# ਚਰਨ ਚਲਉ ਮਾਰਗਿ ਗੋਬਿੰਦ

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਫ਼ਰਾਂ ਦਾ ਪ੍ਰਤੀ ਦਿਨ ਇਤਿਹਾਸ

*ਨਰਿੰਜਨ ਸਿੰਘ ਸਾਥੀ*



ESTD.
1940

**ਲਾਹੌਰ ਬੁੱਕ ਸ਼ਾਪ**

*2-ਲਾਜਪਤ ਰਾਏ ਮਾਰਕਿਟ, ਲੁਧਿਆਣਾ*

# ਚਰਨ ਚਲਉ ਮਾਰਗਿ ਗੋਬਿੰਦ

(ਗੁਰੂ ਗੋਬਿੰਦ ਸਿੰਘ ਜੀ ਦੇ ਸਫ਼ਰਾਂ ਦਾ ਪ੍ਰਤੀ ਦਿਨ ਇਤਿਹਾਸ)

ਲੇਖਕ

*ਨਰਿੰਜਨ ਸਿੰਘ ਸਾਥੀ*

# Charan Chalo Marg Gobind

**Daily Account of Guru Gobind Singh's Travels**

***By***

***Narinjan Singh Sathi***



ਪਹਿਲੀ ਵਾਰ : 2010

ਫੋਟੋਗਰਾਫ਼ਰ : ਆਰ. ਐਨ. ਸਿੰਘ, ਮੁਨੀਸ਼ ਕੁਮਾਰ
ਰੋਜ਼ਾਨਾ 'ਅਜੀਤ' ਜਲੰਧਰ।

ਚਿੱਤਰਕਾਰ : ਇਸ ਪੁਸਤਕ ਵਿਚ ਕਿਰਪਾਲ ਸਿੰਘ, ਅਮੋਲਕ ਸਿੰਘ, ਹਰਪ੍ਰੀਤ ਸਿੰਘ ਨਾਜ਼, ਜਗਦੀਸ਼ ਸਿੰਘ ਬਰਾੜ ਆਦਿ ਦੇ ਚਿੱਤਰ ਧੰਨਵਾਦ ਸਹਿਤ ਵਰਤੇ ਗਏ ਹਨ।

*ਮੁੱਲ* : 895/- ਰੁਪਏ

*ਪ੍ਰਕਾਸ਼ਕ* : *ਲਾਹੌਰ ਬੁੱਕ ਸ਼ਾਪ, 2-ਲਾਜਪਤ ਰਾਏ ਮਾਰਕਿਟ,*
*ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ ।*

**Ph. : 2740738, 6540738**

**FAX 91-161-2740738**

**E-Mail:-lahorebookshop40@Rediffmail.com**

Printed in India

*ਲੇਜ਼ਰ ਸੈਟਿੰਗ* : *ਲਿਟਲ ਗ੍ਰਾਫ਼ਿਕਸ, ਜਲੰਧਰ।*

*ਛਾਪਕ* : *ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।*

# ਸਮਰਪਣ

ਖਾਲਸਾ ਸਿਰਜਨਾ ਦੇ

ਨਾਇਕ

**ਪੰਜਾਂ ਪਿਆਰਿਆਂ ਨੂੰ**

ਜਿਨ੍ਹਾਂ ਨੇ

ਸੀਸ ਭੇਟ ਕਰਕੇ

ਆਤਮ-ਸਮਰਪਣ

ਦੀ ਮਿਸਾਲ

ਕਾਇਮ ਕੀਤੀ।

# ਕੁੱਝ ਸ਼ਬਦ

ਨਰਿੰਜਨ ਸਿੰਘ ਸਾਥੀ ਦੀ ਸ਼ਖ਼ਸੀਅਤ ਕਿਸੇ ਜਾਣਕਾਰੀ ਦੀ ਮੁਥਾਜ ਨਹੀਂ ਹੈ। ਉਹ ਗਹਿਰ ਗੰਭੀਰ, ਨਿਮਰ ਤੇ ਮਿਠਬੋਲੜੀ ਸ਼ਖ਼ਸੀਅਤ ਦੇ ਮਾਲਕ ਹਨ। ਲੰਮੇ ਸਮੇਂ ਤੋਂ ਉਹ ਸਿੱਖਿਆ ਅਤੇ ਲਿਖਣ ਪੜ੍ਹਨ ਦੇ ਸਰੋਕਾਰਾਂ ਨਾਲ ਜੁੜੇ ਰਹੇ ਹਨ। ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਨੂੰ ਪਿਆਰ ਕਰਨ ਵਾਲੇ ਅਤੇ ਪੰਜਾਬ ਦੇ ਇਤਿਹਾਸ ਅਤੇ ਵਿਰਸੇ ਵਿਚ ਗਹਿਰੀ ਦਿਲਚਸਪੀ ਰੱਖਣ ਵਾਲੇ ਵਿਸ਼ਵ ਭਰ ਵਿਚ ਵਸਦੇ ਪੰਜਾਬੀ ਉਨ੍ਹਾਂ ਦੀਆਂ ਲਿਖਤਾਂ ਤੋਂ ਭਲੀ-ਭਾਂਤ ਜਾਣੂ ਹਨ।

ਉਨ੍ਹਾਂ ਨੇ ਅਨੇਕਾਂ ਪੁਸਤਕਾਂ ਦੀ ਸਿਰਜਣਾ ਕੀਤੀ ਹੈ। ਇਨ੍ਹਾਂ ਵਿਚ 'ਪੰਥਕ ਹਲੂਣੇ (ਧਾਰਮਿਕ ਕਵਿਤਾ), 'ਟੁੱਟੀਆਂ ਜ਼ੰਜੀਰਾਂ' (ਧਾਰਮਿਕ ਕਵਿਤਾ), ਵਰਤਮਾਨ ਪੰਜਾਬੀ ਸ਼ਬਦ ਜੋੜ, ਹਰਿਆਣੇ ਦੇ ਲੋਕ ਰੁਮਾਂਸ, ਕਥਨਾਵਲੀ (ਕਥਨ ਸੰਗ੍ਰਹਿ) ਤੇ 'ਨਦੌਣ ਦੀ ਜੰਗ (ਇਤਿਹਾਸ) ਆਦਿ ਸ਼ਾਮਿਲ ਹਨ। ਇਸ ਤੋਂ ਇਲਾਵਾ ਉਨ੍ਹਾਂ ਨੇ 'ਪੰਖੜੀਆਂ', 'ਏਨੀ ਮੇਰੀ ਬਾਤ' ਆਦਿ ਪੁਸਤਕਾਂ ਦੀ ਸੰਪਾਦਨਾ ਵੀ ਕੀਤੀ ਹੈ। ਬਾਬਾ ਸੰਗਤ ਸਿੰਘ ਸਬੰਧੀ ਖੋਜ ਕਰਕੇ ਉਨ੍ਹਾਂ ਨੇ ਕਈ ਇਤਿਹਾਸਕ ਪੱਖਾਂ 'ਤੇ ਰੌਸ਼ਨੀ ਪਾਈ ਹੈ।

ਪਿਛਲੇ ਲਗਭਗ ਦੋ ਦਹਾਕਿਆਂ ਤੋਂ ਉਹ 'ਅਜੀਤ ਪ੍ਰਕਾਸ਼ਨ ਸਮੂਹ' ਨਾਲ ਜੁੜੇ ਹੋਏ ਹਨ। ਇਸ ਅਰਸੇ ਦੌਰਾਨ ਉਨ੍ਹਾਂ ਨੇ ਨਾ ਕੇਵਲ ਆਪਣੀ ਇਤਿਹਾਸਕ ਵਿਦਵਤਾ ਅਤੇ ਸਿੱਖ ਫਿਲਾਸਫੀ ਬਾਰੇ ਆਪਣੀ ਗਹਿਰੀ ਜਾਣਕਾਰੀ ਨਾਲ 'ਅਜੀਤ ਸੰਪਾਦਕੀ ਬੋਰਡ' ਨੂੰ ਭਰਪੂਰ ਸਹਿਯੋਗ ਦਿੱਤਾ ਹੈ, ਸਗੋਂ ਆਪਣੀਆਂ ਲਿਖਤਾਂ ਨਾਲ 'ਅਜੀਤ ਪ੍ਰਕਾਸ਼ਨ ਸਮੂਹ' ਦੀਆਂ ਅਖ਼ਬਾਰਾਂ ਨੂੰ ਵੀ ਅਮੀਰ ਬਣਾਇਆ ਹੈ। ਉਨ੍ਹਾਂ ਨੇ 'ਅਜੀਤ ਪ੍ਰਕਾਸ਼ਨ ਸਮੂਹ' ਦੇ ਬਾਨੀ ਸੰਪਾਦਕ ਡਾ: ਸਾਧੂ ਸਿੰਘ ਹਮਦਰਦ ਰਚਿਤ ਪੁਸਤਕ 'ਯਾਦ ਬਣੀ ਇਤਿਹਾਸ' ਦੀ ਸੰਪਾਦਨਾ ਵਿਚ ਵੀ ਅਦਾਰਾ 'ਅਜੀਤ' ਨੂੰ ਮਹੱਤਵਪੂਰਨ ਸਹਿਯੋਗ ਦਿੱਤਾ ਹੈ।

1999 ਵਿਚ ਸਿੱਖ ਪੰਥ ਵੱਲੋਂ ਖਾਲਸਾ ਪੰਥ ਦਾ ਤਿੰਨ ਸੌ ਸਾਲਾ ਸਿਰਜਣਾ ਦਿਵਸ ਮਨਾਇਆ ਜਾਣਾ ਸੀ। ਇਸ ਸਬੰਧੀ ਕਈ ਸਾਲ ਪਹਿਲਾਂ ਹੀ ਖਾਲਸਾ ਪੰਥ ਅਤੇ ਸਮੂਹ ਪੰਜਾਬੀਆਂ ਵਿਚ ਕਾਫ਼ੀ ਉਤਸ਼ਾਹ ਪੈਦਾ ਹੋ ਗਿਆ ਸੀ। 'ਅਜੀਤ ਪ੍ਰਕਾਸ਼ਨ ਸਮੂਹ' ਨੇ ਇਸ ਇਤਿਹਾਸਕ ਅਵਸਰ ਦੇ ਸੰਦਰਭ ਵਿਚ ਸਿੱਖ ਇਤਿਹਾਸ ਅਤੇ ਖਾਲਸਾ ਪੰਥ ਦੀ ਸਿਰਜਣਾ ਸਬੰਧੀ ਵੱਖ-ਵੱਖ ਵਿਦਵਾਨਾਂ ਤੋਂ ਲੇਖ ਲਿਖਵਾ ਕੇ ਛਾਪਣ ਦਾ ਸਿਲਸਿਲਾ 1998 ਤੋਂ ਹੀ ਸ਼ੁਰੂ ਕਰ ਦਿੱਤਾ ਸੀ। ਇਸ ਸੰਦਰਭ ਵਿਚ ਹੀ ਅਦਾਰੇ ਵੱਲੋਂ ਸ: ਨਰਿੰਜਨ ਸਿੰਘ ਸਾਥੀ ਦੀ ਸਿੱਖ ਇਤਿਹਾਸ ਵਿਚ ਦਿਲਚਸਪੀ ਅਤੇ ਸੂਝਬੂਝ ਨੂੰ ਮੁੱਖ ਰੱਖਦਿਆਂ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਉਨ੍ਹਾਂ ਨੂੰ ਇਕ ਵਿਸ਼ੇਸ਼ ਲੇਖ-ਲੜੀ 'ਅਜੀਤ' ਦੇ 'ਧਰਮ ਤੇ ਵਿਰਸਾ' ਸਪਲੀਮੈਂਟ ਵਿਚ ਲਿਖਣ ਲਈ ਆਖਿਆ ਗਿਆ। ਉਨ੍ਹਾਂ ਨੇ ਇਸ ਕਾਰਜ ਨੂੰ ਬੜੀ ਗੰਭੀਰਤਾ ਨਾਲ ਲਿਆ ਅਤੇ 1998 ਤੋਂ ਹੀ ਇਹ ਲੇਖ-ਲੜੀ ਲਿਖਣੀ ਆਰੰਭ ਕਰ ਦਿੱਤੀ। ਇਹ ਲੇਖ ਲੜੀ ਲਿਖਣ ਲਈ ਉਨ੍ਹਾਂ ਨੇ ਨਾ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਿਤ ਪਹਿਲਾਂ ਮੌਜੂਦ ਇਤਿਹਾਸਕ ਪੁਸਤਕਾਂ ਅਤੇ ਇਤਿਹਾਸਕ ਸਰੋਤਾਂ ਦਾ ਗਹਿਰਾ ਅਧਿਐਨ ਕੀਤਾ, ਸਗੋਂ ਪੰਜਾਬ, ਰਾਜਸਥਾਨ ਅਤੇ ਭਾਰਤ ਦੀਆਂ ਕਈ ਹੋਰ ਥਾਵਾਂ, ਜਿਨ੍ਹਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਛੋਹ ਪ੍ਰਾਪਤ ਸੀ, ਦੀ ਯਾਤਰਾ ਵੀ ਕੀਤੀ। ਵੱਖ-ਵੱਖ ਇਤਿਹਾਸਕ ਥਾਵਾਂ 'ਤੇ ਜਾ ਕੇ ਉਹ ਨਾ ਕੇਵਲ ਉਥੋਂ ਦੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਬੰਧੀ ਜਾਣਕਾਰੀ ਰੱਖਣ ਵਾਲੇ ਲੋਕਾਂ ਨੂੰ ਮਿਲੇ ਸਗੋਂ ਉਨ੍ਹਾਂ ਦੀ ਸਹਾਇਤਾ ਨਾਲ ਕਈ ਹੋਰ ਇਤਿਹਾਸਕ ਸਰੋਤਾਂ ਬਾਰੇ ਵੀ ਜਾਣਕਾਰੀ ਹਾਸਲ ਕਰਨ ਵਿਚ ਉਨ੍ਹਾਂ ਨੇ ਸਫਲਤਾ ਹਾਸਲ ਕੀਤੀ। ਇਸ ਤਰ੍ਹਾਂ ਉਨ੍ਹਾਂ ਦੀ ਇਹ ਲੇਖ ਲੜੀ ਜਿਵੇਂ-ਜਿਵੇਂ ਅੱਗੇ ਵਧਦੀ ਗਈ, ਹੋਰ ਭਰਪੂਰ, ਰੌਚਿਕ ਅਤੇ ਇਤਿਹਾਸਕ ਮਹੱਤਤਾ ਵਾਲੀ ਬਣਦੀ ਗਈ। 'ਅਜੀਤ' ਦੇ ਪਾਠਕਾਂ ਨੇ ਇਸ ਲੇਖ ਲੜੀ ਨੂੰ ਬੇਹੱਦ ਪਸੰਦ ਕੀਤਾ ਅਤੇ ਇਹ ਲਗਭਗ ਸਾਢੇ ਅੱਠ ਸਾਲ 'ਅਜੀਤ' ਦੇ 'ਧਰਮ ਤੇ ਵਿਰਸਾ' ਸਪਲੀਮੈਂਟ ਵਿਚ ਨਿਰੰਤਰ ਪ੍ਰਕਾਸ਼ਿਤ ਹੁੰਦੀ ਰਹੀ।

ਇਸ ਲੇਖ ਲੜੀ ਨੇ ਜਿਥੇ 'ਅਜੀਤ' ਦੇ 'ਧਰਮ ਤੇ ਵਿਰਸਾ' ਸਪਲੀਮੈਂਟ ਨੂੰ ਪਾਠਕਾਂ ਵਿਚ ਵਧੇਰੇ ਮਕਬੂਲ

ਬਣਾਇਆ, ਉਥੇ ਸਿੱਖ ਇਤਿਹਾਸ ਵਿਚ ਦਿਲਚਸਪੀ ਰੱਖਣ ਵਾਲੇ ਲੇਖਕਾਂ ਤੇ ਬੁੱਧੀਜੀਵੀਆਂ ਵਿਚ ਨਰਿੰਜਨ ਸਿੰਘ ਸਾਥੀ ਦਾ ਨਾਂਅ ਵੀ ਕਾਫ਼ੀ ਚਰਚਿਤ ਹੋਇਆ। ਇਸੇ ਕਰਕੇ ਜਦੋਂ 2008 ਵਿਚ ਪੰਜਾਬ ਸਰਕਾਰ ਅਤੇ ਕੇਂਦਰ ਸਰਕਾਰ ਨੇ ਆਪਸੀ ਸਹਿਯੋਗ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤਿੰਨ ਸੌ ਸਾਲਾ ਗੁਰਤਾ-ਗੱਦੀ ਦਿਵਸ ਮਨਾਉਣ ਦਾ ਫ਼ੈਸਲਾ ਕੀਤਾ ਤਾਂ ਪੰਜਾਬ ਸਰਕਾਰ ਵੱਲੋਂ ਪੰਜਾਬ ਤੋਂ ਨੰਦੇੜ ਤੱਕ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਦਾ ਰੂਟ ਨਿਰਧਾਰਿਤ ਕਰਨ ਲਈ ਜੋ ਕਮੇਟੀ ਬਣਾਈ ਗਈ ਸੀ, ਉਸ ਵਿਚ ਸਾਥੀ ਜੀ ਨੂੰ ਇਕ ਮੈਂਬਰ ਵਜੋਂ ਸ਼ਾਮਿਲ ਕੀਤਾ ਗਿਆ ਸੀ ਅਤੇ ਉਨ੍ਹਾਂ ਨੇ ਇਹ ਇਤਿਹਾਸਕ ਰੂਟ ਨਿਰਧਾਰਿਤ ਕਰਨ ਵਿਚ ਅਹਿਮ ਰੋਲ ਅਦਾ ਕੀਤਾ।

ਮੈਂ 'ਅਜੀਤ' ਵਿਚ ਉਨ੍ਹਾਂ ਦੀ ਲੇਖ ਲੜੀ ਨਿਰੰਤਰ ਪੜ੍ਹਦਾ ਰਿਹਾ ਹਾਂ। ਮੈਨੂੰ ਨਰਿੰਜਨ ਸਿੰਘ ਸਾਥੀ ਦੀ ਖੋਜੀ ਪ੍ਰਵਿਰਤੀ, ਵਿਗਿਆਨਕ ਦ੍ਰਿਸ਼ਟੀਕੋਣ ਅਤੇ ਸਰਲ ਭਾਸ਼ਾ ਨੇ ਪ੍ਰਭਾਵਿਤ ਕੀਤਾ ਹੈ। ਉਹ ਸਿੱਖ ਇਤਿਹਾਸ, ਸਿੱਖ ਫਿਲਾਸਫੀ ਅਤੇ ਗੁਰੂ ਸਾਹਿਬਾਨ ਵਿਚ ਗਹਿਰੀ ਸ਼ਰਧਾ ਰੱਖਦੇ ਹਨ। ਪਰ ਉਨ੍ਹਾਂ ਦੀ ਇਹ ਸ਼ਰਧਾ ਅੰਧ-ਵਿਸ਼ਵਾਸ ਅਤੇ ਕਰਾਮਾਤਾਂ ਤੋਂ ਉਪਰ ਹੈ। ਇਸੇ ਕਰਕੇ ਉਨ੍ਹਾਂ ਦੀ ਇਹ ਲੇਖ ਲੜੀ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ-ਸੰਘਰਸ਼ ਅਤੇ ਉਨ੍ਹਾਂ ਦੀ ਸਿੱਖ ਪੰਥ ਨੂੰ ਵਡਮੁੱਲੀ ਇਤਿਹਾਸਕ ਦੇਣ ਬਾਰੇ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਿਚਾਰਾਂ ਅਤੇ ਲਿਖਤਾਂ ਸਬੰਧੀ ਬਹੁਤ ਹੀ ਯਥਾਰਥਕ ਅਤੇ ਸੰਤੁਲਿਤ ਢੰਗ ਨਾਲ ਰੌਸ਼ਨੀ ਪਾਉਂਦੀ ਹੈ।

ਮੈਨੂੰ ਇਹ ਜਾਣ ਕੇ ਬੇਹੱਦ ਖੁਸ਼ੀ ਹੋ ਰਹੀ ਹੈ ਕਿ ਸ: ਨਰਿੰਜਨ ਸਿੰਘ ਸਾਥੀ ਵੱਲੋਂ ਆਪਣੀ ਉਕਤ ਲੇਖ-ਲੜੀ ਵਿਚ ਸ਼ਾਮਿਲ ਵਡਮੁੱਲੇ ਲੇਖਾਂ ਨੂੰ 'ਚਰਨ ਚਲਉ ਮਾਰਗਿ ਗੋਬਿੰਦ' ਦੇ ਸਿਰਲੇਖ ਹੇਠ ਇਕ ਪੁਸਤਕ ਦੇ ਰੂਪ ਵਿਚ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਵੱਡ-ਆਕਾਰੀ ਇਹ ਪੁਸਤਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ, ਜੀਵਨ-ਸੰਘਰਸ਼ ਅਤੇ ਇਤਿਹਾਸਕ ਦੇਣ ਸਬੰਧੀ ਬੇਮਿਸਾਲ ਜਾਣਕਾਰੀ ਦਾ ਖਜ਼ਾਨਾ ਸਾਬਤ ਹੋਵੇਗੀ। ਮੈਨੂੰ ਪੂਰਾ ਵਿਸ਼ਵਾਸ ਹੈ ਕਿ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਇਸ ਪੁਸਤਕ ਤੋਂ ਭਰਪੂਰ ਲਾਭ ਉਠਾਉਣਗੀਆਂ। ਸ: ਨਰਿੰਜਨ ਸਿੰਘ ਸਾਥੀ ਨੂੰ ਇਸ ਵੱਡੇ ਉੱਦਮ ਲਈ ਮੈਂ ਆਪਣੇ ਵੱਲੋਂ ਸ਼ੁੱਭ ਕਾਮਨਾਵਾਂ ਭੇਟ ਕਰਦਾ ਹਾਂ।

**ਬਰਜਿੰਦਰ ਸਿੰਘ ਹਮਦਰਦ**

**20.7.2010**

**ਮੁੱਖ ਸੰਪਾਦਕ,**
**'ਅਜੀਤ ਪ੍ਰਕਾਸ਼ਨ ਸਮੂਹ'**
**ਜਲੰਧਰ (ਪੰਜਾਬ)**

# ਗੁਰ ਇਤਿਹਾਸ ਅਤੇ ਲੋਕ ਇਤਿਹਾਸ ਦਾ ਮਿਸ਼ਰਨ

ਪਹਿਲਾਂ ਪਹਿਲਾਂ ਆਮ ਲੋਕਾਂ ਦਾ ਨਹੀਂ, ਖਾਸ ਲੋਕਾਂ ਦਾ ਇਤਿਹਾਸ ਹੀ ਲਿਖਿਆ ਜਾਂਦਾ ਸੀ। ਪੁਰਾਣੇ ਸਮੇਂ ਵਿਚ ਰਾਜੇ, ਉਨ੍ਹਾਂ ਦੇ ਮੰਤਰੀ, ਜਰਨੈਲ, ਰਿਸ਼ੀ, ਦੇਵਤੇ, ਪੈਗੰਬਰ, ਅਵਤਾਰ, ਗੁਰੂ, ਪੀਰ ਤੇ ਸੰਤ ਆਦਿ ਨਾਇਕ ਮੰਨੇ ਜਾਂਦੇ ਸਨ। ਸੰਸਾਰ ਭਰ ਵਿਚ ਇਤਿਹਾਸ ਇਨ੍ਹਾਂ ਖਾਸ ਲੋਕਾਂ ਦਾ ਹੀ ਲਿਖਿਆ ਗਿਆ।

ਜਦੋਂ ਵਿਗਿਆਨ ਨੇ ਕੁਦਰਤ ਦੇ ਰਹੱਸ ਖੋਲ੍ਹੇ, ਵਿਗਿਆਨ ਦੀਆਂ ਕਾਢਾਂ ਤੇ ਲਭਤਾਂ ਨੇ ਸੰਸਾਰੀ ਜੀਵਨ ਦੀਆਂ ਸੁੱਖ-ਸਹੂਲਤਾਂ ਵਧਾਈਆਂ ਤਾਂ ਆਮ ਆਦਮੀ ਵੀ ਇਹ ਆਸ ਕਰਨ ਲੱਗਾ ਕਿ ਮੈਂ ਵੀ ਆਪਣੀ ਹਾਲਤ ਬਦਲ ਸਕਦਾ ਹਾਂ, ਮੈਂ ਵੀ ਆਪਣੀ ਤਕਦੀਰ ਆਪ ਬਣਾ ਸਕਦਾ ਹਾਂ।

ਗਿਆਨ-ਵਿਗਿਆਨ ਦੇ ਇਸ ਯੁੱਗ ਵਿਚ ਇਤਿਹਾਸ ਲਿਖਣ-ਖੋਜਣ ਦੀ ਨਵੀਂ ਦ੍ਰਿਸ਼ਟੀ ਪੈਦਾ ਹੋਈ। ਲੋਕ ਇਤਿਹਾਸ ਦਾ ਨਵਾਂ ਸੰਕਲਪ ਪੈਦਾ ਹੋਇਆ। ਸਿਆਣੇ ਲੋਕ ਸੋਚਣ ਲੱਗੇ, ਇਤਿਹਾਸ ਵਿਚ ਆਮ ਮਨੁੱਖ ਦੇ ਨਿੱਤ ਦੇ ਜੀਵਨ ਦੀ ਪੇਸ਼ਕਾਰੀ ਵੀ ਹੋਣੀ ਚਾਹੀਦੀ ਹੈ।

ਨਰਿੰਜਨ ਸਿੰਘ ਸਾਥੀ ਪੇਸ਼ੇਵਾਰ ਇਤਿਹਾਸ-ਖੋਜੀ ਨਹੀਂ। ਪਰ ਇਤਿਹਾਸ ਦੇ ਗੰਭੀਰ ਪਾਠਕ ਹਨ। ਜਦੋਂ 1999 ਈਸਵੀ ਵਿਚ ਖ਼ਾਲਸਾ ਪੰਥ ਸਿਰਜਨਾ ਦੀ ਸ਼ਤਾਬਦੀ ਮਨਾਈ ਗਈ ਤੇ ਪਿੱਛੋਂ 'ਆਦਿ ਗ੍ਰੰਥ' ਨੂੰ 'ਗੁਰਤਾ' ਦੇਣ ਦਾ ਦਿਨ ਮਨਾਇਆ ਗਿਆ, ਤਾਂ ਉਨ੍ਹਾਂ ਦੇ ਮਨ ਅੰਦਰ ਬੈਠਾ ਗੰਭੀਰ ਪਾਠਕ ਸਤਰਕ ਹੋ ਗਿਆ। ਉਹ ਲਿਖੀਆਂ ਗਈਆਂ ਉਹ ਪੁਸਤਕਾਂ ਪੜ੍ਹਨ ਲੱਗੇ, ਜਿਨ੍ਹਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਬਾਰੇ ਮੁਢਲੀ ਸੂਚਨਾ ਮਿਲਦੀ ਹੈ, ਜਿਵੇਂ ਸੈਨਾਪਤਿ ਦਾ ਗੁਰ ਸੋਭਾ (1711 ਈ:) ਅਤੇ ਕੋਇਰ ਸਿੰਘ ਤੇ ਸੁੱਖਾ ਸਿੰਘ ਦੇ ਦੋ ਗੁਰ ਬਿਲਾਸ (1751 ਈ: 1797 ਈ:), ਕਵੀ ਸੰਤੋਖ ਸਿੰਘ ਦਾ ਸੂਰਜ ਪ੍ਰਕਾਸ਼ (1843 ਈ:), ਰਤਨ ਸਿੰਘ ਭੰਗੂ ਦਾ ਪੰਥ ਪ੍ਰਕਾਸ਼ (1841 ਈ:) ਅਤੇ ਗਿਆਨੀ ਗਿਆਨ ਸਿੰਘ (1822-1921 ਈ:) ਲਿਖਤ ਤਵਾਰੀਖ਼ ਗੁਰੂ ਖ਼ਾਲਸਾ। ਪਰ ਕਿਉਂਕਿ ਗੁਰੂ ਗੋਬਿੰਦ ਸਿੰਘ ਦੀ ਉਮਰ ਦੇ ਅਖੀਰਲੇ ਕੁਝ ਸਾਲ ਜੋ ਬਹੁਤ ਹੀ ਮਹੱਤਵਪੂਰਨ ਸਨ, ਸਫ਼ਰ ਵਿਚ ਹੀ ਗੁਜ਼ਰੇ, ਇਸ ਕਰਕੇ ਸ: ਨਰਿੰਜਨ ਸਿੰਘ ਸਾਥੀ ਵੀ ਗੁਰੂ ਸਾਹਿਬ ਦੀ ਬਹੁਤ ਹੀ ਬਿਖੜੀ ਯਾਤਰਾ ਦੇ ਪਦ-ਚਿੰਨ੍ਹ ਅਤੇ ਥਾਂ-ਥਾਂ ਤੇ ਘਰ-ਘਰ ਪਈਆਂ ਉਨ੍ਹਾਂ ਦੀਆਂ ਯਾਦਾਂ-ਨਿਸ਼ਾਨੀਆਂ ਅੱਖਾਂ ਨਾਲ ਦੇਖਣ ਲਈ ਤੁਰ ਪਏ। ਸਾਥੀ ਸਾਹਿਬ ਅਮੀਰ ਆਦਮੀ ਨਹੀਂ ਹਨ। ਉਨ੍ਹਾਂ ਪਾਸ ਸਫ਼ਰ ਕਰਨ ਦੀਆਂ ਸਹੂਲਤਾਂ ਨਹੀਂ। ਜੋ ਆਮਦਨ ਹਰ ਮਹੀਨੇ ਹੁੰਦੀ ਹੈ, ਉਸ ਵਿਚੋਂ ਹੀ ਪਰਿਵਾਰ ਦੇ ਨਿਰਬਾਹ ਉਤੇ ਜ਼ਰੂਰੀ ਖਰਚ ਕਰਕੇ ਬਾਕੀ ਪੈਸੇ ਕਿਤਾਬਾਂ ਖਰੀਦਣ ਉੱਤੇ ਖਰਚ ਕਰਦੇ ਰਹਿੰਦੇ ਹਨ। ਪਰ ਸ਼ੌਕ ਅਤੇ ਲਗਨ ਦਾ ਕੋਈ ਮੁੱਲ ਨਹੀਂ। ਸਾਥੀ ਸਾਹਿਬ ਨੂੰ ਸਿੱਖ ਧਰਮ, ਸਿੱਖ ਇਤਿਹਾਸ ਅਤੇ ਪੰਜਾਬੀ ਸਾਹਿਤ ਪੜ੍ਹਨ ਦਾ ਬਹੁਤ ਸ਼ੌਕ ਹੈ। ਹੁਣ ਨਵਾਂ ਸ਼ੌਕ ਜਾਗ ਪਿਆ। ਉਨ੍ਹਾਂ ਰਾਹਾਂ ਉੱਤੇ ਤੁਰੀਏ, ਜਿਨ੍ਹਾਂ ਉਤੇ ਗੁਰੂ ਗੋਬਿੰਦ ਸਿੰਘ 1705-06 ਈ: ਵਿਚ ਤੁਰੇ ਸਨ। ਉਹ ਥਾਵਾਂ ਦੇਖੀਏ ਜਿੱਥੇ ਗੁਰੂ ਗੋਬਿੰਦ ਸਿੰਘ ਜੀ ਗਏ ਸਨ, ਉਹ ਪਰਿਵਾਰ ਲੱਭੀਏ, ਜਿਨ੍ਹਾਂ ਦੇ ਵੱਡ-ਵਡੇਰਿਆਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕੀਤੇ, ਉਨ੍ਹਾਂ ਦੇ ਵਚਨ ਸੁਣੇ। ਸਾਥੀ ਸਾਹਿਬ ਮਾਲਵੇ ਅਤੇ ਰਾਜਸਥਾਨ ਦੇ ਅਨੇਕ ਪਿੰਡਾਂ, ਕਸਬਿਆਂ ਅਤੇ ਸ਼ਹਿਰਾਂ ਵਿਚ ਗਏ। ਸੈਂਕੜੇ ਟੱਬਰਾਂ ਨੂੰ ਮਿਲੇ। ਘਰਾਂ ਅਤੇ ਗੁਰਦੁਆਰਿਆਂ ਵਿਚ ਪਈਆਂ ਇਤਿਹਾਸ ਦਸਦੀਆਂ ਵਸਤੂਆਂ ਦੇਖੀਆਂ। ਲਿਖਤਾਂ ਪੜ੍ਹੀਆਂ। ਜੋ ਪੁਸਤਕਾਂ ਵਿਚ ਪੜ੍ਹਿਆ, ਉਸ ਦਾ ਤੁਲਨਾਤਮਕ ਅਧਿਐਨ ਕੀਤਾ। ਵੱਖ-ਵੱਖ ਇਤਿਹਾਸਕ ਸੋਮਿਆਂ ਦੀ ਦਿੱਤੀ ਸੂਚਨਾ ਵਿਚ ਜੇ ਅੰਤਰ ਨਜ਼ਰ ਆਉਂਦਾ ਹੈ, ਤਾਂ ਉਹ ਨਜ਼ਰ-ਅੰਦਾਜ਼ ਨਹੀਂ ਕਰਦੇ। ਠੀਕ ਤੇ ਗ਼ਲਤ ਦੀ ਪਰਖ ਕਰਦੇ ਹਨ। ਦਿਲਚਸਪ ਗੱਲ ਇਹ ਹੈ ਕਿ ਵੱਖ-ਵੱਖ ਸਥਾਨਾਂ ਉੱਤੇ ਆਪ ਪਹੁੰਚ ਕੇ ਉਨ੍ਹਾਂ ਨੇ ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਵਿਚ ਦਿੱਤੀ ਸੂਚਨਾ ਵਿਚ ਵੀ ਕਿਤੇ ਕਿਤੇ ਅਧੂਰੀ ਜਾਂ ਗ਼ਲਤ ਇਤਲਾਹ ਛਪੀ ਹੋਈ ਦੇਖੀ ਹੈ। ਜ਼ਾਹਿਰ ਹੈ, ਭਾਈ ਕਾਨ੍ਹ ਸਿੰਘ ਨਾਭਾ ਆਪ ਭਾਵੇਂ ਬਹੁਤ ਵੱਡੇ ਖੋਜੀ ਵਿਦਵਾਨ ਸਨ, ਪਰ ਉਹ ਗੁਰੂ ਸਾਹਿਬਾਨ ਨਾਲ ਜੁੜੀਆਂ ਸਭ ਥਾਵਾਂ ਉਤੇ ਆਪ ਨਹੀਂ ਜਾ ਸਕਦੇ ਸਨ। ਜੋ ਉਹ ਪੜ੍ਹਦੇ-ਸੁਣਦੇ ਸਨ, ਉਹ ਸੂਚਨਾ ਹੀ ਵਰਤਦੇ ਸਨ। ਸਾਥੀ ਸਾਹਿਬ ਦੇ ਨਿੱਜੀ ਸਫ਼ਰਾਂ ਨੇ ਪੁਰਾਣੀਆਂ ਸੂਚਨਾਵਾਂ ਦੀ ਸੁਧਾਈ ਕੀਤੀ ਹੈ।

ਸਾਥੀ ਸਾਹਿਬ ਜੋ ਪੜ੍ਹਦੇ ਰਹੇ, ਥਾਂ ਥਾਂ ਜਾ ਕੇ ਜੋ ਅੱਖੀਂ ਦੇਖਦੇ ਰਹੇ, ਪੁਰਾਣੇ ਪਰਿਵਾਰਾਂ ਦੇ ਵਾਰਸਾਂ ਤੋਂ ਜੋ ਸੁਣਦੇ ਰਹੇ, ਉਸ ਦੇ ਆਧਾਰ ਉੱਤੇ ਰੋਜ਼ਾਨਾ 'ਅਜੀਤ' ਵਿਚ ਨਾਲ-ਨਾਲ ਲਿਖਦੇ ਰਹੇ। ਹੁਣ ਉਨ੍ਹਾਂ ਨੇ 'ਅਜੀਤ' ਵਿਚ ਕਿਸ਼ਤਵਾਰ ਛਪਿਆ ਗੁਰ ਇਤਿਹਾਸ ਅਤੇ ਆਪਣਾ ਸਫ਼ਰਨਾਮਾ 'ਚਰਨ ਚਲਉ ਮਾਰਗਿ ਗੋਬਿੰਦ' ਦੇ ਰੂਪ ਵਿਚ ਛਾਪ ਦਿੱਤਾ ਹੈ। ਇਹ ਵੱਡ-ਆਕਾਰੀ ਗ੍ਰੰਥ ਗਿਆਨ ਦਾ ਬਹੁਤ ਵੱਡਾ ਭੰਡਾਰ ਹੈ, ਪਾਠਕ ਨੂੰ ਸੂਚਨਾ ਵੀ ਦਿੰਦਾ ਹੈ, ਸਫ਼ਰਨਾਮੇ ਵਾਲਾ ਰਸ ਵੀ ਦਿੰਦਾ ਹੈ।

ਸਾਨੂੰ ਇਸ ਪੁਸਤਕ ਦੇ ਜਿਸ ਗੁਣ ਨੇ ਬਹੁਤ ਮੋਹਿਆ ਹੈ, ਉਹ ਹੈ ਇਸ ਗ੍ਰੰਥ ਵਿਚ 'ਗੁਰ ਇਤਿਹਾਸ' ਤੇ 'ਲੋਕ ਇਤਿਹਾਸ' ਦਾ ਮਿਸ਼ਰਨ। ਇਹ ਪੁਸਤਕ ਗੁਰੂ ਗੋਬਿੰਦ ਸਿੰਘ ਜੀ ਦੇ ਮਹਾਨ ਕੌਤਕ ਤਾਂ ਦਿਖਾਉਂਦੀ ਹੀ ਹੈ, ਨਾਲ-ਨਾਲ ਨਵੀਂ ਇਤਿਹਾਸ-ਖੋਜ ਦ੍ਰਿਸ਼ਟੀ ਦੇ ਮੁਤਾਬਕ ਇਤਿਹਾਸ ਦਾ ਲੌਕਿਕ ਰੂਪ ਵੀ ਦ੍ਰਿਸ਼ਟਮਾਣ ਕਰਦੀ ਹੈ।

ਗੁਰੂ ਗੋਬਿੰਦ ਸਿੰਘ ਇਕ ਪਾਸੇ ਉੱਚੀਆਂ ਤੇ ਵੱਡੀਆਂ ਸੋਚਾਂ ਸੋਚਣ ਵਾਲੇ ਲੋਕਾਂ ਦੇ ਹਿਤੈਸ਼ੀ ਮਹਾਂਪੁਰਖ ਨਜ਼ਰ ਆਉਂਦੇ ਹਨ, ਜੋ ਨਿੱਜੀ ਤੇ ਪਰਿਵਾਰਕ ਸੁੱਖਾਂ ਦੀਆਂ ਖਿੱਚਾਂ ਭੁੱਲ ਕੇ ਅਕਹਿ ਤੇ ਅਸਹਿ ਕਸ਼ਟ ਝਲਦੇ ਹਨ, ਕੁਰਬਾਨੀਆਂ ਕਰਦੇ ਹਨ, ਉਥੇ ਇਹ ਪੁਸਤਕ ਇਹ ਵੀ ਦਸਦੀ ਹੈ ਕਿ ਮਹਾਂਪੁਰਖਾਂ ਵਿਚ ਵੀ ਇਨਸਾਨੀ ਭਾਵਨਾਵਾਂ ਹੁੰਦੀਆਂ ਹਨ।

ਇਸ ਗੱਲ ਦਾ ਪਹਿਲਾ ਪ੍ਰਮਾਣ ਉਦੋਂ ਨਜ਼ਰ ਆਉਂਦਾ ਹੈ ਜਦੋਂ ਗੁਰੂ ਸਾਹਿਬ ਚਮਕੌਰ ਤੋਂ ਚਲ ਕੇ ਲੁਧਿਆਣੇ ਜ਼ਿਲ੍ਹੇ ਵਿਚੋਂ ਦੀ ਲੰਘ ਰਹੇ ਹਨ। ਰਾਏਕੋਟ ਸ਼ਹਿਰ ਦੇ ਸਰਦਾਰ ਰਾਏ ਕੱਲ੍ਹੇ ਦੇ ਮਹਿਮਾਨ ਹਨ। ਗੁਰੂ ਸਾਹਿਬ ਨੇ ਰਾਏ ਕੱਲ੍ਹੇ ਨੂੰ ਕਹਿ ਕੇ ਇਕ ਭਰੋਸੇਯੋਗ ਵਿਅਕਤੀ ਨੂਰੇ ਮਾਹੀ ਨੂੰ ਸਰਹਿੰਦ ਭਿਜਵਾਇਆ ਹੈ, ਤਾਂ ਕਿ ਛੋਟੇ ਸਾਹਿਬਜ਼ਾਦਿਆਂ ਜ਼ੋਰਾਵਰ ਸਿੰਘ ਤੇ ਫ਼ਤਿਹ ਸਿੰਘ ਅਤੇ ਉਨ੍ਹਾਂ ਦੀ ਦਾਦੀ ਮਾਤਾ ਗੁਜਰੀ ਜੀ ਦੀ ਸੁੱਖ-ਸਾਂਦ ਦੀ ਖ਼ਬਰ ਮਿਲੇ। ਸਾਥੀ ਸਾਹਿਬ ਇਸ ਘਟਨਾ ਦਾ ਜੋ ਵੇਰਵਾ ਲਿਖਦੇ ਹਨ, ਉਹ ਜੀਵਨ ਦਾ ਯਥਾਰਥ ਵੀ ਹੈ ਅਤੇ ਲੋਕ ਇਤਿਹਾਸ ਦਾ ਨਮੂਨਾ ਵੀ ਹੈ :—

"ਉੱਧਰ ਨੂਰਾ ਮਾਹੀ ਸਰਹਿੰਦ ਨੂੰ ਚਲਾ ਗਿਆ ਤੇ ਇੱਧਰ ਗੁਰੂ ਜੀ ਨੂਰੇ ਮਾਹੀ ਦੀ ਉਡੀਕ ਵਿਚ ਬੇਚੈਨ ਹੋ ਗਏ। ਕਿਹੜੀ ਘੜੀ ਨੂਰਾ ਆਵੇ ਤੇ ਛੋਟੇ ਲਾਡਲੇ ਸਾਹਿਬਜ਼ਾਦਿਆਂ ਦੀ ਖ਼ਬਰ ਸੁਣਾਵੇ। ਰਾਏ ਕੱਲ੍ਹਾ ਨੇ ਕਿਹਾ, ਮਹਾਰਾਜ ਸਰਹਿੰਦ ਇਥੋਂ ਚਾਲੀ ਕੋਹ ਹੈ। ਚਾਲੀ ਤੇ ਚਾਲੀ ਅੱਸੀ ਕੋਹ ਵਾਟ ਕਰਕੇ ਨੂਰਾ ਕੱਲ੍ਹ ਆਵੇਗਾ ਤੇ ਸਾਰੀ ਵਾਰਤਾ ਸੁਣਾਵੇਗਾ। ਅਗਲੇ ਦਿਨ ਦਾ ਦੁਪਹਿਰਾ ਵੀ ਬੀਤ ਗਿਆ ਤਾਂ ਗੁਰੂ ਜੀ ਬਹੁਤ ਕਾਹਲੇ ਪੈ ਗਏ। ਰਾਏ ਕੱਲ੍ਹੇ ਨੂੰ ਕਹਿਣ ਲੱਗੇ, ਕੋਈ ਬੰਦਾ ਇਸ ਰੁੱਖ 'ਤੇ ਚੜ੍ਹਾਓ, ਜਿਹੜਾ ਦੂਰ ਤੱਕ ਨਜ਼ਰ ਮਾਰ ਕੇ ਦੇਖੇ ਕਿ ਨੂਰਾ ਮਾਹੀ ਆਉਂਦਾ ਹੈ ਕਿ ਨਹੀਂ? ਦੋ ਵਾਰ ਰਾਏ ਕੱਲ੍ਹੇ ਨੇ ਗੁਰੂ ਜੀ ਨੂੰ ਤਸੱਲੀ ਦਿੱਤੀ ਕਿ ਨੂਰਾ ਆਉਣ ਹੀ ਵਾਲਾ ਹੈ। ਪਰ ਨੂਰਾ ਮਾਹੀ ਨਹੀਂ ਆਇਆ। ਗੁਰੂ ਜੀ ਨੇ ਤੀਜੀ ਵਾਰ ਅਧੀਰ ਹੋ ਕੇ ਫਿਰ ਆਖਿਆ, ਓ ਭਾਈ, ਕੋਈ ਬੰਦਾ ਰੁੱਖ ਉੱਤੇ ਚੜ੍ਹਾਓ, ਜੋ ਨੂਰੇ ਮਾਹੀ ਨੂੰ ਦੇਖੇ। ਭਾਈ ਸੰਤੋਖ ਸਿੰਘ ਨੇ 'ਸੂਰਜ ਪ੍ਰਕਾਸ਼' ਵਿਚ ਲਿਖਿਆ ਹੈ :—

ਬਾਕ ਤੀਸਰੋ ਕਹਿਤ ਭੇ, ਸਭਿ ਬਿਧੈ ਸੁਨਾਯੋ।
ਚਢੋ ਬ੍ਰਿਛ, ਮਾਹੀ ਪਿਖਹੁ, ਆਯੋ ਕਿ ਨਾ ਆਯੋ?

ਇਕ ਬੰਦੇ ਨੇ ਜੰਡ ਦੇ ਦਰੱਖਤ ਉੱਤੇ ਚੜ੍ਹ ਕੇ ਸਰਹਿੰਦ ਦੇ ਰਾਹ ਉੱਤੇ ਦੂਰ ਤੱਕ ਨਜ਼ਰ ਦੌੜਾਈ ਤਾਂ ਉਹ ਬੋਲ ਉੱਠਿਆ 'ਆ ਗਿਆ, ਨੂਰਾ ਮਾਹੀ ਆ ਗਿਆ।' ਗੁਰੂ ਜੀ ਨੇ ਫ਼ੁਰਮਾਇਆ 'ਹਾਂ ਭਾਈ ਨੂਰਿਆ! ਸੁਣਾ ਕੀ ਖ਼ਬਰ ਲਿਆਇਆਂ ਹੈਂ?" ਨੂਰੇ ਮਾਹੀ ਦੇ ਬੁੱਲ੍ਹ ਕੰਬਣ ਲੱਗ ਪਏ। ਆਖ਼ਰ ਹੱਥ ਜੋੜ ਕੇ ਕਿਹਾ, ਸੱਚੇ ਪਾਤਿਸ਼ਾਹ! ਜ਼ਾਲਮਾਂ ਨੇ ਬਹੁਤ ਜ਼ੁਲਮ ਕੀਤਾ। ਦੋਵੇਂ ਲਾਲ ਸ਼ਹੀਦ ਕਰ ਦਿੱਤੇ।"-ਸਫ਼ਾ 58.

ਇਸ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਜ਼ਿਲ੍ਹਾ ਲੁਧਿਆਣੇ ਵਿਚੋਂ "ਉੱਚ ਦਾ ਪੀਰ" ਬਣ ਕੇ ਲੰਘਦੇ ਦਿਖਾਏ ਗਏ ਹਨ। ਇਹ ਘਟਨਾ ਵੀ ਇਤਿਹਾਸ ਓਹਲੇ ਛੁਪਿਆ ਹੋਇਆ ਲੌਕਿਕ ਵੇਰਵਾ ਪ੍ਰਗਟਾਉਂਦੀ ਹੈ। ਗੁਰੂ ਜੀ ਵੱਡੀਆਂ ਕੁਰਬਾਨੀਆਂ ਕਰ ਰਹੇ ਹਨ, ਪਰ ਇਸ ਵੇਲੇ ਉਹ ਗ੍ਰਿਫ਼ਤਾਰ ਹੋਣ ਲਈ ਤਿਆਰ ਨਹੀਂ ਹਨ। ਸਗੋਂ ਮੁਗ਼ਲ ਫ਼ੌਜੀਆਂ ਅਤੇ ਸਰਕਾਰੀ ਸੂਹੀਆਂ ਤੋਂ ਬਚ ਕੇ ਨਿਕਲ ਜਾਣਾ ਚਾਹੁੰਦੇ ਹਨ। ਇਸ ਵੇਲੇ ਸੁਰੱਖਿਅਤ ਬਚ ਨਿਕਲਣ ਵਿਚ ਹੀ ਸਿਆਣਪ ਹੈ। ਮਾਛੀਵਾੜੇ ਦਾ ਗੁਲਾਬਾ ਮਸੰਦ ਉਨ੍ਹਾਂ ਦੀ ਸਹਾਇਤਾ ਲਈ ਹਾਜ਼ਰ ਹੁੰਦਾ ਹੈ। ਗੁਰੂ ਜੀ ਉਸ ਦੀ ਸੇਵਾ ਪ੍ਰਵਾਨ ਕਰ ਲੈਂਦੇ ਹਨ। ਇੱਥੇ ਹੀ ਕਈ ਮੁਸਲਮਾਨ ਪੀਰ ਗੁਰੂ ਜੀ ਦੀ ਸੇਵਾ ਲਈ ਅੱਗੇ ਆਉਂਦੇ ਹਨ। ਇਨ੍ਹਾਂ ਮੁਸਲਮਾਨ ਪੀਰਾਂ ਵੱਲੋਂ ਬਣਾਈ ਯੋਜਨਾ ਅਨੁਸਾਰ ਗੁਰੂ ਜੀ "ਉੱਚ ਦੇ ਪੀਰ" ਦਾ ਇਸਲਾਮੀ ਭੇਸ ਧਾਰਨ ਕਰਨਾ ਮੰਨ ਲੈਂਦੇ ਹਨ। ਨੀਲੇ ਰੰਗ ਦੇ ਖੱਦਰ ਦੀ ਇਕ ਲੁੰਗੀ, ਚੋਲਾ ਤੇ ਸਿਰ ਦਾ ਪਟਕਾ ਗੁਰੂ ਜੀ ਪਹਿਨਦੇ ਹਨ। ਗ਼ਨੀ ਖ਼ਾਂ, ਨਬੀ ਖ਼ਾਂ, ਗੁਲਾਬਾ, ਪੰਜਾਬਾ ਅਤੇ

ਤਿੰਨ ਹੋਰ ਮੁਸਲਮਾਨ ਪੀਰ ਗੁਰੂ ਜੀ ਨਾਲ ਖ਼ਤਰੇ ਵਾਲੇ ਰਾਹਾਂ ਵਿਚੋਂ ਲੰਘਦੇ ਹਨ। ਹਰਲ ਹਰਲ ਕਰਦੇ ਫਿਰਦੇ ਸਰਕਾਰੀ ਬੰਦਿਆਂ ਤੋਂ ਬਚ ਬਚ ਕੇ ਅੱਗੇ ਵੱਧਦੇਂ ਹਨ। ਰਾਹ ਵਿਚ ਗੁਰੂ ਘਰ ਨਾਲ ਥੋੜ੍ਹੇ ਬਹੁਤ ਜੁੜੇ ਹੋਏ ਇਹੋ ਜਿਹੇ ਵਿਅਕਤੀ ਵੀ ਮਿਲੇ ਜਿਨ੍ਹਾਂ ਕੋਲ ਗੁਰੂ ਜੀ ਰੁਕਣਾ ਚਾਹੁੰਦੇ ਸਨ ਪਰ ਉਨ੍ਹਾਂ ਨੇ ਮੁਗ਼ਲ ਹਾਕਮਾਂ ਦੇ ਡਰ ਕਾਰਨ ਗੁਰੂ ਜੀ ਨੂੰ ਆਪਣੇ ਪਾਸ ਰੱਖਣ ਤੋਂ ਟਾਲਾ ਵੱਟਿਆ। ਇਨ੍ਹਾਂ ਭੂਮੀਪਤੀ ਸ਼ਰਧਾਲੂਆਂ ਦੇ ਮੁਕਾਬਲੇ ਵਿਚ ਇਕ ਗਰੀਬ ਮਿਰਾਸੀ ਬੜੀ ਖੁਸ਼ੀ ਨਾਲ ਆਪਣੀ ਘੋੜੀ ਗੁਰੂ ਜੀ ਨੂੰ ਪੇਸ਼ ਕਰਦਾ ਹੈ। ਜੇ ਇਕ ਮਾਈ ਨੇ ਹੌਸਲੇ ਅਤੇ ਸ਼ਰਧਾ ਨਾਲ ਗੁਰੂ ਜੀ ਨੂੰ ਖਾਣੇ ਦਾ ਥਾਲ ਪੇਸ਼ ਕੀਤਾ ਤਾਂ ਨੇੜੇ ਖੜ੍ਹੀ ਇਕ ਹੋਰ ਮਾਈ ਨੇ ਗੁਰੂ ਜੀ ਨੂੰ ਤਾਅਨਾ ਮਾਰਿਆ, "ਤੁਹਾਡੇ ਬੱਚੇ ਤਾਂ ਨੀਂਹਾਂ ਵਿਚ ਚਿਣ ਦਿੱਤੇ ਗਏ ਹਨ। ਤੁਸੀਂ ਇੱਥੇ ਬੈਠੇ ਪ੍ਰਸ਼ਾਦਾ ਛੱਕ ਰਹੇ ਹੋ।" ਗੁਰੂ ਜੀ ਦਾ ਮਨ ਖੱਟਾ ਹੋ ਗਿਆ। ਥਾਲ ਹੱਥੋਂ ਛੱਡ ਦਿੱਤਾ। ਪ੍ਰਸ਼ਾਦਾ ਨਹੀਂ ਛਕਿਆ।

ਮੁਕਤਸਰ ਦਾ ਯੁੱਧ ਜਿੱਤਣ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਪਹਿਲੇ ਖ਼ਤਰਿਆਂ ਤੋਂ ਕਾਫ਼ੀ ਸੁਰੱਖਿਅਤ ਹੋ ਗਏ। ਉਨ੍ਹਾਂ ਦੀ ਸਹਾਇਤਾ ਲਈ ਪੰਜਾਬ ਦੇ ਲੋਕ ਇਕੱਠੇ ਹੋਣੇ ਸ਼ੁਰੂ ਹੋ ਗਏ। ਰਵਾਇਤੀ ਇਤਿਹਾਸ ਤਾਂ ਇਹੋ ਦਸਦਾ ਹੈ ਕਿ ਗੁਰੂ ਜੀ ਨੂੰ ਹਥਿਆਰਬੰਦ ਯੋਧਿਆਂ ਦਾ ਸਹਿਯੋਗ ਪ੍ਰਾਪਤ ਹੋ ਗਿਆ ਪਰ ਨਵੀਂ ਦ੍ਰਿਸ਼ਟੀ ਨਾਲ ਖੋਜਿਆ ਜਾ ਰਿਹਾ ਲੌਕਿਕ ਇਤਿਹਾਸ ਯਥਾਰਥ ਦਾ ਹੋਰ ਰੂਪ ਦਿਖਾਉਂਦਾ ਹੈ। ਮਿਸਾਲ ਦੇ ਤੌਰ 'ਤੇ ਬਠਿੰਡਾ ਦੇ ਇਲਾਕੇ ਵਿਚ ਸਿੱਧੂ-ਬਰਾੜ ਫੌਜੀ ਜਵਾਨ ਦਾਨ ਸਿੰਘ ਦੀ ਅਗਵਾਈ ਵਿਚ ਗੁਰੂ ਜੀ ਨਾਲ ਦਿਨੇ-ਰਾਤ ਰਹਿਣ ਲੱਗ ਪਏ। ਪਰ ਇਹ ਸਹਾਇਤਾ ਬਿਨਾਂ ਸ਼ਰਤ ਨਹੀਂ ਸੀ। ਇਹ ਸਿੱਧੂ-ਬਰਾੜ ਸਿਪਾਹੀ ਤਨਖਾਹਾਂ ਲੈਂਦੇ ਸਨ। ਜਦੋਂ ਬਠਿੰਡੇ ਵੱਲੋਂ ਤਲਵੰਡੀ ਸਾਬੋ ਵੱਲ ਨੂੰ ਵੱਧਦਿਆਂ ਬਰਾੜਾਂ ਨੂੰ ਡਰ ਪੈਦਾ ਹੋ ਗਿਆ ਕਿ ਸਾਡੀਆਂ ਤਲਬਾਂ ਮਾਰੀਆਂ ਹੀ ਨਾ ਜਾਣ ਤਾਂ ਉਹ ਇਕ ਥਾਂ ਤਨਖਾਹਾਂ ਲੈਣ ਲਈ ਅੜ ਜਾਂਦੇ ਹਨ। ਗੁਰੂ ਜੀ ਲਈ ਸੰਕਟ ਪੈਦਾ ਹੋ ਗਿਆ।

"ਸਿੰਘੋ! ਅਜੇ ਖਜ਼ਾਨਾ ਮਸਤਾਨਾ ਹੈ। ਅਕਾਲ ਪੁਰਖ ਭੇਜੇਗਾ, ਤਾਂ ਅਸੀਂ ਵੰਡ ਦਿਆਂਗੇ।"

"ਨਹੀਂ ਜੀ! ਸਾਨੂੰ ਤਾਂ ਤਨਖਾਹਾਂ ਹੁਣੇ ਹੀ ਚਾਹੀਦੀਆਂ ਹਨ।"

"ਬਰਾੜੋ! ਤੁਹਾਨੂੰ ਸਿੱਖੀ ਪਿਆਰੀ ਹੈ ਕਿ ਮਾਇਆ?"

"ਗੁਰੂ ਜੀ, "ਸਿੱਖ ਤਾਂ ਅਸੀਂ ਪਹਿਲਾਂ ਹੀ ਹਾਂ। ਮਾਇਆ ਬਖਸ਼ੋ।"

ਇੰਨੇ ਨੂੰ ਕਿਸੇ ਪਾਸਿਉਂ ਸੰਗਤ ਆ ਪਹੁੰਚੀ। ਮਾਇਆ ਵੀ ਲੈ ਕੇ ਆਈ। ਗੁਰੂ ਜੀ ਨੇ ਬਰਾੜਾਂ ਨੂੰ ਕਿਹਾ—"ਲੇਖਾ ਕਰ ਕੇ ਚਾਕਰੀ ਲੈ ਲਓ। ਅੱਠ ਆਨੇ ਅਸਵਾਰ ਤੇ ਚਾਰ ਆਨੇ ਪਿਆਦਾ ਚਾਕਰੀ ਮਿਲੂਗੀ।"—ਸਫ਼ਾ 175-176

ਸ਼ਰਧਾਵਾਨ ਪਾਠਕ ਸ਼ਾਇਦ ਇਹ ਵੇਰਵਾ ਪੜ੍ਹ ਕੇ ਸੋਚਣ ਕਿ ਗੁਰੂ ਜੀ ਦੇ ਸਿੱਖ ਇਹੋ ਜਿਹੇ ਵਿਅਕਤੀ ਹੁੰਦੇ ਸਨ? ਪਰ ਸਾਨੂੰ ਜ਼ਿੰਦਗੀ ਦੀਆਂ ਹਕੀਕਤਾਂ ਨਹੀਂ ਭੁੱਲਣੀਆਂ ਚਾਹੀਦੀਆਂ। ਜਿਹੜੇ ਵਿਅਕਤੀ ਗੁਰੂ ਜੀ ਪਾਸ ਅਨੰਦਪੁਰ ਸਾਹਿਬ ਸਾਲਾਂਬੱਧੀ ਟਿਕੇ ਰਹੇ, ਕੀ ਉਨ੍ਹਾਂ ਨੂੰ ਤਨਖਾਹਾਂ ਨਹੀਂ ਮਿਲਦੀਆਂ ਸਨ? ਉਨ੍ਹਾਂ ਦੇ ਪਿੱਛੇ ਬੈਠੇ ਪਰਿਵਾਰਾਂ ਦੇ ਨਿਰਬਾਹ ਦਾ ਕੀ ਪ੍ਰਬੰਧ ਹੁੰਦਾ ਸੀ? ਸਹੀ ਗੱਲ ਇਹ ਸੀ ਕਿ ਸੰਗਤਾਂ ਥਾਂ-ਥਾਂ ਤੋਂ ਮਾਇਆ ਇਕੱਠੀ ਕਰਕੇ ਅਨੰਦਪੁਰ ਭੇਜਦੀਆਂ ਸਨ। ਗੁਰੂ ਜੀ ਇਹ ਮਾਇਆ ਆਪਣੇ ਸਿੱਖਾਂ ਵਿਚ ਵੰਡਦੇ ਸਨ। ਅਸਲ ਵਿਚ ਪਹਿਲੇ ਗੁਰੂ ਸਾਹਿਬਾਨ ਵੱਲੋਂ ਸਥਾਪਿਤ ਕੀਤੀ ਗਈ ਮਸੰਦ-ਪਰੰਪਰਾ ਸੰਗਤਾਂ ਤੋਂ ਧਨ ਉਗਰਾਹੁਣ ਅਤੇ ਗੁਰੂ ਘਰ ਤੱਕ ਪਹੁੰਚਾਉਣ ਲਈ ਹੀ ਕਾਇਮ ਕੀਤੀ ਗਈ ਸੀ।

ਇਹ ਸਿੱਧੂ ਬਰਾੜ ਸਿਪਾਹੀ ਵੀ ਮਜਬੂਰ ਸਨ। ਉਨ੍ਹਾਂ ਦਿਨਾਂ ਦੇ ਮਾਲਵੇ ਵਿਚ ਲੋਕਾਂ ਨੂੰ ਢਿੱਡ ਭਰਨ ਲਈ ਰੋਟੀ ਹਾਸਲ ਕਰਨੀ ਵੀ ਮੁਸ਼ਕਿਲ ਸੀ। ਮਾਲਵਾ 'ਜੰਗਲ' ਕਹਾਉਂਦਾ ਸੀ। ਕਣਕ, ਚੌਲ ਅਤੇ ਗੰਨਾ ਆਦਿ ਫਸਲਾਂ ਬਿਲਕੁਲ ਨਹੀਂ ਹੁੰਦੀਆਂ ਸਨ। ਅੰਨ ਤਾਂ ਕੀ ਮਿਲਣਾ ਸੀ, ਪੀਣ ਲਈ ਪਾਣੀ ਤੱਕ ਨਹੀਂ ਮਿਲਦਾ ਸੀ। ਜਦੋਂ ਥੋੜ੍ਹੀ ਜਿਹੀ ਬਰਸਾਤ ਪੈਂਦੀ ਸੀ ਤਾਂ ਮੀਂਹ ਦਾ ਪਾਣੀ ਛੱਪੜਾਂ ਵਿਚ ਇਕੱਠਾ ਕਰ ਲਿਆ ਜਾਂਦਾ ਸੀ। ਇਨ੍ਹਾਂ ਛੱਪੜਾਂ ਨੂੰ ਮਾਲਵੇ ਵਿਚ ਢਾਬ ਬੋਲਦੇ ਸਨ। ਮੁਕਤਸਰ ਦਾ ਯੁੱਧ ਇਕ ਢਾਬ ਦੇ ਕਿਨਾਰੇ ਹੀ ਹੋਇਆ ਸੀ। ਗੁਰੂ ਸਾਹਿਬਾਨ ਦੇ ਸਮੇਂ ਜਿਨ੍ਹਾਂ ਪਰਿਵਾਰਾਂ ਨੇ ਤਰੱਕੀ ਕੀਤੀ, ਉਨ੍ਹਾਂ ਨੇ ਆਪਣੇ ਆਪਣੇ ਇਲਾਕੇ ਵਿਚ ਢਾਬਾਂ ਖੁਦਵਾਈਆਂ ਤੇ ਪਾਣੀ ਨਾਲ ਭਰਵਾਈਆਂ। ਇਨ੍ਹਾਂ ਢਾਬਾਂ ਦਾ ਪਾਣੀ ਨਹਾਉਣ ਤੋਂ ਬਿਨਾਂ ਪੀਣ ਦੇ ਕੰਮ ਵੀ ਆਉਂਦਾ ਸੀ। ਇਹ ਪਾਣੀ ਪਸ਼ੂ ਵੀ ਪੀਂਦੇ ਸਨ ਅਤੇ ਮਨੁੱਖ ਵੀ।

ਪਾਣੀ ਕਦੀ ਦਸਾਂ ਕੋਹਾਂ 'ਤੇ ਮਿਲਦਾ ਸੀ, ਕਦੀ ਵੀਹਾਂ ਕੋਹਾਂ 'ਤੇ। ਖੇਤੀ ਸਿਰਫ਼ ਮੀਂਹ ਦੇ ਆਸਰੇ ਹੁੰਦੀ ਸੀ। ਮੁੱਖ ਫ਼ਸਲਾਂ ਜੌਂ, ਛੋਲੇ, ਮੋਠ, ਬਾਜਰਾ ਅਤੇ ਤਾਰਾ-ਮੀਰਾ ਹੁੰਦੀਆਂ ਸਨ। ਕਿਸਾਨ ਫਸਲ ਵੇਚਣ ਲਈ ਗੱਡਿਆਂ ਦਾ ਲਾਰਾ ਬੰਨ੍ਹ

ਕੇ ਲੁਧਿਆਣੇ ਜਾਂਦੇ ਸਨ। ਕੋਈ ਕੋਈ ਸੌਖਾ ਜੱਟ ਉਥੋਂ ਕਣਕ ਤੇ ਸ਼ੱਕਰ ਲੈ ਆਉਂਦਾ ਸੀ। ਮਲਵਈਆਂ ਦੀ ਮੁੱਖ ਖੁਰਾਕ ਮੋਠ-ਬਾਜਰੇ ਦੀ ਖਿਚੜੀ ਸੀ। ਵਣਾਂ ਨੂੰ ਲਗਦੇ ਪੀਲੂ ਅਤੇ ਮਲ੍ਹਿਆਂ ਨੂੰ ਲੱਗਦੇ ਬੇਰ ਮਾਲਵੇ ਦੇ ਫਲ-ਫਰੂਟ ਸਨ। ਸਫ਼ਾ-173.

ਕੁਦਰਤ, ਪਿਛਲੇ ਹਜ਼ਾਰਾਂ ਸਾਲਾਂ ਦੇ ਇਤਿਹਾਸ ਵਿਚ, ਮਨੁੱਖ-ਜਾਤੀ ਲਈ, ਕਈ ਸਮਿਆਂ ਵਿਚ ਤੇ ਕਈ ਥਾਵਾਂ ਉੱਤੇ ਸਾਜ਼ਗਾਰ ਨਹੀਂ ਸੀ। ਹਾਲਾਤ ਅਣ-ਸੁਖਾਵੇਂ ਸਨ। ਪਰ ਮਨੁੱਖ ਨੇ ਉੱਦਮ ਕੀਤਾ। ਪਹਿਲਾਂ ਮਨੁੱਖ ਇਕੱਲਾ ਸੀ। ਫੇਰ ਉਸ ਨੇ 'ਪਰਿਵਾਰ' ਸਥਾਪਿਤ ਕੀਤਾ। ਪਰਿਵਾਰ ਵੱਧ ਕੇ ਕਬੀਲੇ ਅਤੇ ਪਿੰਡ ਬਣੇ। ਇਸ ਵਧੀ ਮਨੁੱਖੀ ਗਿਣਤੀ ਵਿਚੋਂ ਕਈ ਉੱਦਮੀ ਮਨੁੱਖਾਂ ਨੇ ਆਗੂ ਦੀ ਭੂਮਿਕਾ ਨਿਭਾਈ। ਮਨੁੱਖਾਂ ਤੋਂ ਉੱਦਮ ਕਰਵਾ ਕੇ ਨਾਸਾਜ਼ਗਾਰ ਕੁਦਰਤੀ ਹਾਲਤਾਂ ਨੂੰ ਸਾਜ਼ਗਾਰ ਹਾਲਤਾਂ ਵਿਚ ਬਦਲਿਆ। ਬਰਸਾਤੀ ਪਾਣੀ ਨੂੰ ਜਮ੍ਹਾ ਕਰਨ ਲਈ ਢਾਬਾਂ ਬਹੁਤ ਵਧੀਆ ਕਾਢ ਸਨ। ਪਰ ਜਦੋਂ ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਤੇਗ਼ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਇਨ੍ਹਾਂ ਲੋਕਾਂ ਵਿਚ ਗਏ ਤਾਂ ਇਨ੍ਹਾਂ ਮਹਾਂ-ਪੁਰਖਾਂ ਦੀਆਂ ਚੁੰਬਕੀ ਸ਼ਖਸੀਅਤਾਂ ਵੱਡੀਆਂ ਕਰਾਮਾਤਾਂ ਕਰਵਾ ਗਈਆਂ। ਮਲਵਈ ਲੋਕਾਂ ਦੇ ਕਬੀਲੇ ਤੇ ਭਾਈਚਾਰੇ ਹੋਰ ਸੰਗਠਿਤ ਹੋਏ। ਵੱਡੀਆਂ ਮੁਹਿੰਮਾਂ ਸਰ ਕਰਨ ਦੇ ਯੋਗ ਹੋਏ। ਨਵੇਂ ਪਿੰਡ ਬੰਨ੍ਹੇ। ਕਈ ਨਵੇਂ ਆਗੂ ਪੈਦਾ ਹੋਏ। ਮੁਸ਼ਕਿਲ ਹਾਲਾਤ ਵਿਚ ਉਨ੍ਹਾਂ ਨੇ ਗੁਰੂ ਸਾਹਿਬਾਨ ਦੀ ਵੀ ਮਦਦ ਕੀਤੀ, ਪਰ ਸੰਗਠਿਤ ਹੋਣ ਅਤੇ ਮੁਸ਼ਕਿਲਾਂ ਨਾਲ ਜੂਝਣ ਦੀ ਯੋਗਤਾ ਪੈਦਾ ਹੋਣ ਕਰਕੇ ਉਨ੍ਹਾਂ ਨੇ ਅਠਾਰ੍ਹਵੀਂ ਸਦੀ ਵਿਚ ਆਪਣੀਆਂ ਰਿਆਸਤਾਂ ਵੀ ਪੈਦਾ ਕਰ ਲਈਆਂ। ਸੁਯੋਗ ਰਾਜਿਆਂ ਨੇ ਪਰਜਾ ਦੇ ਹਾਲਾਤ ਵੀ ਬਦਲੇ।

ਪ੍ਰੇਰਨਾ, ਉੱਦਮ ਤੇ ਅਗਵਾਈ ਕੀ ਮਾਅਰਕਾ ਕਰਵਾਉਂਦੀ ਹੈ, ਇਸ ਦੀ ਮਿਸਾਲ ਫੂਲ-ਵੰਸ਼ ਸੀ। ਜਿਹੜੇ ਫੂਲ ਤੇ ਸੰਦਲੀ ਦੋਵੇਂ ਭਰਾ ਭੁੱਖ ਤੋਂ ਬੇਹਾਲ ਸਨ, ਢਿੱਡ ਵਜਾਉਂਦੇ ਹੋਏ ਗੁਰੂ ਹਰਿਗੋਬਿੰਦ ਸਾਹਿਬ ਦੇ ਸਨਮੁੱਖ ਗਏ ਸਨ, ਉਹੀ ਭਰਾ ਆਪਣੇ ਭਾਈਚਾਰੇ ਦੇ ਆਗੂ ਬਣੇ। ਉਨ੍ਹਾਂ ਦੇ ਵੰਸ਼ਜ ਭਾਈ ਰਾਮੇ ਤੇ ਤਿਲੋਕੇ ਨੇ ਤਿੰਨ ਰਿਆਸਤਾਂ ਪਟਿਆਲਾ, ਨਾਭਾ ਤੇ ਜੀਂਦ ਸਥਾਪਿਤ ਕੀਤੀਆਂ ਅਤੇ ਰਾਜੇ ਬਣ ਗਏ।

ਗੁਰੂ ਸਾਹਿਬਾਨ ਨੇ ਇਨ੍ਹਾਂ ਲੋਕਾਂ ਦਾ ਸਭ ਤੋਂ ਪਹਿਲਾਂ 'ਲੋਕ' ਸਵਾਰਿਆ। ਨਰਿੰਜਨ ਸਿੰਘ ਸਾਥੀ ਇਸ ਸਬੰਧ ਵਿਚ ਬਹੁਤ ਦਿਲਚਸਪ ਵੇਰਵੇ ਪੇਸ਼ ਕਰਦੇ ਹਨ।

ਭਾਈ ਭਗਤੂ ਗੁਰੂ ਰਾਮਦਾਸ ਜੀ ਦੇ ਸਮੇਂ ਦਾ ਉੱਘਾ ਸਿੱਖ ਸੀ, ਜੋ ਜ਼ਿਲ੍ਹਾ ਬਠਿੰਡਾ ਵਿਚ ਰਹਿੰਦਾ ਸੀ। ਕਈ ਪੀੜ੍ਹੀਆਂ ਬਾਅਦ ਜਦੋਂ ਗੁਰੂ ਗੋਬਿੰਦ ਸਿੰਘ ਤਲਵੰਡੀ ਸਾਬੋ ਠਹਿਰੇ ਹੋਏ ਸਨ ਤਾਂ ਉਹ ਇਸ ਪਰਿਵਾਰ ਦੇ ਇਕ ਸਿੰਘ ਭਾਈ ਰਾਮ ਸਿੰਘ ਦੇ ਪਿੰਡ ਚੱਕ ਫ਼ਤਿਹ ਸਿੰਘ ਵਾਲਾ ਵਿਚ ਗਏ। ਗੁਰੂ ਜੀ ਨੂੰ ਗਰਮੀ ਤੇ ਰੇਤ ਦੇ ਝੱਖੜਾਂ ਤੋਂ ਬਚਾਉਣ ਲਈ ਇਕ ਢਾਬ ਦੇ ਕਿਨਾਰੇ ਕਾਠ ਦਾ ਕੋਠਾ ਬਣਵਾਇਆ ਗਿਆ ਜਿਥੇ ਗਰਮੀ ਵਿਚ ਵੀ ਠੰਢਕ ਰਹਿੰਦੀ ਸੀ। ਗੁਰੂ ਜੀ ਇਸ ਕਾਠ ਦੇ ਕੋਠੇ ਵਿਚ ਬੈਠ ਕੇ ਬਹੁਤ ਖ਼ੁਸ਼ ਹੋਏ। ਉਹ ਜਿੰਨੇ ਦਿਨ ਇਸ ਪਿੰਡ ਵਿਚ ਰਹੇ, ਦਿਨ ਵੇਲੇ ਇਸੇ ਕਾਠ ਦੇ ਕੋਠੇ ਵਿਚ ਬੈਠਦੇ ਸਨ।

ਭਾਈ ਰਾਮ ਸਿੰਘ ਤੇ ਉਸ ਦੇ ਭਰਾ ਇਹ ਚਾਹੁੰਦੇ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਸਾਡੇ ਘਰਾਂ ਵਿਚ ਚਰਨ ਪਾਉਣ ਤੇ ਅੰਨ-ਪਾਣੀ ਛਕਣ। ਗੁਰੂ ਜੀ ਨੇ ਇਨ੍ਹਾਂ ਦੇ ਘਰਾਂ ਵਿਚ ਆਉਣਾ ਮੰਨ ਲਿਆ।

ਭਾਈ ਰਾਮ ਸਿੰਘ ਦੇ ਪਿਤਾ ਨੇ ਉਸ ਜ਼ਮਾਨੇ ਦੀ ਪ੍ਰਵਿਰਤੀ ਮੁਤਾਬਿਕ, ਤਿੰਨ ਵਿਆਹ ਕਰਵਾਏ ਸਨ। ਰਾਮ ਸਿੰਘ ਤੇ ਫ਼ਤਿਹ ਸਿੰਘ ਇਕ ਮਾਂ ਦੇ ਬੇਟੇ ਸਨ, ਬਖਤੂ ਸਿੰਘ ਤੇ ਤਖਤੂ ਸਿੰਘ ਦੂਜੀ ਮਾਂ ਦੇ। ਤੀਜੀ ਪਤਨੀ ਮਾਈ ਦੇਸਾਂ ਨਿਰ-ਸੰਤਾਨ ਸੀ।

ਇਨ੍ਹਾਂ ਚਹੁੰਆਂ ਭਰਾਵਾਂ ਨੇ ਭਾਵੇਂ ਤਲਵੰਡੀ ਸਾਬੋ ਵਿਚ ਗੁਰੂ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਪਾਨ ਕੀਤਾ ਸੀ ਤਾਂ ਵੀ ਇਹ ਸਿੰਘ ਕਈ ਮਨੁੱਖੀ ਕਮਜ਼ੋਰੀਆਂ ਦੇ ਸ਼ਿਕਾਰ ਸਨ। ਗੁਰੂ ਜੀ ਜਦੋਂ ਇਨ੍ਹਾਂ ਦੇ ਘਰੀਂ ਗਏ ਤਾਂ ਉਨ੍ਹਾਂ ਨੇ ਫੌਰਨ ਇਨ੍ਹਾਂ ਸਿੰਘਾਂ ਦੀਆਂ ਕਮਜ਼ੋਰੀਆਂ ਦੇਖ ਲਈਆਂ ਤੇ ਐਸਾ ਵਿਵਹਾਰ ਕੀਤਾ, ਜਿਸ ਨਾਲ ਇਨ੍ਹਾਂ ਨੂੰ ਆਪਣੀਆਂ ਕਮਜ਼ੋਰੀਆਂ ਲਈ ਸ਼ਰਮਿੰਦਗੀ ਹੋਵੇ ਤੇ ਅੱਗੋਂ ਲਈ ਆਪਣੇ ਆਪ ਨੂੰ ਸੁਧਾਰ ਲੈਣ।

ਮਿਸਾਲ ਦੇ ਤੌਰ 'ਤੇ ਜਦੋਂ ਗੁਰੂ ਜੀ ਰਾਮ ਸਿੰਘ ਤੇ ਫ਼ਤਿਹ ਸਿੰਘ ਦੇ ਘਰ ਗਏ ਤਾਂ ਇਨ੍ਹਾਂ ਨੇ ਇਕ ਲੱਕੜ ਦੀ ਪੌੜੀ ਰਾਹੀਂ ਗੁਰੂ ਜੀ ਨੂੰ ਉੱਪਰ ਚੁਬਾਰੇ ਵਿਚ ਬਿਠਾਉਣ ਲਈ ਚੜ੍ਹਾਇਆ। ਗੁਰੂ ਜੀ ਨੇ ਚੁਬਾਰੇ ਵਿਚੋਂ ਬਾਹਰ ਨਿਕਲ ਕੇ ਇੱਧਰ-ਉੱਧਰ ਝਾਤੀ ਮਾਰੀ ਤਾਂ ਉਨ੍ਹਾਂ ਨੇ ਤਾੜ ਲਿਆ ਕਿ ਚੁਬਾਰੇ ਦੇ ਪਿਛਲੇ ਪਾਸੇ ਇਕ ਪੱਕੀ ਪੌੜੀ ਬਣੀ ਹੋਈ ਹੈ, ਪਰ ਕਿਉਂਕਿ ਉਹ ਬਖਤੂ ਤੇ ਤਖਤੂ ਦੇ ਵਿਹੜੇ ਵਿਚ ਹੈ, ਇਸ ਕਰਕੇ ਰਾਮ ਸਿੰਘ ਤੇ ਫ਼ਤਿਹ ਸਿੰਘ ਮੈਨੂੰ ਉਸ ਪੌੜੀ ਰਾਹੀਂ ਉੱਪਰ

ਨਹੀਂ ਲਿਆਏ। ਦੋ ਮਾਵਾਂ ਦੇ ਪੁੱਤਰ ਹੋਣ ਕਰਕੇ ਇਨ੍ਹਾਂ ਵਿਚ ਈਰਖਾ ਹੈ। ਗੁਰੂ ਜੀ ਰਾਮ ਸਿੰਘ ਤੇ ਫ਼ਤਿਹ ਸਿੰਘ ਨੂੰ ਭੁੱਲ ਦਾ ਅਹਿਸਾਸ ਕਰਵਾਉਣ ਲਈ ਉੱਪਰੋਂ ਉਤਰਨ ਲੱਗੇ, ਤਾਂ ਲੱਕੜ ਦੀ ਪੌੜੀ ਰਾਹੀਂ ਨਹੀਂ ਉੱਤਰੇ, ਪੱਕੀ ਪੌੜੀ ਰਾਹੀਂ ਬਖਤੂ ਤੇ ਤਖ਼ਤੂ ਦੇ ਵਿਹੜੇ ਵਿਚ ਉੱਤਰ ਗਏ।

ਤੀਜੀ ਮਾਂ ਦੇਸਾਂ ਨੂੰ ਤਾਂ ਇਹ ਚਾਰੇ ਭਰਾ ਨਫ਼ਰਤ ਦੀ ਨਜ਼ਰ ਨਾਲ ਦੇਖਦੇ ਸਨ। ਉਹ ਵਿਚਾਰੀ ਆਪਣੀ ਕੋਠੜੀ ਵਿਚ ਬੈਠੀ ਦਿਨ-ਕਟੀ ਕਰ ਰਹੀ ਸੀ। ਪਰ ਉਹ ਨੇਕ ਔਰਤ ਸੀ। ਗੁਰੂ ਜੀ ਨਾਲ ਉਸ ਦਾ ਵੀ ਪ੍ਰੇਮ ਸੀ। ਹੱਥੀਂ ਸੂਤ ਕੱਤ ਕੇ ਉਸ ਨੇ ਇਕ ਖੇਸ ਗੁਰੂ ਜੀ ਨੂੰ ਭੇਟ ਕਰਨ ਲਈ ਬਣਵਾਇਆ ਹੋਇਆ ਸੀ। ਜਦੋਂ ਗੁਰੂ ਜੀ ਰਾਮ ਸਿੰਘ ਤੇ ਫ਼ਤਿਹ ਸਿੰਘ ਦੇ ਘਰ ਚਰਨ ਪਾਉਣ ਲਈ ਗਲੀ ਵਿਚੋਂ ਲੰਘ ਰਹੇ ਸਨ ਤਾਂ ਮਾਈ ਆਪਣਾ ਖੇਸ ਬਾਂਹ ਉਤੇ ਰੱਖ ਕੇ ਗਲੀ ਵਿਚ ਖੜ੍ਹੀ ਸੀ। ਰਾਮ ਸਿੰਘ ਨੇ ਕੋਸ਼ਿਸ਼ ਕੀਤੀ, ਗੁਰੂ ਜੀ ਦੀ ਨਜ਼ਰ ਮਾਈ ਦੇਸਾਂ ਉੱਤੇ ਨਾ ਪਵੇ। ਪਰ ਗੁਰੂ ਜੀ ਨੇ ਮਾਈ ਦੇਸਾਂ ਨੂੰ ਨਾ ਸਿਰਫ਼ ਦੇਖ ਲਿਆ, ਸਗੋਂ ਉਸ ਦੀ ਭਾਵਨਾ ਨੂੰ ਵੀ ਸਮਝ ਗਏ। ਗੁਰੂ ਜੀ ਨੇ ਮਾਈ ਦਾ ਖੇਸ ਪ੍ਰਵਾਨ ਕਰਕੇ ਆਪਣੇ ਮੋਢੇ ਉੱਤੇ ਰੱਖ ਲਿਆ ਤੇ ਅਗਲੇ ਦਿਨ ਉਸ ਦੇ ਘਰ ਆ ਕੇ ਅੰਨ-ਪਾਣੀ ਵੀ ਛਕਿਆ। ਗੁਰੂ ਜੀ ਨੇ ਇਹ ਵੀ ਦੇਖ ਲਿਆ ਕਿ ਚੁਬਾਰਾ ਮਾਈ ਦੇਸਾਂ ਦੀ ਕੋਠੜੀ ਉੱਤੇ ਹੈ। ਇਸ ਤੋਂ ਬਾਅਦ ਗੁਰੂ ਜੀ ਜਿੰਨੇ ਦਿਨ ਇਸ ਪਿੰਡ ਵਿਚ ਰਹੇ, ਦਿਨ ਦੀ ਗਰਮੀ ਦਾ ਸਮਾਂ ਉਹ ਕਾਠ ਦੇ ਕੋਠੇ ਵਿਚ ਗੁਜ਼ਾਰਦੇ ਅਤੇ ਰਾਤ ਮਾਈ ਦੇਸਾਂ ਦੀ ਕੋਠੜੀ ਉੱਤੇ ਬਣੇ ਚੁਬਾਰੇ ਵਿਚ।

ਗੁਰੂ ਜੀ ਦੇ ਇਨ੍ਹਾਂ ਕੌਤਕਾਂ ਦਾ ਪ੍ਰਭਾਵ ਪੈਣਾ ਸੀ, ਅਤੇ ਪਿਆ। ਸਮੂਹ ਪਿੰਡ ਅਤੇ ਇਲਾਕੇ ਲਈ ਮਾਤਾ ਦੇਸਾਂ ਦੀ ਕੋਠੜੀ ਅਤੇ ਚੁਬਾਰਾ ਪੂਜਣਯੋਗ ਸਥਾਨ ਬਣ ਗਏ। ਤਿੰਨ ਸੌ ਸਾਲ ਲੰਘ ਜਾਣ ਤੋਂ ਬਾਅਦ ਵੀ ਇੱਥੇ "ਗੁਰਦੁਆਰਾ ਬੁਰਜ ਮਾਈ ਦੇਸਾਂ" ਬਣਿਆ ਹੋਇਆ ਹੈ, ਜਿਸ ਵਿਚ ਮਾਈ ਦੇਸਾਂ ਦੀ ਕੋਠੜੀ ਅਤੇ ਚੁਬਾਰਾ ਇੰਨ-ਬਿੰਨ ਸੰਭਾਲ ਕੇ ਰੱਖਿਆ ਗਿਆ ਹੈ।

ਇਉਂ ਸਾਥੀ ਸਾਹਿਬ ਦੀ ਇਹ ਪੁਸਤਕ ਗੁਰ ਇਤਿਹਾਸ ਅਤੇ ਲੋਕ ਇਤਿਹਾਸ ਦਾ ਮਿਸ਼ਰਤ ਰੂਪ ਦਿਖਾਉਂਦੀ ਹੈ। ਗੁਰੂ ਜੀ ਦੀ ਮਹਾਨਤਾ ਤਾਂ ਪੁਸਤਕ ਵਿਚੋਂ ਝਲਕਾਂ ਮਾਰਦੀ ਹੀ ਹੈ, ਉਸ ਜ਼ਮਾਨੇ ਦੇ ਲੋਕਾਂ ਦੇ ਦੁੱਖ-ਦਰਦ, ਕਠੋਰ ਪ੍ਰਾਕ੍ਰਿਤਕ ਹਾਲਾਤ ਵਿਚ ਮਨੁੱਖ ਦਾ ਜੀਵਨ-ਸੰਘਰਸ਼, ਭੁੱਖ-ਨੰਗ ਨਾਲ ਲੜਾਈ, ਗੁਰੂ ਸਾਹਿਬਾਨ ਦੀ ਜਾਦੂ ਭਰੀ ਪ੍ਰੇਰਨਾ ਨਾਲ ਮੁਸ਼ਕਿਲਾਂ ਵਿਚੋਂ ਉਭਰਨ ਦੇ ਮਨੁੱਖੀ ਯਤਨ ਤੇ ਹੱਕ-ਇਨਸਾਫ਼ ਲਈ ਜ਼ਾਲਮ ਹਾਕਮਾਂ ਨਾਲ ਲੜੇ ਗਏ ਯੁੱਧਾਂ ਦਾ ਵਰਣਨ ਵੀ ਕਰਦੀ ਹੈ। ਇਹ ਪੁਸਤਕ ਸਾਨੂੰ ਯਾਦ ਕਰਾਉਂਦੀ ਹੈ ਕਿ ਹੱਡ-ਮਾਸ ਦਾ ਪੁਤਲਾ ਮਨੁੱਖ ਵਚਿੱਤਰ ਪ੍ਰਾਣੀ ਹੈ ਜੋ ਬੇਅੰਤ ਕਮਜ਼ੋਰੀਆਂ ਦਾ ਸ਼ਿਕਾਰ ਹੋ ਜਾਂਦਾ ਹੈ। ਲਾਲਸਾਵਾਂ ਪੂਰੀਆਂ ਕਰਦਿਆਂ ਕਰਦਿਆਂ ਉਮਰਾਂ ਨਸ਼ਟ ਕਰ ਲੈਂਦਾ ਹੈ। ਪਰ ਜੇ ਇਸ ਨੂੰ ਕੋਈ ਫ਼ਲਸਫ਼ਾ, ਕੋਈ ਲਹਿਰ, ਕੋਈ ਸੰਗਠਨ ਆਪਣੇ ਵੱਲ ਖਿੱਚ ਲਵੇ, ਤਾਂ ਇਹ ਆਪਣਾ ਜੀਵਨ ਤਾਂ ਬਦਲਦਾ ਹੀ ਹੈ, ਪੂਰੇ ਦੇਸ਼-ਕਾਲ ਦੇ ਹਾਲਾਤ ਨੂੰ ਵੀ ਪੁਨਰ-ਸਿਰਜਤ ਕਰ ਦਿੰਦਾ ਹੈ। ਗੁਰਮਤਿ ਲਹਿਰ ਨੇ ਇਹ ਕਰਾਮਾਤ ਵਰਤਾਈ। ਸਾਥੀ ਸਾਹਿਬ ਦੀ ਇਹ ਪੁਸਤਕ ਗੁਰਮਤਿ ਲਹਿਰ ਦੇ ਕ੍ਰਿਸ਼ਮਿਆਂ ਦਾ ਗੁਣ-ਗਾਣ ਵੀ ਕਰਦੀ ਹੈ, ਨਾਲ-ਨਾਲ ਉਨ੍ਹਾਂ ਲੋਕਾਂ ਦੇ ਜੀਵਨ ਦੀਆਂ ਹਕੀਕਤਾਂ ਵੀ ਦਿਖਾਉਂਦੀ ਹੈ, ਜਿਨ੍ਹਾਂ ਨੂੰ ਗੁਰਮਤਿ ਲਹਿਰ ਨੇ ਨੀਵਾਣ 'ਚੋਂ ਚੁੱਕ ਕੇ ਉਚਾਈ ਪ੍ਰਾਪਤ ਕਰਨ ਦੇ ਯੋਗ ਬਣਾਇਆ।

ਇਸ ਪੁਸਤਕ ਦੇ ਕਈ ਹਿੱਸੇ ਸਾਨੂੰ ਸਾਹਿਤ ਵਾਲਾ ਰਸ ਦਿੰਦੇ ਪ੍ਰਤੀਤ ਹੁੰਦੇ ਹਨ। ਕਾਰਨ ਇਹ ਹੈ, ਜਿਵੇਂ ਅਸੀਂ ਥਾਂ-ਥਾਂ ਸੰਕੇਤ ਕਰ ਆਏ ਹਾਂ, ਲੇਖਕ ਅਧਿਆਤਮਕ ਰਹੱਸ ਦਿਖਾਉਣ ਤੱਕ ਹੀ ਸੀਮਤ ਨਹੀਂ ਰਹਿੰਦਾ ਸਗੋਂ ਧਰਮ ਅਤੇ ਇਤਿਹਾਸ ਨਾਲ ਜੁੜਿਆ ਹੋਇਆ ਲੋਕ-ਚਰਿੱਤਰ ਅਤੇ ਲੋਕ ਜੀਵਨ ਵੀ ਦਿਖਾਉਂਦਾ ਹੈ।

**ਪਿਆਰਾ ਸਿੰਘ ਭੋਗਲ**

628, ਗਰੀਨ ਮਾਡਲ ਟਾਊਨ,
ਜਲੰਧਰ

22 ਮਾਰਚ, 2010

# ਲੇਖਕ ਵੱਲੋਂ

ਵੀਹਵੀਂ ਸਦੀ ਸਿੱਖ ਸ਼ਤਾਬਦੀਆਂ ਦੀ ਸਦੀ ਰਹੀ ਹੈ। ਇਸ ਸਦੀ ਵਿਚ ਸਿੱਖ ਪੰਥ ਨੇ ਕਈ ਸ਼ਤਾਬਦੀਆਂ ਮਨਾਈਆਂ, ਜਿਨ੍ਹਾਂ ਨਾਲ ਵਿਸ਼ਵ ਪੱਧਰ 'ਤੇ ਸਿੱਖ ਧਰਮ ਤੇ ਇਤਿਹਾਸ ਦਾ ਬਹੁਤ ਪ੍ਰਚਾਰ ਹੋਇਆ। 1965-66 ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦੀ ਤ੍ਰੈਸ਼ਤਾਬਦੀ ਮਨਾਈ ਗਈ। ਇਸ ਸਬੰਧ ਵਿਚ ਇੰਗਲੈਂਡ ਤੋਂ ਦਸਮ ਪਾਤਸ਼ਾਹ ਦੇ ਛੇ ਸ਼ਸਤਰ ਮੰਗਵਾਏ ਗਏ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਗੁਰੂ ਗੋਬਿੰਦ ਸਿੰਘ ਭਵਨ ਦੀ ਸਥਾਪਨਾ ਕੀਤੀ ਗਈ। 1969 ਵਿਚ ਗੁਰੂ ਨਾਨਕ ਦੇਵ ਜੀ ਦਾ 500 ਸਾਲਾ ਜਨਮ ਦਿਵਸ ਮਨਾਇਆ ਗਿਆ। ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਇਸ ਸ਼ਤਾਬਦੀ ਦੀ ਦੇਣ ਹੈ। 1975 ਵਿਚ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੀ ਤ੍ਰੈਸ਼ਤਾਬਦੀ ਅਤੇ 1977 ਵਿਚ ਅੰਮ੍ਰਿਤਸਰ ਦਾ 400 ਸਾਲਾ ਸਥਾਪਨਾ ਦਿਵਸ ਮਨਾਇਆ ਗਿਆ। 1979 ਵਿਚ ਗੁਰੂ ਅਮਰ ਦਾਸ ਜੀ ਦਾ 500 ਸਾਲਾ ਪ੍ਰਕਾਸ਼ ਦਿਵਸ ਅਤੇ 1982 ਵਿਚ ਬਾਬਾ ਦੀਪ ਸਿੰਘ ਜੀ ਦੇ ਜਨਮ ਦੀ ਤ੍ਰੈਸ਼ਤਾਬਦੀ ਮਨਾਈ ਗਈ। 1988 ਦਾ ਸਾਲ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ 400 ਸਾਲਾ ਸਥਾਪਨਾ ਦਿਵਸ ਨੂੰ ਅਰਪਣ ਕੀਤਾ ਗਿਆ। (ਇਕੀਵੀਂ ਸਦੀ ਵਿਚ ਵੀ ਸ਼ਤਾਬਦੀਆਂ ਦਾ ਇਹ ਸਿਲਸਿਲਾ ਜਾਰੀ ਹੈ।)

1999 ਵਿਚ ਖਾਲਸਾ ਸਿਰਜਨਾ ਦੀ ਤ੍ਰੈਸ਼ਤਾਬਦੀ ਮਨਾਈ ਗਈ। ਗੁਰੂ ਗੋਬਿੰਦ ਸਿੰਘ ਜੀ ਦਾ ਪਵਿੱਤਰ ਨਾਂ ਸਦੀਵੀ ਹੌਸਲੇ, ਅਟੁੱਟ ਉਤਸ਼ਾਹ ਅਤੇ ਚੜ੍ਹਦੀ ਕਲਾ ਦਾ ਪ੍ਰਤੀਕ ਹੈ। ਇਸ ਸ਼ਤਾਬਦੀ ਦੇ ਪ੍ਰੋਗਰਾਮ ਕਈ ਸਾਲ ਦੇਸ਼ ਵਿਦੇਸ਼ ਵਿਚ ਚਲਦੇ ਰਹੇ। ਪੰਜਾਬ ਸਰਕਾਰ ਨੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿਚ ਅਨੰਦਪੁਰ ਸਾਹਿਬ ਵਿਚ ਲੋਕ ਭਲਾਈ ਦੇ ਕਈ ਪ੍ਰਾਜੈਕਟ ਸ਼ੁਰੂ ਕੀਤੇ ਅਤੇ ਦੋ ਸੁਆਗਤੀ ਗੇਟਾਂ ਦੀ ਉਸਾਰੀ ਕੀਤੀ ਗਈ। ਖਾਲਸਾ ਤ੍ਰੈਸ਼ਤਾਬਦੀ ਦੀ ਯਾਦਗਾਰ ਨੂੰ ਸਦੀਵੀ ਬਣਾਉਣ ਲਈ 100 ਏਕੜ ਦੇ ਰਕਬੇ ਵਿਚ ਖ਼ਾਲਸਾ ਵਿਰਾਸਤ ਯਾਦਗਾਰੀ ਕੰਪਲੈਕਸ (ਖ਼ਾਲਸਾ ਹੈਰੀਟੇਜ ਕੰਪਲੈਕਸ) ਦੀ ਸਥਾਪਨਾ ਕੀਤੀ ਗਈ ਜਿਸ ਦੀ ਉਸਾਰੀ ਅਜੇ ਤੱਕ ਜਾਰੀ ਹੈ। ਇਸ ਕੰਪਲੈਕਸ ਉੱਤੇ ਅੱਜ ਤੱਕ 170 ਕਰੋੜ ਰੁਪਏ ਖਰਚ ਹੋ ਚੁੱਕੇ ਹਨ ਅਤੇ 60 ਕਰੋੜ ਰੁਪਿਆ ਹੋਰ ਖਰਚ ਹੋਣ ਦੀ ਸੰਭਾਵਨਾ ਹੈ।

ਰੋਜ਼ਾਨਾ 'ਅਜੀਤ' ਜਲੰਧਰ ਨੇ ਵੀ ਖ਼ਾਲਸਾ ਸਿਰਜਨਾ ਤ੍ਰੈਸ਼ਤਾਬਦੀ ਦੇ ਪ੍ਰੋਗਰਾਮਾਂ ਵਿਚ ਆਪਣਾ ਯੋਗਦਾਨ ਪਾਉਣ ਦਾ ਫੈਸਲਾ ਕੀਤਾ। ਮੁੱਖ ਸੰਪਾਦਕ ਸ. ਬਰਜਿੰਦਰ ਸਿੰਘ ਹਮਦਰਦ ਦੀ ਆਗਿਆ ਨਾਲ ਸੀਨੀਅਰ ਸਹਾਇਕ ਸੰਪਾਦਕ ਸ੍ਰੀ ਸਤਨਾਮ ਸਿੰਘ ਮਾਣਕ ਨੇ ਇਸ ਲੇਖਕ ਨੂੰ ਆਖਿਆ ਕਿ ਅਸੀਂ ਖ਼ਾਲਸਾ ਤ੍ਰੈਸ਼ਤਾਬਦੀ ਦੇ ਸਬੰਧ ਵਿਚ 'ਅਜੀਤ' ਵਿਚ ਇਕ ਲੇਖ ਲੜੀ ਪ੍ਰਕਾਸ਼ਿਤ ਕਰਨ ਦਾ ਫ਼ੈਸਲਾ ਕੀਤਾ ਹੈ ਅਤੇ ਇਹ ਕੰਮ ਤੁਸੀਂ ਕਰਨਾ ਹੈ। ਮੈਂ ਕੁਝ ਸੰਕੋਚ ਜ਼ਾਹਿਰ ਕੀਤਾ ਤਾਂ ਕਹਿਣ ਲੱਗੇ, 'ਨਹੀਂ, ਇਹ ਸੇਵਾ ਤੁਹਾਥੋਂ ਹੀ ਲੈਣੀ ਹੈ।' ਮੈਂ ਮਨ ਹੀ ਮਨ ਗੁਰੂ ਚਰਨਾਂ ਵਿਚ ਅਰਦਾਸ ਕੀਤੀ ਅਤੇ ਲੇਖ ਲੜੀ ਲਿਖਣੀ ਅਰੰਭ ਕਰ ਦਿੱਤੀ। ਪਹਿਲਾ ਲੇਖ 26 ਜੂਨ 1998 ਨੂੰ ਛਪਿਆ। ਖ਼ਾਲਸਾ ਸਿਰਜਨਾ ਦੇ ਕੌਤਕ ਤੋਂ ਛੇ ਸਾਲ ਬਾਅਦ ਗੁਰੂ ਗੋਬਿੰਦ ਸਿੰਘ ਜੀ ਨੂੰ ਅਨੰਦਪੁਰ ਛੱਡਣਾ ਪੈ ਗਿਆ ਅਤੇ ਉਨ੍ਹਾਂ ਦਾ ਇਕ ਲੰਮਾ ਤੇ ਅਮੁੱਕ ਸਫ਼ਰ ਸ਼ੁਰੂ ਹੋ ਗਿਆ। ਜਿਉਂ ਜਿਉਂ ਦਸਮ ਪਾਤਸ਼ਾਹ ਅੱਗੇ ਵਧਦੇ ਗਏ, ਤਿਉਂ ਤਿਉਂ ਉਨ੍ਹਾਂ ਦੇ ਚਰਨ-ਚਿੰਨ੍ਹਾਂ ਦੇ ਪਿੱਛੇ ਪਿੱਛੇ ਲੇਖ ਲੜੀ ਵੀ ਤੁਰਦੀ ਗਈ। ਦਸਮ ਪਾਤਸ਼ਾਹ ਨੇ ਅਨੰਦਪੁਰ ਸਾਹਿਬ ਤੋਂ ਹਜ਼ੂਰ ਸਾਹਿਬ ਤੱਕ ਦਾ ਲੰਮਾ ਸਫ਼ਰ ਅਨੇਕਾਂ ਚੜ੍ਹਾਵਾਂ-ਉਤਰਾਵਾਂ ਵਿੱਚੀਂ ਲੰਘਦਿਆਂ ਤਿੰਨਾਂ ਸਾਲਾਂ ਵਿਚ ਪੂਰਾ ਕੀਤਾ ਪਰ ਸਾਨੂੰ ਇਹ ਲੇਖ ਲੜੀ ਮੁਕੰਮਲ ਕਰਨ ਵਿਚ ਸਾਢੇ ਅੱਠ ਸਾਲ ਲੱਗੇ। 'ਅਜੀਤ' ਵਿਚ ਆਖਰੀ ਲੇਖ 4 ਦਸੰਬਰ 2006 ਨੂੰ ਛਪਿਆ। ਇਸ ਲੇਖ ਲੜੀ ਨੂੰ ਜੋ ਹੁਣ ਪੁਸਤਕ ਰੂਪ ਵਿਚ ਤਿਆਰ ਹੋ ਗਈ ਹੈ, ਰੋਜ਼ਾਨਾ 'ਅਜੀਤ' ਵੱਲੋਂ ਸਿੱਖ ਪੰਥ ਨੂੰ ਖ਼ਾਲਸਾ ਤ੍ਰੈਸ਼ਤਾਬਦੀ ਦਾ ਸੁੰਦਰ ਤੁਹਫ਼ਾ ਕਿਹਾ ਜਾ ਸਕਦਾ ਹੈ।

ਲੇਖ ਲੜੀ ਪ੍ਰਕਾਸ਼ਿਤ ਹੋਣ ਦੇ ਦੌਰਾਨ ਅਨੇਕਾਂ ਵਿਦਵਾਨਾਂ ਅਤੇ ਪਾਠਕਾਂ ਦਾ ਬੇਹੱਦ ਪਿਆਰ ਮਿਲਿਆ। ਕਈ ਗੁਰੂ-ਪਿਆਰਿਆਂ ਨੇ ਲੇਖਕ ਨੂੰ ਤੰਦਰੁਸਤੀ ਤੇ ਲੰਮੀ ਉਮਰ ਦੀਆਂ ਏਨੀਆਂ ਅਸੀਸਾਂ ਦਿੱਤੀਆਂ ਕਿ ਜਾਪਦਾ ਹੈ ਕਿ ਗੁਰੂ ਕਿਰਪਾ ਨਾਲ ਮੇਰੀ ਆਯੂ ਜ਼ਰੂਰ ਹੀ ਸਾਧਾਰਨ ਨਾਲੋਂ ਲੰਮੇਰੀ ਹੋ ਜਾਏਗੀ।

ਇਹ ਪੁਸਤਕ ਘਰ ਜਾਂ ਦਫ਼ਤਰ ਵਿਚ ਮੇਜ਼ ਕੁਰਸੀ ਉੱਤੇ ਬੈਠ ਕੇ ਨਹੀਂ ਲਿਖੀ ਗਈ ਸਗੋਂ ਅਨੰਦਪੁਰ ਸਾਹਿਬ ਤੋਂ ਹਜ਼ੂਰ

ਸਾਹਿਬ ਤੱਕ ਗੁਰੂ ਗੋਬਿੰਦ ਸਿੰਘ ਮਾਰਗ ਦੀ ਯਾਤਰਾ ਕਰਕੇ, ਅਨੇਕਾਂ ਇਤਿਹਾਸਕ ਥਾਵਾਂ ਦੇਖ ਕੇ, ਬਹੁਤ ਸਾਰੇ ਸਬੰਧਿਤ ਵਿਅਕਤੀਆਂ ਨੂੰ ਮਿਲ ਕੇ ਅਤੇ ਕਈ ਸਥਾਨਕ ਰਵਾਇਤਾਂ ਦੀ ਜਾਣਕਾਰੀ ਲੈ ਕੇ ਲਿਖੀ ਗਈ ਹੈ। ਇਸ ਲਈ ਇਸ ਪੁਸਤਕ ਦਾ ਘੱਟੋ-ਘੱਟ ਤੀਜਾ ਹਿੱਸਾ ਮੈਟਰ ਨਵਾਂ ਤੇ ਅਛੂਤਾ ਹੈ। ਮਿਸਾਲ ਵਜੋਂ ਮੁਕਤਸਰ ਦੀ ਜੰਗ ਵਿਚ ਮਲਵਈ ਸਿੰਘਾਂ ਦਾ ਯੋਗਦਾਨ ਅਤੇ ਭੂੰਦੜ ਦੇ ਬਾਬਾ ਪੀਰਾ ਤੇ ਗੁਰੂਸਰ ਮਹ੍ਰਾਜ ਦੇ ਬਾਬਾ ਗੁਰਬਖਸ਼ ਦੀ ਸ਼ਹੀਦੀ ਦਾ ਪ੍ਰਸੰਗ ਇਤਿਹਾਸ ਵਿਚ ਪਹਿਲੀ ਵਾਰ ਲਿਖਿਆ ਗਿਆ ਹੈ। ਜ਼ਿਲ੍ਹਾ ਫਿਰੋਜ਼ਪੁਰ ਵਿਚ ਜਲਾਲਾਬਾਦ ਪੱਛਮੀ ਦੇ ਨੇੜੇ ਗੁਰੂ-ਪ੍ਰੇਮੀ ਫੱਤੂ ਸੰਮੂ ਦੀਆਂ ਕਬਰਾਂ ਤੇ ਟਾਹਲੀਆਂ ਦੀ ਖੋਜ ਵੀ ਨਵੀਂ ਹੈ, ਜਿੱਥੇ ਦੋ ਨਵੇਂ ਗੁਰੂ ਅਸਥਾਨ ਬਣ ਗਏ ਹਨ। ਰਾਜਸਥਾਨ ਵਿਚ ਗੁਰੂ ਜੀ ਦਾ ਨੌਹਰ ਦੇ ਨੇੜੇ ਜਸਾਣਾ ਦੇ ਰਾਜਪੂਤ ਰਾਜੇ ਸਾਹਿਬ ਸਿੰਘ ਨੂੰ ਮਿਲਣਾ ਅਤੇ ਰਾਵਤਸਰ ਦੇ ਰਾਜਾ ਲਖਧੀਰ ਸਿੰਘ ਨੂੰ ਅਸ਼ੀਰਵਾਦ ਦੇਣਾ ਬਿਲਕੁਲ ਨਵੇਂ ਤੱਥ ਹਨ। ਇਹ ਦੋਵੇਂ ਅਸਥਾਨ ਜ਼ਿਲ੍ਹਾ ਹਨੂੰਮਾਨਗੜ੍ਹ ਵਿਚ ਹਨ। ਤਲਵੰਡੀ ਸਾਬੋ ਵਿਖੇ ਦਸਮ ਪਾਤਸ਼ਾਹ ਨੇ ਮੌੜਾਂ ਦੇ ਦਲਪਤ ਨੂੰ ਦਲਾਂ ਦਾ ਪਤੀ ਹੋਣ ਦਾ ਅਸ਼ੀਰਵਾਦ ਦਿੱਤਾ ਤਾਂ ਉਸ ਦਾ ਵੰਸ਼ਜ ਧੰਨਾ ਸਿੰਘ ਮਲਵਈ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਨਾਮਵਰ ਜਰਨੈਲ ਬਣਿਆ। ਉਸ ਦੀ ਹਵੇਲੀ ਲਾਹੌਰ ਦੇ ਗੁਮਟੀ ਬਾਜ਼ਾਰ ਵਿਚ ਅੱਜ ਵੀ ਖੜ੍ਹੀ ਹੈ ਅਤੇ ਇਸ ਹਵੇਲੀ ਉੱਤੇ ਬਣੀਆਂ ਗੁਮਟੀਆਂ ਕਰਕੇ ਹੀ ਇਸ ਬਾਜ਼ਾਰ ਦਾ ਨਾਂ ਗੁਮਟੀ ਬਾਜ਼ਾਰ ਹੈ। ਇਸ ਤੱਥ ਦੀ ਪੁਸ਼ਟੀ ਹਾਈ ਕੋਰਟ ਲਾਹੌਰ ਦੇ ਰਿਟਾਇਰ ਜੱਜ ਮੀਆਂ ਮੁਹੰਮਦ ਅਕਰਮ ਬੇਟੂ ਨੇ ਫੋਨ ਉੱਤੇ ਕੀਤੀ। ਉਨ੍ਹਾਂ ਨੇ ਦੱਸਿਆ ਕਿ ਲਾਹੌਰ ਦੇ ਨੇੜੇ ਹੀ ਧੰਨਾ ਸਿੰਘ ਦੇ ਨਾਂ 'ਤੇ ਇਕ ਪਿੰਡ ਧੰਨਾ ਸਿੰਘ ਵਾਲਾ ਵੀ ਹੈ। ਇਸ ਪੁਸਤਕ ਵਿਚ ਹੋਰ ਵੀ ਬਹੁਤ ਕੁਝ ਨਵਾਂ ਹੈ।

ਇੱਥੇ ਲੇਖਕ ਆਪਣੀਆਂ ਇਕ ਦੋ ਹੋਰ ਇਤਿਹਾਸਕ ਪ੍ਰਾਪਤੀਆਂ ਦਾ ਜ਼ਿਕਰ ਕਰਨਾ ਵੀ ਉਚਿਤ ਸਮਝਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਬਚਿੱਤਰ ਨਾਟਕ ਦੇ ਨੌਵੇਂ ਅਧਿਆਇ ਵਿਚ ਆਲਸੂਨ ਦਾ ਜ਼ਿਕਰ ਕੀਤਾ ਹੈ। ਨਦੌਣ ਦੀ ਜੰਗ ਤੋਂ ਬਾਅਦ ਅਨੰਦਪੁਰ ਨੂੰ ਪਰਤਦਿਆਂ ਇਸ ਪਿੰਡ ਦੇ ਲੋਕਾਂ ਨਾਲ ਗੁਰੂ ਜੀ ਦੀ ਝੜਪ ਹੋ ਗਈ ਸੀ। ਪਰ ਅਜੇ ਤੱਕ ਇਸ ਅਸਥਾਨ ਦੀ ਨਿਸ਼ਾਨਦੇਹੀ ਨਹੀਂ ਸੀ ਹੋਈ। ਅਸੀਂ ਦੋ ਸਾਲ ਪਹਾੜ ਵਿਚ ਘੁੰਮ ਕੇ ਅਪ੍ਰੈਲ 1984 ਵਿਚ ਇਸ ਅਸਥਾਨ ਦੀ ਖੋਜ ਕੀਤੀ। ਇਸ ਪਿੰਡ ਦਾ ਅਸਲ ਨਾਂ ਅਲਸਾਹਣ ਹੈ ਜੋ ਊਨੇ ਤੋਂ 32 ਕਿਲੋਮੀਟਰ ਅੱਗੇ ਤਹਿਸੀਲ ਬੰਗਾਣਾ ਦੇ ਨਾਲ ਨਾਲ ਜਾਂਦੀ ਪਹਾੜੀਆਂ ਦੀ ਸੋਲਾਸਿੰਘੀ ਧਾਰ ਉੱਤੇ ਆਬਾਦ ਹੈ। ਆਲਸੂਨ ਵਾਲੀ ਘਟਨਾ ਅਸਲ ਵਿਚ ਅਲਸਾਹਣ ਦੀ ਪਹਾੜੀ ਦੇ ਪੈਰਾਂ ਵਿਚ ਵਸਦੇ ਪਿੰਡ ਸਮਲਾੜਾ ਵਿਚ ਹੋਈ ਸੀ। ਇਹ ਪਿੰਡ ਬੰਗਾਣਾ ਤੋਂ ਨਦੌਣ ਨੂੰ ਜਾਂਦੀ ਸੜਕ ਉੱਤੇ ਬੰਗਾਣੇ ਤੋਂ ਛੇ ਕਿਲੋਮੀਟਰ ਦੇ ਫਾਸਲੇ 'ਤੇ ਸਥਿਤ ਹੈ। ਜਿਸ ਪਿੱਪਲ ਦੇ ਵਿਸ਼ਾਲ ਦਰੱਖਤ ਹੇਠਾਂ ਖੂਹ ਦੇ ਕਿਨਾਰੇ ਗੁਰੂ ਗੋਬਿੰਦ ਸਿੰਘ ਜੀ ਬੈਠੇ ਸਨ, ਉਹ ਖੂਹ ਤੇ ਪਿੱਪਲ ਅੱਜ ਵੀ ਕਾਇਮ ਹਨ। ਪਰ ਇਸ ਅਸਥਾਨ ਉੱਤੇ ਅੱਜ ਤੱਕ ਦਸਮ ਪਾਤਸ਼ਾਹ ਦੀ ਕੋਈ ਯਾਦਗਾਰ ਨਹੀਂ ਬਣੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੂੰ ਹਿਮਾਚਲ ਸਰਕਾਰ ਰਾਹੀਂ ਇੱਥੇ ਕੋਈ ਯਾਦਗਾਰ ਬਣਾਉਣ ਦਾ ਉਪਰਾਲਾ ਕਰਨਾ ਚਾਹੀਦਾ ਹੈ।

ਜੰਗ ਚਮਕੌਰ ਦੇ ਸ਼੍ਰੋਮਣੀ ਸ਼ਹੀਦ ਬਾਬਾ ਸੰਗਤ ਸਿੰਘ ਜਿਨ੍ਹਾਂ ਦੇ ਸਿਰ ਉੱਤੇ ਚਮਕੌਰ ਦੀ ਗੜ੍ਹੀ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਪਵਿੱਤਰ ਕਲਗੀ ਸਜਾਈ ਸੀ, ਉਨ੍ਹਾਂ ਬਾਰੇ ਬਹੁਤ ਘੱਟ ਇਤਿਹਾਸ ਮਿਲਦਾ ਹੈ। ਇਸ ਲੇਖਕ ਨੇ ਫਰਵਰੀ 1983 ਵਿਚ ਬਾਬਾ ਸੰਗਤ ਸਿੰਘ ਦੇ ਜੱਦੀ ਪਿੰਡ ਕੱਟਾ ਸਬੌਰ ਦੀ ਖੋਜ ਕੀਤੀ। ਇਹ ਪਿੰਡ ਜ਼ਿਲ੍ਹਾ ਰੋਪੜ ਵਿਚ ਨੂਰਪੁਰ ਬੇਦੀ ਤੋਂ ਬਲਾਚੌਰ ਨੂੰ ਜਾਂਦੀ ਸੜਕ ਉੱਤੇ ਪੰਜ ਕਿਲੋਮੀਟਰ ਦੇ ਫਾਸਲੇ 'ਤੇ ਨੀਵੀਆਂ ਪਹਾੜੀਆਂ ਦੀ ਵੱਖੀ ਉੱਤੇ ਵਸਿਆ ਹੋਇਆ ਹੈ। ਇਸ ਪਿੰਡ ਵਿਚ ਪਿੱਪਲ ਦੇ ਇਕ ਪੁਰਾਣੇ ਦਰੱਖਤ ਹੇਠਾਂ ਬਾਬਾ ਸੰਗਤ ਸਿੰਘ ਦੀ ਸਾਧਾਰਨ ਜਿਹੀ ਸਮਾਧ ਬਣੀ ਹੋਈ ਸੀ ਜਿਸ ਨੂੰ ਸ਼ਹੀਦ ਬਾਬਾ ਸੰਗਤ ਸਿੰਘ ਯਾਦਗਾਰੀ ਟਰੱਸਟ (ਰਜਿ.) ਜਲੰਧਰ ਨੇ ਢਾਹ ਕੇ ਇਕ ਨਵੀਂ ਸੁੰਦਰ ਸਮਾਧ ਬਣਾ ਦਿੱਤੀ ਹੈ। ਸਮਾਧ ਦੇ ਨੇੜੇ ਹੀ ਗੁਰਦੁਆਰਾ ਸ਼ਹੀਦ ਬਾਬਾ ਸੰਗਤ ਸਿੰਘ ਵੀ ਬਣ ਗਿਆ ਹੈ, ਜਿੱਥੇ ਹਰ ਸਾਲ ਦਸੰਬਰ ਦੇ ਤੀਜੇ ਹਫ਼ਤੇ ਵਿਚ ਬਾਬਾ ਜੀ ਦਾ ਸ਼ਹੀਦੀ ਦਿਵਸ ਬੜੀ ਸਜ-ਧਜ ਨਾਲ ਮਨਾਇਆ ਜਾਂਦਾ ਹੈ।

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਭਾਰਤੀ ਸੱਭਿਅਤਾ ਦੇ ਪ੍ਰਤੀਕ ਅਤੇ ਰਖਵਾਲੇ ਸਨ। ਉਨ੍ਹਾਂ ਦੀਆਂ ਯਾਦਾਂ ਪੂਰਬ ਵਿਚ ਪਟਨਾ ਸਾਹਿਬ ਤੋਂ ਲੈ ਕੇ ਹਿਮਾਚਲ ਪ੍ਰਦੇਸ਼ ਵਿਚ ਮੰਡੀ ਸ਼ਹਿਰ ਤੱਕ ਅਤੇ ਧੁਰ ਦੱਖਣ ਵਿਚ ਨੰਦੇੜ ਸਾਹਿਬ ਤੱਕ ਫੈਲੀਆਂ ਹੋਈਆਂ ਹਨ। ਇਸ ਮਹਾਨ ਰਾਸ਼ਟਰ ਨਾਇਕ ਦੇ ਜੀਵਨ ਦੇ ਆਖਰੀ ਤਿੰਨ ਸਾਲ ਬੜੇ ਮੁਸ਼ਕਿਲਾਂ-ਭਰੇ ਅਤੇ ਹੋਣੀਆਂ-ਭਰਪੂਰ ਸਨ ਜਿਨ੍ਹਾਂ ਨੇ ਭਾਰਤ ਵਿਚ ਇਕ ਨਵੀਂ ਧਾਰਮਿਕ, ਸਮਾਜਕ ਅਤੇ ਰਾਜਨੀਤਕ ਕ੍ਰਾਂਤੀ ਨੂੰ ਜਨਮ ਦਿੱਤਾ। ਵਿਸ਼ਵ ਦੇ ਪ੍ਰਸਿੱਧ ਅੰਗਰੇਜ਼ ਇਤਿਹਾਸਕਾਰ ਆਰਨਲਡ ਟਾਇਨਬੀ (1889-1975) ਨੇ ਆਪਣੀ ਪੁਸਤਕ 'ਸਟੱਡੀ ਆਫ਼ ਹਿਸਟਰੀ' ਵਿਚ ਲਿਖਿਆ ਹੈ ਕਿ "1699 ਵਿਚ ਸਥਾਪਿਤ ਕੀਤਾ ਗਿਆ ਗੁਰੂ ਗੋਬਿੰਦ ਸਿੰਘ ਦਾ ਖਾਲਸਾ ਪੰਥ, ਲੈਨਿਨ ਦੀ ਕਮਿਊਨਿਸਟ ਪਾਰਟੀ ਦਾ ਪੂਰਬਗਾਮੀ ਸੰਕਲਪ ਸੀ ਜੋ ਲੈਨਿਨ ਦੇ ਇਸ ਦਾਅਵੇ ਨੂੰ ਝੁਠਲਾਉਂਦਾ ਹੈ ਕਿ ਉਸ ਦੀ ਪਾਰਟੀ ਨੇ 1917 ਵਿਚ

ਵਿਸ਼ਵ ਵਿਚ ਪਹਿਲੀ ਵਾਰ ਇਕ ਸ਼੍ਰੇਣੀ-ਰਹਿਤ ਅਤੇ ਸਮਾਜਵਾਦੀ ਸਮਾਜ ਦੀ ਨੀਂਹ ਰੱਖੀ।"

ਦਸਮ ਪਾਤਸ਼ਾਹ ਦੇ ਅਲੌਕਿਕ ਜੀਵਨ ਦੇ ਆਕਰਸ਼ਨ ਨੇ ਇਸ ਸਾਧਾਰਨ ਜਿਹੇ ਕਲਮਕਾਰ ਨੂੰ ਏਨੀ ਸਮਰਥਾ ਬਖਸ਼ੀ ਕਿ ਉਹ ਉਨ੍ਹਾਂ ਦੇ ਜੀਵਨ ਦੇ ਆਖਰੀ ਤਿੰਨਾਂ ਸਾਲਾਂ ਦੇ ਸਫ਼ਰਾਂ ਦੀ ਦਾਸਤਾਨ ਨੂੰ ਏਨੀ ਬਾਰੀਕੀ ਅਤੇ ਵਿਸਥਾਰ ਨਾਲ ਲਿਖ ਸਕਿਆ ਜਿਵੇਂ ਉਹ ਪਹਿਲਾਂ ਕਦੀ ਨਹੀਂ ਸੀ ਲਿਖੀ ਗਈ।

ਅੰਤ ਵਿਚ ਮੈਂ ਆਪਣੇ ਪ੍ਰੇਰਨਾ-ਸਰੋਤ ਅਦਾਰਾ 'ਅਜੀਤ' ਦਾ ਅਤੇ ਖਾਸ ਕਰਕੇ ਸ. ਬਰਜਿੰਦਰ ਸਿੰਘ ਹਮਦਰਦ ਅਤੇ ਸ੍ਰੀ ਸਤਨਾਮ ਸਿੰਘ ਮਾਣਕ ਦਾ ਹਾਰਦਿਕ ਧੰਨਵਾਦ ਕਰਦਾ ਹਾਂ ਜਿਨ੍ਹਾਂ ਦੀ ਪਹਿਲਕਦਮੀ ਅਤੇ ਸਹਿਯੋਗ ਤੋਂ ਬਿਨਾਂ ਇਹ ਕਾਰਜ ਸਿਰੇ ਨਹੀਂ ਸੀ ਚੜ੍ਹ ਸਕਦਾ। ਪ੍ਰੋ. ਪਿਆਰਾ ਸਿੰਘ ਭੋਗਲ ਮੇਰੇ ਵਿਸ਼ੇਸ਼ ਧੰਨਵਾਦ ਦੇ ਪਾਤਰ ਹਨ, ਜਿਨ੍ਹਾਂ ਨੇ ਮੁੱਢ ਤੋਂ ਹੀ ਇਸ ਲੇਖ ਲੜੀ ਨੂੰ ਬੜੇ ਸ਼ੌਕ ਤੇ ਪਿਆਰ ਨਾਲ ਪੜ੍ਹਿਆ ਅਤੇ ਇਸ ਦਾ ਪੁਸਤਕ ਰੂਪ ਵਿਚ ਵੀ ਗਹਿਰਾ ਅਧਿਐਨ ਕਰ ਕੇ ਭੂਮਿਕਾ -ਲੇਖ ਲਿਖਣ ਲਈ ਸਮਾਂ ਕੱਢਿਆ। ਪ੍ਰੋ. ਭੋਗਲ ਨੇ ਇਸ ਪੁਸਤਕ ਦੇ ਕਈ ਅਜਿਹੇ ਪੱਖ ਸਾਹਮਣੇ ਲਿਆਂਦੇ ਹਨ, ਜਿਨ੍ਹਾਂ ਦਾ ਲੇਖਕ ਨੂੰ ਵੀ ਘੱਟ-ਵੱਧ ਹੀ ਅਹਿਸਾਸ ਸੀ। ਮੈਂ ਆਪਣੇ ਪ੍ਰਕਾਸ਼ਨ ਪਰਿਵਾਰ ਲਾਹੌਰ ਬੁੱਕ ਸ਼ਾਪ ਲੁਧਿਆਣਾ ਦੇ ਸਵਰਗਵਾਸੀ ਸੰਸਥਾਪਕ ਸ. ਜੀਵਨ ਸਿੰਘ, ਉਨ੍ਹਾਂ ਦੇ ਸਪੁੱਤਰ ਸ. ਤੇਜਿੰਦਰਖੀਰ ਸਿੰਘ ਅਤੇ ਤੇਜਿੰਦਰਬੀਰ ਸਿੰਘ ਦੇ ਸਪੁੱਤਰ ਸ. ਗੁਰਮੰਨਤ ਸਿੰਘ ਦਾ ਧੰਨਵਾਦ ਕਰਨਾ ਵੀ ਜ਼ਰੂਰੀ ਸਮਝਦਾ ਹਾਂ ਜਿਨ੍ਹਾਂ ਨੇ ਦਸਮ ਪਾਤਸ਼ਾਹ ਦੇ ਇਸ ਕ੍ਰਿਸ਼ਮਈ ਬਿਰਤਾਂਤ ਨੂੰ ਘਰ ਘਰ ਪਹੁੰਚਾਉਣ ਦਾ ਮਹਿੰਗਾ ਬੀੜਾ ਚੁੱਕਿਆ। ਆਖਰੀ ਧੰਨਵਾਦ ਹੈ ਉਨ੍ਹਾਂ ਹਜ਼ਾਰਾਂ ਪਾਠਕ ਸੰਗਤਾਂ ਦਾ ਜੋ ਸਮੇਂ-ਸਮੇਂ ਆਪਣੇ ਲਿਖਤੀ ਤੇ ਜ਼ਬਾਨੀ ਸੁਨੇਹਿਆਂ ਨਾਲ ਲੇਖਕ ਨੂੰ ਪ੍ਰੇਰਨਾ ਅਤੇ ਉਤਸ਼ਾਹ ਦਿੰਦੀਆਂ ਰਹੀਆਂ।

**ਨਰਿੰਜਨ ਸਿੰਘ ਸਾਥੀ**

44 ਗੁਰੂ ਨਗਰ,
ਨੇੜੇ ਮਾਡਲ ਟਾਊਨ, ਜਲੰਧਰ.
ਮੋਬਾਈਲ : 98155-40968

3 ਅਗਸਤ, 2010

# ਤਤਕਰਾ

# 1

# ਸਭ ਤੋਂ ਸੁੰਦਰ ਮਨੁੱਖ ਦੀ ਵਾਰਤਾ

ਅੱਜ ਤੋਂ ਤਕਰੀਬਨ ਤਿੰਨ ਸੌ ਸਾਲ ਪਹਿਲਾਂ ਜਦੋਂ ਵਿਰੋਧੀ ਹਾਲਾਤ ਬਿਲਕੁਲ ਰਾਹ ਰੋਕੀ ਖੜ੍ਹੇ ਸਨ, ਗੁਰੂ ਗੋਬਿੰਦ ਸਿੰਘ ਜੀ ਵੱਲੋਂ ਖਾਲਸੇ ਦੀ ਸਿਰਜਨਾ ਕਰਨਾ ਸੱਚ-ਮੁੱਚ ਹੀ ਇੱਕ ਮੁਅਜਜ਼ਾ ਸੀ, ਕਰਾਮਾਤ ਸੀ, ਇਕ ਇਨਕਲਾਬ ਸੀ। ਜਦੋਂ ਆਪਣੀ ਮਜ਼੍ਹਬੀ ਕੱਟੜਤਾ ਲਈ ਮਸ਼ਹੂਰ ਬਾਦਸ਼ਾਹ ਔਰੰਗਜ਼ੇਬ ਕੁਲ ਹਿੰਦੁਸਤਾਨ ਨੂੰ ਦਾਰੁਲ-ਹਰਬ (ਗ਼ੈਰ-ਇਸਲਾਮੀ ਦੇਸ਼) ਤੋਂ ਦਾਰੁਲ-ਇਸਲਾਮ (ਇਸਲਾਮੀ ਦੇਸ਼) ਬਣਾਉਣ ਦਾ ਤਹੱਈਆ ਕਰੀ ਬੈਠਾ ਸੀ, ਜਦੋਂ ਭਾਰਤ-ਵਾਸੀਆਂ ਨੂੰ ਜਬਰੀ ਮੁਸਲਮਾਨ ਬਣਾਇਆ ਜਾ ਰਿਹਾ ਸੀ, ਜਦੋਂ ਮੰਦਰ ਢਾਹ ਕੇ ਉਨ੍ਹਾਂ ਦੀ ਥਾਂ 'ਤੇ ਮਸੀਤਾਂ ਉਸਾਰੀਆਂ ਜਾ ਰਹੀਆਂ ਸਨ, ਜਦੋਂ ਸ਼ਿਵਾ ਜੀ ਦੀ ਮੌਤ ਤੋਂ ਬਾਅਦ ਉਨ੍ਹਾਂ ਦੇ ਪੁੱਤਰ ਸੰਭਾ ਜੀ ਨੂੰ ਕਤਲ ਕਰ ਕੇ ਉਸ ਦੀ ਖੋਪਰੀ ਨੂੰ ਉਸ ਵਿੱਚ ਘਾਹ ਭਰ ਕੇ ਦੱਖਣੀ ਭਾਰਤ ਵਿੱਚ ਘੁਮਾਏ ਜਾਣ ਵਰਗੀਆਂ ਅਨੇਕਾਂ ਘਟਨਾਵਾਂ ਹੋ ਰਹੀਆਂ ਸਨ। ਜਦੋਂ ਧਰਮ ਅਤੇ ਮਨੁੱਖ ਦੀ ਸੁਤੰਤਰਤਾ ਲਈ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਪਹਿਲਾਂ ਹੀ ਬਲੀਦਾਨ ਦੇ ਚੁੱਕੇ ਸਨ, ਜਦੋਂ ਰਾਜਪੂਤਾਂ ਤੇ ਮੁਸਲਮਾਨਾਂ ਤੋਂ ਸਿਵਾਏ ਬਾਕੀ ਸਾਰੇ ਹਿੰਦ-ਵਾਸੀਆਂ ਨੂੰ ਘੋੜੇ ਦੀ ਸਵਾਰੀ ਕਰਨ ਅਤੇ ਹਥਿਆਰ ਪਹਿਨਣ ਦੀ ਮਨਾਹੀ ਸੀ, ਉਦੋਂ ਜ਼ੁਲਮ ਤੇ ਅਨਿਆਂ ਨੂੰ ਠੱਲ੍ਹ ਪਾਉਣ ਲਈ, ਸ਼ਸਤਰਧਾਰੀ ਖਾਲਸੇ ਦੀ ਸਿਰਜਨਾ ਕਰਨਾ ਸੱਚਮੁੱਚ ਹੀ ਇਕ ਮਹਾਨ ਦਲੇਰੀ ਅਤੇ ਦ੍ਰਿੜ੍ਹਤਾ ਦਾ ਕੰਮ ਸੀ। ਇਹ ਕੰਮ ਕੋਈ ਸਾਧਾਰਨ ਵਿਅਕਤੀ ਨਹੀਂ ਸੀ ਕਰ ਸਕਦਾ ਅਤੇ ਗੁਰੂ ਗੋਬਿੰਦ ਸਿੰਘ ਕੋਈ ਸਾਧਾਰਨ ਵਿਅਕਤੀ ਨਹੀਂ ਸਨ। ਉਹ ਤਾਂ ਕਹਿੰਦੇ ਸਨ ਕਿ ਮੈਨੂੰ ਅਕਾਲ ਪੁਰਖ ਨੇ ਇਸ ਸੰਸਾਰ ਵਿੱਚ ਭੇਜਿਆ ਹੀ ਪੰਥ ਸਿਰਜਣ ਲਈ ਹੈ। ਮੈਂ ਉਹ ਕੁਝ ਹੀ ਕਰ ਰਿਹਾ ਹਾਂ, ਜੋ ਕੁਝ ਕਰਨ ਦੀ ਮੈਨੂੰ ਅਕਾਲ ਪੁਰਖ ਵੱਲੋਂ ਆਗਿਆ ਹੋਈ ਹੈ :—

ਤਿਨ ਪ੍ਰਭ ਜਬ ਆਇਸੁ ਮੁਹਿ ਦੀਆ।
ਤਬ ਹਮ ਜਨਮ ਕਲੂ ਮਹਿ ਲੀਆ।....
ਮੈ ਅਪਨਾ ਸੁਤ ਤੋਹਿ ਨਿਵਾਜਾ।
ਪੰਥੁ ਪ੍ਰਚੁਰ ਕਰਬੇ ਕਹੁ ਸਾਜਾ।....
ਜਿਮ ਤਿਨ ਕਹੀ ਇਨੈ ਤਿਮ ਕਹਿ ਹੌਂ।
ਅਉਰ ਕਿਸੁ ਤੇ ਬੈਰ ਨ ਗਹਿ ਹੌਂ।

ਮੇਰਾ ਕਿਸੇ ਨਾਲ ਵੈਰ ਨਹੀਂ, ਮੈਂ ਸਿਰਫ਼ ਹੁਕਮ ਦੀ ਪਾਲਣਾ ਕਰ ਰਿਹਾ ਹਾਂ। ਜਦੋਂ ਈਸ਼ਵਰ ਦੀ ਸਿਰਜੀ ਲੋਕਾਈ ਦੀ ਬਹੁ-ਗਿਣਤੀ ਆਪਣੇ ਧੁਰ-ਅੰਦਰੋਂ ਹਾਲਾਤ ਵਸ ਕਿਸੇ ਚੀਜ਼ ਦੀ ਚਾਹਨਾ ਕਰਦੀ ਹੈ ਤਾਂ ਉਹ ਈਸ਼ਵਰੀ ਹੁਕਮ ਹੀ ਹੁੰਦਾ ਹੈ।

ਜਦੋਂ ਹਾਲਾਤ ਇੰਨੇ ਵਿਰੁੱਧ ਸਨ, ਜਦੋਂ ਹਿੰਦੁਸਤਾਨ ਦੇ ਉੱਤਰ-ਪੱਛਮ ਵਿੱਚ ਦਰਿਆ ਸਿੰਧ ਤੋਂ ਲੈ ਕੇ ਪੂਰਬ ਵਿੱਚ ਦਰਿਆ ਬ੍ਰਹਮ ਪੁੱਤਰ ਤੱਕ ਅਤੇ ਦੱਖਣ ਵਿੱਚ ਗੋਦਾਵਰੀ ਅਤੇ ਰਾਸ ਕੁਮਾਰੀ ਤੱਕ ਇਸਲਾਮੀ ਪਰਚਮ ਲਹਿਰਾ ਰਿਹਾ ਸੀ ਅਤੇ ਸਾਰਾ ਦੇਸ਼ ਮਜ਼੍ਹਬੀ ਜਨੂਨ ਦੀ ਭੱਠੀ ਵਿੱਚ ਤਪ ਰਿਹਾ ਸੀ, ਉਸ ਸਮੇਂ ਗੁਰੂ ਗੋਬਿੰਦ ਸਿੰਘ ਦੀ ਕੈਸੀ ਮਾਨਸਿਕਤਾ ਸੀ, ਕਿਹੋ ਜਿਹਾ ਮਨੋ-ਬਲ ਸੀ, ਕੈਸਾ ਸਾਹਸ ਅਤੇ ਭਵਿੱਖ ਦੀ ਕਿਹੋ ਜਿਹੀ ਕਲਪਨਾ ਸੀ ਕਿ ਉਨ੍ਹਾਂ ਨੇ ਕਿਹਾ—ਮੈਂ ਆਪਣੇ ਸਿੱਖ ਅੱਜ ਤਲਵਾਰ ਦੀ ਧਾਰ 'ਤੇ ਪਰਖਣੇ ਹਨ ਅਤੇ ਸਿਰ-ਲੱਥ ਯੋਧਿਆਂ ਦੀ ਇਕ ਫ਼ੌਜ ਬਣਾਉਣੀ ਹੈ ਜੋ ਧਰਮ ਦਾ ਪ੍ਰਕਾਸ਼ ਅਤੇ ਦੁਸ਼ਟਾਂ ਦਾ ਨਾਸ਼ ਕਰੇਗੀ।

'ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਿਨ॥' ਮੇਰਾ ਨਾਅਰਾ ਹੈ।

ਉਨ੍ਹਾਂ ਨੇ ਕੇਸਰੀ ਨਿਸ਼ਾਨ ਲਹਿਰਾਉਣ ਦਾ ਨਿਸਚਾ ਕੀਤਾ। ਰਣਜੀਤ ਨਗਾਰੇ ਉੱਤੇ ਚੋਟ ਲਗਾਈ। ਧਰਮ ਦੀ ਰੱਖਿਆ ਲਈ ਖਾਲਸਾ ਦਲ ਨੂੰ ਲਾਮਬੰਦ ਕੀਤਾ। ਜਾਬਰਾਂ ਦੇ ਖ਼ਿਲਾਫ਼ ਚੌਦਾਂ ਜੰਗਾਂ ਲੜੀਆਂ ਅਤੇ ਅੱਤਿਆਚਾਰੀ ਰਾਜ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿੱਤੀਆਂ। ਇਨਸਾਫ਼ ਅਤੇ ਆਜ਼ਾਦੀ ਦੇ ਆਧਾਰ ਉੱਤੇ ਉਨ੍ਹਾਂ ਨੇ ਅਜਿਹਾ ਪ੍ਰਬਲ ਸੰਘਰਸ਼

ਲੜਿਆ ਕਿ ਉਨ੍ਹਾਂ ਦੇ ਜੋਤੀ-ਜੋਤ ਸਮਾਉਣ ਤੋਂ ਤਕਰੀਬਨ ਪੰਜ ਛੇ ਸਾਲ ਬਾਅਦ ਹੀ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿੱਚ ਪੰਜਾਬ ਮੁਗ਼ਲ ਹਕੂਮਤ ਦੇ ਚੁੰਗਲ 'ਚੋਂ ਆਜ਼ਾਦ ਹੋ ਗਿਆ। ਇਹ ਤਬਦੀਲੀ ਕਿਸੇ ਮੁੱਅਜਜ਼ੇ ਜਾਂ ਕਰਾਮਾਤ ਤੋਂ ਘੱਟ ਨਹੀਂ ਸੀ। ਇਹ ਤਬਦੀਲੀ ਇਕ ਇਤਿਹਾਸਕ ਇਨਕਲਾਬ ਸੀ।

ਓਪਰੀ ਨਜ਼ਰੇ ਵੇਖਿਆਂ ਸ਼ਾਇਦ ਇਹ ਕੇਵਲ ਸਿੱਖ ਤੇ ਮੁਸਲਿਮ ਸ਼ਕਤੀਆਂ ਦੀ ਟੱਕਰ ਹੀ ਜਾਪੇ ਜਾਂ ਸੁਦੇਸ਼ੀ ਭਾਰਤੀ ਲੋਕਾਂ ਦਾ ਵਿਦੇਸ਼ੀ ਹਮਲਾਵਰ ਮੁਸਲਿਮ ਸ਼ਾਸਕਾਂ ਵਿਰੁੱਧ ਸੰਘਰਸ਼ ਦਿਖਾਈ ਦੇਵੇ, ਪਰ ਇਹ ਗੱਲ ਇੰਨੀ ਸਰਲ ਨਹੀਂ ਹੈ। ਅਸਲ ਮੁੱਦਾ ਮਨੁੱਖੀ ਆਜ਼ਾਦੀ ਦਾ ਹੈ। ਕੋਈ ਸੁਦੇਸ਼ੀ ਜਾਂ ਵਿਦੇਸ਼ੀ, ਲੋਕਾਂ ਦੀ ਮਰਜ਼ੀ ਵਿਰੁੱਧ ਉਨ੍ਹਾਂ ਉੱਤੇ ਆਪਣੀ ਧੌਂਸ ਤੇ ਹਕੂਮਤ ਕਿਉਂ ਠੋਸੇ? ਕੋਈ ਇਹ ਕਿਉਂ ਕਹੇ ਕਿ ਮੈਂ ਜੋ ਕਹਿੰਦਾ ਹਾਂ, ਕਰਦਾ ਹਾਂ ਅਤੇ ਜੋ ਧਾਰਮਕ ਵਿਸ਼ਵਾਸ ਰੱਖਦਾ ਹਾਂ, ਉਹੀ ਠੀਕ ਤੇ ਸਰਬ-ਸ੍ਰੇਸ਼ਠ ਹੈ। ਬਾਕੀ ਸਭ ਕੂੜ ਤੇ ਕੁਫ਼ਰ ਹੈ। ਮੇਰਾ ਧਰਮ ਅਤੇ ਹੁਕਮ ਮੰਨੋ, ਨਹੀਂ ਤਾਂ ਮਾਰ ਦਿੱਤੇ ਜਾਉਗੇ। ਕੁਦਰਤ ਨੇ ਇਸ ਸੰਸਾਰ ਨੂੰ ਬਹੁ-ਭਾਂਤੀ ਅਤੇ ਬਹੁ-ਰੰਗਾ ਬਣਾਇਆ ਹੈ। ਇਥੇ ਵੱਖ-ਵੱਖ ਸੱਭਿਅਤਾਵਾਂ ਅਤੇ ਧਰਮ-ਵਿਸ਼ਵਾਸ ਹਨ। ਸਭ ਨੂੰ ਜੀਣ ਦਾ ਹੱਕ ਹੈ। 'ਜੀਓ ਤੇ ਜੀਣ ਦਿਓ' ਜੀਵਨ ਦਾ ਸੁਨਹਿਰੀ ਅਸੂਲ ਹੈ। ਸਿੱਖ ਧਰਮ ਅਜਿਹੇ ਜੀਵਨ ਢੰਗ ਅਤੇ ਵਿਵਹਾਰ ਦੀ ਹੀ ਸਿੱਖਿਆ ਦਿੰਦਾ ਹੈ। ਨਾ ਕਿਸੇ ਨੂੰ ਡਰਾਓ ਅਤੇ ਨਾ ਕਿਸੇ ਤੋਂ ਡਰੋ। ਭੈ ਕਾਹੂ ਕਉ ਦੇਤ ਨਹਿ। ਨਹਿ ਭੈ ਮਾਨਤ ਆਨਿ। ਇਸੇ ਭਾਵਨਾ ਅਧੀਨ ਗੁਰੂ ਪਾਤਸ਼ਾਹਾਂ ਨੇ ਵਕਤ ਦੇ ਹਾਕਮਾਂ ਵਿਰੁੱਧ ਜੋ ਜੰਗਾਂ ਲੜੀਆਂ, ਉਨ੍ਹਾਂ ਨੂੰ ਧਰਮ-ਯੁੱਧ ਕਹਿੰਦੇ ਹਨ।

ਗੁਰੂ ਸਾਹਿਬਾਨ ਨੇ ਮਨੁੱਖੀ ਚਰਿਤਰ, ਮਨੁੱਖੀ ਗੌਰਵ ਅਤੇ ਮਨੁੱਖੀ ਆਜ਼ਾਦੀ ਉੱਤੇ ਬਹੁਤ ਜ਼ੋਰ ਦਿੱਤਾ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤੱਕ ਅਤੇ ਗੁਰੂ ਹਰਿਗੋਬਿੰਦ ਸਾਹਿਬ ਤੋਂ ਗੁਰੂ ਗੋਬਿੰਦ ਸਿੰਘ ਤੱਕ, ਸਮੂਹ ਗੁਰੂ ਸਾਹਿਬਾਨ ਨੇ ਆਪਣੀ ਕਥਨੀ ਅਤੇ ਕਰਨੀ ਨਾਲ ਇਕ ਅਜਿਹੇ ਮਨੁੱਖ ਦੀ ਸਿਰਜਨਾ ਕੀਤੀ ਜੋ ਮਨੁੱਖੀ ਗੁਣਾਂ ਨਾਲ ਭਰਪੂਰ ਅਤੇ ਜੀਵਨ ਦੀਆਂ ਸ੍ਰੇਸ਼ਠ ਕਦਰਾਂ-ਕੀਮਤਾਂ ਦਾ ਰਖਵਾਲਾ, ਸੰਤ ਸਿਪਾਹੀ ਹੋ ਨਿਬੜਿਆ। ਇਸ ਮਨੁੱਖ ਵਿੱਚ ਹੀਣ ਭਾਵਨਾ ਦਾ ਅਭਾਵ ਅਤੇ ਚੜ੍ਹਦੀ ਕਲਾ ਦਾ ਪ੍ਰਵੇਸ਼ ਹੈ। ਉਹ ਦੁਖ-ਸੁਖ ਵਿੱਚ ਆਪਣਾ ਸੰਤੁਲਨ ਕਾਇਮ ਰੱਖਦਾ ਹੈ। ਭਾਰਤ ਦੀ ਲੰਬੀ ਗੁਲਾਮੀ ਕਾਰਨ ਭਾਰਤੀ ਮਨੁੱਖ ਨੇ ਗੁਲਾਮੀ ਦੇ ਜੂਲੇ ਅੱਗੇ ਆਪਣਾ ਸਿਰ ਸੁੱਟ ਦਿੱਤਾ ਸੀ, ਗੁਰੂ ਸਾਹਿਬਾਨ ਨੇ ਉਸ ਸਿਰ ਨੂੰ ਉੱਚਾ ਚੁੱਕਿਆ। ਉਸ ਦੀ ਮਾਨਸਿਕਤਾ ਵਿੱਚੋਂ ਗ਼ੁਲਾਮੀ ਦੇ ਤੱਤ ਕੱਢ ਦਿੱਤੇ ਅਤੇ ਉਸ ਨੂੰ ਸਿਰ ਉੱਚਾ ਕਰ ਕੇ ਤੁਰਨਾ ਸਿਖਾਇਆ। ਗੁਰੂ ਦੇ ਸਿੱਖ ਦਾ ਸਿਰ ਦੁਨੀਆ ਦੀ ਕਿਸੇ ਤਾਕਤ ਅੱਗੇ ਨਹੀਂ ਝੁਕਦਾ, ਸਿਰਫ਼ ਦੋ ਸ਼ਕਤੀਆਂ ਅੱਗੇ ਝੁਕਦਾ ਹੈ। ਇਕ ਆਪਣੇ ਮਹਾਨ ਗੁਰੂ ਅੱਗੇ ਅਤੇ ਦੂਜਾ ਅਕਾਲ ਪੁਰਖ ਦੇ ਚਰਨਾਂ ਵਿੱਚ।

ਅੰਗਰੇਜ਼ ਯਾਤਰੀ ਜਾਰਜ ਫਾਰਸਟਰ 1783 ਈ. ਵਿੱਚ ਸ੍ਰੀਨਗਰ (ਗੜ੍ਹਵਾਲ) ਦੇ ਇਲਾਕੇ ਵਿੱਚੋਂ ਲੰਘ ਰਿਹਾ ਸੀ। ਸਫ਼ਰ ਵਿੱਚ ਇਕ ਘੋੜ-ਸਵਾਰ ਸਿੱਖ ਵੀ ਉਨ੍ਹਾਂ ਦੇ ਕਾਫ਼ਲੇ ਵਿੱਚ ਸ਼ਾਮਿਲ ਹੋ ਗਿਆ। ਫਾਰਸਟਰ ਨੇ ਉਸ ਦੇ ਨੇੜੇ ਹੋਣ ਤੇ ਗੱਲਬਾਤ ਕਰਨ ਦੀ ਬੜੀ ਕੋਸ਼ਿਸ਼ ਕੀਤੀ ਪਰ ਉਹ ਆਪਣੀ ਹੀ ਨਿਰਾਲੀ ਸ਼ਾਨ ਵਿੱਚ ਮਸਤ ਸੀ। ਫਾਰਸਟਰ ਨੇ ਜਦੋਂ ਹੌਸਲਾ ਕਰ ਕੇ ਉਸ ਨੂੰ ਪੁੱਛਿਆ ਕਿ ਆਪ ਦੇ ਸਰਦਾਰ ਦਾ ਕੀ ਨਾਂ ਹੈ, ਤਾਂ ਉਹ ਸਿੱਖ ਰੋਹ ਵਿੱਚ ਆ ਗਿਆ, ਜਿਵੇਂ ਕਿਸੇ ਦੇ ਅਧੀਨ ਹੋਣ ਦਾ ਵਿਚਾਰ ਉਸ ਨੂੰ ਡੂੰਘਾ ਚੁੱਭ ਗਿਆ ਹੋਵੇ। ਉਸ ਨੇ ਰੁਹਬ ਨਾਲ ਆਖਿਆ 'ਇਸ ਧਰਤੀ ਉੱਤੇ ਮੈਂ ਕਿਸੇ ਦੇ ਅਧੀਨ ਨਹੀਂ ਹਾਂ, ਮੇਰਾ ਸਿਰ ਸਿਰਫ਼ ਆਪਣੇ ਗੁਰੂ ਦੇ ਸਾਹਵੇਂ ਝੁਕਦਾ ਹੈ।'

ਇਥੇ ਲੇਖਕ ਫਾਰਸਟਰ ਦਾ ਇਕ ਹੋਰ ਹਵਾਲਾ ਦੇਣ ਦਾ ਲੋਭ ਨਹੀਂ ਤਿਆਗ ਸਕਦਾ। ਸ੍ਰੀਨਗਰ (ਗੜ੍ਹਵਾਲ) ਦੇ ਇਲਾਕੇ ਵਿੱਚ ਹੀ ਉਸ ਨੂੰ ਦੋ ਹੋਰ ਸਿੱਖ ਘੋੜ-ਸਵਾਰਾਂ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ। ਇਹ ਉਹ ਸਮਾਂ ਸੀ ਜਦੋਂ ਸਾਰੇ ਪੰਜਾਬ ਵਿੱਚ ਸਿੱਖ ਮਿਸਲਾਂ ਦਾ ਰਾਜ ਸੀ ਅਤੇ ਗੰਗਾ-ਜਮਨਾ ਦੇ ਇਲਾਕੇ ਤੱਕ ਉਨ੍ਹਾਂ ਦਾ ਦਬਦਬਾ ਸੀ। ਆਪਣੇ ਸਫ਼ਰਨਾਮੇ ਵਿੱਚ ਫਾਰਸਟਰ ਲਿਖਦਾ ਹੈ 'ਖੇਂਸਾਪੁਰ ਦੇ ਸਥਾਨ 'ਤੇ ਮੈਂ ਦੋ ਸਿੱਖ ਘੋੜ-ਸਵਾਰਾਂ ਨੂੰ ਦੇਖਿਆ। ਉਹ ਸ੍ਰੀਗਨਰ ਦੇ ਹਾਕਮਾਂ ਤੋਂ ਖਿਰਾਜ ਵਸੂਲ ਕਰਨ ਆਏ ਸਨ। ਇਨ੍ਹਾਂ ਸਿੱਖਾਂ ਦੀ ਜੋ ਸ਼ਾਨ ਸੀ ਅਤੇ ਜਿਸ ਤਰ੍ਹਾਂ ਉਨ੍ਹਾਂ ਦਾ ਸਵਾਗਤ ਕੀਤਾ ਗਿਆ, ਉਸ ਨੂੰ ਵੇਖ ਕੇ ਮੇਰੇ ਦਿਲ ਵਿੱਚ ਤੀਬਰ ਇੱਛਾ ਪੈਦਾ ਹੋਈ ਕਿ ਮੈਂ ਕਿਸੇ ਤਰ੍ਹਾਂ ਕਿਸੇ ਸਿੱਖ ਦੇ ਸਰੀਰ ਵਿੱਚ ਪ੍ਰਵੇਸ਼ ਕਰ ਜਾਵਾਂ, ਚਾਹੇ ਇਹ ਰੂਪ ਕੁਝ ਹਫ਼ਤਿਆਂ ਲਈ ਹੀ ਮਿਲੇ। ਜਿਉਂ ਹੀ ਇਹ ਘੋੜਸਵਾਰ ਆਪਣੇ ਘੋੜਿਆਂ ਤੋਂ ਉਤਰੇ, ਉਨ੍ਹਾਂ ਨੂੰ ਪਹਿਲਾਂ ਹੀ ਵਿਛਾਏ ਹੋਏ ਬਿਸਤਰਿਆਂ 'ਤੇ ਬਿਠਾਇਆ ਗਿਆ। ਉਨ੍ਹਾਂ ਦੇ ਘੋੜਿਆਂ ਨੂੰ ਜੌਆਂ ਦੇ ਹਰੇ ਪੱਠੇ ਪਾਏ ਗਏ। ਜਦ ਕਿ ਅਸੀਂ ਬਾਕੀ ਕਾਫ਼ਲੇ ਵਾਲੇ ਜ਼ਮੀਨ ਉੱਤੇ ਬੈਠ ਕੇ ਹੀ ਸੰਤੁਸ਼ਟ ਸਾਂ ਅਤੇ ਉਨ੍ਹਾਂ ਚੀਜ਼ਾਂ ਲਈ ਧੰਨਵਾਦੀ ਸਾਂ, ਜਿਹੜੀਆਂ ਸਾਨੂੰ ਖ਼ਰੀਦਣ ਦੀ ਆਗਿਆ ਦਿੱਤੀ ਗਈ। ਇਹ ਫ਼ਰਕ ਹੁੰਦਾ ਹੈ, ਰਾਜ ਕਰਨ ਵਾਲਿਆਂ ਅਤੇ ਨਾ ਕਰਨ ਵਾਲਿਆਂ ਵਿੱਚ।'

ਅਣਖ, ਆਜ਼ਾਦੀ, ਸਵੈ-ਮਾਣ ਅਤੇ ਚੜ੍ਹਦੀ ਕਲਾ ਦਾ ਇਹ ਜੀਵਨ ਪੰਜਾਬ ਨੂੰ ਗੁਰੂ ਸਾਹਿਬਾਨ ਨੇ ਬਖਸ਼ਿਆ।

ਖ਼ਾਸ ਤੌਰ 'ਤੇ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਦੱਸੀ ਗਈ ਜੀਵਨ-ਜਾਚ ਨੇ। ਇਹੀ ਕਾਰਨ ਹੈ ਕਿ ਮੁਗ਼ਲਾਂ ਅਤੇ ਅੰਗਰੇਜ਼ਾਂ ਤੋਂ ਭਾਰਤ ਨੂੰ ਸੁਤੰਤਰ ਕਰਾਉਣ ਵਿੱਚ ਪੰਜਾਬ ਦਾ ਮੋਹਰੀ ਹਿੱਸਾ ਹੈ। ਪੰਜਾਬ ਵਿੱਚ ਸੁਤੰਤਰਤਾ ਦਾ ਅਹਿਸਾਸ ਬੁਲੰਦੀ 'ਤੇ ਰਿਹਾ ਹੈ ਅਤੇ ਰਹੇਗਾ। ਪ੍ਰੋ: ਪੂਰਨ ਸਿੰਘ ਕਹਿੰਦਾ ਹੈ :

ਆਜ਼ਾਦੀ ਪਈ ਠਾਠਾਂ ਮਾਰਦੀ
ਮੇਰੇ ਪੰਜਾਬ ਵਿੱਚ। ..........
ਓੜਕ ਦਾ ਰੂਹ ਜ਼ੋਰ ਆਇਆ ਪੰਜਾਬ ਵਿੱਚ
ਸਤਿਗੁਰਾਂ ਦੇ ਕਦਮਾਂ ਤੇ ਰਾਹਾਂ ਦੇ ਸਦਕੇ
ਹੜ੍ਹ ਆਏ ਰੱਬ ਦੇ ਪ੍ਰਕਾਸ਼ ਦੇ।.........
ਇਸ ਧਰਤੀ ਵਿੱਚ ਕਲਗ਼ੀ ਵਾਲੇ ਦੇ
ਘੋੜੇ ਦੇ ਸੁੰਮਾਂ ਦੀ ਟਾਪ ਲੱਗੀ
ਇਥੇ ਸਤਿਗੁਰਾਂ, ਸੱਚੇ ਪਾਤਸ਼ਾਹਾਂ ਦਾ ਨਿਵਾਸ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ 1699 ਵਿੱਚ ਜਿਹੜਾ ਕੌਤਕ ਵਰਤਾਇਆ, ਇਸ ਦੀ ਤਿਆਰੀ ਲਗਪਗ ਪਿਛਲੇ ਦੋ ਸੌ ਸਾਲਾਂ ਤੋਂ ਹੋ ਰਹੀ ਸੀ। ਗੁਰੂ ਨਾਨਕ ਦੇਵ ਜੀ ਨੇ ਜਿੱਥੇ ਮਾਨਵ ਪ੍ਰੇਮ, ਆਤਮਿਕ ਸ਼ਾਂਤੀ, ਅਕਾਲ ਪੁਰਖ ਅਰਾਧਨਾ ਅਤੇ ਸ਼ੁੱਧ ਆਚਰਨ ਦਾ ਉਪਦੇਸ਼ ਦਿੱਤਾ ਉੱਥੇ ਇਹ ਵੀ ਯਾਦ ਕਰਵਾਇਆ :

ਜੇ ਜੀਵੈ ਪਤਿ ਲਥੀ ਜਾਇ॥
ਸਭੁ ਹਰਾਮੁ ਜੇਤਾ ਕਿਛੁ ਖਾਇ॥

........................

ਪਹਿਲਾ ਮਰਣੁ ਕਬੂਲਿ ਜੀਵਨ ਕੀ ਛਡਿ ਆਸ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥

................................

ਜਉ ਤਉ ਪ੍ਰੇਮ ਖੇਲਣ ਕਾ ਚਾਉ॥
ਸਿਰੁ ਧਰਿ ਤਲੀ ਗਲੀ ਮੇਰੀ ਆਉ॥

ਜਦੋਂ ਗੁਰੂ ਅੰਗਦ ਦੇਵ ਜੀ ਨੂੰ ਮੈਦਾਨੇ-ਜੰਗ 'ਚੋਂ ਭਗੌੜੇ ਹੋਏ ਹਮਾਯੂੰ ਬਾਦਸ਼ਾਹ ਨੇ ਤਲਵਾਰ ਦੀ ਮੁੱਠ ਉੱਤੇ ਹੱਥ ਰੱਖ ਕੇ ਡਰਾਉਣ ਦੀ ਕੋਸ਼ਿਸ਼ ਕੀਤੀ ਤਾਂ ਗੁਰੂ ਜੀ ਨੇ ਅਡੋਲ-ਚਿਤ ਆਖਿਆ 'ਭਾਈ, ਇਹ ਤਲਵਾਰ ਉੱਥੇ ਦਿਖਾਉਣੀ ਸੀ, ਜਿਥੋਂ ਭੱਜ ਕੇ ਆਇਆ ਹੈਂ।' ਭਾਵ ਗੁਰੂ ਕਿਸੇ ਦੀ ਧੌਂਸ ਅੱਗੇ ਨਹੀਂ ਝੁਕਦਾ।

ਬਾਦਸ਼ਾਹ ਅਕਬਰ ਜਦੋਂ ਗੁਰੂ ਅਮਰਦਾਸ ਜੀ ਨੂੰ ਮਿਲਣ ਆਇਆ ਤਾਂ ਗੁਰੂ ਜੀ ਦੇ ਆਦੇਸ਼ ਮੁਤਾਬਿਕ ਉਸ ਨੇ ਪਹਿਲਾਂ ਆਮ ਸੰਗਤ ਨਾਲ ਬੈਠ ਕੇ ਲੰਗਰ ਵਿੱਚ ਪ੍ਰਸ਼ਾਦਾ ਛਕਿਆ। ਭਾਵ ਗੁਰੂ ਘਰ ਵਿੱਚ ਰਾਜਾ ਰੰਕ ਬਰਾਬਰ ਹਨ। ਇਸ ਘਟਨਾ ਵਿੱਚ ਅਕਾਲ ਪੁਰਖ ਉੱਤੇ ਭਰੋਸਾ ਰੱਖ ਕੇ ਦੁਨਿਆਵੀ ਸ਼ਕਤੀਆਂ ਦੀ ਅਧੀਨਗੀ ਤੋਂ ਸੁਤੰਤਰ ਰਹਿਣ ਦਾ ਸੰਕੇਤ ਹੈ।

ਇਕ ਵਾਰ ਗੁਰੂ ਅਰਜਨ ਦੇਵ ਜੀ ਨੇ ਭਾਈ ਸੀਗਾਰੂ ਤੇ ਭਾਈ ਜੈਤਾ ਜੀ ਨੂੰ ਕਿਹਾ 'ਅਸਾਂ ਸ਼ਸਤਰ ਪਕੜਨੇ ਹੈਨਿ, ਸੋ ਗੁਰੂ ਹਰਿਗੋਬਿੰਦ ਦਾ ਰੂਪ ਧਾਰ ਕੇ ਪਕੜਨੇ ਹੈਨਿ। ਸਮਾਂ ਕਲਿਜੁਗ ਦਾ ਵਰਤਣਾ ਹੈ। ਸ਼ਸਤਰਾਂ ਦੀ ਵਿੱਦਿਆ ਕਰ ਕੇ ਮੀਰ ਦੀ ਮੀਰੀ ਖਿਚ ਲੈਣੀ ਹੈ ਤੇ ਸ਼ਬਦ ਦੀ ਪ੍ਰੀਤ ਸਮਝ ਕਰ ਪੀਰ ਦੀ ਪੀਰੀ ਲੈ ਲੈਣੀ ਹੈ।' ਇਸ ਦਾ ਅਰਥ ਹੈ ਕਿ ਗੁਰਬਾਣੀ ਦੇ ਬੋਹਿਥ ਅਤੇ ਸ਼ਾਂਤੀ ਦੇ ਪੁੰਜ ਗੁਰੂ ਅਰਜਨ ਦੇਵ ਜੀ ਨੂੰ ਆਉਣ ਵਾਲੇ ਸਮੇਂ ਬਾਰੇ ਅਹਿਸਾਸ ਸੀ ਕਿ ਉਸ ਸਮੇਂ ਦਾ ਹਾਣੀ ਹੋਣ ਲਈ ਹਥਿਆਰਾਂ ਦੀ ਲੋੜ ਪਏਗੀ।

ਗੁਰੂ ਹਰਿਗੋਬਿੰਦ ਸਾਹਿਬ ਨੇ ਪੰਚਮ ਪਾਤਸ਼ਾਹ ਦੇ ਅਨੁਮਾਨ ਨੂੰ ਸਹੀ ਸਿੱਧ ਕੀਤਾ। ਬਾਣੀ ਤੇ ਕੁਰਬਾਨੀ ਤੋਂ ਬਾਅਦ ਉਨ੍ਹਾਂ ਨੇ ਮੀਰੀ-ਪੀਰੀ ਦੇ ਰਾਹ ਉੱਤੇ ਕਦਮ ਰੱਖਿਆ।

ਗੁਰੂ ਹਰਿ ਰਾਇ ਸਾਹਿਬ ਜਿੱਥੇ ਆਪਣੇ ਜਾਮੇ ਦੀ ਖਹਿਸਰ ਨਾਲ ਟੁੱਟ ਗਏ ਫੁੱਲ ਦਾ ਦੁੱਖ ਮਨਾਉਂਦੇ ਸਨ, ਉੱਥੇ ਉਨ੍ਹਾਂ ਦੀ ਫ਼ੌਜ ਵਿੱਚ ਬਾਈ ਸੌ ਘੋੜ-ਸਵਾਰ ਵੀ ਸਨ।

ਗੁਰੂ ਤੇਗ਼ ਬਹਾਦਰ ਸਾਹਿਬ ਨੇ 'ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ' ਦਾ ਸਾਹਸਮਈ ਉਪਦੇਸ਼ ਦਿੱਤਾ, ਪਰ ਜਦੋਂ ਇਸਲਾਮ ਦੀ ਈਨ ਤੇ ਅਧੀਨਗੀ ਅਤੇ ਮੌਤ ਵਿੱਚੋਂ ਚੋਣ ਕਰਨ ਦਾ ਸਮਾਂ ਆਇਆ ਤਾਂ ਸੂਰਬੀਰਾਂ ਵਾਂਗ

ਆਪਣੇ ਸਰੀਰ ਦਾ ਬਲੀਦਾਨ ਦੇ ਦਿੱਤਾ ਅਤੇ ਜੀਵਨ ਜਾਚ ਦੇ ਨਾਲ-ਨਾਲ ਮਰਨ ਜਾਚ ਵੀ ਸਮਝਾ ਦਿੱਤੀ।

ਗੁਰੂ ਸਾਹਿਬਾਨ ਤੋਂ ਬਿਨਾਂ ਬਾਣੀਕਾਰ ਭਗਤਾਂ ਵਿੱਚੋਂ ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ, ਭਗਤ ਕਬੀਰ ਜੀ ਖ਼ਾਸ ਤੌਰ 'ਤੇ ਡੰਕੇ ਨਾਲ ਜਿਊਣ ਦੇ ਵਿਸ਼ਵਾਸੀ ਸਨ। ਪਹਿਲਾਂ ਤਾਂ ਉਨ੍ਹਾਂ ਨੇ ਜਾਤ-ਪਾਤ ਦੇ ਵਿਸ਼ੇ 'ਤੇ ਜਾਤ ਅਭਿਮਾਨੀ ਪੰਡਤਾਂ ਨੂੰ ਖਰੀਆਂ-ਖਰੀਆਂ ਸੁਣਾਈਆਂ ਅਤੇ ਫੇਰ ਲੋਕਾਈ ਨੂੰ ਜੀਵਨ ਦੀ ਜੰਗ ਸੂਰਮਿਆਂ ਵਾਂਗ ਲੜਨ ਦਾ ਸੰਦੇਸ਼ ਦਿੱਤਾ :—

ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਓ॥
ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਣ ਕੋ ਦਾਉ॥
ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨਾ ਛਾਡੈ ਖੇਤੁ॥

ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਜੀਵਨ-ਪਰਯੋਜਨ ਦੱਸਿਆ ਸੀ :—

ਧਰਮ ਚਲਾਵਨ ਸੰਤ ਉਬਾਰਨ॥
ਦੁਸਟ ਸਭਨ ਕੋ ਮੂਲ ਉਪਾਰਿਨ॥

ਕਬੀਰ ਜੀ ਇਸ ਤੋਂ ਪਹਿਲਾਂ ਹੀ ਕਹਿ ਚੁੱਕੇ ਸਨ :—

ਸੰਤਾ ਮਾਨਉ ਦੂਤਾ ਡਾਨਉ॥
ਇਹ ਕੁਟਵਾਰੀ ਮੇਰੀ॥

ਭਾਵ ਮੇਰੀ ਕੋਤਵਾਲੀ ਦਾ ਨਿਆਂ ਦੁਸ਼ਟਾਂ ਨੂੰ ਦੰਡ ਦੇਣਾ ਅਤੇ ਸੰਤਾਂ ਭਲੇ ਪੁਰਸ਼ਾਂ ਨੂੰ ਸੁਰੱਖਿਆ ਪ੍ਰਦਾਨ ਕਰਨਾ ਹੈ।

ਇਸ ਲਈ ਜਦੋਂ ਕੁਝ ਵਿਦਵਾਨ ਇਹ ਕਹਿੰਦੇ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਨਾਮ-ਸਿਮਰਨ ਅਤੇ ਭਗਤੀ ਆਧਾਰਤ ਸਿੱਖ ਲਹਿਰ ਨੂੰ ਹਥਿਆਰਬੰਦ ਸੰਘਰਸ਼ ਵਿੱਚ ਬਦਲ ਕੇ ਇਸ ਨੂੰ ਅਸਲ ਮਾਰਗ ਤੋਂ ਭਟਕਾ ਦਿੱਤਾ, ਤਾਂ ਉਨ੍ਹਾਂ ਦੇ ਮਤ ਨਾਲ ਸਹਿਮਤ ਹੋਣਾ ਮੁਸ਼ਕਿਲ ਹੋ ਜਾਂਦਾ ਹੈ। ਜੇ ਗੁਰੂ ਨਾਨਕ ਅਤੇ ਹੋਰ ਗੁਰੂ ਸਾਹਿਬਾਨ ਦੀ ਫਿਲਾਸਫੀ ਵਿੱਚ ਜੀਵਨ ਦਾ ਯਥਾਰਥਕ ਮੁਲਅੰਕਣ ਅਤੇ ਨਿਗਰ, ਨਰੋਆ ਤੇ ਸਿਹਤਮੰਦ ਆਦਰਸ਼ ਨਾ ਹੁੰਦਾ ਤਾਂ ਇਹ ਵੀ ਹੋਰ ਸੰਤਾਂ ਭਗਤਾਂ ਦੀ ਵਿਚਾਰਧਾਰਾ ਵਾਂਗ ਕਠੋਰ ਜੀਵਨ ਦੇ ਮਾਰੂਥਲ ਵਿੱਚ ਸੁੱਕ ਜਾਂਦੀ ਅਤੇ ਇਤਿਹਾਸ ਦਾ ਕੇਵਲ ਇਕ ਕਾਂਡ ਬਣ ਕੇ ਰਹਿ ਜਾਂਦੀ। ਇਸ ਦੇ ਉਲਟ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਜੋ ਲੋਕ ਪ੍ਰਲੋਕ ਦੇ ਸੰਸੇ ਨਵਿਰਤ ਕਰਦੀ ਹੈ ਅਤੇ ਘਰ ਤੇ ਸਮਾਜ ਵਿੱਚ ਰਹਿ ਕੇ ਇਕ ਆਦਰਸ਼ ਜੀਵਨ ਬਿਤਾਉਣ ਦਾ ਰਾਹ ਦਿਖਾਉਂਦੀ ਹੈ, ਸੰਸਾਰ ਵਿੱਚ ਸਿੱਖ ਧਰਮ ਨੂੰ ਇਕ ਅਮਲੀ (Practicable) ਅਤੇ ਆਧੁਨਿਕ ਧਰਮ ਸਥਾਪਿਤ ਕਰਨ ਵਿੱਚ ਸਫਲ ਹੋਈ।

ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਸਮੂਹ ਗੁਰੂ ਸਾਹਿਬਾਨ ਵਿੱਚ ਇਕ ਜੋਤ ਪ੍ਰਕਾਸ਼ਮਾਨ ਹੈ। ਸਿੱਖੀ ਦੀ ਨੀਂਹ ਵਿੱਚ ਜਿਹੜੇ ਤੱਤ ਗੁਰੂ ਨਾਨਕ ਨੇ ਰੱਖ ਦਿੱਤੇ ਸਨ, ਸਮੇਂ ਦੀ ਚਾਲ ਦੇ ਨਾਲ-ਨਾਲ ਉਹੀ ਬਾਅਦ ਵਿੱਚ ਪ੍ਰਫੁੱਲਤ ਹੋਏ। ਇਸ ਸਬੰਧ ਵਿੱਚ ਡਾ: ਗੋਕਲ ਚੰਦ ਨਾਰੰਗ ਦੀ ਇਹ ਟੂਕ ਬਹੁਤ ਢੁੱਕਵੀਂ ਹੈ, 'ਜਿਸ ਫੌਲਾਦੀ ਤਲਵਾਰ ਦੀ ਵਰਤੋਂ ਗੁਰੂ ਗੋਬਿੰਦ ਸਿੰਘ ਜੀ ਨੇ ਕੀਤੀ, ਉਸ ਲਈ ਕੱਚਾ ਲੋਹਾ ਗੁਰੂ ਨਾਨਕ ਨੇ ਮੁਹੱਈਆ ਕੀਤਾ।'

ਕੇਸਗੜ੍ਹ ਦੀ ਟੇਕਰੀ 'ਤੇ ਸਜੇ ਦੀਵਾਨ ਵਿੱਚ ਗੁਰੂ ਗੋਬਿੰਦ ਸਿੰਘ ਦੀ ਲਲਕਾਰ 'ਤੇ ਜਦੋਂ ਭਾਈ ਦਇਆ ਰਾਮ ਆਪਣਾ ਸਿਰ ਭੇਟਾ ਕਰਨ ਲਈ ਉੱਠਿਆ ਤਾਂ ਇਹ ਕੋਈ ਅਕਸਮਾਤ ਤਤਕਾਲੀ ਘਟਨਾ ਨਹੀਂ ਸੀ। ਇਸ ਦੇ ਪਿੱਛੇ 200 ਸਾਲਾਂ ਵਿੱਚ ਨੌਂ ਗੁਰੂ ਸਾਹਿਬਾਨ ਵੱਲੋਂ ਕੀਤੀ ਗਈ ਘਾਲਨਾ ਵਿਦਮਾਨ ਸੀ। ਗੁਰੂ ਅਰਜਨ ਤੇ ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਦਾ ਜਲੌਅ ਸੀ। ਸੱਚੇ ਪਾਤਸ਼ਾਹਾਂ ਵੱਲੋਂ ਸੰਸਾਰ ਦੇ ਕੱਚੇ ਬਾਦਸ਼ਾਹਾਂ ਨੂੰ ਵੰਗਾਰਨ ਦਾ ਸਾਹਸ ਅਤੇ ਦ੍ਰਿੜ੍ਹਤਾ ਸੀ। ਨੌਂ ਗੁਰੂ ਸਾਹਿਬਾਨ ਨੇ ਜਿਹੜੇ ਸਿੱਖ ਚਰਿਤਰ ਦੀ ਉਸਾਰੀ ਕੀਤੀ ਸੀ, ਦਸਮੇਸ਼ ਪਾਤਸ਼ਾਹ ਨੇ ਉਸ ਨੂੰ ਸੰਪੂਰਨਤਾ ਪ੍ਰਦਾਨ ਕੀਤੀ।

ਕਹਿੰਦੇ ਹਨ ਸੰਸਾਰ ਦੇ ਪ੍ਰਸਿੱਧ ਅੰਗਰੇਜ਼ ਇਤਿਹਾਸਕਾਰ ਟਾਇਨਬੀ ਨੂੰ ਇਕ ਵਾਰ ਪੁੱਛਿਆ ਗਿਆ ਕਿ ਤੁਸੀਂ ਦੁਨੀਆ ਦੇ ਪ੍ਰਮੁੱਖ ਧਰਮਾਂ ਦਾ ਡੂੰਘਾ ਅਧਿਐਨ ਕੀਤਾ ਹੈ, ਤੁਹਾਨੂੰ ਮਨੁੱਖ ਦਾ ਕਿਹੜਾ ਸਰੂਪ ਵਧੀਆ ਲੱਗਦਾ ਹੈ। 'ਇੱਕ ਸਿੱਖ ਦੁਨੀਆ ਦਾ ਸਭ ਤੋਂ ਸੁੰਦਰ ਇਨਸਾਨ ਹੈ।' ਟਾਇਨਬੀ ਨੇ ਉੱਤਰ ਦਿੱਤਾ।

ਦੁਨੀਆ ਦੇ ਸਭ ਤੋਂ ਸੁੰਦਰ ਮਨੁੱਖ ਦੀ ਸਿਰਜਨਾ ਕਰਨ ਵਿੱਚ ਗੁਰੂ ਸਾਹਿਬਾਨ ਨੂੰ ਦੋ ਸੌ ਸਾਲ ਲੱਗੇ। ਇਸ ਮਨੁੱਖ ਨੇ ਪਿਛਲੇ ਤਿੰਨ ਸੌ ਸਾਲਾਂ ਵਿੱਚ ਜੋ ਇਤਿਹਾਸ ਸਿਰਜਿਆ, ਉਹ ਵਿਲੱਖਣ ਅਤੇ ਗੌਰਵਮਈ ਹੈ। ਇਸ ਸਮੇਂ ਸਿੱਖ ਪੰਥ ਦੇ ਸਾਹਮਣੇ ਬਹੁਤ ਸਾਰੀਆਂ ਚੁਣੌਤੀਆਂ ਵਿਦਮਾਨ ਹਨ। ਦੁਨੀਆ ਦੇ ਸਭ ਤੋਂ ਸੁਹਣੇ ਇਨਸਾਨ ਦੀ ਹੋਂਦ ਤਾਂ ਹੀ ਕਾਇਮ ਰਹਿ ਸਕਦੀ ਹੈ, ਜੇ ਇਨ੍ਹਾਂ ਚੁਣੌਤੀਆਂ ਦਾ ਮੁਕਾਬਲਾ ਸੂਝ ਸਿਆਣਪ ਅਤੇ ਸਾਹਸ ਨਾਲ ਕੀਤਾ ਜਾਏ।

• • •

## 2

# ਸਬ ਸਮੂਹ ਸੰਗਤਿ ਮਿਲੀ ਸੁਭ ਸਤਿਲੁਜ ਕੇ ਤੀਰ

ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਵਿਲੱਖਣ ਘਟਨਾਵਾਂ ਨਾਲ ਭਰਿਆ ਹੋਇਆ ਹੈ। ਸਭ ਤੋਂ ਵਚਿੱਤਰ ਗੱਲ ਤਾਂ ਇਹ ਹੈ ਕਿ ਦਸਮੇਸ਼ ਗੁਰੂ ਇਕੋ ਇਕ ਅਜਿਹੇ ਪੈਗ਼ੰਬਰ ਹਨ ਜਿਨ੍ਹਾਂ ਨੇ ਆਪਣੀ ਆਤਮ-ਕਥਾ ਲਿਖੀ ਅਤੇ ਉਸ ਦਾ ਨਾਂ ਰੱਖਿਆ—'ਬਚਿੱਤਰ ਨਾਟਕ'। ਇਹ ਨਾਂ ਉਨ੍ਹਾਂ ਦੀ ਸਵੈ-ਜੀਵਨੀ ਉੱਤੇ ਸੱਚਮੁੱਚ ਪੂਰਾ ਢੁੱਕਦਾ ਹੈ। ਨੌਂ ਸਾਲ ਦੀ ਛੋਟੀ ਆਯੂ ਵਿੱਚ ਆਪਣੇ ਪਿਤਾ ਗੁਰੂ ਤੇਗ਼ ਬਹਾਦਰ ਜੀ ਨੂੰ ਹਿੰਦ ਤੇ ਹਿੰਦੂ ਧਰਮ ਦੀ ਰੱਖਿਆ ਲਈ ਬਲੀਦਾਨ ਦੇਣ ਲਈ ਕਹਿਣਾ, ਜਾਬਰ ਹਕੂਮਤ ਵਿਰੁੱਧ ਚਮਕੌਰ ਦੀ ਜੰਗ ਵਿੱਚ ਬੇਸ਼ੁਮਾਰ ਵੈਰੀ ਦਲ ਦਾ ਕੇਵਲ 40 ਸਿੰਘਾਂ ਨਾਲ ਡਟ ਕੇ ਮੁਕਾਬਲਾ ਕਰਨਾ ਅਤੇ ਆਪਣੀਆਂ ਅੱਖਾਂ ਦੇ ਸਾਹਮਣੇ ਆਪਣੇ ਸਪੁੱਤਰਾਂ ਨੂੰ ਸ਼ਹੀਦ ਹੁੰਦੇ ਵੇਖਣਾ, 'ਉੱਚ ਦਾ ਪੀਰ' ਬਣ ਕੇ ਮੁਗ਼ਲ ਫ਼ੌਜਾਂ ਦੇ ਘੇਰੇ ਵਿੱਚੋਂ ਨਿਕਲਣਾ, ਔਰੰਗਜ਼ੇਬ ਦੇ ਪੁੱਤਰ ਬਾਦਸ਼ਾਹ ਬਹਾਦਰ ਸ਼ਾਹ ਨਾਲ ਦੋਸਤਾਨਾ ਸਬੰਧ ਕਾਇਮ ਕਰਨੇ, ਗੋਦਾਵਰੀ ਦੇ ਕੰਢੇ ਸਾਧੂ-ਆਸ਼ਰਮ ਵਿੱਚ ਬੈਠੇ ਮਾਧੋ ਦਾਸ ਨੂੰ ਬੰਦਾ ਸਿੰਘ ਬਹਾਦਰ ਸਾਜ ਕੇ ਅਤੇ ਖਾਲਸੇ ਦਾ ਜਰਨੈਲ ਬਣਾ ਕੇ ਪੰਜਾਬ ਭੇਜਣਾ ਅਤੇ ਨੰਦੇੜ ਵਿਖੇ ਜੋਤੀ ਜੋਤ ਸਮਾਉਣ ਦਾ ਰਹੱਸਮਈ ਕੌਤਕ ਰਚ ਕੇ ਅਲੋਪ ਹੋ ਜਾਣਾ, ਗੁਰੂ ਗੋਬਿੰਦ ਸਿੰਘ ਦੇ ਜੀਵਨ ਦੀਆਂ ਕੁਝ ਵਿਸ਼ੇਸ਼ ਵਿਲੱਖਣ ਘਟਨਾਵਾਂ ਹਨ, ਜੋ ਉਨ੍ਹਾਂ ਦੇ ਜੀਵਨ ਨੂੰ ਸੱਚਮੁੱਚ ਹੀ 'ਬਚਿੱਤਰ ਨਾਟਕ' ਸਿੱਧ ਕਰਦੀਆਂ ਹਨ ਪਰ ਇਸ ਨਾਟਕ ਦੇ ਪਾਤਰ ਅਤੇ ਨਾਇਕ ਬਣਾਉਟੀ ਨਹੀਂ ਸਨ ਸਗੋਂ ਅਸਲ ਜੀਵਨ ਦੇ ਇਤਿਹਾਸਕ ਮਹਾਂਪੁਰਸ਼ ਸਨ।

ਦਸਮੇਸ਼ ਪਿਤਾ ਦੇ ਜੀਵਨ ਦਾ ਸਭ ਤੋਂ ਵਚਿੱਤਰ ਕੌਤਕ ਖ਼ਾਲਸੇ ਦੀ ਸਿਰਜਨਾ ਹੈ ਜਿਸ ਨੇ ਭਾਰਤ ਦੇ ਇਤਿਹਾਸ ਵਿੱਚ ਇਕ ਨਵਾਂ ਮੋੜ ਲਿਆਂਦਾ ਅਤੇ ਸੰਸਾਰ ਦੇ ਧਰਮਾਂ ਵਿੱਚ ਸਿੱਖ ਧਰਮ ਨੂੰ ਵਿਸ਼ੇਸ਼ ਸਥਾਨ ਪ੍ਰਦਾਨ ਕੀਤਾ। ਬਿਕਰਮੀ ਸੰਮਤ 1756 (29 ਮਾਰਚ 1699) ਦੀ ਵਿਸਾਖੀ ਨੇ ਹਿੰਦੁਸਤਾਨ ਦੇ ਅਤੇ ਖ਼ਾਸ ਕਰਕੇ ਪੰਜਾਬ ਦੇ ਲੋਕਾਂ ਵਿੱਚ ਇਕ ਨਵੀਂ ਰੂਹ ਫੂਕ ਦਿੱਤੀ। ਹਕੂਮਤ ਦੀ ਤਲਵਾਰ ਦੇ ਡਰ ਨਾਲ ਜਿਹੜੇ ਲੋਕ ਥੱਰ-ਥਰ ਕੰਬਦੇ ਸਨ, ਗੁਰੂ ਗੋਬਿੰਦ ਸਿੰਘ ਨੇ ਉਹ ਤਲਵਾਰ (ਕਿਰਪਾਨ) ਚੌਵੀ ਘੰਟੇ ਉਨ੍ਹਾਂ ਦੇ ਅੰਗ-ਸੰਗ ਕਰ ਦਿੱਤੀ। ਗੁਰੂ ਨੇ ਆਪਣੀ ਕਹਿਣੀ ਅਤੇ ਕਰਨੀ ਨਾਲ ਸਿੱਧ ਕਰ ਦਿੱਤਾ ਕਿ ਉਸ ਦਾ ਇਕ ਸਿੱਖ ਸਵਾ ਲੱਖ ਵੈਰੀਆਂ ਦਾ ਮੁਕਾਬਲਾ ਕਰ ਸਕਦਾ ਹੈ।

ਇਸ ਵਿਸਾਖੀ ਉੱਤੇ ਅਨੰਦਪੁਰ ਹਾਜ਼ਰ ਹੋਣ ਲਈ ਗੁਰੂ ਜੀ ਨੇ ਪੰਜਾਬ, ਹਿੰਦੁਸਤਾਨ ਅਤੇ ਕਾਬਲ ਗਜ਼ਨੀ ਤਕ ਦੇ ਸਿੱਖਾਂ ਨੂੰ ਉਚੇਚੇ ਹੁਕਮਨਾਮੇ ਭੇਜੇ ਸਨ। ਸਤਲੁਜ ਨਦੀ ਦੇ ਕਿਨਾਰੇ, ਕੇਸਗੜ੍ਹ ਦੀ ਟਿੱਬੀ ਉੱਤੇ ਭਾਰੀ ਦੀਵਾਨ ਸਜਿਆ। ਕਵੀ ਸੈਨਾਪਤਿ ਕਹਿੰਦੇ ਹਨ :

ਸਬ ਸਮੂਹ ਸੰਗਤਿ ਮਿਲੀ ਸੁਭ ਸਤਿਲੁਜ ਕੇ ਤੀਰ।

ਅਨੇਕਾਂ ਵਾਰ ਦੁਹਰਾਏ ਗਏ ਪ੍ਰਸੰਗ ਅਨੁਸਾਰ, ਆਸਾ ਦੀ ਵਾਰ ਦੇ ਕੀਰਤਨ ਤੋਂ ਬਾਅਦ ਦਸਮੇਸ਼ ਗੁਰੂ ਬੜੇ ਨਾਟਕੀ ਢੰਗ ਨਾਲ ਮਿਆਨ ਵਿੱਚੋਂ ਤਲਵਾਰ ਸੂਤ ਕੇ ਸੰਗਤ ਵਿੱਚ ਖੜ੍ਹੇ ਹੋ ਗਏ। ਉਨ੍ਹਾਂ ਨੇ ਲਲਕਾਰ ਕੇ ਕਿਹਾ, 'ਅੱਜ ਮੈਨੂੰ ਇਕ ਸਿੱਖ ਦੇ ਸਿਰ ਦੀ ਲੋੜ ਹੈ। ਹੈ ਕੋਈ ਅਜਿਹਾ ਸਿੱਖ, ਜਿਹੜਾ ਧਰਮ ਦੀ ਖ਼ਾਤਰ ਗੁਰੂ ਨੂੰ ਆਪਣਾ ਸਿਰ ਭੇਟ ਕਰ ਸਕੇ?' ਗੁਰੂ ਦੀ ਇਸ ਅਨੋਖੀ ਵੰਗਾਰ 'ਤੇ ਸਭ ਤੋਂ ਪਹਿਲਾਂ ਲਾਹੌਰ ਵਾਸੀ ਭਾਈ ਦਇਆ ਰਾਮ ਨੇ ਆਪਣਾ ਸਿਰ ਭੇਟ ਕੀਤਾ। ਗੁਰੂ ਜੀ ਉਸ ਨੂੰ ਨੇੜੇ ਹੀ ਇਕ ਤੰਬੂ ਵਿੱਚ ਲੈ ਗਏ। ਤੰਬੂ ਵਿੱਚੋਂ ਸਿਰ ਕੱਟੇ ਜਾਣ ਦੀ ਆਵਾਜ਼ ਸੁਣਾਈ ਦਿੱਤੀ ਅਤੇ ਗੁਰੂ ਜੀ ਲਹੂ ਨਾਲ ਚੋਂਦੀ ਤਲਵਾਰ ਲੈ ਕੇ ਫੇਰ ਦੀਵਾਨ ਵਿੱਚ ਆ ਖਲੋਤੇ। 'ਗੁਰੂ ਨੂੰ ਇਕ ਹੋਰ ਸਿਰ ਦੀ ਲੋੜ ਹੈ।' ਉਨ੍ਹਾਂ ਨੇ ਪਹਿਲਾਂ ਨਾਲੋਂ ਵੀ ਗਰਜਵੀਂ ਆਵਾਜ਼ ਵਿੱਚ ਕਿਹਾ। ਸਿੱਖਾਂ ਲਈ ਇਹ ਦ੍ਰਿਸ਼ ਹੋਰ ਵੀ ਡਰਾਉਣਾ ਸੀ। ਪਰ ਥੋੜ੍ਹੀ ਦੇਰ ਬਾਅਦ ਹਸਤਨਾਪੁਰ (ਦਿੱਲੀ) ਤੋਂ ਆਇਆ ਸਿੱਖ ਭਾਈ ਧਰਮ ਚੰਦ ਉੱਠ ਖੜ੍ਹਾ ਹੋਇਆ। ਉਸ ਨੂੰ ਵੀ ਬਾਹੋਂ ਫੜ ਕੇ ਗੁਰੂ ਜੀ ਤੰਬੂ ਵਿੱਚ ਲੈ ਗਏ ਤੇ ਪਹਿਲਾਂ

ਵਾਂਗ ਹੀ ਤੰਬੂ ਵਿੱਚੋਂ ਸਿਰ ਕੱਟਣ ਦੀ ਆਵਾਜ਼ ਆਈ। ਲਹੂ ਨਾਲ ਭਰੀ ਹੋਈ ਤਲਵਾਰ ਲੈ ਕੇ ਗੁਰੂ ਗੋਬਿੰਦ ਸਿੰਘ ਫੇਰ ਸੰਗਤ ਵਿੱਚ ਹਾਜ਼ਰ ਸਨ। ਗੁਰੂ ਦੀ ਇਸ ਕਰੜੀ ਪ੍ਰੀਖਿਆ ਵਿੱਚੋਂ ਪੰਜ ਸਿੱਖ ਪਾਸ ਹੋਏ।

ਸਿੱਖਾਂ ਨੂੰ ਤੰਬੂ ਵਿੱਚ ਲਿਜਾ ਕੇ ਗੁਰੂ ਜੀ ਨੇ ਕੀ ਕੀਤਾ? ਧੜ ਨਾਲੋਂ ਸਿੱਖਾਂ ਦੇ ਸਿਰ ਲਾਹ ਦਿੱਤੇ ਜਾਂ ਬੱਕਰੇ ਝਟਕਾਏ? ਇਸ ਦਾ ਨਿਰਨਾ ਕਰਨਾ ਬਹੁਤ ਔਖਾ ਹੈ। ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਇਸ ਘਟਨਾ ਦੇ ਹੋਰ ਸਾਰੇ ਵੇਰਵੇ ਸਪੱਸ਼ਟ ਤੌਰ 'ਤੇ ਮਿਲ ਜਾਂਦੇ ਹਨ ਪਰ ਇਸ ਗੱਲ ਦੀ ਪ੍ਰਮਾਣੀਕ ਜਾਣਕਾਰੀ ਕਿਤਿਉਂ ਵੀ ਨਹੀਂ ਮਿਲਦੀ ਕਿ ਤੰਬੂ ਵਿੱਚ ਕੀ ਹੋਇਆ। ਕੁਝ ਵਿਦਵਾਨ ਹੁਣ ਇਹ ਕਹਿ ਕੇ ਸੰਤੁਸ਼ਟ ਹੋ ਜਾਂਦੇ ਹਨ ਕਿ ਜਿਸ ਗੱਲ ਨੂੰ ਗੁਰੂ ਜੀ ਨੇ ਖੁਦ ਪਰਦੇ ਵਿੱਚ ਰੱਖਿਆ ਹੈ, ਉਸ ਨੂੰ ਜ਼ਾਹਿਰ ਕਰਨ ਦਾ ਸਾਨੂੰ ਕੋਈ ਅਧਿਕਾਰ ਨਹੀਂ। ਅਸੀਂ ਵੀ ਇਸ ਗੱਲ ਨੂੰ ਇੱਥੇ ਹੀ ਛੱਡਦੇ ਹਾਂ ਅਤੇ 1699 ਦੀ ਅਨੋਖੀ ਵਿਸਾਖੀ ਦੇ ਹੋਰ ਮਹੱਤਵਪੂਰਨ ਪੱਖਾਂ ਉੱਤੇ ਵਿਚਾਰ ਕਰਦੇ ਹਾਂ।

ਜਿਨ੍ਹਾਂ ਪੰਜਾਂ ਸਿੱਖਾਂ ਨੇ ਗੁਰੂ ਜੀ ਨੂੰ ਆਪਣੇ ਸੀਸ ਭੇਟਾ ਕੀਤੇ, ਇਤਿਹਾਸ ਵਿੱਚ ਉਨ੍ਹਾਂ ਦੇ ਨਾਂ ਇੰਜ ਅੰਕਿਤ ਹਨ : ਲਾਹੌਰ ਵਾਸੀ ਭਾਈ ਦਇਆ ਸਿੰਘ, ਹਸਤਨਾਪੁਰ ਵਾਸੀ ਭਾਈ ਧਰਮ ਸਿੰਘ, ਜਗਨ ਨਾਥ ਪੁਰੀ ਦਾ ਭਾਈ ਹਿੰਮਤ ਸਿੰਘ, ਦਵਾਰਕਾ-ਵਾਸੀ ਭਾਈ ਮੋਹਕਮ ਸਿੰਘ ਅਤੇ ਬਿਦਰ-ਨਿਵਾਸੀ ਭਾਈ ਸਾਹਿਬ ਸਿੰਘ। ਗੁਰੂ ਜੀ ਨੇ ਪਿਆਰ ਤੇ ਸਤਿਕਾਰ ਸਹਿਤ ਉਨ੍ਹਾਂ ਨੂੰ ਆਪਣੇ 'ਪੰਜ ਪਿਆਰੇ' ਆਖਿਆ ਅਤੇ ਉਨ੍ਹਾਂ ਨੂੰ ਆਪਣੇ ਕਰ-ਕਮਲਾਂ ਨਾਲ ਤਿਆਰ ਕੀਤਾ ਹੋਇਆ ਅੰਮ੍ਰਿਤ ਛਕਾਇਆ। ਬਾਅਦ ਵਿੱਚ ਆਪ ਵੀ ਉਨ੍ਹਾਂ ਤੋਂ ਅੰਮ੍ਰਿਤ ਛਕਿਆ।

ਪੰਥ ਦੇ ਪ੍ਰਸਿੱਧ ਵਿਦਵਾਨ ਸਿਰਦਾਰ ਕਪੂਰ ਸਿੰਘ ਨੇ ਆਪਣੀ ਪੁਸਤਕ 'ਪ੍ਰਾਸ਼ਰ ਪ੍ਰਸ਼ਨਾ' (ਅੰਗਰੇਜ਼ੀ) ਵਿੱਚ ਖੁਸ਼ਵਕਤ ਰਾਏ ਦੀ ਪੁਸਤਕ 'ਤਵਾਰੀਖੇ-ਸਿੱਖਾਂ' ਦਾ ਇਕ ਹਵਾਲਾ ਦਿੱਤਾ ਹੈ, ਜਿਸ ਦੇ ਸ਼ਬਦ ਇਸ ਤਰ੍ਹਾਂ ਹਨ, 'ਉਸ ਦਿਨ (1699 ਦੀ ਵਿਸਾਖੀ) ਤੋਂ ਗੁਰੂ ਗੋਬਿੰਦ ਸਿੰਘ ਨੇ ਬ੍ਰਾਹਮਣੀ ਰਹੁ-ਰੀਤ ਦੇ ਸਾਰੇ ਚਿੰਨ੍ਹ ਤਿਆਗ ਦਿੱਤੇ। ਉਨ੍ਹਾਂ ਨੇ ਗੂੜ੍ਹੇ ਨੀਲੇ ਰੰਗ ਦੇ ਵਸਤਰ ਅਤੇ ਖਾਲਸ ਲੋਹੇ ਦੇ ਸ਼ਸਤਰ ਪਹਿਨ ਲਏ ਅਤੇ ਇਕ ਵਿਸ਼ੇਸ਼ ਸਰੂਪ ਅਖਤਿਆਰ ਕੀਤਾ। ਉਨ੍ਹਾਂ ਨੇ ਆਪਣੇ ਆਪ ਨੂੰ ਮੁਕੰਮਲ ਤੌਰ 'ਤੇ ਹਥਿਆਰਬੰਦ ਕਰ ਲਿਆ। ਉਨ੍ਹਾਂ ਦੇ ਸਰੀਰ ਉੱਤੇ ਦੋ ਤਲਵਾਰਾਂ, ਇਕ ਕਟਾਰ, ਇਕ ਲੋਹ-ਚੱਕਰ, ਪਸਤੌਲ, ਤੀਰ ਅਤੇ ਕਮਾਨ ਫਬ ਰਹੇ ਸਨ। ਉਨ੍ਹਾਂ ਨੇ ਇਕ-ਹੱਥ ਉੱਚੀ ਦਸਤਾਰ ਸਜਾਈ ਅਤੇ ਅੱਗੋਂ ਹਮੇਸ਼ਾ ਇਸੇ ਢੰਗ ਦੀ ਦਸਤਾਰ ਸਜਾਉਂਦੇ ਰਹੇ।... ਉਨ੍ਹਾਂ ਨੇ 'ਵਾਹਿਗੁਰੂ ਜੀ ਕੀ ਫ਼ਤਿਹ' ਨੂੰ ਆਪਣਾ ਬੋਲਾ ਬਣਾਇਆ..... ਅਤੇ 'ਗੁਰੂ ਗੋਬਿੰਦ ਸਿੰਘ ਖਾਲਸਾ' ਦਾ ਨਾਂ ਧਾਰਨ ਕੀਤਾ।

ਸਿਰਦਾਰ ਕਪੂਰ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਸਰੂਪ ਨੂੰ ਸਹੀ, ਪਰ ਨਾ-ਮੁਕੰਮਲ ਕਹਿੰਦੇ ਹਨ। ਉਨ੍ਹਾਂ ਦੇ ਖ਼ਿਆਲ ਅਨੁਸਾਰ ਗੁਰੂ ਜੀ ਦੀ ਦਸਤਾਰ ਉੱਤੇ ਹੀਰਿਆਂ ਜੜੀ ਡਲ੍ਹਕਾਂ ਮਾਰਦੀ ਕਲਗੀ, ਸੱਜੇ ਹੱਥ ਵਿੱਚ ਸਰਬਲੋਹ ਦਾ ਨੇਜ਼ਾ, ਖੱਬੇ ਹੱਥ ਉੱਤੇ ਚਿੱਟਾ ਬਾਜ਼ ਅਤੇ ਹੇਠਾਂ ਸੁੰਦਰ ਸੁਡੌਲ ਨੀਲਾ ਘੋੜਾ ਹੋਣਾ ਚਾਹੀਦਾ ਹੈ ਤਾਂ ਹੀ ਗੁਰੂ ਜੀ ਦਾ ਸਰੂਪ ਮੁਕੰਮਲ ਹੁੰਦਾ ਹੈ।

ਉਪਰੋਕਤ ਸ਼ਸਤਰਾਂ-ਵਸਤਰਾਂ ਵਾਲੇ ਸਰੂਪ ਨੂੰ ਸਿਰਦਾਰ ਕਪੂਰ ਸਿੰਘ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਮਾਣੀਕ ਸਰੂਪ ਮੰਨਦੇ ਹਨ। ਉਨ੍ਹਾਂ ਨੇ ਨੀਲੀ ਪੁਸ਼ਾਕ, ਨੀਲੇ ਘੋੜੇ ਅਤੇ ਚਿੱਟੇ ਬਾਜ਼ ਦੀ ਮਹਾਨਤਾ ਨੂੰ ਪ੍ਰਾਚੀਨ, ਮੱਧਕਾਲੀਨ ਅਤੇ ਆਧੁਨਿਕ ਇਤਿਹਾਸ ਅਤੇ ਫਿਲਾਸਫੀ ਦੇ ਵਿਸਤਾਰਿਤ ਹਵਾਲੇ ਦੇ ਕੇ ਸਿੱਧ ਕੀਤਾ ਹੈ। ਅੰਮ੍ਰਿਤ ਛਕਾਉਣ ਵੇਲੇ ਗੁਰੂ ਜੀ ਨੇ ਪੰਜਾਂ ਸਿੰਘਾਂ ਨੂੰ ਵੀ ਇਹੀ ਪੁਸ਼ਾਕ ਪਹਿਨਾਈ। 'ਬੰਸਾਵਲੀਨਾਮਾ' ਵਿੱਚ ਕੇਸਰ ਸਿੰਘ ਛਿੱਬਰ ਵੀ ਨੀਲੇ ਬਾਣੇ ਦਾ ਹੀ ਜ਼ਿਕਰ ਕਰਦਾ ਹੈ। ਅੰਮ੍ਰਿਤਧਾਰੀ ਸਿੰਘ ਲਈ ਕੇਸ, ਕੰਘਾ, ਕੜਾ, ਕਿਰਪਾਨ ਅਤੇ ਕਛਹਿਰਾ ਪੰਜ ਕੱਕੇ ਧਾਰਨ ਕਰਨੇ ਲਾਜ਼ਮੀ ਕਰਾਰ ਦਿੱਤੇ ਗਏ।

ਇਸ ਕ੍ਰਾਂਤੀਕਾਰੀ ਘਟਨਾ ਦਾ ਇਕ ਹੋਰ ਮਹੱਤਵਪੂਰਨ ਪੱਖ ਗੁਰੂ ਗੋਬਿੰਦ ਸਿੰਘ ਜੀ ਦਾ ਉਹ ਭਾਸ਼ਨ ਹੈ ਜਿਹੜਾ ਉਨ੍ਹਾਂ ਨੇ ਕੇਸਗੜ੍ਹ ਦੀ ਟਿੱਬੀ ਉੱਤੇ ਸਜੇ ਦੀਵਾਨ ਵਿੱਚ ਦਿੱਤਾ। ਗੁਰੂ ਜੀ ਦੀ ਇਹ ਤਕਰੀਰ ਅਹਿਮਦ ਸ਼ਾਹ ਬਟਾਲੀਆ ਦੀ ਪੁਸਤਕ 'ਤਵਾਰੀਖ਼ੇ ਹਿੰਦ' ਅਤੇ ਗੁਲਾਮ ਮੁਹੱਈ-ਉ-ਦੀਨ ਉਰਫ਼ ਬੂਟੇ ਸ਼ਾਹ ਦੀ ਪੁਸਤਕ 'ਤਵਾਰੀਖ਼ੇ ਪੰਜਾਬ' ਵਿੱਚ ਦਰਜ ਮਿਲਦੀ ਹੈ। ਦੋਹਾਂ ਫਾਰਸੀ ਲੇਖਕਾਂ ਦੀ ਲਿਖਤ ਤਕਰੀਬਨ ਇਕੋ ਜਿਹੀ ਹੈ। ਬੂਟੇ ਸ਼ਾਹ ਅਨੁਸਾਰ ਗੁਰੂ ਜੀ ਦੇ ਇਸ ਭਾਸ਼ਨ ਦੀ ਰਿਪੋਰਟ ਅਨੰਦਪੁਰ ਸਾਹਿਬ ਵਿੱਚ ਤਾਇਨਾਤ ਸਰਕਾਰੀ ਖ਼ਬਰ-ਨਵੀਸ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਵੀ ਭੇਜੀ ਸੀ। ਇਤਿਹਾਸ ਦੀ ਧਾਰਾ ਨੂੰ ਬਦਲਣ ਵਾਲੇ ਇਸ ਮੌਕੇ 'ਤੇ ਗੁਰੂ ਜੀ ਨੇ ਸੰਗਤ ਨੂੰ ਇਸ ਤਰ੍ਹਾਂ ਸੰਬੋਧਨ ਕੀਤਾ : "ਮੈਂ ਚਾਹੁੰਦਾ ਹਾਂ ਕਿ ਤੁਸੀਂ ਸਾਰੇ ਇਕ ਰਾਹ 'ਤੇ ਚੱਲੋ ਅਤੇ ਇਕ ਧਰਮ ਅਪਣਾਓ। ਵੱਖ-ਵੱਖ ਜਾਤਾਂ ਦੇ ਵਿਖੇਵੇਂ ਮਿਟਾ ਦਿਓ। ਹਿੰਦੂਆਂ ਦੀਆਂ ਚਾਰ ਜਾਤਾਂ ਜਿਨ੍ਹਾਂ ਦਾ ਵਰਨਣ ਸ਼ਾਸਤਰਾਂ ਵਿੱਚ ਆਇਆ ਹੈ, ਮੁੱਢ ਤੋਂ ਮੁਕਾ ਦਿਓ ਅਤੇ ਇਕ ਦੂਜੇ ਨਾਲੋਂ ਆਪਣੇ-ਆਪ ਨੂੰ ਵੱਡਾ ਨਾ ਸਮਝੋ। ਪੁਰਾਣੇ ਧਾਰਮਕ ਗਰੰਥਾਂ ਉੱਤੇ ਵਿਸ਼ਵਾਸ ਨਾ ਰੱਖੋ। ਕੋਈ ਵੀ ਗੰਗਾ ਆਦਿ ਵੱਲ ਧਿਆਨ ਨਾ ਦੇਵੇ।



ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਧਾਰਮਕ ਅਸਥਾਨਾਂ ਉੱਤੇ ਯਾਤਰਾ ਕਰਨਾ ਵਿਅਰਥ ਹੈ। ਰਾਮ, ਕ੍ਰਿਸ਼ਨ, ਬ੍ਰਹਮਾ ਤੇ ਦੁਰਗਾ ਆਦਿ ਨੂੰ ਪੂਜਣ ਦੀ ਕੋਈ ਲੋੜ ਨਹੀਂ। ਸਿਰਫ਼ ਗੁਰੂ ਨਾਨਕ ਤੇ ਬਾਕੀ ਗੁਰੂਆਂ ਉੱਤੇ ਵਿਸ਼ਵਾਸ ਲਿਆਓ। ਸਾਰੀਆਂ ਜਾਤਾਂ ਇਕ ਬਾਟੇ ਵਿੱਚੋਂ ਅੰਮ੍ਰਿਤ ਛਕ ਕੇ ਇਕ ਦੂਜੇ ਲਈ ਪਿਆਰ ਪੈਦਾ ਕਰ ਕੇ ਨਫ਼ਰਤ ਨੂੰ ਦੂਰ ਕਰੋ।'

ਇਸ ਭਾਸ਼ਨ ਦਾ ਤੱਤ-ਸਾਰ ਜਾਤ-ਪਾਤ ਦੀ ਘ੍ਰਿਣਤ ਪ੍ਰਥਾ ਦਾ ਵਿਰੋਧ ਅਤੇ ਖੰਡਨ ਹੈ। ਜਾਤੀ ਪ੍ਰਥਾ ਨੇ ਤਕਰੀਬਨ ਅੱਧੇ ਭਾਰਤਵਾਸੀਆਂ ਨੂੰ ਨਿਗੂਣੇ ਅਤੇ ਨਕਾਰਾ ਕਰ ਕੇ ਰੱਖ ਦਿੱਤਾ ਸੀ। ਨਤੀਜੇ ਵਜੋਂ ਸਮੁੱਚਾ ਦੇਸ਼ ਅਤਿਆਚਾਰ ਅਤੇ ਗੁਲਾਮੀ ਦੀ ਸਜ਼ਾ ਭੁਗਤ ਰਿਹਾ ਸੀ। ਗੁਰੂ ਸਾਹਿਬਾਨ ਨੇ ਭਾਰਤੀ ਸਮਾਜ ਦੇ ਇਸ ਬੱਜਰ ਔਗੁਣ ਨੂੰ ਪਛਾਣ ਲਿਆ ਸੀ। ਇਸ ਲਈ ਉਨ੍ਹਾਂ ਨੇ ਸਿੱਖ ਧਰਮ ਦੇ ਦੁਆਰ ਸਮੂਹ ਜਾਤੀਆਂ ਲਈ ਖੋਲ੍ਹ ਦਿੱਤੇ ਸਨ। ਵਰਨ-ਆਸ਼ਰਮ ਦੇ ਤ੍ਰਿਸਕਾਰੇ ਹੋਏ ਲੋਕਾਂ ਨੂੰ ਜਦੋਂ ਸਿੱਖ ਧਰਮ ਨੇ ਮਾਣ ਬਖਸ਼ਿਆ ਤਾਂ ਉਨ੍ਹਾਂ ਨੇ ਵੀ ਸਿੱਖੀ ਦੀ ਖ਼ਾਤਰ ਹੱਸ-ਹੱਸ ਕੇ ਕੁਰਬਾਨੀਆਂ ਦਿੱਤੀਆਂ। ਇਹ ਬੜੀ ਉਤਸ਼ਾਹਜਨਕ ਗੱਲ ਹੈ ਕਿ ਸੀਸ ਭੇਟ ਪ੍ਰੀਖਿਆ ਸਮੇਂ ਨਿੱਤਰੇ ਪੰਜ ਸਿੱਖਾਂ ਵਿੱਚੋਂ ਚਾਰ ਸਿੱਖ ਅਖੌਤੀ ਨੀਵੀਆਂ ਸ਼੍ਰੇਣੀਆਂ ਵਿੱਚੋਂ ਸਨ। ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ ਅਤੇ ਭਾਈ ਸਾਹਿਬ ਸਿੰਘ ਕਰਮਵਾਰ ਮਹਿਰਾ, ਛੀਂਬਾ ਅਤੇ ਨਾਈ ਜਾਤੀ ਨਾਲ ਸਬੰਧ ਰੱਖਦੇ ਸਨ। ਉਸ ਸਮੇਂ ਜੱਟਾਂ ਨੂੰ ਵੀ ਵੈਸ਼ਾਂ ਨਾਲੋਂ ਹੇਠਲੀ ਸ਼੍ਰੇਣੀ ਦੇ ਮੰਨਿਆ ਜਾਂਦਾ ਸੀ। ਸਿੱਖ, ਗ਼ੈਰ-ਸਿੱਖ, ਭਾਰਤੀ, ਵਿਦੇਸ਼ੀ, ਪੁਰਾਤਨ ਅਤੇ ਆਧੁਨਿਕ ਵਿਦਵਾਨ ਇਹ ਸਵੀਕਾਰ ਕਰਦੇ ਹਨ ਕਿ ਸਿੱਖ ਲਹਿਰ ਦਾ ਮੁੱਖ ਧੁਰਾ ਜਾਤੀ-ਪ੍ਰਥਾ ਦਾ ਖੰਡਨ ਸੀ ਅਤੇ ਗੁਰੂ ਗੋਬਿੰਦ ਸਿੰਘ ਨੇ ਆਪਣੇ ਖੰਡੇ-ਬਾਟੇ ਦੇ ਅੰਮ੍ਰਿਤ ਨਾਲ ਵਰਨ-ਵਿਵਸਥਾ ਉੱਤੇ ਭਰਪੂਰ ਵਾਰ ਕੀਤਾ।

ਪ੍ਰਸਿੱਧ ਇਤਿਹਾਸਕਾਰ ਪ੍ਰੋ: ਐਸ.ਆਰ. ਸ਼ਰਮਾ ਆਪਣੀ ਪੁਸਤਕ 'ਭਾਰਤ ਮੇਂ ਮੁਗ਼ਲ ਸਾਮਰਾਜਯ' ਵਿੱਚ ਲਿਖਦੇ ਹਨ, 'ਇਹ ਸੱਚ ਹੈ ਕਿ ਬਾਜ਼ਾਂ ਦੇ ਨਾਲ ਚਿੜੀਆਂ ਨੂੰ ਲੜਾਉਣ ਵਿੱਚ ਉਨ੍ਹਾਂ (ਗੁਰੂ ਗੋਬਿੰਦ ਸਿੰਘ) ਨੂੰ ਬੜੀ ਸਫਲਤਾ ਪ੍ਰਾਪਤ ਹੋਈ। ਉਨ੍ਹਾਂ ਨੇ ਪਰਾਜਿਤ ਜਾਤੀਆਂ ਦੀ ਸੁੱਤੀ-ਛੁਪੀ ਸ਼ਕਤੀ ਨੂੰ ਜਾਗ੍ਰਿਤ ਕਰ ਦਿੱਤਾ ਅਤੇ ਉਨ੍ਹਾਂ ਵਿੱਚ ਸਮਾਜਕ ਸੁਤੰਤਰਤਾ ਅਤੇ ਕੌਮੀ ਉੱਨਤੀ ਦੀ ਭਾਵਨਾ ਭਰ ਦਿੱਤੀ।' ਬੰਦਾ ਸਿੰਘ ਬਹਾਦਰ ਦੀਆਂ ਫ਼ੌਜਾਂ ਵਿੱਚ ਅਖੌਤੀ ਨਿਮਨ ਜਾਤੀਆਂ ਦੇ ਲੋਕਾਂ ਨੇ ਇੰਨੀ ਬਹਾਦਰੀ ਦਿਖਾਈ ਕਿ ਬੰਦਾ ਸਿੰਘ ਬਹਾਦਰ ਨੇ ਉਨ੍ਹਾਂ ਨੂੰ ਕਈ ਇਲਾਕਿਆਂ ਦੀ ਸਰਦਾਰੀ ਸੌਂਪ ਦਿੱਤੀ। 'ਲੇਟਰ ਮੁਗਲਜ਼' ਦਾ ਲੇਖਕ ਵਿਲੀਅਮ ਇਰਵਿਨ ਲਿਖਦਾ ਹੈ, 'ਜਦੋਂ ਨੀਵੀਂ ਤੋਂ ਨੀਵੀਂ ਕਿਸੇ ਮੋਚੀ ਜਾਂ ਭੰਗੀ ਬਰਾਦਰੀ ਦਾ ਕੋਈ ਵਿਅਕਤੀ ਬੰਦਾ ਸਿੰਘ ਬਹਾਦਰ ਦੀਆਂ ਫ਼ੌਜਾਂ ਵਿੱਚ ਭਰਤੀ ਹੋ ਜਾਂਦਾ ਸੀ ਤੇ ਥੋੜ੍ਹੇ ਹੀ ਸਮੇਂ ਬਾਅਦ ਆਪਣੇ ਹੱਥ ਵਿੱਚ ਇਲਾਕੇ ਦੀ ਸਰਦਾਰੀ ਦਾ ਨਿਯੁਕਤੀ-ਪੱਤਰ ਲੈ ਕੇ ਆਪਣੇ ਪਿੰਡ ਵਿੱਚ ਦਾਖਲ ਹੁੰਦਾ ਸੀ ਤਾਂ ਪਿੰਡ ਦੇ ਅਮੀਰ ਤੇ ਪਤਵੰਤੇ ਲੋਕ ਉਸ ਦਾ ਸੁਆਗਤ ਕਰਨ ਲਈ ਪਿੰਡ ਦੇ ਬਾਹਰ ਜਾ ਖੜ੍ਹੇ ਹੁੰਦੇ ਸਨ। ਪਿੰਡ ਵਿੱਚ ਆ ਕੇ ਉਹ ਉਸ ਦੇ ਹੁਕਮਾਂ ਦੀ ਉਡੀਕ ਵਿੱਚ ਉਸ ਦੇ ਸਾਹਮਣੇ ਹੱਥ ਬੰਨ੍ਹੀਂ ਖੜ੍ਹੇ ਰਹਿੰਦੇ ਸਨ। ਕਿਸੇ ਦੀ ਜੁਰਅੱਤ ਨਹੀਂ ਸੀ ਹੁੰਦੀ ਕਿ ਉਸ ਦੇ ਹੁਕਮ ਦੀ ਉਲੰਘਣਾ ਕਰੇ।'

ਇਸ ਧਾਰਮਕ, ਸਮਾਜਕ ਅਤੇ ਰਾਜਨੀਤਿਕ ਇਨਕਲਾਬ ਦੇ ਸਿਰਜਕ ਨੌਂ ਗੁਰੂ ਸਾਹਿਬਾਨ ਸਨ ਅਤੇ ਦਸਵੇਂ ਪਾਤਸ਼ਾਹ ਨੇ 1699 ਦੀ ਵਿਸਾਖੀ ਨੂੰ ਇਸ ਇਨਕਲਾਬ ਨੂੰ ਸੰਪੂਰਨਤਾ ਪ੍ਰਦਾਨ ਕੀਤੀ। 1999 ਵਿੱਚ ਖਾਲਸਾ-ਸਿਰਜਨਾ ਦੀ 300 ਸਾਲਾ ਵਰ੍ਹੇਗੰਢ 'ਤੇ ਖਾਲਸਾ ਪੰਥ ਨੇ ਇਕ ਵਾਰ ਫੇਰ 'ਜਾਤ-ਪਾਤ ਤੋੜੋ ਪੰਥ ਨੂੰ ਜੋੜੋ' ਦਾ ਨਾਅਰਾ ਦਿੱਤਾ ਸੀ। ਅਤੀਤ, ਵਰਤਮਾਨ ਅਤੇ ਭਵਿੱਖ ਵਿੱਚ ਖਾਲਸਾ ਪੰਥ ਦੀ ਕਾਮਯਾਬੀ ਦਾ ਰਾਜ਼ ਇਸ ਨਾਅਰੇ ਵਿੱਚ ਛੁਪਿਆ ਹੋਇਆ ਹੈ। ਜੇ ਖਾਲਸਾ ਪੰਥ ਆਪਣੀ ਅਜੋਕੀ ਡਾਵਾਂ-ਡੋਲ ਸਥਿਤੀ ਵਿੱਚੋਂ ਚੜ੍ਹਦੀ ਕਲਾ ਵੱਲ ਪਰਵਾਜ਼ ਕਰਨਾ ਚਾਹੁੰਦਾ ਹੈ ਤਾਂ ਇਸ ਨਾਅਰੇ ਨੂੰ ਇਮਾਨਦਾਰੀ ਤੇ ਦ੍ਰਿੜ੍ਹਤਾ ਨਾਲ ਅਮਲ ਵਿੱਚ ਲਿਆਉਣ ਦੀ ਲੋੜ ਹੈ।

ਖਾਲਸੇ ਦੀ ਸਿਰਜਨਾ ਪ੍ਰਤੀ ਡਾ: ਤਾਰਨ ਸਿੰਘ ਦੇ ਇਹ ਸ਼ਬਦ ਬਹੁਤ ਭਾਵ-ਪੂਰਤ ਅਤੇ ਪ੍ਰੇਰਨਾਦਾਇਕ ਹਨ, 'ਖਾਲਸੇ ਦਾ ਜਨਮ ਅੰਮ੍ਰਿਤ ਦੇ ਬਾਟੇ ਵਿੱਚੋਂ ਹੋਇਆ। ...ਅੰਮ੍ਰਿਤ ਦਾ ਬਾਟਾ ਖੰਡੇ ਦੀ ਹਰਕਤ ਵਿੱਚੋਂ ਉਪਜਿਆ ਹੈ। ਖਾਲਸੇ ਨੇ ਭਗਤੀ ਤੇ ਸ਼ਕਤੀ ਦੇ ਆਦਰਸ਼ ਨੂੰ ਨਿਭਾਣਾ ਹੈ। ਜਦੋਂ ਅੰਮ੍ਰਿਤ ਦਾ ਪ੍ਰਕਾਸ਼ ਹੋਇਆ ਤਦ ਗੁਰੂ ਦਾ ਪਹਿਰਾਵਾ ਵੀ ਨੀਲਾ ਸੀ ਅਤੇ ਪੰਜ ਪਿਆਰਿਆਂ ਦਾ ਵੀ ਨੀਲਾ। ਖਾਲਸੇ ਨੇ ਨੀਲੇ ਬਾਣੇ ਦੀ ਲਾਜ ਰੱਖਣੀ ਹੈ। ਖਾਲਸੇ ਦੀ ਨੀਲਾਹਟ, ਸਮਦ੍ਰਿਸ਼ਟਤਾ ਦੀ ਨੀਲਾਹਟ ਹੈ। ...ਖਾਲਸੇ ਦੇ ਕੇਸ ਅਤੇ ਦਾੜ੍ਹਾ ਗੈਰਤ ਤੇ ਸ਼ਾਨ ਦੇ ਲਖਾਇਕ ਹਨ।'

ਦਸਮੇਸ਼ ਪਿਤਾ ਨੇ ਖਾਲਸੇ ਨੂੰ 'ਆਪਣਾ ਰੂਪ' ਆਖ ਕੇ ਖਾਲਸੇ ਦੇ ਚਰਿੱਤਰ ਨੂੰ ਬੇਹੱਦ ਬੁਲੰਦੀ ਬਖਸ਼ੀ ਹੈ :

ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉਂ ਕਰੌਂ ਨਿਵਾਸ।

ਚਰਿੱਤਰ ਦੀ ਇਸ ਬੁਲੰਦੀ ਨੂੰ ਕਾਇਮ ਰੱਖਣਾ ਖਾਲਸੇ ਦਾ ਧਰਮ ਹੈ।

• • •

3

# ਚਰਨ ਚਲਉ ਮਾਰਗਿ ਗੋਬਿੰਦ

ਉਪਰੋਕਤ ਤੁਕ ਭਾਵੇਂ ਗਉੜੀ ਸੁਖਮਨੀ ਵਿੱਚ ਗੁਰੂ ਅਰਜਨ ਦੇਵ ਜੀ ਦੀ ਉਚਾਰੀ ਹੋਈ ਹੈ, ਪਰ ਇਸ ਦੀ ਧੁਨੀ ਤੋਂ ਇੰਜ ਮਹਿਸੂਸ ਹੁੰਦਾ ਹੈ ਜਿਵੇਂ ਇਹ ਸਾਨੂੰ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਦਰਸਾਏ ਗਏ ਮਾਰਗ ਉੱਤੇ ਚੱਲਣ ਦੀ ਪ੍ਰੇਰਨਾ ਦੇ ਰਹੀ ਹੋਵੇ 'ਜਉ ਤਉ ਪ੍ਰੇਮ ਖੇਲਣ ਕਾ ਚਾਉ। ਸਿਰੁ ਧਰਿ ਤਲੀ ਗਲੀ ਮੇਰੀ ਆਉ।' ਗੁਰੂ ਨਾਨਕ ਦੇਵ ਜੀ ਦੀਆਂ ਇਹ ਤੁਕਾਂ ਵੀ ਇੰਜ ਪ੍ਰਤੀਤ ਹੁੰਦੀਆਂ ਹਨ ਜਿਵੇਂ ਸੀਸ ਭੇਟ ਕੌਤਕ ਸਮੇਂ ਗੁਰੂ ਗੋਬਿੰਦ ਸਿੰਘ ਦੀ ਲਲਕਾਰ ਹੋਣ। ਕਾਰਨ ਇਹ ਹੈ ਕਿ ਦਸਾਂ ਹੀ ਗੁਰੂ ਸਾਹਿਬਾਨ ਦੀ ਜੋਤ, ਜੁਗਤ ਅਤੇ ਸੋਚ ਇਕ ਹੈ। ਕੇਵਲ ਗੁਰੂ ਨਾਨਕ ਦੇਵ ਜੀ ਦੇ ਜਨਮ (1469) ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ (1708) ਤੱਕ 239 ਵਰ੍ਹਿਆਂ ਵਿੱਚ ਵੱਖ-ਵੱਖ ਪੜਾਵਾਂ 'ਤੇ ਇਸ ਜੋਤ ਅਤੇ ਜੁਗਤ ਦਾ ਪ੍ਰਕਾਸ਼ ਸਮੇਂ ਦੀ ਮੰਗ ਅਨੁਸਾਰ ਵੱਖ-ਵੱਖ ਤਰ੍ਹਾਂ ਹੁੰਦਾ ਰਿਹਾ। ਔਰੰਗਜ਼ੇਬ ਦੀ ਹਕੂਮਤ ਸਮੇਂ ਜਦੋਂ ਭਾਰਤ ਦਾ ਜਬਰੀ ਇਸਲਾਮੀਕਰਨ ਸਿਖਰ 'ਤੇ ਸੀ, ਉਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਸੀਸ-ਭੇਟ ਕੌਤਕ ਤੋਂ ਬਾਅਦ ਖਾਲਸੇ ਨੂੰ ਜਿਹੜੀ ਜੀਵਨ-ਜੁਗਤ ਦੱਸੀ, ਉਸ ਦੀ ਜਿੰਨੀ ਜ਼ਰੂਰਤ ਉਦੋਂ ਸੀ, ਅੱਜ ਵੀ ਉਨੀ ਹੀ ਹੈ, ਕਿਉਂਕਿ ਸਿੱਖ-ਪ੍ਰਸੰਗ ਵਿੱਚ ਭਾਰਤ ਦੇ ਇਤਿਹਾਸ ਦਾ ਪਹੀਆ ਇਕ ਪੂਰਾ ਚੱਕਰ ਕੱਟ ਕੇ ਉਸ ਸਥਾਨ 'ਤੇ ਪਹੁੰਚ ਗਿਆ ਹੈ, ਜਿੱਥੇ ਖਾਲਸਾ ਪੰਥ ਨੂੰ ਇਕ ਵਾਰ ਫੇਰ ਆਪਣਾ ਭਵਿੱਖ ਉੱਜਲ ਅਤੇ ਸੁਰੱਖਿਅਤ ਬਣਾਉਣ ਲਈ ਉਸ ਜੀਵਨ-ਜੁਗਤ ਦੇ ਗਾਡੀ ਰਾਹ ਉੱਤੇ ਪੂਰਨ ਪਰਪੱਕਤਾ ਨਾਲ ਤੁਰਨ ਦੀ ਲੋੜ ਹੈ। ਇਸ ਲਈ ਸਮੂਹ ਖਾਲਸਾ ਪੰਥ ਨੂੰ ਬੁਲੰਦ ਆਵਾਜ਼ ਵਿੱਚ ਇਹ ਸੁਨੇਹਾ ਦੇਣ ਦੀ ਲੋੜ ਹੈ : **ਚਰਨ ਚਲਉ ਮਾਰਗਿ ਗੋਬਿੰਦ।**

ਗੁਰੂ ਗੋਬਿੰਦ ਸਿੰਘ ਦਾ ਮਾਰਗ ਕਿਹੜਾ ਹੈ?

ਇਸ ਦੀ ਟੋਹ ਕੁਝ ਗੁਰੂ ਗ੍ਰੰਥ ਸਾਹਿਬ ਅਤੇ ਕੁਝ ਦਸਮ ਗ੍ਰੰਥ ਵਿੱਚੋਂ ਮਿਲਦੀ ਹੈ ਅਤੇ ਕੁਝ ਵੱਖ-ਵੱਖ ਸਮਿਆਂ 'ਤੇ ਗੁਰਸਿੱਖਾਂ ਵੱਲੋਂ ਲਿਖੇ ਗਏ ਰਹਿਤਨਾਮਿਆਂ ਵਿੱਚ ਉਪਲਬਧ ਹੈ।

ਸਿੱਖ ਨੂੰ ਪਹਿਲਾ ਉਪਦੇਸ਼ ਜਾਂ ਪਹਿਲੀ ਰਹਿਤ ਪ੍ਰਥਮ ਗੁਰੂ, ਗੁਰੂ ਨਾਨਕ ਦੇਵ ਜੀ ਨੇ ਦੱਸੀ, ਜੋ ਗੁਰਸਿੱਖ ਜੀਵਨ-ਜਾਚ ਦਾ ਸੰਖੇਪ ਸਾਰ ਹੈ : ਨਾਮ ਜਪੋ, ਕਿਰਤ ਕਰੋ, ਵੰਡ ਛਕੋ। ਇਨ੍ਹਾਂ ਤਿੰਨਾਂ ਗੁਰੂ-ਆਦੇਸ਼ਾਂ ਦੀ ਪਾਲਣਾ ਕਰਕੇ ਗੁਰਸਿੱਖ ਆਪਣਾ ਲੋਕ-ਪਰਲੋਕ ਸੁਆਰ ਸਕਦਾ ਹੈ।

ਗੁਰੂ ਰਾਮ ਦਾਸ ਜੀ ਗੁਰਸਿੱਖ ਦਾ ਨਿੱਤ-ਕਰਮ ਇਸ ਤਰ੍ਹਾਂ ਦੱਸਦੇ ਹਨ—

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ॥
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ॥ (ਪੰਨਾ : 305)

ਭਗਤ ਕਬੀਰ ਜਦੋਂ 'ਗਗਨ ਦਮਾਮਾ ਬਾਜਿਓ.... ਸੂਰਾ ਸੋ ਪਹਿਚਾਨੀਐ.... ਮੁਹਿ ਮਰਨੇ ਕਾ ਚਾਉ ਹੈ....' ਜਿਹੇ ਆਵਾਜ਼ੇ ਦਿੰਦਾ ਹੈ ਤਾਂ ਜਾਪਦਾ ਹੈ ਕਿ ਉਹ ਖਾਲਸਾ ਪ੍ਰਗਟ ਹੋਣ ਤੋਂ ਤਕਰੀਬਨ ਦੋ ਸੌ ਸਾਲ ਪਹਿਲਾਂ ਹੀ ਖਾਲਸਈ ਜੀਵਨ-ਜੁਗਤ ਦੱਸ ਰਿਹਾ ਹੈ। ਜੇਕਰ ਕਿਸੇ ਬਾਣੀਕਾਰ ਨੇ ਆਪਣੀ ਬਾਣੀ ਵਿੱਚ 'ਖਾਲਸਾ' ਪਦ ਦੀ ਵਰਤੋਂ ਕੀਤੀ ਹੈ, ਤਾਂ ਉਹ ਕਬੀਰ ਜੀ ਹੀ ਹਨ—'ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥' (ਪੰਨਾ ਗੁ: ਗ੍ਰੰ: ਸਾਹਿਬ 655)

ਉਹੀ ਕਬੀਰ ਇਹ ਉਪਦੇਸ਼ ਦਿੰਦੇ ਹਨ ਕਿ ਉਹ ਗੁਰੂ ਕਰੋ, ਕਿ ਹੋਰ ਨਾ ਕਰਨਾ ਪਏ, ਉਹ ਪਦ ਰਟੋ ਕਿ ਹੋਰ ਨਾ ਰਟਣਾ ਪਏ, ਉਹ ਧਿਆਨ ਧਰੋ ਕਿ ਹੋਰ ਨਾ ਧਰਨਾ ਪਏ, ਐਸੀ ਮਰਨੀ ਮਰੋ ਕਿ ਫਿਰ ਨਾ ਮਰਨਾ ਹੋਏ।

ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ॥
ਸੋ ਪਦੁ ਰਵਹੁ ਜਿ ਬਹੁਰਿ ਨਾ ਰਵਨਾ॥
ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ॥
ਐਸੇ ਮਰਹੁ ਜਿ ਬਹੁਰਿ ਨ ਮਰਨਾ॥ (ਪੰਨਾ : 327)

ਪ੍ਰੋ: ਪਿਆਰਾ ਸਿੰਘ ਪਦਮ ਅਨੁਸਾਰ ਗੁਰਸਿੱਖ ਦੀ ਉਪਰੋਕਤ ਜੀਵਨ-ਜਾਚ ਉਸ ਦੀ ਅੰਦਰਲੀ ਰਹਿਤ ਮਰਯਾਦਾ ਹੈ। ਇਹ ਰੂਹਾਨੀ ਅਤੇ ਸੰਤ-ਸਮੇਂ ਦਾ ਵਿਧਾਨ ਹੈ, ਪਰ ਜਿਉਂ-ਜਿਉਂ ਸਮਾਂ ਬਦਲਦਾ ਗਿਆ, ਗੁਰਸਿੱਖ ਦੀ ਰਹਿਣੀ-ਬਹਿਣੀ ਬਦਲਦੀ ਗਈ। ਗੁਰਮਤਿ ਮਨੁੱਖ ਨੂੰ ਸਮੇਂ ਦਾ ਹਾਣੀ ਹੋਣ ਦੀ ਸਿੱਖਿਆ ਦਿੰਦੀ ਹੈ। ਸਮੇਂ ਦੀ ਮੰਗ ਅਨੁਸਾਰ ਸਿੱਖ ਨੂੰ ਸੰਤ ਦੇ ਨਾਲ-ਨਾਲ ਸਿਪਾਹੀ ਦਾ ਰੂਪ ਵੀ ਧਾਰਨ ਕਰਨਾ ਪਿਆ ਅਤੇ ਅੰਤਿਮ ਤੌਰ 'ਤੇ ਉਸ ਦਾ ਸਦੀਵੀ ਸਰੂਪ 'ਸੰਤ-ਸਿਪਾਹੀ' ਬਣ ਗਿਆ।

ਇਤਿਹਾਸ ਵਿੱਚ ਇਹ ਰਵਾਇਤ ਬਹੁਤ ਪ੍ਰਸਿੱਧ ਹੈ ਕਿ ਜਦੋਂ ਭਾਈ ਜੈਤਾ ਦਿੱਲੀ ਤੋਂ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਲੈ ਕੇ ਅਨੰਦਪੁਰ ਆਇਆ ਤਾਂ ਦਸਮੇਸ਼ ਜੀ ਨੇ ਉਸ ਨੂੰ ਪੁੱਛਿਆ, 'ਸਿੱਖਾ, ਦਿੱਲੀ ਵਿੱਚ ਸਾਡੇ ਸਿੱਖ ਬਹੁਤ ਹਨ। ਗੁਰੂ ਨੂੰ ਸ਼ਹੀਦ ਹੋਇਆ ਵੇਖ ਕੇ ਉਹ ਬਹੁਤ ਰੋਹ ਵਿੱਚ ਆਏ ਹੋਣਗੇ?' ਭਾਈ ਜੈਤੇ ਨੇ ਕਿਹਾ, 'ਨਹੀਂ ਮਹਾਰਾਜ, ਸਭ ਡਰ ਗਏ, ਇਧਰ-ਉਧਰ ਹੋਰ ਲੋਕਾਂ ਵਿੱਚ ਰਲ ਕੇ ਖਿਸਕ ਗਏ। ਉਨ੍ਹਾਂ ਦੀ ਕਿਹੜੀ ਕੋਈ ਨਿਸ਼ਾਨੀ ਸੀ ਕਿ ਪਤਾ ਲੱਗਦਾ, ਇਹ ਗੁਰੂ ਦੇ ਸਿੱਖ ਹਨ।' ਇਹ ਗੱਲ ਸੁਣ ਕੇ ਗੁਰੂ ਜੀ ਗਰਜ ਕੇ ਬੋਲੇ, 'ਐਸੀ ਨਿਸ਼ਾਨੀ ਸਿੱਖਾਂ ਨੂੰ ਲਾਵਾਂਗਾ, ਜੁ ਹਜ਼ਾਰਾਂ ਵਿੱਚ ਖੜੋਤਾ ਸਿੱਖ ਲੁਕੇ ਨਾਹੀ।' ਇਹ ਵਾਰਤਾ 1675 ਈ: ਦੀ ਹੈ। ਚੌਵੀ ਸਾਲ ਬਾਅਦ 1699 ਵਿੱਚ ਜਦੋਂ ਉਨ੍ਹਾਂ ਨੇ ਖਾਲਸਾ ਪ੍ਰਗਟ ਕੀਤਾ ਤਾਂ ਉਸ ਦਾ ਰੂਪ ਸਾਰੇ ਜੱਗ ਤੋਂ ਨਿਆਰਾ ਸੀ। ਇਹ ਨਿਆਰਾਪਨ ਹੀ ਖਾਲਸੇ ਦੀ ਵਿਲੱਖਣਤਾ ਹੈ। ਗੁਰੂ ਦਾ ਹੁਕਮ ਹੈ—

ਜਬ ਲਗ ਰਹੇ ਖਾਲਸਾ ਨਿਆਰਾ।
ਤਬ ਲਗ ਤੇਜ ਦੀਓ ਮੈਂ ਸਾਰਾ।

ਅੰਮ੍ਰਿਤ ਛਕਾਉਣ ਉਪਰੰਤ ਗੁਰੂ ਜੀ ਨੇ ਖਾਲਸੇ ਲਈ ਪੰਜ ਰਹਿਤਾਂ ਲਾਜ਼ਮੀ ਕਰਾਰ ਦਿੱਤੀਆਂ—ਕੇਸ, ਕੰਘਾ, ਕੜਾ, ਕਿਰਪਾਨ ਅਤੇ ਕਛਹਿਰਾ। ਇਨ੍ਹਾਂ ਨੂੰ ਪੰਜ ਕਕਾਰੀ ਰਹਿਤ ਆਖਦੇ ਹਨ। ਗੁਰੂ ਦਾ ਆਦੇਸ਼ ਹੈ ਕਿ ਮੇਰਾ ਸਿੱਖ ਦਾੜ੍ਹੀ, ਕੇਸ ਅਤੇ ਰੋਮਾਂ ਦੀ ਬੇਅਦਬੀ ਨਹੀਂ ਕਰੇਗਾ, ਇਨ੍ਹਾਂ ਨੂੰ ਸਾਬਤ-ਸਬੂਤ ਰੱਖੇਗਾ ਅਤੇ ਕੰਘਾ, ਕੜਾ, ਕਛਹਿਰਾ ਅਤੇ ਕਿਰਪਾਨ ਆਪਣੇ ਸਰੀਰ ਨਾਲੋਂ ਜੁਦਾ ਨਹੀਂ ਕਰੇਗਾ। ਗੁਰੂ ਗੋਬਿੰਦ ਸਿੰਘ ਜੀ ਦੀ ਦ੍ਰਿੜ੍ਹਤਾ ਅਤੇ ਸਾਹਸ ਨੂੰ ਵੇਖ ਕੇ ਹੈਰਾਨੀ ਹੁੰਦੀ ਹੈ ਕਿ 1694 ਈ: ਵਿੱਚ ਔਰੰਗਜ਼ੇਬ ਫ਼ਰਮਾਨ ਜਾਰੀ ਕਰਦਾ ਹੈ ਕਿ 'ਕੋਈ ਹਿੰਦੂ ਹਥਿਆਰ ਨਾ ਰੱਖੇ ਤੇ ਨਾ ਹੀ ਪਾਲਕੀ, ਹਾਥੀ ਜਾਂ ਅਰਬੀ ਇਰਾਕੀ ਘੋੜੇ 'ਤੇ ਸਵਾਰ ਹੋਵੇ।' ਅਤੇ ਗੁਰੂ ਗੋਬਿੰਦ ਸਿੰਘ 1695 ਈ: ਵਿੱਚ ਸਿੱਖਾਂ ਨੂੰ ਆਦੇਸ਼ ਦਿੰਦੇ ਹਨ ਕਿ ਅੱਗੇ ਤੋਂ ਹਰ ਸਿੱਖ-ਸਿੱਖਣੀ ਆਪਣੇ ਸੱਜੇ ਹੱਥ ਵਿੱਚ ਸਰਬਲੋਹ ਦਾ ਕੜਾ ਪਾਏ, ਅਨੰਦਪੁਰ ਕੇਸਾਂ ਸਹਿਤ ਆਓ। ਬਚਿਆਂ ਦੇ ਜਮਾਂਦਰੂ ਕੇਸ ਰੱਖੋ। (ਗੁਰੂ ਕੀਆਂ ਸਾਖੀਆਂ, ਸਾਖੀ 53ਵੀਂ) ਚਾਰ ਸਾਲ ਬਾਅਦ ਗੁਰੂ ਜੀ ਨੇ ਸੀਸ ਭੇਟ ਕੌਤਕ ਰਾਹੀਂ ਖਾਲਸੇ ਨੂੰ ਮੁਕੰਮਲ ਰੂਪ ਵਿੱਚ ਪ੍ਰਗਟ ਕਰ ਦਿੱਤਾ ਅਤੇ ਕੜੇ ਤੇ ਕੇਸਾਂ ਵਿੱਚ ਕੰਘਾ, ਕਿਰਪਾਨ ਅਤੇ ਕਛਹਿਰਾ, ਤਿੰਨ ਰਹਿਤਾਂ ਹੋਰ ਸ਼ਾਮਲ ਕਰ ਦਿੱਤੀਆਂ। ਸਰਕਾਰੀ ਫ਼ਰਮਾਨਾਂ ਦੇ ਉਲਟ ਦਸਮੇਸ਼ ਗੁਰੂ ਨੇ ਆਪਣੇ ਹੁਕਮਨਾਮੇ ਜਾਰੀ ਕੀਤੇ ਅਤੇ ਪੰਜਾਬ ਦੀ ਬਹੁ-ਗਿਣਤੀ ਵਸੋਂ ਨੇ ਇਨ੍ਹਾਂ ਹੁਕਮਨਾਮਿਆਂ ਦੀ ਦਿਲੋ-ਜਾਨ ਨਾਲ ਪਾਲਣਾ ਕੀਤੀ।

ਖਾਲਸੇ ਦੀ ਪ੍ਰਮੁੱਖ ਰਹਿਤ ਕੇਸ ਹਨ। ਕੇਸਾਂ ਬਿਨਾਂ ਸਿੱਖ ਨਹੀਂ ਹੋ ਸਕਦਾ। ਸਾਬਤ-ਸਬੂਤ ਦਾੜ੍ਹੀ ਅਤੇ ਕੇਸ ਹੀ ਇਕ ਵਿਅਕਤੀ ਨੂੰ ਸਿੱਖ ਬਣਾਉਂਦੇ ਹਨ। ਦਾੜ੍ਹੀ ਕੇਸ ਸਿੱਖ ਦੀ ਪਹਿਲੀ ਪਛਾਣ ਹਨ। ਪਿਛਲੇ 300 ਸਾਲਾਂ ਵਿੱਚ ਅਨੇਕਾਂ ਵਾਰ

ਸਿੱਖਾਂ ਉੱਤੇ ਘੋਰ ਮੁਸੀਬਤਾਂ ਆਈਆਂ, ਪਰ ਉਨ੍ਹਾਂ ਨੇ ਕੇਸ ਨਹੀਂ ਕਟਾਏ, ਸਿਰ ਬੇਸ਼ੱਕ ਕਟਾ ਲਏ। ਭਾਈ ਤਾਰੂ ਸਿੰਘ ਨੇ ਕੇਸਾਂ ਦੀ ਖ਼ਾਤਰ ਆਪਣੀ ਖੋਪਰੀ ਲੁਹਾਈ। ਮਾਤਾ ਸੁੰਦਰੀ ਜੀ ਦੇ ਮੁਤਬੰਨੇ ਪੁੱਤਰ ਅਜੀਤ ਸਿੰਘ ਨੇ ਮੁਗ਼ਲ ਹਾਕਮਾਂ ਦੇ ਕਹਿਣ 'ਤੇ ਆਪਣੇ ਕੇਸ ਕੱਟ ਦਿੱਤੇ। ਉਸ ਦਿਨ ਤੋਂ ਬਾਅਦ ਮਾਤਾ ਸੁੰਦਰੀ ਜੀ ਨੇ ਅਜੀਤ ਸਿੰਘ ਨੂੰ ਮੂੰਹ ਨਹੀਂ ਲਾਇਆ ਅਤੇ ਉਹ ਅਣਿਆਈ ਮੌਤੇ ਮਾਰਿਆ ਗਿਆ। ਸਿੱਖ ਹਰ ਰੋਜ਼ ਅਨੇਕਾਂ ਵਾਰ ਅਰਦਾਸ ਕਰਦੇ ਸਮੇਂ ਗੁਰੂ ਤੋਂ ਅਸੀਸ ਮੰਗਦੇ ਹਨ, 'ਸਿੱਖੀ ਕੇਸਾਂ-ਸੁਆਸਾਂ ਸਹਿਤ ਨਿਭੇ।' ਗੁਰੂ ਦੇ ਚਰਨਾਂ 'ਤੇ ਨਿਛਾਵਰ ਗੁਰਸਿੱਖਾਂ ਦੀ ਰੀਝ ਹੈ, 'ਮੇਰਾ ਸਿਰ ਜਾਵੇ ਤਾਂ ਜਾਵੇ, ਮੇਰਾ ਸਿੱਖੀ ਸਿਦਕ ਨਾ ਜਾਵੇ।'

ਅੱਜਕਲ੍ਹ ਆਪਣੇ ਦੇਸ਼ ਦੀ ਹਵਾ ਵੀ ਕੁਝ ਸਾਜ਼ਗਾਰ ਨਹੀਂ ਅਤੇ ਪੱਛਮੀ ਸਭਿਆਚਾਰ ਦੇ ਬੁੱਲੇ ਵੀ ਸਾਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕਰ ਰਹੇ ਹਨ। ਨਤੀਜੇ ਵਜੋਂ ਸਿੱਖੀ ਸਰੂਪ ਨੂੰ ਖੋਰਾ ਲੱਗਾ ਹੋਇਆ ਹੈ। ਜੇ ਇਹੀ ਹਾਲ ਰਿਹਾ ਤਾਂ ਨੇੜ-ਭਵਿੱਖ ਵਿੱਚ ਹੀ ਕੇਸ-ਕਟੇ ਸਿੱਖਾਂ ਦੀ ਗਿਣਤੀ ਕੇਸਾਧਾਰੀਆਂ ਨਾਲੋਂ ਵਧ ਜਾਏਗੀ।

ਬਾਕੀ ਚਾਰ ਰਹਿਤਾਂ ਦੀ ਪਾਲਣਾ ਕਰਨੀ ਵੀ ਹਰ ਸਿੱਖ ਲਈ ਜ਼ਰੂਰੀ ਹੈ। ਇਨ੍ਹਾਂ ਪੰਜ ਕਕਾਰੀ ਰਹਿਤਾਂ ਨੂੰ ਬਾਹਰਲੀ ਰਹਿਤ ਮਰਯਾਦਾ ਕਿਹਾ ਜਾ ਸਕਦਾ ਹੈ।

ਪੰਜ ਰਹਿਤਾਂ ਦੀ ਪਾਲਣਾ ਦੇ ਨਾਲ-ਨਾਲ ਗੁਰਸਿੱਖਾਂ ਨੂੰ ਚਾਰ ਕੁਰਹਿਤਾਂ ਦੀ ਮਨਾਹੀ ਦਾ ਵੀ ਆਦੇਸ਼ ਹੈ। ਉਹ ਹਨ—ਕੇਸਾਂ ਦੀ ਬੇਅਦਬੀ, ਤਮਾਕੂ, ਪਾਨ, ਕੁੱਠਾ ਖਾਣਾ ਅਤੇ ਮੁਸਲੀ ਯੁੱਧ। ਕੇਸਾਂ ਅਤੇ ਰੋਮਾਂ ਦੀ ਬੇਅਦਬੀ ਕਰਨ ਤੋਂ ਇਲਾਵਾ, ਮੁਸਲਮਾਨੀ ਢੰਗ ਨਾਲ ਤਿਆਰ ਕੀਤਾ ਮਾਸ ਖਾਣਾ ਅਤੇ ਤਮਾਕੂ ਪੀਣਾ ਸਿੱਖੀ ਵਿੱਚ ਵਿਵਰਜਤ ਹਨ। ਮਨੁੱਖੀ ਸਿਹਤ ਉੱਤੇ ਤਮਾਕੂ ਦੇ ਮਾਰੂ ਅਸਰ ਬਾਰੇ ਸਾਰੀ ਦੁਨੀਆ ਅੱਜ ਸੁਚੇਤ ਹੋਈ ਹੈ ਅਤੇ ਕੌਮਾਂਤਰੀ ਪੱਧਰ 'ਤੇ ਤਮਾਕੂ-ਵਿਰੋਧੀ ਦਿਨ ਮਨਾਏ ਜਾ ਰਹੇ ਹਨ ਪਰ ਗੁਰੂ ਗੋਬਿੰਦ ਸਿੰਘ ਇਸ ਪੱਖੋਂ ਅੱਜ ਤੋਂ 300 ਸਾਲ ਪਹਿਲਾਂ ਸੁਚੇਤ ਸਨ। ਕਿੰਨਾ ਚੰਗਾ ਹੁੰਦਾ ਜੇ ਗੁਰੂ ਜੀ ਤਮਾਕੂ ਵਾਂਗ ਸ਼ਰਾਬ ਨੂੰ ਵੀ ਕੁਰਹਿਤਾਂ ਵਿੱਚ ਸ਼ਾਮਲ ਕਰ ਜਾਂਦੇ ਤਾਂ ਜੋ ਤਮਾਕੂ ਦੀ ਲਾਅਣਤ ਤੋਂ ਬਚੀ ਹੋਈ ਸਿੱਖ ਕੌਮ ਸ਼ਰਾਬ ਤੋਂ ਵੀ ਛੁਟਕਾਰਾ ਪਾ ਜਾਂਦੀ।

ਇਕ ਵਾਰ ਸਿੱਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਜੰਗਾਂ-ਯੁੱਧਾਂ ਸਮੇਂ ਮੁਸਲਮਾਨ ਫ਼ੌਜੀ ਹਿੰਦੂ ਔਰਤਾਂ ਨੂੰ ਚੁੱਕ ਕੇ ਲੈ ਜਾਂਦੇ ਹਨ, ਸਾਨੂੰ ਵੀ ਆਗਿਆ ਦਿਓ, ਬਦਲਾ ਲੈਣ ਲਈ ਅਸੀਂ ਵੀ ਮੁਸਲਮਾਨ ਔਰਤਾਂ ਨੂੰ ਚੁੱਕ ਲਿਆਇਆ ਕਰੀਏ। ਗੁਰੂ ਜੀ ਨੇ ਸਿੱਖਾਂ ਦੀ ਇਹ ਗੱਲ ਨਹੀਂ ਮੰਨੀ, ਕਹਿਣ ਲੱਗੇ—ਅਸੀਂ ਪੰਥ ਨੂੰ ਅਧੋਗਤੀ ਵਿੱਚ ਨਹੀਂ ਪਾਉਣਾ, ਸਗੋਂ ਇਸ ਦੇ ਚਰਿੱਤਰ ਨੂੰ ਉੱਚਾ ਚੁੱਕਣਾ ਹੈ—

ਪੁਨ ਸਿੰਘਨ ਬੂਝੈ ਗੁਨਖਾਨੀ।<br>
ਬਿੰਦ ਤੁਰਕ ਭੋਗੈਂ ਹਿੰਦਵਾਨੀ।<br>
ਸਿਖ ਬਦਲਾ ਲੇ ਭਲਾ ਜਨਾਏ।<br>
ਕਿਉਂ ਗੁਰ-ਸ਼ਾਸਤ੍ਰ ਬਰਜਿ ਹਟਾਏ।<br>
ਸੁਨਿ ਸਤਿਗੁਰ ਬੋਲੇ ਤਿਸ ਬੇਰੇ।<br>
'ਹਮ ਲੇ ਜਾਨੋ ਪੰਥ ਉਚੇਰੇ।'<br>
ਨਹੀਂ ਅਧੋਗਤਿ ਬਿਖੈ ਪੁਚਾਵਹਿਂ।<br>
ਯਾ ਤੇ ਕਲਮਲ ਕਰਨ ਹਟਾਵਹਿਂ। (ਸੂਰਜ ਪ੍ਰਕਾਸ਼)

ਇਉਂ ਦਸਮੇਸ਼ ਗੁਰੂ ਨੇ ਖਾਲਸੇ ਨੂੰ ਵਿਭਚਾਰ ਦੀ ਖਾਈ ਵਿਚ ਡਿੱਗਣ ਤੋਂ ਵਰਜਿਆ।

ਅੰਮ੍ਰਿਤ ਸੰਚਾਰ ਸਮੇਂ ਖਾਲਸੇ ਲਈ ਉਪਰੋਕਤ ਪੰਜ ਰਹਿਤਾਂ ਦੀ ਪਾਲਣਾ ਅਤੇ ਚਾਰ ਕੁਰਹਿਤਾਂ ਦੀ ਮਨਾਹੀ ਕਰਨ ਦਾ ਪੱਕਾ ਵਿਧਾਨ ਹੈ। ਇਨ੍ਹਾਂ ਤੋਂ ਇਲਾਵਾ ਖਾਲਸੇ ਦੇ ਚਰਿੱਤਰ ਨੂੰ ਬੁਲੰਦ ਅਤੇ ਆਦਰਸ਼ਕ ਬਣਾਉਣ ਲਈ ਹੋਰ ਵੀ ਬਹੁਤ ਸਾਰੀਆਂ ਹਦਾਇਤਾਂ ਕੀਤੀਆਂ ਗਈਆਂ ਹਨ ਜੋ ਵੱਖ-ਵੱਖ ਸਿੰਘਾਂ ਦੇ ਨਾਂ 'ਤੇ ਪ੍ਰਸਿੱਧ ਹੋਏ ਰਹਿਤਨਾਮਿਆਂ ਵਿੱਚ ਦਰਜ ਹਨ। ਪੰਡਿਤ ਤਾਰਾ ਸਿੰਘ ਨਰੋਤਮ ਨੇ ਆਪਣੀ ਪੁਸਤਕ 'ਸ੍ਰੀ ਗੁਰੂ ਤੀਰਥ ਸੰਗ੍ਰਹਿ' ਵਿੱਚ 21 ਰਹਿਤਨਾਮਿਆਂ ਦੀ ਸੂਚੀ ਦਿੱਤੀ ਹੈ। ਭਾਈ ਭਗਵਾਨ ਸਿੰਘ ਦੇ 'ਬਰ ਬਿਮਲ ਬਿਬੇਕ ਬਾਰਧਿ ਗ੍ਰੰਥ' ਵਿੱਚ 37 ਰਹਿਤਨਾਮਿਆਂ ਦੀ ਸੂਚੀ ਹੈ। ਪ੍ਰੋ: ਪਿਆਰਾ ਸਿੰਘ ਪਦਮ ਦੀ ਪੁਸਤਕ 'ਰਹਿਤਨਾਮੇ' ਵਿੱਚ 14 ਰਹਿਤਨਾਮੇ ਦਰਜ ਹਨ। ਕਹਿੰਦੇ ਹਨ, ਭਾਈ ਚੌਪਾ ਸਿੰਘ ਦਾ ਰਹਿਤਨਾਮਾ ਸੀਸ ਭੇਟਾ ਕੌਤਕ ਤੋਂ ਛੇਤੀ ਬਾਅਦ ਭਾਈ ਚੌਪਾ ਸਿੰਘ ਨੇ ਕੁਝ ਹੋਰ ਸਿੰਘਾਂ ਦੀ ਮਦਦ ਨਾਲ ਗੁਰੂ ਜੀ ਤੋਂ ਆਗਿਆ ਲੈ ਕੇ ਤਿਆਰ

ਕੀਤਾ ਸੀ। ਇਸ ਵਿੱਚ 1800 ਰਹਿਤਾਂ ਦਰਜ ਸਨ। ਇਸ ਦੀਆਂ ਕੁਝ ਹਦਾਇਤਾਂ ਇਸ ਤਰ੍ਹਾਂ ਹਨ—ਚਾਰੇ ਬਰਨ ਏਕੋ ਭਾਈ। 'ਗੁਰੂ ਕਾ ਨਾਤਾ ਚਹੁੰ ਬਰਨਾਂ ਨੂੰ ਸਾਂਝਾ ਇਕੋ ਜੇਹਾ ਹੈ। ...ਗੁਰੂ ਕਾ ਸਿੱਖ, ਗ਼ਰੀਬ ਦੀ ਰਸਨਾ ਗੁਰੂ ਕੀ ਗੋਲਕ ਜਾਣੇ.... ਚੰਗੀ ਚੋਖੀ ਵਸਤੂ ਇਕੱਲਾ ਨਾ ਖਾਏ, ਵੰਡ ਕਰਿ ਖਾਏ। ...ਗੁਰੂ ਕਾ ਸਿੱਖ, ਚੰਗਾ ਕੋਈ ਸਰਦਾਰ ਬਣਿਆ ਚਾਹੇ ਤਾਂ ਸਿੱਖਾਂ ਦੀ ਟਹਿਲ ਕਰੇ। ....ਜੋ ਗੁਰੂ ਕਾ ਸਿੱਖ ਆਪਣੀ ਮੁਹਬਤਿ-ਪ੍ਰੀਤਿ ਨਾਲ ਬੀਜੇਗਾ, ਸੋ ਸਹੰਸ੍ਰ ਗੁਣਾ ਅੰਮ੍ਰਿਤ ਫਲ ਹੋਇ ਕਰ ਫਲੇਗਾ। ...ਗੁਰੂ ਬਚਨ : ਮੇਰੇ ਸਰੂਪ ਡਿੱਠੇ ਤੇ ਮੁਕਤਿ ਨਾਹੀ, ਮੇਰੇ ਬਚਨ ਮੰਨੇ ਤੇ ਮੁਕਤਿ ਹੈ। ...ਜੋ ਸਰਬਤ ਦੀ ਮਰਜ਼ੀ ਨਾ ਮੰਨੇ, ਸੋ ਤਨਖਾਹੀਆ। ...ਜੋ ਦਸਾਂ ਜਾਮਿਆਂ ਵਿੱਚ ਭੇਦ ਜਾਣੇ ਸੋ ਪੱਕਾ ਤਨਖਾਹੀਆ। ...ਜੇ ਸਿੱਖੀ ਰਹੇਗੀ ਰਾਜ ਵਿੱਚ ਤਾਂ ਮਿਹਰ ਹੈ, ਸਿੱਖੀ ਜਾਇ ਤਾਂ ਕਹਿਰ ਹੈ।'

ਵੰਨਗੀ ਮਾਤਰ ਇਨ੍ਹਾਂ ਕੁਝ ਰਹਿਤਾਂ ਵਿੱਚ ਸਿੱਖ ਜੀਵਨ ਜਾਚ ਦੇ ਕੁਝ ਪ੍ਰਤੀਨਿਧ ਪੱਖ ਪ੍ਰਗਟ ਹੋ ਜਾਂਦੇ ਹਨ। ਰਹਿਤ-ਨਾਮਿਆਂ ਵਿੱਚ ਸੁਬ੍ਹਾ ਜਾਗਣ ਤੋਂ ਲੈ ਕੇ ਰਾਤੀਂ ਸੌਣ ਤੱਕ ਇਕ-ਇਕ ਪਲ ਬਤੀਤ ਕਰਨ ਬਾਰੇ ਅਗਵਾਈ ਦਿੱਤੀ ਗਈ ਹੈ। ਉਪਰੋਕਤ ਰਹਿਤਾਂ ਸਿੱਖੀ ਜੀਵਨ ਨੂੰ ਧਰਮ-ਮੁਖੀ ਹੁੰਦੇ ਹੋਏ ਅਜੋਕੀ ਸ਼ਬਦਾਵਲੀ ਵਿੱਚ ਧਰਮ-ਨਿਰਪੱਖ, ਲੋਕਤੰਤਰੀ, ਸਮਾਜਵਾਦੀ ਅਤੇ ਗ਼ਰੀਬ-ਪਾਲਕ ਸਿੱਧ ਕਰਦੀਆਂ ਹਨ। ਇਸ ਤੋਂ ਇਲਾਵਾ ਸਰਬ ਮਾਨਸ ਕੀ ਜਾਤ ਨੂੰ ਇਕ ਸਮਝਣਾ, ਹਰ ਇਕ ਨੂੰ ਆਪਣੇ ਵਿਸ਼ਵਾਸ ਅਨੁਸਾਰ ਜਿਊਣ ਦਾ ਹੱਕ ਦੇਣਾ, ਗੁਰੂ ਗ੍ਰੰਥ ਸਾਹਿਬ ਨੂੰ ਇਸ਼ਟ ਮੰਨਣਾ ਅਤੇ ਸਰਬੱਤ ਦੇ ਭਲੇ ਲਈ ਅਰਦਾਸ ਕਰਨਾ ਸਿੱਖ ਜੀਵਨ-ਜਾਚ ਦੇ ਪ੍ਰਮੁੱਖ ਲੱਛਣ ਹਨ। ਜੀਵਨ ਦੀਆਂ ਵਧੀਆ ਕਦਰਾਂ-ਕੀਮਤਾਂ ਦੀ ਰੱਖਿਆ ਲਈ ਸਾਰੇ ਹੀਲੇ ਵਰਤਣ ਪਿੱਛੋਂ ਸ਼ਸਤਰ ਦੀ ਵਰਤੋਂ ਕਰਨਾ ਵੀ ਖਾਲਸੇ ਦੇ ਕਰਤੱਵਾਂ ਵਿੱਚ ਸ਼ਾਮਲ ਹੈ।

ਲੇਖਕ ਨੂੰ ਇਕ ਵਾਰ ਨਵਾਬ ਮਲੇਰ ਕੋਟਲਾ ਜਨਾਬ ਇਫ਼ਤਿਖ਼ਾਰੁੱਦੀਨ ਖਾਨ ਦੀ ਕੋਠੀ ਵਿਖੇ ਇਸ ਪਰਿਵਾਰ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ਿਸ਼ ਇਕ ਤਲਵਾਰ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ। ਇਸ ਤਲਵਾਰ ਦੀ ਪਿੱਠ ਉੱਤੇ ਮਾਲਾ ਦੇ 108 ਮਣਕੇ ਬਣੇ ਹੋਏ ਸਨ। ਇਹ ਤਲਵਾਰ ਮੈਦਾਨੇ-ਜੰਗ ਵਿੱਚ ਜਾਬਰਾਂ ਦਾ ਸੰਘਾਰ ਕਰਦੀ ਸੀ ਅਤੇ ਲੋੜ ਸਮੇਂ ਭਜਨ-ਬੰਦਗੀ ਲਈ ਮਾਲਾ ਬਣ ਜਾਂਦੀ ਸੀ। ਜੀਵਨ ਦਾ ਕਠੋਰ ਸੰਘਰਸ਼ ਲੜਨ ਲਈ ਗੁਰੂ ਗੋਬਿੰਦ ਸਿੰਘ ਜੀ ਦਾ ਮਾਰਗ ਇਹੀ ਹੈ—

'ਮੁਖ ਤੇ ਹਰਿ ਚਿਤ ਮੈ ਯੁਧ ਬਿਚਾਰੈ।'

ਖਾਲਸੇ ਨੇ ਆਪਣੇ ਜੀਵਨ ਦੇ 300 ਸਾਲ ਬਤੀਤ ਕਰ ਲਏ ਹਨ। ਅਗਲਾ ਸਫ਼ਰ ਅਨੰਤ ਹੈ। ਆਓ, ਗੁਰੂ ਦੇ ਦੱਸੇ ਰਾਹ ਉੱਤੇ ਚੱਲ ਕੇ ਖਾਲਸੇ ਦੀ ਚੜ੍ਹਦੀ ਕਲਾ ਵਿੱਚ ਆਪਣਾ ਯੋਗਦਾਨ ਪਾਈਏ :

ਚਰਨ ਚਲਉ ਮਾਰਗਿ ਗੋਬਿੰਦ॥
ਮਿਟਹਿ ਪਾਪ ਜਪੀਐ ਹਰਿ ਬਿੰਦ॥

• • •

## 4

# ਇਕ ਇਨਕਲਾਬ ਦਾ ਨਾਂ ਹੈ : ਅਨੰਦਪੁਰ

ਅਨੰਦਪੁਰ ਇਕ ਇਨਕਲਾਬ ਦਾ ਨਾਂ ਹੈ। ਅਨੰਦਪੁਰ ਦੀ ਧਰਤੀ ਇਨਕਲਾਬੀ ਧਰਤੀ ਹੈ। ਅਨੰਦਪੁਰ ਕੇਵਲ ਇਕ ਸ਼ਹਿਰ ਦਾ ਨਾਂ ਨਹੀਂ, ਇਕ ਸੰਕਲਪ ਦੀ ਰੂਪ-ਰੇਖਾ ਹੈ। ਅਨੰਦਪੁਰ ਭਾਰਤੀ ਮਨੁੱਖ ਦੀ ਅਤੇ ਉਸ ਤੋਂ ਵੀ ਅੱਗੇ ਵਿਸ਼ਵ-ਮਨੁੱਖ ਦੀ ਕਾਇਆ ਪਲਟ ਦੇਣ ਦਾ ਇਕ ਪ੍ਰਣ ਹੈ। ਅਨੰਦਪੁਰ ਧਰਮ ਅਤੇ ਸਮਾਜ ਦੀ ਇਕ ਨਵੀਂ ਪਹਿਚਾਣ ਹੈ। ਅਨੰਦਪੁਰ ਮਹਿਜ਼ ਇਕ ਸਾਧੂ-ਆਸ਼ਰਮ ਨਹੀਂ, ਅਮਲ ਦਾ ਮੈਦਾਨ ਹੈ। ਅਨੰਦਪੁਰ ਬਾਜ਼ਾਂ ਦੀ ਬੇਬਸੀ ਅਤੇ ਚਿੜੀਆਂ ਦੀ ਉਡਾਣ ਹੈ। ਬਾਦਸ਼ਾਹ-ਦਰਵੇਸ਼ ਗੁਰੂ ਗੋਬਿੰਦ ਸਿੰਘ ਦੀ ਕਰਮਭੂਮੀ ਅਨੰਦਪੁਰ ਰਾਜਿਆਂ ਦੀ ਖੈ ਅਤੇ ਰੰਕਾਂ ਦੀ ਜੈ ਦਾ ਐਲਾਨ ਹੈ। ਜਹਾਨ ਦੇ ਮਾਲਕ ਅਤੇ ਕੁੱਲ ਦੁਨੀਆ ਦੇ ਬਾਦਸ਼ਾਹ ਕਹਾਉਣ ਵਾਲੇ ਜਹਾਂਗੀਰਾਂ ਅਤੇ ਸ਼ਾਹਜਹਾਨਾਂ ਦੇ ਰਾਜ ਨੂੰ ਰੋਲ ਕੇ ਹਲ ਵਾਹੁਣ ਵਾਲਿਆਂ ਨੂੰ ਸ਼ਾਹੀ ਤਖ਼ਤ 'ਤੇ ਬਿਠਾਉਣਾ ਕੀ ਇਨਕਲਾਬ ਨਹੀਂ! ਕੀ ਇਹ ਅਨੰਦਪੁਰੀ ਆਵਾਜ਼ ਦਾ ਕ੍ਰਿਸ਼ਮਾ ਨਹੀਂ ਕਿ ਬੁੱਲ੍ਹੇਸ਼ਾਹ ਕਹਿੰਦਾ ਹੈ—

ਭੂਰਿਆਂ ਵਾਲੇ ਰਾਜੇ ਕੀਤੇ।
ਮੁਗ਼ਲਾਂ ਜ਼ਹਿਰ ਪਿਆਲੇ ਪੀਤੇ।

ਭਾਈ ਨੰਦ ਲਾਲ ਦੇ ਸ਼ੰਕੇ ਨਵਿਰਤ ਕਰਦਿਆਂ ਦਸਵੇਂ ਪਾਤਸ਼ਾਹ ਨੇ ਕਿਹਾ ਸੀ—'ਚਾਰੇ ਵਰਨ ਇਕ-ਵਰਨ ਹੋ ਜਾਣਗੇ। ਖਾਲਸਾ ਰਾਜ ਕਰੇਗਾ। ਸਿੰਘਾਂ ਦੇ ਦਰਵਾਜ਼ਿਆਂ ਉੱਤੇ ਹਾਥੀ ਝੂਲਣਗੇ ਅਤੇ ਨਗਾਰੇ ਵੱਜਣਗੇ।'

ਸੁਨਹੁ ਨੰਦ ਲਾਲ ਇਹ ਸਾਜ।
ਪਰਗਟ ਕਰਾਊਂ ਆਪਨੋ ਰਾਜ।
ਚਾਰ ਬਰਨ ਇਕ ਬਰਨ ਕਰਾਊਂ।
ਵਾਹਿਗੁਰੂ ਕਾ ਜਾਪ ਜਪਾਊਂ।....
ਝੂਲਣ ਨੇਜੇ ਹਸਤੀ ਸਾਜੈ।
ਦੁਆਰ-ਦੁਆਰ ਪਰ ਨਉਬਤ ਵਾਜੇ। (ਤਨਖਾਹਨਾਮਾ ਭਾਈ ਨੰਦ ਲਾਲ)

ਗੁਰੂ ਗੋਬਿੰਦ ਸਿੰਘ ਨੇ ਜੋ ਕਿਹਾ ਸੀ, ਉਸ ਨੂੰ ਸੱਚ ਕਰ ਵਿਖਾਇਆ। ਉਨ੍ਹਾਂ ਨੇ ਅਨੰਦਪੁਰ ਵਿੱਚ ਤਲਵਾਰ ਦੀ ਧਾਰ ਉੱਤੇ ਪਰਖ ਕੇ ਜਿਨ੍ਹਾਂ ਮਰਜੀਵੜਿਆਂ ਨੂੰ ਆਪਣੇ ਨਾਲ ਤੋਰਿਆ ਸੀ, ਉਨ੍ਹਾਂ ਨੂੰ ਆਦਰਸ਼ ਮਨੁੱਖ, ਆਦਰਸ਼ ਸਮਾਜ ਅਤੇ ਆਦਰਸ਼ ਰਾਜ ਦੀ ਮੰਜ਼ਿਲ ਤੱਕ ਪਹੁੰਚਾਇਆ। ਆਪਣੇ ਚੁਣੇ ਹੋਏ ਰਾਹ ਉੱਤੇ ਚੱਲਦਿਆਂ ਉਨ੍ਹਾਂ ਨੂੰ ਬੇਸ਼ੱਕ ਘੋਰ ਸੰਕਟਾਂ ਦਾ ਸਾਹਮਣਾ ਕਰਨਾ ਪਿਆ, ਪਰ ਉਨ੍ਹਾਂ ਨੇ ਆਪਣਾ ਨਿਸ਼ਾਨਾ ਅੱਖਾਂ ਤੋਂ ਓਝਲ ਨਹੀਂ ਹੋਣ ਦਿੱਤਾ।

ਅਨੰਦਪੁਰ ਦੀਆਂ ਲੜਾਈਆਂ, ਚਮਕੌਰ ਤੇ ਮੁਕਤਸਰ ਦੀਆਂ ਜੰਗਾਂ ਅਤੇ ਮਾਛੀਵਾੜੇ ਦੇ ਜੰਗਲਾਂ ਨੂੰ ਚੀਰ ਕੇ ਜਦੋਂ ਗੁਰੂ ਗੋਬਿੰਦ ਸਿੰਘ ਦਮਦਮਾ ਸਾਹਿਬ ਤਲਵੰਡੀ ਸਾਬੋ ਪਹੁੰਚੇ ਤਾਂ ਉਥੋਂ ਦੇ ਚੌਧਰੀ ਭਾਈ ਡੱਲੇ ਨੇ ਅਨੇਕਾਂ ਸਿੰਘਾਂ ਅਤੇ ਚਹੁੰਆਂ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਅਤੇ ਮੁਗ਼ਲਾਂ ਤੇ ਪਹਾੜੀ ਰਾਜਿਆਂ ਦੇ ਹਾਵੀ ਹੋ ਜਾਣ 'ਤੇ ਬੜਾ ਦੁੱਖ ਪ੍ਰਗਟ ਕੀਤਾ। ਗੁਰੂ ਜੀ ਨੇ ਸਿਖਰ ਦੀ ਅਡੋਲਤਾ ਅਤੇ ਸਵੈ-ਵਿਸ਼ਵਾਸ ਨਾਲ ਉਸ ਨੂੰ ਆਖਿਆ, 'ਤੂੰ ਆਖਦਾ ਹੈਂ, ਪਹਾੜੀਏ ਰਾਜੇ ਜਿੱਤੇ ਹਨ, ਖਾਲਸਾ ਸਮਝਦਾ ਹੈ ਕਿ ਗ਼ੁਲਾਮੀ ਦਾ ਤੌਕ ਉਨ੍ਹਾਂ ਨੇ ਆਪਣੇ ਗਲੇ ਪੀਡਾ ਕਰ ਲਿਆ ਹੈ। ਤੂੰ ਸਮਝਦਾ ਹੈਂ ਤੁਰਕਾਂ ਫ਼ਤਿਹ ਪਾਈ ਹੈ, ਖਾਲਸਾ ਸਮਝਦਾ ਹੈ ਕਿ ਉਨ੍ਹਾਂ ਆਪਣੀਆਂ ਜੜ੍ਹਾਂ 'ਤੇ ਕੁਹਾੜਾ ਆਪ ਮਾਰਿਆ ਹੈ। ਤੂੰ ਸਮਝਦਾ ਹੈਂ, ਚਾਰੇ ਸਾਹਿਬਜ਼ਾਦੇ ਮਾਰੇ ਗਏ ਹਨ, ਖਾਲਸਾ ਸਮਝਦਾ ਹੈ ਕਿ ਉਨ੍ਹਾਂ ਦੇ ਲਹੂ ਦੀ ਬੂੰਦ-ਬੂੰਦ ਤੋਂ 'ਸਦਾ ਖਾਲਸਾ ਫਲ' ਦੇਣ ਵਾਲੇ ਬ੍ਰਿਛ ਉੱਗ ਪਏ ਹਨ। ...ਖਾਲਸੇ ਦਾ ਯੁੱਧ, ਧਰਮ ਰੱਖਿਆ ਲਈ ਸੀ, ਧਰਮ ਪੱਕਾ ਹੋ ਗਿਆ, ਝਾੜ-ਝਾੜ 'ਚੋਂ ਖਾਲਸਾ ਉਗਮੇਗਾ।

...ਜਿਸ ਖਾਲਸੇ ਨੂੰ ਵਜ਼ੀਦਾ ਮੁਕਾ ਗਿਆ ਹੈ, ਉਹ ਖਾਲਸਾ ਅਨੰਦਪੁਰ ਨਾਲੋਂ ਵਧੇਰੇ ਵਧ ਰਿਹਾ ਹੈ। ਜ਼ਾਲਮ ਸਰਹਿੰਦ ਦੀ ਇੱਟ ਨਾਲ ਇੱਟ ਖੜਕੇਗੀ, ਦਿੱਲੀ ਵਿੱਚ ਜ਼ਾਲਮ ਮੁਗ਼ਲ ਅੰਨ ਮੰਗਦੇ ਦਿੱਸਣਗੇ, ਤਾਜ ਤਖ਼ਤ ਹੁਕਮ ਹਾਸਲ ਸੁਪਨਾ ਹੋ ਜਾਣਗੇ।' (ਪ੍ਰੋ: ਪੂਰਨ ਸਿੰਘ, ਖੁੱਲ੍ਹੇ ਘੁੰਡ)

ਕੁਝ ਸਾਲਾਂ ਬਾਅਦ ਉਹੀ ਕੁਝ ਵਾਪਰਿਆ, ਜੋ ਦਸਵੇਂ ਪਾਤਸ਼ਾਹ ਨੇ ਫ਼ਰਮਾਇਆ ਸੀ। ਗੁਰੂ ਜੀ ਨੇ 1704 ਜਾਂ 1705 ਈ. ਵਿੱਚ ਅਨੰਦਪੁਰ ਛੱਡਿਆ ਅਤੇ ਉਹ 1708 ਵਿੱਚ ਜੋਤੀ ਜੋਤ ਸਮਾਉਣ ਤੱਕ ਅਨੰਦਪੁਰ ਸਾਹਿਬ ਵਾਪਸ ਆਉਣ ਲਈ ਯਤਨਸ਼ੀਲ ਰਹੇ, ਪਰ ਅਨੰਦਪੁਰ ਪਰਤਣ ਦਾ ਮੌਕਾ ਨਾ ਮਿਲਿਆ। ਤਾਂ ਕੀ ਇਹ ਮੰਨ ਲਿਆ ਜਾਵੇ ਕਿ ਗੁਰੂ ਜੀ ਹਾਰ ਗਏ ਸਨ। ਨਹੀਂ, ਉਨ੍ਹਾਂ ਦਾ ਅਰੰਭ ਕੀਤਾ ਇਨਕਲਾਬ ਉਨ੍ਹਾਂ ਤੋਂ ਬਾਅਦ ਵੀ ਜਾਰੀ ਰਿਹਾ ਅਤੇ ਤਿੰਨ-ਚਾਰ ਸਾਲਾਂ ਦੇ ਅੰਦਰ-ਅੰਦਰ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਖਾਲਸਾ ਉੱਤਰੀ ਭਾਰਤ ਵਿੱਚ ਛਾ ਗਿਆ। 1708 ਈ: ਵਿੱਚ ਸੂਬੇਦਾਰ ਸਰਹਿੰਦ ਵਜ਼ੀਰ ਖਾਨ ਅਤੇ ਬਾਦਸ਼ਾਹ ਬਹਾਦਰ ਸ਼ਾਹ ਦੀ ਸਾਜ਼ਿਸ਼ ਨਾਲ ਗੁਰੂ ਜੀ ਨੂੰ ਨੰਦੇੜ ਵਿੱਚ ਸ਼ਹੀਦ ਕਰ ਦਿੱਤਾ ਗਿਆ ਤਾਂ ਕੀ ਇਹ ਮੰਨ ਲਿਆ ਜਾਵੇ ਕਿ ਸਮੇਂ ਦੀਆਂ ਨਾਂਹ-ਵਾਚਕ ਤਾਕਤਾਂ ਨੇ ਗੁਰੂ ਨੂੰ ਖ਼ਤਮ ਕਰ ਦਿੱਤਾ ਸੀ। ਨਹੀਂ, ਗੁਰੂ ਗੋਬਿੰਦ ਸਿੰਘ ਅੱਜ ਵੀ ਜ਼ਿੰਦਾ ਹਨ ਅਤੇ ਜਿਉਂ-ਜਿਉਂ ਸਮਾਂ ਬੀਤੇਗਾ, ਉਨ੍ਹਾਂ ਦੀ ਜੀਵਨ-ਜੋਤ ਸਰਬ ਸੰਸਾਰ ਵਿੱਚ ਹੋਰ ਵੀ ਬੁਲੰਦ ਤੇ ਪ੍ਰਜਵਲਤ ਹੁੰਦੀ ਜਾਵੇਗੀ। ਦੁਨੀਆ ਵਿੱਚ ਜਿੱਥੇ ਕਿਤੇ ਵੀ ਜਬਰ ਤੇ ਸਬਰ ਦੀ ਟੱਕਰ ਹੋਵੇਗੀ, ਨੇਕੀ ਤੇ ਬਦੀ ਦਾ ਸੰਘਰਸ਼ ਹੋਵੇਗਾ, ਗੁਰੂ ਗੋਬਿੰਦ ਸਿੰਘ ਉਥੇ ਪੂਰੇ ਜਲੌਅ ਵਿੱਚ ਹਾਜ਼ਰ-ਨਾਜ਼ਰ ਹੋਣਗੇ। ਗੁਰੂ ਗੋਬਿੰਦ ਸਿੰਘ ਮਾਨਵ ਏਕਤਾ, ਆਜ਼ਾਦੀ, ਮਨੁੱਖੀ ਗੌਰਵ ਅਤੇ ਜ਼ੁਲਮ-ਜਬਰ ਵਿਰੁੱਧ ਸੰਘਰਸ਼ ਦੇ ਪ੍ਰਤੀਕ ਬਣ ਗਏ ਹਨ। ਇਹ ਹੈ ਅਨੰਦਪੁਰ ਦੀ ਆਵਾਜ਼ ਦਾ ਵਿਸ਼ਵੀਕਰਨ।

ਦੇਸ਼-ਵਿਦੇਸ਼ ਦੇ ਇਤਿਹਾਸਕਾਰ ਅਤੇ ਵਿਦਵਾਨ ਗੁਰੂ ਗੋਬਿੰਦ ਸਿੰਘ ਦੀ ਜਿਹੜੀ ਦੂਜੀ ਵੱਡੀ ਕਰਾਮਾਤ ਜਾਂ ਕ੍ਰਿਸ਼ਮਾ ਮੰਨਦੇ ਹਨ, ਉਹ ਹੈ ਉਨ੍ਹਾਂ ਦਾ ਸਮਾਜਿਕ ਇਨਕਲਾਬ। ਵੈਸੇ ਤਾਂ ਹੋਰ ਗੁਰੂ ਸਾਹਿਬਾਨ ਸਮੇਤ ਗੁਰੂ ਨਾਨਕ ਦੇਵ ਜੀ ਨੇ ਹੀ ਸਰਬ-ਪ੍ਰਥਮ ਆਖ ਦਿੱਤਾ ਸੀ--

ਜਾਤਿ ਬਰਨ ਕੁਲ ਸਹਸਾ ਚੂਕਾ
ਗੁਰਮਤਿ ਸਬਦਿ ਬੀਚਾਰੀ॥ (ਪੰਨਾ : 1198)

ਪਰ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਅੰਮ੍ਰਿਤ ਸੰਚਾਰ ਸਮੇਂ ਸਿੱਖ ਰਹਿਤ ਮਰਯਾਦਾ ਵਿੱਚ ਦੋ-ਟੂਕ ਵਿਧਾਨਕ ਫ਼ੈਸਲਾ ਹੀ ਦੇ ਦਿੱਤਾ ਕਿ ਅੱਜ ਤੋਂ ਖਾਲਸੇ ਦੇ ਪਿਛਲੇ ਸਾਰੇ ਧਰਮ, ਕਰਮ ਨਾਸ਼ ਕੀਤੇ ਜਾਂਦੇ ਹਨ। ਪੰਜ ਰਹਿਤਾਂ ਅਤੇ ਚਾਰ ਕੁਰਹਿਤਾਂ ਦੇ ਨਾਲ ਉਨ੍ਹਾਂ ਨੇ ਹੇਠ ਲਿਖੇ ਪੰਜ ਨਾਸ਼ਾਂ ਦਾ ਵੀ ਐਲਾਨ ਕਰ ਦਿੱਤਾ--

ਧਰਮ ਨਾਸ਼, ਕੁਲ ਨਾਸ਼, ਕਰਮ ਨਾਸ਼, ਭਰਮ ਨਾਸ਼ ਅਤੇ ਸ਼੍ਰਮ ਨਾਸ਼।

ਰਹਿਤਨਾਮਾ ਭਾਈ ਦਯਾ ਸਿੰਘ ਦੇ ਸ਼ਬਦ ਹਨ, 'ਜੋ ਚਾਰ ਬਰਨ ਮੈ ਅੰਮ੍ਰਿਤਪਾਨ ਕਰੇਗਾ ਸੋ ਮੁਕਤ ਹੋਗਾ।... ਚਤੁਰ ਬਰਨ ਮੇ ਕੋਊ ਅੰਮ੍ਰਿਤ ਛਕੇ ਉਹ ਮੇਰਾ ਸਵਰੂਪ ਹੈ।' ਇਸ ਤਰ੍ਹਾਂ ਜਿਹੜਾ ਮਨੁੱਖ ਖਾਲਸਾ ਸਜ ਜਾਂਦਾ ਸੀ, ਉਸ ਦਾ ਪੁਰਾਣਾ ਧਰਮ, ਕਰਮ ਅਤੇ ਕੁਲ ਖ਼ਤਮ ਹੋ ਜਾਂਦੀ ਸੀ। ਉਹ ਗੁਰੂ ਗੋਬਿੰਦ ਸਿੰਘ ਅਤੇ ਮਾਤਾ ਸਾਹਿਬ ਕੌਰ ਦਾ ਪੁੱਤਰ ਅਤੇ ਅਨੰਦਪੁਰ ਦਾ ਵਾਸੀ ਹੋ ਜਾਂਦਾ ਸੀ। ਹਜ਼ਾਰਾਂ ਸਾਲਾਂ ਤੋਂ ਦੁਰਕਾਰਿਆ-ਤ੍ਰਿਸਕਾਰਿਆ ਮਨੁੱਖ ਖੰਡੇ ਦੀ ਪਾਹੁਲ ਛਕ ਕੇ ਗੁਰੂ ਦੀ ਸੰਗਤ ਵਿੱਚ ਵੀ ਬਹਿੰਦਾ ਸੀ ਅਤੇ ਗੁਰੂ ਕੇ ਲੰਗਰ ਵਿੱਚ ਉੱਚੀਆਂ ਜਾਤਾਂ ਦੇ ਬਰਾਬਰ ਪੰਗਤ ਵਿੱਚ ਬੈਠ ਕੇ ਪ੍ਰਸ਼ਾਦਾ ਵੀ ਛਕਦਾ ਸੀ। ਇਹ ਇਕ ਬਹੁਤ ਵੱਡਾ ਇਨਕਲਾਬ ਸੀ, ਜੋ ਭਾਰਤ ਦੇ ਪੁਰਾਣੇ ਧਰਮ ਅਤੇ ਸਮਾਜ ਲਈ ਇਕ ਚੁਨੌਤੀ ਸੀ। ਦਸਮੇਸ਼ ਗੁਰੂ ਨੇ ਇਨ੍ਹਾਂ ਨਕਾਰਾ ਅਤੇ ਰੱਦ ਕੀਤੇ ਹੋਏ ਲੋਕਾਂ ਨੂੰ ਸੰਤ-ਸਿਪਾਹੀ ਅਤੇ ਆਪਣੀਆਂ ਫ਼ੌਜਾਂ ਦੇ ਜਰਨੈਲ ਬਣਾਇਆ। ਇਤਿਹਾਸ ਵਿੱਚ ਇਕ ਵੀ ਮਿਸਾਲ ਐਸੀ ਨਹੀਂ ਮਿਲਦੀ ਜਦੋਂ ਇਨ੍ਹਾਂ ਗ਼ਰੀਬ ਜਾਤੀਆਂ ਦੇ ਸਿੱਖਾਂ ਨੇ ਗੁਰੂ ਨੂੰ ਪਿੱਠ ਵਿਖਾਈ ਹੋਵੇ ਜਾਂ ਉਨ੍ਹਾਂ ਦੇ ਸਮਰਪਨ ਅਤੇ ਸੂਰਬੀਰਤਾ ਵਿੱਚ ਕਮੀ ਆਈ ਹੋਵੇ। ਪੰਜਾਬੀ ਦੇ ਪ੍ਰਸਿੱਧ ਮਾਰਕਸਵਾਦੀ ਵਿਦਵਾਨ ਪ੍ਰੋ: ਕਿਸ਼ਨ ਸਿੰਘ ਨੇ ਆਪਣੀ ਪੁਸਤਕ 'ਸਿੱਖ ਇਨਕਲਾਬ ਦਾ ਮੋਢੀ ਗੁਰੂ ਨਾਨਕ' ਵਿੱਚ ਲਿਖਿਆ ਹੈ, 'ਹਰ ਇਤਿਹਾਸਕਾਰ ਨੇ ਇਸ ਲਹਿਰ ਬਾਬਤ ਇਹ ਸਪੱਸ਼ਟ ਤੌਰ 'ਤੇ ਪ੍ਰਗਟ ਕੀਤਾ ਹੈ ਕਿ ਇਸ ਵਿੱਚ ਸਮਾਜ ਦੀਆਂ ਨੀਵੀਆਂ ਤੋਂ ਨੀਵੀਆਂ ਜਾਤੀਆਂ, ਉੱਚੀਆਂ ਤੋਂ ਉੱਚੀਆਂ ਜਾਤੀਆਂ ਦੇ ਬਰਾਬਰ ਸਨ ਅਤੇ ਹਿੰਦੁਸਤਾਨ ਦੀ ਤਾਰੀਖ ਵਿੱਚ ਇਹ ਸਭ ਨਾਲੋਂ ਜ਼ਿਆਦਾ ਜਮਹੂਰੀ ਲਹਿਰ ਸੀ ਤੇ ਗੁਰੂ ਗੋਬਿੰਦ ਸਿੰਘ ਦਾ ਖਾਲਸਾ ਇਸ ਤਾਰੀਖ ਵਿੱਚ ਪਹਿਲੀ ਜਮਹੂਰੀ ਫ਼ੌਜ ਸੀ।' ਸ: ਜਗਜੀਤ ਸਿੰਘ ਦੀ 320 ਪੰਨਿਆਂ ਦੀ ਪੁਸਤਕ 'ਸਿੱਖ ਇਨਕਲਾਬ', ਕੇਵਲ ਜਾਤੀ ਪ੍ਰਥਾ ਦੇ ਖੰਡਰਾਂ ਉੱਤੇ ਉਸਾਰੇ ਗਏ 'ਸਿੱਖੀ ਮਹਿਲ' ਦਾ ਹੀ ਵਰਨਣ ਕਰਦੀ

ਹੈ। ਉਹ ਲਿਖਦੇ ਹਨ, 'ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਜਦੋਂ ਖਾਲਸੇ ਨੇ ਪਹਿਲੀ ਵਾਰੀ ਰਾਜਸੀ ਸੱਤਾ ਉੱਤੇ ਕਬਜ਼ਾ ਕੀਤਾ ਤਾਂ 'ਭਾਰਤੀ ਰੁਤਬੇ ਅਨੁਸਾਰ ਨੀਚਾਂ' ਵਿੱਚੋਂ ਵੀ ਸਭ ਤੋਂ ਨੀਚਾਂ' ਨੂੰ ਹਾਕਮ ਬਣਾਇਆ ਗਿਆ। ਖਾਲਸੇ ਨੇ ਜਿਸ ਇਲਾਕੇ ਉੱਤੇ ਕਬਜ਼ਾ ਕੀਤਾ, ਉਸ ਸੂਬੇ ਦਾ ਪਹਿਲਾ ਸੂਬਾ (ਗਵਰਨਰ) ਬੀਰ ਸਿੰਘ ਨੂੰ ਥਾਪਿਆ, ਜੋ ਇਕ ਨੀਵੀਂ ਜਾਤ ਦਾ ਬੰਦਾ ਸੀ। ਮਿਸਲਾਂ ਦੇ ਦੌਰ ਵਿੱਚ ਆਮ ਕਿਸਾਨ, ਚਰਵਾਹੇ (ਤਾਰਾ ਸਿੰਘ ਘੇਬਾ) ਪਿੰਡਾਂ ਦੇ ਕੰਮੀ (ਤਰਖਾਣ) ਅਤੇ ਕਲਾਲ ਲੀਡਰ ਬਣੇ।'

ਇਸ ਤਬਦੀਲੀ ਨੂੰ ਅੱਜ ਦੇ ਸੰਦਰਭ ਵਿੱਚ ਨਹੀਂ, ਸਤਾਰ੍ਹਵੀਂ-ਅਠਾਰ੍ਹਵੀਂ ਸਦੀ ਦੇ ਮਾਹੌਲ ਵਿੱਚ ਰੱਖ ਕੇ ਨਿਰਖਿਆ-ਪਰਖਿਆ ਜਾਏ, ਜਦੋਂ ਭਾਰਤੀ ਧਰਮ ਅਤੇ ਸਮਾਜ ਵਿੱਚ ਵਰਨ-ਵਿਵਸਥਾ ਬੋਹੜ ਦੇ ਬ੍ਰਿਛ ਵਾਂਗ ਛਾਈ ਹੋਈ ਸੀ ਤਾਂ ਇਹ ਪਰਿਵਰਤਨ ਇਕ ਮਹਾਂ-ਇਨਕਲਾਬ ਤੋਂ ਘੱਟ ਨਜ਼ਰ ਨਹੀਂ ਆਏਗਾ।

ਅਨੰਦਪੁਰ ਵਿੱਚ ਵਾਪਰੇ ਸੀਸ-ਭੇਟ ਕੌਤਕ ਨੇ ਦੇਸ਼ ਦੀ ਰਾਜਸੀ ਅਤੇ ਸਮਾਜੀ ਬਣਤਰ ਵਿੱਚ ਜੋ ਇਨਕਲਾਬ ਲਿਆਂਦਾ, ਉਸ ਦਾ ਆਧਾਰ ਵਿਅਕਤੀਗਤ ਮਨੁੱਖੀ ਚਰਿਤਰ ਦੀ ਉਹ ਉਸਾਰੀ ਸੀ, ਜੋ ਗੁਰੂ ਗੋਬਿੰਦ ਸਿੰਘ ਤੋਂ ਪਹਿਲਾਂ ਨੌਂ ਪਾਤਸ਼ਾਹੀਆਂ ਨੇ ਕੀਤੀ ਸੀ। ਡਾ: ਗੋਕਲ ਚੰਦ ਨਾਰੰਗ ਅਨੁਸਾਰ ਗੁਰੂ ਨਾਨਕ ਵੱਲੋਂ ਮੁਹੱਈਆ ਕੀਤੇ ਲੋਹੇ ਨੂੰ ਦਸਵੇਂ ਗੁਰੂ ਨੇ ਇਸ ਤਰ੍ਹਾਂ ਸਾਣ ਉੱਤੇ ਚਾੜ੍ਹਿਆ ਕਿ ਉਸ ਵਿੱਚੋਂ ਪੈਦਾ ਹੋਏ ਖਾਲਸੇ ਨੇ ਪੰਜਾਬ ਅਤੇ ਭਾਰਤ ਦੀ ਤਕਦੀਰ ਬਦਲ ਕੇ ਰੱਖ ਦਿੱਤੀ। ਕਾਜ਼ੀ ਨੂਰ ਮੁਹੰਮਦ 1764 ਈ: ਵਿੱਚ ਅਹਿਮਦ ਸ਼ਾਹ ਅਬਦਾਲੀ ਨਾਲ ਭਾਰਤ ਆਇਆ ਸੀ। ਉਸ ਨੇ ਜੰਗ ਦੇ ਮੈਦਾਨ ਵਿੱਚ ਸਿੰਘਾਂ ਨੂੰ ਲੜਦਿਆਂ ਵੇਖਿਆ ਸੀ। ਸਿੱਖ-ਆਚਰਨ ਬਾਰੇ ਉਸ ਦੇ ਵਿਚਾਰ 'ਇਕ ਦੁਸ਼ਮਣ ਵੱਲੋਂ ਦਿੱਤਾ ਗਿਆ ਵਧੀਆ ਸਰਟੀਫ਼ਿਕੇਟ' ਹਨ। ਬੇਸ਼ੱਕ ਉਹ ਸਿੱਖਾਂ ਨੂੰ ਨਫ਼ਰਤ ਨਾਲ 'ਕੁੱਤੇ' (ਸੱਗ) ਲਿਖਦਾ ਹੈ, ਪਰ ਉਨ੍ਹਾਂ ਦੇ ਚਰਿਤਰ ਦੀ ਸ਼ਲਾਘਾ ਕਰਨੋਂ ਨਹੀਂ ਰਹਿ ਸਕਦਾ :

'ਜੇ ਤੂੰ ਯੁੱਧ ਕਲਾ ਸਿੱਖਣਾ ਚਾਹੁੰਦਾ ਹੈਂ, ਤਾਂ ਤਲਵਾਰ ਦੇ ਧਨੀ ਇਨ੍ਹਾਂ ਸੱਗਾਂ ਤੋਂ ਸਿੱਖ। ਉਹ ਦੁਸ਼ਮਣ ਸਾਹਮਣੇ ਮਰਦਾਨਗੀ ਨਾਲ ਜਾਂਦੇ ਹਨ ਅਤੇ ਯੁੱਧ ਖੇਤਰ ਵਿੱਚੋਂ ਸੁਰੱਖਿਅਤ ਪਰਤਦੇ ਹਨ। ਉਨ੍ਹਾਂ ਦੀ ਉਪਾਧੀ ਸਿੰਘ ਹੈ। ਇਸ ਲਈ ਉਨ੍ਹਾਂ ਨੂੰ ਸੱਗ ਕਹਿਣਾ ਨਿਆਂ ਦੀ ਗੱਲ ਨਹੀਂ।.... ਮਹਿਫਲਾਂ ਵਿੱਚ ਉਹ ਹਾਤਮ ਤੋਂ ਘੱਟ ਨਹੀਂ ਹੁੰਦੇ। .... ਉਹ ਕਿਸੇ ਨਾਮਰਦ ਨੂੰ ਨਹੀਂ ਮਾਰਦੇ। ਨੱਸਣ ਵਾਲਿਆਂ ਦਾ ਰਾਹ ਵੀ ਨਹੀਂ ਰੋਕਦੇ। ਉਹ ਸੋਨਾ, ਜ਼ੇਵਰ ਅਤੇ ਔਰਤਾਂ ਦੀ ਲੁੱਟ ਵਿੱਚ ਸ਼ਾਮਿਲ ਨਹੀਂ ਹੁੰਦੇ। ਇਹ ਸੱਗ ਜ਼ਨਾਕਾਰੀ... ਚੋਰੀ ਨਹੀਂ ਕਰਦੇ। ...ਹੁਣ ਉਨ੍ਹਾਂ ਨੇ ਸਾਰਾ ਪੰਜਾਬ ਵੰਡ ਲਿਆ ਹੈ ਅਤੇ ਹਰ ਬੁੱਢੇ ਤੇ ਜਵਾਨ ਨੂੰ ਦੇ ਦਿੱਤਾ ਹੈ।'

ਇਹ ਹੈ ਖਾਲਸੇ ਦਾ ਚਰਿੱਤਰ ਜੋ ਅਨੰਦਪੁਰ ਵਿੱਚ ਘੜਿਆ ਗਿਆ। ਇਸੇ ਚਰਿਤਰ ਦੇ ਆਧਾਰ ਉੱਤੇ ਉੱਤਰੀ ਹਿੰਦੁਸਤਾਨ ਵਿੱਚ ਰਾਜਨੀਤਕ ਅਤੇ ਸਮਾਜਿਕ ਇਨਕਲਾਬ ਆਇਆ ਸੀ।

ਪਰ ਮਹਾਰਾਜਾ ਰਣਜੀਤ ਸਿੰਘ ਦੇ ਅੱਖਾਂ ਮੀਟ ਜਾਣ (1839) ਪਿੱਛੋਂ ਅਤੇ 1947 ਵਿੱਚ ਭਾਰਤ ਦੀ ਆਜ਼ਾਦੀ ਉਪਰੰਤ ਖਾਲਸਾ ਪੰਥ ਕਿਸੇ ਨਿਸ਼ਚਿਤ ਦਿਸ਼ਾ ਵਿੱਚ ਸਫਲਤਾ ਨਾਲ ਅੱਗੇ ਨਹੀਂ ਵਧ ਰਿਹਾ, ਉਤਰਾਵਾਂ-ਚੜ੍ਹਾਵਾਂ ਦੇ ਵਲਦਾਰ ਪੈਂਡਿਆਂ ਵਿਚੀਂ ਗੁਜ਼ਰ ਰਿਹਾ ਹੈ। ਇਸ ਡਾਵਾਂਡੋਲ ਹਾਲਤ ਵਿੱਚ ਅਨੰਦਪੁਰ ਨੇ ਇਕ ਵਾਰ ਫੇਰ 1973 ਅਤੇ 1978 ਵਿੱਚ ਪੰਥ ਨੂੰ ਆਵਾਜ਼ ਦਿੱਤੀ ਹੈ। ਸ਼੍ਰੋਮਣੀ ਅਕਾਲੀ ਦਲ ਵੱਲੋਂ ਪਾਸ ਕੀਤਾ ਗਿਆ ਅਨੰਦਪੁਰ ਸਾਹਿਬ ਦਾ ਮਤਾ ਵਰਤਮਾਨ ਸਿੱਖ ਹੋਣੀ ਦਾ ਵਧੀਆ ਦਸਤਾਵੇਜ਼ ਹੈ। ਸਮੂਹ ਪੰਥ ਨੂੰ ਇਕ-ਮੁੱਠ ਹੋ ਕੇ ਇਸ ਨਿਸ਼ਾਨੇ ਦੀ ਪ੍ਰਾਪਤੀ ਵੱਲ ਅੱਗੇ ਵਧਣਾ ਚਾਹੀਦਾ ਹੈ। ਪਰ ਇਸ ਨਿਸ਼ਾਨੇ ਦੀ ਪ੍ਰਾਪਤੀ ਤਾਂ ਹੀ ਸੰਭਵ ਹੈ ਜੇ ਸਮੁੱਚੇ ਪੰਥ ਵਿੱਚ ਉਹ ਹੀ ਚਰਿੱਤਰ ਪੈਦਾ ਹੋਵੇ ਜੋ ਕਦੀ ਅਨੰਦਪੁਰ ਵਿੱਚ ਘੜਿਆ ਗਿਆ ਸੀ। ਚਰਿੱਤਰ ਤੋਂ ਬਿਨਾਂ ਕੋਈ ਵੀ ਕੌਮ ਕਿਸੇ ਮੰਜ਼ਿਲ 'ਤੇ ਨਹੀਂ ਪਹੁੰਚ ਸਕਦੀ। ਅਨੰਦਪੁਰ ਦਾ ਇਨਕਲਾਬ ਵਾਪਰ ਕੇ ਵੀ ਅਧੂਰਾ ਹੈ। ਸਮੇਂ ਦੀ ਉਥਲ-ਪੁਥਲ ਵਿੱਚ ਅਸੀਂ ਇਸ ਨੂੰ ਲੋੜੀਂਦੀ ਪੱਧਰ 'ਤੇ ਟਿਕਾ ਕੇ ਨਹੀਂ ਰੱਖ ਸਕੇ। ਅਨੰਦਪੁਰ ਦੀ ਆਵਾਜ਼ ਇਕ ਵਾਰ ਫੇਰ ਉੱਚੀ ਹੋ ਰਹੀ ਹੈ। ਜੇ ਸਿਰ ਉੱਚਾ ਕਰਕੇ ਜਿਊਣਾ ਹੈ ਤਾਂ ਅਨੰਦਪੁਰ ਦੀ ਆਵਾਜ਼ ਨੂੰ ਸੁਣੋ।

• • •

# 5

# ਭਲੋ ਭਯੋ ਤੂੰ ਚਲ ਕਰ ਆਈ

ਸੀਸ-ਭੇਟ ਪ੍ਰੀਖਿਆ ਤੋਂ ਬਾਅਦ ਜਦੋਂ ਗੁਰੂ ਗੋਬਿੰਦ ਸਿੰਘ ਸਰਬ-ਲੋਹ ਦੇ ਬਾਟੇ ਵਿੱਚ ਪਾਏ ਜਲ ਨੂੰ ਸਰਬ-ਲੋਹ ਦੇ ਹੀ ਖੰਡੇ ਨਾਲ ਹਿਲਾਉਂਦੇ ਹੋਏ ਅੰਮ੍ਰਿਤ ਤਿਆਰ ਕਰ ਰਹੇ ਸਨ ਤਾਂ ਭਾਈ ਰਾਮ ਕੋਇਰ ਨੇ ਗੁਰੂ-ਮਹਿਲਾਂ ਵਿੱਚ ਜਾ ਕੇ ਅੱਜ ਦੀ ਸਾਰੀ ਗੱਲ ਮਾਤਾ ਜੀਤੋ ਜੀ ਨੂੰ ਸੁਣਾਈ। ਕਿਵੇਂ ਗੁਰੂ ਜੀ ਨੇ ਪੰਜ ਸਿਰਾਂ ਦੀ ਮੰਗ ਕੀਤੀ, ਕਿਵੇਂ ਵਾਰੀ-ਵਾਰੀ ਪੰਜ ਸਿੱਖਾਂ ਨੇ ਆਪਣੇ ਸਿਰ ਭੇਟਾ ਕੀਤੇ, ਕਿਵੇਂ ਗੁਰੂ ਜੀ ਉਨ੍ਹਾਂ ਨੂੰ ਤੰਬੂ ਵਿੱਚ ਲੈ ਗਏ ਅਤੇ ਕਿਵੇਂ ਫੇਰ ਪੰਜਾਂ ਨੂੰ ਹੀ ਸੁਹਣੇ ਨੀਲੇ ਵਸਤਰ ਸਜਾ ਕੇ ਦੀਵਾਨ ਵਿੱਚ ਲੈ ਆਏ, ਇਹ ਸਭ ਕੁਝ ਦੱਸ ਕੇ ਭਾਈ ਰਾਮ ਕੋਇਰ ਨੇ ਕਿਹਾ, ਹੁਣ ਗੁਰੂ ਜੀ ਅੰਮ੍ਰਿਤ ਤਿਆਰ ਕਰ ਰਹੇ ਹਨ। ਮਾਤਾ ਜੀ ਨੇ ਅੱਜ ਵਾਪਰੇ ਇਸ ਕੌਤਕ ਬਾਰੇ ਕੁਝ ਚਿਰ ਵਿਚਾਰ ਕੀਤੀ ਤੇ ਫੇਰ ਪਤਾਸਿਆਂ ਨਾਲ ਝੋਲੀ ਭਰ ਕੇ ਦੀਵਾਨ ਵੱਲ ਤੁਰ ਪਏ।

ਗੁਰੂ ਜੀ ਅੰਤਰ-ਧਿਆਨ ਹੋ ਕੇ ਬਾਟੇ ਵਿੱਚ ਖੰਡਾ ਹਿਲਾਉਂਦੇ ਹੋਏ ਬਾਣੀ ਦਾ ਪਾਠ ਕਰ ਰਹੇ ਸਨ। ਪੰਜ ਪਿਆਰੇ ਕੋਲ ਹੀ ਬੈਠੇ ਸਨ।

ਮਾਤਾ ਜੀ ਨੇ ਗੁਰੂ ਜੀ ਨੂੰ ਨਮਸਕਾਰ ਕੀਤੀ ਅਤੇ ਪਤਾਸਿਆਂ ਨਾਲ ਭਰੀ ਝੋਲੀ ਬਾਟੇ ਵਿੱਚ ਉਲਟਾ ਦਿੱਤੀ। ਗੁਰੂ ਜੀ ਨੇ ਇਕ ਨਜ਼ਰ ਪਤਾਸਿਆਂ ਵੱਲ ਵੇਖਿਆ ਤੇ ਫੇਰ ਮਾਤਾ ਜੀਤੋ ਜੀ ਵੱਲ ਮੁੱਖ ਮੋੜ ਕੇ ਫ਼ਰਮਾਇਆ—

ਭਲੋ ਭਯੋ ਤੂੰ ਚਲ ਕਰ ਆਈ।
ਨੀਰ ਬਿਖੈ ਪਾਈ ਮਧੁਰਾਈ।
ਨਾਤਰ ਪੰਥ ਹੋਤ ਬਡ ਕਰੂਰਾ।
ਤੇਜ ਕ੍ਰੋਧ ਕਲਹਾ ਕਰਿ ਪੂਰਾ।...
ਅਬਿ ਮਿਸ਼ਟਾਨ ਜੁ ਪਾਯਹੁ ਤੋਹੀ।
ਯਾਂ ਤੇ ਪਿਆਰ ਪਰਸਪਰ ਹੋਹੀ। (ਸੂਰਜ ਪ੍ਰਕਾਸ਼)

ਚੰਗਾ ਕੀਤਾ, ਤੁਸੀਂ ਚੱਲ ਕੇ ਆਏ ਅਤੇ ਅੰਮ੍ਰਿਤ ਵਿੱਚ ਪਤਾਸੇ ਪਾ ਦਿੱਤੇ। ਨਹੀਂ ਤਾਂ ਪੰਥ ਬੜਾ ਕਠੋਰ ਹੋ ਜਾਣਾ ਸੀ। ਹੁਣ ਪਤਾਸਿਆਂ ਦੀ ਮਿਠਾਸ ਨਾਲ ਪਰਸਪਰ ਪਿਆਰ ਵਧੇਗਾ।

ਮਾਤਾ ਜੀਤੋ ਜੀ ਸੀਸ ਭੇਟ ਕੌਤਕ ਤੋਂ ਇਕ ਸਾਲ ਬਾਅਦ 1700 ਈ: ਵਿੱਚ ਹੀ ਚੜ੍ਹਾਈ ਕਰ ਗਏ। ਪਰ ਉਹ ਖਾਲਸੇ ਦੀ ਸਿਰਜਨਾ ਵਿੱਚ ਆਪਣਾ ਮਧੁਰ ਯੋਗਦਾਨ ਪਾ ਗਏ।

ਸਿੱਖ ਸਮਾਜ ਵਿੱਚ ਮਾਤਾਵਾਂ ਅਤੇ ਬੀਬੀਆਂ ਦਾ ਯੋਗਦਾਨ ਸ਼ੁਰੂ ਤੋਂ ਹੀ ਰਿਹਾ ਹੈ। ਕਿੰਨੀ ਵਿਲੱਖਣ ਤੇ ਮਾਣ ਵਾਲੀ ਗੱਲ ਹੈ ਕਿ ਸਿੱਖ ਧਰਮ ਵਿੱਚ ਪ੍ਰਵੇਸ਼ ਕਰਨ ਵਾਲਾ ਸਭ ਤੋਂ ਪਹਿਲਾ ਸਿੱਖ ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ ਬੇਬੇ ਨਾਨਕੀ ਸੀ। ਸਿੱਖੀ ਵਿੱਚ ਕੀਰਤਨ ਪਰੰਪਰਾ ਨੂੰ ਸਥਾਪਨ ਕਰਨ ਵਿੱਚ ਵੀ ਬੇਬੇ ਨਾਨਕੀ ਨੇ ਮੋਢੀ ਰੋਲ ਅਦਾ ਕੀਤਾ। ਜਦੋਂ ਗੁਰੂ ਨਾਨਕ ਆਪਣੀ ਪਹਿਲੀ ਉਦਾਸੀ 'ਤੇ ਜਾਣ ਦੀ ਤਿਆਰੀ ਕਰ ਰਹੇ ਸਨ ਤਾਂ ਉਨ੍ਹਾਂ ਨੇ ਆਪਣੇ ਵੀਰ ਦੇ ਕੀਰਤਨੀਏ ਭਾਈ ਮਰਦਾਨਾ ਜੀ ਨੂੰ ਭਾਈ ਫਿਰੰਦੇ ਤੋਂ ਰਬਾਬ ਖ਼ਰੀਦ ਕੇ ਦਿੱਤਾ। ਗੁਰੂ ਗ੍ਰੰਥ ਸਾਹਿਬ ਵਿੱਚ ਜਿਸ ਇਕੋ-ਇਕ ਗੁਰੂ ਮਹਿਲ ਦਾ ਨਾਂ ਆਉਂਦਾ ਹੈ, ਉਹ ਗੁਰੂ ਅੰਗਦ ਦੇਵ ਜੀ ਦੀ ਧਰਮ ਪਤਨੀ ਮਾਤਾ ਖੀਵੀ ਜੀ ਹਨ, ਜਿਨ੍ਹਾਂ ਨੇ ਆਯੂ-ਭਰ ਖਡੂਰ ਸਾਹਿਬ ਵਿੱਚ ਗੁਰੂ ਕੇ ਲੰਗਰ ਨੂੰ ਬੜੇ ਸੁਚੱਜੇ ਢੰਗ ਨਾਲ ਚਲਾਇਆ। ਬਾਬਾ ਅਮਰ ਦਾਸ ਨੂੰ ਗੁਰੂ ਘਰ ਖਡੂਰ ਸਾਹਿਬ ਦਾ ਰਾਹ ਦਿਖਾਉਣ ਵਾਲੀ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਸੀ। ਬੀਬੀ ਅਮਰੋ ਨੇ ਅਮਰਦਾਸ ਨੂੰ ਅਜਿਹੇ ਸਤਿ-ਮਾਰਗ 'ਤੇ ਪਾਇਆ ਕਿ ਉਹ ਨਿਮਾਣੇ ਅਮਰਦਾਸ ਤੋਂ ਨਿਥਾਵਿਆਂ ਦੇ ਥਾਂ ਅਤੇ ਨਿਓਟਿਆਂ ਦੀ ਓਟ ਗੁਰੂ ਅਮਰਦਾਸ ਬਣ ਗਏ। ਬੀਬੀ ਭਾਨੀ ਨੇ ਗੁਰੂ-ਪੁੱਤਰੀ, ਗੁਰੂ-ਪਤਨੀ ਅਤੇ ਗੁਰੂ-ਮਾਤਾ ਦੀ ਭੂਮਿਕਾ ਬੜੇ ਸਿਦਕ ਨਾਲ ਨਿਭਾਈ। ਮਾਤਾ ਗੰਗਾ ਨੇ ਆਪਣੇ

ਪਤੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਸੱਲ ਬੜੀ ਅਡੋਲਤਾ ਨਾਲ ਝੱਲਿਆ ਅਤੇ ਆਪਣੇ ਸਪੁੱਤਰ ਗੁਰੂ ਹਰਿਗੋਬਿੰਦ ਦਾ ਰੂਹਾਨੀ ਜਲੌ ਅਤੇ ਸੂਰਬੀਰ ਚੜ੍ਹਤ ਵੀ ਵੇਖੀ। ਧੰਨ ਹੈ ਮਾਤਾ ਗੁਜਰੀ ਦਾ ਜੇਰਾ ਜਿਨ੍ਹਾਂ ਨੇ ਇਕ ਤੋਂ ਬਾਅਦ ਇਕ ਸੁੱਖਾਂ-ਦੁੱਖਾਂ ਦੀ ਸਿਖਰ ਵੇਖੀ ਅਤੇ ਕਿਸੇ ਹਾਲਤ ਵਿੱਚ ਵੀ ਗੁਰੂ ਘਰ ਦੇ ਗੌਰਵ ਨੂੰ ਆਂਚ ਨਹੀਂ ਆਉਣ ਦਿੱਤੀ। ਉਹ ਸਿੱਖ ਪੰਥ ਦੀ ਪਹਿਲੀ ਸ਼ਹੀਦ ਮਾਤਾ ਹਨ। ਫੇਰ ਸਮਾਂ ਆਇਆ ਗੁਰੂ ਕਲਗੀਧਰ ਦੇ ਰਾਜ-ਭਾਗ ਦਾ। ਉਨ੍ਹਾਂ ਦੇ ਤਿੰਨੋ ਮਹਿਲ ਮਾਤਾ ਸੁੰਦਰੀ ਜੀ, ਮਾਤਾ ਜੀਤੋ ਜੀ ਅਤੇ ਮਾਤਾ ਸਾਹਿਬ ਕੌਰ ਜੀ ਇਸਤਰੀ-ਚਰਿਤਰ ਦੀਆਂ ਆਦਰਸ਼ਕ ਮੂਰਤਾਂ ਸਨ। ਮਾਤਾ ਜੀਤੋ ਜੀ ਨੇ ਜਿੱਥੇ ਪ੍ਰਚੰਡ ਅੰਮ੍ਰਿਤ ਨੂੰ ਮਧੁਰਤਾ ਪ੍ਰਦਾਨ ਕੀਤੀ, ਉਥੇ ਮਾਤਾ ਸੁੰਦਰੀ ਜੀ ਦਸਮੇਸ਼ ਗੁਰੂ ਦੇ ਪਰਲੋਕ-ਗਮਨ ਤੋਂ ਬਾਅਦ 39 ਸਾਲਾਂ ਤੱਕ ਅਤਿਅੰਤ ਨਾਜ਼ਕ ਸਮਿਆਂ ਵਿਚੀਂ ਲੰਘਦੇ ਖਾਲਸਾ ਪੰਥ ਲਈ ਪ੍ਰੇਰਨਾ-ਸਰੋਤ ਬਣੇ ਰਹੇ ਅਤੇ 'ਕੁਆਰਾ ਡੋਲਾ' ਮਾਤਾ ਸਾਹਿਬ ਕੌਰ ਨੇ ਸੰਤ-ਸਿਪਾਹੀ ਖਾਲਸੇ ਦੀ ਮਾਤਾ ਹੋਣ ਦਾ ਗੌਰਵ ਹਾਸਲ ਕੀਤਾ।

ਪ੍ਰਾਚੀਨ ਭਾਰਤ ਵਿੱਚ ਮਨੂ ਸਿਮ੍ਰਿਤੀ ਨੇ ਅਤੇ ਮੱਧ-ਯੁੱਗ ਵਿੱਚ ਵਿਦੇਸ਼ੀ ਹਮਲਾਵਰਾਂ ਨੇ ਭਾਰਤੀ ਇਸਤਰੀ ਦੀ ਜੋ ਦੁਰਦਸ਼ਾ ਕਰ ਦਿੱਤੀ ਸੀ, ਉਹ ਕਿਸੇ ਤੋਂ ਲੁਕੀ-ਛੁਪੀ ਨਹੀਂ। ਚਤੁਰ-ਵਰਨ ਵਿਵਸਥਾ ਦਾ ਸੰਤਾਪ ਭੋਗ ਰਹੇ ਹਿੰਦੂ ਸਮਾਜ ਵਿੱਚ ਔਰਤ ਦੀ ਹਾਲਤ ਲਗਪਗ ਸ਼ੂਦਰ ਦੇ ਬਰਾਬਰ ਹੀ ਸੀ। ਦੇਸ਼ ਵਿੱਚ ਗ਼ੁਲਾਮੀ ਦਾ ਦੌਰ-ਦੌਰਾ ਹੋਣ ਕਾਰਨ ਔਰਤਾਂ ਦੀ ਇੱਜ਼ਤ ਨੂੰ ਹਰ ਸਮੇਂ ਖ਼ਤਰਾ ਬਣਿਆ ਰਹਿੰਦਾ ਸੀ। ਜੈਨ ਧਰਮ ਅਨੁਸਾਰ ਇਸਤਰੀ ਮੁਕਤੀ ਦੀ ਅਧਿਕਾਰੀ ਨਹੀਂ। ਕਈ ਸੰਪਰਦਾਵਾਂ ਇਸਤਰੀ ਦੇ ਦਰਸ਼ਨ ਨੂੰ ਵੀ ਪਾਪ ਸਮਝਦੀਆਂ ਹਨ। ਸਿੱਖ ਧਰਮ ਅਜਿਹੇ ਅਡੰਬਰਵਾਦੀ ਸਿਧਾਂਤਾਂ ਨੂੰ ਜੀਵਨ ਨਾਲੋਂ ਟੁੱਟੇ ਹੋਏ ਅਤੇ ਭਾਂਜਵਾਦੀ ਕਰਾਰ ਦਿੰਦਾ ਹੈ।

ਸਿੱਖ ਲਹਿਰ ਨੂੰ ਅਸੀਂ ਇਕ ਇਨਕਲਾਬ ਕਹਿੰਦੇ ਹਾਂ। ਇਹ ਇਨਕਲਾਬ ਉਦੋਂ ਤੱਕ ਮੁਕੰਮਲ ਨਹੀਂ ਸੀ ਹੋਣਾ ਜਦੋਂ ਤੱਕ ਇਸ ਵਿੱਚ ਅੱਧੀ ਆਦਮ-ਜ਼ਾਤ ਔਰਤਾਂ ਸ਼ਾਮਲ ਨਾ ਹੁੰਦੀਆਂ। ਇਸ ਲਈ ਸਿੱਖ ਇਨਕਲਾਬ ਦੇ ਮੋਢੀ ਚਿੰਤਕਾਂ, ਪੂਜਨੀਕ ਗੁਰੂ ਸਾਹਿਬਾਂ ਨੇ ਪਹਿਲਾ ਕਦਮ ਪੁੱਟਦਿਆਂ ਹੀ ਹੋਕਾ ਦਿੱਤਾ--ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ। ਗੁਰੂ ਨਾਨਕ, ਧਰਮ ਪਤਨੀ ਨੂੰ 'ਪਾਰਜਾਤੁ ਘਰਿ ਆਗਰੈ ਮੇਰੈ' ਕਹਿੰਦੇ ਹਨ। ਪਾਰਜਾਤ ਉਹ ਚਮਤਕਾਰੀ ਬ੍ਰਿਛ ਹੈ ਜੋ ਦੇਵਤਿਆਂ ਦੁਆਰਾ ਸਮੁੰਦਰ ਨੂੰ ਰਿੜਕਨ ਸਮੇਂ ਨਿਕਲੇ ਚੌਦਾਂ ਰਤਨਾਂ ਵਿੱਚੋਂ ਇਕ ਰਤਨ ਸੀ। ਇੰਨੀ ਉੱਚੀ ਪਦਵੀ ਦਿੱਤੀ ਪ੍ਰਥਮ ਗੁਰੂ ਨੇ ਇਸਤਰੀ ਨੂੰ। ਸਮੂਹ ਗੁਰੂ ਸਾਹਿਬਾਨ ਨੇ ਇਸਤਰੀ ਦਾ ਪੂਰਾ ਸਨਮਾਨ ਕੀਤਾ। ਗੁਰੂ ਅਮਰਦਾਸ ਜੀ ਨੇ ਪਰਦੇ ਅਤੇ ਸਤੀ ਦੀ ਰਸਮ ਦੀ ਭਰਪੂਰ ਨਿਖੇਧੀ ਕਰਕੇ ਔਰਤ ਦੇ ਪੈਰੀਂ ਪਈਆਂ ਬੇੜੀਆਂ ਨੂੰ ਤੋੜਿਆ। ਧਰਮ ਪ੍ਰਚਾਰ ਲਈ ਜਦੋਂ ਉਨ੍ਹਾਂ ਨੇ 22 ਮੰਜੀਆਂ ਸਥਾਪਤ ਕੀਤੀਆਂ ਤਾਂ ਉਨ੍ਹਾਂ ਵਿੱਚ ਘੱਟੋ-ਘੱਟ ਦੋ ਇਸਤਰੀ ਪ੍ਰਚਾਰਕ ਨਿਯੁਕਤ ਕੀਤੇ।

ਸਿੱਖ ਸੱਭਿਆਚਾਰ ਔਰਤ ਨੂੰ ਕਿਸੇ ਵੀ ਐਸੇ ਅਧਿਕਾਰ ਤੋਂ ਵਾਂਝਾ ਨਹੀਂ ਰੱਖਦਾ ਜੋ ਮਰਦ ਨੂੰ ਪ੍ਰਾਪਤ ਹੈ। ਇਸੇ ਕਾਰਨ ਸਿੱਖ ਬੀਬੀਆਂ ਨੇ ਜੀਵਨ ਦੇ ਹਰ ਖੇਤਰ ਵਿੱਚ ਕੰਮ ਕੀਤਾ। ਇਸ ਗੱਲ ਦੀ ਬਹੁਤ ਘੱਟ ਲੋਕਾਂ ਨੂੰ ਜਾਣਕਾਰੀ ਹੈ ਕਿ ਸਿੱਖ ਸਿਧਾਂਤ ਦੇ ਪਹਿਲੇ ਕਾਵਿਕ ਵਿਆਖਿਆਕਾਰ ਭਾਈ ਗੁਰਦਾਸ ਵਾਂਗ, ਗੁਰੂ ਹਰਿ ਰਾਇ ਜੀ ਦੀ ਪਾਲਿਤ ਪੁੱਤਰੀ ਬੀਬੀ ਰੂਪ ਕੌਰ ਸਿੱਖ ਪੰਥ ਦੀ ਪਹਿਲੀ ਗਦ-ਲੇਖਕਾ ਹਨ। ਉਨ੍ਹਾਂ ਨੇ 559 ਪਤਰਿਆਂ ਦੀ ਪੋਥੀ ਜਪੁ ਜੀ ਅਤੇ ਸਾਖੀਆਂ ਲਿਖੀ, ਜਿਸ ਵਿੱਚ ਗੁਰੂ ਹਰਿ ਰਾਏ ਜੀ ਦੇ ਮੂੰਹੋਂ ਨਿਕਲੇ ਬਚਨ ਵਾਰਤਕ ਵਿੱਚ ਦਰਜ ਹਨ।

ਗੁਰੂ ਦਰਬਾਰ ਵਿੱਚ ਗੁਰੂ ਮਹਿਲਾਂ ਅਤੇ ਹੋਰ ਬੀਬੀਆਂ ਨੂੰ ਜੋ ਆਦਰ-ਸਤਿਕਾਰ ਹਾਸਲ ਸੀ, ਇਹ ਉਸੇ ਦਾ ਨਤੀਜਾ ਸੀ ਕਿ ਮਾਤਾ ਜੀਤੋ ਜੀ ਬਿਨਾਂ ਰੋਕ-ਟੋਕ, ਅੰਮ੍ਰਿਤ ਤਿਆਰ ਕਰ ਰਹੇ ਦਸਮੇਸ਼ ਗੁਰੂ ਦੇ ਹਜ਼ੂਰ ਜਾ ਪਹੁੰਚੇ ਅਤੇ ਅੰਮ੍ਰਿਤ ਦੇ ਬਾਟੇ ਵਿੱਚ ਪਤਾਸੇ ਪਾ ਦਿੱਤੇ। ਨਹੀਂ ਤਾਂ ਧਰਮ-ਕਰਮ ਦੇ ਐਨੇ ਉੱਚੇ-ਸੁੱਚੇ ਦੈਵੀ ਕਾਰਜ ਵਿੱਚ, ਜੋ ਅਕਾਲ ਪੁਰਖ ਦੇ ਹੁਕਮ ਅਨੁਸਾਰ ਨੇਪਰੇ ਚਾੜ੍ਹਿਆ ਜਾ ਰਿਹਾ ਸੀ, ਦਖਲ ਦੇਣ ਦੀ ਜੁਰਅਤ ਕੌਣ ਕਰ ਸਕਦਾ ਸੀ।

ਅੰਮ੍ਰਿਤ ਸੰਸਕਾਰ ਪਿੱਛੋਂ ਪ੍ਰਚੱਲਿਤ ਹੋਈ ਰਹਿਤ ਮਰਯਾਦਾ ਅਤੇ ਰਹਿਤਨਾਮਿਆਂ ਵਿੱਚ ਇਸਤਰੀ ਨਾਲ ਚੰਗਾ ਸਲੂਕ ਕਰਨ ਦੀਆਂ ਖ਼ਾਸ ਹਦਾਇਤਾਂ ਦਰਜ ਹਨ। 'ਪਰ ਇਸਤਰੀ ਮਾਂ-ਭੈਣ, ਧੀ-ਭੈਣ ਕਰ ਜਾਣਨੀ।' 'ਇਸਤਰੀ ਦਾ ਮੂੰਹ ਨਹੀਂ ਫਿਟਕਾਰਨਾ।' ਕੁੜੀਮਾਰ ਨਾਲ ਮਿਲਵਰਤਨ ਦੀ ਖ਼ਾਸ ਮਨਾਹੀ ਹੈ। ਇਹ ਗੱਲਾਂ ਸਮਾਜ ਵਿੱਚ ਇਸਤਰੀ ਦਾ ਮਾਣ ਵਧਾਉਣ ਵਾਲੀਆਂ ਸਨ।

ਗੁਰੂ ਤੇਗ਼ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾ ਜਾਣ ਪਿੱਛੋਂ ਗੁਰੂ ਘਰ ਅਤੇ ਗੁਰੂ ਦਰਬਾਰ ਦਾ ਕਾਰ-ਵਿਹਾਰ ਚਲਾਉਣ ਵਿੱਚ ਮਾਤਾ ਗੁਜਰੀ, ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਕੌਰ ਨੇ ਬੜਾ ਅਹਿਮ ਰੋਲ ਨਿਭਾਇਆ। ਤਿੰਨਾਂ ਹੀ ਪੂਜਨੀਕ ਮਾਤਾਵਾਂ ਵੱਲੋਂ ਸਮੇਂ-ਸਮੇਂ ਸੰਗਤਾਂ ਨੂੰ ਲਿਖੇ ਗਏ ਹੁਕਮਨਾਮਿਆਂ ਦੇ ਦਰਸ਼ਨ ਅਤੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਉਹ ਪੜ੍ਹੀਆਂ-ਲਿਖੀਆਂ ਅਤੇ ਸੁਯੋਗ ਪ੍ਰਬੰਧਕ ਸਨ। ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਕੌਰ ਦੀ ਲਿਖਾਈ ਬਹੁਤ ਸੁੰਦਰ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਛੱਡ ਜਾਣ ਪਿੱਛੋਂ ਮਾਤਾ ਗੁਜਰੀ ਜੀ ਨੂੰ ਦਿਲ-

ਹੂਲਵੇਂ ਸੰਕਟਾਂ ਵਿੱਚੋਂ ਗੁਜ਼ਰਨਾ ਪਿਆ। ਪਰ ਗੁਰੂ ਘਰ ਦਾ ਗੌਰਵ ਅਤੇ ਗੁਰੂ-ਪਰੰਪਰਾ ਦੁਆਰਾ ਸਿਰਜਿਆ ਆਚਰਨ ਐਨਾ ਉੱਚਾ ਸੀ ਕਿ ਇਨ੍ਹਾਂ ਦੀ ਖ਼ਾਤਰ ਉਨ੍ਹਾਂ ਨੇ ਆਪਣੇ ਲਾਡਲੇ ਨਿੱਕੇ ਪੋਤਰਿਆਂ ਦੇ ਨਾਲ ਆਪਣੇ ਪ੍ਰਾਣ ਵੀ ਨਿਛਾਵਰ ਕਰ ਦਿੱਤੇ। ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦਸਮੇਸ਼ ਜੀ ਤੋਂ ਬਾਅਦ ਤਕਰੀਬਨ 40 ਸਾਲ ਜੀਵਤ ਰਹੀਆਂ ਅਤੇ ਪੰਥ ਦੇ ਧਾਰਮਕ, ਸਮਾਜਕ ਅਤੇ ਰਾਜਨੀਤਕ ਕਾਰਜਾਂ ਵਿੱਚ ਹਿੱਸਾ ਪਾਉਂਦੀਆਂ ਰਹੀਆਂ।

ਸਮੂਹ ਗੁਰੂ ਸਾਹਿਬਾਨ ਨੇ ਅਤੇ ਖ਼ਾਸ ਕਰਕੇ ਛੇਵੇਂ ਤੇ ਦਸਵੇਂ ਗੁਰੂ ਸਾਹਿਬਾਂ ਨੇ ਮਨੁੱਖ ਨੂੰ ਇੱਜ਼ਤ, ਈ ,ਮਾਨ ਅਤੇ ਜ਼ਮੀਰ ਦੀ ਆਜ਼ਾਦੀ ਲਈ ਜੂਝਣਾ ਸਿਖਾਇਆ। ਇਸ ਸਿੱਖਿਆ ਦਾ ਬੀਬੀਆਂ ਉੱਤੇ ਵੀ ਪੂਰਾ ਅਸਰ ਪਿਆ। ਮੁਕਤਸਰ ਦੀ ਜੰਗ ਵਿੱਚ ਮਾਈ ਭਾਗੋ ਘੋੜੇ 'ਤੇ ਸਵਾਰ ਹੋ ਕੇ ਇਕ ਜਰਨੈਲ ਵਾਂਗ ਲੜਦੀ ਵਿਖਾਈ ਦਿੰਦੀ ਹੈ। ਮਾਈ ਭਾਗੋ ਸਿੱਖ ਬੀਬੀਆਂ ਦੀ ਸੂਰਬੀਰਤਾ ਦੀ ਇਕ ਪ੍ਰਤੀਨਿਧ ਮਿਸਾਲ ਹੈ। ਉਸ ਵਰਗੀਆਂ ਹੋਰ ਵੀ ਕਈ ਬੀਬੀਆਂ ਹੋਣਗੀਆਂ ਜਿਨ੍ਹਾਂ ਦੇ ਵੇਰਵੇ ਇਤਿਹਾਸ ਨੇ ਰਿਕਾਰਡ ਨਹੀਂ ਕੀਤੇ। ਡਾ: ਹਰੀ ਰਾਮ ਗੁਪਤਾ ਨੇ 'ਹਿਸਟਰੀ ਆਫ ਦੀ ਸਿੱਖਜ਼ (III)' ਵਿੱਚ ਇਕ ਯਾਤਰੀ ਦਾ ਹਵਾਲਾ ਦਿੱਤਾ ਹੈ, ਜੋ ਅਠਾਰ੍ਹਵੀਂ ਸਦੀ ਦੀਆਂ ਸਿੱਖ ਇਸਤਰੀਆਂ ਦੀ ਤਸਵੀਰ-ਕਸ਼ੀ ਕਰਦਾ ਹੈ, 'ਸਿੱਖ ਔਰਤਾਂ ਨੰਗੇ ਮੂੰਹ ਘੋੜ-ਸਵਾਰੀ ਕਰਦੀਆਂ ਹਨ। ਕਈ ਵਾਰ ਉਹ ਲੜਾਈ ਦੇ ਮੈਦਾਨ ਵਿੱਚ ਫ਼ੌਜੀ ਦਸਤਿਆਂ ਦੀ ਅਗਵਾਈ ਵੀ ਕਰਦੀਆਂ ਹਨ। ਉਹ ਵਧੀਆ ਖ਼ੁਰਾਕ ਖਾ ਕੇ ਅਤੇ ਖੁੱਲ੍ਹੀ ਥਾਂ ਰਹਿ ਕੇ ਖ਼ੁਸ਼ ਹਨ। ਇਹੀ ਕਾਰਨ ਹੈ ਕਿ ਉਨ੍ਹਾਂ ਦੇ ਸਰੀਰ ਸਿਹਤਮੰਦ ਅਤੇ ਉਨ੍ਹਾਂ ਦੇ ਦੰਦ ਅਤੇ ਪੈਰ ਬਹੁਤ ਸੁੰਦਰ ਹਨ।' ਅਜਿਹੇ ਚਰਿਤਰ ਦੀ ਇਕ ਪ੍ਰਸਿੱਧ ਮਿਸਾਲ ਮਹਾਰਾਜਾ ਰਣਜੀਤ ਸਿੰਘ ਦੀ ਸੱਸ ਸਰਦਾਰਨੀ ਸਦਾ ਕੌਰ ਹੈ, ਜਿਸ ਨੇ ਰਣਜੀਤ ਸਿੰਘ ਨੂੰ ਸਰਦਾਰ ਤੋਂ ਮਹਾਰਾਜਾ ਬਣਾਉਣ ਵਿੱਚ ਅਹਿਮ ਰੋਲ ਅਦਾ ਕੀਤਾ।

ਕੁਰਬਾਨੀ ਦੇ ਖੇਤਰ ਵਿੱਚ ਬੀਬੀਆਂ ਦਾ ਯੋਗਦਾਨ ਬਹੁਤ ਵੱਡਾ ਹੈ ਪਰ ਇਤਿਹਾਸ ਵਿੱਚ ਵਿਸ਼ੇਸ਼ ਨਾਂ ਨਹੀਂ ਮਿਲਦੇ। ਛੋਟੇ ਅਤੇ ਵੱਡੇ ਘੱਲੂਘਾਰੇ ਵਿੱਚ ਅਨੇਕਾਂ ਬੀਬੀਆਂ ਸ਼ਹੀਦ ਹੋਈਆਂ। ਮੀਰ ਮੰਨੂ ਦੀ ਜੇਲ੍ਹ ਵਿੱਚ ਬਹਾਦਰ ਬੀਬੀਆਂ ਨੇ ਸਵਾ-ਸਵਾ ਮਣ ਪੀਸਣਾ ਪੀਸਿਆ ਅਤੇ ਬੱਚਿਆਂ ਦੇ ਟੋਟੇ ਕਰਾ ਕੇ ਗਲਾਂ ਵਿੱਚ ਹਾਰ ਪੁਆਏ, ਪਰ ਸਿੱਖੀ ਸਿਦਕ ਨਹੀਂ ਹਾਰਿਆ। ਆਧੁਨਿਕ ਸਮੇਂ ਵਿੱਚ ਗੁਰਦੁਆਰਾ ਸੁਧਾਰ ਲਹਿਰ ਅਤੇ ਪੰਜਾਬੀ ਸੂਬੇ ਦੇ ਮੋਰਚਿਆਂ ਵਿੱਚ ਬੀਬੀਆਂ ਵੱਡੀ ਗਿਣਤੀ ਵਿੱਚ ਸ਼ਾਮਲ ਹੋਈਆਂ। ਜੈਤੋ ਦੇ ਮੋਰਚੇ ਵਿੱਚ ਜਦੋਂ ਬੀਬੀ ਬਲਬੀਰ ਕੌਰ ਦੇ ਗੋਦੀ ਚੁੱਕੇ ਬੱਚੇ ਨੂੰ ਗੋਲੀ ਲੱਗ ਗਈ ਤਾਂ ਉਸ ਨੇ ਸ਼ਹੀਦ ਬੱਚੇ ਨੂੰ ਜ਼ਮੀਨ ਉੱਤੇ ਲਿਟਾ ਦਿੱਤਾ ਅਤੇ ਆਪ ਗੁਰੂ-ਜਸ ਗਾਉਂਦੀ ਹੋਈ ਜਥੇ ਨਾਲ ਅੱਗੇ ਵਧਦੀ ਗਈ। ਆਖਰ ਆਪ ਵੀ ਗੋਲੀ ਦਾ ਨਿਸ਼ਾਨਾ ਬਣ ਕੇ ਸ਼ਹੀਦ ਹੋ ਗਈ।

ਵੀਹਵੀਂ ਸਦੀ ਮਨੁੱਖੀ ਸਮਾਜ ਦੇ ਸਰਬ-ਪੱਖੀ ਵਿਕਾਸ ਦੀ ਸਦੀ ਹੈ। ਇਸ ਵਿੱਚ ਸਿੱਖ ਬੀਬੀਆਂ ਸਮੇਂ ਨਾਲ ਪੂਰੀ ਤਰ੍ਹਾਂ ਕਦਮ ਮਿਲਾ ਕੇ ਚੱਲ ਰਹੀਆਂ ਹਨ। ਸਗੋਂ ਹੁਣ ਤਾਂ ਇਹ ਚਾਲ ਕੁਝ ਵਧੇਰੇ ਹੀ ਤੇਜ਼ ਜਾਪਦੀ ਹੈ। ਸਿੱਖ ਜੀਵਨ-ਜਾਚ ਚੰਗੇ ਖਾਣ—ਪੀਣ ਅਤੇ ਰਹਿਣ-ਸਹਿਣ ਤੋਂ ਨਹੀਂ ਵਰਜਦੀ। ਗੁਰੂ ਨਾਨਕ ਦੇ ਸ਼ਬਦ ਹਨ—

ਕਢਿ ਕਸੀਦਾ ਪਹਿਰਹਿ ਚੋਲੀ
ਤਾਂ ਤੁਮ ਜਾਣਹੁ ਨਾਰੀ॥ (ਪੰਨਾ : 1171)

ਕਸੀਦਾਕਾਰੀ ਸੁਚੱਜੀ ਇਸਤਰੀ ਦੀ ਪਛਾਣ ਹੈ। ਪਰ ਨਵੇਂ ਰਾਹਾਂ ਉੱਤੇ ਚਲਦਿਆਂ ਰੌਸ਼ਨੀ ਆਪਣੇ ਵਿਰਸੇ ਤੋਂ ਲੈਣੀ ਹੈ। ਨਿਰੇ ਖਾਣ-ਪੀਣ ਅਤੇ ਸਜਣ-ਫਬਣ ਵਿੱਚ ਖ਼ਚਤ ਰਹਿਣਾ ਜੀਵਨ ਦੀ ਬਹੁਤ ਨੀਵੀਂ ਪੱਧਰ ਹੈ। ਪ੍ਰਥਮ ਗੁਰੂ ਨਿਘਰੇ ਹੋਏ ਸਮਾਜ ਦੇ ਇਹ ਲੱਛਣ ਦੱਸਦੇ ਹਨ--

ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥
ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥ (ਪੰਨਾ-1242-43)

ਜੀਵਨ ਦੀਆਂ ਉਸਾਰੂ ਤੇ ਨਰੋਈਆਂ ਕਦਰਾਂ-ਕੀਮਤਾਂ ਤੋਂ ਸੱਖਣਾ ਮਨੁੱਖ ਮਹਿਜ਼ ਇਕ ਬੋਦੀ ਸਰੀਰਕ ਹੋਂਦ ਬਣ ਕੇ ਰਹਿ ਜਾਂਦਾ ਹੈ। ਸੀਲ, ਸੰਜਮ ਅਤੇ ਗ਼ੈਰਤ ਮਨੁੱਖੀ ਆਚਰਨ ਦੇ ਜ਼ਰੂਰੀ ਅੰਗ ਹਨ। ਇਸਤਰੀ ਪੁਰਸ਼ ਦੇ ਬਰਾਬਰ ਵਿਕਾਸ ਤੋਂ ਬਿਨਾਂ ਮਨੁੱਖੀ ਸਮਾਜ ਮੁਕੰਮਲ ਉੱਨਤੀ ਨਹੀਂ ਕਰ ਸਕਦਾ। ਖਾਲਸੇ ਦੀ ਸਿਰਜਣਾ ਲਈ ਤਿਆਰ ਕੀਤੇ ਗਏ ਅੰਮ੍ਰਿਤ ਵਿੱਚ ਦਸਵੇਂ ਪਾਤਸ਼ਾਹ ਅਤੇ ਮਾਤਾ ਜੀਤੋ ਜੀ ਦਾ ਸਾਂਝਾ ਯੋਗਦਾਨ ਇਸੇ ਗੱਲ ਵੱਲ ਸੰਕੇਤ ਕਰਦਾ ਹੈ, ਜਿਸ ਵਿੱਚ ਦੋਧਾਰਾ ਖੰਡਾ ਅਣਖ ਅਤੇ ਗ਼ੈਰਤ ਦਾ ਅਤੇ ਪਤਾਸੇ ਪਰਸਪਰ ਪ੍ਰੇਮ-ਪਿਆਰ ਦੇ ਪ੍ਰਤੀਕ ਹਨ। ਇਸ ਲਈ ਦਸਮੇਸ਼ ਪਿਤਾ ਵੱਲੋਂ ਮਾਤਾ ਜੀਤੋ ਜੀ ਨੂੰ ਆਖੇ ਇਹ ਬਚਨ ਬੇਹੱਦ ਸਾਰਥਕ ਹਨ—

ਭਲੋ ਭਯੋ ਤੂੰ ਚਲ ਕਰ ਆਈ।
ਨੀਰ ਬਿਖੈ ਪਾਈ ਮਧੁਰਾਈ।

• • •

## 6

# ਪ੍ਰਥਮਿ ਭਗਉਤੀ ਸਿਮਰ ਕੈ

ਗੁਰੂ ਗੋਬਿੰਦ ਸਿੰਘ ਗੁਰੂ-ਪਰੰਪਰਾ ਦੀ ਦਸਵੀਂ ਅਤੇ ਅੰਤਿਮ ਜੋਤ ਸਨ। ਉਨ੍ਹਾਂ ਤੋਂ ਪਿੱਛੋਂ ਸਮੂਹ ਗੁਰੂ ਸਾਹਿਬਾਨ ਦੀ ਜੋਤ, ਸੋਚ ਅਤੇ ਜੁਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆ ਗਈ। ਗੁਰੂ ਗ੍ਰੰਥ ਸਾਹਿਬ ਕੇਵਲ ਸਿੱਖ ਗੁਰੂ ਸਾਹਿਬਾਨ ਅਤੇ ਭਾਰਤ ਦੇ ਵੱਖ-ਵੱਖ ਪ੍ਰਾਂਤਾਂ ਨਾਲ ਸਬੰਧਿਤ ਭਗਤ ਸਾਹਿਬਾਨ ਦੀ ਬਾਣੀ ਦਾ ਹੀ ਸੰਗ੍ਰਹਿ ਨਹੀਂ, ਇਹ ਉਸ ਸਮੇਂ ਦੇ ਸਮੂਹ ਭਾਰਤ ਵਾਸੀਆਂ ਦੀਆਂ ਭਾਵਨਾਵਾਂ ਅਤੇ ਚਿੰਤਨ ਦਾ ਪ੍ਰਤੀਨਿਧ ਗ੍ਰੰਥ ਹੈ। ਸਮੂਹ ਬਾਣੀਕਾਰਾਂ ਨੇ ਆਪਣੇ ਸਮੇਂ ਦੀਆਂ ਮਾਨਵੀ ਭਾਵਨਾਵਾਂ ਅਤੇ ਕਦਰਾਂ-ਕੀਮਤਾਂ ਨੂੰ ਅਜਿਹੀ ਉੱਚੀ ਪੱਧਰ ਦੀ ਅਧਿਆਤਮਕ ਰੰਗਣ ਵਿੱਚ ਪੇਸ਼ ਕੀਤਾ ਕਿ ਇਹ ਗ੍ਰੰਥ ਮਨੁੱਖ ਦੀਆਂ ਭੂਤ, ਵਰਤਮਾਨ ਅਤੇ ਭਵਿੱਖ ਦੀਆਂ ਲੋਕ-ਪਰਲੋਕ ਨਾਲ ਸਬੰਧਿਤ ਸਮੱਸਿਆਵਾਂ ਲਈ ਰੌਸ਼ਨੀ ਦਾ ਇਕ ਉੱਚਾ ਮੀਨਾਰ ਬਣ ਗਿਆ। ਗੁਰੂ ਗ੍ਰੰਥ ਸਾਹਿਬ ਦਾ ਹਰ ਸ਼ਬਦ, ਹਰ ਅੱਖਰ, ਚਾਹੇ ਉਹ ਕਿਸੇ ਵੀ ਬਾਣੀਕਾਰ ਦੇ ਮੁਖਾਰਬਿੰਦ 'ਚੋਂ ਨਿਕਲਿਆ ਹੋਵੇ, ਸਮੁੱਚੀ ਗੁਰੂ-ਸੋਚ ਦਾ ਪ੍ਰਤੀਨਿਧ ਹੈ ਅਤੇ ਉਹ ਕੇਵਲ ਗੁਰੂ ਦੇ ਸਿੱਖਾਂ ਲਈ ਹੀ ਨਹੀਂ, ਸਰਬ ਮਾਨਸ-ਜਾਤ ਲਈ ਕਲਿਆਣਕਾਰੀ ਹੈ।

ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਰਵਿਦਾਸ ਜੀ ਦਾ ਇਕ ਸ਼ਬਦ ਅਜਿਹੇ ਆਦਰਸ਼ ਸਮਾਜ ਦੀ ਕਲਪਨਾ ਕਰਦਾ ਹੈ ਜਿੱਥੇ ਹਰ ਪ੍ਰਾਣੀ ਪ੍ਰਸੰਨ ਹੋਵੇਗਾ। ਕਿਸੇ ਨੂੰ ਕੋਈ ਡਰ ਜਾਂ ਚਿੰਤਾ ਨਹੀਂ ਹੋਵੇਗੀ। ਜਿੱਥੇ ਮਨੁੱਖਾਂ ਵਿੱਚ ਪਹਿਲੇ, ਦੂਜੇ ਜਾਂ ਤੀਜੇ ਦਰਜੇ ਦਾ ਕੋਈ ਵਿਤਕਰਾ ਨਹੀਂ ਹੋਵੇਗਾ, ਜਿੱਥੇ ਸਭ ਬਰਾਬਰ ਹੋਣਗੇ। ਜਿੱਥੇ ਵਾਧੂ ਦੇ ਟੈਕਸ ਜਾਂ ਖ਼ਰਾਜ ਨਹੀਂ ਭਰਨੇ ਪੈਣਗੇ—

ਬੇਗਮਪੁਰਾ ਸਹਰ ਕੋ ਨਾਉ॥
ਦੂਖੁ ਅੰਦੋਹੁ ਨਹੀ ਤਿਹਿ ਠਾਉ॥
ਨਾਂ ਤਸਵੀਸ ਖਿਰਾਜੁ ਨ ਮਾਲੁ॥
ਖਉਫੁ ਨ ਖਤਾ ਨ ਤਰਸੁ ਜਵਾਲੁ॥੧॥
ਅਬ ਮੋਹਿ ਖੂਬ ਵਤਨ ਗਹ ਪਾਈ॥
ਊਹਾਂ ਖੈਰਿ ਸਦਾ ਮੇਰੇ ਭਾਈ॥੧॥ ਰਹਾਉ॥
ਕਾਇਮੁ ਦਾਇਮੁ ਸਦਾ ਪਾਤਿਸਾਹੀ॥
ਦੋਮ ਨ ਸੇਮ ਏਕ ਸੋ ਆਹੀ॥ (ਪੰਨਾ : 345)

ਭਗਤ ਰਵਿਦਾਸ ਜੀ ਨੇ ਇਸ ਸ਼ਹਿਰ ਜਾਂ ਸਮਾਜ ਜਾਂ ਦੇਸ਼ ਦਾ ਨਾਂ 'ਬੇਗਮਪੁਰਾ' ਰੱਖਿਆ ਹੈ। ਨੌਂ ਪਾਤਸ਼ਾਹੀਆਂ ਅਤੇ ਉਨ੍ਹਾਂ ਦੇ ਸਹਿਯੋਗੀ ਅਜਿਹੇ 'ਪਿਆਰੇ ਅਤੇ ਸਮਰੱਥ ਦੇਸ਼' ਦੀ ਸਿਰਜਣਾ ਲਈ ਯਤਨਸ਼ੀਲ ਰਹੇ। ਆਪਣੇ ਯਤਨਾਂ ਵਿੱਚ ਉਨ੍ਹਾਂ ਨੂੰ ਲੋਕਾਈ ਦਾ ਭਰਪੂਰ ਸਹਿਯੋਗ ਮਿਲਿਆ। ਪਰ ਸਮੇਂ ਦਾ ਹਾਕਮ ਵਰਗ ਉਨ੍ਹਾਂ ਦੇ ਰਾਹ ਵਿੱਚ ਖਲੋ ਗਿਆ।

ਗੁਰੂ ਗੋਬਿੰਦ ਸਿੰਘ ਜੀ ਦਾ ਸਮਾਂ ਆਇਆ ਤਾਂ ਉਨ੍ਹਾਂ ਨੇ 'ਬੇਗਮਪੁਰਾ' ਦਾ ਹੀ ਸਮ-ਅਰਥੀ ਸ਼ਹਿਰ 'ਅਨੰਦਪੁਰ' ਵਸਾ ਲਿਆ। (ਜਿਸ ਦੀ ਨੀਂਹ ਗੁਰੂ ਤੇਗ ਬਹਾਦਰ ਜੀ ਨੇ ਬਾਬਾ ਬੁੱਢਾ ਜੀ ਦੇ ਵੰਸ਼ਜ ਬਾਬਾ ਗੁਰਦਿੱਤਾ ਜੀ ਤੋਂ ਰਖਵਾਈ ਸੀ।) ਗੁਰੂ ਗੋਬਿੰਦ ਸਿੰਘ ਜੀ ਨੇ ਸਚਮੁੱਚ ਹੀ ਅਨੰਦਪੁਰ ਨੂੰ ਚਿੰਤਾ-ਮੁਕਤ ਅਨੰਦ ਨਗਰੀ ਬਣਾ ਦਿੱਤਾ। ਇਥੇ ਭੈਅ-ਮੁਕਤ ਇਨਸਾਨਾਂ ਦੀ ਸਿਰਜਣਾ ਕੀਤੀ ਜਾਂਦੀ ਸੀ। ਰਣਜੀਤ ਨਗਾਰਾ 'ਕਾਇਮੁ ਦਾਇਮੁ ਸਦਾ ਪਾਤਿਸਾਹੀ' ਦਾ ਐਲਾਨ ਕਰਦਾ ਸੀ। ਦਰਬਾਰੀ ਕਵੀ ਮੰਗਲ ਅਨੰਦਪੁਰ ਦੀ ਉਸਤਤ ਇੰਜ ਕਰਦਾ ਹੈ—

ਅਨੰਦ ਦਾ ਵਾਜਾ ਨਿਤ ਵੱਜਦਾ ਅਨੰਦਪੁਰ
ਸੁਣ ਸੁਣ ਸੁਧ ਭੁਲਦੀ ਏ ਨਰਨਾਹ ਦੀ।...

ਸਵਣੇ ਨਾ ਦੇਂਦੀ ਸੁਖ ਦੁੱਜਨਾਂ ਨੂੰ ਰਾਤ ਦਿਨ
ਨੌਬਤ ਗੋਬਿੰਦ ਸਿੰਘ ਗੁਰੂ ਪਾਤਸ਼ਾਹ ਦੀ। (ਨਰਨਾਹ : ਰਾਜਾ, ਬਾਦਸ਼ਾਹ)

ਅਨੰਦਪੁਰ ਰੂਹਾਨੀਅਤ ਦਾ ਕੇਂਦਰ ਸੀ, ਜਿੱਥੇ ਸੁਬ੍ਹਾ-ਸ਼ਾਮ ਗੁਰਬਾਣੀ ਦਾ ਗਾਇਨ ਹੁੰਦਾ ਸੀ। ਅਨੰਦਪੁਰ ਚਰਿਤਰ ਨਿਰਮਾਣ ਦੀ ਪਾਠਸ਼ਾਲਾ ਸੀ, ਜਿੱਥੇ ਸੁਤੰਤਰਤਾ, ਸਮਾਨਤਾ ਅਤੇ ਭਰਾਤਰੀ-ਭਾਵ ਦਾ ਪਾਠ ਪੜ੍ਹਾਇਆ ਜਾਂਦਾ ਸੀ। ਇਥੇ ਦੋਮ-ਸੋਮ ਦਾ ਕੋਈ ਫਰਕ ਨਹੀਂ ਸੀ। ਅਨੰਦਪੁਰ ਸੂਰਬੀਰਤਾ ਦਾ ਸਕੂਲ ਸੀ, ਜਿੱਥੇ ਆਖਰੀ ਹਥਿਆਰ ਵਜੋਂ ਸ਼ਸਤਰਾਂ ਦੀ ਸਿਖਲਾਈ ਦਿੱਤੀ ਜਾਂਦੀ ਸੀ। ਇੱਥੇ ਝੁਲਦਾ ਉੱਚਾ ਨਿਸ਼ਾਨ ਸਾਹਿਬ ਅਣਖ ਦੀ ਬੁਲੰਦੀ ਦਾ ਪ੍ਰਤੀਕ ਸੀ। ਪਰ ਅਨੰਦਪੁਰ ਦਾ ਇਹ ਜਲੌ ਉਨ੍ਹਾਂ ਤਾਕਤਾਂ ਨੂੰ ਪਸੰਦ ਨਹੀਂ ਸੀ ਜੋ ਵਿਦੇਸ਼ਾਂ ਵਿੱਚੋਂ ਆ ਕੇ ਇਥੇ ਸੁਲਤਾਨ ਬਣੀਆਂ ਬੈਠੀਆਂ ਸਨ ਅਤੇ ਤਲਵਾਰ ਦੇ ਜ਼ੋਰ ਨਾਲ ਭਾਰਤੀ ਅਣਖ, ਇੱਜ਼ਤ ਅਤੇ ਸਭਿਆਚਾਰ ਨੂੰ ਆਪਣੇ ਅੰਗੂਠੇ ਹੇਠ ਰੱਖਣਾ ਚਾਹੁੰਦੀਆਂ ਸਨ।

ਨਤੀਜੇ ਵਜੋਂ ਗੁਰੂ ਕਿਆਂ ਦਾ ਅਤੇ ਬਾਬਰ ਕਿਆਂ ਦਾ ਸੰਘਰਸ਼ ਸ਼ੁਰੂ ਹੋ ਗਿਆ। ਇਸ ਸੰਘਰਸ਼ ਦਾ ਇਕ ਦੌਰ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਬਾਅਦ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਚੱਲ ਚੁੱਕਾ ਸੀ। ਹੁਣ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਪਿੱਛੋਂ ਦੂਜਾ ਗੇੜ ਸ਼ੁਰੂ ਹੋਣ ਲਈ ਪਰ ਤੋਲ ਰਿਹਾ ਸੀ। ਅਸਲ ਵਿੱਚ ਇਹ ਸੰਘਰਸ਼ ਦੋ ਵਿਚਾਰਧਾਰਾਵਾਂ ਦੀ ਟੱਕਰ ਸੀ। ਗੁਰੂ-ਸ਼ਹੀਦੀਆਂ ਤਾਂ ਇਸ ਸੰਘਰਸ਼ ਦੇ ਪੜਾਅ ਸਨ ਜਿਨ੍ਹਾਂ ਨੇ ਇਸ ਟੱਕਰ ਨੂੰ ਹੋਰ ਪ੍ਰਚੰਡ ਕਰ ਦਿੱਤਾ। ਟੱਕਰ ਇਸ ਗੱਲ ਦੀ ਸੀ ਕਿ ਇਕ ਦੇਸ਼ ਦੇ ਲੋਕਾਂ ਉੱਤੇ ਜਾਂ ਕਿਸੇ ਵੀ ਦੇਸ਼ ਦੇ ਲੋਕਾਂ ਉੱਤੇ ਇਕ ਓਪਰਾ ਧਰਮ ਅਤੇ ਸੱਭਿਆਚਾਰ ਠੋਸ ਦਿੱਤਾ ਜਾਵੇ ਜਾਂ ਉਸ ਦੇਸ਼ ਦੇ ਲੋਕਾਂ ਨੂੰ ਆਪਣੀ ਪਰੰਪਰਾ, ਧਰਮ ਅਤੇ ਸਭਿਆਚਾਰ ਅਨੁਸਾਰ ਜਿਉਣ ਦੀ ਆਜ਼ਾਦੀ ਦਿੱਤੀ ਜਾਵੇ। ਅੰਤਿਮ ਰੂਪ ਵਿੱਚ ਇਹ ਟੱਕਰ ਮਨੁੱਖੀ ਜ਼ਮੀਰ ਦੀ ਆਜ਼ਾਦੀ ਅਤੇ ਨੇਕੀ ਤੇ ਬਦੀ ਦੀ ਟੱਕਰ ਦਾ ਮਸਲਾ ਬਣ ਗਈ।

ਕਬੀਰ ਬਾਣੀ ਅਨੁਸਾਰ ਸੰਸਾਰੀ ਰਾਜੇ 'ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ'। ਹੌਲੀ-ਹੌਲੀ ਇਨ੍ਹਾਂ ਆਰਜ਼ੀ ਕੂੜੇ ਮੁਗ਼ਲ ਬਾਦਸ਼ਾਹਾਂ ਦੀ ਸੱਚੇ ਪਾਤਸ਼ਾਹਾਂ ਨਾਲ ਟੱਕਰ ਪ੍ਰਚੰਡ ਹੋ ਗਈ। ਨਤੀਜੇ ਵਜੋਂ ਚਹੁੰ-ਚਹੁੰ ਦਿਨਾਂ ਦੀਆਂ ਕਈ ਕੂੜੀਆਂ ਬਾਦਸ਼ਾਹੀਆਂ ਆਈਆਂ ਤੇ ਗਈਆਂ, ਪਰ ਸੱਚੇ ਪਾਤਸ਼ਾਹਾਂ ਦੀ ਪਾਤਸ਼ਾਹੀ ਸਦਾ 'ਕਾਇਮੁ ਦਾਇਮੁ' ਹੈ ਅਤੇ ਰਹੇਗੀ। ਝੂਲਤੇ ਨਿਸ਼ਾਨ ਰਹੇਂ ਗੁਰੂ ਮਹਾਰਾਜ ਕੇ।

ਗੁਰੂ ਗੋਬਿੰਦ ਸਿੰਘ ਨੇ ਇਹ ਸੰਘਰਸ਼ ਕਈ ਮੁਹਾਜ਼ਾਂ 'ਤੇ ਲੜਿਆ। ਨਿਤਾਣੇ-ਨਿਮਾਣੇ ਲੋਕਾਂ ਨੂੰ ਸੂਰਬੀਰ ਯੋਧੇ ਬਣਾਉਣ ਲਈ ਸੰਘਰਸ਼ਸ਼ੀਲ ਸਾਹਿਤ ਲਿਖਿਆ ਅਤੇ ਲਿਖਵਾਇਆ। ਹਜ਼ਾਰਾਂ ਸਾਲ ਪੁਰਾਣੀ ਜਾਤੀ-ਪ੍ਰਥਾ ਨੂੰ ਖ਼ਤਮ ਕਰਕੇ ਸਮਾਜਕ ਇਨਕਲਾਬ ਲਿਆਂਦਾ। ਸੀਸ-ਭੇਟ ਕੌਤਕ ਰਚ ਕੇ ਸੂਰਬੀਰ ਖਾਲਸਾ ਪ੍ਰਗਟ ਕੀਤਾ। ਪਰ ਦਸਮੇਸ਼ ਗੁਰੂ ਦਾ ਸਰਬ-ਦ੍ਰਿਸ਼ਟਮਾਨ ਅਤੇ ਪ੍ਰਤੱਖ-ਪ੍ਰਗਟ ਸੰਘਰਸ਼ ਉਹ ਹੈ ਜੋ ਉਨ੍ਹਾਂ ਨੇ ਵੇਲੇ ਦੇ ਜਾਬਰ ਅਤੇ ਅਨਿਆਈ ਹੁਕਮਰਾਨਾਂ ਨਾਲ ਲੜਿਆ, ਜਿਸ ਨੂੰ ਸਰਬ ਸੰਸਾਰ ਦੇ ਸ੍ਰੇਸ਼ਟ ਇਤਿਹਾਸਕਾਰਾਂ ਨੇ ਆਪਣੇ ਗ੍ਰੰਥਾਂ ਵਿੱਚ ਸੁਨਹਿਰੀ ਕਲਮ ਨਾਲ ਲਿਖਿਆ।

ਆਪਣੇ 'ਬੇਗਮਪੁਰੇ' ਅਤੇ 'ਅਨੰਦਪੁਰ' ਦੀ ਰੱਖਿਆ ਲਈ ਗੁਰੂ ਗੋਬਿੰਦ ਸਿੰਘ ਨੂੰ ਤਲਵਾਰ ਚੁੱਕਣੀ ਪਈ। ਪ੍ਰੇਰਨਾ ਅਤੇ ਪਰਾਮਰਸ਼, ਸਬਰ ਅਤੇ ਸਹਿਣਸ਼ੀਲਤਾ, ਉਪਦੇਸ਼ ਅਤੇ ਸੰਦੇਸ਼, ਕੁਰਬਾਨੀ ਅਤੇ ਸ਼ਹੀਦੀ ਦੇ ਸਾਰੇ ਹੀਲੇ ਜਦੋਂ ਕੋਈ ਪ੍ਰਭਾਵਸ਼ਾਲੀ ਨਤੀਜਾ ਨਾ ਕੱਢ ਸਕੇ ਅਤੇ ਜ਼ੁਲਮ ਦਾ ਚੱਕਰ ਸਗੋਂ ਹੋਰ ਤੇਜ਼ ਹੋ ਗਿਆ ਤਾਂ ਗੁਰੂ ਗੋਬਿੰਦ ਸਿੰਘ ਦਾ ਪਵਿੱਤਰ ਹੱਥ ਮਾਲਾ ਤੋਂ ਉੱਠ ਕੇ ਭਗੌਤੀ ਦੇ ਮਜ਼ਬੂਤ ਮੁੱਠੇ 'ਤੇ ਚਲਾ ਗਿਆ। ਉਨ੍ਹਾਂ ਨੇ ਭਗੌਤੀ ਦਾ ਸਿਮਰਨ, ਪੂਜਨੀਕ ਗੁਰੂ ਨਾਨਕ ਤੋਂ ਵੀ ਪਹਿਲਾਂ ਕਰਨ ਦਾ ਆਦੇਸ਼ ਦਿੱਤਾ :

ਪ੍ਰਥਮਿ ਭਗਉਤੀ ਸਿਮਰ ਕੈ
ਗੁਰੂ ਨਾਨਕ ਲਈ ਧਿਆਇ॥

ਬਚਿੱਤਰ ਨਾਟਕ ਦੇ ਅਰੰਭ ਵਿੱਚ ਵੀ ਉਹ ਸਭ ਤੋਂ ਪਹਿਲਾਂ ਤਲਵਾਰ ਨੂੰ ਨਮਸਕਾਰ ਕਰਦੇ ਹਨ—

ਨਮਸਕਾਰ ਸ੍ਰੀ ਖੜਗ ਕੋ
ਕਰਉ ਸੁ ਹਿਤ ਚਿਤ ਲਾਇ॥

ਲੌਕਿਕ ਇਤਿਹਾਸ ਦੇ ਇਸ ਭਾਰਤੀ ਕਾਲ-ਖੰਡ ਵਿੱਚ ਆਪਣੇ ਬਹੁ-ਪੱਖੀ ਜੀਵਨ-ਮਨੋਰਥ ਦੀ ਪ੍ਰਾਪਤੀ ਲਈ ਸ਼ਸਤਰ ਦੀ ਵਰਤੋਂ ਦਸਵੇਂ ਪਾਤਸ਼ਾਹ ਲਈ ਧਰਮ ਦਾ ਰੂਪ ਧਾਰਨ ਕਰ ਗਈ। ਉਨ੍ਹਾਂ ਦੇ ਚਿੰਤਨ ਵਿੱਚ ਸਰਬ-ਸ੍ਰਿਸ਼ਟੀ ਅਤੇ ਸਿਰਜਣਹਾਰ ਵੀ ਲੋਹ-ਰੂਪ ਹੋ ਗਿਆ। ਉਨ੍ਹਾਂ ਦੀ ਅਰਦਾਸ ਹੈ :

ਅਕਾਲ ਪੁਰਖ ਕੀ ਰਛਾ ਹਮਨੈ॥
ਸਰਬ ਲੋਹ ਦੀ ਰਛਿਆ ਹਮਨੈ॥ (ਅਕਾਲ ਉਸਤਤਿ)

ਦਸਮੇਸ਼-ਚਿੰਤਨ ਅਨੁਸਾਰ ਸ੍ਰਿਸ਼ਟੀ ਦਾ ਅਰੰਭ ਖੰਡੇ ਦੀ ਉਤਪਤੀ ਤੋਂ ਹੋਇਆ—

ਖੰਡਾ ਪ੍ਰਥਮੈ ਸਾਜਿ ਕੈ
ਜਿਨ ਸਭ ਸੈਸਾਰ ਉਪਾਇਆ॥ (ਚੰਡੀ ਦੀ ਵਾਰ)

ਅਕਾਲ ਪੁਰਖ ਅਤੇ ਨੌਂ ਪਾਤਸ਼ਾਹੀਆਂ ਤੋਂ ਬਾਅਦ ਉਨ੍ਹਾਂ ਲਈ ਜੇ ਕੋਈ ਧਿਆਉਣਯੋਗ ਸ਼ਕਤੀ ਹੈ ਤਾਂ ਉਹ ਸ਼ਸਤਰ ਹਨ—

ਅਸਿ ਕ੍ਰਿਪਾਨ ਖੰਡੋ ਖੜਗ
ਤੁਪਕ ਤਬਰ ਅਰੁ ਤੀਰ॥
ਸੈਫ ਸਰੋਹੀ ਸੈਹਥੀ
ਯਹੈ ਹਮਾਰੈ ਪੀਰ॥ (ਸ਼ਸਤ੍ਰ ਨਾਮ ਮਾਲਾ)

ਮੁਰਦਾ ਹੋ ਚੁੱਕੀ ਭਾਰਤੀ ਕੌਮ ਵਿੱਚ ਨਵੀਂ ਜਾਨ ਅਤੇ ਸ਼ਕਤੀ ਭਰਨ ਲਈ ਦਸਮੇਸ਼ ਪਿਤਾ ਨੇ ਕਈ ਉਪਰਾਲੇ ਕੀਤੇ। ਦਿਲ ਛੱਡ ਚੁੱਕੇ ਲੋਕਾਂ ਦਾ ਮਨੋਬਲ ਉੱਚਾ ਕਰਨ ਲਈ ਉਨ੍ਹਾਂ ਨੇ ਹਿੰਦੀ ਅਤੇ ਪੰਜਾਬੀ ਵਿੱਚ 'ਚੰਡੀ ਦੀ ਵਾਰ' ਤਿੰਨ ਰੂਪਾਂ ਵਿੱਚ ਲਿਖੀ : ਚੰਡੀ ਚਰਿਤ੍ਰ ਉਕਤਿ ਬਿਲਾਸ, ਚੰਡੀ ਚਰਿਤ੍ਰ ਦੂਸਰਾ ਅਤੇ ਚੰਡੀ ਦੀ ਵਾਰ। ਰਾਖਸ਼, ਰਾਜੇ ਇੰਦਰ ਦਾ ਰਾਜ ਖੋਹ ਲੈਂਦੇ ਹਨ। ਇੰਦਰ ਚੰਡੀ (ਦੁਰਗਾ) ਨੂੰ ਬੇਨਤੀ ਕਰਦਾ ਹੈ ਕਿ ਮੇਰਾ ਰਾਜ ਵਾਪਸ ਦੁਆਇਆ ਜਾਵੇ। ਦੁਰਗਾ ਦੈਂਤਾਂ ਨਾਲ ਯੁੱਧ ਕਰਦੀ ਹੈ। ਵਾਰੋ-ਵਾਰੀ ਉਹ ਨੌਂ ਦੈਂਤਾਂ ਦਾ ਨਾਸ਼ ਕਰਦੀ ਹੈ ਅਤੇ ਇੰਦਰ ਨੂੰ ਦੁਬਾਰਾ ਸਿੰਘਾਸਨ 'ਤੇ ਬਿਠਾਉਂਦੀ ਹੈ। ਹਿੰਦੀ ਅਤੇ ਪੰਜਾਬੀ ਵਿੱਚ ਇਸ ਵਾਰ ਦੀ ਸ਼ਬਦਾਵਲੀ ਇੰਨੀ ਵੀਰ-ਰਸ ਭਰਪੂਰ ਅਤੇ ਰੋਹ-ਭਰੀ ਹੈ ਕਿ ਨਿਪੁੰਸਕ ਆਦਮੀ ਵੀ ਹੱਥ ਵਿੱਚ ਤੇਗ ਫੜ ਕੇ ਉੱਠ ਖਲੋਂਦਾ ਹੈ। ਉਦਾਹਰਨ ਵਜੋਂ ਦੁਰਗਾ ਦਾ ਮਹਿਖਾਸੁਰ ਦੈਂਤ ਨੂੰ ਮਾਰਨ ਦਾ ਦ੍ਰਿਸ਼ ਬੜਾ ਅਲੌਕਿਕ ਹੈ। ਦੁਰਗਾ ਜਦੋਂ ਮਹਿਖ਼ਾਸੁਰ ਦੇ ਸਿਰ ਵਿੱਚ ਪੂਰੇ ਬਲ ਨਾਲ ਤੇਗ਼ ਮਾਰਦੀ ਹੈ ਤਾਂ ਉਹ ਮਹਿਖਾਸੁਰ ਦੇ ਸਿਰ, ਧੜ, ਉਸ ਦੇ ਘੋੜੇ ਅਤੇ ਧਰਤੀ ਨੂੰ ਚੀਰਦੀ ਹੋਈ, ਧਰਤੀ ਹੇਠਲੇ ਬਲਦ ਨੂੰ ਵੱਢਦੀ, ਕੱਛੂ-ਕੁੰਮੇ ਦੇ ਸਿਰ ਵਿੱਚ ਜਾ ਵਜਦੀ ਹੈ।

ਅਜਿਹੀ ਅਗਨ-ਸ਼ਸਤਰ ਵਰਗੀ ਵਾਰ ਇਕ ਵਾਰ ਨਹੀਂ ਤਿੰਨ ਵਾਰ ਲਿਖਣ ਦਾ ਮਕਸਦ ਭਾਰਤਵਾਸੀਆਂ ਦੀ ਗ਼ੈਰਤ ਨੂੰ ਹਲੂਣਾ ਦੇਣਾ ਸੀ। ਓਏ, ਜੇ ਇਕ ਇਸਤਰੀ ਰੂਪ ਦੇਵੀ ਭਿਆਨਕ ਦੈਂਤਾਂ ਦੇ ਡੱਕਰੇ ਕਰ ਸਕਦੀ ਹੈ ਤਾਂ ਤੁਸੀਂ ਕੀ ਨਹੀਂ ਕਰ ਸਕਦੇ। ਅਠਾਰ੍ਹਵੀਂ ਸਦੀ ਦੇ ਸਿੱਖ-ਯੋਧੇ ਹਰ ਰੋਜ਼ ਚੰਡੀ ਦੀ ਵਾਰ ਦਾ ਪਾਠ ਕਰਦੇ ਸੀ। ਉਨ੍ਹਾਂ ਨੇ ਮੁਗ਼ਲਾਂ ਦੇ ਰੱਜ ਕੇ ਆਹੂ ਲਾਹੇ। ਨਿਹੰਗ ਸਿੰਘ ਅੱਜ ਵੀ ਚੰਡੀ ਦੀ ਵਾਰ ਦਾ ਨਿੱਤ-ਨੇਮ ਕਰਦੇ ਹਨ।

ਦੂਜੇ ਪਾਸੇ ਔਰੰਗਜ਼ੇਬ ਦਾ ਇਸਲਾਮੀ ਸ਼ਿਕੰਜਾ ਭਾਰਤ ਉੱਤੇ ਦਿਨੋ-ਦਿਨ ਵਧੇਰੇ ਕੱਸਿਆ ਜਾ ਰਿਹਾ ਸੀ। 1669 ਈ: ਵਿੱਚ ਉਸ ਨੇ ਨਵੇਂ ਹਿੰਦੂ ਮੰਦਰਾਂ ਦੀ ਉਸਾਰੀ ਰੋਕ ਦਿੱਤੀ ਅਤੇ ਅਨੇਕਾਂ ਪੁਰਾਣੇ ਮੰਦਰਾਂ ਦੀ ਮਿਸਮਾਰੀ ਦੇ ਹੁਕਮ ਜਾਰੀ ਕੀਤੇ। ਸੂਬਾ ਸਰਹਿੰਦ ਵਿੱਚ ਬੂੜੀਏ ਵਿਖੇ ਇਕ ਗੁਰਦੁਆਰਾ ਵੀ ਢਾਹਿਆ ਗਿਆ। ਗ਼ੈਰ-ਮੁਸਲਮਾਨਾਂ ਉੱਤੇ ਜਜ਼ੀਆ ਟੈਕਸ ਲਾ ਦਿੱਤਾ ਗਿਆ। ਹਿੰਦੂਆਂ ਲਈ ਹਥਿਆਰ ਪਹਿਨਣ ਅਤੇ ਇਰਾਕੀ ਘੋੜੇ ਦੀ ਸਵਾਰੀ ਕਰਨ ਦੀ ਮਨਾਹੀ ਕਰ ਦਿੱਤੀ। ਬਹੁਤ ਸਾਰੇ ਹਿੰਦੂ ਮੁਲਾਜ਼ਮਾਂ ਨੂੰ ਸਰਕਾਰੀ ਨੌਕਰੀਆਂ ਵਿੱਚੋਂ ਕੱਢ ਦਿੱਤਾ ਗਿਆ। 20 ਨਵੰਬਰ, 1693 ਨੂੰ ਔਰੰਗਜ਼ੇਬ ਨੇ ਇਕ ਹੁਕਮ ਜਾਰੀ ਕਰਕੇ ਗੁਰੂ ਗੋਬਿੰਦ ਸਿੰਘ ਨੂੰ ਅਨੰਦਪੁਰ ਵਿੱਚ ਭੀੜਾਂ ਇਕੱਠੀਆਂ ਕਰਨ ਤੋਂ ਮਨ੍ਹਾ ਕੀਤਾ।

ਗੁਰੂ ਗੋਬਿੰਦ ਸਿੰਘ ਨੇ ਔਰੰਗਜ਼ੇਬ ਦੇ ਇਸ ਚੈਲੰਜ ਦਾ ਜਵਾਬ ਕਿਵੇਂ ਦਿੱਤਾ? ਉਹ ਹਰ ਸਾਲ ਵਿਸਾਖੀ ਅਤੇ ਦੀਵਾਲੀ ਨੂੰ ਸਿੱਖ ਸੰਗਤਾਂ ਨੂੰ ਅਨੰਦਪੁਰ ਬੁਲਾਉਂਦੇ ਰਹੇ ਜਿਵੇਂ ਕਿ ਉਨ੍ਹਾਂ ਦੇ ਕਈ ਹੁਕਮਨਾਮਿਆਂ ਤੋਂ ਜ਼ਾਹਿਰ ਹੈ। ਉਹ ਸੰਗਤਾਂ ਨੂੰ ਵਧੀਆ ਘੋੜੇ ਅਤੇ ਸ਼ਸਤਰ ਭੇਟਾ ਕਰਨ ਲਈ ਵੀ ਕਹਿੰਦੇ ਸਨ। 1699 ਦੇ ਸੀਸ-ਭੇਟ ਕੌਤਕ ਪਿੱਛੋਂ ਹਰ ਸਿੰਘ ਲਈ ਕਿਰਪਾਨ ਪਹਿਨਣੀ ਜ਼ਰੂਰੀ ਕਰਾਰ ਦਿੱਤੀ ਗਈ। ਗੁਰੂ ਸਾਹਿਬ ਨੇ ਅਨੰਦਪੁਰ ਦੀ ਸੁਰੱਖਿਆ ਲਈ ਕੇਸਗੜ੍ਹ, ਅਨੰਦਗੜ੍ਹ, ਲੋਹਗੜ੍ਹ, ਹੋਲਗੜ੍ਹ, ਫ਼ਤਹਿਗੜ੍ਹ ਅਤੇ ਤਾਰਾਗੜ੍ਹ ਛੇ ਕਿਲਿਆਂ ਦੀ ਉਸਾਰੀ ਕੀਤੀ। ਸਮਾਂ ਆਵਾਜ਼ ਦੇ ਰਿਹਾ ਸੀ ਕਿ ਜੇ 'ਬੇਗਮਪੁਰੇ' ਅਤੇ 'ਅਨੰਦਪੁਰ' ਨੂੰ ਬਚਾਉਣਾ ਹੈ ਤਾਂ ਮਨ ਵਿੱਚ ਭਗੌਤੀ ਨੂੰ ਸਿਮਰੋ ਅਤੇ ਰਣ ਵਿੱਚ ਭਗੌਤੀ ਨੂੰ ਵਾਹੋ।

ਧੰਨ ਜੀਉ ਤਿਹ ਕੋ ਜਗ ਮੈ
ਮੁਖ ਤੇ ਹਰਿ ਚਿਤ ਮੈ ਜੁਧ ਬਿਚਾਰੈ॥

ਸਪੱਸ਼ਟ ਹੈ ਕਿ ਸੱਚ ਤੇ ਕੂੜ ਦੀਆਂ ਸ਼ਕਤੀਆਂ ਲਾਮਬੰਦ ਹੋ ਰਹੀਆਂ ਸਨ। ਛੇਤੀ ਹੀ ਧਰਮ-ਯੁੱਧ ਸ਼ੁਰੂ ਹੋਣ ਵਾਲਾ ਸੀ।

• • •

# 7

# ਲੋਹ ਘਟਾਂ ਚੜ੍ਹ ਆਈਆਂ

ਖਾਲਸੇ ਦੀ ਸਿਰਜਨਾ ਪਿੱਛੋਂ ਇਕਦਮ ਜੰਗ ਦਾ ਮੈਦਾਨ ਭਖ ਉੱਠਿਆ। ਮੁਗ਼ਲ ਸਰਕਾਰ ਚੌਕਸ ਹੋ ਗਈ। ਔਰੰਗਜ਼ੇਬ ਨੇ ਤਾਂ ਆਦੇਸ਼ ਦਿੱਤਾ ਸੀ ਕਿ ਗੁਰੂ ਅਨੰਦਪੁਰ ਵਿੱਚ 'ਜਮੀਅਤ' ਇਕੱਠੀ ਨਾ ਕਰੇ, ਪਰ ਦਸਵੇਂ ਪਾਤਸ਼ਾਹ ਨੇ ਹਜ਼ਾਰਾਂ ਦਾ ਇਕੱਠ ਕਰਕੇ ਖਾਲਸਾ ਪ੍ਰਗਟ ਕਰ ਦਿੱਤਾ। ਹਕੂਮਤ ਸਮਝਦੀ ਸੀ ਕਿ ਅਨੰਦਪੁਰ ਦੀਆਂ ਪਹਾੜੀਆਂ ਵਿੱਚ ਬਗਾਵਤ ਪਲ ਰਹੀ ਹੈ। ਰਾਜਪੂਤ ਪਹਾੜੀ ਰਾਜੇ ਆਪਣੀ ਨਿਕਟ-ਦ੍ਰਿਸ਼ਟੀ ਕਾਰਨ ਚਹੁੰ ਵਰਨਾਂ ਨੂੰ ਇਕ-ਵਰਨ ਕਰਨ ਵਾਲੀ ਖਾਲਸਾ ਸਿਰਜਣ ਦੀ ਘਟਨਾ ਨੂੰ ਹਿੰਦੂ ਧਰਮ ਦੀ ਪੁਰਾਤਨ ਰਹੁ-ਰੀਤੀ ਵਿੱਚ ਵਿਘਨ ਖ਼ਿਆਲ ਕਰ ਰਹੇ ਸਨ। ਉਹ ਸਮਝਦੇ ਸਨ ਕਿ ਅਛੂਤ ਜਾਤੀਆਂ ਨਾਲ ਇਕੋ ਬਾਟੇ ਵਿੱਚੋਂ ਅੰਮ੍ਰਿਤ ਛਕ ਕੇ ਹਿੰਦੂ ਧਰਮ ਦੀ ਪਵਿੱਤਰਤਾ ਭੰਗ ਹੋ ਜਾਏਗੀ। ਪਰ ਉਹ ਭੁੱਲ ਰਹੇ ਸਨ ਕਿ ਸਿੱਖ ਲਹਿਰ ਜਿੱਥੇ ਇਕ ਆਦਰਸ਼ਕ ਇਨਸਾਨ ਦੀ ਸਿਰਜਨਾ ਲਈ ਕਾਰਜਸ਼ੀਲ ਸੀ, ਉੱਥੇ ਭਾਰਤ ਵਿੱਚ ਹਿੰਦੂ ਸਭਿਆਚਾਰ ਦੀ ਰਾਖੀ ਲਈ ਆਪਣੇ ਦੋ ਗੁਰੂ ਸਾਹਿਬਾਨ ਨੂੰ ਸ਼ਹੀਦ ਕਰਵਾ ਚੁੱਕੀ ਸੀ ਅਤੇ ਆਪਣੇ ਅਲਪ ਵਸੀਲਿਆਂ ਦੇ ਬਾਵਜੂਦ ਆਪਣੇ ਦੈਵੀ ਮਿਸ਼ਨ ਦੀ ਦ੍ਰਿੜ੍ਹਤਾ ਨਾਲ ਲੈਸ ਹੋ ਕੇ ਪਰਬਤ-ਸਮਾਨ ਮਜ਼ਬੂਤ ਮੁਗ਼ਲ ਸ਼ਕਤੀ ਨਾਲ ਟੱਕਰ ਲੈ ਰਹੀ ਸੀ। ਪਹਾੜੀ ਰਾਜਿਆਂ ਨੂੰ ਅਸਲ ਵਿੱਚ ਹਿੰਦੂ ਧਰਮ ਨਾਲੋਂ ਆਪਣੇ ਰਾਜ-ਭਾਗ ਦੀ ਵਧੇਰੇ ਚਿੰਤਾ ਸੀ। ਇਸ ਸੁਆਰਥ ਦੀ ਖ਼ਾਤਰ ਉਹ ਗ਼ੈਰ-ਮਤ ਵਿਦੇਸ਼ੀ ਮੁਗ਼ਲਾਂ ਦੀ ਗੁਲਾਮੀ ਕਰਨ ਨੂੰ ਵੀ ਤਿਆਰ ਸਨ ਜਿਹੜੇ ਹਿੰਦੂ ਧਰਮ ਦੇ ਹਰ ਨਕਸ਼ ਨੂੰ ਬੜੀ ਬੇਰਹਿਮੀ ਨਾਲ ਪੈਰਾਂ ਵਿੱਚ ਰੋਲ ਰਹੇ ਸਨ। ਇਹ ਕਮਜ਼ੋਰ-ਦਿਲ ਰਾਜੇ ਇਸ ਗੱਲੋਂ ਵੀ ਚਿੰਤਤ ਸਨ ਕਿ ਗੁਰੂ ਸਾਹਿਬ ਕਿਤੇ ਉਨ੍ਹਾਂ ਦੀਆਂ ਰਿਆਸਤਾਂ ਉੱਤੇ ਕਬਜ਼ਾ ਨਾ ਕਰ ਲੈਣ। ਇਸ ਲਈ ਮੁਗ਼ਲ ਸਰਕਾਰ ਦੀ ਸ਼ਹਿ ਨਾਲ ਉਹ ਗੁਰੂ ਗੋਬਿੰਦ ਸਿੰਘ ਉੱਤੇ ਚੜ੍ਹਾਈ ਕਰਨ ਲਈ ਪਰ ਤੋਲ ਰਹੇ ਸਨ।

ਦੂਜੇ ਪਾਸੇ ਦਸਮੇਸ਼ ਪਿਤਾ ਦਾ ਜੀਵਨ ਆਦਰਸ਼ ਦੁਨਿਆਵੀ ਹਾਣ-ਲਾਭ ਤੋਂ ਉੱਪਰ ਸੀ। ਉਨ੍ਹਾਂ ਦੀ ਨੀਤੀ 'ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਿਨ॥' ਦੀ ਸੀ। ਗੁਰੂ ਘਰ ਪਿਛਲੀਆਂ ਨੌਆਂ ਪੀੜ੍ਹੀਆਂ ਤੋਂ ਇਸੇ ਸਤਿ-ਮਾਰਗ 'ਤੇ ਚੱਲ ਰਿਹਾ ਸੀ। ਖਾਲਸਾ ਦੀ ਸਿਰਜਨਾ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਪਹਾੜੀ ਰਾਜਿਆਂ ਅਤੇ ਮੁਗ਼ਲ ਫ਼ੌਜਾਂ ਦੇ ਖ਼ਿਲਾਫ਼ ਚਾਰ ਜੰਗਾਂ ਲੜ ਚੁੱਕੇ ਸਨ ਅਤੇ ਚਹੁੰਆਂ ਜੰਗਾਂ ਵਿੱਚ ਹੀ ਵਿਰੋਧੀਆਂ ਦੇ ਚੰਗੀ ਤਰ੍ਹਾਂ ਦੰਦ ਖੱਟੇ ਕੀਤੇ ਸਨ। ਪਰ ਉਨ੍ਹਾਂ ਨੇ ਕਿਸੇ ਦੇ ਇਲਾਕੇ ਉੱਤੇ ਕਬਜ਼ਾ ਨਹੀਂ ਕੀਤਾ, ਕਿਉਂਕਿ ਉਨ੍ਹਾਂ ਦਾ ਮਨੋਰਥ ਇਲਾਕੇ ਜਿੱਤਣਾ ਨਹੀਂ ਸੀ। ਉਨ੍ਹਾਂ ਦਾ ਮਨੋਰਥ ਸਵੈ-ਰੱਖਿਆ ਲਈ ਅਤੇ ਆਪਣੇ ਧਰਮ ਅਤੇ ਸੱਭਿਆਚਾਰ ਦੀ ਰਾਖੀ ਲਈ ਜਬਰ ਅਤੇ ਅਨਿਆਂ ਦਾ ਕਰਾਰੇ ਹੱਥੀਂ ਮੁਕਾਬਲਾ ਕਰਨਾ ਸੀ।

1688 ਈ: ਤੋਂ ਲੈ ਕੇ 1700 ਈ: ਤੱਕ ਪੰਜਾਬ ਦੇ ਉੱਤਰ-ਪੂਰਬੀ ਭਾਗ ਵਿੱਚ ਮੁਗ਼ਲ, ਪਹਾੜੀ ਰਾਜੇ ਅਤੇ ਗੁਰੂ ਗੋਬਿੰਦ ਸਿੰਘ, ਤਿੰਨ ਤਾਕਤਾਂ ਦੀ ਤਿਕੋਨ ਬਣੀ ਰਹੀ। ਮੌਕਾਪ੍ਰਸਤੀ ਕਾਰਨ ਜਾਂ ਦਿਨਕਟੀ ਕਰਨ ਲਈ ਪਹਾੜੀ ਰਾਜੇ ਕਦੀ ਗੁਰੂ ਦੀ ਸ਼ਰਨ ਵਿੱਚ ਅਤੇ ਕਦੀ ਮੁਗ਼ਲਾਂ ਦੀ ਪਨਾਹ ਵਿੱਚ ਚਲੇ ਜਾਂਦੇ ਸਨ। ਭੰਗਾਣੀ ਦਾ ਯੁੱਧ (1688 ਈ:) ਪਹਾੜੀ ਰਾਜਿਆਂ ਨੇ ਗੁਰੂ ਗੋਬਿੰਦ ਸਿੰਘ ਦੇ ਵਿਰੁੱਧ ਲੜਿਆ ਅਤੇ ਹਾਰ ਖਾਧੀ। ਪਰ ਜਦੋਂ ਢਾਈ ਸਾਲ ਬਾਅਦ ਮੁਗ਼ਲ ਫ਼ੌਜਾਂ ਪਹਾੜੀ ਰਿਆਸਤਾਂ ਉੱਤੇ ਚੜ੍ਹਾਈ ਕਰਕੇ ਆ ਗਈਆਂ ਤਾਂ ਪਹਾੜੀ ਰਾਜੇ ਨੱਸ ਕੇ ਗੁਰੂ ਦੀ ਸ਼ਰਨ ਵਿੱਚ ਆ ਗਏ : ਅਖੇ ਮੁਗ਼ਲ ਜ਼ਬਰਦਸਤੀ ਮਾਮਲਾ ਉਗਰਾਹੁਣ ਆ ਗਏ ਹਨ, ਸਾਡੀ ਸਹਾਇਤਾ ਕਰੋ। ਗੁਰੂ ਜੀ ਨੇ ਭੰਗਾਣੀ ਦੀ ਭੁੱਲ ਬਖਸ਼ ਦਿੱਤੀ ਅਤੇ 500 ਸਿੱਖ ਯੋਧਿਆਂ ਨੂੰ ਨਾਲ ਲੈ ਕੇ ਨਦੌਣ ਪਹੁੰਚ ਗਏ। ਪਹਾੜੀ ਫ਼ੌਜਾਂ ਨੇ ਦੋ ਵਾਰ ਮੁਗ਼ਲ-ਮੋਰਚੇ ਉੱਤੇ ਹੱਲਾ ਬੋਲਿਆ ਪਰ ਦੋਵੇਂ ਵਾਰ ਮੂੰਹ ਦੀ ਖਾ ਕੇ ਪਿਛਾਂਹ ਮੁੜ ਆਏ। ਤੀਜੇ ਹਮਲੇ ਵਿੱਚ ਆਪਣੀ ਫ਼ੌਜ ਸਮੇਤ ਜਦੋਂ ਗੁਰੂ ਗੋਬਿੰਦ ਸਿੰਘ ਸ਼ਾਮਿਲ ਹੋਏ

ਤਾਂ ਕੁਝ ਹੀ ਘੰਟਿਆਂ ਵਿੱਚ ਮੋਰਚਾ ਫ਼ਤਿਹ ਹੋ ਗਿਆ ਅਤੇ ਮੁਗ਼ਲ ਫ਼ੌਜ ਰਾਤ ਦੇ ਹਨੇਰੇ ਵਿੱਚ ਦਰਿਆ ਬਿਆਸ ਪਾਰ ਕਰਕੇ ਕਾਂਗੜੇ ਵੱਲ ਭੱਜ ਗਈ। ਪਰ ਪਹਾੜੀ ਰਾਜਿਆਂ ਨੇ ਰੁੱਖਾ ਵੀ ਖਾਧਾ ਤੇ ਥੁੱਕ ਕੇ ਵੀ ਚੱਟਿਆ। ਜਿੱਤ ਜਾਣ ਦੇ ਬਾਵਜੂਦ ਕੁਝ ਰਾਜਿਆਂ ਨੇ ਮਾਮਲਾ ਤਾਰ ਕੇ ਮੁਗ਼ਲਾਂ ਨਾਲ ਸੁਲਾਹ ਕਰ ਲਈ।

ਕੁਝ ਸਮੇਂ ਬਾਅਦ ਪਹਾੜੀ ਰਾਜਿਆਂ ਨੇ ਗੁਰੂ ਜੀ ਨੂੰ ਰਵਾਲਸਰ ਵਿੱਚ ਆਪਣੇ ਇਕੱਠ ਵਿੱਚ ਪਧਾਰਨ ਦਾ ਸੱਦਾ ਦਿੱਤਾ। ਇਸ ਇਕੱਠ ਵਿੱਚ ਰਾਜਿਆਂ ਨੇ ਗੁਰੂ ਜੀ ਦਾ, ਨਦੌਣ ਯੁੱਧ ਵਿੱਚ ਦਿੱਤੀ ਸਹਾਇਤਾ ਲਈ ਧੰਨਵਾਦ ਕੀਤਾ ਅਤੇ ਗੁਰੂ ਜੀ ਨੇ ਉਨ੍ਹਾਂ ਨੂੰ ਆਖਿਆ, 'ਜੇ ਬਾਈਧਾਰ ਦੇ ਸਾਰੇ ਰਾਜੇ ਸਾਨੂੰ ਸਹਿਯੋਗ ਦੇਣ ਤਾਂ ਅਸੀਂ ਸਾਰੇ ਮਿਲ ਕੇ ਭਾਰਤ ਵਰਸ਼ ਵਿੱਚੋਂ ਜ਼ਾਲਮ ਮੁਗ਼ਲ ਰਾਜ ਦੀਆਂ ਜੜ੍ਹਾਂ ਪੁੱਟ ਸਕਦੇ ਹਾਂ।' ਰਾਜੇ ਇਸ ਗੱਲ ਨਾਲ ਸਹਿਮਤ ਤਾਂ ਸਨ, ਪਰ ਜਦੋਂ-ਜਦੋਂ ਇਸ ਨੀਤੀ ਨੂੰ ਅਮਲ ਵਿੱਚ ਲਿਆਉਣ ਦਾ ਮੌਕਾ ਆਇਆ, ਉਹ ਆਪਣੀ ਕਾਇਰਤਾ ਅਤੇ ਹੋਰ ਮਸਲਹਤਾਂ ਕਾਰਨ ਥਿੜਕ ਜਾਂਦੇ ਰਹੇ।

ਫਰਵਰੀ, 1696 ਵਿੱਚ ਇਕ ਵਾਰ ਫੇਰ ਮੁਗ਼ਲ ਫ਼ੌਜ ਕਰ ਦੀ ਉਗਰਾਹੀ ਲਈ ਪਹਾੜਾਂ ਵੱਲ ਚੜ੍ਹ ਕੇ ਆ ਗਈ। ਇਸ ਮੁਹਿੰਮ ਦੀ ਅਗਵਾਈ ਕਾਂਗੜੇ ਦਾ ਫ਼ੌਜਦਾਰ ਹੁਸੈਨ ਖਾਨ ਕਰ ਰਿਹਾ ਸੀ। ਹੁਸੈਨ ਖਾਨ ਦਾ ਅਸਲ ਨਿਸ਼ਾਨਾ ਤਾਂ ਗੁਰੂ ਗੋਬਿੰਦ ਸਿੰਘ ਸੀ, ਕਿਉਂਕਿ ਮੁਗ਼ਲ ਸਰਕਾਰ ਸਮਝਦੀ ਸੀ ਕਿ ਪਹਾੜੀ ਰਾਜਿਆਂ ਨੂੰ ਆਕੀ ਹੋਣ ਦੀ ਪ੍ਰੇਰਨਾ ਗੁਰੂ ਹੀ ਦੇ ਰਿਹਾ ਹੈ। ਪਰ ਹੁਸੈਨ ਖਾਨ ਰਾਹ ਵਿੱਚ ਗੁਲੇਰ ਦੇ ਰਾਜੇ ਗਜ ਸਿੰਘ ਗੋਪਾਲ ਨਾਲ ਹੀ ਉਲਝ ਗਿਆ। ਰਾਜਾ ਗੋਪਾਲ ਦੀ ਬੇਨਤੀ 'ਤੇ ਗੁਰੂ ਜੀ ਨੇ ਭਾਈ ਸੰਗਤ ਰਾਏ ਦੀ ਕਮਾਨ ਹੇਠ ਕੁਝ ਫ਼ੌਜ ਸਹਾਇਤਾ ਲਈ ਭੇਜੀ। ਇਸ ਜੰਗ ਵਿੱਚ ਫ਼ੌਜਦਾਰ ਹੁਸੈਨ ਖਾਨ ਮਾਰਿਆ ਗਿਆ ਅਤੇ ਗੁਲੇਰ ਦੇ ਰਾਜੇ ਗੋਪਾਲ ਦੀ ਜਿੱਤ ਹੋਈ। ਇਸ ਜਿੱਤ ਦਾ ਕਾਰਨ ਵੀ ਗੁਰੂ ਜੀ ਵੱਲੋਂ ਸਮੇਂ ਸਿਰ ਭੇਜੀ ਗਈ ਸਹਾਇਤਾ ਹੀ ਸੀ। ਗੁਰੂ ਜੀ ਦੀ ਨੀਤੀ ਪਹਾੜੀ ਰਾਜਿਆਂ ਨਾਲ ਸਾਂਝਾ ਮੁਹਾਜ਼ ਕਾਇਮ ਕਰਕੇ ਮੁਗ਼ਲ ਸਰਕਾਰ ਨਾਲ ਟੱਕਰ ਲੈਣ ਦੀ ਸੀ।

ਗੁਲੇਰ ਦੀ ਇਸ ਜੰਗ ਨੂੰ ਹੁਸੈਨ ਖਾਨ ਦੇ ਨਾਂ 'ਤੇ ਹੁਸੈਨੀ ਯੁੱਧ ਵੀ ਕਹਿੰਦੇ ਹਨ। ਬਚਿੱਤਰ ਨਾਟਕ ਵਿੱਚ ਹੁਸੈਨੀ ਯੁੱਧ ਦੇ ਅੰਤ ਵਿੱਚ ਗੁਰੂ ਸਾਹਿਬ ਲਿਖਦੇ ਹਨ : ਅਕਾਲ ਪੁਰਖ ਨੇ ਮੇਰੀ ਰੱਖਿਆ ਕੀਤੀ। ਮੇਰੇ ਉੱਤੇ ਚੜ੍ਹ ਕੇ ਆਈ ਘਟਾ ਕਿਤੇ ਹੋਰ ਬਰਸ ਗਈ—

ਰਾਖਿ ਲੀਯੋ ਹਮ ਕੋ ਜਗਰਾਈ॥
ਲੋਹ ਘਟਾ ਅਨਤੇ ਬਰਸਾਈ॥

ਇੰਜ ਜਾਪਦਾ ਹੈ ਕਿ 1699 ਵਿੱਚ ਖਾਲਸੇ ਦੀ ਸਿਰਜਨਾ ਤੋਂ ਬਾਅਦ, ਜਿਸ ਵਿੱਚ ਕੁਝ ਸਰੋਤਾਂ ਅਨੁਸਾਰ ਥੋੜ੍ਹੇ ਜਿਹੇ ਦਿਨਾਂ ਵਿੱਚ ਹੀ 80,000 ਸਿੱਖਾਂ ਨੇ ਅੰਮ੍ਰਿਤ ਛਕਿਆ, ਮੁਗ਼ਲ ਸਰਕਾਰ ਅਤੇ ਪਹਾੜੀ ਰਾਜੇ ਕੁਝ ਜ਼ਿਆਦਾ ਹੀ ਭੈਭੀਤ ਹੋ ਗਏ ਸਨ। ਉਨ੍ਹਾਂ ਨੂੰ ਨਾ ਤਾਂ ਗੁਰੂ ਜੀ ਦਾ ਧਾਰਮਿਕ ਅਤੇ ਸਮਾਜਿਕ ਪ੍ਰੋਗਰਾਮ ਰਾਸ ਆਉਂਦਾ ਸੀ ਅਤੇ ਨਾ ਹੀ ਉਨ੍ਹਾਂ ਦੀਆਂ ਸੈਨਿਕ ਸਰਗਰਮੀਆਂ। ਪਹਾੜੀ ਰਾਜੇ ਕਦੀ ਸੂਬੇਦਾਰ ਸਰਹਿੰਦ ਨੂੰ, ਕਦੀ ਸੂਬੇਦਾਰ ਲਾਹੌਰ ਨੂੰ ਅਤੇ ਕਦੀ ਦੱਖਣ ਵਿੱਚ ਬੈਠੇ ਔਰੰਗਜ਼ੇਬ ਨੂੰ ਸ਼ਿਕਾਇਤਾਂ ਕਰਨ ਲੱਗੇ ਕਿ ਗੁਰੂ ਗੋਬਿੰਦ ਸਿੰਘ ਅਨੰਦਪੁਰ ਵਿੱਚ ਫ਼ੌਜ ਤਿਆਰ ਕਰ ਰਿਹਾ ਹੈ। ਉਸ ਨੇ ਹਿੰਦੂ ਅਤੇ ਮੁਸਲਿਮ ਧਰਮ ਤੋਂ ਅਲੱਗ ਇਕ ਨਵਾਂ ਪੰਥ ਖੜ੍ਹਾ ਕਰ ਦਿੱਤਾ ਹੈ। ਉਸ ਨੂੰ ਮੁਗ਼ਲ ਸਰਕਾਰ ਦੇ ਅਧੀਨ ਕਾਬੂ ਵਿੱਚ ਰੱਖਣਾ ਸਾਡੇ ਵੱਸ ਦੀ ਗੱਲ ਨਹੀਂ। ਉਹ ਕਿਸੇ ਦਿਨ ਦਿੱਲੀ ਉੱਤੇ ਵੀ ਚੜ੍ਹਾਈ ਕਰ ਸਕਦਾ ਹੈ। ਸਾਨੂੰ ਗੁਰੂ ਦਾ ਮੁਕਾਬਲਾ ਕਰਨ ਲਈ ਮਦਦ ਦਿੱਤੀ ਜਾਵੇ। ਇੰਜ ਸੱਚ-ਝੂਠ ਬੋਲ ਕੇ ਲਾਹੌਰ ਦੇ ਦੋ ਮੁਗ਼ਲ ਜਰਨੈਲਾਂ, ਪੈਂਦੇ ਖਾਨ ਅਤੇ ਦੀਨ ਬੇਗ ਨੂੰ ਦਸ ਹਜ਼ਾਰ ਫ਼ੌਜ ਨਾਲ ਅਨੰਦਪੁਰ ਉੱਤੇ ਚੜ੍ਹਾ ਲਿਆਏ ਅਤੇ 26 ਜੂਨ, 1700 ਈ: ਨੂੰ ਅਨੰਦਪੁਰ ਦੀ ਪਹਿਲੀ ਜੰਗ ਹੋਈ।

ਇਸ ਜੰਗ ਵਿੱਚ ਮੁਗ਼ਲ ਜਰਨੈਲ ਪੈਂਦੇ ਖਾਂ ਨਾਲ ਗੁਰੂ ਜੀ ਦਾ ਸਿੱਧਾ ਮੁਕਾਬਲਾ ਹੋ ਗਿਆ। ਦੋਵੇਂ ਜਰਨੈਲ ਘੋੜਿਆਂ 'ਤੇ ਸਵਾਰ ਸਨ। ਪੈਂਦੇ ਖਾਂ ਦੀ ਤਲਵਾਰ ਦਾ ਵਾਰ ਖਾਲੀ ਗਿਆ ਤਾਂ ਉਸ ਨੇ ਇਕ ਸ਼ੂਕਦਾ ਤੀਰ ਗੁਰੂ ਜੀ ਉੱਤੇ ਛੱਡਿਆ, ਜੋ ਗੁਰੂ ਜੀ ਦੇ ਕੰਨ ਕੋਲੋਂ ਲੰਘ ਗਿਆ। ਪੈਂਦੇ ਖਾਂ ਦਾ ਸਾਰਾ ਜਿਸਮ ਜ਼ੱਰਾ-ਬਕਤਰ ਨਾਲ ਢੱਕਿਆ ਹੋਇਆ ਸੀ, ਸਿਰਫ਼ ਕੰਨ ਨੰਗਾ ਸੀ। ਗੁਰੂ ਜੀ ਦਾ ਅਚੁੱਕ ਤੀਰ ਪੈਂਦੇ ਖਾਂ ਦੇ ਕੰਨ ਵਿੱਚ ਜਾ ਧਸਿਆ ਅਤੇ ਉਹ ਗਲੇਟਣੀ ਖਾ ਕੇ ਜ਼ਮੀਨ ਉੱਤੇ ਆ ਡਿੱਗਾ। ਆਪਣੇ ਜਰਨੈਲ ਨੂੰ ਦਮ ਤੋੜਦਿਆਂ ਵੇਖ ਕੇ ਮੁਗ਼ਲ ਤੇ ਪਹਾੜੀ ਫ਼ੌਜਾਂ ਪਿੱਛੇ ਪਰਤ ਗਈਆਂ।

ਗੁਰੂ ਗੋਬਿੰਦ ਸਿੰਘ ਨੇ ਆਪ ਕਦੀ ਕਿਸੇ 'ਤੇ ਹਮਲਾ ਨਹੀਂ ਕੀਤਾ। ਉਨ੍ਹਾਂ ਨੇ ਹਮੇਸ਼ਾ ਸਵੈ-ਰੱਖਿਆ ਲਈ ਹੀ

ਹਥਿਆਰ ਚੁੱਕੇ। ਹੁਣ ਅਨੰਦਪੁਰੀ ਜੰਗਾਂ ਦਾ ਇਕ ਸਿਲਸਿਲਾ ਸ਼ੁਰੂ ਹੋ ਗਿਆ ਅਤੇ ਲਗਪਗ ਹਰ ਜੰਗ ਵਿੱਚ ਗੁਰੂ ਜੀ ਦੇ ਯੋਧੇ ਕੋਈ ਨਾ ਕੋਈ ਅਲੋਕਾਰ ਕਾਰਨਾਮਾ ਕਰਦੇ ਰਹੇ।

ਦੋ ਕੁ ਮਹੀਨਿਆਂ ਬਾਅਦ ਪਹਾੜ ਦੇ ਕਈ ਰਾਜੇ ਫੇਰ ਅਨੰਦਪੁਰ ਉੱਤੇ ਚੜ੍ਹ ਕੇ ਆ ਗਏ। ਇਹ ਲੜਾਈ 29 ਅਗਸਤ ਤੋਂ 1 ਸਤੰਬਰ, 1700 ਤੱਕ ਚਾਰ ਦਿਨ ਚੱਲੀ। ਤਿੰਨ ਦਿਨ ਦੀਆਂ ਹਾਰਾਂ ਪਿੱਛੋਂ ਚੌਥੇ ਦਿਨ ਰਾਜਿਆਂ ਨੇ ਸ਼ਰਾਬ ਨਾਲ ਮਸਤ ਹਾਥੀ ਨੂੰ ਅੱਗੇ ਲਾ ਕੇ ਕਿਲਾ ਲੋਹਗੜ੍ਹ ਉੱਤੇ ਹਮਲਾ ਕੀਤਾ। ਰਾਜਾ ਕੇਸਰੀ ਚੰਦ ਜਸਵਾਲੀਆ ਗੁਰੂ ਦਾ ਸਿਰ ਨਿਵਾਉਣ ਜਾਂ ਆਪਣਾ ਸਿਰ ਕਟਾਉਣ ਦੀ ਕਸਮ ਖਾ ਕੇ ਮੈਦਾਨ ਵਿੱਚ ਆਇਆ। ਹਥਿਆਰਾਂ ਨਾਲ ਜੜਿਆ ਅਤੇ ਸ਼ਰਾਬ ਨਾਲ ਰੱਜਿਆ ਖੂਨੀ ਹਾਥੀ ਜਦੋਂ ਕਿਲਾ ਲੋਹਗੜ੍ਹ ਦਾ ਦਰਵਾਜ਼ਾ ਭੰਨਣ ਲਈ ਆ ਰਿਹਾ ਸੀ ਤਾਂ ਗੁਰੂ ਦੇ ਥਾਪੜੇ ਨਾਲ ਘੋੜੇ 'ਤੇ ਸਵਾਰ ਹੋ ਕੇ ਭਾਈ ਬਚਿੱਤਰ ਸਿੰਘ ਨੇ ਉਸ ਦਾ ਮੁਕਾਬਲਾ ਕੀਤਾ। ਘੋੜੇ ਦੀਆਂ ਰਕਾਬਾਂ ਵਿੱਚ ਖੜ੍ਹਾ ਹੋ ਕੇ ਬਚਿੱਤਰ ਸਿੰਘ ਨੇ ਪੂਰੇ ਤਾਣ ਨਾਲ ਦੋਵੇਂ ਬਾਹਾਂ ਤੋਲ ਕੇ ਨਾਗਣੀ ਬਰਛਾ ਉਸ ਦੇ ਸਿਰ ਵਿੱਚ ਮਾਰਿਆ। ਬਰਛਾ ਲੋਹੇ ਦੀਆਂ ਦੂਹਰੀਆਂ ਤਵੀਆਂ ਨੂੰ ਵਿੰਨ੍ਹ ਕੇ ਹਾਥੀ ਦੇ ਮੱਥੇ ਵਿੱਚ ਜਾ ਖੁੱਭਾ। ਹਾਥੀ ਚੀਕਾਂ ਮਾਰਦਾ ਪਿੱਛੇ ਮੁੜ ਗਿਆ। ਰਾਜਾ ਕੇਸਰੀ ਚੰਦ ਦਾ ਹੰਕਾਰ ਭਾਈ ਉਦੈ ਸਿੰਘ ਨੇ ਤੋੜਿਆ। ਤਲਵਾਰ ਦੇ ਇਕੋ ਵਾਰ ਨਾਲ ਰਾਜੇ ਦਾ ਸਿਰ ਵੱਢ ਕੇ ਨੇਜ਼ੇ ਉੱਤੇ ਟੰਗ ਲਿਆ; ਅਤੇ ਗੁਰੂ ਗੋਬਿੰਦ ਸਿੰਘ ਦੇ ਚਰਨਾਂ ਵਿੱਚ ਲਿਆ ਹਾਜ਼ਰ ਕੀਤਾ। ਅਜਿਹੇ ਅਲੋਕਾਰ ਕਾਰਨਾਮਿਆਂ ਨੂੰ ਵੇਖ ਕੇ ਪਹਾੜੀ ਫ਼ੌਜਾਂ ਪਿੱਛੇ ਹਟ ਗਈਆਂ।

ਪਰ ਐਨੀ ਦੁਰਦਸ਼ਾ ਕਰਾ ਕੇ ਵੀ ਮੂੜ੍ਹ-ਮਤ ਪਹਾੜੀਏ ਟਿਕ ਕੇ ਨਹੀਂ ਬੈਠੇ। ਮਹੀਨੇ ਕੁ ਬਾਅਦ ਮੁਗ਼ਲ ਫ਼ੌਜਾਂ ਦੀ ਸਹਾਇਤਾ ਲੈ ਕੇ ਉਨ੍ਹਾਂ ਦੇ ਅਨੰਦਪੁਰ ਉੱਤੇ ਫੇਰ ਹਮਲਾ ਕਰ ਦਿੱਤਾ। ਗੁਰੂ ਜੀ ਨੂੰ ਅਨੰਦਪੁਰ ਛੱਡ ਕੇ ਕੀਰਤਪੁਰ ਤੋਂ ਕੁਝ ਅੱਗੇ ਨਿਰਮੋਹ ਗੜ੍ਹ ਦੇ ਟਿੱਬੇ ਉੱਤੇ ਡੇਰਾ ਲਾਉਣਾ ਪਿਆ। ਇਥੇ ਵੀ ਮੁਗ਼ਲ ਤੇ ਪਹਾੜੀ ਫ਼ੌਜਾਂ ਆ ਧਮਕੀਆਂ। ਗੁਰੂ ਜੀ ਸਤਲੁਜ ਪਾਰ ਕਰਕੇ ਬਸਾਲੀ ਦੇ ਰਾਜੇ ਸਲਾਹੀ ਚੰਦ ਕੋਲ ਚਲੇ ਗਏ। ਵੈਰੀਆਂ ਨੇ ਸਮਝਿਆ, ਹੁਣ ਗੁਰੂ ਅਨੰਦਪੁਰ ਨਹੀਂ ਆ ਸਕਦੇ। ਪਰ ਗੁਰੂ ਜੀ ਤਕਰੀਬਨ ਇਕ ਮਹੀਨੇ ਬਾਅਦ ਦੁਬਾਰਾ ਅਨੰਦਪੁਰ ਵਿੱਚ ਵਾਪਸ ਆ ਗਏ।

ਜਨਵਰੀ, 1703 ਵਿੱਚ ਜਦੋਂ ਗੁਰੂ ਗੋਬਿੰਦ ਸਿੰਘ ਕੁਰੂਕਸ਼ੇਤਰ ਤੋਂ ਵਾਪਸ ਆ ਰਹੇ ਸਨ ਤਾਂ ਚਮਕੌਰ ਦੇ ਨੇੜੇ ਰਾਜਾ ਅਜਮੇਰ ਚੰਦ ਬਿਲਾਸਪੁਰੀ ਨੇ ਸੱਯਦ ਬੇਗ ਅਤੇ ਅਲਫ਼ ਖਾਨ ਨੂੰ ਖ਼ਰਚਾ ਦੇ ਕੇ ਗੁਰੂ ਜੀ ਉੱਤੇ ਹਮਲਾ ਕਰਵਾ ਦਿੱਤਾ। ਪਰ ਜਦੋਂ ਸੱਯਦ ਬੇਗ ਗੁਰੂ ਜੀ ਦੇ ਸਾਹਮਣੇ ਆਇਆ ਤਾਂ ਉਨ੍ਹਾਂ ਦੇ ਚਿਹਰੇ ਦਾ ਰੂਹਾਨੀ ਜਲਾਲ ਵੇਖ ਕੇ ਉਨ੍ਹਾਂ ਦਾ ਮੁਰੀਦ ਬਣ ਗਿਆ ਅਤੇ ਲੜਨ ਤੋਂ ਇਨਕਾਰ ਕਰ ਦਿੱਤਾ। ਅਜਮੇਰ ਚੰਦ ਬਿਲਾਸਪੁਰੀ ਦੀ ਇਹ ਕੋਸ਼ਿਸ਼ ਵੀ ਨਾਕਾਮ ਗਈ। ਸੱਯਦ ਬੇਗ ਗੁਰੂ ਜੀ ਕੋਲ ਅਨੰਦਪੁਰ ਹੀ ਰਹਿਣ ਲੱਗ ਪਿਆ।

ਅਨੰਦਪੁਰ ਦੀ ਤੀਜੀ ਲੜਾਈ 2 ਦਸੰਬਰ, 1703 ਨੂੰ ਹੋਈ। ਇਕ ਪਾਸੇ ਕਹਿਲੂਰ, ਹੰਡੂਰ ਅਤੇ ਹੋਰ ਰਾਜਿਆਂ ਦੀ ਦਸ ਹਜ਼ਾਰ ਫ਼ੌਜ ਸੀ ਅਤੇ ਦੂਜੇ ਪਾਸੇ ਗੁਰੂ ਜੀ ਦੇ 800 ਸੂਰਮੇ ਸਨ। ਇਸ ਲੜਾਈ ਵਿੱਚ ਵੀ ਵੈਰੀਆਂ ਦੀ ਹਾਰ ਹੋਈ ਅਤੇ ਉਹ ਨਮੋਸ਼ੀ ਵਿੱਚ ਡੁੱਬੇ ਘਰਾਂ ਨੂੰ ਪਰਤ ਗਏ।

ਅਨੰਦਪੁਰ ਦੀ ਚੌਥੀ ਜੰਗ ਦੀਆਂ ਘਟਨਾਵਾਂ ਨੂੰ ਵੇਖ ਕੇ ਸੁਤੇ-ਸਿੱਧ ਅਹਿਸਾਸ ਹੋ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਦੀਆਂ ਜੰਗਾਂ ਦਾ ਚਰਿੱਤਰ ਅਤੇ ਆਦਰਸ਼ ਕੀ ਸੀ। ਉਹ ਜਿਹੜੇ ਇਨਸਾਨੀ ਆਦਰਸ਼ ਲਈ ਲੜ ਰਹੇ ਸਨ, ਉਸ ਦੀ ਪ੍ਰਾਪਤੀ ਲਈ ਉਨ੍ਹਾਂ ਨੂੰ ਸਮੇਂ ਦੀ ਮੁਗ਼ਲ ਹਕੂਮਤ ਦੇ ਨਾਲ-ਨਾਲ ਬਾਈਧਾਰ ਦੇ ਹਿੰਦੂ ਰਾਜਿਆਂ ਨਾਲ ਵੀ ਲੋਹਾ ਲੈਣਾ ਪੈ ਰਿਹਾ ਸੀ। ਸਵਾਲ ਹਿੰਦੂ ਜਾਂ ਮੁਸਲਿਮ ਦਾ ਨਹੀਂ ਸੀ। ਸਵਾਲ ਮਨੁੱਖੀ ਆਨ-ਸ਼ਾਨ ਅਤੇ ਆਪਣੇ ਅਕੀਦੇ ਅਨੁਸਾਰ ਆਜ਼ਾਦੀ ਨਾਲ ਜਿਊਣ ਦਾ ਸੀ। ਦੂਜੇ ਪਾਸੇ ਦੁਸ਼ਮਣ ਦੀਆਂ ਫ਼ੌਜਾਂ ਦੇ ਕਈ ਜਰਨੈਲ ਜਦੋਂ ਮੈਦਾਨੇ-ਜੰਗ ਵਿੱਚ ਮਹਾਨ ਗੁਰੂ ਦੇ ਸਾਹਮਣੇ ਆਏ ਤਾਂ ਦੀਦਾਰ ਕਰਦਿਆਂ ਹੀ ਤਨ ਮਨ ਹਾਰ ਗਏ। ਸੱਯਦ ਬੇਗ ਅਤੇ ਮੈਮੂਨ ਖਾਂ ਅਜਿਹੇ ਹੀ ਮੁਗ਼ਲ ਜਰਨੈਲ ਸਨ ਜੋ ਹੁਣ ਗੁਰੂ ਦੀਆਂ ਫ਼ੌਜਾਂ ਦੀ ਕਮਾਨ ਕਰ ਰਹੇ ਸਨ।

ਅਨੰਦਪੁਰ ਦੀ ਚੌਥੀ ਜੰਗ 8 ਅਪ੍ਰੈਲ, 1704 ਨੂੰ ਹੋਈ। ਹਮਲਾਵਰਾਂ ਵਿੱਚ ਪਹਾੜੀ ਰਾਜਿਆਂ ਦੇ ਨਾਲ ਆਪਣੀ ਫ਼ੌਜ ਸਮੇਤ ਦੋ ਮੁਗ਼ਲ ਜਰਨੈਲ ਸੱਯਦ ਖਾਨ ਅਤੇ ਦੀਨ ਬੇਗ ਵੀ ਸ਼ਾਮਿਲ ਸਨ। ਗੁਰੂ ਜੀ ਦੀਆਂ ਫ਼ੌਜਾਂ ਦੀ ਕਮਾਨ ਮੈਮੂਨ ਖਾਂ ਅਤੇ ਸੱਯਦ ਬੇਗ ਨੂੰ ਸੌਂਪੀ ਗਈ। ਮੈਮੂਨ ਖਾਂ ਬੜੀ ਬਹਾਦਰੀ ਨਾਲ ਲੜਿਆ ਅਤੇ ਸੱਯਦ ਬੇਗ ਇਸ ਜੰਗ ਵਿੱਚ ਸ਼ਹੀਦ ਹੋ ਗਿਆ।

ਵਿਰੋਧੀ ਮੁਗ਼ਲ ਜਰਨੈਲ ਸੱਯਦ ਖਾਨ ਨੇ ਗੁਰੂ ਜੀ ਬਾਰੇ ਬਹੁਤ ਕੁਝ ਸੁਣ ਰੱਖਿਆ ਸੀ। ਉਹ ਰਣ ਵਿੱਚ ਗੁਰੂ ਜੀ ਨਾਲ ਦੋ ਹੱਥ ਕਰਨ ਬਾਰੇ ਸੋਚ ਹੀ ਰਿਹਾ ਸੀ ਕਿ ਗੁਰੂ ਜੀ ਉਸ ਦੇ ਸਾਹਮਣੇ ਆ ਖਲੋਤੇ। ਸੱਯਦ ਖਾਨ ਗੁਰੂ ਜੀ ਦੇ ਨੂਰਾਨੀ ਚਿਹਰੇ ਵੱਲ ਵੇਖਦਾ ਹੀ ਰਹਿ ਗਿਆ। ਗੁਰੂ ਜੀ ਬੋਲੇ, 'ਸੱਯਦ ਖਾਨ, ਮਨ ਦੀ ਖਾਹਿਸ਼ ਪੂਰੀ ਕਰ ਲੈ, ਕਰ ਵਾਰ।' ਸੱਯਦ ਖਾਨ ਨੇ ਥਿੜਕਦੀ ਆਵਾਜ਼ ਨਾਲ ਕਿਹਾ, 'ਹਜ਼ੂਰ, ਮੈਂ ਤਾਂ ਵਾਰ ਕਰਨ ਜੋਗਾ ਨਹੀਂ ਰਿਹਾ, ਤੁਸੀਂ ਹੀ ਕਰੋ ਵਾਰ।' ਗੁਰੂ ਜੀ ਨੇ ਆਖਿਆ, 'ਨਾਨਕ ਦੇ ਘਰ ਦਾ ਅਸੂਲ ਹੈ, ਕਿਸੇ ਉੱਤੇ ਪਹਿਲਾਂ ਵਾਰ ਨਹੀਂ ਕਰਨਾ। ਜੇ ਤੂੰ ਮੇਰੇ ਉੱਤੇ ਵਾਰ ਨਹੀਂ ਕਰੇਂਗਾ ਤਾਂ ਮੈਂ ਵੀ ਤੇਰੇ ਉੱਤੇ ਵਾਰ ਨਹੀਂ ਕਰਾਂਗਾ।' ਸੱਯਦ ਖਾਨ ਇਕਦਮ ਘੋੜੇ ਤੋਂ ਉਤਰਿਆ ਅਤੇ ਆਪਣਾ ਸਿਰ ਘੋੜੇ ਦੀਆਂ ਰਕਾਬਾਂ ਵਿੱਚ ਸ਼ਸ਼ੋਭਤ ਗੁਰੂ ਜੀ ਦੇ ਚਰਨਾਂ ਉੱਤੇ ਰੱਖ ਦਿੱਤਾ। ਗੁਰੂ ਜੀ ਨੇ ਝੁਕ ਕੇ ਸੱਯਦ ਖਾਨ ਦਾ ਸਿਰ ਆਪਣੀਆਂ ਬਾਹਾਂ ਵਿੱਚ ਲੈ ਲਿਆ।

ਗੁਰੂ ਕੀਆ ਜੰਗਾਂ ਮਹਿਜ਼ ਲਹੂ ਡੋਲ੍ਹਣ ਲਈ ਨਹੀਂ ਸਨ। ਦਸਮੇਸ਼ ਪਿਤਾ ਇਕ ਉੱਤਮ ਦੈਵੀ ਮਿਸ਼ਨ ਲਈ ਜੂਝ ਰਹੇ ਸਨ।

• • •



ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ



ਗੁਰਦੁਆਰਾ ਕਿਲਾ ਅਨੰਦਗੜ੍ਹ ਸਾਹਿਬ ਅਨੰਦਪੁਰ ਵਿਖੇ ਪੁਰਾਤਨ ਕਿਲੇ ਦਾ ਆਧੁਨਿਕ ਰੂਪ



ਅੰਮ੍ਰਿਤ ਦੇ ਬਾਟੇ ਵਿਚ ਮਾਤਾ ਜੀਤੋ ਜੀ ਪਤਾਸੇ ਪਾਉਂਦੇ ਹੋਏ



ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਪਾਨ ਕਰਦੇ ਹੋਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ



ਗੁਰਦੁਆਰਾ ਪਰਿਵਾਰ ਵਿਛੋੜਾ ਸਾਹਿਬ (ਨੇੜੇ ਰੋਪੜ)



ਗੁਰਦੁਆਰਾ ਭੱਠਾ ਸਾਹਿਬ ਰੋਪੜ



ਗੁਰਦੁਆਰਾ ਕਤਲਗੜ੍ਹ ਸਾਹਿਬ ਚਮਕੌਰ, ਪਿੱਛੇ ਦਿਖਾਈ ਦੇ ਰਿਹਾ ਹੈ
ਗੁਰਦੁਆਰਾ ਗੜ੍ਹੀ ਸਾਹਿਬ ਚਮਕੌਰ



ਗੜ੍ਹੀ ਸਾਹਿਬ ਚਮਕੌਰ ਵਿਖੇ ਦਸਮ ਪਾਤਸ਼ਾਹ ਜੀ ਵਲੋਂ ਭਾਈ ਸੰਗਤ ਸਿੰਘ ਜੀ ਨੂੰ
ਆਪਣੀ ਪਵਿੱਤਰ ਕਲਗੀ ਦੀ ਬਖਸ਼ਿਸ਼

## 8

# ਅਨੰਦਪੁਰ ਨੂੰ ਆਖਰੀ ਅਲਵਿਦਾ

ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਤੋਂ ਜੇ ਕੋਈ ਇਕੋ-ਇਕ ਚੀਜ਼ ਮੰਗੀ ਹੈ ਤਾਂ ਉਹ ਹੈ 'ਧਰਮ ਯੁੱਧ ਦਾ ਚਾਅ।'

ਅਵਰ ਬਾਸਨਾ ਨਾਹਿ ਪ੍ਰਭ
ਧਰਮ ਜੁਧ ਕੇ ਚਾਇ॥
...........
ਜੂਝ ਮਰਉਂ ਰਣ ਮਹਿ ਤਜ ਭੈ
ਤੁਮ ਤੇ ਪ੍ਰਭ ਸਾਮ ਇਹੈ ਵਰੁ ਪਾਵੈ॥ (ਕ੍ਰਿਸ਼ਨ ਅਵਤਾਰ)

ਸਮੇਂ ਦੀ ਵੰਗਾਰ ਵੀ ਇਹੀ ਸੀ 'ਜਦੋਂ ਸਾਰੇ ਹੀਲੇ ਬੇਅਸਰ ਹੋ ਜਾਣ ਤਾਂ ਤਲਵਾਰ ਚੁੱਕਣਾ ਸੂਰਮੇ ਦਾ ਹੱਕ ਹੈ।' ਅਨੰਦਪੁਰ ਦੀ ਧਰਤੀ, ਜਿਸ ਨੂੰ ਦਸਮੇਸ਼ ਗੁਰੂ ਸੁਤੰਤਰਤਾ ਅਤੇ ਸਮਾਨਤਾ ਦੀ ਅਨੰਦ-ਭੂਮੀ ਬਣਾਉਣਾ ਚਾਹੁੰਦੇ ਸਨ, ਕੁਝ ਸਾਲਾਂ ਤੋਂ ਰਣ-ਭੂਮੀ ਬਣੀ ਹੋਈ ਸੀ। ਅਨੰਦਪੁਰ ਦੀਆਂ ਚਾਰ ਜੰਗਾਂ ਤੋਂ ਬਾਅਦ ਦੋਵੇਂ ਧਿਰਾਂ ਇਕ ਵੱਡੀ ਝੜਪ ਲਈ ਤਿਆਰ ਹੋ ਰਹੀਆਂ ਸਨ।

ਅਜੀਬ ਗੱਲ ਤਾਂ ਇਹ ਸੀ ਕਿ ਮੁਗ਼ਲ ਸਰਕਾਰ ਨੇ ਤਾਂ ਭਾਰਤ ਵਿੱਚੋਂ ਹਰ ਕਿਸਮ ਦੀ ਗ਼ੈਰ-ਮੁਸਲਿਮ ਸ਼ਕਤੀ ਨੂੰ ਕੁਚਲਣ ਦਾ ਤਹੱਈਆ ਕੀਤਾ ਹੀ ਹੋਇਆ ਸੀ, ਪਰ ਬਾਈਧਾਰ ਦੇ ਹਿੰਦੂ ਰਾਜੇ ਵੀ ਮੁਗ਼ਲਾਂ ਦੇ ਸਹਾਇਕ ਬਣੇ ਹੋਏ ਸਨ। ਭਾਰਤੀ ਧਰਮ ਤੇ ਸਭਿਆਚਾਰ ਦੇ ਰੱਖਿਅਕ ਗੁਰੂ ਗੋਬਿੰਦ ਸਿੰਘ ਦਾ ਵਿਰੋਧ ਕਰਕੇ ਉਹ ਕਿਸ ਨਾਲ ਵਫ਼ਾਦਾਰੀ ਅਤੇ ਕਿਸ ਨਾਲ ਗੱਦਾਰੀ ਕਰ ਰਹੇ ਸਨ, ਇਹ ਜ਼ਰਾ ਸੋਚਣ ਵਾਲੀ ਗੱਲ ਹੈ।

ਬਿਲਾਸਪੁਰ ਦਾ ਰਾਜਾ ਅਜਮੇਰ ਚੰਦ, ਜੋ ਆਪਣੇ ਪਿਤਾ ਰਾਜਾ ਭੀਮ ਚੰਦ ਤੋਂ ਬਾਅਦ ਗੱਦੀ 'ਤੇ ਬੈਠਾ ਸੀ, ਗੁਰੂ ਗੋਬਿੰਦ ਸਿੰਘ ਤੋਂ ਚਾਰ ਵਾਰ ਮੂੰਹ ਦੀ ਖਾ ਕੇ, ਪੰਜਵੀਂ ਝੜਪ ਲੈਣ ਤੋਂ ਪਹਿਲਾਂ, ਦੱਖਣ ਵਿੱਚ ਖੁਦ ਜਾ ਕੇ ਬਾਦਸ਼ਾਹ ਔਰੰਗਜ਼ੇਬ ਨੂੰ ਮਿਲਿਆ। ਉਸ ਨੇ ਬਾਦਸ਼ਾਹ ਨੂੰ ਪੰਜਾਬ ਦੇ ਹਾਲਾਤ ਦੱਸਦਿਆਂ ਆਖਿਆ, 'ਗੁਰੂ ਗੋਬਿੰਦ ਸਿੰਘ ਇਕ ਨਵਾਂ ਧਰਮ ਬਣਾ ਕੇ ਸਾਰੇ ਹਿੰਦੂਆਂ ਨੂੰ ਉਸ ਵਿੱਚ ਭਰਤੀ ਕਰ ਰਿਹਾ ਹੈ ਅਤੇ ਮੁਗ਼ਲ ਸਰਕਾਰ ਵਿਰੁੱਧ ਲੋਕਾਂ ਨੂੰ ਭੜਕਾ ਰਿਹਾ ਹੈ। ਅਸੀਂ ਚਾਰ ਵਾਰ ਗੁਰੂ ਨੂੰ ਅਨੰਦਪੁਰ ਵਿੱਚੋਂ ਕੱਢਣ ਦੀ ਕੋਸ਼ਿਸ਼ ਕੀਤੀ ਪਰ ਕਾਮਯਾਬ ਨਹੀਂ ਹੋਏ, ਸਗੋਂ ਕਈ ਮੁਗ਼ਲ ਜਰਨੈਲ ਗੁਰੂ ਦੇ ਮੁਰੀਦ ਬਣ ਗਏ।' ਔਰੰਗਜ਼ੇਬ ਮੁਗ਼ਲ ਤੇ ਪਹਾੜੀ ਫ਼ੌਜਾਂ ਦੇ ਵਾਰ-ਵਾਰ ਹਾਰਨ 'ਤੇ ਬੜਾ ਫ਼ਿਕਰਮੰਦ ਹੋਇਆ। ਇਸ ਲਈ ਉਸ ਨੇ ਸਰਹਿੰਦ, ਲਾਹੌਰ ਅਤੇ ਜੰਮੂ ਆਦਿ ਦੇ ਸੂਬੇਦਾਰਾਂ ਅਤੇ ਫੌਜਦਾਰਾਂ ਨੂੰ ਫ਼ਰਮਾਨ ਭੇਜੇ ਕਿ ਅਨੰਦਪੁਰ ਉੱਤੇ ਸਾਂਝਾ ਹਮਲਾ ਕਰਕੇ ਗੁਰੂ ਦੀ ਵਧਦੀ ਤਾਕਤ ਨੂੰ ਰੋਕਿਆ ਜਾਵੇ।

ਅਨੰਦਪੁਰ ਦੀ ਚੌਥੀ ਜੰਗ ਤੋਂ ਇਕ ਸਾਲ ਬਾਅਦ ਮੁਗ਼ਲ ਤੇ ਪਹਾੜੀ ਫ਼ੌਜਾਂ ਨੇ ਇਕ ਵਾਰ ਫੇਰ ਅਨੰਦਪੁਰ ਉੱਤੇ ਹੱਲਾ ਬੋਲ ਦਿੱਤਾ। ਸਰਹਿੰਦ, ਲਾਹੌਰ, ਜੰਮੂ ਅਤੇ ਪਹਾੜੀ ਫੌਜਾਂ ਦੀ ਕਮਾਨ ਲਾਹੌਰ ਦਾ ਸੂਬੇਦਾਰ ਜ਼ਬਰਦਸਤ ਖ਼ਾਨ, ਸਰਹਿੰਦ ਦਾ ਸੂਬੇਦਾਰ ਵਜ਼ੀਰ ਖਾਨ, ਬਜਵਾੜੇ ਦਾ ਫੌਜਦਾਰ ਸ਼ਮਸ ਖਾਨ, ਜਲੰਧਰ ਦਾ ਫੌਜਦਾਰ ਨਸੀਬ ਖਾਨ ਅਤੇ ਬਿਲਾਸਪੁਰ ਦਾ ਰਾਜਾ ਅਜਮੇਰ ਚੰਦ ਕਰ ਰਹੇ ਸਨ।

ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਦੇ ਸਾਰੇ ਕਿਲਿਆਂ ਵਿੱਚ ਵੱਖ-ਵੱਖ ਜਥੇਦਾਰਾਂ ਅਧੀਨ ਫ਼ੌਜਾਂ ਤਾਇਨਾਤ ਕੀਤੀਆਂ ਹੋਈਆਂ ਸਨ। ਦੁਸ਼ਮਣ ਦਲ ਨੇ ਜਦੋਂ ਪਹਿਲੇ ਦਿਨ ਹਮਲਾ ਕੀਤਾ ਤਾਂ ਉਨ੍ਹਾਂ ਦਾ ਸੁਆਗਤ ਤੋਪਾਂ ਦੇ ਗੋਲਿਆਂ

ਨਾਲ ਕੀਤਾ ਗਿਆ। ਆਹਮਣੇ-ਸਾਹਮਣੇ ਝੜਪਾਂ ਵਿੱਚ ਭਾਈ ਉਦੈ ਸਿੰਘ ਤੇ ਭਾਈ ਦਇਆ ਸਿੰਘ ਨੇ ਵੈਰੀਆਂ ਦਾ ਮੁਕਾਬਲਾ ਕੀਤਾ। ਮੈਕਾਲਿਫ਼ ਅਨੁਸਾਰ ਇਸ ਹਮਲੇ ਵਿੱਚ ਦੁਸ਼ਮਣ ਦੇ 900 ਸੈਨਿਕ ਮਾਰੇ ਗਏ। ਦੂਜੇ ਦਿਨ ਮੈਦਾਨੇ-ਜੰਗ ਵਿੱਚ ਗੁਰੂ ਕੀਆਂ ਫੌਜਾਂ ਦੀ ਅਗਵਾਈ ਖੁਦ ਗੁਰੂ ਗੋਬਿੰਦ ਸਿੰਘ ਨੇ ਘੋੜੇ 'ਤੇ ਸਵਾਰ ਹੋ ਕੇ ਕੀਤੀ। ਗੁਰੂ ਜੀ ਦੀ ਤੀਰ-ਅੰਦਾਜ਼ੀ ਦਾ ਕੋਈ ਮੁਕਾਬਲਾ ਨਹੀਂ ਸੀ। ਉਹ ਸੱਜੇ ਅਤੇ ਖੱਬੇ ਦੋਹਾਂ ਹੱਥਾਂ ਨਾਲ ਅਚੁੱਕ ਨਿਸ਼ਾਨਾ ਮਾਰਨ ਵਿੱਚ ਬੇਹੱਦ ਨਿਪੁੰਨ ਸਨ। ਗੁਰੂ ਜੀ ਨੂੰ ਮੈਦਾਨੇ-ਜੰਗ ਵਿੱਚ ਢੇਰੀ ਕਰਨ ਜਾਂ ਗ੍ਰਿਫ਼ਤਾਰ ਕਰਨ ਦੀ ਮੰਦਭਾਵਨਾ ਨਾਲ ਕਈ ਮੁਗਲ ਅੱਗੇ ਵਧੇ, ਪਰ ਗੁਰੂ ਦਾ ਵਾਲ ਵੀ ਵਿੰਗਾ ਨਾ ਕਰ ਸਕੇ। ਦੂਜੇ ਦਿਨ ਵੀ ਵੈਰੀ ਦਲ ਦਾ ਕਾਫ਼ੀ ਨੁਕਸਾਨ ਹੋਇਆ।

## ਭਾਈ ਘਨੱਈਆ ਦੀ ਸਮ-ਦ੍ਰਿਸ਼ਟੀ

ਕੁਝ ਦਿਨ ਇਸੇ ਤਰ੍ਹਾਂ ਝੜਪਾਂ ਹੁੰਦੀਆਂ ਰਹੀਆਂ। ਇਕ ਦਿਨ ਕੁਝ ਸਿੱਖ ਯੋਧਿਆਂ ਨੇ ਗੁਰੂ ਜੀ ਪਾਸ ਸ਼ਿਕਾਇਤ ਕੀਤੀ ਕਿ ਅਸੀਂ ਜਿਨ੍ਹਾਂ ਵੈਰੀਆਂ ਨੂੰ ਜਾਨ ਬੁਝ ਕੇ ਘਾਇਲ ਕਰਦੇ ਹਾਂ, ਭਾਈ ਘਨੱਈਆ ਉਨ੍ਹਾਂ ਨੂੰ ਪਾਣੀ ਪਿਲਾ ਕੇ ਫੇਰ ਸਾਡੇ ਨਾਲ ਲੜਨ ਜੋਗੇ ਕਰ ਦਿੰਦਾ ਹੈ। ਗੁਰੂ ਜੀ ਦੇ ਪੁੱਛਣ 'ਤੇ ਭਾਈ ਘਨੱਈਆ ਨੇ ਆਪਣਾ ਜਗਤ ਪ੍ਰਸਿੱਧ ਉੱਤਰ ਦਿੱਤਾ—"ਮਹਾਰਾਜ ਜੀ, ਮੈਨੂੰ ਤਾਂ ਕੋਈ ਵੈਰੀ-ਬਿਗਾਨਾ ਨਹੀਂ ਦਿਸਦਾ, ਸਾਰਿਆਂ ਵਿੱਚ ਰੱਬ ਦਾ ਜਾਂ ਆਪ ਦਾ ਨੂਰ ਹੀ ਦਿਖਾਈ ਦਿੰਦਾ ਹੈ।' ਭਾਈ ਘਨੱਈਏ ਦੇ ਇਸ ਉੱਤਰ ਉੱਤੇ ਖ਼ੁਸ਼ ਹੋ ਕੇ ਗੁਰੂ ਜੀ ਨੇ ਫ਼ਰਮਾਇਆ, 'ਭਾਈ ਘਨੱਈਏ ਨੇ ਸਿੱਖੀ ਦੀ ਸਹੀ ਰਮਜ਼ ਪਛਾਣੀ ਹੈ। ਲਓ, ਭਾਈ ਜੀ ਇਹ ਡੱਬੀ, ਪਾਣੀ ਪਿਲਾਉਣ ਦੇ ਨਾਲ-ਨਾਲ ਘਾਇਲਾਂ ਦੇ ਜ਼ਖ਼ਮਾਂ ਉੱਤੇ ਮੱਲ੍ਹਮ ਵੀ ਲਾ ਦਿਆ ਕਰੋ।' ਗੁਰੂ ਗੋਬਿੰਦ ਸਿੰਘ ਅਤੇ ਉਨ੍ਹਾਂ ਦੇ ਸਿਦਕੀ ਸਿੱਖ ਭਾਈ ਘਨੱਈਆ ਜੀ ਨੇ ਇੰਜ 1705 ਈ: ਵਿੱਚ ਮੈਦਾਨੇ-ਜੰਗ ਵਿੱਚ ਬਿਨਾਂ ਵਿਤਕਰੇ ਮਾਨਵ-ਸੇਵਾ ਦੀ ਪਿਰਤ ਪਾਈ। ਅੱਜਕਲ੍ਹ ਪ੍ਰਸਿੱਧ ਰੈੱਡ ਕਰਾਸ ਸੰਸਥਾ ਦਾ ਆਰੰਭ ਉਪਰੋਕਤ ਘਟਨਾ ਤੋਂ ਡੇਢ ਸੌ ਸਾਲ ਬਾਅਦ 1859 ਈ: ਵਿੱਚ ਹੋਈ ਸੋਲਫਰੀਨੋ ਦੀ ਜੰਗ ਸਮੇਂ ਹੈਨਰੀ ਡੂਨੈਂਟ ਦੀ ਪ੍ਰੇਰਨਾ ਨਾਲ ਹੋਇਆ। ਇਸ ਤਰ੍ਹਾਂ ਦੀਆਂ ਵਿਲੱਖਣ ਘਟਨਾਵਾਂ ਆਮ ਸੰਸਾਰਕ ਜੰਗਾਂ ਨਾਲੋਂ ਗੁਰੂ ਕੀਆਂ ਦੈਵੀ ਜੰਗਾਂ ਦੇ ਫਰਕ ਨੂੰ ਪ੍ਰਗਟ ਕਰਦੀਆਂ ਹਨ।

ਨਿੱਤ ਦੀਆਂ ਝੜਪਾਂ ਵਿੱਚ ਮੁਗ਼ਲ ਤੇ ਪਹਾੜੀ ਫ਼ੌਜਾਂ ਨੂੰ ਕੋਈ ਸਫਲਤਾ ਹਾਸਲ ਨਹੀਂ ਹੋ ਰਹੀ ਸੀ। ਉਨ੍ਹਾਂ ਨੇ ਸਾਂਝੀ ਮੀਟਿੰਗ ਕਰਕੇ ਫ਼ੈਸਲਾ ਕੀਤਾ ਕਿ ਹਰ ਰੋਜ਼ ਬੰਦੇ ਮਰਵਾਉਣ ਦਾ ਕੋਈ ਫ਼ਾਇਦਾ ਨਹੀਂ, ਅਨੰਦਪੁਰ ਨੂੰ ਪੱਕਾ ਘੇਰਾ ਪਾ ਕੇ ਬੈਠ ਜਾਓ। ਕਿਲਿਆਂ ਵਿੱਚ ਨਾ ਰਸਦ ਪਾਣੀ ਜਾਣ ਦਿਓ ਅਤੇ ਨਾ ਬਾਹਰੋਂ ਕੋਈ ਮਦਦ ਪਹੁੰਚਣ ਦਿਓ। ਗੁਰੂ ਕੀਆਂ ਫੌਜਾਂ ਜਦੋਂ ਭੁੱਖੀਆਂ ਮਰਨਗੀਆਂ ਤਾਂ ਆਪੇ ਹਥਿਆਰ ਸੁੱਟ ਦੇਣਗੀਆਂ।

ਦਿਨੋ-ਦਿਨ ਇਹ ਘੇਰਾ ਤੰਗ ਹੁੰਦਾ ਗਿਆ। ਗੁਰੂ ਜੀ ਨੇ ਹੋਰ ਕਿਲਿਆਂ ਵਿੱਚੋਂ ਸਿੰਘਾਂ ਨੂੰ ਅਨੰਦਗੜ੍ਹ ਦੇ ਕਿਲੇ ਵਿੱਚ ਬੁਲਾ ਲਿਆ। ਕਿਲੇ ਵਿੱਚ ਰਸਦ ਮੁੱਕ ਗਈ ਤਾਂ ਲੰਗਰ ਮਸਤਾਨਾ ਹੋਣ ਲੱਗ ਪਿਆ। ਪਾਣੀ ਦੀ ਵੀ ਕਮੀ ਹੋ ਗਈ। ਸਿੱਖ ਦਰੱਖਤਾਂ ਦੇ ਪੱਤੇ ਅਤੇ ਛਿੱਲਾਂ ਖਾ ਕੇ ਗੁਜ਼ਾਰਾ ਕਰਨ ਲੱਗੇ। ਦੁਸ਼ਮਣ ਰੋਜ਼ ਸੁਨੇਹੇ ਦੇਣ ਲੱਗੇ ਕਿ ਕਿਲਾ ਖ਼ਾਲੀ ਕਰਕੇ ਚਲੇ ਜਾਓ ਤਾਂ ਤੁਹਾਨੂੰ ਕੁਝ ਨਹੀਂ ਕਹਾਂਗੇ। ਸਹੀ-ਸਲਾਮਤ ਜਿੱਥੇ ਮਰਜ਼ੀ ਚਲੇ ਜਾਓ। ਕੁਝ ਸਿੰਘ ਜ਼ਿਆਦਾ ਹੀ ਡੋਲ ਗਏ। ਮਾਤਾ ਗੁਜਰੀ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਕਹਿਣ ਲੱਗੇ, 'ਜਾਂ ਤਾਂ ਮੁਗ਼ਲਾਂ ਦੀ ਗੱਲ ਮੰਨ ਕੇ ਕਿਲਾ ਖ਼ਾਲੀ ਕਰ ਦਿਓ, ਨਹੀਂ ਤਾਂ ਅਸੀਂ ਆਪਣੇ ਘਰਾਂ ਨੂੰ ਜਾਂਦੇ ਹਾਂ।' ਗੁਰੂ ਜੀ ਨੇ ਕਿਹਾ, 'ਸਿੰਘੋ, ਕੁਝ ਦਿਨ ਹੋਰ ਡਟ ਜਾਓ। ਵੈਰੀ ਦਲ ਖਿੰਡ-ਪੁੰਡ ਜਾਣਗੇ। ਖਾਲਸੇ ਦਾ ਤਪ-ਤੇਜ ਵਧ ਜਾਏਗਾ। ਫੇਰ ਜੋ ਮਰਜ਼ੀ ਕਰਿਓ।' ਪਰ ਕੁਝ ਸਿੰਘ ਭੁੱਖ ਦੇ ਦੁੱਖੋਂ ਬੇਹਦ ਬੇਹਾਲ ਸਨ।

ਅਨੰਦਪੁਰ ਦਾ ਇਹ ਘੇਰਾ 3 ਮਈ, 1705 ਤੋਂ 5 ਦਸੰਬਰ, 1705 ਤੱਕ ਸੱਤ ਮਹੀਨੇ ਪਿਆ ਰਿਹਾ। ਜਾਪਦਾ ਹੈ ਕਿ ਮੁਗ਼ਲ ਜਰਨੈਲਾਂ ਦੀ ਗੁਰੂ ਜੀ ਨੂੰ ਕਿਲਾ ਖਾਲੀ ਕਰ ਜਾਣ ਦੀ ਪੇਸ਼ਕਸ਼ ਅਤੇ ਇਸ ਸਬੰਧੀ ਗੁਰੂ ਜੀ ਦੇ ਇਨਕਾਰ ਦੀਆਂ ਖ਼ਬਰਾਂ ਔਰੰਗਜ਼ੇਬ ਨੂੰ ਦੱਖਣ ਵਿੱਚ ਪਹੁੰਚ ਰਹੀਆਂ ਸਨ। ਇਤਿਹਾਸ ਇਹ ਸੰਕੇਤ ਦਿੰਦਾ ਹੈ ਕਿ ਆਖ਼ਰ ਕੁਰਾਨ ਸ਼ਰੀਫ ਦੀ ਜਿਲਦ ਉੱਤੇ ਲਿਖਿਆ ਔਰੰਗਜ਼ੇਬ ਦਾ ਇਹ ਇਕਰਾਰਨਾਮਾ ਲੈ ਕੇ ਇਕ ਕਾਜ਼ੀ ਅਨੰਦਪੁਰ ਆਇਆ ਕਿ ਗੁਰੂ ਗੋਬਿੰਦ ਸਿੰਘ ਅਨੰਦਪੁਰ ਦਾ ਕਿਲਾ ਖਾਲੀ ਕਰਕੇ ਚਲੇ ਜਾਣਗੇ ਤਾਂ ਉਨ੍ਹਾਂ ਨੂੰ ਕਿਸੇ ਤਰ੍ਹਾਂ ਦਾ ਨੁਕਸਾਨ ਨਹੀਂ ਪਹੁੰਚਾਇਆ ਜਾਵੇਗਾ।

ਬਾਦਸ਼ਾਹ ਅਤੇ ਗੁਰੂ ਜੀ ਵਿਚਾਲੇ ਚੱਲ ਰਹੀ ਇਸ ਗੱਲਬਾਤ ਬਾਰੇ ਗੁਰੂ ਜੀ ਵੱਲੋਂ ਬਾਦਸ਼ਾਹ ਨੂੰ ਲਿਖੇ 'ਜ਼ਫ਼ਰਨਾਮੇ' ਦੇ ਇਹ ਦੋ ਸ਼ੇਅਰ ਬਹੁਤ ਮਹੱਤਵਪੂਰਨ ਹਨ :

'ਤੇਰਾ ਲਿਖਿਆ ਹੋਇਆ ਪੱਤਰ ਅਤੇ ਜ਼ਬਾਨੀ ਆਖਿਆ ਸੁਨੇਹਾ ਮਿਲਿਆ ਸੀ। ਤੈਨੂੰ ਚਾਹੀਦਾ ਸੀ ਕਿ ਇਸ ਕੰਮ ਨੂੰ ਕਿਸੇ ਸੁਖਾਂਤ ਰੂਪ ਵਿੱਚ ਸਿਰੇ ਲਾਉਂਦਾ।' (ਸ਼ੇਅਰ ਨੰ: 54)

'ਮੈਨੂੰ ਜੋ ਵੀ ਤੇਰੇ ਕਾਜ਼ੀ ਨੇ ਆਖਿਆ, ਮੈਂ ਉਸ ਤੋਂ ਬਾਹਰ ਨਹੀਂ। ਜੇ ਤੂੰ ਸੱਚਾ ਹੈਂ ਤਾਂ ਆਪ ਹੀ ਸਾਡੇ ਪਾਸ ਆ।' (ਸ਼ੇਅਰ ਨੰ: 56)

ਕੁਝ ਔਰੰਗਜ਼ੇਬ ਦੇ ਅਜਿਹੇ ਸੁਨੇਹਿਆਂ ਕਾਰਨ, ਕੁਝ ਅਨੰਦਪੁਰ ਨੂੰ ਘੇਰਾ ਪਾਈ ਬੈਠੇ ਜਰਨੈਲਾਂ ਦੇ ਵਾਅਦਿਆਂ ਕਾਰਨ ਅਤੇ ਕੁਝ ਮਾਤਾ ਗੁਜਰੀ ਅਤੇ ਸਿੰਘਾਂ ਦੇ ਮਜਬੂਰ ਕਰਨ 'ਤੇ ਵੈਰੀਆਂ ਦੇ ਵਾਅਦਿਆਂ ਉੱਤੇ ਭਰੋਸਾ ਨਾ ਹੋਣ ਦੇ ਬਾਵਜੂਦ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਨੂੰ ਅਲਵਿਦਾ ਕਹਿਣ ਦਾ ਫ਼ੈਸਲਾ ਕਰ ਲਿਆ।

ਵੱਖ-ਵੱਖ ਅਨੁਮਾਨਾਂ ਅਨੁਸਾਰ ਕਿਲਾ ਅਨੰਦਗੜ੍ਹ ਛੱਡਣ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ 500 ਤੋਂ ਲੈ ਕੇ 1500 ਤੱਕ ਸਿੰਘ ਸਨ। ਇਸ ਵਹੀਰ ਵਿੱਚ ਮਾਤਾ ਗੁਜਰੀ ਜੀ, ਗੁਰੂ ਜੀ ਦੀਆਂ ਦੋਵੇਂ ਧਰਮ ਪਤਨੀਆਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ, ਗੁਰੂ ਜੀ ਦੇ ਚਾਰੇ ਸਾਹਿਬਜ਼ਾਦੇ, ਪੰਜ ਪਿਆਰੇ ਅਤੇ ਸੈਂਕੜੇ ਸਿਦਕੀ ਅਤੇ ਸੂਰਬੀਰ ਸਿੰਘ ਸ਼ਾਮਿਲ ਸਨ, ਜਿਨ੍ਹਾਂ ਵਿੱਚੋਂ ਇਨ੍ਹਾਂ ਸਿੰਘਾਂ ਦੇ ਨਾਂ ਇਤਿਹਾਸ ਵਿੱਚ ਬਹੁਤ ਉੱਘੇ ਹਨ—ਭਾਈ ਉਦੇ ਸਿੰਘ, ਭਾਈ ਬਚਿੱਤਰ ਸਿੰਘ, ਭਾਈ ਸੰਤ ਸਿੰਘ, ਭਾਈ ਸੰਗਤ ਸਿੰਘ, ਭਾਈ ਜੀਵਨ ਸਿੰਘ, ਭਾਈ ਮਦਨ ਸਿੰਘ, ਭਾਈ ਕਾਠਾ ਸਿੰਘ ਅਤੇ ਭਾਈ ਆਲਮ ਸਿੰਘ ਆਦਿ।

ਭੱਟ ਵਹੀਆਂ ਦੀਆਂ ਤਾਰੀਖਾਂ ਅਨੁਸਾਰ ਜਿਨ੍ਹਾਂ ਨੂੰ ਵਧੇਰੇ ਇਤਿਹਾਸਕਾਰਾਂ ਨੇ ਮਾਨਤਾ ਦਿੱਤੀ ਹੈ, ਗੁਰੂ ਗੋਬਿੰਦ ਸਿੰਘ ਜੀ ਨੇ 6 ਪੋਹ 1762 ਬਿਕਰਮੀ (5 ਦਸੰਬਰ, 1705 ਈ.) ਨੂੰ ਕਿਲਾ ਛੱਡਿਆ। ਪਰ ਪੁਰਾਣੀਆਂ ਇਤਿਹਾਸਕ ਪੁਸਤਕਾਂ ਵਿੱਚ ਅਨੰਦਪੁਰ-ਤਿਆਗ ਦੀ ਮਿਤੀ 20 ਦਸੰਬਰ, 1704 ਅੰਕਿਤ ਹੈ। ਇਸੇ ਆਧਾਰ 'ਤੇ ਹਰ ਸਾਲ ਵੱਡੇ ਅਤੇ ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਸਮਾਗਮ ਨਾਨਕਸ਼ਾਹੀ ਕੈਲੰਡਰ ਅਨੁਸਾਰ ਕ੍ਰਮਵਾਰ 21 ਅਤੇ 26 ਦਸੰਬਰ ਨੂੰ ਮਨਾਏ ਜਾਂਦੇ ਹਨ। ਪਰ ਅਜੋਕੇ ਇਤਿਹਾਸਕਾਰ ਭੱਟ ਵਹੀਆਂ ਦੀਆਂ ਮਿਤੀਆਂ ਨੂੰ ਵਧੇਰੇ ਪ੍ਰਮਾਣਿਕ ਮੰਨਦੇ ਹਨ।

• • •

# 9

# ਯੁੱਧ ਅਤੇ ਯਾਤਰਾ ਦੀ ਰਾਤ

ਅਨੰਦਪੁਰ ਤੋਂ ਜਦੋਂ ਰਥਾਂ ਗੱਡਿਆਂ ਅਤੇ ਊਠਾਂ, ਘੋੜਿਆਂ ਉੱਤੇ ਸਵਾਰ ਅਤੇ ਬਹੁ-ਗਿਣਤੀ ਪੈਦਲ ਸਿੰਘਾਂ ਦਾ ਵਹੀਰ ਨਿਕਲਿਆ ਤਾਂ ਕੁਝ ਦੂਰ ਜਾ ਕੇ ਸਾਹਿਬਜ਼ਾਦਾ ਅਜੀਤ ਸਿੰਘ ਮੁੜ-ਮੁੜ ਕੇ, ਪਿਛਾਂਹ ਰਹਿੰਦੇ ਜਾਂਦੇ ਅਨੰਦਪੁਰ ਨੂੰ ਵੇਖਣ ਲੱਗੇ। ਭਾਈ ਚੌਪਾ ਸਿੰਘ ਖਿਡਾਵੇ ਨੇ (ਜਿਸ ਨੇ ਸਾਹਿਬਜ਼ਾਦਿਆਂ ਨੂੰ ਆਪਣੀ ਗੋਦ ਵਿੱਚ ਖਿਡਾਇਆ ਸੀ) ਅਜੀਤ ਸਿੰਘ ਨੂੰ ਪੁੱਛਿਆ, "ਸਾਹਿਬ ਜੀ, ਪਿਛਾਂਹ ਕੀ ਵੇਖਦੇ ਹੋ?' ਅਜੀਤ ਸਿੰਘ ਬੋਲੇ, 'ਭਾਈ ਜੀ, ਜਿੱਥੇ ਜੰਮੇ ਪਲੇ ਤੇ ਜਵਾਨ ਹੋਏ, ਉਸ ਥਾਂ ਨੂੰ ਛੱਡਣ ਲੱਗਿਆਂ ਮਨ ਵਿੱਚ ਵੈਰਾਗ ਉੱਠਦਾ ਹੈ।' ਭਾਈ ਚੌਪਾ ਸਿੰਘ ਨੇ ਆਖਿਆ, 'ਕੋਈ ਗੱਲ ਨਹੀਂ ਸਾਹਿਬ ਜੀ, ਕੁਝ ਦਿਨਾਂ ਨੂੰ ਅਸੀਂ ਫੇਰ ਅਨੰਦਪੁਰ ਮੁੜ ਆਵਾਂਗੇ।' ਪਰ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਭਾਈ ਚੌਪਾ ਸਿੰਘ ਦੀ ਇਹ ਹਸਰਤ ਬਰ ਨਾ ਆਈ। ਆਉਣ ਵਾਲਾ ਸਮਾਂ ਘੋਰ ਸੰਕਟਾਂ ਨਾਲ ਭਰਿਆ ਹੋਇਆ ਸੀ।

ਪੋਹ ਮਹੀਨੇ ਦੀ ਰਾਤ, ਠੰਢੀ ਹਵਾ ਤੇ ਕੁਝ-ਕੁਝ ਵਰਖਾ ਵੀ ਪੈ ਰਹੀ ਸੀ। ਪੰਜ ਪਿਆਰਿਆਂ ਅਤੇ ਹੋਰ ਬਹਾਦਰ ਸਿੰਘਾਂ ਦੇ ਜਥੇ ਵਿੱਚ, ਘੋੜੇ 'ਤੇ ਸਵਾਰ ਗੁਰੂ ਗੋਬਿੰਦ ਸਿੰਘ ਅਨੰਦਪੁਰ ਤੋਂ ਕੀਰਤਪੁਰ ਵੱਲ ਵਧ ਰਹੇ ਸਨ। ਪਿੱਛੇ ਰਥਾਂ, ਘੋੜਿਆਂ ਅਤੇ ਪੈਦਲ ਸਿੰਘਾਂ ਦੀ ਲੰਮੀ ਕਤਾਰ ਸੀ। ਬਿਜਲੀ ਦਾ ਲਿਸ਼ਕਾਰਾ ਪੈਂਦਾ ਤਾਂ ਨੰਗੀਆਂ ਤਲਵਾਰਾਂ ਅਤੇ ਨੇਜ਼ਿਆਂ ਦੇ ਲੰਮੇ ਤਿੱਖੇ ਫਲ ਚਮਕ ਉੱਠਦੇ। ਕੀਰਤਪੁਰ ਲੰਘੇ ਤਾਂ ਰਾਹ ਵਿੱਚ ਘਾਤ ਲਾਈ ਬੈਠੀਆਂ ਮੁਗ਼ਲ ਤੇ ਪਹਾੜੀ ਫ਼ੌਜਾਂ ਗੁਰੂ ਦੇ ਵਹੀਰ ਉੱਤੇ ਵਰਖਾ ਦੀ ਬਾਛੜ ਵਾਂਗ ਟੁੱਟ ਪਈਆਂ। ਉਹੀ ਗੱਲ ਹੋਈ ਜਿਹੜੀ ਗੁਰੂ ਜੀ ਸਿੰਘਾਂ ਨੂੰ ਕਿਲੇ ਵਿੱਚ ਕਹਿੰਦੇ ਸਨ, 'ਮੁਗ਼ਲ ਤੇ ਪਹਾੜੀਏ ਦਗਾਬਾਜ਼ ਹਨ, ਇਨ੍ਹਾਂ ਉੱਤੇ ਇਤਬਾਰ ਨਾ ਕਰੋ।' ਕਿੱਥੇ ਗਈਆਂ ਉਹ ਗਊ ਤੇ ਕੁਰਾਨ ਦੀਆਂ ਕਸਮਾਂ! ਇਕ ਵਾਰ ਕਿਲਾ ਖਾਲੀ ਕਰ ਦਿਓ, ਅਸੀਂ ਤੁਹਾਨੂੰ ਕੁਝ ਨਹੀਂ ਕਹਾਂਗੇ। ਸਾਨੂੰ ਗਊ-ਮਾਤਾ ਦੀ ਸੁਗੰਧ, ਸਾਨੂੰ ਕੁਰਾਨ ਮਜੀਦ ਦੀ ਕਸਮ! ਔਰੰਗਜ਼ੇਬ ਨੇ ਵੀ ਕਸਮ ਖਾਧੀ ਸੀ। ਕਾਜ਼ੀ ਨੇ ਵੀ ਅੱਲਾ ਨੂੰ ਜ਼ਾਮਨ ਕੀਤਾ ਸੀ। ਪਰ ਸਾਰੀਆਂ ਕਸਮਾਂ ਕੱਚੇ ਧਾਗਿਆਂ ਵਾਂਗ ਟੁੱਟ ਗਈਆਂ। ਹੁਣ ਖੰਡੇ 'ਤੇ ਖੰਡਾ ਖੜਕ ਰਿਹਾ ਸੀ। ਤੀਰ, ਤਲਵਾਰ, ਗੋਲੀਆਂ ਚਲ ਰਹੀਆਂ ਸਨ। ਸ਼ਾਹੀ ਟਿੱਬੀ 'ਤੇ ਖਲੋ ਕੇ ਗੁਰੂ ਜੀ ਨੇ ਬਹਾਦਰ ਉਦੇ ਸਿੰਘ ਨੂੰ ਕਿਹਾ—ਪੰਜਾਹ ਸਿੰਘਾਂ ਨੂੰ ਨਾਲ ਲੈ ਕੇ ਦੁਸ਼ਮਣ ਨੂੰ ਰੋਕੋ। ਭਾਈ ਉਦੈ ਸਿੰਘ ਵੈਰੀਆਂ ਨਾਲ ਤਿੰਨ ਘੰਟੇ ਲੜ ਕੇ ਰਣ-ਭੂਮੀ ਵਿੱਚ ਡਿੱਗ ਪਿਆ। ਸਾਡੇ ਸਾਰੇ ਇਤਿਹਾਸਾਂ ਵਿੱਚ ਲਿਖਿਆ ਹੈ ਕਿ ਭਾਈ ਉਦੇ ਸਿੰਘ ਸ਼ਾਹੀ ਟਿੱਬੀ 'ਤੇ ਸ਼ਹੀਦ ਹੋ ਗਿਆ। ਪਰ ਉਸ ਵਿੱਚ ਅਜੇ ਪ੍ਰਾਣ ਬਾਕੀ ਸਨ। ਉਸ ਦੇ ਕੁਝ ਸਾਥੀ ਉਸ ਨੂੰ ਦੋ ਮੀਲ ਪਰੇ ਪਿੰਡ ਅਟਾਰੀ ਵਿੱਚ ਲੈ ਗਏ। ਉਸ ਪਿੰਡ ਵਿੱਚ ਉਸ ਨੇ ਅਗਲੇ ਦਿਨ 7 ਪੋਹ ਨੂੰ ਪ੍ਰਾਣ ਤਿਆਗੇ। ਪਿੰਡ ਵਿੱਚ ਸਸਕਾਰ ਅਸਥਾਨ 'ਤੇ ਗੁਰਦੁਆਰਾ ਬਣਿਆ ਹੋਇਆ ਹੈ, ਜਿੱਥੇ ਹਰ ਸਾਲ ਭਾਈ ਉਦੇ ਸਿੰਘ ਦਾ ਸ਼ਹੀਦੀ ਦਿਨ ਮਨਾਇਆ ਜਾਂਦਾ ਹੈ।

ਸ਼ਾਹੀ ਟਿੱਬੀ ਤੋਂ 10 ਕਿਲੋਮੀਟਰ ਅੱਗੇ ਗੁਰੂ ਜੀ ਸਰਸਾ ਨਦੀ ਦੇ ਕੰਢੇ 'ਤੇ ਪਹੁੰਚੇ ਤਾਂ ਨਦੀ ਵਿੱਚ ਹੜ੍ਹ ਆਇਆ ਹੋਇਆ ਸੀ। ਪਿੱਛੇ ਵੈਰੀ ਦਲ ਚੜ੍ਹੀ ਆਉਂਦਾ ਸੀ ਅਤੇ ਅੱਗੇ ਨਦੀ ਚੜ੍ਹੀ ਹੋਈ ਸੀ। ਗੁਰੂ ਕਾ ਵਹੀਰ ਦੋ-ਮੂੰਹੇ ਸੰਕਟ ਵਿੱਚ ਫਸ ਗਿਆ। ਗੁਰੂ ਜੀ ਨੇ ਭਾਈ ਜੀਵਨ ਸਿੰਘ ਰੰਘਰੇਟੇ ਨੂੰ ਕਿਹਾ 'ਤੁਸੀਂ ਸੌ ਸਿੰਘਾਂ ਨੂੰ ਨਾਲ ਲੈ ਕੇ ਵੈਰੀ ਦਲ ਨੂੰ ਠੱਲ੍ਹ ਪਾਓ, ਤਾਂ ਜੋ ਵਹੀਰ ਨਦੀ ਪਾਰ ਕਰ ਜਾਏ।' ਭਾਈ ਜੀਵਨ ਸਿੰਘ ਦਸ ਘੜੀਆਂ ਵੈਰੀਆਂ ਨਾਲ ਜੂਝਦਾ ਰਿਹਾ। ਦਿਨ ਚੜ੍ਹਦੇ ਤੱਕ ਉਸ ਦੇ ਸਾਰੇ ਸਾਥੀ ਸ਼ਹੀਦ ਹੋ ਗਏ। ਆਖਰ ਇਕ ਗੋਲੀ ਉਸ ਦੇ ਮੱਥੇ ਵਿੱਚ ਵੀ ਆਣ ਵੱਜੀ ਅਤੇ ਉਹ 'ਵਾਹਿਗੁਰੂ ਜੀ ਕੀ ਫ਼ਤਿਹ' ਬੁਲਾਉਂਦਾ ਹੋਇਆ ਚੜ੍ਹਾਈ ਕਰ ਗਿਆ।

ਸਰਸਾ ਨਦੀ ਪਾਰ ਕਰ ਕੇ ਗੁਰੂ ਜੀ ਰੋਪੜ ਵਲ ਵਧੇ ਤਾਂ ਪਤਾ ਲੱਗਾ ਕਿ ਅੱਗੋਂ ਸਰਹਿੰਦ ਵੱਲੋਂ ਤੁਰਕ ਫ਼ੌਜ ਚੜ੍ਹੀ ਆਉਂਦੀ ਹੈ। ਗੁਰੂ ਜੀ ਨੇ ਹਾਥੀ ਦਾ ਮੁਕਾਬਲਾ ਕਰਨ ਵਾਲੇ ਯੋਧੇ ਭਾਈ ਬਚਿੱਤਰ ਸਿੰਘ ਨੂੰ ਇਕ ਸੌ ਸਿੰਘ ਦੇ ਕੇ ਮਲਕਪੁਰ

ਰੰਘੜਾਂ ਵਿੱਚ ਤਾਇਨਾਤ ਕੀਤਾ ਅਤੇ ਆਪ ਰੋਪੜ ਦੇ ਪਰਲੇ ਪਾਸੇ ਤੜਕਸਾਰ ਪਿੰਡ ਕੋਟਲਾ ਨਿਹੰਗ ਖਾਂ ਵਿੱਚ ਪਹੁੰਚ ਗਏ। (ਇਹ ਪਿੰਡ ਗੁਰਦੁਆਰਾ ਭੱਠਾ ਸਾਹਿਬ ਰੋਪੜ ਦੇ ਬਿਲਕੁਲ ਨਾਲ ਹੈ।) ਇਸ ਪਿੰਡ ਦਾ ਚੌਧਰੀ ਨਿਹੰਗ ਖਾਨ ਗੁਰੂ ਜੀ ਦਾ ਸ਼ਰਧਾਲੂ ਸੀ। ਉਸ ਨੇ ਗੁਰੂ ਜੀ ਅਤੇ ਉਨ੍ਹਾਂ ਦੇ ਸਾਥੀ ਸਿੰਘਾਂ ਦਾ ਬਹੁਤ ਸਤਿਕਾਰ ਕੀਤਾ ਅਤੇ ਸਭ ਨੂੰ ਆਪਣੀ ਗੜ੍ਹੀ ਵਿੱਚ ਵਿਸ਼ਰਾਮ ਕਰਵਾਇਆ।

ਮਲਕਪੁਰ ਰੰਘੜਾਂ ਵਿੱਚ ਸਰਹਿੰਦੀ ਫ਼ੌਜਾਂ ਨਾਲ ਭਾਈ ਬਚਿੱਤਰ ਸਿੰਘ ਦੀ ਗਹਿ-ਗਚ ਝੜਪ ਹੋਈ। ਇਕ-ਇਕ ਕਰਕੇ ਸਾਰੇ ਸਿੰਘ ਸ਼ਹੀਦ ਹੋ ਗਏ। ਭਾਈ ਬਚਿੱਤਰ ਸਿੰਘ ਸਖ਼ਤ ਘਾਇਲ ਹੋ ਕੇ ਧਰਤੀ ਉੱਤੇ ਡਿਗ ਪਿਆ। ਸਾਹਿਬਜ਼ਾਦਾ ਅਜੀਤ ਸਿੰਘ ਅਤੇ ਭਾਈ ਮਦਨ ਸਿੰਘ ਕੁਝ ਸਿੰਘਾਂ ਨਾਲ ਪਿੱਛੇ ਆ ਰਹੇ ਸਨ। ਉਹ ਬਚਿੱਤਰ ਸਿੰਘ ਨੂੰ ਚੁੱਕ ਕੇ ਨਿਹੰਗ ਖਾਨ ਦੀ ਗੜ੍ਹੀ ਵਿੱਚ ਲੈ ਗਏ। ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਬਚਿੱਤਰ ਸਿੰਘ ਦਾ ਮੰਜਾ ਆਪਣੀ ਕੋਠੜੀ ਵਿੱਚ ਹੀ ਡਹਾ ਲਿਆ ਅਤੇ ਭਾਈ ਸਾਹਿਬ ਦੇ ਮੁਖੜੇ 'ਤੇ ਹੱਥ ਫੇਰ ਕੇ ਉਸ ਦੀ ਬਹਾਦਰੀ ਦੀ ਪ੍ਰਸੰਸਾ ਕੀਤੀ।

ਅਨੰਦਪੁਰ ਸਾਹਿਬ ਤੋਂ ਚਲ ਕੇ ਜਦੋਂ ਗੁਰੂ ਕਾ ਕਾਫ਼ਲਾ ਸਰਸਾ ਨਦੀ ਪਾਰ ਕਰਦਾ ਹੈ ਜਾਂ ਰੋਪੜ ਨੇੜੇ ਪਹੁੰਚਦਾ ਹੈ ਤਾਂ ਸਾਡੇ ਬਹੁਤੇ ਇਤਿਹਾਸਕਾਰ ਇਹ ਦੱਸਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀਆਂ ਧਰਮ ਪਤਨੀਆਂ, ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਕੌਰ ਨੂੰ ਕੁਝ ਸਿੰਘਾਂ ਨਾਲ ਦਿੱਲੀ ਭੇਜ ਦਿੱਤਾ। ਇਹ ਗੱਲ ਬੜੀ ਅਜੀਬ ਲੱਗਦੀ ਹੈ। ਦਿੱਲੀ ਨਾਲ ਤਾਂ ਯੁੱਧ ਚੱਲ ਰਿਹਾ ਸੀ, ਉੱਥੇ ਦੁਸ਼ਮਣ ਦੀ ਰਾਜਧਾਨੀ ਵਿੱਚ ਮਾਤਾਵਾਂ ਨੂੰ ਭੇਜਣ ਵਿੱਚ ਕੀ ਤੁਕ ਸੀ? ਸਾਡਾ ਅਨੁਮਾਨ ਹੈ ਕਿ ਸਤਿਕਾਰਯੋਗ ਮਾਤਾਵਾਂ ਦਿੱਲੀ ਉਦੋਂ ਗਈਆਂ ਹੋਣਗੀਆਂ ਜਦੋਂ ਔਰੰਗਜ਼ੇਬ ਦੀ ਮੌਤ ਤੋਂ ਬਾਅਦ ਨਵੇਂ ਬਾਦਸ਼ਾਹ ਬਹਾਦਰ ਸ਼ਾਹ ਨਾਲ ਗੁਰੂ ਜੀ ਦੇ ਸਬੰਧ ਚੰਗੇ ਤੇ ਸੁਖਾਵੇਂ ਹੋ ਗਏ ਸਨ। ਮੌਜੂਦਾ ਸੰਕਟ ਵਿੱਚ ਮਾਤਾਵਾਂ ਪੰਜਾਬ ਵਿੱਚ ਹੀ ਗੁਰੂ ਜੀ ਦੇ ਨੇੜੇ-ਤੇੜੇ ਰਹੀਆਂ, ਜਿਸ ਦੇ ਸੰਕੇਤ ਇਤਿਹਾਸ ਵਿੱਚ ਮਿਲਦੇ ਹਨ।

ਅਨੰਦਪੁਰ ਨੂੰ ਛੱਡਣ ਉਪਰੰਤ ਗੁਰੂ ਗੋਬਿੰਦ ਸਿੰਘ ਜੀ ਦੀ ਮੰਜ਼ਿਲ ਚਮਕੌਰ ਸਾਹਿਬ ਸੀ। ਸਰਸਾ ਨਦੀ ਪਾਰ ਕਰਨ ਤੋਂ ਪਹਿਲਾਂ ਗੁਰੂ ਜੀ ਨੇ ਮਾਤਾ ਗੁਜਰੀ ਜੀ ਨੂੰ ਸਿੱਧੇ ਚਮਕੌਰ ਸਾਹਿਬ ਪਹੁੰਚਣ ਲਈ ਕਿਹਾ ਸੀ। 'ਗੁਰ ਬਿਲਾਸ ਪਾਤਸ਼ਾਹੀ ੧੦' (ਕੋਇਰ ਸਿੰਘ) ਅਤੇ ਗੁਰ ਬਿਲਾਸ (ਸੁੱਖਾ ਸਿੰਘ) ਅਨੁਸਾਰ ਛੋਟੇ ਸਾਹਿਬਜ਼ਾਦਿਆਂ ਸਮੇਤ ਮਾਤਾ ਗੁਜਰੀ ਜੀ, ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਸਭ ਤੋਂ ਪਹਿਲਾਂ ਚਮਕੌਰ ਸਾਹਿਬ ਹੀ ਪਹੁੰਚੀਆਂ ਸਨ। ਉੱਥੋਂ ਅੱਗੇ ਉਹ ਵੱਖ-ਵੱਖ ਰਾਹਾਂ 'ਤੇ ਗਈਆਂ। ਗੁਰੂ ਕੀਆਂ ਸਾਖੀਆਂ (ਸਵਰੂਪ ਸਿੰਘ ਕੌਸ਼ਿਸ਼) ਵਿੱਚ ਗੰਗੂ ਬ੍ਰਾਹਮਣ ਦਾ ਜ਼ਿਕਰ ਨਹੀਂ ਆਉਂਦਾ। ਮਾਤਾ ਗੁਜਰੀ ਜੀ ਛੋਟੇ ਸਾਹਿਬਜ਼ਾਦਿਆਂ ਸਮੇਤ ਚਮਕੌਰ ਸਾਹਿਬ ਤੋਂ ਦੋ ਮਸੰਦਾਂ, ਧੂਮਾ ਅਤੇ ਦਰਬਾਰੀ ਨਾਲ ਪਿੰਡ ਸਹੇੜੀ ਗਏ। ਕੋਇਰ ਸਿੰਘ ਅਨੁਸਾਰ ਮਾਤਾ ਸੁੰਦਰੀ ਜੀ ਤੇ ਸਾਹਿਬ ਕੌਰ ਜੀ ਚਮਕੌਰ ਸਾਹਿਬ ਤੋਂ ਸਰਹਿੰਦ ਅਤੇ ਸਰਹਿੰਦ ਤੋਂ ਅੱਗੇ ਮਾਲਵੇ ਵਿੱਚ ਜਾ ਕੇ ਗੁਰੂ ਜੀ ਨੂੰ ਮਿਲੀਆਂ। ਸੁੱਖਾ ਸਿੰਘ ਵੀ ਇਹੀ ਦੱਸਦਾ ਹੈ ਕਿ ਦੋਵੇਂ ਮਾਤਾਵਾਂ ਬਰਾੜ ਸਿੰਘਾਂ ਨਾਲ ਮਾਲਵੇ ਵੱਲ ਗਈਆਂ ਅਤੇ ਉਥੇ ਜਾ ਕੇ ਗੁਰੂ ਜੀ ਨੂੰ ਮਿਲੀਆਂ। ਗੁਰਦੁਆਰਾ ਪਾਤਸ਼ਾਹੀ ਦਸਵੀਂ ਕੋਟ ਕਪੂਰਾ ਵਿਖੇ ਸੰਗਮਰਮਰ ਦੇ ਇਕ ਪੱਥਰ ਉੱਤੇ ਲਿਖਿਆ ਹੈ, 'ਅਨੰਦਪੁਰ ਛੱਡਣ ਤੋਂ ਬਾਅਦ ਮਹਲ ਮਾਤਾ ਸੁੰਦਰੀ ਜੀ, ਸਾਹਿਬ ਕੌਰ ਜੀ ਗੁਪਤ ਪੱਖ ਵਿੱਚ ਭਾਈ ਲਾਲ ਚੰਦ (ਬੂੜੀਏ ਵਾਲੇ) ਨਾਲ ਕੋਟਕਪੂਰੇ ਪੁੱਜ ਗਏ ਸਨ। ਜਿਸ ਕਾਰਨ ਗੁਰੂ ਗੋਬਿੰਦ ਸਿੰਘ ਸੰਮਤ 1761 ਵਿੱਚ ਇਸ ਥਾਂ ਕੋਟਕਪੂਰੇ ਠਹਿਰੇ।' ਇਸੇ ਤਰ੍ਹਾਂ ਸਰ ਅਤਰ ਸਿੰਘ ਭਦੌੜ ਆਪਣੀ ਪੁਸਤਕ 'ਤਵਾਰੀਖ ਸਿੱਧੂ ਬੈਰਾੜਾਂ ਅਤੇ ਖ਼ਾਨਦਾਨ ਫੂਲ' (ਪ੍ਰਕਾਸ਼ਕ : ਖਾਲਸਾ ਟ੍ਰੇਡਿੰਗ ਏਜੰਸੀ ਮੋਗਾ, 1934) ਵਿੱਚ ਲਿਖਦੇ ਹਨ, 'ਅਨੰਦਪੁਰ ਤੋਂ ਦਿੱਲੀ ਨੂੰ ਜਾਂਦੇ ਹੋਏ ਗੁਰੂ ਕੇ ਮਹਲ ਕਈ ਮਹੀਨੇ ਕੋਟ ਕਪੂਰੇ ਹੀ ਠਹਿਰੇ ਸਨ। ਚੌਧਰੀ ਕਪੂਰ ਸਿੰਘ ਦਾ ਇਸ ਇਲਾਕੇ ਵਿੱਚ ਬਹੁਤ ਜ਼ੋਰ ਪੈ ਗਿਆ ਅਤੇ ਮੁਸਲਮਾਨ ਹਾਕਮ ਸਭ ਦੱਬਣ ਲੱਗ ਗਏ।' (ਪੰਨਾ : 32)

ਇਹ ਸਾਰੇ ਹਵਾਲੇ ਇਹੀ ਸਿੱਧ ਕਰਦੇ ਹਨ ਕਿ ਸਰਸਾ ਨਦੀ ਤੋਂ ਮਾਤਾਵਾਂ ਦਿੱਲੀ ਨਹੀਂ, ਚਮਕੌਰ ਸਾਹਿਬ ਨੂੰ ਗਈਆਂ ਅਤੇ ਉੱਥੋਂ ਅੱਗੇ ਗੁਰੂ ਗੋਬਿੰਦ ਸਿੰਘ ਜੀ ਦੇ ਅੱਗੇ ਪਿੱਛੇ ਵੱਖਰੇ ਰਾਹਾਂ 'ਤੇ ਚਲਦੀਆਂ ਹੋਈਆਂ ਕੋਟ ਕਪੂਰੇ ਉਨ੍ਹਾਂ ਨੂੰ ਜਾ ਮਿਲੀਆਂ। ਕੋਟ ਕਪੂਰੇ ਤੋਂ ਜਦੋਂ ਗੁਰੂ ਗੋਬਿੰਦ ਸਿੰਘ ਤਲਵੰਡੀ ਸਾਬੋ ਪਹੁੰਚੇ ਤਾਂ ਮਾਤਾਵਾਂ ਪਹਿਲਾਂ ਹੀ ਉਨ੍ਹਾਂ ਦੇ ਨਾਲ ਸਨ। ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਦਿੱਲੀ ਨੂੰ ਬਾਅਦ ਵਿੱਚ ਉਦੋਂ ਗਈਆਂ ਹੋਣਗੀਆਂ ਜਦੋਂ ਉੱਥੇ ਗੁਰੂ ਪਰਿਵਾਰ ਨੂੰ ਕੋਈ ਖ਼ਤਰਾ ਨਹੀਂ ਰਿਹਾ ਹੋਵੇਗਾ ਅਤੇ ਹਾਲਾਤ ਕਾਫ਼ੀ ਸੁਖਾਵੇਂ ਹੋ ਗਏ ਹੋਣਗੇ।

ਗੁਰੂ ਗੋਬਿੰਦ ਸਿੰਘ 6 ਪੋਹ 1762 ਬਿਕਰਮੀ (5 ਦਸੰਬਰ 1705) ਦੀ ਰਾਤ ਨੂੰ ਅਨੰਦਪੁਰ ਤੋਂ ਚਲੇ ਸਨ। ਸਾਰੀ ਰਾਤ ਯਾਤਰਾ ਵੀ ਜਾਰੀ ਰਹੀ ਅਤੇ ਯੁੱਧ ਵੀ ਜਾਰੀ ਰਿਹਾ। 7 ਪੋਹ 1762 (6 ਦਸੰਬਰ) ਦਾ ਸਾਰਾ ਦਿਨ ਗੁਰੂ ਜੀ ਕੋਟਲਾ

ਨਿਹੰਗ ਖਾਂ ਵਿਖੇ ਨਿਹੰਗ ਖਾਨ ਦੀ ਗੜ੍ਹੀ ਵਿੱਚ ਬਿਰਾਜਮਾਨ ਰਹੇ। ਰਾਤ ਪਈ ਤਾਂ ਗੁਰੂ ਜੀ ਆਪਣੇ 40-50 ਸਿੰਘਾਂ ਨਾਲ ਚਮਕੌਰ ਵੱਲ ਜਾਣ ਲਈ ਤਿਆਰ ਹੋ ਗਏ। ਭਾਈ ਬਚਿੱਤਰ ਸਿੰਘ ਦੀ ਹਾਲਤ ਬੜੀ ਨਾਜ਼ਕ ਸੀ। ਇਸ ਲਈ ਉਸ ਨੂੰ ਨਿਹੰਗ ਖਾਨ ਦੀ ਸਪੁਰਦਗੀ ਵਿੱਚ ਹੀ ਰਹਿਣ ਦਿੱਤਾ, ਜਿੱਥੇ ਉਹ ਇਕ ਦਿਨ ਬਾਅਦ 9 ਪੋਹ (8 ਦਸੰਬਰ 1705) ਨੂੰ ਚੜ੍ਹਾਈ ਕਰ ਗਿਆ।

ਗੁਰੂ ਜੀ ਚੌਧਰੀ ਨਿਹੰਗ ਖਾਨ ਦੇ ਸਾਹਸ ਅਤੇ ਸੇਵਾ ਤੋਂ ਬਹੁਤ ਖ਼ੁਸ਼ ਹੋਏ। ਸ਼ਾਹੀ ਫ਼ੌਜਾਂ ਜਦੋਂ ਚਾਰੇ ਪਾਸੇ ਹਰਲ-ਹਰਲ ਕਰਦੀਆਂ ਫਿਰ ਰਹੀਆਂ ਸਨ, ਉਸ ਸਮੇਂ ਸਿੰਘਾਂ ਸਮੇਤ ਗੁਰੂ ਜੀ ਨੂੰ ਆਪਣੇ ਘਰ ਰੱਖਣਾ ਖ਼ਤਰੇ ਤੋਂ ਖਾਲੀ ਨਹੀਂ ਸੀ। ਤੁਰਨ ਵੇਲੇ ਗੁਰੂ ਜੀ ਨੇ ਨਿਹੰਗ ਖਾਨ ਨੂੰ ਇਕ ਕਿਰਪਾਨ, ਇਕ ਢਾਲ ਅਤੇ ਇਕ ਕਟਾਰ ਨਿਸ਼ਾਨੀ ਵਜੋਂ ਬਖਸ਼ਿਸ਼ ਕੀਤੀ। ਇਹ ਪਵਿੱਤਰ ਕਿਰਪਾਨ ਅਤੇ ਕਟਾਰ ਅੱਜਕਲ੍ਹ ਗੁਰਦੁਆਰਾ ਭੱਠਾ ਸਾਹਿਬ ਰੋਪੜ ਵਿਖੇ ਸ਼ਸ਼ੋਭਤ ਹਨ। (ਢਾਲ ਕਿਤੇ ਗੁੰਮ ਹੋ ਗਈ ਹੈ।)

ਕੋਟਲਾ ਨਿਹੰਗ ਖਾਂ ਤੋਂ ਰਾਤ ਦੇ ਹਨੇਰੇ ਵਿੱਚ ਜਦੋਂ ਗੁਰੂ ਗੋਬਿੰਦ ਸਿੰਘ ਚਮਕੌਰ ਵੱਲ ਤੁਰੇ ਤਾਂ ਨਿਹੰਗ ਖਾਨ ਨੇ ਰਾਹ ਦੱਸਣ ਲਈ ਆਪਣੇ ਪੁੱਤਰ ਆਲਮ ਖਾਨ ਨੂੰ ਗੁਰੂ ਜੀ ਦੇ ਨਾਲ ਭੇਜਿਆ। ਸਿੱਖ ਇਤਿਹਾਸ ਵਿੱਚ ਚੌਧਰੀ ਨਿਹੰਗ ਖਾਨ ਦੀ ਸੇਵਾ, ਨਵਾਬ ਮਲੇਰ ਕੋਟਲਾ ਦੇ 'ਹਾਅ ਦੇ ਨਾਅਰੇ' ਵਾਂਗ ਅਮਰ ਹੈ। ਸਿੱਖ ਪੰਥ ਕਿਸੇ ਦੀ ਕੀਤੀ ਨੂੰ ਨਹੀਂ ਭੁੱਲਦਾ।

• • •

## 10

# ਬਹੁਤ ਜੁੱਧ ਭਾਰੀ ਭਯੋ ਨਿਕਟ ਗਾਂਵ ਚਮਕਉਰ

### (ਚਮਕੌਰ ਦਾ ਯੁੱਧ)

ਕੋਟਲਾ ਨਿਹੰਗ ਖਾਂ ਜਾਂ ਗੁਰਦੁਆਰਾ ਭੱਠਾ ਸਾਹਿਬ ਰੋਪੜ ਤੋਂ ਚਮਕੌਰ ਸਾਹਿਬ 24 ਕਿਲੋਮੀਟਰ ਦੇ ਫ਼ਾਸਲੇ 'ਤੇ ਨਹਿਰ ਸਰਹੰਦ ਦੇ ਕਿਨਾਰੇ ਉੱਤੇ ਵਸਿਆ ਹੋਇਆ ਹੈ। ਆਪਣੀ ਇਤਿਹਾਸਕ ਮਹੱਤਤਾ ਕਾਰਨ ਅੱਜ ਇਹ ਕਸਬਾ ਅੰਤਰਰਾਸ਼ਟਰੀ ਪ੍ਰਸਿੱਧੀ ਦਾ ਮਾਲਕ ਹੈ। ਪਰ ਜਦੋਂ 7 ਪੋਹ, 1762 ਬਿਕਰਮੀ (6 ਦਸੰਬਰ, 1705 ਈ:) ਦੀ ਰਾਤ ਨੂੰ ਗੁਰੂ ਗੋਬਿੰਦ ਸਿੰਘ ਇਥੇ ਪਹੁੰਚੇ, ਉਦੋਂ ਇਹ ਰੇਤ ਦੇ ਟਿੱਬਿਆਂ ਅਤੇ ਸਰਕੰਡਿਆਂ ਵਿੱਚ ਘਿਰਿਆ ਹੋਇਆ ਇਕ ਛੋਟਾ ਜਿਹਾ ਪਿੰਡ ਹੁੰਦਾ ਸੀ। ਨਹਿਰ ਸਰਹਿੰਦ ਤਾਂ ਉਦੋਂ ਹੁੰਦੀ ਨਹੀਂ ਸੀ ਪਰ ਦਰਿਆ ਸਤਲੁਜ ਚਮਕੌਰ ਦੇ ਨੇੜੇ ਹੀ ਵਗਦਾ ਸੀ। ਰਾਏ ਜਗਤ ਸਿੰਘ ਅਤੇ ਰੂਪ ਚੰਦ ਦੋਵੇਂ ਰਾਜਪੂਤ ਭਰਾ, ਇਸ ਪਿੰਡ ਦੇ ਚੌਧਰੀ ਅਤੇ ਗੁਰੂ ਘਰ ਦੇ ਸ਼ਰਧਾਲੂ ਸਨ। ਕੁਰੂਕਸ਼ੇਤਰ ਤੋਂ ਵਾਪਸ ਅਨੰਦਪੁਰ ਸਾਹਿਬ ਆਉਂਦਿਆਂ 1703 ਈ: ਵਿੱਚ ਗੁਰੂ ਗੋਬਿੰਦ ਸਿੰਘ ਪਹਿਲਾਂ ਵੀ ਚਮਕੌਰ ਵਿੱਚ ਮੁਗ਼ਲ ਤੇ ਪਹਾੜੀ ਫ਼ੌਜਾਂ ਨਾਲ ਇਕ ਯੁੱਧ ਲੜ ਚੁੱਕੇ ਸਨ। ਅੱਜ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਵੱਡੇ ਭਰਾ ਜਗਤ ਸਿੰਘ ਤੋਂ ਮੁਗ਼ਲਾਂ ਦਾ ਮੁਕਾਬਲਾ ਕਰਨ ਲਈ ਗੜ੍ਹੀ ਦੀ ਮੰਗ ਕੀਤੀ ਤਾਂ ਉਸ ਨੇ ਸਰਕਾਰ ਦੇ ਭੈਅ ਕਾਰਨ ਗੜ੍ਹੀ ਦੇਣ ਤੋਂ ਇਨਕਾਰ ਕਰ ਦਿੱਤਾ, ਪਰ ਛੋਟੇ ਭਰਾ ਰੂਪ ਚੰਦ ਨੇ ਗੁਰੂ ਸੇਵਾ ਦਾ ਇਹ ਮੌਕਾ ਨਾ ਖੁੰਝਾਇਆ ਅਤੇ ਗੁਰੂ ਕੀਆਂ ਫ਼ੌਜਾਂ ਲਈ ਗੜ੍ਹੀ ਦਾ ਦਰਵਾਜ਼ਾ ਖੋਲ੍ਹ ਦਿੱਤਾ। ਕੁਝ ਇਤਿਹਾਸਕਾਰਾਂ ਨੇ ਗੜ੍ਹੀ ਦੇ ਮਾਲਕ ਦਾ ਨਾਂ ਰਾਏ ਬੁੱਧੀ ਚੰਦ ਲਿਖਿਆ ਹੈ, ਪਰ ਚਮਕੌਰ ਦਾ ਸਾਰਾ ਇਲਾਕਾ ਗੜ੍ਹੀ ਦੇ ਮਾਲਕਾਂ ਦੇ ਨਾਂ ਜਗਤ ਸਿੰਘ ਤੇ ਰੂਪ ਚੰਦ ਦੱਸਦਾ ਹੈ। ਰੂਪ ਚੰਦ ਦੀ ਔਲਾਦ ਹੁਣ ਵੀ ਚਮਕੌਰ ਵਿੱਚ ਵਸਦੀ ਹੈ।

ਗੁਰੂ ਜੀ ਨੇ ਆਪਣੇ 40-50 ਸਿੰਘਾਂ ਨਾਲ ਗੜ੍ਹੀ ਵਿੱਚ ਪ੍ਰਵੇਸ਼ ਕੀਤਾ ਅਤੇ ਗੜ੍ਹੀ ਦੇ ਅੰਦਰ ਚਾਰੇ ਪਾਸੇ ਥਾਂ-ਪੁਰ-ਥਾਂ ਸਿੰਘਾਂ ਨੂੰ ਤਾਇਨਾਤ ਕਰ ਦਿੱਤਾ। ਰਾਤ ਦਾ ਕੁਝ ਹਿੱਸਾ ਅਜੇ ਬਾਕੀ ਸੀ। ਸਿੰਘਾਂ ਨੇ ਕੁਝ ਚਿਰ ਵਿਸ਼ਰਾਮ ਕੀਤਾ, ਪਰ ਉਹ ਇਸ ਗੱਲੋਂ ਸੁਚੇਤ ਸਨ ਕਿ ਮੁਗ਼ਲ ਫ਼ੌਜਾਂ ਪਿੱਛਾ ਕਰਦੀਆਂ ਆ ਰਹੀਆਂ ਹਨ ਅਤੇ ਉਹ ਕਿਸੇ ਵੇਲੇ ਵੀ ਹਮਲਾ ਕਰ ਸਕਦੀਆਂ ਹਨ।

ਇਸ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਉਨ੍ਹਾਂ ਦੇ ਦੋ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ, ਜੁਝਾਰ ਸਿੰਘ, ਇਕ ਪਾਲਿਤ ਸਾਹਿਬਜ਼ਾਦਾ ਜ਼ੋਰਾਵਰ ਸਿੰਘ, ਪੰਜ ਪਿਆਰੇ ਭਾਈ ਦਇਆ ਸਿੰਘ, ਧਰਮ ਸਿੰਘ, ਹਿੰਮਤ ਸਿੰਘ, ਮੋਹਕਮ ਸਿੰਘ ਅਤੇ ਸਾਹਿਬ ਸਿੰਘ, ਭਾਈ ਮਨੀ ਸਿੰਘ ਦਾ ਇਕ ਭਰਾ ਭਾਈ ਦਾਨ ਸਿੰਘ ਅਤੇ ਤਿੰਨ ਸਪੁੱਤਰ ਭਾਈ ਅਜਬ ਸਿੰਘ, ਅਜਾਇਬ ਸਿੰਘ ਤੇ ਅਨਿਕ ਸਿੰਘ, ਗੁਰੂ ਤੇਗ਼ ਬਹਾਦਰ ਸਾਹਿਬ ਦੇ ਦਰਬਾਰ ਵਿੱਚ ਫ਼ਰਿਆਦੀ ਕਸ਼ਮੀਰੀ ਪੰਡਤਾਂ ਦਾ ਆਗੂ ਪੰ: ਕਿਰਪਾ ਰਾਮ, ਜੋ ਅੰਮ੍ਰਿਤ ਛਕ ਕੇ ਕਿਰਪਾ ਸਿੰਘ ਸਜ ਗਿਆ ਸੀ, ਮੱਖਣ ਸ਼ਾਹ ਲੁਬਾਣਾ ਦਾ ਪੁੱਤਰ ਭਾਈ ਜਵੰਦ ਸਿੰਘ, ਭਾਈ ਮਾਨ ਸਿੰਘ, ਭਾਈ ਸੰਤ ਸਿੰਘ, ਭਾਈ ਸੰਗਤ ਸਿੰਘ, ਦੋ ਭਰਾ ਭਾਈ ਮਦਨ ਸਿੰਘ, ਕਾਠਾ ਸਿੰਘ ਅਤੇ ਭਾਈ ਆਲਮ ਸਿੰਘ ਨੱਚਣਾ ਤੋਂ ਇਲਾਵਾ 30 ਕੁ ਹੋਰ ਸਿੰਘ ਹਾਜ਼ਰ ਸਨ। ਰਾਤ ਦਾ ਪਿਛਲਾ ਪਹਿਰ ਜਾ ਰਿਹਾ ਸੀ। ਗੁਰੂ ਗੋਬਿੰਦ ਸਿੰਘ ਆਉਣ ਵਾਲੇ ਕੱਲ੍ਹ ਬਾਰੇ ਸੋਚ ਰਹੇ ਸਨ। ਉਨ੍ਹਾਂ ਨੂੰ ਪਤਾ ਸੀ ਕਿ 8 ਪੋਹ ਦਾ ਸੂਰਜ ਚਮਕੌਰ ਦੀ ਅਨੋਖੀ ਜੰਗ ਦਾ ਨਜ਼ਾਰਾ ਕਰੇਗਾ। ਅੱਲਾ ਯਾਰ ਖਾਂ ਜੋਗੀ ਨੇ ਇਸ ਸਮੇਂ ਤੇ ਸਥਿਤੀ ਨੂੰ ਆਪਣੇ ਇਕ ਸ਼ਿਅਰ ਵਿੱਚ ਬਹੁਤ ਸੁਹਣਾ ਬੰਨ੍ਹਿਆ ਹੈ—

ਕਲ ਕਹਿਤੇ ਹੈਂ ਚਮਕੌਰ ਮੇਂ ਫਿਰ ਖੇਤ ਪੜੇਗਾ।<br>
ਗੋਬਿੰਦ ਸਹਰ ਹੋਤੇ ਹੀ ਲਾਖੋਂ ਸੇ ਲੜੇਗਾ।<br>
(ਖੇਤ : ਮੈਦਾਨਿ ਜੰਗ, ਸਹਰ : ਸਵੇਰ)

ਦਿਨ ਚੜ੍ਹੇ ਜਦ ਵੈਰੀਆਂ ਦਾ ਟਿੱਡੀ ਦਲ ਚਮਕੌਰ ਦੀ ਗੜ੍ਹੀ ਦੁਆਲੇ ਇਕੱਠਾ ਹੋਣ ਲੱਗਾ ਤਾਂ ਗੁਰੂ ਦਸਮੇਸ਼ ਨੇ

ਗੜ੍ਹੀ ਦੀਆਂ ਚਹੁੰਆਂ ਬਾਹੀਆਂ ਦੇ ਨਾਲ-ਨਾਲ ਅੱਠ-ਅੱਠ ਸਿੰਘ ਤਾਇਨਾਤ ਕਰ ਦਿੱਤੇ। ਗੜ੍ਹੀ ਦੇ ਦਰਵਾਜ਼ੇ ਦੀ ਪਹਿਰੇਦਾਰੀ ਭਾਈ ਮਦਨ ਸਿੰਘ ਤੇ ਕਾਠਾ ਸਿੰਘ ਨੂੰ ਸੌਂਪ ਦਿੱਤੀ। ਭਾਈ ਦਇਆ ਸਿੰਘ ਤੇ ਆਲਮ ਸਿੰਘ ਨੂੰ ਚਹੁੰਆਂ ਪਾਸਿਆਂ ਦੀ ਨਿਗਰਾਨੀ ਲਈ ਮੁਕਰਰ ਕੀਤਾ। ਆਪ ਗੁਰੂ ਜੀ ਭਾਈ ਧਰਮ ਸਿੰਘ, ਹਿੰਮਤ ਸਿੰਘ, ਮੁਹਕਮ ਸਿੰਘ ਤੇ ਸਾਹਿਬ ਸਿੰਘ ਅਤੇ ਦੋਹਾਂ ਸਾਹਿਬਜ਼ਾਦਿਆਂ ਨੂੰ ਨਾਲ ਲੈ ਕੇ ਗੜ੍ਹੀ ਦੀ ਅਟਾਰੀ ਵਿੱਚ ਡਟ ਗਏ। ਜਿਉਂ-ਜਿਉਂ ਦਿਨ ਚੜ੍ਹਦਾ ਗਿਆ, ਤਿਉਂ-ਤਿਉਂ ਗੜ੍ਹੀ ਦੁਆਲੇ ਦੁਸ਼ਮਣ ਦਲਾਂ ਦਾ ਘੇਰਾ ਸੰਘਣਾ ਹੁੰਦਾ ਗਿਆ। ਕਵੀ ਸੈਨਾਪਤਿ 'ਗੁਰ ਸੋਭਾ' (1711 ਈ:) ਵਿੱਚ ਲਿਖਦੇ ਹਨ ਕਿ ਗੜ੍ਹੀ ਦੁਆਲੇ ਦੁਸ਼ਮਣ ਦਲਾਂ ਦਾ ਇੰਜ ਘੇਰਾ ਪੈ ਗਿਆ ਜਿਵੇਂ ਖੇਤ ਦੁਆਲੇ ਵਾੜ ਕੀਤੀ ਹੁੰਦੀ ਹੈ। ਚਾਰੇ ਪਾਸੇ ਕੋਈ ਰਾਹ ਨਹੀਂ ਸੀ—

ਗਿਰਦ ਆਇ ਸਬ ਦਲ ਖਰੈ, ਖੇਤ ਬਾਰ ਜਿਉਂ ਹੋਇ।
ਤਿਹ ਸਮਾਨ ਘੇਰਾ ਪਰਿਉ ਚਹੁ ਦਿਸ ਰਾਹ ਨਾ ਕੋਇ।

ਗੜ੍ਹੀ ਉੱਤੇ ਮੁਗ਼ਲ ਫ਼ੌਜ ਨੇ ਜਦ ਹਮਲਾ ਕੀਤਾ ਤਾਂ ਮਲੇਰ ਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਖਾਨ ਦੇ ਤਿੰਨ ਭਰਾ ਨਾਹਰ ਖਾਂ, ਗੁਲਸ਼ੇਰ ਖਾਂ ਅਤੇ ਖਵਾਜ਼ਾ ਖਿਜ਼ਰ ਖਾਂ ਸਭ ਤੋਂ ਮੋਹਰੇ ਸਨ। ਜੰਗ ਚਮਕੌਰ ਦਾ ਸਭ ਤੋਂ ਪਹਿਲਾ ਅਤੇ ਸਭ ਤੋਂ ਵਧੀਆ ਬਿਰਤਾਂਤ ਗੁਰੂ ਗੋਬਿੰਦ ਸਿੰਘ ਨੇ ਆਪ ਔਰੰਗਜ਼ੇਬ ਨੂੰ ਫਾਰਸੀ ਨਜ਼ਮ ਵਿੱਚ ਲਿਖੇ ਆਪਣੇ ਪੱਤਰ 'ਜ਼ਫ਼ਰਨਾਮਾ' ਵਿੱਚ ਲਿਖਿਆ ਹੈ। ਜ਼ਫ਼ਰਨਾਮੇ ਦੇ 29ਵੇਂ ਸ਼ਿਅਰ ਵਿੱਚ ਉਹ ਲਿਖਦੇ ਹਨ : ਜਦੋਂ ਮੈਂ ਨਾਹਰ ਖਾਂ ਨੂੰ ਜੰਗ ਵਿਚ ਆਇਆ ਤੱਕਿਆ ਤਾਂ ਉਸ ਨੇ ਫ਼ੌਰਨ ਮੇਰੇ ਤੀਰ ਦਾ ਸੁਆਦ ਚੱਖਿਆ ਭਾਵ ਮਾਰਿਆ ਗਿਆ—

ਚੁ ਦੀਦਮ ਕਿ ਨਾਹਰ ਬਿਆਮਦ ਬਜੰਗ।
ਚਸ਼ੀਦਹ ਯਕੇ ਤੀਰ ਮਨ ਬੇਦਰੰਗ। 29।

ਗੁਰੂ ਜੀ ਦਾ ਦੂਜਾ ਤੀਰ ਗੁਲਸ਼ੇਰ ਖਾਂ ਨੂੰ ਲੱਗਾ ਤੇ ਉਹ ਜ਼ਖ਼ਮੀ ਹੋ ਕੇ ਪਿਛਾਂਹ ਮੁੜ ਗਿਆ। ਦੋ ਭਰਾਵਾਂ ਦੀ ਹੋਈ ਦੁਰਗਤ ਨੂੰ ਵੇਖ ਕੇ ਤੀਜਾ ਭਰਾ ਖਵਾਜ਼ਾ ਖਿਜ਼ਰ ਖਾਂ ਗੜ੍ਹੀ ਦੀ ਕੰਧ ਦੇ ਉਹਲੇ ਲੁਕ ਗਿਆ ਤੇ ਮੈਦਾਨ ਵਿੱਚ ਨਾ ਆਇਆ। ਗੁਰੂ ਜੀ ਬੜੇ ਅਰਮਾਨ ਨਾਲ ਲਿਖਦੇ ਹਨ : ਅਫ਼ਸੋਸ! ਜੇ ਕਿਤੇ ਮੈਂ ਉਸ ਦਾ ਮੂੰਹ ਵੀ ਤੱਕ ਲੈਂਦਾ ਤਾਂ ਇਕ ਤੀਰ ਉਸ ਨੂੰ ਵੀ ਜ਼ਰੂਰ ਬਖ਼ਸ਼ ਦਿੰਦਾ।

ਦਰੇਗਾ! ਅਗਰ ਰੂਇ ਓ ਦੀਦਮੇ।
ਬਯਕ ਤੀਰ ਲਾਚਾਰ ਬਖਸ਼ੀਦਮੇ। 35।

ਮਲੇਰੀਏ ਭਰਾਵਾਂ ਦੇ ਹੱਲਿਆਂ ਦੇ ਨਾਲ-ਨਾਲ ਗੁਰੂ ਜੀ ਇਕ ਹੋਰ ਪਠਾਣ ਦਾ ਜ਼ਿਕਰ ਕਰਦੇ ਹਨ ਜੋ ਗੜ੍ਹੀ ਦੇ ਦਰਵਾਜ਼ੇ ਉੱਤੇ ਵਾਰ-ਵਾਰ ਹਮਲੇ ਕਰ ਰਿਹਾ ਸੀ। ਉਸ ਨੇ ਕਈ ਹਮਲੇ ਕੀਤੇ, ਕਈ ਫੱਟ ਖਾਧੇ, ਮੇਰੇ ਦੋ ਆਦਮੀ ਮਾਰ ਦਿੱਤੇ ਅਤੇ ਫੇਰ ਆਪਣੀ ਜਾਨ ਵੀ ਦੇ ਗਿਆ।

ਬਸੇ ਹਮਲਾ ਕਰਦੰਦ ਬਸੇ ਜ਼ਖ਼ਮ ਖ਼ੁਰਦ।
ਦੁ ਕਸ ਰਾ ਬਜਾਂ ਕੁਸ਼ਤ ਹਮ ਜਾਂ ਸਪੁਰਦ। 33 ।

ਗੜ੍ਹੀ ਵਿੱਚ 40 ਜਾਂ 50 ਸਿੰਘ ਸਨ। ਗੁਰਦੁਆਰਾ ਕਤਲਗੜ੍ਹ ਚਮਕੌਰ ਸਾਹਿਬ ਵਿੱਚ 51 ਸ਼ਹੀਦ ਸਿੰਘਾਂ ਦੀ ਲਿਸਟ ਲੱਗੀ ਹੋਈ ਹੈ। ਗੜ੍ਹੀ ਵਿੱਚੋਂ ਗੁਰੂ ਜੀ ਦੇ ਨਾਲ ਨਿਕਲਣ ਵਾਲੇ ਤਿੰਨ ਸਿੰਘਾਂ ਨੂੰ ਸ਼ਾਮਿਲ ਕਰਕੇ ਇਹ ਗਿਣਤੀ 54 ਤੱਕ ਪਹੁੰਚ ਜਾਂਦੀ ਹੈ। ਪਰ ਗੜ੍ਹੀ ਤੋਂ ਬਾਹਰ ਦੂਰ-ਦੂਰ ਤੱਕ ਵੈਰੀਆਂ ਦਾ ਟਿੱਡੀ ਦਲ ਕੁਰਬਲ-ਕੁਰਬਲ ਕਰ ਰਿਹਾ ਸੀ। ਗੜ੍ਹੀ ਵਿੱਚ ਪਲੋ-ਪਲ ਸਿੰਘਾਂ ਦੀ ਗਿਣਤੀ ਅਤੇ ਗੋਲੀ-ਸਿੱਕਾ ਘਟਦਾ ਜਾ ਰਿਹਾ ਸੀ। ਹਾਰ ਮੰਨਣੀ ਜਾਂ ਹਥਿਆਰ ਸੁੱਟਣੇ ਸਿੰਘਾਂ ਦੇ ਚਰਿਤਰ ਵਿੱਚ ਸ਼ਾਮਲ ਨਹੀਂ। ਇਸ ਲਈ ਮਹਾਂਬਲੀ ਦਸਮੇਸ਼ ਗੁਰੂ ਦੀ ਅਗਵਾਈ ਵਿੱਚ ਸਿੰਘਾਂ ਨੇ ਫ਼ੈਸਲਾ ਕੀਤਾ ਕਿ ਛੋਟੇ-ਛੋਟੇ ਜਥਿਆਂ ਦੀ ਸ਼ਕਲ ਵਿੱਚ ਗੜ੍ਹੀ ਤੋਂ ਬਾਹਰ ਜਾ ਕੇ ਵੱਧ ਤੋਂ ਵੱਧ ਵੈਰੀਆਂ ਦੇ ਆਹੂ ਲਾਹ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ ਜਾਣ।

ਗਿ: ਗਿਆਨ ਸਿੰਘ (ਤਵਾਰੀਖ ਗੁਰੂ ਖਾਲਸਾ) ਅਨੁਸਾਰ 20 ਸਿੰਘਾਂ ਦਾ ਪਹਿਲਾ ਜਥਾ ਭਾਈ ਹਿੰਮਤ ਸਿੰਘ (ਪਿਆਰਾ) ਦੀ ਜਥੇਦਾਰੀ ਵਿੱਚ ਗੜ੍ਹੀ ਤੋਂ ਬਾਹਰ ਨਿਕਲਿਆ ਅਤੇ ਰਣ ਵਿੱਚ ਅਨੇਕਾਂ ਵੈਰੀਆਂ ਦੀਆਂ ਲੋਥਾਂ ਵਿਛਾ ਕੇ ਆਖਰ ਆਪ ਵੀ ਰਣਭੂਮੀ ਦੀ ਭੇਟਾ ਚੜ੍ਹ ਗਿਆ। ਦੂਜਾ ਦਸ ਕੁ ਸਿੰਘਾਂ ਦਾ ਜਥਾ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਭਾਈ ਮੋਹਕਮ ਸਿੰਘ (ਪਿਆਰਾ) ਲੈ ਕੇ ਗਏ। ਹੁਣ ਤੱਕ ਜੰਗ ਦਾ ਮੈਦਾਨ ਬਹੁਤ ਭਖ ਗਿਆ ਸੀ। ਹਰ ਪਾਸੇ ਮਾਰੋ-ਮਾਰ ਹੋ ਰਹੀ ਸੀ।

ਸਾਹਿਬਜ਼ਾਦਾ ਅਜੀਤ ਸਿੰਘ ਮੈਦਾਨ ਵਿੱਚ ਧਾ ਕੇ ਕੁਦ ਪਿਆ, ਉਸ ਨੇ ਅਨੇਕਾਂ ਵੈਰੀਆਂ ਨੂੰ ਜਹੰਨਮ ਰਸੀਦ ਕੀਤਾ, ਆਪਣੇ ਬਰਛੇ ਨਾਲ ਕਈ ਪਠਾਨ ਪਰੁੰਨ ਸੁੱਟੇ। ਉਸ ਨੂੰ ਆਉਂਦਾ ਵੇਖ ਕੇ ਮੁਗ਼ਲ ਫ਼ੌਜਾਂ 'ਅੱਲਾ ਅੱਲਾ' ਪੁਕਾਰਦੀਆਂ ਦੌੜਨ ਲੱਗੀਆਂ। 'ਗੁਰ ਸੋਭਾ' (1711 ਈ:) ਵਿੱਚ ਕਵੀ ਸੈਨਾਪਤਿ ਲਿਖਦਾ ਹੈ—

ਦੌਰਯੋ ਦਲ ਮੈ ਧਾਇ ਕੈ, ਲੈ ਕਰ ਸਾਂਗ ਬਨਾਇ।
ਮਾਰਤ ਜਿਹ ਅਸਵਾਰ ਕੇ ਛਿਨ ਮੈ ਦੇਤ ਗਿਰਾਇ।...
ਲੇਤ ਪਰੋਇ ਪਠਾਨ ਕੋ ਸਭਹਨ ਸਾਂਗ ਦਿਖਲਾਇ।
ਦੇਖਤ ਹੀ ਸਬ ਕਰਤ ਹੈਂ : ਅਰੇ ਖੁਦਾਇ ਖੁਦਾਏ। (ਸਾਂਗ : ਬਰਛਾ, ਨੇਜ਼ਾ)

ਵੈਰੀਆਂ ਨੇ ਜਦੋਂ ਆਪਣੇ ਬੰਦੇ ਮੱਖੀਆਂ ਵਾਂਗੂੰ ਮਰਦੇ ਦੇਖੇ ਤਾਂ ਉਹ ਚਹੁੰਆਂ ਪਾਸਿਆਂ ਤੋਂ ਇਕੋ ਵਾਰੀ ਸਾਹਿਬਜ਼ਾਦੇ ਉੱਤੇ ਟੁੱਟ ਪਏ। ਸ਼ਹੀਦੀ ਸਮੇਂ ਸਾਹਿਬਜ਼ਾਦਾ ਅਜੀਤ ਸਿੰਘ ਦੀ ਉਮਰ 19 ਸਾਲ ਸੀ।

ਵੱਡੇ ਵੀਰ ਨੂੰ ਸ਼ਹੀਦੀ ਜਾਮ ਚੱਖਦਿਆਂ ਵੇਖ ਕੇ ਜੁਝਾਰ ਸਿੰਘ ਨੂੰ ਵੀ ਚਾਅ ਚੜ੍ਹ ਗਿਆ। ਉਹ ਅਜੇ 15 ਸਾਲਾਂ ਦਾ ਅੱਲ੍ਹੜ ਨੌਜੁਆਨ ਸੀ। ਪਰ ਉਸ ਦੇ ਪਿੱਛੇ ਗੁਰੂ ਘਰ ਦੀ ਗੌਰਵਮਈ ਪ੍ਰੰਪਰਾ ਪਰਬਤ ਵਾਂਗ ਖੜ੍ਹੀ ਸੀ, ਜਿਸ ਵਿੱਚ ਧਰਮ ਲਈ ਸਿਰ ਦੇਣਾ ਜ਼ਿੰਦਗੀ ਦਾ ਸਭ ਤੋਂ ਉੱਤਮ ਅਵਸਰ ਸੀ। ਭਾਈ ਸਾਹਿਬ ਸਿੰਘ (ਪਿਆਰਾ) ਅਤੇ ਸੱਤ-ਅੱਠ ਸਿੰਘਾਂ ਨੂੰ ਨਾਲ ਲੈ ਕੇ ਜਦੋਂ ਉਹ ਮੈਦਾਨ ਵਿੱਚ ਨਿਤਰਿਆ ਤਾਂ ਰੁੱਖਾਂ ਸਮਾਨ ਉੱਚੇ-ਲੰਮੇ ਮੁਗ਼ਲ ਤੇ ਪਠਾਨ, ਗੁਲਾਬ ਦੇ ਫੁੱਲ ਜਿਹੇ ਜੁਝਾਰ ਨੂੰ ਵੇਖ ਕੇ ਮੂੰਹ ਵਿੱਚ ਉਂਗਲਾਂ ਪਾਉਣ ਲੱਗੇ। ਪਰ ਜਦੋਂ ਮੁਗ਼ਲਾਂ ਦੀ ਸਿਆਹਪੋਸ਼ ਫ਼ੌਜ ਵਿੱਚ ਸਾਹਿਬਜ਼ਾਦੇ ਦੀ ਤਲਵਾਰ ਬਿਜਲੀ ਦੇ ਲਿਸ਼ਕਾਰੇ ਵਾਂਗ ਚਮਕਣ ਲੱਗੀ ਤਾਂ ਵੈਰੀ ਦਲ ਦੇ ਚੰਗੇ-ਚੰਗੇ ਜਵਾਨ ਜਾਨਾਂ ਬਚਾ ਕੇ ਭੱਜਣ ਲੱਗ ਪਏ। ਪਰ ਕੁਝ ਦੇਰ ਬਾਅਦ ਦੁਸ਼ਮਣਾਂ ਦੇ ਇਕੋ ਵਾਰ ਸਾਂਝੇ ਹਮਲੇ ਕਾਰਨ ਅਨੋਖੀ ਸੂਰਬੀਰਤਾ ਦਾ ਇਹ ਸੁਹਲ ਫੁੱਲ ਜ਼ਿੰਦਗੀ ਦੀ ਟਹਿਣੀ ਨਾਲੋਂ ਟੁੱਟ ਕੇ ਰਣਭੂਮੀ ਵਿੱਚ ਡਿੱਗ ਪਿਆ। ਭਾਈ ਸਾਹਿਬ ਸਿੰਘ ਸਮੇਤ ਉਸ ਦੇ ਸਾਰੇ ਸਾਥੀ ਵੀ ਇਕ-ਇਕ ਕਰਕੇ ਸ਼ਹੀਦ ਹੋ ਗਏ।

ਹੁਣ ਆਈ ਭਾਈ ਸੰਤ ਸਿੰਘ ਦੀ ਵਾਰੀ। ਗੁਰੂ ਜੀ ਨੇ ਜਦੋਂ ਉਸ ਵੱਲ ਅੱਖ ਚੁੱਕ ਕੇ ਵੇਖਿਆ ਤਾਂ ਉਹ ਗੁਰੂ ਜੀ ਤੋਂ ਥਾਪੜਾ ਲੈ ਕੇ ਰਣਭੂਮੀ ਵੱਲ ਨੂੰ ਤੁਰ ਪਿਆ। ਮਨ ਵਿੱਚ ਖ਼ੁਸ਼ ਸੀ ਕਿ ਗੁਰੂ ਦੇ ਹੁਕਮ ਤੋਂ ਜਿੰਦ ਨਿਛਾਵਰ ਕਰਨ ਦਾ ਇਹੋ ਜਿਹਾ ਸੁਭਾਗਾ ਮੌਕਾ ਫੇਰ ਕਦੋਂ ਮਿਲੇਗਾ—

ਸੰਤ ਸਿੰਘ ਤਾਹੀ ਸਮੈ ਗਹਿ ਲੀਨੀ ਤਰਵਾਰ।
ਦੌਰਯੋ ਦਲ ਮੈ ਧਾਇ ਕੈ ਫੇਰ ਨਾ ਐਸੀ ਬਾਰ। (ਗੁਰੁ ਸੋਭਾ)

ਕੁਝ ਸਮੇਂ ਦੇ ਸੰਗਰਾਮ ਪਿੱਛੋਂ ਉਸ ਨੂੰ ਪਵਿੱਤਰ ਸ਼ਹੀਦੀ ਦੀ ਦਾਤ ਮਿਲ ਗਈ—

ਕਹੈ ਖਾਲਸਾ ਖਾਲਸਾ, ਦੂਸਰ ਔਰ ਨ ਆਸ।
ਵਾਹਿਗੁਰੂ ਮੁਖ ਤੇ ਕਹਯੋ ਸੰਤ ਸਿੰਘ ਤਜੇ ਸਾਸ।

ਪਾਲਿਤ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਵੀ ਇਸ ਜੰਗ ਵਿੱਚ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ ਸੀ। ਉਸ ਨੂੰ ਕਿਸੇ ਤਰ੍ਹਾਂ ਚਮਕੌਰ ਤੋਂ ਕੋਟਲਾ ਨਿਹੰਗ ਖਾਂ ਤੇ ਉੱਥੋਂ ਬੈਲ-ਗੱਡੀ ਵਿੱਚ ਮੰਡੀ ਗੋਬਿੰਦਗੜ੍ਹ ਦੇ ਨੇੜੇ ਪਿੰਡ ਡਡਹੇੜੀ ਵਿੱਚ ਮਾਈ ਧੂਪਾਂ ਦੇ ਘਰ ਪਹੁੰਚਾਇਆ ਗਿਆ। ਜਿਥੋਂ ਰਾਜ਼ੀ ਹੋ ਕੇ ਉਹ ਕੁਝ ਸਮੇਂ ਬਾਅਦ ਗੁਰੂ ਜੀ ਨੂੰ ਆਗਰੇ ਦੇ ਨੇੜੇ ਜਾ ਮਿਲਿਆ। (ਡਡਹੇੜੀ ਵਿੱਚ ਸਾਹਿਬਜ਼ਾਦੇ ਦੀ ਯਾਦ ਵਿੱਚ ਗੁਰਦੁਆਰਾ ਬਣਿਆ ਹੋਇਆ ਹੈ।)

ਚਮਕੌਰ ਦੀ ਰਣਭੂਮੀ ਵਿੱਚ ਜਿੰਨੇ ਵੀ ਸਿੰਘ ਸ਼ਹੀਦ ਹੋਏ, ਉਹ ਇਸ ਸ਼ਹੀਦੀ ਨੂੰ ਆਪਣੇ ਵੱਡੇ ਭਾਗ ਸਮਝਦੇ ਸਨ। ਉਨ੍ਹਾਂ ਨੇ ਦਸਮੇਸ਼ ਗੁਰੂ ਦੇ ਇਸ਼ਾਰੇ ਉੱਤੇ ਹੱਸ-ਹੱਸ ਕੇ ਜਾਨਾਂ ਕੁਰਬਾਨ ਕੀਤੀਆਂ। ਉਨ੍ਹਾਂ ਦੇ ਵਿਚਾਰ ਵਿੱਚ ਸ਼ਹੀਦ ਹੋਣਾ ਗੁਰੂ ਦੇ ਦਰਬਾਰ ਵਿੱਚ ਖ਼ਾਸ ਰੁਤਬਾ ਹਾਸਲ ਕਰਨਾ ਸੀ। ਕਵੀ ਸੈਨਾਪਤਿ ਕਹਿੰਦੇ ਹਨ—

ਆਜ ਖਾਸ ਭਏ ਖਾਲਸਾ
ਸਤਿਗੁਰ ਕੇ ਦਰਬਾਰ।

ਅੱਠ ਪੋਹ 1762 ਬਿ: (7 ਦਸੰਬਰ 1705 ਈ:) ਨੂੰ ਸ਼ੁੱਕਰਵਾਰ ਦਾ ਸਾਰਾ ਦਿਨ ਚਮਕੌਰ ਦੀ ਰਣਭੂਮੀ ਵਿੱਚ ਖੰਡਾ ਖੜਕਦਾ ਰਿਹਾ ਅਤੇ ਲਹੂ ਦੇ ਫੁਹਾਰੇ ਛੁੱਟਦੇ ਰਹੇ। ਸਾਰਾ ਦਿਨ ਗੁਰੂ ਜੀ ਅਟਾਰੀ ਵਿੱਚ ਬੈਠੇ ਜੰਗ ਦੀ ਕਮਾਨ ਕਰਦੇ ਰਹੇ ਅਤੇ ਸਮੇਂ-ਸਮੇਂ ਵੈਰੀਆਂ ਨੂੰ ਤੀਰਾਂ ਨਾਲ ਵਿੰਨ੍ਹਦੇ ਰਹੇ। ਸੂਰਜ ਦੇ ਡੁੱਬਣ ਨਾਲ ਜੰਗ ਦਾ ਹੰਗਾਮਾ ਵੀ ਸ਼ਾਂਤ ਹੋ ਗਿਆ। ਜ਼ਫ਼ਰਨਾਮੇ ਵਿੱਚ ਗੁਰੂ ਗੋਬਿੰਦ ਸਿੰਘ ਲਿਖਦੇ ਹਨ : ਜਦੋਂ ਦੁਨੀਆ ਦੇ ਚਿਰਾਗ, ਸੂਰਜ ਨੇ ਆਪਣਾ ਮੂੰਹ ਢਕ ਲਿਆ ਤੇ ਰਾਤ ਦਾ ਰਾਜਾ

ਚੰਦਰਮਾ ਪੂਰੀ ਸਜ-ਧਜ ਨਾਲ ਨਿਕਲ ਆਇਆ ਤਾਂ ਜੰਗ ਬੰਦ ਹੋ ਗਈ :

ਚਰਾਗੇ ਜਹਾਂ ਚੂੰ ਸ਼ੁਦਹ ਬੁਰਕਾਪੋਸ਼॥
ਸ਼ਹੇ ਸ਼ਬ ਬਰਾਮਦ ਹਮਹ ਜਲਵਾ ਜੋਸ਼॥ 42॥

## ਰੱਤ-ਭਿੱਜੀ ਰਣਭੂਮੀ ਤੇ ਤਾਰਿਆਂ ਭਰੀ ਰਾਤ

ਛੇ, ਸੱਤ ਅਤੇ ਅੱਠ ਪੋਹ 1762 ਬਿਕਰਮੀ ਦੀਆਂ ਰਾਤਾਂ ਸਿੱਖ ਇਤਿਹਾਸ ਦੀਆਂ ਹੋਣੀਆਂ-ਭਰਪੂਰ ਤਿੰਨ ਇਤਿਹਾਸਕ ਰਾਤਾਂ ਹਨ। 6 ਪੋਹ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਛੱਡਿਆ। ਤਕਰੀਬਨ 1500 ਸਿੰਘ ਉਨ੍ਹਾਂ ਦੇ ਨਾਲ ਸਨ। ਸਾਰੀ ਰਾਤ ਵੈਰੀਆਂ ਦਾ ਮੁਕਾਬਲਾ ਕਰਦੇ ਹੋਏ 7 ਪੋਹ ਦੀ ਸਵੇਰ ਨੂੰ ਉਹ ਰੋਪੜ ਦੇ ਨੇੜੇ ਕੋਟਲਾ ਨਿਹੰਗ ਖਾਂ ਪਹੁੰਚੇ। ਸਾਰਾ ਦਿਨ ਨਿਹੰਗ ਖਾਨ ਦੀ ਗੜ੍ਹੀ ਵਿੱਚ ਵਿਸਰਾਮ ਕੀਤਾ। 7 ਪੋਹ ਦੀ ਰਾਤ ਦਾ ਪਹਿਲਾ ਪਹਿਰ ਸ਼ੁਰੂ ਹੋਇਆ ਤਾਂ ਗੁਰੂ ਜੀ ਨੇ ਚਮਕੌਰ ਵੱਲ ਚਾਲੇ ਪਾ ਦਿੱਤੇ। ਹੁਣ ਉਨ੍ਹਾਂ ਨਾਲ ਕੇਵਲ 40 ਜਾਂ 50 ਸਿੰਘ ਸਨ। 8 ਪੋਹ ਦਾ ਸਾਰਾ ਦਿਨ ਚਮਕੌਰ ਦੀ ਰਣਭੂਮੀ ਵਿੱਚ ਲਹੂ ਦੀ ਵਰਖਾ ਹੁੰਦੀ ਰਹੀ। ਜ਼ਫ਼ਰਨਾਮੇ ਦੇ ਇਕ ਸ਼ਿਅਰ ਅਨੁਸਾਰ 'ਤੀਰਾਂ ਤੇ ਗੋਲੀਆਂ ਦੀ ਏਨੀ ਬਾਰਸ਼ ਹੋਈ ਕਿ ਧਰਤੀ ਲਹੂ ਨਾਲ ਭਿੱਜ ਕੇ ਪੋਸਤ ਦੇ ਫੁੱਲ ਵਾਂਗ ਲਾਲ-ਸੁਰਖ ਹੋ ਗਈ'—

ਬਸੇ ਬਾਰ ਬਾਰੀਦ ਤੀਰੋ ਤੁਫ਼ੰਗ॥
ਜ਼ਿਮੀਂ ਗਸ਼ਤ ਹਮਚੂ ਗੁਲੇ ਲਾਲਾ ਰੰਗ॥ 37॥

ਇਸ ਜੰਗ ਵਿੱਚ ਕੁਝ ਸਿੰਘਾਂ ਤੋਂ ਸਿਵਾ ਜਿਨ੍ਹਾਂ ਦੀ ਗਿਣਤੀ ਦਸ ਤੋਂ ਹੇਠਾਂ ਹੇਠਾਂ ਸੀ, ਬਾਕੀ ਸਾਰੇ ਸਿੰਘ ਸ਼ਹੀਦ ਹੋ ਗਏ ਜਿਨ੍ਹਾਂ ਵਿੱਚ ਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦੇ ਅਤੇ ਤਿੰਨ ਪਿਆਰੇ ਵੀ ਸ਼ਾਮਲ ਸਨ। ਅਨੰਦਪੁਰ ਨੂੰ ਛੱਡਣ ਤੋਂ ਬਾਅਦ ਅੱਜ ਹੋਣੀਆਂ-ਭਰੀ ਤੀਜੀ ਰਾਤ ਸੀ। ਇਸ ਰਾਤ ਦੀ ਹਨ੍ਹੇਰੀ ਬੁੱਕਲ ਵਿੱਚ ਇਤਿਹਾਸ ਕਰਵਟਾਂ ਲੈ ਰਿਹਾ ਸੀ। ਇਤਿਹਾਸ ਦੇ ਨਿਰਮਾਤਾ ਗੁਰੂ ਗੋਬਿੰਦ ਸਿੰਘ ਆਪਣੇ ਮੁੱਠੀ ਭਰ ਸਿੰਘਾਂ ਨਾਲ ਚਮਕੌਰ ਦੀ ਗੜ੍ਹੀ ਵਿੱਚ ਬੈਠੇ ਸਨ। ਚਮਕੌਰ ਦੀ ਆਖਰੀ ਝੜਪ ਅਜੇ ਬਾਕੀ ਸੀ। ਉਸ ਦੀ ਤਿਆਰੀ ਲਈ ਵਿਚਾਰਾਂ ਹੋ ਰਹੀਆਂ ਸਨ। ਦੇਸ਼ ਅਤੇ ਧਰਮ ਦੀ ਖ਼ਾਤਰ ਦਸਮੇਸ਼ ਪਿਤਾ ਨੇ ਪਰਿਵਾਰ ਸਮੇਤ ਆਪਣਾ ਸਭ ਕੁਝ ਕੁਰਬਾਨ ਕਰ ਦਿੱਤਾ ਸੀ। ਹੁਣ ਤਾਂ ਬੱਸ ਆਪਣਾ ਸਰੀਰ ਹੀ ਬਾਕੀ ਸੀ। ਆਉਂਦੀ ਸਵੇਰ ਨੂੰ ਜਦੋਂ ਉਹ ਵੀ ਲੇਖੇ ਲੱਗ ਗਿਆ ਤਾਂ ਗੁਰੂ ਗੋਬਿੰਦ ਸਿੰਘ ਦੇਸ਼-ਕੌਮ ਤੋਂ ਸੁਰਖਰੂ ਹੋ ਕੇ ਅਕਾਲ ਪੁਰਖ ਦੇ ਚਰਨਾਂ ਵਿੱਚ ਹਾਜ਼ਰ ਹੋ ਜਾਏਗਾ ਜਿਥੋਂ ਉਹ ਕਦੀ ਮਾਤ-ਲੋਕ ਵਿੱਚ ਆਉਣਾ ਨਹੀਂ ਸੀ ਚਾਹੁੰਦੇ—

ਚਿਤ ਨ ਭਯੋ ਹਮਰੋ ਆਵਨ ਕਹਿ॥
ਚੁਭੀ ਰਹੀ ਸ੍ਰਤਿ ਪ੍ਰਭੁ ਚਰਨਨ ਮਹਿ॥ (ਬਚਿੱਤਰ ਨਾਟਕ)

ਗੁਰੂ ਜੀ ਨੇ ਸਿੰਘਾਂ ਨੂੰ ਆਖਿਆ, 'ਅੱਜ ਗੁਰੂ ਕੇ ਸਿੰਘਾਂ ਨੇ ਦੇਸ਼ ਅਤੇ ਕੌਮ ਦਾ ਕਰਜ਼ਾ ਆਪਣੇ ਲਹੂ ਨਾਲ ਚੁਕਾ ਦਿੱਤਾ ਹੈ। ਕੱਲ੍ਹ ਅਸੀਂ ਵੀ ਚਮਕੌਰ ਦੀ ਇਸੇ ਰਣਭੂਮੀ ਵਿੱਚ ਸ਼ਹੀਦੀਆਂ ਪਾਵਾਂਗੇ ਜਿਸ ਨੂੰ ਅੱਜ ਮੇਰੇ ਪੰਥਕ ਅਤੇ ਪਰਿਵਾਰਕ ਸਾਹਿਬਜ਼ਾਦਿਆਂ ਨੇ ਆਪਣੇ ਲਹੂ ਨਾਲ ਰੰਗਿਆ। ਤੁਸੀਂ ਸਾਰੇ ਮੈਨੂੰ ਬਹੁਤ ਹੀ ਪਿਆਰੇ ਹੋ। ਕੱਲ੍ਹ ਸਾਡੀ ਪਰਖ ਦਾ ਸਮਾਂ ਹੈ। ਚਾਰੇ ਪਾਸੇ ਵੈਰੀਆਂ ਨੇ ਘੇਰਾ ਪਾਇਆ ਹੋਇਆ ਹੈ। ਬਚ ਕੇ ਨਿਕਲਣਾ ਬਹੁਤ ਮੁਸ਼ਕਿਲ ਹੈ, ਇਸ ਲਈ ਸਨਮੁਖ ਚੋਟਾਂ ਖਾਣੀਆਂ ਅਤੇ ਲਾਉਣੀਆਂ ਹੀ ਸਾਡਾ ਪਰਮ ਕਰਤੱਵ ਹੈ।' ਗੁਰੂ ਜੀ ਦੇ ਬੋਲ ਸੁਣ ਕੇ ਸਾਰੇ ਸਿੰਘ ਸੋਚਾਂ ਵਿੱਚ ਪੈ ਗਏ। ਇਕ ਦੂਜੇ ਦੇ ਮੂੰਹ ਵੱਲ ਵੇਖਣ ਲੱਗੇ। ਕੌਣ ਕਹੇ ਗੁਰੂ ਜੀ ਨੂੰ ਕਿ ਤੁਸੀਂ ਗੜ੍ਹੀ ਵਿੱਚੋਂ ਚਲੇ ਜਾਓ। ਗੁਰੂ ਸੁਰੱਖਿਅਤ ਹੋਏਗਾ ਤਾਂ ਅਨੇਕਾਂ ਸਿੱਖ ਫੇਰ ਆ ਜੁੜਨਗੇ, ਨਹੀਂ ਤਾਂ ਪੰਜਾਂ-ਛੇਆਂ ਸਾਲਾਂ ਦਾ ਭੁਝੰਗੀ ਖਾਲਸਾ ਬਚਪਨ ਵਿੱਚ ਹੀ ਮੁਰਝਾ ਜਾਵੇਗਾ। ਆਖਰ ਭਾਈ ਦਇਆ ਸਿੰਘ ਹਿੰਮਤ ਕਰਕੇ ਬੋਲਿਆ 'ਗੁਰੂ ਪਾਤਸ਼ਾਹ, ਸਾਡੀ ਬੇਨਤੀ ਹੈ ਕਿ ਸਿੱਖੀ ਦਾ ਭਵਿੱਖ ਸੁਰੱਖਿਅਤ ਕਰਨ ਲਈ ਤੁਸੀਂ ਗੜ੍ਹੀ ਵਿੱਚੋਂ ਬਾਹਰ ਨਿਕਲ ਜਾਓ। ਵੈਰੀਆਂ ਨਾਲ ਸਵੇਰੇ ਅਸੀਂ ਆਪੇ ਸਿੱਝ ਲਵਾਂਗੇ। ਖਾਲਸੇ ਦੀ ਸ਼ਾਨ ਨੂੰ ਕਿਸੇ ਤਰ੍ਹਾਂ ਵੀ ਵੱਟਾ ਨਹੀਂ ਲੱਗਣ ਦਿਆਂਗੇ।' ਕਲਗੀਧਰ ਬੋਲੇ, 'ਇਹ ਕਿਵੇਂ ਹੋ ਸਕਦਾ ਹੈ ਕਿ ਮੈਂ ਤੁਹਾਨੂੰ ਰਣ ਵਿੱਚ ਇਕੱਲਾ ਛੱਡ ਕੇ ਚਲਾ ਜਾਵਾਂ। ਸਵੇਰੇ ਚਮਕੌਰ ਦੀ ਰਣਭੂਮੀ ਵਿੱਚ ਸਾਡਾ ਸਾਂਝਾ ਲਹੂ ਡੁੱਲ੍ਹੇਗਾ।' ਸਿੰਘ ਫੇਰ ਸੋਚਾਂ ਵਿੱਚ ਪੈ ਗਏ। ਉਨ੍ਹਾਂ ਨੂੰ ਪਤਾ ਸੀ ਕਿ ਸੂਰਬੀਰਾਂ ਦੇ ਸੂਰਬੀਰ ਗੁਰੂ ਗੋਬਿੰਦ ਸਿੰਘ ਨੂੰ ਰਣਭੂਮੀ ਨਾਲੋਂ ਅਲੱਗ ਕਰਨਾ ਕਿੰਨਾ ਮੁਸ਼ਕਿਲ ਹੈ। ਕੁਝ ਦੇਰ ਬਾਅਦ ਸਾਰੇ ਸਿੰਘ ਉੱਠ ਕੇ ਕੁਝ ਪਰੇ ਚਲੇ ਗਏ। ਛੇਤੀ ਹੀ ਇਕ ਮਤਾ ਪਕਾ ਕੇ ਉਹ ਫੇਰ ਗੁਰੂ ਜੀ ਕੋਲ ਆ ਹਾਜ਼ਰ ਹੋਏ। ਭਾਈ ਦਇਆ ਸਿੰਘ ਨੇ ਗੁਰੂ ਜੀ ਨੂੰ ਆਖਿਆ, 'ਪਾਤਸ਼ਾਹੋ, ਆਪ ਦਾ ਫ਼ਰਮਾਨ ਹੈ ਕਿ ਜੇ ਪੰਜ ਸਿੰਘ ਕੋਈ ਗੁਰਮਤਾ

ਸੋਧਣਗੇ ਤਾਂ ਉਹ ਗੁਰੂ ਨੂੰ ਵੀ ਮੰਨਣਾ ਪਵੇਗਾ। ਸੋ ਖਾਲਸਾ ਆਪ ਨੂੰ ਹੁਕਮ ਦਿੰਦਾ ਹੈ ਕਿ ਤੁਸੀਂ ਇਸ ਵੇਲੇ ਗੜ੍ਹੀ ਵਿੱਚੋਂ ਨਿਕਲ ਕੇ ਕਿਸੇ ਸੁਰੱਖਿਅਤ ਥਾਂ ਚਲੇ ਜਾਓ। ਇਸੇ ਗੱਲ ਵਿੱਚ ਪੰਥ ਦੀ ਬਿਹਤਰੀ ਹੈ।' ਖਾਲਸੇ ਦੀ ਸਿਰਜਨਾ ਤੋਂ ਬਾਅਦ ਇਹ ਪੰਥ ਦਾ ਪਹਿਲਾ ਗੁਰਮਤਾ ਸੀ। ਗੁਰੂ ਗੋਬਿੰਦ ਸਿੰਘ ਨੇ ਖਾਲਸੇ ਦੇ ਹੁਕਮ ਅੱਗੇ ਸਿਰ ਝੁਕਾ ਦਿੱਤਾ। ਹੁਣ ਗੁਰੂ ਜੀ ਦੇ ਗੜ੍ਹੀ ਵਿੱਚੋਂ ਨਿਕਲਣ ਦੀ ਤਿਆਰੀ ਹੋਣ ਲੱਗੀ। ਆਖਰੀ ਫ਼ੈਸਲਾ ਇਹ ਹੋਇਆ ਕਿ ਗੁਰੂ ਜੀ ਦੇ ਨਾਲ ਤਿੰਨ ਸਿੰਘ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਵੀ ਜਾਣਗੇ। ਦੂਰ-ਦ੍ਰਿਸ਼ਟੀ ਤੋਂ ਕੰਮ ਲੈਂਦਿਆਂ ਗੁਰੂ ਜੀ ਨੇ ਦੋ ਫ਼ੈਸਲੇ ਹੋਰ ਕੀਤੇ। ਕੋਈ ਹੋਣੀ-ਅਣਹੋਣੀ ਵਾਪਰ ਜਾਣ ਦੀ ਹਾਲਤ ਵਿੱਚ ਖਾਲਸਾ ਆਗੂ-ਹੀਣ ਨਾ ਹੋ ਜਾਵੇ, ਇਸ ਗੱਲ ਨੂੰ ਮੁੱਖ ਰੱਖ ਕੇ ਪੁਰਾਤਨ ਇਤਿਹਾਸਕ ਗ੍ਰੰਥਾਂ ਅਨੁਸਾਰ ਗੁਰੂ ਜੀ ਨੇ ਪੰਚ ਪ੍ਰਧਾਨ ਖਾਲਸੇ ਨੂੰ ਗੁਰਤਾ ਸੌਂਪ ਦਿੱਤੀ। ਇਸੇ ਕਾਰਨ, ਗੁਰਦੁਆਰਾ ਗੜ੍ਹੀ ਸਾਹਿਬ ਚਮਕੌਰ ਨੂੰ 'ਤਿਲਕ ਅਸਥਾਨ' ਵੀ ਕਿਹਾ ਜਾਂਦਾ ਹੈ।

ਦੂਸਰਾ ਫ਼ੈਸਲਾ ਹੋਰ ਵੀ ਵਿਲੱਖਣ ਸੀ। ਖਾਲਸੇ ਦੀ ਸਿਰਜਨਾ ਸਮੇਂ ਦਸਮੇਸ਼ ਪਿਤਾ ਨੇ 'ਆਪੇ ਗੁਰ ਚੇਲਾ' ਦਾ ਕੌਤਕ ਰਚਿਆ ਸੀ। ਅੱਜ ਜਦੋਂ ਚਮਕੌਰ ਦੀ ਲਹੂ-ਭਿੱਜੀ ਰਣ-ਭੂਮੀ ਉੱਤੇ ਤਾਰੇ ਚਮਕ ਰਹੇ ਸਨ, ਗੁਰੂ ਗੋਬਿੰਦ ਸਿੰਘ ਨੇ ਚਮਕੌਰ ਦੀ ਗੜ੍ਹੀ ਅੰਦਰ ਦੀਵਿਆਂ ਅਤੇ ਮਸ਼ਾਲਾਂ ਦੀ ਲੋਅ ਵਿੱਚ ਉਹੀ ਕੌਤਕ ਇਕ ਵਾਰ ਫੇਰ ਦੁਹਰਾਇਆ। ਉਨ੍ਹਾਂ ਨੇ ਸਿੰਘਾਂ ਵਿੱਚ ਬੈਠੇ ਭਾਈ ਸੰਗਤ ਸਿੰਘ ਨੂੰ ਆਪਣੇ ਕੋਲ ਬੁਲਾਇਆ। ਉਸ ਦੀ ਪਿੱਠ ਉੱਤੇ ਥਾਪੜਾ ਦੇ ਕੇ ਉਸ ਨੂੰ ਗਲ ਨਾਲ ਲਾਇਆ ਅਤੇ ਫ਼ਰਮਾਇਆ, 'ਸਿੰਘਾ, ਗੜ੍ਹੀ ਵਿੱਚੋਂ ਮੇਰੇ ਚਲੇ ਜਾਣ ਬਾਅਦ ਗੜ੍ਹੀ ਵਿੱਚ ਬਾਕੀ ਰਹਿੰਦੇ ਸਿੰਘਾਂ ਦਾ ਤੂੰ ਜਥੇਦਾਰ ਹੋਵੇਂਗਾ। ਗੜ੍ਹੀ ਦੀ ਅਟਾਰੀ ਵਿੱਚ ਜਿੱਥੇ ਮੈਂ ਸਾਰਾ ਦਿਨ ਬੈਠਾ ਜੰਗ ਦੀ ਕਮਾਨ ਕਰਦਾ ਰਿਹਾ ਹਾਂ, ਤੂੰ ਉਥੇ ਮੇਰੇ ਆਸਣ 'ਤੇ ਬੈਠੇਂਗਾ। ਦਿਨ ਚੜ੍ਹੇ ਮੁਗ਼ਲਾਂ ਨੇ ਹਮਲਾ ਕਰਨਾ ਹੀ ਕਰਨਾ ਹੈ। ਤੁਸੀਂ ਸਾਰੇ ਸਿੰਘਾਂ ਨੇ ਸਾਹਵੇਂ ਮੱਥੇ ਜੂਝ ਕੇ ਮੁਕਾਬਲਾ ਕਰਨਾ। ਵੈਰੀ ਨੂੰ ਪਿੱਠ ਨਹੀਂ ਦਿਖਾਉਣੀ। ਗੁਰੂ ਦੀ ਅਸੀਸ ਹਰਦਮ ਤੁਹਾਡੇ ਅੰਗ-ਸੰਗ ਹੈ।' ਇੰਨੇ ਬਚਨ ਕਹਿ ਕੇ ਦਸਵੇਂ ਪਾਤਸ਼ਾਹ ਨੇ ਆਪਣੇ ਵਸਤਰ ਅਤੇ ਸ਼ਸਤਰ ਭਾਈ ਸੰਗਤ ਸਿੰਘ ਨੂੰ ਪਹਿਨਾ ਦਿੱਤੇ। ਆਪਣੇ ਪਵਿੱਤਰ ਸੀਸ ਤੋਂ ਹੀਰਿਆਂ ਜੜੀ ਸੁੰਦਰ ਕਲਗ਼ੀ ਉਤਾਰ ਕੇ ਆਪਣੇ ਕਰ-ਕਮਲਾਂ ਨਾਲ ਭਾਈ ਸੰਗਤ ਸਿੰਘ ਦੇ ਸਿਰ ਉੱਤੇ ਸਜਾ ਦਿੱਤੀ। ਹੁਣ ਗੁਰੂ ਤੇ ਗੁਰੂ ਦੇ ਸਿੰਘ ਵਿੱਚ ਅੰਤਰ ਕਰਨਾ ਮੁਸ਼ਕਿਲ ਜਾਪਦਾ ਸੀ। ਦੋਵੇਂ ਇਕ ਰੂਪ ਹੀ ਦਿਖਾਈ ਦਿੰਦੇ ਸਨ।

ਭਾਈ ਸੰਗਤ ਸਿੰਘ ਨੂਰਪੁਰ ਬੇਦੀ (ਜ਼ਿਲ੍ਹਾ ਰੋਪੜ) ਦੇ ਨੇੜੇ ਇਕ ਪਿੰਡ ਕੱਟਾ ਸਬੌਰ ਦਾ ਵਸਨੀਕ ਸੀ। ਗੁਰੂ ਜੀ ਇਕ ਵਾਰ ਇਸ ਪਿੰਡ ਵਿੱਚ ਗਏ ਸਨ। ਉਦੋਂ ਤੋਂ ਹੀ ਭਾਈ ਸੰਗਤ ਸਿੰਘ ਉਨ੍ਹਾਂ ਦੇ ਨਾਲ ਹੋ ਗਿਆ ਸੀ। ਉਹ ਗੁਰੂ ਜੀ ਦਾ ਹਮ-ਉਮਰ ਅਤੇ ਹਮ-ਸ਼ਕਲ ਵੀ ਸੀ। ਗੁਰੂ ਜੀ ਦਾ ਪਰਮ ਸੇਵਕ ਹੋਣ ਕਰਕੇ ਉਹ ਹਰ ਸਮੇਂ ਉਨ੍ਹਾਂ ਦੇ ਨਾਲ ਰਹਿੰਦਾ ਸੀ। ਇਤਿਹਾਸ ਵਿੱਚ ਉਨ੍ਹਾਂ ਨੂੰ ਸੰਗਤ ਸਿੰਘ ਬੰਗੇਸ਼ਰੀ ਵੀ ਲਿਖਿਆ ਜਾਂਦਾ ਹੈ। 'ਗੁਰ ਬਿਲਾਸ ਪਾਤਸ਼ਾਹੀ ੧੦' (ਕੋਇਰ ਸਿੰਘ 1751 ਈ:) ਦੇ ਸ਼ਬਦ ਹਨ—

ਜੋਤ ਦਈ ਤਿਹ ਕੋ ਅਪਨੀ ਪੁਨਿ
ਦੀ ਕਲਗੀ ਔ ਜਿਗਾ ਸੁਖਦਾਨੀ॥
ਸੰਗਤ ਸਿੰਘ ਹੈ ਨਾਮ ਜਿਸੈ ਕਛੁ
ਤਾ ਬਪੁ ਹੈ ਕਰਿ ਸ੍ਰੀ ਗੁਰੂ ਸਾਨੀ॥ ੧੬੦॥ (ਬਪੁ : ਸਰੀਰ, ਸਾਨੀ : ਇਕ ਸਮਾਨ)

'ਗੁਰ ਬਿਲਾਸ' (1797 ਈ:) ਵਿੱਚ ਭਾਈ ਸੁੱਖਾ ਸਿੰਘ ਵੀ ਕਹਿੰਦੇ ਹਨ—

ਪੁਨ ਕਰੁਨਾਨਿਧ ਚਰਿਤ੍ਰ ਬਨਾਯੋ॥
ਬੰਗੇਸਰ ਨਿਜ ਨਿਕਟ ਬੁਲਾਯੋ॥
ਸਭ ਹਥਿਆਰ ਅੰਗ ਤਿਹ ਡਾਰੀ॥
ਕਲਗੀ ਜਿਗਾ ਸੀਸ ਤਿਹ ਧਾਰੀ॥ ੧੨੯॥

ਬੂਟੇ ਸ਼ਾਹ ਦੀ ਪ੍ਰਸਿੱਧ ਫਾਰਸੀ ਪੁਸਤਕ 'ਤਾਰੀਖ-ਇ-ਪੰਜਾਬ' ਦੀ ਗਵਾਹੀ ਇਸ ਤਰ੍ਹਾਂ ਹੈ, 'ਗੁਰੂ ਗੋਬਿੰਦ ਸਿੰਘ ਨੇ ਸੰਗਤ ਸਿੰਘ ਨਾਮੀ ਇਕ ਸਿੱਖ ਨੂੰ ਜਿਸ ਦਾ ਮੂੰਹ-ਮੁਹਾਂਦਰਾ ਪੂਰੀ ਤਰ੍ਹਾਂ ਗੁਰੂ ਜੀ ਨਾਲ ਮਿਲਦਾ ਸੀ, ਨਿੱਜੀ ਲਿਬਾਸ ਤੇ ਸ਼ਸਤਰ ਆਪਣੇ ਹੱਥੀਂ ਪਹਿਨਾ ਦਿੱਤੇ।' (ਹਵਾਲਾ 'ਕਥਾ ਪੁਰਾਤਨ ਇਉਂ ਸੁਣੀ' ਭਾਗ ਦੂਜਾ, ਪ੍ਰਿੰ: ਸਤਿਬੀਰ ਸਿੰਘ ਵਿੱਚੋਂ)।

ਭਾਈ ਸੰਗਤ ਸਿੰਘ ਜਿੱਥੇ ਰਣਭੂਮੀ ਦਾ ਸੂਰਮਾ ਸੀ, ਉੱਥੇ ਸਿੱਖੀ-ਸਿਦਕ ਵਿੱਚ ਵੀ ਅਡਿੱਗ ਤੇ ਅਡੋਲ ਸੀ। ਉਸ ਦੇ ਸਿਦਕ ਅਤੇ ਸਮਰਪਣ ਉੱਤੇ ਪੂਰਾ ਭਰੋਸਾ ਹੋਣ ਕਰ ਕੇ ਹੀ ਦਸਮੇਸ਼ ਪਿਤਾ ਨੇ ਉਸ ਨੂੰ ਆਪਣਾ ਬਾਣਾ ਅਤੇ ਸਰੂਪ ਬਖ਼ਸ਼ਿਆ ਸੀ।

ਰਾਤ ਦਾ ਦੂਜਾ ਪਹਿਰ ਸ਼ੁਰੂ ਹੋ ਗਿਆ ਸੀ। ਗੁਰੂ ਜੀ ਨੇ ਅਟਾਰੀ ਵਿੱਚੋਂ ਬਾਹਰ ਦੇਖ ਕੇ ਮੈਦਾਨੇ-ਜੰਗ ਦਾ ਜਾਇਜ਼ਾ ਲਿਆ। ਦੁਸ਼ਮਣਾਂ ਦੇ ਮੋਰਚਿਆਂ ਵਿੱਚ ਸੁੰਨ ਛਾਈ ਹੋਈ ਸੀ। ਸਾਰੇ ਦਿਨ ਦੇ ਥੱਕੇ-ਹਾਰੇ ਫ਼ੌਜੀ ਘੂਕ ਸੁੱਤੇ ਪਏ ਸਨ। ਕਿਤੇ-ਕਿਤੇ ਕੋਈ ਪਹਿਰੇਦਾਰ ਗੇੜੇ ਕੱਢ ਰਿਹਾ ਸੀ। ਗੜ੍ਹੀ ਤੋਂ ਕੁਝ ਦੂਰ ਇਕ ਫ਼ੌਜੀ ਜਰਨੈਲ ਦੇ ਤੰਬੂ ਉੱਤੇ ਮਸ਼ਾਲ ਜਗ ਰਹੀ ਸੀ। ਗੁਰੂ ਜੀ ਨੇ ਇਕ ਸ਼ੂਕਦਾ ਤੀਰ ਛੱਡਿਆ ਤੇ ਮਸ਼ਾਲ ਬੁਝ ਕੇ ਧਰਤੀ ਉੱਤੇ ਡਿੱਗ ਪਈ। ਗੁਰੂ ਗੋਬਿੰਦ ਸਿੰਘ, ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਗੜ੍ਹੀ ਵਿੱਚੋਂ ਨਿਕਲ ਕੇ ਕਾਹਲੇ ਕਾਹਲੇ ਕਦਮੀਂ ਵੱਖ-ਵੱਖ ਦਿਸ਼ਾਵਾਂ ਵਿੱਚ ਤੁਰ ਪਏ। ਸਿੰਘਾਂ ਨੇ ਆਵਾਜ਼ਾ ਕੱਸਿਆ : 'ਹਿੰਦੂਆਂ ਦਾ ਪੀਰ ਜਾਂਦਾ ਪਿਆ ਜੇ।' ਗੁਰੂ ਜੀ ਨੇ ਗੜ੍ਹੀ ਤੋਂ ਥੋੜ੍ਹੀ ਦੂਰ ਜਾ ਕੇ ਜ਼ੋਰ ਨਾਲ ਤਾੜੀ ਮਾਰੀ ਤੇ ਆਖਿਆ, 'ਗੁਰੂ ਗੋਬਿੰਦ ਸਿੰਘ ਜਾਂਦਾ ਪਿਆ ਜੇ।' ਸਾਰੀ ਫੌਜ ਵਿੱਚ ਖਲਬਲੀ ਮੱਚ ਗਈ। ਅੱਭੜਵਾਹੇ ਜਾਗੇ ਮੁਗ਼ਲ ਫ਼ੌਜੀ ਇਕ-ਦੂਜੇ ਨਾਲ ਟਕਰਾਉਣ ਲੱਗੇ। ਅੰਨ੍ਹੇਵਾਹ ਚਲਾਈਆਂ ਤਲਵਾਰਾਂ ਨਾਲ ਕਈ ਮੁਗ਼ਲ ਆਪਸ ਵਿੱਚ ਹੀ ਲੜ ਮਰੇ। ਗੁਰੂ ਗੋਬਿੰਦ ਸਿੰਘ ਅਤੇ ਉਨ੍ਹਾਂ ਦੇ ਤਿੰਨੇ ਸਾਥੀ ਆਪਣੇ-ਆਪਣੇ ਰਾਹਾਂ 'ਤੇ ਬੜੀ ਸਾਵਧਾਨੀ ਨਾਲ ਤਾਰਿਆਂ ਦੀ ਸੇਧੇ ਤੁਰੇ ਜਾ ਰਹੇ ਸਨ। ਆਪਣੀ ਵਿਉਂਤ ਅਨੁਸਾਰ ਉਨ੍ਹਾਂ ਨੇ ਦਿਨ ਚੜ੍ਹੇ ਤੱਕ ਮਾਛੀਵਾੜੇ ਜਾ ਕੇ ਇਕੱਠੇ ਹੋਣਾ ਸੀ। ਚਮਕੌਰ ਵਿੱਚ ਜਿਸ ਥਾਂ 'ਤੇ ਖਲੋ ਕੇ ਗੁਰੂ ਜੀ ਨੇ ਤਾੜੀ ਮਾਰੀ ਸੀ, ਉੱਥੇ ਹੁਣ ਗੁਰਦੁਆਰਾ ਤਾੜੀ ਸਾਹਿਬ ਬਣਿਆ ਹੋਇਆ ਹੈ।

## ਜੰਗ ਚਮਕੌਰ ਦੀ ਆਖਰੀ ਝੜਪ

### (ਬਾਬਾ ਸੰਗਤ ਸਿੰਘ ਦੀ ਸ਼ਹੀਦੀ)

ਸਾਡੀਆਂ ਇਤਿਹਾਸਕ ਪੁਸਤਕਾਂ ਵਿੱਚ ਆਮ ਤੌਰ 'ਤੇ ਇੰਜ ਹੁੰਦਾ ਹੈ ਕਿ ਜਦੋਂ ਦਿਨ ਭਰ ਦੀ ਲੜਾਈ ਤੋਂ ਬਾਅਦ ਰਾਤ ਨੂੰ ਗੁਰੂ ਗੋਬਿੰਦ ਸਿੰਘ ਭਾਈ ਸੰਗਤ ਸਿੰਘ ਨੂੰ ਆਪਣੇ ਸ਼ਸਤਰ-ਵਸਤਰ ਅਤੇ ਜਿਗਾ-ਕਲਗੀ ਸਜਾ ਕੇ ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲ ਜਾਂਦੇ ਹਨ ਤਾਂ ਇਤਿਹਾਸਕਾਰ ਉਨ੍ਹਾਂ ਦੇ ਨਾਲ ਹੀ ਮਾਛੀਵਾੜੇ ਨੂੰ ਤੁਰ ਪੈਂਦਾ ਹੈ ਤੇ ਫਿਰ ਗੁਰੂ ਜੀ ਦੇ ਨਾਲ ਅੱਗੇ ਹੀ ਅੱਗੇ ਵਧਦਾ ਜਾਂਦਾ ਹੈ। ਉਹ ਭੁੱਲ ਹੀ ਜਾਂਦਾ ਹੈ ਕਿ ਚਮਕੌਰ ਦੀ ਗੜ੍ਹੀ ਵਿੱਚ ਪਿੱਛੇ ਰਹਿ ਗਏ ਸਿੰਘਾਂ ਬਾਰੇ ਵੀ ਕੁਝ ਲਿਖਣਾ ਹੈ। ਇੰਜ ਜੰਗ ਚਮਕੌਰ ਦਾ ਬਿਰਤਾਂਤ, ਅਧੂਰਾ ਰਹਿ ਜਾਂਦਾ ਹੈ।

ਬਾਬਾ ਸੰਗਤ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਜਿਗਾ-ਕਲਗੀ ਦੀ ਬਖਸ਼ਿਸ਼ ਦਾ ਬਿਰਤਾਂਤ ਤਾਂ ਨਵੇਂ ਪੁਰਾਣੇ ਬਹੁ-ਗਿਣਤੀ ਇਤਿਹਾਸਾਂ ਵਿੱਚ ਮਿਲ ਜਾਂਦਾ ਹੈ, ਪਰ ਅਗਲੀ ਭਲਕ ਬਾਬਾ ਸੰਗਤ ਸਿੰਘ ਨੇ ਇਸ ਪਵਿੱਤਰ ਕਲਗੀ, ਇਸ ਕਲਗੀ ਦੇ ਬਖਸ਼ਣਹਾਰ ਅਤੇ ਖਾਲਸਾ ਪੰਥ ਦੀ ਲਾਜ ਰੱਖਣ ਲਈ ਜਿਸ ਤਰ੍ਹਾਂ ਹਮਲਾਵਰ ਮੁਗ਼ਲ ਫ਼ੌਜਾਂ ਦਾ ਮੁਕਾਬਲਾ ਕੀਤਾ ਉਸ ਦਾ ਵਰਨਣ ਕੇਵਲ ਦੋ ਇਤਿਹਾਸਕ ਗ੍ਰੰਥਾਂ ਵਿੱਚ ਹੀ ਉਪਲਬਧ ਹੈ।

ਭਾਈ ਕੋਇਰ ਸਿੰਘ ਨੇ 'ਗੁਰ ਬਿਲਾਸ ਪਾਤਸ਼ਾਹੀ ੧੦' ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਤੋਂ 43 ਸਾਲ ਬਾਅਦ 1751 ਈ: ਵਿੱਚ ਲਿਖਿਆ। ਇਸ ਗ੍ਰੰਥ ਦੇ ਸੋਲ੍ਹਵੇਂ ਅਧਿਆਇ ਅਨੁਸਾਰ ਦਿਨ ਭਰ ਦੀ ਜੰਗ ਤੋਂ ਬਾਅਦ ਕੇਵਲ ਦੋ ਸਿੰਘ ਬਚੇ। ਇਕ ਭਾਈ ਸੰਗਤ ਸਿੰਘ ਤੇ ਦੂਜੇ ਭਾਈ ਸੰਤ ਸਿੰਘ। ਗੁਰੂ ਜੀ ਨੇ ਭਾਈ ਸੰਤ ਸਿੰਘ ਨੂੰ ਜੰਗ ਵਿੱਚ 'ਜੁਝਾਇ ਕੈ' ਭਾਈ ਸੰਗਤ ਸਿੰਘ ਬੰਗੇਸ਼ਰੀ ਨੂੰ ਆਪਣੇ ਪਾਸ ਬੁਲਾਇਆ—

ਦੋਇ ਰਹੇ ਇਕ ਸੰਗਤ ਸਿੰਘਹਿ
ਤਾਇ ਕੋ ਪੇਖ ਕਹੀ ਗੁਰ ਬਾਨੀ॥
ਸੰਤਹਿ ਸਿੰਘ ਕੋ ਆਪ ਜੁਝਾਇ ਕੈ
ਬੋਲ ਲਿਯੋ ਜੁ ਬੰਗੇਸਰ ਮਾਨੀ॥ ੨੯॥ ੧੬੦॥

ਗੁਰੂ ਜੀ ਨੇ ਸੰਗਤ ਸਿੰਘ ਦੇ ਸਿਰ 'ਤੇ ਆਪਣੀ ਕਲਗੀ ਸਜਾਈ ਅਤੇ ਉਸ ਨੂੰ ਆਪਣੇ ਆਸਣ ਉੱਤੇ ਬੈਠਣ ਦੀ ਆਗਿਆ ਦਿੱਤੀ। ਉਸ ਨੂੰ ਬੜੀ ਖੁਸ਼ੀ ਨਾਲ ਇਹ ਵੀ ਆਖਿਆ ਕਿ ਤੁਸੀਂ ਦੋਹਾਂ ਹੱਥਾਂ ਨਾਲ ਤੀਰਾਂ ਦੀ ਵਰਖਾ ਕਰਕੇ ਵੈਰੀ ਦਲਾਂ ਦਾ ਨਾਸ ਕਰਨਾ। ਅਸੀਂ ਮਾਲਵੇ ਦੇਸ਼ ਵੱਲ ਜਾਂਦੇ ਹਾਂ—

ਆਪਨੈ ਆਸਨ ਤਾਹਿ ਬੈਠਾਇ ਕੈ
ਕੀਨ ਖੁਸੀ ਅਤਿਸੈ ਸੁਖ ਮਾਹੀ॥

ਦਵੈ ਕਰ ਬਾਨ ਕਰੋ ਖਲ ਖੰਡਨ
ਜਾਵਤ ਹੈਂ ਹਮ ਮਾਲਵ ਤਾਹੀ॥ ੩੦॥ ੧੬੧॥

ਗੜ੍ਹੀ ਵਿੱਚੋਂ ਗੁਰੂ ਜੀ ਦੇ ਨਿਕਲ ਜਾਣ ਤੋਂ ਬਾਅਦ ਅੱਧੀ ਰਾਤ ਪਿੱਛੋਂ ਕੁਝ ਮੁਗ਼ਲ ਸਿਪਾਹੀ ਗੜ੍ਹੀ ਦੇ ਅੰਦਰ ਚਲੇ ਗਏ। ਉਥੇ ਉਹ ਇਕ ਸਿੰਘ ਨੂੰ ਵੇਖ ਕੇ ਹੈਰਾਨ ਹੋ ਗਏ। ਉਸ ਦੇ ਸਿਰ ਉੱਤੇ ਸਜੀ ਕਲਗੀ ਵੇਖ ਕੇ ਉਨ੍ਹਾਂ ਸਮਝਿਆ ਕਿ ਇਹ ਗੁਰੂ ਗੋਬਿੰਦ ਸਿੰਘ ਹੀ ਹਨ—

ਕਛੁਕ ਕੋਟ ਕੇ ਭੀਤਰ ਗਏ॥
ਸਿੰਘਹਿ ਏਕ ਨਿਹਾਰਤ ਭਏ॥
ਕਲਗੀ ਜਿਗਾ ਔਰ ਨਹਿ ਹੋਈ॥
ਗੋਬਿੰਦ ਸਿੰਘ ਇਹੈ ਹੈ ਜੋਈ॥ ੨੨੧॥

ਉਨ੍ਹਾਂ ਨੇ ਭਾਈ ਸੰਗਤ ਸਿੰਘ ਦਾ ਸਿਰ ਵੱਢ ਲਿਆ ਤੇ ਦਿੱਲੀ ਲੈ ਗਏ। ਸ਼ਹਿਰ ਵਿੱਚ ਇਸ ਗੱਲ ਦਾ ਬੜਾ ਰੌਲਾ ਪੈ ਗਿਆ—

ਸੀਸ ਲੈ ਗਏ ਦਿਲੀ ਮਾਹੀ॥
ਭਯੋ ਸੋਰ ਨਗਰੀ ਕੋ ਤਾਹੀ॥ ੨੨੭॥

ਦਿੱਲੀ ਦੇ ਸਾਰੇ ਲੋਕ ਹੈਰਾਨ ਸਨ ਕਿ ਇਸ ਤਰ੍ਹਾਂ ਕਿਵੇਂ ਗੁਰੂ ਗੋਬਿੰਦ ਸਿੰਘ ਮੁਗ਼ਲ ਫ਼ੌਜੀਆਂ ਦੇ ਹੱਥ ਆ ਸਕਦੇ ਹਨ।

ਦੂਜਾ ਗ੍ਰੰਥ ਭਾਈ ਸੁੱਖਾ ਸਿੰਘ (1768-1838 ਈ:) ਦਾ 'ਗੁਰ ਬਿਲਾਸ' ਹੈ ਜੋ ਉਨ੍ਹਾਂ ਨੇ 1797 ਈ: ਵਿੱਚ ਮੁਕੰਮਲ ਕੀਤਾ। ਭਾਈ ਸੁੱਖਾ ਸਿੰਘ ਨੇ ਨਾਨਕ ਮਤੇ ਤੋਂ ਬਾਅਦ ਪਟਨਾ ਸਾਹਿਬ ਦੀ ਯਾਤਰਾ ਕੀਤੀ। ਉਹ 21 ਮਹੀਨੇ ਪਟਨਾ ਸਾਹਿਬ ਰਹੇ। ਫੇਰ ਉਹ ਕੇਸਗੜ੍ਹ ਸਾਹਿਬ ਅਨੰਦਪੁਰ ਵਿੱਚ ਆ ਗਏ ਅਤੇ ਇੱਥੇ ਗ੍ਰੰਥੀ ਵਜੋਂ ਸੇਵਾ ਕਰਦਿਆਂ ਆਪਣੇ ਪ੍ਰਸਿੱਧ ਗ੍ਰੰਥ 'ਗੁਰ ਬਿਲਾਸ' ਦੀ ਰਚਨਾ ਕੀਤੀ। ਭਾਈ ਸੁੱਖਾ ਸਿੰਘ ਨੇ ਬਾਬਾ ਸੰਗਤ ਸਿੰਘ ਦੀ ਸ਼ਹੀਦੀ ਦਾ ਹਾਲ ਬੜੇ ਵਿਸਥਾਰ ਨਾਲ ਲਿਖਿਆ ਹੈ। ਇੱਕੀਵੇਂ ਅਧਿਆਇ ਵਿੱਚ ਕਵੀ ਲਿਖਦਾ ਹੈ : ਜਿਸ ਤਰ੍ਹਾਂ ਦਾ ਯੁੱਧ ਸਤਿਗੁਰੂ ਜੀ ਨੇ ਕੀਤਾ, ਉਸ ਨੂੰ ਕੋਈ ਲਿਖ ਨਹੀਂ ਸਕਦਾ। ਗੁਰੂ ਜੀ ਤੁਰਕਾਂ ਦੀ ਦਸ ਲੱਖ ਸੈਨਾ ਗਰਕ ਕਰ ਕੇ ਅਲੋਪ ਹੋ ਗਏ—

ਜੈਸ ਜੁਧ ਪ੍ਰਭ ਜੂ ਕੀਓ
ਤਸ ਲਿਖ ਸਕਤ ਨਾ ਕੋਇ॥
ਦਹ ਲਖ ਸੈਨਾ ਗਰਕ ਕਰ
ਇਹ ਬਿਧ ਗਏ ਅਲੋਇ॥ ੧੯੭॥

9 ਪੋਹ 1762 ਬਿ: ਦਾ ਦਿਨ ਚੜ੍ਹਿਆ ਤਾਂ ਦੁਸ਼ਮਣ ਦਲਾਂ ਨੇ ਵੇਖਿਆ ਕਿ ਗੜ੍ਹੀ ਦੇ ਚਾਰੇ ਪਾਸੇ ਇਕ ਸਿੰਘ ਜੂਝ ਰਿਹਾ ਹੈ। ਜਦੋਂ ਤੱਕ ਉਸ ਦੀ ਦੇਹ ਵਿੱਚ ਪ੍ਰਾਣ ਅਤੇ ਤਰਕਸ਼ ਵਿੱਚ ਬਾਣ ਰਹੇ, ਉਹ ਬੜੀ ਬਹਾਦਰੀ ਨਾਲ ਵੈਰੀਆਂ ਦੇ ਆਹੂ ਲਾਹੁੰਦਾ ਰਿਹਾ—

ਭੋਰ ਭਏ ਗਢ ਕੋ ਜਬ ਲਹਾ।
ਕਾਇਮ ਲਰਤ ਸਿੰਘ ਜੂ ਅਹਾ।
ਫਿਰਤ ਲਰਤ ਗਢ ਕੇ ਚਹੁੰ ਤੀਰਾ।
ਲਰਤ ਬੰਗਸੀ ਜੂ ਮਤਿ ਧੀਰਾ।
ਜਬ ਲਗ ਰਹੇ ਦੇਹ ਮੈ ਪ੍ਰਾਨਾ।
ਮਧਿ ਨਿਖੰਗ ਨਿਰਖ ਬਹੁ ਬਾਨਾ।
ਤਬ ਲਗ ਲਰਿਯੋ ਵੀਰ ਬਲ ਅਤਰੀ।
ਕਰਿ ਤਾ ਬੱਧ ਸਕਲ ਪੁਨ ਸਤਰੀ॥ ੨੨੦॥
(ਨਿਖੰਗ : ਤਰਕਸ਼, ਅਤਰੀ : ਬਹੁਤ, ਸਤਰੀ : ਸ਼ਤਰੂ)

ਜਿਸ ਨੂੰ ਵੀ ਸੰਗਤ ਸਿੰਘ ਦਾ ਤੀਰ ਛੁਹ ਜਾਂਦਾ ਸੀ, ਉਹ ਸਵਰਗ ਸਿਧਾਰ ਜਾਂਦਾ ਸੀ। ਉਸ ਅੱਗੇ ਕੋਈ ਵੀ ਅੜ ਨਹੀਂ ਸੀ ਸਕਦਾ। ਐਸੇ ਅਚੁੱਕ ਤੀਰ ਛੱਡਦਾ ਸੀ ਕਿ ਸਵਾ ਕੋਹ ਤੱਕ ਬੰਦਾ ਬਚ ਨਹੀਂ ਸੀ ਸਕਦਾ।

ਜਾ ਕੋ ਸਰ ਲਾਵੈ ਸੋਈ ਭਿਸ਼ਤ ਕੋ ਸਿਧਾਵੈ॥
ਆਗੇ ਕਉਨ ਅਰ ਆਵੈ

ਐਸੋ ਲਖਿ ਪਾਇ ਕੈ॥
ਐਸੇ ਕਾਮਲ ਬਿਸਖ ਚਲਾਵੈ।
ਸਵਾ ਕੋਸ ਨਰ ਰਹਨ ਨਾ ਪਾਵੈ।    (ਸਰ, ਬਿਸਖ : ਤੀਰ)

ਇਸ ਤਰ੍ਹਾਂ ਗੜ੍ਹੀ ਵਿੱਚ ਯੁੱਧ ਮਚਾ ਕੇ ਸੰਗਤ ਸਿੰਘ ਜੂਝ ਗਿਆ। ਦਸਾਂ ਪਾਸਿਆਂ ਤੋਂ ਵੈਰੀ ਉਸ ਉੱਤੇ ਟੁੱਟ ਪਏ। ਉਹ ਸੂਰਮੇ ਦਾ ਦੀਦਾਰ ਕਰ ਕੇ ਹੈਰਾਨ ਹੋ ਰਹੇ ਸਨ। ਆਖਰ ਸੰਗਤ ਸਿੰਘ ਨੇ ਆਪਣੇ ਸੁਆਮੀ ਸਤਿਗੁਰੂ ਦੇ ਪਵਿੱਤਰ ਸੀਸ ਤੋਂ ਆਪਣਾ ਸਿਰ ਕੁਰਬਾਨ ਕਰ ਦਿੱਤਾ ਅਤੇ ਉੱਚੀ ਪਦਵੀ ਪ੍ਰਾਪਤ ਕੀਤੀ—

ਯਾ ਬਿਧਿ ਸੋ ਰਣ ਦੁੰਦ ਮਚਾਇ ਕੈ
ਜੂਝ ਗਯੋ ਗਢ ਮੈ ਬਲ ਧਾਨੀ॥
ਆਨ ਚਢੇ ਸੁ ਦਸੋ ਦਿਸ ਤੇ ਅਰਿ
ਹੇਰ ਦਿਦਾਰ ਰਹੇ ਬਿਸਮਾਨੀ॥
ਸਵਾਮੀ ਸੁ ਕਾਰਨ ਸੀਸ ਦਯੋ ਤਿਨ
ਉਚ ਲਿਯੋ ਗ੍ਰਹਿ ਅਚੁੱਤ ਜਾਨੀ॥ ੨੨੨॥
(ਹੇਰ : ਦੇਖ ਕੇ, ਬਿਸਮਾਨੀ : ਹੈਰਾਨ ਹੋਏ, ਅਚੁੱਤ : ਉੱਚਾ, ਅਡਿੱਗ)

ਭਾਈ ਕੋਇਰ ਸਿੰਘ ਵਾਂਗ ਭਾਈ ਸੁੱਖਾ ਸਿੰਘ ਵੀ ਇਹੀ ਦੱਸਦਾ ਹੈ ਕਿ ਮੁਗ਼ਲ ਫ਼ੌਜੀ ਭਾਈ ਸੰਗਤ ਸਿੰਘ ਦਾ ਸਿਰ ਵੱਢ ਕੇ ਦਿੱਲੀ ਬਾਦਸ਼ਾਹ ਕੋਲ ਲੈ ਗਏ। ਪਰ 1704-05 ਈ: ਵਿੱਚ ਬਾਦਸ਼ਾਹ ਔਰੰਗਜ਼ੇਬ ਦਿੱਲੀ ਵਿੱਚ ਨਹੀਂ ਸੀ। ਉਹ 1681 ਈ: ਤੋਂ ਹੀ ਗੋਲਕੰਡਾ ਤੇ ਬੀਜਾਪੁਰ ਦੀਆਂ ਸ਼ੀਆ ਰਿਆਸਤਾਂ ਅਤੇ ਮਰਹੱਟਿਆਂ ਦੀ ਤਾਕਤ ਨਸ਼ਟ ਕਰਨ ਲਈ ਦੱਖਣ ਵਿੱਚ ਰਹਿ ਰਿਹਾ ਸੀ। 1707 ਈ: ਵਿੱਚ ਮੌਤ ਉਪਰੰਤ ਉਸ ਦੀ ਕਬਰ ਵੀ ਦੱਖਣ ਵਿੱਚ ਹੀ ਔਰੰਗਾਬਾਦ ਦੇ ਨੇੜੇ ਦੌਲਤਾਬਾਦ (ਖੁਲਦਾਬਾਦ) ਵਿੱਚ ਹੀ ਬਣੀ। ਅਸਲ ਵਿੱਚ ਮੁਗ਼ਲ ਜਰਨੈਲ ਭਾਈ ਸੰਗਤ ਸਿੰਘ ਦਾ ਸਿਰ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਕੋਲ ਲੈ ਗਏ ਸਨ। ਉੱਥੇ ਸ਼ਨਾਖ਼ਤ ਕਰਨ 'ਤੇ ਪਤਾ ਲੱਗਾ ਕਿ ਇਹ ਸਰੂਪ ਬੇਸ਼ੱਕ ਗੁਰੂ ਗੋਬਿੰਦ ਸਿੰਘ ਦਾ ਹੀ ਹੈ, ਪਰ ਇਹ ਸਿਰ ਉਨ੍ਹਾਂ ਦਾ ਨਹੀਂ। ਇਸ ਦਾ ਮਤਲਬ ਸੀ ਕਿ ਇਤਨੀਆਂ ਅਣਗਿਣਤ ਫ਼ੌਜਾਂ ਦੇ ਘੇਰੇ ਵਿੱਚੋਂ ਗੁਰੂ ਗੋਬਿੰਦ ਸਿੰਘ ਸਹੀ-ਸਲਾਮਤ ਬਚ ਕੇ ਨਿਕਲ ਗਏ ਹਨ। ਆਪਣੀ ਇਸ ਨਾਕਾਮੀ ਉੱਤੇ ਮੁਗ਼ਲ ਜਰਨੈਲ ਤੇ ਪਹਾੜੀ ਰਾਜੇ ਸਿਰ ਪਿਟ ਕੇ ਰਹਿ ਗਏ। ਘੋੜ ਸਵਾਰਾਂ ਰਾਹੀਂ ਇਕ ਦਮ ਪੁਲਿਸ ਥਾਣਿਆਂ ਅਤੇ ਫ਼ੌਜੀ ਚੌਕੀਆਂ ਨੂੰ ਇਤਲਾਹ ਦਿੱਤੀ ਗਈ ਕਿ ਗੁਰੂ ਗੋਬਿੰਦ ਸਿੰਘ ਨੂੰ ਲੱਭਣ ਅਤੇ ਗ੍ਰਿਫ਼ਤਾਰ ਕਰਨ ਵਿੱਚ ਕੋਈ ਕਸਰ ਨਾ ਛੱਡੀ ਜਾਵੇ। ਪਰ ਦੂਜੇ ਪਾਸੇ ਚਮਕੌਰ ਦੀ ਜੰਗ ਤੋਂ ਕੁਝ ਮਹੀਨੇ ਬਾਅਦ ਗੁਰੂ ਗੋਬਿੰਦ ਸਿੰਘ ਔਰੰਗਜ਼ੇਬ ਨੂੰ ਭੇਜੇ ਆਪਣੇ ਪੱਤਰ 'ਜ਼ਫ਼ਰਨਾਮਾ' ਵਿੱਚ ਬਾਦਸ਼ਾਹ ਨੂੰ ਦੱਸ ਰਹੇ ਹਨ : ਮੇਰਾ ਵਾਲ ਵੀ ਵਿੰਗਾ ਨਾ ਹੋਇਆ, ਨਾ ਹੀ ਮੇਰੇ ਸਰੀਰ ਉੱਤੇ ਕੋਈ ਝਰੀਟ ਆਈ। ਦੁਸ਼ਮਣਾਂ ਨੂੰ ਤਬਾਹ ਕਰਨ ਵਾਲੇ ਅਕਾਲ ਪੁਰਖ ਨੇ ਮੈਨੂੰ ਫ਼ੌਜਾਂ ਦੇ ਘੇਰੇ ਵਿੱਚੋਂ ਸਹੀ-ਸਲਾਮਤ ਬਾਹਰ ਲੈ ਆਂਦਾ—

ਨਾ ਪੇਚੀਦਾ ਮੂਏ ਨਾ ਰੰਜੀਦਾ ਤਨ॥
ਕਿ ਬੇਰੂੰ ਖ਼ੁਦ ਆਵੁਰਦ ਦੁਸ਼ਮਨ ਸ਼ਿਕਨ॥ ੪੪॥

ਜੰਗ ਚਮਕੌਰ ਦੀ ਆਖਰੀ ਝੜਪ ਦਾ ਇਕ ਨੁਕਤਾ ਹੋਰ ਸਾਫ਼ ਕਰਨ ਵਾਲਾ ਹੈ। ਭਾਈ ਕੋਇਰ ਸਿੰਘ ਤੇ ਭਾਈ ਸੁੱਖਾ ਸਿੰਘ ਦੇ ਉਪਰੋਕਤ ਬਿਰਤਾਂਤਾਂ ਤੋਂ ਜਾਪਦਾ ਹੈ ਕਿ ਦਸਮੇਸ਼ ਗੁਰੂ ਜੀ ਗੜ੍ਹੀ ਵਿੱਚੋਂ ਨਿਕਲਣ ਲੱਗਿਆਂ ਆਪਣੇ ਨਾਲ ਤਾਂ ਤਿੰਨ ਸਿੰਘਾਂ ਨੂੰ ਲੈ ਗਏ ਸਨ, ਪਰ ਗੜ੍ਹੀ ਵਿੱਚ ਕੇਵਲ ਇਕੱਲੇ ਸੰਗਤ ਸਿੰਘ ਨੂੰ ਹੀ ਛੱਡ ਗਏ ਸਨ। ਇਹ ਗੱਲ ਉੱਚਿਤ ਨਹੀਂ ਦਿਖਾਈ ਦਿੰਦੀ। ਇਸ ਲਈ ਜਿਨ੍ਹਾਂ ਕੁਝ ਵਿਦਵਾਨਾਂ ਨੇ ਗੜ੍ਹੀ ਵਿੱਚ ਬਾਕੀ ਬਚੇ ਸਿੰਘਾਂ ਦੀ ਗਿਣਤੀ ਪੰਜ ਜਾਂ ਸੱਤ ਲਿਖੀ ਹੈ, ਉਹ ਸਹੀ ਪ੍ਰਤੀਤ ਹੁੰਦੀ ਹੈ। ਭਾਈ ਸੰਗਤ ਸਿੰਘ ਦੇ ਨਾਲ ਚਮਕੌਰ ਦੀ ਆਖ਼ਰੀ ਝੜਪ ਵਿੱਚ ਜਿਨ੍ਹਾਂ ਸਿੰਘਾਂ ਨੇ ਸ਼ਹੀਦੀਆਂ ਪਾਈਆਂ ਉਨ੍ਹਾਂ ਦੇ ਇਹ ਨਾਂ ਹੋਣੇ ਸੰਭਵ ਹਨ : ਭਾਈ ਕਿਹਰ ਸਿੰਘ, ਸੰਤੋਖ ਸਿੰਘ, ਰਾਮ ਸਿੰਘ, ਦੇਵਾ ਸਿੰਘ ਅਤੇ ਲੱਧਾ ਸਿੰਘ।

ਇਸ ਤਰ੍ਹਾਂ ਲਗਪਗ 51 ਸਿੰਘਾਂ ਦੇ ਖ਼ੂਨ ਦੀ ਆਹੂਤੀ ਲੈ ਕੇ ਚਮਕੌਰ ਦੀ ਅਨੋਖੀ ਜੰਗ ਸਮਾਪਤ ਹੋਈ। ਆਪਣੀਆਂ ਅਮੁੱਲ ਜ਼ਿੰਦਗੀਆਂ ਦੇਸ਼-ਕੌਮ ਅਤੇ ਗੁਰੂ ਦੇ ਲੇਖੇ ਲਾਉਣ ਵਾਲੇ ਸਮੂਹ ਸ਼ਹੀਦ ਸਾਡੇ ਸਤਿਕਾਰ ਦੇ ਪਾਤਰ ਹਨ। ਪਰ ਬਾਬਾ ਸੰਗਤ ਸਿੰਘ ਜੰਗ-ਚਮਕੌਰ ਦੇ ਸ਼੍ਰੋਮਣੀ ਸ਼ਹੀਦ ਹਨ ਕਿਉਂਕਿ ਉਨ੍ਹਾਂ ਨੂੰ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਰ ਕਮਲਾਂ ਤੋਂ ਉਨ੍ਹਾਂ ਦੇ ਨਿੱਜੀ ਸ਼ਸਤਰ-ਵਸਤਰ ਅਤੇ ਜਿਗਾ-ਕਲਗੀ ਪ੍ਰਾਪਤ ਕਰਨ ਦਾ ਸੁਭਾਗ ਹਾਸਲ ਹੋਇਆ।

• • •

# 11

# ਮਾਛੀਵਾੜੇ ਦੇ ਜੰਗਲਾਂ ਵਿੱਚ

ਪਾਤਸ਼ਾਹੀਆਂ ਅਤੇ ਫ਼ੌਜਾਂ ਕਿਲਿਆਂ ਦੇ ਮਾਲਕ, ਜਰਨੈਲਾਂ ਦੇ ਜਰਨੈਲ ਅਤੇ ਸੂਰਬੀਰਾਂ ਵਿੱਚੋਂ ਮਹਾਂ-ਸੂਰਬੀਰ ਗੁਰੂ ਗੋਬਿੰਦ ਸਿੰਘ ਜਦੋਂ ਚਮਕੌਰ ਦੀ ਗੜ੍ਹੀ ਵਿੱਚੋਂ ਅੱਧੀ ਰਾਤ ਨੂੰ ਇਕੱਲੇ ਨਿਕਲ ਤੁਰੇ ਤਾਂ ਦਸਮੇਸ਼-ਗਾਥਾ ਦੇ ਪ੍ਰਥਮ ਕਵੀ ਸੈਨਾਪਤਿ ਨੇ ਇਸ ਸਥਿਤੀ ਨੂੰ ਦਾਰਸ਼ਨਿਕ ਅਤੇ ਵੈਰਾਗਮਈ ਸ਼ੈਲੀ ਵਿੱਚ ਬਿਆਨ ਕਰਦਿਆਂ ਇਹ ਸ਼ਬਦ ਕਹੇ : ਨਿਰੰਕਾਰ ਦੀ ਖੇਡ ਬੜੀ ਅਪਰ-ਅਪਾਰ ਹੈ। ਸਤਿਗੁਰਾਂ ਨੇ ਪਹਿਲਾਂ ਬਹੁ-ਬਿਧ ਵਿਸਥਾਰ ਕੀਤਾ ਅਤੇ ਫੇਰ ਇਕ ਪਲ ਵਿੱਚ ਸਭ ਕੁਝ ਤਿਆਗ ਕੇ 'ਏਕੰਕਾਰ' ਰੂਪ ਧਾਰ ਲਿਆ ਅਤੇ ਇਕੱਲੇ ਹੋ ਤੁਰੇ—

ਨਿਰੰਕਾਰ ਅਪਾਰ ਗਤਿ, ਬਹੁ ਬਿਧਿ ਕਰਿ ਬਿਸਥਾਰ।
ਸਬੈ ਛਾਡਿ ਛਿਨ ਮੈ ਦਿਯੋ, ਰਹਯੋ ਸੁ ਏਕੰਕਾਰ। (ਸ੍ਰੀ ਗੁਰੂ ਸੋਭਾ, 1711 ਈ:)

ਭਾਈ ਕੋਇਰ ਸਿੰਘ ਇਸੇ ਭਾਵ ਨੂੰ ਕੁਝ ਹੋਰ ਵਿਸਥਾਰ ਨਾਲ ਇਸ ਤਰ੍ਹਾਂ ਵਿਅਕਤ ਕਰਦਾ ਹੈ—

ਸੁਤ, ਦਾਰਾ, ਧਨ ਧਾਮ, ਰਥ, ਹੈ ਗੈ ਸਗਲ ਸੀਗਾਰ।
ਸਭ ਬਿਭੂਤਿ ਕੋ ਛੋਡਿ ਕੇ, ਭਏ ਸੁ ਏਕੰਕਾਰ।
(ਗੁਰ ਬਿਲਾਸ ਪਾਤਸ਼ਾਹੀ ੧੦, 1751 ਈ:)

(ਹੈ ਗੈ : ਘੋੜੇ ਹਾਥੀ, ਬਿਭੂਤਿ : ਧਨ ਸੰਪਤੀ)

ਚਮਕੌਰ ਦੀ ਗੜ੍ਹੀ ਵਿੱਚੋਂ ਗੁਰੂ ਜੀ ਦੇ ਨਾਲ ਤਿੰਨ ਸਿੰਘ ਹੋਰ ਵੀ ਨਿਕਲੇ ਸਨ, ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ। ਪਰ ਉਹ ਗੁਰੂ ਜੀ ਤੋਂ ਵੱਖਰੇ ਰਾਹਾਂ 'ਤੇ ਜਾ ਰਹੇ ਸਨ। ਗੁਰੂ ਜੀ ਇਸ ਵਕਤ ਬਿਲਕੁਲ ਇਕੱਲੇ ਸਨ। ਰਾਤ ਦਾ ਹਨ੍ਹੇਰਾ ਅਤੇ ਔਝੜ ਰਾਹ ਤੇ ਝਾੜ-ਝੰਖਾਰ ਪੈਰ ਪੈਰ 'ਤੇ ਦਸਮੇਸ਼ ਪਿਤਾ ਦਾ ਰਾਹ ਰੋਕ ਰਹੇ ਸਨ। ਕਦੀ ਝਾੜੀਆਂ ਦੇ ਕੰਡੇ ਉਨ੍ਹਾਂ ਦਾ ਜਾਮਾ ਫੜ ਲੈਂਦੇ ਸਨ ਅਤੇ ਕਦੀ ਸਤਲੁਜ ਦਰਿਆ ਨੇੜੇ ਵਗਦਾ ਹੋਣ ਕਾਰਨ ਬੇਟ ਦੀ ਰੇਤਲੀ ਧਰਤੀ ਵਿੱਚ ਪੈਰ ਧਸ-ਧਸ ਜਾਂਦੇ ਸਨ। ਗੁਰੂ ਜੀ ਦਾ ਪਵਿੱਤਰ ਸਰੀਰ ਸਰਕੰਡੇ ਦੇ ਤਲਵਾਰ ਵਾਂਗ ਤਿੱਖੇ ਪੱਤਿਆਂ ਨਾਲ ਥਾਂ-ਥਾਂ ਤੋਂ ਪੱਛਿਆ ਗਿਆ ਸੀ। ਦਸਮ ਪਿਤਾ ਦੇ ਸੱਜੇ ਹੱਥ ਵਿੱਚ ਨੰਗੀ ਕਿਰਪਾਨ, ਪਿੱਠ ਪਿੱਛੇ ਤੀਰਾਂ ਦਾ ਭੱਥਾ ਅਤੇ ਖੱਬੇ ਮੋਢੇ 'ਤੇ ਕਮਾਨ ਲਟਕ ਰਹੀ ਸੀ। ਮੁਗ਼ਲ ਜਰਨੈਲ ਆਪਣੇ ਵੱਲੋਂ ਚਮਕੌਰ ਦੀ ਗੜ੍ਹੀ ਨੂੰ ਮਜ਼ਬੂਤ ਘੇਰਾ ਪਾਈ ਬੈਠੇ ਸਨ ਅਤੇ ਉਨ੍ਹਾਂ ਦੇ ਭਾਣੇ ਗੁਰੂ ਗੋਬਿੰਦ ਸਿੰਘ ਇਸ ਵਕਤ ਉਨ੍ਹਾਂ ਦੀ ਮੁੱਠੀ ਵਿੱਚ ਬੰਦ ਸੀ ਅਤੇ ਮੁਗ਼ਲ ਫ਼ੌਜਾਂ ਦੇ ਮੀਲਾਂ ਤੱਕ ਪਏ ਪਰਤ-ਦਰ-ਪਰਤ ਘੇਰੇ ਵਿੱਚੋਂ ਉਹ ਕਿਸੇ ਤਰ੍ਹਾਂ ਵੀ ਬਚ ਕੇ ਨਹੀਂ ਸੀ ਨਿਕਲ ਸਕਦਾ। ਪਰ ਗੁਰੂ ਗੋਬਿੰਦ ਸਿੰਘ ਤਾਂ ਦੁਸ਼ਮਣਾਂ ਨੂੰ ਲਲਕਾਰਦੇ ਹੋਏ ਇਸ ਘੇਰੇ ਨੂੰ ਚੀਰਦੇ ਜਾ ਰਹੇ ਸਨ ਕਿਉਂਕਿ ਅਕਾਲ ਪੁਰਖ ਉਨ੍ਹਾਂ ਦਾ ਰਖਵਾਲਾ ਸੀ। ਕੁਝ ਸਮੇਂ ਬਾਅਦ ਉਨ੍ਹਾਂ ਨੇ ਜ਼ਫ਼ਰਨਾਮੇ ਵਿੱਚ ਔਰੰਗਜ਼ੇਬ ਨੂੰ ਲਿਖਿਆ ਵੀ ਸੀ ਕਿ ਜੇ ਤੈਨੂੰ ਆਪਣੇ ਮੁਲਕੋ-ਮਾਲ, ਬਾਦਸ਼ਾਹੀ ਅਤੇ ਖ਼ਜ਼ਾਨਿਆਂ ਉੱਤੇ ਗ਼ਰੂਰ ਹੈ ਤਾਂ ਸਾਨੂੰ ਵੀ ਆਪਣੇ ਅਕਾਲ ਪੁਰਖ ਦੀ ਓਟ ਅਤੇ ਆਸਰੇ ਉੱਤੇ ਮਾਣ ਹੈ।

ਕਿ ਤੋ ਰਾ ਗ਼ਰੂਰ ਅਸਤ ਬਰ ਮੁਲਕੋ ਮਾਲ।
ਬੈਅ ਮਾ ਰਾ ਪਨਾਹ ਅਸਤ ਯਜ਼ਦਾਂ ਅਕਾਲ। ੧੦੬।

ਚਮਕੌਰ ਤੋਂ 5 ਕੁ ਕਿਲੋਮੀਟਰ ਦੇ ਫਾਸਲੇ 'ਤੇ ਗੁਰੂ ਜੀ ਪਹੁੰਚੇ ਤਾਂ ਉਥੇ ਉਜਾੜ ਬੀਆਬਾਨ ਵਿੱਚ ਆਪਣੀਆਂ ਗੁਆਚੀਆਂ ਮੱਝਾਂ ਲੱਭਦੇ ਫਿਰਦੇ ਇਕ ਗੁੱਜਰ ਨੇ ਗੁਰੂ ਜੀ ਨੂੰ ਪਛਾਣ ਲਿਆ ਅਤੇ ਰੌਲਾ ਪਾਉਣ ਦੀ ਕੋਸ਼ਿਸ਼ ਕੀਤੀ। ਗੁਰੂ ਜੀ ਨੇ ਉਸ ਨੂੰ ਇਕ ਮੋਹਰ ਦੇ ਕੇ ਚੁੱਪ ਰਹਿਣ ਲਈ ਆਖਿਆ ਪਰ ਉਹ ਫੇਰ ਵੀ ਰੌਲਾ ਪਾਉਣ ਲੱਗ ਪਿਆ। ਗੁਰੂ ਜੀ ਨੇ ਕਿਰਪਾਨ ਦੇ ਇਕ ਵਾਰ ਨਾਲ ਉਸ ਨੂੰ ਸਦਾ ਲਈ ਚੁੱਪ ਕਰਾ ਦਿੱਤਾ। ਇਸ ਪਿੱਛੋਂ ਗੁਰੂ ਜੀ ਨੇ ਇਕ ਜੰਡ ਦੇ ਰੁੱਖ ਹੇਠ ਕੁਝ

ਚਿਰ ਆਰਾਮ ਕੀਤਾ। ਅੱਜਕਲ੍ਹ ਇਸ ਅਸਥਾਨ 'ਤੇ ਗੁਰਦੁਆਰਾ ਜੰਡਸਰ ਜਾਂ ਜੰਡ ਸਾਹਿਬ ਸੁਭਾਇਮਾਨ ਹੈ ਜੋ ਨਹਿਰ ਸਰਹਿੰਦ ਦੇ ਉੱਤਰ ਵੱਲ ਢਾਈ ਕਿਲੋਮੀਟਰ ਦੀ ਵਿੱਥ 'ਤੇ ਸਥਿਤ ਹੈ।

ਜੰਡ ਸਾਹਿਬ ਤੋਂ ਦੱਖਣ ਵੱਲ ਤਕਰੀਬਨ 6 ਕਿਲੋਮੀਟਰ ਦੇ ਫਾਸਲੇ 'ਤੇ ਦੋ ਪਿੰਡ ਚੂਹੜਵਾਲ ਤੇ ਬਹਿਲੋਲਪੁਰ ਨੇੜੇ-ਨੇੜੇ ਵਸੇ ਹੋਏ ਹਨ। ਇੱਥੇ ਸੰਘਣੇ ਝਾੜਾਂ ਵਿੱਚ ਗੁਰੂ ਜੀ ਨੇ ਕਾਫ਼ੀ ਚਿਰ ਵਿਸ਼ਰਾਮ ਕੀਤਾ। ਭੁੱਖ ਦੀ ਤ੍ਰਿਪਤੀ ਲਈ ਮਲ੍ਹਿਆਂ ਨਾਲੋਂ ਤੋੜ ਕੇ ਬੇਰ ਵੀ ਛਕੇ। ਕਹਿੰਦੇ ਹਨ ਬਹਿਲੋਲਪੁਰ ਦੀ ਜੂਹ ਵਿੱਚ ਗੁਰੂ ਜੀ ਨੇ ਕਿਸੇ ਤੋਂ ਪਾਣੀ ਮੰਗਿਆ ਪਰ ਉਹ ਕੰਨੀ ਕਤਰਾ ਗਿਆ। ਸ਼ਾਇਦ ਇਹੀ ਕਾਰਨ ਹੈ ਕਿ ਇਸ ਪਿੰਡ ਦੀ ਜ਼ਮੀਨ ਬੇਆਬਾਦ 'ਤੇ ਬੇ-ਫਸਲ ਪਈ ਰਹਿੰਦੀ ਹੈ। ਇਸ ਵਿੱਚ ਕੇਵਲ ਪਸ਼ੂ ਹੀ ਚਰਦੇ ਹਨ। ਪਿੰਡ ਦੇ ਬਹੁਤ ਸਾਰੇ ਲੋਕ ਪਿੰਡ ਛੱਡ ਗਏ ਹਨ। ਕਦੀ ਇਹ ਪਿੰਡ ਬਹੁਤ ਅਮੀਰ ਤੇ ਰੌਣਕ ਵਾਲਾ ਹੁੰਦਾ ਸੀ। ਸ਼ਾਹ ਜ਼ਹਾਨ ਦੇ ਵੇਲੇ ਕਈ ਮੁਗ਼ਲ ਸਰਦਾਰ ਤੇ ਅਹਿਲਕਾਰ ਇੱਥੇ ਰਹਿੰਦੇ ਸਨ। ਹੁਣ ਉਨ੍ਹਾਂ ਦੇ ਮਕਬਰਿਆਂ ਤੇ ਹਵੇਲੀਆਂ ਦੇ ਖੰਡਰ ਹੀ ਬਾਕੀ ਹਨ। ਗੁਰੂ ਜੀ ਦੇ ਵਿਸ਼ਰਾਮ ਅਸਥਾਨ 'ਤੇ ਗੁਰਦੁਆਰਾ ਝਾੜ ਸਾਹਿਬ ਵਿਦਮਾਨ ਹੈ, ਜਿਸ ਦੀ ਸੇਵਾ ਸੰਤ ਬਾਬਾ ਪਿਆਰਾ ਸਿੰਘ ਨੇ ਕਰਵਾਈ ਸੀ। ਇਸੇ ਕਾਰਨ ਸੰਤਾਂ ਦਾ ਨਾਂ ਬਾਬਾ ਪਿਆਰਾ ਸਿੰਘ ਝਾੜ ਸਾਹਿਬ ਵਾਲੇ ਪ੍ਰਸਿੱਧ ਹੋ ਗਿਆ। ਬਾਬਾ ਜੀ ਨੇ ਚਮਕੌਰ ਸਾਹਿਬ ਦੇ ਗੁਰਦੁਆਰਿਆਂ ਦੀ ਵੀ ਸੇਵਾ ਕਰਵਾਈ। ਗੁਰਦੁਆਰਾ ਗੜ੍ਹੀ ਸਾਹਿਬ ਦੀ ਸੇਵਾ ਦੌਰਾਨ ਉਹ ਅਗਸਤ 1965 ਵਿੱਚ ਸੁਰਗਵਾਸ ਹੋ ਗਏ।

ਝਾੜ ਸਾਹਿਬ ਤੋਂ ਅੱਗੇ ਪਿੰਡ ਪਵਾਤ ਵਿੱਚੀਂ ਗੁਰੂ ਜੀ ਸਹਿਜੋ ਮਾਜਰੇ ਪਹੁੰਚੇ। ਇੱਥੇ ਸ਼ਸ਼ੋਭਿਤ ਗੁਰਦੁਆਰਾ ਪਾਤਸ਼ਾਹੀ ਦਸਵੀਂ ਇਸ ਪਿੰਡ ਵਿੱਚ ਗੁਰੂ ਜੀ ਦੇ ਆਗਮਨ ਦੀ ਗੁਆਹੀ ਭਰਦਾ ਹੈ। ਇਹ ਅਸਥਾਨ ਝਾੜ ਸਾਹਿਬ ਤੋਂ ਲਗਪਗ 15 ਕਿਲੋਮੀਟਰ ਹੈ। ਇੱਥੋਂ ਪੰਜ ਕੁ ਕਿਲੋਮੀਟਰ ਅੱਗੇ ਮਾਛੀਵਾੜੇ ਦਾ ਉਹ ਜਗਤ-ਪ੍ਰਸਿੱਧ ਕਸਬਾ ਆ ਜਾਂਦਾ ਹੈ ਜੋ ਸਿੱਖ ਇਤਿਹਾਸ ਵਿੱਚ ਇਕ ਲੋਕ-ਗਾਥਾ ਦਾ ਰੂਪ ਧਾਰਨ ਕਰ ਗਿਆ ਹੈ।

ਪੁਰਾਣੇ ਸਮਿਆਂ ਵਿੱਚ ਮਾਛੀਵਾੜਾ ਦਰਿਆ ਸਤਲੁਜ ਦਾ ਮਸ਼ਹੂਰ ਪੱਤਣ ਸੀ। ਇੱਥੇ ਮੱਛੀ ਦਾ ਵਪਾਰ ਕਰਦੇ ਮਾਛੀਆਂ (ਮਛੇਰਿਆਂ) ਦੀ ਬਸਤੀ ਆਬਾਦ ਸੀ। ਇਸ ਲਈ ਪੁਰਾਣੀਆਂ ਪੁਸਤਕਾਂ ਵਿੱਚ ਇਸ ਦਾ ਨਾਂ ਕਿਤੇ ਮਾਛੀਪੁਰ, ਮਾਰੀਵਾਰਾ ਜਾਂ ਮੀਨਪੁਰ ਅਤੇ ਮੀਨਵਾਰਾ ਵੀ ਲਿਖਿਆ ਮਿਲਦਾ ਹੈ। ਪਠਾਣਾਂ ਦੇ ਰਾਜ ਸਮੇਂ ਮਾਛੀਵਾੜੇ ਦੀ ਬਹੁਤ ਚੜ੍ਹਤ ਸੀ। ਇਹ ਸੂਬਾ ਸਰਹੰਦ ਦੇ ਮਹਲ (ਜ਼ਿਲ੍ਹਾ) ਲੁਧਿਆਣਾ ਦਾ ਪ੍ਰਸਿੱਧ ਪ੍ਰਗਨਾ ਸੀ। ਇਸ ਖੇਤਰ ਵਿੱਚ ਹਮਲਾਵਰ ਪਠਾਣ ਕਾਫ਼ੀ ਗਿਣਤੀ ਵਿੱਚ ਵਸ ਗਏ ਸਨ। ਮੁਗ਼ਲਾਂ ਦੇ ਆਉਣ ਨਾਲ ਇਸ ਦੀ ਅਹਿਮੀਅਤ ਕੁਝ ਘਟ ਗਈ, ਪਰ ਫੇਰ ਵੀ ਸਰਕਾਰੀ ਪ੍ਰਬੰਧ ਦਾ ਇਹ ਅਹਿਮ ਕੇਂਦਰ ਸੀ। ਇੱਥੇ ਬਹੁਤ ਵਧੀਆ ਖੱਦਰ, ਸੂਸੀ ਦਾ ਕੱਪੜਾ, ਦਰੀਆਂ, ਖੇਸ ਅਤੇ ਬੂਰਾ ਖੰਡ ਬਣਦੀ ਸੀ। ਪਰ ਸਿੱਖ ਸੰਗਤਾਂ ਜਦੋਂ ਮਾਛੀਵਾੜੇ ਦਾ ਨਾਂ ਲੈਂਦੀਆਂ ਜਾਂ ਸੁਣਦੀਆਂ ਹਨ, ਤਾਂ ਉਨ੍ਹਾਂ ਦੀ ਕਲਪਨਾ ਵਿੱਚ ਇਕ-ਦਮ ਮਾਛੀਵਾੜੇ ਦਾ ਸੁੰਨਸਾਨ ਤੇ ਵੀਰਾਨ ਜੰਗਲ ਘੁੰਮ ਜਾਂਦਾ ਹੈ।

ਸਿਆਲ ਦੀ ਠੰਢੀ ਰਾਤ ਆਪਣੇ ਆਖਰੀ ਪਹਿਰ ਵਿੱਚੋਂ ਗੁਜ਼ਰ ਰਹੀ ਹੈ। ਪੈਰ-ਪੈਰ 'ਤੇ ਸੱਪਾਂ-ਸ਼ੀਹਾਂ ਦਾ ਖ਼ਤਰਾ ਹੈ। ਐਸੀ ਭਿਆਨਕ ਰਾਤ ਵਿੱਚ ਅਨੰਦਪੁਰ ਦੇ ਵਾਲੀ ਗੁਰੂ ਗੋਬਿੰਦ ਸਿੰਘ ਆਪਣੇ ਸਾਰੇ ਸੁਖ-ਆਰਾਮ ਤਿਆਗ ਕੇ ਇਸ ਜੰਗਲ ਵਿਚੀਂ ਗੁਜ਼ਰ ਰਹੇ ਹਨ। ਨਾ ਹੱਥ ਉੱਤੇ ਬਾਜ਼, ਨਾ ਸਿਰ ਉੱਤੇ ਕਲਗੀ-ਤਾਜ ਅਤੇ ਨਾ ਹੀ ਹੇਠਾਂ ਨੀਲਾ ਘੋੜਾ। ਪੈਰਾਂ ਵਿੱਚ ਪਏ ਛਾਲੇ ਅਤੇ ਹੱਥ ਵਿੱਚ ਫੜੀ ਨੰਗੀ ਕਿਰਪਾਨ ਹੀ ਇਸ ਵਕਤ ਉਨ੍ਹਾਂ ਦਾ ਸਰਮਾਇਆ ਸਨ। 8 ਪੋਹ (1762 ਬਿ:) ਦੀ ਰਾਤ ਜਿਵੇਂ ਗੁਰੂ ਜੀ ਦਾ ਇਮਤਿਹਾਨ ਲੈ ਰਹੀ ਸੀ ਪਰ ਗੁਰੂ ਗੋਬਿੰਦ ਸਿੰਘ ਦੇ ਦੈਵੀ ਚਰਿੱਤਰ ਦੀ ਇਹ ਇਕ ਵਿਲੱਖਣ ਖ਼ੂਬੀ ਹੈ ਕਿ ਜੀਵਨ ਦੀਆਂ ਅਤਿ ਨਾਜ਼ੁਕ ਘੜੀਆਂ ਵਿੱਚ ਉਨ੍ਹਾਂ ਨੇ ਭਾਵੇਂ ਜ਼ਿੰਦਗੀ ਦਾ ਹਰ ਸੁਖ ਤਿਆਗ ਦਿੱਤਾ ਹੋਵੇ ਜਾਂ ਆਪਣਾ ਪੂਰਾ ਸਰਬੰਸ ਵਾਰ ਦਿੱਤਾ ਹੋਵੇ, ਪਰ ਉਨ੍ਹਾਂ ਨੇ ਤਿੰਨ ਚੀਜ਼ਾਂ ਦਾ ਸਾਥ ਕਦੀ ਨਹੀਂ ਛੱਡਿਆ : ਚੜ੍ਹਦੀ ਕਲਾ, ਕਾਵਿ-ਕਲਾ ਅਤੇ ਅਕਾਲ ਪੁਰਖ ਦਾ ਓਟ-ਆਸਰਾ। ਜਦੋਂ ਕਿਲੇ-ਫ਼ੌਜਾਂ, ਹਾਥੀ ਘੋੜੇ ਅਤੇ ਧਨ-ਧਾਮ ਕੁਝ ਵੀ ਕੋਲ ਨਾ ਰਿਹਾ ਤਾਂ ਉਨ੍ਹਾਂ ਨੇ ਵਕਤ ਦੇ ਬਾਦਸ਼ਾਹ ਨੂੰ ਫ਼ਾਰਸੀ ਕਵਿਤਾ ਵਿੱਚ ਵਿਜੇ-ਪੱਤਰ 'ਜ਼ਫ਼ਰਨਾਮਾ' ਲਿਖਿਆ। ਜਦੋਂ ਸਾਬੋ ਕੀ ਤਲਵੰਡੀ ਵਿਖੇ ਸ਼ਮ੍ਹਾ ਦੇ ਦੁਆਲੇ ਪਰਵਾਨਿਆਂ ਵਾਂਗ ਵਹੀਰਾਂ ਘੱਤ ਕੇ ਗੁਰੂ ਦੇ ਗਿਰਦ ਖਾਲਸਾ ਇਕੱਤਰ ਹੋ ਗਿਆ ਤਾਂ ਦਸਮੇਸ਼ ਗੁਰੂ ਨੇ ਠੇਠ ਪੰਜਾਬੀ ਵਿੱਚ ਇਹ 'ਸੱਦ' ਉਚਾਰੀ—

ਲੱਖੀ ਜੰਗਲ ਖਾਲਸਾ ਆਨ ਦਿਦਾਰ ਦਿੱਤੋ ਨੇ।
ਸੁਣਿ ਕੇ ਸੱਦੁ ਮਾਹੀ ਦਾ ਮੇਹੀਂ ਪਾਣੀ ਘਾਹੁ ਮੁਤੋ ਨੇ।....

ਅਤੇ ਹੁਣ ਜਦੋਂ ਮਾਛੀਵਾੜੇ ਦੇ ਜੰਗਲਾਂ ਵਿੱਚ ਬਿਲਕੁਲ ਇਕੱਲੇ ਵਿਚਰ ਰਹੇ ਸਨ ਤਾਂ ਉਨ੍ਹਾਂ ਨੇ ਆਪਣੇ 'ਮਿੱਤਰ ਪਿਆਰੇ' ਨੂੰ ਇਨ੍ਹਾਂ ਸ਼ਬਦਾਂ ਨਾਲ ਯਾਦ ਕੀਤਾ—

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ॥
ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਿਣਾ॥
ਸੂਲ ਸੁਰਾਹੀ ਖੰਜਰੁ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ॥
ਯਾਰੜੇ ਦਾ ਸਾਨੂੰ ਸਥਰੁ ਚੰਗਾ ਭਠ ਖੇੜਿਆਂ ਦਾ ਰਹਿਣਾ॥

ਸਾਰੀ ਰਾਤ ਬਿਖੜੇ ਰਾਹਾਂ 'ਤੇ ਪੈਦਲ ਤੁਰਨ ਕਰ ਕੇ ਗੁਰੂ ਜੀ ਦੇ ਪੈਰ ਅੰਗੂਰਾਂ ਦੇ ਗੁੱਛਿਆਂ ਵਾਂਗ ਛਾਲਿਆਂ ਨਾਲ ਭਰੇ ਹੋਏ ਸਨ। ਹੁਣ ਦਿਨ ਚੜ੍ਹਨ ਵਾਲਾ ਸੀ। ਮਾਛੀਵਾੜੇ ਦੇ ਬਾਹਰ-ਵਾਰ ਗੁਰੂ ਜੀ ਨੂੰ ਇਕ ਬਾਗ ਨਜ਼ਰੀਂ ਆਇਆ। ਉਹ ਬਾਗ਼ ਵਿੱਚ ਜਾ ਕੇ ਉੱਥੇ ਪਈ ਖੂਹ ਦੀ ਇਕ ਟਿੰਡ ਨੂੰ ਸਰਾਹਣਾ ਬਣਾ ਕੇ ਧਰਤੀ ਦੀ ਗੋਦ ਵਿੱਚ ਹੀ ਲੇਟ ਗਏ। ਥਕੇਵੇਂ ਕਾਰਨ ਛੇਤੀ ਹੀ ਉਨ੍ਹਾਂ ਦੀ ਅੱਖ ਲੱਗ ਗਈ। ਉਨ੍ਹਾਂ ਦੇ ਸੱਜੇ ਹੱਥ ਵਿੱਚ ਫੜੀ ਨੰਗੀ ਕਿਰਪਾਨ ਸੂਰਜ ਦੀਆਂ ਪਹਿਲੀਆਂ ਕਿਰਨਾਂ ਦੀ ਛੁਹ ਨਾਲ ਚਮਕ ਰਹੀ ਸੀ।

• • •

# 12

# ਉਚ ਪੀਰ ਗੁਰ ਹਾਜੀ ਭਏ

ਮਾਛੀਵਾੜੇ ਦੇ ਬਾਹਰ-ਵਾਰ ਗੁਲਾਬੇ ਮਸੰਦ ਦੇ ਬਾਗ਼ ਵਿੱਚ ਅੱਜ ਸਵੇਰੇ-ਸਵੇਰੇ ਹਲ-ਚਲ ਜਿਹੀ ਮਚੀ ਹੋਈ ਸੀ। ਸੰਘਣੇ ਰੁੱਖਾਂ ਦੀ ਝੰਗੀ ਵਿੱਚ ਇਕ ਤੇਜੱਸਵੀ ਪੁਰਸ਼ ਸੁੱਤਾ ਪਿਆ ਸੀ। ਉਸ ਤੋਂ ਥੋੜ੍ਹੀ ਜਿਹੀ ਵਿੱਥ 'ਤੇ ਉਸੇ ਵਰਗੇ ਤਿੰਨ ਵਿਅਕਤੀ ਹੋਰ ਬੈਠੇ ਸਨ। ਉਨ੍ਹਾਂ ਦੇ ਚਿਹਰਿਆਂ ਉੱਤੇ ਚਿੰਤਾ ਅਤੇ ਥਕਾਵਟ ਦੇ ਚਿੰਨ੍ਹ ਦਿਖਾਈ ਦੇ ਰਹੇ ਸਨ। ਉਨ੍ਹਾਂ ਦੇ ਹਾਵ-ਭਾਵ ਤੋਂ ਜਾਪਦਾ ਸੀ ਕਿ ਉਹ ਸੁੱਤੇ ਹੋਏ ਵਿਅਕਤੀ ਨੂੰ ਜਗਾਉਣਾ ਚਾਹੁੰਦੇ ਸਨ, ਪਰ ਉਸ ਦੀ ਨੀਂਦ ਵਿੱਚ ਵਿਘਨ ਪਾਉਣ ਤੋਂ ਸੰਕੋਚ ਵੀ ਕਰ ਰਹੇ ਸਨ। ਸੂਰਜ ਦੀਆਂ ਸੁਨਹਿਰੀ ਕਿਰਨਾਂ ਰੁੱਖਾਂ ਦੇ ਪੱਤਿਆਂ ਵਿਚੀਂ ਛਣ-ਛਣ ਕੇ ਸੁੱਤੇ ਪਏ ਵਿਅਕਤੀ ਦੇ ਚਿਹਰੇ ਉੱਤੇ ਪੈ ਰਹੀਆਂ ਸਨ। ਤੇਜੱਸਵੀ ਮਹਾਂਪੁਰਸ਼ ਦਾ ਚਿਹਰਾ ਇਕ ਨਿੱਕੇ ਜਿਹੇ ਸੂਰਜ ਵਾਂਗ ਚਮਕ ਰਿਹਾ ਸੀ।

ਇਕ ਨੌਕਰ ਦੇ ਦੱਸਣ 'ਤੇ ਗੁਲਾਬਾ ਮਸੰਦ ਕਾਹਲੀ-ਕਾਹਲੀ ਬਾਗ਼ ਵਿੱਚ ਆਇਆ ਤੇ ਇਸ ਅਨੋਖੇ ਦ੍ਰਿਸ਼ ਨੂੰ ਵੇਖ ਕੇ ਹੈਰਾਨ ਰਹਿ ਗਿਆ। ਉਸ ਨੇ ਇਕਦਮ ਪਛਾਣ ਲਿਆ ਕਿ ਸੁੱਤਾ ਹੋਇਆ ਮਹਾਂਪੁਰਸ਼ ਅਨੰਦਪੁਰ ਵਾਲੇ ਗੁਰੂ ਗੋਬਿੰਦ ਸਿੰਘ ਹਨ। ਪਰ ਮਹਾਂ ਬਲਵਾਨ, ਫ਼ੌਜਾਂ-ਕਿਲਿਆਂ ਦੇ ਮਾਲਕ, ਨੀਲੇ ਘੋੜੇ ਦੇ ਸ਼ਾਹ-ਸਵਾਰ ਦਾ ਇਹ ਕਿਹੜਾ ਰੂਪ ਸੀ। ਨਾ ਸਿਰ ਉੱਤੇ ਕਲਗੀ, ਨਾ ਹੱਥ ਉੱਤੇ ਖੰਭ ਫੜਫੜਾਉਂਦਾ ਬਾਜ਼, ਨਾ ਹੱਥ ਵਿੱਚ ਨੀਲੇ ਘੋੜੇ ਦੀ ਵਾਗ। ਕੀ ਦਸਮੇਸ਼ ਪਿਤਾ ਆਪ ਕਿਸੇ ਇਮਤਿਹਾਨ ਵਿੱਚੋਂ ਲੰਘ ਰਹੇ ਹਨ ਜਾਂ ਸਾਡੇ ਸਿਦਕ ਦੀ ਪ੍ਰੀਖਿਆ ਲੈਣ ਆਏ ਹਨ।

ਆਪਣੇ ਆਲੇ-ਦੁਆਲੇ ਹੋ ਰਹੀ ਹਿਲਜੁਲ ਦੀ ਬਿੜਕ ਨਾਲ ਗੁਰੂ ਗੋਬਿੰਦ ਸਿੰਘ ਜਾਗ ਪਏ। ਉਨ੍ਹਾਂ ਦਾ ਹੱਥ ਇਕ-ਦਮ ਨੰਗੀ ਕਿਰਪਾਨ ਦੇ ਮੁੱਠੇ ਉੱਤੇ ਕੱਸਿਆ ਗਿਆ। ਪਰ ਜਦੋਂ ਉਨ੍ਹਾਂ ਨੇ ਦੇਖਿਆ ਕਿ ਇਰਦ-ਗਿਰਦ ਖੜ੍ਹੇ ਵਿਅਕਤੀਆਂ ਦੇ ਹੱਥ ਜੁੜੇ ਹੋਏ ਹਨ ਤਾਂ ਉਹ ਸਹਿਜ ਭਾਵ ਨਾਲ ਸਾਵਧਾਨ ਹੋ ਕੇ ਉੱਠ ਬੈਠੇ। ਗੁਲਾਬੇ ਮਸੰਦ ਨੇ ਅਤੇ ਉਸ ਦੇ ਸਾਥੀਆਂ ਨੇ ਅੱਗੇ ਵੱਧ ਕੇ ਗੁਰੂ ਜੀ ਦੇ ਚਰਨਾਂ ਉੱਤੇ ਮੱਥਾ ਟੇਕਿਆ। ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਨੇ ਵੀ ਕੋਲ ਆ ਕੇ ਨਮਸਕਾਰ ਕੀਤੀ ਅਤੇ ਫ਼ਤਿਹ ਬੁਲਾਈ। ਭਾਈ ਗੁਲਾਬੇ ਨੇ ਬੇਨਤੀ ਕੀਤੀ, 'ਸੱਚੇ ਪਾਤਸ਼ਾਹੋ, ਇੱਥੇ ਖੁੱਲ੍ਹੀ ਥਾਂ ਬਾਗ਼ ਵਿੱਚ ਬਹਿਣਾ ਸੁਰੱਖਿਅਤ ਨਹੀਂ ਹੈ। ਚਲੋ, ਦਾਸ ਦੇ ਗ਼ਰੀਬਖ਼ਾਨੇ ਵਿੱਚ ਚਰਨ ਪਾਓ ਅਤੇ ਆਰਾਮ ਕਰੋ।' ਦਸਮੇਸ਼ ਪਿਤਾ ਦੇ ਪੈਰ ਛਾਲਿਆਂ ਨਾਲ ਭਰੇ ਹੋਏ ਸਨ, ਇਸ ਲਈ ਭਾਈ ਮਾਨ ਸਿੰਘ ਉਨ੍ਹਾਂ ਨੂੰ ਕੰਧਾੜੇ ਚੁੱਕ ਕੇ ਭਾਈ ਗੁਲਾਬੇ ਦੇ ਘਰ ਲੈ ਗਿਆ।

ਗੁਰੂ ਕੀਆਂ ਸਾਖੀਆਂ (1790 ਈ:) ਅਨੁਸਾਰ ਗੁਰੂ ਜੀ 9, 10 ਅਤੇ 11 ਪੋਹ (8, 9, 10 ਦਸੰਬਰ, 1705) ਤਿੰਨ ਦਿਨ ਮਾਛੀਵਾੜੇ ਰਹੇ। ਇਹ ਤਿੰਨ ਦਿਨ ਸਿੱਖ ਇਤਿਹਾਸ ਦੇ ਬਹੁਤ ਹੀ ਮਹੱਤਵਪੂਰਨ ਦਿਨ ਹਨ। ਗੁਰੂ ਜੀ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਫਾਰਸੀ ਕਵਿਤਾ ਵਿੱਚ ਦੋ ਪੱਤਰ ਲਿਖੇ। ਪਹਿਲਾ ਪੱਤਰ 'ਫ਼ਤਿਹਨਾਮਾ' ਮਾਛੀਵਾੜੇ ਤੋਂ ਹੀ ਲਿਖਿਆ ਮੰਨਿਆ ਜਾਂਦਾ ਹੈ ਕਿਉਂਕਿ ਇਸ ਪੱਤਰ ਵਿੱਚ ਗੁਰੂ ਜੀ ਨੇ ਆਪਣੇ ਦੋ ਸਾਹਿਬਜ਼ਾਦਿਆਂ (ਅਜੀਤ ਸਿੰਘ ਤੇ ਜੁਝਾਰ ਸਿੰਘ) ਦੀ ਸ਼ਹੀਦੀ ਦਾ ਹੀ ਜ਼ਿਕਰ ਕੀਤਾ ਹੈ, ਜੋ ਚਮਕੌਰ ਦੀ ਜੰਗ ਵਿੱਚ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਸ਼ਹੀਦ ਹੋਏ ਸਨ। ਸਰਹਿੰਦ ਵਿੱਚ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਅਜੇ ਉਨ੍ਹਾਂ ਨੂੰ ਪਤਾ ਨਹੀਂ ਸੀ ਲੱਗਾ। ਇਹ ਖ਼ਬਰ ਉਨ੍ਹਾਂ ਨੂੰ ਰਾਏਕੋਟ ਤੋਂ ਅੱਗੇ ਲੰਮੇ ਜਟਪੁਰੇ ਜਾ ਕੇ ਮਿਲੀ ਸੀ। ਕਹਿੰਦੇ ਹਨ ਕਿ 'ਫ਼ਤਿਹਨਾਮੇ' ਦੇ ਇਕ ਸੌ ਸ਼ਿਅਰ ਸਨ, ਜੋ ਬਾਬੂ ਜਗਨ ਨਾਥ ਦਾਸ ਨੂੰ 1890 ਈ: ਵਿੱਚ ਗੁਰਦੁਆਰਾ ਤਖ਼ਤ ਸ੍ਰੀ ਹਰਿਮੰਦਰ ਸਾਹਿਬ ਪਟਨਾ ਤੋਂ ਮਹੰਤ ਬਾਬਾ ਸੁਮੇਰ ਸਿੰਘ ਜੀ ਕੋਲੋਂ ਮਿਲੇ ਸਨ। ਬਦਕਿਸਮਤੀ ਨਾਲ ਇਹ ਕਾਗਜ਼ ਬਾਬੂ ਜੀ ਤੋਂ ਕਿਤੇ ਗੁਆਚ ਗਏ। ਕਈ ਸਾਲ ਬਾਅਦ ਉਨ੍ਹਾਂ ਨੇ ਆਪਣੀ ਯਾਦ-ਦਾਸ਼ਤ ਤੋਂ 24 ਸ਼ਿਅਰ ਲਿਖ ਕੇ ਸ: ਉਮਰਾਉ ਸਿੰਘ ਮਜੀਠੀਆ ਨੂੰ ਭੇਜ ਦਿੱਤੇ। ਭਾਈ ਵੀਰ ਸਿੰਘ ਨੇ 16 ਜੁਲਾਈ 1942 ਦੇ 'ਖਾਲਸਾ ਸਮਾਚਾਰ' ਵਿੱਚ ਪਹਿਲੀ ਵਾਰ 24 ਸ਼ਿਅਰਾਂ ਦਾ ਇਹ ਪੱਤਰ ਪ੍ਰਕਾਸ਼ਿਤ ਕੀਤਾ। ਇਹ ਪੱਤਰ ਕਾਹਦਾ ਹੈ, ਨਿਰਾ ਅਗਨੀ ਬਾਣ

ਹੈ, ਜੋ ਚਮਕੌਰ ਦੀ ਜੰਗ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦੀ ਮਨੋ-ਅਵਸਥਾ ਨੂੰ ਪ੍ਰਗਟ ਕਰਦਾ ਹੈ। ਫ਼ਤਿਹਨਾਮਾ ਦਾ ਹਰ ਸ਼ਿਅਰ ਰੋਹ, ਰੋਸ ਅਤੇ ਵੰਗਾਰ ਨਾਲ ਭਰਿਆ ਹੋਇਆ ਹੈ। ਜੰਗ ਚਮਕੌਰ ਦੀਆਂ ਤਾਜ਼ਾ ਘਟਨਾਵਾਂ ਤੋਂ ਬਾਅਦ ਗੁਰੂ ਜੀ ਦਾ ਰੋਹ ਤੇ ਰੋਸ ਵਿੱਚ ਹੋਣਾ ਕੁਦਰਤੀ ਹੈ ਕਿਉਂਕਿ ਬਾਦਸ਼ਾਹ ਦੀ ਸ਼ਹਿ ਨਾਲ ਮੁਗ਼ਲ ਫ਼ੌਜਾਂ ਨੇ ਆਪਣੀਆਂ ਕਸਮਾਂ ਅਤੇ ਵਾਅਦੇ ਤੋੜ ਕੇ ਗੁਰੂ ਜੀ ਨਾਲ ਦਗ਼ਾ ਕੀਤਾ ਸੀ।

ਗੁਰੂ ਜੀ ਬਾਦਸ਼ਾਹ ਨੂੰ ਲਿਖਦੇ ਹਨ, 'ਤੇਰੇ ਵਰਗੇ ਕਪਟੀ ਤੇ ਫਰੇਬੀ ਬੰਦੇ ਨੂੰ 'ਔਰੰਗਜ਼ੇਬ' (ਤਖ਼ਤ ਦੀ ਸ਼ੋਭਾ) ਨਾਂ ਨਹੀਂ ਸੋਭਦਾ। ਤੂੰ ਆਪਣੇ ਪਿਉ ਦੀ ਮਿੱਟੀ ਪਲੀਤ ਕੀਤੀ ਅਤੇ ਤੇਰੇ ਹੱਥ ਭਰਾਵਾਂ ਦੇ ਖ਼ੂਨ ਨਾਲ ਰੰਗੇ ਹੋਏ ਹਨ। ਕੀ ਹੋਇਆ ਤੂੰ ਮੱਕਾਰ ਗਿੱਦੜ ਵਾਂਗ ਮੇਰੇ ਦੋ ਪੁੱਤਰ ਮਾਰ ਦਿੱਤੇ, ਪਰ ਅਸੀਂ ਸ਼ੇਰ ਵਾਂਗ ਡਟ ਕੇ ਤੇਰੇ ਪਾਪਾਂ ਦਾ ਹਿਸਾਬ ਕਰਨ ਲਈ ਜ਼ਿੰਦਾ ਹਾਂ। ਰੱਬ ਦੀ ਖ਼ਲਕਤ ਨੂੰ ਤਬਾਹ ਕਰਨ ਦੀ ਬਜਾਏ ਤੈਨੂੰ ਖ਼ੁਦ ਤਲਵਾਰ ਤੇ ਕਟਾਰ ਲੈ ਕੇ ਮੈਦਾਨ ਵਿੱਚ ਆਉਣਾ ਚਾਹੀਦਾ ਹੈ।'

ਦੇਸ਼, ਕੌਮ ਅਤੇ ਧਰਮ ਦੀ ਖ਼ਾਤਰ ਅਨੰਦਪੁਰ ਵਰਗੀ ਰਾਜਧਾਨੀ, ਆਪਣਾ ਸਮੂਹ ਪਰਿਵਾਰ ਅਤੇ ਹਜ਼ਾਰਾਂ ਸਿੱਖ ਕੁਰਬਾਨ ਕਰਨ ਤੋਂ ਬਾਅਦ ਵੀ ਗੁਰੂ ਗੋਬਿੰਦ ਸਿੰਘ ਦਾ ਸਾਹਸ ਅਤੇ ਹੌਸਲਾ ਬੇਮਿਸਾਲ ਹੈ। ਔਰੰਗਜ਼ੇਬ ਨੂੰ, ਜਿਸ ਤੋਂ ਸਾਰਾ ਹਿੰਦੁਸਤਾਨ ਥਰ-ਥਰ ਕੰਬਦਾ ਸੀ, ਇਸ ਤਰ੍ਹਾਂ ਦੀਆਂ ਫਿਟਕਾਰਾਂ ਗੁਰੂ ਗੋਬਿੰਦ ਸਿੰਘ ਵਰਗਾ ਕੋਈ ਨਿਰਭੈ ਮਹਾਂ-ਪੁਰਸ਼ ਹੀ ਪਾ ਸਕਦਾ ਸੀ। (ਫ਼ਤਿਹਨਾਮੇ ਅਤੇ ਜ਼ਫ਼ਰਨਾਮੇ ਉੱਤੇ ਵਿਸਥਾਰ ਨਾਲ ਵਿਚਾਰ ਅਸੀਂ ਅਗਲੇ ਕਿਸੇ ਲੇਖ ਵਿੱਚ ਕਰਾਂਗੇ।)

ਸਿੱਖ ਇਤਿਹਾਸ ਵਿੱਚ ਪੈਰ ਪੈਰ 'ਤੇ ਮਤਭੇਦ ਮੌਜੂਦ ਹਨ। ਬਹੁਤ ਸਾਰੇ ਇਤਿਹਾਸਕਾਰਾਂ ਅਨੁਸਾਰ ਮਾਛੀਵਾੜੇ ਗੁਰੂ ਜੀ ਗੁਲਾਬਾ ਅਤੇ ਪੰਜਾਬਾ ਦੋ ਭਰਾਵਾਂ ਦੇ ਚੁਬਾਰੇ ਵਿੱਚ ਰਹੇ ਸਨ। ਪਰ ਮਾਛੀਵਾੜੇ ਦੀ ਸਥਾਨਕ ਰਵਾਇਤ ਅਨੁਸਾਰ ਗੁਰੂ ਜੀ ਨਬੀ ਖਾਂ ਅਤੇ ਗਨੀ ਖਾਂ ਦੋ ਪਠਾਣ ਭਰਾਵਾਂ ਦੇ ਘਰ ਰਹੇ ਸਨ ਕਿਉਂਕਿ ਉਨ੍ਹਾਂ ਦਿਨਾਂ ਵਿੱਚ ਗੁਰੂ ਜੀ ਦੀ ਭਾਲ ਵਿੱਚ ਹਿੰਦੂ ਘਰਾਂ ਦੀਆਂ ਤਲਾਸ਼ੀਆਂ ਹੋ ਰਹੀਆਂ ਸਨ ਅਤੇ ਉਹ ਕਿਸੇ ਮੁਸਲਮਾਨ ਪਰਿਵਾਰ ਵਿੱਚ ਹੀ ਸੁਰੱਖਿਅਤ ਰਹਿ ਸਕਦੇ ਸਨ। ਮਾਛੀਵਾੜੇ ਵਿੱਚ ਭਾਈ ਗੁਲਾਬੇ ਅਤੇ ਪੰਜਾਬੇ ਦੇ ਘਰ ਵਾਲੇ ਸਥਾਨ 'ਤੇ ਗੁਰਦੁਆਰਾ ਚੁਬਾਰਾ ਸਾਹਿਬ ਬਣਿਆ ਹੋਇਆ ਹੈ ਅਤੇ ਗਨੀ ਖਾਂ ਨਬੀ ਖਾਂ ਦੇ ਘਰ ਵਿੱਚ ਵੀ ਗੁਰਦੁਆਰਾ ਉੱਚ ਦਾ ਪੀਰ ਸ਼ਸ਼ੋਭਤ ਹੈ, ਕਿਉਂਕਿ ਪਠਾਣ ਭਰਾਵਾਂ ਦੇ ਘਰੋਂ ਹੀ ਗੁਰੂ ਜੀ ਉੱਚ ਦਾ ਪੀਰ ਬਣ ਕੇ ਨਿਕਲੇ ਸਨ। ਗਨੀ ਖਾਂ ਅਤੇ ਨਬੀ ਖਾਂ ਰੁਹੇਲੇ ਪਠਾਣ ਘੋੜਿਆਂ ਦੇ ਵਪਾਰੀ ਅਤੇ ਦਸਮੇਸ਼ ਗੁਰੂ ਦੇ ਸ਼ਰਧਾਲੂ ਸਨ। ਉਹ ਗੁਰੂ ਜੀ ਨੂੰ ਵਧੀਆ ਘੋੜੇ ਵੇਚਣ ਲਈ ਅਕਸਰ ਅਨੰਦਪੁਰ ਜਾਂਦੇ ਰਹਿੰਦੇ ਸਨ।

ਜਿਵੇਂ ਕਿ ਅਸੀਂ ਪਿਛਲੇ ਲੇਖ ਵਿੱਚ ਲਿਖਿਆ ਸੀ ਕਿ ਸਰਕਾਰੀ ਗਜ਼ਟੀਅਰ ਅਨੁਸਾਰ ਉਨ੍ਹਾਂ ਦਿਨਾਂ ਵਿੱਚ ਮਾਛੀਵਾੜਾ ਹੋਰ ਵਸਤਾਂ ਤੋਂ ਇਲਾਵਾ ਵਧੀਆ ਖੱਦਰ ਬਣਾਉਣ ਲਈ ਮਸ਼ਹੂਰ ਸੀ, ਇਸ ਲਈ ਇੱਥੋਂ ਦੀਆਂ ਦੋ ਮਾਈਆਂ, ਜਿਨ੍ਹਾਂ ਦੇ ਨਾਂ 'ਗੁਰੂ ਕੀਆਂ ਸਾਖੀਆਂ' ਵਿੱਚ ਸੋਮਾਂ ਬ੍ਰਾਹਮਣੀ ਅਤੇ ਦੇਸਾਂ ਖਤਰਾਣੀ ਲਿਖੇ ਹਨ, ਹਰ ਸਾਲ ਆਪਣੇ ਹੱਥੀਂ ਖੱਦਰ ਤਿਆਰ ਕਰ ਕੇ ਗੁਰੂ ਜੀ ਨੂੰ ਅਨੰਦਪੁਰ ਭੇਟ ਕਰਨ ਲਈ ਜਾਇਆ ਕਰਦੀਆਂ ਸਨ। ਹੌਲੀ-ਹੌਲੀ ਉਨ੍ਹਾਂ ਨੂੰ ਗੁਰੂ ਜੀ ਦੇ ਮਾਛੀਵਾੜੇ ਵਿੱਚ ਹੋਣ ਦਾ ਪਤਾ ਲੱਗ ਗਿਆ। ਉਨ੍ਹਾਂ ਨੇ ਆਪਣੇ ਆਪਣੇ ਟੋਟੇ ਉੱਤੇ ਪੰਜ-ਪੰਜ ਰੁਪਏ ਰੱਖ ਕੇ ਬੜੀ ਸ਼ਰਧਾ ਨਾਲ ਗੁਰੂ ਜੀ ਨੂੰ ਆ ਮੱਥਾ ਟੇਕਿਆ। ਦੂਜੇ ਪਾਸੇ ਭਾਈ ਗੁਲਾਬਾ, ਪੰਜਾਬਾ, ਗੁਰੂ ਜੀ ਦੇ ਸਾਥੀ ਤਿੰਨੇ ਸਿੰਘ, ਗਨੀ ਖਾਂ ਅਤੇ ਨਬੀ ਖਾਂ ਗੁਰੂ ਜੀ ਨੂੰ ਮਾਛੀਵਾੜੇ 'ਚੋਂ ਸੁਰੱਖਿਅਤ ਬਾਹਰ ਲਿਜਾਣ ਬਾਰੇ ਸੋਚ ਰਹੇ ਸਨ। ਗੁਰੂ ਜੀ ਦੀ ਆਗਿਆ ਨਾਲ ਵਿਉਂਤ ਇਹ ਬਣਾਈ ਗਈ ਕਿ ਇਸ ਖੱਦਰ ਨੂੰ ਨੀਲਾ ਰੰਗ ਕੇ ਇਸ ਦੀ ਇਕ ਲੂੰਗੀ, ਇਕ ਚੋਲਾ ਅਤੇ ਇਕ ਸਿਰ ਦਾ ਪਟਕਾ ਤਿਆਰ ਕੀਤਾ ਜਾਵੇ ਅਤੇ ਫੇਰ ਇਹ ਵਸਤਰ ਪਹਿਨ ਕੇ ਗੁਰੂ ਜੀ ਉੱਚ ਦੇ ਪੀਰ ਦੇ ਭੇਸ ਵਿੱਚ ਮਾਛੀਵਾੜੇ ਤੋਂ ਅੱਗੇ ਤੁਰ ਪੈਣ।

ਇੱਥੇ ਇਤਿਹਾਸ ਦਾ ਇਕ ਅਣਗੌਲਿਆ ਤੇ ਲੁਪਤ ਪੱਖ ਦੱਸਣਾ ਜ਼ਰੂਰੀ ਹੈ ਕਿ ਗੁਰੂ ਜੀ ਨੂੰ ਮਾਛੀਵਾੜੇ ਤੋਂ ਸੁਰੱਖਿਅਤ ਵਿਦਾ ਕਰਨ ਵਿੱਚ ਗਨੀ ਖਾਂ ਨਬੀ ਖਾਂ ਅਤੇ ਭਾਈ ਗੁਲਾਬੇ ਤੇ ਪੰਜਾਬੇ ਤੋਂ ਇਲਾਵਾ ਪੰਜ ਮੁਸਲਮਾਨ ਪੀਰਾਂ-ਫ਼ਕੀਰਾਂ ਨੇ ਵੀ ਸਹਾਇਤਾ ਕੀਤੀ ਸੀ। ਦੋ ਪੀਰਾਂ ਦੇ ਨਾਂ ਗਿ: ਗਿਆਨ ਸਿੰਘ ਨੇ ਵੀ 'ਤਵਾਰੀਖ ਗੁਰੂ ਖਾਲਸਾ' ਵਿੱਚ ਦਿੱਤੇ ਹਨ : ਸੱਯਦ ਅਨਾਇਤ ਅਲੀ ਨੂਰਪੁਰੀਆ ਅਤੇ ਸੱਯਦ ਹਸਨ ਅਲੀ ਮੋਠੂ ਮਾਜਰੇ ਵਾਲਾ। ਪਰ ਗੁਰੂ ਕੀਆਂ ਸਾਖੀਆਂ (ਕ੍ਰਿਤ ਭਾਈ ਸਵਰੂਪ ਸਿੰਘ ਕੌਸ਼ਿਸ਼) ਅਨੁਸਾਰ ਇਸ ਸ਼ੁੱਭ ਕਾਰਜ ਵਿੱਚ ਤਿੰਨ ਪੀਰ ਹੋਰ ਵੀ ਸ਼ਾਮਿਲ ਸਨ, ਜਿਨ੍ਹਾਂ ਦੇ ਨਾਂ ਹਨ : ਕਾਜ਼ੀ ਚਰਾਗ ਸ਼ਾਹ ਅਜਨੇਰੀਆ, ਕਾਜ਼ੀ ਪੀਰ ਮੁਹੰਮਦ ਸਲੋਹ ਵਾਲਾ ਅਤੇ ਸੁਬੇਗ ਸ਼ਾਹ ਹਲਵਾਰੀਆ। ਇਹ ਪੀਰ-ਫ਼ਕੀਰ ਗੁਰੂ ਜੀ ਦੀ ਸਰਬਕਾਲੀ ਅਤੇ ਸਰਬ-ਮਾਨਵ-ਹਿੱਤਕਾਰੀ ਵਿਚਾਰਧਾਰਾ ਅਤੇ ਉਪਦੇਸ਼ਾਂ ਤੋਂ ਪ੍ਰਭਾਵਿਤ ਸਨ। ਉਹ ਗੁਰੂ

ਗੋਬਿੰਦ ਸਿੰਘ ਨੂੰ ਧਰਮ, ਇਨਸਾਫ਼ ਅਤੇ ਸੱਚਾਈ ਦੇ ਰਾਹ ਉੱਤੇ ਚੱਲਣ ਵਾਲੇ ਨਿਡਰ ਗੁਰੂ-ਪੀਰ ਸਮਝਦੇ ਸਨ। ਅਜਿਹੇ ਧਾਰਮਕ ਮਹਾਂਪੁਰਸ਼ ਦੀ ਮਦਦ ਕਰਨਾ ਉਨ੍ਹਾਂ ਲਈ ਸਵਾਬ ਦਾ ਕੰਮ ਸੀ।

ਮਾਛੀਵਾੜੇ ਤੋਂ ਤੁਰਨ ਦਾ ਵਰਨਣ 'ਗੁਰੂ ਕੀਆਂ ਸਾਖੀਆਂ' ਵਿੱਚ ਇਸ ਤਰ੍ਹਾਂ ਕੀਤਾ ਗਿਆ ਹੈ, 'ਗੁਰੂ ਜੀ ਬਾਰਾਂ ਪੋਹ ਮੰਗਲਵਾਰ ਕੇ ਦਿਹੁੰ ਪੀਰ ਉੱਚ ਸ਼ਰੀਫ ਕੇ ਨਾਮ ਸੇ 'ਸ੍ਰੀ ਵਾਹ ਗੁਰੂ' ਆਖ ਕੇ ਪਲੰਘ ਤੇ ਆਇ ਬਿਰਾਜੇ। ... ਕਾਜ਼ੀ ਚਰਾਗ ਸ਼ਾਹ ਸੇ ਬਚਨ ਹੂਆ-ਹਮਾਰਾ ਪਲੰਘ ਜਹਾਂ ਸੇ ਉਠਾਇ ਕੇ ਅਜਨੇਰ ਗਾਮ ਕੀ ਤਰਫ ਪਿਆਨਾ ਕਰੀਏ। ਹਾਜੀ ਚਰਾਗ ਸ਼ਾਹ ਮੋਰ-ਪੰਖ ਕਾ ਮੁੱਠਾ ਪਕੜ ਪਲੰਘ ਕੇ ਪੀਛੇ ਹੋਇ ਲੀਆ। ਸਤਿਗੁਰੂ ਜੀ ਪਾਂਚੋਂ ਮੁਰੀਦੋਂ ਕੇ ਗੈਲ ਪਹੁ-ਫੁਟਾਲੇ ਨਾਲ ਮਾਛੀਵਾੜੇ ਸੇ ਚਲ ਦੀਏ।' ਰਾਹ ਵਿੱਚ ਕੋਈ ਮੁਸਲਮਾਨ ਰਾਹੀ ਪੁੱਛਦਾ, 'ਇਹ ਕਿਹੜੇ ਪੀਰ ਜੀ ਜਾ ਰਹੇ ਹਨ?' ਤਾਂ ਉੱਤਰ ਮਿਲਦਾ, 'ਇਹ ਉੱਚ ਦੇ ਪੀਰ ਹਨ। ਮੱਕੇ ਤੋਂ ਆਏ ਹਨ।' ਤਾਂ ਉਹ ਸਿਰ ਝੁਕਾ ਕੇ ਸਲਾਮ ਕਰ ਦਿੰਦਾ। ਕਵੀ ਵੀਰ ਸਿੰਘ ਬੱਲ 'ਸਿੰਘ ਸਾਗਰ' (1827 ਈ:) ਵਿੱਚ ਲਿਖਦੇ ਹਨ—

ਹੇਰ ਕੇ ਮਲੇਛ ਕਹੇਂ ਨੀਲ ਭੇਸ ਕੌਨੁ ਜਾਤ
ਤਾਂ ਸੋ ਗਨੀ ਨਬੀ ਮੁਖ ਐਸੇ ਕਹਿ ਅਲਾਂਵਦਾ।
ਉੱਚ ਸੰਦਾ ਪੀਰੁ ਦਸਤਗੀਰ ਹੈ ਹਮਾਰੋ ਯਹਿ
ਖਲਕ ਉਧਾਰਬੇ ਕੋ ਮੱਕੇ ਜੀ ਤੇ ਆਂਵਦਾ।

'ਗੁਰ ਬਿਲਾਸ ਪਾਤਸ਼ਾਹੀ ੧੦' (1751 ਈ:) ਵਿੱਚ ਭਾਈ ਕੋਇਰ ਸਿੰਘ ਨੇ ਲਿਖਿਆ ਹੈ—

ਉਚ ਪੀਰ ਗੁਰ ਹਾਜੀ ਭਏ।
ਜਾ ਕਹੁ ਪੇਖ ਤੁਰਕ ਸਿਰ ਨਏ।

ਮਾਛੀਵਾੜੇ ਦੇ ਬਾਹਰ ਜਿਸ ਬਾਗ਼ ਵਿੱਚ ਆ ਕੇ ਦਸਮੇਸ਼ ਪਿਤਾ ਬਿਰਾਜੇ ਸਨ, ਉੱਥੇ ਅੱਜਕਲ੍ਹ ਗੁਰਦੁਆਰਾ ਸ੍ਰੀ ਚਰਨ ਕੰਵਲ ਸਾਹਿਬ ਸੁਭਾਇਮਾਨ ਹੈ।

## ਭਾਈ ਨਬੀ ਖ਼ਾਂ ਗਨੀ ਖਾਂ ਦੇ ਵਾਰਸਾਂ ਨਾਲ ਮੁਲਾਕਾਤ

ਭਾਈ ਨਬੀ ਖਾਂ ਗਨੀ ਖਾਂ ਮਾਛੀਵਾੜਾ ਦੇ ਛੇਵੇਂ ਵੰਸ਼ਕ ਜਨਾਬ ਜ਼ਹੂਰ ਅਹਿਮਦ ਖਾਂ ਸਾਹਿਬ ਅੱਜ ਕੱਲ੍ਹ ਲਾਹੌਰ (ਪਾਕਿਸਤਾਨ) ਵਿਚ ਰਹਿੰਦੇ ਹਨ। ਉਹ ਆਪਣੇ ਸਪੁੱਤਰ ਨਾਲ ਭਾਰਤ ਦੀ ਦੂਜੀ ਯਾਤਰਾ 'ਤੇ ਆਏ ਤਾਂ 20 ਫਰਵਰੀ 2006 ਨੂੰ ਰੋਜ਼ਾਨਾ 'ਅਜੀਤ' ਦੇ ਦਫ਼ਤਰ ਅਜੀਤ ਭਵਨ ਜਲੰਧਰ ਵਿੱਚ ਉਨ੍ਹਾਂ ਨਾਲ ਮੁਲਾਕਾਤ ਹੋਈ। ਉਨ੍ਹਾਂ ਨੂੰ ਬੇਨਤੀ ਕੀਤੀ ਗਈ ਕਿ ਆਪ ਦੇ ਖਾਨਦਾਨ ਵਿਚ ਗੁਰੂ ਗੋਬਿੰਦ ਸਿੰਘ ਜੀ ਬਾਰੇ ਕੋਈ ਰਵਾਇਤ ਜਾਂ ਸਾਖੀ ਪ੍ਰਚਲਿਤ ਹੋਵੇ ਤਾਂ ਉਸ ਬਾਰੇ ਸਾਨੂੰ ਦੱਸੋ। ਜਨਾਬ ਜ਼ਹੂਰ ਅਹਿਮਦ ਖਾਂ ਸਾਹਿਬ ਨੇ ਦੱਸਿਆ ਕਿ ਸਾਡੇ ਬਜ਼ੁਰਗ ਘੋੜਿਆਂ ਦਾ ਵਪਾਰ ਕਰਦੇ ਸਨ। ਇਸ ਲਈ ਗੁਰੂ ਜੀ ਨਾਲ ਉਨ੍ਹਾਂ ਦਾ ਰਾਬਤਾ ਬਣਿਆ ਰਹਿੰਦਾ ਸੀ। ਉਹ ਕਈ ਵਾਰ ਅਨੰਦਪੁਰ ਜਾਂਦੇ ਸਨ। ਇਕ ਵਾਰ ਉਹ ਗੁਰੂ ਜੀ ਦੇ ਦਰਸ਼ਨ ਕਰਨ ਅਨੰਦਪੁਰ ਗਏ ਤਾਂ ਆਪਣੀ ਪੋਤੀ ਰਜ਼ੀਆ ਨੂੰ ਵੀ ਨਾਲ ਲੈ ਗਏ। ਰਜ਼ੀਆ ਬਹੁਤ ਛੋਟੀ ਸੀ। ਉਹ ਵਾਰ-ਵਾਰ ਗੁਰੂ ਜੀ ਵੱਲ ਜਾਣ ਦੀ ਕੋਸ਼ਿਸ਼ ਕਰੇ ਤਾਂ ਭਾਈ ਨਬੀ ਖਾਂ ਗਨੀ ਖਾਂ ਉਸ ਨੂੰ ਰੋਕ ਲੈਣ। ਉਹ ਤੀਜੀ ਵਾਰ ਗੁਰੂ ਜੀ ਵੱਲ ਜਾਣ ਲੱਗੀ ਤਾਂ ਗੁਰੂ ਜੀ ਨੇ ਕਿਹਾ—ਹੁਣ ਨਾ ਰੋਕੋ, ਆਉਣ ਦਿਓ। ਗੁਰੂ ਜੀ ਨੇ ਰਜ਼ੀਆ ਨੂੰ ਆਪਣੀ ਗੋਦ ਵਿਚ ਬਿਠਾ ਕੇ ਬਹੁਤ ਪਿਆਰ ਕੀਤਾ। ਉਸ ਦਿਨ ਤੋਂ ਸਾਰਾ ਪਰਿਵਾਰ ਰਜ਼ੀਆ ਨੂੰ 'ਗੁਰੂ ਦੀ ਪੋਤੀ' ਕਹਿਣ ਲੱਗ ਪਿਆ ਅਤੇ ਉਸ ਦਾ ਪਹਿਲਾਂ ਨਾਂ ਭੁੱਲ ਹੀ ਗਿਆ।

ਸ੍ਰੀ ਜ਼ਹੂਰ ਅਹਿਮਦ ਖਾਂ ਸਾਹਿਬ ਨੇ ਹੋਰ ਦੱਸਿਆ ਕਿ ਚਮਕੌਰ ਦੀ ਜੰਗ ਤੋਂ ਬਾਅਦ ਗੁਰੂ ਜੀ ਜਦੋਂ ਮਾਛੀਵਾੜੇ ਸਾਡੇ ਘਰ ਆਏ ਤਾਂ ਨਬੀ ਖਾਂ ਅਤੇ ਗਨੀ ਖਾਂ ਦੀ ਮਾਤਾ ਨੇ ਕਿਹਾ—'ਘਰ ਆਇਆ, ਮਾਂ-ਪਿਉ ਜਾਇਆ' ਹੁੰਦਾ ਹੈ। ਹੁਣ ਗੁਰੂ ਜੀ ਦੀ ਮਦਦ ਕਰਨਾ ਸਾਡਾ ਫਰਜ਼ ਹੈ। ਗੁਰੂ ਜੀ ਨੂੰ ਬੜੀ ਅਕੀਦਤ ਨਾਲ ਲੰਗਰ ਛਕਾਇਆ ਗਿਆ। ਜਿੰਨਾ ਚਿਰ ਗੁਰੂ ਜੀ ਲੰਗਰ ਛਕਦੇ ਰਹੇ, ਉੱਨਾ ਚਿਰ ਭਾਈ ਨਬੀ ਖਾਂ ਤੇ ਗਨੀ ਖਾਂ ਉਨ੍ਹਾਂ ਦੇ ਸਾਹਮਣੇ ਹੱਥ ਜੋੜ ਕੇ ਖੜ੍ਹੇ ਰਹੇ। ਜ਼ਹੂਰ ਅਹਿਮਦ ਖਾਂ ਜੀ ਨੇ ਦੱਸਿਆ ਕਿ ਸਾਡਾ ਪਠਾਨ ਘਰਾਂ ਦਾ ਇਹ ਤਰੀਕਾ ਹੈ ਕਿ ਜਿੰਨਾ ਚਿਰ ਮਹਿਮਾਨ ਖਾਣਾ ਖਾਂਦਾ ਹੈ, ਘਰ ਵਾਲੇ ਮੇਜ਼ਬਾਨ ਉਸ ਕੋਲ ਹਾਜ਼ਰ ਰਹਿੰਦੇ ਹਨ।

ਖਾਂ ਸਾਹਿਬ ਗੁਰੂ ਜੀ ਦਾ ਜ਼ਿਕਰ ਬੜੀ ਇੱਜ਼ਤ ਨਾਲ ਕਰਦੇ ਸਨ। ਕਹਿਣ ਲੱਗੇ—ਸਾਡੇ ਬਜ਼ੁਰਗ ਗੁਰੂ ਜੀ ਨੂੰ 'ਉੱਚ

ਦੇ ਪੀਰ' ਦੇ ਭੇਸ ਵਿਚ ਦੂਰ ਤੱਕ ਛੱਡ ਕੇ ਆਏ। ਜਦੋਂ ਉਹ ਵਾਪਸ ਮੁੜਨ ਲੱਗੇ ਤਾਂ ਗੁਰੂ ਜੀ ਨੇ ਉਨ੍ਹਾਂ ਦੀ ਸੇਵਾ ਤੋਂ ਖੁਸ਼ ਹੋ ਕੇ ਇਕ ਹੁਕਮਨਾਮਾ ਬਖਸ਼ਿਆ। ਖਾਂ ਸਾਹਿਬ ਹੁਕਮਨਾਮੇ ਦੀਆਂ ਫੋਟੋਸਟੈਟ ਨਕਲਾਂ ਨਾਲ ਲੈ ਕੇ ਆਏ ਸਨ। ਹੁਕਮਨਾਮੇ ਦੀ ਇਬਾਰਤ ਇਸ ਤਰ੍ਹਾਂ ਹੈ—

"੧ਓ ਸਤਿਗੁਰੂ ਜੀਓ, ਸ੍ਰੀ ਵਾਹਿਗੁਰੂ ਜੀ ਕੀ ਆਗਿਆ ਹੈ ਸਰਬਤਿ ਸੰਗਤਿ ਉਪਰ ਮੇਰਾ ਹੁਕਮ ਹੈ—ਗਨੀ ਖਾਂ ਓਰ ਨਬੀ ਖਾਂ ਏਹੁ ਜੋ ਹੈਨਿ ਮੇਰੇ ਹੈਨਿ ਮੇਨੂ ਫਰਜੰਦਾਂ ਸ ਬਿਹਜੁ ਹੈਨਿ ਮੇਰੇ ਕੰਮ ਆਏ ਹੈਨਿ ਜੋ ਸਿਖਿ ਇਨਿ ਕੀ ਖਿਜਮਤ ਅੰਦਰਿ ਰੁਜੂ ਰਹੇਗਾ ਸੋ ਨਿਹਾਲੁ ਹੋਗੁ ਉਨ ਉਪਰਿ ਮੇਰੀ ਖੁਸੀ ਹੋਗੁ ਉਸਿ ਉਪਰਿ ਮੇਰਾ ਹਥੁ ਹੋਗੁ ਏਹੁ ਜੁ ਹੈਨਿ ਸੋ ਮੇਰੇ ਹੈਨਿ ਜੋ ਸਿਖਿ ਇਨ ਕੀ ਸੇਵਾ ਕਰੇਗਾ ਮੇਰੀ ਕਰੇਗੀ। ੧੭੦੪-ਸਤਰਾਂ ੧੦"

ਹੁਕਮਨਾਮੇ ਦੀ ਇਬਾਰਤ ਦੇ ਹੇਠਾਂ ਤਿੰਨ ਨੋਟ ਲਿਖੇ ਹੋਏ ਹਨ, ਜੋ ਇਸ ਤਰ੍ਹਾਂ ਹਨ—

1. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪੱਤਰ ਨੰ: 3046/16 (ਹੁਕਮਨਾਮਾ) ਮਿਤੀ 13.4.1928 ਅਨੁਸਾਰ ਇਹ ਹੁਕਮਨਾਮਾ ਪ੍ਰਮਾਣੀਕ ਹੈ।

2. ਪੁਸਤਕ 'ਅਫ਼ਗਾਨ-ਇ-ਹੁਸ਼ਿਆਰਪੁਰ' ਦੇ ਪੰਨਾ : 132 ਉਤੇ ਲਿਖਿਆ ਹੈ ਕਿ ਇਹ ਹੁਕਮਨਾਮਾ ਗੁਰੂ ਜੀ ਨੇ ਆਪਣੇ ਖ਼ੂਨ ਨਾਲ ਲਿਖਿਆ ਸੀ।

3. ਸਾਡੇ ਪਾਸ ਮਹਾਰਾਜਾ ਰਣਜੀਤ ਸਿੰਘ ਦਾ ਇਕ ਫ਼ਰਮਾਨ ਸੀ ਜਿਸ ਵਿਚ ਸਾਨੂੰ ਜਗੀਰ ਦਿੱਤੀ ਗਈ ਸੀ। ਬਦਕਿਸਮਤੀ ਨਾਲ ਇਹ ਫ਼ਰਮਾਨ ਅੰਗਰੇਜ਼ ਸਰਕਾਰ ਨੇ ਜ਼ਬਤ ਕਰ ਲਿਆ।

ਸ੍ਰੀ ਜ਼ਹੂਰ ਅਹਿਮਦ ਖਾਂ ਸਾਹਿਬ ਇਕ ਪੜ੍ਹੇ-ਲਿਖੇ ਅਤੇ ਸਾਊ ਇਨਸਾਨ ਹਨ। ਉਹ ਪੰਜਾਬ ਸਰਕਾਰ (ਪਾਕਿਸਤਾਨ) ਦੇ ਪਾਣੀ ਤੇ ਬਿਜਲੀ ਮਹਿਕਮੇ ਵਿਚੋਂ ਰਿਟਾਇਰਡ ਅਫ਼ਸਰ ਹਨ। ਕਹਿਣ ਲੱਗੇ—ਮਾਛੀਵਾੜੇ ਵਿੱਚ ਸਾਡਾ ਮਕਾਨ ਚਾਰ ਕਨਾਲ ਵਿਚ ਸੀ ਪਰ ਹੁਣ ਮੈਂ ਲਾਹੌਰ ਦੇ ਮਹੱਲਾ ਨਬੀਪੁਰਾ, ਲਾਲਪੁਲ ਮੁਗਲਪੁਰਾ ਵਿਚ ਚਾਰ ਮਰਲੇ ਦੇ ਮਕਾਨ ਵਿਚ ਰਹਿੰਦਾ ਹਾਂ। ਉਹ ਭਾਈ ਗਨੀ ਖਾਂ ਦੇ ਖਾਨਦਾਨ ਵਿਚੋਂ ਹਨ। ਉਨ੍ਹਾਂ ਦੀ ਬੰਸਾਵਲੀ ਇਸ ਤਰ੍ਹਾਂ ਹੈ : ਗਨੀ ਖਾਂ—ਸ਼ਹਿਬਾਜ਼ ਖਾਂ-ਮੁਹੰਮਦ ਖਾਂ-ਬੁੱਢੇ ਖਾਂ-ਮੁਹੰਮਦ ਇਸਮਾਈਲ ਖਾਂ-ਜ਼ਹੂਰ ਅਹਿਮਦ ਖਾਂ-ਤੇ ਜ਼ਹੀਰ ਅਹਿਮਦ ਖਾਂ।

• • •

# 13

# ਗੋਬਿੰਦ ਮਾਰਗ 'ਤੇ ਆਉਣੋਂ ਰਹਿ ਗਿਆ ਪਿੰਡ—ਅਜਨੇਰ

ਮਾਛੀਵਾੜੇ ਤੋਂ ਜਦੋਂ ਗੁਰੂ ਗੋਬਿੰਦ ਸਿੰਘ 'ਉੱਚ ਦਾ ਪੀਰ' ਬਣ ਕੇ ਨਿਕਲੇ, ਤਾਂ ਉਹ ਇਕ ਵੱਡੇ ਪਲੰਘ ਉੱਤੇ ਬਿਰਾਜਮਾਨ ਸਨ। ਉਨ੍ਹਾਂ ਦੇ ਲੰਮੇ, ਖੁੱਲ੍ਹੇ, ਸੁੰਦਰ ਕਾਲੇ ਕੇਸ ਉਨ੍ਹਾਂ ਦੀ ਪਿੱਠ ਉੱਤੇ ਲਹਿਰਾ ਰਹੇ ਸਨ। ਸਿਰ ਉੱਤੇ ਨੀਲੀ ਦਸਤਾਰ ਅਘੜ-ਦੁਘੜੇ ਜਿਹੇ ਢੰਗ ਨਾਲ ਵਲੀ ਹੋਈ ਸੀ। ਗਲ ਨੀਲਾ ਕੁੜਤਾ ਅਤੇ ਲੱਕ ਨੀਲੀ ਲੁੰਗੀ ਬੰਨ੍ਹੀ ਹੋਈ ਸੀ। ਵਧੇਰੇ ਪ੍ਰਚਲਤ ਬਿਰਤਾਂਤ ਅਨੁਸਾਰ ਮੁਹਰਲੇ ਪਾਸਿਉਂ ਪਲੰਘ ਗਨੀ ਖਾਂ ਅਤੇ ਨਬੀ ਖਾਂ ਨੇ ਚੁੱਕਿਆ ਹੋਇਆ ਸੀ ਅਤੇ ਪਲੰਘ ਦੀਆਂ ਪਿਛਲੀਆਂ ਬਾਹੀਆਂ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਦੇ ਮੋਢਿਆਂ ਉੱਤੇ ਸਨ। ਭਾਈ ਮਾਨ ਸਿੰਘ ਪੀਰ ਜੀ (ਗੁਰੂ ਜੀ) ਨੂੰ ਚੌਰ ਕਰ ਰਿਹਾ ਸੀ। ਪਰ ਗੁਰੂ ਇਤਿਹਾਸ ਦੀ ਨਵੀਂ ਲੱਭਤ 'ਗੁਰੂ ਕੀਆਂ ਸਾਖੀਆਂ', ਜਿਸ ਦੀ ਸੂਚਨਾ ਕਾਫ਼ੀ ਵਿਸ਼ਵਾਸਯੋਗ ਮੰਨੀ ਜਾਂਦੀ ਹੈ, ਅਨੁਸਾਰ ਗੁਰੂ-ਪੀਰ ਜੀ ਦਾ ਪਲੰਘ ਚਾਰ ਮੁਸਲਮਾਨ ਪੀਰਾਂ ਨੇ ਚੁੱਕਿਆ ਹੋਇਆ ਸੀ ਅਤੇ ਹਾਜੀ ਚਰਾਗ ਸ਼ਾਹ ਮੋਰ-ਪੰਖ ਦਾ ਮੁੱਠਾ ਪੀਰ ਜੀ ਦੇ ਸਿਰ ਉੱਤੇ ਝੁਲਾ ਰਿਹਾ ਸੀ। ਪਲੰਘ ਚੁੱਕਣ ਵਾਲੇ ਪੀਰਾਂ ਦੇ ਨਾਂ ਇਹ ਸਨ : ਇਨਾਇਤ ਅਲੀ ਨੂਰਪੁਰੀਆ, ਪੀਰ ਮੁਹੰਮਦ ਸਲੋਹ ਵਾਲਾ, ਸੁਬੇਗ ਸ਼ਾਹ ਹਲਵਾਰੀਆ ਅਤੇ ਹਸਨ ਅਲੀ ਮੋਠੂ ਮਾਜਰੇ ਵਾਲਾ। ਤਿੰਨ ਸਿੰਘਾਂ (ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ) ਜਿਨ੍ਹਾਂ ਵਿੱਚ 'ਗੁਰੂ ਕੀਆਂ ਸਾਖੀਆਂ' ਨੇ ਇਕ ਚੌਥਾ ਸਿੰਘ, ਭਾਈ ਬਚਿੱਤਰ ਸਿੰਘ ਦਾ ਬੇਟਾ ਭਾਈ ਰਾਮ ਸਿੰਘ ਵੀ ਸ਼ਾਮਲ ਕਰ ਦਿੱਤਾ ਹੈ, ਦੀ ਗੁਰੂ ਜੀ ਨੇ ਇਹ ਡਿਊਟੀ ਲਾਈ ਕਿ ਤੁਸੀਂ ਸਾਡੇ ਪਲੰਘ ਤੋਂ ਅੱਗੇ ਅੱਗੇ ਪਿੰਡਾਂ ਵਿੱਚ ਜਾਓ ਅਤੇ ਦੇਖੋ ਕਿ ਰਸਤਾ ਸੁਰੱਖਿਅਤ ਹੈ ਕਿ ਨਹੀਂ; ਅਤੇ ਕਿਤੇ-ਕਿਤੇ ਅਤਿ-ਵਿਸ਼ਵਾਸੀ ਸਿੱਖਾਂ ਨੂੰ ਦੱਸੋ ਕਿ ਉੱਚ ਦੇ ਪੀਰ ਦੇ ਭੇਸ ਵਿੱਚ ਗੁਰੂ ਜੀ ਆ ਰਹੇ ਹਨ। ਇਹ ਚਾਰੇ ਸਿੱਖ ਨਿਰਬਾਣ ਸਾਧੂਆਂ ਦੇ ਬਾਣੇ ਵਿੱਚ ਸਨ।

ਉੱਚ ਦੇ ਪੀਰਾਂ ਦੀ ਮੁਸਲਮਾਨਾਂ ਵਿੱਚ ਬਹੁਤ ਮਾਨਤਾ ਸੀ। ਉਹ ਜਦੋਂ ਆਪਣੇ ਮੁਰੀਦਾਂ ਨੂੰ ਮਿਲਣ ਅਤੇ ਕਾਰ-ਭੇਟਾ ਲੈਣ ਜਾਇਆ ਕਰਦੇ ਸਨ, ਤਾਂ ਇਸੇ ਤਰ੍ਹਾਂ ਪਲੰਘ ਉੱਤੇ ਬੈਠ ਕੇ ਜਾਂਦੇ ਸਨ। ਉਹ ਖੁੱਲ੍ਹੇ ਵਾਲ ਅਤੇ ਦਾਹੜੀਆਂ ਰੱਖਦੇ ਸਨ ਅਤੇ ਉਨ੍ਹਾਂ ਦਾ ਲਿਬਾਸ ਨੀਲੇ ਰੰਗ ਦਾ ਹੁੰਦਾ ਸੀ। ਉੱਚ ਦਾ ਕਸਬਾ ਅੱਜ ਕੱਲ੍ਹ ਪਾਕਿਸਤਾਨ ਵਿੱਚ ਰਿਆਸਤ ਬਹਾਵਲਪੁਰ ਦੇ ਇਲਾਕੇ ਵਿੱਚ ਹੈ। ਉੱਚ ਦੇ ਪੀਰ, ਸੂਫ਼ੀ ਮਤ ਨਾਲ ਸਬੰਧਿਤ ਹਨ ਅਤੇ ਇਥੇ ਸੁਹਰਾਵਰਦੀ ਸੂਫ਼ੀ ਡੇਰੇ ਦੀ ਸਥਾਪਨਾ, ਤੇਰ੍ਹਵੀਂ ਸਦੀ ਈਸਵੀ ਦੇ ਦੂਜੇ ਅੱਧ ਵਿੱਚ ਸੱਯਦ ਜਲਾਲ ਬੁਖ਼ਾਰੀ ਨੇ ਕੀਤੀ ਸੀ। ਜਦੋਂ ਗੁਰੂ ਨਾਨਕ ਦੇਵ ਆਪਣੀ ਚੌਥੀ ਉਦਾਸੀ ਸਮੇਂ ਪੱਛਮ ਦੀ ਲੰਮੀ ਯਾਤਰਾ 'ਤੇ ਗਏ ਤਾਂ ਉਨ੍ਹਾਂ ਨੇ ਆਪਣਾ ਸਫ਼ਰ ਉੱਚ ਦੀ ਇਸ ਸੁਹਰਾਵਰਦੀ ਖਾਨਗਾਹ ਤੋਂ ਹੀ ਸ਼ੁਰੂ ਕੀਤਾ ਸੀ। ਡਾ: ਕਿਰਪਾਲ ਸਿੰਘ (ਜਨਮ ਸਾਖੀ ਪ੍ਰੰਪਰਾ) ਅਨੁਸਾਰ ਗੁਰੂ ਨਾਨਕ ਦੇ ਸਮੇਂ ਉੱਚ ਖਾਨਗਾਹ ਦਾ ਮਖ਼ਦੂਮ (ਮੁੱਖ ਸੇਵਾਦਾਰ) ਸ਼ੇਖ ਹਾਜੀ ਅਬਦੁਲ ਸਾਹਿਬ ਬੁਖ਼ਾਰੀ ਸੀ। ਉਹ ਹੱਜ ਵਾਸਤੇ ਮੱਕੇ ਜਾਣ ਦੀ ਤਿਆਰੀ ਕਰ ਰਹੇ ਸਨ। ਗੁਰੂ ਨਾਨਕ ਦੇਵ ਜੀ ਵੀ ਮੱਕੇ ਜਾਣ ਦੇ ਪ੍ਰੋਗਰਾਮ ਨਾਲ ਹੀ ਇੱਥੇ ਭਾਈ ਮਰਦਾਨੇ ਨਾਲ ਪਹੁੰਚੇ ਸਨ। ਮੁਲਤਾਨ ਦੇ ਮਖ਼ਦੂਮ ਬਹਾਉ-ਦੀਨ ਵੀ ਸਮੇਂ ਸਿਰ ਉੱਚ ਪਹੁੰਚ ਗਏ। ਇਨ੍ਹਾਂ ਪੀਰਾਂ-ਫ਼ਕੀਰਾਂ ਨਾਲ ਹੀ ਗੁਰੂ ਨਾਨਕ ਦੇਵ ਮੱਕੇ ਦੀ ਯਾਤਰਾ 'ਤੇ ਗਏ ਸਨ। ਇਸ ਯਾਤਰਾ ਸਮੇਂ ਗੁਰੂ ਨਾਨਕ ਦੇਵ ਜੀ ਨੇ ਵੀ ਉੱਚ ਦੇ ਪੀਰਾਂ ਵਾਂਗ ਨੀਲੇ ਵਸਤਰ ਪਹਿਨੇ ਸਨ। ਉਨ੍ਹਾਂ ਦੇ ਹੱਥ ਵਿੱਚ ਸੋਟਾ (ਆਸਾ) ਅਤੇ ਕੱਛ ਵਿੱਚ ਕਿਤਾਬ ਸੀ। ਲੋਟਾ (ਕੂਜਾ) ਅਤੇ ਨਮਾਜ਼ ਪੜ੍ਹਨ ਤੇ ਬਾਂਗ ਦੇਣ ਦਾ ਆਸਣ ਮੁਸੱਲਾ (ਸਫ਼) ਵੀ ਚੁੱਕਿਆ ਹੋਇਆ ਸੀ। ਭਾਈ ਗੁਰਦਾਸ ਆਪਣੀ ਪਹਿਲੀ ਵਾਰ ਦੀ 32ਵੀਂ ਪਉੜੀ ਵਿੱਚ ਲਿਖਦੇ ਹਨ—

ਬਾਬਾ ਫਿਰਿ ਮਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ।
ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸਲਾ ਧਾਰੀ।

ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਉੱਚ ਦੇ ਸੂਫ਼ੀ ਪੀਰਾਂ ਨਾਲ ਗੁਰੂ-ਘਰ ਦੀ ਪੁਰਾਣੀ ਜਾਣ-ਪਛਾਣ ਸੀ। ਜੇ ਗੁਰੂ

ਗੋਬਿੰਦ ਸਿੰਘ ਉੱਚ ਦੇ ਪੀਰ ਬਣੇ ਤਾਂ ਇਸ ਦਾ ਆਧਾਰ ਇਹ ਪੁਰਾਣੀ ਸਾਂਝ ਹੀ ਸੀ। ਸੂਫ਼ੀ-ਵਾਦ ਧਾਰਮਿਕ ਪੱਖੋਂ ਵੀ ਇਕ ਉਦਾਰ ਮੱਤ ਹੈ। ਇਸ ਲਈ ਗੁਰੂ ਘਰ ਦੀ ਸੂਫ਼ੀਆਂ ਨਾਲ ਵਿਚਾਰਧਾਰਕ ਸਾਂਝ ਵੀ ਸੀ। ਦਸਮੇਸ਼ ਪਿਤਾ ਨੂੰ ਮੁਗ਼ਲ ਫ਼ੌਜਾਂ ਦੇ ਘੇਰੇ ਵਿੱਚੋਂ ਸੁਰੱਖਿਅਤ ਬਾਹਰ ਲਿਜਾਣ ਵਾਲੇ ਉਪਰੋਕਤ ਪੰਜੇ ਪੀਰ ਵੀ ਸੂਫ਼ੀ ਵਿਚਾਰਧਾਰਾ ਨਾਲ ਸਬੰਧ ਰੱਖਦੇ ਸਨ।

ਬਹੁਤੇ ਇਤਿਹਾਸਕ ਗ੍ਰੰਥਾਂ ਦੀ ਸੂਚਨਾ ਅਨੁਸਾਰ ਮਾਛੀਵਾੜੇ ਤੋਂ ਗੁਰੂ ਜੀ ਸਿੱਧੇ ਘੁਲਾਲ ਪਹੁੰਚੇ ਸਨ ਜੋ ਮਾਛੀਵਾੜੇ ਤੋਂ ਲਗਪਗ 15 ਕਿਲੋਮੀਟਰ ਹੈ। ਪਰ 'ਗੁਰੂ ਕੀਆਂ ਸਾਖੀਆਂ' ਅਨੁਸਾਰ ਗੁਰੂ ਜੀ ਮਾਛੀਵਾੜੇ ਤੋਂ ਕਿੜੀ ਪਠਾਨਾਂ, ਘੁੰਗਰਾਲੀ ਅਤੇ ਮਾਨੂੰਪੁਰ ਵਿਚੀਂ ਪਹਿਲਾਂ ਕੋਟਲਾ ਅਜਨੇਰ ਗਏ ਅਤੇ ਉਥੋਂ ਫੇਰ ਮਲਕਪੁਰ ਰਾਹੀਂ ਪਿੰਡ ਘੁਲਾਲ ਪਹੁੰਚੇ। ਅਜਨੇਰ ਵਾਲਾ ਵਲਦਾਰ ਰਸਤਾ ਤਕਰੀਬਨ 80 ਕਿਲੋਮੀਟਰ ਬਣਦਾ ਹੈ। ਪਰ ਉਸ ਸਮੇਂ ਗੁਰੂ ਜੀ ਦੇ ਸਾਹਮਣੇ ਛੋਟੇ ਜਾਂ ਲੰਮੇ ਰਸਤੇ ਦਾ ਸੁਆਲ ਨਹੀਂ ਸੀ, ਉਨ੍ਹਾਂ ਦੀ ਲੋੜ ਸੁਰੱਖਿਅਤ ਰਸਤਾ ਸੀ। ਅਜਨੇਰ ਰਾਹੀਂ ਆਉਣ ਦਾ ਦੂਜਾ ਕਾਰਨ ਇਹ ਹੋ ਸਕਦਾ ਹੈ ਕਿ ਗੁਰੂ ਜੀ ਦੇ ਸੀਸ 'ਤੇ ਮੋਰ-ਪੰਖ ਦਾ ਮੁੱਠਾ ਝੁਲਾਉਣ ਵਾਲਾ ਹਾਜੀ ਚਰਾਗ ਸ਼ਾਹ ਆਪ ਅਜਨੇਰ ਦਾ ਰਹਿਣ ਵਾਲਾ ਸੀ। ਅਜਨੇਰ ਵਿੱਚ ਉਸ ਦਾ ਤਕੀਆ ਅਤੇ ਡੇਰਾ ਸੀ। ਉਹ ਇਲਾਕੇ ਦਾ ਵਾਕਫ਼ ਸੀ। ਜਿਧਰ ਰਸਤਾ ਸਾਫ਼ ਤੇ ਸੁਰੱਖਿਅਤ ਸੀ, ਉਹ ਉਸੇ ਪਾਸਿਉਂ ਗੁਰੂ ਜੀ ਨੂੰ ਲੈ ਕੇ ਗਿਆ। ਅਜਨੇਰ ਪਹੁੰਚ ਕੇ ਚਰਾਗ ਸ਼ਾਹ ਨੇ ਗੁਰੂ ਜੀ ਨੂੰ ਇਕ ਤਲਾਅ ਦੇ ਕੰਢੇ ਆਪਣੇ ਤਕੀਏ ਵਿੱਚ ਹੀ ਠਹਿਰਾਇਆ। ਅਜਨੇਰ ਵਿੱਚ ਹਾਜੀ ਚਰਾਗ ਸ਼ਾਹ ਦਾ ਮਜ਼ਾਰ (ਕਬਰ) ਅੱਜ ਵੀ ਤਲਾਅ ਦੇ ਕਿਨਾਰੇ 'ਤੇ ਮੌਜੂਦ ਹੈ ਅਤੇ ਉਸ ਦੇ ਨਾਲ ਹੀ ਪਾਤਸ਼ਾਹੀ ਛੇਵੀਂ ਅਤੇ ਦਸਵੀਂ ਦੇ ਇਥੇ ਆਗਮਨ ਦੀ ਯਾਦ ਵਿੱਚ ਗੁਰਦੁਆਰਾ ਰਜਾਨਾ ਸਾਹਿਬ ਸ਼ਸ਼ੋਭਤ ਹੈ। ਪਿੰਡ ਦੀ ਸੰਗਤ ਨੇ ਇਹ ਗੁਰਦੁਆਰਾ 1980 ਤੋਂ ਕੁਝ ਸਮਾਂ ਪਹਿਲਾਂ ਖੰਨਾ-ਨਿਵਾਸੀ ਸ: ਰਾਏ ਸਿੰਘ ਪਤੰਗਾ ਦੀ ਪ੍ਰੇਰਨਾ ਅਤੇ ਉਤਸ਼ਾਹ ਨਾਲ ਬਣਾਇਆ। ਭਾਈ ਰਾਏ ਸਿੰਘ ਪਤੰਗਾ ਉਸ ਸਮੇਂ ਇਸ ਪਿੰਡ ਵਿੱਚ ਗ੍ਰੰਥੀ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਤੋਂ ਪਹਿਲਾਂ ਇਕ ਵਾਰ ਗੁਰੂ ਹਰਿਗੋਬਿੰਦ ਸਾਹਿਬ ਵੀ ਇਸ ਪਿੰਡ ਆਏ ਸਨ। ਪਿੰਡ ਵਿੱਚ ਚਲਦੀ ਰਵਾਇਤ ਅਨੁਸਾਰ ਗੁਰਦੁਆਰਾ ਸਾਹਿਬ ਵਾਲੀ ਥਾਂ 'ਤੇ ਉਸ ਸਮੇਂ ਬਹੁਤ ਘਾਹ ਹੁੰਦਾ ਸੀ, ਜਿਸ ਨਾਲ ਗੁਰੂ ਸਾਹਿਬ ਦੇ ਘੋੜੇ ਬਹੁਤ ਰੱਜ ਜਾਂਦੇ ਸਨ। ਇਸ ਲਈ ਇਸ ਗੁਰਦੁਆਰੇ ਦਾ ਨਾਂ ਰਜਾਨਾ ਸਾਹਿਬ ਰੱਖਿਆ ਗਿਆ ਹੈ। ਇਸ ਪਿੰਡ ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਪੁਰਾਣਾ ਮਸੰਦ ਭਾਈ ਦੇਸਾ ਸਿੰਘ ਵੀ ਰਹਿੰਦਾ ਸੀ। 'ਗੁਰੂ ਕੀਆਂ ਸਾਖੀਆਂ' ਵਿੱਚ ਗੁਰੂ ਜੀ ਦੇ ਅਜਨੇਰ ਆਉਣ ਬਾਰੇ ਇਹ ਸ਼ਬਦ ਅੰਕਿਤ ਹਨ, 'ਇਸ ਨਗਰੀ ਕਾ ਬਾਸ਼ਿੰਦਾ ਭਾਈ ਦੇਸਾ ਸਿੰਘ ਛੀਪਾ ਸਿੱਖ ਜੋ ਪ੍ਰਿਥਮੇ ਇਲਾਕੇ ਕਾ ਮਸੰਦ ਮਾਨਾ ਹੂਆ ਥਾ, ਸਹਿਤ ਪਰਿਵਾਰ ਦਰਸ਼ਨ ਪਾਨੇ ਆਇਆ। ਇਸੇ ਹਾਜੀ ਚਰਾਗ ਸ਼ਾਹ ਨੇ ਸਾਰੀ ਵਾਰਤਾ ਸਮਝਾਇ ਦਈ, ਕਹਾ, ਦਰਸ਼ਨ ਪਾਇ ਕੇ ਪੀਛੈ ਹਟ ਆਨਾ, ਕਾਈ ਬਾਤ-ਚੀਤ ਨਹੀਂ ਕਰਨੀ। ਗੁਰੂ ਜੀ ਏਕ ਦਿਵਸ ਅਜਨੇਰ ਗਾਮ ਮੇਂ ਨਿਵਾਸ ਰੱਖ ਕੇ ਅਗਲੇ ਦਿਹੁੰ ਚੌਦਾਂ ਪੋਹ (1762 ਬਿ.) ਵੀਰਵਾਰ ਕੇ ਰੋਜ਼ ਇਸ ਨਗਰੀ ਸੇ ਰਵਾਨਾ ਹੂਏ।'

ਪਰ ਇਹ ਪਿੰਡ ਗੁਰੂ ਗੋਬਿੰਦ ਸਿੰਘ ਮਾਰਗ ਉੱਤੇ ਨਹੀਂ ਆ ਸਕਿਆ। ਸ: ਰਾਏ ਸਿੰਘ ਪਤੰਗਾ ਨੇ ਜਦੋਂ ਉਸ ਸਮੇਂ ਦੇ ਮੁੱਖ ਮੰਤਰੀ ਗਿ: ਜ਼ੈਲ ਸਿੰਘ ਨੂੰ ਪੁਸਤਕ 'ਗੁਰੂ ਕੀਆਂ ਸਾਖੀਆਂ' ਦਿਖਾਈ ਤਾਂ ਉਹ ਅਜਨੇਰ ਨੂੰ ਗੋਬਿੰਦ ਮਾਰਗ ਉੱਤੇ ਲਿਆਉਣ ਲਈ ਸਹਿਮਤ ਹੋ ਗਏ। ਪਰ ਛੇਤੀ ਹੀ ਉਨ੍ਹਾਂ ਦੀ ਸਰਕਾਰ ਟੁੱਟ ਗਈ।

ਅਜਨੇਰ ਪਹੁੰਚਣ ਤੋਂ ਪਹਿਲਾਂ ਜਦੋਂ ਗੁਰੂ ਜੀ ਉੱਚ ਦੇ ਪੀਰ ਦੇ ਭੇਸ ਵਿੱਚ ਮਾਛੀਵਾੜੇ ਤੋਂ ਲਗਪਗ ਇਕ ਮੀਲ ਦੇ ਫਾਸਲੇ 'ਤੇ ਪਹੁੰਚੇ ਤਾਂ ਉੱਥੇ ਉਨ੍ਹਾਂ ਨੂੰ ਕੁਝ ਮੁਗ਼ਲ ਫ਼ੌਜੀਆਂ ਨੇ ਰੋਕ ਲਿਆ। ਉਨ੍ਹਾਂ ਨੂੰ ਸ਼ੱਕ ਸੀ ਕਿ ਉੱਚ ਦੇ ਪੀਰ ਦੇ ਭੇਸ ਵਿੱਚ ਕਿਤੇ ਗੁਰੂ ਗੋਬਿੰਦ ਸਿੰਘ ਹੀ ਨਾ ਜਾ ਰਿਹਾ ਹੋਵੇ। ਪਰ ਪਲੰਘ-ਬਰਦਾਰ ਪੀਰਾਂ ਨੇ ਅਤੇ ਖ਼ਾਸ ਕਰਕੇ ਕਾਜ਼ੀ ਪੀਰ ਮੁਹੰਮਦ ਸਲੋਹ ਵਾਲੇ ਨੇ, ਜੋ ਬਚਪਨ ਵਿੱਚ ਦਸਮੇਸ਼ ਗੁਰੂ ਦਾ ਫ਼ਾਰਸੀ ਅਧਿਆਪਕ ਰਹਿ ਚੁੱਕਾ ਸੀ, ਫ਼ੌਜੀ ਅਫ਼ਸਰਾਂ ਦੀ ਤਸੱਲੀ ਕਰਵਾ ਦਿੱਤੀ ਕਿ ਇਹ ਉੱਚ ਦੇ ਪੀਰ ਹੀ ਹਨ। ਫੇਰ ਵੀ ਉਨ੍ਹਾਂ ਨੇ ਗੁਰੂ ਜੀ ਅਤੇ ਉਨ੍ਹਾਂ ਦੇ ਸਾਥੀ ਸਿੱਖਾਂ ਨੂੰ ਹਲਾਲ ਮਾਸ ਦੀ ਤਰਕਾਰੀ ਖੁਆ ਕੇ ਪਰਖ ਕਰਨੀ ਚਾਹੀ। ਗੁਰੂ ਜੀ ਬਾਰੇ ਤਾਂ ਪੜਤਾਲੀਆਂ ਨੂੰ ਇਹ ਕਹਿ ਦਿੱਤਾ ਗਿਆ ਕਿ ਪੀਰ ਜੀ ਰੋਜ਼ੇ 'ਤੇ ਹਨ, ਪਰ ਸਾਥੀ ਸਿੰਘਾਂ ਨੇ ਗੁਰੂ ਜੀ ਦੀ ਆਗਿਆ ਨਾਲ ਕਿਰਪਾਨ ਭੇਟ ਕਰਕੇ ਇਹ ਭੋਜਨ ਛਕ ਲਿਆ। ਇਸ ਘਟਨਾ ਦੀ ਯਾਦ ਵਿੱਚ ਇਸ ਅਸਥਾਨ 'ਤੇ ਗੁਰਦੁਆਰਾ ਕਿਰਪਾਨ ਭੇਟ ਬਣਿਆ ਹੋਇਆ ਹੈ।

ਅਜਨੇਰ ਤੋਂ ਬਾਅਦ ਤਕਰੀਬਨ 25 ਕਿਲੋਮੀਟਰ ਦਾ ਫਾਸਲਾ ਤੈਅ ਕਰਕੇ ਗੁਰੂ ਜੀ ਮਲਕਪੁਰ ਰਾਹੀਂ ਘੁਲਾਲ ਪੁੱਜੇ। ਪਲੰਘ ਉਠਾਉਣ ਦੀ ਸੇਵਾ ਚਾਰੇ ਪੀਰ ਅਤੇ ਮੁੱਠਾ ਝੁਲਾਉਣ ਦੀ ਸੇਵਾ ਹਾਜੀ ਚਰਾਗ ਸ਼ਾਹ ਹੀ ਕਰ ਰਿਹਾ ਸੀ। ਘੁਲਾਲ, ਸਮਰਾਲੇ ਦੇ ਲਹਿੰਦੇ ਪਾਸੇ ਪੰਜ ਸੱਤ ਕਿਲੋਮੀਟਰ ਦੀ ਵਿੱਥ 'ਤੇ ਹੈ। ਇਸ ਪਿੰਡ ਵਿੱਚ ਸਭ ਤੋਂ ਉੱਚੀ ਥਾਂ ਗੁਰਦੁਆਰਾ ਪਾਤਸ਼ਾਹੀ ਦਸਵੀਂ ਸੁਸ਼ੋਭਤ ਹੈ। ਘੁਲਾਲ ਦਾ ਭਾਈ ਝੰਡਾ ਸਿੰਘ ਚੰਗੇ ਚੰਗੇ ਸ਼ਸਤਰ ਬਣਾ ਕੇ ਗੁਰੂ ਜੀ ਨੂੰ ਅਨੰਦਪੁਰ ਦੇਣ

ਜਾਇਆ ਕਰਦਾ ਸੀ। ਆਪਣੇ ਪਿੰਡ ਵਿੱਚ ਗੁਰੂ ਜੀ ਦੇ ਪਧਾਰਨ 'ਤੇ ਉਸ ਨੇ ਉਨ੍ਹਾਂ ਨੂੰ ਇਕ ਕਮਾਨ, 22 ਤੀਰ ਅਤੇ ਦੋ ਕਿਰਪਾਨਾਂ ਭੇਟ ਕੀਤੀਆਂ।

ਘੁਲਾਲ ਤੋਂ ਚਲ ਕੇ ਦੋ ਕਿਲੋਮੀਟਰ ਦੀ ਵਿੱਥ 'ਤੇ ਗੁਰੂ ਜੀ ਲੱਲ ਕਲਾਂ ਪੁੱਜੇ। ਇਸ ਪਿੰਡ ਦੇ ਬਾਹਰਵਾਰ ਗੁਰਦੁਆਰਾ ਗੁਰੂ ਸਰ ਸਾਹਿਬ ਪਾਤਸ਼ਾਹੀ ਛੇਵੀਂ ਤੇ ਦਸਵੀਂ ਸਥਾਪਤ ਹੈ। ਗੁਰਦੁਆਰੇ ਦੇ ਵਿਹੜੇ ਵਿੱਚ ਬੋਹੜ ਦਾ ਇਕ ਬਹੁਤ ਪੁਰਾਣਾ ਬਿਰਛ ਮੌਜੂਦ ਹੈ ਇਸ ਦੇ ਹੇਠਾਂ ਛੇਵੀਂ ਪਾਤਸ਼ਾਹੀ ਬਿਰਾਜੇ ਸਨ। ਗੁਰਦੁਆਰੇ ਦੇ ਬਾਹਰ ਪੱਕੀ ਸੜਕ ਦੇ ਕਿਨਾਰੇ ਬੇਰੀ ਦਾ ਇਕ ਪੁਰਾਣਾ ਰੁੱਖ ਹੈ। ਗੁਰੂ ਗੋਬਿੰਦ ਸਿੰਘ ਇਸ ਬੇਰੀ ਹੇਠਾਂ ਆ ਕੇ ਬੈਠੇ ਸਨ। ਗੁਰਦੁਆਰੇ ਵਿੱਚ ਲਿਖੇ ਇਤਿਹਾਸ ਅਨੁਸਾਰ ਇਥੇ ਗੁਰੂ ਜੀ ਦੀ ਦੁਬਾਰਾ ਪੁੱਛ-ਪੜਤਾਲ ਕੀਤੀ ਗਈ, ਪਰ ਸਭ ਕੁਝ ਠੀਕ ਠਾਕ ਹੀ ਰਿਹਾ। ਕੁਝ ਇਤਿਹਾਸਕਾਰਾਂ ਅਨੁਸਾਰ ਗੁਰਦੁਆਰਾ ਕਿਰਪਾਨ ਭੇਟ ਮਾਛੀਵਾੜੇ ਵਾਲੀ ਘਟਨਾ ਲੱਲ ਕਲਾਂ ਵਿਖੇ ਹੋਈ ਸੀ।

ਲੱਲ ਕਲਾਂ ਤੋਂ ਚਲ ਕੇ ਪਿੰਡ ਕੁੱਬੇ ਦੇ ਨਾਲ ਦੀ ਗੁਰੂ ਜੀ ਕਟਾਣੇ ਪਹੁੰਚੇ। ਅੱਜ ਕੱਲ੍ਹ ਇਸ ਪਿੰਡ ਦੇ ਬਾਹਰਵਾਰ, ਨਹਿਰ ਸਰਹਿੰਦ ਦੇ ਐਨ ਕੰਢੇ ਉੱਤੇ ਗੁਰਦੁਆਰਾ ਦੇਗਸਰ ਸਾਹਿਬ ਦੀ ਸੁੰਦਰ ਇਮਾਰਤ ਸ਼ਸ਼ੋਭਤ ਹੈ। ਇਥੇ ਵੀ ਗੁਰੂ ਜੀ ਇਕ ਬੇਰੀ ਦੇ ਰੁੱਖ ਹੇਠ ਹੀ ਬੈਠੇ ਸਨ। ਰਵਾਇਤ ਅਨੁਸਾਰ ਇਸ ਅਸਥਾਨ 'ਤੇ ਦਰਸ਼ਨ ਕਰਨ ਆਏ ਪ੍ਰੇਮੀਆਂ ਨੂੰ ਗੁਰੂ ਜੀ ਨੇ ਦੇਗ ਵਰਤਾਈ ਸੀ। ਇਹ ਦੇਗ ਉਹ ਪਿੰਡ ਲੱਲ ਕਲਾਂ ਤੋਂ ਨਾਲ ਲਿਆਏ ਸਨ।

ਕਟਾਣਾ ਸਾਹਿਬ ਤੋਂ ਤਿੰਨ ਕਿਲੋਮੀਟਰ ਦੇ ਫਾਸਲੇ 'ਤੇ ਨਹਿਰ ਸਰਹਿੰਦ ਦੇ ਕਿਨਾਰੇ ਹੀ ਪਿੰਡ ਰਾਮਪੁਰ ਆਬਾਦ ਹੈ। ਕਟਾਣਾ ਸਾਹਿਬ ਤੋਂ ਕਨੇਚ ਨੂੰ ਜਾਂਦਿਆਂ ਰਾਮਪੁਰ ਦੇ ਲਹਿੰਦੇ ਪਾਸੇ ਗੁਰੂ ਜੀ ਨੇ ਇਕ ਰੇਰੂ ਦੇ ਰੁੱਖ ਹੇਠ ਕੁਝ ਸਮਾਂ ਆਰਾਮ ਕੀਤਾ ਸੀ। ਇਹ ਪਿੰਡ ਉਦੋਂ ਅਜੇ ਅੱਠਾਂ ਦਸਾਂ ਸਾਲਾਂ ਤੋਂ ਹੀ ਬੱਝਣਾ ਸ਼ੁਰੂ ਹੋਇਆ ਸੀ। ਛੇਤੀ ਹੀ ਥੋੜ੍ਹੇ ਜਿਹੇ ਘਰਾਂ ਵਿੱਚ ਗੁਰੂ ਜੀ ਦੇ ਆਉਣ ਬਾਰੇ ਪਤਾ ਲੱਗ ਗਿਆ। ਰਵਾਇਤ ਅਨੁਸਾਰ, ਪਿੰਡ ਦਾ ਨੰਬਰਦਾਰ ਜਗਤੀਆ ਜੱਟ ਸ਼ਾਇਦ ਕਿਸੇ ਇਨਾਮ ਦੇ ਲਾਲਚ ਵਿੱਚ ਪਾਇਲ ਦੀ ਚੌਕੀ ਵਿੱਚ ਚੁਗਲੀ ਕਰਨ ਚਲਾ ਗਿਆ। ਪਰ ਪਾਇਲ ਪਹੁੰਚਣ ਤੋਂ ਪਹਿਲਾਂ ਹੀ ਪਿੰਡ ਕੱਦੋਂ ਦੇ ਟਿੱਬਿਆਂ ਵਿੱਚ ਘੋੜੀ ਤੋਂ ਡਿੱਗ ਪਿਆ। ਰਕਾਬ ਵਿੱਚ ਪੈਰ ਫਸ ਜਾਣ ਕਰਕੇ ਘੋੜੀ ਨਾਲ ਘੜੀਸ ਹੋ ਕੇ ਮਰ ਗਿਆ। ਦੂਜੇ ਪਾਸੇ ਜਗਤੀਏ ਦੀ ਵਿਧਵਾ ਭਰਜਾਈ ਜਿਸ ਨੂੰ ਜਗਤੀਆ ਬਹੁਤ ਤੰਗ ਕਰਦਾ ਸੀ ਆਪਣੇ ਛੋਟੀ ਉਮਰ ਦੇ ਪੁੱਤਰ ਭਾਰਾ ਮਲ ਨੂੰ ਨਾਲ ਲੈ ਕੇ ਗੁਰੂ ਜੀ ਦੀ ਸੇਵਾ ਵਿੱਚ ਹਾਜ਼ਰ ਹੋਈ। ਭਾਰਾ ਮੱਲ ਨੇ ਗੁਰੂ ਜੀ ਨੂੰ ਦੁੱਧ ਛਕਾਇਆ। ਮਾਤਾ ਨੇ ਗੁਰੂ ਜੀ ਨੂੰ ਆਪਣੇ ਪੁੱਤਰ ਦੀ ਸੁਰੱਖਿਆ ਲਈ ਕੋਈ ਆਸ਼ੀਰਵਾਦ ਦੇਣ ਦੀ ਬੇਨਤੀ ਕੀਤੀ। ਗੁਰੂ ਜੀ ਨੇ ਫ਼ਰਮਾਇਆ-ਭਾਰਾ ਮੱਲ ਦੀ ਤੌੜੀ ਵਿੱਚ ਸਵਾ ਮਣ ਲੂਣ ਪਿਆ ਕਰੇਗਾ। ਇਹ ਬਹੁਤ ਵਧੇ-ਫੁੱਲੇਗਾ। ਇਸ ਸਮੇਂ ਰਾਮਪੁਰ ਇਕ ਬਹੁਤ ਭਾਰਾ ਪਿੰਡ ਹੈ ਅਤੇ ਪੰਜਾਬੀ ਲਿਖਾਰੀ ਸਭਾ ਰਾਮਪੁਰ ਕਾਰਨ ਸਾਰੇ ਪੰਜਾਬ ਵਿੱਚ ਪ੍ਰਸਿੱਧ ਹੈ। ਇਸ ਪਿੰਡ ਦੇ ਮਾਂਗਟ ਜੱਟਾਂ ਦੀ ਬਹੁਗਿਣਤੀ ਆਬਾਦੀ ਬਾਬਾ ਭਾਰਾ ਮੱਲ ਦੀ ਔਲਾਦ ਹੈ ਜੋ ਭਾਰਾ ਮੱਲ ਦੇ ਪੁੱਤਰ ਗੁਲਾਬੇ ਦੇ ਤਿੰਨ ਪੁੱਤਰਾਂ ਆਸਾ, ਹੁਸ਼ਿਆਰਾ ਤੇ ਚੰਦੂ ਦੇ ਨਾਂ 'ਤੇ ਵਸੀਆਂ ਤਿੰਨ ਪੱਤੀਆਂ ਵਿੱਚ ਰਹਿੰਦੀ ਹੈ। ਪਰ ਜਗਤੀਏ ਦਾ ਪਰਿਵਾਰ ਅੱਜ ਤੱਕ ਪੰਜਾਂ ਸੱਤਾਂ ਘਰਾਂ ਤੱਕ ਹੀ ਸੀਮਤ ਹੈ। ਜਿਥੇ ਰੇਰੂ ਦੇ ਰੁੱਖ ਹੇਠਾਂ ਗੁਰੂ ਸਾਹਿਬ ਬਿਰਾਜੇ ਸਨ, ਉੱਥੇ ਅੱਜਕੱਲ੍ਹ ਵਿਸ਼ਾਲ ਗੁਰਦੁਆਰਾ ਰੇਰੂ ਸਾਹਿਬ ਸੁਭਾਇਮਾਨ ਹੈ। ਇਸ ਗੁਰਦੁਆਰੇ ਦੇ ਬਾਨੀ ਸੰਤ ਅਤਰ ਸਿੰਘ ਰੇਰੂ ਸਾਹਿਬ ਵਾਲੇ ਅਤੇ ਸੰਤ ਭਗਵਾਨ ਸਿੰਘ, ਬਹੁਤ ਸਤਿਕਾਰਯੋਗ ਮਹਾਂਪੁਰਸ਼ ਹੋਏ ਹਨ। ਅੱਜ ਕੱਲ੍ਹ ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਪ੍ਰਬੰਧ ਅਧੀਨ ਹੈ।

• • •

# 14

## ਜਿਨ੍ਹਾਂ ਰਾਹਾਂ ਤੋਂ ਗੁਰੂ ਦਸਮੇਸ਼ ਲੰਘੇ

ਸ੍ਰੀ ਗੁਰੂ ਗੋਬਿੰਦ ਸਿੰਘ ਉਚ ਦਾ ਪੀਰ ਬਣ ਕੇ ਪਲੰਘ ਉੱਤੇ ਬਿਰਾਜਮਾਨ ਸਨ। ਇਸ ਰੂਪ ਵਿੱਚ ਉਹ ਬਹੁਤ ਫਬ ਰਹੇ ਸਨ। ਚਿਹਰੇ ਉੱਤੇ ਜਲਾਲ ਅਤੇ ਸੱਜੇ ਹੱਥ ਵਿੱਚ ਤਸਬੀਹ (ਮਾਲਾ) ਫੜੀ ਹੋਈ ਸੀ। ਤਸਬੀਹ ਦੇ ਮਣਕੇ ਫੇਰਦਿਆਂ ਉਹ 'ਅੱਲਾ, ਅੱਲਾ' ਕਹਿ ਰਹੇ ਸਨ ਜਾਂ ਵਾਹਿਗੁਰੂ ਦਾ ਜਾਪ ਕਰ ਰਹੇ ਸਨ, ਇਹ ਇਕੋ ਗੱਲ ਹੈ।

ਉੱਚ ਦੇ ਪੀਰ ਦਾ ਪਲੰਘ ਪਿੰਡ-ਦਰ-ਪਿੰਡ ਅੱਗੇ ਵਧ ਰਿਹਾ ਸੀ। ਇਹ ਵਿਉਂਤ ਗੁਰੂ ਜੀ ਦੀ ਆਗਿਆ ਨਾਲ ਗਨੀ ਖਾਂ ਨਬੀ ਖਾਂ ਅਤੇ ਪੰਜ ਪੀਰਾਂ ਨੇ ਰਲ ਕੇ ਬਣਾਈ ਸੀ, ਜੋ ਬੜੀ ਕਾਮਯਾਬ ਰਹੀ।

ਕੁਝ ਇਤਿਹਾਸਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਰਾਮਪੁਰ ਤੋਂ ਸਿੱਧੇ ਕਨੇਚ ਚਲੇ ਗਏ। ਪਰ ਕੁਝ ਇਤਿਹਾਸਕਾਰ ਪਹਿਲਾਂ ਦੋਰਾਹੇ ਜਾਣਾ ਲਿਖਦੇ ਹਨ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਰਾਮਪੁਰ ਵਿੱਚ ਹਾਜੀ ਚਰਾਗ ਸ਼ਾਹ ਨੂੰ ਦੋਰਾਹਾ ਚੌਕੀ ਦਾ ਇਕ ਸਿਪਾਹੀ ਆ ਮਿਲਿਆ, ਜੋ ਹਾਜੀ ਸਾਹਿਬ ਦਾ ਮੁਰੀਦ ਸੀ। ਉਹ 'ਉੱਚ ਦੇ ਪੀਰ ਜੀ' ਦੇ ਦਰਸ਼ਨ ਕਰਕੇ ਬਹੁਤ ਖੁਸ਼ ਹੋਇਆ ਅਤੇ ਹਾਜੀ ਚਰਾਗ ਸ਼ਾਹ ਨੂੰ ਬੇਨਤੀ ਕੀਤੀ ਕਿ ਸਾਡੀ ਖੁਸ਼ੀ ਵਾਸਤੇ ਪੀਰ ਜੀ ਨੂੰ ਦੋਰਾਹੇ ਜ਼ਰੂਰ ਲੈ ਚਲੋ। ਗੁਰੂ ਜੀ ਇਕ ਰਾਤ ਦੋਰਾਹੇ ਇਕ ਤੰਬੂ ਵਿੱਚ ਰਹਿ ਕੇ ਅਗਲੇ ਦਿਨ ਕਨੇਚ ਨੂੰ ਚੱਲ ਪਏ। ('ਗੁਰੂ ਕੀਆਂ ਸਾਖੀਆ' ਅਤੇ ਭਾਈ ਰਤਨ ਸਿੰਘ ਭੰਗੂ ਦੇ 'ਸ੍ਰੀ ਗੁਰ ਪੰਥ ਪ੍ਰਕਾਸ਼' ਅਨੁਸਾਰ ਗੁਰਦੁਆਰਾ ਕਿਰਪਾਨ ਭੇਟ ਮਾਛੀਵਾੜੇ ਵਾਲੀ ਪਰਖ-ਪੜਤਾਲ ਵਾਲੀ ਘਟਨਾ ਦੋਰਾਹਾ ਚੌਕੀ ਵਿੱਚ ਹੋਈ ਸੀ।)

ਕਨੇਚ ਪਿੰਡ ਦੀਆਂ ਘਟਨਾਵਾਂ ਬੜੀਆਂ ਵਚਿੱਤਰ ਹਨ ਜੋ ਇਤਿਹਾਸ ਦੀ ਤਕਰੀਬਨ ਹਰ ਪੁਸਤਕ ਵਿੱਚ ਉਪਲੱਬਧ ਹਨ। ਇੱਥੇ ਜਿਸ ਅਸਥਾਨ 'ਤੇ ਗੁਰੂ ਜੀ ਨੇ ਵਿਸਰਾਮ ਕੀਤਾ, ਅੱਜ ਕੱਲ੍ਹ ਉਹ ਥਾਂ ਪਿੰਡ ਦੇ ਵਿਚਾਲੇ ਆ ਗਈ ਹੈ ਅਤੇ ਗੁਰੂ ਆਗਮਨ ਦੀ ਯਾਦ ਵਿੱਚ ਬਣਿਆ ਗੁਰਦੁਆਰਾ ਮੰਜੀ ਸਾਹਿਬ ਪਿੰਡ ਦਾ ਸਭ ਤੋਂ ਉੱਚਾ ਅਸਥਾਨ ਹੈ। ਇਥੇ ਗੁਰੂ ਜੀ ਦਾ ਇਕ ਸਿੱਖ ਜਾਂ ਮਸੰਦ ਨੰਬਰਦਾਰ ਚੌਧਰੀ ਫੱਤਾ (ਫ਼ਤਿਹ ਚੰਦ) ਭੰਡਾਲ ਜੱਟ ਰਹਿੰਦਾ ਸੀ। ਗੁਰੂ ਜੀ ਨੇ ਉਸ ਨੂੰ ਬੁਲਾਇਆ ਤਾਂ ਉਸ ਨੇ ਆ ਕੇ ਗੁਰੂ ਜੀ ਦੇ ਚਰਨ ਛੁਹੇ ਅਤੇ ਬੜੀ ਆਉ-ਭਗਤ ਕੀਤੀ। ਪਰ ਜਦੋਂ ਗੁਰੂ ਜੀ ਨੇ ਸਵਾਰੀ ਲਈ ਘੋੜੀ ਮੰਗੀ ਤਾਂ ਸਰਕਾਰ ਦੇ ਭੈਅ ਕਾਰਨ ਆਲਾ-ਟਾਲਾ ਕਰਨ ਲੱਗ ਪਿਆ, 'ਗੁਰੂ ਜੀ, ਘੋੜੀ ਸੂਣ ਵਾਲੀ ਹੈ,.... ਗੁਰੂ ਜੀ ਘੋੜੀ ਮੇਰਾ ਜੁਆਈ ਲੈ ਗਿਆ ਹੈ।...' ਗੁਰੂ ਜੀ ਨੇ ਜਦੋਂ ਬਹੁਤਾ ਜ਼ੋਰ ਪਾਇਆ ਤਾਂ ਛੋਟੀ ਘੋੜੀ 'ਤੇ ਕਾਠੀ ਪਾ ਕੇ ਲੈ ਆਇਆ। ਗੁਰੂ ਜੀ ਨੇ ਆਖਿਆ, 'ਫੱਤਿਆ, ਇਹ ਨਿੱਕੀ ਟੈਰ ਸਾਡੇ ਚੜ੍ਹਨ ਲਾਇਕ ਨਹੀਂ। 'ਸੰਗਤ ਵਿੱਚ ਖਲੋਤੇ ਇਕ ਮੀਰਜ਼ਾਦੇ (ਜਿਸ ਦਾ ਨਾਂ 'ਗੁਰੂ ਕੀਆਂ ਸਾਖੀਆਂ' ਵਿੱਚ ਖੁਦਾ ਬਖਸ਼ ਲਿਖਿਆ ਹੈ) ਨੇ ਕਿਹਾ, 'ਗੁਰੂ ਮਹਾਰਾਜ, ਤੁਸੀਂ ਮੇਰੀ ਘੋੜੀ ਲੈ ਜਾਓ।' ਗੁਰੂ ਜੀ ਨੇ ਮੀਰਜ਼ਾਦੇ ਨੂੰ ਆਸ਼ੀਰਵਾਦ ਦਿੰਦਿਆਂ ਫ਼ਰਮਾਇਆ, 'ਤੇਰੇ ਕਿੱਲੇ ਉੱਤੇ ਸਦਾ ਘੋੜੀਆਂ ਬੱਝਣਗੀਆਂ।'

ਇੰਨੀ ਦੇਰ ਨੂੰ ਇਕ ਮਾਈ ਬੜੇ ਪ੍ਰੇਮ ਨਾਲ ਥਾਲੀ ਵਿੱਚ ਪ੍ਰਸ਼ਾਦਾ ਪਰੋਸ ਕੇ ਲੈ ਆਈ। ਗੁਰੂ ਜੀ ਜਦੋਂ ਪ੍ਰਸ਼ਾਦਾ ਛਕਣ ਲੱਗੇ ਤਾਂ ਇਕ ਹੋਰ ਮਾਈ ਨੇ ਕਿਹਾ, 'ਤੁਹਾਡੇ ਬੱਚੇ ਤਾਂ ਨੀਹਾਂ ਵਿੱਚ ਚਿਣ ਦਿੱਤੇ ਹਨ ਅਤੇ ਤੁਸੀਂ ਇੱਥੇ ਪ੍ਰਸ਼ਾਦਾ ਛਕ ਰਹੇ ਹੋ।' ਕਹਿੰਦੇ ਹਨ, ਗੁਰੂ ਜੀ ਨੇ ਉਸੇ ਵਕਤ ਥਾਲ ਭੁੰਜੇ ਰੱਖ ਦਿੱਤਾ ਅਤੇ ਪ੍ਰਸ਼ਾਦਾ ਨਹੀਂ ਛਕਿਆ। ਸੋਚਣ ਵਾਲੀ ਗੱਲ ਹੈ ਕਿ ਉਸ ਸਮੇਂ ਦਸਮੇਸ਼ ਪਿਤਾ ਦੇ ਦਿਲ ਉੱਤੇ ਕੀ ਗੁਜ਼ਰੀ ਹੋਵੇਗੀ। ਅਸਲ ਵਿੱਚ ਇਸ ਪਿੰਡ ਦੇ ਕੁਝ ਲੋਕ ਇਹ ਚਾਹੁੰਦੇ ਸਨ ਕਿ ਗੁਰੂ ਜੀ ਇੱਥੋਂ ਛੇਤੀ ਅੱਗੇ ਚਲੇ ਜਾਣ ਤਾਂ ਜੋ ਪਿੰਡ ਉੱਤੇ ਕੋਈ ਸਰਕਾਰੀ ਕਹਿਰ ਨਾ ਟੁੱਟ ਪਵੇ। ਗੁਰੂ ਜੀ ਨੇ ਇਸ ਪਿੰਡ ਵਿੱਚ ਜ਼ਿਆਦਾ ਦੇਰ ਰੁਕਣਾ ਮੁਨਾਸਬ ਨਾ ਸਮਝਿਆ, ਸੋ ਅੱਗੇ ਚਾਲੇ ਪਾ ਦਿੱਤੇ। ਤੁਰਦਿਆਂ ਹੀ ਇਕ ਖੂਹ ਨਜ਼ਰੀਂ ਪਿਆ ਤਾਂ ਗੁਰੂ ਜੀ ਨੇ ਇਕ ਸਿੱਖ ਨੂੰ ਖੂਹ ਤੋਂ ਪਾਣੀ ਲਿਆਉਣ ਲਈ ਆਖਿਆ। ਉਹ ਕਹਿਣ ਲੱਗਾ, 'ਮਹਾਰਾਜ ਇਸ ਖੂਹ ਦਾ ਪਾਣੀ ਖਾਰਾ

ਹੈ।' ਗੁਰੂ ਜੀ ਨੇ ਕਿਹਾ, 'ਲਿਆ ਤਾਂ ਸਹੀ!' ਗੁਰੂ ਜੀ ਨੇ ਜਲ ਦਾ ਛੰਨਾ ਛਕਿਆ ਤੇ ਫ਼ਰਮਾਇਆ, 'ਇਹ ਪਾਣੀ ਤਾਂ ਮਿੱਠਾ ਹੈ।' ਉਸੇ ਦਿਨ ਤੋਂ ਇਸ ਖੂਹ ਦਾ ਪਾਣੀ ਮਿੱਠਾ ਹੋ ਗਿਆ ਦੱਸਿਆ ਜਾਂਦਾ ਹੈ।

ਇਸ ਲੇਖਕ ਨੂੰ ਪੰਜਾਬੀ ਲਿਖਾਰੀ ਸਭਾ ਰਾਮਪੁਰ ਦੇ ਸਕੱਤਰ ਅਤੇ ਪ੍ਰਸਿੱਧ ਸ਼ਾਇਰ ਸੁਖਮਿੰਦਰ ਰਾਮਪੁਰੀ ਨਾਲ 5 ਅਕਤੂਬਰ (1998) ਨੂੰ ਇਸ ਪਿੰਡ ਵਿੱਚ ਜਾਣ ਦਾ ਮੌਕਾ ਮਿਲਿਆ। ਅਸੀਂ ਗੁਰਦੁਆਰਾ ਮੰਜੀ ਸਾਹਿਬ ਕਨੇਚ ਦੇ ਬਜ਼ੁਰਗ ਸੇਵਾਦਾਰ ਅਤੇ ਪਿੰਡ ਵਿੱਚ ਕੁਝ ਹੋਰ ਲੋਕਾਂ ਨੂੰ ਮਿਲੇ। ਸਭ ਨੇ ਉਪਰੋਕਤ ਵਾਰਤਾ ਹੀ ਦੁਹਰਾਈ ਅਤੇ ਇਸ ਤੋਂ ਇਲਾਵਾ ਮਹੱਤਵਪੂਰਨ ਹੋਰ ਜਾਣਕਾਰੀ ਵੀ ਦਿੱਤੀ।

ਕੁਝ ਸਾਲ ਪਹਿਲਾਂ ਸੰਤ ਹਰੀ ਸਿੰਘ ਰੰਧਾਵੇ ਵਾਲੇ ਇਸ ਪਿੰਡ ਵਿੱਚ ਆਏ ਤਾਂ ਪਿੰਡ ਦੀ ਸੰਗਤ ਨੇ ਸੰਤਾਂ ਨੂੰ ਬੇਨਤੀ ਕੀਤੀ ਕਿ ਸਾਨੂੰ ਇਸ ਗੱਲ ਦੀ ਬੜੀ ਨਮੋਸ਼ੀ ਹੈ ਕਿ ਦਸਵੇਂ ਪਾਤਸ਼ਾਹ ਦੀ ਇੱਛਾ ਅਨੁਸਾਰ ਸਾਡੇ ਪਿੰਡ ਨੇ ਉਨ੍ਹਾਂ ਨੂੰ ਘੋੜੀ ਨਹੀਂ ਦਿੱਤੀ ਅਤੇ ਉਹ ਇਸ ਪਿੰਡੋਂ ਨਾਰਾਜ਼ ਹੋ ਕੇ ਚਲੇ ਗਏ। ਅਸੀਂ ਇਹ ਦਾਗ ਧੋਣਾ ਚਾਹੁੰਦੇ ਹਾਂ। ਕੋਈ ਉਪਾਅ ਦੱਸੋ। ਸੰਤਾਂ ਨੇ ਕਿਹਾ—ਸਾਰਾ ਪਿੰਡ ਇਕ ਸੁੰਦਰ ਘੋੜਾ ਸ੍ਰੀ ਹਜ਼ੂਰ ਸਾਹਿਬ ਚੜ੍ਹਾ ਕੇ ਆਵੇ ਅਤੇ ਭੁੱਲ ਬਖਸ਼ਾਵੇ। ਸਾਰੇ ਪਿੰਡ ਨੇ ਸਾਂਝੀ ਉਗਰਾਹੀ ਨਾਲ 80 ਹਜ਼ਾਰ ਦਾ ਇਕ ਨੁਕਰਾ (ਚਿੱਟਾ) ਘੋੜਾ ਖ਼ਰੀਦਿਆ। ਦਸ ਪੰਦਰਾਂ ਦਿਨ ਉਸ ਨੂੰ ਪਿੰਡ ਵਿੱਚ ਰੱਖਿਆ। ਘਰ ਘਰ ਉਸ ਦੇ ਦਰਸ਼ਨ ਕਰਾਏ ਗਏ। ਮਾਰਚ 1997 ਵਿੱਚ ਅੱਠ ਟਰੱਕਾਂ ਅਤੇ ਤਿੰਨ ਛੋਟੀਆਂ ਗੱਡੀਆਂ ਵਿੱਚ ਪਿੰਡ ਦੀ ਸੰਗਤ ਸੰਤ ਹਰੀ ਸਿੰਘ ਜੀ ਦੀ ਅਗਵਾਈ ਵਿੱਚ ਹਜ਼ੂਰ ਸਾਹਿਬ ਗਈ ਅਤੇ ਉਥੇ ਦਸਵੇਂ ਪਾਤਸ਼ਾਹ ਦੇ ਦਰਬਾਰ ਵਿੱਚ ਘੋੜਾ ਚੜ੍ਹਾ ਕੇ ਅਤੇ ਭੁੱਲ ਬਖਸ਼ਵਾ ਕੇ ਆਈ। ਸੰਗਤ ਦੇ ਨਾਲ ਪਿੰਡ ਦੇ ਸਰਪੰਚ ਸ: ਰਣਜੀਤਪਾਲ ਸਿੰਘ ਅਤੇ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਸ: ਨਾਹਰ ਸਿੰਘ ਵੀ ਗਏ ਸਨ। ਇਹ ਸੁਲੱਖਣਾ ਘੋੜਾ ਸ: ਚਰਨਜੀਤ ਸਿੰਘ ਦੇ ਨਵੇਂ ਟੱਰਕ ਵਿੱਚ ਸਵਾਰ ਸੀ। ਇਸ ਟਰੱਕ ਵਿੱਚ ਸਿਵਾਏ ਘੋੜੇ ਦੇ ਦੋ ਸੇਵਾਦਾਰਾਂ ਦੇ, ਹੋਰ ਕਿਸੇ ਨੂੰ ਨਹੀਂ ਚੜ੍ਹਨ ਦਿੱਤਾ ਗਿਆ।

ਜਿਸ ਖੂਹ ਤੋਂ ਗੁਰੂ ਜੀ ਨੇ ਜਲ ਛਕਿਆ ਸੀ ਉਸ ਦੀ ਮੁਰੰਮਤ ਕਰਵਾ ਕੇ ਉਸ ਉੱਤੇ ਹੁਣ ਟਿਊਬਵੈੱਲ ਲਾ ਦਿੱਤਾ ਗਿਆ ਹੈ। ਜਿਸ ਦੀ ਉੱਚੀ ਟੈਂਕੀ ਉੱਤੇ ਇਹ ਸ਼ਬਦ ਲਿਖੇ ਹੋਏ ਹਨ : ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਮਿੱਠਾ ਖੂਹ ਕਨੇਚ। ਇਸ ਅਸਥਾਨ 'ਤੇ ਹਰ ਸਾਲ ਸ੍ਰੀ ਅਖੰਡ ਪਾਠ ਕਰਾਇਆ ਜਾਂਦਾ ਹੈ।

ਅਸੀਂ ਪਿੰਡ ਵਿੱਚ ਮਿਲਣ ਵਾਲੇ ਸੱਜਣਾਂ ਨੂੰ ਜਦੋਂ ਇਹ ਸੁਝਾਅ ਦਿੱਤਾ ਕਿ ਤੁਹਾਨੂੰ ਪਿੰਡ ਵਿੱਚ ਦਸਮੇਸ਼ ਗੁਰੂ ਦੇ ਆਗਮਨ ਦਾ ਇਤਿਹਾਸ ਲਿਖਵਾਉਣਾ ਅਤੇ ਛਪਵਾਉਣਾ ਚਾਹੀਦਾ ਹੈ ਤਾਂ ਉਨ੍ਹਾਂ ਨੇ ਬੜਾ ਦਿਲਚਸਪ ਜਵਾਬ ਦਿੱਤਾ, 'ਸਾਡੇ ਸਰਪੰਚ ਸਾਹਿਬ ਕਹਿੰਦੇ ਹਨ, ਕਿਹੜੀ ਨੇਕ-ਨਾਮੀ ਦਾ ਇਤਿਹਾਸ ਛਪਵਾਈਏ। ਨਾ ਤਾਂ ਸਾਡੇ ਪਿੰਡ ਨੇ ਗੁਰੂ ਜੀ ਨੂੰ ਘੋੜੀ ਦਿੱਤੀ ਅਤੇ ਨਾ ਹੀ ਉਨ੍ਹਾਂ ਨੇ ਇੱਥੇ ਪ੍ਰਸ਼ਾਦਾ ਛਕਿਆ।' ਪਿੰਡ ਵਿੱਚੋਂ ਇਹ ਵੀ ਪਤਾ ਲੱਗਾ ਕਿ ਮੀਰਜ਼ਾਦਾ ਖ਼ੁਦਾ ਬਖਸ਼ ਦਾ ਪਰਿਵਾਰ 1947 ਵਿੱਚ ਪਾਕਿਸਤਾਨ ਚਲਾ ਗਿਆ ਸੀ। ਚੌਧਰੀ ਫ਼ੱਤੇ ਦੀ ਨੰਬਰਦਾਰੀ ਅੱਜ ਵੀ ਉਸ ਦੇ ਖਾਨਦਾਨ ਕੋਲ ਹੀ ਹੈ।

ਕਨੇਚ ਤੋਂ ਗੁਰੂ ਗੋਬਿੰਦ ਸਿੰਘ ਦੋ ਕਿਲੋਮੀਟਰ ਅੱਗੇ ਸਾਹਨੇਵਾਲ ਪਹੁੰਚੇ। ਪਿੰਡ ਦੇ ਬਾਹਰਵਾਰ ਇਕ ਖੁੱਲ੍ਹੀ ਥਾਂ, ਜਿੱਥੇ ਦੁਸਹਿਰੇ ਦਾ ਮੇਲਾ ਲਗਿਆ ਕਰਦਾ ਸੀ, ਗੁਰੂ ਜੀ ਨੇ ਕੁਝ ਚਿਰ ਦਮ ਲਿਆ। ਇਸ ਅਸਥਾਨ 'ਤੇ ਬਣੇ ਗੁਰਦੁਆਰੇ ਦਾ ਨਾਂ ਸ੍ਰੀ ਦਮਦਮਾ ਸਾਹਿਬ ਹੈ। ਇੱਥੇ ਗੁਰੂ ਜੀ ਪਿੰਡ ਦੇ ਪੰਚਾਂ ਨੂੰ ਕੋਈ ਗੱਲ ਕਹਿਣਾ ਚਾਹੁੰਦੇ ਸਨ, ਪਰ ਪੰਚਾਇਤ ਇਕੱਠੀ ਨਾ ਹੋਈ। ਗੁਰੂ ਜੀ ਨੇ ਕਿਹਾ—ਇਸ ਪਿੰਡ ਵਿੱਚ ਕਦੀ ਇਕੱਠ ਨਹੀਂ ਹੋਵੇਗਾ ਤੇ ਅੱਗੇ ਚਲ ਪਏ। ਜਦੋਂ ਪਿੰਡ ਦੀਆਂ ਮਾਈਆਂ ਬੀਬੀਆਂ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਅੱਗੇ ਜਾ ਕੇ ਗੁਰੂ ਜੀ ਦਾ ਪਲੰਘ ਘੇਰ ਲਿਆ ਅਤੇ ਪਿੰਡ ਦੀ ਭੁੱਲ ਬਖਸ਼ਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਬੀਬੀਆਂ ਦੀ ਬੇਨਤੀ ਮੰਨ ਕੇ ਭੁੱਲ ਬਖਸ਼ ਦਿੱਤੀ। ਇਸ ਅਸਥਾਨ 'ਤੇ ਗੁਰਦੁਆਰਾ ਘੇਰਾ ਸਾਹਿਬ ਬਣਿਆ ਹੋਇਆ ਹੈ।

ਸਾਹਨੇਵਾਲ ਤੋਂ ਨੰਦਪੁਰ ਲਗਪਗ ਡੇਢ੍ਹ ਕਿਲੋਮੀਟਰ ਦੂਰ ਹੈ। ਇਹ ਪਿੰਡ ਲੁਧਿਆਣਾ-ਖੰਨਾ ਜੀ.ਟੀ. ਰੋਡ ਉੱਤੇ ਸਥਿਤ ਹੈ। ਇੱਥੇ ਗੁਰੂ ਗੋਬਿੰਦ ਸਿੰਘ ਰੇਰੂ ਦੇ ਰੁੱਖਾਂ ਦੇ ਇਕ ਝੁੰਡ ਵਿੱਚ ਆ ਕੇ ਬੈਠੇ ਸਨ। ਇਸ ਲਈ ਇਥੇ ਬਣੇ ਗੁਰਦੁਆਰੇ ਦਾ ਨਾਂ ਵੀ ਰੇਰੂ ਸਾਹਿਬ ਹੈ। ਗੁਰਦੁਆਰਾ ਸਾਹਿਬ ਦੀ ਇਮਾਰਤ ਦੇ ਨਾਲ ਹੀ ਅੱਜਕੱਲ੍ਹ ਵੀ ਰੇਰੂ ਦੇ ਕੁਝ ਰੁੱਖ ਖੜ੍ਹੇ ਹਨ, ਜਿਨ੍ਹਾਂ ਦੀਆਂ ਜੜ੍ਹਾਂ ਵਿੱਚ ਹਰ ਮਹੀਨੇ ਦੀ ਦਸਵੀਂ ਨੂੰ ਸ਼ਰਧਾਲੂ ਆਪਣੀਆਂ ਗਾਈਆਂ ਮੱਝਾਂ ਦਾ ਦੁੱਧ ਚੜ੍ਹਾਉਂਦੇ ਹਨ। ਇੱਥੇ ਰੁੱਖਾਂ ਦੇ ਝੁੰਡ ਵਿੱਚ ਕੁਝ ਚਿਰ ਆਰਾਮ ਕਰਨ ਪਿੱਛੋਂ ਸੁੱਖ ਮਹਿਸੂਸ ਕਰਦਿਆਂ ਗੁਰੂ ਜੀ ਨੇ ਫ਼ਰਮਾਇਆ—ਇਥੇ ਬੈਠਿਆਂ ਮੈਨੂੰ ਅਨੰਦਪੁਰ ਦੀ ਹਵਾ ਆਉਂਦੀ ਹੈ।

ਇਥੋਂ ਚਲ ਕੇ ਗੁਰੂ ਸਾਹਿਬ ਪਿੰਡ ਟਿੱਬੇ ਪਹੁੰਚੇ। ਇਹ ਪਿੰਡ ਨੰਦਪੁਰ ਤੋਂ ਤਕਰੀਬਨ ਪੰਜ ਕਿਲੋਮੀਟਰ ਹੈ। ਇਸ ਪਿੰਡ ਵਿੱਚ ਪਾਣੀ ਦੀ ਤੰਗੀ ਸੀ। ਲੋਕਾਂ ਦੀ ਬੇਨਤੀ 'ਤੇ ਗੁਰੂ ਜੀ ਨੇ ਕੁਝ ਸਿੰਘਾਂ ਦੀ ਮਦਦ ਨਾਲ ਇਕ ਅਸਥਾਨ ਤੋਂ ਮਿੱਟੀ ਪੁਟਵਾ ਕੇ ਪਾਣੀ ਦਾ ਚਸ਼ਮਾ ਜਾਰੀ ਕੀਤਾ। ਇਸ ਲਈ ਇਸ ਗੁਰਦੁਆਰੇ ਦਾ ਨਾਂ ਸੋਮਾਸਰ ਸਾਹਿਬ ਹੈ। ਇਹ ਗੁਰਦੁਆਰਾ ਪਿੰਡ ਤੋਂ ਬਾਹਰ ਇਕ ਉੱਚੀ ਟਿੱਬੀ ਉੱਤੇ ਸਥਿਤ ਹੈ।

ਟਿੱਬੇ ਤੋਂ ਅੱਗੇ ਆਲਮਗੀਰ ਦਾ ਪ੍ਰਸਿੱਧ ਅਸਥਾਨ ਆਉਂਦਾ ਹੈ। ਇੱਥੇ ਦਸਮੇਸ਼ ਆਗਮਨ ਦੀ ਯਾਦ ਵਿੱਚ ਬਹੁਤ ਸੁੰਦਰ ਗੁਰਦੁਆਰਾ ਮੰਜੀ ਸਾਹਿਬ ਸੁਭਾਇਮਾਨ ਹੈ। ਇਸ ਅਸਥਾਨ ਬਾਰੇ ਦੋ ਰਵਾਇਤਾਂ ਪ੍ਰਸਿੱਧ ਹਨ। ਪਹਿਲੀ ਇਹ ਕਿ ਇੱਥੇ ਭਾਈ ਨੰਧਾ ਨੇ ਗੁਰੂ ਜੀ ਨੂੰ ਸਵਾਰੀ ਲਈ ਇਕ ਬਹੁਤ ਸੁਹਣਾ ਘੋੜਾ ਭੇਟ ਕੀਤਾ। ਦੂਜੀ ਰਵਾਇਤ ਅਨੁਸਾਰ ਗੁਰੂ ਜੀ ਨੇ ਇਸ ਅਸਥਾਨ ਤੋਂ ਆਪਣੇ ਪਰਮ ਸੇਵਕ ਗਨੀ ਖਾਂ ਅਤੇ ਨਬੀ ਖਾਂ ਨੂੰ ਵਾਪਸ ਆਪਣੇ ਨਗਰ ਮਾਛੀਵਾੜੇ ਜਾਣ ਦੀ ਆਗਿਆ ਦੇ ਦਿੱਤੀ। ਵਿਦਾਇਗੀ ਸਮੇਂ ਉਨ੍ਹਾਂ ਦੀ ਸੇਵਾ ਦੀ ਪ੍ਰਸ਼ੰਸਾ ਵਜੋਂ ਗੁਰੂ ਜੀ ਨੇ ਉਨ੍ਹਾਂ ਨੂੰ ਇਕ ਹੁਕਮਨਾਮਾ ਵੀ ਬਖਸ਼ਿਸ਼ ਕੀਤਾ। ਇਸ ਤੋਂ ਅੱਗੇ ਗੁਰੂ ਜੀ ਘੋੜੇ 'ਤੇ ਸਵਾਰ ਹੋ ਕੇ ਗਏ। ਪਰ ਇਸ ਸਬੰਧ ਵਿੱਚ ਇਤਿਹਾਸਕਾਰਾਂ ਦੀਆਂ ਵੱਖ-ਵੱਖ ਰਾਵਾਂ ਹਨ। ਭਾਈ ਸੁੱਖਾ ਸਿੰਘ (ਗੁਰ ਬਿਲਾਸ) ਗਨੀ ਖਾਂ ਅਤੇ ਨਬੀ ਖਾਂ ਦੀ ਵਾਪਸੀ ਕਨੇਚ ਤੋਂ ਦੱਸਦਾ ਹੈ। ਮੈਕਾਲਿਫ਼ (ਸਿੱਖ ਰਿਲੀਜਨ) ਅਨੁਸਾਰ ਗਨੀ ਖਾਂ ਤੇ ਨਬੀ ਖਾਂ ਪਿੰਡ ਹੇਹਰਾਂ ਤੋਂ ਵਾਪਸ ਮੁੜੇ। ਗਿ: ਗਿਆਨ ਸਿੰਘ 'ਤਵਾਰੀਖ ਗੁਰੂ ਖਾਲਸਾ' ਵਿੱਚ ਗਨੀ ਖਾਂ ਨਬੀ ਖਾਂ ਦੀ ਵਾਪਸੀ ਰਾਮਪੁਰ ਕਟਾਣੀ ਤੋਂ ਦੱਸਦਾ ਹੈ। ਗੁਰੂ ਕੀਆਂ ਸਾਖੀਆਂ (ਸਵਰੂਪ ਸਿੰਘ ਕੌਸ਼ਿਸ਼) ਅਨੁਸਾਰ ਪੰਜੇ ਸੂਫ਼ੀ ਪੀਰ-ਫ਼ਕੀਰ ਤਖਤੂਪੁਰੇ ਤੋਂ ਵਾਪਸ ਆਏ ਸਨ। ਇਸੇ ਤਰ੍ਹਾਂ ਗੁਰੂ ਜੀ ਨੂੰ ਘੋੜਾ ਕਿੱਥੇ ਭੇਟ ਕੀਤਾ ਗਿਆ, ਇਸ ਬਾਰੇ ਵੀ ਇਤਿਹਾਸਕਾਰਾਂ ਦੇ ਵੱਖ-ਵੱਖ ਵਿਚਾਰ ਹਨ। ਦਸਵੇਂ ਪਾਤਸ਼ਾਹ ਨੇ ਆਪਣੀ ਸਵੈ-ਜੀਵਨੀ ਦਾ ਨਾਂ 'ਬਚਿਤਰ ਨਾਟਕ' ਰੱਖਿਆ ਹੈ। ਸੱਚਮੁੱਚ ਹੀ ਉਨ੍ਹਾਂ ਦਾ ਜੀਵਨ ਵਚਿੱਤਰ ਘਟਨਾਵਾਂ ਨਾਲ ਭਰਪੂਰ ਹੈ। ਖ਼ਾਸ ਕਰਕੇ ਅਨੰਦਪੁਰ ਛੱਡਣ ਤੋਂ ਬਾਅਦ ਸ੍ਰੀ ਹਜ਼ੂਰ ਸਾਹਿਬ ਨੰਦੇੜ ਤੱਕ ਉਨ੍ਹਾਂ ਦਾ ਜੀਵਨ ਬੇਹੱਦ ਵਚਿੱਤਰ ਹੈ। ਆਲਮਗੀਰ, ਅਨੰਦਪੁਰ ਸਾਹਿਬ ਤੋਂ 134 ਕਿਲੋਮੀਟਰ, ਚਮਕੌਰ ਸਾਹਿਬ ਤੋਂ 70 ਕਿਲੋਮੀਟਰ ਅਤੇ ਮਾਛੀਵਾੜੇ ਤੋਂ 39 ਕਿਲੋਮੀਟਰ ਹੈ। ਇਥੇ ਗੁਰਦੁਆਰਾ ਸਾਹਿਬ ਵਿੱਚ ਬਣੇ ਸਰੋਵਰ ਨੂੰ ਤੀਰਸਰ ਸਾਹਿਬ ਕਹਿੰਦੇ ਹਨ। ਰਵਾਇਤ ਹੈ ਕਿ ਇਸ ਇਲਾਕੇ ਵਿਚ ਪਾਣੀ ਦੀ ਕਿੱਲਤ ਸੀ। ਸੰਗਤਾਂ ਦੇ ਬੇਨਤੀ ਕਰਨ 'ਤੇ ਗੁਰੂ ਜੀ ਨੇ ਇੱਥੇ ਤੀਰ ਮਾਰ ਕੇ ਚਸ਼ਮਾ ਜਾਰੀ ਕੀਤਾ ਸੀ। ਉਸੇ ਚਸ਼ਮੇ ਦੁਆਲੇ ਸਰੋਵਰ ਬਣਿਆ ਹੋਇਆ ਹੈ। ਚਸ਼ਮੇ ਵਾਲੇ ਸਥਾਨ 'ਤੇ ਸਰੋਵਰ ਵਿੱਚ ਉੱਚਾ ਥੜ੍ਹਾ ਬਣਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਗਿਆ ਹੈ। ਗੁਰਦੁਆਰਾ ਆਲਮਗੀਰ ਸਾਹਿਬ ਵਿਚ ਹਰ ਸਾਲ 14, 15 ਅਤੇ 16 ਪੋਹ ਨੂੰ ਭਾਰੀ ਮੇਲਾ ਲੱਗਦਾ ਹੈ। ਜਿਨ੍ਹਾਂ ਰਾਹਾਂ ਤੋਂ ਕਦੀ ਧਰਮ-ਰੱਖਿਅਕ, ਸਰਬੰਸਦਾਨੀ, ਮਹਾਂ-ਯੋਧੇ ਗੁਰੂ ਗੋਬਿੰਦ ਸਿੰਘ ਲੰਘੇ ਸਨ ਉਨ੍ਹਾਂ ਰਾਹਾਂ ਦੀ ਧੂੜ ਨੂੰ, ਗੁਰੂ ਦੀ ਕਰਨੀ ਤੋਂ ਕੁਰਬਾਨ ਸਿੱਖ-ਸੰਗਤਾਂ ਸੌ ਸੌ ਵਾਰ ਨਮਸਕਾਰ ਕਰਦੀਆਂ ਹਨ ਅਤੇ ਕਰਦੀਆਂ ਰਹਿਣਗੀਆਂ।

• • •

# 15

# ਅਜੇ ਮੰਜ਼ਲ ਬਹੁਤ ਦੂਰ ਸੀ

ਅਸੀਂ ਆਪਣੇ ਪਿਛਲੇ ਇਕ ਲੇਖ ਵਿੱਚ ਜ਼ਿਕਰ ਕੀਤਾ ਸੀ ਕਿ ਸਿੱਖ ਇਤਿਹਾਸ ਵਿੱਚ ਸਾਨੂੰ ਪੈਰ ਪੈਰ 'ਤੇ ਮਤਭੇਦਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਗਨੀ ਖਾਂ ਅਤੇ ਨਬੀ ਖਾਂ ਜਾਂ ਪੰਜ ਪੀਰਾਂ ਨੂੰ ਕਿਸ ਪੜਾਅ ਤੋਂ ਵਾਪਸ ਕੀਤਾ, ਇਸ ਬਾਰੇ ਇਤਿਹਾਸਕਾਰ ਇਕ-ਮਤ ਨਹੀਂ ਹਨ। ਇਸੇ ਤਰ੍ਹਾਂ ਗੁਰੂ ਜੀ ਉਚ ਦੇ ਪੀਰ ਦੇ ਭੇਸ ਵਿੱਚ ਪਲੰਘ ਉੱਤੇ ਬਿਰਾਜਮਾਨ ਕਿਹੜੇ ਪਿੰਡ ਤੱਕ ਗਏ ਜਾਂ ਲੰਮੇ ਸਫ਼ਰ ਵਿੱਚ ਉਨ੍ਹਾਂ ਨੂੰ ਸਭ ਤੋਂ ਪਹਿਲਾਂ ਘੋੜਾ ਕਿੱਥੇ ਭੇਟ ਕੀਤਾ ਗਿਆ, ਇਸ ਬਾਰੇ ਵੀ ਇਤਿਹਾਸਕਾਰਾਂ ਦੇ ਵੱਖ-ਵੱਖ ਵਿਚਾਰ ਹਨ।

ਇਕੋ ਇਕ ਇਤਿਹਾਸਕਾਰ ਗਿਆਨੀ ਗਿਆਨ ਸਿੰਘ (1822-1921) ਹਨ ਜੋ ਤਵਾਰੀਖ ਗੁਰੂ ਖਾਲਸਾ (ਭਾਗ-੧) ਵਿੱਚ ਗੁਰੂ ਜੀ ਨੂੰ ਆਲਮਗੀਰ ਵਿਖੇ ਘੋੜਾ ਭੇਟ ਹੋਇਆ ਲਿਖਦੇ ਹਨ। ਉਨ੍ਹਾਂ ਅਨੁਸਾਰ ਗੁਰੂ ਜੀ ਨੇ ਨਬੀ ਖਾਂ ਤੇ ਗਨੀ ਖਾਂ ਨੂੰ ਰਾਮਪੁਰ ਕਟਾਣੀ ਤੋਂ ਹੀ ਵਾਪਸ ਭੇਜ ਦਿੱਤਾ ਸੀ ਅਤੇ ਉਸ ਤੋਂ ਅੱਗੇ ਆਲਮਗੀਰ ਤੱਕ ਗੁਰੂ ਜੀ ਦਾ ਪਲੰਘ ਰਾਹ ਵਿੱਚ ਆਏ ਪਿੰਡਾਂ ਦੇ ਪੰਚ ਵਾਰੀ-ਵਾਰੀ ਚੁੱਕ ਕੇ ਲਿਆਏ ਸਨ। ਆਲਮਗੀਰ ਤੋਂ ਅੱਗੇ ਗੁਰੂ ਜੀ ਘੋੜੇ 'ਤੇ ਸਵਾਰ ਹੋ ਕੇ ਗਏ। ਪਰ ਹੋਰ ਇਤਿਹਾਸਕਾਰਾਂ ਦਾ ਵਰਨਣ ਗਿਆਨੀ ਜੀ ਨਾਲੋਂ ਵੱਖਰਾ ਹੈ। ਅਠਾਰ੍ਹਵੀਂ ਸਦੀ ਦੇ ਦੋ ਪੁਰਾਤਨ ਇਤਿਹਾਸਕਾਰ ਭਾਈ ਕੋਇਰ ਸਿੰਘ (ਗੁਰ ਬਿਲਾਸ ਪਾਤਸ਼ਾਹੀ ੧੦) ਅਤੇ ਭਾਈ ਸੁੱਖਾ ਸਿੰਘ (ਗੁਰ ਬਿਲਾਸ) ਤਾਂ ਗੁਰੂ ਜੀ ਨੂੰ ਮਾਛੀਵਾੜੇ ਜਾਂ ਕਨੇਚ ਤੋਂ ਸਿੱਧਾ ਦੀਨੇ-ਕਾਂਗੜ ਪਹੁੰਚਾ ਦਿੰਦੇ ਹਨ ਅਤੇ ਰਾਹ ਦੇ ਕਿਸੇ ਪੜਾਅ ਦਾ ਜ਼ਿਕਰ ਨਹੀਂ ਕਰਦੇ। ਜਿਸ ਤੋਂ ਅਨੁਮਾਨ ਲੱਗਦਾ ਹੈ ਕਿ ਗੁਰੂ ਜੀ ਦੀਨੇ ਤੱਕ ਪਲੰਘ 'ਤੇ ਬਿਰਾਜਮਾਨ ਹੀ ਗਏ ਹੋਣਗੇ।

ਭਾਈ ਸੰਤੋਖ ਸਿੰਘ (1788-1843 ਈ:) ਕਰਤਾ 'ਸੂਰਜ ਪ੍ਰਕਾਸ਼' ਅਤੇ ਐਮ.ਏ. ਮੈਕਾਲਿਫ਼ (1837-1913 ਈ:) ਲੇਖਕ 'ਦੀ ਸਿੱਖ ਰਿਲੀਜਨ' ਇਕ-ਮਤ ਹਨ ਕਿ ਦਸਮੇਸ਼ ਗੁਰੂ ਜੀ ਨੂੰ ਇਕ ਸਿੱਖ ਨੇ ਲੰਮੇ ਜੱਟਪੁਰੇ ਅਤੇ ਦੀਨੇ-ਕਾਂਗੜ ਦੇ ਵਿਚਕਾਰ ਕਿਸੇ ਥਾਂ ਘੋੜਾ ਭੇਟ ਕੀਤਾ। ਉਥੋਂ ਤੱਕ ਗੁਰੂ ਜੀ ਪਲੰਘ ਉੱਤੇ ਹੀ ਗਏ।

'ਗੁਰੂ ਕੀਆਂ ਸਾਖੀਆਂ' (1790 ਈ:) ਅਨੁਸਾਰ ਗੁਰੂ ਜੀ ਨੇ ਹਾਜੀ ਚਰਾਗ ਸ਼ਾਹ ਤੇ ਕਾਜ਼ੀ ਪੀਰ ਮੁਹੰਮਦ ਆਦਿ ਪੰਜਾਂ ਪੀਰਾਂ ਨੂੰ ਤਖਤੂਪੁਰੇ ਤੋਂ ਵਾਪਸ ਭੇਜਿਆ ਅਤੇ ਉਸ ਤੋਂ ਅੱਗੇ ਦੀਨੇ-ਕਾਂਗੜ ਤੱਕ ਰਥ-ਬਹਿਲੀ ਉੱਤੇ ਸਫ਼ਰ ਕੀਤਾ। ਦੀਨੇ ਤੋਂ ਅੱਗੇ ਦਸਮੇਸ਼ ਗੁਰੂ ਘੋੜੇ 'ਤੇ ਸਵਾਰ ਹੋਏ। ਜ਼ਿਆਦਾ-ਤਰ ਅਨੁਮਾਨ ਇਹੀ ਲੱਗਦਾ ਹੈ ਕਿ ਜਦੋਂ ਦਸਵੇਂ ਪਾਤਸ਼ਾਹ ਦੀਨੇ-ਕਾਂਗੜ ਪੁੱਜੇ ਤਾਂ ਉਹ ਇਕ ਤਰ੍ਹਾਂ ਨਾਲ ਆਪਣੇ ਸ਼ਰਧਾਲੂ ਸਿੱਖਾਂ ਦੀ ਰਾਜਧਾਨੀ ਵਿੱਚ ਪਹੁੰਚ ਗਏ। ਦੀਨੇ ਪਹੁੰਚਣ ਉਪਰੰਤ ਗੁਰੂ ਜੀ ਦੇ ਚਮਕੌਰ ਤੋਂ ਅਲੋਪ ਹੋਣ ਦੀ ਗੱਲ ਗੁੱਝੀ ਨਾ ਰਹੀ। ਦੂਰ ਨੇੜੇ ਦੀਆਂ ਸੰਗਤਾਂ ਗੁਰੂ ਜੀ ਦੀਆਂ ਅਦਭੁੱਤ ਕੁਰਬਾਨੀਆਂ ਨੂੰ ਨਮਸਕਾਰ ਕਰਨ ਲਈ ਅਤੇ ਯੋਧੇ-ਗੁਰੂ ਦਾ ਦੀਦਾਰ ਕਰਨ ਲਈ ਆਉਣ ਲੱਗ ਪਈਆਂ। ਭਾਈ ਰੂਪਾ ਛੇਵੇਂ ਗੁਰੂ ਦਾ ਸਿੱਖ ਸੀ। ਉਸ ਦੇ ਨਾਂ 'ਤੇ ਵਸੇ ਪਿੰਡ ਭਾਈ ਰੂਪੇ ਤੋਂ ਉਸ ਦੀ ਸੰਤਾਨ ਵਿੱਚੋਂ ਭਾਈ ਧਰਮ ਸਿੰਘ ਅਤੇ ਪਰਮ ਸਿੰਘ ਦੀਨੇ ਦਸਮ ਪਾਤਸ਼ਾਹ ਦੇ ਦਰਸ਼ਨ ਕਰਨ ਆਏ। ਉਨ੍ਹਾਂ ਨੇ ਗੁਰੂ ਜੀ ਨੂੰ ਇਕ ਸੁੰਦਰ ਘੋੜਾ ਅਤੇ ਕੁਝ ਹੋਰ ਭੇਟਾਵਾਂ ਅਰਪਣ ਕੀਤੀਆਂ। ਦੀਨੇ ਵਿਖੇ ਸੰਗਤਾਂ ਨੇ ਅੰਨ, ਧਨ ਅਤੇ ਹਰ ਤਰ੍ਹਾਂ ਦੀਆਂ ਵਸਤਾਂ ਗੁਰੂ ਜੀ ਦੇ ਚਰਨਾਂ ਵਿੱਚ ਲਿਆ ਕੇ ਢੇਰੀ ਕਰ ਦਿੱਤੀਆਂ। ਇਸ ਲਈ ਇਹ ਗੱਲ ਯਕੀਨੀ ਤੌਰ 'ਤੇ ਕਹੀ ਜਾ ਸਕਦੀ ਹੈ ਕਿ ਦੀਨੇ ਤੋਂ ਅੱਗੇ ਗੁਰੂ ਜੀ ਜਿੱਥੇ ਵੀ ਗਏ, ਘੋੜੇ 'ਤੇ ਸਵਾਰ ਹੋ ਕੇ ਹੀ ਗਏ।

ਦਸਮੇਸ਼ ਗੁਰੂ ਨੂੰ ਘੋੜਿਆਂ ਦੀ ਤਾਂ ਦੀਨੇ ਤੋਂ ਪਹਿਲਾਂ ਰਾਏਕੋਟ ਵਿਖੇ ਵੀ ਕਮੀ ਨਹੀਂ ਸੀ ਜਦੋਂ ਉਹ ਰਾਏਕੋਟ ਅਤੇ ਜਗਰਾਉਂ ਦੇ ਮਾਲਕ ਜ਼ਿਮੀਂਦਾਰ ਰਾਏ ਕੱਲ੍ਹੇ ਕੋਲ ਠਹਿਰੇ ਹੋਏ ਸਨ। ਪਰ ਰਾਏਕੋਟ ਦੇ ਆਲੇ-ਦੁਆਲੇ ਦਾ ਇਲਾਕਾ ਸ਼ਾਇਦ ਅਜੇ ਬਹੁਤਾ ਸੁਰੱਖਿਅਤ ਨਹੀਂ ਸੀ ਇਸ ਲਈ ਰਾਏਕੋਟ ਅਤੇ ਲੰਮੇ ਜੱਟਪੁਰੇ ਤੋਂ ਗੁਰੂ ਜੀ ਉਚ ਦੇ ਪੀਰ ਦੇ ਭੇਸ ਵਿੱਚ ਹੀ ਪਲੰਘ ਉੱਤੇ ਬਿਰਾਜਮਾਨ ਹੋ ਕੇ ਨਿਕਲੇ।

ਹੁਣ ਅਸੀਂ ਆਲਮਗੀਰ ਤੋਂ ਅੱਗੇ ਗੁਰੂ ਜੀ ਦੇ ਸਫ਼ਰ ਦਾ ਪੜਾਅ-ਵਾਰ ਵਰਨਣ ਕਰਦੇ ਹਾਂ। ਆਲਮਗੀਰ ਤੋਂ ਗੁਰੂ ਜੀ ਨੇ ਰਾਏਕੋਟ ਵੱਲ ਨੂੰ ਸਫ਼ਰ ਸ਼ੁਰੂ ਕੀਤਾ। ਪਹਿਲਾ ਪੜਾਅ 9 ਕਿਲੋਮੀਟਰ ਦੂਰ ਪਿੰਡ ਜੋਧ ਰਤਨ ਵਿੱਚ ਹੋਇਆ। ਇਥੇ ਗੁਰੂ ਜੀ ਟਾਹਲੀ ਦੇ ਇਕ ਰੁੱਖ ਹੇਠਾਂ ਬੈਠੇ। ਇਸ ਲਈ ਗੁਰਦੁਆਰਾ ਸਾਹਿਬ ਦਾ ਨਾਂ ਟਾਹਲੀ ਸਾਹਿਬ ਹੈ। ਸਥਾਨਕ ਰਵਾਇਤ ਅਨੁਸਾਰ ਇੱਥੇ ਨੇੜੇ ਹੀ ਇਕ ਤੂਤਾਂ ਵਾਲਾ ਖੂਹ ਸੀ। ਗੁਰੂ ਜੀ ਨੇ ਇਸ ਖੂਹ ਤੋਂ ਜਲ ਮੰਗਵਾ ਕੇ ਛਕਿਆ। ਗੁਰੂ ਜੀ ਇਥੇ ਇਕ ਰਾਤ ਰਹੇ। ਜਿਨ੍ਹਾਂ ਚੀਜ਼ਾਂ ਨੂੰ ਮਹਾਨ ਗੁਰੂ ਸਾਹਿਬਾਨ ਦੀ ਛੁਹ ਪ੍ਰਾਪਤ ਹੋ ਗਈ, ਉਹ ਅਤਿ ਸਤਿਕਾਰਯੋਗ ਬਣ ਗਈਆਂ। ਟਾਹਲੀ ਅਤੇ ਜੰਡ ਦੇ ਸਾਧਾਰਨ ਰੁੱਖ ਟਾਹਲੀ ਸਾਹਿਬ ਅਤੇ ਜੰਡ ਸਾਹਿਬ ਬਣ ਗਏ।

ਜੋਧ ਰਤਨ ਤੋਂ ਨੌਂ ਕਿਲੋਮੀਟਰ ਅੱਗੇ ਅਹਿਮਦ ਗੜ੍ਹ-ਮੁੱਲਾਂਪੁਰ ਵਾਲੀ ਸੜਕ 'ਤੇ ਪਿੰਡ ਮੋਹੀ ਆਉਂਦਾ ਹੈ। ਇੱਥੇ ਗੁਰੂ ਜੀ ਦੀ ਯਾਦ ਵਿੱਚ ਗੁਰਦੁਆਰਾ ਪਾਤਸ਼ਾਹੀ ਦਸਵੀਂ ਸ਼ਸ਼ੋਭਤ ਹੈ। ਰਵਾਇਤ ਹੈ ਕਿ ਗੁਰੂ ਜੀ ਦੀ ਉਂਗਲੀ ਸੁੱਜ ਜਾਣ ਕਾਰਨ ਉਂਗਲ ਦੇ ਮਾਸ ਵਿੱਚ ਸੋਨੇ ਦੀ ਮੁੰਦਰੀ ਧਸ ਗਈ ਸੀ, ਜੋ ਉਨ੍ਹਾਂ ਨੇ ਇਸ ਪਿੰਡ ਤੇ ਇਕ ਲੁਹਾਰ ਤੋਂ ਕਟਵਾਈ ਜਾਂ ਉਤਰਵਾਈ ਅਤੇ ਇਹ ਮੁੰਦਰੀ ਉਸੇ ਨੂੰ ਬਖਸ਼ ਦਿੱਤੀ। 'ਮਹਾਨ ਕੋਸ਼' ਅਨੁਸਾਰ ਇਹ ਮੁੰਦਰੀ ਹੁਣ ਉਸ ਲੁਹਾਰ ਦੀ ਸੰਤਾਨ ਪਾਸ ਹੈ, ਜੋ ਰੇਲਵੇ ਸਟੇਸ਼ਨ ਜਗਰਾਉਂ ਦੇ ਨੇੜੇ ਪਿੰਡ ਭੰਮੀਪੁਰ ਵਿੱਚ ਰਹਿੰਦੀ ਹੈ। ਇਥੇ ਵੀ ਗੁਰੂ ਜੀ ਦੀ ਯਾਦ ਵਿੱਚ ਗੁਰਦੁਆਰਾ ਬਣਿਆ ਹੋਇਆ ਹੈ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਇਸ ਪਿੰਡ ਤੋਂ ਦਸਮੇਸ਼ ਜੀ ਨੇ 17 ਪੋਹ ਐਤਵਾਰ (16 ਦਸੰਬਰ 1705) ਨੂੰ ਚਾਲੇ ਪਾਏ।

ਗੁਰੂ ਜੀ ਨੇ ਅਗਲਾ ਪੜਾਅ ਪਿੰਡ ਹੇਹਰ (ਹੇਰਾਂ) ਵਿੱਚ ਕੀਤਾ, ਜੋ ਮੋਹੀ ਤੋਂ 13 ਕਿਲੋਮੀਟਰ ਦੂਰ ਹੈ। ਇਥੇ ਉਦਾਸੀ ਸਾਧੂ ਮਹੰਤ ਕਿਰਪਾਲ ਦਾਸ ਦਾ ਡੇਰਾ ਸੀ। ਸਤਾਰਾਂ ਸਾਲ ਪਹਿਲਾਂ ਮਹੰਤ ਕਿਰਪਾਲ ਦਾਸ ਪਾਉਂਟਾ ਸਾਹਿਬ ਨੇੜੇ ਭੰਗਾਣੀ ਦੇ ਯੁੱਧ ਵਿੱਚ ਬੜੀ ਬਹਾਦਰੀ ਨਾਲ ਲੜਿਆ ਸੀ। ਉਸ ਸਮੇਂ ਪਾਉਂਟਾ ਸਾਹਿਬ ਵਿੱਚ 500 ਉਦਾਸੀ ਸਾਧੂ ਉਤਰੇ ਹੋਏ ਸਨ। ਪਰ ਯੁੱਧ ਦੀ ਖ਼ਬਰ ਸੁਣ ਕੇ ਸਾਰੇ ਨੱਸ ਗਏ। ਇਕੋ ਕਿਰਪਾਲ ਦਾਸ ਡਟਿਆ ਰਿਹਾ। ਉਸ ਨੇ ਜੰਗ ਦੌਰਾਨ ਪਹਾੜੀ ਫ਼ੌਜਾਂ ਦੇ ਜਰਨੈਲ ਹਿਆਤ ਖਾਨ ਦੇ ਸਿਰ ਵਿੱਚ ਇੰਨੇ ਜ਼ੋਰ ਨਾਲ ਘੋਟਣਾ (ਕੁਤਕਾ) ਮਾਰਿਆ ਕਿ ਪਠਾਣ ਜਰਨੈਲ ਦੇ ਸਿਰ ਦੇ ਲਹੂ-ਮਿੱਝ ਨਾਲ ਮੈਦਾਨ ਰੰਗਿਆ ਗਿਆ। ਇੰਜ ਜਾਪਦਾ ਸੀ ਜਿਵੇਂ ਕਾਨ੍ਹ-ਘਨਈਏ ਦੇ ਤੀਰ ਨਾਲ ਕਿਸੇ ਗੋਪੀ ਦੀ ਮਟਕੀ ਫੁੱਟ ਗਈ ਹੋਵੇ ਤੇ ਲੱਸੀ ਮੱਖਣ ਬਾਹਰ ਆ ਗਿਆ ਹੋਵੇ। ਇਹ ਘਟਨਾ ਗੁਰੂ ਗੋਬਿੰਦ ਸਿੰਘ ਜੀ ਨੇ 'ਬਚਿੱਤਰ ਨਾਟਕ' ਵਿੱਚ ਆਪਣੀ ਕਲਮ ਨਾਲ ਲਿਖੀ ਹੈ :—

ਕ੍ਰਿਪਾਲ ਕੋਪਿਯੰ ਕੁਤਕੋ ਸੰਭਾਰੀ॥
ਹਠੀ ਖਾਨ ਹਯਾਤ ਕੇ ਸੀਸ ਝਾਰੀ॥
ਉਠੀ ਛਿਛਿ ਇਛੰ ਕਢਾ ਮੇਝ ਜੋਰੰ॥
ਮਨੋ ਮਾਖਨੰ ਮਟਕੀ ਕਾਨ੍ਹ ਫੋਰੰ॥

ਉਹੀ ਕਿਰਪਾਲ ਦਾਸ ਡੇਰਾ ਬਣਾ ਕੇ ਹੁਣ ਹੇਰਾਂ ਵਿੱਚ ਰਹਿੰਦਾ ਸੀ। ਅਚਾਨਕ ਗੁਰੂ ਜੀ ਦਾ ਆਉਣਾ ਸੁਣ ਕੇ ਬੜਾ ਖੁਸ਼ ਹੋਇਆ। ਪਰ ਜਦੋਂ ਉਸ ਨੂੰ ਪਤਾ ਲੱਗਾ ਕਿ ਗੁਰੂ ਜੀ ਸਰਕਾਰ ਦੇ ਬਾਗੀ ਹਨ ਤੇ ਮੁਗ਼ਲ ਫ਼ੌਜਾਂ ਉਨ੍ਹਾਂ ਦੀ ਭਾਲ ਕਰ ਰਹੀਆਂ ਹਨ ਤਾਂ ਭੰਗਾਣੀ ਯੁੱਧ ਦਾ ਇਹ ਯੋਧਾ ਭੈਭੀਤ ਹੋ ਗਿਆ। ਸੋਚਣ ਲੱਗਾ, 'ਜੇ ਗੁਰੂ ਜੀ ਇੱਥੇ ਠਹਿਰ ਗਏ, ਤੁਰਕਾਂ ਨੂੰ ਖ਼ਬਰ ਹੋ ਜਾਊ, ਫ਼ੌਜ ਚੜ੍ਹ ਆਊ।.... ਗੁਰੂ ਤਾਂ ਨੱਸ ਕੇ ਮਾਲਵੇ ਜਾ ਵੜੂ, ਮੈਨੂੰ ਫੜ ਕੇ ਤੁਰਕ ਫਾਂਸੀ ਚਾੜ੍ਹ ਦੇਣਗੇ ਤੇ ਡੇਰੇ ਨੂੰ ਲੁੱਟ ਲੈਣਗੇ, ਤਾਂ ਤੇ ਹੁਣੇ ਏਨ੍ਹਾਂ ਨੂੰ ਇਥੋਂ ਤੋਰ ਦੇਣਾ ਚੰਗਾ ਹੈ। ਇਹ ਸੋਚ ਕੇ ਉਸ ਨੇ ਗੁਰੂ ਸਾਹਿਬ ਪਾਸ ਵੱਡੇ ਤੜਕੇ ਆ ਕਰ ਇਹੋ ਬਾਤ, ਜੋ ਚਿਤਵੀ ਸੀ, ਸਭ ਸੁਣਾ ਕੇ ਆਖ ਦਿੱਤਾ ਕਿ ਆਪ ਇਥੋਂ ਚਲੇ ਜਾਓ, ਲੰਮੇ ਜੱਟਪੁਰੇ ਜਾ ਰਹੋ।' (ਗਿ: ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ)

ਮਹੰਤ ਨੂੰ ਡੋਲਿਆ ਵੇਖ ਕੇ ਗੁਰੂ ਜੀ ਨੇ ਹੇਰਾਂ ਤੋਂ ਚਾਲੇ ਪਾਉਣ ਦੀ ਤਿਆਰੀ ਕਰ ਲਈ। ਮਹੰਤ ਕਿਰਪਾਲ ਦਾਸ ਨੇ ਗੁਰੂ ਜੀ ਦੇ ਪਲੰਘ ਨੂੰ ਹੇਰਾਂ ਤੋਂ ਸਵਾ ਕੋਹ ਤੱਕ ਮੋਢਾ ਦਿੱਤਾ। ਅੱਜਕਲ੍ਹ ਕਿਰਪਾਲ ਦਾਸ ਦੇ ਡੇਰੇ ਵਿੱਚ ਗੁਰਦੁਆਰਾ ਬਣਿਆ ਹੋਇਆ ਹੈ। ਇਥੇ ਹਰ ਸੰਗਰਾਂਦ ਨੂੰ ਮੇਲਾ ਲੱਗਦਾ ਹੈ। ਗੁਰਦੁਆਰੇ ਵਿੱਚ ਉਹ ਇਤਿਹਾਸਕ ਪਲੰਘ ਸੁਰੱਖਿਅਤ ਹੈ, ਜਿਸ ਉੱਤੇ ਦਸਮ ਪਾਤਸ਼ਾਹ ਬਿਰਾਜੇ ਸਨ। ਉਹ ਚੁੱਲ੍ਹਾ ਵੀ ਸੰਭਾਲ ਕੇ ਰੱਖਿਆ ਹੋਇਆ ਹੈ ਜਿਸ ਉੱਤੇ ਗੁਰੂ ਜੀ ਲਈ ਪ੍ਰਸ਼ਾਦ ਤਿਆਰ ਕੀਤਾ ਗਿਆ ਸੀ। ਸੰਤ ਵਿਸਾਖਾ ਸਿੰਘ ਦੇ 'ਮਾਲਵਾ ਇਤਿਹਾਸ' ਦੀ ਸੂਚਨਾ ਅਨੁਸਾਰ 'ਸਿੱਖ ਰਾਜ ਸਮੇਂ ਤੋਂ ਪਿੰਡ ਦਾ ਛੇਵਾਂ ਹਿੱਸਾ ਅਰਥਾਤ 36 ਸੌ ਵਿਘੇ ਜ਼ਮੀਨ ਗੁਰਦੁਆਰੇ ਦੇ ਨਾਂ ਲੱਗੀ ਹੋਈ ਹੈ।'

ਹੇਰਾਂ ਤੋਂ ਦੋ ਕਿਲੋਮੀਟਰ ਦੇ ਫਾਸਲੇ 'ਤੇ ਪਿੰਡ ਰਾਜੋਆਣਾ ਵਿੱਚ ਦਸਮੇਸ਼-ਆਗਮਨ ਦੀ ਯਾਦ ਵਿੱਚ ਗੁਰਦੁਆਰਾ ਮੰਜੀ ਸਾਹਿਬ ਸਥਾਪਿਤ ਹੈ। ਇਥੋਂ ਦੀ ਇਕ ਮਾਈ ਭੱਟੀ ਗੁਰੂ ਜੀ ਦੀ ਸੇਵਾ ਵਿੱਚ ਹਾਜ਼ਰ ਹੋਈ। ਉਸ ਨੇ ਆਪਣੇ ਪੁੱਤਰਾਂ ਲਈ ਗੁਰੂ ਜੀ ਤੋਂ ਅਸੀਸ ਮੰਗੀ। ਮਾਈ ਭੱਟੀ ਦੇ ਦੋ ਪੁੱਤਰ ਗੁਰੂ ਜੀ ਦਾ ਪਲੰਘ ਰਾਜੋਆਣਾ ਤੋਂ ਦਸ ਕਿਲੋਮੀਟਰ ਅੱਗੇ ਪਿੰਡ ਕਮਾਲਪੁਰ ਤੱਕ ਛੱਡ ਕੇ ਆਏ। ਗੁਰੂ ਗੋਬਿੰਦ ਸਿੰਘ ਜੀ ਨੇ ਮਾਈ ਭੱਟੀ ਦੇ ਪੁੱਤਰਾਂ ਨੂੰ ਆਪਣਾ ਆਸ਼ੀਰਵਾਦ ਦਿੱਤਾ।

ਇੰਜ ਪੜਾਅ-ਦਰ-ਪੜਾਅ ਦਸਮੇਸ਼ ਗੁਰੂ ਅੱਗੇ ਵਧ ਰਹੇ ਸਨ। ਅਜੇ ਉਨ੍ਹਾਂ ਦੀ ਮੰਜ਼ਿਲ ਬੜੀ ਦੂਰ ਸੀ। ਹਾਲਾਤ ਬੜੇ ਬਿਖੜੇ ਸਨ। ਪਰ ਚੜ੍ਹਦੀ ਕਲਾ ਦੇ ਅਵਤਾਰ ਦਸਮ ਗੁਰੂ ਨੇ ਹਾਰਨਾ ਨਹੀਂ ਸਿੱਖਿਆ ਸੀ ਕਿਉਂਕਿ—

ਵੁਹ ਮਰਦ ਨਹੀਂ ਜੋ ਡਰ ਜਾਏ, ਮਾਹੌਲ ਕੇ ਖ਼ੂਨੀ ਮੰਜ਼ਰ ਸੇ।
ਉਸ ਹਾਲ ਮੇਂ ਜੀਨਾ ਲਾਜ਼ਮ ਹੈ, ਜਿਸ ਹਾਲ ਮੇਂ ਜੀਨਾ ਮੁਸ਼ਕਿਲ ਹੈ।

• • •

# 16

# ਗੁਰੂ ਗੋਬਿੰਦ ਸਿੰਘ ਜੀ ਰਾਏਕੋਟ ਵਿਚ

ਗੁਰੂ ਗੋਬਿੰਦ ਸਿੰਘ ਜੀ ਦੇ ਚਮਕੌਰ ਤੋਂ ਤਲਵੰਡੀ ਸਾਬੋ ਤੱਕ ਦੇ ਲੰਮੇ, ਬਿਖੜੇ ਅਤੇ ਘਟਨਾ-ਭਰਪੂਰ ਸਫ਼ਰ ਵਿੱਚ ਰਾਏਕੋਟ ਦਾ ਪੜਾਅ ਇਕ ਅਹਿਮ ਸਥਾਨ ਰੱਖਦਾ ਹੈ। ਇਹ ਕਸਬਾ ਲੁਧਿਆਣੇ ਤੋਂ ਜਗਰਾਉਂ ਵਾਲੇ ਪਾਸੇ 48 ਕਿਲੋਮੀਟਰ ਦੂਰ ਹੈ। ਲੁਧਿਆਣੇ ਤੋਂ 18 ਕਿਲੋਮੀਟਰ ਮੁੱਲਾਂਪੁਰ-ਦਾਖਾ ਅਤੇ ਮੁੱਲਾਂਪੁਰ ਤੋਂ 20 ਕਿਲੋਮੀਟਰ ਅੱਗੇ ਰਾਏਕੋਟ। ਜਗਰਾਉਂ ਅਤੇ ਰਾਏਕੋਟ ਦਾ ਇਲਾਕਾ ਰਾਏ ਕੱਲ੍ਹੇ ਦੀ ਜਾਗੀਰ ਸੀ। ਰਾਏ ਕੱਲ੍ਹਾ ਗੁਰੂ ਗੋਬਿੰਦ ਸਿੰਘ ਜੀ ਉੱਤੇ ਭਰਪੂਰ ਸ਼ਰਧਾ ਰੱਖਦਾ ਸੀ। ਉਸ ਨੇ ਮੁਗ਼ਲ ਸਰਕਾਰ ਦੇ ਭੈਅ ਤੋਂ ਨਿਸ਼ਚਿੰਤ ਹੋ ਕੇ ਕਈ ਦਿਨ ਗੁਰੂ ਜੀ ਨੂੰ ਆਪਣੇ ਕੋਲ ਰੱਖਿਆ ਅਤੇ ਹਰ ਤਰ੍ਹਾਂ ਨਾਲ ਉਨ੍ਹਾਂ ਦੀ ਸੇਵਾ ਕੀਤੀ।

ਰਾਏ ਕੱਲ੍ਹਾ ਭਾਵੇਂ ਆਦੀ-ਜੁਗਾਦੀ ਮੁਸਲਮਾਨ ਨਹੀਂ ਸੀ, ਪਰ ਕਈ ਪੀੜ੍ਹੀਆਂ ਤੋਂ ਉਸ ਦੇ ਪਰਿਵਾਰ ਨੇ ਇਸਲਾਮ ਧਾਰਨ ਕੀਤਾ ਹੋਇਆ ਸੀ। ਇਸ ਖਾਨਦਾਨ ਦਾ ਪਿਛੋਕੜ ਰਾਣਾ ਮੋਕਲ ਤੋਂ ਸ਼ੁਰੂ ਹੁੰਦਾ ਹੈ। ਰਾਣਾ ਮੋਕਲ ਮੌਜ ਗੋਤ ਦਾ ਹਿੰਦੂ ਰਾਜਪੂਤ ਸੀ ਅਤੇ ਉਹ ਲਗਪਗ 11ਵੀਂ ਸਦੀ ਈਸਵੀ ਵਿੱਚ ਭਟਨੇਰ (ਜੈਸਲਮੇਰ) ਤੋਂ ਪੰਜਾਬ ਵੱਲ ਆਇਆ। ਉਸ ਨੂੰ ਸ਼ਹਿਰ ਫਰੀਦਕੋਟ ਦਾ ਮੋਢੀ ਮੰਨਿਆ ਜਾਂਦਾ ਹੈ। ਲੁਧਿਆਣਾ ਡਿਸਟ੍ਰਿਕਟ ਗਜ਼ਟੀਅਰ (1904) ਅਨੁਸਾਰ 12ਵੀਂ ਸਦੀ ਦੇ ਦੂਜੇ ਅੱਧ ਵਿੱਚ ਹਮਲਾਵਰ ਸ਼ਹਾਬ-ਉ-ਦੀਨ ਗੌਰੀ ਦੇ ਵੱਡੇ ਭਰਾ ਗਿਆਸ-ਉ-ਦੀਨ ਗੌਰੀ (ਮ੍ਰਿਤੂ 1204 ਈ:) ਦੇ ਰਾਜ-ਕਾਲ ਵਿੱਚ ਮੋਕਲ ਦੀ ਚੌਥੀ ਪੀੜ੍ਹੀ ਵਿੱਚ ਤੁਲਸੀ ਦਾਸ ਨੇ ਇਸਲਾਮ ਧਾਰਨ ਕਰ ਲਿਆ। ਰੋਜ਼ਾਨਾ 'ਅਜੀਤ' (3 ਅਗਸਤ 1997) ਵਿੱਚ ਇਲਿਅਸ ਘੁੰਮਣ (ਲਾਹੌਰ) ਦੇ ਲੇਖ ਅਨੁਸਾਰ ਤੁਲਸੀ ਦਾਸ ਦਾ ਨਵਾਂ ਨਾਂ 'ਸ਼ੇਖ਼ ਚੱਕੂ' ਸੀ, ਪਰ ਗਜ਼ਟੀਅਰ ਅਨੁਸਾਰ ਉਹ ਸ਼ੇਖ਼ ਚਾਚੂ (Chachu) ਦੇ ਨਾਂ ਨਾਲ ਮਸ਼ਹੂਰ ਹੋਇਆ। ਸ਼ੇਖ਼ ਚਾਚੂ ਦਾ ਇਕ ਪੁੱਤਰ ਭਾਰੂ ਸੀ। ਉਸ ਨੇ ਜਗਰਾਉਂ ਦੇ ਨੇੜੇ ਇਕ ਪਿੰਡ ਹਠੂਰ ਉੱਤੇ ਕਬਜ਼ਾ ਕਰ ਲਿਆ। ਭਾਰੂ ਦੀ ਸੱਤਵੀਂ ਪੀੜ੍ਹੀ ਵਿੱਚ ਰਾਏ ਕੱਲ੍ਹਾ ਪਹਿਲਾ ਹੋਇਆ ਜੋ 15ਵੀਂ ਸਦੀ ਦੇ ਸ਼ੁਰੂ ਵਿੱਚ ਦਿੱਲੀ ਦੇ ਬਾਦਸ਼ਾਹ ਅਲਾਉ-ਦੀਨ ਦਾ ਜਗੀਰਦਾਰ ਬਣ ਗਿਆ। ਇਸ ਰਾਏ ਕੱਲ੍ਹੇ ਨੇ ਪਿੰਡ ਤਲਵੰਡੀ ਆਬਾਦ ਕੀਤਾ ਜੋ ਰਾਏਕੋਟ ਤੋਂ ਸੱਤ ਕਿਲੋਮੀਟਰ ਦੇ ਫ਼ਾਸਲੇ 'ਤੇ ਹੈ ਅਤੇ ਆਪਣਾ ਪਰਿਵਾਰ ਹਠੂਰ ਤੋਂ ਇੱਥੇ (ਤਲਵੰਡੀ) ਲੈ ਆਇਆ। ਉਹ ਬਾਦਸ਼ਾਹ ਦਿੱਲੀ ਨੂੰ ਸਵਾ ਲੱਖ ਰੁਪਿਆ ਮਾਲੀਆ ਦਿੰਦਾ ਸੀ। ਬਾਦਸ਼ਾਹ ਨੇ ਉਸ ਨੂੰ 'ਰਾਏ' ਦਾ ਖਿਤਾਬ ਬਖ਼ਸ਼ਿਆ। ਰਾਏ ਖਾਨਦਾਨ ਦੇ ਇਕ ਸਰਦਾਰ (ਮੁਖੀ) ਨੂੰ ਮੌਤ ਦੀ ਸਜ਼ਾ ਦਿੱਤੀ ਗਈ ਸੀ ਕਿਉਂਕਿ ਉਸ ਨੇ ਆਪਣੀ ਧੀ ਮੁਗ਼ਲ ਬਾਦਸ਼ਾਹ ਅਕਬਰ ਨਾਲ ਵਿਆਹੁਣ ਤੋਂ ਇਨਕਾਰ ਕਰ ਦਿੱਤਾ ਸੀ, ਜਿਸ ਤੋਂ ਇਸ ਖਾਨਦਾਨ ਵਿੱਚ ਰਾਜਪੂਤੀ ਖ਼ੂਨ ਦੀ ਲਾਲੀ ਅਤੇ ਅਣਖ ਹੋਣ ਦੀ ਗਵਾਹੀ ਮਿਲਦੀ ਹੈ। ਰਾਏ ਕੱਲ੍ਹਾ ਪਹਿਲਾ ਤੋਂ ਅੱਠ ਪੀੜ੍ਹੀਆਂ ਬਾਅਦ ਰਾਏ ਕੱਲ੍ਹਾ ਦੂਜਾ ਅਤੇ ਦੂਜੇ ਤੋਂ ਚਾਰ ਪੀੜ੍ਹੀਆਂ ਬਾਅਦ ਰਾਏ ਕੱਲ੍ਹਾ ਤੀਜਾ ਹੋਇਆ। ਗੁਰੂ ਗੋਬਿੰਦ ਸਿੰਘ ਜੀ ਦਾ ਮਿਲਾਪ ਰਾਏ ਕੱਲ੍ਹਾ ਤੀਜੇ ਨਾਲ ਹੋਇਆ। ਇਤਿਹਾਸ ਤੀਜੇ ਰਾਏ ਕੱਲ੍ਹੇ ਨੂੰ ਇਕ ਕਾਬਲ ਅਤੇ ਦਲੇਰ ਸ਼ਾਸਕ ਕਹਿੰਦਾ ਹੈ। ਅਠਾਰ੍ਹਵੀਂ ਸਦੀ ਦੇ ਆਰੰਭ ਵਿੱਚ ਉਸ ਦੇ ਸ਼ਾਸਨ ਸਮੇਂ ਰਿਆਸਤ ਰਾਏਕੋਟ ਦੀਆਂ ਹੱਦਾਂ ਇਕ ਪਾਸੇ ਲੁਧਿਆਣੇ ਨੂੰ ਅਤੇ ਦੂਜੇ ਪਾਸੇ ਫ਼ਿਰੋਜ਼ਪੁਰ ਨੂੰ ਜਾ ਲੱਗੀਆਂ। ਉਸ ਦੀ ਸੂਬੇਦਾਰ ਸਰਹਿੰਦ ਅਤੇ ਨਵਾਬ ਮਲੇਰਕੋਟਲਾ ਨਾਲ ਘੱਟ ਹੀ ਬਣਦੀ ਸੀ, ਪਰ ਰਿਆਸਤ ਪਟਿਆਲਾ ਅਤੇ ਹੋਰ ਸਿੱਖ ਰਿਆਸਤਾਂ ਨਾਲ ਉਸ ਦੇ ਸਬੰਧ ਚੰਗੇ ਸਨ। ਇਸ ਸਥਿਤੀ ਦੇ ਕਾਰਨ ਭੂਗੋਲਿਕ ਅਤੇ ਰਾਜਨੀਤਿਕ ਹੋ ਸਕਦੇ ਹਨ, ਪਰ ਇਕ ਕਾਰਨ ਇਹ ਵੀ ਸੰਭਵ ਹੈ ਕਿ ਇਸ ਖ਼ਾਨਦਾਨ ਦਾ ਖ਼ੂਨ ਸਮੇਂ-ਸਮੇਂ ਆਪਣੇ ਹਿੰਦੂ ਪਿਛੋਕੜ ਵੱਲ ਉਛਾਲਾ ਮਾਰਦਾ ਸੀ।

'ਗੁਰੂ ਕੀਆਂ ਸਾਖੀਆਂ' ਅਨੁਸਾਰ ਰਾਏ ਕੱਲ੍ਹਾ, ਕੋਟਲਾ ਨਿਹੰਗ ਖਾਨ (ਰੋਪੜ) ਦੇ ਪਠਾਣ ਚੌਧਰੀ ਨਿਹੰਗ ਖਾਨ ਦਾ ਕੁੜਮ ਸੀ। ਰਾਏ ਕੱਲ੍ਹਾ ਦੀ ਬੇਟੀ ਨਿਹੰਗ ਖਾਨ ਦੇ ਪੁੱਤਰ ਆਲਮ ਖਾਨ ਨੂੰ ਵਿਆਹੀ ਹੋਈ ਸੀ। (ਸਾਖੀ 84ਵੀਂ) ਰਾਏ ਕੱਲ੍ਹਾ ਖਾਨਦਾਨ ਦੇ ਵਾਰਸ ਰਾਏ ਅਜ਼ੀਜ਼ ਉੱਲਾ ਖਾਨ ਅੱਜ ਕੱਲ੍ਹ (2008) ਲਾਹੌਰ ਰਹਿੰਦੇ ਹਨ ਅਤੇ ਪਾਕਿਸਤਾਨ ਦੀ ਨੈਸ਼ਨਲ

ਅਸੰਬਲੀ ਦੇ ਮੈਂਬਰ ਹਨ। ਉਹ ਇਕ ਵਾਰ ਜਲੰਧਰ ਆਏ ਤਾਂ ਇਸ ਲੇਖਕ ਨੇ ਉਨ੍ਹਾਂ ਨੂੰ ਇਹ ਗੱਲ ਦੱਸੀ। ਰਾਏ ਅਜ਼ੀਜ਼ ਉੱਲਾ ਨੇ ਇਕਦਮ ਇਸ ਰਿਸ਼ਤੇ ਤੋਂ ਇਨਕਾਰ ਕਰ ਦਿੱਤਾ। ਕਹਿੰਦੇ—ਰਾਏ ਖਾਨਦਾਨ ਦਾ ਪਿਛੋਕੜ ਹਿੰਦੂ ਰਾਜਪੂਤਾਂ ਵਾਲਾ ਹੈ। ਇਸ ਲਈ ਸਾਡੇ ਖਾਨਦਾਨ ਦੀ ਲੜਕੀ ਕਦੀ ਵੀ ਪਠਾਣ ਖਾਨਦਾਨ ਵਿੱਚ ਨਹੀਂ ਵਿਆਹੀ ਜਾ ਸਕਦੀ। 'ਗੁਰੂ ਕੀਆਂ ਸਾਖੀਆਂ' ਦੀ ਇਹ ਗੱਲ ਸਹੀ ਨਹੀਂ।

ਰਾਜੋਆਣਾ ਅਤੇ ਕਮਾਲਪੁਰ ਵੱਲੋਂ ਹੁੰਦੇ ਹੋਏ ਗੁਰੂ ਗੋਬਿੰਦ ਸਿੰਘ ਜਦੋਂ ਉੱਚ ਦੇ ਪੀਰ ਦੇ ਭੇਸ ਵਿੱਚ ਰਾਏਕੋਟ ਦੀ ਜੂਹ ਵਿੱਚ ਪਹੁੰਚੇ ਤਾਂ ਆਬਾਦੀ ਤੋਂ ਬਾਹਰ ਰਾਏ ਕੱਲ੍ਹੇ ਦਾ ਪਾਲੀ ਨੂਰਾ ਮਾਹੀ ਪਸ਼ੂ ਚਾਰ ਰਿਹਾ ਸੀ। ਗੁਰੂ ਜੀ ਨੇ ਟਾਹਲੀ ਦੇ ਇਕ ਰੁੱਖ ਹੇਠ ਉਤਾਰਾ ਕੀਤਾ। ਨੂਰੇ ਮਾਹੀ ਨੇ ਜਦੋਂ ਵੇਖਿਆ ਕਿ ਟਾਹਲੀ ਹੇਠਾਂ ਕੋਈ ਪੀਰ-ਫ਼ਕੀਰ ਆ ਕੇ ਬੈਠਾ ਹੈ ਤਾਂ ਉਸ ਨੇ ਗੁਰੂ ਜੀ ਪਾਸ ਹਾਜ਼ਰ ਹੋ ਕੇ ਨਮਸਕਾਰ ਕੀਤੀ ਅਤੇ ਬੜੀ ਆਜਜ਼ੀ ਨਾਲ ਆਖਿਆ, 'ਪੀਰ ਜੀ, ਮੈਨੂੰ ਕੋਈ ਖ਼ਿਦਮਤ ਦੱਸੋ।' ਨੂਰੇ ਮਾਹੀ ਦੇ ਸੇਵਾ-ਭਾਵ ਅਤੇ ਭੋਲੇਪਨ ਨੂੰ ਵੇਖ ਕੇ ਦਸਮ ਪਿਤਾ ਨੇ ਉਸ ਨੂੰ ਆਪਣੇ ਕੋਲੋਂ ਇਕ ਗੰਗਾ ਸਾਗਰ ਦੇ ਕੇ ਆਖਿਆ, 'ਨੂਰਿਆ, ਜੇ ਤੂੰ ਸੇਵਾ ਕਰਨੀ ਚਾਹੁੰਦਾ ਹੈਂ ਤਾਂ ਇਸ ਗੰਗਾ ਸਾਗਰ ਵਿੱਚ ਆਪਣੀ ਕੋਈ ਮੱਝ ਚੋ ਕੇ ਸਾਨੂੰ ਦੁੱਧ ਛਕਾ ਦੇ।' ਨੂਰੇ ਮਾਹੀ ਨੇ ਗੰਗਾ ਸਾਗਰ ਨੂੰ ਦੇਖਿਆ ਅਤੇ ਕਹਿਣ ਲੱਗਾ, 'ਪੀਰ ਜੀ, ਮੇਰੀਆਂ ਮੱਝਾਂ ਤਾਂ ਸਾਰੀਆਂ ਤੋਕੜ ਜਾਂ ਔਸਰ ਨੇ, ਕੋਈ ਵੀ ਦੁੱਧ ਨਹੀਂ ਦਿੰਦੀ, ਨਾਲੇ ਇਸ ਗੰਗਾ ਸਾਗਰ ਨੂੰ ਤਾਂ ਕਈ ਮੋਰੀਆਂ ਹਨ, ਇਸ ਵਿੱਚ ਦੁੱਧ ਕਿਵੇਂ ਟਿਕੇਗਾ।' ਗੁਰੂ ਜੀ ਬੋਲੇ, 'ਨੂਰਿਆ, ਜਿਹੜੀ ਝੋਟੀ ਨੂੰ ਵੀ ਥਾਪੀ ਦੇ ਕੇ ਹੇਠਾਂ ਬੈਠ ਜਾਵੇਂਗਾ, ਦੁੱਧ ਦੇ ਦਿਊਗੀ। ਇਸ ਗੰਗਾ ਸਾਗਰ ਵਿੱਚੋਂ ਦੁੱਧ ਨਹੀਂ ਚੋਏਗਾ।' ਰਿਵਾਇਤ ਹੈ ਕਿ ਗੁਰੂ ਜੀ ਦੇ ਆਸ਼ੀਰਵਾਦ ਨਾਲ ਨੂਰੇ ਮਾਹੀ ਨੇ ਛੇਕਾਂ ਵਾਲੇ ਗੰਗਾ ਸਾਗਰ ਵਿੱਚ ਇਕ ਔਸਰ ਝੋਟੀ ਦਾ ਦੁੱਧ ਚੋਇਆ ਅਤੇ ਗੁਰੂ ਜੀ ਨੂੰ ਛਕਾਇਆ। ਉਹ ਗੁਰੂ ਜੀ ਦੇ ਦਰਸ਼ਨ-ਦੀਦਾਰ ਅਤੇ ਬਚਨ-ਬਿਲਾਸ ਤੋਂ ਬੇਹੱਦ ਪ੍ਰਭਾਵਿਤ ਹੋਇਆ। ਉਸ ਨੇ ਪਿੰਡ ਵਿੱਚ ਜਾ ਕੇ ਸਾਰੀ ਵਾਰਤਾ ਆਪਣੇ ਮਾਲਕ ਰਾਏ ਕੱਲ੍ਹੇ ਨੂੰ ਸੁਣਾਈ। ਨੂਰੇ ਮਾਹੀ ਦੇ ਹਾਵ-ਭਾਵ ਵਿੱਚ ਹੈਰਾਨੀ ਭਰੀ ਹੋਈ ਸੀ।

ਰਾਏ ਕੱਲ੍ਹਾ ਇਕਦਮ ਸਾਵਧਾਨ ਹੋ ਗਿਆ। ਉਸ ਨੂੰ ਗੁਰੂ ਜੀ ਦੇ ਆਉਣ ਦੀ ਪਹਿਲਾਂ ਹੀ ਸੂਹ ਸੀ। ਉਹ ਆਪਣੇ ਪਰਿਵਾਰ ਦੇ ਅਤੇ ਕੁਝ ਹੋਰ ਬੰਦਿਆਂ ਨੂੰ ਨਾਲ ਲੈ ਕੇ ਗੁਰੂ ਜੀ ਪਾਸ ਹਾਜ਼ਰ ਹੋਇਆ। ਨਮਸਕਾਰ ਕੀਤੀ। ਹਾਲ-ਚਾਲ ਅਤੇ ਸੇਵਾ ਪੁੱਛੀ। ਬੇਨਤੀ ਕੀਤੀ ਕਿ ਮੇਰੇ ਘਰ ਚੱਲੋ, ਉਥੇ ਵਿਸ਼ਰਾਮ ਕਰੋ, ਪਰ ਗੁਰੂ ਜੀ ਨੂੰ ਟਾਹਲੀ ਵਾਲਾ ਟਿਕਾਣਾ ਹੀ ਵਧੇਰੇ ਚੰਗਾ ਲੱਗਦਾ ਸੀ। ਉਨ੍ਹਾਂ ਨੇ ਪਿੰਡ ਤੋਂ ਬਾਹਰ ਇਸੇ ਅਸਥਾਨ 'ਤੇ ਰਾਤ ਬਤੀਤ ਕੀਤੀ।

ਟਾਹਲੀ ਵਾਲੇ ਅਸਥਾਨ 'ਤੇ ਸੰਨ 1914 ਵਿੱਚ ਜਦੋਂ ਸੰਤ ਮੱਘਰ ਸਿੰਘ ਜੀ ਰਾਮਗੜ੍ਹ ਵਾਲਿਆਂ ਨੇ ਗੁਰਦੁਆਰਾ ਬਣਾਉਣ ਦੀ ਵਿਉਂਤ ਬਣਾਈ ਤਾਂ ਰਾਏ ਖਾਨਦਾਨ ਦੇ ਉਸ ਸਮੇਂ ਦੇ ਜਾਗੀਰਦਾਰ ਰਾਏ ਅਨਾਇਤ ਖਾਨ ਦੇ ਮਾਮੇ ਰਾਏ ਵਲੀ ਮੁਹੰਮਦ ਨੇ ਗੁਰਦੁਆਰੇ ਲਈ ਪੰਜ ਵਿਘੇ ਜ਼ਮੀਨ ਭੇਟ ਕੀਤੀ। ਹੁਣ ਇਸ ਅਸਥਾਨ 'ਤੇ ਗੁਰਦੁਆਰਾ ਮੰਜੀ ਸਾਹਿਬ ਟਾਹਲੀਆਣਾ ਸ਼ਸ਼ੋਭਤ ਹੈ। ਸੰਤ ਮੱਘਰ ਸਿੰਘ ਜੀ 4 ਦਸੰਬਰ 1924 ਨੂੰ ਚੜ੍ਹਾਈ ਕਰ ਗਏ। ਉਨ੍ਹਾਂ ਤੋਂ ਬਾਅਦ ਸੰਤ ਨਿਰੰਜਨ ਸਿੰਘ ਜੀ ਮੋਹੀ ਵਾਲੇ ਗੁਰਦੁਆਰੇ ਦੀ ਸੇਵਾ ਕਰਦੇ ਰਹੇ।

ਇਸ ਲੇਖਕ ਨੂੰ ਫਰਵਰੀ 1983 ਵਿੱਚ ਗੁਰਦੁਆਰਾ ਟਾਹਲੀਆਣਾ ਸਾਹਿਬ ਰਾਏਕੋਟ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ। ਗੁਰਦੁਆਰਾ ਸਾਹਿਬ ਵਿੱਚ ਜਥੇਦਾਰ ਤੇਜਾ ਸਿੰਘ ਨਾਲ ਮੁਲਾਕਾਤ ਹੋ ਗਈ। ਜਥੇਦਾਰ ਤੇਜਾ ਸਿੰਘ ਅਕਾਲੀ ਲੀਡਰ ਸ: ਜਗਦੇਵ ਸਿੰਘ ਤਲਵੰਡੀ ਦੇ ਵੱਡੇ ਸਾਂਢੂ ਅਤੇ ਉਸ ਸਮੇਂ 20 ਸਾਲ ਤੋਂ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਚਲੇ ਆ ਰਹੇ ਸਨ। ਉਨ੍ਹਾਂ ਨੇ ਗੁਰਦੁਆਰਾ ਟਾਹਲੀਆਣਾ ਸਾਹਿਬ ਅਤੇ ਰਾਏ ਖਾਨਦਾਨ ਬਾਰੇ ਲੇਖਕ ਨੂੰ ਬਹੁਤ ਸਾਰੀ ਜਾਣਕਾਰੀ ਪ੍ਰਦਾਨ ਕੀਤੀ।

ਗੁਰਦੁਆਰਾ ਟਾਹਲੀਆਣਾ ਸਾਹਿਬ ਵਿੱਚ ਦੋ ਵਿਸ਼ੇਸ਼ ਅਸਥਾਨ ਹੋਰ ਹਨ। ਜਿੱਥੇ ਨੂਰੇ ਮਾਹੀ ਨੇ ਔਸਰ ਝੋਟੀ ਚੋਈ ਸੀ, ਉੱਥੇ ਮਧਰਾ ਜਿਹਾ ਇਕ ਰੁੱਖ ਹੁੰਦਾ ਸੀ ਜਿਸ ਨੂੰ ਬੂਟਾ ਸਾਹਿਬ ਕਹਿੰਦੇ ਸਨ। ਕਹਿੰਦੇ ਹਨ ਕਿ 1965 ਤੱਕ ਇਹ ਬੂਟਾ ਹਰਾ ਸੀ। ਹੁਣ ਸੁੱਕ ਗਿਆ ਹੈ। ਕਿਸੇ ਦੀ ਮੱਝ, ਗਾਂ ਜਾਂ ਕਿਸੇ ਹੋਰ ਪਸ਼ੂ ਨੂੰ ਕੋਈ ਦੁੱਖ-ਤਕਲੀਫ਼ ਹੋ ਜਾਵੇ ਤਾਂ ਲੋਕ ਇਸ ਬੂਟੇ ਹੇਠ ਲੱਕੜੀ ਦੇ ਛੋਟੇ ਛੋਟੇ ਕਿੱਲੇ, ਮਿੱਟੀ ਦੀਆਂ ਨਿੱਕੀਆਂ-ਨਿੱਕੀਆਂ ਭੜੋਲੀਆਂ ਅਤੇ ਲੂਣ ਚੜ੍ਹਾਉਂਦੇ ਹਨ ਅਤੇ ਬੂਟੇ ਦੇ ਮੁੱਢ ਜਾਂ ਟਹਿਣੀਆਂ ਨਾਲ ਪੱਸ਼ਮ ਦੇ ਰੰਗ-ਬਰੰਗੇ ਧਾਗੇ ਬੰਨ੍ਹ ਦਿੰਦੇ ਹਨ। ਮਾਲਵੇ ਦੇ ਕਈ ਗੁਰਦੁਆਰਿਆਂ ਵਿੱਚ ਮਾਲ-ਡੰਗਰ ਦੀ ਸੁੱਖ ਲਈ ਜਾਂ ਕਿਸੇ ਹੋਰ ਸੁੱਖਣਾ ਵਜੋਂ ਕਿਸੇ ਰੁੱਖ ਹੇਠ ਇਸ ਤਰ੍ਹਾਂ ਦੀਆਂ ਵਸਤਾਂ ਚੜ੍ਹਾਉਣ ਦਾ ਰਿਵਾਜ ਹੈ।

ਗੁਰਦੁਆਰਾ ਟਾਹਲੀਆਣਾ ਸਾਹਿਬ ਵਿੱਚ ਦੂਜਾ ਵਿਸ਼ੇਸ਼ ਅਸਥਾਨ ਉਹ ਹੈ, ਜਿੱਥੇ ਕਹਿੰਦੇ ਹਨ ਕਿ ਦਸਮੇਸ਼ ਗੁਰੂ ਜੀ

ਨੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖ਼ਬਰ ਸੁਣ ਕੇ ਤੀਰ ਨਾਲ ਕਾਹੀ ਦਾ ਇਕ ਬੂਟਾ ਪੁੱਟ ਕੇ ਵਚਨ ਕੀਤਾ ਸੀ ਕਿ ਅਸੀਂ ਜ਼ਾਲਮ ਤੁਰਕ ਰਾਜ ਦੀ ਜੜ੍ਹ ਪੁੱਟ ਦਿੱਤੀ ਹੈ। ਅਜਿਹੇ ਜ਼ੁਲਮ ਕਰਨ ਵਾਲਾ ਇਹ ਰਾਜ ਛੇਤੀ ਹੀ ਖ਼ਤਮ ਹੋ ਜਾਵੇਗਾ ਪਰ ਇਸ ਘਟਨਾ ਦੇ ਸਥਾਨ ਬਾਰੇ ਮਤਭੇਦ ਹੈ ਕਿਉਂਕਿ ਲੰਮੇ ਜੱਟਪੁਰੇ ਦੇ ਗੁਰਦੁਆਰਾ ਸਾਹਿਬ ਵਿੱਚ ਵੀ ਇਹ ਦਾਅਵਾ ਕੀਤਾ ਜਾਂਦਾ ਹੈ ਕਿ ਜੜ੍ਹ ਪੁੱਟਣ ਵਾਲੀ ਘਟਨਾ ਇਸ (ਲੰਮੇ ਜੱਟਪੁਰ ਵਾਲੇ) ਅਸਥਾਨ 'ਤੇ ਹੋਈ ਸੀ। ਇਸ ਸਬੰਧ ਵਿੱਚ ਹੋਰ ਵਿਚਾਰ ਕਰਕੇ ਨਿਰਨਾ ਲੈਣ ਦੀ ਲੋੜ ਹੈ।

## ਲੰਮੇ ਜੱਟਪੁਰੇ ਵਿੱਚ ਨੂਰੇ ਮਾਹੀ ਦੀ ਉਡੀਕ

ਗੁਰੂ ਗੋਬਿੰਦ ਸਿੰਘ ਜਦੋਂ ਰਾਏਕੋਟ ਤਲਵੰਡੀ ਦੀ ਜੂਹ ਵਿੱਚ ਪਹੁੰਚੇ ਤਾਂ ਉੱਥੋਂ ਦੇ ਜਾਗੀਰਦਾਰ ਚੌਧਰੀ ਰਾਏ ਕੱਲ੍ਹੇ ਨੇ ਬੜੇ ਆਦਰ-ਸਤਿਕਾਰ ਨਾਲ ਉਨ੍ਹਾਂ ਦਾ ਸੁਆਗਤ ਕੀਤਾ। ਉਸ ਨੇ ਆਪਣੀ ਜਾਗੀਰ ਦੇ ਇਕ ਸੁਰੱਖਿਅਤ ਪਿੰਡ ਲੰਮੇ ਜੱਟਪੁਰੇ ਵਿੱਚ ਗੁਰੂ ਜੀ ਦਾ ਨਿਵਾਸ ਕਰਵਾਇਆ। ਲੰਮਾ ਤੇ ਜੱਟਪੁਰਾ ਦੋ ਪਿੰਡ ਹਨ, ਪਰ ਆਪਸ ਵਿੱਚ ਜੁੜੇ ਹੋਣ ਕਾਰਨ ਇਕੋ ਪਿੰਡ ਵਾਂਗ ਮਸ਼ਹੂਰ ਹਨ। ਲੰਮੇ-ਜੱਟਪੁਰੇ ਦੇ ਬਾਹਰ ਰੁੱਖਾਂ ਦੀ ਇਕ ਸੰਘਣੀ ਝੰਗੀ ਵਿੱਚ ਗੁਰੂ ਜੀ ਦਾ ਪਲੰਘ ਉਤਾਰਿਆ ਗਿਆ। ਦਸਮੇਸ਼ ਪਿਤਾ ਹਮੇਸ਼ਾ ਆਬਾਦੀ ਤੋਂ ਬਾਹਰ ਖੁੱਲ੍ਹੀ ਥਾਂ ਰਹਿਣਾ ਹੀ ਪਸੰਦ ਕਰਦੇ ਸਨ। ਰਾਏ ਕੱਲ੍ਹੇ ਨੇ ਮੁਗ਼ਲਾਂ ਅਤੇ ਪਹਾੜੀਆਂ ਦੀ ਬੇਈਮਾਨੀ ਅਤੇ ਵਾਅਦਾ-ਖ਼ਿਲਾਫ਼ੀ ਦਾ ਜ਼ਿਕਰ ਕਰਦਿਆਂ ਗੁਰੂ ਜੀ ਨੂੰ ਕਿਹਾ, 'ਤੁਰਕਾਂ ਨੇ ਤੁਹਾਡੇ ਨਾਲ ਧੱਕਾ ਕੀਤਾ ਪਰ ਉਨ੍ਹਾਂ ਨੇ ਤੁਹਾਡੇ ਨਾਲ ਧੋਖਾ ਤੇ ਦਵੈਸ਼ ਕਰਕੇ ਆਪਣੇ ਪੈਰਾਂ 'ਤੇ ਹੀ ਕੁਹਾੜਾ ਮਾਰਿਆ ਹੈ।' ਗੁਰੂ ਜੀ ਨੇ ਫ਼ਰਮਾਇਆ, 'ਹੋਣਹਾਰ ਹੋ ਕੇ ਰਹਿੰਦੀ ਹੈ, ਕਿੰਨੇ ਵੀ ਉਪਾਅ ਕਰੋ, ਮਿਟਦੀ ਨਹੀਂ।' ਭਾਈ ਸੰਤੋਖ ਸਿੰਘ 'ਸੂਰਜ ਪ੍ਰਕਾਸ਼' ਵਿੱਚ ਇਸ ਕਥਨ ਨੂੰ ਇਨ੍ਹਾਂ ਸ਼ਬਦਾਂ ਵਿੱਚ ਲਿਖਦੇ ਹਨ :—

ਹਮ ਲੋਕਨ ਕੋ ਦੀਖਤੀ ਜਬਰੀ ਤੁਰਕੇਸ਼ਾ।
ਕਰਯੋ ਬੁਰਾ ਤਿਨ ਅਪਨ ਸਭਿ ਤੁਮ ਸੋਂ ਰਚਿ ਦਵੇਸ਼ਾ।
ਸੁਨਿ ਕੈ ਸ੍ਰੀ ਮੁਖ ਤੇ ਕਹਯੋ 'ਇਮ ਹੋਵਨਹਾਰੀ।
ਮਿਟਤਿ ਨ ਕੋਟ ਉਪਾਵ 'ਤੇ ਨਰ ਹਵੈ ਕੇ ਨਾਰੀ।'

ਫੇਰ ਗੁਰੂ ਜੀ ਨੂੰ ਸ਼ਾਇਦ ਕਨੇਚ ਵਿੱਚ ਸੁਣੀ ਹੋਈ ਖ਼ਬਰ ਚੇਤੇ ਆ ਗਈ, ਉਨ੍ਹਾਂ ਨੇ ਇਕਦਮ ਰਾਏ ਕੱਲ੍ਹੇ ਨੂੰ ਕਿਹਾ, 'ਰਾਏ ਜੀ, ਸਰਹਿੰਦ ਕੋਈ ਬੰਦਾ ਭੇਜੋ, ਜਿਹੜਾ ਉਥੋਂ ਮਾਤਾ (ਗੁਜਰੀ) ਜੀ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਕੋਈ ਖ਼ਬਰ ਲਿਆਵੇ।' ਗੁਰੂ ਜੀ ਦੇ ਇਸ ਕਥਨ ਤੋਂ ਅਨੁਮਾਨ ਲੱਗਦਾ ਹੈ ਕਿ ਰਾਏਕੋਟ ਪਹੁੰਚਣ ਤੋਂ ਪਹਿਲਾਂ ਉਨ੍ਹਾਂ ਨੂੰ ਸਰਹਿੰਦ ਵਿੱਚ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਉੱਤੇ ਕੋਈ ਭਾਣਾ ਬੀਤ ਜਾਣ ਦੀ ਸੂਹ ਮਿਲ ਗਈ ਸੀ।

ਰਾਏ ਕੱਲ੍ਹੇ ਨੇ ਨੂਰੇ ਮਾਹੀ ਨੂੰ ਸਰਹਿੰਦ ਭੇਜਿਆ। ਨੂਰਾ ਮਾਹੀ ਰਾਏ ਕੱਲ੍ਹੇ ਦਾ ਭਰੋਸੇਯੋਗ ਵਾਗੀ ਸੀ। ਉਸ ਦੀ ਭੂਆ ਜਾਂ ਭੈਣ ਸਰਹਿੰਦ ਦੇ ਨੇੜੇ ਵਿਆਹੀ ਹੋਈ ਸੀ। ਉਹ ਇਕ ਤੇਜ਼-ਤਰਾਰ ਘੋੜੀ ਉੱਤੇ ਸਰਪਟ ਸਰਹਿੰਦ ਨੂੰ ਦੌੜ ਗਿਆ। ਸਰਹਿੰਦ ਵਿੱਚ ਲੋਕ ਤਰ੍ਹਾਂ-ਤਰ੍ਹਾਂ ਦੀਆਂ ਗੱਲਾਂ ਕਰ ਰਹੇ ਸਨ। ਕੋਈ ਕਹਿੰਦਾ ਸੀ, 'ਗੁਰੂ ਬੜਾ ਬਹਾਦਰ ਨਿਕਲਿਆ। ਨਾ ਉਹ ਕਿਸੇ ਨੂੰ ਨਜ਼ਰ ਆਇਆ, ਨਾ ਕੋਈ ਉਸ ਨੂੰ ਫੜ ਸਕਿਆ। ਉਹ ਮੁਗ਼ਲ ਫ਼ੌਜਾਂ ਦੀ ਭੀੜ ਨੂੰ ਚੀਰ ਕੇ ਨਿਕਲ ਗਿਆ।' ਕੋਈ ਹੋਰ ਕਹਿੰਦਾ, 'ਜੰਗ ਦੇ ਮੈਦਾਨ ਵਿੱਚ ਗੁਰੂ ਮਾਰਿਆ ਗਿਆ ਹੋਣੈ। ਲੱਖਾਂ ਲੋਥਾਂ ਵਿੱਚੋਂ ਉਸ ਦੀ ਦੇਹ ਨੂੰ ਲੱਭਣਾ ਕਿਹੜਾ ਸੌਖਾ ਹੈ।'

ਕੇਚਿਤ ਕਹੈਂ 'ਨ ਗੁਰ ਲਹਯੋ, ਨਹਿੰ ਕਿਨਹੂੰ ਹੇਰਾ।
ਗਯੋ ਸਭਨਿ ਕੇ ਬੀਚ ਤੇ ਗੁਰ ਬੀਰ ਬਡੇਰਾ।'
ਕੇਚਿਤ ਕਹਿੰ 'ਰਣ ਮਹਿੰ ਮਰਯੋ ਨਹਿੰ ਦੇਖਯੋ ਜਾਈ।
ਲਾਖਹੁੰ ਲੋਥਨਿ ਬੀਚ ਤੇ ਕਹੁ ਕਿਸ ਬਿਧਿ ਪਾਈ।'

(ਭਾ: ਸੰਤੋਖ ਸਿੰਘ 'ਸੂਰਜ ਪ੍ਰਕਾਸ਼')

ਇਸ ਤੋਂ ਬਿਨਾਂ ਮੁਗ਼ਲਾਂ ਦੇ ਘਰਾਂ, ਪਿੰਡਾਂ ਅਤੇ ਮੁਹੱਲਿਆਂ ਵਿੱਚ ਮਾਤਮ ਛਾਇਆ ਹੋਇਆ ਸੀ। ਚਮਕੌਰ ਦੀ ਜੰਗ ਵਿੱਚ ਬੇਸ਼ੁਮਾਰ ਮੁਗ਼ਲ ਮਾਰੇ ਗਏ ਸਨ। ਦਿੱਲੀ ਤੋਂ ਲਾਹੌਰ ਤੱਕ ਅਤੇ ਕਾਬਲ ਤੋਂ ਕੰਧਾਰ ਤੱਕ ਰੋਣ-ਪਿੱਟਣ ਪਿਆ ਹੋਇਆ ਸੀ—

ਦਿੱਲੀ ਆਦਿਕ ਉਤ ਨਗਰ ਇਤ ਲਵਪੁਰਿ ਰੋਵੈਂ।
ਕਾਬਲ ਅਰੁ ਕੰਧਾਰ ਲਗ ਮਨ ਕਸ਼ਟ ਪਰੋਵੈਂ। (ਸੂਰਜ ਪ੍ਰਕਾਸ਼)

ਉਧਰ ਨੂਰਾ ਮਾਹੀ ਸਰਹਿੰਦ ਨੂੰ ਚਲਾ ਗਿਆ ਤੇ ਇਧਰ ਗੁਰੂ ਜੀ ਨੂਰੇ ਮਾਹੀ ਦੀ ਉਡੀਕ ਵਿੱਚ ਬੇਚੈਨ ਹੋ ਗਏ। ਕਿਹੜੀ ਘੜੀ ਨੂਰਾ ਆਵੇ ਤੇ ਛੋਟੇ ਲਾਡਲੇ ਸਾਹਿਬਜ਼ਾਦਿਆਂ ਦੀ ਕੋਈ ਖ਼ਬਰ ਸੁਣਾਵੇ। ਰਾਏ ਕੱਲ੍ਹੇ ਨੇ ਕਿਹਾ, 'ਮਹਾਰਾਜ, ਸਰਹਿੰਦ ਇਥੋਂ ਚਾਲੀ ਕੋਹ ਹੈ। ਚਾਲੀ ਤੇ ਚਾਲੀ ਅੱਸੀ ਕੋਹ ਵਾਟ ਕਰਕੇ ਨੂਰਾ ਕੱਲ੍ਹ ਆਵੇਗਾ ਤੇ ਸਾਰੀ ਵਾਰਤਾ ਸੁਣਾਵੇਗਾ।' ਅਗਲੇ ਦਿਨ ਦਾ ਦੁਪਹਿਰਾ ਵੀ ਬੀਤ ਗਿਆ ਤਾਂ ਗੁਰੂ ਜੀ ਬਹੁਤ ਕਾਹਲੇ ਪੈ ਗਏ। ਰਾਏ ਕੱਲ੍ਹੇ ਨੂੰ ਕਹਿਣ ਲੱਗੇ, 'ਕੋਈ ਬੰਦਾ ਇਕ ਉੱਚੇ ਰੁੱਖ ਉੱਤੇ ਚੜ੍ਹਾਓ ਜਿਹੜਾ ਦੂਰ ਤੱਕ ਨਜ਼ਰ ਮਾਰ ਕੇ ਦੇਖੇ ਕਿ ਨੂਰਾ ਮਾਹੀ ਆਉਂਦਾ ਹੈ ਕਿ ਨਹੀਂ।' ਦੋ ਵਾਰ ਰਾਏ ਕੱਲ੍ਹੇ ਨੇ ਗੁਰੂ ਜੀ ਨੂੰ ਤਸੱਲੀ ਦਿੱਤੀ ਕਿ ਹੁਣ ਨੂਰਾ ਆਉਣ ਹੀ ਵਾਲਾ ਹੈ, ਪਰ ਨੂਰਾ ਮਾਹੀ ਨਹੀਂ ਆਇਆ। ਗੁਰੂ ਜੀ ਨੇ ਤੀਜੀ ਵਾਰ ਅਧੀਰ ਹੋ ਕੇ ਫੇਰ ਆਖਿਆ, 'ਓ ਭਾਈ, ਕੋਈ ਬੰਦਾ ਰੁੱਖ ਉੱਤੇ ਚੜ੍ਹਾਓ, ਜੋ ਨੂਰੇ ਮਾਹੀ ਨੂੰ ਦੇਖੇ।' ਭਾਈ ਸੰਤੋਖ ਸਿੰਘ ਨੇ ਲਿਖਿਆ ਹੈ :—

ਬਾਕ ਤੀਸਰੋ ਕਹਤਿ ਭੇ ਸਭਿ ਬਿਖੈ ਸੁਨਾਯੋ।
'ਚਢੋ ਬ੍ਰਿਛ ਮਾਹੀ ਪਿਖਹੁ ਆਯੋ ਕਿ ਨਾ ਆਯੋ।'

ਇਕ ਬੰਦੇ ਨੇ ਜੰਡ ਦੇ ਦਰੱਖ਼ਤ ਉੱਤੇ ਚੜ੍ਹ ਕੇ ਸਰਹਿੰਦ ਦੇ ਰਾਹ ਉੱਤੇ ਦੂਰ ਤੱਕ ਨਜ਼ਰ ਦੌੜਾਈ ਤਾਂ ਉਸ ਨੂੰ ਬਹੁਤ ਦੂਰ ਇਕ-ਸਵਾਰ ਸਰਪਟ ਦੌੜਾ ਆਉਂਦਾ ਦਿਖਾਈ ਦਿੱਤਾ। ਉਹ ਇਕਦਮ ਬੋਲ ਉੱਠਿਆ, 'ਆ ਗਿਆ ਨੂਰਾ ਮਾਹੀ। ਆ ਗਿਆ ਨੂਰਾ ਮਾਹੀ।' ਕੁਝ ਦੇਰ ਬਾਅਦ ਨੂਰੇ ਮਾਹੀ ਨੇ ਗੁਰੂ ਜੀ ਦੇ ਡੇਰੇ ਦੇ ਨੇੜੇ ਆ ਕੇ ਘੋੜੀ ਦੀ ਵਾਗ ਖਿੱਚੀ ਅਤੇ ਛੜੱਪ ਦੇਣੀ ਥੱਲੇ ਛਾਲ ਮਾਰ ਕੇ ਗੁਰੂ ਜੀ ਦੇ ਚਰਨਾਂ ਉੱਤੇ ਨਮਸਕਾਰ ਕੀਤੀ ਅਤੇ ਰਾਏ ਕੱਲ੍ਹੇ ਤੇ ਹੋਰ ਹਾਜ਼ਰ ਸੱਜਣਾਂ ਨੂੰ ਸਲਾਮ ਆਖੀ। ਜਿੰਨੇ ਵੀ ਬੰਦੇ ਉਥੇ ਗੁਰੂ ਜੀ ਦੀ ਹਜ਼ੂਰੀ ਵਿੱਚ ਬੈਠੇ ਸਨ, ਹੁਣ ਸਾਰੇ ਨੂਰੇ ਮਾਹੀ ਦੇ ਮੂੰਹ ਵੱਲ ਵੇਖ ਰਹੇ ਸਨ। ਗੁਰੂ ਜੀ ਨੇ ਫ਼ਰਮਾਇਆ, 'ਹਾਂ, ਭਾਈ ਨੂਰਿਆ ਸੁਣਾ, ਕੀ ਖ਼ਬਰ ਲਿਆਇਆ ਹੈਂ?' ਨੂਰੇ ਮਾਹੀ ਦੇ ਬੁੱਲ੍ਹ ਕੰਬਣ ਲੱਗ ਪਏ। ਖ਼ਬਰ ਸੁਣਾਉਣ ਲਈ ਉਸ ਦਾ ਹੌਸਲਾ ਨਹੀਂ ਸੀ ਪੈ ਰਿਹਾ। ਆਖ਼ਰ ਉਸ ਨੇ ਹੱਥ ਜੋੜ ਕੇ ਕਿਹਾ, 'ਸੱਚੇ ਪਾਤਸ਼ਾਹੋ, ਜ਼ਾਲਮਾਂ ਨੇ ਬਹੁਤ ਜ਼ੁਲਮ ਕੀਤਾ, ਦੋਵੇਂ ਲਾਲ ਸ਼ਹੀਦ ਕਰ ਦਿੱਤੇ। ਟੋਡਰ ਮੱਲ ਨੇ ਜਦੋਂ ਇਹ ਖ਼ਬਰ ਮਾਤਾ ਜੀ ਨੂੰ ਸੁਣਾਈ ਤਾਂ ਉਹ ਵੀ ਸਦਮਾ ਨਾ ਸਹਿੰਦੇ ਹੋਏ ਅੱਲਾ ਨੂੰ ਪਿਆਰੇ ਹੋ ਗਏ।'

ਗੁਰੂ ਜੀ ਨੇ ਸਾਰਾ ਬਿਰਤਾਂਤ ਬੜੇ ਧੀਰਜ ਨਾਲ ਸੁਣਿਆ ਤੇ ਨੂਰੇ ਮਾਹੀ ਨੂੰ ਪੁੱਛਿਆ, 'ਮੁਗ਼ਲਾਂ ਦੀ ਉਸ ਸਭਾ ਵਿੱਚ ਮਲੇਰ ਕੋਟਲੇ ਦੇ ਨਵਾਬ ਤੋਂ ਬਿਨਾਂ ਕਿਸੇ ਹੋਰ ਨੂੰ ਮਾਸੂਮ ਬੱਚਿਆਂ ਉੱਤੇ ਦਇਆ ਨਹੀਂ ਆਈ?' ਨੂਰੇ ਦਾ ਨਾਂਹ ਵਿੱਚ ਉੱਤਰ ਸੁਣ ਕੇ ਗੁਰੂ ਜੀ ਨੇ ਆਪਣੇ ਹੱਥ ਵਿੱਚ ਫੜੇ ਇਕ ਤੀਰ ਦੀ ਨੋਕ ਨਾਲ ਕਾਹੀ ਦਾ ਇਕ ਬੂਟਾ ਜੜ੍ਹੋਂ ਪੁੱਟ ਦਿੱਤਾ ਅਤੇ ਫ਼ਰਮਾਇਆ, 'ਜ਼ਾਲਮ ਤੁਰਕ ਰਾਜ ਦੀ ਜੜ੍ਹ ਪੁੱਟੀ ਗਈ ਹੈ। ਸਾਰੇ ਤੁਰਕ ਨਸ਼ਟ ਹੋ ਜਾਣਗੇ। ਇਕ ਮਲੇਰੀਆਂ ਦੀ ਜੜ੍ਹ ਹਰੀ ਰਹੂਗੀ।'

ਸੁਨਿ ਕਰ ਸ੍ਰੀ ਗੁਰ ਬਾਕ ਬਖਾਨਾ।
'ਭਯੋ ਨਾਸ਼ ਅਬਿ ਸਭਿ ਤੁਰਕਾਨਾ।
ਇਕ ਮਲੇਰੀਅਨ ਕੀ ਜੜ੍ਹ ਰਹੈ।
ਅਪਰ ਤੁਰਕ ਸਭਿ ਹੀ ਜਰ ਦਹੈ। (ਭਾਈ ਸੰਤੋਖ ਸਿੰਘ 'ਸੂਰਜ ਪ੍ਰਕਾਸ਼)

ਦਸਮੇਸ਼ ਗੁਰੂ ਜੀ ਦੇ ਇਹ ਬਚਨ ਸੁਣ ਕੇ ਰਾਏ ਕੱਲ੍ਹਾ ਚਿੰਤਾ ਵਿੱਚ ਡੁੱਬ ਗਿਆ। ਹੱਥ ਜੋੜ ਕੇ ਬੇਨਤੀ ਕੀਤੀ 'ਸੱਚੇ ਪਾਤਸ਼ਾਹੋ, ਉਂਜ ਤਾਂ ਮੈਂ ਵੀ ਤੁਰਕ ਹਾਂ, ਪਰ ਮੇਰਾ ਤੁਰਕਾਂ ਨਾਲ ਕੋਈ ਹਿਤ ਨਹੀਂ। ਮੈਂ ਤੁਹਾਡਾ ਸੇਵਕ ਹਾਂ। ਮੈਨੂੰ ਆਉਣ ਵਾਲੇ ਵਿਨਾਸ਼ ਤੋਂ ਬਚਾਅ ਲਓ।' ਗੁਰੂ ਜੀ ਨੇ ਰਾਏ ਕੱਲ੍ਹੇ ਨੂੰ ਆਪਣੇ ਗਾਤਰੇ ਦੀ ਇਕ ਕਿਰਪਾਨ ਅਤੇ ਛੇਕਾਂ ਵਾਲਾ ਗੰਗਾ ਸਾਗਰ ਬਖਸ਼ਿਸ਼ ਕੀਤਾ ਅਤੇ ਆਖਿਆ, 'ਇਨ੍ਹਾਂ ਦੋਹਾਂ ਵਸਤਾਂ ਨੂੰ ਸਾਡੀ ਪਵਿੱਤਰ ਨਿਸ਼ਾਨੀ ਸਮਝਣਾ। ਜਦੋਂ ਤੱਕ ਆਪ ਦਾ ਖ਼ਾਨਦਾਨ ਇਨ੍ਹਾਂ ਦੋਹਾਂ ਵਸਤਾਂ ਦਾ ਆਦਰ-ਸਤਿਕਾਰ ਕਰਦਾ ਰਹੇਗਾ, ਤੁਹਾਡਾ ਰਾਜ ਭਾਗ ਬਣਿਆ ਰਹੇਗਾ।' ਰਾਏ ਕੱਲ੍ਹੇ ਨੇ ਇਹ ਦੋਵੇਂ ਵਸਤਾਂ ਆਪਣੇ ਸਿਰ ਨਾਲ ਲਾਈਆਂ ਅਤੇ ਗੁਰੂ ਜੀ ਦੇ ਚਰਨਾਂ ਉੱਤੇ ਨਮਸਕਾਰ ਕੀਤੀ।

ਹੁਣ ਇਸ ਗੱਲ ਉੱਤੇ ਵਿਚਾਰ ਕਰਨ ਦੀ ਲੋੜ ਹੈ ਕਿ ਤੁਰਕਾਂ ਦੀ ਜੜ੍ਹ ਪੁੱਟਣ ਵਾਲੀ ਘਟਨਾ ਰਾਇਕੋਟ ਹੋਈ ਸੀ ਜਾਂ ਲੰਮੇ ਜੱਟਪੁਰੇ। ਇਤਿਹਾਸ ਦੀਆਂ ਤਕਰੀਬਨ ਸਾਰੀਆਂ ਨਵੀਆਂ ਪੁਰਾਣੀਆਂ ਪੁਸਤਕਾਂ ਵਿੱਚ ਦਸਮ ਪਾਤਸ਼ਾਹ ਦੇ ਲੰਮੇ-

ਜੱਟਪੁਰੇ ਆ ਕੇ ਕੁਝ ਦਿਨਾਂ ਲਈ ਵਿਸਰਾਮ ਕਰਨ ਦਾ ਜ਼ਿਕਰ ਆਉਂਦਾ ਹੈ, ਜਿਨ੍ਹਾਂ ਵਿੱਚ ਗੁਰੂ ਕੀਆਂ ਸਾਖੀਆਂ (ਸਰੂਪ ਸਿੰਘ ਕੌਸ਼ਿਸ਼) ਮਹਿਮਾ ਪ੍ਰਕਾਸ਼ (ਸਰੂਪ ਦਾਸ ਭੱਲਾ) ਸਿੰਘ ਸਾਗਰ (ਵੀਰ ਸਿੰਘ ਬੱਲ) 'ਸੂਰਜ ਪ੍ਰਕਾਸ਼' (ਭਾਈ ਸੰਤੋਖ ਸਿੰਘ) ਦੀ ਸਿੱਖ ਰਿਲੀਜਨ (ਮੈਕਾਲਿਫ਼) ਹਿਸਟਰੀ ਆਫ ਦੀ ਸਿੱਖਸ (ਤੇਜਾ ਸਿੰਘ-ਗੰਡਾ ਸਿੰਘ) ਐਨਸਾਈਕਲੋਪੀਡੀਆ ਆਫ ਸਿੱਖੀਇਜ਼ਮ-II (ਸੰਪਾ. ਹਰਬੰਸ ਸਿੰਘ) ਆਦਿ ਸ਼ਾਮਿਲ ਹਨ। ਗੁਰੂ ਜੀ ਨੂੰ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖ਼ਬਰ ਨੂਰੇ ਮਾਹੀ ਰਾਹੀਂ ਲੰਮੇ-ਜੱਟਪੁਰੇ ਹੀ ਮਿਲੀ। ਸੋ ਸਪੱਸ਼ਟ ਹੈ ਕਿ ਤੁਰਕਾਂ ਦੀ ਜੜ੍ਹ ਪੁੱਟਣ ਵਾਲੀ ਘਟਨਾ ਵੀ ਇੱਥੇ ਲੰਮੇ-ਜੱਟਪੁਰੇ ਹੀ ਹੋਈ ਸੀ।

ਰਾਏਕੋਟ ਦੀ ਗੱਲ ਕਿੱਥੋਂ ਚੱਲੀ? ਇਸ ਭੁਲੇਖੇ ਨੂੰ ਪ੍ਰਿੰ: ਗੁਰਨਾਮ ਸਿੰਘ ਬਿੰਜਲ ਦਾ ਕਿਤਾਬਚਾ 'ਬਚਨ ਦੀ ਕਰਾਮਾਤ' ਸਾਫ਼ ਕਰਦਾ ਹੈ। ਪ੍ਰਿੰ: ਬਿੰਜਲ ਅਨੁਸਾਰ ਗੁਰਦੁਆਰਾ ਟਾਹਲੀਆਣਾ ਸਾਹਿਬ ਰਾਏਕੋਟ ਦੇ ਸੰਸਥਾਪਕ ਸੰਤ ਮੱਘਰ ਸਿੰਘ ਜੀ ਦੇ ਅਕਾਲ ਚਲਾਣੇ ਤੋਂ ਬਾਅਦ ਭਾਈ ਸੰਤਾ ਸਿੰਘ ਨੇ ਕਈ ਸਾਲ ਇਸ ਗੁਰਦੁਆਰੇ ਦੀ ਨਿਸ਼ਕਾਮ ਸੇਵਾ ਕੀਤੀ। ਉਨ੍ਹਾਂ ਨੇ ਬਿਨਾਂ ਕਿਸੇ ਖ਼ਾਸ ਮਨੋਰਥ ਦੇ ਕੇਵਲ ਸ਼ਰਧਾ-ਵੱਸ ਜੜ੍ਹ ਪੁੱਟਣ ਦਾ ਚਿੱਤਰ ਬਣਵਾ ਕੇ ਵੀ ਗੁਰਦੁਆਰਾ ਟਾਹਲੀਆਣਾ ਸਾਹਿਬ ਰਾਏਕੋਟ ਵਿੱਚ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਰੱਖ ਦਿੱਤਾ ਜਿਸ ਨਾਲ ਰਾਏਕੋਟ ਵਿਖੇ ਇਹ ਘਟਨਾ ਹੋਣ ਦੀ ਚਰਚਾ ਚੱਲ ਪਈ ਪਰ ਇਸ ਗੱਲ ਦਾ ਕੋਈ ਇਤਿਹਾਸਕ ਆਧਾਰ ਨਹੀਂ ਹੈ। ਇਸ ਲਈ ਬਹੁ-ਗਿਣਤੀ ਇਤਿਹਾਸਕ ਹਵਾਲਿਆਂ ਨੂੰ ਮੱਦੇਨਜ਼ਰ ਰੱਖ ਕੇ ਤੁਰਕਾਂ ਦੀ ਜੜ੍ਹ ਪੁੱਟਣ ਵਾਲੀ ਘਟਨਾ ਲੰਮੇ-ਜੱਟਪੁਰੇ ਹੋਈ ਹੀ ਪ੍ਰਵਾਨ ਕਰਨੀ ਚਾਹੀਦੀ ਹੈ। ਗੁਰਦੁਆਰਾ ਗੁਰੂਸਰ ਪੰਜੂਆਣਾ ਸਾਹਿਬ ਲੰਮਾ-ਜੱਟਪੁਰਾ ਵਿੱਚ ਉਹ ਜੰਡ ਦਾ ਬ੍ਰਿਛ ਅੱਜ ਤੱਕ ਸੁਰੱਖਿਅਤ ਹੈ ਜਿਸ ਉੱਤੇ ਇਕ ਬੰਦੇ ਨੇ ਚੜ੍ਹ ਕੇ ਸਰਹਿੰਦ ਦੇ ਰਾਹ ਉੱਤੇ ਨੂਰੇ ਮਾਹੀ ਨੂੰ ਆਉਂਦਾ ਤੱਕਿਆ ਸੀ। ਪ੍ਰਿੰ: ਗੁਰਨਾਮ ਸਿੰਘ ਬਿੰਜਲ ਅਨੁਸਾਰ ਨੂਰੇ ਮਾਹੀ ਦੇ ਲੰਮੇ-ਜੱਟਪੁਰੇ ਨਾਲ ਸਬੰਧਿਤ ਹੋਣ ਦੀ ਪੁਸ਼ਟੀ ਇਸ ਗੱਲ ਤੋਂ ਵੀ ਹੁੰਦੀ ਹੈ ਕਿ ਇਸ ਪਿੰਡ ਦੇ ਲਹਿੰਦੇ ਪਾਸੇ ਦੇ ਰਕਬੇ ਨੂੰ 'ਮਾਹੀਆਣਾ' ਕਹਿੰਦੇ ਹਨ। (ਚੜ੍ਹਦੇ ਪਾਸੇ ਦੇ ਰਕਬੇ ਨੂੰ ਕੱਲ੍ਹੇਆਣਾ' ਆਖਿਆ ਜਾਂਦਾ ਹੈ।)

ਗੁਰੂ ਗੋਬਿੰਦ ਸਿੰਘ ਲੰਮੇ ਜੱਟਪੁਰੇ ਵਿੱਚ ਆਪਣੇ ਨਿਵਾਸ ਸਮੇਂ ਦਿਨ ਵੇਲੇ ਪਿੰਡ ਤੋਂ ਬਾਹਰ ਗੁਰਦੁਆਰਾ ਗੁਰੂਸਰ ਪੰਜੂਆਣਾ ਸਾਹਿਬ ਦੇ ਸਥਾਨ 'ਤੇ ਰਹਿੰਦੇ ਸਨ ਅਤੇ ਰਾਤ ਨੂੰ ਪਿੰਡ ਦੇ ਅੰਦਰ ਬਾਬਾ ਰਾਮ ਦਿੱਤਾ ਢਿੱਲੋਂ ਦੇ ਚੁਬਾਰੇ ਵਿੱਚ ਸੌਂਦੇ ਸਨ। ਇਸ ਅਸਥਾਨ 'ਤੇ ਬਣੇ ਗੁਰਦੁਆਰੇ ਨੂੰ ਛੋਟਾ ਦਮਦਮਾ ਸਾਹਿਬ ਕਹਿੰਦੇ ਹਨ। ਇਸ ਪਿੰਡ ਵਿੱਚ ਇਕ ਵਾਰ ਗੁਰੂ ਹਰਿਗੋਬਿੰਦ ਸਾਹਿਬ ਵੀ ਪਧਾਰੇ ਸਨ। ਉਨ੍ਹਾਂ ਦੀ ਯਾਦ ਵਿੱਚ ਵੀ ਇਕ ਗੁਰਦੁਆਰਾ ਸਥਾਪਿਤ ਹੈ। ਇੰਜ ਲੰਮੇ-ਜੱਟਪੁਰੇ ਨੂੰ ਦੋ ਸੂਰਬੀਰ ਗੁਰੂ ਸਾਹਿਬਾਨ ਦੇ ਚਰਨਾਂ ਦੀ ਛੁਹ ਪ੍ਰਾਪਤ ਕਰਨ ਦਾ ਮਾਣ ਹਾਸਲ ਹੈ।

## ਗੁਰੂ ਗੋਬਿੰਦ ਸਿੰਘ ਜੀ ਦੀ ਇਤਿਹਾਸਕ ਤਲਵਾਰ

ਗੁਰੂ ਗੋਬਿੰਦ ਸਿੰਘ ਜੀ ਨੇ ਜਿਹੜੀ ਤਲਵਾਰ ਅਤੇ ਗੰਗਾ ਸਾਗਰ ਰਾਏਕੋਟ ਦੇ ਜ਼ਿਮੀਂਦਾਰ ਰਾਏ ਕੱਲ੍ਹੇ ਨੂੰ ਬਖਸ਼ੇ ਸਨ, ਉਨ੍ਹਾਂ ਦਾ ਇਤਿਹਾਸ ਵੀ ਬੜਾ ਰੌਚਕ ਅਤੇ ਅਹਿਮੀਅਤ ਵਾਲਾ ਹੈ। ਮਹਾਂ ਕਵੀ ਭਾਈ ਸੰਤੋਖ ਸਿੰਘ ਕਹਿੰਦੇ ਹਨ—

ਕੁਛ ਪ੍ਰਸੰਗ ਹੈ ਰਾਏ ਕੋ ਦਈ ਗੁਰੂ ਤਰਵਾਰ।

ਲੰਮੇ ਜੱਟਪੁਰੇ ਵਿੱਚ ਨੂਰੇ ਮਾਹੀ ਦੇ ਮੂੰਹੋਂ ਜਦੋਂ ਦਸਮੇਸ਼ ਪਿਤਾ ਨੇ ਸਰਹਿੰਦ ਵਿੱਚ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਦਰਦਨਾਕ ਵਾਰਤਾ ਸੁਣੀ ਤਾਂ ਉਨ੍ਹਾਂ ਦੇ ਸੀਨੇ ਵਿੱਚ ਖ਼ੂਨ ਅਤੇ ਨੇਤਰਾਂ ਵਿੱਚ ਜਲ ਉਛਾਲੇ ਮਾਰਨ ਲੱਗ ਪਿਆ। ਉਸ ਸਮੇਂ ਉਹ ਆਪਣੇ ਹੱਥ ਵਿੱਚ ਫੜੇ ਇਕ ਤੀਰ ਦੀ ਨੋਕ ਨਾਲ ਕਾਹੀ ਦੇ ਬੂਟੇ ਦੀਆਂ ਜੜ੍ਹਾਂ ਫੋਲ ਰਹੇ ਸਨ। ਨੂਰੇ ਮਾਹੀ ਨੇ ਜਦੋਂ ਸ਼ਹੀਦੀ-ਸਾਕੇ ਦੇ ਅੰਤ ਵਿੱਚ ਆਖਿਆ, 'ਜ਼ਾਲਮਾਂ ਨੇ ਦੋਹਾਂ ਲਾਲਾਂ ਨੂੰ ਪਹਿਲਾਂ ਕੰਧ ਵਿੱਚ ਚਿਣਿਆ ਤੇ ਫੇਰ ਛੁਰੇ ਨਾਲ ਦੋਹਾਂ ਬਾਲਾਂ ਦੇ ਸਿਰ ਧੜਾਂ ਨਾਲੋਂ ਅਲੱਗ ਕਰ ਦਿੱਤੇ।' ਤਾਂ ਦਸਮੇਸ਼ ਪਿਤਾ ਦਾ ਆਪ-ਮੁਹਾਰਾ ਹੱਥ ਤੀਰ ਦੇ ਪਿਛਲੇ ਸਿਰੇ ਉੱਤੇ ਦੱਬਿਆ ਗਿਆ। ਤੀਰ ਦੀ ਨੋਕ ਬੂਟੇ ਦੀ ਜੜ੍ਹ ਵਿੱਚ ਖੁੱਭ ਗਈ। ਗੁਰੂ ਜੀ ਨੇ ਰੋਹ ਨਾਲ ਜਦੋਂ ਤੀਰ ਨੂੰ ਉਤਾਂਹ ਚੁੱਕਿਆ ਤਾਂ ਕਾਹੀ ਦਾ ਬੂਟਾ ਜੜ੍ਹਾਂ ਤੋਂ ਪੁੱਟਿਆ ਗਿਆ। ਨਾਲ ਹੀ ਗੁਰੂ ਜੀ ਬੋਲੇ, 'ਹੁਣ ਸਮਝੋ, ਤੁਰਕਾਂ ਦੀ ਜੜ੍ਹ ਪੁੱਟੀ ਗਈ ਹੈ। ਜਿਹੜਾ ਰਾਜ ਮਾਸੂਮ ਬੱਚਿਆਂ ਉੱਤੇ ਵੀ ਜ਼ੁਲਮ ਕਰਨ ਤੋਂ ਗੁਰੇਜ਼ ਨਹੀਂ ਕਰਦਾ, ਉਹ ਛੇਤੀ ਹੀ ਨਸ਼ਟ ਹੋ ਜਾਏਗਾ।' ਦਸਮ ਪਾਤਸ਼ਾਹ ਨੇ ਆਪਣੇ ਜੀਵਨ ਵਿੱਚ ਅਨੇਕਾਂ ਯੁੱਧ ਲੜੇ। ਸੈਂਕੜੇ ਸ਼ਹੀਦੀਆਂ ਹੋਈਆਂ। ਚਮਕੌਰ ਦੀ ਜੰਗ ਵਿੱਚ ਆਪਣੇ ਦੋ ਵੱਡੇ ਸਪੁੱਤਰਾਂ ਨੂੰ ਆਪਣੀਆਂ ਅੱਖਾਂ ਦੇ ਸਾਹਮਣੇ ਸ਼ਹੀਦ ਹੁੰਦੇ ਵੇਖਿਆ। ਉਨ੍ਹਾਂ ਨੇ ਇਹ ਸਭ ਕੁਝ ਬੜੇ ਧੀਰਜ ਅਤੇ ਅਡੋਲਤਾ ਨਾਲ ਸਹਿਣ ਕੀਤਾ। ਪਰ ਛੋਟੇ ਸਾਹਿਬਜ਼ਾਦਿਆਂ ਦੀ ਬੇਰਹਿਮ ਸ਼ਹੀਦੀ ਨੂੰ ਦਸਮ ਪਿਤਾ ਕਦੀ ਵੀ ਨਹੀਂ ਭੁੱਲ ਸਕੇ। ਇਹੀ ਕਾਰਨ ਹੈ ਕਿ ਗੁਰੂ ਜੀ ਦੇ ਮੁਖਾਰਬਿੰਦ 'ਚੋਂ ਇੰਨੇ ਰੋਹ ਭਰੇ ਸ਼ਬਦ ਨਿਕਲੇ। ਉਸ ਸਮੇਂ ਦੇ ਸਿਦਕੀ ਤੇ ਵਿਸ਼ਵਾਸੀ ਸਿੱਖਾਂ ਨੂੰ ਆਪਣੇ ਗੁਰੂ ਦੇ ਵਚਨ ਸੱਚੇ ਸਾਬਤ ਹੋਣ ਉੱਤੇ ਏਨਾ ਦ੍ਰਿੜ੍ਹ ਭਰੋਸਾ ਸੀ ਕਿ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਡੇਢ ਸਾਲ ਬਾਅਦ ਹੀ ਉਨ੍ਹਾਂ

ਨੇ ਆਪਣੇ ਨਿਸਚੇ ਤੇ ਤਲਵਾਰ ਦੇ ਜ਼ੋਰ ਨਾਲ 1710 ਈ: ਵਿੱਚ ਸਰਹਿੰਦ ਦੀ ਇੱਟ ਨਾਲ ਇੱਟ ਵਜਾ ਦਿੱਤੀ। ਹੋਰ ਪੰਜਾਹ ਸਾਲ ਬੀਤੇ ਤਾਂ ਲਾਹੌਰ ਨੂੰ ਜਿੱਤ ਕੇ ਖਾਲਸੇ ਨੇ ਆਪਣੇ ਨਾਂ ਦਾ ਸਿੱਕਾ ਜਾਰੀ ਕਰ ਦਿੱਤਾ ਅਤੇ 1762 ਈ: ਵਿੱਚ ਸਰਹਿੰਦ ਨੂੰ ਦੂਜੀ ਵਾਰ ਜਿੱਤ ਕੇ ਪੰਜਾਬ ਵਿੱਚੋਂ ਮੁਗ਼ਲ ਰਾਜ ਦਾ ਸਫਾਇਆ ਕਰ ਦਿੱਤਾ।

ਗੁਰੂ ਗੋਬਿੰਦ ਸਿੰਘ ਦੇ ਭਵਿੱਖ-ਵਾਕ ਸੁਣ ਕੇ ਰਾਏ ਕੱਲ੍ਹੇ ਨੂੰ ਆਪਣੇ ਭਵਿੱਖ ਦੀ ਚਿੰਤਾ ਹੋ ਗਈ। ਹੱਥ ਜੋੜ ਕੇ ਕਹਿਣ ਲੱਗਾ, 'ਸੱਚੇ ਪਾਤਸ਼ਾਹੋ, ਭਾਵੇਂ ਮੈਂ ਵੀ ਤੁਰਕ ਹਾਂ, ਪਰ ਤੁਹਾਡਾ ਸੇਵਕ ਹਾਂ, ਮੈਨੂੰ ਤੁਰਕਾਂ ਦੇ ਵਿਨਾਸ਼ 'ਚੋਂ ਬਚਾਅ ਲਓ।' ਦਸਮ ਪਾਤਸ਼ਾਹ ਨੇ ਰਾਏ ਕੱਲ੍ਹੇ ਨੂੰ ਆਪਣੇ ਗਾਤਰੇ ਦੀ ਕਿਰਪਾਨ ਅਤੇ ਛੋਕਾਂ ਵਾਲਾ ਗੰਗਾ ਸਾਗਰ ਦੇ ਕੇ ਫ਼ਰਮਾਇਆ, 'ਰਾਏ ਜੀ, ਜਦੋਂ ਤੱਕ ਆਪ ਦਾ ਖਾਨਦਾਨ ਇਨ੍ਹਾਂ ਦੋਹਾਂ ਵਸਤਾਂ ਦਾ ਮਾਣ-ਸਤਿਕਾਰ ਕਰਦਾ ਰਹੇਗਾ, ਆਪ ਦਾ ਰਾਜ ਭਾਗ ਬਣਿਆ ਰਹੇਗਾ।'

ਰਾਏ ਕੱਲ੍ਹਾ ਜਦੋਂ ਤੱਕ ਜਿਊਂਦਾ ਰਿਹਾ, ਦੋਹਾਂ ਗੁਰੂ-ਵਸਤਾਂ ਦਾ ਬੇਹੱਦ ਸਤਿਕਾਰ ਕਰਦਾ ਰਿਹਾ। ਭਾਈ ਸੰਤੋਖ ਸਿੰਘ ਅਨੁਸਾਰ ਰਾਏ ਕੱਲ੍ਹੇ ਨੇ ਇਕ ਪਲੰਘ ਉੱਤੇ ਸੁੰਦਰ ਵਿਛੌਣਾ ਕਰ ਕੇ ਗੁਰੂ ਜੀ ਦੀ ਬਖਸ਼ੀ ਤਲਵਾਰ ਨੂੰ ਉਸ ਉੱਪਰ ਟਿਕਾ ਦਿੱਤਾ। ਉਹ ਹਰ ਰੋਜ਼ ਉਸ ਪਲੰਘ ਉੱਤੇ ਸੱਜਰੇ ਖਿੜੇ ਫੁੱਲ ਚੜ੍ਹਾਉਂਦਾ ਸੀ। ਧੂਫ਼-ਬੱਤੀ ਕਰਦਾ ਸੀ। ਖੜਗ ਦੇ ਨਜ਼ਦੀਕ ਘਿਉ ਦੀ ਜੋਤ ਜਗਦੀ ਰਹਿੰਦੀ ਸੀ। ਸਰਦੀਆਂ ਵਿੱਚ ਤਲਵਾਰ ਨੂੰ ਕੀਮਖ਼ਾਬ ਦੀ ਰਜ਼ਾਈ ਨਾਲ ਢੱਕ ਕੇ ਰੱਖਿਆ ਜਾਂਦਾ ਸੀ। ਗਰਮੀ ਦੀ ਰੁੱਤ ਵਿੱਚ ਖੜਗ ਉੱਤੇ ਬਨਾਰਸੀ ਜ਼ਰੀ ਦਾ ਵਸਤਰ ਦਿੱਤਾ ਜਾਂਦਾ ਸੀ।

ਖੀਨਖਾਫ਼ ਕੀ ਤੂਲ ਰਜਾਈ।
ਹਿਮ ਰੁਤਿ ਮਹਿਂ ਅਸਿ ਊਪਰ ਪਾਈ।....
ਗ੍ਰੀਖਮ ਰੁਤ ਮਹਿਂ ਪੋਸ਼ਿਸ਼ ਧਰੀ।
ਪਟ ਬਨਾਰਸੀ ਦੁਪੱਟਾ ਜ਼ਰੀ। ਸੂਰਜ ਪ੍ਰਕਾਸ਼)
(ਅਸਿ: ਤਲਵਾਰ)

ਰਾਏ ਕੱਲ੍ਹੇ ਦੀ ਮੌਤ ਤੋਂ ਬਾਅਦ ਉਸ ਦਾ ਪੁੱਤਰ ਰਾਏ ਅਹਿਮਦ ਰਾਏਕੋਟ ਦਾ ਸ਼ਾਸਕ ਬਣਿਆ। ਉਹ ਵੀ ਆਪਣੇ ਪਿਤਾ ਵਾਂਗ ਗੁਰੂ-ਵਸਤਾਂ ਦਾ ਸਤਿਕਾਰ ਕਰਦਾ ਰਿਹਾ। ਪਰ ਰਾਏ ਅਹਿਮਦ ਨੂੰ ਕੁਦਰਤ ਨੇ ਥੋੜ੍ਹਾ ਸਮਾਂ ਹੀ ਰਾਜ ਕਰਨ ਦਾ ਮੌਕਾ ਦਿੱਤਾ। 1779 ਈ: ਵਿੱਚ ਰਾਏ ਕੱਲ੍ਹੇ ਦਾ ਪੋਤਰਾ ਅਤੇ ਰਾਏ ਅਹਿਮਦ ਦਾ ਪੁੱਤਰ ਰਾਏ ਇਲਿਆਸ ਛੋਟੀ ਉਮਰ ਵਿੱਚ ਰਾਏਕੋਟ ਦਾ ਹਾਕਮ ਬਣਿਆ। ਉਮਰ ਛੋਟੀ ਹੋਣ ਕਰਕੇ ਉਸ ਦੇ ਅਹਿਲਕਾਰ ਤੇ ਮੁੱਲਾਂ-ਮੁਲਾਣੇ ਉਸ ਉੱਤੇ ਹਾਵੀ ਹੋ ਗਏ। ਉਹ ਇਲਿਆਸ ਨੂੰ ਕਹਿਣ ਲੱਗੇ, 'ਤੁਸੀਂ ਚੰਗੇ ਮੁਸਲਮਾਨ ਹੋ, ਕਾਫ਼ਰਾਂ ਦੀ ਰੀਤੀ ਅਨੁਸਾਰ ਚਲਦੇ ਹੋ। ਤੁਸੀਂ ਹਿੰਦੂ-ਗੁਰੂ ਦੇ ਸਿੱਖ ਬਣੇ ਬੈਠੇ ਹੋ। ਕਈ ਪੀੜ੍ਹੀਆਂ ਤੋਂ ਸ਼ਰ੍ਹਾ ਤੋਂ ਬਾਹਰ ਹੋ। ਤੁਹਾਨੂੰ ਦੋਜ਼ਖ਼ ਵਿੱਚ ਸਜ਼ਾ ਮਿਲੇਗੀ। ਤੁਸੀਂ ਇਸ ਤਲਵਾਰ ਨੂੰ ਗਲ ਵਿੱਚ ਕਿਉਂ ਨਹੀਂ ਪਾਉਂਦੇ? ਪਲੰਘ ਉੱਤੇ ਰੱਖ ਕੇ ਇਸ ਦੀ ਪੂਜਾ ਕਰਦੇ ਰਹਿੰਦੇ ਓ।'

(ਸੂਰਜ ਪ੍ਰਕਾਸ਼, ਰੁੱਤ ਛੇਵੀਂ, ਅੰਸੂ 54)

ਮੌਲਵੀਆਂ ਦੀ ਚੁੱਕ ਵਿੱਚ ਆ ਕੇ ਰਾਏ ਇਲਿਆਸ ਨੇ ਗੁਰੂ ਜੀ ਦੀ ਪੂਜਨੀਕ ਤਲਵਾਰ ਗਲ ਵਿੱਚ ਪਹਿਨਣੀ ਸ਼ੁਰੂ ਕਰ ਦਿੱਤੀ। ਇਕ ਦਿਨ ਇਲਿਆਸ ਜਗਰਾਉਂ ਦੇ ਨੇੜੇ ਪਿੰਡ ਸ਼ੇਰਪੁਰ ਦੇ ਪਾਸ ਸ਼ਿਕਾਰ ਖੇਡਣ ਚਲਾ ਗਿਆ। ਝੀਲ ਦੇ ਕਿਨਾਰੇ ਇਕ ਹਿਰਨ ਨੂੰ ਵੇਖ ਕੇ ਘੋੜਾ ਉਸ ਦੇ ਮਗਰ ਲਾ ਦਿੱਤਾ। ਹਿਰਨ ਦੇ ਨੇੜੇ ਜਾ ਕੇ ਇਲਿਆਸ ਨੇ ਤਲਵਾਰ ਮਿਆਨ ਵਿੱਚੋਂ ਕੱਢ ਲਈ, ਉੱਚੀ ਉਲਾਰ ਕੇ ਜਦੋਂ ਹਿਰਨ ਉੱਤੇ ਵਾਰ ਕੀਤਾ ਤਾਂ ਹਿਰਨ ਅੱਗੇ ਕੁਦਾੜੀ ਮਾਰ ਗਿਆ। ਤਲਵਾਰ ਇਲਿਆਸ ਦੇ ਪੱਟ ਵਿੱਚ ਖੁੱਭ ਗਈ। ਉਹ ਘੋੜੇ ਉੱਤੋਂ ਡਿੱਗ ਪਿਆ। ਉਸ ਦੇ ਸਾਥੀ ਪਿੱਛੋਂ ਦੌੜ ਕੇ ਆਏ ਤੇ 'ਹਾਏ-ਹਾਏ' ਕਰਦੇ ਇਲਿਆਸ ਨੂੰ ਮੰਜੇ ਉੱਤੇ ਪਾ ਕੇ ਘਰ ਵੱਲ ਤੁਰ ਪਏ। ਪਰ ਹੋਣੀ ਦਾ ਘੇਰਿਆ ਇਲਿਆਸ ਘਰ ਨਹੀਂ ਪਹੁੰਚ ਸਕਿਆ, ਰਾਹ ਵਿੱਚ ਹੀ ਚਲਾਣਾ ਕਰ ਗਿਆ। ਇਹ ਘਟਨਾ 1802 ਈ: ਦੀ ਹੈ।

ਸੂਰਜ ਪ੍ਰਕਾਸ਼ ਦੇ ਰਚੈਤਾ ਮਹਾਂ ਕਵੀ ਭਾਈ ਸੰਤੋਖ ਸਿੰਘ (1788-1843 ਈ:) ਕਹਿੰਦੇ ਹਨ, ਜਦੋਂ ਇਹ ਘਟਨਾ ਵਾਪਰੀ ਉਦੋਂ ਮੇਰੀ ਉਮਰ ਛੋਟੀ ਹੀ ਸੀ, ਮੈਂ ਆਪ ਕੁਝ ਲੋਕਾਂ ਤੋਂ ਇਹ ਗੱਲ ਸੁਣੀ—

ਪੰਥ ਬਿਖੈ ਹੀ ਮਰਿ ਗਯੋ ਨਹਿਂ ਘਰ ਲਗ ਆਵਾ।
ਕਵਿ ਭਾਖੈ ਹਮ ਅਲਪ ਬਯ ਜਬਿ ਇਹ ਸੁਨਿ ਪਾਵਾ।

ਰਾਏ ਇਲਿਆਸ ਦੀ ਕਬਰ ਪਿੰਡ ਸ਼ੇਰਪੁਰ ਦੇ ਨੇੜੇ ਬਣੀ ਹੋਈ ਹੈ। ਪ੍ਰਿੰ: ਗੁਰਨਾਮ ਸਿੰਘ ਬਿੰਜਲ (ਲੇਖਕ ਕਿਤਾਬਚਾ 'ਬਚਨ ਦੀ ਕਰਾਮਾਤ') ਅਨੁਸਾਰ ਇਸ ਕਬਰ ਨੂੰ 'ਨੌਂ ਗਜ਼ੀਏ' ਦੀ ਕਬਰ ਕਹਿੰਦੇ ਹਨ ਪਰ 'ਨੌਂ-ਗਜ਼ੀਆ' ਗਲਤ ਲਫ਼ਜ਼ ਹੈ।

ਸਹੀ ਲਫ਼ਜ਼ 'ਨੌਂ-ਗਾਜ਼ੀ' ਹੈ। ਨੌਂ-ਗਾਜ਼ੀ ਦਾ ਅਰਥ ਹੈ—ਨਵਾਂ ਗਾਜ਼ੀ, ਭਾਵ ਨਵਾਂ ਬਣਿਆ ਮੁਸਲਮਾਨ। ਮੌਲਵੀਆਂ ਦੀ ਚੁੱਕ ਵਿੱਚ ਆ ਕੇ ਰਾਏ ਇਲਿਆਸ ਕਿਉਂਕਿ ਇਸਲਾਮੀ ਸ਼ਰ੍ਹਾ ਵਿੱਚ ਅਜੇ ਨਵਾਂ-ਨਵਾਂ ਹੀ ਆਇਆ ਸੀ। ਇਸ ਲਈ ਉਸ ਦੀ ਕਬਰ 'ਨੌਂ-ਗਾਜ਼ੀ ਦੀ ਕਬਰ' ਮਸ਼ਹੂਰ ਹੋ ਗਈ।

ਰਾਏ ਇਲਿਆਸ ਬੇਔਲਾਦ ਹੀ ਮਰ ਗਿਆ ਸੀ। ਰਿਆਸਤ ਨੂੰ ਸੰਭਾਲਣ ਲਈ ਹੁਣ ਪਿੱਛੇ ਦੋ ਵਿਧਵਾ ਔਰਤਾਂ ਹੀ ਰਹਿ ਗਈਆਂ। ਇਕ ਇਲਿਆਸ ਦੀ ਮਾਤਾ ਨੂਰ-ਉਲ-ਨਿਸਾ ਅਤੇ ਦੂਜੀ ਇਲਿਆਸ ਦੀ ਪਤਨੀ, ਭਾਗ ਭਰੀ। ਪ੍ਰਬੰਧ ਢਿੱਲਾ ਪੈ ਗਿਆ ਅਤੇ ਸਾਰੇ ਇਲਾਕੇ ਵਿੱਚ ਅਫ਼ਰਾ-ਤਫ਼ਰੀ ਫੈਲ ਗਈ।

ਦੂਜੇ ਪਾਸੇ ਪੰਜਾਬ ਵਿੱਚ ਇਹ ਸਮਾਂ ਮਹਾਰਾਜਾ ਰਣਜੀਤ ਸਿੰਘ ਦੀ ਚੜ੍ਹਤ ਦਾ ਸਮਾਂ ਸੀ। ਮਹਾਰਾਜਾ ਰਿਆਸਤ ਪਟਿਆਲਾ ਅਤੇ ਨਾਭਾ ਦਾ ਇਕ ਝਗੜਾ ਨਿਬੇੜਨ ਲਈ ਮਾਲਵੇ ਵਿੱਚ ਆਇਆ ਤਾਂ ਉਸ ਨੂੰ ਰਾਏਕੋਟ ਦੀ ਮੰਦੀ ਹਾਲਤ ਦਾ ਪਤਾ ਲੱਗਾ। ਇਸ ਤੋਂ ਬਿਨਾਂ ਰਾਏਕੋਟ ਅਤੇ ਊਨੇ ਵਾਲੇ ਬਾਬਾ ਸਾਹਿਬ ਸਿੰਘ ਬੇਦੀ ਵਿਚਾਲੇ ਇਕ ਲੜਾਈ ਵੀ ਹੋ ਚੁੱਕੀ ਸੀ। ਮਹਾਰਾਜਾ ਰਣਜੀਤ ਸਿੰਘ ਨੇ ਰਾਏਕੋਟ ਦਾ ਸਾਰਾ ਇਲਾਕਾ ਆਂਢ-ਗੁਆਂਢ ਦੇ ਸਿੱਖ ਰਾਜਿਆਂ ਨੂੰ ਵੰਡ ਦਿੱਤਾ ਅਤੇ ਰਾਣੀ ਨੂਰ-ਉਲ-ਨਿਸਾ ਕੋਲ ਗੁਜ਼ਾਰੇ ਲਈ ਕੇਵਲ ਪੰਜ ਪਿੰਡ-ਰਾਏਕੋਟ, ਤਲਵੰਡੀ, ਹੇਹਰਾਂ, ਛੱਜਾਵਾਲ ਤੇ ਮੋਰ-ਕਰੀਮਾ ਰਹਿ ਗਏ। ਨੂਰ ਉਲ ਨਿਸਾ ਤੋਂ ਬਾਅਦ ਰਾਣੀ ਭਾਗ ਭਰੀ ਰਾਏ ਪਰਿਵਾਰ ਦੀ ਮੁਖੀ ਬਣੀ।

ਇਕ ਵਾਰ ਮਹਾਰਾਜਾ ਰਣਜੀਤ ਸਿੰਘ ਨੇ ਕਪੂਰਥਲਾ ਦੇ ਅਹਿਲਕਾਰ ਚੌਧਰੀ ਕਾਦਰ ਬਖਸ਼ ਰਾਹੀਂ ਰਾਣੀ ਭਾਗ ਭਰੀ ਤੋਂ ਗੁਰੂ ਗੋਬਿੰਦ ਸਿੰਘ ਜੀ ਵਾਲੀ ਤਲਵਾਰ ਲੈਣੀ ਚਾਹੀ ਅਤੇ ਤਲਵਾਰ ਦੇ ਬਦਲੇ ਚੰਗੀ-ਚੋਖੀ ਜਾਗੀਰ ਦੇਣ ਦੀ ਪੇਸ਼ਕਸ਼ ਕੀਤੀ। ਪਰ ਰਾਏ ਪਰਿਵਾਰ ਇਸ ਕਿਰਪਾਨ ਦੀ ਕਰਾਮਾਤ ਦੇਖ ਚੁੱਕਾ ਸੀ। ਭਾਵੇਂ ਰਾਏ ਇਲਿਆਸ ਇਸ ਕਿਰਪਾਨ ਦੇ ਘਾਉ ਨਾਲ ਹੀ ਮਰਿਆ ਸੀ, ਫੇਰ ਵੀ ਇਹ ਪਰਿਵਾਰ ਇਸ ਕਿਰਪਾਨ ਨੂੰ ਪਵਿੱਤਰ ਸਮਝਦਾ ਸੀ ਅਤੇ ਆਪਣੇ ਨਾਲੋਂ ਵੱਖ ਨਹੀਂ ਕਰਨਾ ਚਾਹੁੰਦਾ ਸੀ। ਪ੍ਰਿੰ: ਗੁਰਨਾਮ ਸਿੰਘ ਦੇ ਕਿਤਾਬਚੇ ਅਨੁਸਾਰ ਰਾਣੀ ਭਾਗ ਭਰੀ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਇਹ ਕਹਿ ਕੇ ਤਲਵਾਰ ਦੇਣ ਤੋਂ ਇਨਕਾਰ ਕਰ ਦਿੱਤਾ ਕਿ ਅਸੀਂ ਕੋਈ 'ਮੁਤਬੱਰਕ ਫਿਰੋਸ਼' ਨਹੀਂ ਹਾਂ ਭਾਵ 'ਅਸੀਂ ਪਵਿੱਤਰ ਚੀਜ਼ਾਂ ਵੇਚਣ ਵਾਲੇ ਨਹੀਂ ਹਾਂ।' ਕੁਝ ਸਮੇਂ ਬਾਅਦ ਮਹਾਰਾਜਾ ਪਟਿਆਲਾ ਨੇ ਜਦੋਂ ਇਹੀ ਤਲਵਾਰ ਹਾਸਲ ਕਰਨ ਦੀ ਇੱਛਾ ਜ਼ਾਹਿਰ ਕੀਤੀ ਤਾਂ ਉਸ ਨੂੰ ਵੀ ਉਪਰਲਾ ਇਨਕਾਰ ਵਾਲਾ ਉੱਤਰ ਹੀ ਮਿਲਿਆ। ਮਹਾਨ ਕੋਸ਼ (ਭਾਈ ਕਾਨ੍ਹ ਸਿੰਘ ਨਾਭਾ) ਅਨੁਸਾਰ ਜਿਸ ਮਨੋਰਥ ਵਿੱਚ ਮਹਾਰਾਜਾ ਰਣਜੀਤ ਸਿੰਘ ਅਤੇ ਮਹਾਰਾਜਾ ਪਟਿਆਲਾ ਸਫਲ ਨਹੀਂ ਹੋਏ, ਉਸ ਵਿੱਚ ਨਾਭਾ-ਪਤੀ ਮਹਾਰਾਜਾ ਜਸਵੰਤ ਸਿੰਘ (1775-1840 ਈ:) ਕਾਮਯਾਬ ਹੋ ਗਏ। ਉਨ੍ਹਾਂ ਨੇ ਨਵਾਬ ਮਲੇਰ ਕੋਟਲਾ ਰਾਹੀਂ ਰਾਣੀ ਭਾਗ ਭਰੀ ਤੋਂ ਇਹ ਤਲਵਾਰ ਹਾਸਲ ਕਰ ਲਈ। ਅੱਜ ਕੱਲ੍ਹ ਇਹ ਤਲਵਾਰ ਗੁਰਦੁਆਰਾ ਸਿਰੋਪਾ ਸਾਹਿਬ ਨਾਭਾ ਵਿਖੇ ਸਸ਼ੋਭਿਤ ਹੈ। ਇਸ ਤਲਵਾਰ ਉੱਤੇ ਸ਼ਬਦ 'Genoa' ਉਕਰਿਆ ਹੋਇਆ ਹੈ।

ਪਰ ਦਸਮ ਪਾਤਸ਼ਾਹ ਦੀ ਇਸ ਤਲਵਾਰ ਬਾਰੇ ਇਕ ਹੋਰ ਸੂਚਨਾ ਵੀ ਮਿਲਦੀ ਹੈ। ਸੰਨ 1854 ਵਿੱਚ ਰਾਣੀ ਭਾਗ ਭਰੀ ਦਾ ਦਿਹਾਂਤ ਹੋ ਗਿਆ। ਇਸ ਸਮੇਂ ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਚੁੱਕਾ ਸੀ। ਰਾਣੀ ਦੀ ਮੌਤ 'ਤੇ ਡਿਪਟੀ ਕਮਿਸ਼ਨਰ ਲੁਧਿਆਣਾ ਰਾਏਕੋਟ ਅਫ਼ਸੋਸ ਕਰਨ ਆਏ। ਰਾਣੀ ਦੇ ਪਾਲਿਤ ਪੁੱਤਰ ਅਤੇ ਵਾਰਸ, ਰਾਏ ਇਮਾਮ ਬਖਸ਼ ਨੇ ਅੰਗਰੇਜ਼ ਡੀ.ਸੀ. ਨੂੰ ਗੁਰੂ ਸਾਹਿਬ ਵਾਲੀ ਇਤਿਹਾਸਕ ਤਲਵਾਰ ਇਸ ਖ਼ਿਆਲ ਨਾਲ ਭੇਟ ਕਰ ਦਿੱਤੀ ਕਿ ਸ਼ਾਇਦ ਅੰਗਰੇਜ਼ ਹਾਕਮ ਖ਼ੁਸ਼ ਹੋ ਕੇ ਉਸ ਨੂੰ ਕੋਈ ਬਖਸ਼ਿਸ਼ ਦੇ ਜਾਣਗੇ। ਡਿਪਟੀ ਕਮਿਸ਼ਨਰ ਨੇ ਇਹ ਤਲਵਾਰ 25 ਨਵੰਬਰ 1854 ਨੂੰ ਇੰਗਲੈਂਡ ਭਿਜਵਾ ਦਿੱਤੀ। ਇਸ ਤਲਵਾਰ ਦੇ ਫਲ ਉੱਤੇ ਇਕ ਪਾਸੇ ਗੁਰਮੁਖੀ ਵਿੱਚ ਇਹ ਸ਼ਬਦ ਉੱਕਰੇ ਹੋਏ ਹਨ :

'ਅਕਾਲ ਪੁਰਖ ਕੀ ਰਛਿਆ ਹਮ ਨੇ। ੧ਓ ਸਤਿਗੁਰੂ ਪ੍ਰਸਾਦਿ॥
ਉਤਰ ਖਾਸੇ ਪਾਤਸ਼ਾਹੀ ਦਸਵੀਂ। ਸਰਬ ਲੋਹ ਕੀ ਰਛਿਆ ਹਮ ਨੈ।'

ਫਲ ਦੇ ਦੂਜੇ ਪਾਸੇ ਇਹ ਸ਼ਬਦ ਅੰਕਿਤ ਹਨ : 'ਸਰਬ ਕਾਲ ਕੀ ਰੱਛਿਆ ਹਮ ਨੈ। ਸਰ.... ਜੀ ਦੀ ਰੱਛਿਆ ਹਮ ਨੈ॥'

ਗੁਰੂ ਗੋਬਿੰਦ ਸਿੰਘ ਵਾਲੀ ਅਸਲੀ ਤਲਵਾਰ ਕਿਹੜੀ ਹੈ, ਇਸ ਦਾ ਨਿਰਣਾ ਕਰਨ ਲਈ ਇਤਿਹਾਸ ਦੀ ਕਾਫ਼ੀ ਛਾਣ-ਬੀਣ ਕਰਨ ਦੀ ਲੋੜ ਹੈ। ਪਰ ਇਕ ਗੱਲ ਸਿੱਧ ਹੈ ਕਿ ਜਿਨ੍ਹਾਂ ਵਸਤਾਂ ਨੂੰ ਮਹਾਂ-ਪੁਰਸ਼ਾਂ ਅਤੇ ਪੈਗ਼ੰਬਰਾਂ ਦੀ ਛੋਹ ਪ੍ਰਾਪਤ ਹੋ ਜਾਂਦੀ ਹੈ, ਉਹ ਸਾਧਾਰਨ ਤੋਂ ਅਸਾਧਾਰਨ ਅਤੇ ਅਲੌਕਿਕ ਬਣ ਜਾਂਦੀਆਂ ਹਨ ਅਤੇ ਉਨ੍ਹਾਂ ਦੇ ਦਰਸ਼ਨਾਂ ਲਈ ਜ਼ਮਾਨਾ ਸਦੀਆਂ ਤੱਕ ਬਿਹਬਲ ਰਹਿੰਦਾ ਹੈ।

• • •

# 17

# ਰਾਏ ਅਜ਼ੀਜ਼ ਉੱਲਾ ਖਾਨ ਲਾਹੌਰ ਦੀ ਇਤਿਹਾਸਿਕ ਚਿੱਠੀ

ਰਾਏ ਅਜ਼ੀਜ਼ ਉੱਲਾ ਖਾਨ, ਸਤਿਕਾਰਯੋਗ ਰਾਏ ਕੱਲ੍ਹਾ ਦੇ ਖਾਨਦਾਨੀ ਵਾਰਸ ਹਨ। 1947 ਵਿੱਚ ਇਹ ਪਰਿਵਾਰ ਰਾਏਕੋਟ ਤੋਂ ਪਾਕਿਸਤਾਨ ਚਲਾ ਗਿਆ ਸੀ। ਰਾਏਕੋਟ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਬਾਰੇ 'ਅਜੀਤ' ਵਿੱਚ ਪ੍ਰਕਾਸ਼ਿਤ ਹੋਏ ਲੇਖ ਪੜ੍ਹ ਕੇ ਜਨਾਬ ਅਜ਼ੀਜ਼ ਉੱਲਾ ਖਾਨ ਸਾਹਿਬ ਨੇ ਲਾਹੌਰ ਤੋਂ ਲੇਖਕ ਨੂੰ ਇਕ ਲੰਮੀ ਚਿੱਠੀ ਲਿਖੀ, ਜੋ ਕਈ ਇਤਿਹਾਸਕ ਭੁਲੇਖੇ ਦੂਰ ਕਰਦੀ ਹੈ। ਉਹ ਚਿੱਠੀ ਹੂ-ਬ-ਹੂ ਹੇਠਾਂ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ।

ਰਾਏ ਅਜ਼ੀਜ਼ ਉੱਲਾ ਖ਼ਾਨ
24, ਅਮੀਰ ਰੋਡ, ਬਿਲਾਲ ਗੰਜ
ਲਾਹੌਰ—54000
(ਪਾਕਿਸਤਾਨ)

ਲਾਹੌਰ
17.12.98

ਸਤਿਕਾਰਯੋਗ ਨਰਿੰਜਨ ਸਿੰਘ ਸਾਥੀ ਜੀ

ਅਸਲਾਮ ਅਲੈਕਮ। ਸਤਿ ਸ੍ਰੀ ਅਕਾਲ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਜੀਵਨ ਦੀਆਂ ਅਭੁੱਲ ਘਟਨਾਵਾਂ ਸਬੰਧੀ ਆਪ ਜੀ ਵੱਲੋਂ 'ਅਜੀਤ' ਜਲੰਧਰ ਵਿੱਚ ਲਿਖੇ ਲੇਖ ਪੜ੍ਹਨ ਦੀ ਖ਼ੁਸ਼ੀ ਹਾਸਲ ਹੋਈ ਅਤੇ ਇਹ ਜਾਣ ਕੇ ਮਾਣ ਵਧਿਆ ਕਿ ਖਾਲਸਾ ਜੀ ਆਪਣੇ ਇਤਿਹਾਸ ਨੂੰ ਹਰ ਪਲ ਸਾਂਭਣ ਦਾ ਵਧੀਆ ਕਾਰਜ ਕਰ ਰਿਹਾ ਹੈ। ਇਸ ਵੇਲੇ ਜਦ ਕਿ ਦੁਨੀਆ ਭਰ ਵਿੱਚ ਖਾਲਸੇ ਦੀ ਤੀਜੀ ਸਿਰਜਨਾ ਸਦੀ ਮਨਾਉਣ ਦੇ ਪ੍ਰੋਗਰਾਮ ਸ਼ੁਰੂ ਹੋ ਚੁੱਕੇ ਹਨ, ਇਨ੍ਹਾਂ ਲੇਖਾਂ ਦੀ ਅਹਿਮੀਅਤ ਹੋਰ ਵੀ ਵਧ ਗਈ ਹੈ। ਰਾਏਕੋਟ ਦੇ ਰਾਏ ਪਰਿਵਾਰ ਬਾਰੇ ਜਾਣਕਾਰੀ ਭਰਪੂਰ ਲੇਖ ਲਿਖ ਕੇ ਆਪ ਨੇ ਜਿੱਥੇ ਮੇਰੇ ਖਾਨਦਾਨ ਦੇ ਵੱਡਿਆਂ ਦੀ ਦਸਮ ਪਾਤਸ਼ਾਹ ਨਾਲ ਨੇੜਤਾ ਅਤੇ ਉਨ੍ਹਾਂ ਉੱਤੇ ਗੁਰੂ ਸਾਹਿਬ ਦੀਆਂ ਬਖ਼ਸ਼ਿਸ਼ਾਂ ਤੋਂ ਪਾਠਕਾਂ ਨੂੰ ਜਾਣੂ ਕਰਾਉਣ ਦਾ ਸੁਚੱਜਾ ਯਤਨ ਕੀਤਾ ਹੈ, ਉਥੇ ਹੀ ਆਪ ਜੀ ਨੇ ਸਿੱਖ-ਮੁਸਲਿਮ ਸਾਂਝ ਦੇ ਸੁਨਹਿਰੀ ਪੰਨਿਆਂ ਨੂੰ ਵੀ ਪੂਰੀ ਦੁਨੀਆ ਦੇ ਸਨਮੁਖ ਕਰ ਦਿੱਤਾ ਹੈ। ਇਸ ਤੋਂ ਪਹਿਲਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਦੁਤੀ ਬਖ਼ਸ਼ਿਸ਼ 'ਗੰਗਾ ਸਾਗਰ' ਦੇ ਸਬੰਧ ਵਿੱਚ ਇਲਿਆਸ ਘੁੰਮਣ ਦਾ ਲੇਖ 'ਗੰਗਾ ਸਾਗਰ ਪ੍ਰਵਾਸੀ ਬਣਿਆ' ਵੀ 'ਅਜੀਤ' ਵਿੱਚ ਛਪਿਆ ਸੀ। ਇਨ੍ਹਾਂ ਲੇਖਾਂ ਦੇ ਛਪਣ ਮਗਰੋਂ ਮੈਨੂੰ ਪੂਰੀ ਦੁਨੀਆ ਤੋਂ ਪਿਆਰ ਭਰੇ ਪੱਤਰ ਮਿਲ ਰਹੇ ਹਨ। ਇਹ ਲੇਖ ਲਿਖਣ ਵਾਲੇ ਦੋਹਾਂ ਵਿਦਵਾਨਾਂ ਦੇ ਨਾਲ-ਨਾਲ ਮੈਂ 'ਅਜੀਤ' ਜਲੰਧਰ ਦਾ ਵੀ ਬਹੁਤ ਸ਼ੁਕਰ-ਗੁਜ਼ਾਰ ਹਾਂ।

ਤਾਰੀਫ਼ ਕਰਨ ਤੋਂ ਇਲਾਵਾ ਉਪਰੋਕਤ ਲੇਖਾਂ ਉੱਤੇ ਕੋਈ ਹੋਰ ਤਬਸਰਾ ਕਰਨਾ ਮੇਰੇ ਲਈ ਮੁਮਕਿਨ ਨਹੀਂ, ਪਰ ਰਿਕਾਰਡ ਦੀ ਸੋਧ ਲਈ ਨਿਮਰਤਾ ਸਹਿਤ ਕੁਝ ਬੇਨਤੀਆਂ ਜ਼ਰੂਰ ਕਰਾਂਗਾ।

6 ਨਵੰਬਰ ਅਤੇ 20 ਨਵੰਬਰ, 1998 ਨੂੰ ਛਪੀਆਂ ਦੋਹਾਂ ਕਿਸ਼ਤਾਂ ਵਿੱਚ ਮੇਰੇ ਪਰਿਵਾਰ ਦੇ ਵਡਕੇ ਰਾਏ ਕੱਲ੍ਹਾ ਜੀ ਨੂੰ ਦਸਮ ਪਾਤਸ਼ਾਹ ਦੇ ਰੂ-ਬ-ਰੂ ਆਪਣੇ ਮੂੰਹੋਂ ਆਪਣੇ-ਆਪ ਨੂੰ 'ਤੁਰਕ' ਕਹਿੰਦੇ ਲਿਖਿਆ ਗਿਆ ਹੈ, ਜੋ ਠੀਕ ਨਹੀਂ। ਰਾਏਕੋਟ ਦਾ ਰਾਏ ਪਰਿਵਾਰ ਭਟਨੇਰ, ਜੈਸਲਮੇਰ (ਰਾਜਸਥਾਨ) ਦੇ ਰਾਜਪੂਤਾਂ ਵਿੱਚੋਂ ਹੈ। 30 ਅਕਤੂਬਰ, 1998 ਨੂੰ ਛਪੀ ਕ੍ਰਿਸ਼ਤ ਵਿੱਚ ਤੁਸੀਂ ਵੀ ਇਹੀ ਜਾਣਕਾਰੀ ਦਿੱਤੀ ਸੀ, ਪਰ ਬਾਅਦ ਦੀਆਂ ਕਿਸ਼ਤਾਂ ਵਿੱਚ ਇੰਜ ਨਹੀਂ ਹੋ ਸਕਿਆ। ਛੋਟੇ

ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਸੂਚਨਾ ਮਿਲਣ ਉੱਤੇ ਜਦ ਦਸਮ ਪਾਤਸ਼ਾਹ ਨੇ 'ਤੁਰਕ ਰਾਜ ਦੀ ਜੜ੍ਹ ਪੁੱਟੀ ਗਈ...' ਦੀ ਪੇਸ਼ੀਨਗੋਈ ਕੀਤੀ ਸੀ ਤਾਂ ਉਸ ਵੇਲੇ ਰਾਏ ਕੱਲ੍ਹਾ ਜੀ ਦੇ ਬੋਲੇ ਸ਼ਬਦਾਂ ਨੂੰ 'ਸ੍ਰੀ ਕਲਗੀਧਰ ਚਮਤਕਾਰ' ਵਿੱਚੋਂ ਪੜ੍ਹਿਆ ਜਾ ਸਕਦਾ ਹੈ, ਜੋ ਇਸ ਪ੍ਰਕਾਰ ਹਨ :

'ਰਾਇ ਕੰਬਿਆ, ਡਰਿਆ, ਮੈਂ ਵੀ ਹੁਣ ਮੁਸਲਮਾਨਾਂ ਵਿੱਚ ਸ਼ੁਮਾਰ ਹਾਂ, ਕੀ ਮੇਰਾ ਰਾਜ ਵੀ ਗਿਆ ? ਇਹ ਸੋਚ ਕੇ ਬੋਲਿਆ ਪਾਤਸ਼ਾਹ! ਮੈਨੂੰ ਰੱਖ ਲਿਆ ਜੇ।'

ਗੁਰੂ ਜੀ, 'ਦੇਖ ਕੱਲ੍ਹਾ! ਤੂੰ ਸਾਨੂੰ ਪਿਆਰ ਕੀਤਾ ਹੈ, ਤੈਨੂੰ ਰੱਖ ਲਿਆ ਹੈ।'

ਮੁਗਲ ਹਾਕਮਾਂ ਨਾਲ ਰਾਏ ਪਰਿਵਾਰ ਦੇ ਇਤਿਹਾਸਕ ਸੰਬੰਧਾਂ ਤੋਂ ਜਾਣੂ ਕਰਾਉਣ ਲਈ ਮੈਂ ਸਿਰਫ਼ ਇਹ ਮਿਸਾਲ ਹੀ ਦੇਵਾਂਗਾ ਕਿ ਛੋਟੀ ਉਮਰ ਵਿੱਚ ਹੀ ਮੇਰੇ ਮਾਂ-ਬਾਪ ਗੁਜ਼ਰ ਗਏ ਸਨ ਅਤੇ ਘਰ ਵਿੱਚ ਇਕੱਲੀ ਰਹਿ ਗਈ ਮੇਰੀ ਬਿਰਧ ਦਾਦੀ ਮਾਂ। ਦਸਮ ਪਾਤਸ਼ਾਹ ਜੀ ਦੀ ਅਦੁਤੀ ਦਾਤ 'ਗੰਗਾ ਸਾਗਰ' ਸਬੰਧੀ ਜਾਣਕਾਰੀ ਦੇਣ ਦੇ ਨਾਲ-ਨਾਲ ਆਪਣੇ ਪਰਿਵਾਰਕ ਇਤਿਹਾਸ ਅਤੇ ਰਾਜਪੂਤੀ ਰਸਮ-ਰਿਵਾਜ ਬਾਰੇ ਮੈਨੂੰ ਦੱਸਦੇ ਹੋਏ ਉਹ ਅਕਸਰ ਆਖਦੇ ਹੁੰਦੇ ਸਨ ਕਿ ਮੁਗਲ ਬਾਦਸ਼ਾਹ ਅਕਬਰ ਨੇ ਉਸ ਵੇਲੇ ਦੇ ਰਾਏਕੋਟ ਰਿਆਸਤ ਦੇ ਮਾਲਕ ਨੂੰ ਇਸ ਲਈ ਮਰਵਾ ਦਿੱਤਾ ਸੀ ਕਿ ਉਸ ਨੇ ਬਾਦਸ਼ਾਹ ਨੂੰ ਆਪਣੀ ਲੜਕੀ ਦਾ ਰਿਸ਼ਤਾ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਉਸ ਵੇਲੇ ਤਾਂ ਮੈਨੂੰ ਛੋਟੀ ਉਮਰ ਹੋਣ ਕਾਰਨ ਇਸ ਗੱਲ ਦੀ ਅਹਿਮੀਅਤ ਦਾ ਪੂਰਾ ਅਹਿਸਾਸ ਨਹੀਂ ਸੀ ਪਰ ਬਾਅਦ ਵਿੱਚ ਜਦ ਇਸੇ ਇਤਿਹਾਸਕ ਘਟਨਾ ਬਾਰੇ ਮੈਂ 1904 ਦੇ ਲੁਧਿਆਣਾ ਜ਼ਿਲ੍ਹੇ ਦੇ ਸਰਕਾਰੀ ਗਜ਼ਟੀਅਰ ਵਿੱਚ ਪੜ੍ਹਿਆ ਤਾਂ ਇਸ ਉੱਤੇ ਮੇਰਾ ਵਿਸ਼ਵਾਸ ਪੱਕਾ ਹੋ ਗਿਆ। ਇੱਥੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਰਾਏ ਕੱਲ੍ਹਾ ਜੀ ਸੱਚੇ ਤੇ ਸੁੱਚੇ ਮੁਸਲਮਾਨ ਸਨ। ਮੁਗਲਾਂ ਦੇ ਟਾਕਰੇ ਵਿੱਚ ਦਸਮ ਪਾਤਸ਼ਾਹ ਦਾ ਸਾਥ ਦੇਣ ਦਾ ਫ਼ੈਸਲਾ ਕਰਨਾ ਇਹ ਸਪੱਸ਼ਟ ਕਰਦਾ ਹੈ ਕਿ ਰਾਏ ਕੱਲ੍ਹਾ ਜੀ ਨੇ ਜਾਣ ਲਿਆ ਸੀ ਕਿ ਇਸ ਵੇਲੇ ਸੱਚਾ ਕੌਣ ਹੈ, ਜ਼ਾਲਮ ਕੌਣ ਹੈ ਅਤੇ ਮਜ਼ਲੂਮ ਕੌਣ ਹੈ। ਰਾਏਕੋਟ ਰਿਆਸਤ ਕੀ, ਪੂਰੇ ਰਾਏ ਪਰਿਵਾਰ ਦੀਆਂ ਜਾਨਾਂ ਵੀ ਖ਼ਤਰੇ ਵਿੱਚ ਪਾ ਕੇ ਪੂਰੇ ਸਤਿਕਾਰ ਨਾਲ ਦਸਮ ਪਾਤਸ਼ਾਹ ਜੀ ਦੀ ਸੇਵਾ ਕਰਨ ਦਾ ਰਾਏ ਕੱਲ੍ਹਾ ਜੀ ਨੇ ਉਸ ਵੇਲੇ ਜੋ ਫ਼ੈਸਲਾ ਕੀਤਾ ਸੀ, ਉਸ ਉੱਤੇ ਰਾਏ ਪਰਿਵਾਰ ਦੀਆਂ ਆਉਣ ਵਾਲੀਆਂ ਪੀੜ੍ਹੀਆਂ ਵੀ ਹਮੇਸ਼ਾ ਮਾਣ ਕਰਦੀਆਂ ਰਹਿਣਗੀਆਂ।

20 ਨਵੰਬਰ, 1998 ਨੂੰ ਛਪੀ ਕਿਸ਼ਤ ਵਿੱਚ ਰਾਏ ਇਮਾਮ ਬਖ਼ਸ਼ ਜੀ ਨੂੰ ਰਾਣੀ ਭਾਗ ਭਰੀ ਜੀ ਦਾ ਕੇਵਲ ਪਾਲਿਤ ਪੁੱਤਰ ਅਤੇ ਵਾਰਸ ਲਿਖਿਆ ਗਿਆ ਹੈ ਜਦ ਕਿ ਰਾਏ ਪਰਿਵਾਰ ਦੇ ਬਣੇ ਇਹ ਆਗੂ ਰਾਣੀ ਭਾਗ ਭਰੀ ਜੀ ਦੇ ਸਕੇ ਭਰਾ ਦੇ ਲੜਕੇ ਅਤੇ ਦਸਮ ਪਾਤਸ਼ਾਹ ਜੀ ਦੀ ਸੇਵਾ ਕਰਨ ਦਾ ਮਾਣ ਪ੍ਰਾਪਤ ਕਰਨ ਵਾਲੇ ਰਾਏ ਕੱਲ੍ਹਾ ਜੀ ਦੇ ਖ਼ਾਨਦਾਨ ਵਿੱਚੋਂ ਸਨ।

ਰਾਏ ਇਮਾਮ ਬਖ਼ਸ਼ ਵੇਲੇ ਅੰਗਰੇਜ਼ ਹਾਕਮਾਂ ਨੂੰ ਗੁਰੂ ਸਾਹਿਬ ਦੀ ਬਖ਼ਸ਼ੀ ਤਲਵਾਰ ਆਪਣੀ ਖ਼ੁਸ਼ੀ ਨਾਲ ਦੇਣ ਬਾਰੇ ਵੀ ਲਿਖਿਆ ਗਿਆ ਹੈ ਜੋ ਕਿ ਠੀਕ ਨਹੀਂ। ਇਸੇ ਲੇਖ ਵਿੱਚ ਹੀ ਲਿਖਿਆ ਗਿਆ ਹੈ ਕਿ ਰਾਣੀ ਭਾਗ ਭਰੀ ਨੇ ਮਹਾਰਾਜਾ ਰਣਜੀਤ ਸਿੰਘ ਅਤੇ ਮਹਾਰਾਜਾ ਪਟਿਆਲਾ ਨੂੰ ਗੁਰੂ ਸਾਹਿਬ ਦੀਆਂ ਇਤਿਹਾਸਕ ਨਿਸ਼ਾਨੀਆਂ ਕਿਸੇ ਵੀ ਕੀਮਤ 'ਤੇ ਦੇਣ ਤੋਂ ਸਾਫ ਇਨਕਾਰ ਕਰ ਦਿੱਤਾ ਸੀ। ਰਾਏ ਪਰਿਵਾਰ ਨੇ ਗੁਰੂ ਸਾਹਿਬ ਦੀਆਂ ਬਖ਼ਸ਼ੀਆਂ ਨਿਸ਼ਾਨੀਆਂ ਨੂੰ ਆਪਣੇ ਤੋਂ ਜੁਦਾ ਕਰਨ ਦਾ ਕਦੇ ਸੋਚਿਆ ਵੀ ਨਹੀਂ ਸੀ।

ਮੈਨੂੰ ਆਪਣੇ ਬਜ਼ੁਰਗਾਂ ਦੇ ਇਨ੍ਹਾਂ ਵਿਚਾਰਾਂ 'ਤੇ ਬਹੁਤ ਮਾਣ ਹੈ। ਇਸੇ ਕਰਕੇ ਹੀ ਪਰਿਵਾਰ ਨੂੰ ਕਾਫੀ ਨੁਕਸਾਨ ਵੀ ਉਠਾਉਣਾ ਪਿਆ, ਜਿਵੇਂ ਕਿ ਰਾਏਕੋਟ ਦੀ ਉਹ ਵਿਸ਼ਾਲ ਰਿਆਸਤ ਜਿਹੜੀ ਕਦੇ 1300 ਪਿੰਡਾਂ ਉੱਤੇ ਆਧਾਰਿਤ ਸੀ, ਰਾਣੀ ਭਾਗ ਭਰੀ ਦੇ ਵੇਲੇ ਖੁੱਸ ਗਈ ਅਤੇ ਗੁਜ਼ਾਰੇ ਲਈ ਰਾਏ ਪਰਿਵਾਰ ਕੋਲ ਕੇਵਲ ਪੰਜ ਪਿੰਡ ਰਹਿਣ ਦਿੱਤੇ ਗਏ। ਬਾਅਦ ਵਿੱਚ ਵੀ ਅਨੇਕਾਂ ਵਾਰ ਗੁਰੂ ਸਾਹਿਬ ਦੀਆਂ ਬਖ਼ਸ਼ੀਆਂ ਨਿਸ਼ਾਨੀਆਂ ਲਈ ਪਰਿਵਾਰ ਦੇ ਮੋਹਰੀਆਂ ਨੂੰ ਭਾਰੀ ਰਕਮਾਂ ਦੀ ਪੇਸ਼ਕਸ਼ ਹੁੰਦੀ ਰਹੀ, ਜਿਸ ਨੂੰ ਉਹ ਕਬੂਲਣ ਤੋਂ ਇਨਕਾਰ ਕਰਦੇ ਰਹੇ।

ਅੰਗਰੇਜ਼ ਹਾਕਮਾਂ ਦੀ ਨੀਤੀ ਬਿਲਕੁਲ ਹੋਰ ਪ੍ਰਕਾਰ ਦੀ ਹੁੰਦੀ ਸੀ। ਇਤਿਹਾਸਕ ਮਹੱਤਤਾ ਰੱਖਣ ਵਾਲੀਆਂ ਅਣਮੁੱਲੀਆਂ ਵਸਤਾਂ ਕਿਸੇ ਵੀ ਢੰਗ ਨਾਲ ਹਾਸਲ ਕਰਕੇ ਉਹ ਆਪਣੀਆਂ ਦਸਤਾਵੇਜ਼ਾਂ ਵਿੱਚ ਜ਼ਾਹਿਰ ਕਰਦੇ ਸਨ ਕਿ ਉਨ੍ਹਾਂ ਦੇ ਮਾਲਕਾਂ ਨੇ ਇਹ ਸ਼ੈਆਂ ਸਾਨੂੰ ਤੋਹਫ਼ੇ ਵਜੋਂ ਦਿੱਤੀਆਂ ਹਨ। ਕੋਹੇਨੂਰ ਹੀਰੇ ਸਮੇਤ ਇਸ ਤਰ੍ਹਾਂ ਦੀਆਂ ਕਈ ਮਿਸਾਲਾਂ ਸਾਡੇ ਸਾਹਮਣੇ ਹਨ।

ਮੇਰੇ ਪਰਿਵਾਰਕ ਰਿਕਾਰਡ ਅਨੁਸਾਰ 1854 ਵਿੱਚ ਰਾਣੀ ਭਾਗ ਭਰੀ ਦੇ ਗੁਜ਼ਰ ਜਾਣ ਤੋਂ ਬਾਅਦ ਅੰਗਰੇਜ਼ ਹਾਕਮ,

ਰਾਣੀ ਜੀ ਦੇ ਜਾਨਸ਼ੀਨ ਤੇ ਵਾਰਸ ਰਾਏ ਇਮਾਮ ਬਖ਼ਸ਼ ਕੋਲੋਂ ਆਪਣੀ ਸਰਕਾਰ ਦੇ ਜ਼ੋਰ ਨਾਲ ਗੁਰੂ ਸਾਹਿਬ ਦੀ ਬਖ਼ਸ਼ੀ ਤਲਵਾਰ ਲੈ ਲੈਣ ਵਿੱਚ ਸਫਲ ਹੋ ਗਏ ਸਨ। ਪਰ ਰਾਏ ਪਰਿਵਾਰ ਗੁਰੂ ਸਾਹਿਬ ਦੇ ਬਖ਼ਸ਼ੇ 'ਗੰਗਾ ਸਾਗਰ' ਨੂੰ ਉਸ ਦੌਰ ਵਿੱਚ ਵੀ ਆਪਣੇ ਕੋਲ ਸੁਰੱਖਿਅਤ ਰੱਖਣ ਵਿੱਚ ਕਾਮਯਾਬ ਰਿਹਾ ਸੀ, ਜੋ ਕਿ ਹੁਣ ਤੱਕ ਇਸੇ ਪਰਿਵਾਰ ਵਿੱਚ ਹੀ ਹੈ।

1947 ਤੱਕ ਗੁਰੂ ਸਾਹਿਬ ਦੀ ਇਹ ਪਵਿੱਤਰ ਨਿਸ਼ਾਨੀ ਰਾਏ ਪਰਿਵਾਰ ਦੇ ਮੁਖੀ ਮੇਰੇ ਦਾਦਾ ਜੀ ਖਾਨ ਬਹਾਦਰ ਰਾਏ ਇਨਾਇਤ ਖਾਨ ਦੇ ਕੋਲ ਰਾਏਕੋਟ (ਜ਼ਿਲ੍ਹਾ ਲੁਧਿਆਣਾ) ਵਿੱਚ ਮੌਜੂਦ ਸੀ ਤੇ ਉਹ ਸਾਲ ਵਿੱਚ ਇਕ ਵਾਰ ਸ਼ਰਧਾ ਤੇ ਪਿਆਰ ਨਾਲ ਆਈਆਂ ਸੰਗਤਾਂ ਨੂੰ 'ਗੰਗਾ ਸਾਗਰ' ਦੇ ਦਰਸ਼ਨ ਕਰਾਉਂਦੇ ਹੁੰਦੇ ਸਨ।

ਜੋ ਅਹਿਮ ਗੱਲਾਂ ਲੇਖ ਵਿੱਚ ਨਹੀਂ ਆ ਸਕੀਆਂ, ਉਨ੍ਹਾਂ ਦਾ ਜ਼ਿਕਰ ਕਰਨਾ ਵੀ ਜ਼ਰੂਰੀ ਸਮਝਦਾ ਹਾਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਰਾਏ ਕੱਲ੍ਹਾ ਜੀ ਨੂੰ ਦੋ ਨਹੀਂ, ਤਿੰਨ ਵਸਤਾਂ ਬਖ਼ਸ਼ੀਆਂ ਸਨ। ਜਿਨ੍ਹਾਂ ਬਾਰੇ ('ਮਹਾਨ ਕੋਸ਼' ਵਿੱਚ ਵੀ ਜਾਣਕਾਰੀ ਦਿੱਤੀ ਗਈ ਹੈ) ਵੇਰਵਾ ਇਸ ਪ੍ਰਕਾਰ ਹੈ :

1. ਗੰਗਾ ਸਾਗਰ (ਸੁਰਾਹੀ-ਨੁਮਾ ਧਾਤੀ ਬਰਤਨ)
2. ਖੜਗ (ਗੁਰੂ ਸਾਹਿਬ ਜੀ ਦੀ ਤਲਵਾਰ)
3. ਪੋਥੀ ਖੋਲ੍ਹ ਕੇ ਰੱਖਣ ਵਾਲੀ ਰਿਹਲ।

ਗੁਰੂ ਸਾਹਿਬ ਦੀ ਤਲਵਾਰ ਤੇ ਸਾਡੇ ਪਰਿਵਾਰ ਤੋਂ ਲੈ ਲਈ ਗਈ, ਰਿਹਲ ਲੱਕੜੀ ਦੀ ਹੋਣ ਕਰਕੇ ਜ਼ਿਆਦਾ ਦੇਰ ਸੁਰੱਖਿਅਤ ਨਹੀਂ ਰਹਿ ਸਕੀ; ਪਰ ਪਿਛਲੇ ਲਗਪਗ 300 ਸਾਲਾਂ ਤੋਂ 'ਗੰਗਾ ਸਾਗਰ' ਰਾਏ ਪਰਿਵਾਰ ਕੋਲ ਹੀ ਸੁਰੱਖਿਅਤ ਮੌਜੂਦ ਹੈ ਜੋ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਿੱਜੀ ਵਰਤੋਂ ਵਿੱਚ ਰਿਹਾ ਅਤੇ ਜਿਸ ਨੂੰ ਗੁਰੂ ਸਾਹਿਬ ਦੀ ਛੋਹ ਪ੍ਰਾਪਤ ਹੈ।

ਧਾਤ ਦੇ ਬਣੇ ਇਸ ਬਰਤਨ ਵਿੱਚ ਰੇਤਾ ਪਾਓ ਤਾਂ ਉਹ ਕਿਰ ਜਾਂਦਾ ਹੈ ਪਰ ਪਾਣੀ ਆਦਿ ਤਰਲ ਚੀਜ਼ ਪਾਓ ਤਾਂ ਉਹ ਇਸ ਵਿੱਚ ਟਿਕੀ ਰਹਿੰਦੀ ਹੈ। ਭਰਨ ਵੇਲੇ ਕੁਝ ਕਤਰੇ ਡਿਗਦੇ ਹਨ। ਇਸ ਦੀ ਮੁਨਾਸਬ ਸੁਰੱਖਿਆ ਰੱਖਣ ਦੇ ਖ਼ਿਆਲ ਨਾਲ ਮੈਂ 'ਗੰਗਾ ਸਾਗਰ' ਨੂੰ ਇੰਗਲੈਂਡ ਦੇ ਇਕ ਬੈਂਕ ਦੇ ਲਾਕਰ ਵਿੱਚ ਬੜੇ ਹੀ ਸਤਿਕਾਰ ਨਾਲ ਰਖਵਾਇਆ ਹੋਇਆ ਹੈ ਅਤੇ ਇਸ ਨੂੰ ਸਿਰਫ਼ ਉਸ ਵੇਲੇ ਹੀ ਬਾਹਰ ਲਿਆਂਦਾ ਜਾਂਦਾ ਹੈ ਜਦ ਕਿਤੇ ਸੰਗਤਾਂ ਨੂੰ ਇਸ ਦੇ ਦਰਸ਼ਨ ਕਰਾਉਣੇ ਹੋਣ। 1947 ਤੋਂ ਬਾਅਦ 1994 ਵਿੱਚ ਪਹਿਲੀ ਵਾਰ ਦਰਸ਼ਨ ਕਰਵਾਏ ਗਏ। ਮੈਂ ਹੁਣ ਤੱਕ ਬਰਤਾਨੀਆ, ਅਮਰੀਕਾ, ਸਿੰਘਾਪੁਰ, ਮਲੇਸ਼ੀਆ, ਆਸਟਰੇਲੀਆ ਤੇ ਨਿਊਜ਼ੀਲੈਂਡ ਵਿੱਚ ਸੰਗਤਾਂ ਨੂੰ ਦਰਸ਼ਨ ਕਰਵਾ ਕੇ ਆਪਣੇ ਪਰਿਵਾਰ ਦੀ ਇਸ ਪੁਰਾਣੀ ਰੀਤ ਨੂੰ ਚਲਾ ਰਿਹਾ ਹਾਂ। ਗੰਗਾ ਸਾਗਰ ਬੜੇ ਹੀ ਪਿਆਰ ਤੇ ਕਮਾਲ ਮੁਹਾਰਤ ਨਾਲ ਬਣਾਇਆ ਹੋਇਆ ਇਕ ਧਾਤੀ ਬਰਤਨ ਹੈ। ਪਰ ਮੇਰੇ ਲਈ ਇਸ ਦੀ ਸਭ ਤੋਂ ਵੱਡੀ ਮਹੱਤਤਾ ਇਹੀ ਹੈ ਕਿ ਇਸ ਨੂੰ ਦਸਮ ਪਾਤਸ਼ਾਹ ਦੀ ਪਾਵਨ ਛੋਹ ਪ੍ਰਾਪਤ ਹੁੰਦੀ ਰਹੀ ਹੈ। ਇਸ ਦੀ ਥਾਂ ਜੇ ਗੁਰੂ ਸਾਹਿਬ ਇਕ ਮਿੱਟੀ ਦਾ ਪਿਆਲਾ ਹੀ ਬਖ਼ਸ਼ ਦਿੰਦੇ ਤਾਂ ਉਸ ਦਾ ਵੀ ਮੇਰੇ ਦਿਲ ਵਿੱਚ ਏਨਾ ਹੀ ਮਾਣ ਅਤੇ ਸਤਿਕਾਰ ਹੁੰਦਾ। ਮੇਰੀ ਇਹ ਇੱਛਾ ਹੈ ਕਿ ਜਿਵੇਂ ਕੁਦਰਤ ਨੇ ਮੇਰੇ ਬਜ਼ੁਰਗਾਂ ਵਾਂਗ ਮੈਨੂੰ ਵੀ ਗੁਰੂ ਮਹਾਰਾਜ ਦੀ ਇਸ ਅਦੁੱਤੀ ਦਾਤ ਦੀ ਸੇਵਾ-ਸੰਭਾਲ ਕਰਨ ਦਾ ਮਾਣ ਬਖ਼ਸ਼ਿਆ ਹੈ, ਉਵੇਂ ਹੀ ਮੇਰੀਆਂ ਆਉਣ ਵਾਲੀਆਂ ਪੀੜ੍ਹੀਆਂ ਵੀ ਇਹ ਸੁਭਾਗ ਪ੍ਰਾਪਤ ਕਰਦੀਆਂ ਰਹਿਣ ਅਤੇ ਪੂਰੇ ਵਿਸ਼ਵ ਵਿੱਚ ਵੱਖ-ਵੱਖ ਧਰਮਾਂ ਨੂੰ ਮੰਨਣ ਵਾਲਿਆਂ ਤੱਕ ਮਨੁੱਖਤਾ ਦੇ ਨਾਤੇ ਸਾਂਝ ਅਤੇ ਮੁਹੱਬਤ ਦਾ ਪੈਗ਼ਾਮ 'ਗੰਗਾ ਸਾਗਰ' ਰਾਹੀਂ ਪਹੁੰਚਦਾ ਰਹੇ।

• • •

# 18

# ਛੋਟੇ ਸਾਹਿਬਜ਼ਾਦਿਆਂ ਬਾਰੇ ਨਵਾਬ ਮਲੇਰ ਕੋਟਲਾ ਦੀ ਔਰੰਗਜ਼ੇਬ ਨੂੰ ਚਿੱਠੀ

ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਦੀ ਕਚਹਿਰੀ ਵਿੱਚ ਕਾਜ਼ੀ ਨੇ ਜਦੋਂ ਛੋਟੇ ਸਾਹਿਬਜ਼ਾਦਿਆਂ ਨੂੰ ਨੀਂਹਾਂ ਵਿੱਚ ਚਿਣ ਕੇ ਸ਼ਹੀਦ ਕਰਨ ਦਾ ਫ਼ਤਵਾ ਸੁਣਾਇਆ ਅਤੇ ਸੂਬੇਦਾਰ ਸਰਹਿੰਦ ਨੇ ਇਸ ਅੱਤਿਆਚਾਰੀ ਫ਼ਤਵੇ ਨੂੰ ਮਨਜ਼ੂਰੀ ਦੇ ਦਿੱਤੀ ਤਾਂ ਕਚਹਿਰੀ ਵਿੱਚ ਬੈਠੇ ਇਨਸਾਨੀ ਦਰਦ ਰੱਖਣ ਵਾਲੇ ਕਈ ਹਿੰਦੂ ਮੁਸਲਮਾਨ ਅਹਿਲਕਾਰ ਮਨ ਮਸੋਸ ਕੇ ਰਹਿ ਗਏ। ਪਰ ਇਸ ਬੇਇਨਸਾਫ਼ੀ ਅਤੇ ਬੇਰਹਿਮੀ ਵਿਰੁੱਧ ਕਿਸੇ ਨੇ ਜ਼ਬਾਨ ਖੋਲ੍ਹਣ ਦੀ ਜੁਰਅੱਤ ਨਹੀਂ ਕੀਤੀ। ਮਲੇਰ ਕੋਟਲੇ ਦਾ ਨਵਾਬ ਸ਼ੇਰ ਮੁਹੰਮਦ ਖਾਨ (ਰਾਜ ਕਾਲ : 1672-1712 ਈ:) ਬਿਨਾਂ ਸ਼ੱਕ ਗੁਰੂ ਗੋਬਿੰਦ ਸਿੰਘ ਦਾ ਕੱਟੜ ਵਿਰੋਧੀ ਸੀ ਅਤੇ ਚਮਕੌਰ ਦੀ ਜੰਗ ਵਿੱਚ ਉਸ ਦਾ ਇਕ ਭਰਾ ਨਾਹਰ ਖਾਨ ਗੁਰੂ ਜੀ ਦੇ ਤੀਰ ਨਾਲ ਮਾਰਿਆ ਗਿਆ ਸੀ ਅਤੇ ਉਸ ਦਾ ਇਕ ਭਤੀਜਾ ਖਿਜ਼ਰ ਖਾਨ ਵੀ ਰਣਭੂਮੀ ਦੀ ਭੇਟ ਚੜ੍ਹ ਗਿਆ ਸੀ, ਪਰ ਉਹ ਇਸ ਜ਼ੁਲਮ ਨੂੰ ਬਰਦਾਸ਼ਤ ਨਹੀਂ ਕਰ ਸਕਿਆ। ਉਸ ਦੀ ਨਜ਼ਰ ਵਿੱਚ ਗੁਰੂ ਗੋਬਿੰਦ ਸਿੰਘ ਦੇ ਨਿਰਦੋਸ਼ ਬੱਚਿਆਂ ਨੂੰ ਇਸ ਤਰ੍ਹਾਂ ਸ਼ਹੀਦ ਕਰਨਾ ਕਿਸੇ ਤਰ੍ਹਾਂ ਵੀ ਜਾਇਜ਼ ਨਹੀਂ ਸੀ। ਸਰਹਿੰਦ ਦੇ ਕਿਲੇ ਵਿੱਚ ਜੁੜੀ ਕਚਹਿਰੀ ਵਿੱਚ ਸ਼ੇਰ ਮੁਹੰਮਦ ਖਾਨ ਨੇ ਉੱਠ ਕੇ ਆਖਿਆ, 'ਜਨਾਬ ਸੂਬੇਦਾਰ ਸਾਹਿਬ, ਸਾਡਾ ਦੁਸ਼ਮਣ ਗੁਰੂ ਗੋਬਿੰਦ ਸਿੰਘ ਹੈ। ਇਹ ਬੱਚੇ ਬੇਕਸੂਰ ਹਨ। ਇਸਲਾਮ ਮਾਸੂਮਾਂ ਉੱਤੇ ਅਜਿਹੇ ਜ਼ੁਲਮ ਦੀ ਇਜਾਜ਼ਤ ਨਹੀਂ ਦਿੰਦਾ।' ਪਰ ਹਕੂਮਤ ਦੇ ਗ਼ਰੂਰ ਨਾਲ ਅੰਨ੍ਹੀ-ਬੋਲੀ ਹੋਈ ਮੁਗ਼ਲਾਂ ਦੀ ਕਚਹਿਰੀ ਉੱਤੇ ਨਵਾਬ ਮਲੇਰ ਕੋਟਲਾ ਦੀ ਇਸ ਆਵਾਜ਼ ਦਾ ਕੋਈ ਅਸਰ ਨਾ ਹੋਇਆ। ਸ਼ੇਰ ਮੁਹੰਮਦ ਖਾਨ ਇਸ ਤਰ੍ਹਾਂ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਿਹ ਸਿੰਘ ਦੇ ਹੱਕ ਵਿੱਚ ਹਾਅ ਦਾ ਨਾਅਰਾ ਮਾਰ ਕੇ ਆਪਣੀ ਰਾਜਧਾਨੀ ਮਲੇਰ ਕੋਟਲੇ ਨੂੰ ਪਰਤ ਗਿਆ।

ਹਾਅ ਦਾ ਨਾਅਰਾ ਮਾਰਨ ਦੀ ਇਹ ਘਟਨਾ ਸਿੱਖ ਜਗਤ ਵਿੱਚ ਬਹੁਤ ਪ੍ਰਸਿੱਧ ਹੈ। ਸਿੱਖ ਕੌਮ ਨੇ ਨਵਾਬ ਮਲੇਰ ਕੋਟਲਾ ਦੇ ਇਸ ਅਹਿਸਾਨ ਨੂੰ ਅੱਜ ਤੱਕ ਨਹੀਂ ਭੁਲਾਇਆ। ਪਰ ਸਿੱਖ ਜਗਤ ਨੂੰ ਇਸ ਗੱਲ ਦੀ ਜਾਣਕਾਰੀ ਸ਼ਾਇਦ ਬਹੁਤ ਘੱਟ ਹੈ ਕਿ ਨਵਾਬ ਸ਼ੇਰ ਮੁਹੰਮਦ ਖਾਨ ਨੇ ਉਸ ਸਮੇਂ ਨਿਰਦੋਸ਼ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਦੀ ਇਸ ਸਜ਼ਾ ਵਿਰੁੱਧ ਅਪੀਲ ਵਜੋਂ ਬਾਦਸ਼ਾਹ ਔਰੰਗਜ਼ੇਬ ਨੂੰ ਇਕ ਚਿੱਠੀ ਵੀ ਲਿਖੀ ਸੀ। ਫ਼ਾਰਸੀ ਵਿੱਚ ਲਿਖੀ ਗਈ ਇਸ ਚਿੱਠੀ ਦੀ ਇਕ ਨਕਲ ਉਸ ਦੇ ਅੰਗਰੇਜ਼ੀ ਤਰਜਮੇ ਸਮੇਤ ਮਲੇਰ ਕੋਟਲਾ ਵਿਖੇ ਨਵਾਬ ਖਾਨਦਾਨ ਦੀ ਰਿਹਾਇਸ਼ਗਾਹ 'ਮੁਬਾਰਕ ਮੰਜ਼ਿਲ ਪੈਲੇਸ' ਵਿੱਚ ਸੰਭਾਲ ਕੇ ਰੱਖੀ ਹੋਈ ਹੈ। ਮਲੇਰ ਕੋਟਲਾ ਦੇ ਆਖਰੀ ਨਵਾਬ ਜਨਾਬ ਇਫ਼ਤਿਖ਼ਾਰ ਅਲੀ ਖਾਨ (1904-1982) ਨੇ ਇਸ ਫ਼ਾਰਸੀ ਚਿੱਠੀ ਦੀ ਇਕ ਨਕਲ ਭਾਰਤ ਦੇ ਸਵਰਗੀ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਭੇਟ ਕੀਤੀ ਸੀ। ਉਨ੍ਹਾਂ ਨੇ ਅੱਗੋ ਇਹ ਚਿੱਠੀ ਨੈਸ਼ਨਲ ਆਰਕਾਈਵਜ਼ ਆਫ਼ ਇੰਡੀਆ ਨਵੀਂ ਦਿੱਲੀ ਨੂੰ ਭੇਜ ਦਿੱਤੀ, ਜਿੱਥੋਂ ਇਸ ਲੇਖਕ ਨੇ ਮਈ 1987 ਵਿੱਚ ਇਸ ਚਿੱਠੀ ਦੀ ਇਕ ਫੋਟੋ ਸਟੈਟ ਨਕਲ ਪ੍ਰਾਪਤ ਕੀਤੀ ਜੋ ਇੱਥੇ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ।

ਨਵਾਬ ਸ਼ੇਰ ਮੁਹੰਮਦ ਖਾਨ ਦੀ ਇਹ ਚਿੱਠੀ 'ਸ਼ਹਿਨਸ਼ਾਹੇ ਆਲਮ ਹਜ਼ਰਤ ਮਹੀ-ਉ-ਦੀਨ ਔਰੰਗਜ਼ੇਬ ਆਲਮਗੀਰ' ਦੀਆਂ ਅਨੇਕਾਂ ਸਿਫ਼ਤਾਂ ਨਾਲ ਸ਼ੁਰੂ ਹੁੰਦੀ ਹੈ ਅਤੇ ਫੇਰ ਨਵਾਬ ਸਾਹਿਬ ਬਾਦਸ਼ਾਹ ਨੂੰ ਦੱਸਦੇ ਹਨ ਕਿ 'ਗੁਰੂ ਗੋਬਿੰਦ ਸਿੰਘ ਦੀਆਂ ਅਵੱਗਿਆਵਾਂ ਅਤੇ ਬਾਗੀ ਹਰਕਤਾਂ ਦਾ ਬਦਲਾ ਲੈਣ ਲਈ ਸਰਹਿੰਦ ਦੇ ਸੂਬੇਦਾਰ ਨੇ ਮਾਸੂਮ ਤੇ ਬੇ-ਕਸੂਰ ਬੱਚਿਆਂ ਨੂੰ ਬਿਨਾਂ ਕਿਸੇ ਜੁਰਮ ਦੇ ਸਿਰਫ਼ ਇਸ ਲਈ ਕਿ ਉਹ ਗੁਰੂ ਗੋਬਿੰਦ ਸਿੰਘ ਦੇ ਪੁੱਤਰ ਹਨ, ਉਨ੍ਹਾਂ ਨੂੰ ਦੀਵਾਰ ਵਿੱਚ ਚਿਣ ਕੇ ਮਾਰਨ ਦੀ ਸਜ਼ਾ ਦਿੱਤੀ ਹੈ।' ਅਜਿਹੀ ਸਜ਼ਾ ਨੂੰ ਬੇਇਨਸਾਫ਼ੀ ਦੱਸਦੇ ਹੋਏ ਨਵਾਬ ਸਾਹਿਬ ਬਾਦਸ਼ਾਹ ਤੋਂ ਉਮੀਦ ਕਰਦੇ ਹਨ ਕਿ 'ਬਾਦਸ਼ਾਹ ਸਲਾਮਤ ਆਪਣੀ ਅਥਾਹ ਕਿਰਪਾ ਅਤੇ ਅਸੀਮ ਸਖ਼ਾਵਤ ਨਾਲ ਸਿੱਖਾਂ ਦੇ ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਦੇ ਦੋ ਛੋਟੇ ਪੁੱਤਰਾਂ ਨੂੰ ਮੁਆਫ਼ੀ ਦੀ ਬਖਸ਼ਿਸ਼ ਕਰ ਦੇਣਗੇ।' ਇਸ ਤੋਂ ਅੱਗੇ ਨਵਾਬ ਸਾਹਿਬ ਲਿਖਦੇ ਹਨ, 'ਪਿਛਲੇ ਸਮੇਂ ਵਿੱਚ ਸਿੱਖ

ਕੌਮ ਵੱਲੋਂ ਕੀਤੀਆਂ ਗਈਆਂ ਕੁਝ ਗ਼ੈਰ-ਵਾਜਬ ਸਰਗਰਮੀਆਂ ਬਦਲੇ ਅਤੇ ਕੁਝ ਜ਼ਰੂਰੀ ਰਾਜਨੀਤਕ ਮਸਲਹਤਾਂ ਕਾਰਨ ਹਜ਼ੂਰ ਉਨ੍ਹਾਂ ਨੂੰ ਢੁੱਕਵੀਂ ਸਜ਼ਾ ਦੇਣਾ ਚਾਹੁੰਦੇ ਹਨ ਜੋ ਨਿਆਂ ਦੇ ਬਿਲਕੁਲ ਅਨੁਕੂਲ ਹੈ ਪਰ ਹਜ਼ੂਰ ਦਾ ਇਹ ਤੁੱਛ ਤੇ ਵਫ਼ਾਦਾਰ ਖ਼ਿਦਮਤਗਾਰ ਮਹਿਸੂਸ ਕਰਦਾ ਹੈ ਕਿ ਇਕ ਪੂਰੀ ਕੌਮ ਦੇ ਗੁਨਾਹਾਂ ਦੀ ਸਜ਼ਾ ਸਿਰਫ਼ ਦੋ ਮਾਸੂਮ ਬੱਚਿਆਂ ਉੱਤੇ ਨਾਜ਼ਲ ਕਰ ਦੇਣਾ, ਜਿਹੜੇ ਕਿ ਆਪਣੀ ਨਾਦਾਨ ਉਮਰ ਕਾਰਨ ਬਿਲਕੁਲ ਨਿਰਦੋਸ਼ ਹਨ ਅਤੇ ਸ਼ਕਤੀਸ਼ਾਲੀ ਸੂਬੇਦਾਰ ਦਾ ਮੁਕਾਬਲਾ ਕਰਨ ਤੋਂ ਅਸਮਰਥ ਹਨ, ਸਰਬ-ਉੱਚ ਸ਼ਾਹੀ ਸ਼ਾਨ ਦੇ ਕਿਸੇ ਤਰ੍ਹਾਂ ਵੀ ਅਨੁਕੂਲ ਨਹੀਂ ਹੋਵੇਗਾ। ਇਸ ਕਿਸਮ ਦੀ ਕਾਰਵਾਈ ਪ੍ਰਤੱਖ ਤੌਰ 'ਤੇ ਇਸਲਾਮ ਦੀਆਂ ਸਿੱਖਿਆਵਾਂ ਤੇ ਹਜ਼ਰਤ ਮੁਹੰਮਦ ਸਾਹਿਬ ਦੇ ਹੁਕਮਾਂ ਦੇ ਵਿਰੁੱਧ ਜਾਂਦੀ ਪ੍ਰਤੀਤ ਹੁੰਦੀ ਹੈ। ਜੇ ਇਹੋ ਜਿਹੀ ਜ਼ਾਲਮਾਨਾ ਕਾਰਵਾਈ ਅਮਲ ਵਿੱਚ ਲਿਆਂਦੀ ਗਈ ਤਾਂ ਹਜ਼ੂਰ ਦੀ ਪ੍ਰਸਿੱਧੀ, ਇਨਸਾਫ਼-ਪਸੰਦੀ ਅਤੇ ਸੱਚਾਈ ਦੇ ਚਿਹਰੇ ਉੱਤੇ ਹਮੇਸ਼ਾ ਲਈ ਇਕ ਬਦਨੁਮਾ ਧੱਬਾ ਲੱਗ ਜਾਵੇਗਾ। ਕਿਰਪਾ ਕਰ ਕੇ ਇਸ ਮਾਮਲੇ ਉੱਤੇ ਵਿਚਾਰ ਕਰਨ ਦੀ ਖੇਚਲ ਕੀਤੀ ਜਾਵੇ।'

ਇਨ੍ਹਾਂ ਬੇਨਤੀਆਂ ਤੋਂ ਬਾਅਦ ਨਵਾਬ ਮਲੇਰ ਕੋਟਲਾ ਸਾਹਿਬਜ਼ਾਦਿਆਂ ਬਾਰੇ ਬਾਦਸ਼ਾਹ ਔਰੰਗਜ਼ੇਬ ਨੂੰ ਦੋ ਸੁਝਾਅ ਦਿੰਦੇ ਹਨ। ਪਹਿਲਾ ਸੁਝਾਅ ਇਹ ਹੈ ਕਿ, 'ਜੇ ਬਾਦਸ਼ਾਹ ਸਲਾਮਤ ਠੀਕ ਸਮਝਣ ਤਾਂ ਗੁਰੂ ਗੋਬਿੰਦ ਸਿੰਘ ਦੇ ਪੁੱਤਰਾਂ ਨੂੰ ਬਾਗੀ ਸਰਗਰਮੀਆਂ ਤੋਂ ਰੋਕਣ ਲਈ ਉਨ੍ਹਾਂ ਨੂੰ ਕਾਬੂ ਵਿੱਚ ਰੱਖਿਆ ਜਾਵੇ। ਇਸ ਕੰਮ ਲਈ ਇਹ ਵਧੇਰੇ ਯੋਗ ਹੋਵੇਗਾ ਕਿ ਜਦ ਤੱਕ ਉਹ ਸੁਧਰਨ ਪਿੱਛੋਂ ਆਪਣੀ ਮਰਜ਼ੀ ਨਾਲ ਹਕੂਮਤ ਦੀ ਵਫ਼ਾਦਾਰੀ ਕਬੂਲ ਨਾ ਕਰ ਲੈਣ ਉਨ੍ਹਾਂ ਨੂੰ ਸ਼ਾਹੀ ਰਾਜਧਾਨੀ ਦਿੱਲੀ ਵਿੱਚ ਨਜ਼ਰਬੰਦ ਰੱਖਿਆ ਜਾਵੇ।' ਦੂਜਾ ਸੁਝਾਅ ਨਵਾਬ ਨੇ ਇਹ ਦਿੱਤਾ ਕਿ, 'ਦੋਹਾਂ ਲੜਕਿਆਂ ਨੂੰ, ਉਨ੍ਹਾਂ ਦੀਆਂ ਹਰਕਤਾਂ ਅਤੇ ਸਰਗਰਮੀਆਂ ਉੱਤੇ ਨਜ਼ਰ ਰੱਖਣ ਲਈ ਅਤੇ ਉਨ੍ਹਾਂ ਨੂੰ ਰਾਜ ਵਿਰੋਧੀ ਜਾਂ ਬਾਗੀਆਨਾ ਵਿਚਾਰ ਗ੍ਰਹਿਣ ਕਰਨ ਤੋਂ ਦੂਰ ਰੱਖਣ ਲਈ ਮੇਰੇ ਸਪੁਰਦ ਕਰ ਦਿੱਤਾ ਜਾਵੇ।'

ਆਪਣੀ ਅਰਜ਼ਦਾਸ਼ਤ ਦੇ ਅੰਤ ਵਿੱਚ ਨਵਾਬ ਸ਼ੇਰ ਮੁਹੰਮਦ ਖਾਨ ਲਿਖਦੇ ਹਨ, 'ਜੇਕਰ ਮੇਰੀ ਇਸ ਬੇਨਤੀ ਨੂੰ ਸ਼ਾਹੀ ਪ੍ਰਵਾਨਗੀ ਦਾ ਮਾਣ ਪ੍ਰਾਪਤ ਹੋ ਗਿਆ ਤਾਂ ਇਹ ਇਕ ਵੱਡੀ ਖ਼ੁਸ਼ਕਿਸਮਤੀ ਹੋਵੇਗੀ। ਜੇਕਰ ਇਸ ਨੂੰ ਬਦਕਿਸਮਤੀ ਨਾਲ ਕਿਸੇ ਕਾਰਨ ਪ੍ਰਵਾਨਗੀ ਨਹੀਂ ਮਿਲਦੀ ਤਾਂ ਵੀ ਆਪ ਦੇ ਇਸ ਨਿਮਾਣੇ ਤੇ ਵਫ਼ਾਦਾਰ ਖ਼ਾਦਮ ਨੂੰ ਏਨੀ ਤਸੱਲੀ ਜ਼ਰੂਰ ਹੋਵੇਗੀ ਕਿ ਸੱਚ ਤੇ ਇਨਸਾਫ਼ ਦੀ ਖ਼ਾਤਰ ਜੋ ਕੁਝ ਉਸ ਨੂੰ ਕਹਿਣਾ ਚਾਹੀਦਾ ਸੀ, ਉਹ ਕਹਿਣ ਦਾ ਉਸ ਨੇ ਆਪਣਾ ਪਵਿੱਤਰ ਫਰਜ਼ ਪੂਰਾ ਕਰ ਲਿਆ ਹੈ।'

ਇਸ ਤਰ੍ਹਾਂ ਇਹ ਚਿੱਠੀ ਨਵਾਬ ਮਲੇਰ ਕੋਟਲਾ ਵੱਲੋਂ ਮਾਰੇ ਗਏ ਹਾਅ ਦੇ ਨਾਅਰੇ ਦਾ ਲਿਖਤੀ ਸਬੂਤ ਪੇਸ਼ ਕਰਦੀ ਹੈ। ਜਿਹੜੇ ਪਾਠਕ ਇਸ ਚਿੱਠੀ ਨੂੰ ਮੁਹੰਮਲ ਰੂਪ ਵਿੱਚ ਪੜ੍ਹਨਾ ਚਾਹੁੰਦੇ ਹਨ ਉਹ ਸ: ਰਣਬੀਰ ਸਿੰਘ ਦੀ ਪੁਸਤਕ 'Glimpses of the Divine Masters' ਵਿੱਚ ਪੰਨਾ 338 ਤੋਂ 340 ਤੱਕ ਇਸ ਦਾ ਮੁਕੰਮਲ ਅੰਗਰੇਜ਼ੀ ਅਨੁਵਾਦ ਪੜ੍ਹ ਸਕਦੇ ਹਨ। ਨਵਾਬ ਮਲੇਰ ਕੋਟਲਾ ਨੇ ਇਹ ਚਿੱਠੀ ਦੱਖਣ ਵਿੱਚ ਬਾਦਸ਼ਾਹ ਔਰੰਗਜ਼ੇਬ ਤੱਕ ਕਿਵੇਂ ਪਹੁੰਚਾਈ ਅਤੇ ਬਾਦਸ਼ਾਹ ਨੇ ਇਸ ਉੱਤੇ ਕੀ ਕਾਰਵਾਈ ਕੀਤੀ, ਇਸ ਬਾਰੇ ਇਤਿਹਾਸ ਵਿੱਚ ਕੋਈ ਵੇਰਵੇ ਨਹੀਂ ਮਿਲਦੇ। ਅਸਲ ਵਿੱਚ ਇਹ ਚਿੱਠੀ ਵੀਹਵੀਂ ਸਦੀ ਈਸਵੀ ਦੀ ਲਭਤ ਹੈ। ਮਲੇਰ ਕੋਟਲੇ ਦੇ ਆਖਰੀ ਨਵਾਬ ਜਨਾਬ ਇਫ਼ਤਿਖ਼ਾਰ ਅਲੀ ਖਾਨ ਨੇ ਅਪ੍ਰੈਲ 1982 ਵਿੱਚ ਇਸ ਲੇਖਕ ਨੂੰ ਦੱਸਿਆ ਸੀ ਕਿ ਇਸ ਚਿੱਠੀ ਦੀ ਨਕਲ ਉਨ੍ਹਾਂ ਨੂੰ ਇਕ ਦਿਨ ਰਿਆਸਤ ਦੇ ਪੁਰਾਣੇ ਰਿਕਾਰਡ ਵਿੱਚੋਂ ਅਚਾਨਕ ਲੱਭ ਗਈ ਸੀ ਅਤੇ ਉਨ੍ਹਾਂ ਨੇ ਇਸ ਦਾ ਅੰਗਰੇਜ਼ੀ ਅਨੁਵਾਦ ਕਰਾ ਕੇ ਗੁਰਦੁਆਰਾ ਫ਼ਤਿਹਗੜ੍ਹ ਸਾਹਿਬ ਸਰਹਿੰਦ ਤੇ ਕਈ ਹੋਰ ਥਾਵਾਂ 'ਤੇ ਭੇਜਿਆ ਸੀ। ਉਨ੍ਹਾਂ ਕਿਹਾ ਕਿ ਇਸ ਚਿੱਠੀ ਬਾਰੇ ਉਨ੍ਹਾਂ ਨੂੰ ਹੋਰ ਕਿਸੇ ਗੱਲ ਦਾ ਪਤਾ ਨਹੀਂ।

ਕੁਝ ਇਤਿਹਾਸਕਾਰ ਇਸ ਚਿੱਠੀ ਦੀ ਇਤਿਹਾਸਕ ਪ੍ਰਮਾਣਿਕਤਾ ਉੱਤੇ ਸ਼ੱਕ ਕਰਦੇ ਹਨ ਕਿਉਂਕਿ ਇਸ ਚਿੱਠੀ ਦੇ ਅੰਤ ਵਿੱਚ ਨਵਾਬ ਸ਼ੇਰ ਮੁਹੰਮਦ ਖਾਨ ਦੇ ਦਸਖਤਾਂ ਤੋਂ ਉੱਪਰ 9 ਜ਼ਿੱਕਾਦ 1121 ਹਿਜਰੀ ਦੀ ਤਾਰੀਖ ਪਈ ਹੋਈ ਹੈ ਜੋ ਸੰਨ ਈਸਵੀ ਵਿੱਚ 10 ਜਨਵਰੀ 1710 ਈ: ਬਣਦੀ ਹੈ, ਜਦ ਕਿ ਔਰੰਗਜ਼ੇਬ ਦੀ ਮੌਤ ਤਿੰਨ ਸਾਲ ਪਹਿਲਾਂ 28 ਜ਼ਿੱਕਾਦ 1118 ਹਿਜਰੀ 20 ਫਰਵਰੀ 1707 ਈ: ਨੂੰ ਹੋ ਗਈ ਸੀ। ਅਜਿਹੇ ਇਤਿਹਾਸਕਾਰ ਇਸ ਚਿੱਠੀ ਨੂੰ ਵਾਪਰੀ ਘਟਨਾ ਦੇ ਅਸਲ ਸਮੇਂ ਤੋਂ ਬਾਅਦ ਵਿੱਚ ਤਿਆਰ ਕੀਤੀ ਗਈ ਸਮਝਦੇ ਹਨ, ਜਦੋਂ ਪੰਜਾਬ ਵਿੱਚ ਸਿੱਖਾਂ ਦੀ ਤਾਕਤ ਵਧ ਰਹੀ ਸੀ। ਪਰ ਇਸ ਚਿੱਠੀ ਦੀ ਅਸਲੀਅਤ ਭਾਵੇਂ ਕੁਝ ਵੀ ਹੋਵੇ, ਇਸ ਦੇ ਇਤਿਹਾਸਕ ਮਹੱਤਵ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਇਹ ਚਿੱਠੀ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੇ ਸਮੇਂ 1705 ਈ: ਵਿੱਚ ਲਿਖੀ ਗਈ ਹੋਵੇ ਜਾਂ ਕੁਝ ਸਾਲ ਬਾਅਦ 1710 ਈ: ਵਿੱਚ, ਦੋਹਾਂ ਹਾਲਤਾਂ ਵਿੱਚ ਇਸ ਦੀ ਇਤਿਹਾਸਕ ਅਹਿਮੀਅਤ ਕਾਇਮ ਰਹਿੰਦੀ ਹੈ। ਜੇਕਰ ਇਹ ਚਿੱਠੀ ਬਿਲਕੁਲ ਸਮਕਾਲੀ

(Exact contemporary) ਨਹੀਂ, ਤਾਂ ਨੇੜ-ਸਮਕਾਲੀ (Near contemporary) ਜ਼ਰੂਰ ਹੈ।

ਸਾਡੇ ਕੁਝ ਇਤਿਹਾਸਕਾਰ ਕਈ ਵਾਰ ਇਸ ਗੱਲ ਉੱਤੇ ਬਹਿਸ ਕਰਦੇ ਹਨ ਕਿ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਤੇ ਫ਼ਤਿਹ ਸਿੰਘ ਨੂੰ ਦੀਵਾਰ ਵਿੱਚ ਚਿਣ ਕੇ ਸ਼ਹੀਦ ਕੀਤਾ ਗਿਆ ਸੀ ਜਾਂ ਉਨ੍ਹਾਂ ਦੇ ਸਿਰ ਕਤਲ ਕੀਤੇ ਗਏ ਸਨ। ਨਵਾਬ ਸ਼ੇਰ ਮੁਹੰਮਦ ਖਾਨ ਦੀ ਇਹ ਚਿੱਠੀ ਇਸ ਗੱਲ ਦੀ ਪੁਸ਼ਟੀ ਕਰਦੀ ਹੈ ਕਿ ਸਾਹਿਬਜ਼ਾਦਿਆਂ ਨੂੰ ਕੰਧ ਵਿੱਚ ਚਿਣਨ ਦੀ ਸਜ਼ਾ ਦਿੱਤੀ ਗਈ ਸੀ, ਭਾਵੇਂ ਦੋਹਾਂ ਗੁਰੂ-ਲਾਲਾਂ ਦੀ ਅੰਤਿਮ ਸ਼ਹੀਦੀ ਧੜਾਂ ਨਾਲੋਂ ਸਿਰ ਅਲੱਗ ਕਰਨ ਨਾਲ ਹੀ ਹੋਈ।

'ਸ੍ਰੀ ਗੁਰ ਪੰਥ ਪ੍ਰਕਾਸ਼' ਵਿੱਚ ਭਾਈ ਰਤਨ ਸਿੰਘ ਭੰਗੂ ਨੇ ਸੂਬੇਦਾਰ ਸਰਹਿੰਦ ਨਾਲ ਨਵਾਬ ਮਲੇਰ ਕੋਟਲਾ ਦੇ ਸਵਾਲ ਜਵਾਬ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਜੋ ਬਿਰਤਾਂਤ ਲਿਖਿਆ ਹੈ, ਉਹ ਅਸਲੀਅਤ ਦੇ ਬਹੁਤ ਨੇੜੇ ਜਾਪਦਾ ਹੈ। ਸੂਬੇਦਾਰ ਸਰਹਿੰਦ ਵਜ਼ੀਰ ਖਾਨ ਨੇ ਨਵਾਬ ਮਲੇਰ ਕੋਟਲਾ ਨੂੰ ਆਖਿਆ, 'ਗੁਰੂ ਗੋਬਿੰਦ ਸਿੰਘ ਨੇ ਚਮਕੌਰ ਦੀ ਜੰਗ ਵਿੱਚ ਤੁਹਾਡਾ ਭਰਾ ਨਾਹਰ ਖਾਨ ਮਾਰ ਦਿੱਤਾ ਸੀ, ਹੁਣ ਤੁਸੀਂ ਗੁਰੂ ਦੇ ਪੁੱਤਰਾਂ ਨੂੰ ਮਾਰ ਕੇ ਬਦਲਾ ਲੈ ਲਓ।'

ਤੁਮਰੋ ਮਾਰਯੋ ਗੁਰ ਨਾਹਰ ਖਾਂ ਭਾਈ।
ਉਸ ਬੇਟੇ ਤੁਮ ਦੇਹੁ ਮਰਵਾਈ।

ਸ਼ੇਰ ਮੁਹੰਮਦ ਖਾਨ ਨੇ ਸੂਬੇਦਾਰ ਦੀ ਗੱਲ ਨਹੀਂ ਮੰਨੀ। ਨਾਂਹ ਵਿੱਚ ਸਿਰ ਫੇਰ ਕੇ ਕਹਿਣ ਲੱਗਾ, 'ਜੇ ਅਸੀਂ ਸ਼ੀਰਖ਼ੋਰ ਬੱਚਿਆਂ ਨੂੰ ਮਾਰਾਂਗੇ ਤਾਂ ਦੁਨੀਆ ਸਾਨੂੰ ਲਾਅਨਤਾਂ ਪਾਵੇਗੀ। ਸਾਡਾ ਭਰਾ ਤਾਂ ਜੰਗ ਵਿੱਚ ਲੜ ਕੇ ਮਰਿਆ ਹੈ, ਜੇ ਹੁਣ ਅਸੀਂ ਇਨ੍ਹਾਂ ਦੁੱਧ-ਪੀਂਦੇ ਮਲੂਕ ਬਾਲਾਂ ਨੂੰ ਮਾਰ ਦੇਈਏ ਤਾਂ ਇਸ ਵਿੱਚ ਕੀ ਬਹਾਦਰੀ ਜਾਂ ਵਡਿਆਈ ਹੈ ?

ਸ਼ੇਰ ਮੁਹੰਮਦ ਨਹਿੰ ਗਨੀ ਬੋਲਯੋ ਸੀਸ ਹਿਲਾਇ।
ਹਮ ਮਾਰੈਂ ਸ਼ੀਰਖੋਰਿਆਂ ਜਗ ਮੈਂ ਔਜਸ ਆਇ।
ਉਇ ਮੁਏ ਕਰ ਜੰਗ ਲਰਾਈ।
ਹਮ ਮਾਰੈਂ ਸ਼ੀਰਖੋਰ, ਕਯਾ ਬਡਿਆਈ?

ਇਸ ਤਰ੍ਹਾਂ ਹਾਅ ਦਾ ਨਾਅਰਾ ਮਾਰ ਕੇ ਸ਼ੇਰ ਮੁਹੰਮਦ ਖਾਨ ਕਚਿਹਰੀ ਵਿੱਚੋਂ ਉਠ ਗਿਆ। ਹੁਣ ਵਜ਼ੀਰ ਖਾਨ ਸਾਹਿਬਜ਼ਾਦਿਆਂ ਨੂੰ ਡਰਾ ਧਮਕਾ ਕੇ ਇਸਲਾਮ ਵਿੱਚ ਲਿਆਉਣ ਦੇ ਯਤਨ ਕਰਨ ਲੱਗਾ। ਪਰ ਜਦੋਂ ਸਾਹਿਬਜ਼ਾਦਿਆਂ ਨੇ ਅੱਗੋਂ ਠੋਕਵੇਂ ਜਵਾਬ ਦਿੱਤੇ ਤਾਂ ਸੂਬੇਦਾਰ ਨੇ ਗੁੱਸੇ ਵਿੱਚ ਆ ਕੇ ਆਖਿਆ—

ਸੁਨਿ ਨਿਬਾਬ ਯੋਂ ਸੁਖਨ ਉਚਾਰੇ।
ਹੈਂ ਏ ਲਰਕੇ ਜ਼ਿਬਹ ਕਰਨੇ ਵਾਰੇ।
ਜੋ ਏਹ ਹੋਹਿ ਨ ਮੁਸਲਮਾਨ।
ਕਰੋ ਜ਼ਿਬਹ ਇਨ ਮਾਰੋ ਜਾਨ।

ਸੂਬੇਦਾਰ ਦੇ ਇਸ ਹੁਕਮ ਨਾਲ ਸ਼ੀਰਖ਼ੋਰ ਸਾਹਿਬਜ਼ਾਦਿਆਂ ਨੂੰ ਜਲਾਦਾਂ ਨੇ ਗੋਡੇ ਹੇਠ ਦੇ ਕੇ ਛੁਰੇ ਨਾਲ ਜ਼ਿਬਹ ਕਰ ਦਿੱਤਾ—

ਹੁਤੋ ਉਹਾਂ ਥੋ ਛੁਰਾ ਇਕ ਵਾਰੋ।
ਦੈ ਗੋਡੇ ਹੇਠ ਕਰ ਜ਼ਿਬਹ ਡਾਰੋ। (ਸ੍ਰੀ ਗੁਰ ਪੰਥ ਪ੍ਰਕਾਸ਼)

'ਸ੍ਰੀ ਗੁਰੁ ਸੋਭਾ' ਵਿਚ ਕਵੀ ਸੈਨਾਪਤਿ ਲਿਖਦੇ ਹਨ—

ਧੰਨਿ ਧੰਨਿ ਗੁਰਦੇਵ ਸੁਤ, ਤਨ ਕੋ ਲੋਭ ਨ ਕੀਨ।
ਧਰਮ ਰਾਖਿ ਕਲਿ ਮੋ ਗਏ, ਦਾਦੇ ਸੋਂ ਜਸੁ ਲੀਨ॥

ਜਦੋਂ ਤੱਕ ਧਰਮ ਤੇ ਸੁਤੰਤਰਤਾ ਦੇ ਆਕਾਸ਼ ਵਿੱਚ ਦਸਮੇਸ਼ ਪਿਤਾ ਦੇ ਵੀਰ ਸਪੁੱਤਰਾਂ ਦਾ ਨਾਂ ਰੌਸ਼ਨ ਰਹੇਗਾ, ਉਦੋਂ ਤੱਕ ਹੱਕ ਅਤੇ ਇਨਸਾਫ਼ ਦੇ ਆਸਮਾਨ ਵਿੱਚ ਮਲੇਰ ਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਖਾਨ ਦਾ ਨਾਂ ਵੀ ਚਮਕਦਾ ਰਹੇਗਾ।

• • •

# 19

# ਨਵਾਬ ਮਲੇਰ ਕੋਟਲਾ ਨਾਲ ਦੋ ਮੁਲਾਕਾਤਾਂ

ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿੱਚ ਚਿਣ ਕੇ ਸ਼ਹੀਦ ਕਰਨ ਦੀ ਸਜ਼ਾ ਵਿਰੁੱਧ ਹਾਅ ਦਾ ਨਾਅਰਾ ਮਾਰ ਕੇ ਮਲੇਰ ਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਖਾਨ ਨੇ ਅਨੰਤ ਕਾਲ ਲਈ ਸਿੱਖ ਕੌਮ ਦਾ ਦਿਲ ਜਿੱਤ ਲਿਆ। ਕਲਗੀਧਰ ਪਾਤਸ਼ਾਹ ਨੂੰ ਲੰਮੇ ਜੱਟਪੁਰੇ (ਰਾਏਕੋਟ) ਵਿੱਚ ਜਦੋਂ ਇਹ ਖ਼ਬਰ ਮਿਲੀ ਤਾਂ ਤੁਰਕ ਰਾਜ ਪ੍ਰਤੀ ਤਾਂ ਉਨ੍ਹਾਂ ਦਾ ਹਿਰਦਾ ਰੋਹ ਨਾਲ ਭਰ ਗਿਆ ਪਰ ਨਵਾਬ ਮਲੇਰ ਕੋਟਲਾ ਬਾਰੇ ਉਨ੍ਹਾਂ ਨੇ ਸਦਭਾਵਨਾ ਵਾਲੇ ਸ਼ਬਦ ਉਚਾਰੇ। ਕਹਿਣ ਲੱਗੇ, 'ਸਾਰੇ ਤੁਰਕ ਸੜ ਕੇ ਸੁਆਹ ਹੋ ਜਾਣਗੇ, ਇਕ ਮਲੇਰੀਆਂ ਦੀ ਜੜ੍ਹ ਹਰੀ ਰਹੇਗੀ'—

ਇਕ ਮਲੇਰੀਅਨ ਕੀ ਜੜ੍ਹ ਰਹੈ।
ਅਪਰ ਤੁਰਕ ਸਭਿ ਹੀ ਜਰ ਦਹੈ।  —ਸੂਰਜ ਪ੍ਰਕਾਸ਼

ਨਵਾਬ ਮਲੇਰ ਕੋਟਲਾ ਦੇ ਇਸ ਨੇਕ ਜਜ਼ਬੇ ਦਾ ਸਤਿਕਾਰ ਕਰਦਿਆਂ ਗੁਰੂ ਗੋਬਿੰਦ ਸਿੰਘ ਜੀ ਨੇ ਰਾਏਕੋਟ ਤੋਂ ਉਨ੍ਹਾਂ ਨੂੰ ਇਕ ਕਿਰਪਾਨ ਭੇਜੀ ਸੀ, ਜਿਸ ਦੇ ਫਲ ਦੇ ਇਕ ਪਾਸੇ ਇਹ ਸ਼ਬਦ ਲਿਖੇ ਹੋਏ ਸਨ, '੧ੴ ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ਨਵਾਬ ਸ਼ੇਰ ਖਾਂ ਮਲੇਰੀ ਨੂੰ ਪ੍ਰੇਮ ਦਾ ਸੰਦੇਸਾ, ਰਾਏਕੋਟ' ਅਤੇ ਫਲ ਦੇ ਦੂਜੇ ਪਾਸੇ 'ਸੰਮਤ 1762' ਅੰਕਿਤ ਹੈ। ਦਸਮ ਗੁਰੂ ਜੀ ਦੀ ਇਹ ਪਵਿੱਤਰ ਕਿਰਪਾਨ ਅੱਜਕਲ੍ਹ ਮੁਬਾਰਕ ਮੰਜ਼ਿਲ ਪੈਲੇਸ ਮਲੇਰ ਕੋਟਲਾ ਵਿੱਚ ਸੁਰੱਖਿਅਤ ਹੈ। ਇਸੇ ਪੈਲੇਸ ਵਿੱਚ ਨਵਾਬ ਸ਼ੇਰ ਮੁਹੰਮਦ ਖਾਨ ਦੀ ਉਹ ਚਿੱਠੀ ਵੀ ਸੁਰੱਖਿਅਤ ਹੈ ਜੋ ਉਸ ਨੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਵਿਰੁੱਧ ਔਰੰਗਜ਼ੇਬ ਨੂੰ ਲਿਖੀ ਸੀ। ਇਸ ਲੇਖਕ ਦੀ ਤੀਬਰ ਇੱਛਾ ਸੀ ਕਿ ਇਨ੍ਹਾਂ ਇਤਿਹਾਸਕ ਵਸਤਾਂ ਦੇ ਆਪਣੀ ਅੱਖੀਂ ਦਰਸ਼ਨ ਕੀਤੇ ਜਾਣ। ਇਹ ਕੰਮ ਨਵਾਬ ਮਲੇਰ ਕੋਟਲਾ ਜਨਾਬ ਇਫ਼ਤਿਖ਼ਾਰ ਅਲੀ ਖਾਨ ਨੂੰ ਮਿਲ ਕੇ ਹੀ ਹੋ ਸਕਦਾ ਸੀ। ਮੈਂ 6 ਅਪ੍ਰੈਲ 1982 ਨੂੰ ਮਲੇਰ ਕੋਟਲਾ ਗਿਆ। ਇਨ੍ਹਾਂ ਦਿਨਾਂ ਵਿੱਚ ਨਵਾਬ ਸਾਹਿਬ ਦਾ ਆਪਣੀ ਪਤਨੀ ਸਾਜਦਾ ਬੇਗਮ ਨਾਲ ਤਲਾਕ ਹੋ ਜਾਣ ਕਾਰਨ ਦੋਹਾਂ ਦਾ ਆਪਸ ਵਿੱਚ ਬਹੁਤ ਟਕਰਾਉ ਚਲ ਰਿਹਾ ਸੀ ਅਤੇ ਨਵਾਬ ਸਾਹਿਬ ਨੂੰ ਮਿਲਣਾ ਬਹੁਤ ਮੁਸ਼ਕਿਲ ਸੀ। ਫੇਰ ਵੀ ਮਲੇਰ ਕੋਟਲਾ ਵਾਸੀ ਹੈਡਮਾਸਟਰ ਅਵਤਾਰ ਸਿੰਘ ਅਤੇ ਉਨ੍ਹਾਂ ਦੀ ਧਰਮ ਪਤਨੀ ਨੇ ਪੱਪੂ ਖਾਂ ਅਤੇ ਬੁੰਦੂ ਖਾਂ ਦੋ ਨੌਜੁਆਨਾਂ ਰਾਹੀਂ ਨਵਾਬ ਸਾਹਿਬ ਨਾਲ ਮੇਰੀ ਮੁਲਾਕਾਤ ਦਾ ਪ੍ਰਬੰਧ ਕਰ ਦਿੱਤਾ। ਸ: ਅਵਤਾਰ ਸਿੰਘ ਮੇਰੇ ਸਵਰਗਵਾਸੀ ਮਿੱਤਰ ਸੁਰਜੀਤ ਰਾਮਪੁਰੀ ਦੇ ਦੋਸਤ ਸਨ।

ਦੁਪਹਿਰ ਬਾਅਦ ਤਕਰੀਬਨ ਸਾਢੇ ਪੰਜ ਵਜੇ ਮੈਂ ਮੁਬਾਰਕ ਮੰਜ਼ਿਲ ਪੈਲੇਸ ਵਿੱਚ ਦਾਖਲ ਹੋਇਆ ਤਾਂ ਅੱਗੋਂ ਜਨਾਬ ਵਾਜਦ ਸਾਹਿਬ ਮਿਲ ਪਏ। ਵਾਜਦ ਸਾਹਿਬ ਨਵਾਬ ਸਾਹਿਬ ਦੇ ਸੈਕਟਰੀ ਸਨ। ਮੁਬਾਰਕ ਮੰਜ਼ਿਲ ਦਾ ਘੇਰਾ ਬਹੁਤ ਵੱਡਾ ਸੀ ਅਤੇ ਉਸ ਤੋਂ ਪੁਰਾਣਾਪਨ ਝਲਕ ਰਿਹਾ ਸੀ। ਵਰਾਂਡੇ ਦੇ ਬਾਹਰ ਦੋ ਪੁਰਾਣੀਆਂ ਤੋਪਾਂ ਪਈਆਂ ਸਨ। ਕੋਠੀ ਦੇ ਆਲੇ-ਦੁਆਲੇ ਹਰੇ-ਭਰੇ ਸੰਘਣੇ ਰੁੱਖਾਂ ਦਾ ਝੁਰਮਟ ਸੀ ਜਿਸ ਵਿੱਚ ਬਹੁਤ ਸਾਰੇ ਮੋਰ ਤੇ ਮੋਰਨੀਆਂ ਇਧਰ-ਉਧਰ ਫਿਰ ਰਹੇ ਸਨ। ਪਤਾ ਲੱਗਾ ਕਿ ਏਨੀ ਵੱਡੀ ਕੋਠੀ ਵਿੱਚ ਨਵਾਬ ਸਾਹਿਬ ਇਕੱਲੇ ਹੀ ਰਹਿੰਦੇ ਹਨ।

ਵਾਜਦ ਸਾਹਿਬ ਨੇ ਮੈਨੂੰ ਇਕ ਸਾਧਾਰਨ ਜਿਹੇ ਕਮਰੇ ਵਿੱਚ ਬਿਠਾ ਦਿੱਤਾ ਜਿਸ ਵਿੱਚ ਦੋ ਕੁਰਸੀਆਂ ਤੇ ਇਕ ਮੇਜ਼ ਪਿਆ ਸੀ। ਛੇਤੀ ਹੀ ਨਵਾਬ ਸਾਹਿਬ ਆ ਗਏ ਅਤੇ ਵਾਜਦ ਸਾਹਿਬ ਕਮਰੇ ਤੋਂ ਬਾਹਰ ਚਲੇ ਗਏ। ਨਵਾਬ ਸਾਹਿਬ ਇਕ ਦੁਬਲੇ-ਪਤਲੇ ਦਰਮਿਆਨੇ ਕੱਦ ਦੇ ਵਿਅਕਤੀ ਸਨ। ਉਨ੍ਹਾਂ ਨੇ ਹਲਕੇ ਜਿਹੇ ਲਸੂੜੀ ਰੰਗ ਦੀ ਪਟਿਆਲੇ-ਸ਼ਾਹੀ ਦਸਤਾਰ ਸਜਾਈ ਹੋਈ ਸੀ ਅਤੇ ਬੰਦ ਗਲੇ ਦੇ ਨਸਵਾਰੀ ਕੋਟ ਦੇ ਨਾਲ ਖਾਕੀ ਰੰਗ ਦੀ ਬਿਰਜਸ ਪਹਿਨੀ ਹੋਈ ਸੀ। ਉਨ੍ਹਾਂ ਦੇ ਗੋਰੇ ਕਲੀਨ-ਸ਼ੇਵ ਚਿਹਰੇ ਉੱਤੇ ਹਲਕੀਆਂ-ਹਲਕੀਆਂ ਝੁਰੜੀਆਂ ਪਈਆਂ ਹੋਈਆਂ ਸਨ। ਮੇਰੇ ਨਾਲ ਉਨ੍ਹਾਂ ਨੇ ਹੱਥ ਮਿਲਾਇਆ ਤਾਂ ਉਨ੍ਹਾਂ ਦਾ ਹੱਥ ਮੈਨੂੰ ਬਹੁਤ ਹੀ ਕਮਜ਼ੋਰ ਅਤੇ ਕੂਲਾ ਲੱਗਾ।

ਮੈਂ ਨਵਾਬ ਸਾਹਿਬ ਨੂੰ ਆਪਣਾ ਮਕਸਦ ਦੱਸਿਆ, 'ਮੈਂ ਤੁਹਾਡੇ ਪਾਸ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਿਤ ਚੀਜ਼ਾਂ ਦੇਖਣਾ ਚਾਹੁੰਦਾ ਹਾਂ ਅਤੇ ਉਹ ਚਿੱਠੀ ਵੀ ਜੋ ਤੁਹਾਡੇ ਬਜ਼ੁਰਗ ਸ਼ੇਰ ਮੁਹੰਮਦ ਖਾਨ ਨੇ ਔਰੰਗਜ਼ੇਬ ਨੂੰ ਲਿਖੀ ਸੀ।' ਨਵਾਬ ਸਾਹਿਬ ਆਪਣੀ ਪਤਲੀ ਸ਼ਾਇਸਤਾ ਆਵਾਜ਼ ਵਿੱਚ ਬੋਲੇ, 'ਹਾਂ ਹਾਂ, ਦੇਖੀਏ, ਮੇਰੇ ਪਾਸ ਸਭ ਚੀਜ਼ੇਂ ਹੈਂ। ਬਜ਼ੁਰਗ ਨਵਾਬ ਸਾਹਿਬ ਕੀ ਚਿੱਠੀ ਫਰੇਮ ਕਰਵਾ ਕੇ ਰੱਖੀ ਹੁਈ ਹੈ।'

ਮੈਂ ਕਿਹਾ, 'ਸੁਨਾ ਹੈ ਕਿ ਆਪ ਕੇ ਪਾਸ ਸਾਹਿਬਜ਼ਾਦੇ ਕੀ ਏਕ ਛੋਟੀ ਕਿਰਪਾਨ ਭੀ ਹੈ?'

'ਹਾਂ, ਹੈ। ਯੇਹ ਪਤਾ ਨਹੀਂ; ਛੋਟੇ ਸਾਹਿਬਜ਼ਾਦੇ ਕੀ ਹੈ ਯਾ ਬੜੇ ਕੀ? ਮੇਰਾ ਖ਼ਿਆਲ ਹੈ, ਜਬ ਸਾਹਿਬਜ਼ਾਦੋਂ ਕੋ ਦੀਵਾਰ ਮੇਂ ਖੜ੍ਹਾ ਕਰਨੇ ਲਗੇ ਹੋਂਗੇ ਤੋ ਉਨ ਕੇ ਕਪੜੇ ਵਗੈਰਾ ਉਤਾਰ ਦੀਏ ਹੋਂਗੇ, ਤੋ ਵਹੀਂ ਸੇ ਹਮਾਰੇ ਬਜ਼ੁਰਗ ਵੁਹ ਛੋਟੀ ਕਿਰਪਾਨ ਉਠਾ ਲਾਏ ਹੋਂਗੇ।'

'ਕੀ ਇੰਜ ਹੋ ਸਕਦਾ ਹੈ ਕਿ ਦੀਵਾਰ ਵਿੱਚ ਚਿਣਨ ਸਮੇਂ ਸਾਹਿਬਜ਼ਾਦਿਆਂ ਦੇ ਕੱਪੜੇ ਉਤਾਰ ਦਿੱਤੇ ਗਏ ਹੋਣ?'

'ਮੇਰਾ ਖ਼ਿਆਲ ਹੈ, ਐਸਾ ਹੀ ਹੂਆ ਹੋਗਾ, ਨਹੀਂ ਤੋ ਨਵਾਬ ਸਾਹਿਬ ਕਿਰਪਾਨ ਕੈਸੇ ਲਾ ਸਕਤੇ ਥੇ? ਵੈਸੇ ਇਸ ਤਰ੍ਹਾ ਹੂਆ ਮੈਂ ਨੇ ਕਹੀਂ ਨਹੀਂ ਪੜ੍ਹਾ।'

'ਹੋਰ ਵੀ ਕੋਈ ਤਾਰੀਖੀ ਚੀਜ਼ ਤੁਹਾਡੇ ਪਾਸ ਹੈ?'

'ਹਾਂ, ਏਕ ਦੋਸ਼ਾਲਾ ਭੀ ਹੈ। ਯੇਹ ਭੀ ਗੁਰੂ ਜੀ ਨੇ ਰਾਏਕੋਟ ਸੇ ਤਲਵਾਰ ਕੇ ਸਾਥ ਭੇਜਾ ਥਾ।'

'ਤੋ ਵੋਹ ਭੀ ਆਪ ਨੇ ਸੰਭਾਲ ਕਰ ਰੱਖਾ ਹੂਆ ਹੈ?'

'ਹਾਂ, ਨਹੀਂ ਤੋ ਐਸੀ ਚੀਜ਼ੇਂ ਕੋਈ ਗੰਵਾ ਦੇਨੇ ਕੀ ਹੋਤੀ ਹੈਂ? ਲੇਕਿਨ ਅਬ ਉਸ ਦੋਸ਼ਾਲੇ ਕੀ ਹਾਲਤ ਬਹੁਤ ਖਸਤਾ ਹੈ। ਦੇਖੋ ਨਾ, ਤੀਨ ਸੌ ਸਾਲ ਪੁਰਾਨੀ ਚੀਜ਼ ਹੈ। ਹਮ ਨੇ ਉਸੇ ਕਿਸੀ ਔਰ ਕਪੜੇ ਪਰ ਸੀ, ਸੀ ਕਰ ਰੱਖਾ ਹੂਆ ਹੈ।'

ਮੈਂ ਕਿਹਾ, 'ਕਹਿੰਦੇ ਹਨ, ਨਵਾਬ ਸ਼ੇਰ ਮੁਹੰਮਦ ਖਾਨ ਦੀ ਚਿੱਠੀ ਉੱਤੇ 1121 ਹਿਜਰੀ ਦੀ ਤਾਰੀਖ ਪਈ ਹੋਈ ਹੈ, ਜਦ ਕਿ ਔਰੰਗਜ਼ੇਬ ਦੀ ਮੌਤ 1118 ਹਿਜਰੀ ਵਿੱਚ ਹੋ ਗਈ ਸੀ। ਤਾਰੀਖ ਦੀ ਇਹ ਗ਼ਲਤੀ ਚਿੱਠੀ ਨੂੰ ਸ਼ੱਕੀ ਬਣਾ ਦਿੰਦੀ ਹੈ।'

'ਇਸ ਕਾ ਮਤਲਬ ਹੈ ਕਿ ਚਿੱਠੀ ਨਕਲੀ ਹੈ। ਲੇਕਿਨ ਨਹੀਂ, ਪੁਰਾਨੇ ਕਾਗਜ਼ੋਂ ਮੇਂ ਸੇ ਮੁਝੇ ਯੇਹ ਚਿੱਠੀ ਮਿਲ ਗਈ ਥੀ। ਚਿੱਠੀ ਸਹੀ ਔਰ ਅਸਲ ਹੈ।'

'ਫੇਰ ਤਾਰੀਖ ਦੀ ਇਹ ਗ਼ਲਤੀ ਕਿਵੇਂ ਹੋਈ?'

'ਮੈਂ ਨੇ ਕਭੀ ਇਸ ਬਾਤ ਕਾ ਨੋਟਿਸ ਨਹੀਂ ਲੀਆ। ਮੈਂ ਇਸ ਕੇ ਬਾਰੇ ਮੇਂ ਕੁਛ ਨਹੀਂ ਕਹਿ ਸਕਤਾ।'

'ਕਹਿੰਦੇ ਨੇ, ਇਸ ਚਿੱਠੀ ਦੀ ਨਕਲ ਜਾਂ ਅਸਲ ਨੈਸ਼ਨਲ ਆਰਕਾਈਵਜ਼ ਨਵੀਂ ਦਿੱਲੀ ਵਿੱਚ ਵੀ ਪਈ ਹੈ। ਕੀ ਨਵਾਬ ਸਾਹਿਬ ਨੇ ਇਹ ਚਿੱਠੀ ਬਾਦਸ਼ਾਹ ਨੂੰ ਦਿੱਲੀ ਭੇਜੀ ਸੀ?'

'ਬਾਦਸ਼ਾਹ ਔਰੰਗਜ਼ੇਬ ਤੋ ਉਸ ਵਕਤ ਦੱਕਨ ਮੇਂ ਥਾ। ਚਿੱਠੀ ਅਗਰ ਭੇਜੀ ਗਈ ਹੋਗੀ ਤੋ ਦੱਕਨ ਕੋ ਭੇਜੀ ਗਈ ਹੋਗੀ। ਮੈਂ ਨਹੀਂ ਕਹਿ ਸਕਤਾ ਕਿ ਚਿੱਠੀ ਦਿੱਲੀ ਕੋ ਭੇਜੀ ਗਈ। ਫਿਰ ਵੁਹ ਕਿਧਰ ਕਿਧਰ ਸੇ ਹੋ ਕਰ ਦਿਹਲੀ ਪਹੁੰਚੀ? ਇਸ ਕਾ ਮੁਝੇ ਕੋਈ ਇਲਮ ਨਹੀਂ।'

'ਤੋ ਆਪ ਯੇਹ ਇਤਿਹਾਸਕ ਚੀਜ਼ੇਂ ਮੁਝੇ ਆਜ ਦਿਖਾ ਸਕਤੇ ਹੈਂ?'

ਨਵਾਬ ਸਾਹਿਬ ਕਹਿਣ ਲੱਗੇ, 'ਆਜ ਤੋ ਮੁਸ਼ਕਿਲ ਹੈ। ਆਪ ਕਿਸੀ ਦਿਨ ਫਿਰ ਆਈਏ, ਸਭ ਕੁਛ ਦਿਖਾ ਦੂੰਗਾ। ਐਸੀ ਚੀਜ਼ੇਂ ਕਹੀਂ ਇਧਰ-ਉਧਰ ਤੋ ਰੱਖੀ ਨਹੀਂ ਹੋਤੀਂ ਕਿ ਝੱਟ ਸੇ ਦਿਖਾ ਦੇਂ। ਸੇਫ ਮੇਂ, ਤਾਲੇ ਮੇਂ ਬੜੇ ਮਹਿਫੂਜ਼ ਢੰਗ ਸੇ ਰਖੀ ਜਾਤੀ ਹੈਂ। ਮੇਰੇ ਪਾਸ ਉਰਦੂ, ਫ਼ਾਰਸੀ ਔਰ ਅੰਗਰੇਜ਼ੀ ਮੇਂ ਬਹੁਤ ਸਾਰੀ ਮੈਨੂਸਕ੍ਰਿਪਟਸ ਭੀ ਹੈਂ। ਕਿਤਾਬੇਂ ਭੀ ਹੈਂ। ਵੁਹ ਭੀ ਦਿਖਾ ਦੂੰਗਾ।'

ਮੈਂ ਕਿਹਾ, 'ਕੋਈ ਤਾਰੀਖ ਅਤੇ ਟਾਈਮ ਦੱਸ ਦਿਓ।'

ਕਹਿਣ ਲੱਗੇ, 'ਨੌਂ ਅਪ੍ਰੈਲ ਕੋ ਆਈਏ। ਟਾਈਮ ਗਿਆਰਾਂ ਔਰ ਬਾਰਾਂ ਕੇ ਦਰਮਿਆਨ।' ਇਹ ਗੱਲ ਕਹਿ ਕੇ ਨਵਾਬ ਸਾਹਿਬ ਕੁਰਸੀ ਤੋਂ ਉਠ ਗਏ। ਕਮਰੇ 'ਚੋਂ ਬਾਹਰ ਆਏ ਤਾਂ ਇਕ ਸਰਦਾਰ ਜੀ ਮਿਲ ਗਏ। ਨਵਾਬ ਸਾਹਿਬ ਬੋਲੇ, 'ਇਨ ਸੇ ਮਿਲੀਏ।' ਗੋਬਿੰਦ ਮਾਰਗ ਯਾਤਰਾ ਕੇ ਦੌਰਾਨ ਯੇਹ ਤਾਰੀਖੀ ਚੀਜ਼ੋਂ ਕੇ ਇੰਚਾਰਜ ਥੇ।'

ਸਰਦਾਰ ਜੀ ਦਾ ਨਾਂ ਸੱਜਣ ਸਿੰਘ ਸਿੰਧੀ ਸੀ। ਮੈਂ ਕਿਹਾ, 'ਸਿੰਧੀ?' ਨਵਾਬ ਸਾਹਿਬ ਨੇ ਦੱਸਿਆ, 'ਯੇਹ ਰਿਫਿਊਜੀ ਹੈਂ, ਸਿੰਧ ਸੇ ਆਏ ਹੈਂ।'

ਨਵਾਬ ਸਾਹਿਬ ਦੇ ਕੂਲੇ ਤੇ ਕਮਜ਼ੋਰ ਹੱਥ ਨੂੰ ਇਕ ਵਾਰ ਫੇਰ ਆਪਣੇ ਦੋਹਾਂ ਹੱਥਾਂ ਵਿੱਚ ਘੁੱਟ ਕੇ ਮੈਂ ਮੁਬਾਰਕ ਮੰਜ਼ਿਲ ਪੈਲੇਸ ਤੋਂ ਬਾਹਰ ਆ ਗਿਆ। ਨਵਾਬ ਇਫ਼ਤਿਖ਼ਾਰ ਅਲੀ ਖਾਂ ਸਾਹਿਬ ਨਾਲ ਮੁਲਾਕਾਤ ਸਮੇਂ ਮੈਂ ਉਨ੍ਹਾਂ ਦਾ ਆਟੋ-ਗਰਾਫ ਲੈ ਲਿਆ ਸੀ, ਜੋ ਇੱਥੇ ਉਨ੍ਹਾਂ ਦੀ ਤਸਵੀਰ ਨਾਲ ਛਾਪਿਆ ਜਾ ਰਿਹਾ ਹੈ।

## ਨਵਾਬ ਮਲੇਰ ਕੋਟਲਾ ਨਾਲ ਦੂਸਰੀ ਮੁਲਾਕਾਤ

ਵੱਡੇ ਲੋਕਾਂ ਨੂੰ ਮਿਲਣ ਦਾ ਵੀ ਇਕ ਆਪਣਾ ਹੀ ਅਨੰਦ ਹੈ। ਕਈ ਵਾਰੀ ਅਜਿਹੀ ਮੁਲਾਕਾਤ ਜ਼ਿੰਦਗੀ ਦੀ ਇਕ ਅਭੁੱਲ ਯਾਦ ਬਣ ਜਾਂਦੀ ਹੈ ਅਤੇ ਤੁਸੀਂ ਆਪਣੀ ਇਸ ਪ੍ਰਾਪਤੀ ਉੱਤੇ ਉਮਰ-ਭਰ ਮਾਣ ਕਰਦੇ ਰਹਿੰਦੇ ਹੋ। ਨੌਂ ਅਪ੍ਰੈਲ 1982 ਦਾ ਦਿਨ ਮੇਰੇ ਲਈ ਵੀ ਇਕ ਖ਼ਾਸ ਅਹਿਮੀਅਤ ਰੱਖਦਾ ਹੈ, ਜਿਸ ਦਿਨ ਮੈਨੂੰ ਜਨਾਬ ਇਫ਼ਤਿਖ਼ਾਰ ਅਲੀ ਖਾਨ ਨਵਾਬ ਮਲੇਰ ਕੋਟਲਾ ਨੂੰ ਦੂਜੀ ਵਾਰ ਮਿਲਣ ਦਾ ਮੌਕਾ ਮਿਲਿਆ।

ਮੈਂ ਤੇ ਮੇਰਾ ਬੇਟਾ ਦੇਵਿੰਦਰਪਾਲ ਸਿੰਘ ਸਵੇਰੇ ਪੌਣੇ ਗਿਆਰਾਂ ਵਜੇ ਜਦੋਂ ਮੁਬਾਰਕ ਮੰਜ਼ਿਲ ਪੈਲੇਸ ਵਿੱਚ ਦਾਖਲ ਹੋਏ ਤਾਂ ਅੱਗੇ ਕੋਠੀ ਦੇ ਸਾਹਮਣੇ ਜਨਾਬ ਵਾਜਦ ਸਾਹਿਬ ਟਹਿਲ ਰਹੇ ਸਨ। ਰਸਮੀ ਅਦਬ-ਅਦਾਬ ਤੋਂ ਬਾਅਦ ਵਾਜਦ ਸਾਹਿਬ ਅੰਦਰ ਚਲੇ ਗਏ ਅਤੇ ਅਸੀਂ ਖਾਮੋਸ਼ ਖੜ੍ਹੀ ਮੁਬਾਰਕ ਮੰਜ਼ਿਲ ਨੂੰ ਨਜ਼ਰਾਂ ਘੁਮਾ-ਘੁਮਾ ਕੇ ਨਿਹਾਰਨ ਲੱਗੇ। ਕਦੀ ਇੱਥੇ ਨਵਾਬੀ ਸ਼ਾਨ ਦੀ ਗਹਿਮਾ-ਗਹਿਮੀ ਹੁੰਦੀ ਹੋਵੇਗੀ, ਪਰ ਅੱਜ ਇੱਥੇ ਸੁੰਨ ਛਾਈ ਹੋਈ ਸੀ। ਛੇਤੀ ਹੀ ਵਾਜਦ ਸਾਹਿਬ ਵਾਪਸ ਆ ਗਏ ਅਤੇ ਸਾਨੂੰ ਨਵਾਬ ਸਾਹਿਬ ਦੇ ਮੁਲਾਕਾਤੀ ਕਮਰੇ ਵਿੱਚ ਲੈ ਗਏ। ਮੁਲਾਕਾਤੀ ਕਮਰਾ ਕਾਹਦਾ ਸੀ, ਇਕ ਚੰਗਾ-ਚੋਖਾ ਅਜਾਇਬ ਘਰ ਸੀ ਜਿਸ ਦੀ ਵੀਹ ਪੱਚੀ ਫੁੱਟ ਉੱਚੀ ਛੱਤ ਨੂੰ ਦੋ ਗੋਲ ਥਮਲੇ ਚੁੱਕੀ ਖੜ੍ਹੇ ਸਨ। ਇਸ ਦੀਆਂ ਸਾਰੀਆਂ ਕੰਧਾਂ ਉੱਤੇ ਵੱਡੇ-ਵੱਡੇ ਫਰੇਮ ਕੀਤੇ ਚਿੱਤਰ ਲੱਗੇ ਹੋਏ ਸਨ। ਜਿਨ੍ਹਾਂ ਵਿੱਚ ਇਕ ਰੰਗਦਾਰ ਚਿੱਤਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਵੀ ਸੀ ਜੋ ਸਪੈਸ਼ਲ ਤੌਰ 'ਤੇ ਬਣਵਾਇਆ ਜਾਪਦਾ ਸੀ। ਸਾਹਮਣੇ ਵੱਡੀ ਅੰਗੀਠੀ ਉੱਤੇ ਇਕ ਰੰਗਦਾਰ ਵੱਡਾ ਪੋਰਟਰੇਟ ਪਿਆ ਸੀ। ਲਾਲ ਪਜਾਮਾ, ਲਾਲ ਕੋਟ ਅਤੇ ਸਿਰ ਉੱਤੇ ਲਾਲ ਹੀ ਦਸਤਾਰ। ਪੈਰਾਂ ਵਿੱਚ ਕੱਢਵੀਂ ਜੁੱਤੀ। ਸਿਰ ਉੱਤੇ ਕਲਗੀ। ਹੱਥ ਵਿੱਚ ਲੰਮੀ ਸ਼ਮਸ਼ੀਰ। ਉਪਰਲੇ ਬੁੱਲ੍ਹ ਉੱਤੇ ਨੱਕ ਦੇ ਹੇਠਾਂ ਮੁੱਛ ਦੇ ਕੱਟੇ ਹੋਏ ਕਾਲੇ ਵਾਲ। ਵਾਜਦ ਸਾਹਿਬ ਨੇ ਦੱਸਿਆ ਕਿ ਇਹ ਚਿਤਰ ਮੌਜੂਦਾ ਨਵਾਬ ਸਾਹਿਬ ਦੇ ਵਾਲਦ, ਸਾਹਿਬਜ਼ਾਦਾ ਅਲੀ ਅਹਿਮਦ ਖਾਨ ਦਾ ਹੈ। ਇਸ ਦੇ ਨਾਲ ਹੀ ਇਕ ਹੋਰ ਰੰਗਦਾਰ ਚਿੱਤਰ ਪਿਆ ਸੀ। ਇਹ ਸ਼ਾਇਦ ਮੌਜੂਦਾ ਨਵਾਬ ਸਾਹਿਬ ਦਾ ਆਪਣਾ ਸੀ। ਅੰਗੀਠੀ ਉੱਤੇ ਕੁਝ ਹੋਰ ਵੀ ਕਾਲੀਆਂ-ਚਿੱਟੀਆਂ ਫੋਟੋ ਪਈਆਂ ਸਨ ਜੋ ਸਟੀਲ ਦੇ ਫਰੇਮਾਂ ਵਿੱਚ ਜੜੀਆਂ ਹੋਈਆਂ ਸਨ। ਇਨ੍ਹਾਂ ਵਿੱਚ ਪੰਡਿਤ ਜਵਾਹਰ ਲਾਲ ਨਹਿਰੂ ਅਤੇ ਡਾ: ਰਾਜਿੰਦਰ ਪ੍ਰਸਾਦ ਦੇ ਚਿੱਤਰ ਵੀ ਸ਼ਾਮਿਲ ਸਨ। ਹਾਲ ਵਿੱਚ ਥਾਂ-ਥਾਂ ਛੋਟੇ ਮੇਜ਼ ਰੱਖ ਕੇ ਉਨ੍ਹਾਂ ਉੱਤੇ ਫੋਟੋ-ਫਰੇਮ ਟਿਕਾਏ ਹੋਏ ਸਨ। ਕੁਝ ਚਿੱਤਰ ਅੰਗਰੇਜ਼ ਹਾਕਮਾਂ ਅਤੇ ਅਫ਼ਸਰਾਂ ਦੇ ਸਨ। ਕੁਝ ਤਸਵੀਰਾਂ ਵਿੱਚ ਪੁਰਾਣੇ ਨਵਾਬ ਅਤੇ ਉਨ੍ਹਾਂ ਦੇ ਅਹਿਲਕਾਰ ਦਿਖਾਈ ਦੇ ਰਹੇ ਸਨ।

ਹਾਲ ਦੇ ਲਗਪਗ ਸੈਂਟਰ ਵਿੱਚ ਵੱਡੇ-ਵੱਡੇ ਸੋਫ਼ੇ ਅਤੇ ਕੁਰਸੀਆਂ ਪਈਆਂ ਸਨ। ਮੈਂ ਤੇ ਦੇਵਿੰਦਰਪਾਲ ਸਿੰਘ ਦੋ ਵੱਡੇ-ਵੱਡੇ ਸੋਫ਼ਿਆਂ ਵਿੱਚ ਧਸ ਕੇ ਬੈਠ ਗਏ। ਛੇਤੀ ਹੀ ਨਵਾਬ ਸਾਹਿਬ ਹਾਲ ਵਿੱਚ ਦਾਖਲ ਹੋਏ। ਉਨ੍ਹਾਂ ਨੇ ਅੱਜ ਵੀ ਹਲਕੇ ਸਲੇਟੀ ਰੰਗ ਦਾ ਬੰਦ ਗਲੇ ਦਾ ਕੋਟ ਅਤੇ ਇਸੇ ਰੰਗ ਦੀ ਬਿਰਜਸ ਪਹਿਨੀ ਹੋਈ ਸੀ। ਸਿਰ ਉੱਤੇ ਹਲਕੇ ਉਨਾਬੀ ਰੰਗ ਦੀ ਦਸਤਾਰ ਫਬ ਰਹੀ ਸੀ। ਜਾਪਦਾ ਸੀ ਕਿ ਨਵਾਬ ਸਾਹਿਬ ਨੂੰ ਕੋਟ ਤੇ ਬਿਰਜਸ ਦੇ ਪਹਿਰਾਵੇ ਨਾਲ ਖ਼ਾਸ ਪਿਆਰ ਹੈ।

ਇਕ ਦੋ ਮੁੱਢਲੀਆਂ ਗੱਲਾਂ ਤੋਂ ਬਾਅਦ ਨਵਾਬ ਸਾਹਿਬ ਕਹਿਣ ਲੱਗੇ, 'ਤੋ ਚਲੋ ਫਿਰ ਆਪ ਪਹਿਲੇ ਚੀਜ਼ੇਂ ਦੇਖ ਲੀਜੀਏ।'

ਅਸੀਂ ਮੁਲਾਕਾਤੀ ਹਾਲ ਦੀ ਵੱਖੀ ਵਿੱਚ ਇਕ ਦਰਵਾਜ਼ੇ ਦੇ ਸਾਹਮਣੇ ਜਾ ਖਲੋਤੇ। ਨਵਾਬ ਸਾਹਿਬ ਨੇ ਆਖਿਆ, 'ਜੂਤੇ ਉਤਾਰੀਏ।' ਸਕੂਲ ਦੇ ਬੱਚੇ ਜਿਵੇਂ ਅਧਿਆਪਕ ਦਾ ਹੁਕਮ ਮੰਨਦੇ ਹਨ, ਅਸੀਂ ਜੁੱਤੀਆਂ ਲਾਹ ਦਿੱਤੀਆਂ। ਨਵਾਬ ਸਾਹਿਬ ਨੇ ਵੀ ਆਪਣੇ ਬੂਟ ਖੋਲ੍ਹ ਦਿੱਤੇ। ਬੰਦ ਦਰਵਾਜ਼ਾ ਖੁੱਲ੍ਹਿਆ ਤਾਂ ਅਸੀਂ ਇਕ ਵੱਡੇ ਕਮਰੇ ਵਿੱਚ ਦਾਖਲ ਹੋਏ। ਇਤਿਹਾਸਕ ਵਸਤਾਂ ਦੇ ਨਿਗਰਾਨ ਮੁਲਾਜ਼ਮ ਨੇ ਸਾਨੂੰ ਸਲਾਮ ਆਖੀ। ਦੋ ਤਿੰਨ ਵੱਡੇ ਮੇਜ਼ਾਂ ਉੱਤੇ ਲਾਲ ਰੰਗ ਦਾ ਬਲੇਜ਼ਰ (ਕੱਪੜਾ) ਵਿਛਿਆ ਹੋਇਆ ਸੀ। ਉਸ ਉੱਤੇ ਪਵਿੱਤਰ ਸ਼ਸਤਰ ਸਜਾ ਕੇ ਰੱਖੇ ਹੋਏ ਸਨ। ਨਵਾਬ ਸਾਹਿਬ ਨੇ ਵੱਡੀ ਤਲਵਾਰ, ਜੋ ਮੇਜ਼ ਉੱਤੇ ਮਿਆਨ ਵਿੱਚੋਂ ਕੱਢ ਕੇ ਰੱਖੀ ਹੋਈ ਸੀ, ਚੁੱਕੀ ਅਤੇ ਮੈਨੂੰ ਵਿਖਾਉਂਦਿਆਂ ਆਖਿਆ, 'ਯੇਹ ਹੈ ਗੁਰੂ ਗੋਬਿੰਦ ਸਿੰਘ ਕੀ ਤਲਵਾਰ, ਜੋ ਉਨਹੋਂ ਨੇ ਹਮੇਂ ਰਾਏਕੋਟ ਸੇ ਭੇਜੀ ਥੀ।'

ਹੁਣ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਕਿਰਪਾਨ ਮੇਰੇ ਹੱਥਾਂ ਵਿੱਚ ਸੀ। ਮੈਂ ਲੰਮੀ ਆਬਦਾਰ ਕਿਰਪਾਨ ਨੂੰ ਆਪਣੇ ਮੱਥੇ ਨਾਲ ਛੁਹਾਇਆ। ਉਸ ਦੀ ਸੁਨਹਿਰੀ ਮੁੱਠ ਦੇ ਨਾਲ ਫਲ ਉੱਤੇ ਗੁਰਮੁਖੀ ਵਿੱਚ ਕੁਝ ਅੱਖਰ ਲਿਖੇ ਹੋਏ ਸਨ। ਨਵਾਬ ਸਾਹਿਬ ਨੇ ਆਖਿਆ, 'ਜ਼ਰਾ ਰੌਸ਼ਨੀ ਮੇਂ ਜਾ ਕਰ ਪੜ੍ਹੀਏ।' ਮੈਂ ਜ਼ਰਾ ਲੋਅ ਵਿੱਚ ਜਾ ਕੇ ਦੇਖਿਆ। ਕਿਰਪਾਨ ਉੱਤੇ ਇਹ ਸ਼ਬਦ ਉਕਰੇ ਹੋਏ ਸਨ :—

'ੴ ... ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ਨਵਾਬ ਸ਼ੇਰ ਖਾਂ ਮਾਲੇਰੀ ਨੂੰ ਪ੍ਰੇਮ ਦਾ ਸੰਦੇਸਾ ਰਾਏਕੋਟ।'

ਫਲ ਦੇ ਦੂਜੇ ਪਾਸੇ ਸੰਮਤ ਲਿਖਿਆ ਹੋਇਆ ਸੀ—'ਸੰਮਤ 1762.'

ਮੈਂ ਨਵਾਬ ਸਾਹਿਬ ਨੂੰ ਪੁੱਛਿਆ, 'ਇਹ ਇਬਾਰਤ ਗੁਰੂ ਸਾਹਿਬ ਵੱਲੋਂ ਖੁਦੀ-ਖੁਦਾਈ ਆਈ ਸੀ, ਜਾਂ...?'

'ਔਰ ਕਿਆ ਹਮ ਨੇ ਖੁਦਵਾਈ ਹੈ!?' ਨਵਾਬ ਸਾਹਿਬ ਨੇ ਵਿਅੰਗ ਨਾਲ ਕਿਹਾ।

ਕਦੀ ਇਸ ਕਿਰਪਾਨ ਨੂੰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਰ ਕਮਲਾਂ ਦੀ ਛੁਹ ਪ੍ਰਾਪਤ ਹੋਈ ਹੋਵੇਗੀ। ਇਸ ਕਿਰਪਾਨ ਨੂੰ ਆਪਣੇ ਹੱਥਾਂ ਵਿੱਚ ਵੇਖ ਕੇ ਮੇਰਾ ਸਿਰ ਸਤਿਕਾਰ ਨਾਲ ਝੁਕ ਵੀ ਰਿਹਾ ਸੀ ਤੇ ਮਾਣ ਨਾਲ ਉੱਚਾ ਵੀ ਹੋ ਰਿਹਾ ਸੀ। ਤਾਂ ਹੀ ਮੇਰੀ ਨਜ਼ਰ ਕਿਰਪਾਨ ਦੀ ਪਿੱਠ ਉੱਤੇ ਪਈ। ਫਲ ਦੇ ਤਕਰੀਬਨ ਅੱਧ ਤੱਕ ਇਸ ਉੱਤੇ ਨਿੱਕੇ ਨਿੱਕੇ ਕਿੰਗਰੇ ਜਿਹੇ ਬਣੇ ਹੋਏ ਸਨ। ਫਲ ਦੇ ਤਿੱਖੇ ਪਾਸੇ ਵੀ ਕੁਝ ਦੂਰੀ ਤੱਕ ਇਸ ਤਰ੍ਹਾਂ ਦੇ ਕਿੰਗਰੇ ਬਣੇ ਹੋਏ ਸਨ। ਨਵਾਬ ਸਾਹਿਬ ਨੇ ਦੱਸਿਆ ਕਿ ਇਨ੍ਹਾਂ ਕਿੰਗਰਿਆਂ ਦੀ ਗਿਣਤੀ 108 ਹੈ। 'ਗੁਰੂ ਜੀ ਜਬ ਕਭੀ ਮੈਦਾਨੇ-ਜੰਗ ਮੇਂ ਹੋਤੇ ਥੇ ਔਰ ਉਨ ਕੇ ਪਾਸ ਮਾਲਾ ਨਹੀਂ ਹੋਤੀ ਥੀ ਤੋ ਵੁਹ ਇਨ ਕਿੰਗਰੋਂ ਪਰ ਉਂਗਲੀਆਂ ਫੇਰ ਕਰ ਇਬਾਦਤ ਕਰ ਲੇਤੇ ਥੇ।' ਨਵਾਬ ਸਾਹਿਬ ਦੀ ਗੱਲ ਸੁਣ ਕੇ ਮੈਂ ਬੜਾ ਹੈਰਾਨ ਹੋਇਆ। 108 ਮਣਕਿਆਂ ਦੀ ਮਾਲਾ ਨੂੰ ਅਠੋਤਰੀ ਮਾਲਾ ਕਹਿੰਦੇ ਹਨ। ਗੁਰੂ ਜੀ ਨੇ ਤਲਵਾਰ ਦੇ ਕਿਨਾਰਿਆਂ ਉੱਤੇ ਹੀ ਅਠੋਤਰੀ ਮਾਲਾ ਬਣਾ ਲਈ! ਭਗਤੀ ਅਤੇ ਸ਼ਕਤੀ ਦੇ ਸੁਮੇਲ ਦੀ ਇਸ ਤੋਂ ਵਧੀਆ ਮਿਸਾਲ ਹੋਰ ਕਿਹੜੀ ਹੋ ਸਕਦੀ ਹੈ!

ਨਵਾਬ ਸਾਹਿਬ ਨੇ ਦੱਸਿਆ ਕਿ ਸੰਤ ਫ਼ਤਿਹ ਸਿੰਘ ਨੇ ਜਦੋਂ ਇਹ ਕਿਰਪਾਨ ਦੇਖੀ ਤਾਂ ਕਹਿਣ ਲੱਗੇ, 'ਮੈਂ ਬਹੁਤ ਸਾਰੀਆਂ ਤਲਵਾਰਾਂ ਵੇਖੀਆਂ ਹਨ ਪਰ ਕਿਸੇ ਉੱਤੇ ਇਸ ਤਰ੍ਹਾਂ ਦੀ ਅਠੋਤਰੀ ਨਹੀਂ ਵੇਖੀ।' ਕਿਰਪਾਨ ਦਾ ਮਿਆਨ ਮੇਜ਼ ਉੱਤੇ ਪਿਆ ਸੀ, ਜਿਸ ਉੱਤੇ ਲਾਲ ਤੇ ਸੁਨਹਿਰੀ ਰੰਗ ਦਾ ਰੇਸ਼ਮੀ ਕੱਪੜਾ ਚੜ੍ਹਿਆ ਹੋਇਆ ਸੀ।

ਨਵਾਬ ਸਾਹਿਬ ਨੇ ਫੇਰ ਛੋਟੀ ਕਿਰਪਾਨ ਚੁੱਕ ਕੇ ਵਿਖਾਈ। ਇਸ ਦੀ ਲੰਬਾਈ ਸ਼ਾਇਦ ਦੋ ਕੁ ਫੁੱਟ ਹੋਵੇਗੀ। ਲੰਮੀ, ਪਤਲੀ, ਸੂਤਵੀਂ ਜਿਹੀ ਕਿਰਪਾਨ। ਸੁਨਹਿਰੀ ਮੁੱਠ। ਨਵਾਬ ਸਾਹਿਬ ਬੋਲੇ, 'ਯਹ ਕਿਰਪਾਨ ਨਵਾਬ ਸਾਹਿਬ ਸ਼ੇਰ ਮੁਹੰਮਦ ਖਾਨ ਸਰਹਿੰਦ ਸੇ ਉਠਾ ਕਰ ਲਾਏ ਥੇ। ਯਹ ਪਤਾ ਨਹੀਂ ਕਿ ਛੋਟੇ ਸਾਹਿਬਜ਼ਾਦੇ ਕੀ ਹੈ ਯਾ ਬੜੇ ਕੀ? ਜੁਹਾਰ ਸਿੰਘ ਕੀ ਹੈ ਯਾ ਫ਼ਤਿਹ ਸਿੰਘ ਕੀ?' ਮੈਂ ਕਿਹਾ, 'ਜੁਹਾਰ ਸਿੰਘ ਨਹੀਂ, ਜ਼ੋਰਾਵਰ ਸਿੰਘ।'

ਛੋਟੀ ਕਿਰਪਾਨ ਦੇ ਫਲ ਉੱਤੇ ਮੁੱਠ ਦੇ ਨੇੜੇ ਦੋਵੇਂ ਪਾਸੇ ਨਿੱਕੇ-ਨਿੱਕੇ ਫੁੱਲ ਉਕਰੇ ਹੋਏ ਸਨ। ਮੈਂ ਤੇ ਦੇਵਿੰਦਰਪਾਲ ਸਿੰਘ ਨੇ ਕਿਰਪਾਨ ਨੂੰ ਨਮਸਕਾਰ ਕੀਤੀ ਤੇ ਇਸ ਅਨੋਖੀ ਇਤਿਹਾਸਕ ਯਾਦਗਾਰ ਦੇ ਅੱਖਾਂ ਭਰ ਕੇ ਦਰਸ਼ਨ ਕੀਤੇ।

ਹੁਣ ਵਾਰੀ ਆਈ ਨਵਾਬ ਸ਼ੇਰ ਮੁਹੰਮਦ ਖਾਨ ਦੀ ਔਰੰਗਜ਼ੇਬ ਨੂੰ ਲਿਖੀ ਚਿੱਠੀ ਦੀ। ਇਹ ਚਿੱਠੀ ਇਕ ਪੁਰਾਣੇ ਜਿਹੇ ਕਾਗਜ਼ ਉੱਤੇ ਫ਼ਾਰਸੀ ਵਿੱਚ ਲਿਖੀ ਹੋਈ ਸੀ। ਨਵਾਬ ਸਾਹਿਬ ਨੇ ਇਸ ਨੂੰ ਸ਼ੀਸ਼ੇ ਦੇ ਫਰੇਮ ਵਿੱਚ ਲਾ ਕੇ ਰੱਖਿਆ ਹੋਇਆ ਸੀ। ਮੈਂ ਅਜੇ ਇਸ ਚਿੱਠੀ ਨੂੰ ਵੇਖ ਹੀ ਰਿਹਾ ਸਾਂ ਕਿ ਨਵਾਬ ਸਾਹਿਬ ਨੇ ਇਸ ਦੇ ਅੰਗਰੇਜ਼ੀ ਅਨੁਵਾਦ ਵੱਲ ਮੇਰਾ ਧਿਆਨ ਖਿੱਚ ਲਿਆ। ਅੰਗਰੇਜ਼ੀ ਅਨੁਵਾਦ ਵੀ ਟਾਈਪ ਕਰਾ ਕੇ ਸੁਨਹਿਰੀ ਫਰੇਮ ਵਿੱਚ ਜੜਾ ਕੇ ਰੱਖਿਆ ਹੋਇਆ ਸੀ। ਨਵਾਬ ਸਾਹਿਬ ਨੇ ਇਹ ਫਰੇਮ ਮੇਰੇ ਹੱਥ ਵਿੱਚ ਫੜਾ ਕੇ ਆਖਿਆ, 'ਜ਼ਰਾ ਰੌਸ਼ਨੀ ਮੇਂ ਜਾ ਕਰ ਇਸ ਕੀ ਲੈਂਗੁਏਜ ਪੜ੍ਹੀਏ।' ਮੈਂ ਦਰਵਾਜ਼ੇ ਦੇ ਨੇੜੇ ਹੋ ਕੇ ਲਗਪਗ ਸਾਰੀ ਚਿੱਠੀ ਪੜ੍ਹੀ ਤੇ ਕਿਹਾ, 'ਕਮਾਲ ਦੀ ਚਿੱਠੀ ਲਿਖੀ ਹੈ ਨਵਾਬ ਸਾਹਿਬ ਨੇ। ਸਾਰੇ ਅਦਬ-ਆਦਾਬ ਵੀ ਕਾਇਮ ਰੱਖੇ ਹਨ ਅਤੇ ਆਪਣੀ ਗੱਲ ਵੀ ਕਹਿ ਦਿੱਤੀ ਹੈ।' ਨਵਾਬ ਸਾਹਿਬ ਨੇ ਦੱਸਿਆ, 'ਜਬ ਯਹ ਚਿੱਠੀ ਜਵਾਹਰ ਲਾਲ ਜੀ ਨੇ ਪੜ੍ਹੀ ਤੋ ਅੱਸ਼-ਅਸ਼ ਕਰ ਉਠੇ। ਕਹਿਨੇ ਲਗੇ, 'ਔਰੰਗਜ਼ੇਬ ਜੈਸੇ ਸਖਤ-ਮਿਜ਼ਾਜ ਬਾਦਸ਼ਾਹ ਕੋ ਐਸੀ ਚਿੱਠੀ ਲਿਖਣਾ ਬੜੀ ਦਲੇਰੀ ਕੀ ਬਾਤ ਹੈ। ਬਾਦਸ਼ਾਹ ਨਾਰਾਜ਼ ਹੋ ਜਾਤਾ ਤੋ ਰਿਆਸਤ ਛੀਨ ਲੇਤਾ ਔਰ ਯਹ ਭੀ ਮੁਮਕਿਨ ਹੈ ਕਿ ਜ਼ਿੰਦਗੀ ਸੇ ਭੀ ਹਾਥ ਧੋਨੇ ਪੜਤੇ।'' ਮੈਂ ਵੀ ਚਿੱਠੀ ਦੀ ਬਹੁਤ ਤਾਰੀਫ਼ ਕੀਤੀ। ਖ਼ਾਸ ਕਰਕੇ ਨਵਾਬ ਸਾਹਿਬ ਦੇ ਇਸ ਖ਼ਿਆਲ ਦੀ ਕਿ ਜੇ ਨਿਰਦੋਸ਼ ਬੱਚਿਆਂ ਨੂੰ ਇਸ ਤਰ੍ਹਾਂ ਨੀਂਹਾਂ ਵਿੱਚ ਚਿਣ ਕੇ ਸ਼ਹੀਦ ਕੀਤਾ ਗਿਆ ਤਾਂ ਮੁਗਲੀਆ ਸਲਤਨਤ ਅਤੇ ਇਸਲਾਮ ਉੱਤੇ ਇਕ ਬਦਨੁਮਾ ਧੱਬਾ ਲੱਗ ਜਾਵੇਗਾ। ਮੈਂ ਨਵਾਬ ਸਾਹਿਬ ਨੂੰ ਪੁੱਛਿਆ, 'ਇਹ ਫ਼ਾਰਸੀ ਚਿੱਠੀ ਸ਼ੀਸ਼ੇ ਵਿੱਚ ਤੁਸੀਂ ਜੜਵਾਈ ਹੈ ਜਾਂ ਪਹਿਲਾਂ ਹੀ ਜੜੀ ਹੋਈ ਸੀ?'

'ਸ਼ੀਸ਼ੇ ਮੇਂ ਤੋ ਮੈਂਨੇ ਹੀ ਲਗਵਾਈ ਹੈ। ਪਹਿਲੇ ਤੋ ਯੇਹ ਪੁਰਾਣੇ ਕਾਗਜ਼ਾਤ ਮੇਂ ਪੜੀ ਥੀ।'

ਇਤਿਹਾਸਕ ਚਿੱਠੀ ਅਤੇ ਪਵਿੱਤਰ ਕਿਰਪਾਨਾਂ ਦੇ ਦਰਸ਼ਨ ਕਰ ਕੇ ਅਸੀਂ ਇਕ ਵਾਰ ਫੇਰ ਮੁਲਾਕਾਤੀ ਹਾਲ ਵਿੱਚ ਆ ਬੈਠੇ। ਮੈਂ ਨਵਾਬ ਸਾਹਿਬ ਨੂੰ ਪੁੱਛਿਆ, 'ਇਨ੍ਹਾਂ ਚੀਜ਼ਾਂ ਬਾਰੇ ਤੁਹਾਨੂੰ ਆਪਣੇ ਬਜ਼ੁਰਗਾਂ ਤੋਂ ਹੀ ਪਤਾ ਲੱਗਾ ਹੋਵੇਗਾ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਿਤ ਹਨ?' ਮੇਰਾ ਇਹ ਸਵਾਲ ਨਵਾਬ ਸਾਹਿਬ ਨੂੰ ਕੁਝ ਅਣਸੁਖਾਵਾਂ ਲੱਗਾ। ਕਹਿਣ ਲੱਗੇ, 'ਆਪ ਭੀ ਕਿਆ ਬਾਤ ਪੂਛਤੇ ਹੈਂ। ਯੇਹ ਤਵਾਰੀਖੀ ਚੀਜ਼ੇਂ ਹੈਂ। ਔਰ ਹਮਾਰੇ ਯਹਾਂ ਮਹਿਫੂਜ਼ ਹੈਂ। ਇਸ ਮੇਂ ਕਿਆ ਸ਼ੱਕ ਹੈ।'

ਮੇਰੇ ਕਿਸੇ ਵੀ ਸ਼ੱਕ ਦੀ ਬੂ ਵਾਲੇ ਸਵਾਲ ਨੂੰ ਨਵਾਬ ਸਾਹਿਬ ਨੇ ਨੇੜੇ ਨਹੀਂ ਲੱਗਣ ਦਿੱਤਾ। ਐਸੇ ਹਰ ਪ੍ਰਸ਼ਨ ਨੂੰ ਉਨ੍ਹਾਂ ਨੇ ਝਟਕ ਦਿੱਤਾ। ਇਸ ਸਬੰਧ ਵਿੱਚ ਉਨ੍ਹਾਂ ਦਾ ਰਵੱਈਆ ਅਤੇ ਅੰਦਾਜ਼ ਇਹ ਸਿੱਧ ਕਰਦਾ ਹੈ ਕਿ ਉਹ ਕਿਸੇ ਕਿਸਮ ਦੇ ਸ਼ੱਕ ਦੀ ਗੁੰਜਾਇਸ਼ ਨੂੰ ਬਿਲਕੁਲ ਇਜਾਜ਼ਤ ਨਹੀਂ ਦਿੰਦੇ।

ਮੈਂ ਕਿਹਾ, 'ਗੁਰੂ ਗੋਬਿੰਦ ਸਿੰਘ ਜੀ ਨੇ ਤੋ ਆਪ ਕੇ ਬਜ਼ੁਰਗ ਨਵਾਬ ਸਾਹਿਬ ਕਾ ਤਲਵਾਰ ਭੇਜ ਕਰ ਸ਼ੁਕਰੀਆ ਅਦਾ ਕਰ ਦੀਆ, ਉਸ ਕੇ ਬਾਅਦ ਆਪ ਕਾ ਯਾ ਆਪ ਕੇ ਕਿਸੀ ਬਜ਼ੁਰਗ ਕਾ ਸਿੱਖੋਂ ਨੇ ਕਭੀ ਏਜ਼ਾਜ਼ ਯਾ ਸਨਮਾਨ ਕੀਆ ਹੈ?'

'ਇਸ ਸੇ ਬੜਾ ਏਜ਼ਾਜ਼ ਕਿਆ ਹੋਗਾ ਕਿ ਹਮ ਯਹਾਂ ਪੰਜਾਬ ਮੇਂ ਅਬ ਭੀ ਰਹਿ ਰਹੇ ਹੈਂ। ਸੰਨ ਸੈਂਤਾਲੀਸ ਮੇਂ ਹਮਾਰਾ ਕੋਈ ਨੁਕਸਾਨ ਨਹੀਂ ਹੂਆ ਬਲਕਿ ਅਬ ਭੀ ਹਮੇਂ ਪਿਆਰ ਕੀ ਨਜ਼ਰ ਸੇ ਦੇਖਾ ਜਾਤਾ ਹੈ।' ਨਵਾਬ ਸਾਹਿਬ ਕੁਝ ਜਜ਼ਬਾਤੀ ਹੋ ਗਏ ਸਨ।

'ਆਪ ਕਹਿ ਰਹੇ ਥੇ ਕਿ ਆਪ ਕੇ ਪਾਸ ਕੁਛ ਮੈਨੂਸਕ੍ਰਿਪਟਸ ਹੈਂ। ਮਿਹਰਬਾਨੀ ਕਰਕੇ ਵੁਹ ਭੀ ਦਿਖਾ ਦੀਜੀਏ।'

'ਕਿਤਾਬੇਂ ਮੈਂ ਆਪ ਕੋ ਕਿਸੀ ਦਿਨ ਫਿਰ ਦਿਖਾਊਂਗਾ। ਆਜ ਵਕਤ ਕਮ ਹੈ। ਮਲੇਰ ਕੋਟਲਾ ਰਿਆਸਤ ਕੇ ਬਾਰੇ ਏਕ ਕਿਤਾਬ ਮੈਂ ਨੇ ਖ਼ੁਦ ਭੀ ਲਿਖੀ ਹੈ। ਵੁਹ ਭੀ ਦਿਖਾ ਦੂੰਗਾ।'

'ਤੁਹਾਡੀ ਕਿਤਾਬ ਉਰਦੂ ਵਿੱਚ ਹੈ ਜਾਂ ਅੰਗਰੇਜ਼ੀ ਵਿੱਚ?'

'ਅੰਗਰੇਜ਼ੀ ਮੇਂ ਹੈ। ਮੈਂ ਨੇ ਵੁਹ ਸ: ਗੰਡਾ ਸਿੰਘ ਕੋ ਭੀ ਦਿਖਾਈ ਥੀ। ਉਨਹੋਂ ਨੇ ਕਹਾ—ਠੀਕ ਹੈ।'

'ਕਦੋਂ ਛਪੇਗੀ ਇਹ ਕਿਤਾਬ?'

'ਅਭੀ ਕਿਆ ਬਤਾ ਸਕਤਾ ਹੂੰ। ਟਾਈਮ ਲਗੇਗਾ।'

(ਨਵਾਬ ਸਾਹਿਬ ਦੀ ਇਹ ਕਿਤਾਬ, ਉਨ੍ਹਾਂ ਦੀ ਮੌਤ ਤੋਂ ਬਾਅਦ ਸੰਨ 2000 ਵਿੱਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ 'History of the Ruling Family of Sheikh Sadruddin' ਦੇ ਸਿਰਲੇਖ ਹੇਠ ਪ੍ਰਕਾਸ਼ਿਤ ਕਰ ਦਿੱਤੀ ਹੈ।)

ਮੈਂ ਅਗਲੀ ਮੁਲਾਕਾਤ ਦੀ ਤਾਰੀਖ ਪੁੱਛੀ ਤਾਂ ਕਹਿਣ ਲੱਗੇ, 'ਖ਼ਤ ਲਿਖ ਕਰ ਡੇਟ ਮੁਕੱਰਰ ਕਰ ਲੇਨਾ।'

ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਿਤ ਇਤਿਹਾਸਕ ਵਸਤਾਂ ਦੇ ਦਰਸ਼ਨ ਕਰਾਉਣ ਲਈ ਅਸੀਂ ਨਵਾਬ ਸਾਹਿਬ ਦਾ ਬੇਹੱਦ ਸ਼ੁਕਰੀਆ ਅਦਾ ਕੀਤਾ ਅਤੇ ਮੁਲਾਕਾਤੀ ਹਾਲ 'ਚੋਂ ਬਾਹਰ ਆ ਗਏ।

ਜਲੰਧਰ ਆ ਕੇ ਮੈਂ ਅਗਲੀ ਮੁਲਾਕਾਤ ਨਿਸ਼ਚਿਤ ਕਰਨ ਲਈ ਨਵਾਬ ਸਾਹਿਬ ਨੂੰ ਦੋ ਤਿੰਨ ਚਿੱਠੀਆਂ ਲਿਖੀਆਂ ਪਰ ਉਨ੍ਹਾਂ ਵੱਲੋਂ ਕੋਈ ਜਵਾਬ ਨਾ ਆਇਆ। ਸ਼ਾਇਦ ਉਹ ਆਪਣੇ ਖਾਨਦਾਨੀ ਝਮੇਲਿਆਂ ਵਿੱਚ ਉਲਝ ਗਏ ਸਨ। ਅਪ੍ਰੈਲ ਤੋਂ ਬਾਅਦ ਮਈ, ਜੂਨ, ਜੁਲਾਈ ਤੇ ਅਗਸਤ ਬੀਤ ਗਏ ਅਤੇ ਸਤੰਬਰ ਚੜ੍ਹ ਗਿਆ। ਮੈਂ ਦੋਹਾਂ ਕਿਰਪਾਨਾਂ ਅਤੇ ਔਰੰਗਜ਼ੇਬ ਨੂੰ ਲਿਖੀ ਚਿੱਠੀ ਦੀਆਂ ਫੋਟੋਆਂ ਪ੍ਰਾਪਤ ਕਰਨ ਲਈ ਬਹੁਤ ਉਤਸੁਕ ਸਾਂ। ਪਰ ਇਕ ਦਿਨ ਅਚਾਨਕ ਅਖਬਾਰ ਵਿੱਚ ਇਹ ਖ਼ਬਰ ਪੜ੍ਹ ਕੇ ਮੇਰਾ ਦਿਲ 'ਧੱਕ' ਕਰਕੇ ਰਹਿ ਗਿਆ ਕਿ ਨਵਾਬ ਮਲੇਰ ਕੋਟਲਾ ਜਨਾਬ ਇਫ਼ਤਿਖ਼ਾਰ ਅਲੀ ਖਾਨ 21 ਸਤੰਬਰ 1982 ਨੂੰ ਸੁਰਗਵਾਸ ਹੋ ਗਏ ਹਨ। ਨਵਾਬ ਸਾਹਿਬ ਦੀ ਅਚਾਨਕ ਮੌਤ ਕਾਰਨ ਇਨ੍ਹਾਂ ਤਾਰੀਖੀ ਚੀਜ਼ਾਂ ਦੀਆਂ ਫੋਟੋਆਂ ਹਾਸਲ ਕਰਨ ਦੀ ਮੇਰੀ ਰੀਝ ਵਿਚੇ ਰਹਿ ਗਈ ਅਤੇ ਦੋ ਮੁਲਾਕਾਤਾਂ ਵਿੱਚ ਨਵਾਬ ਸਾਹਿਬ ਤੋਂ ਜੋ ਕੁਝ ਪ੍ਰਾਪਤ ਹੋਇਆ ਸੀ, ਮੈਨੂੰ ਉਸੇ ਉੱਤੇ ਸੰਤੋਖ ਕਰਨਾ ਪਿਆ।

• • •

# 20

# ਰਾਏਕੋਟ ਦੇ ਇਲਾਕੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀਆਂ ਯਾਦਾਂ

ਰਾਏਕੋਟ ਤੇ ਲੰਮੇ ਜੱਟਪੁਰੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਕਿਆਮ ਹੋਰ ਥਾਵਾਂ ਨਾਲੋਂ ਕੁਝ ਲੰਮਾ ਸੀ। ਪਰ ਇਸ ਇਲਾਕੇ ਵਿੱਚ ਗੁਰੂ ਜੀ ਨਿਸ਼ਚਿਤ ਤੌਰ 'ਤੇ ਕਿੰਨੇ ਦਿਨ ਰਹੇ, ਇਸ ਬਾਰੇ ਯਕੀਨ ਨਾਲ ਕੁਝ ਕਹਿਣਾ ਮੁਸ਼ਕਿਲ ਹੈ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਰਾਏਕੋਟ-ਲੰਮੇ ਜੱਟਪੁਰੇ ਗੁਰੂ ਜੀ 18 ਪੋਹ ਤੋਂ 21 ਪੋਹ ਤੱਕ ਚਾਰ ਦਿਨ ਠਹਿਰੇ। ਪਰ ਕਿਤਾਬਚਾ 'ਬਚਨ ਦੀ ਕਰਾਮਾਤ' ਦੇ ਲੇਖਕ ਪ੍ਰਿੰ: ਗੁਰਨਾਮ ਸਿੰਘ ਬਿੰਜਲ, ਜੋ ਇਸ ਇਲਾਕੇ ਦੇ ਵਸਨੀਕ ਹਨ ਅਤੇ ਸਥਾਨਕ ਇਤਿਹਾਸ ਦੀ ਡੂੰਘੀ ਜਾਣਕਾਰੀ ਰੱਖਦੇ ਹਨ, ਲੰਮੇ ਜੱਟਪੁਰੇ ਵਿੱਚ ਗੁਰੂ ਜੀ ਦਾ ਕਿਆਮ 21 ਦਿਨ ਦੱਸਦੇ ਹਨ। ਇਸ ਸਬੰਧ ਵਿੱਚ ਡਾ: ਹਰੀ ਰਾਮ ਗੁਪਤਾ ਦੀ ਟਿੱਪਣੀ ਬੜੀ ਦਿਲਚਸਪ ਹੈ। ਉਹ ਕਹਿੰਦੇ ਹਨ ਕਿ 'ਨੂਰੇ ਮਾਹੀ ਨੂੰ ਸਰਹਿੰਦ ਤੋਂ ਸਾਹਿਬਜ਼ਾਦਿਆਂ ਦੀ ਖ਼ਬਰ ਲਿਆਉਣ ਲਈ ਘੱਟੋ-ਘੱਟ ਇਕ ਹਫ਼ਤਾ ਲੱਗਣਾ ਸੀ। ਇੰਨਾ ਸਮਾਂ ਗੁਰੂ ਗੋਬਿੰਦ ਸਿੰਘ ਵਿਹਲੇ ਨਹੀਂ ਬੈਠ ਸਕਦੇ ਸਨ। ਉਹ ਇਕ ਉੱਤਮ ਸਾਹਿਤਕਾਰ ਸਨ। ਉਨ੍ਹਾਂ ਨੇ ਇਹ ਸਮਾਂ ਫ਼ਾਰਸੀ ਕਵਿਤਾ ਵਿੱਚ ਔਰੰਗਜ਼ੇਬ ਨੂੰ ਇਕ ਚਿੱਠੀ ਲਿਖਣ ਵਿੱਚ ਬਤੀਤ ਕੀਤਾ। ਇਸ ਚਿੱਠੀ ਨੂੰ 'ਫ਼ਤਿਹਨਾਮਾ' ਕਹਿੰਦੇ ਹਨ। ਇਸ ਪੱਤਰ ਦੇ ਅੱਜ ਕਲ੍ਹ ਕੇਵਲ ਸਾਢੇ ਤੇਈ ਸ਼ਿਅਰ ਮਿਲਦੇ ਹਨ।' (ਬਹੁ-ਗਿਣਤੀ ਵਿਦਵਾਨ 'ਫ਼ਤਿਹਨਾਮਾ' ਨੂੰ ਮਾਛੀਵਾੜੇ ਤੋਂ ਲਿਖਿਆ ਮੰਨਦੇ ਹਨ) ਇਸ ਤਰ੍ਹਾਂ ਰਾਏਕੋਟ-ਲੰਮੇ ਜੱਟਪੁਰੇ ਵਿੱਚ ਗੁਰੂ ਜੀ ਦੇ ਕਿਆਮ ਬਾਰੇ ਵੱਖ-ਵੱਖ ਵਿਚਾਰ ਹਨ। ਪਰ ਏਨੀ ਗੱਲ ਜ਼ਰੂਰ ਨਿਸਚਿਤ ਹੈ ਕਿ ਇਸ ਸਮੇਂ ਦੌਰਾਨ ਗੁਰੂ ਜੀ ਰਾਏ ਕੱਲ੍ਹੇ ਨਾਲ ਆਸ-ਪਾਸ ਦੇ ਪਿੰਡਾਂ ਵਿੱਚ ਜਾਂਦੇ ਰਹੇ। ਰਾਏਕੋਟ ਤੋਂ ਪੰਜ ਕਿਲੋਮੀਟਰ ਦੇ ਫਾਸਲੇ 'ਤੇ ਪਿੰਡ ਬਸੀਆਂ ਹੈ। ਕਹਿੰਦੇ ਹਨ ਕਿ ਇਸ ਅਸਥਾਨ 'ਤੇ ਉਦੋਂ ਜੰਗਲ ਹੁੰਦਾ ਸੀ। ਗੁਰੂ ਦਸਮੇਸ਼ ਜੀ ਇਕ ਦਿਨ ਫਿਰਦੇ-ਫਿਰਾਂਦੇ ਇੱਥੇ ਆਏ ਅਤੇ ਇਕ ਥਾਂ ਬੈਠ ਕੇ ਰਾਏ ਕੱਲ੍ਹੇ ਨਾਲ ਸ਼ਤਰੰਜ ਦੀ ਖੇਡ ਖੇਡੀ। ਇਸ ਲਈ ਇਸ ਥਾਂ ਬਣੇ ਗੁਰਦੁਆਰੇ ਨੂੰ ਸ਼ਤਰੰਜ ਸਰ ਕਹਿੰਦੇ ਹਨ। ਗੁਰਦੁਆਰੇ ਵਿੱਚ ਸ਼ਤਰੰਜ ਖੇਡਣ ਵਾਲਾ ਬੋਰਡ ਅਤੇ ਮੋਹਰੇ ਵੀ ਰੱਖੇ ਹੋਏ ਹਨ। ਪਰ ਜਾਪਦਾ ਹੈ ਕਿ ਇਹ ਮੋਹਰੇ ਗੁਰੂ ਜੀ ਦੀ ਪਵਿੱਤਰ ਛੁਹ-ਪ੍ਰਾਪਤ ਮੋਹਰੇ ਨਹੀਂ ਹਨ, ਅਸਲ ਮੋਹਰਿਆਂ ਦੀ ਥਾਂ ਨਿਸ਼ਾਨੀ ਵਜੋਂ ਹੋਰ ਮੋਹਰੇ ਰੱਖੇ ਹੋਏ ਹਨ। 16 ਫਰਵਰੀ 1983 ਨੂੰ ਜਦੋਂ ਇਸ ਲੇਖਕ ਨੇ ਇਸ ਗੁਰਦੁਆਰੇ ਦੇ ਦਰਸ਼ਨ ਕੀਤੇ ਤਾਂ ਭਾਈ ਬਘੇਲ ਸਿੰਘ ਨੇ ਦੱਸਿਆ ਕਿ ਜਦੋਂ 14.3.1933 ਨੂੰ ਇੱਥੇ ਗੁਰਦੁਆਰਾ ਬਣਾਉਣ ਲਈ ਥਾਂ ਪੁੱਟੀ ਤਾਂ ਧਰਤੀ ਵਿੱਚੋਂ ਇਕ ਕੁੱਜਾ ਨਿਕਲਿਆ। ਉਸ ਵਿੱਚ ਸ਼ਤਰੰਜ ਦੀਆਂ ਨਰਦਾਂ ਸਨ। ਕੁਝ ਨਰਦਾਂ ਪਿੰਡ ਦੇ ਲੋਕ ਆਪਣੇ ਘਰਾਂ ਨੂੰ ਲੈ ਗਏ। ਇਸ ਲਈ ਉਨ੍ਹਾਂ ਦੀ ਥਾਂ 'ਤੇ ਨਵੀਆਂ ਨਰਦਾਂ ਬਣਾ ਕੇ ਰੱਖ ਦਿੱਤੀਆਂ ਗਈਆਂ। ਇਸ ਅਸਥਾਨ ਨੂੰ ਛੇਵੀਂ ਪਾਤਸ਼ਾਹੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਚਰਨ-ਛੁਹ ਵੀ ਪ੍ਰਾਪਤ ਹੈ। ਛੇਵੀਂ ਪਾਤਸ਼ਾਹੀ ਦੇ ਆਉਣ ਸਮੇਂ ਇੱਥੇ ਬਾਸੋ ਨਾਂ ਦਾ ਇਕ ਫ਼ਕੀਰ ਰਹਿੰਦਾ ਸੀ। ਉਸ ਨਾਲ ਗੁਰੂ ਜੀ ਨੇ ਵਿਚਾਰ-ਚਰਚਾ ਕੀਤੀ। ਗੁਰੂ ਜੀ ਦੇ ਜਾਣ ਪਿੱਛੋਂ ਸੰਤ ਬਾਸੋ ਨੇ ਗੁਰੂ ਜੀ ਦੇ ਬਿਰਾਜਣ ਵਾਲੀ ਥਾਂ 'ਤੇ ਨਿਸ਼ਾਨੀ ਵਜੋਂ ਇਕ ਥੜ੍ਹਾ ਬਣਵਾ ਦਿੱਤਾ ਸੀ। ਸੰਤ ਬਾਸੋ ਦੀ ਆਪਣੀ ਸਮਾਧ ਵੀ ਗੁਰਦੁਆਰੇ ਦੇ ਅਹਾਤੇ ਵਿੱਚ ਹੀ ਬਣੀ ਹੋਈ ਹੈ।

ਬਸੀਆਂ ਤੋਂ ਡੇਢ ਕਿਲੋਮੀਟਰ ਦੇ ਫਾਸਲੇ 'ਤੇ ਪਿੰਡ ਸੀਲੋਆਣੀ ਹੈ। ਇੱਥੇ ਗੁਰੂ ਗੋਬਿੰਦ ਸਿੰਘ ਜੀ ਇਕ ਬੇਰੀ ਦੇ ਰੁੱਖ ਹੇਠ ਬੈਠੇ ਸਨ। ਇਸ ਲਈ ਗੁਰਦੁਆਰੇ ਦਾ ਨਾਂ ਵੀ ਬੇਰੀ ਸਾਹਿਬ ਹੈ। ਲੰਮੇ ਜੱਟਪੁਰੇ ਦੇ ਪੱਛਮ ਵਿੱਚ ਚਾਰ ਕਿਲੋਮੀਟਰ ਦੇ ਫਾਸਲੇ 'ਤੇ ਇਕ ਹੋਰ ਪਿੰਡ ਮਾਣੂਕੇ ਹੈ। ਇੱਥੇ ਗੁਰੂ ਜੀ ਨੇ ਇਕ ਪਿੱਪਲ ਦੇ ਦਰਖਤ ਹੇਠ ਬਿਸਰਾਮ ਕੀਤਾ। ਇਸ ਅਸਥਾਨ 'ਤੇ ਹੁਣ ਗੁਰਦੁਆਰਾ ਪਾਤਸ਼ਾਹੀ ਦਸਵੀਂ ਸ਼ਸ਼ੋਭਤ ਹੈ। ਇਕ ਹੋਰ ਰਵਾਇਤ ਅਨੁਸਾਰ ਦਸਮ ਪਾਤਸ਼ਾਹ ਜਦੋਂ ਇੱਥੇ ਆਏ ਤਾਂ ਇੱਥੇ ਸੰਘਣਾ ਜੰਗਲ ਹੁੰਦਾ ਸੀ। ਇਸ ਜੰਗਲ ਉੱਤੇ ਲਾਲ ਨਾਂ ਦੇ ਇਕ ਆਦਮੀ ਦਾ ਕਬਜ਼ਾ ਸੀ। ਲਾਲ ਜਦੋਂ ਗੁਰੂ ਜੀ ਨੂੰ ਮਿਲਿਆ

ਇੱਥੇ ਇਕ ਪਿੰਡ ਵਸਾਉਣ ਲਈ ਆਖਿਆ। ਗੁਰੂ ਜੀ ਦੇ ਜਾਣ ਪਿੱਛੋਂ ਲਾਲ ਨੇ ਆਪਣੇ ਇਕ ਵਡੇਰੇ ਮਾਣੂ ਦੇ ਨਾਂ 'ਤੇ ਇੱਥੇ ਮਾਣੂਕੇ ਨਾਂ ਦਾ ਪਿੰਡ ਵਸਾ ਦਿੱਤਾ। ਇਸ ਪਿੰਡ ਦੀ ਬਹੁਤੀ ਆਬਾਦੀ ਸੰਧੂ ਗੋਤ ਦੇ ਜੱਟਾਂ ਦੀ ਹੈ।

ਮਾਣੂਕੇ ਤੋਂ ਦੱਖਣ-ਪੱਛਮ ਦੇ ਪਾਸੇ 5, 6 ਕਿਲੋਮੀਟਰ ਦੀ ਵਿੱਥ 'ਤੇ ਇਕ ਅਸਥਾਨ ਮਹਿਦੀਆਣਾ ਹੈ। ਇਸ ਨਾਂ ਦਾ ਕੋਈ ਪਿੰਡ ਨਹੀਂ। ਇਹ ਥਾਂ ਮਾਣੂਕੇ, ਦੇਹੜਕੇ, ਮੱਲ੍ਹਾ ਅਤੇ ਲੱਖਾ ਪਿੰਡਾਂ ਦੇ ਵਿਚਕਾਰ ਹੈ। ਪੰਜਾਂ ਪਿੰਡਾਂ ਦੇ ਵਿਚਾਲੇ ਹੋਣ ਕਰਕੇ ਇਸ ਜਗ੍ਹਾ ਦਾ ਨਾਂ ਮਹਿਦੀਆਣਾ ਪੈ ਗਿਆ ਜਿਸ ਦਾ ਭਾਵ ਹੈ—ਵਿਚਕਾਰਲੀ ਥਾਂ। ਇਸ ਸ਼ਬਦ ਦਾ ਇਕ ਹੋਰ ਅਰਥ ਵੀ ਲਿਆ ਜਾਂਦਾ ਹੈ। ਇਨ੍ਹਾਂ ਪਿੰਡਾਂ ਵਿੱਚ ਮਹਿਤੇ ਜੱਟਾਂ ਦੀ ਆਬਾਦੀ ਹੋਣ ਕਰਕੇ ਇਸ ਦਾ ਨਾਂ ਮਹਿਤੀਆਣਾ ਸੀ ਜੋ ਬਾਅਦ ਵਿੱਚ ਵਿਗੜ ਕੇ ਮਹਿਦੀਆਣਾ ਬਣ ਗਿਆ।

ਜਦੋਂ ਗੁਰੂ ਗੋਬਿੰਦ ਸਿੰਘ ਲੰਮੇ ਜੱਟਪੁਰੇ ਨਿਵਾਸ ਕਰਦੇ ਸਨ, ਤਾਂ ਇਲਾਕੇ ਵਿੱਚ ਘੁੰਮਦੇ-ਫਿਰਦੇ ਇਕ ਦਿਨ ਇਥੇ ਆਏ ਸਨ। ਇਹ ਵੀ ਰਵਾਇਤ ਹੈ ਕਿ ਜਦੋਂ ਗੁਰੂ ਜੀ ਨੇ ਲੰਮੇ ਜੱਟਪੁਰੇ ਤੋਂ ਪ੍ਰਸਥਾਨ ਕੀਤਾ ਤਾਂ ਉਹ ਰਾਹ ਵਿੱਚ ਕੁਝ ਚਿਰ ਇੱਥੇ ਰੁਕੇ ਸਨ। ਇੱਥੇ ਪਾਣੀ ਦੀ ਇਕ ਛੋਟੀ ਜਿਹੀ ਢਾਬ ਹੁੰਦੀ ਸੀ ਜਿਸ ਵਿੱਚ ਗੁਰੂ ਜੀ ਨੇ ਪੰਜ-ਇਸ਼ਨਾਨਾ ਕੀਤਾ। ਸਭ ਤੋਂ ਪਹਿਲਾਂ ਇਸ ਅਸਥਾਨ ਦੀ ਖੋਜ ਪਿੰਡ ਰਾਮਗੜ੍ਹ ਦੇ ਸੰਤ ਮੱਘਰ ਸਿੰਘ ਜੀ ਨੇ ਕੀਤੀ। ਸੰਤਾਂ ਦੀ ਪ੍ਰੇਰਨਾ ਨਾਲ ਮਾਣੂਕਿਆਂ ਦੇ ਰਾਜਾ ਇੰਦਰ ਸਿੰਘ ਨੇ ਇਲਾਕੇ ਵਿੱਚੋਂ ਉਗਰਾਹੀ ਕਰ ਕੇ ਇੱਥੇ ਗੁਰਦੁਆਰੇ ਦੀ ਉਸਾਰੀ ਸ਼ੁਰੂ ਕਰਵਾਈ। 1972 ਵਿੱਚ ਗੁਰਦੁਆਰੇ ਦੀ ਉਸਾਰੀ ਦਾ ਕੰਮ ਪਿੰਡ ਲੱਖਾ ਦੇ ਸਰਪੰਚ ਸ: ਜੋਰਾ ਸਿੰਘ ਨੇ ਆਪਣੇ ਜ਼ਿੰਮੇ ਲੈ ਲਿਆ। ਭਾਈ ਜੋਰਾ ਸਿੰਘ ਇਸ ਗੁਰਦੁਆਰੇ ਨੂੰ ਇਕ ਨਿਵੇਕਲਾ ਰੂਪ ਦੇਣਾ ਚਾਹੁੰਦਾ ਸੀ। ਉਸ ਨੇ ਰਾਏਕੋਟ ਦੇ ਮਿਸਤਰੀ ਸ: ਤਾਰਾ ਸਿੰਘ ਨੂੰ ਆਖਿਆ, 'ਗੁਰੂ ਜੀ ਦੇ ਆਗਮਨ ਦੀ ਯਾਦ ਵਿੱਚ ਆਪਾਂ ਇੱਥੇ ਘੋੜੇ 'ਤੇ ਸਵਾਰ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਵੱਡਾ ਤੇ ਬਹੁਤ ਸੁਹਣਾ ਬੁੱਤ ਬਣਾਈਏ, ਜਿਸ ਨੂੰ ਦੇਖ ਕੇ ਸੰਗਤਾਂ ਧੰਨ ਧੰਨ ਕਰ ਉੱਠਣ।' ਤਾਰਾ ਸਿੰਘ ਨੇ ਸਹੀ ਸਲਾਹ ਦਿੰਦਿਆਂ ਆਖਿਆ, 'ਸਰਦਾਰ ਜੀ, ਸਿੱਖ ਧਰਮ ਵਿੱਚ ਬੁੱਤਪ੍ਰਸਤੀ ਮਨ੍ਹਾ ਹੈ। ਜੇ ਅਸੀਂ ਗੁਰੂ ਸਾਹਿਬ ਦਾ ਬੁੱਤ ਬਣਾਇਆ ਤਾਂ ਸਿੱਖ ਸਾਡੇ ਪਿੱਛੇ ਪੈ ਜਾਣਗੇ।' ਭਾਈ ਜੋਰਾ ਸਿੰਘ ਸੋਚੀਂ ਪੈ ਗਿਆ। ਕੁਝ ਚਿਰ ਪਿੱਛੋਂ ਕਹਿਣ ਲੱਗਾ, 'ਫੇਰ ਅਸੀਂ ਸਿੱਖ ਜਰਨੈਲਾਂ ਦੇ ਬੁੱਤ ਬਣਾਵਾਂਗੇ। ਉਨ੍ਹਾਂ ਦੀ ਤਾਂ ਕੋਈ ਪੂਜਾ ਨਹੀਂ ਕਰੇਗਾ। ਐਡੇ ਸੁਹਣੇ ਬੁੱਤ ਬਣਾਈਏ ਕਿ ਲੋਕ ਅੱਸ਼-ਅੱਸ਼ ਕਰ ਉੱਠਣ।' ਇਸ ਤਰ੍ਹਾਂ ਸਿੱਖ ਜਰਨੈਲਾਂ ਦੇ ਬੁੱਤ ਬਣਾਉਣ ਦਾ ਕੰਮ ਸ਼ੁਰੂ ਹੋ ਗਿਆ। ਗੁਰਦੁਆਰੇ ਦਾ ਬਾਹਰਲਾ ਗੇਟ ਲੰਘਦਿਆਂ ਹੀ ਸੱਜੇ ਤੇ ਖੱਬੇ ਪਾਸੇ ਘੋੜਿਆਂ 'ਤੇ ਸਵਾਰ ਮਹਾਰਾਜਾ ਰਣਜੀਤ ਸਿੰਘ, ਸ: ਹਰੀ ਸਿੰਘ ਨਲੂਆ, ਅਕਾਲੀ ਫੂਲਾ ਸਿੰਘ ਤੇ ਸ: ਸ਼ਾਮ ਸਿੰਘ ਅਟਾਰੀਵਾਲਾ ਦੇ ਬੁੱਤ ਦਿਖਾਈ ਦਿੰਦੇ ਹਨ। ਹੌਲੀ ਹੌਲੀ ਗੁਰਦੁਆਰੇ ਦਾ ਸਾਰਾ ਵਿਹੜਾ ਸਿੱਖ ਇਤਿਹਾਸ ਦੀਆਂ ਸਥੂਲ ਝਾਕੀਆਂ ਨਾਲ ਭਰ ਗਿਆ ਅਤੇ ਰਾਜ ਮਿਸਤਰੀ ਤਾਰਾ ਸਿੰਘ ਦੀ ਬੁੱਤਕਾਰੀ ਨੂੰ ਏਨੀ ਪ੍ਰਸ਼ੰਸਾ ਮਿਲੀ ਕਿ ਉਹ ਸੀਮੈਂਟ ਤੇ ਸਰੀਏ ਦੇ ਮਾਧਿਅਮ ਨਾਲ ਬੁੱਤਕਾਰੀ ਕਰਨ ਵਾਲੇ ਇਕ ਕਲਾਕਾਰ ਵਜੋਂ ਪ੍ਰਸਿੱਧ ਹੋ ਗਿਆ। ਮਹਿਦੀਆਣਾ ਸਾਹਿਬ ਸੰਸਾਰ ਭਰ ਦੇ ਗੁਰਦੁਆਰਿਆਂ ਵਿੱਚੋਂ ਇਕ ਵਿਲੱਖਣ ਕਿਸਮ ਦਾ ਗੁਰਦੁਆਰਾ ਹੈ, ਜਿੱਥੇ ਤੁਸੀਂ ਸਿੱਖ ਇਤਿਹਾਸ ਨੂੰ ਬੁੱਤਾਂ ਵਿੱਚ ਸਾਕਾਰ ਹੋਇਆ ਵੇਖ ਸਕਦੇ ਹੋ। 'ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ' ਵਾਲੀ ਤੁਕ ਇਸ ਅਸਥਾਨ 'ਤੇ ਪੂਰੀ ਢੁੱਕਦੀ ਹੈ।

ਜਿੰਨਾ ਸਮਾਂ ਵੀ ਗੁਰੂ ਜੀ ਲੰਮੇ ਜੱਟਪੁਰੇ ਰਹੇ, ਰਾਏ ਕੱਲ੍ਹਾ ਹਜ਼ੂਰੀ ਵਿੱਚ ਹਾਜ਼ਰ ਰਿਹਾ। ਉਸ ਨੇ ਦਿਨ ਰਾਤ ਬੜੀ ਸ਼ਰਧਾ ਨਾਲ ਸੇਵਾ ਕੀਤੀ। ਆਖਰ ਇਕ ਦਿਨ ਗੁਰੂ ਜੀ ਨੇ ਰਾਏ ਕੱਲ੍ਹੇ ਨੂੰ ਆਖਿਆ, 'ਹੁਣ ਅਸੀਂ ਅੱਗੇ ਜਾਣਾ ਚਾਹੁੰਦੇ ਹਾਂ। ਤੁਸੀਂ ਵੀ ਆਪਣੇ ਘਰ (ਰਾਏਕੋਟ) ਨੂੰ ਜਾਓ। ਜੰਗਲ ਦੇਸ ਵਿੱਚ ਸਾਡੇ ਸਿੱਖ ਰਹਿੰਦੇ ਹਨ, ਕੁਝ ਸਮਾਂ ਉਨ੍ਹਾਂ ਕੋਲ ਬਿਤਾਵਾਂਗੇ।'

ਸ੍ਰੀ ਗੁਰ ਕਹਯੋ ਗਮਨ ਹਮ ਚਾਹੈਂ।
ਤੁਮ ਭੀ ਜਾਹੁ ਅਪਨਿ ਘਰ ਮਾਹੈਂ।
ਜੰਗਲ ਦੇਸ਼ ਹਮਾਰੇ ਸਿੱਖ।
ਤਹਾਂ ਬਿਤਾਵਹਿ ਸਮਾਂ ਭਵਿੱਖ।...
ਇਮ ਕਹਿ ਪਲੰਘ ਤਬੈ ਉਠਵਾਯੋ।
ਰਾਏ ਚਮੂੰ ਜੁਤਿ ਸੀਸ ਨਿਵਾਯੋ।...
ਜੰਗਲ ਦਿਸ਼ਾ ਬਦਨ ਕਰਿ ਚਲੇ।
ਮੁੱਠਾ ਫਿਰੈ ਸੀਸ ਪਰ ਭਲੇ।
(ਚਮੂੰ-ਫੌਜ)

—ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼
ਰਿਤੁ 6, ਅੰਸੂ 53

ਦਸਮ ਗੁਰੂ ਜੀ ਪਲੰਘ ਉੱਤੇ ਬੈਠ ਕੇ ਜਦੋਂ ਲੰਮੇ ਜੱਟਪੁਰੇ ਤੋਂ ਵਿਦਾ ਹੋਏ ਤਾਂ ਰਾਏ ਕੱਲ੍ਹੇ ਦੀ ਸੈਨਾ ਨੇ ਸਿਰ ਝੁਕਾ ਕੇ ਨਮਸਕਾਰ ਕੀਤੀ। ਗੁਰੂ ਜੀ ਦੇ ਸੀਸ ਉੱਤੇ ਮੋਰ-ਪੰਖ ਦਾ ਮੁੱਠਾ (ਚਉਰ) ਝੁਲ ਰਿਹਾ ਸੀ।

ਲੰਮੇ ਜੱਟਪੁਰੇ ਤੋਂ ਗੁਰੂ ਜੀ ਪਿੰਡ ਚੱਕਰ ਵਿੱਚ ਪਹੁੰਚੇ। ਇਹ ਪਿੰਡ ਲੰਮੇ ਜੱਟਪੁਰੇ ਤੋਂ 15 ਕਿਲੋਮੀਟਰ ਦੇ ਫਾਸਲੇ 'ਤੇ ਹੈ। ਇਸ ਪਿੰਡ ਵਿੱਚ ਪਹਿਲਾਂ ਗੁਰੂ ਹਰਿਗੋਬਿੰਦ ਸਾਹਿਬ ਵੀ ਪਧਾਰੇ ਸਨ। ਉਨ੍ਹਾਂ ਦੀ ਯਾਦ ਵਿੱਚ ਇੱਥੇ ਇਕ ਮਟ ਬਣਿਆ ਹੋਇਆ ਸੀ। ਦਸਮ ਪਿਤਾ ਵੀ ਇਸੇ ਅਸਥਾਨ 'ਤੇ ਬਿਰਾਜੇ। ਰਵਾਇਤ ਹੈ ਕਿ ਗੁਰੂ ਜੀ ਇੱਥੇ ਇਕ ਰਾਤ ਰਹੇ ਸਨ। ਦੋਹਾਂ ਗੁਰੂ ਸਾਹਿਬਾਨ ਦੀ ਯਾਦ ਵਿੱਚ ਹੁਣ ਇੱਥੇ ਗੁਰਦੁਆਰਾ ਗੁਰੂ ਸਰ ਸਾਹਿਬ ਸੁਭਾਇਮਾਨ ਹੈ।

ਗੁਰੂ ਗੋਬਿੰਦ ਸਿੰਘ ਜੀ ਦੀ ਮੰਜ਼ਲ ਅਜੇ ਬੜੀ ਦੂਰ ਸੀ। ਸਮਾਂ ਬਹੁਤ ਬਿਖੜਾ ਸੀ। ਸਰਕਾਰ ਦੇ ਸੂਹੀਏ ਉਨ੍ਹਾਂ ਨੂੰ ਥਾਂ-ਥਾਂ ਲੱਭਦੇ ਫਿਰ ਰਹੇ ਸਨ। ਇਸੇ ਲਈ ਗੁਰੂ ਜੀ ਨੇ ਅਜੇ ਉੱਚ ਦੇ ਪੀਰ ਵਾਲਾ ਭੇਸ ਨਹੀਂ ਤਿਆਗਿਆ ਸੀ। ਅਜਿਹੇ ਸਮੇਂ ਜਿਨ੍ਹਾਂ ਸ਼ਰਧਾਲੂਆਂ ਨੇ ਆਪਣੀ ਜਾਨ ਨੂੰ ਖ਼ਤਰੇ ਵਿੱਚ ਪਾ ਕੇ ਗੁਰੂ ਜੀ ਨੂੰ ਆਪਣੇ ਕੋਲ ਰੱਖਿਆ ਤੇ ਪੂਰੇ ਸਤਿਕਾਰ ਨਾਲ ਉਨ੍ਹਾਂ ਦੀ ਸੇਵਾ ਕੀਤੀ, ਚਾਹੇ ਉਹ ਹਿੰਦੂ ਸਨ, ਸਿੱਖ ਸਨ ਜਾਂ ਮੁਸਲਮਾਨ, ਉਨ੍ਹਾਂ ਦੇ ਨਾਂ ਇਤਿਹਾਸ ਵਿੱਚ ਸੁਨਹਿਰੀ ਅੱਖਰਾਂ ਵਿੱਚ ਲਿਖੇ ਹੋਏ ਹਨ।

• • •

# 21

# ਗੁਰੂ ਇਤਿਹਾਸ ਦੀ ਤ੍ਰਿਵੈਣੀ : ਤਖ਼ਤੂਪੁਰਾ

ਪਿੰਡ ਚੱਕਰ ਤੋਂ 16 ਕਿਲੋਮੀਟਰ ਦਾ ਫਾਸਲਾ ਤੈਅ ਕਰਕੇ ਗੁਰੂ ਗੋਬਿੰਦ ਸਿੰਘ ਜੀ ਉਚ ਦੇ ਪੀਰ ਦੇ ਭੇਸ ਵਿੱਚ ਪਲੰਘ ਉੱਤੇ ਬਿਰਾਜਮਾਨ ਤਖ਼ਤੂਪੁਰੇ ਪਹੁੰਚੇ। ਇਹ ਪਿੰਡ ਭਾਈ ਜੱਕੋ ਨੇ ਆਪਣੇ ਪਿਤਾ ਸ੍ਰੀ ਤਖ਼ਤੂ ਦੇ ਨਾਂ ਉੱਤੇ ਵਸਾਇਆ ਸੀ। ਭਾਈ ਜੱਕੋ ਗੁਰੂ ਹਰਿਗੋਬਿੰਦ ਸਾਹਿਬ ਦਾ ਸਮਕਾਲੀ ਅਤੇ ਸ਼ਰਧਾਲੂ ਸੀ। ਤਖ਼ਤੂਪੁਰਾ ਅੱਜਕਲ੍ਹ ਜ਼ਿਲ੍ਹਾ ਮੋਗਾ ਵਿੱਚ ਪੈਂਦਾ ਹੈ। ਇਸ ਪਿੰਡ ਵਿੱਚ ਦਸਮ ਪਿਤਾ ਨੇ ਆਪਣੇ ਵਿਸ਼ਰਾਮ ਲਈ ਜਿਸ ਅਸਥਾਨ ਨੂੰ ਚੁਣਿਆ ਉਥੇ ਦੋ ਗੁਰੂ ਸਾਹਿਬਾਨ, ਗੁਰੂ ਨਾਨਕ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਪਹਿਲਾਂ ਪਧਾਰ ਚੁੱਕੇ ਸਨ। ਮਾਲਵੇ ਵਿੱਚ ਬਹੁਤ ਸਾਰੇ ਪਿੰਡ ਅਜਿਹੇ ਹਨ ਜਿੱਥੇ ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਦੀ ਯਾਦ ਵਿੱਚ ਸਾਂਝੇ ਗੁਰਦੁਆਰੇ ਬਣੇ ਹੋਏ ਹਨ ਜਾਂ ਦੋਹਾਂ ਗੁਰੂ ਸਾਹਿਬਾਂ ਦੇ ਅਸਥਾਨ ਥੋੜ੍ਹੀ-ਥੋੜ੍ਹੀ ਵਿੱਥ'ਤੇ ਸੁਸ਼ੋਭਤ ਹਨ। ਇਸ ਇਲਾਕੇ ਵਿੱਚ ਹੋਰ ਗੁਰੂ ਸਾਹਿਬਾਨ ਨੇ ਵੀ ਸਮੇਂ-ਸਮੇਂ ਚਰਨ ਪਾਏ ਪਰ ਛੇਵੀਂ, ਨੌਵੀਂ ਅਤੇ ਦਸਵੀਂ ਪਾਤਸ਼ਾਹੀ ਨੇ ਮਾਲਵੇ ਦੇ ਖੇਤਰ ਨੂੰ ਵਿਸ਼ੇਸ਼ ਤੌਰ 'ਤੇ ਆਪਣੇ ਪ੍ਰਚਾਰ ਦੌਰਿਆਂ ਦਾ ਕੇਂਦਰ ਬਣਾਇਆ। ਇਸ ਲਈ ਮਾਲਵੇ ਵਿੱਚ ਬਹੁਤੇ ਗੁਰਦੁਆਰੇ ਇਨ੍ਹਾਂ ਤਿੰਨਾਂ ਗੁਰੂ ਸਾਹਿਬਾਨ ਨਾਲ ਹੀ ਸਬੰਧ ਰੱਖਦੇ ਹਨ।

ਗੁਰਦੁਆਰਾ ਸਾਹਿਬ ਤਖ਼ਤੂਪੁਰਾ ਦਾ ਕੰਪਲੈਕਸ ਬਹੁਤ ਵਿਸ਼ਾਲ ਅਤੇ ਸੁੰਦਰ ਹੈ। ਨਿਰਮਲ ਜਲ ਦੇ ਸਰੋਵਰ ਕਿਨਾਰੇ ਤਿੰਨਾਂ ਪਾਤਸ਼ਾਹੀਆਂ ਦੀ ਯਾਦ ਵਿੱਚ ਤਿੰਨ ਗੁਰਦੁਆਰੇ ਸੁਭਾਇਮਾਨ ਹਨ। ਖੁੱਲ੍ਹੀ-ਡੁੱਲ੍ਹੀ ਪ੍ਰਕਰਮਾ ਦੇ ਫਰਸ਼ ਨੂੰ ਅਤੇ ਗੁਰਦੁਆਰਾ ਸਾਹਿਬ ਦੀਆਂ ਵਿਸ਼ਾਲ ਇਮਾਰਤਾਂ ਨੂੰ ਚਿੱਟੇ ਸੰਗਮਰਮਰ ਦੀਆਂ ਟੁਕੜੀਆਂ ਅਤੇ ਸਲੈਬਾਂ ਨਾਲ ਸਜਾਇਆ ਗਿਆ ਹੈ। ਇਸ ਲੇਖਕ ਨੂੰ ਸ: ਗੁਰਮੀਤ ਸਿੰਘ ਕੋਟਕਪੂਰਾ, ਸ: ਹਰਨੇਕ ਸਿੰਘ ਮੋਗਾ, ਸ: ਬਲਦੇਵ ਸਿੰਘ ਡਰਾਈਵਰ ਅਤੇ ਨੌਜੁਆਨ ਫੋਟੋਗ੍ਰਾਫਰ ਮੁਨੀਸ਼ ਕੁਮਾਰ ਨਾਲ 10 ਅਕਤੂਬਰ 1998 ਨੂੰ ਇਸ ਗੁਰਦੁਆਰੇ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ। ਗੁਰਦੁਆਰੇ ਵਿੱਚ ਹਾਜ਼ਰ ਸਿੰਘਾਂ ਨੇ ਖ਼ਾਸ ਤੌਰ 'ਤੇ ਸ: ਹਰਭਜਨ ਸਿੰਘ ਤਖ਼ਤੂਪੁਰਾ ਨੇ ਦੱਸਿਆ ਕਿ ਤਿੰਨ ਗੁਰੂ ਸਾਹਿਬਾਨ ਦੀ ਯਾਦ ਵਿੱਚ ਸ਼ੁਸ਼ੋਭਤ ਇਹ ਤ੍ਰਿਵੈਣੀ ਭਵਨ ਤਿੰਨ ਕਿੱਲਿਆਂ ਭਾਵ 24 ਕਨਾਲਾਂ ਵਿੱਚ ਬਣਿਆ ਹੋਇਆ ਹੈ। ਜਿਸ ਵਿੱਚੋਂ ਲਗਪਗ ਸਵਾ ਕਿੱਲੇ ਉੱਤੇ ਸਰੋਵਰ ਦਾ ਜਲ ਠਾਠਾਂ ਮਾਰ ਰਿਹਾ ਹੈ। ਸਰੋਵਰ ਨੂੰ ਗੁਰੂ ਨਾਨਕ ਦੇਵ ਜੀ ਦੀ ਯਾਦ ਵਿੱਚ ਨਾਨਕਸਰ ਕਹਿੰਦੇ ਹਨ। ਇਸ ਤੋਂ ਇਲਾਵਾ 60 ਕਿੱਲੇ ਜ਼ਮੀਨ ਹੋਰ ਵੀ ਗੁਰਦੁਆਰੇ ਦੇ ਨਾਂ ਹੈ। ਰੁੱਖਾਂ ਦੀ ਹਰਿਆਲੀ ਵਿੱਚ ਘਿਰੀ ਗੁਰਦੁਆਰੇ ਦੀ ਉਜਲੀ ਇਮਾਰਤ ਯਾਤਰੀ ਦੇ ਮਨ ਨੂੰ ਬੇਹੱਦ ਸਕੂਨ ਬਖਸ਼ਦੀ ਹੈ। ਗੁਰਦੁਆਰਾ ਕੰਪਲੈਕਸ ਵਿੱਚ ਸਵਾ ਸੌ ਫੁੱਟ ਉੱਚਾ ਨਿਸ਼ਾਨ ਸਾਹਿਬ ਝੂਲ ਰਿਹਾ ਹੈ।

ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਤਖ਼ਤੂਪੁਰੇ ਦੀ ਇਕ ਨਿੱਕੀ ਜਿਹੀ ਢਾਬ ਦੇ ਕਿਨਾਰੇ ਬਣਿਆ ਸਿੱਧ ਜੋਗੀਆਂ ਦਾ ਟਿੱਲਾ ਬਹੁਤ ਮਸ਼ਹੂਰ ਸੀ। ਸ਼ਾਇਦ ਗੁਰੂ ਨਾਨਕ ਦੇਵ ਜੀ ਇੱਥੇ ਇਸੇ ਲਈ ਆਏ ਸਨ ਤਾਂ ਜੋ ਇੱਥੇ ਸਿੱਧਾਂ ਨਾਲ ਗੋਸ਼ਟੀ ਕੀਤੀ ਜਾਏ। ਉਸੇ ਢਾਬ ਵਾਲੀ ਥਾਂ 'ਤੇ ਹੁਣ ਨਾਨਕਸਰ ਸਰੋਵਰ ਬਣਿਆ ਹੋਇਆ ਹੈ। ਗੁਰੂ ਹਰਿਗੋਬਿੰਦ ਸਾਹਿਬ ਦੇ ਆਗਮਨ ਸਮੇਂ ਤਖ਼ਤੂਪੁਰੇ ਦੀ ਸੰਗਤ ਦਾ ਮੋਹਰੀ ਭਾਈ ਜੱਕੋ ਸੀ। ਭਾਈ ਜੱਕੋ ਦਾ ਵਡੇਰਾ ਸ੍ਰੀ ਰਾਊ, ਕਾਂਗੜ ਦੇ ਰਾਠ, ਚੌਧਰੀ ਮਹਿਰ ਮਿੱਠੇ ਦਾ ਸਕਾ ਭਰਾ ਸੀ। ਇਨ੍ਹਾਂ ਦੋਹਾਂ ਜੱਟ ਘਰਾਣਿਆਂ ਦਾ ਗੋਤ ਧਾਲੀਵਾਲ ਸੀ। ਤਖ਼ਤੂਪੁਰੇ ਦੇ ਭਾਈ ਜੱਕੋ ਵਾਂਗ, ਕਾਂਗੜ ਦਾ ਰਾਏ ਜੋਧ ਵੀ, ਜੋ ਮਹਿਰ ਮਿੱਠੇ ਦਾ ਪੜੋਤਾ ਸੀ, ਗੁਰੂ ਹਰਿਗੋਬਿੰਦ ਸਾਹਿਬ ਦਾ ਸਿੱਖ ਸੀ। ਅੱਜ ਵੀ ਇਸ ਇਲਾਕੇ ਵਿੱਚ ਬਹੁਤੀ ਆਬਾਦੀ ਧਾਲੀਵਾਲ ਜੱਟਾਂ ਦੀ ਹੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਮੇਂ ਪੰਜਾਬ ਦੇ ਲੋਕਾਂ ਉੱਤੇ ਸਿੱਧਾਂ, ਨਾਥਾਂ ਅਤੇ ਜੋਗੀਆਂ ਦਾ ਬਹੁਤ ਪ੍ਰਭਾਵ ਸੀ। ਤਖ਼ਤੂਪੁਰੇ ਵਿੱਚ ਜੋਗੀਆਂ ਦੇ ਟਿੱਲੇ ਉੱਤੇ ਭਾਰੀ ਮੇਲੇ ਲੱਗਿਆ ਕਰਦੇ ਸਨ। ਹਰ ਵੀਹ ਸਾਲ ਪਿੱਛੋਂ ਬੀਸਵੀਂ ਦਾ ਵੱਡਾ ਮੇਲਾ

ਲੱਗਦਾ ਸੀ। ਗੁਰੂ ਨਾਨਕ ਅਤੇ ਉਨ੍ਹਾਂ ਦੇ ਉੱਤਰ-ਅਧਿਕਾਰੀ ਗੁਰੂ ਸਾਹਿਬਾਨ ਨੇ ਲੋਕਾਂ ਨੂੰ ਜੋਗੀਆਂ ਦੇ ਨਿਰਾਰਥਕ ਤੰਤਰ-ਮੰਤਰ ਦੇ ਜਾਲ ਵਿੱਚੋਂ ਕੱਢ ਕੇ ਸਰਲ-ਸਾਦੇ ਸਿੱਖੀ ਮਾਰਗ ਉੱਤੇ ਤੋਰਿਆ। ਗੁਰੂ ਹਰਿਗੋਬਿੰਦ ਸਾਹਿਬ ਤਖ਼ਤੂਪੁਰੇ ਕਈ ਵਾਰ ਆਏ। ਉਨ੍ਹਾਂ ਦੇ ਉਪਦੇਸ਼ ਨਾਲ ਇੱਥੋਂ ਜੋਗੀਆਂ ਦਾ ਜ਼ੋਰ ਘੱਟ ਗਿਆ। ਗੁਰੂ ਗੋਬਿੰਦ ਸਿੰਘ ਜਦੋਂ 1705 ਈ: ਵਿੱਚ ਤਖ਼ਤੂਪੁਰੇ ਪਹੁੰਚੇ, ਤਾਂ ਇੱਥੇ ਜੋਗੀ ਹੁਕਮ ਨਾਥ ਦਾ ਥੋੜ੍ਹਾ ਬਹੁਤ ਪ੍ਰਭਾਵ ਅਜੇ ਕਾਇਮ ਸੀ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਦਸਮ ਪਾਤਸ਼ਾਹ ਇੱਥੇ ਕੇਵਲ ਇਕ ਦਿਨ ਰਹੇ। ਪਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਿਤ ਇਕ ਪੁਸਤਕ 'ਗੁਰੂ ਗੋਬਿੰਦ ਸਿੰਘ : ਯਾਤਰਾ ਅਸਥਾਨ, ਪ੍ਰੰਪਰਾਵਾਂ ਅਤੇ ਯਾਦ-ਚਿੰਨ੍ਹ' ਅਨੁਸਾਰ 'ਗੁਰੂ ਜੀ ਇੱਥੇ ਕਈ ਦਿਨ ਠਹਿਰੇ ਦੱਸੇ ਜਾਂਦੇ ਹਨ। ਇੱਥੇ ਠਹਿਰ ਕੇ ਗੁਰੂ ਜੀ ਨੇ ਕਾਫ਼ੀ ਸਿੰਘ ਆਪਣੀ ਫ਼ੌਜ ਵਿੱਚ ਭਰਤੀ ਕੀਤੇ। ... ਗੁਰੂ ਜੀ ਦੇ ਇੱਥੇ ਆਉਣ ਨਾਲ ਹੁਕਮ ਨਾਥ ਜੋਗੀ ਦਾ ਵਸੇਬਾ ਹਿੱਲ ਗਿਆ। ਲੋਕਾਂ ਨੇ ਉਸ ਨੂੰ ਮੰਨਣਾ ਬੰਦ ਕਰ ਦਿੱਤਾ। ਇਸ ਨਾਲ ਉਸ ਦੀ ਸੇਵਕੀ ਖ਼ਤਮ ਹੋ ਗਈ। ...ਜੋਗੀ ਇੱਥੋਂ ਉੱਠ ਕੇ ਗੰਗਾਨਗਰ ਦੇ ਇਲਾਕੇ ਵਿੱਚ 'ਕਰਨ' ਨਾਂ ਦੇ ਪਿੰਡ ਵਿੱਚ ਜਾ ਕੇ ਰਹਿਣ ਲੱਗ ਪਿਆ।' ਸਥਾਨਕ ਇਤਿਹਾਸ ਦੇ ਇਕ ਕਿਤਾਬਚੇ 'ਧਾਲੀਵਾਲ ਇਤਿਹਾਸ' (ਲੇਖਕ : ਨੰਬਰਦਾਰ ਕਰਤਾਰ ਸਿੰਘ ਲੁਹਾਰਾ) ਅਨੁਸਾਰ 'ਜੋਗੀਆਂ ਦਾ ਆਖਰੀ ਮੇਲਾ ਇੱਥੇ 1903 ਈ: ਵਿੱਚ ਲੱਗਿਆ ਅਤੇ ਉਸ ਤੋਂ ਬਾਅਦ ਇਹ ਮੇਲਾ ਲੱਗਣਾ ਬੰਦ ਹੋ ਗਿਆ।' ਪਰ ਇਲਾਕੇ ਦੇ ਕੁਝ ਲੋਕ ਅੱਜ ਕੱਲ੍ਹ ਜੋਗੀਆਂ ਦੇ ਟਿੱਲੇ ਨੂੰ ਮੁੜ ਸੁਰਜੀਤ ਕਰਨ ਦੇ ਯਤਨ ਕਰ ਰਹੇ ਹਨ। ਗੁਰਦੁਆਰੇ ਤੋਂ ਕੁਝ ਵਿੱਥ 'ਤੇ ਜੋਗੀਆਂ ਦਾ ਨਵਾਂ ਅਸਥਾਨ ਬਣ ਰਿਹਾ ਹੈ, ਜਿੱਥੇ ਸ਼ਰਧਾਲੂ ਲੋਕ ਸੁੱਖਣਾ ਵਜੋਂ ਲੂਣ ਤੇ ਝਾੜੂ ਚੜ੍ਹਾਉਂਦੇ ਹਨ।

ਗੁਰਦੁਆਰਾ ਤਖ਼ਤੂਪੁਰਾ ਬਾਰੇ ਇਕ ਰਵਾਇਤ ਪ੍ਰਚਲਿਤ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਇੱਥੇ ਨਾਨਕਸਰ ਸਰੋਵਰ ਵਿੱਚ ਆਪਣੇ ਘੋੜੇ ਸਮੇਤ ਉਤਰ ਗਏ ਅਤੇ ਸਰੋਵਰ ਦੇ ਦੂਜੇ ਕੰਢੇ ਜਾ ਕੇ ਵਸਤਰ ਨਿਚੋੜੇ। ਕੁਝ ਇਤਿਹਾਸਕਾਰਾਂ ਅਨੁਸਾਰ ਚੱਕਰ ਅਤੇ ਤਖ਼ਤੂਪੁਰੇ ਦੇ ਵਿਚਾਲੇ ਕਿਸੇ ਸਿੱਖ ਨੇ ਗੁਰੂ ਜੀ ਨੂੰ ਘੋੜਾ ਭੇਟ ਕੀਤਾ ਸੀ। ਗੁਰਦੁਆਰੇ ਵਿੱਚ ਕਈ ਗੁਰਪੁਰਬ ਮਨਾਏ ਜਾਂਦੇ ਹਨ ਪਰ ਮਾਘੀ ਦਾ ਮੇਲਾ ਸਭ ਤੋਂ ਵੱਧ ਚਾਅ ਅਤੇ ਉਤਸ਼ਾਹ ਨਾਲ ਮਨਾਇਆ ਜਾਂਦਾ ਹੈ। ਜਿਸ ਵਿੱਚ ਹਜ਼ਾਰਾਂ ਲੋਕ ਸ਼ਾਮਿਲ ਹੁੰਦੇ ਹਨ। ਸਾਰਾ ਪਿੰਡ ਇਕ ਸ਼ਹਿਰ ਦਾ ਰੂਪ ਧਾਰਨ ਕਰ ਲੈਂਦਾ ਹੈ। ਇਹ ਮੇਲਾ ਘੱਟੋ-ਘੱਟ ਚਾਰ ਪੰਜ ਦਿਨ ਚਲਦਾ ਹੈ। ਇਲਾਕੇ ਦੀਆਂ ਸ਼ਰਧਾਵਾਨ ਭੀੜਾਂ ਮਹਾਨ ਗੁਰੂਆਂ ਦੇ ਪਵਿੱਤਰ ਨਾਮ ਜਪਦੀਆਂ ਸਰੋਵਰ ਵਿੱਚ ਇਸ਼ਨਾਨ ਕਰਦੀਆਂ ਹਨ।

ਕਿਸੇ ਇਤਿਹਾਸ ਵਿੱਚ ਇਹ ਜ਼ਿਕਰ ਨਹੀਂ ਆਉਂਦਾ ਕਿ ਤਖ਼ਤੂਪੁਰੇ ਵਿੱਚ ਕਿਹੜੇ ਸਿੱਖਾਂ ਨੂੰ ਦਸਮ ਪਾਤਸ਼ਾਹ ਦੀ ਮਹਿਮਾਨ-ਨਿਵਾਜ਼ੀ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਸਾਡਾ ਅਨੁਮਾਨ ਹੈ ਕਿ ਤਖ਼ਤੂਪੁਰੇ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਦੇ ਪੋਤਰੇ ਗੁਰੂ ਗੋਬਿੰਦ ਸਿੰਘ ਜੀ ਦਾ ਸੁਆਗਤ ਅਤੇ ਸਤਿਕਾਰ ਛੇਵੀਂ ਪਾਤਸ਼ਾਹੀ ਦੇ ਸਮਕਾਲੀ ਭਾਈ ਜੱਕੋ ਦੇ ਪੋਤਰੇ ਭਾਈ ਜੱਗਾ ਅਤੇ ਉਸ ਦੇ ਕੁਝ ਹੋਰ ਸਾਥੀਆਂ ਨੇ ਕੀਤਾ ਹੋਵੇਗਾ। 'ਧਾਲੀਵਾਲ ਇਤਿਹਾਸ' ਅਨੁਸਾਰ ਭਾਈ ਜੱਕੋ ਦਾ ਪੁੱਤਰ ਭਾਈ ਜੋਧ ਅਤੇ ਜੋਧ ਦਾ ਪੁੱਤਰ ਭਾਈ ਜੱਗਾ ਸੀ। ਪਰ ਇਹ ਜੋਧ, ਕਾਂਗੜ ਦੇ ਮਸ਼ਹੂਰ ਰਾਏ ਜੋਧ ਨਾਲੋਂ ਵੱਖਰਾ ਵਿਅਕਤੀ ਸੀ। ਕਾਂਗੜ ਦਾ ਘਰਾਣਾ ਮਹਿਰ ਮਿੱਠੇ ਤੋਂ ਚਲਦਾ ਹੈ ਅਤੇ ਤਖ਼ਤੂਪੁਰੇ ਦਾ ਖਾਨਦਾਨ ਮਹਿਰ ਮਿੱਠੇ ਦੇ ਭਰਾ ਰਾਊ ਤੋਂ ਚਲਦਾ ਹੈ। 'ਧਾਲੀਵਾਲ ਇਤਿਹਾਸ' ਵਿੱਚ ਦਿੱਤੇ ਕੁਰਸੀਨਾਮੇ ਅਨੁਸਾਰ ਰਾਏ ਜੋਧ (ਕਾਂਗੜ) ਭਾਈ ਜੋਧ (ਤਖ਼ਤੂਪੁਰਾ) ਦਾ ਚਾਚਾ ਜਾਂ ਤਾਇਆ ਲੱਗਦਾ ਸੀ।

• • •

# 22

# ਗੁਰੂ ਦਸਮੇਸ਼ ਨੇ
# ਅਣਖ ਅਤੇ ਆਜ਼ਾਦੀ ਲਈ ਅਨੇਕਾਂ ਕਸ਼ਟ ਝੱਲੇ

ਭਾਈ ਸਵਰੂਪ ਸਿੰਘ ਕੌਸ਼ਿਸ਼ ਲਿਖਤ 'ਗੁਰੂ ਕੀਆਂ ਸਾਖੀਆਂ' ਅਨੁਸਾਰ ਅਜੇ ਗੁਰੂ ਗੋਬਿੰਦ ਸਿੰਘ ਤਖ਼ਤੂਪੁਰੇ ਹੀ ਸਨ ਕਿ ਇਕ ਦਿਨ ਸਵਾ ਪਹਿਰ ਦਿਨ ਚੜ੍ਹੇ ਭਾਈ ਦਇਆ ਸਿੰਘ ਪਰੋਹਤ ਪਿੰਡ ਦੀਨੇ ਤੋਂ ਭਾਈ ਦੇਸਾ ਸਿੰਘ ਅਤੇ ਉਸ ਦੇ ਛੋਟੇ ਭਰਾ ਭਾਈ ਹਰਦਿੱਤ ਸਿੰਘ ਤਖਣੇਟੇ ਨੂੰ ਨਾਲ ਲੈ ਕੇ ਬਹਿਲੀ ਵਿੱਚ ਤਖ਼ਤੂਪੁਰੇ ਆ ਗਿਆ। ਤਿੰਨਾਂ ਜਣਿਆਂ ਨੇ ਬਹਿਲੀ ਵਿੱਚੋਂ ਉਤਰ ਕੇ ਗੁਰੂ ਦਸਮੇਸ਼ ਜੀ ਨੂੰ ਮੱਥਾ ਟੇਕਿਆ ਅਤੇ ਉਨ੍ਹਾਂ ਨੂੰ ਅਗਲੇ ਸਫ਼ਰ ਦੀ ਵਿਉਂਤ ਦੱਸੀ। ਗੁਰੂ ਜੀ ਨੇ ਇਥੋਂ ਤਖ਼ਤੂਪੁਰੇ ਤੋਂ ਪੰਜਾਂ ਸੂਫ਼ੀ ਫ਼ਕੀਰਾਂ ਨੂੰ ਵਾਪਸ ਭੇਜ ਦਿੱਤਾ ਜੋ ਮਾਛੀਵਾੜੇ ਤੋਂ ਪਿੰਡ ਦਰ ਪਿੰਡ ਉਨ੍ਹਾਂ ਦਾ ਪਲੰਘ ਆਪਣੇ ਮੋਢਿਆਂ ਉੱਤੇ ਚੁੱਕ ਕੇ ਲਿਆ ਰਹੇ ਸਨ ਅਤੇ ਆਪ ਦਿਨ ਢਲੇ ਉਪਰੋਕਤ ਤਿੰਨਾਂ ਸਿੱਖਾਂ ਨਾਲ ਬਹਿਲੀ ਵਿੱਚ ਬੈਠ ਕੇ ਦੀਨੇ ਨੂੰ ਤੁਰ ਪਏ। ਇਸ ਦਾ ਅਰਥ ਹੈ ਕਿ ਗੁਰੂ ਜੀ ਨੇ ਪਲੰਘ ਦੀ ਸਵਾਰੀ ਤਖ਼ਤੂਪੁਰੇ ਆ ਕੇ ਛੱਡ ਦਿੱਤੀ ਪਰ ਉਨ੍ਹਾਂ ਦਾ ਪਹਿਰਾਵਾ ਅਜੇ ਉੱਚ ਦੇ ਪੀਰ ਵਾਲਾ ਹੀ ਸੀ।

ਤਖ਼ਤੂਪੁਰੇ ਤੋਂ ਥੋੜ੍ਹੀ ਦੂਰ ਜਾ ਕੇ ਪਿੰਡ ਮਧੇਅ ਆਉਂਦਾ ਹੈ। ਇਸ ਪਿੰਡ ਦੇ ਦੱਖਣ ਵੱਲ ਤਕਰੀਬਨ ਇਕ ਕਿਲੋਮੀਟਰ ਦੀ ਵਿੱਥ 'ਤੇ ਦਸਮ ਪਿਤਾ ਦੇ ਆਗਮਨ ਦੀ ਯਾਦ ਵਿੱਚ ਗੁਰਦੁਆਰਾ ਪਾਕਾ ਸਾਹਿਬ ਜਾਂ ਪੱਕਾ ਸਾਹਿਬ ਬਣਿਆ ਹੋਇਆ ਹੈ। ਗੁਰਦੁਆਰੇ ਦਾ ਇਹ ਨਾਂ ਬੜਾ ਅਜੀਬ ਲੱਗਦਾ ਹੈ। ਬਹੁਤ ਸਾਰੀਆਂ ਇਤਿਹਾਸਕ ਪੁਸਤਕਾਂ ਵਿੱਚ ਦਰਜ ਹੈ ਕਿ ਜਦੋਂ ਦਸਮ ਪਾਤਸ਼ਾਹ ਮਧੇਅ ਪਿੰਡ ਵਿੱਚ ਆਏ ਤਾਂ ਉਨ੍ਹਾਂ ਦੇ ਹੱਥ ਦਾ ਅੰਗੂਠਾ ਪੱਕਾ ਹੋਇਆ ਸੀ। ਪੁਰਾਣੀ ਪੱਟੀ ਜ਼ਖ਼ਮ ਨਾਲ ਚਿੰਬੜ ਗਈ ਸੀ। ਗੁਰੂ ਜੀ ਨੇ ਇਸ ਅਸਥਾਨ 'ਤੇ ਇਕ ਬੇਰੀ ਦੇ ਰੁੱਖ ਥੱਲੇ ਆਰਾਮ ਕੀਤਾ। ਪਤਾ ਲੱਗਾ ਕਿ ਪਿੰਡ ਦਾ ਇਕ ਮੁਸਲਮਾਨ ਲੁਹਾਰ ਹਿਕਮਤ ਦਾ ਕੰਮ ਕਰਦਾ ਹੈ। ਕੁਝ ਲੇਖਕਾਂ ਨੇ ਉਸ ਲੁਹਾਰ ਦਾ ਨਾਂ ਉਮਰਾ ਲਿਖਿਆ ਹੈ ਅਤੇ ਕੁਝ ਨੇ ਉਮਰਦੀਨ। ਉਮਰਦੀਨ ਨੇ ਗੁਰੂ ਜੀ ਦੇ ਅੰਗੂਠੇ ਨੂੰ ਮੂੰਹ ਦੀ ਭਾਫ਼ ਦੇ ਦੇ ਕੇ ਪੱਟੀ ਨੂੰ ਨਰਮ ਕੀਤਾ ਅਤੇ ਪੁਰਾਣੀ ਪੱਟੀ ਖੋਲ੍ਹ ਕੇ ਨਵੀਂ ਪੱਟੀ ਕਰ ਦਿੱਤੀ। ਇਸ ਲਈ ਇਸ ਗੁਰਦੁਆਰੇ ਦਾ ਨਾਂ ਸ੍ਰੀ ਪਾਕਾ ਸਾਹਿਬ ਰੱਖਿਆ ਗਿਆ।

ਗੁਰੂ ਜੀ ਨੇ ਲੁਹਾਰ ਹਕੀਮ ਨੂੰ ਸੋਨੇ ਦੀਆਂ ਦੋ ਮੋਹਰਾਂ ਦਿੱਤੀਆਂ ਅਤੇ ਉਸ ਦੀ ਪਿੱਠ ਉੱਤੇ ਥਾਪੀ ਦੇ ਕੇ ਵਧਣ-ਫੁੱਲਣ ਦੀ ਅਸੀਸ ਦਿੱਤੀ। ਕਹਿੰਦੇ ਹਨ ਕਿ ਗੁਰੂ ਜੀ ਦੀ ਅਸੀਸ ਨਾਲ ਮਧੇਅ ਵਿੱਚ ਮੁਸਲਮਾਨ ਲੁਹਾਰਾਂ ਦਾ ਬਹੁਤ ਵਾਧਾ ਹੋਇਆ ਅਤੇ ਉਹ ਜੈਤੋ ਤੱਕ ਫੈਲ ਗਏ। ਜਿਸ ਬੇਰੀ ਹੇਠ ਗੁਰੂ ਜੀ ਬੈਠੇ ਸਨ, ਉਹ ਅੱਜ ਵੀ ਗੁਰਦੁਆਰੇ ਦੇ ਵਿਹੜੇ ਵਿੱਚ ਹਰੀ ਭਰੀ ਖੜ੍ਹੀ ਹੈ। ਮਾਲਵੇ ਦੇ ਰਿਵਾਜ ਅਨੁਸਾਰ ਲੋਕ ਸੁੱਖਣਾਂ ਲਾਹੁਣ ਲਈ ਬੇਰੀ ਦੇ ਮੁੱਢ ਕੋਲ ਛੋਟੇ-ਛੋਟੇ ਕਿੱਲੇ ਗੱਡ ਜਾਂਦੇ ਹਨ ਅਤੇ ਬੇਰੀ ਦੀਆਂ ਟਹਿਣੀਆਂ ਨਾਲ ਰੰਗ-ਬਰੰਗੇ ਪਸ਼ਮੀ ਧਾਗੇ ਬੰਨ੍ਹ ਦਿੰਦੇ ਹਨ।

'ਗੁਰੂ ਕੀਆਂ ਸਾਖੀਆਂ' ਅਨੁਸਾਰ ਗੁਰੂ ਜੀ ਦਾ ਅੰਗੂਠਾ ਨਹੀਂ, ਸੱਜੇ ਹੱਥ ਦੀ ਉਂਗਲੀ ਪੱਕੀ ਹੋਈ ਸੀ। 85ਵੀਂ ਸਾਖੀ ਵਿੱਚ ਲਿਖਿਆ ਹੈ ਕਿ 'ਯਹਾਂ (ਮਧੇਅ ਪਿੰਡ ਵਿੱਚ) ਏਕ ਉਮਰਦੀਨ ਨਾਮੀ ਲੁਹਾਰ ਹਿਕਮਤ ਕਾ ਕਾਮ ਕਰਦਾ ਸੀ। ਇਸ ਨੇ ਗੁਰੂ ਜੀ ਕੀ ਦਾਇਂ ਹਾਥ ਕੀ ਉਂਗਲੀ ਤੇ ਬਾਇਂ ਪਾਉਂ ਕੀ ਪੱਟੀ ਖੁਲ੍ਹਾਇ ਮੱਲ੍ਹਮ ਪੱਟੀ ਕੀ। ਉਂਗਲੀ ਜੰਗ ਚਮਕੌਰ ਮੇਂ ਤੇ ਪਾਉਂ ਮਾਛੀਵਾੜੇ ਕੇ ਰਾਸਤੇ ਮੇਂ ਏਕ ਕਚਰਾ ਲਾਗਨੇ ਸੇ ਜ਼ਖ਼ਮੀ ਹੋਇ ਗਿਆ ਥਾ।'

ਪਿਛਲੇ ਇਕ ਲੇਖ ਵਿੱਚ ਅਸੀਂ ਜ਼ਿਕਰ ਕੀਤਾ ਸੀ ਕਿ ਜਦੋਂ ਗੁਰੂ ਦਸਮੇਸ਼ ਲੁਧਿਆਣੇ ਜ਼ਿਲ੍ਹੇ ਦੇ ਪਿੰਡ ਮੋਹੀ ਵਿੱਚ ਪਹੁੰਚੇ ਤਾਂ ਉਨ੍ਹਾਂ ਦੇ ਹੱਥ ਦੀ ਇਕ ਉਂਗਲੀ ਸੁੱਜੀ ਹੋਈ ਸੀ ਅਤੇ ਉਸ ਉਂਗਲੀ ਵਿੱਚ ਪਹਿਨੀ ਹੋਈ ਮੁੰਦਰੀ ਮਾਸ ਵਿੱਚ ਧਸ

ਗਈ ਸੀ। ਗੁਰੂ ਜੀ ਨੇ ਸੋਨੇ ਦੀ ਉਹ ਮੁੰਦਰੀ ਮੋਹੀ ਦੇ ਇਕ ਲੁਹਾਰ ਤੋਂ ਕਟਵਾਈ ਤੇ ਉਸੇ ਨੂੰ ਬਖਸ਼ ਦਿੱਤੀ। ਅੱਜਕਲ੍ਹ ਇਹ ਮੁੰਦਰੀ ਰੇਲਵੇ ਸਟੇਸ਼ਨ ਜਗਰਾਉਂ ਦੇ ਨੇੜੇ ਪਿੰਡ ਭੰਮੀਪੁਰ ਵਿੱਚ ਉਸ ਲੁਹਾਰ ਦੀ ਸੰਤਾਨ ਪਾਸ ਮੌਜੂਦ ਹੈ। ਗੁਰੂ ਜੀ ਦੇ ਹੱਥ ਤੇ ਪੈਰ ਉੱਤੇ ਆਈਆਂ ਇਨ੍ਹਾਂ ਚੋਟਾਂ ਤੋਂ ਇਕ ਸਵਾਲ ਪੈਦਾ ਹੁੰਦਾ ਹੈ ਕਿ-ਕੀ ਚਮਕੌਰ ਦੀ ਜੰਗ ਸਮੇਂ ਦਸਮ ਪਾਤਸ਼ਾਹ ਦੇ ਪਵਿੱਤਰ ਸਰੀਰ ਉੱਤੇ ਕੁਝ ਘਾਉ ਲੱਗ ਗਏ ਸਨ?

ਅਨੰਦਪੁਰ, ਰੋਪੜ ਅਤੇ ਚਮਕੌਰ ਦੀਆਂ ਜੰਗਾਂ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਇਕ 'ਵਿਜੈ ਪੱਤਰ' ਲਿਖਿਆ, ਜਿਸ ਨੂੰ ਫ਼ਾਰਸੀ ਵਿੱਚ 'ਜ਼ਫ਼ਰਨਾਮਾ' ਕਹਿੰਦੇ ਹਨ। ਉਸ ਪੱਤਰ ਵਿੱਚ ਚਮਕੌਰ ਦੀ ਜੰਗ ਵੱਲ ਇਸ਼ਾਰਾ ਕਰਦੇ ਹੋਏ ਗੁਰੂ ਜੀ ਲਿਖਦੇ ਹਨ ਕਿ ਇਸ ਜੰਗ ਵਿੱਚ ਸਾਡਾ ਵਾਲ ਵੀ ਵਿੰਗਾ ਨਹੀਂ ਹੋਇਆ ਅਤੇ ਨਾ ਹੀ ਕੋਈ ਕਸ਼ਟ ਹੋਇਆ, ਅਕਾਲ ਪੁਰਖ ਸਾਨੂੰ ਮਾਰਖੋਰੇ ਵੈਰੀਆਂ ਦੇ ਘੇਰੇ ਵਿੱਚੋਂ ਆਪ ਬਾਹਰ ਕੱਢ ਲਿਆਇਆ—

ਨਾ ਪੇਚੀਦਾ ਮੂਇ ਨਾ ਰੰਜੀਦਾ ਤਨ
ਕਿ ਬੇਰੂੰ ਖ਼ੁਦਾਾਵਰਦ ਦੁਸ਼ਮਨ ਸ਼ਿਕਨ॥ 44॥
(ਮੂਇ : ਵਾਲ, ਰੰਜੀਦਾ : ਦੁਖੀ, ਬੇਰੂੰ : ਬਾਹਰ)

ਇਸ ਸ਼ਿਅਰ ਤੋਂ ਗੁਰੂ ਜੀ ਦਾ ਸਿਰਫ਼ ਇਹੀ ਭਾਵ ਸਮਝਿਆ ਜਾ ਸਕਦਾ ਹੈ ਕਿ ਚਮਕੌਰ ਦੇ ਮੈਦਾਨ ਵਿੱਚ, ਜਿੱਥੇ ਅਣਗਿਣਤ ਦੁਸ਼ਮਣ ਫ਼ੌਜਾਂ ਦਾ ਜਮਘਟਾ ਸੀ ਤੇ ਖ਼ੂਨੀ ਹਥਿਆਰਾਂ ਦੀ ਮਾਰੋ-ਮਾਰ ਹੋ ਰਹੀ ਸੀ, ਉੱਥੇ ਉਨ੍ਹਾਂ ਦੇ ਸਰੀਰ ਉੱਤੇ ਕੋਈ ਵੱਡਾ ਘਾਉ ਨਹੀਂ ਲੱਗਾ। ਛੋਟੀ-ਮੋਟੀ ਸੱਟ ਨੂੰ ਉਹ ਕੋਈ ਖ਼ਾਸ ਅਹਿਮੀਅਤ ਨਹੀਂ ਸਨ ਦਿੰਦੇ।

ਚਮਕੌਰ ਦੀ ਜੰਗ ਤੋਂ ਛੇ ਸਾਲ ਬਾਅਦ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਤਿੰਨ ਸਾਲ ਬਾਅਦ 1711 ਈ: ਵਿੱਚ ਕਵੀ ਸੈਨਾਪਤਿ ਨੇ 'ਸ੍ਰੀ ਗੁਰੁ ਸੋਭਾ' ਨਾਂ ਦੀ ਪੁਸਤਕ ਲਿਖੀ। ਉਸ ਪੁਸਤਕ ਦੇ ਬਾਰ੍ਹਵੇਂ ਅਧਿਆਇ ਵਿੱਚ ਜੰਗ ਚਮਕੌਰ ਦਾ ਵਰਨਣ ਕਰਦਿਆਂ ਕਵੀ ਲਿਖਦਾ ਹੈ ਕਿ ਇਸ ਜੰਗ ਸਮੇਂ ਇਕ੍ਰ ਕੌਤਕ ਐਸਾ ਹੋਇਆ ਕਿ ਕਿਸੇ ਦੁਸ਼ਮਣ ਨੇ ਖੁਣਸ ਖਾ ਕੇ ਗੁਰੂ ਜੀ ਉੱਤੇ ਵਾਰ ਕਰ ਦਿੱਤਾ। ਪ੍ਰਭੂ ਦੀ ਕਰਨੀ ਐਸੀ ਹੋਈ ਕਿ ਗੁਰੂ ਜੀ ਦੀ ਉਂਗਲੀ ਦੀ ਇਕ ਪੋਰੀ ਕੱਟ ਕੇ ਉੱਥੇ ਡਿੱਗ ਪਈ—

ਤਾਹਿ ਸਮੈ ਪ੍ਰਭੁ ਕੌਤਕ ਕੈ
ਇਕ ਦੂਤ ਨੇ ਚੋਟ ਕਰੀ ਖੁਨਸਾਏ।
ਯੌਂ ਪ੍ਰਭੁ ਜੀ ਕਰਨੀ ਇਵ ਹੀ
ਇਕ ਉਂਗਲ ਪੋਰ ਰਹੀ ਤਿਹ ਠਾਏ।

ਇਸ ਘਟਨਾ ਦਾ ਕਵੀ ਨੇ ਭਾਵੇਂ ਕੁਝ ਹੋਰ ਸਮਾਂ ਤੇ ਪ੍ਰਸੰਗ ਦਿੱਤਾ ਜਾਪਦਾ ਹੈ ਪਰ ਗੁਰੂ ਜੀ ਨਾਲ ਅਜਿਹੀ ਘਟਨਾ ਉਦੋਂ ਹੀ ਵਾਪਰ ਸਕਦੀ ਸੀ, ਜਦੋਂ ਉਨ੍ਹਾਂ ਨੇ ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲ ਕੇ ਲਲਕਾਰ ਕੇ ਆਖਿਆ ਕਿ ਹਿੰਦੂਆਂ ਦਾ ਪੀਰ ਜਾ ਰਿਹਾ ਹੈ। ਉਸ ਸਮੇਂ ਰਾਤ ਦੇ ਹਨੇਰੇ ਵਿੱਚ ਮੁਗ਼ਲ ਫ਼ੌਜਾਂ ਵਿੱਚ ਭਗਦੜ ਮੱਚ ਗਈ ਸੀ। ਸੰਭਵ ਹੈ ਇਸ ਹਲਚਲ ਵਿੱਚ ਕਿਸੇ ਨੇ ਜਾਣੇ ਜਾਂ ਅਨਜਾਣੇ, ਗੁਰੂ ਜੀ ਉੱਤੇ ਵਾਰ ਕਰ ਦਿੱਤਾ ਹੋਵੇ।

ਚਮਕੌਰ ਤੋਂ ਬਾਅਦ ਮੋਹੀ ਜਾ ਕੇ ਗੁਰੂ ਜੀ ਨੇ ਉਂਗਲੀ ਵਿੱਚ ਧਸੀ ਹੋਈ ਮੁੰਦਰੀ ਕਟਵਾਈ ਅਤੇ ਫੇਰ ਦੀਨੇ (ਕਾਂਗੜ) ਤੋਂ ਇਕ ਪੜਾਅ ਉਰੇ ਪਿੰਡ ਮਧੇਅ ਵਿੱਚ ਆਪਣੇ ਪੱਕੇ ਹੋਏ ਅੰਗੂਠੇ ਜਾਂ ਉਂਗਲੀ ਉੱਤੇ ਉਮਰਦੀਨ ਲੁਹਾਰ ਤੋਂ ਮੱਲ੍ਹਮ ਪੱਟੀ ਕਰਵਾਈ। 'ਗੁਰ ਕੀਆਂ ਸਾਖੀਆਂ' ਅਨੁਸਾਰ ਉਸ ਸਮੇਂ ਗੁਰੂ ਜੀ ਦਾ ਖੱਬਾ ਪੈਰ ਵੀ ਜ਼ਖ਼ਮੀ ਸੀ। ਇਹ ਸਾਰੀਆਂ ਘਟਨਾਵਾਂ ਅਤੇ ਪ੍ਰਸਥਿਤੀਆਂ ਇਸ ਗੱਲ ਵੱਲ ਇਕ ਤਕੜਾ ਸੰਕੇਤ ਕਰਦੀਆਂ ਹਨ ਕਿ ਚਮਕੌਰ ਦੀ ਜੰਗ ਵਿੱਚ ਅਤੇ ਉਸ ਤੋਂ ਬਾਅਦ ਮਾਛੀਵਾੜੇ ਦੇ ਜੰਗਲਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਸਰੀਰ ਉੱਤੇ ਕੁਝ ਘਾਉ ਲੱਗ ਗਏ ਸਨ, ਭਾਵੇਂ ਉਹ ਬਹੁਤ ਮਾਮੂਲੀ ਕਿਸਮ ਦੇ ਸਨ।

ਸਵੈਮਾਣ ਅਤੇ ਮਨੁੱਖ ਦੀ ਆਜ਼ਾਦੀ ਲਈ ਮਹਾਨ ਕ੍ਰਾਂਤੀਕਾਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਪੁੱਤਰਾਂ ਦੀਆਂ ਸ਼ਹੀਦੀਆਂ ਤੋਂ ਲੈ ਕੇ ਆਪਣੇ ਪਵਿੱਤਰ ਸਰੀਰ ਉੱਤੇ ਲੱਗੇ ਘਾਵਾਂ ਤੱਕ, ਹਰ ਦੁੱਖ ਖਿੜੇ ਮੱਥੇ ਝੱਲਿਆ ਪਰ ਉਨ੍ਹਾਂ ਨੇ ਕੋਈ ਕਮਜ਼ੋਰੀ ਨਹੀਂ ਦਿਖਾਈ। ਇਹ ਬਿਰਤਾਂਤ ਪੜ੍ਹ-ਸੁਣ ਕੇ ਸਾਡਾ ਮਨ ਸ਼ਰਧਾ ਨਾਲ ਭਰ ਜਾਂਦਾ ਹੈ। ਉਨ੍ਹਾਂ ਦੀ ਦਸਤਾਰ ਉੱਤੇ ਸਜੀ ਬੁਲੰਦ ਕਲਗੀ ਉੱਚੀ ਸੁਰਤ ਤੇ ਚੜ੍ਹਦੀ ਕਲਾ ਦੀ ਪ੍ਰਤੀਕ ਹੈ।

• • •

# 23

## ਘੋੜੇ 'ਤੇ ਸਵਾਰ ਦਸਮ ਪਾਤਸ਼ਾਹ ਦੀਨੇ ਪਹੁੰਚੇ

ਗੁਰੂ ਗੋਬਿੰਦ ਸਿੰਘ ਜੀ ਦੇ ਚਮਕੌਰ ਸਾਹਿਬ ਤੋਂ ਤਲਵੰਡੀ ਸਾਬੋ ਤੱਕ ਦੇ ਜੋਖਮ-ਭਰੇ ਲੰਮੇ ਸਫ਼ਰ ਵਿੱਚ ਦੀਨੇ-ਕਾਂਗੜ ਦਾ ਪੜਾਅ ਬਹੁਤ ਹੀ ਅਹਿਮ ਸਥਾਨ ਰੱਖਦਾ ਹੈ। ਇੱਥੇ ਪਹੁੰਚ ਕੇ ਗੁਰੂ ਜੀ ਨੇ ਨੀਲੇ ਵਸਤਰਾਂ ਨੂੰ ਛੱਡ ਕੇ, ਉੱਚ ਦੇ ਪੀਰ ਵਾਲਾ ਸਾਰਾ ਭੇਸ ਤਿਆਗ ਦਿੱਤਾ। ਇੱਥੇ ਪਹੁੰਚਣ ਤੱਕ ਨਾ ਤਾਂ ਸਿੱਖ ਸੰਗਤਾਂ ਨੂੰ ਨਿਸ਼ਚਿਤ ਰੂਪ ਵਿੱਚ ਪਤਾ ਸੀ ਕਿ ਦਸਮ ਪਾਤਸ਼ਾਹ ਚਮਕੌਰ ਦੀ ਜੰਗ ਵਿੱਚ ਸ਼ਹੀਦ ਹੋ ਗਏ ਹਨ ਜਾਂ ਉਹ ਕਿਤੇ ਸੁਰੱਖਿਅਤ ਥਾਂ 'ਤੇ ਚਲੇ ਗਏ ਹਨ ਅਤੇ ਨਾ ਹੀ ਮੁਗ਼ਲ ਸਰਕਾਰ ਨੂੰ ਕੋਈ ਪੱਕੀ ਜਾਣਕਾਰੀ ਸੀ ਕਿ ਗੁਰੂ ਗੋਬਿੰਦ ਸਿੰਘ ਕਿੱਥੇ ਹਨ। ਦੀਨੇ ਪਹੁੰਚਣ ਉਪਰੰਤ ਸਾਰੀ ਗੱਲ ਖੁੱਲ੍ਹ ਗਈ। ਸੰਗਤਾਂ ਨੂੰ ਹੌਲੀ-ਹੌਲੀ ਪਤਾ ਲੱਗ ਗਿਆ ਕਿ ਦਸਮੇਸ਼ ਪਿਤਾ ਉੱਚ ਦੇ ਪੀਰ ਦੇ ਭੇਸ ਵਿੱਚ ਮਾਲਵੇ ਪਹੁੰਚ ਗਏ ਹਨ ਅਤੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਨੂੰ ਵੀ ਪੱਕੀ ਸੂਚਨਾ ਮਿਲ ਗਈ ਕਿ ਗੁਰੂ ਗੋਬਿੰਦ ਸਿੰਘ ਚਮਕੌਰ ਦੀ ਗੜ੍ਹੀ ਵਿੱਚੋਂ ਅਲੋਪ ਹੋ ਕੇ ਪਹਿਲਾਂ ਵਾਂਗ ਹੀ ਚੜ੍ਹਦੀ ਕਲਾ ਵਿੱਚ ਦੀਨੇ-ਕਾਂਗੜ ਦੀ ਧਰਤੀ ਉੱਤੇ ਪ੍ਰਗਟ ਹੋ ਗਏ ਹਨ। ਵਜ਼ੀਰ ਖਾਨ ਨੂੰ ਲੱਗਾ ਕਿ ਜੇ ਗੁਰੂ ਅਜੇ ਵੀ ਜਿਊਂਦਾ-ਜਾਗਦਾ ਅਤੇ ਸਹੀ-ਸਲਾਮਤ ਹੈ ਤਾਂ ਅਨੰਦਪੁਰ ਤੋਂ ਚਮਕੌਰ ਤੱਕ ਗੁਰੂ ਉੱਤੇ ਕੀਤੇ ਹਮਲੇ, ਦੀਨੋਂ ਬੇਦੀਨ ਹੋ ਕੇ ਤੋੜੀਆਂ ਸਹੁੰਆਂ-ਕਸਮਾਂ ਅਤੇ ਚਮਕੌਰ ਦੀ ਜੰਗ ਵਿੱਚ ਝੋਕੀਆਂ ਅਣਗਿਣਤ ਫ਼ੌਜਾਂ ਸਭ ਕੁਝ ਵਿਅਰਥ ਚਲਾ ਗਿਆ।

'ਗੁਰੂ ਕੀਆਂ ਸਾਖੀਆਂ' ਅਨੁਸਾਰ ਦਸਮੇਸ਼ ਪਿਤਾ ਤਖ਼ਤੂਪੁਰੇ ਤੋਂ ਇਕ ਰਥ-ਬਹਿਲੀ ਵਿੱਚ ਦੀਨੇ ਪੁੱਜੇ ਸਨ। ਇਹ ਰਥ-ਬਹਿਲੀ ਦੀਨੇ ਤੋਂ ਭਾਈ ਦੇਸਾ ਸਿੰਘ ਤਖਣੇਟਾ ਅਤੇ ਉਸ ਦਾ ਛੋਟਾ ਭਰਾ ਭਾਈ ਹਰਦਿੱਤ ਸਿੰਘ ਲਿਆਏ ਸਨ। ਤਖ਼ਤੂਪੁਰੇ ਤੋਂ ਦੀਨਾ ਲਗਪਗ 20 ਕਿਲੋਮੀਟਰ ਦੂਰ ਹੈ। ਜਦੋਂ ਗੁਰੂ ਜੀ ਪਿੰਡ ਮਧੇਅ ਪਹੁੰਚੇ ਤਾਂ ਦੀਨੇ-ਕਾਂਗੜ ਦੇ ਤਿੰਨ ਚੌਧਰੀ ਭਰਾਵਾਂ ਭਾਈ ਸ਼ਮੀਰ, ਲਖਮੀਰ ਅਤੇ ਤਖਤ ਮੱਲ ਨੂੰ ਗੁਰੂ ਜੀ ਦੀ ਆਮਦ ਦਾ ਪਤਾ ਲੱਗ ਗਿਆ। ਉਹ ਮਧੇਅ ਤੋਂ ਦੀਨੇ ਵੱਲ ਨੂੰ ਆ ਰਹੇ ਗੁਰੂ ਜੀ ਨੂੰ ਅੱਗੇ ਜਾ ਕੇ ਮਿਲ ਪਏ ਅਤੇ ਉਨ੍ਹਾਂ ਨੂੰ ਬੜੇ ਆਦਰ-ਸਤਿਕਾਰ ਨਾਲ ਆਪਣੇ ਪਿੰਡ ਦੀਨੇ ਲੈ ਗਏ।

ਪਰ ਕੁਝ ਹੋਰ ਪੁਸਤਕਾਂ ਵਿੱਚ ਇਸ ਤਰ੍ਹਾਂ ਦੇ ਵੇਰਵੇ ਮਿਲਦੇ ਹਨ ਕਿ ਜਦੋਂ ਗੁਰੂ ਜੀ ਮਧੇਅ ਤੋਂ ਦੀਨੇ ਵੱਲ ਆ ਰਹੇ ਸਨ ਤਾਂ ਉਹ ਘੋੜੇ ਉੱਤੇ ਸਵਾਰ ਸਨ। 'ਸੂਰਜ ਪ੍ਰਕਾਸ਼' ਵਿੱਚ ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਗੁਰੂ ਜੀ ਰਾਏਕੋਟ ਅਤੇ ਮਧੇਅ ਵਿਚਕਾਰ ਕਿਸੇ ਪਿੰਡ ਵਿੱਚ ਇਕ ਰਾਤ ਗੁਜ਼ਾਰ ਕੇ ਅੱਗੇ ਗਏ ਤਾਂ ਉਹ ਹਾਜੀ ਭੇਸ ਵਿੱਚ ਪਲੰਘ ਉੱਤੇ ਬਿਰਾਜਮਾਨ ਸਨ। ਕੁਝ ਹੋਰ ਅੱਗੇ ਗਏ ਤਾਂ ਉਨ੍ਹਾਂ ਨੂੰ ਇਕ ਸਿੰਘ ਮਿਲਿਆ। ਉਸ ਨੇ ਗੁਰੂ ਜੀ ਨੂੰ ਸਾਜ਼-ਬਾਜ਼ ਸਹਿਤ ਇਕ ਚੁਸਤ-ਚਲਾਕ ਘੋੜਾ ਭੇਟ ਕੀਤਾ। ਗੁਰੂ ਜੀ ਉੱਥੋਂ ਘੋੜੇ 'ਤੇ ਅਸਵਾਰ ਹੋ ਗਏ—

ਏਕ ਨਿਸਾ ਬਸਿ ਗਏ ਅਗਾਰੀ।
ਹਾਜੀ ਭੇਖ ਪਲੰਘ ਅਸਵਾਰੀ।
ਸਨਮੁਖ ਸਿੰਘ ਮਿਲਯੋ ਇਕ ਆਇ।
ਸ੍ਰੀ ਗੁਰ ਦੇਖੇ ਸੀਸ ਨਿਵਾਇ।
ਪਰਯੋ ਜ਼ੀਨ ਜਿਸ ਪਾਸ ਤੁਰੰਗਾ।
ਦੀਰਘ ਚਾਲ ਚਪਲ ਬਲ ਸੰਗਾ।
ਅਰਪਨ ਕਰਯੋ ਹਾਥ ਜੁਗ ਜੋਰੇ।
ਸ੍ਰੀ ਪ੍ਰਭੁ ਤਬਿ ਅਰੋਹ ਕਰਿ ਘੋਰੇ।
(ਨਿਸਾ—ਰਾਤ, ਤੁਰੰਗਾ—ਘੋੜਾ, ਜੁਗ—ਦੋਵੇਂ, ਅਰੋਹ ਕਰਿ—ਸਵਾਰ ਹੋ ਗਏ)

ਦੀਨੇ-ਕਾਂਗੜ ਦੇ ਚੌਧਰੀ ਲਖਮੀਰ, ਸ਼ਮੀਰ ਤੇ ਤਖਤ ਮੱਲ ਪਿੰਡ ਦੇ ਕਈ ਹੋਰ ਬੰਦਿਆਂ ਨੂੰ ਨਾਲ ਲੈ ਕੇ ਦੀਨੇ ਤੋਂ ਦੋ ਕੋਹ ਅੱਗੇ, ਗੁਰੂ ਜੀ ਨੂੰ ਜਾ ਮਿਲੇ। ਨਜ਼ਰਾਨੇ ਵਜੋਂ ਕਈ ਵਸਤਾਂ ਭੇਟ ਕੀਤੀਆਂ। ਗੁਰੂ ਜੀ ਘੋੜੇ ਉੱਤੇ ਚੜ੍ਹੇ ਆ ਰਹੇ ਸਨ। ਉਨ੍ਹਾਂ ਨੇ ਨੀਲੇ ਵਸਤਰ ਪਹਿਨੇ ਹੋਏ ਸਨ। ਦੀਨੇ ਦੇ ਚੌਧਰੀਆਂ ਨੇ ਅਤੇ ਹੋਰ ਸੰਗਤ ਨੇ ਰਕਾਬ ਵਿੱਚ ਸ਼ਸ਼ੋਭਤ ਦਸਮ ਪਿਤਾ ਦੇ ਚਰਨਾਂ ਦਾ ਸਪਰਸ਼ ਕੀਤਾ। ਨਿਮਰਤਾ ਸਹਿਤ ਗੁਰੂ ਜੀ ਦੇ ਚਰਨਾਂ ਉੱਤੇ ਵਾਰ ਵਾਰ ਨਮਸਕਾਰ ਕੀਤੀ—

ਦੋਇ ਕੋਸ ਆਗੇ ਚਲਿ ਆਏ।
ਨਾਨਾ ਵਸਤੁ ਉਪਾਇਨ ਲਯਾਏ।
ਚਢੇ ਤੁਰੰਗਮ ਆਵਤਿ ਆਗੇ।
ਤਨ ਪਹਿਰੇ ਨੀਲਾਂਬਰ ਬਾਗੇ।....
ਸਹਿਤ ਰਕਾਬ ਸਪਰਸ਼ਨ ਕਰੇ।
ਨੰਮ੍ਰੀ ਬਨਿ ਬਨਿ ਸਿਰ ਨਿਜ ਧਰੇ। (ਸੂਰਜ ਪ੍ਰਕਾਸ਼)
(ਉਪਾਇਨ-ਭੇਟਾ, ਬਾਗੇ-ਵਸਤਰ)

ਤਿੰਨਾਂ ਭਰਾਵਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਅਸੀਂ ਕਈ ਪੀੜ੍ਹੀਆਂ ਤੋਂ ਗੁਰੂ ਘਰ ਦੇ ਸੇਵਕ ਹਾਂ। ਤੁਸੀਂ ਸਾਡੇ ਗ੍ਰਿਹਿ ਵਿਖੇ ਵਿਸਰਾਮ ਕਰੋ। ਦਸਮ ਪਾਤਸ਼ਾਹ ਬੋਲੇ, 'ਸਾਡੀ ਤਾਂ, ਭਾਈ, ਮੁਗ਼ਲਾਂ ਨਾਲ ਜੰਗ ਹੈ। ਅਸੀਂ ਉਨ੍ਹਾਂ ਨਾਲ ਅਜੇ ਕਈ ਸੰਗਰਾਮ ਲੜਨੇ ਹਨ। ਤੁਸੀਂ ਰਈਅਤ ਹੋ ਅਤੇ ਉਹ ਹਾਕਮ ਹਨ। ਤੁਸੀਂ ਸਾਨੂੰ ਆਪਣੇ ਕੋਲ ਰੱਖ ਕੇ ਮੁਗ਼ਲਾਂ ਦਾ ਮੁਕਾਬਲਾ ਕਿਵੇਂ ਕਰੋਗੇ?'

ਚੌਧਰੀ ਲਖਮੀਰ, ਸ਼ਮੀਰ ਤੇ ਤਖਤ ਮੱਲ ਨੇ ਗੁਰੂ ਜੀ ਨੂੰ ਯਕੀਨ ਦੁਆਇਆ ਕਿ ਸਰਬੰਸਦਾਨੀ ਗੁਰੂ ਜੀ ਦੀ ਖ਼ੁਸ਼ੀ ਪ੍ਰਾਪਤ ਕਰਨ ਲਈ ਜੇ ਸਾਨੂੰ ਮੁਗ਼ਲਾਂ ਨਾਲ ਮੱਥਾ ਵੀ ਲਾਉਣਾ ਪਿਆ ਤਾਂ ਅਸੀਂ ਪਿੱਛੇ ਨਹੀਂ ਹਟਾਂਗੇ। ਆਪਣੇ ਦਾਦੇ ਰਾਏ ਜੋਧ ਵਾਂਗ ਗੁਰੂ ਕੀਆਂ ਫ਼ੌਜਾਂ ਵਿੱਚ ਅੱਗੇ ਹੋ ਕੇ ਲੜਾਂਗੇ।'

ਚੌਧਰੀ ਲਖਮੀਰ, ਸ਼ਮੀਰ ਤੇ ਤਖਤ ਮੱਲ, ਰਾਏ ਬਖਤਿਆਰ (ਮਹਾਨ ਕੋਸ਼ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਰਾਏ ਫੱਤਾ) ਦੇ ਪੁੱਤਰ ਅਤੇ ਰਾਏ ਜੋਧ ਦੇ ਪੋਤਰੇ ਸਨ। ਰਾਏ ਜੋਧ ਗੁਰੂ ਹਰਿਗੋਬਿੰਦ ਸਾਹਿਬ ਦਾ ਸਮਕਾਲੀ ਅਤੇ ਉਨ੍ਹਾਂ ਦਾ ਅਨਿਨ ਸਿੱਖ ਸੀ। ਉਸ ਦੀ ਫ਼ੌਜ ਵਿੱਚ 500 ਘੋੜ-ਸਵਾਰ ਹਰ ਸਮੇਂ ਹਾਜ਼ਰ ਰਹਿੰਦੇ ਸਨ। ਸ਼ਾਹ ਜਹਾਨ ਦੇ ਸਮੇਂ ਮਹਿਰਾਜ (ਗੁਰੂ ਸਰ) ਦੀ ਲੜਾਈ (1634) ਵਿੱਚ ਰਾਏ ਜੋਧ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਨਾਲ ਹੋ ਕੇ ਮੁਗ਼ਲ ਫ਼ੌਜਾਂ ਦਾ ਮੁਕਾਬਲਾ ਕੀਤਾ ਸੀ। ਜਰਨੈਲ ਲੱਲਾ ਬੇਗ ਗੁਰੂ ਜੀ ਦੇ ਹੱਥੋਂ ਅਤੇ ਜਰਨੈਲ ਕਮਰ ਬੇਗ ਰਾਏ ਜੋਧ ਦੇ ਹੱਥੋਂ ਮਾਰੇ ਗਏ ਸਨ। ਛੇਵੀਂ ਪਾਤਸ਼ਾਹੀ ਨੇ ਰਾਏ ਜੋਧ ਦੀ ਸੇਵਾ ਅਤੇ ਸੂਰਬੀਰਤਾ ਤੋਂ ਪ੍ਰਸੰਨ ਹੋ ਕੇ ਉਸ ਨੂੰ ਆਪਣੀ ਇਕ ਕਟਾਰ ਬਖਸ਼ਿਸ਼ ਕੀਤੀ ਜੋ ਅੱਜ ਵੀ ਪਿੰਡ ਕਾਂਗੜ ਵਿੱਚ ਰਾਏ ਜੋਧ ਦੀ ਸੰਤਾਨ ਪਾਸ ਸੁਰੱਖਿਅਤ ਹੈ। (ਇਸ ਲੇਖਕ ਨੂੰ 6 ਦਸੰਬਰ, 1998 ਨੂੰ ਇਸ ਪਿੰਡ ਵਿੱਚ ਕਰਨਲ ਭੁਪਿੰਦਰ ਸਿੰਘ ਧਾਲੀਵਾਲ ਦੇ ਘਰ ਇਸ ਪਵਿੱਤਰ ਕਟਾਰ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ।) ਇਸੇ ਲਈ ਤਿੰਨੇ ਭਰਾ ਚੌਧਰੀ ਲਖਮੀਰ, ਸ਼ਮੀਰ ਤੇ ਤਖਤ ਮੱਲ ਆਪਣੇ ਬਾਬੇ ਦੀ ਬਹਾਦਰੀ ਉੱਤੇ ਮਾਣ ਕਰਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਨੂੰ ਭਰੋਸਾ ਦਿੰਦੇ ਹਨ :—

ਰਾਏ ਜੋਧ ਦੇ ਪੋਤਰੇ ਹਾਂ ਅਸੀਂ
ਤੁਰਕ ਹਾਕਮਾਂ ਤੋਂ ਨਹੀਂ ਡਰਾਂਗੇ ਜੀ।
ਦਾਦਾ ਆਪਣੇ ਦੀ ਤਰ੍ਹਾਂ ਜਿੰਨੀ ਪੁੱਜੇ
ਸੇਵਾ ਕਰਾਂਗੇ ਖ਼ੌਫ਼ ਨਹੀਂ ਧਰਾਂਗੇ ਜੀ। —ਦਸਮੇਸ਼ ਪ੍ਰਕਾਸ਼
(ਗਿ: ਕਰਤਾਰ ਸਿੰਘ ਕਲਾਸਵਾਲੀਆ)

ਧਾਲੀਵਾਲ ਚੌਧਰੀਆਂ ਦੀ ਸ਼ਰਧਾ ਅਤੇ ਸਮਰਥਨ ਨੂੰ ਵੇਖ ਕੇ ਦਸਮ ਪਾਤਸ਼ਾਹ ਨੇ ਦੀਨੇ ਵਿੱਚ ਨਿਵਾਸ ਕਰਨ ਦਾ ਫ਼ੈਸਲਾ ਕਰ ਲਿਆ। ਹੁਣ ਸਵਾਲ ਪੈਦਾ ਹੋਇਆ ਕਿ ਗੁਰੂ ਜੀ ਨੂੰ ਠਹਿਰਾਇਆ ਕਿੱਥੇ ਜਾਵੇ। ਚੌਧਰੀ ਚਾਹੁੰਦੇ ਸਨ ਕਿ ਗੁਰੂ ਜੀ ਉਨ੍ਹਾਂ ਦੇ ਗ੍ਰਿਹਿ ਵਿਖੇ ਹੀ ਉਤਾਰਾ ਕਰਨ। ਇਸ ਪਿੰਡ ਦਾ ਭਾਈ ਦੇਸਾ ਸਿੰਘ ਤਰਖਾਣ ਭਾਵੇਂ ਚੌਧਰੀਆਂ ਦੇ ਮੁਕਾਬਲੇ ਵਿੱਚ ਬਹੁਤ ਗ਼ਰੀਬ ਸੀ ਪਰ ਉਸ ਦਾ ਗੁਰੂ-ਪ੍ਰੇਮ ਸਰਬ-ਉੱਚ ਸੀ। ਉਸ ਨੇ ਇਕ ਸੁੰਦਰ ਪਲੰਘ ਤਿਆਰ ਕੀਤਾ ਹੋਇਆ ਸੀ ਜਿਸ ਨੂੰ ਉਹ ਕੇਵਲ ਗੁਰੂ ਜੀ ਦੇ ਹੀ ਬਿਰਾਜਣ ਲਾਇਕ ਸਮਝ ਕੇ ਉਸ ਦੀ ਹਰ ਰੋਜ਼ ਧੂਫ-ਬੱਤੀ ਕਰਦਾ ਸੀ। ਇਸ ਤੋਂ ਇਲਾਵਾ ਸਾਰੇ

ਪਿੰਡ ਵਿੱਚ ਸਿਰਫ਼ ਉਸੇ ਦਾ ਇਕੋ-ਇਕ ਮਕਾਨ ਸੀ ਜਿਸ ਉੱਤੇ ਚੁਬਾਰਾ ਬਣਿਆ ਹੋਇਆ ਸੀ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਇਹੀ ਭਾਈ ਦੇਸਾ ਸਿੰਘ ਤਖਣੇਟਾ ਅਤੇ ਉਸ ਦਾ ਛੋਟਾ ਭਰਾ ਭਾਈ ਹਰਦਿੱਤ ਸਿੰਘ ਗੁਰੂ ਦਸਮੇਸ਼ ਜੀ ਨੂੰ ਤਖ਼ਤੂਪੁਰੇ ਤੋਂ ਰਥ-ਬਹਿਲੀ ਵਿੱਚ ਬਿਠਾ ਕੇ ਦੀਨੇ-ਕਾਂਗੜ ਲਿਆਏ ਸਨ। ਇਸ ਲਈ ਦੀਨਾਂ ਦੀ ਪ੍ਰਿਤਪਾਲ ਕਰਨ ਵਾਲੇ ਅਤੇ ਗ਼ਰੀਬਾਂ ਨੂੰ ਪਾਤਸ਼ਾਹੀਆਂ ਬਖਸ਼ਣ ਵਾਲੇ ਦਸਮ ਪਾਤਸ਼ਾਹ ਨੇ ਆਪਣੇ ਨਿਵਾਸ ਲਈ ਭਾਈ ਦੇਸਾ ਸਿੰਘ ਦੇ ਚੁਬਾਰੇ ਨੂੰ ਹੀ ਪਸੰਦ ਕੀਤਾ। ਭਾਈ ਦੇਸਾ ਸਿੰਘ ਦੇ ਪਰਿਵਾਰ ਨੇ ਬੜੀ ਸ਼ਰਧਾ ਨਾਲ ਕੱਚੇ ਚੁਬਾਰੇ ਨੂੰ ਲਿਪ-ਪੋਚ ਕੇ ਉਸ ਵਿੱਚ ਗੁਰੂ ਜੀ ਦੇ ਬਿਰਾਜਣ ਲਈ ਸੁੰਦਰ ਪਲੰਘ ਸਜਾ ਦਿੱਤਾ। ਗੁਰੂ ਜੀ ਜਿੰਨਾ ਚਿਰ ਦੀਨੇ ਰਹੇ ਇਸੇ ਕੱਚੇ ਚੁਬਾਰੇ ਵਿੱਚ ਹੀ ਨਿਵਾਸ ਕੀਤਾ। ਬਾਕੀ ਹਰ ਤਰ੍ਹਾਂ ਦੀ ਟਹਿਲ-ਸੇਵਾ ਚੌਧਰੀ ਪਰਿਵਾਰ ਕਰਦੇ ਰਹੇ।

ਕਹਿੰਦੇ ਹਨ, ਭਾਈ ਦੇਸਾ ਸਿੰਘ ਦਾ ਚੁਬਾਰਾ ਪਹਿਲਾਂ ਪਿੰਡ ਦੇ ਵਿਚਕਾਰ ਹੁੰਦਾ ਸੀ। ਸਮੇਂ ਦੀ ਉਥਲ-ਪੁਥਲ ਨਾਲ ਹੁਣ ਇਹ ਅਸਥਾਨ ਪਿੰਡ ਦੇ ਦੱਖਣ ਵੱਲ ਇਕ ਪਾਸੇ ਹੋ ਗਿਆ ਹੈ। ਦਸਮੇਸ਼-ਆਗਮਨ ਦੀ ਯਾਦ ਵਿੱਚ ਅੱਜਕਲ੍ਹ ਇੱਥੇ ਗੁਰਦੁਆਰਾ ਲੋਹਗੜ੍ਹ ਸਾਹਿਬ ਸੁਭਾਇਮਾਨ ਹੈ। ਇਸ ਦੀ ਪੁਰਾਣੀ ਇਮਾਰਤ ਦੀ ਸੇਵਾ 1934 ਈ: ਵਿੱਚ ਰਿਆਸਤ ਫਰੀਦਕੋਟ ਦੇ ਰਾਜਾ ਹਰਿੰਦਰ ਸਿੰਘ ਨੇ ਕਰਵਾਈ ਸੀ। ਪੰਦਰਾਂ ਫੁੱਟ ਡੂੰਘਾ ਸਰੋਵਰ ਵੀ ਰਾਜਾ ਫਰੀਦਕੋਟ ਨੇ ਹੀ ਬਣਵਾਇਆ ਸੀ। ਮੌਜੂਦਾ ਇਮਾਰਤ ਦੀ ਸੇਵਾ ਵੀਹਵੀਂ ਸਦੀ ਦੇ ਨੌਂਵੇਂ ਦਹਾਕੇ ਵਿੱਚ ਸੰਤ ਗੁਰਮੁਖ ਸਿੰਘ ਕਾਰ ਸੇਵਾ ਵਾਲਿਆਂ ਦੇ ਜਥੇ ਨੇ ਕਰਵਾਈ ਹੈ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀ ਅਤੇ ਰਿਆਸਤ ਨਾਭਾ ਵੱਲੋਂ 200 ਘੁਮਾਂ ਜ਼ਮੀਨ ਗੁਰਦੁਆਰੇ ਦੇ ਨਾਂ ਹੈ ਜਿਸ ਦਾ ਤਿੰਨ ਚਾਰ ਲੱਖ ਰੁਪਏ ਸਾਲਾਨਾ ਠੇਕਾ ਆਉਂਦਾ ਹੈ। ਬਹੁਤ ਸਾਰੀ ਜ਼ਮੀਨ ਗੁਰਦੁਆਰੇ ਦੇ ਆਲੇ-ਦੁਆਲੇ ਬੇਕਾਰ ਪਈ ਹੈ ਜਿਸ ਨੂੰ ਕੋਈ ਸੁਚੱਜੀ ਵਿਉਂਤ ਬਣਾ ਕੇ ਵਰਤੋਂ ਵਿੱਚ ਲਿਆਉਣਾ ਚਾਹੀਦਾ ਹੈ।

ਗੁਰਦੁਆਰੇ ਵਿੱਚ ਲੱਗੇ ਬੋਰਡ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੀਨੇ ਵਿੱਚ ਤਿੰਨ ਮਹੀਨੇ 13 ਦਿਨ ਰਹੇ। ਕੁਝ ਲੇਖਕ ਇਸ ਸਮੇਂ ਨੂੰ ਸਹੀ ਸਿੱਧ ਕਰਨ ਲਈ ਇਸ ਦੀਆਂ ਤਰੀਕਾਂ 22 ਪੋਹ, 1762 ਬਿ. ਤੋਂ 4 ਵਿਸਾਖ 1763 ਬਿ. ਵੀ ਲਿਖਦੇ ਹਨ। ਪਰ 'ਗੁਰੂ ਕੀਆਂ ਸਾਖੀਆਂ' ਦਾ ਲੇਖਕ ਦੀਨੇ ਵਿਖੇ ਗੁਰੂ ਜੀ ਦਾ ਠਹਿਰਾਉ 21 ਪੋਹ ਤੋਂ 26 ਪੋਹ (1762 ਬਿ.) ਤੱਕ ਕੇਵਲ 6 ਦਿਨ ਦੱਸਦਾ ਹੈ। ਇਸ ਲਈ ਦੀਨੇ ਵਿਖੇ ਗੁਰੂ ਜੀ ਦੇ ਕਿਆਮ ਬਾਰੇ ਨਿਸ਼ਚਿਤ ਤੌਰ 'ਤੇ ਕੁਝ ਕਹਿਣਾ ਮੁਸ਼ਕਿਲ ਹੈ। ਇੰਨੀ ਗੱਲ ਜ਼ਰੂਰ ਹੈ ਕਿ ਦਸਮ ਪਾਤਸ਼ਾਹ ਦੀਨੇ ਕਾਂਗੜ ਵਿੱਚ ਕਾਫ਼ੀ ਲੰਮਾ ਸਮਾਂ ਰਹੇ। ਦੀਨੇ ਵਿੱਚ ਉਨ੍ਹਾਂ ਨੇ ਤਸੱਲੀ ਨਾਲ ਬੈਠ ਕੇ ਕਈ ਮਹੱਤਵਪੂਰਨ ਕੰਮ ਨੇਪਰੇ ਚਾੜ੍ਹੇ ਅਤੇ ਆਪਣੇ ਅਗਲੇ ਪ੍ਰੋਗਰਾਮ ਦੀ ਰੂਪ-ਰੇਖਾ ਨਿਸ਼ਚਿਤ ਕੀਤੀ।

• • •

## 24

# ਦਸਮ ਪਾਤਸ਼ਾਹ ਦੇ ਸੇਵਕ ਧਾਲੀਵਾਲ ਸਰਦਾਰ

ਜਲੰਧਰ ਵਿੱਚ ਬੈਠੇ ਅਸੀਂ 'ਜ਼ਫ਼ਰਨਾਮਾ' ਪੜ੍ਹਦੇ ਤਾਂ ਇਹ ਪੜ੍ਹ ਕੇ ਹੈਰਾਨ ਹੁੰਦੇ ਕਿ ਹਿੰਦੁਸਤਾਨ ਦੇ ਲਗਪਗ ਦੂਸਰੇ ਸਿਰੇ ਦੱਖਣ ਵਿੱਚ ਬੈਠੇ ਬਾਦਸ਼ਾਹ ਔਰੰਗਜ਼ੇਬ ਨੂੰ ਜੇ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਬ ਆਉਣ ਦਾ ਸੱਦਾ ਦਿੱਤਾ ਤਾਂ ਉਸ ਨੂੰ ਮਾਲਵੇ ਦੇ ਇਕ ਛੋਟੇ ਜਿਹੇ ਪਿੰਡ ਕਾਂਗੜ ਵਿੱਚ ਤਸ਼ਰੀਫ ਲਿਆਉਣ ਲਈ ਆਖਿਆ ਤਾਂ ਜੋ ਅਨੰਦਪੁਰ ਸਾਹਿਬ ਅਤੇ ਦਿੱਲੀ ਦੇ ਸਬੰਧਾਂ ਬਾਰੇ ਆਹਮਣੇ-ਸਾਹਮਣੇ ਬੈਠ ਕੇ ਗੱਲਬਾਤ ਕੀਤੀ ਜਾਏ। ਅਸੀਂ ਸੋਚਦੇ ਕਿ ਜੇ ਗੁਰੂ ਜੀ ਨੇ ਔਰੰਗਜ਼ੇਬ ਨੂੰ ਪੰਜਾਬ ਵਿੱਚ ਆਉਣ ਦਾ ਸੱਦਾ ਦੇਣਾ ਹੀ ਸੀ ਤਾਂ ਉਸ ਨੂੰ ਅਨੰਦਪੁਰ ਸਾਹਿਬ ਬੁਲਾਉਂਦੇ, ਰੋਪੜ ਬੁਲਾਉਂਦੇ, ਚਮਕੌਰ ਸਾਹਿਬ ਬੁਲਾਉਂਦੇ ਜਾਂ ਰਾਏਕੋਟ ਦੇ ਰਈਸਾਂ ਪਾਸ ਆਉਣ ਦੀ ਦਾਅਵਤ ਦਿੰਦੇ। ਆਖ਼ਰ ਦੀਨੇ-ਕਾਂਗੜ ਦੇ ਕਸਬੇ ਵਿੱਚ ਕੀ ਖ਼ਾਸੀਅਤ ਸੀ ਕਿ ਦਸਮ ਪਾਤਸ਼ਾਹ ਨੇ ਪੰਜਾਬ ਦੀਆਂ ਸਾਰੀਆਂ ਪ੍ਰਮੁੱਖ ਥਾਵਾਂ ਨੂੰ ਛੱਡ ਕੇ ਔਰੰਗਜ਼ੇਬ ਨੂੰ ਉੱਥੇ ਆਉਣ ਦੀ ਸਲਾਹ ਦਿੱਤੀ।

ਇਸ ਪ੍ਰਸ਼ਨ ਦਾ ਕੁਝ ਹੱਦ ਤੱਕ ਉੱਤਰ ਉਦੋਂ ਮਿਲਿਆ ਜਦੋਂ ਇਸ ਲੇਖਕ ਨੇ ਦੀਨੇ ਕਾਂਗੜ ਦੀ ਧਰਤੀ ਦੀ ਯਾਤਰਾ ਕੀਤੀ ਅਤੇ ਇਥੋਂ ਦੇ ਧਾਲੀਵਾਲ ਚੌਧਰੀਆਂ ਦੇ ਇਤਿਹਾਸ-ਮਿਥਿਹਾਸ ਦੀ ਕੁਝ ਜਾਣਕਾਰੀ ਪ੍ਰਾਪਤ ਹੋਈ। ਇਸ ਜਾਣਕਾਰੀ ਤੋਂ ਪਤਾ ਲੱਗਦਾ ਹੈ ਕਿ ਅਠਾਰ੍ਹਵੀਂ ਸਦੀ ਦੇ ਪਹਿਲੇ ਦਹਾਕੇ ਵਿੱਚ, ਜਦੋਂ ਗੁਰੂ ਗੋਬਿੰਦ ਸਿੰਘ ਜੀ ਉਥੇ ਗਏ, ਉਸ ਸਮੇਂ ਦੀਨੇ ਕਾਂਗੜ ਦੀ ਕੀ ਅਹਿਮੀਅਤ ਸੀ?

ਜ਼ਫ਼ਰਨਾਮੇ ਵਿੱਚ ਦਸਮ ਪਾਤਸ਼ਾਹ ਨੇ ਔਰੰਗਜ਼ੇਬ ਨੂੰ ਲਿਖਿਆ—'ਜੇ ਤੂੰ ਕਾਂਗੜ ਦੇ ਕਸਬੇ ਵਿੱਚ ਤਸ਼ਰੀਫ਼ ਲੈ ਆਵੇਂ ਤਾਂ ਸਾਡੀ ਪਰਸਪਰ ਮੁਲਾਕਾਤ ਹੋ ਸਕਦੀ ਹੈ—

'ਚਿ ਤਸ਼ਰੀਫ਼ ਦਰ ਕਸਬਹ ਕਾਂਗੜ ਕੁਨਦ
ਵਜਾਂ ਪਸ ਮੁਲਾਕਾਤ ਬਾਹਮ ਸ਼ਵਦ॥ 58॥

ਇਸ ਇਲਾਕੇ ਵਿੱਚ ਤੈਨੂੰ ਜ਼ਰਾ ਭਰ ਵੀ ਖ਼ਤਰਾ ਮਹਿਸੂਸ ਨਹੀਂ ਕਰਨਾ ਚਾਹੀਦਾ ਕਿਉਂਕਿ ਇੱਥੇ ਵਸਦੀ ਸਾਰੀ ਬਰਾੜ ਕੌਮ ਮੇਰੇ ਹੁਕਮ ਵਿੱਚ ਹੈ—

ਨਾ ਜ਼ੱਰਾ ਦਰੀਂ ਰਾਹਿ ਖ਼ਤਰਾ ਤੁਰਾਸਤ
ਹਮਹ ਕੌਮਿ ਬੈਰਾੜ ਹੁਕਮੇ ਮਰਾਸਤ॥ 59॥

ਜ਼ਫ਼ਰਨਾਮੇ ਵਿੱਚ ਕਸਬਾ ਕਾਂਗੜ ਦਾ ਜ਼ਿਕਰ ਕਰਕੇ ਗੁਰੂ ਦਸਮੇਸ਼ ਨੇ ਕਾਂਗੜ ਦੇ ਸਾਧਾਰਨ ਜਿਹੇ ਪਿੰਡ ਨੂੰ ਇਤਿਹਾਸ ਦਾ ਇਕ ਮਹੱਤਵਪੂਰਨ ਅਸਥਾਨ ਬਣਾ ਦਿੱਤਾ। ਪਰ ਇਤਿਹਾਸ ਦਾ ਵਿਅੰਗ ਇਹ ਹੈ ਕਿ ਦਸਮ ਗੁਰੂ ਜੀ ਨੇ ਬਿਨਾਂ-ਸ਼ੱਕ ਜ਼ਫ਼ਰਨਾਮੇ ਵਿੱਚ ਕਾਂਗੜ ਦਾ ਸਪੱਸ਼ਟ ਅਤੇ ਭਰਵਾਂ ਜ਼ਿਕਰ ਕੀਤਾ ਹੈ, ਪਰ ਅੱਜ ਜੋ ਕਾਂਗੜ ਦਾ ਪਿੰਡ ਹੈ, ਉਸ ਵਿੱਚ ਦਸਮ ਪਾਤਸ਼ਾਹ ਦੀ ਕੋਈ ਯਾਦਗਾਰ ਨਹੀਂ। ਕਾਂਗੜ ਵਿੱਚ ਸਿਰਫ਼ ਛੇਵੀਂ ਪਾਤਸ਼ਾਹੀ ਦਾ ਗੁਰਦੁਆਰਾ ਹੈ ਅਤੇ ਰਾਏ ਜੋਧ ਨੂੰ ਛੇਵੀਂ ਪਾਤਸ਼ਾਹੀ ਦੀ ਬਖਸ਼ੀ ਕਟਾਰ ਉਸ ਦੇ ਪਰਿਵਾਰ ਪਾਸ ਸੁਰੱਖਿਅਤ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪਿੰਡ ਵਿੱਚ ਨਿਵਾਸ ਨਹੀਂ ਕੀਤਾ। ਉਹ ਕਾਂਗੜ ਨਾਲੋਂ ਵੱਖ ਹੋਈ ਧਰਤੀ 'ਤੇ ਵਸੇ ਇਕ ਨਵੇਂ ਪਿੰਡ ਦੀਨੇ ਵਿੱਚ ਭਾਈ ਦੇਸਾ ਸਿੰਘ ਤਰਖਾਣ ਦੇ ਚੁਬਾਰੇ ਵਿੱਚ ਰਹੇ।

ਸੰਨ 1705 ਦੇ ਦਸੰਬਰ ਮਹੀਨੇ ਵਿੱਚ ਜਦੋਂ ਗੁਰੂ ਗੋਬਿੰਦ ਸਿੰਘ ਦੀਨੇ-ਕਾਂਗੜ ਪੁੱਜੇ ਤਾਂ ਇਹ ਇਲਾਕਾ ਚੌਧਰੀ ਲਖਮੀਰ, ਸ਼ਮੀਰ ਤੇ ਤਖਤ ਮੱਲ ਤਿੰਨ ਭਰਾਵਾਂ ਦੇ ਅਧੀਨ ਸੀ। ਕਾਂਗੜ ਉਨ੍ਹਾਂ ਦੀ ਰਾਜਧਾਨੀ ਸੀ। ਇਹ ਚੌਧਰੀ ਭਰਾ ਧਾਲੀਵਾਲ ਗੋਤ ਦੇ ਜੱਟ ਸਨ। ਕਾਂਗੜ ਦਾ ਇਲਾਕਾ ਧਾਲੀਵਾਲ ਚੌਧਰੀਆਂ ਦੇ ਅਧੀਨ ਕਿਵੇਂ ਹੋਇਆ, ਇਸ ਦੀ ਕਹਾਣੀ ਵੀ ਬਹੁਤ ਰੌਚਕ ਹੈ।

ਕਹਿੰਦੇ ਹਨ ਕਿ ਇਸ ਘਰਾਣੇ ਦਾ ਨਾਂ 'ਧਾਲੀਵਾਲ' ਇਸ ਲਈ ਪਿਆ ਕਿਉਂਕਿ ਇਨ੍ਹਾਂ ਦਾ ਪਿੱਛਾ ਮੱਧ ਪ੍ਰਦੇਸ਼ ਦੇ ਮਾਲਵਾ ਖੇਤਰ ਦਾ ਇਕ ਸ਼ਹਿਰ ਧਾਰਾ ਸੀ। ਮਹਾਨ ਕੋਸ਼ ਅਨੁਸਾਰ ਇਹ ਸ਼ਹਿਰ, ਚੇਦੀ ਰਾਜ ਦੇ ਪੱਛਮ ਵਿੱਚ ਪ੍ਰਮਾਰ ਵੰਸ਼ ਦੀ ਰਾਜਧਾਨੀ ਸੀ। ਰਾਜਾ ਮੁੰਜ ਤੇ ਰਾਜਾ ਭੋਜ ਇਸ ਵੰਸ਼ ਦੇ ਪ੍ਰਸਿੱਧ ਰਾਜੇ ਹੋਏ ਹਨ। ਧਾਰਾ ਨਗਰੀ ਤੋਂ ਇਹ ਖਾਨਦਾਨ 'ਧਾਰੀਵਾਲ' ਅਖਵਾਉਣ ਲੱਗਾ ਤੇ ਫੇਰ 'ਧਾਲੀਵਾਲ' ਹੋ ਗਿਆ। ਧਾਰਾ ਨਗਰੀ ਤੋਂ ਉਠ ਕੇ ਇਹ ਲੋਕ ਆਗਰੇ ਦੇ ਨੇੜੇ ਧੌਲਪੁਰ ਆ ਵਸੇ। ਧੌਲਪੁਰ ਦਾ ਰਾਜ ਘਰਾਣਾ ਵੀ ਧਾਲੀਵਾਲ ਜੱਟਾਂ ਨਾਲ ਸਬੰਧ ਰੱਖਦਾ ਸੀ। ਕੁਝ ਸਮੇਂ ਬਾਅਦ ਧਾਲੀਵਾਲਾਂ ਦਾ ਇਕ ਟੋਲਾ ਧੌਲਪੁਰੋਂ ਉਠ ਕੇ ਪੰਜਾਬ ਵੱਲ ਆ ਗਿਆ ਅਤੇ ਉਸ ਨੇ ਮੋਗੇ ਦੇ ਦੱਖਣ-ਪੂਰਬ ਵਿੱਚ ਕੁਝ ਇਲਾਕੇ ਉੱਤੇ ਕਬਜ਼ਾ ਕਰ ਲਿਆ। ਕਾਂਗੜ ਜੋ ਪਹਿਲਾਂ ਕਿਸੇ ਕੰਗ ਰਾਜੇ ਦੀ ਰਾਜਧਾਨੀ ਕੰਗ-ਗੜ੍ਹ ਸੀ, ਧਾਲੀਵਾਲਾਂ ਦੇ ਅਧੀਨ ਆ ਕੇ 'ਕਾਂਗੜ' ਬਣ ਗਈ। ਕਾਂਗੜ ਵਿੱਚ ਧਾਲੀਵਾਲਾਂ ਦੀਆਂ ਕਈ ਪੀੜ੍ਹੀਆਂ ਨੇ ਰਾਜ ਕੀਤਾ। ਪਰ ਮੁਗ਼ਲ ਬਾਦਸ਼ਾਹ ਅਕਬਰ ਦੇ ਸਮੇਂ ਇਸ ਖਾਨਦਾਨ ਨੇ ਬਹੁਤ ਤਰੱਕੀ ਕੀਤੀ। ਇਸ ਸਮੇਂ ਧਾਲੀਵਾਲਾਂ ਦਾ ਸਰਦਾਰ ਮਹਿਰ ਮਿੱਠਾ ਸੀ। ਇਹ ਇਕ ਬਹਾਦਰ, ਸਿਆਣਾ, ਨੀਤੀਵਾਨ ਅਤੇ ਦਇਆਵਾਨ ਸ਼ਾਸਕ ਸੀ। ਫ਼ਿਰੋਜ਼ਪੁਰ ਅਤੇ ਮੋਗੇ ਦੇ ਇਲਾਕੇ ਵਿੱਚ ਉਸ ਦਾ ਨਾਂ ਅਤੇ ਪ੍ਰਭਾਵ ਬਹੁਤ ਉੱਘਾ ਸੀ। ਮੁਗ਼ਲ ਬਾਦਸ਼ਾਹ ਅਕਬਰ ਨੇ ਭਾਰਤ ਵਿੱਚ ਆਪਣੇ ਹਮਾਇਤੀ ਪੈਦਾ ਕਰਨ ਦਾ ਅਤੇ ਇੱਥੇ ਮੁਗ਼ਲ ਰਾਜ ਦੀਆਂ ਜੜ੍ਹਾਂ ਪੱਕੀਆਂ ਕਰਨ ਦਾ ਇਕ ਤਰੀਕਾ ਇਹ ਲੱਭਿਆ ਸੀ ਕਿ ਉਹ ਹਿੰਦੂ ਸ਼ਾਸਕਾਂ ਅਤੇ ਰਾਜਿਆਂ ਨਾਲ ਆਪਣੇ ਵਿਆਹ-ਸੰਬੰਧ ਬਣਾ ਕੇ ਉਨ੍ਹਾਂ ਨੂੰ ਹਮੇਸ਼ਾ ਲਈ ਆਪਣੇ ਰਿਸ਼ਤੇਦਾਰ ਅਤੇ ਮਿੱਤਰ ਬਣਾ ਲੈਂਦਾ ਸੀ। ਇਸੇ ਨੀਤੀ ਅਧੀਨ ਉਸ ਨੇ ਮਹਿਰ ਮਿੱਠੇ ਦੀ ਧੀ ਜਾਂ ਪੋਤੀ ਨਾਲ ਵਿਆਹ ਕਰਵਾ ਕੇ ਪੰਜਾਬ ਵਿੱਚ ਮਹਿਰ ਮਿੱਠੇ ਨੂੰ ਆਪਣਾ ਪੱਕਾ ਹਮਾਇਤੀ ਬਣਾ ਲਿਆ। ਇਸ ਕੁੜੀ ਦਾ ਨਾਂ ਨੰਬਰਦਾਰ ਕਰਤਾਰ ਸਿੰਘ (ਲੇਖਕ ਕਿਤਾਬਚਾ 'ਧਾਲੀਵਾਲ ਇਤਿਹਾਸ') ਭਾਗ-ਭਰੀ ਦੱਸਦੇ ਹਨ ਪਰ ਸ: ਪਿਆਰਾ ਸਿੰਘ ਪਦਮ ਦੀ ਪੁਸਤਕ 'ਗੋਬਿੰਦ ਸਾਗਰ' ਅਨੁਸਾਰ ਇਸ ਲੜਕੀ ਦਾ ਨਾਂ ਸੰਮੀ ਸੀ ਅਤੇ ਉਹ ਮਹਿਰ ਮਿੱਠੇ ਦੇ ਪੁੱਤਰ ਚੈਨ ਬੇਗ ਦੀ ਧੀ ਸੀ। ਐਚ.ਏ. ਰੌਸ ਦੀ 'ਏ ਗਲਾਸਰੀ ਆਫ਼ ਦੀ ਟਰਾਈਬਜ਼ ਐਂਡ ਕਾਸਟਸ' (ਭਾਗ ਦੂਜਾ) ਅਨੁਸਾਰ ਮਹਿਰ ਮਿੱਠਾ ਨੇ ਆਪਣੀ ਧੀ ਨੂੰ ਦਾਜ ਵਿੱਚ ਹੋਰ ਵਸਤਾਂ ਤੋਂ ਇਲਾਵਾ ਕਾਂਗੜ ਵਿੱਚ 100 ਘੁਮਾਂ ਜ਼ਮੀਨ ਦਿੱਤੀ ਅਤੇ ਅਕਬਰ ਨੇ ਇਸ ਰਿਸ਼ਤੇਦਾਰੀ ਦੇ ਨਾਤੇ ਮਹਿਰ ਮਿੱਠੇ ਨੂੰ ਧੌਲਾ-ਕਾਂਗੜ ਦੇ ਆਲੇ-ਦੁਆਲੇ 120 ਪਿੰਡਾਂ ਦੀ ਜਗੀਰ ਅਤੇ 'ਮੀਆਂ' ਦਾ ਖ਼ਿਤਾਬ ਬਖਸ਼ਿਆ। ਜ਼ਿਲ੍ਹਾ ਫ਼ਿਰੋਜ਼ਪੁਰ ਦਾ ਗਜ਼ਟੀਅਰ (1915 ਈ:) ਅਤੇ ਇਤਿਹਾਸ ਦੇ ਕਈ ਹੋਰ ਸਰੋਤ ਵੀ 120 ਪਿੰਡਾਂ ਦੀ ਇਸ ਜਗੀਰ ਦੀ ਪੁਸ਼ਟੀ ਕਰਦੇ ਹਨ। ਇਸੇ ਲਈ ਮੋਗੇ ਅਤੇ ਰਾਮਪੁਰਾ ਫੂਲ ਦੇ ਵਿਚਾਲੇ ਧਾਲੀਵਾਲ ਟੱਪੇ ਵਿੱਚ ਇਹ ਕਹਾਵਤ ਮਸ਼ਹੂਰ ਹੈ—

ਅਕਬਰ ਜੇਡ ਨਾ ਬਾਦਸ਼ਾਹ
ਮਹਿਰ ਮਿੱਠੇ ਜੇਡ ਨਾ ਜੱਟ।

ਪਿੰਡ ਕਾਂਗੜ ਦੀ ਜੂਹ ਵਿੱਚ ਸਲਾਬਤਪੁਰਾ-ਬਾਘਾ ਪੁਰਾਣਾ ਸੜਕ ਦੇ ਪਾਰ ਮਹਿਰ ਮਿੱਠੇ ਦੀ ਛੋਟੀ ਇੱਟ ਦੀ ਸਮਾਧ ਬਣੀ ਹੋਈ ਹੈ। ਜਿਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਹੋਇਆ ਹੈ। ਸਾਰਾ ਇਲਾਕਾ ਇਸ ਪ੍ਰਤਾਪੀ ਪੁਰਸ਼ ਦੀ ਸਮਾਧ ਦਾ ਬਹੁਤ ਸਤਿਕਾਰ ਕਰਦਾ ਹੈ।

ਧਾਲੀਵਾਲ ਸਰਦਾਰਾਂ ਦੀ ਇਕ ਸਿਫ਼ਤ ਬਹੁਤ ਵਿਲੱਖਣ ਹੈ। ਅਕਬਰ ਦੇ ਬਖਸ਼ੇ ਖ਼ਿਤਾਬ ਕਾਰਨ ਉਹ ਅੰਗਰੇਜ਼ਾਂ ਦੇ ਸਮੇਂ ਤੱਕ ਬਿਨਾਂ-ਸ਼ੱਕ 'ਮੀਏਂ' ਅਖਵਾਉਂਦੇ ਰਹੇ ਅਤੇ ਪੁਰਾਣੇ ਸਮਿਆਂ ਵਿੱਚ ਬਹੁਤੇ ਧਾਲੀਵਾਲ ਸਰਦਾਰਾਂ ਦੇ ਨਾਂ ਵੀ ਭਾਵੇਂ ਸਮੇਂ ਦੇ ਪ੍ਰਭਾਵ ਕਾਰਨ ਮੁਸਲਮਾਨਾਂ ਵਾਲੇ ਸਨ, ਜਿਵੇਂ ਚੈਨ ਬੇਗ, ਸਲੇਮ ਸ਼ਾਹ, ਉਮਰ ਸ਼ਾਹ, ਸ਼ੇਰ ਖਾਂ ਅਤੇ ਹੈਬਤ ਖਾਂ ਆਦਿ, ਪਰ ਉਹ ਇਸਲਾਮ ਧਾਰਨ ਕਰ ਕੇ ਮੁਸਲਮਾਨ ਨਹੀਂ ਬਣੇ। ਜ਼ਿਲ੍ਹਾ ਫ਼ਿਰੋਜ਼ਪੁਰ ਦਾ ਸਰਕਾਰੀ ਗਜ਼ਟੀਅਰ (1915) ਇਸ ਗੱਲ ਦੀ ਗਵਾਹੀ ਇਸ ਤਰ੍ਹਾਂ ਦਿੰਦਾ ਹੈ—'ਮਹਿਰ ਮਿੱਠੇ ਦੇ ਵਾਰਸਾਂ ਨੇ ਭਾਵੇਂ ਕਦੀ ਵੀ ਇਸਲਾਮ ਧਾਰਨ ਨਹੀਂ ਕੀਤਾ ਪਰ ਉਨ੍ਹਾਂ ਨੇ ਆਪਣੇ ਨਾਵਾਂ ਨਾਲ ਮੀਏਂ ਦਾ ਖ਼ਿਤਾਬ ਅਜੇ ਤੱਕ ਵੀ ਕਾਇਮ ਰੱਖਿਆ ਹੋਇਆ ਹੈ। ਉਨ੍ਹਾਂ ਪਾਸ ਹੁਣ ਆਪਣੀਆਂ ਪੁਰਾਣੀਆਂ ਵਿਸ਼ਾਲ ਜ਼ਮੀਨਾਂ ਵਿੱਚੋਂ ਕੁਝ ਏਕੜਾਂ ਦਾ ਥੋੜ੍ਹਾ-ਥੋੜ੍ਹਾ ਰਕਬਾ ਹੀ ਰਹਿ ਗਿਆ ਹੈ। ਬੱਧਣੀ ਦਾ ਕਿਲਾ ਇਸੇ ਖਾਨਦਾਨ ਦੇ ਇਕ ਮੀਆਂ ਹਿੰਮਤ ਖਾਨ ਨੇ ਬਣਵਾਇਆ ਸੀ।'

ਜੱਟਾਂ ਦੇ ਜਿੰਨੇ ਵੀ ਗੋਤ ਹਨ, ਉਹ ਉਨ੍ਹਾਂ ਦੇ ਕਿਸੇ ਵਡੇਰੇ ਦੇ ਨਾਂ 'ਤੇ ਚਲਦੇ ਹਨ। ਭੱਟੀ, ਸਿੱਧੂ, ਬਰਾੜ, ਗਿੱਲ ਆਦਿ ਇਨ੍ਹਾਂ ਗੋਤਾਂ ਦੇ ਵਡੇਰਿਆਂ ਦੇ ਨਾਂ ਸਨ। ਇਸੇ ਤਰ੍ਹਾਂ ਧਾਲੀਵਾਲ ਗੋਤ ਦੇ ਨਾਮਕਰਨ ਬਾਰੇ ਇਹ ਧਾਰਨਾ ਵੀ ਪ੍ਰਚਲਿਤ

ਹੈ ਕਿ ਮਹਿਰ ਮਿੱਠੇ ਤੋਂ 22 ਪੀੜ੍ਹੀਆਂ ਉੱਪਰ ਇਕ ਬਜ਼ੁਰਗ ਦਾ ਨਾਂ 'ਧਾਲੀਵਾਲ' ਸੀ। ਵਿਚਾਰ ਹੈ ਕਿ ਉਸੇ ਬਜ਼ੁਰਗ ਦੇ ਨਾਂ 'ਤੇ ਇਸ ਗੋਤ ਦਾ ਨਾਂ 'ਧਾਲੀਵਾਲ' ਪੈ ਗਿਆ।

ਧਾਲੀਵਾਲ ਚੌਧਰੀਆਂ ਨੇ ਭਾਵੇਂ ਇਸਲਾਮ ਧਾਰਨ ਨਹੀਂ ਸੀ ਕੀਤਾ ਪਰ ਸਤਾਰ੍ਹਵੀਂ ਸਦੀ ਦੇ ਤੀਜੇ ਚੌਥੇ ਦਹਾਕੇ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਨੇ ਜਦੋਂ ਮਾਲਵੇ ਦੇ ਕਈ ਦੌਰੇ ਕੀਤੇ ਤਾਂ ਉਨ੍ਹਾਂ ਨੇ ਬੜੀ ਸ਼ਰਧਾ ਨਾਲ ਗੁਰੂ ਨਾਨਕ ਦੇ ਧਰਮ ਨੂੰ ਅਪਣਾ ਲਿਆ। ਅਨੁਮਾਨ ਹੈ ਕਿ 1625 ਈ: ਦੇ ਨੇੜੇ-ਤੇੜੇ ਮਹਿਰ ਮਿੱਠੇ ਦਾ ਪੜੋਤਾ ਰਾਏ ਜੋਧ ਛੇਵੀਂ ਪਾਤਸ਼ਾਹੀ ਦਾ ਸਿੱਖ ਬਣਿਆ ਅਤੇ ਉਸ ਤੋਂ ਬਾਅਦ ਅੱਜ ਤੱਕ ਪੌਣੇ ਚਾਰ ਸਦੀਆਂ ਬੀਤ ਜਾਣ ਪਿੱਛੋਂ ਵੀ ਇਹ ਘਰਾਣਾ ਸਿੱਖ ਧਰਮ ਦਾ ਇਕ ਨਰੋਆ ਅੰਗ ਬਣਿਆ ਹੋਇਆ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਦੀਨੇ-ਕਾਂਗੜ ਆਉਣ ਸਮੇਂ ਸਥਿਤੀ ਇਹ ਸੀ ਕਿ ਮਹਿਰ ਮਿੱਠੇ ਦੀ ਅਕਬਰ ਨਾਲ ਰਿਸ਼ਤੇਦਾਰੀ ਹੋਣ ਕਾਰਨ ਧਾਲੀਵਾਲ ਚੌਧਰੀਆਂ ਦੀ ਮੁਗ਼ਲਾਂ ਦੀ ਸਰਕਾਰ ਵਿੱਚ ਚੰਗੀ ਸਾਖ ਸੀ ਅਤੇ ਦੂਜੇ ਪਾਸੇ ਇਹ ਚੌਧਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤੋਂ ਗੁਰੂ-ਘਰ ਨਾਲ ਜੁੜ ਗਏ ਸਨ। ਇਸ ਲਈ ਜੇ ਦੀਨੇ-ਕਾਂਗੜ ਵਿੱਚ ਔਰੰਗਜ਼ੇਬ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਮੁਲਾਕਾਤ ਹੁੰਦੀ ਤਾਂ ਇਹ ਸਥਾਨ ਦੋਹਾਂ ਧਿਰਾਂ ਲਈ ਇਕ ਸਾਂਝੀ ਅਤੇ ਭਰੋਸੇ ਵਾਲੀ ਥਾਂ ਹੋਣੀ ਸੀ। ਇਸੇ ਕਾਰਨ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਜ਼ਫ਼ਰਨਾਮੇ ਵਿੱਚ ਕਾਂਗੜ ਆਉਣ ਦੀ ਸਲਾਹ ਦਿੱਤੀ।

ਇਤਿਹਾਸ ਦੀ ਮੋਟੇ ਤੌਰ 'ਤੇ ਨਿਸ਼ਾਨਦੇਹੀ ਕਰਨ ਲਈ ਇੱਥੇ ਇਹ ਦੱਸਣਾ ਉੱਚਿਤ ਹੋਵੇਗਾ ਕਿ ਮਹਿਰ ਮਿੱਠਾ, ਚੌਧਰੀ ਡਫਰ ਦਾ ਪੁੱਤਰ ਸੀ। ਮਹਿਰ ਮਿੱਠੇ ਦੇ ਅੱਗੋਂ ਚੈਨ ਬੇਗ ਸਮੇਤ ਸੱਤ ਪੁੱਤਰ ਸਨ। ਚੈਨ ਬੇਗ ਦੇ ਅੱਗੋਂ ਛੇ ਪੁੱਤਰ ਹੋਏ, ਜਿਨ੍ਹਾਂ ਵਿੱਚੋਂ ਉਮਰ ਸ਼ਾਹ ਵੱਡਾ ਸੀ। ਉਮਰ ਸ਼ਾਹ ਦੇ ਦੋ ਪੁੱਤਰ ਸਨ : ਰਾਏ ਜੋਧ ਤੇ ਸਲੇਮ ਸ਼ਾਹ। ਅੱਗੋਂ ਰਾਏ ਜੋਧ ਦੇ ਚਾਰ ਪੁੱਤਰ ਹੋਏ। ਉਨ੍ਹਾਂ ਵਿੱਚੋਂ ਇਕ ਦਾ ਨਾਂ ਬਖਤਿਆਰ ਸੀ। ਰਾਏ ਬਖਤਿਆਰ ਦੇ ਤਿੰਨ ਪੁੱਤਰ ਸਨ : ਲਖਮੀਰ, ਸ਼ਮੀਰ ਅਤੇ ਤਖਤ ਮੱਲ, ਜੋ ਸਾਡੇ ਇਸ ਲੇਖ ਦੇ ਉਪ-ਨਾਇਕ ਹਨ। ਇਸ ਬਿਰਤਾਂਤ ਦੇ ਸਰਬ-ਪੱਖੀ ਮਹਾਂ-ਨਾਇਕ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ, ਜਿਨ੍ਹਾਂ ਦੇ ਵਿਸ਼ਾਲ ਚਿੱਤਰ ਨੂੰ ਮੁਕੰਮਲ ਕਰਨ ਲਈ ਅਸੀਂ ਉਸ ਸਮੇਂ ਦੇ ਇਤਿਹਾਸ ਦੀਆਂ ਨਿੱਕੀਆਂ ਵੱਡੀਆਂ ਤੰਦਾਂ ਨੂੰ ਜੋੜਨ ਦੀ ਕੋਸ਼ਿਸ਼ ਕਰ ਰਹੇ ਹਾਂ।

ਲਖਮੀਰ, ਸ਼ਮੀਰ ਤੇ ਤਖਤ ਮੱਲ ਤਿੰਨਾਂ ਭਰਾਵਾਂ ਨੇ ਮੁਗ਼ਲ ਸਰਕਾਰ ਦੀ ਪ੍ਰਵਾਹ ਨਾ ਕਰਦਿਆਂ, ਗੁਰੂ ਜੀ ਨੂੰ ਆਪਣੇ ਪਾਸ ਠਹਿਰਾਉਣ ਦਾ ਬੜਾ ਹੌਸਲਾ ਦਿਖਾਇਆ ਅਤੇ ਥੋੜ੍ਹੇ ਸਮੇਂ ਤੋਂ ਕਾਂਗੜ ਨਾਲੋਂ ਵੱਖ ਹੋਏ ਪਿੰਡ ਦੀਨੇ ਵਿੱਚ ਉਨ੍ਹਾਂ ਦੇ ਰਹਿਣ ਦਾ ਪ੍ਰਬੰਧ ਕਰ ਦਿੱਤਾ। ਦੀਨੇ ਅਤੇ ਕਾਂਗੜ ਵਿਚਾਲੇ ਦੋ ਕਿਲੋਮੀਟਰ ਦਾ ਫ਼ਾਸਲਾ ਹੈ।

ਨੰਬਰਦਾਰ ਕਰਤਾਰ ਸਿੰਘ ਦੇ ਕਿਤਾਬਚੇ 'ਧਾਲੀਵਾਲ ਇਤਿਹਾਸ' ਅਨੁਸਾਰ ਪਿੰਡ ਦੀਨਾ, ਸਿੱਧੂ ਗੋਤ ਦੇ ਦੀਨੇ ਜੱਟ ਨੇ, ਧਾਲੀਵਾਲਾਂ ਦੇ ਕੁਝ ਬੰਦੇ ਨਾਲ ਲੈ ਕੇ ਵਸਾਇਆ ਸੀ। ਕਾਂਗੜ ਤੋਂ ਕੁਝ ਦੂਰ ਇਹ ਇਲਾਕਾ ਬੇਆਬਾਦ ਜੰਗਲ ਸੀ। ਰਿਆਸਤ ਪਟਿਆਲਾ ਦੇ ਪਿੰਡ ਬਾਜੇ ਤੋਂ ਉੱਠ ਕੇ ਦੀਨੇ ਸਿੱਧੂ ਨੇ ਇਸ ਰਕਬੇ ਉੱਤੇ ਕਬਜ਼ਾ ਕਰ ਲਿਆ। ਦੀਨੇ ਦੀ ਇਕ ਧੀ ਰਾਏ ਜੋਧ ਦੇ ਪੁੱਤਰ ਬਖਤਿਆਰ ਨੂੰ ਵਿਆਹੀ ਹੋਈ ਸੀ। ਇਸ ਨਾਤੇ, ਦੀਨਾ, ਬਖਤਿਆਰ ਦੇ ਪੁੱਤਰ ਲਖਮੀਰ ਦਾ ਨਾਨਾ ਲੱਗਦਾ ਸੀ। ਕੁਝ ਸਮੇਂ ਬਾਅਦ ਲਖਮੀਰ ਨੇ ਆਪਣੇ ਨਾਨੇ ਦੇ ਪਿੰਡ ਦੀਨੇ ਨੂੰ ਆਪਣੇ ਕਬਜ਼ੇ ਵਿੱਚ ਲੈ ਲਿਆ। ਜਦੋਂ ਗੁਰੂ ਗੋਬਿੰਦ ਸਿੰਘ ਦੀਨੇ ਪਹੁੰਚੇ ਤਾਂ ਦੀਨੇ ਉੱਤੇ ਲਖਮੀਰ ਦਾ ਅਧਿਕਾਰ ਸੀ ਅਤੇ ਉਸ ਦੇ ਦੂਜੇ ਦੋ ਭਰਾ ਸ਼ਮੀਰ ਤੇ ਤਖਤ ਮੱਲ ਕਾਂਗੜ ਵਿੱਚ ਨਿਵਾਸ ਕਰਦੇ ਸਨ। ਗੁਰੂ ਸਾਹਿਬ ਦੀ ਸੇਵਾ ਅਤੇ ਸਤਿਕਾਰ ਲਈ ਤਿੰਨੋ ਭਰਾ ਇਕੋ ਜਿਹੇ ਤੱਤਪਰ ਸਨ।

• • •

## 25

# ਦੀਨੇ ਦੀਆਂ ਰੌਣਕਾਂ ਅਨੰਦਪੁਰ ਦਾ ਭੁਲੇਖਾ ਪਾਉਂਦੀਆਂ ਸਨ

ਹੌਲੀ-ਹੌਲੀ ਸਾਰੇ ਪੰਜਾਬ ਨੂੰ ਪਤਾ ਲੱਗ ਗਿਆ ਕਿ ਗੁਰੂ ਗੋਬਿੰਦ ਸਿੰਘ ਦੇਸ਼ ਅਤੇ ਕੌਮ ਦੀ ਅਣਖ-ਆਨ ਦੀ ਖ਼ਾਤਰ ਆਪਣਾ ਸਭ ਕੁਝ ਨਿਛਾਵਰ ਕਰਕੇ ਹੁਣ ਦੀਨੇ-ਕਾਂਗੜ ਪਹੁੰਚ ਗਏ ਹਨ। ਘਰ ਘਰ ਵਿੱਚ ਗੁਰੂ ਦੀਆਂ ਗੱਲਾਂ ਛਿੜ ਪਈਆਂ।.... ਮਖ਼ਮਲੀ ਵਿਛੌਣਿਆਂ 'ਤੇ ਸੌਣ ਵਾਲੇ ਗੁਰੂ ਮਾਛੀਵਾੜੇ ਦੇ ਜੰਗਲਾਂ ਵਿੱਚ ਨੰਗੀ ਧਰਤੀ ਉੱਤੇ ਕਿਵੇਂ ਸੁੱਤੇ ਹੋਣਗੇ। ... ਚੰਨ ਤਾਰਿਆਂ ਵਰਗੇ ਚਾਰੇ ਪੁੱਤਰ ਵੀ ਵਾਰ ਦਿੱਤੇ।.... ਕਹਿੰਦੇ ਨੇ, ਮਾਤਾ ਗੁਜਰੀ ਵੀ ਚੜ੍ਹਾਈ ਕਰ ਗਈ। ... ਸ਼ਸਤਰ-ਵਸਤਰ ਸਜਾ ਕੇ, ਨੀਲੇ ਘੋੜੇ 'ਤੇ ਸਵਾਰ ਹੋ ਕੇ ਸਿੰਘਾਂ ਦੀਆਂ ਫ਼ੌਜਾਂ ਦੇ ਅੱਗੇ ਚੱਲਣ ਵਾਲੇ ਸਤਿਗੁਰੂ ਹੁਣ ਉੱਚ ਦੇ ਪੀਰਾਂ ਵਾਲੇ ਪਹਿਰਾਵੇ ਵਿੱਚ ਕਿਹੋ-ਜਿਹੇ ਲੱਗਦੇ ਹੋਣਗੇ...।

ਜਿਉਂ-ਜਿਉਂ ਸਿੱਖਾਂ ਨੂੰ ਪਤਾ ਲੱਗਦਾ, ਉਹ ਗੁਰੂ ਦੇ ਦਰਸ਼ਨਾਂ ਲਈ ਉਤਾਵਲੇ ਹੋ ਉਠਦੇ। ਨਿੱਕੇ-ਨਿੱਕੇ ਜਥੇ ਬਣਾ ਕੇ ਸਿੱਖ ਦੀਨੇ ਨੂੰ ਤੁਰ ਪਏ। ਗੁਰੂ ਦੇ ਦਰਸ਼ਨ ਕਰਕੇ ਉਨ੍ਹਾਂ ਦੇ ਕਾਲਜੇ ਠੰਢ ਪੈ ਜਾਂਦੀ ਸੀ। ਕੋਈ ਮਾਇਆ ਭੇਟ ਕਰਦਾ, ਕੋਈ ਵਸਤਰ। ਅੰਨ ਧਨ ਦੇ ਢੇਰ ਲੱਗ ਗਏ। ਗੁਰੂ ਜੀ ਦੀ ਖ਼ਾਸ ਖ਼ੁਸ਼ੀ ਹਾਸਲ ਕਰਨ ਲਈ ਕਈ ਸਿੱਖ ਵਧੀਆ ਘੋੜੇ ਅਤੇ ਸ਼ਸਤਰ ਲੈ ਕੇ ਆਉਂਦੇ। ਚੌਵੀ ਘੰਟੇ ਲੰਗਰ ਚਲਦਾ ਰਹਿੰਦਾ। ਕਥਾ-ਕੀਰਤਨ ਵੀ ਹੁੰਦਾ। ਦੀਨੇ-ਕਾਂਗੜ ਦੀਆਂ ਰੌਣਕਾਂ ਤੋਂ ਅਨੰਦਪੁਰ ਦਾ ਭੁਲੇਖਾ ਪੈਂਦਾ ਸੀ।

ਕਿਸੇ ਦਿਨ ਲੱਖੀ ਜੰਗਲ ਵਿੱਚੋਂ ਸਿੰਘ ਆ ਜਾਂਦੇ ਅਤੇ ਕਦੀ ਦੁਆਬੇ ਵਿੱਚੋਂ। ਕਦੀ ਮਾਝੇ ਅਤੇ ਰਾਵੀ ਪਾਰ ਤੋਂ ਸੰਗਤਾਂ ਆ ਜਾਂਦੀਆਂ। ਚੌਧਰੀ ਸ਼ਮੀਰ ਵਾਰੀ-ਵਾਰੀ ਸਿੰਘਾਂ ਨੂੰ ਗੁਰੂ ਜੀ ਨਾਲ ਮਿਲਾਉਂਦਾ। ਗੁਰੂ ਨਾਲ ਸਿੱਖਾਂ ਦਾ 'ਚੰਨ ਤੇ ਚਕੋਰ' ਵਾਲਾ ਪਿਆਰ ਸੀ। ਗੁਰੂ ਦੇ ਸਿੱਖਾਂ ਲਈ ਦਸਮੇਸ਼ ਜੀ ਦੇ ਦਰਸ਼ਨ ਇੰਜ ਸਨ ਜਿਵੇਂ ਕਾਲੇ ਬੱਦਲਾਂ ਵਿੱਚੋਂ ਅਚਾਨਕ ਸੁਨਹਿਰੀ ਸੂਰਜ ਨਿਕਲ ਆਇਆ ਹੋਵੇ। ਨਿਕਟ-ਵਰਤੀ ਸਿੰਘ ਗੁਰੂ ਜੀ ਦੇ ਨੇੜੇ ਹੋ-ਹੋ ਬੈਠਦੇ ਅਤੇ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦੇ ਚਲਾਣੇ ਉੱਤੇ ਅਫ਼ਸੋਸ ਪ੍ਰਗਟ ਕਰਦੇ। ਕੋਈ ਸ਼ਰਧਾਵਾਨ ਗੁਰੂ ਜੀ ਦੇ ਚਰਨਾਂ ਨਾਲ ਹੱਥ ਛੁਹਾ ਕੇ ਆਖਦਾ, 'ਸੱਚੇ ਪਾਤਸ਼ਾਹੋ, ਇਹ ਕੀ ਭਾਣਾ ਵਰਤਿਆ!' ਕਲਗੀਧਰ ਪਾਤਸ਼ਾਹ ਦੇ ਦਿਲ ਵਿੱਚ ਤਾਂ ਸਾਰੀਆਂ ਗੱਲਾਂ ਸਨ, ਪਰ ਉਹ ਸਿੱਖਾਂ ਨੂੰ ਧੀਰਜ ਦਿੰਦੇ ਹੋਏ ਕਹਿੰਦੇ, 'ਇਸ ਤਰ੍ਹਾਂ ਵੈਰਾਗ ਵਿੱਚ ਨਾ ਆਓ, ਸਿੱਖੋ। ਜਿਹੜੀ ਚੀਜ਼ ਉਪਜਦੀ ਹੈ, ਉਹ ਇਕ ਦਿਨ ਵਿਨਸ ਵੀ ਜਾਂਦੀ ਹੈ ਅਤੇ ਤੁਸੀਂ ਕੀ ਸਮਝਦੇ ਹੋ ਕਿ ਸਾਹਿਬਜ਼ਾਦੇ ਮਰ ਗਏ ਹਨ, ਨਹੀਂ, ਉਹ ਅਮਰ ਹੋ ਗਏ ਹਨ। ਮਰੇ ਤਾਂ ਮੁਗ਼ਲ ਹਨ। ਇਨ੍ਹਾਂ ਦੀ ਬਾਦਸ਼ਾਹੀ ਹੁਣ ਕੁਝ ਦਿਨਾਂ ਦੀ ਹੈ। ਮਾਸੂਮਾਂ ਉੱਤੇ ਜ਼ੁਲਮ ਕਰਨ ਵਾਲੀ ਸਰਹਿੰਦ ਨੂੰ ਮੇਰੇ ਸਿੰਘ ਉਜਾੜ ਦੇਣਗੇ। ਮਹਿਲਾਂ ਮਾੜੀਆਂ ਵਾਲੀ ਥਾਂ 'ਤੇ ਹਲ ਚੱਲਣਗੇ।'

ਗੁਰੂ ਗੋਬਿੰਦ ਸਿੰਘ ਜੀ ਇਕ ਭਿਆਨਕ ਸੰਕਟ ਵਿੱਚੋਂ ਨਿਕਲ ਕੇ ਆਏ ਸਨ ਪਰ ਉਨ੍ਹਾਂ ਦੀ ਆਤਮਾ ਬਾਰਾਂ ਵੰਨੀ ਦੇ ਸੋਨੇ ਵਾਂਗ ਚਮਕ ਰਹੀ ਸੀ। ਉਨ੍ਹਾਂ ਦੀ ਰੂਹ ਉੱਤੇ ਰੰਜ ਤੇ ਮਲਾਲ ਦੀ ਕੋਈ ਝਰੀਟ ਨਹੀਂ ਸੀ ਪਈ। ਨੌਂ ਸਾਲ ਦੀ ਉਮਰ ਵਿੱਚ ਜਦੋਂ ਉਨ੍ਹਾਂ ਨੇ ਗੁਰੂ-ਪਿਤਾ ਨੂੰ ਦਿੱਲੀ ਵਿਖੇ ਸ਼ਹੀਦੀ ਲਈ ਤੋਰਿਆ ਸੀ, ਉਦੋਂ ਤੋਂ ਲੈ ਕੇ ਅੱਜ ਤੱਕ ਉਹ ਆਪਣੇ ਚੁਣੇ ਹੋਏ ਰਾਹ ਉੱਤੇ ਨਿਰਭੈ ਤੇ ਨਿਰੰਤਰ ਚਲ ਰਹੇ ਸਨ। ਉਨ੍ਹਾਂ ਦੀ ਟੱਕਰ ਹਿੰਦੁਸਤਾਨ ਦੇ ਸਮਰਾਟ ਔਰੰਗਜ਼ੇਬ ਨਾਲ ਲੱਗੀ ਹੋਈ ਸੀ। ਔਰੰਗਜ਼ੇਬ ਇਕ ਜ਼ਬਰਦਸਤ ਭੁਲੇਖੇ ਦਾ ਸ਼ਿਕਾਰ ਸੀ। ਉਹ ਆਪਣੇ ਪੈਗ਼ੰਬਰ ਦੀ ਖ਼ੁਸ਼ੀ ਹਾਸਲ ਕਰਨ ਲਈ ਖ਼ਾਲਕ ਦੀ ਖ਼ਲਕ ਨੂੰ ਦੁਖੀ ਕਰ ਕੇ, ਉਨ੍ਹਾਂ ਦੀ ਮਰਜ਼ੀ ਦੇ ਖਿਲਾਫ਼, ਇਸਲਾਮ ਵਿੱਚ ਲਿਆਉਣਾ ਸੁਆਬ ਦਾ ਕੰਮ ਸਮਝਦਾ ਸੀ ਪਰ ਗੁਰੂ ਗੋਬਿੰਦ ਸਿੰਘ ਧਾਰਮਿਕ ਆਜ਼ਾਦੀ ਦੇ ਅਲਮਬਰਦਾਰ ਸਨ। ਔਰੰਗਜ਼ੇਬ ਦੀ ਮੌਤ ਤੋਂ ਬਾਅਦ ਆਗਰੇ ਵਿੱਚ ਦਸਮ ਪਾਤਸ਼ਾਹ ਦੀ ਜਦੋਂ ਬਹਾਦਰ ਸ਼ਾਹ ਬਾਦਸ਼ਾਹ ਨਾਲ ਮੁਲਾਕਾਤ ਹੋਈ ਤਾਂ ਦਰਬਾਰ ਵਿੱਚ ਇਕ ਮੌਲਵੀ ਨੇ ਗੁਰੂ ਜੀ ਨੂੰ ਪ੍ਰਸ਼ਨ ਕੀਤਾ, 'ਪੀਰ ਜੀ, ਮਜ਼੍ਹਬ ਹਮਾਰਾ ਖ਼ੂਬ ਕਿ ਤੁਮਾਰਾ ਖ਼ੂਬ?' ਗੁਰੂ ਜੀ ਨੇ ਉੱਤਰ ਦਿੱਤਾ, 'ਤੁਮ ਕੋ ਤੁਮਾਰਾ ਖ਼ੂਬ, ਹਮ ਕੋ ਹਮਾਰਾ ਖ਼ੂਬ।'

ਉਨ੍ਹਾਂ ਦਾ ਵਿਸ਼ਵਾਸ ਸੀ ਕਿ ਭਾਵੇਂ ਕੋਈ ਹਿੰਦੂ ਹੋਵੇ ਭਾਵੇਂ ਤੁਰਕ, ਪਰ ਮਾਨਸ ਕੀ ਜਾਤ ਸਭ ਇਕੋ ਹੈ। ਮੰਦਰ ਤੇ ਮਸੀਤ, ਪੂਜਾ ਤੇ ਨਮਾਜ਼ ਇਕੋ ਚੀਜ਼ ਹਨ। ਸਾਰੇ ਮਨੁੱਖ ਇਕ ਜਾਤ ਹਨ ਪਰ ਵੱਖਰੇ-ਵੱਖਰੇ ਪ੍ਰਭਾਵਾਂ ਕਾਰਨ ਵੱਖਰੇ-ਵੱਖਰੇ ਦਿਖਾਈ ਦਿੰਦੇ ਹਨ।

ਹਿੰਦੂ ਤੁਰਕ ਕੋਊ ਰਾਫਿਜੀ ਇਮਾਮ ਸਾਫੀ
ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ।....
ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ
ਮਾਨਸ ਸਬੈ ਏਕ ਪੈ ਅਨੇਕ ਕੋ ਪ੍ਰਭਾਉ ਹੈ। —ਅਕਾਲ ਉਸਤਤਿ

ਪਰ ਔਰੰਗਜ਼ੇਬ ਨੂੰ ਇਹ ਗੱਲ ਸਮਝ ਨਹੀਂ ਸੀ ਆਉਂਦੀ। ਉਹ ਸਾਰੇ ਹਿੰਦੁਸਤਾਨ ਨੂੰ ਇਸਲਾਮ-ਅਧੀਨ ਲਿਆਉਣਾ ਚਾਹੁੰਦਾ ਸੀ। ਜੇ ਕੋਈ ਉਸ ਦੀਆਂ ਜਾਬਰ ਨੀਤੀਆਂ ਦਾ ਵਿਰੋਧ ਕਰਦਾ ਸੀ ਤਾਂ ਉਸ ਉੱਤੇ ਆਪਣੀ ਅਥਾਹ ਫ਼ੌਜੀ ਸ਼ਕਤੀ ਦਾ ਪ੍ਰਯੋਗ ਕਰਦਾ ਸੀ। ਜੇ ਕਦੀ ਅਜਿਹਾ ਵਿਦਰੋਹੀ ਹੱਥ ਆ ਜਾਵੇ ਤਾਂ ਉਸ ਨੂੰ ਅਸਹਿ ਤਸੀਹੇ ਦੇ ਕੇ ਕਤਲ ਕਰ ਦਿੱਤਾ ਜਾਂਦਾ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਸਬੰਧ ਵਿੱਚ ਔਰੰਗਜ਼ੇਬ ਇਸੇ ਨੀਤੀ 'ਤੇ ਚੱਲ ਰਿਹਾ ਸੀ। ਅਨੰਦਪੁਰ ਅਤੇ ਚਮਕੌਰ ਉੱਤੇ ਅਣਗਿਣਤ ਫ਼ੌਜਾਂ ਚਾੜ੍ਹੀਆਂ ਗਈਆਂ। ਇਸ ਘੱਲੂਘਾਰੇ ਦੌਰਾਨ ਦਸਮੇਸ਼ ਪਿਤਾ ਦੇ ਦੋ ਸ਼ੀਰਖੋਰ ਬੇਟੇ ਹਕੂਮਤ ਦੇ ਹੱਥ ਆ ਗਏ। ਉਨ੍ਹਾਂ ਨੂੰ ਬੜੀ ਬੇਰਹਿਮੀ ਨਾਲ ਸ਼ਹੀਦ ਕਰ ਦਿੱਤਾ ਗਿਆ।

ਦੀਨੇ-ਕਾਂਗੜ ਵਿੱਚ ਕੁਝ ਆਰਾਮ ਦੇ ਪਲ ਮਿਲੇ ਤਾਂ ਗੁਰੂ ਜੀ ਨੇ ਇਨ੍ਹਾਂ ਸਾਰੀਆਂ ਪ੍ਰਸਥਿਤੀਆਂ ਉੱਤੇ ਡੂੰਘੀ ਸੋਚ-ਵਿਚਾਰ ਕੀਤੀ ਅਤੇ ਆਪਣੇ ਅਗਲੇ ਪ੍ਰੋਗਰਾਮ ਦੀ ਰੂਪ-ਰੇਖਾ ਉਲੀਕੀ। ਅਨੰਦਪੁਰ ਛੱਡਣ ਤੋਂ ਪਹਿਲਾਂ ਗੁਰੂ ਜੀ ਨਾਲ ਪਹਾੜੀ ਰਾਜਿਆਂ ਅਤੇ ਮੁਗ਼ਲ ਜਰਨੈਲਾਂ ਨੇ ਗਊ ਤੇ ਕੁਰਾਨ ਦੀਆਂ ਕਸਮਾਂ ਖਾ ਕੇ ਜੋ ਝੂਠੇ ਵਾਅਦੇ ਕੀਤੇ ਸਨ, ਉਹ ਤਾਂ ਕੀਤੇ ਹੀ ਸਨ, ਪਰ ਉਸ ਸਮੇਂ ਔਰੰਗਜ਼ੇਬ ਦੀ ਇਕ ਖ਼ਾਸ ਚਿੱਠੀ ਵੀ ਗੁਰੂ ਜੀ ਨੂੰ ਮਿਲੀ ਸੀ। ਕੁਝ ਇਤਿਹਾਸਕਾਰ ਕਹਿੰਦੇ ਹਨ ਕਿ ਇਹ ਚਿੱਠੀ ਕੁਰਾਨ ਸ਼ਰੀਫ ਦੀ ਜਿਲਦ ਉੱਤੇ ਲਿਖੀ ਹੋਈ ਸੀ। ਜਿਹੜਾ ਕਾਜ਼ੀ ਇਹ ਚਿੱਠੀ ਲੈ ਕੇ ਆਇਆ ਸੀ ਉਸ ਨੇ ਬਾਦਸ਼ਾਹ ਦਾ ਜ਼ਬਾਨੀ ਸੁਨੇਹਾ ਵੀ ਗੁਰੂ ਜੀ ਨੂੰ ਦਿੱਤਾ ਸੀ। ਇਸ ਚਿੱਠੀ ਅਤੇ ਜ਼ਬਾਨੀ ਸੁਨੇਹੇ ਵਿੱਚ ਬਾਦਸ਼ਾਹ ਨੇ ਕੁਰਾਨ ਦੀ ਕਸਮ ਖਾ ਕੇ ਗੁਰੂ ਜੀ ਨੂੰ ਕਿਹਾ ਸੀ ਕਿ ਤੁਸੀਂ ਅਨੰਦਪੁਰ ਨੂੰ ਛੱਡ ਦਿਓ ਅਤੇ ਜਿੱਥੇ ਜਾਣਾ ਚਾਹੁੰਦੇ ਹੋ, ਨਿਰਵਿਘਨ ਚਲੇ ਜਾਓ। ਆਪ ਦੇ ਵਹੀਰ ਉੱਤੇ ਕਿਸੇ ਤਰ੍ਹਾਂ ਦਾ ਹੱਲਾ-ਗੁੱਲਾ ਨਹੀਂ ਕੀਤਾ ਜਾਵੇਗਾ। ਬਾਦਸ਼ਾਹ ਦੀ ਇਸ ਚਿੱਠੀ ਦਾ ਗੁਰੂ ਜੀ ਨੇ 'ਜ਼ਫ਼ਰਨਾਮੇ' ਵਿੱਚ ਜ਼ਿਕਰ ਕੀਤਾ ਹੈ :—

ਨਵਿਸ਼ਤਾ ਰਸੀਦੋ ਬਗੁਫ਼ਤਾ ਜ਼ੁਬਾਂ
ਬਬਾਯਦ ਕਿ ਕਾਰੀਂ ਬਰਾਹਤ ਰਸਾਂ॥ 54॥

(ਤੇਰਾ ਲਿਖਿਆ ਹੋਇਆ ਪੱਤਰ ਅਤੇ ਜ਼ਬਾਨੀ ਸੁਨੇਹਾ ਮੈਨੂੰ ਪਹੁੰਚਿਆ। ਤੈਨੂੰ ਚਾਹੀਦਾ ਹੈ ਕਿ ਹੁਣ ਤੂੰ ਇਸ ਕੰਮ ਨੂੰ ਠੀਕ ਤਰ੍ਹਾਂ ਸਿਰੇ ਚਾੜ੍ਹ ਦੇਵੇਂ।)

ਇਸ ਤੋਂ ਬਾਅਦ ਗੁਰੂ ਜੀ ਬਾਦਸ਼ਾਹ ਨੂੰ ਕਹਿੰਦੇ ਹਨ ਕਿ ਜੇ ਤੂੰ ਕੁਰਾਨ ਦੀ ਕਸਮ ਵਾਲਾ ਉਹ ਇਕਰਾਰਨਾਮਾ ਵੇਖਣਾ ਚਾਹੁੰਦਾ ਹੈਂ, ਤਾਂ ਮੈਂ ਤੈਨੂੰ ਉਹ ਭੇਜ ਸਕਦਾ ਹਾਂ।

ਤੁਰਾ ਗਰ ਬਬਾਯਦ ਆਂ ਕੌਲਿ ਕੁਰਾਂ
ਬਨਿਜ਼ਦੇ ਸ਼ੁਮਾ ਰਾ ਰਸਾਨਮ ਹਮਾਂ॥ 57॥

ਜ਼ਫ਼ਰਨਾਮੇ ਦੇ ਇਹ ਸ਼ਿਅਰ ਸਾਬਤ ਕਰਦੇ ਹਨ ਕਿ ਔਰੰਗਜ਼ੇਬ ਨੇ ਗੁਰੂ ਜੀ ਨੂੰ ਜ਼ਾਤੀ ਤੌਰ 'ਤੇ ਪੱਤਰ ਲਿਖ ਕੇ ਅਤੇ ਜ਼ਬਾਨੀ ਸੁਨੇਹਾ ਭੇਜ ਕੇ ਅਨੰਦਪੁਰ ਤੋਂ ਸੁਰੱਖਿਅਤ ਨਿਕਾਸ ਦਾ ਵਾਅਦਾ ਕੀਤਾ ਸੀ।

ਇਸ ਤੋਂ ਬਿਨਾਂ ਕੁਝ ਅਗਲੇ ਸ਼ਿਅਰਾਂ ਤੋਂ ਇਹ ਵੀ ਜਾਪਦਾ ਹੈ ਕਿ ਬਾਦਸ਼ਾਹ ਨੇ ਗੁਰੂ ਜੀ ਨੂੰ ਗੱਲਬਾਤ ਲਈ ਆਪਣੇ ਕੋਲ ਬੁਲਾਇਆ ਸੀ। ਪਰ ਬਾਦਸ਼ਾਹ ਦੀਆਂ ਕਸਮਾਂ ਅਤੇ ਵਾਅਦਿਆਂ ਦੇ ਬਾਵਜੂਦ ਗੁਰੂ ਜੀ ਨਾਲ ਜੋ ਸਲੂਕ ਹੋਇਆ, ਉਸ ਨੂੰ ਮੱਦੇ-ਨਜ਼ਰ ਰੱਖ ਕੇ ਗੁਰੂ ਜੀ ਬਾਦਸ਼ਾਹ ਨੂੰ ਲਿਖਦੇ ਹਨ—

ਹੁਣ ਨਾ ਮੈਂ ਤੇਰੇ ਪਾਸ ਆਵਾਂਗਾ ਅਤੇ ਨਾ ਹੀ ਉਸ ਰਾਹ ਪਵਾਂਗਾ। ਮੇਰਾ ਪਰਮੇਸ਼ਰ ਜਿੱਥੇ ਚਾਹੇਗਾ, ਮੈਂ ਉੱਥੇ ਜਾਵਾਂਗਾ।

ਹਜ਼ੂਰੀ ਨਾ ਆਇਮ ਨਾ ਈਂ ਰਾਹ ਸ਼ਵਮ
ਅਗਰ ਸ਼ਾਹ ਬਖਵਾਹਦ ਮਨ ਆਂ ਜਾ ਰਵਮ॥ 88॥

ਸੂਬੇਦਾਰ ਤੇ ਅਹਿਲਕਾਰ ਧੋਖੇ ਫਰੇਬ ਦੀਆਂ ਕਾਰਵਾਈਆਂ ਕਰਨ ਤਾਂ ਇਹ ਇਕ ਵੱਖਰੀ ਗੱਲ ਹੈ। ਪਰ ਬਾਦਸ਼ਾਹ, ਜਿਹੜਾ ਆਪਣੇ ਆਪ ਨੂੰ ਦੀਨ ਇਸਲਾਮ ਦਾ ਕੱਟੜ ਪੈਰੋਕਾਰ ਅਤੇ ਸ਼ਰ੍ਹਾ ਦਾ ਪਾਬੰਦ ਸਮਝਦਾ ਹੈ, ਖ਼ੁਦ ਆਪ ਕੁਰਾਨ ਦੀਆਂ ਕਸਮਾਂ ਖਾ ਕੇ ਛੇਤੀ ਹੀ ਪਿੱਛੋਂ ਉਨ੍ਹਾਂ ਨੂੰ ਪੈਰਾਂ ਹੇਠ ਰੋਲ ਦੇਵੇ, ਇਹ ਗੁਰੂ ਗੋਬਿੰਦ ਸਿੰਘ ਵਰਗੇ ਆਦਰਸ਼ ਪੁਰਸ਼ ਲਈ ਬੜੀ ਹੈਰਾਨੀ ਦੀ ਗੱਲ ਸੀ। ਉਹ ਬੜੀ ਸ਼ਿੱਦਤ ਨਾਲ ਮਹਿਸੂਸ ਕਰਦੇ ਸਨ ਕਿ ਬਾਦਸ਼ਾਹ ਨੂੰ ਉਸ ਦੀ ਇਸ ਬੇਦੀਨ ਵਾਅਦਾ-ਖ਼ਿਲਾਫ਼ੀ ਅਤੇ ਬੇਇਨਸਾਫ਼ੀ ਦਾ ਅਹਿਸਾਸ ਕਰਾਉਣਾ ਚਾਹੀਦਾ ਹੈ। ਇਸ ਤੋਂ ਇਲਾਵਾ ਉਨ੍ਹਾਂ ਨੂੰ ਇਹ ਵੀ ਪਤਾ ਸੀ ਕਿ ਸਰਹਿੰਦ ਅਤੇ ਲਾਹੌਰ ਦੇ ਸੂਬੇਦਾਰ ਬਾਦਸ਼ਾਹ ਨੂੰ ਬੀਤੀਆਂ ਘਟਨਾਵਾਂ ਬਾਰੇ ਝੂਠੀਆਂ-ਸੱਚੀਆਂ ਗੁਮਰਾਹਕੁਨ ਰਿਪੋਰਟਾਂ ਭੇਜ ਰਹੇ ਹੋਣਗੇ। ਬਾਦਸ਼ਾਹ ਨੂੰ ਸਾਰੇ ਹਾਲਾਤ ਦੀ ਸਹੀ ਜਾਣਕਾਰੀ ਦੇਣ ਦੀ ਲੋੜ ਸੀ। ਇਸ ਲਈ ਦੀਨੇ-ਕਾਂਗੜ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲਾ ਕੰਮ ਇਹ ਕੀਤਾ ਕਿ ਹਿੰਦੁਸਤਾਨ ਦੇ ਬਾਦਸ਼ਾਹ ਔਰੰਗਜ਼ੇਬ ਆਲਮਗੀਰ ਨੂੰ ਜਿੱਤ ਦਾ ਪੱਤਰ 'ਜ਼ਫ਼ਰਨਾਮਾ' ਲਿਖਿਆ।

• • •

## 26

# ਗੁਰ ਤਬ ਲਿਖੀ ਪਤ੍ਰਿਕਾ ਭਾਰੀ : ਜ਼ਫ਼ਰਨਾਮਾ

ਅਨੰਦਪੁਰ ਅਤੇ ਚਮਕੌਰ ਦੀਆਂ ਜੰਗਾਂ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਨਾਲ ਕੇਵਲ ਤਿੰਨ ਸਿੰਘ ਬਾਕੀ ਰਹਿ ਗਏ ਸਨ। ਧਨ-ਧਾਮ ਅਤੇ ਕਿਲੇ-ਫ਼ੌਜਾਂ ਸਭ ਕੁਝ ਕੌਮੀ ਅਣਖ-ਆਨ ਅਤੇ ਧਰਮ ਦੀ ਭੇਟਾ ਚੜ੍ਹ ਗਿਆ ਸੀ। ਚਾਰੇ ਪੁੱਤਰ ਅਤੇ ਪਿਆਰੀ ਮਾਤਾ ਵੀ ਕੁਰਬਾਨ ਹੋ ਗਏ ਸਨ। ਡਲ੍ਹਕਾਂ ਮਾਰਦੀ ਕਲਗੀ, ਫੜਫੜਾਉਂਦਾ ਬਾਜ਼ ਅਤੇ ਠੁਮਕ ਠੁਮਕ ਚੱਲਣ ਵਾਲਾ ਨੀਲਾ ਘੋੜਾ, ਕੁਝ ਵੀ ਕੋਲ ਨਹੀਂ ਸੀ ਰਿਹਾ। ਐਸੀ ਹਾਲਤ ਵਿੱਚ ਕੀ ਗੁਰੂ ਗੋਬਿੰਦ ਸਿੰਘ ਨੇ ਆਪਣੇ ਧਰਮ ਯੁੱਧ ਦੀ ਸਮਾਪਤੀ ਦਾ ਸੰਖ ਵਜਾ ਦਿੱਤਾ ਸੀ? ਕੀ ਉਹ ਹਾਰ ਮੰਨ ਕੇ ਕਿਸੇ ਪਹਾੜ ਦੀ ਗੁਫ਼ਾ ਜਾਂ ਜੰਗਲ ਦੀ ਗੁੱਠ ਵਿੱਚ ਜਾ ਬੈਠੇ ਸਨ? ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਹੈ : ਨਹੀਂ, ਕਦਾਚਿਤ ਨਹੀਂ। ਅਨਿਆਂ ਵਿਰੁੱਧ ਉਨ੍ਹਾਂ ਦੀ ਜੰਗ ਅਜੇ ਜਾਰੀ ਸੀ। ਯੁੱਧ ਅਜੇ ਸਮਾਪਤ ਨਹੀਂ ਸੀ ਹੋਇਆ। ਜਦੋਂ ਤੱਕ ਭਾਰਤ ਦੀ ਧਰਤੀ ਉੱਤੇ ਜਬਰ ਅਤੇ ਅਨਿਆਂ ਦਾ ਦੌਰ ਜਾਰੀ ਸੀ, ਯੁੱਧ ਕਿਵੇਂ ਸਮਾਪਤ ਹੋ ਸਕਦਾ ਸੀ? ਆਪਣੇ ਪਵਿੱਤਰ ਵਾਕ 'ਧੰਨ ਜੀਉ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ।' ਅਨੁਸਾਰ ਉਨ੍ਹਾਂ ਦੇ ਮਨ ਵਿੱਚ ਯੁੱਧ ਦੀਆਂ ਵਿਚਾਰਾਂ ਚੱਲ ਰਹੀਆਂ ਸਨ।

ਭਾਈ ਸੁੱਖਾ ਸਿੰਘ ਆਪਣੇ 'ਗੁਰ ਬਿਲਾਸ' (1797 ਈ:) ਵਿੱਚ ਲਿਖਦੇ ਹਨ—ਇਕ ਦਿਨ ਕਾਂਗੜ ਵਿੱਚ ਕਿਰਪਾ-ਨਿਧਾਨ ਗੁਰੂਦੇਵ ਨੇ ਕਿਹਾ, 'ਸਿੱਖੋ, ਬਾਦਸ਼ਾਹ ਨੂੰ ਮਾਰਨ ਦਾ ਕੀ ਉਪਾਅ ਕਰੀਏ?' ਰਣ ਵਿੱਚ ਧਾਵਾ ਕਰਕੇ ਮਾਰੀਏ ਜਾਂ ਕਾਗਜ਼ ਦਾ ਤੀਰ ਚਲਾ ਕੇ ਪਾਰ ਬੁਲਾ ਦੇਈਏ?'

ਕ੍ਰਿਪਾ-ਸਿੰਧ ਗੁਰਦੇਵ ਜੂ ਬਸ ਕਾਂਗੜ ਇਹ ਬਾਨ।
ਤਵਨ ਸਮੈ ਸੰਗ ਖਾਲਸੇ ਇਹ ਬਿਧ ਵਚਨ ਬਖਾਨ।
ਬਾਦਸ਼ਾਹ ਕਉ ਮਾਰੀਏ ਕਰੀਏ ਕਵਨ ਉਪਾਇ।
ਕੈ ਕਾਗਦ ਲਿਖ ਮਾਰੀਏ ਕੈ ਸਨਮੁਖ ਰਣ ਧਾਇ। —ਬਾਈਵਾਂ ਅਧਿਆਇ

ਸਿੱਖਾਂ ਨੇ ਕਿਹਾ—ਸੱਚੇ ਪਾਤਸ਼ਾਹੋ, ਤੁਰਕ ਬਹੁਤ ਖੋਟਾ ਹੈ। ਉਸ ਕੋਲ ਦਸ ਲੱਖ ਫ਼ੌਜ ਹੈ। ਉਸ ਨੂੰ ਤੀਰਾਂ, ਤਲਵਾਰਾਂ ਨਾਲ ਮਾਰਨਾ ਬਹੁਤ ਔਖਾ ਹੈ। ਸਿਆਣੇ ਬਜ਼ੁਰਗ ਇਹ ਗੱਲ ਕਿਹਾ ਕਰਦੇ ਹਨ ਕਿ ਜੇ ਵੈਰੀ ਕਾਗਜ਼ ਨਾਲ ਮਰਦਾ ਹੋਵੇ ਤਾਂ ਤਲਵਾਰ ਨੂੰ ਕਦੀ ਹੱਥ ਨਾ ਪਾਈਏ।

ਤੁਰਕ ਮਹਾਂ ਅਤਿ ਬੁਰੋ ਸਠ ਦਲ ਦਹ ਲਖ ਜਿਹ ਸੰਗ।
ਤਾਕੋ ਮਾਰਨ ਕਠਨ ਹੈ ਗਹ ਅਸ ਸਾਂਗ ਖਤੰਗ।
ਕਾਗਦ ਸਉ ਜਉ ਅਰੁ ਮਰੇ ਖੜਗ ਨ ਗਹੀਏ ਹਾਥ।
ਬੜੇ ਸਿਆਨੇ ਕਹਤ ਹੈਂ ਇਹੈ ਪੁਰਾਤਨ ਗਾਥ। —ਉਹੀ
(ਅਸ : ਤਲਵਾਰ, ਸਾਂਗ : ਨੇਜ਼ਾ, ਖਤੰਗ : ਤੀਰ, ਅਰੁ : ਵੈਰੀ)

ਸਿੰਘਾਂ ਦੇ ਇਹ ਵਚਨ ਸੁਣ ਕੇ ਗੁਰੂ ਜੀ ਨੇ ਫ਼ਾਰਸੀ ਨਜ਼ਮ ਵਿੱਚ 'ਜ਼ਫ਼ਰਨਾਮਾ' ਲਿਖਿਆ ਅਤੇ ਤੁਰੰਤ ਦੂਤ ਹੱਥ ਬਾਦਸ਼ਾਹ ਨੂੰ ਭੇਜ ਦਿੱਤਾ—

ਤਾਂ'ਤੇ ਸੁ ਜ਼ਫ਼ਰ ਨਾਮੋ ਬਨਾਈ।
ਪਠਿਯੋ ਸੁ ਦੂਤ ਕੇ ਤਟ ਲਿਖਾਈ। —ਉਹੀ
(ਪਠਿਯੋ : ਭੇਜਿਆ)

ਭਾਈ ਕੋਇਰ ਸਿੰਘ ਦੀ ਰਚਨਾ 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' (1751 ਈ:) ਵਿੱਚ ਵੀ ਗੁਰੂ ਜੀ ਅਤੇ ਸਿੱਖਾਂ ਵਿਚਕਾਰ ਇਸੇ ਤਰ੍ਹਾਂ ਸਵਾਲ-ਜਵਾਬ ਹੁੰਦੇ ਹਨ। ਅੰਤ ਵਿੱਚ ਸਿੰਘ ਕਹਿੰਦੇ ਹਨ—ਖਾਲਸਾ ਉਸੇ ਤਰ੍ਹਾਂ ਕਰੇਗਾ ਜਿਵੇਂ ਗੁਰੂ ਜੀ

ਦੀ ਆਗਿਆ ਹੋਵੇਗੀ। ਇਸ ਪਿੱਛੋਂ ਗੁਰੂ ਜੀ ਨੇ ਬਾਦਸ਼ਾਹਾਂ ਨੂੰ ਆਪਣੀ ਵਿਲੱਖਣ ਚਿੱਠੀ ਲਿਖੀ—

ਕਰੈ ਖਾਲਸਾ ਤਾਹਿ ਪ੍ਰਕਾਰੀ।
ਗੁਰ ਤਬ ਲਿਖੀ ਪਤ੍ਰਿਕਾ ਭਾਰੀ।

ਇਸੇ ਤਰ੍ਹਾਂ ਕੁਝ ਹੋਰ ਪੁਰਾਣੇ ਗ੍ਰੰਥਕਾਰਾਂ ਨੇ 'ਜ਼ਫ਼ਰਨਾਮੇ' ਦੀ ਤਕਰੀਬਨ ਇਹੀ ਭੂਮਿਕਾ ਥੋੜ੍ਹੇ ਬਹੁਤ ਫਰਕ ਨਾਲ ਆਪਣੇ ਗ੍ਰੰਥਾਂ ਵਿੱਚ ਲਿਖੀ ਹੈ। ਗਿ: ਗਿਆਨ ਸਿੰਘ ਦਾ ਹਵਾਲਾ ਬੜਾ ਰੌਚਿਕ ਹੈ—ਇਕ ਦਿਨ ਗੁਰੂ ਜੀ ਆਪਣੇ ਖ਼ਿਆਲ ਵਿੱਚ ਕੁਝ ਸ਼ਬਦ ਬੋਲਦੇ ਹੋਏ ਚਾਕੂ ਆਪਣੇ ਹੱਥ ਦੀਆਂ ਉਂਗਲਾਂ ਉੱਤੇ ਫੇਰ ਰਹੇ ਸੇ, ਸ਼ਮੀਰ ਨੇ ਉਂਗਲੀਆਂ ਪਰ ਚਾਕੂ ਫੇਰਨ ਦਾ ਕਾਰਨ ਪੁੱਛਿਆ ਤਾਂ ਬਚਨ ਹੋਯਾ, ਤੁਰਕਾਂ ਦੀਆਂ ਜੜ੍ਹਾਂ ਤਰਾਸ਼ ਰਹੇ ਹਾਂ। ਭਾਈ ਮਾਨ ਸਿੰਘ ਬੋਲਿਆ—ਪਹਿਲੇ ਔਰੰਗੇ ਦਾ ਕਾਟਲਾ ਕਰੋ, ਬਾਕੀ ਦੇ ਤੁਰਕ ਨਿਰਬਲ ਹੋ ਕੇ ਆਪੇ ਮਰ ਜਾਣਗੇ। ਹੁਕਮ ਹੋਯਾ—ਭਾਈ ਮਾਨ ਸਿੰਘਾ, ਔਰੰਗੇ ਨੂੰ ਯੁੱਧ ਵਿੱਚ ਮਾਰਨਾ ਸੀ, ਪਰ ਉਹ ਦੂਰ ਜਾ ਰਿਹਾ। ਲਓ, ਹੁਣ ਬਚਨ ਨਾਲ ਹੀ ਅਸੀਂ ਉਸ ਨੂੰ ਮਾਰਦੇ ਹਾਂ ਤੇ ਬਜੀਦੇ ਗੀਦੀ ਨੂੰ ਤਾਂ ਸਾਡੇ ਸਿੰਘ ਹੀ ਕਾਫ਼ਰ ਕਰ ਕੇ ਮਾਰ ਛੱਡਣਗੇ। ਏਤਨਾ ਬਚਨ ਕਹਿ ਕੇ ਗੁਰੂ ਜੀ ਕਾਗਜ਼ ਕਲਮ ਦਵਾਤ ਲੈ ਕਰ ਚੁਬਾਰੇ ਦੇ ਅੰਦਰ ਜਾ ਬੈਠੇ।' —ਤਵਾਰੀਖ ਗੁਰੂ ਖਾਲਸਾ (ਭਾਗ ਪਹਿਲਾ) ਪੰਨਾ 1033

ਭਾਈ ਕੇਸਰ ਸਿੰਘ ਛਿੱਬਰ ਅਤੇ ਅਹਿਮਦ ਸ਼ਾਹ ਬਟਾਲਵੀ ਨੇ ਕ੍ਰਮਵਾਰ ਆਪਣੀਆਂ ਪੁਸਤਕਾਂ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' (1769 ਈ:) ਅਤੇ 'ਜ਼ਿਕਰਿ ਗੁਰੂਆਂ ਵਾ ਇਬਤਦਾਇ ਸਿੰਘਾਂ ਵਾ ਮਜ਼ਹਬਿ ਏਸ਼ਾਂ' ਵਿੱਚ ਜ਼ਫ਼ਰਨਾਮੇ ਦੇ ਸ਼ਿਅਰਾਂ ਦੀ ਗਿਣਤੀ 1400 ਲਿਖੀ ਹੈ। ਪਰ ਅੱਜ ਤੱਕ ਜਿੰਨੀਆਂ ਵੀ ਸ੍ਰੀ ਦਸਮ ਗ੍ਰੰਥ ਦੀਆਂ ਬੀੜਾਂ ਉਪਲੱਬਧ ਹਨ ਉਨ੍ਹਾਂ ਵਿੱਚ ਜ਼ਫ਼ਰਨਾਮੇ ਦੇ 111 ਸ਼ਿਅਰ ਹੀ ਦਰਜ ਹਨ। ਗੁਰੂ ਜੀ ਨੇ ਇਸ ਪੱਤਰ ਨੂੰ ਦੋ ਹਿੱਸਿਆਂ ਵਿੱਚ ਵੰਡਿਆ ਹੈ। ਪਹਿਲੇ ਹਿੱਸੇ ਵਿੱਚ 12 ਸ਼ਿਅਰ ਹਨ ਜਿਨ੍ਹਾਂ ਵਿੱਚ ਅਕਾਲ ਪੁਰਖ ਦੀ ਉਸਤਤ ਕੀਤੀ ਗਈ ਹੈ। ਇਸ ਪਿੱਛੋਂ 'ਦਾਸਤਾਨ' ਦਾ ਸਿਰਲੇਖ ਦੇ ਕੇ 99 ਸ਼ਿਅਰ ਦਰਜ ਕੀਤੇ ਹਨ। ਇਨ੍ਹਾਂ ਸ਼ਿਅਰਾਂ ਵਿੱਚ ਬਾਦਸ਼ਾਹ ਅਤੇ ਉਸ ਦੇ ਅਹਿਲਕਾਰਾਂ ਵੱਲੋਂ ਲਿਖਤੀ ਅਤੇ ਜ਼ਬਾਨੀ ਕੀਤੇ ਗਏ ਵਾਅਦਿਆਂ ਦਾ ਜ਼ਿਕਰ ਹੈ। ਨਾਲ ਨਾਲ ਇਹ ਵੀ ਦੱਸਿਆ ਹੈ ਕਿ ਕਿਵੇਂ ਬਾਦਸ਼ਾਹੀ ਫ਼ੌਜਾਂ ਨੇ ਗੁਰੂ ਜੀ ਦੇ ਵਹੀਰ ਉੱਤੇ ਹਮਲਾ ਕਰਕੇ ਇਨ੍ਹਾਂ ਕਸਮਾਂ ਅਤੇ ਵਾਅਦਿਆਂ ਨੂੰ ਤੋੜਿਆ। ਦਸਮ ਪਾਤਸ਼ਾਹ ਔਰੰਗਜ਼ੇਬ ਨੂੰ ਇਸ ਗੱਲੋਂ ਬੜੀ ਜ਼ਬਰਦਸਤ ਝਾੜ ਪਾਉਂਦੇ ਹਨ ਕਿ ਤੂੰ ਆਪਣੇ ਆਪ ਨੂੰ ਹਜ਼ਰਤ ਮੁਹੰਮਦ ਸਾਹਿਬ ਅਤੇ ਪਵਿੱਤਰ ਕੁਰਾਨ ਦਾ ਕਾਮਲ ਪੈਰੋਕਾਰ ਸਮਝਦਾ ਹੈਂ ਪਰ ਤੂੰ ਉਨ੍ਹਾਂ ਦੀ ਸਿੱਖਿਆ ਤੋਂ ਬਹੁਤ ਦੂਰ ਹੈਂ। ਘੱਟੋ-ਘੱਟ 20 ਸ਼ਿਅਰ ਸਿੱਧੇ ਤੌਰ 'ਤੇ ਚਮਕੌਰ ਦੀ ਜੰਗ ਨਾਲ ਸਬੰਧਿਤ ਹਨ ਜੋ ਇਤਿਹਾਸ ਦੀ ਨਜ਼ਰ ਤੋਂ ਬੇਹੱਦ ਅਹਿਮ ਅਤੇ ਬੇਮਿਸਾਲ ਹਨ ਕਿਉਂਕਿ ਇਹ ਜੰਗ ਦੇ ਨਾਇਕ ਦੀ ਆਪਣੀ ਕਲਮ ਤੋਂ ਲਿਖੇ ਹੋਏ ਹਨ। ਜ਼ਫ਼ਰਨਾਮੇ ਦੇ ਆਖਰੀ ਪੰਜ ਸੱਤ ਸ਼ਿਅਰਾਂ ਵਿੱਚ ਬਾਦਸ਼ਾਹ ਨੂੰ ਸੁਚੇਤ ਕੀਤਾ ਗਿਆ ਹੈ ਕਿ ਆਪਣੇ ਰਾਜ-ਭਾਗ ਅਤੇ ਤਾਕਤ-ਦੌਲਤ ਦੇ ਸਿਰ 'ਤੇ ਖ਼ੁਦਾ ਦੀ ਖ਼ਲਕਤ ਨਾਲ ਅਨਿਆਂ ਤੇ ਔਤਿਆਚਾਰ ਨਹੀਂ ਕਰਨਾ ਚਾਹੀਦਾ। ਇਹ ਦੁਨੀਆ ਚਾਰ ਦਿਨਾਂ ਦੀ ਸਰਾਂ ਹੈ। ਇਥੇ ਸਭ ਕੁਝ ਚਲਾਇਮਾਨ ਹੈ। ਔਰੰਗਜ਼ੇਬ, ਤੂੰ ਕੁਰਾਨ ਦੀ ਖਾਧੀ ਹੋਈ ਕਸਮ ਨੂੰ ਹੋਰ ਭੰਗ ਨਾ ਕਰ। ਜਿਸ ਦਾ ਰੱਬ ਦੋਸਤ ਹੁੰਦਾ ਹੈ, ਦੁਸ਼ਮਣ ਜੇ ਹਜ਼ਾਰ ਦੁਸ਼ਮਣੀ ਵੀ ਕਰੇ ਤਾਂ ਉਸ ਦਾ ਕੁਝ ਨਹੀਂ ਵਿਗਾੜ ਸਕਦਾ।

ਜ਼ਫ਼ਰਨਾਮਾ ਸੱਚ, ਸਵੈਮਾਨ ਅਤੇ ਨਿਆਂ ਦੀ ਪੱਕੀ ਜ਼ਮੀਨ ਉੱਤੇ ਖਲੋਤੇ ਸੱਚੇ ਪਾਤਸ਼ਾਹਾਂ ਦੀ, ਕੂੜੀ ਸਲਤਨਤ ਦੇ ਝੂਠੇ ਬਾਦਸ਼ਾਹ ਨੂੰ ਇਕ ਵੰਗਾਰ ਹੈ। ਇਸ ਲਈ ਇਸ ਦਾ ਰੰਗ-ਢੰਗ ਅਤੇ ਦਸਤੂਰ ਉਸ ਸਮੇਂ ਬਾਦਸ਼ਾਹ ਨੂੰ ਲਿਖੀਆਂ ਜਾਂਦੀਆਂ ਗੁਜ਼ਾਰਸ਼ਾਂ ਜਾਂ ਅਰਜ਼ਦਾਸਤਾਂ ਤੋਂ ਵੱਖਰਾ ਹੈ। ਹਿੰਦੁਸਤਾਨ ਦੇ ਮੁਗ਼ਲ ਸਮਰਾਟ ਨੂੰ ਜਦੋਂ ਕੋਈ ਅਮੀਰ-ਵਜ਼ੀਰ ਜਾਂ ਰਾਜਾ ਮਹਾਰਾਜਾ ਚਿੱਠੀ ਲਿਖਦਾ ਸੀ ਤਾਂ ਸਭ ਤੋਂ ਪਹਿਲਾਂ ਬਾਦਸ਼ਾਹ ਦੀਆਂ ਤਾਰੀਫ਼ਾਂ ਦੇ ਪੁਲ ਬੰਨ੍ਹਦਾ ਸੀ। ਬਾਦਸ਼ਾਹ ਦੇ ਨਾਂ ਨਾਲ ਵੱਡੇ ਤੋਂ ਵੱਡੇ ਵਿਸ਼ੇਸ਼ਣ ਲਾਏ ਜਾਂਦੇ ਸਨ। ਪਰ ਗੁਰੂ ਗੋਬਿੰਦ ਸਿੰਘ ਦਾ ਸਿਰ ਅਤੇ ਕਲਮ ਕਦੀ ਕਿਸੇ ਬਾਦਸ਼ਾਹ ਦੇ ਅੱਗੇ ਨਹੀਂ ਝੁਕੇ, ਉਨ੍ਹਾਂ ਦਾ ਸਜਦਾ ਕੇਵਲ ਅਕਾਲ ਪੁਰਖ ਦੇ ਚਰਨਾਂ ਵਿੱਚ ਹੀ ਹੁੰਦਾ ਸੀ। ਇਸ ਲਈ ਦਸਮ ਪਾਤਸ਼ਾਹ ਜ਼ਫ਼ਰਨਾਮੇ ਦਾ ਅਰੰਭ ਬਾਦਸ਼ਾਹ ਦੀ ਵਡਿਆਈ ਨਾਲ ਨਹੀਂ, ਅਕਾਲ ਪੁਰਖ ਦੀ ਉਸਤਤ ਨਾਲ ਕਰਦੇ ਹਨ—

ਕਮਾਲਿ ਕਰਾਮਾਤ ਕਾਇਮ ਕਰੀਮ।
ਰਜ਼ਾ ਬਖਸ਼ੋ ਰਾਜ਼ਿਕ ਰਿਹਾਕੁਨ ਰਹੀਮ।

('ਹੇ ਅਕਾਲ ਪੁਰਖ ਤੂੰ ਅਲੌਕਿਕ ਸ਼ਕਤੀਆਂ ਦਾ ਮਾਲਕ, ਸਦਾ ਰਹਿਣ ਵਾਲਾ ਅਤੇ ਕ੍ਰਿਪਾਲੂ ਹੈਂ। ਤੂੰ ਖ਼ੁਸ਼ੀਆਂ ਬਖਸ਼ਣ ਵਾਲਾ, ਰਿਜ਼ਕ-ਦਾਤਾ, ਮੁਕਤੀ ਦਾਤਾ ਅਤੇ ਰਹਿਮ ਕਰਨ ਵਾਲਾ ਹੈਂ।')

ਇਸੇ ਤਰ੍ਹਾਂ ਬਾਕੀ ਦੇ 11 ਸ਼ਿਅਰਾਂ ਵਿੱਚ ਗੁਰੂ ਸਾਹਿਬ ਅਕਾਲ ਪੁਰਖ ਨੂੰ ਵੱਖ-ਵੱਖ ਨਾਵਾਂ ਨਾਲ ਯਾਦ ਕਰਦੇ ਹੋਏ ਉਸ ਦੇ ਸਰਬ-ਉੱਚ ਗੁਣਾਂ ਦਾ ਵਰਨਣ ਕਰਦੇ ਹਨ।

'ਦਾਸਤਾਨ' ਦੇ ਪਹਿਲੇ ਤਿੰਨ ਸ਼ਿਅਰਾਂ ਵਿੱਚ ਬਾਦਸ਼ਾਹ ਅਤੇ ਉਸ ਦੇ ਅਹਿਲਕਾਰਾਂ ਦੀਆਂ ਕਸਮਾਂ ਦਾ ਜ਼ਿਕਰ ਕੀਤਾ ਗਿਆ ਹੈ। ਗੁਰੂ ਜੀ ਬਾਦਸ਼ਾਹ ਨੂੰ ਕਹਿੰਦੇ ਹਨ ਕਿ ਹੁਣ ਮੈਨੂੰ ਤੇਰੀ ਕੁਰਾਨ ਦੀ ਕਸਮ ਉੱਤੇ ਕੋਈ ਇਤਬਾਰ ਨਹੀਂ ਰਿਹਾ। ਤੇਰੇ ਬਖਸ਼ੀ ਅਤੇ ਦੀਵਾਨ ਸਭ ਝੂਠੇ ਹਨ। ਹੁਣ ਇਹ ਸਿੱਧ ਹੋ ਗਿਆ ਹੈ ਕਿ ਜਿਹੜਾ ਆਦਮੀ ਤੇਰੀ ਕੁਰਾਨ ਦੀ ਕਸਮ 'ਤੇ ਭਰੋਸਾ ਕਰੇਗਾ ਉਸ ਨੂੰ ਖੁਆਰ ਹੋਣਾ ਪਏਗਾ...। ਘੱਟੋ ਘੱਟ 12 ਸ਼ਿਅਰ ਹੋਰ ਅਜਿਹੇ ਹਨ ਜਿਨ੍ਹਾਂ ਵਿੱਚ ਬਾਦਸ਼ਾਹ ਨੂੰ ਉਸ ਦੀ ਕਸਮ ਯਾਦ ਕਰਵਾਈ ਗਈ ਹੈ। ਲਿਖਦੇ ਹਨ : ਜੇ ਮੈਂ ਗੁਪਤ ਰੂਪ ਵਿੱਚ ਵੀ ਕਸਮ ਖਾਧੀ ਹੁੰਦੀ ਤਾਂ ਉਸ ਨੂੰ ਕਦੀ ਨਾ ਤੋੜਦਾ। ...ਤੂੰ ਹੁਣ ਕੁਰਾਨ ਦੀਆਂ ਸੌ ਕਸਮਾਂ ਵੀ ਖਾਵੇਂ ਤਾਂ ਮੈਂ ਤੇਰਾ ਇਤਬਾਰ ਨਹੀਂ ਕਰਾਂਗਾ।... ਅਜੇ ਵੀ ਕੁਰਾਨ ਦੀ ਕਸਮ ਦਾ ਫਰਜ਼ ਤੇਰੇ ਉੱਤੇ ਲਾਗੂ ਹੈ। ਤੈਨੂੰ ਇਸ ਮਸਲੇ ਨੂੰ ਸਹੀ ਢੰਗ ਨਾਲ ਹੱਲ ਕਰ ਦੇਣਾ ਚਾਹੀਦਾ ਹੈ।

ਇਹ ਗੁਰੂ ਗੋਬਿੰਦ ਸਿੰਘ ਜੀ ਦੀ ਵਡਿਆਈ ਹੈ ਕਿ ਉਹ ਬਾਦਸ਼ਾਹ ਦੀ ਖੁਸ਼ਾਮਦ ਕਰਨ ਦੀ ਥਾਂ ਉਸ ਨੂੰ ਖਰੀਆਂ ਖਰੀਆਂ ਸੁਣਾਉਂਦੇ ਹਨ। ਕਹਿੰਦੇ ਹਨ—'ਮੈਨੂੰ ਇਹ ਪਤਾ ਨਹੀਂ ਸੀ ਕਿ ਇਹ ਇਕਰਾਰ ਤੋੜਨ ਵਾਲਾ (ਔਰੰਗਜ਼ੇਬ) ਟਕੇ ਦਾ ਮੁਰੀਦ ਹੈ ਅਤੇ ਧਰਮ-ਈਮਾਨ ਨੂੰ ਪਰੇ ਸੁੱਟ ਦੇਣ ਵਾਲਾ ਹੈ।' ਅਗਲੇ ਸ਼ਿਅਰ ਵਿੱਚ ਦਸਮ ਪਾਤਸ਼ਾਹ ਔਰੰਗਜ਼ੇਬ ਨੂੰ ਬੁਰੀ ਤਰ੍ਹਾਂ ਝਾੜ ਪਾਉਂਦੇ ਹੋਏ ਲਿਖਦੇ ਹਨ—'ਔਰੰਗਜ਼ੇਬ, ਨਾ ਤੂੰ ਦੀਨ-ਈਮਾਨ ਉੱਤੇ ਕਾਇਮ ਹੈਂ ਤੇ ਨਾ ਹੀ ਸ਼ਰ੍ਹਾ ਸ਼ਰੀਅਤ ਦਾ ਪਾਬੰਦ ਹੈਂ। ਨਾ ਤੈਨੂੰ ਪ੍ਰਮਾਤਮਾ ਦੀ ਪਛਾਣ ਹੈ ਅਤੇ ਨਾ ਹੀ ਤੇਰਾ ਹਜ਼ਰਤ ਮੁਹੰਮਦ ਸਾਹਿਬ ਉੱਤੇ ਭਰੋਸਾ ਹੈ—

ਨਾ ਈਮਾਂ ਪ੍ਰਸਤੀ ਨਾ ਔਜ਼ਾਇ ਦੀਂ।
ਨਾ ਸਾਹਿਬ ਸ਼ਨਾਸੀ ਨਾ ਮੁਹੰਮਦ ਯਕੀਂ॥ 46॥

ਇਕ ਹੋਰ ਸ਼ਿਅਰ ਵਿੱਚ ਔਰੰਗਜ਼ੇਬ ਨੂੰ ਇਸ ਤੋਂ ਵੀ ਵੱਧ ਫਿਟਕਾਰਿਆ ਹੈ। ਲਿਖਿਆ ਹੈ—ਤੇਰਾ ਇਨਸਾਫ਼ ਅਤੇ ਤੇਰੀ ਧਰਮ-ਪਾਲਣਾ ਵੀ ਬੜੀ ਅਜੀਬ ਹੈ। ਤੇਰੀ ਇਸ ਸਰਦਾਰੀ ਉੱਤੇ ਬੇਹੱਦ ਅਫ਼ਸੋਸ ਹੈ, ਸੌ ਵਾਰੀ ਅਫ਼ਸੋਸ ਹੈ—

ਕਿ ਅਜਬ ਅਸਤ ਇਨਸਾਫ਼ੋ ਦੀਂ ਪਰਵਰੀ।
ਕਿ ਹੈਫ਼ ਅਸਤ, ਸਦ ਹੈਫ਼ ਈਂ ਸਰਵਰੀ॥ 67॥

ਜ਼ਫ਼ਰਨਾਮੇ ਦੇ ਕੁਝ ਸ਼ਿਅਰ ਔਰੰਗਜ਼ੇਬ ਦੀ ਤਾਰੀਫ਼ ਵੀ ਕਰਦੇ ਹਨ, ਜਿਵੇਂ 'ਔਰੰਗਜ਼ੇਬ ਤੂੰ ਬਹੁਤ ਸੁਹਣਾ ਅਤੇ ਸੂਝਵਾਨ ਹੈਂ। ... ਤੂੰ ਜੰਗ ਵਿੱਚ ਪਹਾੜ ਵਾਂਗ ਅਡੋਲ ਰਹਿਣ ਵਾਲਾ ਹੈਂ। ਤੂੰ ਮੁਲਕ ਦਾ ਬਾਦਸ਼ਾਹ ਅਤੇ ਸਰਦਾਰਾਂ ਦਾ ਸਰਦਾਰ ਹੈਂ।' ...ਪਰ ਇਹ ਸਾਰੀ ਪ੍ਰਸੰਸਾ ਉਸ ਨੂੰ ਇਹ ਦੱਸਣ ਵਾਸਤੇ ਕੀਤੀ ਹੈ ਕਿ ਇਨ੍ਹਾਂ ਸਾਰੇ ਗੁਣਾਂ ਦੇ ਬਾਵਜੂਦ 'ਤੂੰ ਦੀਨ-ਈਮਾਨ ਅਤੇ ਸੱਚੇ ਧਰਮ ਤੋਂ ਬਹੁਤ ਦੂਰ ਹੈਂ। ਤੇਰੇ ਅਮਲ ਨੇਕ ਨਹੀਂ ਹਨ'—

ਸ਼ਹਿਨਸ਼ਾਹਿ ਔਰੰਗਜ਼ੇਬ ਆਲਮੀਂ।
ਕਿ ਦਾਰਾਇ ਦੌਰ ਅਸਤ, ਦੂਰ ਅਸਤ ਦੀਂ॥ 94॥

ਜ਼ਫ਼ਰਨਾਮਾ ਚਮਕੌਰ ਦੀ ਜੰਗ ਦਾ ਅੱਖੀਂ ਦੇਖਿਆ ਹਾਲ ਦੱਸਣ ਵਾਲਾ ਇਕੋ ਇਕ ਪ੍ਰਮਾਣਿਕ ਇਤਿਹਾਸਕ ਸਰੋਤ ਹੈ। ਗੁਰੂ ਜੀ ਔਰੰਗਜ਼ੇਬ ਨੂੰ ਦੱਸਦੇ ਹਨ ਕਿ ਤੇਰੀ ਕਾਲੀਆਂ ਵਰਦੀਆਂ ਵਾਲੀ ਫ਼ੌਜ ਮਖਿਆਲ ਵਾਂਗ ਇਕਦਮ ਗੜ੍ਹੀ ਉੱਤੇ ਟੁੱਟ ਪਈ। ਭੁੱਖਣ ਭਾਣੇ ਚਾਲੀ ਆਦਮੀ ਕੀ ਕਰ ਸਕਦੇ ਹਨ ਜੇ ਉਨ੍ਹਾਂ ਉੱਤੇ ਦਸ ਲੱਖ ਭਾਵ ਅਣਗਿਣਤ ਫੌਜ ਹਮਲਾ ਕਰ ਦੇਵੇ। ... ਜਦੋਂ ਮੈਂ ਨਾਹਰ ਖਾਨ ਨੂੰ ਮੈਦਾਨਿ ਜੰਗ ਵਿੱਚ ਵੇਖਿਆ ਤਾਂ ਉਹ ਇਕਦਮ ਮੇਰੇ ਤੀਰ ਦਾ ਸ਼ਿਕਾਰ ਹੋ ਗਿਆ। ਜੇ ਖਵਾਜਾ ਮਰਦੂਦ (ਜ਼ਫ਼ਰ ਬੇਗ) ਵੀ ਕੰਧ ਦੀ ਓਟ ਵਿੱਚੋਂ ਬਾਹਰ ਆ ਜਾਂਦਾ ਤਾਂ ਉਹ ਵੀ ਮੇਰੇ ਤੀਰ ਦਾ ਸੁਆਦ ਚਖ ਲੈਂਦਾ। ...ਤੀਰਾਂ ਅਤੇ ਗੋਲੀਆਂ ਦੀ ਐਨੀ ਵਰਖਾ ਹੋਈ ਕਿ ਰਣਭੂਮੀ ਯੋਧਿਆਂ ਦੇ ਲਹੂ ਨਾਲ ਪੋਸਤ ਦੇ ਫੁੱਲ ਵਾਂਗ ਲਾਲ ਹੋ ਗਈ। ...ਆਖਰ ਜਦੋਂ ਸੰਸਾਰ ਦਾ ਦੀਪਕ, ਸੂਰਜ ਡੁੱਬ ਗਿਆ ਅਤੇ ਰਾਤ ਦਾ ਬਾਦਸ਼ਾਹ ਚੰਦਰਮਾ ਨਿਕਲ ਆਇਆ ਤਾਂ ਜੰਗ ਬੰਦ ਹੋ ਗਈ।

ਜੰਗ ਅਤੇ ਮੁਗ਼ਲ ਫ਼ੌਜਾਂ ਦੀਆਂ ਜ਼ਿਆਦਤੀਆਂ ਦਾ ਵਰਨਣ ਕਰਦੇ ਹੋਏ ਕੁਝ ਅੱਗੇ ਜਾ ਕੇ ਗੁਰੂ ਜੀ ਔਰੰਗਜ਼ੇਬ ਨੂੰ ਖ਼ਬਰਦਾਰ ਕਰਦੇ ਹੋਏ ਲਿਖਦੇ ਹਨ ਕਿ ਕੀ ਹੋਇਆ ਜੇ ਤੂੰ ਮੇਰੇ ਚਾਰ ਬੇਟੇ ਮਾਰ ਦਿੱਤੇ ਹਨ ਪਰ ਕੁੰਡਲੀਦਾਰ ਭੁਝੰਗੀ ਮੇਰਾ ਖਾਲਸਾ ਅਜੇ ਜ਼ਿੰਦਾ ਹੈ ਜੋ ਮੇਰੇ ਸੰਘਰਸ਼ ਨੂੰ ਜਾਰੀ ਰੱਖੇਗਾ।

ਗੁਰੂ ਗੋਬਿੰਦ ਸਿੰਘ ਵਰਗਾ ਸੂਰਬੀਰ ਅਤੇ ਬੁਲੰਦ-ਹੌਸਲਾ ਮਹਾਂਪੁਰਸ਼ ਇਤਿਹਾਸ ਨੇ ਸ਼ਾਇਦ ਹੀ ਕਦੀ ਪੈਦਾ ਕੀਤਾ

ਹੋਵੇ। ਉਹ ਬੇਸਰੋਸਾਮਾਨੀ ਦੀ ਹਾਲਤ ਵਿੱਚ ਬਾਦਸ਼ਾਹ ਨੂੰ ਵੰਗਾਰਦੇ ਹੋਏ ਕਹਿੰਦੇ ਹਨ ਕਿ ਹੁਣ ਮੈਂ ਤੇਰੀ ਕਸਮ ਉੱਤੇ ਇਤਬਾਰ ਕਰ ਕੇ ਤੇਰੇ ਪਾਸ ਕਦੀ ਨਹੀਂ ਆਵਾਂਗਾ। ਤੈਨੂੰ ਚਾਹੀਦਾ ਹੈ ਕਿ ਆਪਣੀ ਕਸਮ ਅਨੁਸਾਰ ਸਾਰੇ ਕਾਰਜ ਨੂੰ ਸਿਰੇ ਚਾੜ੍ਹਨ ਲਈ ਤੂੰ ਆਪ ਕਸਬਾ ਕਾਂਗੜ ਵਿਖੇ ਆਵੇਂ, ਜਿਥੇ ਅਸੀਂ ਆਹਮਣੇ-ਸਾਹਮਣੇ ਬੈਠ ਕੇ ਮਾਮਲੇ ਨੂੰ ਸੁਲਝਾ ਲਈਏ। ... ਜੇ ਤੂੰ ਸੱਚਾ ਖੁਦਾ-ਪ੍ਰਸਤ ਹੈਂ ਤਾਂ ਮੇਰੀ ਦੱਸੀ ਇਸ ਗੱਲ ਵਿੱਚ ਰਤਾ ਵੀ ਢਿੱਲ ਨਹੀਂ ਕਰੇਂਗਾ—

ਅਗਰ ਤੂ ਬਯਜ਼ਦਾਂ ਪ੍ਰਸਤੀ ਕੁਨੀ।
ਬਕਾਰਿ ਮਰਾ ਈਂ ਨਾ ਸੁਸਤੀ ਕੁਨੀ॥ 64॥

ਜ਼ਫ਼ਰਨਾਮੇ ਦੇ ਆਖਰੀ ਸ਼ਿਅਰਾਂ ਵਿੱਚ ਦਸਮੇਸ਼ ਗੁਰੂ ਬਾਦਸ਼ਾਹ ਨੂੰ ਇਹ ਵੀ ਚਿਤਾਰਦੇ ਹਨ ਕਿ 'ਜੇ ਤੇਰੀ ਨਜ਼ਰ ਆਪਣੀਆਂ ਫ਼ੌਜਾਂ ਅਤੇ ਦੌਲਤ ਖ਼ਜ਼ਾਨਿਆਂ ਉੱਤੇ ਹੈ ਤਾਂ ਸਾਡੀ ਨਿਗ੍ਹਾ ਉਸ ਅਕਾਲ ਪੁਰਖ ਦੇ ਸ਼ੁਕਰਾਨੇ ਵੱਲ ਹੈ—

ਤੁਰਾ ਗਰ ਨਜ਼ਰ ਹਸਤ ਲਸ਼ਕਰ ਵਾ ਜ਼ਰ।
ਕਿ ਮਾਰਾ ਨਿਗਾਹ ਅਸਤ ਯਜ਼ਦਾਂ ਸ਼ੁਕਰ॥ 105॥

ਅਤੇ ਜਦੋਂ ਕੋਈ ਤਨੋਂ ਮਨੋਂ ਵਾਹਿਗੁਰੂ ਦੀ ਸ਼ਰਨ ਵਿੱਚ ਆ ਜਾਂਦਾ ਹੈ ਤਾਂ ਉਹ ਉਸ ਨੂੰ ਆਪਣੀ ਰੱਖਿਆ ਵਿੱਚ ਲੈ ਲੈਂਦਾ ਹੈ (ਸ਼ਿਅਰ ਨੰ: 102)

ਜ਼ਫ਼ਰਨਾਮੇ ਵਿੱਚ ਦਸਮ ਪਾਤਸ਼ਾਹ ਨੇ ਜੋ ਕੁਝ ਵੀ ਲਿਖਿਆ ਹੈ ਉਸ ਦੇ ਪਿੱਛੇ ਉਨ੍ਹਾਂ ਦੇ ਬੁਲੰਦ ਹੌਸਲੇ ਅਤੇ ਅਕਾਲ ਪੁਰਖ ਵਿੱਚ ਉਨ੍ਹਾਂ ਦੇ ਅਡਿੱਗ ਵਿਸ਼ਵਾਸ ਦੀ ਝਲਕ ਦਿਖਾਈ ਦਿੰਦੀ ਹੈ। ਜ਼ਫ਼ਰਨਾਮਾ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਜਬਰ ਅਤੇ ਜ਼ੁਲਮ ਦੀਆਂ ਦਿਉ-ਦਾਨਵ ਤਾਕਤਾਂ ਵਿਰੁੱਧ ਹੱਕ ਅਤੇ ਇਨਸਾਫ਼ ਦਾ ਸੰਘਰਸ਼ ਹਰ ਹਾਲਤ ਵਿੱਚ ਲੜਿਆ ਜਾ ਸਕਦਾ ਹੈ। ਦਸਮੇਸ਼ ਗੁਰੂ ਨੇ ਔਰੰਗਜ਼ੇਬ ਨੂੰ ਖ਼ਬਰਦਾਰ ਕੀਤਾ ਸੀ ਕਿ ਮੇਰਾ ਕੁੰਡਲੀਦਾਰ ਖਾਲਸਾ ਜਿਊਂਦਾ-ਜਾਗਦਾ ਹੈ। ਗੁਰੂ ਜੀ ਦੀ ਭਵਿੱਖਬਾਣੀ ਅਨੁਸਾਰ ਦੋ ਤਿੰਨ ਸਾਲ ਬਾਅਦ ਹੀ ਪੰਜਾਬ ਵਿੱਚ ਬੰਦਾ ਸਿੰਘ ਬਹਾਦਰ ਦੀ ਸਰਦਾਰੀ ਹੇਠ ਸਿੱਖ-ਸ਼ਕਤੀ ਦਾ ਦਬਦਬਾ ਕਾਇਮ ਹੋ ਗਿਆ।

ਜ਼ਫ਼ਰਨਾਮਾ ਕੂੜ ਦੀਆਂ ਤਾਕਤਾਂ ਉੱਪਰ ਸੱਚ ਦੀਆਂ ਤਾਕਤਾਂ ਦੀ ਨੈਤਿਕ ਜਿੱਤ ਦਾ ਐਲਾਨ ਹੈ।

• • •

## 27

# ਜ਼ਫ਼ਰਨਾਮੇ ਦੀ ਧਰਤੀ : ਦਿਆਲਪੁਰਾ ਭਾਈਕਾ

ਪਿੰਡ ਦੀਨਾ, ਕਾਂਗੜ ਅਤੇ ਦਿਆਲਪੁਰਾ ਭਾਈਕਾ ਇਕ ਦੂਜੇ ਤੋਂ ਲਗਪਗ ਤਿੰਨ ਚਾਰ ਕਿਲੋਮੀਟਰ ਦੇ ਫਾਸਲੇ 'ਤੇ ਨੇੜੇ-ਨੇੜੇ ਸਥਿਤ ਹਨ। ਅੱਜ ਕਲ੍ਹ ਦੀਨਾ ਜ਼ਿਲ੍ਹਾ ਮੋਗਾ ਵਿੱਚ ਹੈ ਅਤੇ ਕਾਂਗੜ ਤੇ ਦਿਆਲਪੁਰਾ ਭਾਈਕਾ ਦੋਵੇਂ ਜ਼ਿਲ੍ਹਾ ਬਠਿੰਡਾ ਵਿੱਚ ਹਨ। ਦੀਨੇ ਅਤੇ ਦਿਆਲਪੁਰੇ ਦੀ ਧਰਤੀ ਪਹਿਲਾਂ ਕਾਂਗੜ ਦੀ ਜੂਹ ਵਿੱਚ ਹੀ ਸ਼ਾਮਿਲ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਤੋਂ ਕੁਝ ਸਮਾਂ ਪਹਿਲਾਂ ਦੀਨਾ, ਕਾਂਗੜ ਨਾਲੋਂ ਵੱਖ ਹੋ ਕੇ ਨਵਾਂ ਪਿੰਡ ਵਸ ਗਿਆ ਸੀ। ਦਿਆਲਪੁਰਾ ਭਾਈਕਾ ਗੁਰੂ ਜੀ ਦੇ ਦੀਨੇ-ਕਾਂਗੜ ਤੋਂ ਚਲੇ ਜਾਣ ਪਿੱਛੋਂ ਵਸਿਆ।

ਇਨ੍ਹਾਂ ਪਿੰਡਾਂ ਵਿੱਚ ਇਹ ਰਵਾਇਤ ਪ੍ਰਚਲਿਤ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਦੀਨੇ ਵਿੱਚ ਰਹਿ ਰਹੇ ਸਨ ਉਦੋਂ ਉਹ ਆਮ ਤੌਰ 'ਤੇ ਦਿਨ ਵੇਲੇ ਉਸ ਸਥਾਨ 'ਤੇ ਚਲੇ ਜਾਂਦੇ ਸਨ ਜਿੱਥੇ ਬਾਅਦ ਵਿੱਚ ਪਿੰਡ ਦਿਆਲਪੁਰਾ ਆਬਾਦ ਹੋਇਆ ਅਤੇ ਰਾਤ ਨੂੰ ਉਹ ਦੀਨੇ ਵਿਖੇ ਭਾਈ ਦੇਸਾ ਸਿੰਘ ਦੇ ਚੁਬਾਰੇ ਵਿੱਚ ਵਿਸ਼ਰਾਮ ਕਰਦੇ ਸਨ। ਗੁਰੂ ਜੀ ਨੇ ਔਰੰਗਜ਼ੇਬ ਨੂੰ ਜੋ ਇਤਿਹਾਸਕ ਪੱਤਰ ਜ਼ਫ਼ਰਨਾਮਾ ਲਿਖਿਆ, ਉਸ ਦਾ ਕੁਝ ਹਿੱਸਾ, ਦੀਨੇ ਵਿੱਚ ਲਿਖਿਆ ਗਿਆ ਅਤੇ ਕੁਝ ਦਿਆਲਪੁਰੇ ਦੀ ਧਰਤੀ ਉੱਤੇ, ਜਿੱਥੇ ਅੱਜ ਕਲ੍ਹ ਗੁਰਦੁਆਰਾ ਜ਼ਫ਼ਰਨਾਮਾ ਸਾਹਿਬ ਸੁਭਾਇਮਾਨ ਹੈ। ਗੁਰਦੁਆਰਾ ਜ਼ਫ਼ਰਨਾਮਾ ਸਾਹਿਬ ਦੇ ਨੇੜੇ ਹੀ ਛੇਵੀਂ ਪਾਤਸ਼ਾਹੀ ਦੀ ਯਾਦ ਵਿੱਚ ਗੁਰਦੁਆਰਾ ਮੰਜੀ ਸਾਹਿਬ ਬਣਿਆ ਹੋਇਆ ਹੈ। ਗੁਰੂ ਹਰਿਗੋਬਿੰਦ ਸਾਹਿਬ ਜਦੋਂ ਰਾਏ ਜੋਧ ਕੋਲ ਕਾਂਗੜ ਆਇਆ ਕਰਦੇ ਸਨ ਤਾਂ ਉਹ ਅਕਸਰ ਇਸ ਅਸਥਾਨ 'ਤੇ ਵੀ ਕੁਝ ਸਮਾਂ ਬਤੀਤ ਕਰਦੇ ਸਨ। ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜਦੋਂ ਕਸਬਾ ਕਾਂਗੜ ਵਿੱਚ ਪਧਾਰੇ, ਉਹ ਦੋਵੇਂ ਜੰਗ ਦੀ ਤਿਆਰੀ ਵਿੱਚ ਸਨ। ਗੁਰੂ ਹਰਿਗੋਬਿੰਦ ਸਾਹਿਬ ਨੇ ਕਾਂਗੜ ਵਿਖੇ ਫ਼ੌਜਾਂ ਜੋੜ ਕੇ ਮਹਿਰਾਜ (ਗੁਰੂਸਰ) ਦੀ ਜੰਗ ਲੜੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਮੁਕਤਸਰ ਦੇ ਯੁੱਧ ਲਈ ਸਭ ਤੋਂ ਪਹਿਲਾਂ ਦੀਨੇ ਵਿੱਚ ਹੀ ਫ਼ੌਜ ਭਰਤੀ ਕਰਨੀ ਸ਼ੁਰੂ ਕੀਤੀ। ਜਾਪਦਾ ਹੈ ਕਿ ਦੋਹਾਂ ਗੁਰੂ ਸਾਹਿਬਾਨ ਨੇ ਜੰਗ ਦੀ ਤਿਆਰੀ ਲਈ ਆਬਾਦੀ ਤੋਂ ਬਾਹਰ ਪਿੰਡ ਤੋਂ ਹਟਵੇਂ ਇਸ ਅਸਥਾਨ ਨੂੰ ਚੁਣਿਆ। ਦੋਹਾਂ ਗੁਰੂ ਸਾਹਿਬਾਨ ਦੇ ਸਮੇਂ ਇਹ ਅਸਥਾਨ ਕਾਂਗੜ ਦੇ ਰਕਬੇ ਵਿੱਚ ਹੀ ਸ਼ਾਮਿਲ ਸੀ।

ਪਿੰਡ ਦਿਆਲਪੁਰਾ ਦੀ ਮੋੜ੍ਹੀ ਭਾਈ ਰੂਪ ਚੰਦ (1614-1709 ਈ:) ਦੇ ਪੋਤਰੇ ਅਤੇ ਭਾਈ ਧਰਮ ਸਿੰਘ ਦੇ ਪੁੱਤਰ ਭਾਈ ਦਿਆਲ ਸਿੰਘ ਨੇ 1714 ਈ: ਵਿੱਚ ਗੱਡੀ। ਭਾਈ ਰੂਪ ਚੰਦ ਛੇਵੀਂ ਪਾਤਸ਼ਾਹੀ ਦਾ ਅਨਿਨ ਸਿੱਖ ਸੀ। ਛੇਵੀਂ ਪਾਤਸ਼ਾਹੀ ਨੇ ਹੀ ਉਸ ਦੇ ਜਨਮ ਸਮੇਂ ਉਸ ਦਾ ਨਾਂ 'ਰੂਪ ਚੰਦ' ਰੱਖਿਆ ਸੀ। ਬਾਅਦ ਵਿੱਚ ਉਸ ਦੀ ਸੇਵਾ ਅਤੇ ਸ਼ਰਧਾ ਨੂੰ ਵੇਖ ਕੇ ਗੁਰੂ ਜੀ ਨੇ ਉਸ ਨੂੰ 'ਭਾਈ' ਦੀ ਪਦਵੀ ਬਖਸ਼ੀ। ਭਾਈ ਰੂਪ ਚੰਦ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਆਦੇਸ਼ ਅਨੁਸਾਰ ਆਪਣਾ ਜੱਦੀ ਪਿੰਡ ਤੁਕਲਾਨੀ ਛੱਡ ਕੇ ਨਵਾਂ ਪਿੰਡ ਭਾਈ ਰੂਪਾ ਵਸਾਇਆ। ਕਾਂਗੜ ਤੋਂ ਪਹਿਲਾਂ ਛੇਵੀਂ ਪਾਤਸ਼ਾਹੀ ਭਾਈ ਰੂਪੇ ਹੀ ਆਇਆ ਕਰਦੇ ਸਨ। ਕਾਂਗੜ ਦੇ ਚੌਧਰੀ ਰਾਏ ਜੋਧ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨ ਪਹਿਲੀ ਵਾਰੀ ਭਾਈ ਰੂਪੇ ਹੀ ਕੀਤੇ ਸਨ। ਇਸ ਪਿੱਛੋਂ ਉਸ ਦਾ ਸਾਰਾ ਪਰਿਵਾਰ ਸਦਾ ਲਈ ਗੁਰੂ-ਘਰ ਨਾਲ ਜੁੜ ਗਿਆ।

ਭਾਈ ਧਰਮ ਸਿੰਘ ਨੇ ਸੁਰਗਵਾਸ ਹੋਣ ਤੋਂ ਪਹਿਲਾਂ ਆਪਣੇ ਪੁੱਤਰ ਭਾਈ ਦਿਆਲ ਸਿੰਘ ਨੂੰ ਨਸੀਹਤ ਕੀਤੀ ਕਿ ਭਾਈ ਰੂਪੇ ਵਿੱਚ ਤੁਹਾਨੂੰ ਸ਼ਰੀਕ ਤੰਗ ਕਰਨਗੇ ਇਸ ਲਈ ਤੁਸੀਂ ਮੇਰੇ ਚਲਾਣੇ ਤੋਂ ਬਾਅਦ ਇਹ ਪਿੰਡ ਛੱਡ ਦੇਣਾ। ਇਕ ਗੱਡੇ ਵਿੱਚ ਥੋੜ੍ਹਾ ਬਹੁਤ ਲੋੜੀਂਦਾ ਸਾਮਾਨ ਰੱਖ ਕੇ ਤੁਰ ਪੈਣਾ। ਜਿੱਥੇ ਜਾ ਕੇ ਗੱਡੇ ਦੀ ਧੁਰ ਟੁੱਟ ਜਾਏ, ਉੱਥੇ ਹੀ ਡੇਰਾ ਲਾ ਕੇ ਸੰਗਤਾਂ ਦੀ ਟਹਿਲ-ਸੇਵਾ ਕਰਨੀ ਸ਼ੁਰੂ ਕਰ ਦੇਣੀ। ਪਿਤਾ ਦੇ ਹੁਕਮ ਅਨੁਸਾਰ ਭਾਈ ਦਿਆਲ ਸਿੰਘ ਪਰਿਵਾਰ ਨੂੰ ਨਾਲ ਲੈ ਕੇ ਗੱਡਾ ਜੋੜ ਕੇ ਤੁਰ ਪਿਆ। ਜਦੋਂ ਉਹ ਕਾਂਗੜ ਦੀ ਜੂਹ ਵਿੱਚੋਂ ਲੰਘ ਰਹੇ ਸਨ ਤਾਂ ਗੱਡੇ ਦੀ ਧੁਰ ਟੁੱਟ ਗਈ। ਭਾਈ ਦਿਆਲ ਸਿੰਘ ਨੇ ਉਥੇ ਹੀ ਟਿਕਾਣਾ ਕਰ ਲਿਆ। ਕਾਂਗੜ ਦੇ ਧਾਲੀਵਾਲ ਚੌਧਰੀਆਂ ਨੇ ਖੁੱਲ੍ਹੇ ਦਿਲ ਨਾਲ ਉਸ ਨੂੰ ਜ਼ਮੀਨ ਦੇ ਦਿੱਤੀ। ਭਾਈ

ਦਿਆਲ ਸਿੰਘ ਕਿਉਂਕਿ 'ਭਾਈ' ਰੂਪ ਚੰਦ ਦੇ ਪਰਿਵਾਰ ਵਿੱਚੋਂ ਸੀ ਇਸ ਲਈ ਇਸ ਪਿੰਡ ਦਾ ਨਾਂ ਦਿਆਲਪੁਰਾ ਭਾਈਕਾ ਪ੍ਰਸਿੱਧ ਹੋ ਗਿਆ।

ਗੁਰੂ ਗੋਬਿੰਦ ਸਿੰਘ ਦੀਨੇ ਵਿਖੇ ਆਪਣੇ ਕਿਆਮ ਸਮੇਂ ਤਕਰੀਬਨ ਹਰ ਰੋਜ਼ ਘੋੜੇ 'ਤੇ ਸਵਾਰ ਹੋ ਕੇ ਇਸ ਪਾਸੇ ਨਿਕਲ ਆਉਂਦੇ ਸਨ। ਜਿੱਥੇ ਹੁਣ ਗੁਰਦੁਆਰਾ ਜ਼ਫ਼ਰਨਾਮਾ ਸਾਹਿਬ ਸ਼ਸ਼ੋਭਤ ਹੈ, ਇਥੇ ਉਦੋਂ ਇਕ ਛੋਟਾ ਜਿਹਾ ਤਲਾਅ ਹੁੰਦਾ ਸੀ। ਤਲਾਅ ਦੇ ਕਿਨਾਰੇ ਰੁੱਖਾਂ ਦੀ ਸੰਘਣੀ ਝੰਗੀ ਵਿੱਚ ਬੈਠ ਕੇ ਗੁਰੂ ਜੀ ਜ਼ਫ਼ਰਨਾਮੇ ਦੀ ਰਚਨਾ ਕਰਦੇ ਸਨ। ਗੁਰੂ ਜੀ ਦੇ ਬਿਰਾਜਣ ਵਾਲੀ ਥਾਂ 'ਤੇ ਨਿਸ਼ਾਨੀ ਵਜੋਂ ਇਕ ਥੜ੍ਹਾ ਬਣਿਆ ਹੋਇਆ ਸੀ। ਵੀਹਵੀਂ ਸਦੀ ਦੇ ਸ਼ੁਰੂ ਵਿੱਚ ਸ੍ਰੀ ਹਜ਼ੂਰ ਸਾਹਿਬ ਤੋਂ ਦੋ ਨਿਹੰਗ ਸਿੰਘ ਆਏ ਤੇ ਉਨ੍ਹਾਂ ਨੇ ਇਸ ਅਸਥਾਨ 'ਤੇ ਗੁਰਦੁਆਰਾ ਬਣਾਉਣਾ ਸ਼ੁਰੂ ਕੀਤਾ ਪਰ ਉਹ ਇਸ ਨੂੰ ਮੁਕੰਮਲ ਨਾ ਕਰ ਸਕੇ। 1930ਵਿਆਂ ਵਿੱਚ ਇਕ ਵਾਰ ਸੰਤ ਅਤਰ ਸਿੰਘ ਮਸਤੂਆਣਾ ਸਾਹਿਬ ਵਾਲੇ ਇਧਰ ਆਏ ਤਾਂ ਉਨ੍ਹਾਂ ਨੇ ਇੱਥੇ ਗੁਰਦੁਆਰਾ ਬਣਾਉਣ ਦੀ ਸੇਵਾ ਪਿੰਡ ਕਿਸ਼ਨਗੜ੍ਹ ਦੇ ਸੰਤ ਮਨੀ ਸਿੰਘ ਦੇ ਜ਼ਿੰਮੇ ਲਾਈ। ਭਾਈ ਮਨੀ ਸਿੰਘ ਨੇ ਸੰਗਤਾਂ ਦੀ ਸਹਾਇਤਾ ਨਾਲ ਅਤੇ ਹੱਥੀਂ ਸੇਵਾ ਕਰਕੇ ਗੁਰਦੁਆਰਾ ਜ਼ਫ਼ਰਨਾਮਾ ਸਾਹਿਬ ਦੀ ਸੁੰਦਰ ਇਮਾਰਤ ਤਿਆਰ ਕਰਵਾ ਦਿੱਤੀ। ਗੁਰਦੁਆਰੇ ਦੀ ਉਸਾਰੀ ਵਿੱਚ ਪਟਿਆਲਾ-ਨਿਵਾਸੀ ਕਰਨਲ ਬਖਤਾਵਰ ਸਿੰਘ ਦੀ ਧਰਮ-ਪਤਨੀ ਬੀਬੀ ਤੇਜਵੰਤ ਕੌਰ ਦਾ ਯੋਗਦਾਨ ਜ਼ਿਕਰਯੋਗ ਹੈ। ਗੁਰਦੁਆਰੇ ਦੇ ਮੁੱਖ ਦਰਵਾਜ਼ੇ ਦੇ ਸੱਜੇ ਪਾਸੇ ਉਨ੍ਹਾਂ ਦੇ ਨਾਂ ਦਾ ਪੱਥਰ ਲੱਗਾ ਹੋਇਆ ਹੈ। ਰਿਆਸਤ ਨਾਭਾ ਵੱਲੋਂ 70 ਘੁਮਾਂ ਜ਼ਮੀਨ ਗੁਰਦੁਆਰੇ ਦੇ ਨਾਂ ਲੱਗੀ ਹੋਈ ਹੈ।

ਇਸ ਲੇਖਕ ਨੂੰ ਅਕਤੂਬਰ ਅਤੇ ਦਸੰਬਰ 1998 ਵਿੱਚ ਦੋ ਵਾਰ ਗੁਰਦੁਆਰਾ ਜ਼ਫ਼ਰਨਾਮਾ ਸਾਹਿਬ ਦਿਆਲਪੁਰਾ ਭਾਈਕਾ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਉਸ ਸਮੇਂ ਨਿਹੰਗ ਸਿੰਘ ਭਾਈ ਸੋਹਨ ਸਿੰਘ ਇਥੇ ਗ੍ਰੰਥੀ ਦੀ ਸੇਵਾ ਕਰ ਰਹੇ ਸਨ। ਨਿਹੰਗ ਸਿੰਘ ਭਾਈ ਚੰਦ ਸਿੰਘ ਨੇ ਲੇਖਕ ਨੂੰ ਗੁਰਦੁਆਰਾ ਸਾਹਿਬ ਬਾਰੇ ਜਾਣਕਾਰੀ ਪ੍ਰਦਾਨ ਕੀਤੀ। ਇਸ ਗੁਰਦੁਆਰੇ ਦਾ ਪ੍ਰਬੰਧ ਬੁੱਢਾ ਦਲ ਦੇ ਨਿਹੰਗ ਸਿੰਘਾਂ ਦੇ ਅਧੀਨ ਹੈ। ਨੇੜੇ ਹੀ ਗੁਰਦੁਆਰਾ ਮੰਜੀ ਸਾਹਿਬ ਛੇਵੀਂ ਪਾਤਸ਼ਾਹੀ ਦੀ ਨਵੀਂ ਇਮਾਰਤ ਬਣ ਕੇ ਤਿਆਰ ਹੋ ਗਈ ਹੈ। ਇਸ ਦੀ ਕਾਰ ਸੇਵਾ ਪਹਿਲਾਂ ਖਡੂਰ ਸਾਹਿਬ ਵਾਲੇ ਸੰਤਾਂ ਨੇ ਸ਼ੁਰੂ ਕੀਤੀ ਸੀ ਪਰ ਉਨ੍ਹਾਂ ਦੇ ਛੱਡ ਜਾਣ ਪਿੱਛੋਂ ਹੁਣ ਇਸ ਨੂੰ ਬਾਬਾ ਹਰਬੰਸ ਸਿੰਘ ਜੀ ਦਿੱਲੀ ਵਾਲਿਆਂ ਨੇ ਮੁਕੰਮਲ ਕੀਤਾ ਹੈ। (2007)

ਗੁਰਦੁਆਰਾ ਜ਼ਫ਼ਰਨਾਮਾ ਸਾਹਿਬ ਪਿੰਡ ਤੋਂ ਕੁਝ ਦੂਰ ਹੋਣ ਕਰਕੇ ਕੁਝ ਬੇਰੌਣਕ ਜਿਹਾ ਦਿਖਾਈ ਦਿੰਦਾ ਹੈ। ਲੰਮੇ ਸਮੇਂ ਤੱਕ ਇਸ ਅਸਥਾਨ ਨੂੰ ਦਸਮ ਪਾਤਸ਼ਾਹ ਦੇ ਚਰਨਾਂ ਦੀ ਛੂਹ ਪ੍ਰਾਪਤ ਰਹੀ ਅਤੇ ਇਸ ਧਰਤੀ ਨੇ ਜ਼ਫ਼ਰਨਾਮੇ ਵਰਗੀ ਇਨਕਲਾਬੀ ਰਚਨਾ ਨੂੰ ਜਨਮ ਦਿੱਤਾ। ਇਸ ਅਸਥਾਨ ਦੀ ਇਤਿਹਾਸਕ ਅਤੇ ਧਾਰਮਕ ਮਹਾਨਤਾ ਅੱਗੇ ਸਾਡਾ ਸਿਰ ਝੁਕਦਾ ਹੈ। ਨਾਲ ਹੀ ਛੇਵੀਂ ਪਾਤਸ਼ਾਹੀ ਦਾ ਅਸਥਾਨ ਵੀ ਸ਼ਸ਼ੋਭਤ ਹੈ। ਇਸ ਲਈ ਇਹ ਅਸਥਾਨ ਤਖ਼ਤੂਪੁਰੇ ਦੇ ਗੁਰ-ਅਸਥਾਨਾਂ ਦੀ ਤਰ੍ਹਾਂ ਬਹੁਤ ਹੀ ਸੁੰਦਰ, ਆਕਰਸ਼ਕ ਅਤੇ ਦਸਮ ਪਾਤਸ਼ਾਹ ਦੀ ਸ਼ਾਨ ਦੇ ਸ਼ਾਇਆਂ ਹੋਣਾ ਚਾਹੀਦਾ ਹੈ।

ਦੀਨੇ ਅਤੇ ਦਿਆਲਪੁਰੇ ਵਿੱਚ ਜ਼ਫ਼ਰਨਾਮਾ ਮੁਕੰਮਲ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਨੂੰ ਹੁਕਮ ਕੀਤਾ ਕਿ ਤੁਸੀਂ ਇਹ ਪੱਤਰ ਲੈ ਕੇ ਬਾਦਸ਼ਾਹ ਔਰੰਗਜ਼ੇਬ ਪਾਸ ਜਾਓ। ਬਾਦਸ਼ਾਹ ਨੂੰ ਇਹ ਪੱਤਰ ਆਪਣੇ ਹੱਥੀਂ ਫੜਾਉਣਾ। ਕਿਸੇ ਤਰ੍ਹਾਂ ਦਾ ਡਰ ਜਾਂ ਸ਼ੰਕਾ ਮਨ ਵਿੱਚ ਨਹੀਂ ਲਿਆਉਣੀ—

ਕਹੀ ਸਮਝਾਇ ਕਰਤਾਰ ਤਾਹੀ ਸਮੈਂ
ਲਿਖਾ ਔਰੰਗ ਕੇ ਹਾਥ ਦੀਜੋ।
ਸਾਥ ਸਹਾਇ ਯੌਂ ਜਾਨ ਮੇਰਾ ਬਚਨ
ਨਾਹਿ ਮਨ ਮਾਹਿ ਕਛੁ ਸ਼ੰਕ ਕੀਜੋ।

—ਭਾਈ ਕੋਇਰ ਸਿੰਘ, ਗੁਰ ਬਿਲਾਸ ਪਾਤਸ਼ਾਹੀ ਦਸਵੀਂ (1751 ਈ:)
ਅਧਿਆਇ ਸਤਾਰ੍ਵਾਂ

ਜ਼ਫ਼ਰਨਾਮਾ ਬਾਦਸ਼ਾਹ ਨੂੰ ਭੇਜਣ ਬਾਰੇ 'ਗੁਰੂ ਕੀਆਂ ਸਾਖੀਆਂ' (1790 ਈ:) ਵਿੱਚ ਭਾਈ ਸਵਰੂਪ ਸਿੰਘ ਕੌਸ਼ਿਸ਼ ਇਸ ਤਰ੍ਹਾਂ ਲਿਖਦੇ ਹਨ 'ਯਿਹ ਜ਼ਫ਼ਰਨਾਮਾ ਲਿਖ ਭਾਈ ਦਯਾ ਸਿੰਘ ਸੇ ਬਚਨ ਹੋਆ, ਤੁਸੀਂ ਅਹਿਦੀਆ ਭੇਸ ਮੇਂ ਦੱਖਨ ਦੇਸ ਅਹਿਮਦ ਨਗਰ ਬਾਦਸ਼ਾਹ ਸੇ ਜਾਇ ਕੇ ਦੇਨਾ ਹੈ। ਇਸ ਕੇ ਗੈਲ ਦੂਜਾ ਸਿੱਖ ਧਰਮ ਸਿੰਘ ਪਿਆਰੇ ਕੋ ਤਿਆਰ ਕੀਆ। ਇਹ ਦੋਵੇਂ ਸਿੱਖ ਅਹਿਦੀਆ ਭੇਸ ਮੇਂ ਦੀਨਾ ਨਗਰੀ ਸੇ ਦੱਖਨ ਦੇਸ ਕੋ ਰਵਾਨਾ ਹੂਏ।' (ਮੁਗ਼ਲ ਪ੍ਰਸ਼ਾਸਨ ਵਿੱਚ ਸਰਕਾਰੀ ਹੁਕਮ ਲੈ ਕੇ ਜਾਣ ਵਾਲੇ ਕਰਮਚਾਰੀ ਨੂੰ 'ਅਹਿਦੀਆ' ਕਹਿੰਦੇ ਸਨ।)

ਇਸ ਸਬੰਧ ਵਿੱਚ ਗਿ: ਗਿਆਨ ਸਿੰਘ ਦਾ ਹਵਾਲਾ ਵੀ ਵਾਚਣਯੋਗ ਹੈ। ਗਿਆਨੀ ਜੀ ਸਰਲ ਭਾਸ਼ਾ ਵਿੱਚ ਥੋੜ੍ਹੇ-ਜਿਹੇ ਸ਼ਬਦਾਂ ਵਿੱਚ ਸਾਰੀ ਗੱਲ ਸਮੇਟ ਦਿੰਦੇ ਹਨ—'ਬਹੁਤ ਸਾਰੇ ਸੱਚੇ ਤਾਅਨੇ ਤੇ ਬ੍ਰਿਤਾਂਤ ਠੇਠ ਫਾਰਸੀ ਜ਼ਬਾਨ ਵਿੱਚ ਲਿਖ ਕੇ ਗੁਰੂ ਸਾਹਿਬ ਜੀ ਨੇ ਉਸ ਲਿਖਤ ਦਾ ਨਾਮ ਜ਼ਫ਼ਰਨਾਮਾ ਰੱਖ ਕਰ ਦੱਖਣ ਦੇਸ਼ ਔਰੰਗਾਬਾਦ ਵਿੱਚ, ਜਿੱਥੇ ਔਰੰਗਾ ਮਰਹੱਟਿਆਂ ਨਾਲ ਲੜ ਰਿਹਾ ਸੀ, ਉਸ ਵੱਲ ਭਾਈ ਦਯਾ ਸਿੰਘ ਨੂੰ ਸਰਬ ਸ਼ਕਤੀ ਸੰਪੰਨ ਕਰ ਕੇ ਤੋਰ ਦਿੱਤਾ। ਉਸ ਦੇ ਨਾਲ ਚਾਰ ਸਿੰਘ ਹੋਰ ਤੋਰੇ ਅਤੇ ਹੁਕਮ ਦਿੱਤਾ, ਜਿਕੂੰ ਔਰੰਗੇ ਨੇ ਗੁਰੂ ਕੇ ਘਰ ਉੱਤੇ ਅਹਿਦੀਆ ਭੇਜਿਆ, ਓਸੇ ਤਰ੍ਹਾਂ ਉਸ ਦੇ ਪ੍ਰਾਣ ਲੈਣ ਵਾਲੇ ਤੁਸੀਂ ਬੀ ਆਪ ਨੂੰ ਗੁਰੂ ਕੇ ਅਹਿਦੀਏ ਸਮਝੋ, ਤੁਸਾਂ ਕਿਸੇ ਤੋਂ ਡਰਨਾ ਨਹੀਂ, ਅਸੀਂ ਸਦੀਵ ਤੁਹਾਡੇ ਅੰਗ-ਸੰਗ ਹਾਂ।...ਗੁਰੂ ਕਾ ਬਚਨ ਮੰਨ ਕੇ ਭਾਈ ਦਯਾ ਸਿੰਘ ਤਾਂ ਜ਼ਫ਼ਰਨਾਮਾ ਲੈ ਕਰ ਦੀਨੇ ਪਿੰਡ ਤੋਂ ਦੱਖਣ ਵੰਨੀ ਤੁਰ ਗਿਆ ਤੇ ਗੁਰੂ ਸਾਹਿਬ ਦੀਨੇ ਪਿੰਡ ਟਿਕੇ ਰਹੇ।'

—ਤਵਾਰੀਖ ਗੁਰੂ ਖਾਲਸਾ (ਭਾਗ ਪਹਿਲਾ) ਪੰਨਾ 1033-34

ਉਪਰੋਕਤ ਗ੍ਰੰਥਕਾਰਾਂ ਤੋਂ ਇਲਾਵਾ ਕਵੀ ਸੈਨਾਪਤਿ, ਭਾਈ ਕੇਸਰ ਸਿੰਘ ਛਿੱਬਰ, ਭਾਈ ਸੁੱਖਾ ਸਿੰਘ, ਭਾਈ ਸੰਤੋਖ ਸਿੰਘ, ਐਮ.ਏ. ਮੈਕਾਲਿਫ਼ ਅਤੇ ਪ੍ਰੋ: ਪਿਆਰਾ ਸਿੰਘ ਪਦਮ ਆਦਿ ਕ੍ਰਮਵਾਰ ਆਪਣੀਆਂ ਪੁਸਤਕਾਂ ਸ੍ਰੀ ਗੁਰ ਸੋਭਾ (1711 ਈ:), ਬੰਸਾਵਲੀਨਾਮਾ (1769 ਈ:), ਗੁਰ ਬਿਲਾਸ (1797 ਈ:), ਸੂਰਜ ਪ੍ਰਕਾਸ਼ (1843 ਈ:), ਸਿੱਖ ਰਿਲੀਜਨ (1909 ਈ:) ਅਤੇ ਜ਼ਫ਼ਰਨਾਮਾ (1989 ਈ:) ਵਿੱਚ ਉਪਰੋਕਤ ਬਿਰਤਾਂਤ ਦੀ ਪੁਸ਼ਟੀ ਕਰਦੇ ਹਨ।

ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਕਿਵੇਂ ਲੰਮਾ ਸਫ਼ਰ ਤੈਅ ਕਰਕੇ ਅਹਿਮਦ ਨਗਰ ਪਹੁੰਚੇ, ਕਿਵੇਂ ਉਨ੍ਹਾਂ ਨੇ ਆਪਣੇ ਹੱਥੀਂ ਜ਼ਫ਼ਰਨਾਮਾ ਔਰੰਗਜ਼ੇਬ ਦੇ ਹੱਥ ਫੜਾਇਆ, ਇਸ ਕਲਮੀ-ਬਾਣ ਦਾ ਬੁੱਢੇ ਔਰੰਗਜ਼ੇਬ ਦੀ ਗੁਨਾਹਗਾਰ ਆਤਮਾ ਉੱਤੇ ਕੀ ਅਸਰ ਹੋਇਆ ਅਤੇ ਉਹ ਕਿਵੇਂ ਕੁਝ ਸਮੇਂ ਪਿੱਛੋਂ ਹੀ ਇਸ ਸੰਸਾਰ ਤੋਂ ਰੁਖ਼ਸਤ ਹੋ ਗਿਆ, ਇਸ ਦਾ ਵਰਨਣ ਅਸੀਂ ਅੱਗੇ ਜਾ ਕੇ ਢੁੱਕਵੀਂ ਥਾਂ 'ਤੇ ਕਰਾਂਗੇ।

ਬਾਦਸ਼ਾਹ ਨੂੰ ਜ਼ਫ਼ਰਨਾਮਾ ਭੇਜ ਕੇ ਗੁਰੂ ਗੋਬਿੰਦ ਸਿੰਘ ਦੀਨੇ-ਕਾਂਗੜ ਵਿੱਚ ਆਪਣੇ ਹੋਰ ਕੰਮਾਂ ਵਿੱਚ ਰੁਝ ਗਏ।

• • •

# 28

# ਚੜ੍ਹਦੀ ਕਲਾ ਦਾ ਲਹਿਰਾਉਂਦਾ ਪਰਚਮ—ਫ਼ਤਿਹਨਾਮਾ

ਗੁਰੂ ਗੋਬਿੰਦ ਸਿੰਘ ਜੀ ਵੱਲੋਂ ਔਰੰਗਜ਼ੇਬ ਨੂੰ ਲਿਖਿਆ ਵਿਜੈ-ਪੱਤਰ 'ਜ਼ਫ਼ਰਨਾਮਾ' ਤਾਂ ਬਹੁਤ ਮਸ਼ਹੂਰ ਹੈ ਪਰ ਸ਼ਾਇਦ ਬਹੁਤ ਘੱਟ ਵਿਅਕਤੀ ਜਾਣਦੇ ਹਨ ਕਿ ਗੁਰੂ ਜੀ ਨੇ ਜ਼ਫ਼ਰਨਾਮੇ ਤੋਂ ਪਹਿਲਾਂ ਵੀ ਇਕ ਪੱਤਰ ਔਰੰਗਜ਼ੇਬ ਨੂੰ ਲਿਖਿਆ ਸੀ। ਔਰੰਗਜ਼ੇਬ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਖ਼ਤੋ-ਕਿਤਾਬਤ ਅਨੰਦਪੁਰ ਤੋਂ ਲੈ ਕੇ ਦਮਦਮਾ ਸਾਹਿਬ ਤਲਵੰਡੀ ਸਾਬੋ ਤੱਕ ਚਲਦੀ ਰਹੀ। ਕਿੰਨੇ ਪੱਤਰ ਔਰੰਗਜ਼ੇਬ ਨੂੰ ਗੁਰੂ ਜੀ ਨੇ ਲਿਖੇ ਅਤੇ ਗੁਰੂ ਜੀ ਸਬੰਧੀ ਕਿੰਨੇ ਖ਼ਤ ਜਾਂ ਫ਼ਰਮਾਨ ਔਰੰਗਜ਼ੇਬ ਵੱਲੋਂ ਲਿਖੇ ਗਏ? ਇਸ ਦਾ ਨਿਸਚਿਤ ਨਿਰਣਾ ਅਜੇ ਤੱਕ ਨਹੀਂ ਹੋਇਆ। ਬਹੁਤ ਕੁਝ ਜੰਗਾਂ-ਯੁੱਧਾਂ ਵਿੱਚ ਨਸ਼ਟ ਹੋ ਗਿਆ ਤੇ ਕਈ ਕੁਝ ਸਮੇਂ ਦੀ ਗਰਦ ਹੇਠ ਦੱਬ ਗਿਆ। ਜੋ ਕੁਝ ਬਾਕੀ ਬਚਿਆ, ਉਸ ਦੇ ਆਧਾਰ 'ਤੇ ਹੀ ਇਤਿਹਾਸਕਾਰ ਇਤਿਹਾਸ ਦੀ ਰੂਪ-ਰੇਖਾ ਬਣਾਉਂਦੇ ਹਨ।

ਦਸਮ ਪਾਤਸ਼ਾਹ ਨੇ ਜ਼ਫ਼ਰਨਾਮੇ ਤੋਂ ਪਹਿਲਾਂ ਜਿਹੜਾ ਪੱਤਰ ਔਰੰਗਜ਼ੇਬ ਨੂੰ ਲਿਖਿਆ ਸੀ, ਉਹ ਮਾਛੀਵਾੜੇ ਤੋਂ ਲਿਖਿਆ ਮੰਨਿਆ ਜਾਂਦਾ ਹੈ। ਇਸ ਦਾ ਕਾਰਨ ਇਹ ਹੈ ਕਿ ਇਸ ਪੱਤਰ ਵਿੱਚ ਗੁਰੂ ਜੀ ਨੇ ਆਪਣੇ ਕੇਵਲ ਦੋ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਹੀ ਜ਼ਿਕਰ ਕੀਤਾ ਹੈ, ਜੋ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਚਮਕੌਰ ਦੀ ਰਣਭੂਮੀ ਵਿੱਚ ਸ਼ਹੀਦ ਹੋ ਗਏ ਸਨ। ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਅਜੇ ਉਨ੍ਹਾਂ ਨੂੰ ਪਤਾ ਨਹੀਂ ਸੀ ਲੱਗਾ। ਇਸ ਪੱਤਰ ਵਿੱਚ ਗੁਰੂ ਜੀ ਔਰੰਗਜ਼ੇਬ ਨੂੰ ਲਿਖਦੇ ਹਨ—

ਚਿ ਸ਼ੁਦ ਗਰ ਸ਼ਿਗਾਲੇ ਬਾ ਮਕਰੋ ਰਿਆ
ਹਮੀਂ ਕੁਸ਼ਤ ਦੋ ਬੱਚਾਇ ਸ਼ੇਰ ਰਾ॥ 14॥

ਕੀ ਹੋਇਆ ਜੇ ਗਿੱਦੜ ਨੇ ਛਲ-ਕਪਟ ਨਾਲ ਸ਼ੇਰ ਦੇ ਦੋ ਬੱਚੇ ਮਾਰ ਦਿੱਤੇ ਹਨ।

ਚੂੰ ਸ਼ੇਰੇ ਜ਼ਯਾਂ ਜ਼ਿੰਦਾ ਮਾਨਦ ਹਮੀ
ਜ਼ਿ ਤੋ ਇੰਤਕਾਮੇ ਸਤਾਨਦ ਹਮੀ॥ 15॥

ਅਜੇ ਬਹਾਦਰ ਸ਼ੇਰ ਜਿਊਂਦਾ ਹੈ। ਉਹ ਤੈਥੋਂ ਜ਼ਰੂਰ ਬਦਲਾ ਲਏਗਾ।

ਇਹ ਪੱਤਰ ਗੁਰੂ ਜੀ ਨੇ ਚਮਕੌਰ ਦੀ ਜੰਗ ਤੋਂ ਇਕਦਮ ਬਾਅਦ ਲਿਖਿਆ ਸੀ। ਚਮਕੌਰ ਤੋਂ ਸਾਰੀ ਰਾਤ 30-31 ਕਿਲੋਮੀਟਰ ਦਾ ਸਫ਼ਰ ਤੈਅ ਕਰ ਕੇ ਜਦੋਂ ਉਹ ਮਾਛੀਵਾੜੇ ਪਹੁੰਚੇ ਤਾਂ ਜੰਗ ਦੇ ਜ਼ਖ਼ਮ ਅਜੇ ਬਿਲਕੁਲ ਤਾਜ਼ੇ ਸਨ। ਸ਼ਾਹੀ ਫ਼ੌਜਾਂ ਨੇ ਉਨ੍ਹਾਂ ਨਾਲ ਜੋ ਵਿਸ਼ਵਾਸਘਾਤ ਕੀਤਾ ਸੀ, ਉਸ ਕਾਰਨ ਗੁਰੂ ਜੀ ਦੇ ਰੋਮ-ਰੋਮ ਵਿੱਚ ਬਗ਼ਾਵਤ ਸੁਲਘ ਰਹੀ ਸੀ। ਇਸ ਲਈ ਇਸ ਪੱਤਰ ਦੇ ਸਾਰੇ ਸ਼ਿਅਰ ਚੰਗਿਆੜੇ ਛੱਡਦੇ ਪ੍ਰਤੀਤ ਹੁੰਦੇ ਹਨ। ਉਦਾਹਰਨ ਲਈ ਹੇਠ ਲਿਖੇ ਕੁਝ ਸ਼ਿਅਰ ਵੇਖੋ—

ਨਾ ਜ਼ੇਬਦ ਤੁਰਾ ਨਾਮੇ ਔਰੰਗਜ਼ੇਬ
ਜ਼ਿ ਔਰੰਗਜ਼ੇਬਾਂ ਨਾ ਆਯਦ ਫ਼ਰੇਬ॥ 5॥

ਤੈਨੂੰ ਔਰੰਗਜ਼ੇਬ ਨਾਂ ਸ਼ੋਭਾ ਨਹੀਂ ਦਿੰਦਾ ਕਿਉਂਕਿ ਸ਼ਾਹੀ ਤਖ਼ਤਾਂ ਦੀ ਸਜਾਵਟ ਬਣਨ ਵਾਲੇ ਬਾਦਸ਼ਾਹਾਂ ਨੂੰ ਛਲ-ਕਪਟ ਕਰਨਾ ਫਬਦਾ ਨਹੀਂ। (ਔਰੰਗਜ਼ੇਬ' ਦਾ ਅਰਥ ਹੈ : ਤਖ਼ਤ ਦੀ ਸ਼ਾਨ)

ਤੂ ਖਾਕਿ ਪਿਦਰ ਰਾ ਬਾ ਕਿਰਦਾਰੇ ਜ਼ਿਸ਼ਤ
ਬਾ ਖ਼ੂਨੇ ਬਰਾਦਰ ਬਿਦਾਦੀ ਸਰਿਸ਼ਤ॥ 7॥

ਤੂੰ ਆਪਣੇ ਪਿਉ ਦੀ ਮਿੱਟੀ ਭੈੜੀਆਂ ਕਰਤੂਤਾਂ ਅਤੇ ਆਪਣੇ ਸਕੇ ਭਰਾ ਦੇ ਖ਼ੂਨ ਨਾਲ ਗੁੰਨ੍ਹੀ।

ਵਜ਼ਾਂ ਖਾਨਾਏ ਖ਼ਾਮ ਕਰਦੀ ਬਿਨਾਅ।
ਬਰਾਏ ਦਰੇ ਦੌਲਤੇ ਖ਼ੇਸ਼ ਰਾਅ॥ 8॥

ਫੇਰ ਤੂੰ ਅਜਿਹੀ ਮਿੱਟੀ ਨਾਲ ਆਪਣੇ ਧਨ-ਪਦਾਰਥ ਲਈ ਅਤੇ ਆਪਣੀ ਰਿਹਾਇਸ਼ ਲਈ ਕੱਚਾ ਕੋਠਾ ਬਣਾਇਆ ਭਾਵ ਆਪਣਾ ਰਾਜ ਕਾਇਮ ਕੀਤਾ।

ਮਨ ਅਕਨੂੰ ਬਾ ਅਫ਼ਜ਼ਾਲੇ ਪੁਰਸ਼ ਅਕਾਲ
ਕੁਨਮ ਆਬਿ ਆਹਨ ਚੁਨਾਂ ਬਰਸ਼ਿਗਾਲ॥ 9॥

ਹੁਣ ਮੈਂ ਅਕਾਲ ਪੁਰਖ ਦੀ ਕਿਰਪਾ ਨਾਲ ਤੇਰੇ ਇਸ ਕੋਠੇ ਉੱਤੇ ਬਰਸਾਤ ਦੇ ਮੀਂਹ ਵਾਂਗ ਲੋਹੇ ਦੀ ਵਰਖਾ ਕਰਾਂਗਾ।

ਕਿ ਹਰਗਿਜ਼ ਅਜ਼ਾਂ ਚਾਰ ਦੀਵਾਰੇ ਸ਼ੁਮ
ਨਿਸ਼ਾਨੇ ਨ ਮਾਨਦ ਬਰੀਂ ਪਾਕ ਬੂਮ॥ 10॥

ਤਾਕਿ ਇਸ ਪਵਿੱਤਰ ਪਾਕ ਧਰਤੀ ਉੱਤੇ ਤੇਰੀ ਉਸ ਮਨਹੂਸ ਚਾਰ-ਦੀਵਾਰੀ ਦਾ ਕੋਈ ਨਿਸ਼ਾਨ ਬਾਕੀ ਨਾ ਰਹੇ।

ਜ਼ੁਲਮ-ਜਬਰ, ਅਨਿਆਂ ਅਤੇ ਧੋਖੇ-ਫ਼ਰੇਬ ਦੀ ਨੀਂਹ ਉੱਤੇ ਖੜ੍ਹੀ ਸ਼ਾਹੀ ਇਮਾਰਤ ਨੂੰ ਸੱਚ, ਇਨਸਾਫ਼ ਅਤੇ ਆਜ਼ਾਦੀ ਦੇ ਮੁਆਤਿਆਂ ਨਾਲ ਭਸਮ ਕਰ ਦੇਣ ਦੀ ਲਲਕਾਰ ਦਿੰਦਾ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਖ਼ਤ ਦੋ ਸੌ ਸਾਲ ਕਿਤੇ ਛੁਪਿਆ ਹੀ ਰਿਹਾ। ਜ਼ਫ਼ਰਨਾਮਾ ਤਾਂ ਸ੍ਰੀ ਦਸਮ ਗ੍ਰੰਥ ਦੀਆਂ ਨਵੀਆਂ ਪੁਰਾਣੀਆਂ ਸਾਰੀਆਂ ਬੀੜਾਂ ਵਿੱਚ ਮਿਲ ਜਾਂਦਾ ਹੈ ਪਰ ਮਾਛੀਵਾੜੇ ਤੋਂ ਲਿਖਿਆ ਇਹ ਪੱਤਰ ਕਿਸੇ ਵੀ ਗ੍ਰੰਥ ਜਾਂ ਬੀੜ ਵਿੱਚ ਉਪਲਬਧ ਨਹੀਂ।

ਅਯੁੱਧਿਆ-ਵਾਸੀ ਬਾਬੂ ਜਗਨ ਨਾਥ ਦਾਸ ਬੀ.ਏ. ਰਤਨਾਕਰ ਨੇ ਅਗਸਤ 1922 ਵਿੱਚ ਇਸ ਇਤਿਹਾਸਕ ਪੱਤਰ ਦਾ ਪਹਿਲੀ ਵਾਰ ਜ਼ਿਕਰ ਕੀਤਾ। ਬਾਬੂ ਜਗਨ ਨਾਥ ਦਾਸ ਨੇ ਨਾਗਰੀ ਪ੍ਰਚਾਰਨੀ ਸਭਾ ਬਨਾਰਸ ਦੀ 'ਨਾਗਰੀ ਪ੍ਰਚਾਰਨੀ ਪੱਤ੍ਰਿਕਾ' ਭਾਗ-3, ਅੰਕ 2 ਸਾਵਨ 1979 ਬਿ. ਵਿੱਚ ਛਤਰ-ਪਤੀ ਸ਼ਿਵਾ ਜੀ ਦੀ ਮਿਰਜ਼ਾ ਰਾਜਾ ਜੈ ਸਿੰਘ ਦੇ ਨਾਂ ਇਕ ਫ਼ਾਰਸੀ ਚਿੱਠੀ ਪ੍ਰਕਾਸ਼ਿਤ ਕੀਤੀ। ਇਸ ਚਿੱਠੀ ਦੀ ਭੂਮਿਕਾ ਵਿੱਚ ਉਨ੍ਹਾਂ ਨੇ ਲਿਖਿਆ ਕਿ ਤਕਰੀਬਨ 30 ਸਾਲ ਪਹਿਲਾਂ ਭਾਵ ਲਗਪਗ 1892 ਈ: ਵਿੱਚ ਉਨ੍ਹਾਂ ਨੇ ਤਖ਼ਤ ਸ੍ਰੀ ਹਰਿਮੰਦਰ ਸਾਹਿਬ ਪਟਨਾ ਦੇ ਮਹੰਤ ਬਾਬਾ ਸੁਮੇਰ ਸਿੰਘ (1847-1903 ਈ:) ਤੋਂ ਦੋ ਇਤਿਹਾਸਕ ਪੱਤਰਾਂ ਦੀਆਂ ਨਕਲਾਂ ਲਈਆਂ ਸਨ। ਇਹ ਦੋਵੇਂ ਖ਼ਤ ਫਾਰਸੀ ਨਜ਼ਮ ਵਿੱਚ ਸਨ। ਇਕ ਖ਼ਤ ਸ਼ਿਵਾ ਜੀ ਵੱਲੋਂ ਮਿਰਜ਼ਾ ਰਾਜਾ ਜੈ ਸਿੰਘ ਨੂੰ ਲਿਖਿਆ ਗਿਆ ਸੀ ਅਤੇ ਦੂਜਾ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬਾਦਸ਼ਾਹ ਔਰੰਗਜ਼ੇਬ ਨੂੰ। ਇਹ ਦੋਵੇਂ ਨਕਲਾਂ ਉਨ੍ਹਾਂ ਦੇ ਕਾਗਜ਼ਾਂ-ਪੱਤਰਾਂ ਵਿੱਚ ਕਿਤੇ ਗੁਆਚ ਗਈਆਂ ਅਤੇ ਲੋੜ ਪੈਣ 'ਤੇ ਨਾ ਲੱਭੀਆਂ। ਬਾਬੂ ਜਗਨ ਨਾਥ ਨੇ ਬਾਬਾ ਸੁਮੇਰ ਸਿੰਘ ਤੋਂ ਇਨ੍ਹਾਂ ਚਿੱਠੀਆਂ ਦੀਆਂ ਹੋਰ ਨਕਲਾਂ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ ਪਰ ਉਦੋਂ ਤੱਕ ਬਾਬਾ ਜੀ ਸੁਰਗਵਾਸ ਹੋ ਚੁੱਕੇ ਸਨ। ਪ੍ਰੋ: ਪਿਆਰਾ ਸਿੰਘ ਪਦਮ ਅਨੁਸਾਰ ਕੁਝ ਸਮੇਂ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਵਾਲੇ ਪੱਤਰ ਦੀ ਨਕਲ ਬਾਬੂ ਜੀ ਨੂੰ ਮਿਲ ਗਈ। ਪਰ 'ਪੁਰਾਣੇ ਕਾਗਜ਼ 'ਤੇ ਭੰਨ ਪੈਣ ਕਾਰਨ ਕਾਫੀ ਲਿਖਤ ਟੋਟੇ ਟੋਟੇ ਹੋ ਚੁੱਕੀ ਸੀ। ਉਨ੍ਹਾਂ ਜਿਵੇਂ ਕਿਵੇਂ ਇਸ ਨੂੰ ਰਲਾ-ਮਿਲਾ ਕੇ ਪੜ੍ਹਿਆ ਤਾਂ ਇਹ ਕੇਵਲ ਸਾਢੇ ਤੇਈ ਸ਼ਿਅਰਾਂ ਦਾ ਪੱਤਰ ਬਣਿਆ। ਇਹ ਤਾਂ ਕਹਿਣਾ ਬਹੁਤ ਮੁਸ਼ਕਿਲ ਹੈ ਕਿ ਖ਼ਤ ਦਾ ਮੂਲ ਕਲੇਵਰ ਕਿਤਨਾ ਸੀ। ਪਰ ਜੋ ਕੁਝ ਰਤਨਾਕਰ ਜੀ ਦੀ ਯਾਦਦਾਸ਼ਤ ਤੇ ਕਾਗਜ਼ ਦੇ ਪੁਰਜ਼ਿਆਂ ਨੂੰ ਜੋੜ ਕੇ ਬਣਿਆ, ਉਹ ਇਹੋ ਕੁਝ ਸੀ।' (ਪੁਸਤਕ ਜ਼ਫ਼ਰਨਾਮਾ, ਪੰਨਾ 93) ਇਸ ਪਿੱਛੋਂ ਬਾਬੂ ਜਗਨ ਨਾਥ ਦਾਸ ਰਤਨਾਕਰ ਨੇ ਇਸ ਪੱਤਰ ਦੀ ਇਕ ਇਕ ਨਕਲ ਸ: ਸੁੰਦਰ ਸਿੰਘ ਮਜੀਠੀਆ ਦੇ ਭਰਾ ਸ: ਉਮਰਾਉ ਸਿੰਘ ਮਜੀਠੀਆ ਨੂੰ ਤੇ ਭਾਈ ਕਾਨ੍ਹ ਸਿੰਘ ਨਾਭਾ ਨੂੰ ਭੇਜ ਦਿੱਤੀ ਅਤੇ ਇਕ ਹੋਰ ਨਕਲ ਖਾਲਸਾ ਕਾਲਜ ਅੰਮ੍ਰਿਤਸਰ ਰਾਹੀਂ ਭਾਈ ਵੀਰ ਸਿੰਘ ਤੱਕ ਪਹੁੰਚਾਈ। ਭਾਈ ਸਾਹਿਬ ਨੇ 16 ਜੁਲਾਈ 1942 ਦੇ ਖਾਲਸਾ ਸਮਾਚਾਰ (ਅੰਮ੍ਰਿਤਸਰ) ਵਿੱਚ ਇਸ ਪੱਤਰ ਨੂੰ ਪਹਿਲੀ ਵਾਰ ਪ੍ਰਕਾਸ਼ਤ ਕੀਤਾ। ਤਕਰੀਬਨ ਢਾਈ ਸਾਲ ਬਾਅਦ ਦਸੰਬਰ 1944 ਵਿੱਚ ਸ: ਕਪੂਰ ਸਿੰਘ ਆਈ.ਸੀ.ਐਸ. ਨੇ ਸਪਤਾਹਿਕ ਅਜੀਤ (ਉਰਦੂ) ਵਿੱਚ ਉਹ ਪੱਤਰ ਉਰਦੂ ਅਨੁਵਾਦ ਸਹਿਤ ਛਪਵਾਇਆ ਅਤੇ ਇਸ ਦਾ ਨਾਂ ਰੱਖਿਆ : ਫ਼ਤਿਹਨਾਮਾ। ਇਸ ਪਿੱਛੋਂ ਇਹ ਖ਼ਤ ਹਮੇਸ਼ਾ ਲਈ 'ਫ਼ਤਿਹਨਾਮਾ' ਦੇ ਨਾਂ ਨਾਲ ਮਸ਼ਹੂਰ ਹੋ ਗਿਆ। ਹੁਣ ਇਹ ਪੱਤਰ ਆਪਣੇ ਮੂਲ ਪਾਠ ਅਤੇ ਅਨੁਵਾਦ ਸਹਿਤ ਡਾ: ਗੰਡਾ ਸਿੰਘ, ਸ: ਦਵਿੰਦਰ ਸਿੰਘ ਦੁੱਗਲ ਅਤੇ ਪਿਆਰਾ ਸਿੰਘ ਪਦਮ ਦੀਆਂ ਕ੍ਰਮਵਾਰ ਪੁਸਤਕਾਂ 'ਸਿੱਖ ਇਤਿਹਾਸ ਬਾਰੇ (1946 ਈ:), ਫ਼ਤਿਹਨਾਮਾ ਐਂਡ ਜ਼ਫ਼ਰਨਾਮਾ (ਅੰਗਰੇਜ਼ੀ ਵਿੱਚ, 1980 ਈ:) ਅਤੇ ਜ਼ਫ਼ਰਨਾਮਾ (1989 ਈ:) ਵਿੱਚ ਪੜ੍ਹਿਆ ਜਾ ਸਕਦਾ ਹੈ।

ਇਹ ਖ਼ਤ ਜਿੰਨਾ ਛੋਟਾ ਹੈ, ਉੱਨਾ ਹੀ ਹੱਕ ਅਤੇ ਇਨਸਾਫ਼ ਦੀ ਵੰਗਾਰ ਅਤੇ ਰੋਹ ਤੇ ਜੋਸ਼ ਦੇ ਜਜ਼ਬੇ ਨਾਲ ਭਰਿਆ

ਹੋਇਆ ਹੈ। ਜ਼ਫ਼ਰਨਾਮੇ ਵਾਂਗ ਇਹ ਪੱਤਰ ਵੀ ਅਕਾਲ ਪੁਰਖ ਦੀ ਉਸਤਤ ਨਾਲ ਸ਼ੁਰੂ ਹੁੰਦਾ ਹੈ। ਪਰ ਗੁਰੂ ਜੀ ਨੇ ਅਕਾਲ ਪੁਰਖ ਨੂੰ ਤੀਰ ਤਲਵਾਰ ਅਤੇ ਛਵ੍ਹੀ ਢਾਲ ਦੇ ਮਾਲਕ ਦੇ ਰੂਪ ਵਿੱਚ ਚਿਤਰਿਆ ਹੈ। ਉਹ ਅਕਾਲ ਪੁਰਖ ਜੋ ਸੂਰਮਿਆਂ ਅਤੇ ਹਵਾ ਵਾਂਗ ਤੇਜ਼ ਦੌੜਦੇ ਘੋੜਿਆਂ ਦਾ ਵਾਲੀ ਹੈ। ਤੀਜੇ ਅਤੇ ਚੌਥੇ ਸ਼ਿਅਰ ਵਿੱਚ ਗੁਰੂ ਜੀ ਬਾਦਸ਼ਾਹ ਦੀ ਦੁਨਿਆਵੀ ਅਤੇ ਆਪਣੀ ਦੈਵੀ ਧਿਰ ਨੂੰ ਨਿਖੇੜਦੇ ਹੋਏ ਕਹਿੰਦੇ ਹਨ—ਜਿਸ ਰੱਬ ਨੇ ਤੈਨੂੰ ਬਾਦਸ਼ਾਹੀ ਅਤੇ ਦਗੇ-ਫ਼ਰੇਬ ਤੇ ਲੁੱਟ-ਮਾਰ ਦੀ ਨੀਤੀ ਦਿੱਤੀ ਹੈ, ਉਸ ਨੇ ਸਾਨੂੰ ਧਰਮ-ਰੱਖਿਆ ਦਾ ਇਕਬਾਲ ਅਤੇ ਸੱਚਾਈ ਤੇ ਸਿਦਕ-ਦਿਲੀ ਦਾ ਜਲਾਲ ਬਖਸ਼ਿਆ ਹੈ।

ਮਾਛੀਵਾੜੇ ਵਿੱਚ ਗੁਰੂ ਜੀ ਪਾਸ ਕੋਈ ਫ਼ੌਜ ਜਾਂ ਅਸਲ੍ਹਾ ਨਹੀਂ ਸੀ। ਕੇਵਲ ਤਿੰਨ ਸਿੰਘ (ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ) ਉਨ੍ਹਾਂ ਦੇ ਸਾਥੀ ਸਨ। ਰਹਿਣ ਲਈ ਅਜੇ ਕੋਈ ਟਿਕਾਣਾ ਨਹੀਂ ਸੀ ਬਣਿਆ। ਭਵਿੱਖ ਦੀ ਬੁੱਕਲ ਵਿੱਚ ਕੀ ਹੈ, ਇਸ ਦਾ ਕੁਝ ਪਤਾ ਨਹੀਂ ਸੀ। ਅਜਿਹੀ ਗ਼ੈਰ-ਯਕੀਨੀ ਹਾਲਤ ਵਿੱਚ ਵੀ ਗੁਰੂ ਗੋਬਿੰਦ ਸਿੰਘ ਸਮਰਾਟ ਔਰੰਗਜ਼ੇਬ ਨੂੰ ਇੰਜ ਵੰਗਾਰਦੇ ਹਨ ਜਿਵੇਂ ਉਹ ਕਿਸੇ ਬਹੁਤ ਵੱਡੀ ਸਲਤਨਤ ਦੇ ਸ਼ਹਿਨਸ਼ਾਹ ਹੁੰਦੇ ਹਨ। ਗੁਰੂ ਦੀ ਸਲਤਨਤ, ਉਨ੍ਹਾਂ ਦਾ ਅਕਾਲ ਪੁਰਖ ਉੱਤੇ ਅਡਿੱਗ ਭਰੋਸਾ ਅਤੇ ਉਨ੍ਹਾਂ ਦਾ ਇਹ ਦ੍ਰਿੜ੍ਹ ਵਿਸ਼ਵਾਸ ਸੀ ਕਿ ਅੰਤਿਮ ਜਿੱਤ ਨੇਕੀ ਅਤੇ ਸੱਚਾਈ ਦੀ ਹੀ ਹੁੰਦੀ ਹੈ।

ਬਾਦਸ਼ਾਹ ਦੀਆਂ ਦੱਖਣ ਅਤੇ ਰਾਜਪੂਤਾਨੇ ਦੀਆਂ ਮੁਹਿੰਮਾਂ ਵੱਲ ਇਸ਼ਾਰਾ ਕਰਦੇ ਹੋਏ ਉਹ ਲਿਖਦੇ ਹਨ—

ਜ਼ਿ ਕੋਹਿ ਦੱਕਨ ਤਿਸ਼ਨਾ ਕਾਮ ਆਮਦੀ
ਜ਼ਿ ਮੇਵਾੜ ਹਮ ਤਲਖ਼ ਜਾਮ ਆਮਦੀ॥ 11॥

ਤੂੰ ਦੱਖਣੀ ਪਹਾੜਾਂ ਭਾਵ ਮਰਾਠਿਆਂ ਦੇ ਦੇਸ਼ ਤੋਂ ਤਿਹਾਇਆ ਪਰਤਿਆ ਹੈਂ ਅਤੇ ਮੇਵਾੜ ਵਿੱਚ ਵੀ ਤੈਨੂੰ ਹਾਰ ਦਾ ਕੌੜਾ ਘੁੱਟ ਭਰਨਾ ਪਿਆ ਹੈ।

ਹੁਣ ਤੇਰੀ ਨਜ਼ਰ ਇਸ ਪਾਸੇ ਭਾਵ ਪੰਜਾਬ ਵੱਲ ਉੱਠੀ ਹੈ। ਸ਼ਾਇਦ ਤੂੰ ਸੋਚਦਾ ਹੈਂ ਕਿ ਇੱਥੇ ਤੇਰੀ ਪਿਆਸ ਅਤੇ ਤਲਖ਼ੀ ਮਿਟ ਜਾਏਗੀ॥ 12॥ ਪਰ—

ਚੁਨਾਂ ਆਤਸ਼ਿ ਜ਼ੇਰਿ ਨਾਅਲਤ ਨਿਹਮ
ਜ਼ਿ ਪੰਜਾਬ ਆਬਤ ਨਾ ਖ਼ੁਰਦਨ ਦਿਹਮ॥ 13॥

ਮੈਂ ਤੇਰੇ ਘੋੜਿਆਂ ਦੇ ਖ਼ੁਰਾਂ ਹੇਠ ਅਜਿਹੀ ਅੱਗ ਬਾਲ ਦਿਆਂਗਾ ਕਿ ਤੈਨੂੰ ਪੰਜਾਬ ਦੀ ਧਰਤੀ ਤੋਂ ਪਾਣੀ ਦਾ ਘੁੱਟ ਵੀ ਨਸੀਬ ਨਹੀਂ ਹੋਵੇਗਾ।

ਫ਼ਤਿਹਨਾਮੇ ਦੇ ਆਖਰੀ ਸ਼ਿਅਰਾਂ ਵਿੱਚ ਦਸਮ ਪਾਤਸ਼ਾਹ ਦੀ ਇਹ ਲਲਕਾਰ ਹੋਰ ਵੀ ਪ੍ਰਚੰਡ ਹੋ ਜਾਂਦੀ ਹੈ। ਉਹ ਬਾਦਸ਼ਾਹ ਨੂੰ ਕਹਿੰਦੇ ਹਨ—ਜੇ ਅਸੀਂ ਲੜਨਾ ਹੀ ਹੈ ਤਾਂ ਮੈਦਾਨ-ਏ-ਜੰਗ ਵਿੱਚ ਸਾਡੀਆਂ ਫ਼ੌਜਾਂ ਆਹਮਣੇ-ਸਾਹਮਣੇ ਖੜ੍ਹ ਜਾਣ ਅਤੇ ਉਨ੍ਹਾਂ ਵਿੱਚ ਇੰਨਾ ਫ਼ਾਸਲਾ ਹੋਵੇ ਕਿ ਉਹ ਇਕ ਦੂਜੇ ਨੂੰ ਦੇਖ ਸਕਦੀਆਂ ਹੋਣ—

ਬਿ ਮੈਦਾਂ ਦੋ ਲਸ਼ਕਰ ਸਫ਼-ਆਰਾ ਸ਼ਵੰਦ
ਜ਼ਿ ਦੂਰੀ ਬਹਮ ਆਸ਼ਕਾਰਾ ਸ਼ਵੰਦ॥ 20॥

ਅਗਲੇ ਸ਼ਿਅਰ ਵਿੱਚ ਗੁਰੂ ਗੋਬਿੰਦ ਸਿੰਘ ਦਾ ਹੌਸਲਾ ਤੇ ਜੁਰਅੱਤ ਵੇਖਣ ਵਾਲੀ ਹੈ। ਉਹ ਔਰੰਗਜ਼ੇਬ ਨੂੰ ਕਹਿੰਦੇ ਹਨ—

ਅਜ਼ਾਂ ਪਸ ਦਰਾਂ ਅਰਸਾਇ ਕਾਰਜ਼ਾਰ
ਮਨ ਆਇਮ ਜਰੀਦਾ ਤੂ ਬਾ ਦੋ ਸਵਾਰ॥ 22॥

ਇਸ ਤੋਂ ਬਾਅਦ ਰਣਭੂਮੀ ਵਿੱਚ ਮੈਂ ਇਕੱਲਾ ਆਵਾਂਗਾ ਅਤੇ ਤੂੰ ਆਪਣੇ ਨਾਲ ਬੇਸ਼ੱਕ ਦੋ ਘੋੜਸਵਾਰ ਲੈ ਆਵੀਂ।

ਫ਼ਤਿਹਨਾਮੇ ਦਾ ਆਖਰੀ ਸ਼ਿਅਰ ਬਾਦਸ਼ਾਹ ਨੂੰ ਅੰਤਿਮ ਵੰਗਾਰ ਦਿੰਦਾ ਹੋਇਆ ਕਹਿੰਦਾ ਹੈ—

ਤੂੰ ਤਲਵਾਰ ਤੇ ਛਵ੍ਹੀ ਲੈ ਕੇ ਖ਼ੁਦ ਮੈਦਾਨ ਵਿੱਚ ਆ, ਐਵੇਂ ਖ਼ਾਲਕ ਦੀ ਖ਼ਲਕਤ ਨੂੰ ਤਬਾਹ ਤੇ ਬਰਬਾਦ ਨਾ ਕਰ—

ਬਮੈਦਾਂ ਬਿਆ ਖ਼ੁਦ ਬਾ ਤੇਗੋ ਤਬਰ
ਮਕੁਨ ਖ਼ਲਕਿ ਖ਼ੱਲਾਕ ਜ਼ੇਰੋ ਜਬਰ॥ 24 ॥

ਪਰ ਐਸੀ ਗੱਲ ਵੀ ਨਹੀਂ ਹੈ ਕਿ ਗੁਰੂ ਜੀ ਬਿਲਕੁਲ ਜੰਗ ਉੱਤੇ ਹੀ ਆਮਾਦਾ ਸਨ। ਜ਼ਫ਼ਰਨਾਮੇ ਵਿੱਚ ਵੀ ਅਤੇ ਇਸ ਪੱਤਰ ਫ਼ਤਿਹਨਾਮੇ ਵਿੱਚ ਵੀ ਦਸਮ ਪਾਤਸ਼ਾਹ ਨੇ ਹਕੂਮਤ ਨਾਲ ਗੱਲ-ਬਾਤ ਦਾ ਰਾਹ ਹਮੇਸ਼ਾ ਖੁੱਲ੍ਹਾ ਰੱਖਿਆ। ਉਨ੍ਹਾਂ ਦੀ

ਹਾਰਦਿਕ ਇੱਛਾ ਸੀ ਕਿ ਉਹ ਬਾਦਸ਼ਾਹ ਨੂੰ ਮਿਲ ਕੇ ਇੱਜ਼ਤ, ਇਨਸਾਫ਼ ਅਤੇ ਆਜ਼ਾਦੀ ਦੇ ਅਸੂਲਾਂ ਉੱਤੇ ਆਧਾਰਤ ਆਪਣਾ ਪੱਖ ਸਮਝਾਉਣ। ਇਸ ਲਈ ਫ਼ਤਿਹਨਾਮੇ ਦੇ ਇਕ ਸ਼ਿਅਰ ਵਿੱਚ ਉਹ ਔਰੰਗਜ਼ੇਬ ਨੂੰ ਕਹਿੰਦੇ ਹਨ—

ਜੇ ਕਦੀ ਤੇਰੀ ਅਤੇ ਮੇਰੀ ਗੱਲਬਾਤ ਹੋਈ ਤਾਂ ਮੈਂ ਤੈਨੂੰ ਸੱਚਾ ਅਤੇ ਪਵਿੱਤਰ ਰਾਹ ਜ਼ਰੂਰ ਦਿਖਾਵਾਂਗਾ—

ਅਗਰ ਬਾਜ਼ ਗੁਫ਼ਤੋ ਸ਼ੁਨੀਦਤ ਬਾ ਮਾਸਤ
ਨੁਮਾਇਮ ਤੁਰਾ ਜਾਦਹਏ ਪਾਕ ਰਾਸਤ॥ 19॥

ਕੁਝ ਇਤਿਸਾਹਕਾਰ ਲਿਖਦੇ ਹਨ ਕਿ ਗੁਰੂ ਜੀ ਨੂੰ ਦੀਨੇ-ਕਾਂਗੜ ਵਿੱਚ ਵੀ ਬਾਦਸ਼ਾਹ ਦਾ ਇਕ ਖ਼ਤ ਮਿਲਿਆ ਸੀ। ਜਾਪਦਾ ਹੈ ਕਿ ਉਹ ਫ਼ਤਿਹਨਾਮੇ ਦਾ ਹੀ ਜਵਾਬ ਸੀ। ਫ਼ਤਿਹਨਾਮੇ ਦੇ ਜਵਾਬ ਦੇ ਜਵਾਬ ਵਿੱਚ ਦਸਮ ਪਾਤਸ਼ਾਹ ਨੇ ਦੀਨੇ ਤੋਂ ਬਾਦਸ਼ਾਹ ਨੂੰ ਦੂਜਾ ਪੱਤਰ ਜ਼ਫ਼ਰਨਾਮਾ ਲਿਖਿਆ।

ਗੁਰੂ ਜੀ ਦੇ ਇਨ੍ਹਾਂ ਦੋਹਾਂ ਪੱਤਰਾਂ ਦਾ ਬਾਦਸ਼ਾਹ ਉੱਤੇ ਬਹੁਤ ਅਸਰ ਹੋਇਆ। ਉਸ ਨੇ ਗੁਰੂ ਜੀ ਨਾਲ ਮੁਲਾਕਾਤ ਦਾ ਪ੍ਰਬੰਧ ਕਰਨ ਲਈ ਲਾਹੌਰ ਅਤੇ ਸਰਹਿੰਦ ਦੇ ਸੂਬੇਦਾਰਾਂ ਨੂੰ ਸ਼ਾਹੀ ਫ਼ਰਮਾਨ ਜਾਰੀ ਕੀਤੇ। ਪਰ ਇਸ ਤੋਂ ਪਹਿਲਾਂ ਕਿ ਭਾਰਤੀ ਇਤਿਹਾਸ ਦੀ ਇਹ ਅਲੋਕਾਰ ਮੁਲਾਕਾਤ ਅਮਲੀ ਰੂਪ ਅਖਤਿਆਰ ਕਰਦੀ, ਔਰੰਗਜ਼ੇਬ ਗੁਰੂ ਜੀ ਦੇ ਕਲਮੀ-ਬਾਣ ਦੀ ਤਾਬ ਨਾ ਝਲਦਾ ਹੋਇਆ ਛੇਤੀ ਹੀ ਅੱਲ੍ਹਾ ਨੂੰ ਪਿਆਰਾ ਹੋ ਗਿਆ।

ਫ਼ਤਿਹਨਾਮਾ ਅਤੇ ਜ਼ਫ਼ਰਨਾਮਾ, ਗੁਰੂ ਗੋਬਿੰਦ ਸਿੰਘ ਜੀ ਦੀ ਅਜਿੱਤ ਆਤਮਾ, ਅਡਿੱਗ ਇਰਾਦੇ, ਲਾਸਾਨੀ ਸੂਰਬੀਰਤਾ ਅਤੇ ਤੂਫ਼ਾਨਾਂ ਨੂੰ ਲਤਾੜ ਕੇ ਅੱਗੇ ਨਿਕਲ ਜਾਣ ਵਾਲੀ ਚੜ੍ਹਦੀ ਕਲਾ ਦੇ ਦੋ ਲਹਿਰਾਉਂਦੇ ਪਰਚਮ ਹਨ।

• • •

# 29

# ਸਖ਼ੀ ਸਰਵਰ ਅਤੇ ਗੁਰੂ ਗੋਬਿੰਦ ਸਿੰਘ

ਭਾਈ ਰੂਪੇ ਦਾ ਭਾਈ ਰੂਪ ਚੰਦ ਅਤੇ ਕਾਂਗੜ ਦਾ ਰਾਏ ਜੋਧ ਮਾਲਵੇ ਦੇ ਦੋ ਸਿਰਕੱਢ ਪਰਿਵਾਰ ਸਨ। ਭਾਈ ਰੂਪ ਚੰਦ ਭਾਵੇਂ ਤਰਖਾਣ ਬਰਾਦਰੀ ਨਾਲ ਸਬੰਧ ਰੱਖਦੇ ਸਨ ਪਰ ਉਨ੍ਹਾਂ ਦਾ ਕੰਮ-ਕਿੱਤਾ ਖੇਤੀਬਾੜੀ ਸੀ। ਰਾਏ ਜੋਧ ਧਾਲੀਵਾਲ ਜੱਟ ਸਨ ਅਤੇ ਤਕੜੇ ਜਾਗੀਰਦਾਰ ਸਨ। ਇਨ੍ਹਾਂ ਦੋਹਾਂ ਪਰਿਵਾਰਾਂ ਵਿੱਚ ਸਿੱਖੀ ਦਾ ਪ੍ਰਵੇਸ਼ ਇਨ੍ਹਾਂ ਪਰਿਵਾਰਾਂ ਵਿੱਚ ਵਿਆਹੀਆਂ ਆਈਆਂ ਗੁਰਸਿੱਖ ਬੀਬੀਆਂ ਰਾਹੀਂ ਹੋਇਆ। ਸਿੱਖੀ ਧਾਰਨ ਕਰਨ ਤੋਂ ਪਹਿਲਾਂ ਇਹ ਖਾਨਦਾਨ ਸਖ਼ੀ ਸਰਵਰ ਦੇ ਪੈਰੋਕਾਰ ਸਨ ਅਤੇ ਸੁਲਤਾਨੀਏਂ ਜਾਂ ਪੰਜ-ਪੀਰੀਏ ਅਖਵਾਉਂਦੇ ਸਨ।

ਸਿੱਖ ਲਹਿਰ ਦੇ ਉਦੇ ਹੋਣ ਤੋਂ ਪਹਿਲਾਂ ਪੰਜਾਬ ਵਿੱਚ ਸਿੱਧਾਂ, ਜੋਗੀਆਂ ਅਤੇ ਸਖ਼ੀ ਸਰਵਰ ਦਾ ਬੋਲਬਾਲਾ ਸੀ। ਥਾਂ-ਥਾਂ ਸਿੱਧਾਂ, ਜੋਗੀਆਂ ਦੇ ਡੇਰੇ ਅਤੇ ਸਖ਼ੀ ਸਰਵਰ ਦੇ ਪੀਰਖਾਨੇ ਬਣੇ ਹੋਏ ਸਨ। ਅਸਲ ਵਿੱਚ ਮੱਧ-ਯੁੱਗ ਵਿੱਚ ਮੁਸਲਿਮ ਹਮਲਿਆਂ ਕਾਰਨ ਭਾਰਤੀ ਲੋਕਾਂ ਦਾ ਧਾਰਮਕ ਜੀਵਨ ਪੈਰਾਂ ਤੋਂ ਉਖੜ ਗਿਆ ਸੀ। ਹਮਲਾਵਰਾਂ ਅਤੇ ਨਵੇਂ ਹਾਕਮਾਂ ਦਾ ਧਰਮ ਇਸਲਾਮ ਕਈ ਰੂਪਾਂ ਵਿੱਚ ਲੋਕਾਂ ਉੱਤੇ ਆਪਣਾ ਦਬਾਅ ਅਤੇ ਪ੍ਰਭਾਵ ਪਾ ਰਿਹਾ ਸੀ। ਸਖ਼ੀ ਸਰਵਰ ਦੀ ਸੰਪਰਦਾਇ ਵੀ ਆਪਣੇ ਢੰਗ ਨਾਲ ਉੱਤਰ-ਪੱਛਮੀ ਭਾਰਤ ਵਿੱਚ ਲੋਕਾਂ ਨੂੰ ਇਸਲਾਮ ਦੇ ਅਸਰ ਹੇਠ ਲਿਆ ਰਹੀ ਸੀ। ਪੂਰਬੀ ਅਤੇ ਦੱਖਣੀ ਪੰਜਾਬ ਦੇ ਬਹੁਤ ਸਾਰੇ ਹਿੰਦੂ ਅਤੇ ਮੁਸਲਮਾਨ ਸਖ਼ੀ ਸਰਵਰ ਨੂੰ ਮੰਨਦੇ ਸਨ ਜਿਨ੍ਹਾਂ ਵਿੱਚ ਵੱਡੀ ਗਿਣਤੀ ਜੱਟਾਂ ਅਤੇ ਝਿਊਰਾਂ ਦੀ ਸੀ।

ਕੁਝ ਵਿਦਵਾਨ ਸਖ਼ੀ ਸਰਵਰ ਨੂੰ ਤੇਰ੍ਹਵੀਂ ਸਦੀ ਈਸਵੀ ਵਿੱਚ ਹੋਇਆ ਮੰਨਦੇ ਹਨ ਪਰ ਵਧੇਰੇ ਮਾਨਤਾ-ਪ੍ਰਾਪਤ ਮਤ ਇਹ ਹੈ ਕਿ ਉਹ ਬਾਰ੍ਹਵੀਂ ਸਦੀ ਈਸਵੀ ਵਿੱਚ ਹੋਇਆ। ਐਚ.ਏ. ਰੌਸ ਦੀ ਖੋਜ ਪੁਸਤਕ 'ਏ ਗਲਾਸਰੀ ਆਫ਼ ਦੀ ਟਰਾਈਬਜ਼ ਐਂਡ ਕਾਸਟਜ਼' ਅਨੁਸਾਰ ਸਖ਼ੀ ਸਰਵਰ ਦਾ ਅਸਲ ਨਾਂ ਸਈਅਦ ਅਹਿਮਦ ਸੀ। ਉਹ ਸਈਅਦ ਜ਼ੈਨ-ਉਲ-ਆਬਦੀਨ ਦਾ ਪੁੱਤਰ ਸੀ। ਜ਼ੈਨ-ਉਲ-ਆਬਦੀਨ 1126 ਈ: ਵਿੱਚ ਬਗਦਾਦ ਤੋਂ ਆ ਕੇ ਪੱਛਮੀ ਪੰਜਾਬ (ਹੁਣ ਪਾਕਿਸਤਾਨ) ਦੇ ਇਕ ਪਿੰਡ ਸ਼ਾਹਕੋਟ (ਜ਼ਿਲ੍ਹਾ ਝੰਗ) ਵਿੱਚ ਆਬਾਦ ਹੋ ਗਿਆ। ਇਸ ਨੇ ਇਸੇ ਪਿੰਡ ਦੇ ਮੁਖੀ ਪੀਰਾ ਖੋਖਰ ਦੀ ਧੀ ਆਇਸ਼ਾ ਨਾਲ ਵਿਆਹ ਕਰਾ ਲਿਆ ਜਿਸ ਤੋਂ ਸਈਅਦ ਅਹਿਮਦ (ਸਖ਼ੀ ਸਰਵਰ) ਦਾ ਜਨਮ ਹੋਇਆ। ਆਪਣੇ ਬਾਪ ਦੀ ਮੌਤ ਤੋਂ ਬਾਅਦ ਸਈਅਦ ਅਹਿਮਦ 1140 ਈ: ਵਿੱਚ ਬਗਦਾਦ ਚਲਾ ਗਿਆ। ਕੁਝ ਚਿਰ ਉੱਥੇ ਰਹਿ ਕੇ ਉਹ ਫੇਰ ਪੰਜਾਬ ਆ ਗਿਆ ਅਤੇ ਜ਼ਿਲ੍ਹਾ ਗੁਜਰਾਂਵਾਲਾ ਦੇ ਇਕ ਕਸਬੇ ਧੌਂਕਲ ਵਿੱਚ ਰਹਿਣ ਲੱਗ ਪਿਆ। ਸਈਅਦ ਅਹਿਮਦ ਕੁਝ ਚਿਰ ਮੁਲਤਾਨ ਵੀ ਰਿਹਾ, ਜਿੱਥੇ ਉਸ ਦਾ ਮੁਲਤਾਨ ਦੇ ਸੂਬੇਦਾਰ ਦੀ ਧੀ 'ਬਾਈ' ਨਾਲ ਵਿਆਹ ਹੋ ਗਿਆ। ਕੁਝ ਚਿਰ ਇਧਰ ਉਧਰ ਘੁੰਮ-ਫਿਰ ਕੇ ਸਈਅਦ ਅਹਿਮਦ ਫੇਰ ਆਪਣੇ ਪਹਿਲੇ ਟਿਕਾਣੇ ਸ਼ਾਹਕੋਟ (ਜ਼ਿਲ੍ਹਾ ਝੰਗ) ਵਿੱਚ ਜਾ ਟਿਕਿਆ। ਕਹਿੰਦੇ ਹਨ ਕਿ ਬਗਦਾਦ ਦੇ ਤਿੰਨ ਪੀਰਾਂ ਨੇ ਸਈਅਦ ਅਹਿਮਦ ਨੂੰ ਕਰਾਮਾਤ ਦੀ ਸ਼ਕਤੀ ਬਖਸ਼ਿਸ਼ ਕੀਤੀ ਸੀ। ਸਈਅਦ ਅਹਿਮਦ ਦਾਨੀ ਵੀ ਚੰਗਾ ਸੀ। ਇਸ ਲਈ ਉੱਤਰ-ਪੱਛਮੀ ਹਿੰਦੁਸਤਾਨ ਵਿੱਚ ਉਹ ਸਖ਼ੀ ਸਰਵਰ ਵਜੋਂ ਮਸ਼ਹੂਰ ਹੋ ਗਿਆ। ਸ਼ਾਹਕੋਟ ਦੇ ਕੁਝ ਈਰਖਾਵਾਦੀਆਂ ਨੇ ਸਖ਼ੀ ਸਰਵਰ ਨੂੰ ਮਾਰ ਦੇਣ ਦੀ ਵਿਉਂਤ ਬਣਾਈ। ਸਖ਼ੀ ਸਰਵਰ ਇਨ੍ਹਾਂ ਲੋਕਾਂ ਤੋਂ ਬਚਣ ਲਈ ਜ਼ਿਲ੍ਹਾ ਡੇਰਾ ਗਾਜ਼ੀ ਖਾਨ ਦੇ ਇਕ ਪਿੰਡ ਨਗਾਹੇ ਵਿੱਚ ਚਲਾ ਗਿਆ। ਪਰ ਕਾਤਲ ਉਥੇ ਵੀ ਪਹੁੰਚ ਗਏ। ਉਨ੍ਹਾਂ ਨੇ 1174 ਈ: ਵਿੱਚ ਸਖ਼ੀ ਸਰਵਰ ਨੂੰ ਕਤਲ ਕਰ ਦਿੱਤਾ। ਨਗਾਹੇ ਵਿੱਚ ਸਖ਼ੀ ਸਰਵਰ ਦੀ ਕਬਰ ਬਣੀ ਹੋਈ ਹੈ। ਨਾਲ ਹੀ ਉਸ ਦੀ ਪਤਨੀ ਬੀਬੀ ਬਾਈ ਅਤੇ ਉਸ ਦੇ ਪੁੱਤਰ ਸਈਅਦ ਸੂਰਜ-ਉ-ਦੀਨ ਦੀਆਂ ਕਬਰਾਂ ਵੀ ਬਣੀਆਂ ਹੋਈਆਂ ਹਨ। ਸ਼ਾਹਕੋਟ, ਧੌਂਕਲ, ਨਗਾਹੇ ਅਤੇ ਹੋਰ ਅਨੇਕਾਂ ਥਾਵਾਂ 'ਤੇ ਸਖ਼ੀ ਸਰਵਰ ਦੇ ਮੇਲੇ ਲੱਗਦੇ ਹਨ।

ਸਰ ਰਿਚਰਡ ਟੈਂਪਲ ਨੇ ਆਪਣੀ ਪੁਸਤਕ 'ਲੀਜੈਂਡਜ਼ ਆਫ਼ ਦੀ ਪੰਜਾਬ' ਵਿੱਚ ਸਖ਼ੀ ਸਰਵਰ ਦੀਆਂ ਕਈ ਕਰਾਮਾਤਾਂ ਦਾ ਜ਼ਿਕਰ ਕੀਤਾ ਹੈ। ਸਖ਼ੀ ਸਰਵਰ ਨੇ ਆਪਣੀ ਸੰਪਰਦਾਇ ਦੇ ਕੋਈ ਪੱਕੇ ਨਿਯਮ ਜਾਂ ਸਿਧਾਂਤ ਨਹੀਂ ਬਣਾਏ।



ਗੁਰਦੁਆਰਾ ਫ਼ਤਿਹਗੜ੍ਹ ਸਾਹਿਬ, ਸਰਹਿੰਦ



ਗੁਰਦੁਆਰਾ ਠੰਢਾ ਬੁਰਜ ਸਾਹਿਬ, ਫ਼ਤਿਹਗੜ੍ਹ ਸਾਹਿਬ, ਸਰਹਿੰਦ



ਗੁਰਦੁਆਰਾ ਆਲਮਗੀਰ ਸਾਹਿਬ (ਲੁਧਿਆਣਾ)



ਗੁਰਦੁਆਰਾ ਟਾਹਲੀਆਣਾ ਸਾਹਿਬ ਰਾਇਕੋਟ (ਲੁਧਿਆਣਾ)



ਰਾਏ ਅਜ਼ੀਜ਼ ਉਲੱਾ ਖਾਨ ਰਾਏਕੋਟ (ਵਰਤਮਾਨ ਵਾਸੀ ਲਾਹੌਰ ਪਾਕਿਸਤਾਨ) ਲੇਖਕ ਨੂੰ ਪਵਿੱਤਰ ਗੰਗਾ ਸਾਗਰ ਦੇ ਦਰਸ਼ਨ ਕਰਾ ਰਹੇ ਹਨ।



ਗੁਰਦੁਆਰਾ ਗੁਰੂਸਰ ਪੰਜੂਆਣਾ ਸਾਹਿਬ ਲੰਮਾ ਜੱਟਪੁਰਾ (ਰਾਏਕੋਟ) ਗੁਰਦੁਆਰਾ ਸਾਹਿਬ ਦੇ ਸਾਹਮਣੇ ਪੁਰਾਣਾ ਇਤਿਹਾਸਕ ਜੰਡ ਦਿਖਾਈ ਦੇ ਰਿਹਾ ਹੈ।



ਸਿੱਖ ਇਤਿਹਾਸ ਦਾ ਅਜਾਇਬ ਘਰ, ਗੁਰਦੁਆਰਾ ਮਹਿਦੀਆਣਾ ਸਾਹਿਬ (ਨੇੜੇ ਜਗਰਾਉਂ)



ਮਹਿਦੀਆਣੇ ਦੀ ਢਾਬ ਵਿੱਚ ਦਸਮ ਪਾਤਸ਼ਾਹ ਇਸ਼ਨਾਨ ਕਰਦੇ ਹੋਏ

ਸੁਲਤਾਨੀਆ ਜਾਂ ਸਰਵਰੀਆ ਬਣਨ ਲਈ ਮੁਸਲਮਾਨ ਬਣਨਾ ਜ਼ਰੂਰੀ ਨਹੀਂ। ਇਸ ਲਈ ਜੱਟਾਂ ਸਮੇਤ ਹੋਰ ਵੀ ਕਈ ਜਾਤੀਆਂ ਦੇ ਹਿੰਦੂ ਸਖ਼ੀ ਸਰਵਰ ਦੇ ਚੇਲੇ ਬਣ ਗਏ। ਪਰ ਸਖ਼ੀ ਸਰਵਰ ਦਾ ਇਕ ਨੇਮ ਪੱਕਾ ਸੀ। ਉਸ ਦੇ ਹਿੰਦੂ ਮੁਸਲਮਾਨ ਪੈਰੋਕਾਰਾਂ ਨੂੰ ਝਟਕਾ ਮਾਸ ਖਾਣ ਦੀ ਪੱਕੀ ਮਨਾਹੀ ਸੀ। ਉਨ੍ਹਾਂ ਨੂੰ ਕੇਵਲ ਹਲਾਲ ਮੀਟ ਖਾਣ ਦੀ ਹੀ ਆਗਿਆ ਸੀ। ਹਲਾਲ ਮੀਟ ਮੁਸਲਮਾਨੀ ਰਹੁ-ਰੀਤ ਅਨੁਸਾਰ ਜਾਨਵਰ ਨੂੰ ਛੁਰੀ ਨਾਲ ਜ਼ਿਬ੍ਹਾ ਕਰਕੇ ਤਿਆਰ ਕੀਤਾ ਜਾਂਦਾ ਹੈ। ਸਖ਼ੀ ਸਰਵਰ ਦੀ ਸੰਪਰਦਾਇ ਕਿਸੇ ਵਧੀਆ ਜੀਵਨ ਜਾਚ ਦੀ ਸਿੱਖਿਆ ਨਹੀਂ ਸੀ ਦਿੰਦੀ। ਇਹ ਕੇਵਲ ਕਰਾਮਾਤਾਂ ਦੇ ਸਹਾਰੇ ਖੜ੍ਹੀ ਸੀ। ਫੇਰ ਵੀ ਪੰਜਾਬ ਵਿੱਚ ਇਸ ਦਾ ਬਹੁਤ ਜ਼ਿਆਦਾ ਪ੍ਰਭਾਵ ਸੀ। ਸਿੱਖ ਗੁਰੂ ਸਾਹਿਬਾਨ ਨੂੰ ਪੰਜਾਬ ਵਿੱਚ ਸਿੱਖੀ ਦਾ ਪ੍ਰਸਾਰ ਕਰਨ ਸਮੇਂ ਜ਼ਿਆਦਾ-ਤਰ ਸਖ਼ੀ ਸਰਵਰੀਆਂ ਦਾ ਹੀ ਸਾਹਮਣਾ ਕਰਨਾ ਪਿਆ। ਹੌਲੀ-ਹੌਲੀ ਲੋਕਾਂ ਦੇ ਮਨਾਂ ਵਿੱਚ ਗੁਰਮਤਿ ਦਾ ਸੰਦੇਸ਼ ਵਸ ਗਿਆ ਅਤੇ ਬਹੁਤ ਸਾਰੇ ਸੁਲਤਾਨੀਏਂ ਗੁਰੂ-ਘਰ ਨਾਲ ਜੁੜ ਗਏ।

ਭਾਈ ਰੂਪ ਚੰਦ (1614-1709 ਈ:) ਦਾ ਸਾਰਾ ਪਰਿਵਾਰ ਸਖ਼ੀ ਸਰਵਰ ਦਾ ਉਪਾਸ਼ਕ ਸੀ। ਰੂਪ ਚੰਦ ਦੀ ਮਾਤਾ, ਬੀਬੀ ਸੂਰਤੀ ਜਦੋਂ ਇਸ ਘਰ ਵਿੱਚ ਵਿਆਹੀ ਆਈ ਤਾਂ ਉਸ ਨੇ ਇਸ ਪਰਿਵਾਰ ਨੂੰ ਗੁਰੂ ਘਰ ਵੱਲ ਮੋੜਿਆ। ਬੀਬੀ ਸੂਰਤੀ ਪਿੰਡ ਵੱਡਾ ਘਰ (ਮੋਗਾ) ਦੇ ਗੁਰਸਿੱਖ ਭਾਈ ਆਕਲ ਦੀ ਧੀ ਸੀ। ਭਾਈ ਆਕਲ ਚੌਥੀ ਪਾਤਸ਼ਾਹੀ ਗੁਰੂ ਰਾਮਦਾਸ ਜੀ ਦੇ ਸਮੇਂ ਤੋਂ ਗੁਰੂ-ਘਰ ਨਾਲ ਜੁੜਿਆ ਹੋਇਆ ਸੀ। 1634 ਈ: ਵਿੱਚ ਗੁਰੂ ਹਰਿਗੋਬਿੰਦ ਸਾਹਿਬ ਇਸ ਪਿੰਡ ਵਿੱਚ ਪੰਜ ਦਿਨ ਰਹੇ ਸਨ। ਭਾਈ ਆਕਲ ਨੇ ਅਣਜਾਣਪੁਣੇ ਵਿੱਚ ਪਿੰਡ ਤੁਕਲਾਣੀ ਦੇ ਭਾਈ ਸਾਦੇ ਦੇ ਪੁੱਤਰ ਸਾਧੂ ਨਾਲ ਆਪਣੀ ਬੱਚੀ ਦਾ ਰਿਸ਼ਤਾ ਕਰ ਦਿੱਤਾ। ਬੀਬੀ ਸੂਰਤੀ ਨੇ ਆਪਣੇ ਸਿੱਖੀ-ਪਿਆਰ ਅਤੇ ਸੂਝ-ਸਿਆਣਪ ਨਾਲ ਇਸ ਪਰਿਵਾਰ ਨੂੰ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਨਾਲ ਜੋੜ ਦਿੱਤਾ। ਜਦੋਂ ਭਾਈ ਸਾਧੂ ਤੇ ਬੀਬੀ ਸੂਰਤੀ ਦੇ ਘਰ ਪਹਿਲਾ ਬੱਚਾ ਹੋਇਆ ਤਾਂ ਉਹ ਇਸ ਨੂੰ ਛੇਵੀਂ ਪਾਤਸ਼ਾਹੀ ਦੀ ਹਜ਼ੂਰੀ ਵਿੱਚ ਲੈ ਗਏ। ਗੁਰੂ ਜੀ ਨੇ ਬੱਚੇ ਦੀ ਸੋਹਣੀ ਸੂਰਤ ਵੇਖ ਕੇ ਉਸ ਦਾ ਨਾਂ ਰੂਪ ਚੰਦ ਰੱਖ ਦਿੱਤਾ। ਭਾਈ ਰੂਪ ਚੰਦ ਦੀਆਂ ਅਨੇਕਾਂ ਪੀੜ੍ਹੀਆਂ ਨੇ ਗੁਰੂ-ਘਰ ਦੀ ਜੋ ਸੇਵਾ ਕੀਤੀ ਅਤੇ ਗੁਰੂ-ਘਰ ਨੇ ਇਸ ਪਰਿਵਾਰ ਉੱਤੇ ਜੋ ਬਖਸ਼ਿਸ਼ਾਂ ਕੀਤੀਆਂ ਉਨ੍ਹਾਂ ਦਾ ਇਤਿਹਾਸ ਸੁਨਹਿਰੀ ਅੱਖਰਾਂ ਵਿੱਚ ਲਿਖਿਆ ਹੋਇਆ ਹੈ।

ਕਾਂਗੜ ਦਾ ਚੌਧਰੀ ਰਾਏ ਜੋਧ ਇਲਾਕੇ ਦਾ ਤਕੜਾ ਜਾਗੀਰਦਾਰ ਸੀ। ਉਸ ਦਾ ਪਰਿਵਾਰ ਵੀ ਸਖ਼ੀ ਸਰਵਰ ਦਾ ਸ਼ਰਧਾਲੂ ਸੀ। ਪਰ ਰਾਏ ਜੋਧ ਦੀ ਪਤਨੀ ਇਕ ਗੁਰਸਿੱਖ ਪਰਿਵਾਰ ਦੀ ਬੇਟੀ ਸੀ। ਗੁਰੂ ਹਰਿਗੋਬਿੰਦ ਸਾਹਿਬ ਜਦੋਂ ਮਾਲਵੇ ਵਿੱਚ ਡਰੋਲੀ ਵਿਖੇ ਆਪਣੇ ਸਾਂਢੂ ਭਾਈ ਸਾਈਂ ਦਾਸ ਨੂੰ ਮਿਲਣ ਆਉਂਦੇ ਸਨ ਤਾਂ ਉਹ ਭਾਈ ਰੂਪ ਚੰਦ ਦੀ ਬੇਨਤੀ ਮੰਨ ਕੇ ਉਸ ਦੇ ਪਿੰਡ ਭਾਈ ਰੂਪੇ ਵੀ ਜਾਂਦੇ ਸਨ। ਰਾਏ ਜੋਧ ਦੀ ਪਤਨੀ ਇਕ ਵਾਰ ਆਪਣੇ ਪਤੀ ਨੂੰ ਪ੍ਰੇਰ ਕੇ ਭਾਈ ਰੂਪੇ ਲੈ ਗਈ। ਰਾਏ ਜੋਧ ਨੇ ਜਦੋਂ 'ਛਠਮੁ ਪੀਰੁ ਬੈਠਾ ਗੁਰੁ ਭਾਰੀ' ਦੇ ਦਰਸ਼ਨ ਕੀਤੇ ਤਾਂ ਸਦਾ ਲਈ ਗੁਰੂ ਦਾ ਸਿੱਖ ਬਣ ਗਿਆ। ਗੁਰੂ ਹਰਿਗੋਬਿੰਦ ਸਾਹਿਬ ਨੂੰ 1634 ਈ: ਵਿੱਚ ਮੁਗ਼ਲ ਫ਼ੌਜਾਂ ਵਿਰੁੱਧ ਮਹਿਰਾਜ ਦੀ ਜੰਗ ਲੜਨੀ ਪਈ। ਰਾਏ ਜੋਧ ਆਪਣੇ ਭਰਾ ਸਲੇਮ ਸ਼ਾਹ ਸਮੇਤ ਇਕ ਹਜ਼ਾਰ ਸੈਨਿਕ ਲੈ ਕੇ ਇਸ ਜੰਗ ਵਿੱਚ ਸ਼ਾਮਿਲ ਹੋਇਆ ਤੇ ਮੁਗ਼ਲ ਫ਼ੌਜ ਨੂੰ ਹਾਰ ਦਿੱਤੀ। ਸਾਡੇ ਪ੍ਰਸੰਗ ਅਨੁਸਾਰ 1705 ਈ: ਦੇ ਅੰਤਲੇ ਦਿਨਾਂ ਵਿੱਚ ਦੀਨਾ-ਕਾਂਗੜ ਵਿਖੇ ਰਾਏ ਜੋਧ ਦੇ ਤਿੰਨ ਪੋਤਰੇ ਚੌਧਰੀ ਸ਼ਮੀਰ, ਲਖਮੀਰ ਅਤੇ ਤਖਤ ਮੱਲ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿੱਚ ਤਤਪਰ ਸਨ।

ਔਰੰਗਜ਼ੇਬ ਨੂੰ ਜ਼ਫ਼ਰਨਾਮਾ ਭੇਜ ਕੇ ਦਸਮ ਪਾਤਸ਼ਾਹ ਕਈ ਹੋਰ ਕੰਮਾਂ ਵਿੱਚ ਰੁੱਝੇ ਹੋਏ ਸਨ। ਦੂਰੋਂ ਨੇੜਿਉਂ ਸੰਗਤਾਂ ਗੁਰੂ ਜੀ ਦੇ ਦਰਸ਼ਨ ਕਰਨ ਆ ਰਹੀਆਂ ਸਨ। ਚੌਧਰੀ ਲਖਮੀਰ, ਸ਼ਮੀਰ ਤੇ ਤਖਤ ਮੱਲ ਗੁਰੂ ਜੀ ਦੀ ਪੁੱਜ ਕੇ ਸੇਵਾ ਕਰ ਰਹੇ ਸਨ ਅਤੇ ਆਉਂਦੀਆਂ ਜਾਂਦੀਆਂ ਸੰਗਤਾਂ ਦੀ ਆਉ-ਭਗਤ ਅਤੇ ਲੰਗਰ ਆਦਿ ਦਾ ਵੀ ਪ੍ਰਬੰਧ ਕਰਦੇ ਸਨ। ਇਕ ਦਿਨ ਇਕ ਸਿੱਖ ਨੇ ਗੁਰੂ ਜੀ ਨੂੰ ਬਾਰੀਕ ਸੂਤਰ ਤੋਂ ਤਿਆਰ ਕੀਤੀ ਹੋਈ ਇਕ ਪੁਸ਼ਾਕ ਭੇਟਾ ਕੀਤੀ। ਗੁਰੂ ਜੀ ਚੌਧਰੀ ਸ਼ਮੀਰ 'ਤੇ ਬਹੁਤ ਖ਼ੁਸ਼ ਸਨ। ਕਹਿਣ ਲੱਗੇ, 'ਭਾਈ ਸ਼ਮੀਰ, ਇਹ ਪੁਸ਼ਾਕ ਪਹਿਨ ਕੇ ਤੂੰ ਘੋੜਾ ਫੇਰ ਲੈ। ਜਿੱਥੋਂ ਤੱਕ ਤੂੰ ਘੋੜਾ ਫੇਰ ਲਏਂਗਾ, ਉਥੋਂ ਤੱਕ ਤੁਹਾਡਾ ਰਾਜ ਰਹੇਗਾ।' ਸ਼ਮੀਰ ਨੇ ਘਰ ਜਾ ਕੇ ਸਲਾਹ ਕੀਤੀ ਤਾਂ ਜੈਤੋ ਵਾਲੇ ਲੱਖੂ ਮਾਮੇ ਨੇ ਹੋੜ ਪਾ ਦਿੱਤੀ। ਲੱਖੂ ਮਾਮਾ ਸਖ਼ੀ ਸਰਵਰ ਦਾ ਪੈਰੋਕਾਰ ਸੀ ਅਤੇ ਉਸ ਨੂੰ ਗੁਰੂ ਦੀ ਅਜ਼ਮਤ ਦਾ ਅਜੇ ਅਹਿਸਾਸ ਨਹੀਂ ਸੀ ਹੋਇਆ। ਕਹਿਣ ਲੱਗਾ, 'ਉਏ, ਗੁਰੂ ਤਾਂ ਆਪਣਾ ਰਾਜ-ਸਾਜ ਨਾ ਰੱਖ ਸਕਿਆ, ਉਹ ਤੁਹਾਨੂੰ ਰਾਜ ਕਿੱਥੋਂ ਬਖਸ਼ ਦੇਊ।' ਫੇਰ ਵੀ ਚੌਧਰੀ ਸ਼ਮੀਰ ਨੇ ਗੁਰੂ ਦੀ ਆਗਿਆ ਦਾ ਪਾਲਣ ਕਰਨ ਲਈ ਆਪਣੇ ਪਿੰਡ ਦੇ ਦੁਆਲੇ ਘੋੜਾ ਫੇਰ ਲਿਆ। ਇਸ ਲਈ ਉਸ ਦਾ ਅਧਿਕਾਰ ਆਪਣੇ ਪਿੰਡ ਤੱਕ ਹੀ ਸੀਮਤ ਹੋ ਕੇ ਰਹਿ ਗਿਆ।

ਇਸੇ ਤਰ੍ਹਾਂ ਇਕ ਦਿਨ ਗੁਰੂ ਜੀ ਭੋਜਨ ਛਕ ਕੇ ਹਟੇ ਤਾਂ ਉਨ੍ਹਾਂ ਨੇ ਚੌਧਰੀ ਸ਼ਮੀਰ ਦੀ ਬੇਨਤੀ ਮੰਨ ਕੇ ਉਸ ਦੇ ਪਰਿਵਾਰ ਲਈ ਸੀਤ ਪ੍ਰਸ਼ਾਦ ਦਿੱਤਾ। ਸ਼ਮੀਰ ਨੇ ਜਦੋਂ ਘਰ ਜਾ ਕੇ ਥਾਲ ਉੱਤੋਂ ਰੁਮਾਲ ਚੁੱਕਿਆ ਤਾਂ ਜੈਤੋ ਵਾਲਾ ਮਾਮਾ ਇਕ-

ਦਮ ਬੋਲ ਉੱਠਿਆ, 'ਅਸੀਂ ਸਖ਼ੀ ਸਰਵਰ ਨੂੰ ਮੰਨਣ ਵਾਲੇ ਸੁਤਲਾਨੀਏਂ ਹਾਂ। ਜਿਸ ਨੇ ਵੀ ਇਹ ਝਟਕੇ ਦਾ ਪ੍ਰਸ਼ਾਦ ਖਾਧਾ, ਉਸ ਨੂੰ ਸੁਲਤਾਨ ਪੀਰ ਪੀੜ ਕੇ ਮਾਰ ਸੁੱਟੂ।' ਮਾਮੇ ਦੇ ਵਾਵੇਲੇ ਕਾਰਨ ਕਿਸੇ ਨੇ ਮਹਾਂ ਪ੍ਰਸ਼ਾਦ ਨਾ ਛਕਿਆ ਅਤੇ ਉਸ ਨੂੰ ਧਰਤੀ ਵਿੱਚ ਦੱਬ ਦਿੱਤਾ। ਅਗਲੇ ਦਿਨ ਜਦੋਂ ਗੁਰੂ ਜੀ ਨੇ ਪੁੱਛਿਆ, 'ਕਿਉਂ ਭਾਈ ਸ਼ਮੀਰ, ਕੱਲ੍ਹ ਸਾਰੇ ਟੱਬਰ ਨੇ ਪ੍ਰਸ਼ਾਦ ਛੱਕ ਲਿਆ ਸੀ?' ਤਾਂ ਸ਼ਮੀਰ ਨੇ ਸੱਚ ਬੋਲਦਿਆਂ ਆਖਿਆ, 'ਨਹੀਂ ਸੱਚੇ ਪਾਤਸ਼ਾਹੋ, ਮਾਮੇ ਲੱਖੂ ਨੇ ਛਕਣ ਨਹੀਂ ਦਿੱਤਾ। ਅਖੇ, ਸੁਲਤਾਨ ਪੀਰ ਗੁੱਸੇ ਹੋ ਜਾਊ। ਚੋਰੀ ਛੁਪੇ ਕੁੜੀਆਂ-ਕਤਰੀਆਂ ਨੇ ਥੋੜ੍ਹਾ ਬਹੁਤ ਮੂੰਹ ਲਾ ਲਿਆ ਸੀ।' ਗੁਰੂ ਜੀ ਹੱਸ ਕੇ ਬੋਲੇ, 'ਜਾਹ ਉਏ ਸ਼ਮੀਰ, ਤੇਰੇ ਉਤੇ ਦੋ ਵਾਰ ਗੁਰੂ ਨਾਨਕ ਪਾਤਸ਼ਾਹ ਦੇ ਘਰ ਦੀ ਬਖ਼ਸ਼ਿਸ਼ ਹੋਈ ਪਰ ਤੈਥੋਂ ਸਾਂਭੀ ਨਾ ਗਈ। ਤੁਹਾਡੀਆਂ ਧੀਆਂ ਬਖਤਾਵਰ ਹੋਣਗੀਆਂ। ਚੰਗੇ ਘਰੀਂ ਜਾਣਗੀਆਂ। ਜੇ ਕਦੀ ਕਿਸੇ ਸਾਧਾਰਨ ਘਰ ਵਿੱਚ ਵੀ ਚਲੀਆਂ ਗਈਆਂ ਤਾਂ ਉਸ ਘਰ ਨੂੰ ਭਾਗ ਲੱਗ ਜਾਣਗੇ।' ਦੀਨੇ ਪਿੰਡ ਦੇ ਭਾਈ ਜਰਨੈਲ ਸਿੰਘ ਧਾਲੀਵਾਲ ਦੱਸਦੇ ਹਨ ਕਿ ਗੁਰੂ ਜੀ ਦੇ ਵਚਨ ਅੱਜ ਤੱਕ ਵੀ ਸੱਚ ਸਾਬਤ ਹੋ ਰਹੇ ਹਨ। ਮਿਸਾਲ ਵਜੋਂ ਸ: ਸੁੰਦਰ ਸਿੰਘ ਮਜੀਠਾ ਦੇ ਸਹੁਰੇ ਅਤੇ ਰਾਜਾ ਵਜ਼ੀਰ ਸਿੰਘ ਫਰੀਦਕੋਟ ਦੇ ਨਾਨਕੇ ਦੀਨੇ ਵਿੱਚ ਹੀ ਸਨ।

ਜੈਤੋ ਵਾਲੇ ਮਾਮੇ ਬਾਰੇ 'ਸੂਰਜ ਪ੍ਰਕਾਸ਼' ਵਿੱਚ ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਗੁਰੂ ਜੀ ਨੇ ਫ਼ਰਮਾਇਆ—ਇਹ ਬੰਦਾ ਜਿਹੜਾ ਗੁਰੂ ਦੀਆਂ ਬਖਸ਼ਿਸ਼ਾਂ ਲੈਣ ਨਹੀਂ ਦਿੰਦਾ, ਕੁਸ਼ਟ ਰੋਗ ਨਾਲ ਪੀੜਤ ਹੋਏਗਾ ਅਤੇ ਇਹ ਰੋਗ ਉਸ ਦੇ ਖਾਨਦਾਨ ਵਿੱਚ ਵੀ ਚਲਦਾ ਰਹੇਗਾ—

ਜੋ ਲੈਬੇ ਨਹਿੰ ਦੇਤਿ ਹੈ ਸੋ ਰੋਗ ਭੁਗੈ ਹੈ।
ਆਪ ਕੁਸ਼ਟ ਕੋ ਕਸ਼ਟ ਲਹਿ ਪੁਨ ਬੰਸ ਲਗੈ ਹੈ।

ਨਾਲ ਹੀ ਕਵੀ ਸੰਤੋਖ ਸਿੰਘ (1842-43 ਈ:) ਇਹ ਵੀ ਲਿਖਦੇ ਹਨ ਕਿ ਮੈਂ ਸੁਣਿਆ ਹੈ ਕਿ ਜੈਤੋ ਵਾਲੇ ਮਾਮੇ ਦੇ ਖਾਨਦਾਨ ਵਿੱਚ ਅਜੇ ਵੀ ਇਹ ਰੋਗ ਚਲਦਾ ਹੈ—

ਕਹਿ ਕਵਿ ਹਮ ਨੇ ਸੋ ਸੁਨਯੋ ਅਬਿ ਲੌਂ ਬਡ ਰੋਗੂ।
ਚਲਯੋ ਆਇ ਤਿਸ ਬੰਸ ਮਹਿ ਭੋਗਹਿ ਦੁਖ ਭੋਗੂ। —ਰੁਤ 6, ਅੰਸੂ 56

ਕੁਝ ਜੈਤੋ-ਵਾਸੀਆਂ ਤੋਂ ਪ੍ਰਾਪਤ ਕੀਤੀ ਤਾਜ਼ਾ ਜਾਣਕਾਰੀ ਅਨੁਸਾਰ ਲੱਖੂ-ਪਰਿਵਾਰ ਦੀ ਇਕ ਸ਼ਾਖ ਵਿੱਚ ਇਹ ਰੋਗ ਅੱਜ ਵੀ ਕਾਇਮ ਹੈ। ਇਸ ਪਰਿਵਾਰ ਦੇ ਜੀਆਂ ਦੇ ਸਰੀਰ ਉੱਤੇ ਕੋਹੜ ਦੀ ਛੋਟੀ ਜਾਂ ਵੱਡੀ ਨਿਸ਼ਾਨੀ ਅਵੱਸ਼ ਹੁੰਦੀ ਹੈ।

28 ਫਰਵਰੀ 1999 ਨੂੰ ਇਸ ਲੇਖਕ ਨੇ ਜੈਤੋ ਵਿਖੇ ਮਾਮਾ ਲੱਖੂ ਬਾਰੇ ਹੋਰ ਜਾਣਕਾਰੀ ਹਾਸਲ ਕਰਨ ਦਾ ਯਤਨ ਕੀਤਾ ਤਾਂ ਪ੍ਰਿੰ: ਗੁਰਮੀਤ ਸਿੰਘ ਬਰਾੜ (ਰਿਟਾ.) ਜੋ ਲੱਖਾ ਸਿੱਧੂ ਬਰਾੜ ਦੇ ਖਾਨਦਾਨ ਵਿੱਚ ਅੱਠਵੀਂ ਪੀੜ੍ਹੀ ਹਨ, ਨੇ ਦੱਸਿਆ ਕਿ ਦੀਨੇ ਵਿਖੇ ਲੱਖੂ ਨੇ ਕੀ ਕੀਤਾ ਇਸ ਦਾ ਤਾਂ ਮੈਨੂੰ ਪਤਾ ਨਹੀਂ, ਪਰ ਜਦੋਂ ਗੁਰੂ ਗੋਬਿੰਦ ਸਿੰਘ ਦੀਨੇ ਤੋਂ ਬਾਅਦ ਜੈਤੋ ਆਏ ਤਾਂ ਲੱਖੂ ਦੇ ਪਰਿਵਾਰ ਨੇ ਹੋਰ ਸ਼ਰਧਾਲੂ ਸਿੱਖਾਂ ਨਾਲ ਮਿਲ ਕੇ ਗੁਰੂ ਜੀ ਦੀ ਯੋਗ ਸੇਵਾ ਕੀਤੀ। ਲੱਖੇ ਦੀ ਤਾਈ ਜੋ ਰਸਾਲ ਸਿੱਧੂ ਦੀ ਪਤਨੀ ਸੀ, ਨੇ ਗੰਗਸਰ (ਜੈਤੋ) ਵਿਖੇ ਜਾ ਕੇ ਗੁਰੂ ਜੀ ਨੂੰ ਦੁੱਧ ਛਕਾਇਆ। ਇਕ ਦਿਨ ਰਸਾਲ ਦੇ ਭਤੀਜੇ ਰਾਮੂ ਨੇ, ਜੋ ਚਾਰ ਪੰਜ ਸਾਲ ਦਾ ਬੱਚਾ ਸੀ, ਦੀਵਾਨ ਵਿੱਚ ਬਿਰਾਜਮਾਨ ਗੁਰੂ ਜੀ ਦੇ ਸਾਹਮਣੇ ਪਈ ਕਮਾਨ ਚੁੱਕ ਲਈ। ਤਾਈ ਨੇ ਵਰਜਿਆ ਤਾਂ ਗੁਰੂ ਜੀ ਨੇ ਫ਼ਰਮਾਇਆ 'ਕੋਈ ਗੱਲ ਨਹੀਂ, ਕਮਾਨ ਇਸੇ ਪਰਿਵਾਰ ਦੇ ਹੱਥ ਰਹੂਗੀ।' ਗੁਰੂ ਜੀ ਦੇ ਵਰ ਨਾਲ ਇਹ ਪਰਿਵਾਰ ਬਹੁਤ ਵਧਿਆ ਫੁੱਲਿਆ। ਜ਼ਿਮੀਂਦਾਰੀ ਤੋਂ ਬਿਨਾਂ ਅੱਜ ਕੱਲ੍ਹ ਇਸ ਪਰਿਵਾਰ ਦੀਆਂ ਬੱਸਾਂ ਚਲਦੀਆਂ ਹਨ ਅਤੇ ਜ਼ੈਲਦਾਰ ਕਹਾਉਂਦੇ ਹਨ। ਅੱਜ ਕਲ੍ਹ (1999) ਮਿਊਂਸਪਲ ਕਮੇਟੀ ਜੈਤੋ ਦੇ ਪ੍ਰਧਾਨ ਸ: ਹਰਚਰਨ ਸਿੰਘ ਬਰਾੜ ਇਸੇ ਖਾਨਦਾਨ ਵਿੱਚੋਂ ਹਨ।

ਇਨ੍ਹਾਂ ਰਵਾਇਤਾਂ ਤੋਂ ਜਾਪਦਾ ਹੈ ਕਿ ਛੇਤੀ ਹੀ ਕੁਝ ਸਮੇਂ ਬਾਅਦ ਲੱਖੂ ਮਾਮੇ ਦੇ ਵਿਚਾਰ ਬਦਲ ਗਏ ਅਤੇ ਉਹ ਦਸਮ ਪਾਤਸ਼ਾਹ ਦਾ ਸ਼ਰਧਾਲੂ ਬਣ ਗਿਆ। ਜੈਤੋ ਵਿੱਚ ਲੱਖੇ ਦਾ ਖੂਹ ਅਤੇ ਠੁਲਾ (ਮਹੱਲਾ) ਮਸ਼ਹੂਰ ਹਨ। ਪ੍ਰਿੰ: ਗੁਰਮੀਤ ਸਿੰਘ ਲੱਖੇ ਦੇ ਠੁਲੇ ਵਿੱਚ ਹੀ ਰਹਿੰਦੇ ਹਨ। ਪ੍ਰਿੰਸੀਪਲ ਸਾਹਿਬ ਨੇ ਦੱਸਿਆ ਕਿ ਸਖ਼ੀ ਸਰਵਰ ਦਾ ਥੋੜ੍ਹਾ ਬਹੁਤ ਅਸਰ ਅੱਜ ਵੀ ਸਾਡੇ ਖਾਨਦਾਨ ਵਿੱਚ ਮੌਜੂਦ ਹੈ। ਕੁਝ ਘਰ ਅਜਿਹੇ ਹਨ ਜੋ ਸਖ਼ੀ ਸਰਵਰ ਦੇ ਨਾਂ ਦਾ ਕਾਲਾ ਬੱਕਰਾ ਮਲੇਰ ਕੋਟਲੇ ਚੜ੍ਹਾ ਕੇ ਆਉਂਦੇ ਹਨ। ਵੈਸੇ ਲੱਖੇ ਬਰਾੜ ਦਾ ਸਾਰਾ ਖਾਨਦਾਨ ਇਸ ਸਮੇਂ ਗੁਰੂ ਸਾਹਿਬਾਨ ਦਾ ਮੁਕੰਮਲ ਵਿਸ਼ਵਾਸੀ ਹੈ। (ਲੱਖੇ ਬਰਾੜ ਦਾ ਹੋਰ ਇਤਿਹਾਸ ਜੈਤੋ ਦੇ ਪ੍ਰਸੰਗ ਵਿੱਚ ਲਿਖਣ ਦਾ ਯਤਨ ਕੀਤਾ ਜਾਏਗਾ।)

• • •

# 30

# ਦੀਨੇ ਕਾਂਗੜ ਤੋਂ ਦਸਮ ਪਾਤਸ਼ਾਹ ਦੀ ਵਿਦਾਇਗੀ

ਕਾਫ਼ੀ ਸਮੇਂ ਤੋਂ ਦੀਨਾ-ਕਾਂਗੜ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਰਗਰਮੀਆਂ ਦਾ ਕੇਂਦਰ ਬਣਿਆ ਹੋਇਆ ਸੀ। ਚੌਧਰੀ ਸ਼ਮੀਰ, ਲਖਮੀਰ ਅਤੇ ਤਖਤ ਮਲ ਦੀ ਸੇਵਾ ਉੱਤੇ ਗੁਰੂ ਜੀ ਬਹੁਤ ਖ਼ੁਸ਼ ਸਨ। ਜਦੋਂ ਜੈਤੋ ਵਾਲੇ ਲੱਖੂ ਮਾਮੇ ਨੇ ਸ਼ਮੀਰ ਦੇ ਪਰਿਵਾਰ ਨੂੰ ਗੁਰੂ ਜੀ ਦਾ ਦਿੱਤਾ ਪ੍ਰਸ਼ਾਦ ਨਾ ਛਕਣ ਦਿੱਤਾ ਅਤੇ ਧਰਤੀ ਵਿੱਚ ਦੱਬ ਦਿੱਤਾ ਤਾਂ ਵੀ ਗੁਰੂ ਜੀ ਨੇ ਖ਼ੁਸ਼ੀ-ਖ਼ੁਸ਼ੀ ਮਾਲਵੇ ਦੀ ਧਰਤੀ ਨੂੰ, ਜਿਸ ਦਾ ਬਹੁਤਾ ਹਿੱਸਾ ਮਲ੍ਹੇ-ਝਾੜੀਆਂ ਅਤੇ ਰੇਤਲੇ ਮੈਦਾਨਾਂ ਨੇ ਮੱਲਿਆ ਹੋਇਆ ਸੀ, ਵਰ ਦਿੱਤਾ ਕਿ ਇਹ ਧਰਤੀ ਕਿਸੇ ਦਿਨ ਅੱਜ ਨਾਲੋਂ ਦੁੱਗਣਾ, ਚੌਗੁਣਾ, ਅੱਠ-ਗੁਣਾ ਅਨਾਜ ਪੈਦਾ ਕਰੇਗੀ। ਇਹ ਦੇਸ਼ ਗੁਰੂ ਕਾ ਮਾਲਵਾ ਅਖਵਾਏਗਾ। ਇੱਥੇ ਸ਼ੇਰਾਂ ਵਰਗੇ ਮਲਵਈ ਸਿੰਘ ਜਨਮ ਲੈਣਗੇ—

ਅਵਨੀ ਜੰਗਲ ਦੇਸ਼ ਕੀ ਬਹੁ ਅੰਨ ਉਪਾਵੈ।
ਅਬ ਤੇ ਦੁਗਨੇ ਚਉਗੁਣੇ ਅਠਗੁਨੇ ਜਮਾਵੈ।
ਹੋਇ ਹਮਾਰਾ ਮਾਲਵਾ ਜਿਤ ਕਿਤ ਬਿਦਤਾਵੈ।
ਉਪਜੈ ਸਿੰਘ ਸਹੰਸਰ ਹੀ ਮਲਵਈ ਕਹਾਵੈ। —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼

ਭਾਈ ਰੂਪੇ ਦੇ ਭਾਈ ਰੂਪ ਚੰਦ (1614-1709 ਈ:) ਦਾ ਕੁਝ ਜ਼ਿਕਰ ਅਸੀਂ ਪਿੱਛੇ ਕਰ ਆਏ ਹਾਂ। ਦੀਨੇ ਕਾਂਗੜ ਤੋਂ ਭਾਈ ਰੂਪਾ 13 ਕਿਲੋਮੀਟਰ ਹੈ। ਜਦੋਂ ਗੁਰੂ ਗੋਬਿੰਦ ਸਿੰਘ ਦੀਨੇ ਨਿਵਾਸ ਕਰ ਰਹੇ ਸਨ, ਉਦੋਂ ਦੀਨੇ ਵਿਖੇ ਭਾਈ ਰੂਪ ਚੰਦ ਦੇ ਆਉਣ ਦਾ ਇਤਿਹਾਸ ਵਿੱਚ ਜ਼ਿਕਰ ਨਹੀਂ ਮਿਲਦਾ। ਇਸ ਦਾ ਕਾਰਨ ਸ਼ਾਇਦ ਉਨ੍ਹਾਂ ਦੀ ਬਿਰਧ ਅਵਸਥਾ ਸੀ। ਉਸ ਸਮੇਂ ਭਾਈ ਰੂਪ ਚੰਦ ਦੀ ਉਮਰ 90 ਸਾਲ ਤੋਂ ਵੱਧ ਸੀ। ਉਨ੍ਹਾਂ ਦੇ ਸੱਤ ਪੁੱਤਰ ਸਨ। ਭਾਈ ਰੂਪ ਚੰਦ ਦਾ ਸਾਰਾ ਪਰਿਵਾਰ ਅਤੇ ਭਾਈ ਰੂਪੇ ਦੀ ਹੋਰ ਸੰਗਤ, ਦਸਮੇਸ਼ ਪਿਤਾ ਦੇ ਦਰਸ਼ਨ ਅਤੇ ਸੇਵਾ ਕਰਨ ਦੀਨੇ ਆਉਂਦੀ ਰਹਿੰਦੀ ਸੀ। ਭਾਈ ਸਾਹਿਬ ਦੇ ਦੋ ਸਪੁੱਤਰ ਗੁਰੂ ਜੀ ਦੇ ਕਰ ਕਮਲਾਂ ਤੋਂ ਅੰਮ੍ਰਿਤ ਛਕ ਕੇ ਪਰਮ ਚੰਦ ਅਤੇ ਧਰਮ ਚੰਦ ਤੋਂ ਪਰਮ ਸਿੰਘ ਅਤੇ ਧਰਮ ਸਿੰਘ ਸਜ ਗਏ। ਇਨ੍ਹਾਂ ਦੋਵਾਂ ਭਰਾਵਾਂ ਨੇ ਇਕ ਸੁਹਣੀ ਸਫ਼ੈਦ ਪੁਸ਼ਾਕ, ਇਕ ਘੋੜਾ ਅਤੇ ਕੁਝ ਮਾਇਆ ਗੁਰੂ ਜੀ ਨੂੰ ਭੇਟ ਕੀਤੀ। ਗੁਰੂ ਜੀ ਦਾ ਨੀਲਾ ਬਾਣਾ ਵੇਖ ਕੇ ਉਨ੍ਹਾਂ ਨੇ ਬੇਨਤੀ ਕੀਤੀ, "ਮਹਾਰਾਜ ਜੀਓ, ਇਹ ਪੁਰਾਣੇ ਵਸਤਰ ਉਤਾਰ ਕੇ ਨਵੀਂ ਚਿੱਟੀ ਪੁਸ਼ਾਕ ਪਹਿਨ ਲਓ।' ਗੁਰੂ ਜੀ ਨੇ ਮੁਸਕਰਾ ਕੇ ਉਹ ਵਸਤਰ ਆਪਣੇ ਸਿਰ ਨਾਲ ਛੁਹਾ ਕੇ ਭਾਈ ਮਾਨ ਸਿੰਘ ਨੂੰ ਸੌਂਪ ਦਿੱਤੇ ਅਤੇ ਆਖਿਆ, 'ਗੁਰਸਿੱਖੋ, ਵਸਤਰ ਬਦਲਣ ਦਾ ਸਮਾਂ ਵੀ ਆਉਣ ਵਾਲਾ ਹੈ। ਨਵੇਂ ਵਸਤਰ ਅਸੀਂ ਅੱਗੇ ਜਾ ਕੇ ਪਹਿਨਾਂਗੇ।' ਇਸ ਉਪਰੰਤ ਭਾਈ ਪਰਮ ਸਿੰਘ ਅਤੇ ਧਰਮ ਸਿੰਘ ਹਜ਼ੂਰ ਸਾਹਿਬ ਤੱਕ ਗੁਰੂ ਜੀ ਦੇ ਨਾਲ ਹੀ ਰਹੇ ਅਤੇ ਦਿਨ ਰਾਤ ਉਨ੍ਹਾਂ ਦੀ ਸੇਵਾ ਕਰਦੇ ਰਹੇ।

ਹੁਣ ਗੁਰੂ ਜੀ ਦੇ ਦੀਨੇ ਪਹੁੰਚਣ ਦੀ ਖਬਰ ਸਰਹਿੰਦ ਵੀ ਪਹੁੰਚ ਗਈ। ਸੂਬੇਦਾਰ ਵਜ਼ੀਰ ਖਾਨ ਇਹ ਸੁਣ ਕੇ ਅੱਗ-ਬਗੋਲਾ ਹੋ ਗਿਆ ਕਿ ਗੁਰੂ ਹੁਣ ਦੀਨੇ-ਕਾਂਗੜ ਵਿੱਚ ਸਿੱਖਾਂ ਨੂੰ ਇਕੱਠੇ ਕਰ ਰਿਹਾ ਹੈ ਅਤੇ ਕਾਂਗੜ ਦੇ ਧਾਲੀਵਾਲ ਚੌਧਰੀ ਉਹਦੀ ਦਿਨ-ਰਾਤ ਸੇਵਾ ਕਰ ਰਹੇ ਹਨ। ਉਸ ਨੇ ਤੁਰੰਤ ਲਖਮੀਰ, ਸ਼ਮੀਰ ਤੇ ਤਖਤ ਮਲ ਨੂੰ ਇਕ ਚਿੱਠੀ ਲਿਖੀ। ਇਸ ਚਿੱਠੀ ਦਾ ਭਾਵ ਗਿ: ਗਿਆਨ ਸਿੰਘ ਇਸ ਤਰ੍ਹਾਂ ਲਿਖਦੇ ਹਨ, 'ਜੱਟੋ, ਤੁਸੀਂ ਮੈਨੂੰ ਨਹੀਂ ਜਾਣਦੇ ਜਿਸ ਨੇ ਤੁਸਾਡੇ ਗੁਰੂ ਨੂੰ ਸਜੰਗ ਅਨੰਦਪੁਰੋਂ ਕੱਢ ਕੇ ਬਰਬਾਦ ਕਰ ਛੱਡਿਆ...। ਹੁਣ ਮੈਂ ਭਲੀ-ਭਾਂਤ ਜਾਣ ਲੀਤਾ ਜੋ ਤੁਸੀਂ ਭੀ ਏਹੋ ਜੇਹੇ (ਗੁਰੂ ਜਿਹੇ) ਬਣਨਾ ਚਾਹੁੰਦੇ ਹੋ। ਬਾਦਸ਼ਾਹ ਦੇ ਵੈਰੀ ਨੂੰ ਆਪਣੇ ਪਿੰਡ ਵਿੱਚ ਟਿਕਾ ਰੱਖਿਆ ਹੈ ਤੇ ਮਦਦ ਦਿੰਦੇ ਹੋ।' (ਤਵਾਰੀਖ ਗੁਰੂ ਖਾਲਸਾ, ਭਾਗ ਪਹਿਲਾ) ਇਸ ਤੋਂ ਬਿਨਾਂ ਵਜ਼ੀਰ ਖਾਨ ਨੇ ਇਹ ਧਮਕੀ ਵੀ ਦਿੱਤੀ ਕਿ ਗੁਰੂ ਨੂੰ ਭਲੀ-ਭਾਂਤ ਮੇਰੇ ਹਵਾਲੇ ਕਰ ਦਿਓ, ਨਹੀਂ ਤਾਂ ਬਾਦਸ਼ਾਹੀ ਫ਼ੌਜਾਂ ਦਾ ਅਜ਼ਾਬ ਸਹਿਣ ਲਈ ਤਿਆਰ ਹੋ ਜਾਓ। ਇਹ ਚਿੱਠੀ ਦੀਨੇ ਪਹੁੰਚੀ ਤਾਂ ਤਿੰਨਾਂ ਭਰਾਵਾਂ ਨੇ ਹੋਰ ਮੁਹਤਬਰ ਸਿੱਖਾਂ ਨਾਲ ਸਲਾਹ ਕਰ ਕੇ ਸੂਬੇਦਾਰ ਨੂੰ ਇਸ ਦਾ ਉੱਤਰ ਇੰਜ ਲਿਖਿਆ, 'ਖਾਨ ਸਾਹਿਬ ਜੀ, ਜਿਵੇਂ ਤੁਸੀਂ ਆਪਣੇ

ਪੀਰਾਂ-ਪੈਗ਼ੰਬਰਾਂ ਦਾ ਆਦਰ ਕਰਦੇ ਹੋ, ਉਸੇ ਤਰ੍ਹਾਂ ਦਸਮ ਪਾਤਸ਼ਾਹ ਸਾਡੇ ਗੁਰੂ-ਪੀਰ ਹਨ। ਉਨ੍ਹਾਂ ਦੀ ਸੇਵਾ ਤੇ ਸਤਿਕਾਰ ਕਰਨਾ ਸਾਡਾ ਧਰਮ ਹੈ। ਜਿਹੜੀ ਗੱਲ ਤੁਸੀਂ ਲਿਖੀ ਹੈ ਕਿ ਅਸੀਂ ਗੁਰੂ ਜਿਹੇ ਬਣਨਾ ਚਾਹੁੰਦੇ ਹਾਂ, ਐਡੇ ਭਾਗ ਸਾਡੇ ਕਿੱਥੋ ਕਿ ਅਸੀਂ ਗੁਰੂ ਜਿਹੇ ਬਣ ਸਕੀਏ। ਗੁਰੂ ਜਿਹੇ ਤਾਂ ਗੁਰੂ ਆਪ ਹੀ ਹਨ। ਉਨ੍ਹਾਂ ਦਾ ਕੋਈ ਸਾਨੀ ਨਹੀਂ। ਅਸੀਂ ਆਪਣਾ ਸਭ ਕੁਝ ਗੁਰੂ ਜੀ ਤੋਂ ਕੁਰਬਾਨ ਕਰਨ ਲਈ ਤਿਆਰ ਹਾਂ।'

ਜਿਹੜਾ ਏਲਚੀ ਇਹ ਚਿੱਠੀ ਲੈ ਕੇ ਸਰਹਿੰਦ ਗਿਆ, ਉਸ ਨੂੰ ਚੌਧਰੀਆਂ ਨੇ ਸਮਝਾਇਆ ਕਿ ਸਰਹਿੰਦ ਵਿੱਚ ਕੁਝ ਦਿਨ ਰਹਿ ਕੇ ਚੰਗੀ ਤਰ੍ਹਾਂ ਘੋਖ ਕਰੀਂ ਕਿ ਸੂਬੇਦਾਰ ਕਦੋਂ ਕੁ ਚੜ੍ਹਾਈ ਕਰਨ ਦਾ ਇਰਾਦਾ ਰੱਖਦਾ ਹੈ। ਜੇ ਫ਼ੌਜ ਛੇਤੀ ਕੂਚ ਕਰਨ ਵਾਲੀ ਹੋਵੇ ਤਾਂ ਸਾਨੂੰ ਤੁਰੰਤ ਖ਼ਬਰ ਕਰ ਦੇਣੀ।

ਸਰਹਿੰਦ ਤੋਂ ਛੇਤੀ ਹੀ ਖ਼ਬਰ ਆ ਗਈ ਕਿ ਸਰਹਿੰਦੀ ਫ਼ੌਜਾਂ ਮਾਲਵੇ ਵੱਲ ਆਉਣ ਵਾਲੀਆਂ ਹਨ। ਗੁਰੂ ਜੀ ਤਾਂ ਪਹਿਲਾਂ ਹੀ ਜਾਣਦੇ ਸਨ ਕਿ ਜੇ ਸਾਡੇ ਮਾਲਵੇ ਵਿੱਚ ਹੋਣ ਦੀ ਖ਼ਬਰ ਸਰਹਿੰਦ ਪੁੱਜ ਗਈ ਤਾਂ ਸਰਹਿੰਦੀ ਫ਼ੌਜਾਂ ਨੇ ਆਉਣਾ ਹੀ ਆਉਣਾ ਹੈ। ਗੁਰੂ ਜੀ ਨੇ ਇਲਾਕੇ ਵਿੱਚ ਦੌਰੇ ਕਰਨੇ ਅਤੇ ਸਿੱਖਾਂ ਨੂੰ ਅੰਮ੍ਰਿਤ ਛਕਾਉਣਾ ਸ਼ੁਰੂ ਕਰ ਦਿੱਤਾ। ਕੁਝ ਫ਼ੌਜ ਵੀ ਭਰਤੀ ਕਰ ਲਈ।

ਇਨ੍ਹਾਂ ਦਿਨਾਂ ਵਿੱਚ ਗੁਰੂ ਜੀ ਦੀਨੇ ਦੇ ਆਲੇ-ਦੁਆਲੇ ਮਾਨਾਂ ਦਾ ਬੁਰਜ, ਭਦੌੜ, ਪੱਤੋ ਹੀਰਾ ਸਿੰਘ ਆਦਿ ਪਿੰਡਾਂ ਵਿੱਚ ਗਏ। ਭਦੌੜ ਵਿੱਚ ਪਿੰਡ ਦੇ ਵਿਚਕਾਰ ਦਸਮੇਸ਼-ਆਗਮਨ ਦੀ ਯਾਦ ਵਿੱਚ ਬਹੁਤ ਸੁੰਦਰ ਗੁਰਦੁਆਰਾ ਸੁਭਾਇਮਾਨ ਹੈ। ਇਸ ਗੁਰਦੁਆਰੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਤੇਗਾ, ਇਕ ਕਟਾਰ ਅਤੇ ਚੌਨੁਕਰੀਆਂ ਨੋਕਾਂ ਵਾਲੇ ਪੰਜ ਤੀਰ ਸੁਰੱਖਿਅਤ ਹਨ। ਤੇਗੇ ਦੇ ਫਲ ਉੱਤੇ 'ਸ੍ਰੀ ਅਕਾਲ ਸਹਾਇ ਪਾਤਸ਼ਾਹੀ ਦਸਵੀਂ' ਲਿਖਿਆ ਹੋਇਆ ਹੈ। ਤੇਗੇ ਦੀ ਮੁੱਠ ਸੁਨਹਿਰੀ ਹੈ। ਗੁਰਦੁਆਰੇ ਦੇ ਗ੍ਰੰਥੀ ਗਿ: ਸੁਰਜੀਤ ਸਿੰਘ ਸ਼ਸਤਰਾਂ ਦੀ ਸੇਵਾ-ਸੰਭਾਲ ਬੜੀ ਸ਼ਰਧਾ ਤੇ ਸਤਿਕਾਰ ਨਾਲ ਕਰਦੇ ਹਨ। ਇਕ ਗੁਰਦੁਆਰਾ ਭਦੌੜ ਤੋਂ ਬਾਹਰ ਵੀ ਬਣਿਆ ਹੋਇਆ ਹੈ ਜਿਸ ਨੂੰ ਵਿਸਾਖੀ ਵਾਲਾ ਗੁਰਦੁਆਰਾ ਕਹਿੰਦੇ ਹਨ ਕਿਉਂਕਿ ਇਥੇ ਬਾਬਾ ਚਰਨ ਦਾਸ ਦੀ ਯਾਦ ਵਿੱਚ ਪਹਿਲੀ ਵਿਸਾਖ ਨੂੰ ਮੇਲਾ ਲੱਗਦਾ ਹੈ। ਬਾਬਾ ਚਰਨ ਦਾਸ ਮਾਤਾ ਸੁੰਦਰੀ ਜੀ ਦੇ ਪਾਲਿਤ ਪੁੱਤਰ ਸਨ। ਉਨ੍ਹਾਂ ਨੇ ਆਪਣੀ ਜ਼ਿੰਦਗੀ ਦਾ ਕਾਫ਼ੀ ਹਿੱਸਾ ਭਦੌੜ ਵਿੱਚ ਹੀ ਬਤੀਤ ਕੀਤਾ ਅਤੇ ਉਹ ਇਥੇ ਹੀ ਸੁਰਗਵਾਸ ਹੋਏ। ਇਸ ਅਸਥਾਨ 'ਤੇ ਗੁਰੂ ਹਰਿਗੋਬਿੰਦ ਸਾਹਿਬ ਦਾ ਆਉਣਾ ਵੀ ਦੱਸਿਆ ਜਾਂਦਾ ਹੈ।

ਦੀਨੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿੱਚ ਬਣੇ ਗੁਰਦੁਆਰੇ ਨੂੰ ਸ੍ਰੀ ਲੋਹਗੜ੍ਹ ਸਾਹਿਬ ਕਹਿੰਦੇ ਹਨ ਕਿਉਂਕਿ ਇੱਥੇ ਗੁਰੂ ਜੀ ਨੂੰ ਇਕ ਵਾਰ ਫੇਰ ਧਰਮ-ਯੁੱਧ ਦੀ ਤਿਆਰੀ ਲਈ ਲੋਹਾ ਚੰਡਣਾ ਪਿਆ। ਅਨੰਦਪੁਰ ਸਾਹਿਬ ਤੋਂ ਸ਼ੁਰੂ ਹੋਇਆ ਧਰਮ-ਯੁੱਧ ਕੀਰਤਪੁਰ ਸਾਹਿਬ, ਸਰਸਾ, ਰੋਪੜ ਅਤੇ ਚਮਕੌਰ ਸਾਹਿਬ ਦੀਆਂ ਜੰਗਾਂ ਤੋਂ ਬਾਅਦ ਖ਼ਤਮ ਨਹੀਂ ਸੀ ਹੋਇਆ। ਯੁੱਧ ਅਜੇ ਜਾਰੀ ਸੀ। ਦਸਮ ਪਾਤਸ਼ਾਹ ਇਕ ਹੋਰ ਜੰਗ ਦੀ ਤਿਆਰੀ ਕਰ ਰਹੇ ਸਨ। ਦੀਨੇ ਵਿੱਚ ਉਨ੍ਹਾਂ ਦੀ ਫ਼ੌਜ ਵਿੱਚ ਚਾਰ ਕੁ ਸੌ ਦੇ ਕਰੀਬ ਘੋੜਸਵਾਰ ਅਤੇ ਪਿਆਦੇ ਭਰਤੀ ਹੋ ਗਏ। ਜਿਹੜੇ ਸਿੰਘ ਅਨੰਦਪੁਰ-ਤਿਆਗ ਸਮੇਂ ਜਾਂ ਸਰਸਾ ਨਦੀ 'ਤੇ ਗੁਰੂ ਜੀ ਨਾਲੋਂ ਵਿਛੜ ਗਏ ਸਨ, ਜਿਸ ਜਿਸ ਨੂੰ ਵੀ ਪਤਾ ਲੱਗਦਾ ਸੀ ਦੀਨੇ ਵਿੱਚ ਗੁਰੂ ਜੀ ਪਾਸ ਹਾਜ਼ਰ ਹੋ ਜਾਂਦਾ ਸੀ। ਪਰ ਗੁਰੂ ਜੀ ਦੀਨੇ ਕਾਂਗੜ ਨੂੰ ਜੰਗ ਦਾ ਮੈਦਾਨ ਨਹੀਂ ਬਣਾਉਣਾ ਚਾਹੁੰਦੇ ਸਨ। ਉਨ੍ਹਾਂ ਨੇ ਜੰਗ ਦੇ ਦ੍ਰਿਸ਼ਟੀਕੋਣ ਤੋਂ ਕਿਸੇ ਢੁੱਕਵੀਂ ਥਾਂ ਦੀ ਭਾਲ ਕਰਨੀ ਸ਼ੁਰੂ ਕਰ ਦਿੱਤੀ।

ਇਕ ਦਿਨ ਅਜਿਹਾ ਆਇਆ ਕਿ ਦਸਮ ਪਾਤਸ਼ਾਹ ਨੇ ਚੌਧਰੀ ਲਖਮੀਰ, ਸ਼ਮੀਰ ਅਤੇ ਤਖਤ ਮਲ ਨੂੰ ਅਸ਼ੀਰਵਾਦ ਦੇ ਕੇ ਦੀਨੇ-ਕਾਂਗੜ ਨੂੰ ਅਲਵਿਦਾ ਆਖ ਦਿੱਤੀ ਤੇ 'ਧਰਮ ਚਲਾਵਨ ਸੰਤ ਉਬਾਰਨ॥ ਦੁਸ਼ਟ ਸਭਨ ਕੋ ਮੂਲ ਉਪਾਰਿਨ॥' ਲਈ ਅਗਲੀ ਮੰਜ਼ਿਲ ਵੱਲ ਚਾਲੇ ਪਾ ਦਿੱਤੇ। ਹੁਣ ਦਸਮੇਸ਼ ਗੁਰੂ ਉੱਚ ਦੇ ਪੀਰਾਂ ਵਾਲੇ ਪਲੰਘ ਉੱਤੇ ਬਿਰਾਜਮਾਨ ਨਹੀਂ ਸਨ। ਉਹ ਇਕ ਸੁੰਦਰ-ਸਜੀਲੇ ਘੋੜੇ ਉੱਤੇ ਸਵਾਰ ਆਪਣੀ ਨਵੀਂ ਫ਼ੌਜ ਦੀ ਅਗਵਾਈ ਕਰ ਰਹੇ ਸਨ। ਦੂਰ ਤੱਕ ਸੰਗਤਾਂ ਗੁਰੂ ਜੀ ਨੂੰ ਵਿਦਿਆ ਕਰਨ ਆਈਆਂ। ਇਕ ਅਨੁਮਾਨ ਅਨੁਸਾਰ ਗੁਰੂ ਗੋਬਿੰਦ ਸਿੰਘ ਦੀਨੇ-ਕਾਂਗੜ ਵਿੱਚ ਤਿੰਨ ਮਹੀਨੇ 13 ਦਿਨ ਰਹੇ।

• • •

# 31
# ਰਣਭੂਮੀ ਦੀ ਭਾਲ ਵਿਚ

ਦੀਨੇ-ਕਾਂਗੜ ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਕਿਆਮ ਕਾਫ਼ੀ ਲੰਮਾ ਹੋ ਗਿਆ ਸੀ। ਸਰਹਿੰਦ ਦੇ ਸੂਬੇਦਾਰ ਦੀ ਚੌਧਰੀ ਸ਼ਮੀਰ, ਲਖਮੀਰ ਅਤੇ ਤਖਤ ਮਲ ਨਾਲ ਹੋਈ ਖ਼ਤੋ-ਕਿਤਾਬਤ ਤੋਂ ਗੁਰੂ ਜੀ ਨੇ ਅਨੁਮਾਨ ਲਾ ਲਿਆ ਸੀ ਕਿ ਛੇਤੀ ਹੀ ਉਨ੍ਹਾਂ ਨੂੰ ਇਕ ਨਵੀਂ ਜੰਗ ਦਾ ਸਾਹਮਣਾ ਕਰਨਾ ਪਏਗਾ। ਇਸ ਲਈ ਉਹ ਦੀਨੇ ਤੋਂ ਇਕ ਅਜਿਹੀ ਥਾਂ ਦੀ ਭਾਲ ਵਿੱਚ ਤੁਰ ਪਏ ਜਿੱਥੇ ਬੈਠ ਕੇ ਸਰਹਿੰਦੀ ਫ਼ੌਜ ਦਾ ਸਫਲਤਾ ਨਾਲ ਮੁਕਾਬਲਾ ਕੀਤਾ ਜਾ ਸਕੇ।

ਦੀਨੇ ਤੋਂ ਲਗਪਗ ਤਿੰਨ ਮੀਲ ਅੱਗੇ ਗੁਰੂ ਜੀ ਰੁੱਖਾਂ ਦੀ ਇਕ ਸੰਘਣੀ ਝਿੜੀ ਕੋਲ ਪਹੁੰਚੇ ਤੇ ਇਕ ਕਿਸਾਨ ਨੂੰ ਪੁੱਛਿਆ, 'ਭਾਈ, ਇਸ ਥਾਂ ਦਾ ਕੀ ਨਾਂ ਹੈ?' ਕਿਸਾਨ ਬੋਲਿਆ, 'ਜੀ ਇਸ ਜਗ੍ਹਾ ਨੂੰ ਰੁਖਾਲਾ ਕਹਿੰਦੇ ਹਨ।' ਗੁਰੂ ਜੀ ਬੋਲੇ, 'ਨਾ ਭਾਈ, ਰੁਖਾਲਾ ਨਾ ਕਹੋ, ਰਖਵਾਲਾ ਕਹੋ।' ਰਾਤ ਦੇ ਵਿਸ਼ਰਾਮ ਲਈ ਗੁਰੂ ਜੀ ਨੇ ਇੱਥੇ ਹੀ ਟਿਕਾਣਾ ਕਰ ਲਿਆ।

ਜਾਪਦਾ ਹੈ ਕਿ ਇਹ ਅਸਥਾਨ ਜਲਾਲ ਪਿੰਡ ਦੀ ਜੂਹ ਵਿੱਚ ਪੈਂਦਾ ਸੀ। ਜਲਾਲ ਪਿੰਡ ਦੇ ਪੈਂਚਾਂ ਨੇ ਦੋ ਘੜੇ ਦੁੱਧ ਦੇ, ਗੁੜ ਦੀ ਇਕ ਭੇਲੀ ਅਤੇ ਇਕ ਚੰਗੀ ਬਰਛੀ ਗੁਰੂ ਜੀ ਨੂੰ ਭੇਟ ਚੜ੍ਹਾ ਕੇ ਮੱਥਾ ਟੇਕਿਆ। ਗੁਰੂ ਜੀ ਚੰਗੀ ਬਰਛੀ ਨੂੰ ਵੇਖ ਕੇ ਬਹੁਤ ਖ਼ੁਸ਼ ਹੋਏ। ਪੈਂਚਾਂ ਨੇ ਬੇਨਤੀ ਕੀਤੀ, 'ਮਹਾਰਾਜ ਜੀ, ਸਾਨੂੰ ਕੇਸਰ ਪਿੰਡ ਵਾਲੇ ਵਸਣ ਨਹੀਂ ਦਿੰਦੇ। ਕ੍ਰਿਪਾ ਕਰ ਕੇ ਬਚਨ ਕਰੋ ਕਿ ਸਾਡੀ ਜਿੱਤ ਹੋਵੇ।' ਮਿਹਰ ਦੇ ਘਰ ਆ ਕੇ ਗੁਰੂ ਜੀ ਨੇ ਫ਼ਰਮਾਇਆ, 'ਤੁਸੀਂ, ਗੁਰੂ ਘਰ ਨੂੰ ਨਿਵੇਂ ਰਹਿਣਾ। ਤੁਹਾਡੇ 'ਤੇ ਚੜ੍ਹੀ ਆਵੇਗੀ ਅਤੇ ਲੱਥੀ ਜਾਵੇਗੀ। ਸਦਾ ਤੁਹਾਡੀ ਜਿੱਤ ਹੋਵੇਗੀ।' ਸ਼ਾਇਦ ਇਹੀ ਰਾਜ਼ ਸੀ ਕਿ ਗੁਰੂ ਜੀ ਨੇ ਇਸ ਅਸਥਾਨ ਨੂੰ 'ਰਖਵਾਲਾ' ਕਿਹਾ ਸੀ।

ਇਸ ਪਿੱਛੋਂ ਜਲਾਲ ਪਿੰਡ ਸਦਾ ਸੁਖੀ ਵਸਦਾ ਰਿਹਾ। ਪਰ ਮਿਸਲਾਂ ਦੇ ਸਮੇਂ 1768 ਈ: ਵਿੱਚ ਜਦੋਂ ਇਕ ਵਾਰ ਇੱਥੇ ਸਿੰਘਾਂ ਦਾ ਇਕ ਜਥਾ ਆ ਕੇ ਉਤਰਿਆ ਤਾਂ ਚੌਧਰੀ ਜਲਾਲ ਦੇ ਪੁੱਤਰ ਓਵਰੇ ਦੀ ਅਗਵਾਈ ਵਿੱਚ ਜਲਾਲ ਦੇ ਕੁਝ ਲੋਕਾਂ ਨੇ ਜਥੇ ਉੱਤੇ ਹਮਲਾ ਕਰ ਦਿੱਤਾ। ਜਥੇ ਦੇ ਦੋ ਸਿੰਘ ਮਾਰ ਦਿੱਤੇ ਅਤੇ ਪੰਜ ਘੋੜੇ ਚੋਰੀ ਕਰ ਕੇ ਲੈ ਗਏ। ਅਗਲੇ ਦਿਨ ਸਿੰਘਾਂ ਨੇ ਜਲਾਲ ਪਿੰਡ ਨੂੰ ਚੰਗੀ ਤਰ੍ਹਾਂ ਸੋਧਿਆ ਤਾਂ ਜਲਾਲ ਵਾਸੀਆਂ ਨੂੰ ਆਪਣੀ ਭੁੱਲ ਦਾ ਅਹਿਸਾਸ ਹੋਇਆ ਕਿ ਗੁਰੂ ਜੀ ਨੇ ਤਾਂ ਸਾਨੂੰ ਗੁਰੂ-ਘਰ ਨੂੰ ਨਿਵੇਂ ਰਹਿਣ ਦਾ ਉਪਦੇਸ਼ ਦਿੱਤਾ ਸੀ ਪਰ ਅਸੀਂ ਸਿੰਘਾਂ ਉੱਤੇ ਹੱਲਾ ਕਰ ਬੈਠੇ। ਪਿੰਡ ਦੇ ਚੌਧਰੀਆਂ ਨੇ ਸਿੰਘਾਂ ਨੂੰ ਕੜਾਹ ਪ੍ਰਸ਼ਾਦ ਦੀ ਦੇਗ ਭੇਟਾ ਕਰ ਕੇ ਆਪਣੀ ਭੁੱਲ ਬਖਸ਼ਾਈ ਅਤੇ ਗੁਰੂ ਜੀ ਦੇ ਬਿਰਾਜਣ ਵਾਲੀ ਥਾਂ 'ਤੇ ਗੁਰਦੁਆਰਾ ਗੁਰੂਸਰ ਉਸਾਰ ਦਿੱਤਾ। ਹੁਣ ਜਲਾਲ ਅਤੇ ਗੁਰਦੁਆਰਾ ਗੁਰੂਸਰ ਦੇ ਵਿਚਕਾਰ ਗੁਰੂਸਰ ਨਾਂ ਦਾ ਪਿੰਡ ਵੀ ਵਸਦਾ ਹੈ।

ਗੁਰੂਸਰ ਤੋਂ ਅੱਗੇ ਦਸਮੇਸ਼ ਜੀ 'ਭਗਤਾ ਭਾਈ ਕਾ' ਜਾ ਉਤਰੇ। ਇਹ ਪਿੰਡ ਭਾਈ ਬਹਿਲੋ (1583-1643 ਈ:) ਦੇ ਪੋਤਰੇ ਭਾਈ ਭਗਤੇ ਦੇ ਨਾਂ 'ਤੇ ਵਸਿਆ ਹੋਇਆ ਹੈ। ਭਾਈ ਭਗਤਾ ਸਿੱਧੂ ਖਾਨਦਾਨ ਨਾਲ ਸਬੰਧ ਰੱਖਦਾ ਸੀ। ਭਾਈ ਬਹਿਲੋ ਨੂੰ 'ਭਾਈ' ਦੀ ਪਦਵੀ ਗੁਰੂ ਅਰਜਨ ਦੇਵ ਜੀ ਨੇ ਬਖਸ਼ੀ ਸੀ। ਇਸ ਪਿੰਡ ਵਿੱਚ ਭਾਈ ਭਗਤੇ ਦਾ ਲਵਾਇਆ ਖੂਹ 'ਭੂਤਾਂ ਵਾਲੇ ਖੂਹ' ਦੇ ਨਾਂ ਨਾਲ ਪ੍ਰਸਿੱਧ ਹੈ। ਜਦੋਂ ਗੁਰੂ ਗੋਬਿੰਦ ਸਿੰਘ ਇਸ ਪਿੰਡ ਵਿੱਚ ਆਏ ਤਾਂ ਭਾਈ ਭਗਤੇ ਦੇ ਪੰਜ ਪੁੱਤਰਾਂ, ਭਾਈ ਗੁਰਦਾਸ, ਤਾਰਾ, ਭਾਰਾ, ਮਿਹਰਾ ਤੇ ਬਖਤਾ ਨੇ ਗੁਰੂ ਜੀ ਦੀ ਤਨ, ਮਨ ਅਤੇ ਧਨ ਨਾਲ ਸੇਵਾ ਕੀਤੀ। ਪੰਜਾਂ ਭਰਾਵਾਂ ਨੇ ਗੁਰੂ ਜੀ ਨੂੰ ਪੂਰੇ ਸਾਜ਼-ਬਾਜ਼ ਨਾਲ ਸ਼ਿੰਗਾਰੀ ਇਕ ਘੋੜੀ ਭੇਟਾ ਕੀਤੀ। ਗੁਰੂ ਜੀ ਦਾ ਨਿਵਾਸ ਆਪਣੇ ਘਰ ਵਿੱਚ ਕਰਵਾਇਆ।

ਦਸਮ ਪਾਤਸ਼ਾਹ ਦੇ ਕੌਤਕ ਬੜੇ ਨਿਰਾਲੇ ਹੁੰਦੇ ਸਨ। ਇਕ ਉਦਾਹਰਨ ਵੇਖੋ। ਭਗਤੇ ਵਿੱਚ ਇਕ ਸ਼ਸਤਰਧਾਰੀ ਸਿੰਘ ਆਪਣੇ ਪੁੱਤਰ ਨੂੰ ਨਾਲ ਲੈ ਕੇ ਗੁਰੂ ਜੀ ਦੇ ਦਰਸ਼ਨ ਕਰਨ ਆਇਆ। ਬੇਟੇ ਨੇ ਆਪਣੇ ਸਿਰ ਉੱਤੇ ਛੋਲਿਆਂ ਦੀਆਂ ਘੁੰਗਣੀਆਂ ਦਾ ਇਕ ਟੋਕਰਾ ਚੁੱਕਿਆ ਹੋਇਆ ਸੀ। ਗੁਰੂ ਜੀ ਨੇ ਘੁੰਗਣੀਆਂ ਦਾ ਪ੍ਰਸ਼ਾਦ ਪ੍ਰਵਾਨ ਕਰ ਕੇ ਇਸ ਲੜਕੇ ਨੂੰ

ਸਿੰਘਾਂ ਤੋਂ ਅੰਮ੍ਰਿਤ ਛਕਵਾਇਆ ਅਤੇ ਇਸ ਦਾ ਨਾਂ ਘੁੰਗਣੀਆ ਸਿੰਘ ਹੀ ਰੱਖ ਦਿੱਤਾ। ਪਿੰਡ ਭਗਤੇ ਵਿੱਚ ਘੁੰਗਣੀਆ ਸਿੰਘ ਦੀ ਸੰਤਾਨ ਅੱਜ ਵੀ ਵਸਦੀ ਹੈ।

ਭਗਤੇ ਵਿੱਚ ਆਪਣੇ ਪੜਾਅ ਸਮੇਂ ਗੁਰੂ ਜੀ ਪਿੰਡ ਕੋਠਾ ਗੁਰੂ ਅਤੇ ਮਲੂਕਾ ਵਿੱਚ ਵੀ ਗਏ। ਦੋਹਾਂ ਪਿੰਡਾਂ ਵਿੱਚ ਦਸਮ ਪਾਤਸ਼ਾਹ ਦੇ ਗੁਰਦੁਆਰੇ ਬਣੇ ਹੋਏ ਹਨ। ਕੋਠਾ ਗੁਰੂ, ਗੁਰੂ ਅਰਜਨ ਦੇਵ ਜੀ ਦੇ ਵੱਡੇ ਭਰਾ ਬਾਬਾ ਪ੍ਰਿਥੀ ਚੰਦ ਨੇ 1596 ਈ: ਵਿੱਚ ਵਸਾਇਆ ਸੀ। ਪਹਿਲਾਂ ਇਸ ਪਿੰਡ ਦਾ ਨਾਂ 'ਕੋਠਾ ਪ੍ਰਿਥੀ ਚੰਦ ਦਾ' ਸੀ। ਕਹਿੰਦੇ ਹਨ ਕਿ ਇਸ ਨਗਰ ਦਾ ਨਾਂ 'ਕੋਠਾ ਗੁਰੂ' ਗੁਰੂ ਗੋਬਿੰਦ ਸਿੰਘ ਜੀ ਨੇ ਰੱਖਿਆ। ਇਸ ਪਿੰਡ ਵਿਚ ਦਸਮ ਪਾਤਸ਼ਾਹ ਦੀ ਮਿਹਰ ਦੀ ਨਿਗ੍ਹਾ ਨਾਲ ਇਕ ਗੁੰਗੇ ਬੱਚੇ ਦੀ ਜ਼ਬਾਨ ਖੁੱਲ੍ਹ ਗਈ। ਇਸ ਬਾਲਕ ਦੀ ਯਾਦ ਵਿਚ ਪਿੰਡ ਵਿਚ ਗੁਰਦੁਆਰਾ ਗੁੰਗਸਰ ਸਾਹਿਬ ਸੁਭਾਇਮਾਨ ਹੈ। ਕੋਠਾ ਗੁਰੂ ਤੋਂ ਦਸਮ ਪਾਤਸ਼ਾਹ ਪਿੰਡ ਮਲੂਕਾ ਵਿੱਚ ਗਏ ਅਤੇ ਇੱਥੇ ਇਕ ਰਾਤ ਵਿਸ਼ਰਾਮ ਕੀਤਾ। ਸਵੇਰੇ ਅੰਮ੍ਰਿਤ ਵੇਲੇ ਇਕ ਦੀਵਾਨਾ ਸਾਧੂ ਗੁਰੂ ਜੀ ਦੇ ਦਰਸ਼ਨ ਕਰਨ ਆਇਆ ਤਾਂ ਪਹਿਰੇਦਾਰ ਨੇ ਇਹ ਕਹਿ ਕੇ ਰੋਕ ਦਿੱਤਾ ਕਿ, 'ਇਹ ਸਮਾਂ ਦਰਸ਼ਨ ਕਰਨ ਦਾ ਨਹੀਂ। ਗੁਰੂ ਜੀ ਇਸ ਸਮੇਂ ਨਿੱਤ-ਨੇਮ ਕਰ ਰਹੇ ਹਨ।' ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ (ਸੰਪਾਦਕ ਭਾਈ ਵੀਰ ਸਿੰਘ) ਵਿੱਚ ਲਿਖਿਆ ਹੈ—

'ਦੀਵਾਨਾ (ਪਹਿਰੇਦਾਰ) ਸਿੰਘ ਨੂੰ ਮੁਹਲਾ ਚੁੱਕ ਕੇ ਧੱਕੇ ਨਾਲ ਵੜਨਿ ਲੱਗਾ (ਤਾਂ) ਸਿੰਘ ਨੇ ਤਲਵਾਰ ਮਾਰੀ। ਦਿਨ ਚੜ੍ਹੇ ਚਾਰ ਘੜੀ ਕਹਿੰਦਾ, 'ਹੁਣ ਤਾਂ ਗੁਰੂ ਜੀ ਕਾ ਦਰਸ਼ਨ ਕਰਾਵੋ।'

'ਸਿੰਘਾਂ ਨੇ ਗੁਰੂ ਜੀ ਤੋਂ ਪੁੱਛ ਕੇ ਦੀਵਾਨੇ ਨੂੰ ਅੰਦਰ ਜਾਣ ਦੀ ਆਗਿਆ ਦੇ ਦਿੱਤੀ। ਦੀਵਾਨਾ ਸਾਧੂ ਗੁਰੂ ਜੀ ਦੇ ਦਰਸ਼ਨ ਕਰ ਕੇ ਬਹੁਤ ਖ਼ੁਸ਼ ਹੋਇਆ, ਮੱਥਾ ਟੇਕਿਆ ਅਤੇ ਗੁਰੂ ਜੀ ਦਾ ਅਸ਼ੀਰਵਾਦ ਲੈਂਦਿਆਂ ਹੀ ਉਸ ਨੇ ਪ੍ਰਾਣ ਤਿਆਗ ਦਿੱਤੇ। ਮਲੂਕੇ ਤੋਂ ਤਕਰੀਬਨ ਇਕ ਕਿਲੋਮੀਟਰ ਦੇ ਫਾਸਲੇ 'ਤੇ ਗੁਰਦੁਆਰਾ ਤਾਰੂਆਣਾ ਸਾਹਿਬ ਪਾਤਸ਼ਾਹੀ ਦਸਵੀਂ ਸ਼ਸ਼ੋਭਤ ਹੈ।

ਭਗਤਾ ਭਾਈ ਕਾ ਵਿੱਚ ਤਿੰਨ ਦਿਨ ਪੜਾਅ ਕਰ ਕੇ ਗੁਰੂ ਕਾ ਵਹੀਰ ਅੱਗੇ ਤੁਰ ਪਿਆ। ਭਗਤੇ ਤੋਂ ਦੋ ਕਿਲੋਮੀਟਰ ਅੱਗੇ ਜਾ ਕੇ ਗੰਡੂ-ਕੇ ਥਾਂ 'ਤੇ ਗੁਰੂ ਜੀ ਨੇ ਕੁਝ ਤਿੱਤਰਾਂ ਦਾ ਸ਼ਿਕਾਰ ਕੀਤਾ। ਇਸ ਲਈ ਇਸ ਅਸਥਾਨ 'ਤੇ ਬਣੇ ਗੁਰਦੁਆਰੇ ਦਾ ਨਾਂ ਗੁਰਦੁਆਰਾ ਤਿੱਤਰ ਸਾਹਿਬ ਹੈ। ਅਗਲਾ ਪੜਾਅ ਪਿੰਡ ਡੋਡ ਵਿੱਚ ਹੋਇਆ। ਇਸ ਪਿੰਡ ਵਿੱਚ ਗੁਰੂ ਜੀ ਨੇ ਇਕ ਰਾਤ ਗੁਜ਼ਾਰੀ। ਡੋਡ ਵਿੱਚ ਦੋ ਇਤਿਹਾਸਕ ਗੁਰਦੁਆਰੇ ਹਨ। ਪਿੰਡ ਦੇ ਅੰਦਰ ਗੁਰਦੁਆਰਾ ਹਰ ਸਰ ਸਾਹਿਬ ਹੈ ਅਤੇ ਪਿੰਡ ਦੇ ਬਾਹਰਵਾਰ ਬਣੇ ਗੁਰਦੁਆਰੇ ਦਾ ਨਾਂ ਗੁਰਦੁਆਰਾ ਧੌਲਸਰ ਸਾਹਿਬ ਹੈ। ਇੱਥੇ ਛੇਵੀਂ ਪਾਤਸ਼ਾਹੀ ਗੁਰੂ ਹਰਿਗੋਬਿੰਦ ਸਾਹਿਬ ਦਾ ਆਉਣਾ ਵੀ ਦੱਸਿਆ ਜਾਂਦਾ ਹੈ।

ਇਸ ਲੇਖਕ ਨੂੰ 11 ਅਕਤੂਬਰ 1998 ਨੂੰ ਪਿੰਡ ਡੋਡ ਵਿੱਚ ਜਾਣ ਦਾ ਮੌਕਾ ਮਿਲਿਆ। ਪਤਾ ਲੱਗਾ ਕਿ ਪਿੰਡ ਵਿੱਚ ਇਕ ਦਰਜੀ ਸਿੰਘ ਸ: ਸੁਖਮਿੰਦਰ ਸਿੰਘ ਦੇ ਘਰ ਦਸਮ ਪਾਤਸ਼ਾਹ ਦੇ ਚਰਨਾਂ ਦਾ ਜੋੜਾ ਸੁਰੱਖਿਅਤ ਹੈ। ਪਰਿਵਾਰ ਨੇ ਇਸ ਜੋੜੇ ਨੂੰ ਸ਼ੀਸ਼ੇ ਦੇ ਢੱਕਣ ਵਾਲੇ ਇਕ ਲੱਕੜ ਦੇ ਬਕਸੇ ਵਿੱਚ ਸੰਭਾਲ ਕੇ ਰੱਖਿਆ ਹੋਇਆ ਹੈ। ਜੋੜੇ ਦੇ ਤਲੇ ਦੀ ਲੰਬਾਈ ਦਸ ਇੰਚ ਹੈ। ਸੁਖਮਿੰਦਰ ਸਿੰਘ ਨੇ ਦੱਸਿਆ ਕਿ ਅੱਜ ਤੋਂ ਚਾਰ ਪੀੜ੍ਹੀਆਂ ਉੱਪਰ ਉਨ੍ਹਾਂ ਦਾ ਇਕ ਬਜ਼ੁਰਗ ਖੁਸ਼ਹਾਲ ਸਿੰਘ ਕੋਟਕਪੂਰੇ ਦੇ ਚੌਧਰੀ ਕਪੂਰ ਸਿੰਘ ਪਾਸ ਰਹਿੰਦਾ ਸੀ। ਗੁਰੂ ਸਾਹਿਬ ਜਦੋਂ ਕੋਟਕਪੂਰੇ ਆਏ ਤਾਂ ਖੁਸ਼ਹਾਲ ਸਿੰਘ ਨੂੰ ਗੁਰੂ ਮਹਾਰਾਜ ਦਾ ਇਹ ਪਵਿੱਤਰ ਜੋੜਾ ਪ੍ਰਾਪਤ ਹੋਇਆ। ਕੋਟਕਪੂਰੇ ਦੇ ਇਕ ਰਕਬੇ ਨੂੰ ਅੱਜ ਵੀ ਖੁਸ਼ਹਾਲ ਸਿੰਘ ਦੇ ਕੋਠੇ ਕਹਿੰਦੇ ਹਨ।

ਡੋਡ ਦੇ ਨੇੜੇ ਹੀ ਪਿੰਡ ਲੰਬਵਾਲੀ ਹੈ। ਲੰਬਵਾਲੀ ਵਿੱਚ ਤਿੰਨ ਗੁਰੂ ਸਾਹਿਬਾਨ ਦੇ ਪਧਾਰਨ ਦੀ ਰਵਾਇਤ ਹੈ। ਗੁਰੂ ਨਾਨਕ, ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ, ਤਿੰਨਾਂ ਸਤਿਗੁਰਾਂ ਦੇ ਵੱਖ-ਵੱਖ ਤਿੰਨ ਗੁਰਦੁਆਰੇ ਹਨ। ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਇੱਥੇ ਦੋ ਵਾਰ ਆਏ। ਇਕ ਵਾਰ ਡੋਡ ਤੋਂ ਅਤੇ ਦੂਜੀ ਵਾਰ ਜੈਤੋ ਤੋਂ।

ਦੀਨੇ ਤੋਂ ਲੈ ਕੇ ਡੋਡ ਤੱਕ ਗੁਰੂ ਦਸਮੇਸ਼ ਜੀ ਨੇ ਲੋਕਾਂ ਨੂੰ ਸੁਚੇਤ ਕੀਤਾ ਕਿ ਛੇਤੀ ਹੀ ਖਾਲਸੇ ਨੂੰ ਇਕ ਵਾਰ ਫੇਰ ਜਾਬਰ ਹਕੂਮਤ ਨਾਲ ਟੱਕਰ ਲੈਣੀ ਪਵੇਗੀ। ਕਈ ਪਿੰਡਾਂ ਵਿੱਚ ਸਿੱਖਾਂ ਨੂੰ ਅੰਮ੍ਰਿਤ ਛਕਾਇਆ ਅਤੇ ਕੁਝ ਚੋਣਵੇਂ ਜਵਾਨ ਆਪਣੀ ਫ਼ੌਜ ਵਿੱਚ ਭਰਤੀ ਕੀਤੇ। ਇਸ ਸਮੇਂ ਗੁਰੂ ਗੋਬਿੰਦ ਸਿੰਘ ਯੁੱਧ ਦੇ ਨਜ਼ਰੀਏ ਤੋਂ ਕਿਸੇ ਢੁੱਕਵੇਂ ਸਥਾਨ ਦੀ ਭਾਲ ਵਿੱਚ ਕੋਟਕਪੂਰੇ ਵੱਲ ਵਧ ਰਹੇ ਸਨ।

## ਬਹਿਬਲ ਕਲਾਂ ਵਿੱਚ ਵਾਪਰੀ ਇਕ ਸੁੰਦਰ ਘਟਨਾ

ਗੁਰੂ ਗੋਬਿੰਦ ਸਿੰਘ ਜੀ ਦੀਨੇ ਤੋਂ ਕੋਟਕਪੂਰੇ ਵੱਲ ਜਾ ਰਹੇ ਸਨ। ਜਲਾਲ, ਭਗਤਾ, ਕੋਠਾ ਗੁਰੂ, ਮਲੂਕਾ ਅਤੇ ਡੋਡ

ਤੋਂ ਹੁੰਦੇ ਹੋਏ ਗੁਰੂ ਜੀ ਪਿੰਡ ਵਾਂਦਰ ਪਹੁੰਚੇ। ਗੁਰੂ ਜੀ ਦੇ ਨਾਲ ਦੁਰਾਡੇ ਇਲਾਕਿਆਂ ਦੇ ਵੀ ਕੁਝ ਸਿੰਘ ਸਨ। ਉਹ ਪਿੰਡ ਦਾ ਨਾਂ ਸੁਣ ਕੇ ਮੁਸਕਰਾਉਣ ਲੱਗ ਪਏ। ਗੁਰੂ ਜੀ ਕਹਿੰਦੇ, 'ਹੱਸੋ ਨਾ ਭਾਈ, ਇਹ ਜ਼ਿਮੀਂਦਾਰਾਂ ਦਾ ਪਿੰਡ ਹੈ, ਵਾਂਦਰ ਇਨ੍ਹਾਂ ਦਾ ਗੋਤ ਹੈ।' ਗੁਰੂ ਕੀ ਫ਼ੌਜ ਘੋੜਿਆਂ ਤੋਂ ਉੱਤਰ ਪਈ ਅਤੇ ਥਾਂ-ਥਾਂ ਕਿੱਲੇ ਗੱਡ ਕੇ ਘੋੜੇ ਬੰਨ੍ਹ ਦਿੱਤੇ। ਭਾਈ ਸੰਤੋਖ ਸਿੰਘ ਲਿਖਦੇ ਹਨ—

ਹੇਰਿ ਸਥਾਨ ਕੀਨਿ ਗੁਰ ਡੇਰਾ।
ਉਤਰਿ ਤੁਰੰਗਨਿ ਤੇ ਤਿਸ ਬੇਰਾ। —ਸੂਰਜ ਪ੍ਰਕਾਸ਼

ਇਹ ਰਵਾਇਤ ਬਹੁਤ ਥਾਈਂ ਹੈ ਕਿ ਜਿਸ ਕਿੱਲੇ ਨਾਲ ਗੁਰੂ ਜੀ ਨੇ ਘੋੜਾ ਬੰਨ੍ਹਿਆ, ਉਹ ਬਾਅਦ ਵਿੱਚ ਹਰਾ ਹੋ ਗਿਆ। ਇੱਥੇ ਵੀ ਇਹੀ ਰਵਾਇਤ ਪ੍ਰਚਲਿਤ ਹੈ ਕਿ ਗੁਰੂ ਜੀ ਦੇ ਘੋੜੇ ਵਾਲਾ ਕਿੱਲਾ ਬਾਅਦ ਵਿੱਚ ਹਰਾ ਹੋ ਕੇ ਜੰਡ ਦਾ ਰੁੱਖ ਬਣ ਗਿਆ। ਕਿੱਲੇ ਵਾਲੀ ਥਾਂ 'ਤੇ ਹੁਣ ਵਾਲਾ ਜੰਡ ਤੀਜਾ ਰੁੱਖ ਹੈ। ਜੰਡ ਦੇ ਕੋਲ ਛੋਟੇ ਕੱਦ ਦੇ ਵਣ ਦੇ ਕੁਝ ਰੁੱਖ ਵੀ ਹਨ। ਪਿੰਡ ਵਾਸੀਆਂ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਘੋੜਿਆਂ ਲਈ ਦਾਣਾ ਪੱਠਾ ਅਤੇ ਸਿੰਘਾਂ ਲਈ ਰਸਦਾਂ ਭੇਟ ਕੀਤੀਆਂ। ਮਾਈਆਂ-ਬੀਬੀਆਂ ਦੁੱਧ ਦੀਆਂ ਕਾੜ੍ਹਨੀਆਂ ਚੁੱਕ ਲਿਆਈਆਂ। ਪਿੰਡ ਦੇ ਪੈਂਚਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ, 'ਸਾਨੂੰ ਆਲੇ-ਦੁਆਲੇ ਦੇ ਪਿੰਡ ਵਸਣ ਨਹੀਂ ਦਿੰਦੇ। ਸਾਨੂੰ ਵਸੇਬੇ ਦਾ ਅਸ਼ੀਰਵਾਦ ਦਿਓ।' ਗੁਰੂ ਜੀ ਨੇ ਫ਼ਰਮਾਇਆ, 'ਹੁਣ ਤੁਹਾਡੀ ਜੜ੍ਹ ਪਤਾਲ ਵਿੱਚ ਲੱਗ ਗਈ ਹੈ। ਇਸ ਨੂੰ ਕੋਈ ਹਿਲਾ ਨਹੀਂ ਸਕਦਾ।' ਲੋਕ ਬਹੁਤ ਖ਼ੁਸ਼ ਹੋਏ।

ਵਾਂਦਰ ਵਿੱਚ ਗੁਰੂ-ਆਗਮਨ ਦੀ ਯਾਦ ਵਿੱਚ ਪੰਜ-ਮੰਜ਼ਿਲਾ ਗੁਰਦੁਆਰਾ ਮੰਜੀ ਸਾਹਿਬ ਬਣਿਆ ਹੋਇਆ ਹੈ। ਕਹਿੰਦੇ ਹਨ, ਪਹਿਲਾਂ ਇਸ ਪਿੰਡ ਦਾ ਨਾਂ ਅਜੀਤਗੜ੍ਹ ਸੀ। ਬਾਅਦ ਵਿੱਚ ਪਿੰਡ ਦੇ ਲੋਕਾਂ ਨੇ ਆਪਣੇ ਗੋਤ ਦੇ ਮੋਹ-ਵੱਸ ਇਸ ਦਾ ਨਾਂ ਵਾਂਦਰ ਰੱਖ ਦਿੱਤਾ। ਕੋਟਕਪੂਰਾ ਇੱਥੋਂ 22 ਕਿਲੋਮੀਟਰ ਹੈ।

ਵਾਂਦਰ ਵਿੱਚ ਇਕ ਰਾਤ ਰਹਿ ਕੇ ਸ਼ਿਕਾਰ ਖੇਲ੍ਹਦੇ ਗੁਰੂ ਜੀ ਅੱਗੇ ਚੱਲ ਪਏ—

ਰਾਤਿ ਬਿਤਾਇ ਭਏ ਅਸਵਾਰਾ।
ਚਢੇ ਗੁਰੂ ਮਗ ਖਿਲਤਿ ਸ਼ਿਕਾਰਾ। —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼

ਵਾਂਦਰ ਤੋਂ ਚਾਰ-ਪੰਜ ਕਿਲੋਮੀਟਰ ਦੀ ਵਿੱਥ 'ਤੇ ਅੱਗੇ ਪਿੰਡ ਬਰਗਾੜੀ ਆਇਆ। ਇਸ ਪਿੰਡ ਉੱਤੇ ਕੋਟ ਕਪੂਰੇ ਦੇ ਚੌਧਰੀ ਕਪੂਰੇ ਦੇ ਛੋਟੇ ਭਰਾ ਨੰਦੇ ਦਾ ਕਬਜ਼ਾ ਸੀ। ਨੰਦੇ ਦਾ ਕਪੂਰੇ ਨਾਲ ਝਗੜਾ ਰਹਿੰਦਾ ਸੀ। ਜਦੋਂ ਗੁਰੂ ਜੀ ਬਰਗਾੜੀ ਪਹੁੰਚੇ ਤਾਂ ਨੰਦਾ ਕਪੂਰੇ ਨਾਲ ਝੜਪ ਲੈਣ ਲਈ ਜਾ ਰਿਹਾ ਸੀ। ਗੁਰੂ ਜੀ ਦਾ ਆਉਣਾ ਸੁਣ ਕੇ ਰੁਕ ਗਿਆ। ਨੰਦੇ ਨੇ ਗੁਰੂ ਜੀ ਦੇ ਵਹੀਰ ਦੀ ਬਹੁਤ ਸੇਵਾ ਕੀਤੀ। ਤਿੰਨ ਦਿਨ ਗੁਰੂ ਜੀ ਨੂੰ ਆਪਣੇ ਪਿੰਡ ਰੱਖਿਆ।

'ਸੂਰਜ ਪ੍ਰਕਾਸ਼' ਵਿੱਚ ਭਾਈ ਸੰਤੋਖ ਸਿੰਘ ਦੀ ਸੂਚਨਾ ਅਨੁਸਾਰ ਅਗਲੇ ਦਿਨ ਕਪੂਰੇ ਨੇ ਬਰਗਾੜੀ ਉੱਤੇ ਹਮਲਾ ਕਰ ਦਿੱਤਾ। ਗੁਰੂ ਜੀ ਨੇ ਨੰਦੇ ਨੂੰ ਯੁੱਧ ਵਿੱਚ ਜਾਣੋਂ ਵਰਜਿਆ ਤੇ ਕਿਹਾ ਕਿ ਮੁਕਾਬਲੇ ਲਈ ਆਪਣੇ ਬੰਦੇ ਭੇਜ ਦੇ। ਪਰ ਨੰਦਾ ਆਪਣੀ ਪਤਨੀ ਦੇ ਤਾਅਨੇ-ਮਿਹਣੇ ਨਾ ਸਹਾਰਦਾ ਹੋਇਆ ਯੁੱਧ ਵਿੱਚ ਜਾ ਵੜਿਆ ਅਤੇ ਮਾਰਿਆ ਗਿਆ।

ਮਾਲਵੇ ਵਿੱਚ ਨੌਵੇਂ ਅਤੇ ਦਸਵੇਂ ਗੁਰੂ ਸਾਹਿਬਾਂ ਦੇ ਸਫ਼ਰਾਂ ਬਾਰੇ ਇਕ ਨਿੱਕੀ ਜਿਹੀ ਪੁਸਤਕ 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਬਹੁਤ ਹੀ ਅਮੁੱਲ ਜਾਣਕਾਰੀ ਦਿੰਦੀ ਹੈ। ਭਾਈ ਵੀਰ ਸਿੰਘ ਦੇ ਅਨੁਮਾਨ ਅਨੁਸਾਰ ਮਲਵਈ ਬੋਲੀ ਵਿੱਚ ਇਹ ਪੋਥੀ 1823 ਈ: ਦੇ ਨੇੜੇ-ਤੇੜੇ ਕਿਸੇ ਉਦਾਸੀ ਸਾਧੂ ਨੇ ਲਿਖੀ ਸੀ। ਇਸ ਪੋਥੀ ਦੀ ਲਿਖਣ-ਸ਼ੈਲੀ ਬੜੀ ਸਰਲ ਅਤੇ ਸੰਖੇਪ ਹੈ। ਲੇਖਕ ਨੇ ਸਿਧ-ਪੱਧਰੀ ਬੋਲੀ ਵਿੱਚ ਬੜੇ ਚੁਸਤ ਨਿੱਕੇ-ਨਿੱਕੇ ਵਾਕ ਲਿਖੇ ਹਨ, ਜਿਵੇਂ ਕਿਤੇ ਉਹ ਅਸਲੀ ਵਾਰਤਾਲਾਪ ਨੂੰ ਕੋਲ ਬਹਿ ਕੇ ਸੁਣਦਾ ਰਿਹਾ ਹੋਵੇ। ਬਰਗਾੜੀ (ਬਨਗਾੜੀ) ਬਾਰੇ ਇਸ ਪੋਥੀ ਵਿੱਚ ਬੜੀਆਂ ਅਰਥ-ਭਰਪੂਰ ਅੱਠ ਸਤਰਾਂ ਅੰਕਿਤ ਹਨ—

'ਅੱਗੇ ਡੇਰਾ ਬਨਗਾੜੀ ਹੋਇਆ। ਨਗਰੀ ਨੇ ਟਹਿਲ ਕੀਤੀ, ਰਸਤ ਦਿੱਤੀ। ਸਿੱਖਾਂ ਆਖਿਆ, 'ਜੀ, ਪਾਤਸ਼ਾਹ! ਏਹ ਤਾਂ ਲੋਕ ਮੋਟੇ ਜੇਹੇ ਹੈਨ।'

ਗੁਰੂ ਜੀ ਕਹਿੰਦੇ, 'ਧਾੜਵੀ ਲੋਕ ਹੈਨ, ਕਿਸੇ ਦੀ ਆਣ ਨਹੀਂ ਮੰਨਦੇ। ਏਸ ਨਗਰੀ ਏਨਾਂ ਦੀਆਂ ਧਾੜਾਂ ਕੱਠੀਆਂ ਹੋਂਦੀਆਂ ਹੈਨਿ। ਹੁਣ ਗੁਰੂ ਕਾ ਚਰਨ ਪਇਆ ਹੈ, ਹੱਛੇ ਹੋ ਜਾਨਿਗੇ। ਸੰਗਤਾਂ ਕੀਆਂ ਟਹਿਲਾਂ ਕਰਨਗੇ।' 'ਬਰਾੜ ਗੁਰੂ ਕੇ ਨਾਲ। ਪੂਰੇ ਸਤਿਗੁਰ ਕਰੇ ਨਿਹਾਲ॥43॥'

'ਧਾੜਵੀ' ਦਾ ਇਕੋ ਅਰਥ 'ਧਾੜੇ ਮਾਰਨ ਵਾਲਾ' ਹੀ ਨਹੀਂ ਹੁੰਦਾ, ਧੜਵੈਲ ਜਾਂ ਦੁਬੰਗ ਵੀ ਹੁੰਦਾ ਹੈ। ਇਸ ਹਵਾਲੇ

ਦੇ ਅੰਤਲੇ ਵਾਕ, ਗੁਰੂ ਪ੍ਰਤੀ ਬਰਾੜਾਂ ਦੀ ਵਫ਼ਾਦਾਰੀ ਅਤੇ ਬਰਾੜਾਂ ਉੱਤੇ ਗੁਰੂ ਜੀ ਦੀ ਖ਼ੁਸ਼ੀ ਦਾ ਇਜ਼ਹਾਰ ਕਰਦੇ ਹਨ।

ਬਰਗਾੜੀ ਪਿੰਡ ਦੇ ਉੱਤਰ ਵਿੱਚ ਦਸਮੇਸ਼-ਆਗਮਨ ਦੀ ਯਾਦ ਵਿੱਚ ਗੁਰਦੁਆਰਾ ਗੁਰੂ ਸਰ ਬਣਿਆ ਹੋਇਆ ਹੈ।

ਬਰਗਾੜੀ ਤੋਂ ਅੱਗੇ ਗੁਰੂ ਜੀ ਆਪਣੀ ਫ਼ੌਜ ਸਮੇਤ ਪਿੰਡ ਬਹਿਬਲ ਕਲਾਂ ਪਹੁੰਚੇ। ਇੱਥੇ ਕਈ ਹੋਰ ਬਰਾੜ ਵੀ ਗੁਰੂ ਜੀ ਪਾਸ ਆ ਹਾਜ਼ਰ ਹੋਏ। ਸਾਖੀ ਪੋਥੀ ਅਨੁਸਾਰ ਦਸਮ ਪਾਤਸ਼ਾਹ ਨੇ ਬਰਾੜਾਂ ਨੂੰ ਜੰਗ ਵਿੱਚ ਉਨ੍ਹਾਂ ਦਾ ਸਾਥ ਦੇਣ ਲਈ ਪ੍ਰੇਰਿਆ। ਗੁਰੂ ਜੀ ਨੂੰ ਮਿਲ ਰਹੀਆਂ ਖ਼ਬਰਾਂ ਅਨੁਸਾਰ ਸਰਹਿੰਦ ਤੋਂ ਮੁਗ਼ਲ ਫ਼ੌਜ ਤੁਰ ਪਈ ਸੀ ਅਤੇ ਉਹ ਥੋੜ੍ਹੇ ਦਿਨਾਂ ਤੱਕ ਕੋਟ ਕਪੂਰੇ ਦੇ ਇਲਾਕੇ ਵਿੱਚ ਪਹੁੰਚਣ ਵਾਲੀ ਸੀ। ਬਰਾੜਾਂ ਨੂੰ ਗੁਰੂ ਜੀ ਨੇ ਆਖਿਆ, 'ਵੇ ਬਰਾੜੋ, ਬੀਰ ਸੂਰਮੇ ਹੋਵੋਂ, ਤੁਰਕ ਨੂੰ ਮਾਰੀਏ। ਹਜ਼ੂਰ ਤੋਂ ਨੌਕਰੀ ਭੀ ਲਵੋ।'....

ਬਰਾੜਾਂ ਨੇ ਆਖਿਆ, 'ਗੁਰੂ ਜੀ, ਆਪ ਕੀ ਤਾਬਿਆ ਸਾਡੇ ਮਨੁੱਖ ਰਹਿਣਗੇ। ਜੰਗ ਵੇਲੇ ਅਸੀਂ ਸਭੇ ਆਨ ਹਾਜ਼ਰਿ ਹੋਆਂਗੇ।'

ਇਸ ਤਰ੍ਹਾਂ ਇਕ ਬਰਾੜ ਆਉਂਦੇ, ਇਕ ਚਲੇ ਜਾਂਦੇ। ਹਜ਼ੂਰ ਪਾਸ ਮੇਲਾ ਹੀ ਰਹਿੰਦਾ ਬਰਾੜਾਂ ਦਾ॥ 44॥'

ਬਹਿਬਲ ਕਲਾਂ ਵਿੱਚ ਇਕ ਬਹੁਤ ਹੀ ਸੁੰਦਰ ਘਟਨਾ ਵਾਪਰੀ, ਜਿਸ ਦਾ ਜ਼ਿਕਰ ਇਤਿਹਾਸ ਦੀਆਂ ਤਕਰੀਬਨ ਸਾਰੀਆਂ ਲਿਖਤਾਂ ਵਿੱਚ ਆਉਂਦਾ ਹੈ।

ਬਹਿਬਲ ਵਿੱਚ ਗੁਰੂ ਜੀ ਦੇ ਵਹੀਰ ਦੀ ਗਿਣਤੀ ਕਾਫ਼ੀ ਵਧ ਗਈ ਸੀ। ਗੁਰੂ ਜੀ ਦਾ ਡੇਰਾ ਪਿੰਡ ਤੋਂ ਬਾਹਰ ਇਕ ਉੱਚੀ ਟਿੱਬੀ ਉੱਤੇ ਲੱਗਾ ਹੋਇਆ ਸੀ। ਸ਼ਾਮ ਪਈ ਤਾਂ ਗੁਰੂ ਜੀ ਨੇ ਬਹੁਤ ਸਾਰੇ ਸਿੱਖ ਰਾਤ ਦੇ ਲੰਗਰ ਤੇ ਵਿਸਰਾਮ ਲਈ ਪਿੰਡ ਵਿੱਚ ਸਿੱਖਾਂ ਦੇ ਘਰੀਂ ਭੇਜ ਦਿੱਤੇ। ਇਕ ਸ਼ਰੀਕ ਨੇ ਖੁਣਸ ਨਾਲ ਇਕ ਗ਼ਰੀਬ ਸਿੱਖ ਦੇ ਘਰ ਵੀ ਮਲਾਗਰ ਸਿੰਘ ਨਾਂ ਦੇ ਸਿੰਘ ਨੂੰ ਭਿਜਵਾ ਦਿੱਤਾ। ਸ਼ਰੀਕ ਦਾ ਖ਼ਿਆਲ ਸੀ ਕਿ ਇਸ ਤਰ੍ਹਾਂ ਗਰੀਬੜੇ ਸਿੱਖ ਦੀ ਚੰਗੀ ਬਦਨਾਮੀ ਹੋਵੇਗੀ। 'ਗੁਰੂ ਕੀਆਂ ਸਾਖੀਆਂ' ਵਿੱਚ ਇਸ ਗ਼ਰੀਬ ਸਿੱਖ ਦਾ ਨਾਂ 'ਭਾਈ ਗੰਗਾ ਸਿੰਘ ਛੀਪਾ ਸਿੱਖ' ਲਿਖਿਆ ਹੈ। ਪ੍ਰਾਹੁਣੇ ਸਿੰਘ ਨੂੰ ਗੰਗਾ ਸਿੰਘ ਆਪਣੇ ਘਰ ਲੈ ਗਿਆ। ਪਰ ਘਰ ਵਿੱਚ ਖਾਣ ਨੂੰ ਅਤੇ ਵਿਛਾਉਣ ਨੂੰ ਕੁਝ ਵੀ ਨਹੀਂ ਸੀ। ਗੰਗਾ ਸਿੰਘ ਨੇ ਜਿਸ ਖੇਸ ਦੀ ਬੁੱਕਲ ਮਾਰੀ ਹੋਈ ਸੀ, ਉਹੀ ਮੰਜੇ ਉੱਤੇ ਵਿਛਾ ਕੇ ਸਿੰਘ ਨੂੰ ਬਿਠਾਇਆ। ਉਸ ਦੀ ਸਿੰਘਣੀ ਨੇ ਪ੍ਰਾਹੁਣੇ ਸਿੰਘ ਦੇ ਪੈਰ ਗਰਮ ਪਾਣੀ ਨਾਲ ਧੋਤੇ। ਘਰ ਵਿੱਚ ਆਟਾ-ਦਾਲ ਤਾਂ ਹੈ ਨਹੀਂ ਸੀ, ਸਿਰਫ਼ ਸੁਕਾ ਕੇ ਰੱਖੇ ਹੋਏ ਪੀਲੂ ਸਨ। ਗੰਗਾ ਸਿੰਘ ਦੀ ਪਤਨੀ ਨੇ ਉਹੀ ਪੀਲੂ ਤੱਤੇ ਪਾਣੀ ਵਿੱਚ ਭਿਉਂ ਕੇ ਬੜੀ ਸ਼ਰਧਾ ਨਾਲ ਪ੍ਰਾਹੁਣੇ ਸਿੰਘ ਅੱਗੇ ਪਰੋਸ ਦਿੱਤੇ। ਮਲਾਗਰ ਸਿੰਘ ਨੇ ਇਹ ਭੋਜਨ ਬੜੇ ਪ੍ਰੇਮ ਨਾਲ ਛਕਿਆ ਅਤੇ ਗੁਰੂ ਦੇ ਸ਼ੁਕਰਾਨੇ ਦੀ ਅਰਦਾਸ ਕੀਤੀ।

ਸਵੇਰ ਹੋਈ ਤਾਂ ਸਾਰੇ ਸਿੰਘ ਫੇਰ ਗੁਰੂ ਜੀ ਕੋਲ ਹਾਜ਼ਰ ਹੋ ਗਏ। ਗੁਰੂ ਜੀ ਨੇ ਸੁਭਾਉਕੀ ਪੁੱਛਿਆ, 'ਸੁਣਾਓ ਸਿੰਘੋ, ਰਾਤੀਂ ਕੀ-ਕੀ ਪਦਾਰਥ ਛਕੇ?' ਕੋਈ ਕਹੇ ਦਹੀਂ ਭੱਲੇ, ਕੋਈ ਕਹੇ ਖੀਰ ਕੜਾਹ। ਗੁਰੂ ਜੀ ਨੇ ਮਲਾਗਰ ਸਿੰਘ ਨੂੰ ਪੁੱਛਿਆ ਤਾਂ ਉਸ ਨੇ ਆਖਿਆ, 'ਜੀ ਵੱਡਾ ਉਮਦਾ ਪ੍ਰਸਾਦਿ ਛਕਿਆ। ਐਸਾ ਪ੍ਰਸਾਦਿ ਅਸੀਂ ਸਾਰੀ ਉਮਰ ਵਿੱਚ ਨਹੀਂ ਛਕਿਆ।' ਪਿੰਡ ਦੇ ਜ਼ਿਮੀਂਦਾਰ ਬੜੇ ਹੈਰਾਨ ਹੋਏ, 'ਉਇ, ਗੰਗਾ ਸਿੰਘ ਨੇ ਸਿੰਘ ਨੂੰ ਕੀ ਖਵਾ ਦਿੱਤਾ? ਉਸ ਦੇ ਘਰ ਤਾਂ ਫਾਕੇ ਤੇ ਫਾਕਾ ਪੈਂਦਾ ਹੈ।'

ਗੁਰੂ ਜੀ ਨੇ ਗੰਗਾ ਸਿੰਘ ਨੂੰ ਬੁਲਾ ਕੇ ਪੁੱਛਿਆ ਤਾਂ ਉਹ ਹੱਥ ਜੋੜ ਕੇ ਬੋਲਿਆ, 'ਸੱਚੇ ਪਾਤਸ਼ਾਹੋ, ਮੈਂ ਗ਼ਰੀਬ ਸਿੱਖ ਕੀ ਖਵਾ ਸਕਦਾ ਹਾਂ, ਪੀਲੂ ਦੀਆਂ ਕੋਕੜਾਂ ਖਵਾਈਆਂ ਹਨ, ਤੱਤੇ ਪਾਣੀ ਵਿੱਚ ਭਿਉਂ ਕੇ।'

ਗੁਰੂ ਜੀ ਪ੍ਰਸੰਨ-ਚਿਤ ਬੋਲੇ, 'ਧੰਨ ਸਿੱਖੀ। ਐਸੇ ਭੀ ਹਨ : ਸਤੀ ਦੇਇ ਸੰਤੋਖੀ ਖਾਇ। ਤਿਸ ਸਿਖ ਕੇ ਗੁਰ ਬਲ ਬਲ ਜਾਇ॥ ਸਿੱਖ ਦੇ ਡੇਰੇ ਹੋਵੇ ਹੱਛਾ ਤੇ ਛਕਾਵੇ ਨਾਹੀ, ਤਾਂ ਸਿੱਖ ਨੂੰ ਛਕਾਵਣ ਵਾਲੇ ਨੂੰ ਔਗੁਣ ਹੈ। ਜੇ ਸਿੱਖ ਦੇ ਡੇਰੇ ਹੋਵੈ ਨਾਹੀ ਤੇ ਸਿੱਖ ਕਹੇ, ਕੇਹਾ ਪ੍ਰਸਾਦਿ ਮਿੱਸਾ ਅੱਗੇ ਧਰਿਆ ਹੈ ਤਾਂ ਸਿੱਖ ਛਕਣ ਵਾਲੇ ਨੂੰ ਹੱਛੀ ਨਾਹੀ'।

—ਸਾਖੀ ਪੋਥੀ, ਸਾਖੀ 45ਵੀਂ

(ਕਾਸ਼, ਅੱਜ ਵੀ ਪੰਥ ਵਿੱਚ ਇਹੋ ਜਿਹੀ ਉੱਚੀ-ਸੁੱਚੀ ਨਿਮਰਤਾ, ਸੇਵਾ-ਭਾਵਨਾ ਅਤੇ ਪੰਥਕ ਪਿਆਰ ਦੇ ਨਜ਼ਾਰੇ ਦੇਖਣੇ ਨਸੀਬ ਹੋਣ!)

ਪਿੰਡ ਬਹਿਬਲ ਕਲਾਂ ਦੇ ਉੱਤਰ ਵੱਲ ਗੁਰਦੁਆਰਾ ਟਿੱਬੀ ਸਾਹਿਬ ਸੁਭਾਇਮਾਨ ਹੈ, ਜਿਸ ਦਾ ਨੀਲਾ ਨਿਸ਼ਾਨ ਸਾਹਿਬ ਦੱਸਦਾ ਹੈ ਕਿ ਇਸ ਅਸਥਾਨ 'ਤੇ ਬੁੱਢਾ ਦਲ ਦੇ ਨਿਹੰਗ ਸਿੰਘਾਂ ਦਾ ਪਹਿਰਾ ਹੈ। ਬਹਿਬਲ ਕਲਾਂ ਤੋਂ ਕੋਟ ਕਪੂਰਾ ਸਿਰਫ਼ 12 ਕਿਲੋਮੀਟਰ ਦੂਰ ਹੈ।

• • •

# 32

# ਗੁਰੂ ਗੋਬਿੰਦ ਸਿੰਘ ਜੀ ਕੋਟਕਪੂਰੇ ਵਿਚ

ਗੁਰੂ ਗੋਬਿੰਦ ਸਿੰਘ ਜੀ ਨੂੰ ਲਗਾਤਾਰ ਖ਼ਬਰਾਂ ਮਿਲ ਰਹੀਆਂ ਸਨ ਕਿ ਸਰਹਿੰਦ ਤੋਂ ਚੱਲੀ ਹੋਈ ਮੁਗ਼ਲ ਫ਼ੌਜ ਦਿਨ-ਪ੍ਰਤੀ-ਦਿਨ ਉਨ੍ਹਾਂ ਦੇ ਨਜ਼ਦੀਕ ਆ ਰਹੀ ਹੈ। ਗੁਰੂ ਜੀ ਨੂੰ ਹੁਣ ਅਜਿਹੀ ਸੁਰੱਖਿਅਤ ਥਾਂ ਛੇਤੀ ਲੱਭ ਲੈਣ ਦੀ ਲੋੜ ਸੀ ਜਿੱਥੇ ਮੋਰਚਾ ਕਾਇਮ ਕਰ ਕੇ ਸਰਹਿੰਦੀ ਫ਼ੌਜ ਦੇ ਦੰਦ ਖੱਟੇ ਕੀਤੇ ਜਾਣ। ਬਹਿਬਲ ਕਲਾਂ ਤੋਂ ਚੱਲ ਕੇ ਗੁਰੂ ਜੀ ਪਿੰਡ ਸਰਾਵਾਂ ਦੇ ਕੋਲ ਦੀ ਲੰਘੇ। ਸਰਾਵਾਂ ਦੀ ਜੂਹ ਵਿੱਚ ਗੁਰਦੁਆਰਾ ਗੁਰੂ-ਸਰ ਬਣਿਆ ਹੋਇਆ ਹੈ। ਹੁਣ ਇਸ ਗੁਰਦੁਆਰੇ ਦੇ ਆਲੇ-ਦੁਆਲੇ ਇਸੇ ਨਾਂ ਦਾ ਪਿੰਡ ਵੀ ਵਸ ਗਿਆ ਹੈ। ਗੁਰੂ-ਸਰ ਸਰਾਵਾਂ ਤੋਂ ਅੱਗੇ ਦਸਮ ਪਾਤਸ਼ਾਹ ਦੋਦਾ ਤਾਲ 'ਤੇ ਕੁਝ ਸਮਾਂ ਠਹਿਰੇ। ਪੰਜ-ਇਸ਼ਨਾਨਾ ਕੀਤਾ। ਗੁਰੂ-ਆਗਮਨ ਦੀ ਯਾਦ ਵਿੱਚ ਹੁਣ ਇਸ ਅਸਥਾਨ ਨੂੰ ਗੁਰੂ ਕੀ ਢਾਬ ਆਖਿਆ ਜਾਂਦਾ ਹੈ।

ਇਸ ਪਿੱਛੋਂ ਗੁਰੂ ਜੀ ਉਸ ਨਗਰ ਵਿੱਚ ਪਹੁੰਚੇ, ਜਿੱਥੇ ਪਹੁੰਚਣ ਦੀ ਉਨ੍ਹਾਂ ਨੂੰ ਬੜੀ ਤਾਂਘ ਸੀ। ਇਹ ਨਗਰ ਸੀ ਕੋਟ ਕਪੂਰਾ। ਇਸ ਕਸਬੇ ਵਿੱਚ ਇਲਾਕੇ ਦਾ ਚੌਧਰੀ ਕਪੂਰਾ ਆਪਣੇ ਕੋਟ (ਕਿਲੇ) ਵਿੱਚ ਰਹਿੰਦਾ ਸੀ। ਗੁਰੂ ਜੀ ਨੇ ਕਿਲੇ ਤੋਂ ਹਟਵੀਂ ਇਕ ਖੁੱਲ੍ਹੀ ਥਾਂ 'ਤੇ ਪਿੱਪਲ ਦੇ ਰੁੱਖ ਹੇਠ ਜਾ ਡੇਰਾ ਕੀਤਾ। ਘੋੜਿਆਂ ਨੂੰ ਬੰਨ੍ਹਣ ਲਈ ਥਾਉਂ-ਥਾਈਂ ਕਿੱਲੇ ਅਤੇ ਸਿੰਘਾਂ ਦੇ ਵਿਸਰਾਮ ਲਈ ਤੰਬੂ ਗੱਡ ਦਿੱਤੇ। ਚੌਧਰੀ ਕਪੂਰਾ ਕਾਂਗੜ ਦੇ ਰਾਏ ਜੋਧ ਵਾਂਗ ਇਕ ਦੋ ਪੀੜ੍ਹੀਆਂ ਤੋਂ ਗੁਰੂ-ਘਰ ਨਾਲ ਜੁੜਿਆ ਹੋਇਆ ਸੀ। ਇਲਾਕੇ ਦੇ 84 ਪਿੰਡ ਉਸ ਦੇ ਅਧੀਨ ਸਨ। ਗੁਰੂ ਜੀ ਨੂੰ ਚੌਧਰੀ ਕਪੂਰੇ ਉੱਤੇ ਬੜੀਆਂ ਆਸਾਂ ਸਨ।

ਡਾ: ਫੌਜਾ ਸਿੰਘ (ਪੁਸਤਕ-ਸਿਟੀ ਆਫ਼ ਫ਼ਰੀਦਕੋਟ) ਅਨੁਸਾਰ ਕਪੂਰਾ ਬਚਪਨ ਤੋਂ ਹੀ ਗੁਰੂਆਂ ਦੇ ਪ੍ਰਭਾਵ ਵਿੱਚ ਸੀ। ਸੰਨ 1628 ਈ. ਵਿੱਚ ਕਪੂਰੇ ਦਾ ਜਨਮ ਉਸ ਦਿਨ ਹੋਇਆ ਜਿਸ ਦਿਨ ਛੇਵੀਂ ਪਾਤਸ਼ਾਹੀ ਗੁਰੂ ਹਰਿਗੋਬਿੰਦ ਸਾਹਿਬ ਉਸ ਦੇ ਤਾਏ ਚੌਧਰੀ ਭੱਲਣ ਪਾਸ ਠਹਿਰੇ ਹੋਏ ਸਨ। ਫੇਰ ਗੁਰੂ ਹਰਿ ਰਾਏ ਜੀ ਅਤੇ ਗੁਰੂ ਤੇਗ ਬਹਾਦਰ ਜੀ ਨੇ ਜਦੋਂ ਮਾਲਵੇ ਵਿੱਚ ਸਿੱਖੀ ਦੇ ਪ੍ਰਚਾਰ ਲਈ ਦੌਰੇ ਕੀਤੇ ਤਾਂ ਕਪੂਰੇ ਨੂੰ ਦੋਹਾਂ ਗੁਰੂ ਸਾਹਿਬਾਂ ਦੀ ਸੇਵਾ ਕਰਨ ਦਾ ਮੌਕਾ ਮਿਲਿਆ। ਦਸਵੀਂ ਪਾਤਸ਼ਾਹੀ ਦੇ ਸਮੇਂ ਚੌਧਰੀ ਕਪੂਰਾ ਸਮੇਂ-ਸਮੇਂ ਅਨੰਦਪੁਰ ਸਾਹਿਬ ਨੂੰ ਭੇਟਾਵਾਂ ਭੇਜਦਾ ਰਹਿੰਦਾ ਸੀ। ਭਾਈ ਸੰਤੋਖ ਸਿੰਘ (ਸੂਰਜ ਪ੍ਰਕਾਸ਼) ਅਨੁਸਾਰ ਇਕ ਵਾਰ ਚੌਧਰੀ ਕਪੂਰੇ ਨੇ 1100 ਰੁਪਏ ਦਾ ਬਹੁਤ ਵਧੀਆ ਘੋੜਾ ਖ਼ਰੀਦ ਕੇ ਗੁਰੂ ਜੀ ਦੀ ਨਿੱਜੀ ਸਵਾਰੀ ਲਈ ਅਨੰਦਪੁਰ ਸਾਹਿਬ ਭੇਜਿਆ। ਦਸਮ ਪਾਤਸ਼ਾਹ ਨੇ ਇਸ ਘੋੜੇ ਦਾ ਨਾਂ 'ਦਲ ਸ਼ਿੰਗਾਰ' ਰੱਖਿਆ।

ਚੌਧਰੀ ਕਪੂਰਾ ਰਿਆਸਤ ਫ਼ਰੀਦਕੋਟ (ਜੋ ਹੁਣ ਟੁੱਟ ਕੇ ਪੰਜਾਬ ਦਾ ਇਕ ਜ਼ਿਲ੍ਹਾ ਬਣ ਗਈ ਹੈ।) ਦੇ ਮੋਢੀਆਂ ਵਿੱਚੋਂ ਇਕ ਸੀ। ਫ਼ਰੀਦਕੋਟ ਦਾ ਰਾਜ ਘਰਾਣਾ ਅਤੇ ਮਾਲਵੇ ਦੇ ਬਰਾੜ ਜੱਟ ਆਪਣੇ-ਆਪ ਨੂੰ 'ਸਿੱਧੂ ਬਰਾੜ ਵੰਸ਼' ਕਹਿਣ ਵਿੱਚ ਬਹੁਤ ਫ਼ਖ਼ਰ ਮਹਿਸੂਸ ਕਰਦੇ ਹਨ ਪਰ ਮੁੱਢ-ਕਦੀਮ ਤੋਂ ਹੀ ਇਹ ਖਾਨਦਾਨ 'ਸਿੱਧੂ ਬਰਾੜ' ਨਹੀਂ ਸੀ। ਆਰੰਭਕ ਤੌਰ 'ਤੇ ਇਹ ਖਾਨਦਾਨ ਭੱਟੀ ਰਾਜਪੂਤਾਂ ਨਾਲ ਸਬੰਧ ਰੱਖਦਾ ਹੈ। ਇਸ ਵੰਸ਼ ਦਾ ਆਦਿ-ਵਡੇਰਾ ਜੈਸਲਮੇਰ ਦਾ ਭੱਟੀ ਰਾਜਪੂਤ ਰਾਜਾ ਜੈਸਲ ਸੀ, ਜੋ ਕਿਸੇ ਕਾਰਨ ਬਾਰ੍ਹਵੀਂ ਸਦੀ ਈਸਵੀ ਦੇ ਅੰਤ ਵਿੱਚ ਜੈਸਲਮੇਰ ਨੂੰ ਛੱਡ ਕੇ ਪੰਜਾਬ ਵੱਲ ਆ ਗਿਆ। ਉਸ ਨੇ ਹਿਸਾਰ ਦੇ ਇਲਾਕੇ ਨੂੰ ਆਪਣਾ ਟਿਕਾਣਾ ਬਣਾਇਆ। ਜੈਸਲ ਦੀ ਸੱਤਵੀਂ ਪੀੜ੍ਹੀ ਵਿੱਚ ਖੀਵਾ ਰਾਉ ਹੋਇਆ। ਉਹ ਹਿਸਾਰ ਤੋਂ ਉੱਠ ਕੇ ਬਠਿੰਡਾ ਅਤੇ ਫ਼ਰੀਦਕੋਟ ਵੱਲ ਆ ਗਿਆ। ਇਸ ਇਲਾਕੇ ਵਿੱਚ ਆ ਕੇ ਉਸ ਨੇ ਪਿੰਡ ਲੱਧੂਕੋਟ ਦੇ ਸਰਾਏ ਗੋਤ ਦੇ ਇਕ ਜੱਟ, ਬੀਰੇ ਦੀ ਧੀ ਸਾਦੀ ਨਾਲ ਵਿਆਹ ਕਰਾ ਲਿਆ। ਸਾਦੀ ਦੀ ਕੁੱਖ ਤੋਂ ਸਿੱਧੂ ਪੈਦਾ ਹੋਇਆ। ਘਰ ਦੀਆਂ ਰਾਜਪੂਤ ਔਰਤਾਂ ਨੇ ਜੱਟੀ-ਮਾਂ ਨਾਲ ਈਰਖਾ-ਵੱਸ ਉਸ ਦੇ ਪੁੱਤਰ ਸਿੱਧੂ ਨੂੰ ਇਕ ਟੋਏ ਵਿੱਚ ਦਬਵਾ ਦਿੱਤਾ। ਇਕ ਬੇਔਲਾਦ ਆਦਮੀ ਨੇ ਸਿੱਧੂ ਨੂੰ ਟੋਏ ਵਿੱਚੋਂ ਕੱਢ ਕੇ ਪਾਲਿਆ-ਪੋਸਿਆ। ਵੱਡਾ ਹੋ ਕੇ ਸਿੱਧੂ ਆਪਣੇ ਪਿਉ ਖੀਵੇ ਦਾ ਵਾਰਸ ਬਣਿਆ। ਅੱਗੋਂ ਸਿੱਧੂ ਨੇ ਵੀ ਗਿੱਲ ਗੋਤ ਦੇ ਜੱਟਾਂ ਦੀ ਇਕ ਕੁੜੀ ਨਾਲ ਸ਼ਾਦੀ ਕਰ ਲਈ। ਇਸ ਤਰ੍ਹਾਂ ਭੱਟੀ ਰਾਜਪੂਤਾਂ ਦਾ ਇਹ ਖਾਨਦਾਨ ਸਿੱਧੂ ਜੱਟਾਂ ਦਾ ਖਾਨਦਾਨ ਬਣ ਗਿਆ।

ਸਿੱਧੂ ਰਾਉ ਦੀ ਦਸਵੀਂ ਪੁਸ਼ਤ ਵਿੱਚ ਬਰਾੜ ਦਾ ਜਨਮ ਹੋਇਆ। ਚੌਧਰੀ ਬਰਾੜ ਇਕ ਬਹਾਦਰ, ਇਨਸਾਫ਼-ਪਸੰਦ

ਅਤੇ ਦਾਨੀ ਪੁਰਸ਼ ਸੀ। ਉਹ ਵੀ ਆਪਣੇ ਬਜ਼ੁਰਗ ਸਿੱਧੂ ਵਾਂਗ ਬਹੁਤ ਨਾਮਵਰ ਹੋਇਆ। ਇਸ ਲਈ ਬਰਾੜ ਦਾ ਨਾਂ ਵੀ ਇਸ ਖਾਨਦਾਨ ਦੇ ਗੋਤ ਨਾਲ ਜੁੜ ਗਿਆ। ਅੱਜ ਮਾਲਵੇ ਦੇ ਹਜ਼ਾਰਾਂ ਜੱਟ ਪਰਿਵਾਰ ਆਪਣੇ-ਆਪ ਨੂੰ ਬੜੇ ਮਾਣ ਨਾਲ 'ਸਿੱਧੂ-ਬਰਾੜ ਵੰਸ਼ੀ' ਕਹਿੰਦੇ ਹਨ।

ਬਰਾੜ ਦੀ ਦਸਵੀਂ ਪੀੜ੍ਹੀ ਵਿੱਚ ਚੌਧਰੀ ਸੰਘਰ ਨੇ ਵੀ ਬਹੁਤ ਨਾਮਨਾ ਖੱਟਿਆ। ਉਹ ਬਾਬਰ ਦਾ ਸਮਕਾਲੀ ਅਤੇ ਹਮਾਇਤੀ ਸੀ। ਚੌਧਰੀ ਸੰਘਰ 1526 ਈ: ਵਿੱਚ ਪਾਨੀਪਤ ਦੀ ਲੜਾਈ ਵਿੱਚ ਬਾਬਰ ਦੇ ਪੱਖ ਵਿੱਚ ਲੜਦਾ ਹੋਇਆ ਮਾਰਿਆ ਗਿਆ।

ਸੰਘਰ ਦੇ 14 ਪੁੱਤਰ ਸਨ ਜਿਨ੍ਹਾਂ ਵਿੱਚੋਂ ਭੱਲਣ ਸਭ ਤੋਂ ਵੱਡਾ ਅਤੇ ਬਹਾਦਰ ਸੀ। ਉਹ ਵੀ ਪਿਉ ਵਾਂਗ ਬਾਬਰ ਅਤੇ ਹਮਾਯੂੰ ਦਾ ਹਮਾਇਤੀ ਰਿਹਾ। ਇਕ ਸਰੋਤ ਅਨੁਸਾਰ ਉਸ ਨੇ ਜ਼ਹੀਰ-ਉ-ਦੀਨ ਬਾਬਰ ਦੇ ਨਾਂ ਉੱਤੇ ਮੋਗੇ ਦੇ ਨੇੜੇ ਇਕ ਪਿੰਡ 'ਕੋਟ ਜ਼ਹੀਰ-ਉ-ਦੀਨ' ਵਸਾਇਆ, ਜੋ ਬਾਅਦ ਵਿੱਚ ਜ਼ਹੀਰਾ ਤੇ ਫੇਰ ਜ਼ੀਰਾ ਬਣ ਗਿਆ। ਭੱਲਣ ਦੇ ਇਕ ਜੁਰਅੱਤ ਵਾਲੇ ਕਾਰਨਾਮੇ ਨੇ ਇਤਿਹਾਸ ਵਿੱਚ ਉਸ ਦਾ ਨਾਂ ਅਮਰ ਕਰ ਦਿੱਤਾ।

ਭੱਲਣ ਦਾ ਸਰਸੇ ਦੇ ਚੌਧਰੀ ਮਨਸੂਰ ਖਾਨ ਭੱਟੀ ਨਾਲ ਇਲਾਕੇ ਦੀ ਮਾਲਕੀ ਕਾਰਨ ਝਗੜਾ ਰਹਿੰਦਾ ਸੀ। ਇਕ ਵਾਰ ਬਾਦਸ਼ਾਹ ਅਕਬਰ ਨੇ ਦੋਹਾਂ ਨੂੰ ਆਪਣੇ ਦਰਬਾਰ ਵਿੱਚ ਬੁਲਾ ਕੇ ਸਮਝਾਇਆ-ਬੁਝਾਇਆ ਅਤੇ ਸਨਮਾਨ ਕੀਤਾ। ਮਨਸੂਰ ਖਾਨ ਨੇ ਬਾਦਸ਼ਾਹ ਵੱਲੋਂ ਜੋੜੇ-ਜਾਮੇ ਨਾਲ ਮਿਲੀ ਪੱਗ ਦਰਬਾਰ ਵਿੱਚ ਆਪਣੇ ਸਿਰ ਉੱਤੇ ਬੰਨ੍ਹਣੀ ਸ਼ੁਰੂ ਕਰ ਦਿੱਤੀ। ਭੱਲਣ ਇਸ ਗੱਲ ਨੂੰ ਬਰਦਾਸ਼ਤ ਨਾ ਕਰ ਸਕਿਆ ਅਤੇ ਭਰੇ ਦਰਬਾਰ ਵਿੱਚ ਪੱਗ ਖੋਹਣ ਲਈ ਮਨਸੂਰ ਖਾਨ ਉੱਤੇ ਟੁੱਟ ਪਿਆ। ਖਿੱਚਾ-ਖਿੱਚੀ ਵਿੱਚ ਪੱਗ ਅੱਧ-ਵਿਚਕਾਰੋਂ ਪਾਟ ਗਈ। ਅਕਬਰ ਦੋਹਾਂ ਦੀ ਇਸ ਹੱਥੋ-ਪਾਈ ਨੂੰ ਵੇਖ ਕੇ ਬਹੁਤ ਹੱਸਿਆ ਅਤੇ ਦੋਹਾਂ ਨੂੰ ਇਕੋ ਜਿਹਾ ਇਲਾਕਾ ਵੰਡ ਕੇ ਦੇ ਦਿੱਤਾ। ਭੱਲਣ ਦੀ ਇਸ ਦਲੇਰੀ ਨੂੰ ਇਹ ਕਹਾਵਤ ਅੱਜ ਤੱਕ ਸੰਭਾਲੀ ਬੈਠੀ ਹੈ : ਭੱਲਣ ਚੀਰਾ ਪਾੜਿਆ, ਅਕਬਰ ਦੇ ਦਰਬਾਰ। ਲੰਮੀ ਉਮਰ ਭੋਗ ਕੇ ਭੱਲਣ 1643 ਈ: ਵਿੱਚ ਚਲਾਣਾ ਕਰ ਗਿਆ।

ਭੱਲਣ ਦਾ ਕੋਈ ਪੁੱਤਰ ਨਹੀਂ ਸੀ। ਇਸ ਲਈ ਉਸ ਨੇ ਇਲਾਕੇ ਦੀ ਚੌਧਰਾਇਤ ਆਪਣੇ ਛੋਟੇ ਭਰਾ ਲਾਲੇ ਦੇ ਪੁੱਤਰ ਕਪੂਰੇ ਨੂੰ ਸੌਂਪ ਦਿੱਤੀ। ਚੌਧਰੀ ਕਪੂਰਾ ਵੀ ਇਕ ਚੰਗਾ ਸ਼ਾਸਕ ਸਿੱਧ ਹੋਇਆ। ਉਸ ਨੇ 1661 ਈ: ਵਿੱਚ ਕੋਟ ਕਪੂਰੇ ਦੀ ਨੀਂਹ ਰੱਖੀ। ਜਦੋਂ 1705-06 ਈ: ਵਿੱਚ ਗੁਰੂ ਗੋਬਿੰਦ ਸਿੰਘ ਕੋਟ ਕਪੂਰੇ ਪਹੁੰਚੇ ਤਾਂ ਚੌਧਰੀ ਕਪੂਰੇ ਦੀ ਉਮਰ 77 ਸਾਲ ਸੀ।

ਆਪਣੇ ਨਗਰ ਵਿੱਚ ਗੁਰੂ ਜੀ ਦਾ ਆਉਣਾ ਸੁਣ ਕੇ ਚੌਧਰੀ ਕਪੂਰਾ ਗੁਰੂ ਜੀ ਦੇ ਦਰਸ਼ਨ ਕਰਨ ਗਿਆ। ਇਕ ਸੁੰਦਰ ਘੋੜਾ ਅਤੇ 100 ਰੁਪਿਆ ਦਰਸ਼ਨ ਭੇਟ ਮੱਥਾ ਟੇਕਿਆ। ਗੁਰੂ ਜੀ ਦੇ ਹਜ਼ੂਰ ਬੈਠ ਕੇ ਸੁੱਖ-ਸਾਂਦ ਪੁੱਛੀ ਅਤੇ ਆਪਣੇ ਕਿਲੇ ਨੂੰ ਵਾਪਸ ਚਲਾ ਗਿਆ।

ਅਗਲੇ ਦਿਨ ਲੱਗੇ ਦੀਵਾਨ ਵਿੱਚ ਚੌਧਰੀ ਕਪੂਰਾ ਫੇਰ ਹਾਜ਼ਰ ਹੋਇਆ। ਇਕ ਪਲੰਘ ਉੱਤੇ ਗੁਰੂ ਜੀ ਬਿਰਾਜਮਾਨ ਸਨ। ਚੌਰ-ਬਰਦਾਰ ਸਿੰਘ ਚੌਰ ਕਰ ਰਿਹਾ ਸੀ। ਦੂਜੇ ਪਲੰਘ ਉੱਤੇ ਸ਼ਸਤਰ ਸਜਾ ਕੇ ਰੱਖੇ ਹੋਏ ਸਨ। ਇਕ ਸਿੰਘ ਸ਼ਸਤਰਾਂ ਉੱਤੇ ਵੀ ਚੌਰ ਕਰ ਰਿਹਾ ਸੀ। ਚੌਧਰੀ ਕਪੂਰੇ ਨੇ ਅੱਜ ਗਿੱਟਿਆਂ ਤੱਕ ਨੀਵਾਂ ਜਾਮਾ ਪਹਿਨਿਆ ਹੋਇਆ ਸੀ। ਤੁਰਦਾ ਸੀ ਤਾਂ ਧਰਤੀ ਉੱਤੇ ਜਾਮਾ ਘਸਰਨ ਨਾਲ ਮਿੱਟੀ ਉੱਡਦੀ ਸੀ। 'ਸਾਖੀ ਪੋਥੀ' ਦੇ ਸ਼ਬਦ ਹਨ : ਸਿੱਖਾਂ ਨੇ ਕਹਿਆ 'ਜੱਟ ਗਰਦ ਪਾਉਂਦਾ ਹੈ ਸ਼ਸਤ੍ਰਾਂ ਉੱਤੇ, ਗੁਰੂ ਜੀ ਉਪਰ।'

ਭਾਈ ਮਲਾਗਰ ਸਿੰਘ ਦੀਵਾਨ ਵਿੱਚ ਗੁਰੂ ਜੀ ਦੇ ਸਾਹਮਣੇ ਬੈਠਾ ਸੀ। ਕਪੂਰੇ ਨੂੰ ਆਉਂਦਾ ਵੇਖ ਕੇ ਬੋਲਿਆ, 'ਚੌਧਰੀ ਜ਼ਰਾ ਅਦਬ ਨਾਲ ਤੁਰ। ਸ਼ਸਤਰਾਂ ਉੱਤੇ ਅਤੇ ਸਤਿਗੁਰਾਂ ਉੱਤੇ ਗਰਦ ਪੈਂਦੀ ਹੈ।' ਭਾਈ ਸੰਤੋਖ ਸਿੰਘ 'ਸੂਰਜ ਪ੍ਰਕਾਸ਼' ਵਿੱਚ ਲਿਖਦੇ ਹਨ :—

ਮੈਲਾਗਰ ਸਿੰਘ ਤਿਸ ਕੋ ਦੇਖਿ।
ਆਇ ਉਡਾਵਤਿ ਧੂਲਿ ਵਿਸ਼ੇਖ।
'ਚੌਧਰੀ, ਚਲਹੁ ਅਦਬ ਕੇ ਸਾਥ।
ਗਰਦ ਉਡਤਿ ਬੈਠੇ ਗੁਰ ਨਾਥ।

ਚੌਧਰੀ ਕਪੂਰੇ ਨੇ ਦਸਮ ਪਾਤਸ਼ਾਹ ਨੂੰ ਮੱਥਾ ਟੇਕਿਆ ਅਤੇ ਭਾਈ ਮਲਾਗਰ ਸਿੰਘ ਨੂੰ ਕੈਰੀ ਅੱਖ ਨਾਲ ਦੇਖਦਾ ਉਸ ਦੇ ਨੇੜੇ ਹੀ ਬੈਠ ਗਿਆ। ਕਹਿਣ ਲੱਗਾ, 'ਹਥਿਆਰਾਂ ਉੱਤੇ ਚੌਰ ਕਰਨ ਦੀ ਕੀ ਲੋੜ ਹੈ?' ਗੁਰੂ ਜੀ ਨੇ ਫ਼ਰਮਾਇਆ, 'ਸ਼ਸਤਰ

ਅਕਾਲ ਪੁਰਖ ਦਾ ਰੂਪ ਹਨ। ਇਨ੍ਹਾਂ ਦੀ ਸਹਾਇਤਾ ਨਾਲ ਹੀ ਦੁਸ਼ਟਾਂ ਦਾ ਨਾਸ਼ ਕਰੀਦਾ ਹੈ। ਸ਼ਸਤਰ ਸਾਡੇ ਰੱਖਿਅਕ ਹਨ, ਇਸ ਲਈ ਪੂਜਣਯੋਗ ਹਨ :—

ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰ ਤੀਰ॥
ਸੈਫ਼ ਸਰੋਹੀ ਸੈਹਥੀ ਯਹੈ ਹਮਾਰੈ ਪੀਰ॥ —ਸ਼ਸਤ੍ਰ ਨਾਮ ਮਾਲਾ

ਇਕ ਦੋ ਹੋਰ ਬਚਨ-ਬਿਲਾਸ ਹੋਏ ਤਾਂ ਗੁਰੂ ਜੀ ਦੀ ਆਗਿਆ ਨਾਲ ਭਾਈ ਮਲਾਗਰ ਸਿੰਘ ਨੇ ਚੌਧਰੀ ਕਪੂਰੇ ਨੂੰ ਕਿਹਾ, 'ਤੁਹਾਨੂੰ ਪਤਾ ਹੀ ਹੈ ਕਿ ਮੁਗ਼ਲ ਫ਼ੌਜ ਮਹਾਰਾਜ ਦਾ ਪਿੱਛਾ ਕਰ ਰਹੀ ਹੈ। ਸਾਨੂੰ ਹੁਣ ਉਨ੍ਹਾਂ ਨਾਲ ਦੋ ਹੱਥ ਕਰਨੇ ਹੀ ਪੈਣੇ ਹਨ। ਜੇ ਤੁਸੀਂ ਕੁਝ ਦਿਨਾਂ ਲਈ ਆਪਣਾ ਕਿਲਾ ਸਾਨੂੰ ਦੇ ਦਿਓ ਤਾਂ ਇੱਥੇ ਮੋਰਚਾ ਕਾਇਮ ਕਰਕੇ ਮੁਗ਼ਲਾਂ ਦਾ ਮੂੰਹ ਭੰਨੀਏ।' ਇਹ ਗੱਲ ਸੁਣ ਕੇ ਕਪੂਰੇ ਦਾ ਮੂੰਹ ਪੀਲਾ ਪੈ ਗਿਆ। ਗੁਰੂ ਜੀ ਨੂੰ ਮੁਖ਼ਾਤਬ ਹੋ ਕੇ ਜਣਕੇ ਜਿਹੇ ਰਉਂ ਵਿੱਚ ਕਹਿਣ ਲੱਗਾ, 'ਗੁਰੂ ਜੀ, ਜੇ ਮੁਗ਼ਲਾਂ ਨਾਲ ਲੜਨਾ ਸੀ ਤਾਂ ਅਨੰਦਪੁਰ ਕਾਹਤੋਂ ਛੱਡਿਆ? ਲੱਖਾਂ ਬੰਦੇ ਮਾਰੇ ਅਤੇ ਮਰਵਾਏ। ਅਨੰਦਪੁਰ ਉਜੜ ਗਿਆ। ਹੁਣ ਮੈਨੂੰ ਵੀ ਉਜਾੜਨਾ ਚਾਹੁੰਦੇ ਹੋ? ਮਹਾਰਾਜ, ਅਸੀਂ ਤਾਂ ਪਾਤਸ਼ਾਹੀ ਬੰਦੇ ਹਾਂ। ਜੇ ਮੈਂ ਮੁਗ਼ਲਾਂ ਨਾਲ ਵਿਗਾੜੀ ਤਾਂ ਉਹ ਮੈਨੂੰ ਫਾਹੇ ਚਾੜ੍ਹ ਕੇ ਮਾਰ ਦੇਣਗੇ'—

ਲਾਖਹੁੰ ਨਰ ਮਾਰੇ ਮਰਿਵਾਏ॥
ਆਨੰਦਪੁਰ ਉਜਾਰ ਕਰਿ ਆਏ॥...
ਤਿਨ ਤੁਰਕਨਿ ਤੇ ਮੋਹਿ ਬਿਗਾਰਹੁ॥
ਜਿਮ ਉਜਰੇ ਤਿਮ ਮੋਹਿ ਉਜਾਰਹੁ॥
ਹਮ ਤੋ ਬੰਦੇ ਨਿਤ ਪਤਿਸ਼ਾਹੀ॥
ਬਿਗਰੇ, ਮਾਰਹਿਂ ਮੁਝ ਦੇ ਫਾਹੀ॥ —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼

ਗੁਰੂ ਦਸਮੇਸ਼ ਕਪੂਰੇ ਦਾ ਇਹ ਉੱਤਰ ਸੁਣ ਕੇ ਕੁਝ ਹੈਰਾਨ ਹੋਏ ਅਤੇ ਆਖਿਆ, 'ਚੌਧਰੀ, ਅਸੀਂ ਤਾਂ ਤੈਨੂੰ ਵਡਿਆਈ ਦੇਣ ਲੱਗੇ ਸੀ ਪਰ ਤੈਥੋਂ ਲੈ ਨਾ ਹੋਈ। ਜੇ ਤੈਨੂੰ ਮੁਗ਼ਲਾਂ ਤੋਂ ਐਨਾ ਹੀ ਡਰ ਲੱਗਦਾ ਹੈ ਤਾਂ ਤੇਰੀ ਨੀਤ ਦੇ ਅਨੁਸਾਰ ਹੀ ਮੁਰਾਦ ਮਿਲੇਗੀ। ਜਿੱਥੋਂ ਤੱਕ ਅਨੰਦਪੁਰ ਦੀ ਗੱਲ ਹੈ, ਅਨੰਦਪੁਰ ਸਦਾ ਵਸਦਾ ਰਹੇਗਾ। ਤੂੰ ਹੀ ਇਸ ਧਰਤੀ ਤੋਂ ਚਲਾ ਜਾਏਂਗਾ।'

ਹੁਣ ਹੈਰਾਨ ਹੋਣ ਦੀ ਵਾਰੀ ਕਪੂਰੇ ਦੀ ਸੀ। ਗੁਰੂ ਜੀ ਦੇ ਕਰੋਪ ਵਚਨ ਸੁਣ ਕੇ ਸੋਚੀਂ ਪੈ ਗਿਆ। ਗੱਲ ਪੁੱਠੀ ਪੈ ਗਈ ਸੀ। ਨਮਸਕਾਰ ਕਰ ਕੇ ਕਿਲੇ ਨੂੰ ਉਠ ਆਇਆ। ਚੰਗੀ ਤਰ੍ਹਾਂ ਦਰਵਾਜ਼ੇ ਬੰਦ ਕਰ ਲਏ। ਐਸਾ ਨਾ ਹੋਵੇ, ਗੁਰੂ ਧੱਕੇ ਨਾਲ ਅੰਦਰ ਆ ਵੜੇ—

ਭਲੀ ਹੋਤਿ ਉਲਟੀ ਗਲ ਪਰੀ॥
ਬਰਯੋ ਦੁਰਗ ਤਕਰਾਈ ਕਰੀ॥
ਦਵਾਰ ਕਿਵਾੜ ਅਸੰਜਤਿ ਕਰੇ॥
ਅਸ ਨਹਿਂ ਹੋਇ ਗੁਰੂ ਬਿਚ ਬਰੇ॥ —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼

## ਦੋ ਵਫ਼ਾਦਾਰੀਆਂ ਵਿਚਾਲੇ ਲਟਕ ਰਿਹਾ ਸੀ ਕਪੂਰ ਸਿੰਘ

ਕੋਟ ਕਪੂਰੇ ਵਿੱਚ ਜਦੋਂ ਚੌਧਰੀ ਕਪੂਰੇ ਨੇ ਗੁਰੂ ਉੱਤੇ ਸ਼ਰਧਾ ਹੁੰਦੇ ਹੋਏ ਵੀ, ਮੁਗ਼ਲ ਸਰਕਾਰ ਦੇ ਭੈਅ ਕਾਰਨ ਸਹਿਯੋਗ ਨਾ ਦਿੱਤਾ, ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਲਸ਼ਕਰ ਨੂੰ ਉਥੋਂ ਕੂਚ ਕਰਨ ਦਾ ਹੁਕਮ ਸੁਣਾ ਦਿੱਤਾ। ਗੁਰੂ ਜੀ ਦੇ ਨਾਰਾਜ਼ ਹੋ ਜਾਣ 'ਤੇ ਚੌਧਰੀ ਕਪੂਰੇ ਨੂੰ ਬਹੁਤ ਚਿੰਤਾ ਹੋਈ ਪਰ ਉਹ ਦੋ ਵਫ਼ਾਦਾਰੀਆਂ ਵਿਚਾਲੇ ਡਿੱਕੋ-ਡੋਲੇ ਖਾ ਰਿਹਾ ਸੀ। ਉਸ ਦੇ ਮਨ ਵਿੱਚ ਗੁਰੂ ਜੀ ਦਾ ਬਹੁਤ ਸਤਿਕਾਰ ਸੀ ਪਰ ਦੂਜੇ ਪਾਸੇ ਉਸ ਨੂੰ ਸ਼ਕਤੀਸ਼ਾਲੀ ਮੁਗ਼ਲ ਸਰਕਾਰ ਵੀ ਭੈਅ-ਭੀਤ ਕਰ ਰਹੀ ਸੀ।

ਗੁਰੂ ਗੋਬਿੰਦ ਸਿੰਘ ਜੀ ਕੋਟ ਕਪੂਰੇ ਤੋਂ ਚੱਲ ਕੇ 5 ਕਿਲੋਮੀਟਰ ਦੇ ਫਾਸਲੇ 'ਤੇ ਪਿੰਡ ਢਿਲਵਾਂ ਕਲਾਂ ਜਾ ਪਹੁੰਚੇ। ਗੁਰੂ ਕੀ ਫ਼ੌਜ ਨੇ ਪਿੰਡ ਦੇ ਬਾਹਰ ਡੇਰਾ ਕੀਤਾ। ਇਹ ਪਿੰਡ ਚੌਧਰੀ ਕਪੂਰੇ ਨੇ ਗੁਰੂ ਅਰਜਨ ਦੇਵ ਜੀ ਦੇ ਵੱਡੇ ਭਰਾ ਬਾਬਾ ਪ੍ਰਿਥੀ ਚੰਦ ਦੇ ਪੜੋਤੇ ਸੋਢੀ ਕੰਵਲ ਨੈਣ (1638-1706 ਈ:) ਨੂੰ 1699 ਈ: ਵਿੱਚ ਭੇਟ ਕੀਤਾ ਸੀ। ਸੋਢੀ ਕੰਵਲ ਨੈਣ, ਸੋਢੀ ਕੌਲ ਦੇ

ਨਾਂ ਨਾਲ ਮਸ਼ਹੂਰ ਸਨ ਅਤੇ ਉਹ ਢਿਲਵਾਂ ਵਿਖੇ ਆਪਣੇ ਪੋਤਿਆਂ ਪੜੋਤਿਆਂ ਸਮੇਤ ਰਹਿ ਰਹੇ ਸਨ। ਸੋਢੀ ਕੌਲ ਦੇ ਚਾਰ ਪੁੱਤਰ ਸਤਾਨੰਦ, ਹਰੀਨੰਦ, ਅਮਰੀਕ ਅਤੇ ਬਨਵਾਲੀ ਸਨ। ਬਨਵਾਲੀ ਦਾ ਬੇਟਾ ਅਭੈ ਰਾਮ ਸੀ। ਅਭੈ ਰਾਮ ਦੇ ਅੱਗੋਂ ਚਾਰ ਪੁੱਤਰ ਸਨ : ਸ੍ਰੀ ਰਾਮ, ਪਰਜਾਪਤ, ਰਾਮ ਕੌਇਰ ਅਤੇ ਜਸਪਤ। ਜਦੋਂ ਇਨ੍ਹਾਂ ਨੂੰ ਗੁਰੂ ਦਸਮੇਸ਼ ਜੀ ਦੇ ਆਪਣੇ ਪਿੰਡ ਪਧਾਰਨ ਦੀ ਖ਼ਬਰ ਮਿਲੀ ਤਾਂ ਉਹ ਸਾਰੇ ਇਕ ਦਮ ਗੁਰੂ ਜੀ ਦੇ ਦਰਸ਼ਨਾਂ ਲਈ ਡੇਰੇ ਵਿੱਚ ਪਹੁੰਚ ਗਏ। ਗੁਰੂ ਜੀ ਨੂੰ ਨਮਸਕਾਰ ਕੀਤੀ। ਸੁੱਖ-ਸਾਂਦ ਪੁੱਛੀ ਅਤੇ ਗੁਰੂ ਕੇ ਘੋੜਿਆਂ ਲਈ ਰਸਦ ਭੇਟ ਕੀਤੀ। ਸੋਢੀ ਕੌਲ ਗੁਰੂ ਜੀ ਨੂੰ ਆਪਣੇ ਘਰ ਲੈ ਗਏ। ਦਸਮ ਪਿਤਾ ਅਜੇ ਤੱਕ ਨੀਲੇ ਬਾਣੇ ਵਿੱਚ ਹੀ ਸਨ ਜੋ ਉਨ੍ਹਾਂ ਨੇ ਮਾਛੀਵਾੜੇ ਤੋਂ ਪਹਿਨ ਰੱਖਿਆ ਸੀ। ਸੋਢੀ ਕੌਲ ਨੇ ਗੁਰੂ ਜੀ ਨੂੰ ਚਿੱਟੀ ਪੁਸ਼ਾਕ ਭੇਟ ਕਰ ਕੇ ਬੇਨਤੀ ਕੀਤੀ ਕਿ ਹੁਣ ਤੁਸੀਂ ਨੀਲਾ ਬਾਣਾ ਉਤਾਰ ਦਿਓ। ਗੁਰੂ ਜੀ ਨੇ ਕੇਸੀਂ ਇਸ਼ਨਾਨ ਕਰਕੇ ਚਿੱਟੀ ਪੁਸ਼ਾਕ ਪਹਿਨ ਲਈ ਅਤੇ ਨੀਲੇ ਬਸਤਰ ਲੀਰ ਲੀਰ ਕਰ ਕੇ ਅੱਗ ਵਿੱਚ ਜਲਾ ਦਿੱਤੇ। ਕਹਿੰਦੇ ਹਨ ਕਿ ਇਕ ਲੀਰ ਭਾਈ ਮਾਨ ਸਿੰਘ ਨੇ ਆਪਣੀ ਦਸਤਾਰ ਵਿੱਚ ਟੰਗ ਲਈ ਤਾਂ ਗੁਰੂ ਜੀ ਨੇ ਬਚਨ ਕੀਤਾ ਕਿ ਤੇਰੀ ਦਸਤਾਰ ਵਿੱਚ ਇਹ ਨੀਲਾ ਫਰਲਾ ਬਹੁਤ ਸੋਹਣਾ ਲੱਗਦਾ ਹੈ। ਨੀਲੇ ਬਾਣੇ ਵਾਲਾ ਤੇਰਾ ਪੰਥ ਚੱਲੇਗਾ। ਇਸ ਘਟਨਾ ਤੋਂ ਨਿਹੰਗ ਸਿੰਘਾਂ ਦੇ ਦਲ ਦਾ ਜਨਮ ਹੋਇਆ ਮੰਨਿਆ ਜਾਂਦਾ ਹੈ।

ਸੋਢੀ ਕੌਲ ਚੌਧਰੀ ਕਪੂਰੇ ਦੇ ਦਿੱਤੇ ਹੋਏ ਪਿੰਡ ਵਿੱਚ ਰਹਿ ਰਹੇ ਸਨ, ਇਸ ਲਈ ਉਨ੍ਹਾਂ ਦੇ ਚੌਧਰੀ ਕਪੂਰੇ ਨਾਲ ਚੰਗੇ ਸਬੰਧ ਸਨ। ਜਦੋਂ ਸੋਢੀ ਜੀ ਨੂੰ ਪਤਾ ਲੱਗਾ ਕਿ ਗੁਰੂ ਜੀ ਕਪੂਰੇ ਉੱਤੇ ਬਹੁਤ ਨਾਰਾਜ਼ ਹਨ ਤਾਂ ਉਨ੍ਹਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਚੌਧਰੀ ਨੂੰ ਮਾਫ਼ ਕਰ ਦੇਣ। ਚੌਧਰੀ ਕਪੂਰਾ ਵੀ ਹੁਣ ਕੋਟ ਕਪੂਰੇ ਵਿਖੇ ਗੁਰੂ ਜੀ ਨਾਲ ਹੋਈ ਤਲਖ ਗੱਲਬਾਤ ਉੱਤੇ ਪਛਤਾ ਰਿਹਾ ਸੀ। ਉਸ ਵੇਲੇ ਗੁਰੂ ਜੀ ਨੇ ਗੁੱਸੇ ਨਾਲ ਆਖਿਆ ਸੀ, 'ਕਪੂਰਿਆ, ਜੇ ਤੂੰ ਮੁਗ਼ਲਾਂ ਦੇ ਭੈਅ ਕਾਰਨ ਗੁਰੂ ਤੋਂ ਬੇਮੁੱਖ ਹੁੰਦਾ ਹੈਂ ਤਾਂ ਮੁਗ਼ਲ ਹੀ ਤੇਰੇ ਮੂੰਹ 'ਤੇ ਗੰਦਗੀ ਦਾ ਤੋਬਰਾ ਚਾੜ੍ਹ ਕੇ ਤੈਨੂੰ ਫਾਹੇ ਲਾਉਣਗੇ।' ਕਪੂਰੇ ਨੂੰ ਪਤਾ ਸੀ ਕਿ ਗੁਰੂ-ਬਚਨ ਕਦੀ ਖਾਲੀ ਨਹੀਂ ਜਾਂਦਾ। ਕਪੂਰੇ ਦੇ ਪੁੱਤਰਾਂ ਨੇ ਵੀ ਆਪਣੇ ਪਿਤਾ ਨੂੰ ਮਾਫ਼ੀ ਮੰਗ ਲੈਣ ਦੀ ਸਲਾਹ ਦਿੱਤੀ। ਕਪੂਰਾ ਆਪਣੇ ਪੁੱਤਰਾਂ ਸਮੇਤ ਢਿਲਵੀਂ ਆਣ ਹਾਜ਼ਰ ਹੋਇਆ ਅਤੇ ਗੁਰੂ ਜੀ ਤੋਂ ਆਪਣੀ ਭੁੱਲ ਦੀ ਖਿਮਾ ਮੰਗੀ। ਗੁਰੂ ਜੀ ਦੇ ਆਦੇਸ਼ ਅਨੁਸਾਰ ਕਪੂਰੇ ਨੇ ਆਪਣੇ ਪੁੱਤਰਾਂ ਸਮੇਤ ਅੰਮ੍ਰਿਤ ਛਕਿਆ। ਗੁਰੂ ਜੀ ਨੇ ਚੌਧਰੀ ਕਪੂਰ ਸਿੰਘ ਨੂੰ ਬਰਾੜਾਂ ਦਾ ਸਰਦਾਰ ਜਾਣ ਕੇ ਇਕ ਖੰਡਾ ਅਤੇ ਇਕ ਢਾਲਾ ਬਖਸ਼ਿਆ ਅਤੇ ਉਸ ਦੇ ਪੁੱਤਰਾਂ ਨੂੰ ਰਾਜ ਭਾਗ ਦਾ ਵਰ ਦਿੱਤਾ ਪਰ ਉਹ ਚੌਧਰੀ ਕਪੂਰੇ ਦੇ ਭਵਿੱਖ ਬਾਰੇ ਚੁੱਪ ਰਹੇ। ਇਸ ਸਮੇਂ ਸੋਢੀ ਕੌਲ ਦੇ ਪੋਤਰੇ ਅਭੈ ਰਾਮ ਨੇ ਵੀ ਅੰਮ੍ਰਿਤ ਛਕਿਆ ਅਤੇ ਉਸ ਦਾ ਨਾਂ ਅਭੈ ਸਿੰਘ ਰੱਖਿਆ ਗਿਆ। ਅਭੈ ਸਿੰਘ ਮੁਕਤਸਰ ਦੀ ਜੰਗ ਵਿੱਚ ਵੀ ਸ਼ਾਮਿਲ ਹੋਇਆ। ਗੁਰੂ ਜੀ ਦਾ ਬਖਸ਼ਿਆ ਖੰਡਾ ਅਤੇ ਢਾਲਾ ਫਰੀਦਕੋਟ ਦੇ ਰਾਜ-ਪਰਿਵਾਰ ਪਾਸ ਅੱਜ ਵੀ ਸੁਰੱਖਿਅਤ ਹੈ।

ਕੁਝ ਪੁਸਤਕਾਂ ਵਿੱਚ ਚੌਧਰੀ ਕਪੂਰੇ ਦਾ ਪਿੰਡ ਸੁਨੀਅਰ ਵਿੱਚ ਆ ਕੇ ਗੁਰੂ ਜੀ ਨੂੰ ਦੁਬਾਰਾ ਮਿਲਣਾ ਲਿਖਿਆ ਹੈ। ਗੁਰੂ-ਮਾਰਗ ਉੱਤੇ ਪਿੰਡ ਸੁਨੀਅਰ, ਢਿਲਵਾਂ ਅਤੇ ਜੈਤੋ ਤੋਂ ਬਾਅਦ ਆਉਂਦਾ ਹੈ। ਭਾਈ ਸੰਤੋਖ ਸਿੰਘ ਨੇ ਵੀ ਚੌਧਰੀ ਕਪੂਰੇ ਦੀ ਗੁਰੂ ਜੀ ਨਾਲ ਦੂਜੀ ਮੁਲਾਕਾਤ ਪਿੰਡ ਸੁਨੀਅਰ ਵਿੱਚ ਹੀ ਲਿਖੀ ਹੈ। ਸੁਨੀਅਰ ਵਿੱਚ ਹਾਜ਼ਰ ਹੋ ਕੇ ਕਪੂਰੇ ਨੇ ਗੁਰੂ ਜੀ ਨੂੰ ਆਪਣੀ ਦੁਬਿਧਾ ਦੱਸੀ। ਕਹਿਣ ਲੱਗਾ, 'ਮੈਂ ਆਪ ਦੇ ਬਚਨਾਂ ਦੀ ਪਾਲਨਾ ਨਹੀਂ ਕਰ ਸਕਿਆ। ਮੈਨੂੰ ਦੋਹੀਂ ਪਾਸੀਂ ਸੰਕਟ ਨਜ਼ਰ ਆਉਂਦਾ ਹੈ। ਮੁਗ਼ਲਾਂ ਨਾਲ ਵਿਗਾੜਨੀ ਮੇਰੇ ਲਈ ਬਹੁਤ ਔਖੀ ਗੱਲ ਹੈ। ਮੁਗ਼ਲਾਂ ਅੱਗੇ ਤਾਂ ਸਾਰੀ ਧਰਤੀ ਝੁਕਦੀ ਹੈ।'

ਰਾਵਰਿ ਬਾਕ ਨਾ ਗਏ ਕਮਾਏ।
ਦੋਨਹੁੰ ਦਿਸ਼ਿ ਸੰਕਟ ਬਨਿ ਆਏ।...
ਤੁਰਕਨਿ ਸੰਗ ਨਾ ਬਿਗਰਯੋ ਜਾਈ।
ਸਭਿ ਅਵਨੀ ਜਿਨ ਅੱਗ੍ਰ ਝੁਕਾਈ। —ਸੂਰਜ ਪ੍ਰਕਾਸ਼
(ਰਾਵਰਿ : ਗੁਰੂ ਜੀ, ਅਵਨੀ : ਧਰਤੀ)

ਇੰਨੀ ਗੱਲ ਕਹਿ ਕੇ ਕਪੂਰੇ ਨੇ ਗੁਰੂ ਜੀ ਨੂੰ ਮੱਥਾ ਟੇਕਿਆ ਅਤੇ ਆਪਣੇ ਘੋੜੇ 'ਤੇ ਚੜ੍ਹ ਕੇ ਤੁਰ ਪਿਆ। ਉਹ ਇਸ ਗੱਲੋਂ ਡਰਦਾ ਸੀ ਕਿ ਮੁਗ਼ਲਾਂ ਵਿਰੁੱਧ ਲੜਨ ਲਈ ਗੁਰੂ ਜੀ ਉਸ ਨੂੰ ਕਿਤੇ ਆਪਣੇ ਨਾਲ ਚੱਲਣ ਲਈ ਨਾ ਆਖ ਦੇਣ। ਜਾਂਦੇ ਕਪੂਰੇ ਨੂੰ ਵੇਖ ਕੇ ਗੁਰੂ ਜੀ ਬੋਲੇ, 'ਜਾਹ ਉਇ ਕਪੂਰਾ, ਤੂੰ ਤੁਰਕਾਂ ਦਾ ਕਤੂਰਾ ਹੀ ਰਿਹਾ।'

ਸ੍ਰੀ ਗੁਰ ਭਾਖਯੋ 'ਅਹੋ ਕਪੂਰਾ!
ਤੁਰਕਨ ਹੀ ਕੋ ਰਹਯੋ ਕਤੂਰਾ।' —ਸੂਰਜ ਪ੍ਰਕਾਸ਼

ਭਾਈ ਸੰਤੋਖ ਸਿੰਘ ਨੇ ਇਹ ਸਾਖੀ, 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਵਿੱਚੋਂ ਲਈ ਹੈ। 'ਸਾਖੀ ਪੋਥੀ' ਅਨੁਸਾਰ ਚੌਧਰੀ ਕਪੂਰੇ ਨੇ ਜਦੋਂ ਸੁਨੀਅਰ ਵਿੱਚ ਗੁਰੂ ਜੀ ਨੂੰ ਆਣ ਮੱਥਾ ਟੇਕਿਆ ਤਾਂ—

ਗੁਰੂ ਜੀ ਨੇ ਕਹਿਆ, 'ਕਪੂਰ ਸਿੰਘ ਰਾਜੀ ਹਹਿਂ?'

ਕਹਿੰਦਾ, 'ਜੀ ਨਾਹੀ ਰਾਜੀ, ਤੁਸੀਂ ਗੁੱਸੇ ਨਾਲ ਚੜ੍ਹ ਆਏ ਹਹੁ ਜੀ।'

ਗੁਰੂ ਜੀ ਨੇ ਢਾਲਾ ਖੰਡਾ ਬਖਸ਼ਿਆ। ਲੈ ਕੇ ਕੋਟਿ ਨੂੰ ਚੜਿ ਆਇਆ। ਫੇਰ ਵੀ ਨਾ ਲੜਿਆ ਸਾਥ ਹੋਇ ਕੇ। ਗੁਰੂ ਜੀ ਕਹਿੰਦੇ, 'ਜਾਹਿ ਵੇ ਕਪੂਰਾ, ਗੀਦੀ ਹੋਇ ਗਇਆ।'

ਪਰ ਅਸੀਂ ਇਹ ਘਟਨਾ ਪਿੰਡ ਢਿਲਵਾਂ ਕਲਾਂ ਵਿੱਚ ਹੀ ਹੋਈ ਸਮਝਦੇ ਹਾਂ। ਗੁਰੂ ਜੀ ਨੇ ਜਦੋਂ ਦੇਖਿਆ ਕਿ ਚੌਧਰੀ ਕਪੂਰਾ ਹੋਣ ਵਾਲੀ ਜੰਗ ਵਿੱਚ ਸਾਡਾ ਸਾਥ ਨਹੀਂ ਦੇਵੇਗਾ ਤਾਂ ਉਨ੍ਹਾਂ ਨੇ ਕਿਹਾ, 'ਕਪੂਰ ਸਿੰਘ, ਜੰਗਲ ਦੇ ਇਸ ਰੇਤਲੇ ਇਲਾਕੇ ਦਾ ਜਾਣਕਾਰ ਕੋਈ ਬੰਦਾ ਹੀ ਸਾਡੇ ਨਾਲ ਕਰ ਦੇ, ਜਿਹੜਾ ਸਾਨੂੰ ਕਿਸੇ ਐਸੀ ਥਾਂ ਦੀ ਦੱਸ ਪਾਵੇ, ਜਿੱਥੇ ਅਸੀਂ ਪੱਕੇ ਪੈਰੀਂ ਹੋ ਕੇ ਮੁਗ਼ਲ ਫ਼ੌਜ ਦਾ ਮੁਕਾਬਲਾ ਕਰ ਸਕੀਏ।'

ਚੌਧਰੀ ਕਪੂਰ ਸਿੰਘ ਨੇ ਆਪਣੇ ਇਕ ਭਰੋਸੇਯੋਗ ਸਾਥੀ ਖਾਨਾ ਬਰਾੜ ਨੂੰ ਗੁਰੂ ਜੀ ਦੇ ਨਾਲ ਜਾਣ ਲਈ ਆਖਿਆ। ਤਵਾਰੀਖ ਗੁਰੂ ਖਾਲਸਾ (ਹਿੱਸਾ ਪਹਿਲਾ) ਵਿੱਚ ਗਿ: ਗਿਆਨ ਸਿੰਘ ਲਿਖਦੇ ਹਨ, 'ਕਪੂਰੇ ਨੇ ਆਪਣੇ ਮੁਹਿਤਬਰ ਖਾਨੇ ਨਾਮ ਬੈਰਾੜ ਨੂੰ ਕਿਹਾ ਕਿ ਤੂੰ ਸਦਾ ਗੁਰੂ ਜੀ ਨਾਲ ਰਹੁ ਤੇ ਚੰਗੀ ਜਗ੍ਹਾ ਖਿਦਰਾਣੇ ਦੀ ਢਾਬ ਕੰਢੇ ਲੈ ਜਾਹ ਕਿਉਂਕਿ ਉਹ ਬੜੀ ਚੰਗੀ ਜਗ੍ਹਾ ਹੈ। ਉਹਦੇ ਚੁਫੇਰੇ ਬਾਰਾਂ ਬਾਰਾਂ ਕੋਹ ਕਿਤੇ ਪਾਣੀ ਨਹੀਂ। ਤੁਰਕੀ ਲਸ਼ਕਰ ਤਿਹਾਯਾ ਮਰਦਾ ਆਪੇ ਪਿਛਾਂਹ ਮੁੜ ਜਾਵੇਗਾ।'

ਭਾਈ ਸੰਤੋਖ ਸਿੰਘ ਵੀ ਲਿਖਦੇ ਹਨ ਕਿ ਚੌਧਰੀ ਕਪੂਰ ਸਿੰਘ ਨੇ ਕੋਲ ਖਲੋਤੇ ਖਾਨੇ ਨੂੰ ਕਿਹਾ ਕਿ ਤੂੰ ਗੁਰੂ ਜੀ ਦੇ ਨਾਲ ਜਾ ਤੇ ਅੱਗੇ ਹੋ ਕੇ ਰਾਹ ਦੱਸ—

'ਜਾਹਿ ਗੁਰੂ ਸੰਗ ਰਹੋ ਅਗਾਰੀ।'

ਪਰ ਜਾਪਦਾ ਹੈ ਕਿ ਕਪੂਰ ਸਿੰਘ ਮੁਗਲਾਂ ਦੀ ਤਾਕਤ ਤੋਂ ਕੁਝ ਜ਼ਿਆਦਾ ਹੀ ਭੈਅ-ਭੀਤ ਸੀ। ਉਸ ਨੇ ਖਾਨੇ ਬਰਾੜ ਨੂੰ ਇਹ ਵੀ ਹਦਾਇਤ ਕੀਤੀ ਕਿ ਜੇ ਕਿਤੇ ਤੁਰਕਾਂ ਨਾਲ ਆਹਮਣਾ-ਸਾਹਮਣਾ ਹੋ ਜਾਵੇ ਤਾਂ ਲੜਿਓ ਨਾ, ਇਧਰ ਉਧਰ ਹੋ ਕੇ ਬਚਾਅ ਕਰ ਲਿਓ। ਵੱਸ ਲੱਗੇ ਤਾਂ ਗੁਰੂ ਜੀ ਨੂੰ ਵੀ ਨਾ ਲੜਨ ਦੇਈਂ—

ਤੁਰਕਨਿ ਸੰਗ ਜਿ ਹੁਇ ਭਟ ਭੇਰਾ।
ਲਰਹੁ ਨਾ, ਟਰਹੁ ਆਪ ਤਿਸ ਬੇਰਾ।
ਇਤ ਉਤ ਹਵੈ ਕਰਿ ਆਪ ਬਚਾਵਹੁ।
ਬਸ ਲਾਗਤਿ ਗੁਰ ਭੀ ਨਾ ਲਰਾਵਹੁ। —ਸੂਰਜ ਪ੍ਰਕਾਸ਼

ਚੌਧਰੀ ਕਪੂਰ ਸਿੰਘ ਨੇ ਇਹ ਗੱਲ ਆਪਣੇ ਵੱਲੋਂ ਗੁਰੂ ਜੀ ਦੇ ਹਿਤ ਵਿੱਚ ਹੀ ਆਖੀ ਸੀ। ਉਸ ਨੂੰ ਡਰ ਸੀ ਕਿ ਮੁਗ਼ਲਾਂ ਦੀ ਡਾਢੀ ਫ਼ੌਜ ਨਾਲ ਟਕਰਾ ਕੇ ਕਿਤੇ ਗੁਰੂ ਜੀ ਦਾ ਨੁਕਸਾਨ ਨਾ ਹੋ ਜਾਵੇ।

ਚੌਧਰੀ ਦੇ ਹੁਕਮ ਅਨੁਸਾਰ ਖਾਨਾ ਬਰਾੜ ਢਿਲਵਾਂ ਤੋਂ ਹੀ ਗੁਰੂ ਜੀ ਦੇ ਨਾਲ ਹੋ ਗਿਆ ਅਤੇ ਉਸ ਨੇ ਖਿਦਰਾਣੇ ਦੀ ਢਾਬ ਤੱਕ ਗੁਰੂ ਜੀ ਦੇ ਲਸ਼ਕਰ ਦੀ ਅਗਵਾਈ ਕੀਤੀ। ਇਹ ਖਾਨਾ ਬਰਾੜ ਕੌਣ ਸੀ? ਉਸ ਦੇ ਨਾਂ ਤੋਂ ਤਾਂ ਇੰਜ ਲੱਗਦਾ ਹੈ ਜਿਵੇਂ ਉਹ ਕੋਈ ਮੁਸਲਮਾਨ ਵਿਅਕਤੀ ਸੀ। ਇਸੇ ਕਾਰਨ ਭਾਸ਼ਾ ਵਿਭਾਗ ਪੰਜਾਬ ਵੱਲੋਂ ਪ੍ਰਕਾਸ਼ਿਤ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਜੋ 'ਸੂਰਜ ਪ੍ਰਕਾਸ਼' ਕਰ ਕੇ ਪ੍ਰਸਿੱਧ ਹੈ, ਦੀ ਚੌਧਵੀਂ ਜਿਲਦ ਵਿੱਚ ਪੰਨਾ 6019 ਉੱਤੇ ਭਾਈ ਵੀਰ ਸਿੰਘ ਨੇ ਫੁੱਟ-ਨੋਟ ਦੇ ਕੇ ਉਸ ਨੂੰ 'ਇਕ ਪਠਾਣ' ਲਿਖਿਆ ਹੈ। ਪਰ ਖਾਨਾ ਪਠਾਣ ਨਹੀਂ ਸੀ। ਉਸ ਦੇ ਨਾਂ ਨਾਲ ਲੱਗੇ ਗੋਤ 'ਬਰਾੜ' ਤੋਂ ਪਤਾ ਲੱਗਦਾ ਹੈ ਕਿ ਉਹ ਚੌਧਰੀ ਕਪੂਰ ਸਿੰਘ ਦੇ ਖਾਨਦਾਨ ਦਾ ਹੀ ਕੋਈ ਬੰਦਾ ਸੀ। ਪ੍ਰਿੰ: ਸਤਿਬੀਰ ਸਿੰਘ ਨੇ 'ਪੁਰਖ ਭਗਵੰਤ' (ਪੰਨਾ-218) ਵਿੱਚ ਖਾਨੇ ਬਰਾੜ ਨੂੰ ਕਪੂਰ ਸਿੰਘ ਦਾ ਭਤੀਜਾ ਲਿਖਿਆ ਹੈ। ਇਸ ਲੇਖਕ ਨੂੰ ਕਸਬਾ ਜੈਤੋ ਦੇ ਭਾਈ ਜੋਗਿੰਦਰ ਸਿੰਘ ਗੋਰਖਾ ਤੋਂ ਮਿਲੀ ਸੂਚਨਾ ਅਨੁਸਾਰ ਘਣੀਆ, ਮਲੂਕਾ, ਮੱਲਾ, ਬਾਜਾ ਅਤੇ ਖਾਨਾ ਪੰਜ ਭਰਾ ਸਨ। ਇਹ ਬਰਾੜ ਜੱਟਾਂ ਦਾ ਪਰਿਵਾਰ ਸੀ। ਪਹਿਲੇ ਤਿੰਨ ਭਰਾਵਾਂ ਦੇ ਨਾਂ 'ਤੇ, ਬਾਜਾਖਾਨਾ ਤੇ ਭਗਤਾ ਭਾਈ ਕਾ ਦੇ ਇਲਾਕੇ ਵਿੱਚ ਤਿੰਨ ਵੱਖਰੇ-ਵੱਖਰੇ ਪਿੰਡ ਵਸੇ ਹੋਏ ਹਨ। ਚੌਥੇ ਅਤੇ ਪੰਜਵੇਂ ਭਰਾ, ਬਾਜਾ ਅਤੇ ਖਾਨਾ ਦੇ ਨਾਂ 'ਤੇ ਮਸ਼ਹੂਰ ਪਿੰਡ 'ਬਾਜਾਖਾਨਾ' ਵਸਿਆ ਹੋਇਆ ਹੈ। ਇਨ੍ਹਾਂ ਚਹੁੰਆਂ ਪਿੰਡਾਂ ਵਿੱਚ ਤਿੰਨ-ਤਿੰਨ ਕਿਲੋਮੀਟਰ ਦਾ ਫ਼ਾਸਲਾ ਹੈ। ਜੇ ਇਹ ਸੂਚਨਾ ਸਹੀ ਹੋਵੇ ਤਾਂ ਖਾਨਾ

ਬਰਾੜ ਕੋਈ ਸਾਧਾਰਨ ਆਦਮੀ ਨਹੀਂ ਸੀ, ਉਹ ਬਾਜੇਖਾਨੇ ਦੇ ਅੱਧੇ ਪਿੰਡ ਦਾ ਮਾਲਕ ਸੀ। ਇਕ ਹੋਰ ਸੂਚਨਾ ਅਨੁਸਾਰ ਪਿੰਡ ਬਾਜੇਖਾਨੇ ਦੀਆਂ ਚਾਰ ਪੱਤੀਆਂ ਹਨ : ਖਾਨੇ ਦੀ ਪੱਤੀ, ਮਾਨੇ ਦੀ ਪੱਤੀ, ਢਿੱਲੋਂ ਪੱਤੀ ਅਤੇ ਪਰਜਾਪਤਾਂ (ਪਛੜੀਆਂ ਸ਼੍ਰੇਣੀਆਂ) ਦੀ ਪੱਤੀ। ਖਾਨੇ ਦੀ ਪੱਤੀ ਸਭ ਤੋਂ ਵੱਡੀ ਹੈ। ਇਸ ਵਿੱਚ ਅੱਧਾ ਪਿੰਡ ਆ ਜਾਂਦਾ ਹੈ। ਬਾਕੀ ਅੱਧਾ ਪਿੰਡ ਤਿੰਨ ਪੱਤੀਆਂ ਵਿੱਚ ਵੰਡਿਆ ਹੋਇਆ ਹੈ। ਖਾਨੇ ਦੀ ਪੱਤੀ ਵਿੱਚ ਖਾਨੇ ਦੀ ਔਲਾਦ ਬਰਾੜ ਜੱਟ ਵੱਸਦੇ ਹਨ। ਇਸ ਤਰ੍ਹਾਂ ਇਤਿਹਾਸ ਦਾ ਇਕ ਧੁੰਦਲਾ ਤੇ ਬੇਪਛਾਣ ਜਿਹਾ ਪਾਤਰ (ਖਾਨਾ ਬਰਾੜ) ਇਕ ਸਾਖਿਆਤ ਵਿਅਕਤੀ ਦੇ ਰੂਪ ਵਿੱਚ ਉਘੜ ਆਇਆ ਜਾਪਦਾ ਹੈ।

ਢਿਲਵਾਂ ਕਲਾਂ ਵਿੱਚ ਜਿਸ ਥਾਂ 'ਤੇ ਗੁਰੂ ਦਸਮੇਸ਼ ਜੀ ਨੇ ਪੜਾਅ ਕੀਤਾ ਸੀ, ਉਥੇ ਅੱਜ ਕੱਲ੍ਹ ਬਹੁਤ ਹੀ ਸੁੰਦਰ ਗੁਰਦੁਆਰਾ ਗੁਦਾਵਰੀ ਸਰ ਸ਼ਸ਼ੋਭਤ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸਥਾਨਕ ਸੰਗਤ ਕਰਦੀ ਹੈ। ਸੋਢੀ ਕੌਲ ਜੀ ਦੀ ਸੰਤਾਨ ਦੇ ਸੱਤ ਅੱਠ ਘਰ ਪਿੰਡ ਵਿੱਚ ਵੱਸਦੇ ਹਨ। ਇਸ ਲੇਖਕ ਨੂੰ ਕੋਟ ਕਪੂਰੇ ਵਿੱਚ ਸਥਿਤ 'ਅਜੀਤ' ਦੇ ਪ੍ਰਤੀਨਿਧ ਸ: ਗੁਰਮੀਤ ਸਿੰਘ ਨਾਲ 12 ਅਕਤੂਬਰ 1998 ਨੂੰ ਢਿਲਵਾਂ ਜਾਣ ਦਾ ਮੌਕਾ ਮਿਲਿਆ। ਸੋਢੀ ਖਾਨਦਾਨ ਪਾਸ ਪਹਿਲੀ ਅਤੇ ਦਸਵੀਂ ਪਾਤਸ਼ਾਹੀ ਨਾਲ ਸਬੰਧਿਤ ਬਹੁਤ ਸਾਰੀਆਂ ਇਤਿਹਾਸਕ ਵਸਤਾਂ ਸੁਰੱਖਿਅਤ ਹਨ। ਸੋਢੀ ਹਰਜੀਤ ਸਿੰਘ ਹੁਰਾਂ ਨੇ ਸਾਨੂੰ ਇਨ੍ਹਾਂ ਪਵਿੱਤਰ ਵਸਤਾਂ ਦੇ ਦਰਸ਼ਨ ਕਰਵਾਏ :—ਗੁਰੂ ਨਾਨਕ ਦੇਵ ਜੀ ਨਾਲ ਸਬੰਧਿਤ ਵਸਤਾਂ : ਚੋਲਾ, ਰੂੰ ਵਾਲਾ ਚੋਲਾ, ਟੋਪਾ, ਸੇਲੀ ਟੋਪੀ, ਮਾਲਾ, ਗੋਮੁਖੀਆਂ (ਮਾਲਾ ਫੇਰਨ ਸਮੇਂ ਹੱਥ ਉੱਤੇ ਪਾਉਣ ਵਾਲੀਆਂ ਥੈਲੀਆਂ), ਗੋਦੜੀ ਅਤੇ ਪੋਥੀ ਸਾਹਿਬ। ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਿਤ ਵਸਤਾਂ : ਚੋਲਾ, ਕਢਾਈ ਵਾਲਾ ਚੋਲਾ, ਗਰਮ ਫਰਗਲ (ਰੂੰਦਾਰ ਚੋਲਾ), ਜੁਰਾਬਾਂ, ਦਸਤਾਰ ਛੋਟੀ ਤੇ ਵੱਡੀ, ਦੋ ਕਟਾਰਾਂ। ਹੋਰ ਵਸਤਾਂ : ਬਾਬਾ ਮਿਹਰਬਾਨ ਵਾਲੀ ਹੱਥ-ਲਿਖਤ ਪੋਥੀ, ਭੋਜ ਪੱਤਰ ਪੋਥੀ।

ਮੌਜੂਦਾ ਸੋਢੀ ਵੰਸ਼ ਬਾਬਾ ਕੌਲ ਜੀ ਤੋਂ ਬਾਅਦ ਦਸਵੀਂ ਪੀੜ੍ਹੀ ਹੈ। ਆਮ ਵਿਸ਼ਵਾਸ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਢਿਲਵਾਂ ਕਲਾਂ ਵਿੱਚ ਤਿੰਨ ਚਾਰ ਦਿਨ ਰਹੇ ਅਤੇ ਫੇਰ ਇਥੋਂ ਜੈਤੋ ਵੱਲ ਕੂਚ ਕਰ ਗਏ।

• • •

# 33

# ਨਾ ਵੇ ਖਾਨਾ, ਵੱਡਾ ਪਿੰਡ ਹੈ ਜੈਤੋ !

ਸੰਨ ਸਤਾਰਾਂ ਸੌ ਛੇ ਦਾ ਵਰ੍ਹਾ ਚੜ੍ਹ ਪਿਆ ਸੀ। ਇਸ ਗੱਲ ਦੀ ਥਾਹ ਪਾਉਣੀ ਮੁਸ਼ਕਿਲ ਹੈ ਕਿ ਉਸ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੇ ਦਿਲ ਵਿੱਚ ਕਿਹੜੇ ਖ਼ਿਆਲ ਕਰਵਟਾਂ ਲੈ ਰਹੇ ਸਨ ਕਿਉਂਕਿ ਪਿਛਲੇ ਦੋ-ਚਾਰ ਮਹੀਨਿਆਂ ਵਿੱਚ ਏਨਾ ਕੁਝ ਵਾਪਰ ਗਿਆ ਸੀ ਜਿੰਨਾ ਕੁਝ ਇਕ ਆਮ ਆਦਮੀ ਦੀ ਸ਼ਾਇਦ ਸਾਰੀ ਉਮਰ ਵਿੱਚ ਵੀ ਨਾ ਵਾਪਰੇ। ਪਰ ਦੋ-ਤਿੰਨ ਗੱਲਾਂ ਉੱਤੇ ਉਨ੍ਹਾਂ ਦਾ ਧਿਆਨ ਅਵੱਸ਼ ਕੇਂਦਰਤ ਸੀ। ਦੀਨੇ-ਕਾਂਗੜ ਤੋਂ ਬਾਦਸ਼ਾਹ ਨੂੰ ਭੇਜੇ ਜ਼ਫ਼ਰਨਾਮੇ ਬਾਰੇ ਅਜੇ ਤੱਕ ਕੋਈ ਸੂਚਨਾ ਨਹੀਂ ਸੀ ਮਿਲੀ। ਸਰਹਿੰਦ ਤੋਂ ਕਈ ਹਜ਼ਾਰ ਮੁਗ਼ਲ ਫ਼ੌਜ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਲਈ ਤੁਰ ਪਈ ਸੀ। ਗੁਰੂ ਜੀ ਨੂੰ ਹੁਣ ਅਜਿਹੀ ਥਾਂ ਦੀ ਭਾਲ ਸੀ, ਜਿੱਥੋਂ ਮੁਗ਼ਲ ਸੈਨਾ ਦੇ ਦੰਦ ਖੱਟੇ ਕੀਤੇ ਜਾ ਸਕਣ। ਹੁਣ ਤੱਕ ਮਾਝੇ, ਮਾਲਵੇ ਅਤੇ ਦੁਆਬੇ ਵਿੱਚੋਂ ਸੈਂਕੜੇ ਸਿੰਘ ਦੁਬਾਰਾ ਗੁਰੂ ਜੀ ਕੋਲ ਪਹੁੰਚ ਗਏ ਸਨ ਜਿਹੜੇ ਅਨੰਦਪੁਰ ਛੱਡਣ ਸਮੇਂ ਜਾਂ ਸਰਸਾ ਪਾਰ ਕਰਨ ਵੇਲੇ ਉਨ੍ਹਾਂ ਨਾਲੋਂ ਵਿਛੜ ਗਏ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਕਸ਼ਟਾਂ ਕੁਰਬਾਨੀਆਂ ਨੇ ਸਾਰਾ ਪੰਜਾਬ ਹਿਲਾ ਕੇ ਰੱਖ ਦਿੱਤਾ ਸੀ। ਕੁਝ ਹੌਸਲੇ ਵਾਲੇ ਪੰਜਾਬੀ ਸੂਰਮੇ ਗੁਰੂ ਲਈ ਜਾਨਾਂ ਵਾਰਨ ਵਾਸਤੇ ਇਕ ਵਾਰ ਫੇਰ ਉਨ੍ਹਾਂ ਪਾਸ ਇਕੱਠੇ ਹੋ ਰਹੇ ਸਨ। ਇਨ੍ਹਾਂ ਦਿਨਾਂ ਵਿੱਚ ਗੁਰੂ ਜੀ ਮਾਲਵੇ ਦੇ ਲੋਕਾਂ ਨੂੰ ਦੱਸ ਰਹੇ ਸਨ ਕਿ ਜ਼ੁਲਮ ਤੇ ਅਨਿਆਂ ਵਿਰੁੱਧ ਲੜਨਾ ਕਿਉਂ ਜ਼ਰੂਰੀ ਹੈ। ਉਹ ਪਿੰਡਾਂ ਵਿੱਚ ਸਿੱਖਾਂ ਨੂੰ ਅੰਮ੍ਰਿਤ ਵੀ ਛਕਾ ਰਹੇ ਸਨ ਅਤੇ ਚੋਣਵੇਂ ਸਿੰਘਾਂ ਨੂੰ ਆਪਣੀ ਫ਼ੌਜ ਵਿੱਚ ਭਰਤੀ ਵੀ ਕਰ ਰਹੇ ਸਨ।

ਦਿਲਵਾਂ ਕਲਾਂ ਤੋਂ ਚੱਲ ਕੇ ਗੁਰੂ ਜੀ ਇਕ ਵਾਰੀ ਫੇਰ ਗੁਰੂ ਕੀ ਢਾਬ ਵਿਚੀਂ ਲੰਘੇ ਅਤੇ ਬਾਰਾਂ-ਤੇਰਾਂ ਕਿਲੋਮੀਟਰ ਦੇ ਫਾਸਲੇ 'ਤੇ ਜੈਤੋ ਦੇ ਨਜ਼ਦੀਕ ਜਾ ਪਹੁੰਚੇ। ਖਾਨਾ ਬਰਾੜ ਗੁਰੂ ਜੀ ਦੇ ਨਾਲ-ਨਾਲ ਜਾ ਰਿਹਾ ਸੀ। ਗੁਰੂ ਜੀ ਨੇ ਪੁੱਛਿਆ, 'ਖਾਨਿਆ ਇਹ ਕਿਹੜਾ ਪਿੰਡ ਹੈ?' ਇਸ ਸਬੰਧ ਵਿੱਚ 'ਸਾਖੀ ਪੋਥੀ' ਦਾ ਹਵਾਲਾ ਬਹੁਤ ਸੁੰਦਰ ਹੈ :

ਗੁਰੂ ਜੀ ਕਹਿੰਦੇ 'ਖਾਨਿਆ!
ਇਹੁ ਕਿਹੜਾ ਪਿੰਡੁ ਹੈ?'
ਖਾਨਾ ਕਹਿੰਦਾ, 'ਪਿੰਡੁ ਕੇਹੜਾ ਹੈ,
ਚਾਰਕਿ ਝੁੱਗੀਆਂ ਹੈਨ ਜੈਤੋ ਖਾਨੇ ਕੀਆਂ।'
ਗੁਰੂ ਜੀ ਕਹਿੰਦੇ, 'ਨਾ ਵੇ ਖਾਨਾ!
ਵੱਡਾ ਪਿੰਡ ਹੈ।'

ਇਥੇ ਸਾਖੀ ਪੋਥੀ ਦੀ ਇਕ ਹੋਰ ਖ਼ੂਬੀ ਵੀ ਵੇਖਣ ਵਾਲੀ ਹੈ। ਇਸ ਪੋਥੀ ਵਿੱਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਕਿਸੇ ਨੂੰ ਸੰਬੋਧਨ ਕਰਦੇ ਹਨ ਤਾਂ ਉਹ ਅਕਸਰ 'ਵੇ' ਸ਼ਬਦ ਦੀ ਵਰਤੋਂ ਕਰਦੇ ਹਨ ਜੋ ਉਨ੍ਹਾਂ ਦੇ ਮੁਖਾਰਬਿੰਦ ਤੋਂ ਬਹੁਤ ਹੀ ਸੁਹਣਾ ਲੱਗਦਾ ਹੈ। ਗੁਰੂ ਜੀ ਸੱਚ-ਮੁੱਚ ਹੀ ਇਸ ਸੰਬੋਧਨ ਦੀ ਵਰਤੋਂ ਕਰਦੇ ਸਨ ਕਿ ਨਹੀਂ, ਇਸ ਬਾਰੇ ਯਕੀਨ ਨਾਲ ਕੁਝ ਕਹਿਣਾ ਤਾਂ ਮੁਸ਼ਕਿਲ ਹੈ ਪਰ ਪੋਥੀ-ਲੇਖਕ ਜਿਸ ਪਿਆਰੇ ਅੰਦਾਜ਼ ਨਾਲ ਗੁਰੂ ਜੀ ਦੇ ਮੁੱਖ ਤੋਂ ਇਹ ਸ਼ਬਦ ਅਖਵਾਉਂਦਾ ਹੈ, ਉਸ ਤੋਂ ਜਾਪਦਾ ਹੈ, ਜਿਵੇਂ ਇਸ ਸੰਬੋਧਨ ਨਾਲ ਆਖੇ ਗਏ ਸ਼ਬਦ ਗੁਰੂ ਦਸਮੇਸ਼ ਜੀ ਦੇ ਅਸਲੀ ਮੁੱਖ-ਵਾਕ ਹੀ ਹਨ।

ਜੈਤੋ-ਵਾਸੀਆਂ ਦਾ ਯਕੀਨ ਹੈ ਕਿ ਗੁਰੂ ਜੀ ਦਾ ਇਹ ਵਾਕ 'ਨਾ ਵੇ ਖਾਨਾ, ਵੱਡਾ ਪਿੰਡ ਹੈ' ਇਸ ਬਸਤੀ ਨੂੰ ਗੁਰੂ ਜੀ ਦਾ ਵਰ ਹੈ। ਇਸ ਵਰ ਨਾਲ ਜੈਤੋ ਪਿੰਡ ਬਹੁਤ ਵਧਿਆ ਫੁੱਲਿਆ। ਮਾਲਵੇ ਦੀਆਂ ਤਿੰਨ ਚੌਧਰਾਂ ਮਸ਼ਹੂਰ ਸਨ : ਬਠਿੰਡਾ, ਕੋਟਕਪੂਰਾ ਤੇ ਜੈਤੋ। ਜੈਤੋ ਦਾ ਰਕਬਾ ਏਨਾ ਵੱਡਾ ਸੀ ਕਿ ਇਸ ਵਿੱਚੋਂ ਦਸ ਬਾਰਾਂ ਪਿੰਡ ਵੱਖਰੇ ਹੋ ਕੇ ਵਸ ਚੁੱਕੇ ਹਨ। ਜੈਤੋ-ਵਾਸੀ ਪ੍ਰਿੰ: ਗੁਰਮੀਤ ਸਿੰਘ ਬਰਾੜ ਅਨੁਸਾਰ ਰਾਉਵਾਲਾ, ਔਗੰਦਵਾਲਾ, ਚੰਦਭਾਨ, ਦਬੜੀਖਾਨਾ, ਸੇਵੇਵਾਲਾ, ਦਲ ਸਿੰਘ ਵਾਲਾ, ਚੈਨਾ, ਕਰੀਰਵਾਲੀ, ਬਸ਼ਨੰਦੀ, ਭਗਤੂਆਣਾ, ਡੇਲਿਆਂਵਾਲੀ ਤੇ ਆਗਰੀਆ ਆਦਿ ਜੈਤੋ ਵਿੱਚੋਂ ਹੀ ਨਿਕਲੇ ਹਨ।

ਸਰ ਅਤਰ ਸਿੰਘ ਭਦੌੜ ਦੀ ਪੁਸਤਕ 'ਤਵਾਰੀਖ ਸਿੱਧੂ ਬੈਰਾੜਾਂ ਅਤੇ ਖ਼ਾਨਦਾਨ ਫੂਲ' ਤੋਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ। ਸ: ਅਤਰ ਸਿੰਘ ਨੇ 'ਜੈਤੋ-ਕੇ' ਕਹਾਉਂਦੇ ਪਿੰਡਾਂ ਵਿੱਚ ਉਪਰਲੇ ਪਿੰਡਾਂ ਤੋਂ ਇਲਾਵਾ ਬਾਜਾ, ਜਿੱਤ ਗਿੱਲ, ਧੂਰਕੋਟ, ਕੋਟ ਸੁਖੀਆ ਅਤੇ ਚੰਦਰ ਬਰਜਾ ਵੀ ਸ਼ਾਮਿਲ ਕੀਤੇ ਹਨ। (ਪੰਨਾ : 28)

ਸਰ ਅਤਰ ਸਿੰਘ ਅਨੁਸਾਰ 'ਕਿਰਪਾਲ ਦੀ ਔਲਾਦ 'ਜੈਤੋ-ਕੇ' ਕਹਾਉਂਦੇ ਹਨ।' ਬੰਸਾਵਲੀ ਅਨੁਸਾਰ ਕਿਰਪਾਲ, ਬਰਾੜ ਜੱਟ ਦੀ ਸੱਤਵੀਂ ਪੀੜ੍ਹੀ ਵਿੱਚੋਂ ਸੀ। ਕਿਰਪਾਲ ਦਾ ਪੁੱਤ ਸੀ ਜੈਤੋ, ਜਿਸ ਦੇ ਨਾਂ ਉੱਤੇ ਜੈਤੋ ਪਿੰਡ ਵੱਸਦਾ ਹੈ। ਪਿੰਡ ਦੇ ਸਭ ਤੋਂ ਵੱਡੇ ਟੋਭੇ ਨੂੰ ਜੈਤੇਆਣਾ ਕਹਿੰਦੇ ਹਨ। ਜੈਤੇਆਣਾ ਦੇ ਕੰਢੇ ਬਾਬਾ ਜੈਤੋ ਦੀ ਸਮਾਧ ਬਣੀ ਹੋਈ ਹੈ, ਜਿੱਥੇ ਹਰ ਸਾਲ ਚੇਤ ਦੀ ਚੌਦੇ ਨੂੰ ਮੱਸਿਆ ਤੋਂ ਇਕ ਦਿਨ ਪਹਿਲਾਂ ਮੇਲਾ ਲੱਗਦਾ ਹੈ।

ਜੈਤੋ ਦੇ ਪੰਜ ਪੁੱਤਰ ਸਨ : ਮੱਦੂ, ਮਹਿਮਾ, ਮੱਲੂ, ਕੁੱਦੋ ਅਤੇ ਕੰਵਰਾ। ਮਹਿਮੇ ਦੀ ਕੋਈ ਔਲਾਦ ਨਹੀਂ ਸੀ। ਮੱਦੂ ਨੇ ਆਗਰੀਆ ਪਿੰਡ ਵਸਾਇਆ ਅਤੇ ਬਾਕੀ ਤਿੰਨਾਂ ਭਰਾਵਾਂ ਦੀ ਔਲਾਦ ਜੈਤੋ ਵਿੱਚ ਵੱਸਦੀ ਹੈ। ਮੱਲੂ ਦੀ ਚੌਥੀ ਪੀੜ੍ਹੀ ਵਿੱਚ ਲੱਖਾ ਬਰਾੜ ਹੋਇਆ, ਜੋ ਦੀਨੇ-ਕਾਂਗੜ ਦੇ ਚੌਧਰੀ ਸ਼ਮੀਰ, ਲਖਮੀਰ ਤੇ ਤਖਤ ਮੱਲ ਦਾ ਮਾਮਾ, ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਅਤੇ ਸਖ਼ੀ ਸਰਵਰ ਦਾ ਅਨੁਆਈ ਸੁਲਤਾਨੀਆ ਸੀ, ਜਿਸ ਦਾ ਅਸੀਂ ਪਿਛਲੇ ਇਕ ਕਾਂਡ ਵਿੱਚ ਜ਼ਿਕਰ ਕਰ ਚੁੱਕੇ ਹਾਂ। ਲਗਪਗ ਚਾਰ ਸਦੀਆਂ ਬੀਤ ਜਾਣ ਪਿੱਛੋਂ ਵੀ ਪਿੰਡ ਜੈਤੋ ਦੀਆਂ ਪੱਤੀਆਂ ਦੇ ਨਾਂ ਬਾਬਾ ਜੈਤੋ ਦੇ ਪੁੱਤਾਂ-ਪੋਤਿਆਂ ਦੇ ਨਾਵਾਂ ਉੱਤੇ ਹੀ ਚਲਦੇ ਹਨ।

ਸਾਡੇ ਅਨੁਮਾਨ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਜੈਤੋ ਵਿੱਚ 1763 ਬਿ: ਦੇ ਵਿਸਾਖ ਮਹੀਨੇ ਵਿੱਚ ਆਏ ਭਾਵ ਸੰਨ 1706 ਈ: ਦੇ ਅਪ੍ਰੈਲ ਮਹੀਨੇ ਵਿੱਚ। ਗੁਰੂ ਜੀ ਅਨੰਦਪੁਰ ਤੋਂ ਦਸੰਬਰ 1705 ਵਿੱਚ ਚਲੇ ਸਨ। ਰਾਹ ਵਿੱਚ ਉਹ 21 ਦਿਨ ਲੰਮੇ ਜੱਟਪੁਰੇ ਅਤੇ ਘੱਟੋ-ਘੱਟ ਤਿੰਨ ਮਹੀਨੇ ਦੀਨਾ-ਕਾਂਗੜ ਵਿੱਚ ਰਹੇ ਸਨ। ਬਾਕੀ ਰਸਤੇ ਵਿੱਚ ਇਕ ਮਹੀਨਾ ਹੋਰ ਲੱਗ ਗਿਆ ਸੀ। ਮੁਕਤਸਰ ਦੀ ਜੰਗ ਵੀ ਵਿਸਾਖ ਮਹੀਨੇ ਵਿੱਚ ਹੋਈ ਸੀ। ਜੈਤੋ ਤੋਂ ਮੁਕਤਸਰ ਦਾ ਲਗਪਗ 40 ਕਿਲੋਮੀਟਰ ਦਾ ਫਾਸਲਾ ਤੈਅ ਕਰਨ ਵਿੱਚ ਗੁਰੂ ਜੀ ਨੂੰ ਦੋ ਕੁ ਦਿਨ ਹੀ ਲੱਗੇ ਹੋਣਗੇ। ਇਸ ਤਰ੍ਹਾਂ ਗੁਰੂ ਜੀ ਦਾ ਜੈਤੋ ਵਿੱਚ ਆਉਣਾ ਵਿਸਾਖ ਮਹੀਨੇ ਦਾ ਹੀ ਸਿੱਧ ਹੁੰਦਾ ਹੈ। ਗੁਰਦੁਆਰਾ ਸ੍ਰੀ ਗੰਗਸਰ ਜੈਤੋ ਵੱਲੋਂ ਛਪੇ ਪੈਂਫਲਿਟ ਵਿੱਚ ਜੈਤੋ ਵਿੱਚ ਗੁਰੂ-ਆਗਮਨ ਦੀ ਮਿਤੀ 18 ਵਿਸਾਖ 1763 ਬਿ: (15 ਅਪ੍ਰੈਲ 1706 ਈ:) ਦਿੱਤੀ ਗਈ ਹੈ, ਜੋ ਸਹੀ ਜਾਪਦੀ ਹੈ।

ਜੈਤੋ ਵਿੱਚ ਗੁਰੂ ਜੀ ਨੇ ਪਹਿਲਾਂ ਪਿੰਡ ਤੋਂ ਬਾਹਰ ਟਿੱਬੀ ਸਾਹਿਬ ਵਾਲੇ ਅਸਥਾਨ 'ਤੇ ਉਤਾਰਾ ਕੀਤਾ ਅਤੇ ਸਿੰਘਾਂ ਨੂੰ ਤੀਰ-ਅੰਦਾਜ਼ੀ ਦਾ ਅਭਿਆਸ ਕਰਵਾਇਆ। ਇਸ ਅਸਥਾਨ 'ਤੇ ਗੁਰਦੁਆਰਾ ਟਿੱਬੀ ਸਾਹਿਬ ਬਣਿਆ ਹੋਇਆ ਹੈ। ਇੱਥੋਂ ਉੱਠ ਕੇ ਗੁਰੂ ਜੀ ਪਿੰਡ ਦੇ ਹੋਰ ਨਜ਼ਦੀਕ ਗੰਗਸਰ ਵਾਲੇ ਅਸਥਾਨ 'ਤੇ ਆ ਬਿਰਾਜੇ। ਇਥੇ ਪਾਣੀ ਦੀ ਇਕ ਛੋਟੀ ਜਿਹੀ ਢਾਬ ਸੀ। ਗੁਰੂ ਜੀ ਨੇ ਇਸ ਢਾਬ ਨੂੰ ਗੰਗਾ ਦੇ ਸਮਾਨ ਹੋਣ ਦਾ ਵਰ ਦਿੱਤਾ। ਇਸ ਲਈ ਇੱਥੇ ਬਣੇ ਗੁਰਦੁਆਰੇ ਦਾ ਨਾਂ ਸ੍ਰੀ ਗੰਗਸਰ ਸਾਹਿਬ ਹੈ। ਪਿੰਡ ਦੇ ਸਿੱਧੂ ਬਰਾੜ ਵਸਨੀਕਾਂ ਨੇ ਗੁਰੂ ਜੀ ਦੀ ਯਥਾਯੋਗ ਸੇਵਾ ਕੀਤੀ। ਜੈਤੋ ਤੋਂ ਕੁਝ ਸਿੰਘ ਗੁਰੂ ਜੀ ਦੇ ਨਾਲ ਮੁਕਤਸਰ ਤੱਕ ਵੀ ਗਏ।

ਵੀਹਵੀਂ ਸਦੀ ਦੇ ਤੀਜੇ ਦਹਾਕੇ ਵਿੱਚ ਜੈਤੋ ਦੇ ਮੋਰਚੇ ਕਾਰਨ ਸਿੱਖ ਇਤਿਹਾਸ ਵਿੱਚ ਜੈਤੋ ਦਾ ਨਾਂ ਬਹੁਤ ਪ੍ਰਸਿੱਧ ਹੋ ਗਿਆ। ਇਹ ਮੋਰਚਾ 1923 ਈ: ਵਿੱਚ ਅਕਾਲੀ ਲਹਿਰ ਸਮੇਂ ਅੰਗਰੇਜ਼ ਸਰਕਾਰ ਵੱਲੋਂ ਮਹਾਰਾਜਾ ਰਿਪੁਦਮਨ ਸਿੰਘ ਨੂੰ ਨਾਭੇ ਦੀ ਰਾਜ-ਗੱਦੀ ਤੋਂ ਲਾਹੁਣ ਨਾਲ ਸ਼ੁਰੂ ਹੋਇਆ ਅਤੇ ਉਸ ਪਿੱਛੋਂ ਗੁਰਦੁਆਰਾ ਗੰਗਸਰ ਜੈਤੋ ਵਿੱਚ ਪੁਲਿਸ ਵੱਲੋਂ ਗੁਰੂ ਗ੍ਰੰਥ ਸਾਹਿਬ ਦਾ ਪਾਠ ਖੰਡਤ ਕਰਨ 'ਤੇ ਧਾਰਮਿਕ ਆਜ਼ਾਦੀ ਅਤੇ ਦੇਸ਼ ਦੀ ਆਜ਼ਾਦੀ ਦੀ ਲਹਿਰ ਦਾ ਇਕ ਹਿੱਸਾ ਬਣ ਗਿਆ। ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਤੋਂ ਪਹਿਲਾਂ 25, 25 ਅਤੇ ਫੇਰ ਪੰਜ-ਪੰਜ ਸੌ ਦੇ ਜਥੇ ਭੇਜੇ ਜਾਂਦੇ ਸਨ। ਸਰਕਾਰ ਨੇ ਜੈਤੋ ਦੇ ਬਾਹਰ ਲੰਮੀ ਕਤਾਰ ਵਿੱਚ ਸੈਂਕੜੇ ਗੱਡੇ ਬੀੜ ਕੇ ਮੋਟੇ-ਮੋਟੇ ਰੱਸੇ (ਲਾਸਾਂ) ਬੰਨ੍ਹ ਕੇ ਜਥਿਆਂ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਪਰ ਸਰਕਾਰ ਦਾ ਕੋਈ ਉਪਾਅ ਜਥਿਆਂ ਨੂੰ ਠੱਲ੍ਹ ਨਾ ਪਾ ਸਕਿਆ। 21 ਫਰਵਰੀ 1924 ਨੂੰ ਟਿੱਬੀ ਸਾਹਿਬ 'ਤੇ ਮਸ਼ੀਨਗੰਨ ਬੀੜ ਕੇ ਇਕ ਅੰਗਰੇਜ਼ ਅਫ਼ਸਰ ਵਿਲਸਨ ਨੇ ਅੱਗੇ ਵਧ ਰਹੇ ਜਥੇ ਉੱਤੇ ਗੋਲੀ ਚਲਾ ਦਿੱਤੀ, ਜਿਸ ਨਾਲ ਸੈਂਕੜੇ ਸਿੰਘ ਸ਼ਹੀਦੀਆਂ ਪਾ ਗਏ। ਸਰਕਾਰੀ ਬਿਆਨ ਅਨੁਸਾਰ 22 ਸਿੰਘ ਸ਼ਹੀਦ ਹੋਏ ਪਰ ਅਸਲ ਵਿੱਚ ਸ਼ਹੀਦਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ। ਸਰਕਾਰ ਨੇ ਗੱਡਿਆਂ ਨਾਲ ਲਾਸ਼ਾਂ ਢੋ-ਢੋ ਕੇ ਰੇਲਵੇ ਦੀ ਮਾਲ ਗੱਡੀ ਵਿੱਚ ਲੱਦੀਆਂ ਅਤੇ ਫੇਰ ਸਤਲੁਜ ਦਰਿਆ ਵਿੱਚ ਜਾ ਸੁੱਟੀਆਂ। ਐਲਾਨ ਕੀਤੇ ਗਏ 22 ਸ਼ਹੀਦ ਉਹ ਸਨ ਜਿਨ੍ਹਾਂ ਦੀਆਂ ਲਾਸ਼ਾਂ ਖੇਤਾਂ ਦੀਆਂ ਫ਼ਸਲਾਂ ਵਿੱਚ

ਸਰਕਾਰੀ ਕਰਮਚਾਰੀਆਂ ਨੂੰ ਨਹੀਂ ਦਿੱਸੀਆਂ ਅਤੇ ਉਨ੍ਹਾਂ ਦਾ ਬਾਅਦ ਵਿੱਚ ਅੰਗੀਠਾ ਸਾਹਿਬ ਵਾਲੇ ਅਸਥਾਨ 'ਤੇ ਸਸਕਾਰ ਕੀਤਾ ਗਿਆ। ਜੇ ਸਰਕਾਰ ਇਨ੍ਹਾਂ ਲਾਸ਼ਾਂ ਨੂੰ ਵੀ ਲੱਭ ਕੇ ਖਪਾਉਣ ਵਿੱਚ ਕਾਮਯਾਬ ਹੋ ਜਾਂਦੀ ਤਾਂ ਸ਼ਾਇਦ ਇਹ ਕਿਹਾ ਜਾਂਦਾ ਕਿ ਜੈਤੋ ਦੇ ਮੋਰਚੇ ਵਿੱਚ ਕੋਈ ਵੀ ਸਿੰਘ ਸ਼ਹੀਦ ਨਹੀਂ ਹੋਇਆ। ਇਹ ਮੋਰਚਾ 101 ਅਖੰਡ ਪਾਠਾਂ ਦੀ ਲੜੀ ਸੰਪੂਰਨ ਹੋਣ ਪਿੱਛੋਂ 6 ਅਗਸਤ 1925 ਨੂੰ ਸਮਾਪਤ ਹੋਇਆ। ਜੈਤੋ ਬਾਰੇ ਬਹੁਤ ਸਾਰੀ ਜਾਣਕਾਰੀ ਇਸ ਲੇਖਕ ਨੂੰ ਜੈਤੋ-ਵਾਸੀ ਪ੍ਰਸਿੱਧ ਪੰਜਾਬੀ ਲੇਖਕ ਪ੍ਰੋ: ਗੁਰਦਿਆਲ ਸਿੰਘ ਅਤੇ ਉਨ੍ਹਾਂ ਦੇ ਸ਼ਾਗਿਰਦ ਸ. ਜਸਦੇਵ ਸਿੰਘ ਢਿੱਲੋਂ ਦੀ ਸਹਾਇਤਾ ਨਾਲ ਪ੍ਰਾਪਤ ਹੋਈ।

ਪੈਂਫਲਿਟ 'ਗੁਰਦੁਆਰਾ ਸ੍ਰੀ ਗੰਗਸਰ ਸਾਹਿਬ' ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਜੈਤੋ ਵਿੱਚ 18 ਤੋਂ 20 ਵਿਸਾਖ ਭਾਵ 15 ਤੋਂ 17 ਅਪ੍ਰੈਲ ਤੱਕ ਤਿੰਨ ਦਿਨ ਰਹੇ। ਜੈਤੋ ਤੋਂ ਗੁਰੂ ਜੀ ਨੇ ਪਿੰਡ ਰਾਮੇਆਣੇ ਵੱਲ ਪ੍ਰਸਥਾਨ ਕੀਤਾ। ਜੈਤੋ ਦੇ ਗੁਰਦੁਆਰਿਆਂ ਵਿੱਚ ਮਾਘੀ ਤੇ ਵਿਸਾਖੀ ਦੇ ਪੁਰਬ ਮਨਾਏ ਜਾਂਦੇ ਹਨ ਅਤੇ ਹਰ ਸਾਲ ਜੈਤੋ ਮੋਰਚੇ ਦੇ ਸ਼ਹੀਦਾਂ ਦੀ ਯਾਦ ਵਿੱਚ 21 ਫਰਵਰੀ ਨੂੰ ਸ਼ਹੀਦੀ ਜੋੜ ਮੇਲਾ ਵੀ ਲਗਦਾ ਹੈ।

• • •

# 34

# ਦਸਮ ਪਾਤਸ਼ਾਹ ਬਰਾੜਾਂ ਦੇ ਦੇਸ਼ ਵਿੱਚ

ਗੁਰੂ ਗੋਬਿੰਦ ਸਿੰਘ ਜੀ ਦਾ ਲਸ਼ਕਰ ਜੈਤੋ ਵਿੱਚ ਗੰਗਸਰ ਦੇ ਸਥਾਨ 'ਤੇ ਉਤਰਿਆ ਹੋਇਆ ਸੀ। ਅੱਜ ਕੱਲ੍ਹ ਹਰ ਰੋਜ਼ ਖ਼ਬਰਾਂ ਆ ਰਹੀਆਂ ਸਨ ਕਿ ਸਰਹਿੰਦ ਤੋਂ ਤੁਰੀ ਹੋਈ ਮੁਗ਼ਲ ਫ਼ੌਜ ਦਿਨ-ਪ੍ਰਤੀ-ਦਿਨ ਗੁਰੂ ਜੀ ਦੇ ਨਜ਼ਦੀਕ ਪਹੁੰਚ ਰਹੀ ਹੈ। ਇਸ ਫ਼ੌਜ ਦਾ ਨਿਸ਼ਾਨਾ ਗੁਰੂ ਗੋਬਿੰਦ ਸਿੰਘ ਨੂੰ ਜ਼ਿੰਦਾ ਗ੍ਰਿਫ਼ਤਾਰ ਕਰਨਾ ਜਾਂ ਯੁੱਧ ਦੇ ਮੈਦਾਨ ਵਿੱਚ ਉਨ੍ਹਾਂ ਨੂੰ ਸ਼ਹੀਦ ਕਰ ਦੇਣਾ ਸੀ। ਸਰਹਿੰਦ ਦਾ ਫ਼ੌਜਦਾਰ ਵਜ਼ੀਰ ਖ਼ਾਨ ਆਪ ਇਸ ਫ਼ੌਜ ਦੀ ਅਗਵਾਈ ਕਰ ਰਿਹਾ ਸੀ। ਸਰਕਾਰੀ ਸੂਹੀਏ ਮਾਲਵੇ ਦੇ ਰੱਕੜਾਂ ਅਤੇ ਜੰਗਲਾਂ ਵਿੱਚ ਗੁਰੂ ਜੀ ਦੀ ਫ਼ੌਜ ਦਾ ਖੁਰਾ-ਖੋਜ ਲੱਭਦੇ ਫਿਰ ਰਹੇ ਸਨ।

ਅਨੰਦਪੁਰ ਨੂੰ ਛੱਡਣ ਉਪਰੰਤ ਲਹੂ ਅਤੇ ਗੋਲੀ ਦੀ ਜੋ ਬਰਸਾਤ ਹੋਈ ਸੀ, ਉਸ ਵਿੱਚ ਗੁਰੂ ਦਸਮੇਸ਼ ਦਾ ਤਕਰੀਬਨ ਸਾਰਾ ਨਿੱਜੀ ਅਤੇ ਖਾਲਸਾ ਪਰਿਵਾਰ ਵਹਿ ਗਿਆ ਸੀ। ਪਰ ਗੁਰੂ ਗੋਬਿੰਦ ਸਿੰਘ ਜੀ ਦੇ ਚਿਹਰੇ ਉੱਤੇ ਰੰਜੋ-ਮਲਾਲ ਦਾ ਕੋਈ ਪ੍ਰਛਾਵਾਂ ਨਹੀਂ ਸੀ ਪਿਆ। ਗੁਰੂ ਦਸਮੇਸ਼ ਦੀ ਸੂਰਬੀਰਤਾ ਦਾ ਸੋਨਾ ਜੰਗ ਦੀ ਕੁਠਾਲੀ ਵਿੱਚ ਪੈ ਕੇ ਪਹਿਲਾਂ ਨਾਲੋਂ ਵੀ ਵਧੇਰੇ ਚਮਕ ਰਿਹਾ ਸੀ।

ਦੀਨੇ-ਕਾਂਗੜ ਪਹੁੰਚ ਕੇ ਗੁਰੂ ਜੀ ਨੇ ਨਵੇਂ ਸਿਰਿਉਂ ਫ਼ੌਜ ਜੋੜਨੀ ਸ਼ੁਰੂ ਕੀਤੀ ਜਿਸ ਵਿੱਚ ਬਰਾੜ ਸਿੱਖਾਂ ਦੀ ਗਿਣਤੀ ਸਭ ਤੋਂ ਵੱਧ ਸੀ। ਮਹਿਮਾ ਸਵਾਈ (ਜ਼ਿਲ੍ਹਾ ਬਠਿੰਡਾ) ਦਾ ਇਕ ਸਿੱਖ ਭਾਈ ਦਾਨ ਸਿੰਘ ਬਰਾੜ ਤਕਰੀਬਨ ਡੇਢ੍ਹ ਹਜ਼ਾਰ ਘੋੜ-ਸਵਾਰ ਤੇ ਪਿਆਦੇ ਆਪਣੇ ਨਾਲ ਲੈ ਕੇ ਗੁਰੂ ਜੀ ਦੀ ਫ਼ੌਜ ਵਿੱਚ ਸ਼ਾਮਿਲ ਹੋ ਗਿਆ।

ਦੂਜੇ ਪਾਸੇ ਕਿਸੇ ਕਿਸੇ ਵੇਲੇ ਗੁਰੂ ਜੀ ਨੂੰ ਭਾਈ ਦਇਆ ਸਿੰਘ ਅਤੇ ਧਰਮ ਸਿੰਘ ਦੀ ਵੀ ਯਾਦ ਆਉਂਦੀ ਸੀ ਜਿਹੜੇ ਦੱਖਣ ਵਿੱਚ ਬਾਦਸ਼ਾਹ ਔਰੰਗਜ਼ੇਬ ਪਾਸ ਜ਼ਫ਼ਰਨਾਮਾ ਲੈ ਕੇ ਗਏ ਹੋਏ ਸਨ। ਪਤਾ ਨਹੀਂ, ਅਹਿਮਦ ਨਗਰ ਵਿੱਚ ਬਾਦਸ਼ਾਹ ਨਾਲ ਉਨ੍ਹਾਂ ਦੀ ਮੁਲਾਕਾਤ ਹੋਈ ਸੀ ਕਿ ਨਹੀਂ? ਜੇ ਦੋਹਾਂ ਸਿੰਘਾਂ ਦੀ ਬਾਦਸ਼ਾਹ ਨਾਲ ਮੁਲਾਕਾਤ ਹੋਈ ਹੋਵੇ, ਤਾਂ ਪਤਾ ਨਹੀਂ, ਬਾਦਸ਼ਾਹ ਕੀ ਸੋਚਦਾ ਹੋਵੇਗਾ? ਇਧਰ ਪੰਜਾਬ ਦੇ ਸੂਬੇਦਾਰ ਤੇ ਫੌਜਦਾਰ ਇਕ ਵਾਰ ਫੇਰ ਗੁਰੂ ਜੀ ਉੱਤੇ ਧਾਵਾ ਕਰਨ ਲਈ ਮਾਲਵੇ ਵੱਲ ਵਧੇ ਆ ਰਹੇ ਸਨ। ਹੁਣ ਮੁਗ਼ਲ ਫ਼ੌਜਾਂ ਨਾਲ ਅੱਜ ਜਾਂ ਕੱਲ੍ਹ ਝੜਪ ਹੋਣੀ ਯਕੀਨੀ ਸੀ। ਦਿਨੋ-ਦਿਨ ਗਰਮੀ ਵੱਧ ਰਹੀ ਸੀ। ਗੁਰੂ ਜੀ ਹੁਣ ਛੇਤੀ ਤੋਂ ਛੇਤੀ ਖਿਦਰਾਣੇ ਦੀ ਢਾਬ 'ਤੇ ਪਹੁੰਚਣਾ ਚਾਹੁੰਦੇ ਸਨ, ਤਾਂ ਜੋ ਉਥੇ ਪਾਣੀ ਦੇ ਛੰਭ ਉੱਤੇ ਮੋਰਚਾ ਕਾਇਮ ਕਰਕੇ ਮੁਗ਼ਲ ਫ਼ੌਜ ਨੂੰ ਹਰਾਇਆ ਜਾ ਸਕੇ।

ਗੁਰੂ ਕੀ ਫ਼ੌਜ ਜੈਤੋ ਤੋਂ ਉਠ ਤੁਰੀ। ਰੋਹੀ ਬੀਆਬਾਨ ਵਿੱਚ ਘੋੜੇ, ਗੱਡੇ ਤੇ ਪੈਦਲ ਸਿੰਘਾਂ ਦੀ ਲੰਮੀ ਕਤਾਰ ਜਾ ਰਹੀ ਸੀ। ਖਾਨਾ ਬਰਾੜ ਅੱਗੇ ਅੱਗੇ ਰਾਹ ਦੱਸ ਰਿਹਾ ਸੀ। ਦਾਨ ਸਿੰਘ ਬਰਾੜ ਦਾ ਘੋੜਾ ਹਮੇਸ਼ਾ ਗੁਰੂ ਜੀ ਦੇ ਘੋੜੇ ਪਿੱਛੇ ਰਹਿੰਦਾ ਸੀ। ਕੁਝ ਮੀਲ ਅੱਗੇ ਜਾ ਕੇ ਪਿੰਡ ਸੁਨੀਅਰ ਆ ਗਿਆ। ਇਸ ਪਿੰਡ ਵਿੱਚ ਸਿਆਮਾ ਨਾਂ ਦਾ ਇਕ ਡੋਗਰ ਸਿੱਖ ਰਹਿੰਦਾ ਸੀ। ਜੰਗਲ ਦੀਆਂ ਖੁਲ੍ਹੀਆਂ ਚਰਾਂਦਾਂ ਵਿੱਚ ਉਸ ਦੀਆਂ ਮੱਝਾਂ ਚਰਦੀਆਂ ਰਹਿੰਦੀਆਂ ਸਨ। ਉਸ ਨੇ ਸਾਰੇ ਵੱਗ ਦੀਆਂ ਮੱਝਾਂ ਚੁਆ ਕੇ ਗੁਰੂ ਕੀ ਫ਼ੌਜ ਨੂੰ ਖੁੱਲ੍ਹਾ ਦੁੱਧ ਛਕਾਇਆ ਅਤੇ ਰਾਤ ਦਾ ਵਿਸ਼ਰਾਮ ਕਰਨ ਦੀ ਬੇਨਤੀ ਕੀਤੀ।

'ਗੁਰੂ ਕੀਆਂ ਸਾਖੀਆਂ' ਅਨੁਸਾਰ ਇਥੇ ਫੇਰ ਗੁਰੂ ਜੀ ਨੂੰ ਚੌਧਰੀ ਕਪੂਰੇ ਦਾ ਸੁਨੇਹਾ ਮਿਲਿਆ ਕਿ ਮੁਗ਼ਲ ਫੌਜ ਵਾਹੋ-ਦਾਹ ਤੁਹਾਡਾ ਪਿੱਛਾ ਕਰਦੀ ਆ ਰਹੀ ਹੈ। ਸਰਕਾਰ ਦੇ ਸੂਹੀਏ ਸਾਰੇ ਇਲਾਕੇ ਵਿੱਚ ਫੈਲ ਗਏ ਹਨ। ਗੁਰੂ ਜੀ, ਤੁਸੀਂ ਇਹ ਇਲਾਕਾ ਛੱਡ ਕੇ ਤਲਵੰਡੀ ਸਾਬੋ ਵੱਲ ਚਲੇ ਜਾਓ। ਉਥੇ ਮੇਰੀ ਭੈਣ ਕਪੂਰੋ, ਚੌਧਰੀ ਡੱਲੇ ਨੂੰ ਵਿਆਹੀ ਹੋਈ ਹੈ। ਡੱਲਾ ਚੌਧਰੀ ਤੁਹਾਡੀ ਮਦਦ ਕਰੇਗਾ। ਪਰ ਗੁਰੂ ਜੀ ਨੇ ਹੁਣ, ਜਦੋਂ ਕਿ ਮੁਗ਼ਲ ਫ਼ੌਜ ਉਨ੍ਹਾਂ ਦੀਆਂ ਅੱਡੀਆਂ ਵੱਢਦੀ ਪਿੱਛੇ ਆ ਰਹੀ ਸੀ, ਲੰਮੇ ਰਾਹ ਪੈਣਾ ਠੀਕ ਨਾ ਸਮਝਿਆ। ਉਹ ਪਹਿਲੇ ਪ੍ਰੋਗਰਾਮ ਅਨੁਸਾਰ ਖਿਦਰਾਣੇ ਦੀ ਢਾਬ 'ਤੇ ਹੀ ਪਹੁੰਚਣਾ ਚਾਹੁੰਦੇ ਸਨ। ਖਾਨੇ ਬਰਾੜ ਨੇ ਵੀ ਕਿਹਾ, 'ਗੁਰੂ ਜੀ, ਖਿਦਰਾਣੇ ਦੇ ਤਾਲ ਵਿੱਚ ਥੋੜ੍ਹਾ ਬਹੁਤ ਪਾਣੀ ਹੈ। ਹੋਰ ਇੱਥੇ ਆਲੇ-ਦੁਆਲੇ

ਕਿਤੇ ਪਾਣੀ ਨਹੀਂ। ਮੈਂ ਤੁਹਾਨੂੰ ਉੱਥੇ ਲੈ ਚਲਦਾ ਹਾਂ। ਤੁਸੀਂ ਉੱਥੇ ਮੋਰਚਾ ਕਾਇਮ ਕਰਕੇ ਮੁਗ਼ਲਾਂ ਨੂੰ ਸੋਧੋ। ਇਸ ਥਾਂ ਮੁਗ਼ਲਾਂ ਦਾ ਕੋਈ ਵੱਸ ਨਹੀਂ ਚੱਲਣਾ। ਪਾਣੀ ਬਿਨਾਂ ਤਿਹਾਏ ਮਰਦੇ ਆਪੇ ਪਿਛਾਂਹ ਹੱਟ ਜਾਣਗੇ'—

ਪ੍ਰਭ ਜੀ, ਏਕ ਤਾਲ ਖਿਦਰਾਨਾ।
ਅਲਪ ਨੀਰ ਤਿਤ ਕੋ ਹਮ ਜਾਣਾ।
ਅਪਰ ਥਾਨ ਤਿਸ ਨਿਕਟ ਨਾ ਪਾਣੀ।
ਤਹਿਂ ਲੇ ਚਲੌਂ ਹੋਇ ਅਗਵਾਣੀ।
ਲਰਹੁ ਤਹਾਂ ਕੁਛ ਤੁਰਕ ਸੰਘਾਰਹੁ।
ਪੁਨ ਜੰਗਲ ਮਹਿ ਅਗਰ ਪਧਾਰਹੁ।
ਬਸ ਲਸ਼ਕਰ ਕੋ ਚਲੈ ਨਾ ਕੋਊ।
ਜਲ ਬਿਨ ਹਟੈਂ ਮੂੜ ਮਤਿ ਹੋਊ। —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼

ਸੁਨੀਅਰ ਇਕ ਰਾਤ ਗੁਜ਼ਾਰ ਕੇ ਗੁਰੂ ਜੀ ਅੱਗੇ ਤੁਰ ਪਏ। ਰਾਮੇਆਣਾ ਜੈਤੋ ਤੋਂ 11 ਕਿਲੋਮੀਟਰ ਹੈ। ਜਦੋਂ ਗੁਰੂ ਜੀ ਇਸ ਪਿੰਡ ਦੇ ਬਾਹਰ ਪਹੁੰਚੇ ਤਾਂ ਇਕ ਜੱਟ ਕਰੀਰ ਦੀਆਂ ਝਾੜੀਆਂ ਨਾਲੋਂ ਡੇਲੇ ਤੋੜ ਰਿਹਾ ਸੀ। 'ਸਾਖੀ ਪੋਥੀ' ਵਿੱਚ ਇਸ ਘਟਨਾ ਨੂੰ ਇੰਜ ਲਿਖਿਆ ਹੈ—

ਗੁਰੂ ਜੀ ਨੇ ਕਹਿਆ—ਕੀ ਕਰਦਾ ਹੈਂ?
ਜ਼ਿਮੀਂਦਾਰ ਕਹਿੰਦਾ—ਜੀ ਡੇਲੇ ਤੋੜਦਾ ਹਾਂ।
ਗੁਰੂ ਜੀ ਕਹਿੰਦੇ—ਕਾਸ ਨੂੰ?
ਕਹਿੰਦਾ—ਜੀ, ਖਾਣ ਨੂੰ।
ਗੁਰੂ ਜੀ ਕਹਿੰਦੇ—ਵੇਖਾਂ।
ਜੱਟ ਨੇ ਮੁੱਠੀ ਭਰ ਕੇ ਦਿੱਤੀ। ਗੁਰੂ ਜੀ ਨੇ ਮੁਹਿ ਪਾਏ, ਕਹਿੰਦੇ—ਸਿਟ ਪਾਉ, ਕੜੂਏ ਹਨਿ।
ਜੱਟ ਨੇ ਚੌਥੇ ਹਿੱਸੇ ਕੇ ਸਿੱਟੇ। ਗੁਰੂ ਜੀ ਨੇ ਕਹਿਆ—ਵੇ ਸਭੇ ਹੀ ਸਿਟ ਦੇਹ। —ਪੰਨਾ : 50

ਗੁਰੂ ਜੀ ਦੇ ਵਾਰ-ਵਾਰ ਕਹਿਣ ਦੇ ਬਾਵਜੂਦ ਜੱਟ ਨੇ ਚੌਥਾ ਹਿੱਸਾ ਡੇਲੇ ਫੇਰ ਵੀ ਆਪਣੀ ਝੋਲੀ ਵਿੱਚ ਰੱਖ ਹੀ ਲਏ। ਗੁਰੂ ਜੀ ਬੋਲੇ, 'ਅਸੀਂ ਤਾਂ ਸਾਰੇ ਡੇਲੇ ਸੁਟਾ ਕੇ ਮਾਲਵੇ ਦਾ ਸਾਰਾ ਕਾਲ ਕੱਢ ਦੇਣਾ ਸੀ। ਪਰ ਜੱਟ ਨੇ ਚੌਥਾ ਹਿੱਸਾ ਕਾਲ ਰੱਖ ਹੀ ਲਿਆ।'

'ਗੁਰੂ ਕੀਆਂ ਸਾਖੀਆਂ' ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਰਾਮੇਆਣੇ ਵਿੱਚ ਭਾਈ ਘੁੱਦਾ ਸਿੰਘ ਵੜਿੰਗ ਦੇ ਘਰ ਇਕ ਰਾਤ ਵਿਸ਼ਰਾਮ ਕੀਤਾ।

ਅਗਲੇ ਦਿਨ ਸਵੇਰੇ ਹੀ ਗੁਰੂ ਕਾ ਵਹੀਰ ਰਾਮੇਆਣਾ ਤੋਂ ਮੱਲ੍ਹਣ ਵੱਲ ਨੂੰ ਚੱਲ ਪਿਆ। ਪਿੰਡ ਮੱਲ੍ਹਣ ਰਾਮੇਆਣਾ ਤੋਂ 6 ਕਿਲੋਮੀਟਰ ਹੈ। ਜਿਵੇਂ ਕਿ ਪਹਿਲਾਂ ਦੱਸਿਆ ਹੈ, ਅੱਜ ਕੱਲ੍ਹ ਹਰ ਰੋਜ਼ ਇਹੀ ਅਵਾਈ ਆਉਂਦੀ ਸੀ ਕਿ ਮੁਗ਼ਲ ਫ਼ੌਜ ਹੋਰ ਨੇੜੇ ਪੁੱਜ ਗਈ ਹੈ, ਹੋਰ ਨਜ਼ਦੀਕ ਆ ਗਈ ਹੈ, ਅੱਜ ਵੀ ਸਵੇਰੇ ਇਹੀ ਖ਼ਬਰ ਮਿਲੀ। ਗੁਰੂ ਕਾ ਵਹੀਰ ਪਿੰਡ ਮੱਲ੍ਹਣ ਦੇ ਨੇੜੇ ਪਹੁੰਚਾ ਤਾਂ ਉੱਥੇ ਬੇਲੇ ਵਿੱਚ ਚੌਧਰੀ ਜੁਗਰਾਜ ਵੜਿੰਗ ਪਸ਼ੂ ਚਾਰ ਰਿਹਾ ਸੀ। ਕੁਝ ਸਿੰਘਾਂ ਨੇ ਉਸ ਨੂੰ ਕਿਹਾ—ਜੇ ਸਾਡੇ ਮਗਰ ਮੁਗ਼ਲਾਂ ਦੀ ਫ਼ੌਜ ਆਵੇ ਤਾਂ ਦੱਸੀਂ ਨਾ ਕਿ ਗੁਰੂ ਜੀ ਇਧਰ ਨੂੰ ਗਏ ਹਨ। ਚੌਧਰੀ ਜੁਗਰਾਜ ਨੇ ਕਿਹਾ—ਜੀ, ਨਹੀਂ ਦੱਸਦਾ। ਦੁਪਹਿਰੋਂ ਬਾਅਦ ਜਦ ਮੁਗ਼ਲ ਫ਼ੌਜ ਉਧਰ ਆਈ ਤਾਂ ਇਕ ਸਿਪਾਹੀ ਨੇ ਜੁਗਰਾਜ ਨੂੰ ਪੁੱਛਿਆ, 'ਚੌਧਰੀ, ਇੱਧਰੋਂ ਸਿੱਖਾਂ ਦਾ ਗੁਰੂ ਤਾਂ ਨਹੀਂ ਲੰਘਿਆ?' ਜੁਗਰਾਜ ਨੇ ਮੁਗ਼ਲਾਂ ਦੇ ਭੈਅ ਕਾਰਨ ਦੱਸ ਦਿੱਤਾ ਕਿ ਹਾਂ, ਸਵੇਰੇ ਗੁਰੂ ਆਪਣੇ ਸਿੱਖਾਂ ਨਾਲ ਇੱਥੋਂ ਦੀ ਲੰਘਿਆ ਸੀ। ਮੁਗ਼ਲ ਫ਼ੌਜ ਇਹ ਉੱਤਰ ਸੁਣ ਕੇ ਬੜੇ ਹੌਸਲੇ ਵਿੱਚ ਹੋ ਗਈ ਕਿ ਗੁਰੂ ਹੁਣ ਸਾਥੋਂ ਬਹੁਤੀ ਦੂਰ ਨਹੀਂ। ਇਕ ਅੱਧ ਦਿਹਾੜੀ ਵਿੱਚ ਸਮਝੋ ਗੁਰੂ ਫੜਿਆ ਕਿ ਫੜਿਆ। ਜਦੋਂ ਗੁਰੂ ਜੀ ਨੂੰ ਜੁਗਰਾਜ ਦੀ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਸਹਿਜ ਸੁਭਾ ਕਿਹਾ ਕਿ ਜੱਟ ਬੜਾ ਆਫਰਿਆ ਹੋਇਆ ਹੈ, ਇਸ ਕੋਲੋਂ ਜ਼ਰਾ ਜਿੰਨੀ ਗੱਲ ਵੀ ਨਾ ਪਚਾ ਹੋਈ। ... ਮੁਕਤਸਰ ਅਤੇ ਕੋਟ ਕਪੂਰੇ ਦੇ ਇਲਾਕੇ ਵਿੱਚ ਵਿਆਪਕ ਰੂਪ ਵਿੱਚ ਇਹ ਰਵਾਇਤ ਪ੍ਰਚਲਿਤ ਹੈ ਕਿ ਕੁਝ ਸਮੇਂ ਬਾਅਦ ਜੁਗਰਾਜ ਵੜਿੰਗ ਆਫਰ ਕੇ ਮਰ ਗਿਆ ਅਤੇ ਅੱਜ ਤੱਕ ਉਸ ਦੇ ਖਾਨਦਾਨ ਵਿੱਚ ਜਦੋਂ ਕਿਸੇ ਜੀਅ ਦੀ ਅਖ਼ੀਰ ਆਉਂਦੀ ਹੈ ਤਾਂ ਉਹ ਆਫਰ ਕੇ ਹੀ ਮਰਦਾ ਹੈ। 'ਸਾਖੀ ਪੋਥੀ' ਦੇ ਸ਼ਬਦ ਹਨ, "ਉਹ (ਜੁਗਰਾਜ) ਭੀ ਆਫਰ ਕੇ ਮਰਿਆ। ਉਸ ਕੀ ਓਲਾਦ ਹੁਣ

ਤੀਕ ਆਫਰ ਕੇ ਮਰਦੀ ਹੈ। ਤਿੰਨ ਦਿਨ ਆਫਰੇ ਰਹਿੰਦੇ ਹਨ, ਫੇਰ ਮਰਦੇ ਹਨਿ। ਅਫਾਰਾ ਚਿਖਾ ਵਿਚ ਹੀ ਜਾਂਦਾ ਹੈ।" (ਸਾਖੀ 50ਵੀਂ)

ਇਸ ਲੇਖਕ ਨੂੰ 12 ਅਕਤੂਬਰ 1998 ਨੂੰ ਪਿੰਡ ਮੱਲ੍ਹਣ ਵਿੱਚ ਜਾਣ ਦਾ ਮੌਕਾ ਮਿਲਿਆ। ਕੋਟਕਪੂਰੇ ਵਿੱਚ 'ਅਜੀਤ' ਅਖ਼ਬਾਰ ਦੇ ਪ੍ਰਤੀਨਿਧ ਸ: ਗੁਰਮੀਤ ਸਿੰਘ ਵੀ ਲੇਖਕ ਦੇ ਨਾਲ ਸਨ। ਉੱਥੇ ਅਸੀਂ ਕਾਂਗਰਸ ਪਾਰਟੀ ਨਾਲ ਸਬੰਧਿਤ ਸ. ਮਲਕੀਤ ਸਿੰਘ ਬਰਾੜ ਅਤੇ ਉਨ੍ਹਾਂ ਦੇ ਪਿਤਾ ਜੀ ਨੂੰ ਮਿਲੇ। ਉਨ੍ਹਾਂ ਨੇ ਇਸ ਗੱਲ ਦੀ ਪੁਸ਼ਟੀ ਕੀਤੀ ਕਿ ਜੁਗਰਾਜ ਦੇ ਖਾਨਦਾਨ ਦੇ ਬੰਦੇ ਅਫਾਰਾ ਪੈ ਕੇ ਹੀ ਮਰਦੇ ਹਨ। ਭਾਵੇਂ ਕੋਈ ਕਿਸੇ ਬਿਮਾਰੀ ਨਾਲ ਮਰੇ, ਚਾਹੇ ਐਕਸੀਡੈਂਟ ਨਾਲ ਮਰੇ ਪਰ ਅਖ਼ੀਰ 'ਤੇ ਉਸ ਨੂੰ ਅਫਾਰਾ ਜ਼ਰੂਰ ਪੈਂਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਵਹੀਰ ਨੇ ਪਿੰਡ ਮੱਲ੍ਹਣ ਵਿੱਚ ਕੁਝ ਚਿਰ ਆਰਾਮ ਕੀਤਾ। ਇਸ ਲਈ ਪਿੰਡ ਦੇ ਬਾਹਰ-ਵਾਰ ਗੁਰਦੁਆਰਾ ਆਰਾਮਸਰ ਬਣਿਆ ਹੋਇਆ ਹੈ, ਜੋ ਜ਼ਿਆਦਾ-ਤਰ ਰਾਮਸਰ ਦੇ ਨਾਂ ਨਾਲ ਹੀ ਮਸ਼ਹੂਰ ਹੈ। ਇਸ ਗੁਰਦੁਆਰੇ ਦਾ ਪ੍ਰਬੰਧ ਬੁੱਢਾ ਦਲ ਕਰਦਾ ਹੈ।

## ਭੈਅ ਮੰਨਣਾ ਸੂਰਮੇ ਲਈ ਮਿਹਣਾ ਹੈ

ਜਿਉਂ-ਜਿਉਂ ਗੁਰੂ ਗੋਬਿੰਦ ਸਿੰਘ ਜੀ ਖਿਦਰਾਣੇ ਦੀ ਢਾਬ ਦੇ ਨਜ਼ਦੀਕ ਪਹੁੰਚ ਰਹੇ ਸਨ, ਤਿਉਂ-ਤਿਉਂ ਮੁਕਤਸਰ ਦੀ ਜੰਗ ਨੇੜੇ ਢੁੱਕ ਰਹੀ ਸੀ। ਕੁਦਰਤ ਕੁਝ ਇਸ ਹਿਸਾਬ ਨਾਲ ਚੱਲ ਰਹੀ ਸੀ ਕਿ ਖਿਦਰਾਣੇ ਦੀ ਢਾਬ 'ਤੇ ਹੋਣ ਵਾਲੀ ਇਤਿਹਾਸਕ ਜੰਗ ਦੇ ਤਿੰਨੇ ਪਾਤਰ, ਗੁਰੂ ਗੋਬਿੰਦ ਸਿੰਘ, ਸੂਬੇਦਾਰ ਵਜ਼ੀਰ ਖਾਨ ਅਤੇ ਮਾਝੇ ਦੇ ਬੇਦਾਵੀਏ ਸਿੰਘ ਲਗਪਗ ਇਕੋ ਸਮੇਂ ਇਸ ਢਾਬ 'ਤੇ ਇਕੱਠੇ ਹੋਣ ਵਾਲੇ ਸਨ।

ਇਤਿਹਾਸਕਾਰਾਂ ਨੇ ਰਾਮੇਆਣੇ ਤੋਂ ਅੱਗੇ ਖਿਦਰਾਣੇ ਦੀ ਢਾਬ (ਮੁਕਤਸਰ) ਨੂੰ ਜਾਣ ਲਈ ਗੁਰੂ ਸਾਹਿਬ ਦੇ ਦੋ ਰਾਹ ਦੱਸੇ ਹਨ। 'ਗੁਰੂ ਗੋਬਿੰਦ ਸਿੰਘ ਮਾਰਗ' ਅਨੁਸਾਰ ਦਸਮ ਪਾਤਸ਼ਾਹ ਰਾਮੇਆਣੇ ਤੋਂ ਮੱਲ੍ਹਣ, ਗੁੜੀ ਸੰਘਰ, ਕਾਉਣੀ, ਦੋਦਾ ਅਤੇ ਭੁੱਲਰ ਰਾਹੀਂ ਖਿਦਰਾਣੇ ਦੀ ਢਾਬ 'ਤੇ ਪਹੁੰਚੇ। ਰਾਮੇਆਣੇ ਤੋਂ ਮੁਕਤਸਰ ਦਾ ਇਹ ਰਸਤਾ ਲਗਪਗ 30 ਕਿਲੋਮੀਟਰ ਬਣਦਾ ਹੈ। ਦੂਜਾ ਰਸਤਾ ਰਾਮੇਆਣੇ ਤੋਂ ਸਿੱਧੇ ਰੂਪਾਣਾ ਅਤੇ ਰੂਪਾਣੇ ਤੋਂ ਅੱਗੇ ਖਿਦਰਾਣੇ ਦੀ ਢਾਬ। ਇਹ ਰਸਤਾ ਸ਼ਾਇਦ ਕੁਝ ਕਿਲੋਮੀਟਰ ਘੱਟ ਬਣਦਾ ਹੋਵੇਗਾ। ਪੁਰਾਤਨ ਪੁਸਤਕਾਂ ਵਿੱਚ ਜਿਨ੍ਹਾਂ ਵਿੱਚ ਗੁਰੂ ਕੀਆਂ ਸਾਖੀਆਂ, ਸਾਖੀ ਪੋਥੀ, ਸੂਰਜ ਪ੍ਰਕਾਸ਼ ਅਤੇ ਤਵਾਰੀਖ ਗੁਰੂ ਖ਼ਾਲਸਾ ਆਦਿ ਸ਼ਾਮਿਲ ਹਨ, ਗੁਰੂ ਜੀ ਦਾ ਇਹੀ ਰਸਤਾ ਦੱਸਿਆ ਗਿਆ ਹੈ। 'ਗੁਰੂ ਗੋਬਿੰਦ ਸਿੰਘ ਮਾਰਗ, ਅਨੁਸਾਰ ਜੋ 1973 ਵਿੱਚ ਗਿ. ਜ਼ੈਲ ਸਿੰਘ ਦੇ ਮੁੱਖ ਮੰਤਰੀ ਕਾਲ ਵਿੱਚ ਬਣਿਆ ਅਤੇ ਇਸੇ ਨਾਂ ਦੀ ਪੁਸਤਕ ਵੀ ਪ੍ਰਕਾਸ਼ਿਤ ਕੀਤੀ ਗਈ, ਉਸ ਅਨੁਸਾਰ ਰਾਮੇਆਣੇ ਤੋਂ ਗੁਰੂ ਜੀ ਮੱਲ੍ਹਣ ਰਾਹੀਂ ਗੁੜੀ ਸੰਘਰ ਗਏ ਸਨ। ਪਿੰਡ ਦੇ ਲੋਕਾਂ ਨੇ ਗੁਰੂ ਜੀ ਦੇ ਵਹੀਰ ਦੀ ਗੁੜ ਛਕਾ ਕੇ ਸੇਵਾ ਕੀਤੀ। ਇਸ ਲਈ ਪਿੰਡ ਦਾ ਅਤੇ ਗੁਰਦੁਆਰੇ ਦਾ ਨਾਂ ਗੁੜੀ ਸੰਘਰ ਪੈ ਗਿਆ। ਗੁੜੀ ਸੰਘਰ ਤੋਂ ਗੁਰੂ ਜੀ ਦਾ ਵਹੀਰ ਕਾਉਣੀ ਪੁੱਜਾ। ਕਹਿੰਦੇ ਹਨ ਕਿ ਇਸ ਪਿੰਡ ਵਿੱਚ ਗੁਰੂ ਜੀ ਨੇ ਇਕ ਰਾਤ ਗੁਜ਼ਾਰੀ। ਹਵੇਲੀ-ਨੁਮਾ ਗੁਰਦੁਆਰਾ ਤੰਬੂ ਸਾਹਿਬ ਪਿੰਡ ਦੇ ਵਿਚਕਾਰ ਬਣਿਆ ਹੋਇਆ ਹੈ। ਇਕ ਮਸਤਾਨਾ ਜਿਹਾ ਸਿੰਘ ਸੇਵਾਦਾਰ ਹੈ, ਜੋ ਗੁਰਦੁਆਰੇ ਦੀ ਅਤੇ ਸੰਗਤਾਂ ਦੀ ਬੜੇ ਚਾਅ ਨਾਲ ਸੇਵਾ ਕਰਦਾ ਹੈ। ਉਹ ਆਪਣੀ ਜ਼ਮੀਨ ਵੇਚ ਕੇ ਗੁਰੂ-ਘਰ ਲਈ ਜ਼ਮੀਨ ਖ਼ਰੀਦੀ ਜਾਂਦਾ ਹੈ। ਕਾਉਣੀ ਤੋਂ ਅੱਗੇ ਦੋਦੇ ਵਿਚੀਂ ਗੁਰੂ ਸਾਹਿਬ ਭੁੱਲਰ ਪੁੱਜੇ। ਭੁੱਲਰ ਤੋਂ ਮੁਕਤਸਰ 12 ਕਿਲੋਮੀਟਰ ਹੈ।

ਪਰ ਪੁਰਾਣੇ ਗ੍ਰੰਥਾਂ ਦੀ ਸੂਚਨਾ ਅਨੁਸਾਰ ਗੁਰੂ ਗੋਬਿੰਦ ਸਿੰਘ ਰਾਮੇਆਣੇ ਤੋਂ ਸਿੱਧੇ ਰੂਪਾਣੇ ਰਾਹੀਂ ਖਿਦਰਾਣੇ ਦੀ ਢਾਬ 'ਤੇ ਪਹੁੰਚੇ। 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਵਿੱਚ ਗੁਰੂ ਜੀ ਦੇ ਰੂਪਾਣੇ ਪਹੁੰਚਣ ਦਾ ਇਹ ਹਵਾਲਾ ਮਿਲਦਾ ਹੈ :—

ਗੁਰੂ ਜੀ ਨੇ ਰੂਪੇ ਖੱਤਰੀ ਨੂੰ ਕਿਹਾ, 'ਡੇਰਾ ਕਰੀਏ?' ਭੇਲੀ ਲੈਇ ਕੇ ਮਿਲਿਆ ਸੀ, ਕਹਿੰਦਾ, ਨਾ ਜੀ, ਸਾਨੂੰ ਸਾਡੀ ਅਉਲਾਦ ਨੂੰ ਤੁਰਕ ਮਾਰੇ, ਡੇਰਾ ਨਹੀਂ ਪੁੱਜਦਾ। ਸਾਨੂੰ ਉਜਾੜਦੇ ਹੋ?'

ਗੁਰੂ ਜੀ ਰੂਪਾਣੇ ਨਹੀਂ ਰੁਕੇ। ਅੱਗੇ ਖਿਦਰਾਣੇ ਵੱਲ ਤੁਰ ਪਏ। ਇਸੇ ਸਮੇਂ ਸੂਹੀਏ ਸਿੰਘ ਨੇ ਖ਼ਬਰ ਦਿੱਤੀ ਕਿ ਮੁਗ਼ਲ ਫ਼ੌਜ ਹੁਣ ਬਹੁਤੀ ਦੂਰ ਨਹੀਂ ਰਹਿ ਗਈ। ਉਹ ਗੁਰੂ ਕੇ ਵਹੀਰ ਦੀ ਪੈੜ ਦੱਬਦੀ ਆ ਰਹੀ ਹੈ।' (ਸਾਖੀ 50ਵੀਂ)

ਗੁਰੂ ਗੋਬਿੰਦ ਸਿੰਘ ਜੀ ਦੇ ਘੋੜੇ ਦੇ ਪਿੱਛੇ ਇਕ ਘੋੜੇ ਉੱਤੇ ਭਾਈ ਦਾਨ ਸਿੰਘ ਬਰਾੜ ਅਤੇ ਦੂਜੇ ਘੋੜੇ ਉੱਤੇ ਉਸ ਦਾ ਪੁੱਤਰ ਜਾ ਰਹੇ ਸਨ। ਦਾਨ ਸਿੰਘ ਦੇ ਪੁੱਤਰ ਨੇ ਕਿਹਾ, 'ਸੱਚੇ ਪਾਤਸ਼ਾਹੋ, ਘੋੜਾ ਜ਼ਰਾ ਤੇਜ਼ ਕਰ ਲਓ।' ਗੁਰੂ ਜੀ ਨੇ ਸੁਣੀ

ਅਣਸੁਣੀ ਕਰ ਛੱਡੀ ਤੇ ਉਸੇ ਚਾਲ ਤੁਰਦੇ ਰਹੇ। ਸਿੰਘ-ਪੁੱਤਰ ਫੇਰ ਬੋਲਿਆ, 'ਗੁਰੂ ਜੀ, ਘੋੜਾ ਤੇਜ਼ ਕਰ ਲਓ। ਪਿੱਛੇ ਮੁਗ਼ਲ ਫ਼ੌਜ ਚੜ੍ਹੀ ਆਉਂਦੀ ਹੈ।' ਪਰ ਗੁਰੂ ਜੀ ਦੇ ਘੋੜੇ ਦੀ ਚਾਲ ਵਿੱਚ ਕੋਈ ਫ਼ਰਕ ਨਾ ਪਿਆ। ਨਿਰਭਉ ਨਿਰਵੈਰ ਦਸਮ ਗੁਰੂ ਆਪਣੀ ਸਹਿਜ ਚਾਲ ਤੁਰਦੇ ਰਹੇ। ਕਿਸੇ ਡਰ ਜਾਂ ਭੈਅ ਦੇ ਅਧੀਨ ਦੌੜਨਾ ਸੂਰਬੀਰਤਾ ਦੇ ਵਿਰੁੱਧ ਅਤੇ ਸੂਰਮੇ ਲਈ ਮਿਹਣਾ ਹੈ। ਪਰ ਦਾਨ ਸਿੰਘ ਦਾ ਬੇਟਾ ਪਿੱਛੇ ਆ ਰਹੀ ਮੁਗ਼ਲ ਫ਼ੌਜ ਤੋਂ ਡਰ ਰਿਹਾ ਸੀ। ਉਹ ਘੋੜਿਆਂ ਨੂੰ ਤੇਜ਼ ਕਰ ਕੇ ਕੁਝ ਫਰਕ ਪਾਉਣਾ ਚਾਹੁੰਦਾ ਸੀ। ਉਸ ਨੇ ਗੁਰੂ ਜੀ ਦੇ ਘੋੜੇ ਨੂੰ ਛਮਕ ਮਾਰ ਕੇ ਆਖਿਆ, 'ਡਾਢਿਆ, ਘੋੜੇ ਨੂੰ ਪੋਈਏ ਚਾਲ ਪਾਓ। ਪਿੱਛੇ ਤੁਰਕ ਚੜ੍ਹਿਆ ਆਉਂਦਾ ਹੈ।'

ਗੁਰੂ ਜੀ ਇਕਦਮ ਬੋਲੇ, 'ਤੇਰੀ ਉਲਾਦ ਮਾਰੀ ਜਾਏ, ਜਾਨ ਭਾਈ ਨੂੰ ਛਮਕ ਕਿਉਂ ਮਾਰੀ ?'

'ਜਾਨ ਭਾਈ' ਗੁਰੂ ਜੀ ਦੇ ਘੋੜੇ ਦਾ ਨਾਂ ਸੀ, ਜੋ ਉਨ੍ਹਾਂ ਨੂੰ ਜਾਨ ਤੋਂ ਵੀ ਪਿਆਰਾ ਸੀ। ਜਦੋਂ ਭਾਈ ਦਾਨ ਸਿੰਘ ਨੇ ਗੁਰੂ ਜੀ ਦੇ ਬੋਲ ਸੁਣੇ, ਤਾਂ ਉਹ ਬੜਾ ਚਿੰਤਾਵਾਨ ਹੋਇਆ। ਉਸ ਨੂੰ ਪਤਾ ਸੀ ਕਿ ਗੁਰੂ-ਵਾਕ ਕਦੀ ਖ਼ਾਲੀ ਨਹੀਂ ਜਾਂਦਾ। ਉਹ ਇਕਦਮ ਘੋੜਾ ਤੇਜ਼ ਕਰਕੇ ਗੁਰੂ ਜੀ ਦੇ ਬਰਾਬਰ ਆ ਗਿਆ। ਅਗਲੀ ਵਾਰਤਾ 'ਸਾਖੀ ਪੋਥੀ' ਤੋਂ ਸੁਣੋ :—

ਦਾਨ ਸਿੰਘ ਨੇ ਹਥਿ ਜੋੜ ਕੇ ਕਹਿਆ, 'ਬਖਸੀਏ ਗੁਰੂ ਜੀ, ਅਸੀਂ ਭੁੱਲਣੇ ਵਾਲੇ ਹਾਂ ਜੀ, ਤੂੰ ਬਖਸਣੇ ਜੋਗ ਹੈਂ ਜੀ। ਅਸੀਂ ਬਰਾੜ ਲੋਕ ਅੜਬ ਹਾਂ। ਜੋ ਕਿਛੁ ਨਾਂਹੀ ਬੋਲਣਾ ਸੋ ਬੋਲ ਦੇਂਦੇ ਹਾਂ ਜੀ।.... ਮੈਂ ਤਾਂ ਤੇਰੇ ਦਾਸੌਂ ਕਾ ਦਾਸ ਹਾਂ ਜੀ, ਤੂੰ ਸਰਬ ਖਤੇ ਬਖਸਣੇ ਵਾਲਾ ਹੈਂ ਜੀ। ਮੇਰੀ ਸਿੱਖੀ ਬਖਸੀਏ ਜੀ! ਤੂੰ ਰੱਖਣ ਜੋਗ ਹਹਿਂ ਜੀ। ਏਹੁ ਮੇਰਾ ਬੇਟਾ ਹੈ।'

ਗੁਰੂ ਜੀ ਕਹਿਆ, 'ਦਾਨ ਸਿੰਘ ਬਖਸਿਆ, ਬਾਪ ਬੇਟੇ ਕੀ ਗਾਲ ਲਗਦੀ ਨਾਹੀ।'

ਦਾਨ ਸਿੰਘ ਕਹਿਆ, 'ਸਾਡਾ ਭਰਮੁ ਕਿਸ ਤਰ੍ਹਾਂ ਜਾਇ?'

ਗੁਰੂ ਜੀ ਕਹਿੰਦੇ, 'ਦਾਨ ਸਿੰਘ, ਬੇਲੇ (ਜੰਗਲ) ਵਿੱਚ ਭਾਹ (ਅੱਗ) ਲੱਗਦੀ ਹੈ, ਸ਼ੇਰਨੀ ਬੱਚੇ ਨੂੰ ਮੁਹਿ ਵਿੱਚ ਲਈ ਜਾਂਦੀ ਹੈ। ਆਖੀਏ, ਖਾਂਦੀ ਹੈ, ਪਰ ਉਸ ਦੇ ਦੰਦ ਨਹੀਂ ਚੁਭਾਉਂਦੀ।'

ਦਾਨ ਸਿੰਘ ਚਰਨਾਂ ਪਰ ਮੱਥਾ ਟੇਕਿਆ, 'ਭਲਾ ਗੁਰੂ ਜੀ ਭਲਾ, ਸੁਖ ਕਰਨੀ ਜੀ।' (ਸਾਖੀ 51ਵੀਂ)

ਇਸ ਸਾਖੀ ਤੋਂ ਬਰਾੜਾਂ ਦੇ ਸੁਭਾਅ ਅਤੇ ਗੁਰੂ ਜੀ ਦੀ ਦਿਆਲਤਾ ਦਾ ਪਤਾ ਲੱਗਦਾ ਹੈ। ਜਿਨ੍ਹਾਂ ਮਿੱਤਰਾਂ ਜਾਂ ਅਮਿੱਤਰਾਂ ਦੀ ਨੀਅਤ ਰਾਸ ਹੁੰਦੀ ਸੀ, ਉਨ੍ਹਾਂ ਉੱਤੇ ਗੁਰੂ ਜੀ ਦਇਆਵਾਨ ਹੀ ਰਹਿੰਦੇ ਸਨ, ਕਰੋਪ ਨਹੀਂ ਸੀ ਹੁੰਦੇ।

ਤੀਜੀ ਗੱਲ ਇਹ ਕਿ ਗੁਰੂ ਜੀ ਆਪਣੇ ਘੋੜੇ ਨੂੰ ਭਰਾਵਾਂ ਵਾਂਗ ਪਿਆਰ ਕਰਦੇ ਸਨ ਕਿਉਂਕਿ ਜੰਗ ਵਿੱਚ ਘੋੜੇ ਦਾ ਕਿਰਦਾਰ ਕਿਸੇ ਸੂਰਮੇ ਮਨੁੱਖ ਨਾਲੋਂ ਘੱਟ ਨਹੀਂ ਸੀ ਹੁੰਦਾ।

ਗੁਰੂ ਜੀ ਦਾ ਵਹੀਰ ਰੋਹੀ ਬੀਆਬਾਨ ਵਿੱਚੋਂ ਲੰਘ ਰਿਹਾ ਸੀ। ਹੇਠਾਂ ਰੇਤ ਤਪਦੀ ਸੀ ਤੇ ਉੱਪਰ ਸੂਰਜ ਦੀ ਭੱਠੀ ਬਲ ਰਹੀ ਸੀ। ਗੁਰੂ ਜੀ ਨੂੰ ਪਿਆਸ ਲੱਗੀ। ਭਾਈ ਸੰਤੋਖ ਸਿੰਘ ਨੇ ਲਿਖਿਆ ਹੈ ਕਿ ਦਸਮੇਸ਼ ਜੀ ਨੇ ਜੰਗਲ ਦੇ ਸਿੱਖਾਂ ਦੀ ਪਰਖ ਕਰਨੀ ਚਾਹੀ :—

ਪਰਖਨ ਹਿਤ ਜੰਗਲ ਨਰ ਫੇਰ।
ਸ੍ਰੀ ਮੁਖ ਤੇ ਬੋਲੇ ਤਿਸ ਬੇਰ।
'ਹਮ ਕੋ ਲਗੀ ਅਧਿਕ ਅਬਿ ਪਿਆਸਾ।
ਖੋਜਹੁ ਨੀਰ ਹੋਇ ਜਿਸ ਪਾਸਾ।' —ਸੂਰਜ ਪ੍ਰਕਾਸ਼

ਇਸ ਤੋਂ ਅਗਲਾ ਪ੍ਰਸੰਗ 'ਸਾਖੀ ਪੋਥੀ' ਦੇ ਸ਼ਬਦਾਂ ਵਿੱਚ :—

ਬੈਰਾੜ ਲਗੇ ਸਿੱਖਾਂ ਪਾਸੋਂ ਜਲੁ ਭਾਲਣਿ। ਰਾਇ ਖਾਨੇ (ਬਰਾੜ) ਪਾਸ ਜਲ ਲੱਭਿਆ। ਛਾਗਲ (ਛੋਟੀ ਮਸ਼ਕ) ਵਿੱਚ। ਉਹ ਪਹਿਲਾਂ ਮੁਕਰਿਆ, ਕਹਿੰਦਾ 'ਹੈ ਨਾਹੀ।' ਫੇਰ ਕਹਿੰਦਾ, 'ਮੁਲਿ ਦੇਊਂ।'

ਸਿੱਖਾਂ ਕਹਿਆ, 'ਮੁੱਲ ਹੀ ਦੇਹਿ।'

ਕਹਿੰਦਾ, 'ਰੁਪਈਆ ਲਊਂ।'

ਸਿੱਖਾਂ ਕਹਿਆ, 'ਰੁਪਈਆ ਹੀ ਲੈ।'

ਫੇਰ ਕਹਿੰਦਾ, 'ਨਾਹੀ ਭਈ, ਕਟੋਰੇ ਕੀ ਮੁਹਰ ਲਊਂ।'

ਖਜ਼ਾਨਚੀ ਨੇ ਕਹਿਆ, 'ਮੁਹਰ ਹੀ ਲੈ।'

ਮੋਹਰ ਲਈ, ਪਾਣੀ ਕਾ ਕਟੋਰਾ ਦੀਆ।
ਗੁਰੂ ਜੀ ਕਹਿੰਦੇ, 'ਜਾਹ ਵੇ ਖਾਨਾ, ਪਾਣੀ ਤੇ ਪਤਲਾ ਹੋਇ ਗਇਆ।' —ਸਾਖੀ 52ਵੀਂ
ਭਾਈ ਸੰਤੋਖ ਜੀ ਲਿਖਦੇ ਹਨ : ਗੁਰੂ ਜੀ ਨੇ ਫ਼ਰਮਾਇਆ :—

**ਸਭ ਵਸਤੂ ਤੇ ਪਤਰੋ ਪਾਣੀ।**
ਸੁਨਿ ਖਾਨੇ! ਤੈਂ ਕਛੁ ਨਾ ਜਾਣੀ।
ਤੂੰ ਪਾਣੀ ਤੇ ਪਤਰੋ ਹੇਰਾ।
ਜਾਨਯੋਂ ਭੇਦ ਆਜ ਹਮ ਤੇਰਾ। —ਸੂਰਜ ਪ੍ਰਕਾਸ਼
(ਹੇਰਾ : ਦੇਖਿਆ)

ਜਦੋਂ ਭਾਈ ਸੰਤੋਖ ਸਿੰਘ 'ਸੂਰਜ ਪ੍ਰਕਾਸ਼' (ਜਿਸ ਦਾ ਅਸਲ ਨਾਂ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਹੈ) ਦੀ ਰਚਨਾ ਕਰ ਰਹੇ ਸਨ, ਉਸ ਸਮੇਂ ਉਨ੍ਹਾਂ ਪਾਸ 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਦਾ ਹੱਥ-ਲਿਖਤ ਖਰੜਾ ਹੈ ਸੀ। ਸਾਖੀ ਪੋਥੀ ਵਾਲੀਆਂ ਸਾਖੀਆਂ ਨੂੰ ਉਨ੍ਹਾਂ ਨੇ ਕਾਵਿ-ਰੂਪ ਵਿੱਚ ਢਾਲ ਦਿੱਤਾ। ਇਸ ਤਰ੍ਹਾਂ ਚੜ੍ਹਦੀ ਕਲਾ ਦੇ ਅਵਤਾਰ ਗੁਰੂ ਗੋਬਿੰਦ ਸਿੰਘ ਜੀ ਮਾਲਵੇ ਦੀ ਰੁੱਖੀ-ਸੁੱਕੀ ਧਰਤੀ ਉੱਤੇ ਉੱਗੇ ਵਣਾਂ, ਕਰੀਰਾਂ ਅਤੇ ਮਲ੍ਹਿਆਂ ਨੂੰ ਚੀਰਦੇ ਹੋਏ ਖਿਦਰਾਣੇ ਦੀ ਢਾਬ ਵੱਲ ਜਾ ਰਹੇ ਸਨ।

• • •

# 35

# ਅਨੰਦਪੁਰ ਵਿੱਚ ਬੇਦਾਵਾ ਲਿਖਣ ਵਾਲੇ ਸਿੰਘ ਕੌਣ ਸਨ?

ਗੁਰੂ ਗੋਬਿੰਦ ਸਿੰਘ ਜੀ ਦੇ ਇਤਿਹਾਸ ਵਿੱਚ ਇਹ ਗੱਲ ਵਾਰ-ਵਾਰ ਦੁਹਰਾ ਕੇ ਲਿਖੀ ਗਈ ਹੈ ਕਿ ਅਨੰਦਪੁਰ ਦੀਆਂ ਜੰਗਾਂ ਸਮੇਂ ਕੁਝ ਸਿੰਘ ਭੁੱਖ ਦੇ ਦੁੱਖੋਂ ਗੁਰੂ ਜੀ ਨੂੰ ਬੇਦਾਵਾ ਦੇ ਕੇ ਆਪਣੇ ਘਰਾਂ ਨੂੰ ਚਲੇ ਗਏ, ਪਰ ਬੜੀ ਹੈਰਾਨੀ ਦੀ ਗੱਲ ਹੈ ਕਿ ਅਨੰਦਪੁਰ ਵਿੱਚ ਬੇਦਾਵਾ ਲਿਖਣ ਵਾਲੇ ਕਿਸੇ ਇਕ ਸਿੱਖ ਦਾ ਨਾਂ ਵੀ ਸਮੁੱਚੇ ਸਿੱਖ ਇਤਿਹਾਸ ਵਿੱਚ ਕਿਤੇ ਨਹੀਂ ਮਿਲਦਾ। ਲਾ-ਪਾ ਕੇ ਬੇਦਾਵੇ ਦੇ ਪ੍ਰਸੰਗ ਦੇ ਅਖ਼ੀਰ ਵਿੱਚ ਭਾਈ ਮਹਾਂ ਸਿੰਘ ਦਾ ਨਾਂ ਆਉਂਦਾ ਹੈ ਜਿਸ ਨੇ ਗੁਰੂ ਜੀ ਨੂੰ ਬੇਦਾਵਾ ਪਾੜਨ ਦੀ ਬੇਨਤੀ ਕੀਤੀ, ਪਰ ਕੀ ਭਾਈ ਮਹਾਂ ਸਿੰਘ ਅਨੰਦਪੁਰ ਬੇਦਾਵਾ ਲਿਖਣ ਵਾਲੇ ਸਿੰਘਾਂ ਵਿੱਚ ਸ਼ਾਮਿਲ ਸੀ, ਇਸ ਬਾਰੇ ਯਕੀਨ ਨਾਲ ਕੁਝ ਨਹੀਂ ਕਿਹਾ ਜਾ ਸਕਦਾ।

ਕੀ ਅਨੰਦਪੁਰ ਸਾਹਿਬ ਵਿੱਚ ਬੇਦਾਵਾ ਲਿਖਿਆ ਗਿਆ ਸੀ ਜਾਂ ਨਹੀਂ, ਜੇ ਬੇਦਾਵਾ ਲਿਖਿਆ ਗਿਆ ਸੀ ਤਾਂ ਕਿੱਥੇ ਲਿਖਿਆ ਗਿਆ ਸੀ ਅਤੇ ਬੇਦਾਵਾ ਲਿਖਣ ਵਾਲੇ ਸਿੰਘ ਕੌਣ ਸਨ; ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਲੱਭਣ ਲਈ ਇਸ ਲੇਖਕ ਨੂੰ 21 ਪੁਸਤਕਾਂ ਵਾਚਣ ਦਾ ਮੌਕਾ ਮਿਲਿਆ ਜਿਨ੍ਹਾਂ ਵਿੱਚੋਂ 11 ਪੁਸਤਕਾਂ ਅਨੰਦਪੁਰ ਸਾਹਿਬ ਵਿੱਚ ਬੇਦਾਵਾ ਲਿਖਣ ਦੀ ਗਵਾਹੀ ਭਰਦੀਆਂ ਹਨ ਅਤੇ 10 ਪੁਸਤਕਾਂ ਅਨੰਦਪੁਰ ਵਿੱਚ ਬੇਦਾਵਾ ਲਿਖਣ ਤੋਂ ਇਨਕਾਰੀ ਹਨ। ਜੇ ਇਸ ਸਬੰਧ ਵਿੱਚ ਕੁਝ ਹੋਰ ਪੁਸਤਕਾਂ ਦਾ ਅਧਿਐਨ ਕੀਤਾ ਜਾਵੇ ਤਾਂ ਹਾਂ-ਪੱਖੀ ਜਾਂ ਨਾਂਹ-ਪੱਖੀ ਪੁਸਤਕਾਂ ਦੀ ਗਿਣਤੀ ਵੱਧ ਵੀ ਹੋ ਸਕਦੀ ਹੈ। ਇੱਥੇ ਇਹ ਗੱਲ ਵੀ ਯਾਦ ਰੱਖਣ ਵਾਲੀ ਹੈ ਕਿ ਕੁਝ ਲੇਖਕ ਰੀਸੋ-ਰੀਸ ਵੀ ਅਨੰਦਪੁਰ ਵਿੱਚ ਬੇਦਾਵਾ ਲਿਖਣ ਦੀ ਗੱਲ ਲਿਖ ਦਿੰਦੇ ਹਨ ਕਿਉਂਕਿ ਇਹ ਪ੍ਰਸੰਗ ਬਹੁਤ ਪ੍ਰਸਿੱਧ ਹੋ ਚੁੱਕਾ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਇਤਿਹਾਸ ਦੀ ਸਰਬ ਪ੍ਰਥਮ ਪੁਸਤਕ 'ਸ਼੍ਰੀ ਗੁਰੁ ਸੋਭਾ' ਹੈ ਜੋ ਗੁਰੂ ਜੀ ਦੇ ਦਰਬਾਰੀ ਕਵੀ ਸੈਨਾਪਤਿ ਨੇ 1711 ਈ: ਵਿੱਚ ਮੁਕੰਮਲ ਕੀਤੀ। ਇਸ ਪੁਸਤਕ ਵਿੱਚ ਅਨੰਦਪੁਰ ਜਾਂ ਹੋਰ ਕਿਸੇ ਸਥਾਨ 'ਤੇ 'ਅਸੀਂ ਤੁਹਾਡੇ ਸਿੱਖ ਨਹੀਂ ਅਤੇ ਤੁਸੀਂ ਸਾਡੇ ਗੁਰੂ ਨਹੀਂ' ਵਰਗਾ ਬੇਦਾਵਾ ਲਿਖਣ ਦੀ ਉੱਕਾ ਕੋਈ ਗੱਲ ਨਹੀਂ ਹੈ। ਨਾ ਹੀ ਮੁਕਤਸਰ ਜੰਗ ਵਿਖੇ ਭਾਈ ਮਹਾਂ ਸਿੰਘ ਵੱਲੋਂ ਬੇਦਾਵਾ ਪੜਵਾਉਣ ਦਾ ਕੋਈ ਜ਼ਿਕਰ ਹੈ। ਹਾਂ, ਏਨੀ ਗੱਲ ਜ਼ਰੂਰ ਲਿਖੀ ਹੈ ਕਿ ਜਦੋਂ ਸਿੰਘਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਅਨੰਦਗੜ੍ਹ ਦਾ ਕਿਲਾ ਛੱਡ ਦੇਣਾ ਚਾਹੀਦਾ ਹੈ ਤਾਂ ਗੁਰੂ ਜੀ ਨੇ ਫ਼ਰਮਾਇਆ : 'ਇਸ ਸਮੇਂ ਕਿਲਾ ਛੱਡਣ ਨਾਲ ਬਹੁਤ ਨੁਕਸਾਨ ਹੋਵੇਗਾ ਇਸ ਲਈ ਕੁਝ ਦਿਨ ਹੋਰ ਡਟ ਜਾਓ।' ਪਰ ਸਿੰਘ ਕਿਲਾ ਛੱਡਣ ਲਈ ਬਜ਼ਿੱਦ ਸਨ। ਉਨ੍ਹਾਂ ਦਾ ਹਠ ਵੇਖ ਕੇ ਗੁਰੂ ਜੀ ਬੋਲੇ, 'ਚੰਗਾ ਭਾਈ, ਜੇ ਕੋਈ ਬੁਰੀ ਘਟਨਾ ਵਾਪਰ ਗਈ ਤਾਂ ਜ਼ਿੰਮੇਵਾਰੀ ਤੁਹਾਡੀ ਹੋਵੇਗੀ।' ਗੁਰੂ ਜੀ ਨੇ ਇਹ ਗੱਲ ਸਾਰਿਆਂ ਤੋਂ ਲਿਖਵਾ ਲਈ ਅਤੇ ਸਭ ਨੂੰ ਤਿਆਰ ਹੋਣ ਦਾ ਹੁਕਮ ਦੇ ਦਿੱਤਾ :

ਸਤਿਗੁਰੁ ਕਹੀ, 'ਸੁਨੋ ਬਿਧਿ ਸਾਈ।
ਬੁਰਾ ਹੋਤ ਤੁਮਰੇ ਸਿਰ ਭਾਈ।'
ਯੌਂ ਸਬ ਸੌਂ ਤਉਹਦ ਲਿਖਵਾਏ।
'ਹੋਹੁ ਤਯਾਰ', ਤਬੈ ਫੁਰਮਾਏ। —ਸ਼੍ਰੀ ਗੁਰੁ ਸੋਭਾ, ਅਧਿ: ਗਿਆਰ੍ਹਵਾਂ
(ਤਉਹਦ : ਇਕਰਾਰਨਾਮਾ)

ਤਉਹਦ ਲਿਖਣ ਵਾਲੇ ਇਹ ਸਿੰਘ ਕੌਣ ਸਨ, ਇਸ ਬਾਰੇ ਕੋਈ ਜਾਣਕਾਰੀ ਨਹੀਂ ਦਿੱਤੀ ਗਈ।

ਇਹੀ ਗੱਲ 'ਸ਼੍ਰੀ ਗੁਰੁ ਸੋਭਾ' ਤੋਂ 40 ਸਾਲ ਬਾਅਦ ਲਿਖੇ ਗਏ 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' (1751 ਈ:) ਵਿੱਚ ਭਾਈ ਕੋਇਰ ਸਿੰਘ ਨੇ ਲਿਖੀ ਹੈ। ਗੁਰੂ ਜੀ ਨੇ ਕਿਲਾ ਛੱਡਣ ਲਈ ਕਾਹਲੇ ਸਿੰਘਾਂ ਤੋਂ ਇਹ ਸਹੁੰ ਲਈ ਕਿ ਮਾੜੀ ਘਟਨਾ ਦੀ ਜ਼ਿੰਮੇਵਾਰੀ ਤੁਹਾਡੀ ਹੋਵੇਗੀ :

ਸਭ ਸਿਖ ਕਹੈ, 'ਬੁਰਾ ਨਹਿ ਹੋਈ।
ਤਜੋ ਆਨੰਦਪੁਰ ਅਤਿ ਸੋਈ।'
ਸ੍ਰੀ ਮੁਖ ਕਹੈ, 'ਸੁਨੋ ਤੁਮ ਭਾਈ।
ਬੁਰੋ ਹੋਇ ਤੁਮਰੇ ਸਿਰ ਆਈ।'
ਯੌਂ ਕਹਿ ਕੈ ਸਭ ਸੌਂਹ ਦਿਖਾਈ।
'ਹੋਹੁ ਤਿਯਾਰ' ਸੁ ਪੁਨਿ ਫੁਰਮਾਈ॥74॥ —ਅਧਿ : ਪੰਦਰ੍ਹਵਾਂ

ਮੁਕਤਸਰ ਦੀ ਰਣ-ਭੂਮੀ ਵਿੱਚ ਜਦ ਆਖਰੀ ਸਾਹ ਲੈ ਰਹੇ ਦੋ ਸਿੰਘਾਂ ਨੂੰ ਗੁਰੂ ਜੀ ਨੇ ਕਿਹਾ, 'ਸਿੰਘੋ, ਕੁਝ ਮੰਗ ਲਓ।' ਤਾਂ ਉਨ੍ਹਾਂ ਨੇ ਜ਼ਿੰਮੇਵਾਰੀ ਲੈਣ ਵਾਲੀ ਸਹੁੰ ਦਾ ਕਾਗਜ਼ ਪਾੜ ਦੇਣ ਲਈ ਬੇਨਤੀ ਕੀਤੀ—

'....ਆਨੰਦਪੁਰ ਲਿਖ ਹੱਦ ਨਿਕਾਰੋ।
...ਦੀਜੈ ਵਹੁ ਕਾਗਦ ਅਬ ਫਾਰੀ।' —ਅਧਿ : ਸਤਾਰ੍ਹਵਾਂ
(ਹੱਦ : ਸਹੁੰ, ਇਕਰਾਰਨਾਮਾ)

ਕੋਇਰ ਸਿੰਘ ਨੇ ਵੀ ਸਹੁੰ ਲੈਣ ਵਾਲੇ ਸਿੰਘਾਂ ਦੀ ਕੋਈ ਪਹਿਚਾਣ ਨਹੀਂ ਦਿੱਤੀ।

ਤੀਜੀ ਪੁਸਤਕ ਭਾਈ ਕੇਸਰ ਸਿੰਘ ਛਿੱਬਰ ਦਾ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' (1769 ਈ:) ਹੈ। ਛਿੱਬਰ ਦਾ ਬਿਰਤਾਂਤ ਬਹੁਤ ਅਘੜ-ਦੁਘੜਾ ਹੈ। ਚਮਕੌਰ ਦੀ ਜੰਗ ਤੋਂ ਬਾਅਦ ਸਿੰਘ ਗੁਰੂ ਜੀ ਨੂੰ ਕਹਿੰਦੇ ਹਨ :

ਕਾਗਦ ਪਾੜੋ ਜੋ ਸਿਖਾਂ ਹੈ ਲਿਖ ਦਿੱਤਾ।....
ਕਾਗਦ ਕੱਢ ਕੇ ਸਿਖਾਂ ਸਾਹਿਬ ਪਾਸੋਂ ਪੜਵਾਇਆ। —ਚਰਨ ਦਸਵਾਂ

ਛਿੱਬਰ ਨੇ ਤਉਹਦ, ਹੱਦ, ਸਹੁੰ ਜਾਂ ਬੇਦਾਵਾ ਕੋਈ ਲਫ਼ਜ਼ ਨਹੀਂ ਵਰਤਿਆ। ਮੁਕਤਸਰ ਦੇ ਯੁੱਧ ਬਾਰੇ ਉਸ ਨੇ ਕੇਵਲ ਚਾਰ ਸਤਰਾਂ ਲਿਖੀਆਂ ਹਨ ਜਿਨ੍ਹਾਂ ਵਿੱਚ ਭਾਈ ਮਹਾਂ ਸਿੰਘ ਜਾਂ ਬੇਦਾਵਾ ਪਾੜਨ ਬਾਰੇ ਕੋਈ ਗੱਲ ਨਹੀਂ ਲਿਖੀ।

ਇਸ ਤੋਂ ਅਗਲੀ ਪੁਸਤਕ ਭਾਈ ਸਰੂਪ ਦਾਸ ਭੱਲਾ ਦਾ 'ਮਹਿਮਾ ਪ੍ਰਕਾਸ਼' (1776 ਈ:) ਹੈ। ਉਸ ਨੇ ਅਨੰਦਪੁਰ ਜਾਂ ਮੁਕਤਸਰ ਦੀਆਂ ਜੰਗਾਂ ਵਿੱਚ ਬੇਦਾਵੇ ਦਾ ਕੋਈ ਜ਼ਿਕਰ ਨਹੀਂ ਕੀਤਾ।

ਪੰਜਵੀਂ ਪੁਸਤਕ ਭਾਈ ਸਵਰੂਪ ਸਿੰਘ ਕੌਸ਼ਿਸ਼ ਰਚਿਤ 'ਗੁਰੂ ਕੀਆਂ ਸਾਖੀਆਂ' ਹਨ, ਜੋ 1790 ਈ: ਵਿੱਚ ਲਿਖੀ ਗਈ। ਇਸ ਪੁਸਤਕ ਅਨੁਸਾਰ ਅਨੰਦਪੁਰ ਦੀਆਂ ਜੰਗਾਂ ਸਮੇਂ ਕਿਸੇ ਸਿੱਖ ਨੇ ਬੇਦਾਵਾ ਨਹੀਂ ਦਿੱਤਾ। ਭਾਈ ਸਵਰੂਪ ਸਿੰਘ ਅਨੁਸਾਰ ਬੇਦਾਵੇ ਵਾਲੀ ਘਟਨਾ ਅਨੰਦਪੁਰ ਵਿੱਚ ਨਹੀਂ, ਪਿੰਡ ਰਾਮੇਆਣੇ ਤੋਂ ਅੱਗੇ ਪਿੰਡ ਰੁਪਾਣੇ ਅਤੇ ਖਿਦਰਾਣੇ ਦੀ ਢਾਬ ਦੇ ਵਿਚਕਾਰ ਵਾਪਰੀ ਸੀ। ਰੁਪਾਣੇ ਤੋਂ ਖਿਦਰਾਣੇ ਦਾ ਫਾਸਲਾ ਸਿਰਫ਼ ਸੱਤ ਕਿਲੋਮੀਟਰ ਹੈ। ਭਾਈ ਸਵਰੂਪ ਸਿੰਘ ਨੇ ਬੇਦਾਵੇ ਉੱਤੇ ਦਸਤਖ਼ਤ ਕਰਨ ਵਾਲੇ ਸਿੰਘਾਂ ਦੇ ਨਾਂ ਵੀ ਲਿਖੇ ਹਨ। ਇਸ ਘਟਨਾ ਦਾ ਮੁਕੰਮਲ ਵਰਨਣ ਅਸੀਂ ਅੱਗੇ ਚੱਲ ਕੇ ਕਰਾਂਗੇ। ਅਜੇ ਤਾਂ ਅਸੀਂ ਕੇਵਲ ਇਹੀ ਦੱਸਣਾ ਚਾਹੁੰਦੇ ਹਾਂ ਕਿ 18ਵੀਂ ਸਦੀ ਦੇ ਪ੍ਰਮੁੱਖ ਅਤੇ ਪ੍ਰਸਿੱਧ ਪੰਜ ਮੁੱਢਲੇ ਇਤਿਹਾਸਕ ਗ੍ਰੰਥਾਂ ਵਿੱਚ ਅਨੰਦਪੁਰ ਵਿਖੇ ਸਿੰਘਾਂ ਵੱਲੋਂ ਬੇਦਾਵਾ ਦੇਣ ਜਾਂ ਲਿਖਣ ਦਾ ਕੋਈ ਖ਼ਾਸ ਵਰਨਣ ਨਹੀਂ ਮਿਲਦਾ। ਘੱਟੋ-ਘੱਟ ਉਸ ਰੂਪ ਵਿੱਚ ਨਹੀਂ ਮਿਲਦਾ ਜਿਵੇਂ ਕਿ ਬਹੁਤ ਸਾਰੀਆਂ ਮਗਰਲੀਆਂ ਪੁਸਤਕਾਂ ਵਿੱਚ ਵਰਨਣ ਕੀਤਾ ਗਿਆ ਹੈ ਜਾਂ ਆਮ ਤੌਰ 'ਤੇ ਪ੍ਰਚਾਰਿਆ ਜਾਂਦਾ ਹੈ। ਨਾ ਹੀ ਬੇਦਾਵੀਏ ਸਿੰਘਾਂ ਦਾ ਕੋਈ ਨਾਂ ਜਾਂ ਪਹਿਚਾਣ ਦੱਸੀ ਗਈ ਹੈ।

ਹੁਣ ਅਸੀਂ ਉਸ ਪੁਸਤਕ ਬਾਰੇ ਚਰਚਾ ਕਰਾਂਗੇ ਜਿਸ ਨੇ ਪਹਿਲੀ ਵਾਰ ਅਨੰਦਪੁਰ ਵਿੱਚ ਸਿੰਘਾਂ ਦੇ ਬੇਦਾਵਾ ਲਿਖਣ ਦੀ ਗੱਲ ਲਿਖੀ ਹੈ। ਉਹ ਪੁਸਤਕ ਹੈ 'ਗੁਰ ਬਿਲਾਸ' ਭਾਈ ਸੁੱਖਾ ਸਿੰਘ, ਜਿਸ ਦਾ ਰਚਣਾ-ਸਾਲ 1797 ਈ: ਹੈ। ਭਾਈ ਸੁੱਖਾ ਸਿੰਘ ਨੇ ਵੀ ਗੱਲ ਤਾਂ ਉਥੋਂ ਹੀ ਸ਼ੁਰੂ ਕੀਤੀ ਸੀ ਜਿਥੋਂ ਕਵੀ ਸੈਨਾਪਤਿ ਅਤੇ ਭਾਈ ਕੋਇਰ ਸਿੰਘ ਨੇ ਕੀਤੀ ਸੀ, ਜਿਵੇਂ ਉਹ (ਸੁੱਖਾ ਸਿੰਘ) ਲਿਖਦਾ ਹੈ ਕਿ ਗੁਰੂ ਜੀ ਨੇ ਸਿੱਖਾਂ ਨੂੰ ਕਿਹਾ—

ਸ੍ਰੀ ਮੁਖ ਕਹਾ ਸੁਨੋ ਚਿਤ ਲਾਈ।
ਬੁਰੋ ਹੋਤ ਤੁਮਰੇ ਸਿਰ ਆਈ।। 241॥ —ਅਧਿ : ਵੀਹਵਾਂ

ਪਰ ਉਸ ਨੇ ਇਸ ਵਿੱਚ ਕੁਝ ਵਾਧਾ ਕਰ ਦਿੱਤਾ। 'ਹੱਦ' ਜਾਂ 'ਤਉਹਦ' (ਇਕਰਾਰਨਾਮਾ) ਲਿਖਾਉਣ ਵਾਲੀ ਗੱਲ ਲਿਖ ਕੇ ਉਸ ਨੇ ਗੁਰਸਿੱਖੀ ਤੋਂ ਬੇਦਾਵੇ ਵਾਲੀ ਗੱਲ ਵੀ ਨਾਲ ਜੋੜ ਦਿੱਤੀ :—

ਯੌਂ ਕਹ ਸਭ ਸੌਂ ਹੱਦ ਲਿਖਾਈ।
ਸਿੱਖੀ ਗੁਰ ਬਿਦਾਵ ਕਰਾਈ।
ਯਾ ਬਿਧਿ ਸੌਂ ਸਬ ਨੈ ਲਿਖ ਦਯੋ।
ਕਾਹੂ ਧੀਰ ਨ ਮਨ ਮੈ ਕਯੋ। 243॥

ਭਾਈ ਸੁੱਖਾ ਸਿੰਘ ਅਨੁਸਾਰ ਸਾਰੇ ਸਿੱਖਾਂ ਨੇ ਬੇਦਾਵਾ ਲਿਖ ਦਿੱਤਾ ਪਰ ਇਨ੍ਹਾਂ ਸਿੱਖਾਂ ਦਾ ਕੋਈ ਨਾਂ ਜਾਂ ਪਛਾਣ ਨਹੀਂ ਲਿਖੀ। ਇਸ ਉਪਰੰਤ ਉਹ ਆਪਣਾ ਵਿਚਾਰ ਲਿਖਦਾ ਹੈ। ਕਹਿੰਦਾ ਹੈ—ਮੇਰੇ ਮਨ ਵਿੱਚ ਇੰਜ ਆਉਂਦੀ ਹੈ ਕਿ ਜੇ ਸਾਰੇ ਸਿੰਘ ਬੇਦਾਵਾ ਨਾ ਲਿਖਦੇ ਤਾਂ ਮੁਕਤਸਰ ਵਿਖੇ ਸੀਸ ਲਾ ਕੇ ਗੁਰੂ ਦੀਆਂ ਖ਼ੁਸ਼ੀਆਂ ਕਿਵੇਂ ਪ੍ਰਾਪਤ ਕਰਦੇ—

ਮੋ ਮਨ ਮੈ ਆਵਤ ਇਹ ਭਾਈ।
ਜੋ ਨਹੀਂ ਲਿਖਤੇ ਸਰਬ ਬਨਾਈ।
ਮੁਕਤ ਸਰੋਵਰ ਪਹਿ ਜਗਦੀਸਾ।
ਲੇਵਤ ਲਾਈ ਕਹੋ ਕਿਮ ਸੀਸਾ।
ਸੀਸ ਲਾਈ ਗੁਰਦੇਵ ਰਿਝਾਈ।
ਕਾਗਦ ਪਰ ਯੌ ਪ੍ਰਕਟ ਬਨਾਈ।। 245॥ —ਅਧਿ: ਵੀਹਵਾਂ

ਜਦੋਂ ਅਠਾਰ੍ਹਵੀਂ ਸਦੀ ਦੇ ਅੰਤ ਵਿੱਚ ਭਾਈ ਸੁੱਖਾ ਸਿੰਘ ਨੇ ਇੰਜ ਗੱਲ ਵਧਾ ਦਿੱਤੀ ਤਾਂ ਇਸ ਨੇ ਹੌਲੀ-ਹੌਲੀ ਉਹ ਰੂਪ ਧਾਰਨ ਕਰ ਲਿਆ ਜੋ ਅੱਜ ਦੇ ਰਾਗੀ ਢਾਡੀ ਸੰਗਤਾਂ ਨੂੰ ਸੁਣਾਉਂਦੇ ਹਨ ਜਾਂ ਨਵੇਂ ਇਤਿਹਾਸਕਾਰ ਆਪਣੀਆਂ ਪੁਸਤਕਾਂ ਵਿੱਚ ਲਿਖਦੇ ਹਨ।

ਭਾਈ ਸੁੱਖਾ ਸਿੰਘ ਤੋਂ ਬਾਅਦ ਸਿੱਖ ਇਤਿਹਾਸ ਬਾਰੇ ਉਨ੍ਹੀਵੀਂ ਸਦੀ ਵਿੱਚ ਪੰਜ ਪ੍ਰਸਿੱਧ ਇਤਿਹਾਸਕ ਗ੍ਰੰਥ ਲਿਖੇ ਗਏ। ਸਿੰਘ ਸਾਗਰ (ਵੀਰ ਸਿੰਘ ਬੱਲ, 1827 ਈ:), ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ (1823 ਈ:), ਪ੍ਰਾਚੀਨ ਪੰਥ ਪ੍ਰਕਾਸ਼ (ਰਤਨ ਸਿੰਘ ਭੰਗੂ, 1841 ਈ:), ਸੂਰਜ ਪ੍ਰਕਾਸ਼ (ਸੰਤੋਖ ਸਿੰਘ, 1843 ਈ:) ਅਤੇ ਤਵਾਰੀਖ ਗੁਰੂ ਖ਼ਾਲਸਾ (ਗਿ: ਗਿਆਨ ਸਿੰਘ, 1900 ਈ:)। ਇਨ੍ਹਾਂ ਗ੍ਰੰਥਕਾਰਾਂ ਨੇ ਅਨੰਦਪੁਰ ਸਾਹਿਬ ਵਿਖੇ ਬੇਦਾਵਾ ਲਿਖਣ ਦਾ ਪ੍ਰਸੰਗ ਹੋਰ ਵੀ ਵਧਾ ਚੜ੍ਹਾ ਕੇ ਲਿਖਿਆ।

ਮੁੱਢਲੇ ਲੇਖਕਾਂ ਕਵੀ ਸੈਨਾਪਤਿ ਅਤੇ ਕੋਇਰ ਸਿੰਘ ਨੇ ਤਾਂ ਏਨਾ ਹੀ ਲਿਖਿਆ ਸੀ ਕਿ 'ਬੁਰਾ ਹੋਤ ਤੁਮਰੇ ਸਿਰ ਭਾਈ।' ਸੁੱਖਾ ਸਿੰਘ ਨੇ ਗੱਲ ਵਧਾਈ ਕਿ 'ਸਿੱਖੀ ਗੁਰ ਬਿਦਾਵ ਕਰਾਈ।' ਸੁੱਖਾ ਸਿੰਘ ਤੋਂ 44 ਸਾਲ ਮਗਰੋਂ ਭਾਈ ਰਤਨ ਸਿੰਘ ਭੰਗੂ ਨੇ ਇਹ ਤੁਕ ਜੋੜੀ 'ਤੁਮ ਹਮ ਗੁਰੂ ਨਾ ਹਮ ਤੁਮ ਸਿੱਖ।' ਦੋ ਸਾਲ ਬਾਅਦ 'ਸੂਰਜ ਪ੍ਰਕਾਸ਼' ਵਿੱਚ ਭਾਈ ਸੰਤੋਖ ਸਿੰਘ ਨੇ ਆਪਣੀ ਵਿਸਤਾਰਮਈ ਲਿਖਣ-ਸ਼ੈਲੀ ਅਨੁਸਾਰ ਇਸ ਪ੍ਰਸੰਗ ਨੂੰ ਬਹੁਤ ਜ਼ਿਆਦਾ ਵਿਸਤਾਰ ਦੇ ਦਿੱਤਾ। ਸਿੰਘ ਤਾਂ ਸਿੰਘ, ਭਾਈ ਸੰਤੋਖ ਸਿੰਘ ਨੇ ਸਭ ਤੋਂ ਪਹਿਲਾਂ ਮਾਤਾ ਗੁਜਰੀ ਜੀ ਤੋਂ ਬੇਦਾਵਾ ਲਿਖਵਾਇਆ :

'ਲਿਖਯੋ ਬਿਦਾਵਾ 'ਜਨਿਨਿ ਨ ਤੇਰੀ।' (ਬੇਦਾਵਾ ਲਿਖ ਦਿੱਤਾ ਕਿ—ਮੈਂ ਤੇਰੀ ਮਾਤਾ ਨਹੀਂ)

ਫੇਰ ਗੁਰੂ ਜੀ ਨੇ ਬੇਦਾਵਾ ਲਿਖਣ ਲਈ ਸਿੰਘਾਂ ਨੂੰ ਵੱਡਾ ਕਾਗਜ਼, ਕਲਮ ਅਤੇ ਸਿਆਹੀ ਦਿੱਤੀ। ਸਾਰੇ ਸਿੰਘਾਂ ਨੇ ਬੇਦਾਵਾ ਲਿਖ ਦਿੱਤਾ :

ਕਾਗਦ ਦੀਹ ਕਲਮ ਰੁਸ਼ਨਾਈ।
ਸ਼੍ਰੀ ਕਲਗੀਧਰ ਪਾਸ ਰਖਾਈ।
ਲਾਗੇ ਲਿਖਿਨਿ ਬਿਦਾਵਾ ਸਾਰੇ।
ਚਹੈਂ ਬਚਾਯੋ ਪ੍ਰਾਨਨ ਪਯਾਰੇ। —ਰਿਤੁ 6, ਅੰਸੂ 30
(ਦੀਹ : ਵੱਡਾ, ਰੁਸ਼ਨਾਈ : ਸਿਆਹੀ)

ਏਨਾ ਵਿਸਤਾਰ ਕਰਨ ਦੇ ਬਾਵਜੂਦ ਭਾਈ ਸੰਤੋਖ ਸਿੰਘ ਨੇ ਕਿਸੇ ਬੇਦਾਵੀਏ ਸਿੰਘ ਦਾ ਨਾਂ ਨਹੀਂ ਲਿਖਿਆ। ਮੁਕਤਸਰ ਦੀ ਜੰਗ ਸਮਾਪਤ ਹੋਣ ਉਪਰੰਤ ਭਾਈ ਮਹਾਂ ਸਿੰਘ ਦਾ ਨਾਂ ਆਉਂਦਾ ਹੈ, ਜੋ ਗੁਰੂ-ਘਰ ਨਾਲੋਂ ਟੁੱਟੇ ਸਿੰਘਾਂ ਨੂੰ ਮੁੜ ਗੁਰੂ ਨਾਲ ਜੋੜਦਾ ਹੈ।

ਅਨੰਦਪੁਰ ਵਿੱਚ ਬੇਦਾਵੇ ਵਾਲਾ ਪ੍ਰਸੰਗ ਇਸ ਤਰ੍ਹਾਂ ਵਿਕਸਤ ਹੋਇਆ। ਵੀਹਵੀਂ ਸਦੀ ਵਿੱਚ ਐਮ.ਏ. ਮੈਕਾਲਿਫ਼

(1909) ਤੋਂ ਲੈ ਕੇ ਡਾ: ਸੰਗਤ ਸਿੰਘ (1995) ਤੱਕ ਬਹੁਤ ਸਾਰੇ ਲੇਖਕਾਂ ਨੇ ਇਤਿਹਾਸਕ ਪੁਸਤਕਾਂ ਲਿਖੀਆਂ ਹਨ। ਤਕਰੀਬਨ ਸਾਰੇ ਲੇਖਕ ਥੋੜ੍ਹੇ ਬਹੁਤ ਫ਼ਰਕ ਨਾਲ ਅਨੰਦਪੁਰ ਵਿੱਚ ਬੇਦਾਵੇ ਦਾ ਪ੍ਰਸੰਗ ਲਿਖਦੇ ਹਨ। ਪਰ ਪ੍ਰੋ: ਕਰਤਾਰ ਸਿੰਘ, ਗਿ: ਸੋਹਣ ਸਿੰਘ ਸੀਤਲ ਅਤੇ ਪ੍ਰੋ: ਪਿਆਰਾ ਸਿੰਘ ਪਦਮ ਨੇ ਅਨੰਦਪੁਰੀ ਬੇਦਾਵੇ ਉੱਤੇ ਵਿਸ਼ੇਸ਼ ਤੌਰ 'ਤੇ ਆਲੋਚਨਾਤਮਿਕ ਵਿਚਾਰ ਕੀਤੀ ਹੈ, ਜਿਸ ਉੱਤੇ ਹੋਰ ਵਿਚਾਰ ਕਰਨ ਦੀ ਲੋੜ ਹੈ।

## ਅਨੰਦਪੁਰੀ ਬੇਦਾਵੇ ਦੀ ਅਸਲੀਅਤ ਕੀ ਹੈ?

ਗੁਰੂ ਗੋਬਿੰਦ ਸਿੰਘ ਜੀ ਦੇ ਇਤਿਹਾਸ ਦਾ ਇਹ ਇਕ ਅਹਿਮ ਸ਼ੰਕਾ ਹੈ ਕਿ ਅਨੰਦਪੁਰ ਵਿੱਚ ਕੁਝ ਸਿੰਘਾਂ ਨੇ ਬੇਦਾਵਾ ਲਿਖਿਆ ਸੀ ਕਿ ਨਹੀਂ?

ਪਿਛਲੇ ਲੇਖ ਵਿੱਚ ਅਸੀਂ ਇਹ ਦੱਸਣ ਦਾ ਯਤਨ ਕੀਤਾ ਸੀ ਕਿ ਦਸਮ ਪਾਤਸ਼ਾਹ ਨੇ ਅਨੰਦਗੜ੍ਹ ਦਾ ਕਿਲਾ ਛੱਡਣ ਤੋਂ ਪਹਿਲਾਂ ਕੁਝ ਸਿੰਘਾਂ ਤੋਂ ਕੇਵਲ ਇਹ ਗੱਲ ਲਿਖਵਾਈ ਸੀ ਕਿ ਜੇ ਕਿਲਾ ਛੱਡਣ ਉਪਰੰਤ ਕੋਈ ਮਾੜੀ ਘਟਨਾ ਵਾਪਰੀ ਤਾਂ ਜ਼ਿੰਮੇਵਾਰੀ ਉਨ੍ਹਾਂ ਦੀ ਹੋਵੇਗੀ ਪਰ ਉਨ੍ਹੀਵੀਂ ਸਦੀ ਦੇ ਸਿੱਖ ਇਤਿਹਾਸਕਾਰਾਂ ਨੇ ਇਸ ਗੱਲ ਨੂੰ ਵਧਾ-ਬਦਲਾ ਕੇ ਇੰਜ ਕਰ ਲਿਆ ਕਿ ਕੁਝ ਸਿੰਘ, ਖ਼ਾਸ ਕਰਕੇ ਮਾਝੇ ਦੇ ਸਿੰਘ ਗੁਰੂ ਜੀ ਨੂੰ ਬੇਦਾਵਾ ਦੇ ਕੇ ਚਲੇ ਗਏ। ਬੇਦਾਵੇ ਦਾ ਅਰਥ ਹੈ ਕਿ ਸਿੰਘਾਂ ਨੇ ਗੁਰੂ ਜੀ ਨੂੰ ਲਿਖ ਦਿੱਤਾ 'ਅਸੀਂ ਤੁਹਾਡੇ ਸਿੱਖ ਨਹੀਂ, ਤੁਸੀਂ ਸਾਡੇ ਗੁਰੂ ਨਹੀਂ।'

ਵੀਹਵੀਂ ਸਦੀ ਵਿੱਚ ਲਿਖੇ ਗਏ ਇਤਿਹਾਸਾਂ ਵਿੱਚ ਇਹ ਪ੍ਰਸੰਗ ਆਮ ਤੌਰ 'ਤੇ ਮਗਰਲੇ ਰੂਪ ਵਿੱਚ ਹੀ ਲਿਖਿਆ ਮਿਲਦਾ ਹੈ। ਪ੍ਰੋ: ਕਰਤਾਰ ਸਿੰਘ ਨੇ 'ਲਾਈਫ਼ ਆਫ਼ ਗੁਰੂ ਗੋਬਿੰਦ ਸਿੰਘ' 1932 ਵਿੱਚ ਪ੍ਰਕਾਸ਼ਿਤ ਕੀਤੀ। ਉਨ੍ਹਾਂ ਅਨੁਸਾਰ ਬੇਦਾਵਾ ਲਿਖਣ ਵਾਲੇ ਸਿੰਘਾਂ ਦੀ ਗਿਣਤੀ ਸੈਂਕੜਿਆਂ ਵਿੱਚ ਸੀ, ਜਿਸ ਵਿੱਚ ਕਈ ਇਲਾਕਿਆਂ ਦੇ ਸਿੰਘ ਸ਼ਾਮਿਲ ਸਨ, ਪਰ ਬਹੁਗਿਣਤੀ ਮਾਝੇ ਦੇ ਸਿੰਘਾਂ ਦੀ ਸੀ। ਪ੍ਰੋਫ਼ੈਸਰ ਸਾਹਿਬ ਦਾ ਖ਼ਿਆਲ ਹੈ ਕਿ ਜਦੋਂ ਕੁਝ ਮੋਹਰੀ ਸਿੰਘਾਂ ਨੇ ਬੇਦਾਵੇ ਉੱਤੇ ਦਸਤਖ਼ਤ ਕਰ ਦਿੱਤੇ ਤਾਂ ਉਨ੍ਹਾਂ ਦੀ ਦੇਖਾ-ਦੇਖੀ ਵੱਡੀ ਗਿਣਤੀ ਵਿੱਚ ਹੋਰ ਸਿੱਖਾਂ ਨੇ ਵੀ ਬੇਦਾਵੇ ਉੱਤੇ ਸਹੀ ਪਾ ਦਿੱਤੀ। ਮੁਕਤਸਰ ਦੀ ਜੰਗ ਪਿੱਛੋਂ ਜ਼ਖ਼ਮੀ ਹਾਲਤ ਵਿੱਚ ਭਾਈ ਮਹਾਂ ਸਿੰਘ ਨੇ ਗੁਰੂ ਦਸਮੇਸ਼ ਜੀ ਨੂੰ ਬੇਨਤੀ ਕਰਕੇ ਬੇਦਾਵਾ ਪੜਵਾਇਆ ਅਤੇ ਸੁੱਖ ਦਾ ਆਖਰੀ ਸਾਹ ਲੈ ਕੇ ਚੜ੍ਹਾਈ ਕਰ ਗਿਆ।

ਹਿਸਟਰੀ ਆਫ਼ ਦੀ ਸਿੱਖਸ (ਦੀ ਸਿੱਖ ਗੁਰੂਜ਼) ਵਿੱਚ ਡਾ: ਹਰੀ ਰਾਮ ਗੁਪਤਾ ਵੀ ਲਿਖਦੇ ਹਨ ਕਿ ਮਾਝੇ ਦੇ 40 ਜੱਟ ਸਿੰਘਾਂ ਨੇ ਬੇਦਾਵੇ ਉੱਤੇ ਅੰਗੂਠੇ ਲਾ ਦਿੱਤੇ ਅਤੇ ਆਪਣੇ ਪਿੰਡਾਂ ਨੂੰ ਚਲੇ ਗਏ।

ਪਰ ਸਾਡੇ ਦੋ ਆਧੁਨਿਕ ਇਤਿਹਾਸਕਾਰਾਂ ਨੇ ਅਨੰਦਪੁਰੀ ਬੇਦਾਵੇ ਦੇ ਪ੍ਰਸੰਗ ਉੱਤੇ ਡੂੰਘੀ ਸੋਚ ਵਿਚਾਰ ਕੀਤੀ ਹੈ ਅਤੇ ਉਹ ਇਸ ਨਤੀਜੇ ਉੱਤੇ ਪਹੁੰਚੇ ਹਨ ਕਿ ਅਨੰਦਪੁਰ ਵਿੱਚ ਕਿਸੇ ਸਿੰਘ ਨੇ ਬੇਦਾਵਾ ਨਹੀਂ ਸੀ ਲਿਖਿਆ। ਇਹ ਪ੍ਰਸੰਗ ਕੁਝ ਅਗਲੀਆਂ ਪਿਛਲੀਆਂ ਘਟਨਾਵਾਂ ਦੇ ਰਲ-ਗਡ ਹੋ ਜਾਣ ਕਰਕੇ ਅਜੋਕਾ ਰੂਪ ਧਾਰਨ ਕਰ ਗਿਆ।

ਗਿ: ਸੋਹਣ ਸਿੰਘ ਸੀਤਲ ਬਹੁਤ ਹੀ ਮਾਣਯੋਗ ਢਾਡੀ ਅਤੇ ਪ੍ਰਸਿੱਧ ਸਾਹਿਤਕਾਰ ਤੇ ਇਤਿਹਾਸਕਾਰ ਸਨ। ਉਨ੍ਹਾਂ ਨੇ 'ਸਿੱਖ ਇਤਿਹਾਸ ਦੇ ਸੋਮੇ' ਦੇ ਨਾਂ ਅਧੀਨ ਤਿੰਨ ਚਾਰ ਭਾਗਾਂ ਵਿੱਚ ਸਿੱਖ ਇਤਿਹਾਸ ਦੇ ਪੁਰਾਤਨ ਗ੍ਰੰਥਾਂ ਦਾ ਸਮੀਖਿਆਤਮਿਕ ਮੁਲੰਕਣ ਪ੍ਰਕਾਸ਼ਿਤ ਕੀਤਾ ਹੈ। ਇਸ ਪੁਸਤਕ-ਲੜੀ ਦੇ ਪਹਿਲੇ ਭਾਗ (1981) ਵਿੱਚ ਉਹ ਭਾਈ ਕੋਇਰ ਸਿੰਘ ਰਚਿਤ 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' ਦੀ ਕਥਿਤ ਬੇਦਾਵੇ ਬਾਰੇ ਇਹ ਟੂਕ ਦਿੰਦੇ ਹਨ, 'ਸ੍ਰੀ ਮੁਖ ਕਹੈ, ਸੁਨੋ ਤੁਮ ਭਾਈ। ਬੁਰੋ ਹੋਇ ਤੁਮਰੇ ਸਿਰ ਆਈ। ਯੌਂ ਕਹਿ ਕੇ ਸਭ ਸੌਂਹ ਦਿਖਾਈ। 'ਹੋਹੁ ਤਿਯਾਰ' ਸੁ ਪੁਨਿ ਫੁਰਮਾਈ।' ਅਤੇ ਫੇਰ ਇਸ ਉੱਤੇ ਇਸ ਤਰ੍ਹਾਂ ਟਿੱਪਣੀ ਕਰਦੇ ਹਨ, 'ਲਉ, ਆਹ ਪੰਗਤੀਆਂ ਹਨ, ਜਿਨ੍ਹਾਂ ਦਾ ਗਲਤ ਅਰਥ ਕੱਢ ਕੇ ਪਿੱਛੋਂ ਇਤਿਹਾਸ ਲਿਖਣ ਵਾਲਿਆਂ ਨੇ 'ਬੇਦਾਵੇ' ਦੀ ਕਹਾਣੀ ਘੜ ਲਈ ਹੈ। ਕਵੀ ਸੈਨਾਪਤਿ ਵੀ ਏਨੀ ਕੁ ਗੱਲ ਹੀ ਲਿਖਦਾ ਹੈ।' (ਪੰਨਾ : 164)

ਇਸੇ ਪੁਸਤਕ ਦੇ ਅੰਤਲੇ ਪੰਨਿਆਂ ਵਿੱਚ ਉਹ ਭਾਈ ਸੁੱਖਾ ਸਿੰਘ ਦੇ 'ਗੁਰ ਬਿਲਾਸ' ਵਿੱਚੋਂ ਕਥਿਤ ਬੇਦਾਵੇ ਨਾਲ ਸਬੰਧਿਤ ਟੂਕਾਂ ਦੇ ਕੇ ਇਹ ਨਿਰਣਾ ਦਿੰਦੇ ਹਨ, 'ਸਭ ਤੋਂ ਜ਼ਰੂਰੀ ਸਵਾਲ ਹੈ ਬੇਦਾਵਾ ਲਿਖੇ ਜਾਣ ਦਾ। ਕਵੀ (ਸੁੱਖਾ ਸਿੰਘ) ਬੇਦਾਵਾ ਲਿਖਿਆ ਤਾਂ ਮੰਨਦਾ ਹੈ, ਪਰ ਸਿੱਖ ਸਾਰੇ ਗੁਰੂ ਜੀ ਦੇ ਨਾਲ ਹੀ ਅਨੰਦਪੁਰ ਛੱਡ ਕੇ ਤੁਰ ਪਏ। ਭਾਵ ਕੋਈ ਸਿੱਖ ਵੀ ਗੁਰੂ ਜੀ ਨੂੰ ਛੱਡ ਕੇ ਨਹੀਂ ਗਿਆ ਤੇ ਸਿੱਖਾਂ ਦੀ ਬੇਨਤੀ ਮੰਨ ਕੇ ਗੁਰੂ ਜੀ ਵੀ ਅਨੰਦਪੁਰ ਛੱਡ ਕੇ ਤੁਰ ਪਏ। ਇਹ ਸਭ ਕੁਝ ਸਾਹਮਣੇ ਰੱਖ ਕੇ ਵਿਚਾਰੀਏ ਤਾਂ ਬੇਦਾਵੇ ਦੀ ਲਿਖਤ ਬੇਅਰਥ ਹੋ ਜਾਂਦੀ ਹੈ।' (ਪੰਨਾ : 327)

ਪ੍ਰੋ: ਪਿਆਰਾ ਸਿੰਘ ਪਦਮ ਨੇ ਵੱਡੀ ਮਾਤਰਾ ਵਿੱਚ ਪ੍ਰਕਾਸ਼ਿਤ ਅਤੇ ਹੱਥ-ਲਿਖਤ ਇਤਿਹਾਸ ਨੂੰ ਬੜੀ ਨੀਝ ਨਾਲ ਪੜ੍ਹਿਆ ਅਤੇ ਘੋਖਿਆ ਹੈ ਅਤੇ ਉਹ ਸਿੱਖ ਇਤਿਹਾਸ ਦੀਆਂ ਘੱਟੋ-ਘੱਟ ਤਿੰਨ ਦਰਜਨ ਪੁਸਤਕਾਂ ਦੇ ਰਚੈਤਾ ਹਨ। ਉਹ ਆਪਣੀ ਪੁਸਤਕ 'ਗੋਬਿੰਦ ਸਾਗਰ' (1991) ਵਿੱਚ ਮੁਕਤਸਰ ਦੇ 40 ਮੁਕਤਿਆਂ ਉੱਤੇ ਵਿਚਾਰ ਕਰਦੇ ਹੋਏ ਅਨੰਦਪੁਰੀ ਬੇਦਾਵੇ ਬਾਰੇ ਆਪਣੀ ਰਾਏ ਇਸ ਤਰ੍ਹਾਂ ਦਿੰਦੇ ਹਨ, 'ਅਨੰਦਪੁਰ ਵਿਖੇ ਬੇਦਾਵਾ ਲਿਖਣ ਵਾਲੀ ਗੱਲ ਗਲਤ ਚੱਲ ਪਈ ਹੈ। ਉਥੇ ਕਿਸੇ ਸਿੱਖ ਨੇ ਬੇਦਾਵਾ ਨਹੀਂ ਸੀ ਲਿਖਿਆ। ਜੇ ਮੰਨ ਵੀ ਲਈਏ ਤਾਂ ਵਿਚਾਰਨਾ ਹੋਵੇਗਾ ਕਿ ਇਹ ਬੇਦਾਵੀਏ ਕਿਸ ਪਾਸਿਉਂ ਬਾਹਰ ਨਿਕਲੇ, ਜਦੋਂ ਕਿ ਸਾਲ ਤੋਂ ਸਾਰੀ ਨਗਰੀ ਨੂੰ ਚਾਰੇ ਪਾਸਿਉਂ ਘੇਰਾ ਪਿਆ ਹੋਇਆ ਸੀ। ਹਾਂ, ਮੁਕਤਸਰ ਦੀ ਜੰਗ ਸਮੇਂ ਰੂਪੋਆਣੇ (ਮੱਲ੍ਹਣ) ਲਾਗੇ ਜੋ ਪੱਟੀ ਦੇ ਇਲਾਕੇ ਤੋਂ ਸਿੱਖ ਸੰਗਤ ਗੁਰੂ ਸਾਹਿਬ ਵੱਲ ਆਈ ਸੀ, ਉਨ੍ਹਾਂ ਵਿੱਚੋਂ ਕੁਝ ਸਿੰਘਾਂ ਨੇ ਬੇਦਾਵੇ ਦੇ ਕੁਝ ਅੱਖਰ ਲਿਖੇ ਸਨ ਜੋ ਉਨ੍ਹਾਂ ਨੇ ਉਸੇ ਸਮੇਂ ਲਹੂ ਨਾਲ ਧੋ ਦਿੱਤੇ ਸਨ।'

ਗੁਰਬਾਣੀ ਅਤੇ ਇਤਿਹਾਸ ਦੇ ਖੇਤਰ ਵਿੱਚ ਪ੍ਰੋ: ਸਾਹਿਬ ਸਿੰਘ (1892-1977) ਦਾ ਨਾਂ ਵੀ ਬਹੁਤ ਉੱਘਾ ਹੈ। ਉਨ੍ਹਾਂ ਨੇ ਵੀ ਆਪਣੀ ਅੰਗਰੇਜ਼ੀ ਵਿੱਚ ਲਿਖੀ ਪੁਸਤਕ 'ਗੁਰੂ ਗੋਬਿੰਦ ਸਿੰਘ' (1970) ਵਿੱਚ ਅਨੰਦਪੁਰ ਵਿਖੇ ਕਿਸੇ ਸਿੱਖ ਵੱਲੋਂ ਬੇਦਾਵਾ ਲਿਖਣ ਦਾ ਉੱਕਾ ਕੋਈ ਜ਼ਿਕਰ ਨਹੀਂ ਕੀਤਾ। ਸਰਸਾ ਨਦੀ ਦੇ ਕਿਨਾਰੇ ਗੁਰੂ ਜੀ ਦਾ ਪਰਿਵਾਰ ਵਿਛੜ ਗਿਆ ਅਤੇ ਬਹੁਤ ਸਾਰੇ ਸਿੱਖਾਂ ਨੂੰ ਵੀ ਨਦੀ ਪਾਰ ਕਰਨ ਉਪਰੰਤ ਪਤਾ ਨਾ ਲੱਗਾ ਕਿ ਗੁਰੂ ਜੀ ਕਿਧਰ ਨੂੰ ਗਏ ਹਨ। ਇਸ ਲਈ ਉਹ ਆਪਣੇ ਪਿੰਡਾਂ ਨੂੰ ਚਲੇ ਗਏ। ਇਨ੍ਹਾਂ ਸਿੰਘਾਂ ਨੂੰ ਜਦੋਂ ਗੁਰੂ ਜੀ ਦੇ ਮਾਲਵੇ ਵਿੱਚ ਹੋਣ ਦਾ ਅਤੇ ਸੂਬੇਦਾਰ ਸਰਹਿੰਦ ਵਜ਼ੀਰ ਖਾਨ ਦੇ ਨਵੇਂ ਹਮਲੇ ਦਾ ਪਤਾ ਲੱਗਾ ਤਾਂ ਉਹ ਗੁਰੂ ਜੀ ਦਾ ਸਾਥ ਨਾ ਦੇ ਸਕਣ ਦੀ ਭੁੱਲ ਬਖਸ਼ਾਉਣ ਲਈ ਅਤੇ ਗੁਰੂ ਜੀ ਦੇ ਨਾਲ ਹੋ ਕੇ ਮੁਗ਼ਲ ਫ਼ੌਜ ਦਾ ਮੁਕਾਬਲਾ ਕਰਨ ਲਈ ਖਿਦਰਾਣੇ ਦੀ ਢਾਬ 'ਤੇ ਪਹੁੰਚ ਗਏ। ਇਸ ਜੰਗ ਵਿੱਚ ਮਾਝੇ ਤੋਂ ਆਏ ਸਾਰੇ ਸਿੰਘ ਸ਼ਹੀਦ ਹੋ ਗਏ। ਪ੍ਰੋ: ਸਾਹਿਬ ਸਿੰਘ ਅਨੁਸਾਰ ਆਖਰੀ ਸਾਹ ਲੈ ਰਹੇ ਭਾਈ ਮਹਾਂ ਸਿੰਘ ਨੇ ਗੁਰੂ ਜੀ ਨੂੰ ਬੇਦਾਵਾ ਪਾੜਨ ਦੀ ਬੇਨਤੀ ਨਹੀਂ ਕੀਤੀ ਸਗੋਂ ਸਰਸਾ ਨਦੀ 'ਤੇ ਗੁਰੂ ਜੀ ਦਾ ਸਾਥ ਛੱਡ ਕੇ ਘਰਾਂ ਨੂੰ ਪਰਤ ਜਾਣ ਦੀ ਭੁੱਲ ਬਖਸ਼ਣ ਲਈ ਅਰਜੋਈ ਕੀਤੀ ਸੀ। ਮਿਹਰਬਾਨ ਗੁਰੂ ਨੇ ਆਪਣੇ ਪਿਆਰੇ ਸਿੰਘਾਂ ਦੀ ਭੁੱਲ ਬਖਸ਼ ਕੇ ਉਨ੍ਹਾਂ ਨੂੰ ਮੁਕਤੇ ਹੋਣ ਦਾ ਵਰ ਦਿੱਤਾ।

ਪ੍ਰਿੰ: ਸਤਿਬੀਰ ਸਿੰਘ ਵੀ ਆਪਣੀ ਪੁਸਤਕ ਪੁਰਖ ਭਗਵੰਤ (ਜੀਵਨੀ ਗੁਰੂ ਗੋਬਿੰਦ ਸਿੰਘ) ਵਿੱਚ ਅਨੰਦਪੁਰ ਵਿਖੇ ਬੇਦਾਵਾ ਲਿਖਣ ਦਾ ਨਹੀਂ, ਸਗੋਂ ਕੇਵਲ ਮਾੜੀ ਘਟਨਾ ਵਾਪਰਨ ਦੀ ਜ਼ਿੰਮੇਵਾਰੀ ਲੈਣ ਵਾਲਾ ਇਕਰਾਰਨਾਮਾ ਲਿਖਣ ਦੀ ਹੀ ਗੱਲ ਕਰਦੇ ਹਨ। ਪ੍ਰਿੰਸੀਪਲ ਸਾਹਿਬ ਅਨੁਸਾਰ ਮਾਝੇ ਤੋਂ ਪਸਚਾਤਾਪ ਕਰਨ ਲਈ ਉਹ ਸਿੰਘ ਵੀ ਆਏ ਸਨ ਜਿਹੜੇ ਅਨੰਦਪੁਰ ਦੀ ਚੌਥੀ ਲੜਾਈ ਸਮੇਂ ਭਾਈ ਦੁਨੀ ਚੰਦ ਨਾਲ ਅਨੰਦਗੜ੍ਹ ਕਿਲੇ ਦੀ ਕੰਧ ਟੱਪ ਕੇ ਮਾਝੇ ਨੂੰ ਨੱਸ ਗਏ ਸਨ। ਦੁਨੀ ਚੰਦ ਤਾਂ ਆਪਣੇ ਪਿੰਡ ਮਜੀਠੇ ਜਾ ਕੇ ਕੁਝ ਦਿਨਾਂ ਬਾਅਦ ਸੱਪ ਦੇ ਡੰਗਣ ਨਾਲ ਮਰ ਗਿਆ ਸੀ ਪਰ ਬਾਕੀ ਦੇ ਪੰਜ ਸੱਤ ਸਿੰਘ ਗੁਰੂ ਦਾ ਸਾਥ ਛੱਡ ਜਾਣ ਲਈ ਆਪਣੇ ਆਪ ਨੂੰ ਕੋਸ ਰਹੇ ਸਨ। ਮੁਕਤਸਰ ਅਤੇ ਰੂਪਾਣੇ ਦੇ ਵਿਚਕਾਰ ਕਿਸੇ ਥਾਂ ਜਦੋਂ ਮਾਝੇ ਦੀ ਪੰਚਾਇਤ ਨੇ ਸਰਕਾਰ ਨਾਲ ਸੁਲਾਹ ਕਰ ਲੈਣ ਦੀ ਗੱਲ ਗੁਰੂ ਜੀ ਨੂੰ ਆਖੀ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਤਕੜੀ ਝਾੜ ਪਾਈ। ਇਸ ਸਮੇਂ ਗੱਲਬਾਤ ਵਿੱਚ ਪੈਦਾ ਹੋ ਗਈ ਤਲਖ਼ੀ ਕਾਰਨ ਕੁਝ ਮਝੈਲ ਸਿੰਘਾਂ ਨੇ ਬੇਦਾਵਾ ਲਿਖ ਦਿੱਤਾ। ਪਰ ਥੋੜ੍ਹੇ ਹੀ ਸਮੇਂ ਬਾਅਦ ਬੇਦਾਵੀਆਂ ਸਮੇਤ ਸਾਰੇ ਹੀ ਮਝੈਲ ਸਿੰਘ ਖਿਦਰਾਣੇ ਦੀ ਢਾਬ 'ਤੇ ਸ਼ਹੀਦ ਹੋ ਗਏ। ਇਸ ਤਰ੍ਹਾਂ ਬੇਦਾਵੇ ਦੇ ਕਾਲੇ ਅੱਖਰ ਛੇਤੀ ਹੀ ਸ਼ਹੀਦਾਂ ਦੇ ਲਾਲ ਖ਼ੂਨ ਨਾਲ ਧੋਤੇ ਗਏ।

ਪੰਜਾਬ ਇਤਿਹਾਸ ਅਧਿਐਨ ਵਿਭਾਗ ਪੰਜਾਬੀ ਯੂਨੀਵਰਸਿਟੀ ਪਟਿਆਲਾ ਨਾਲ ਸਬੰਧਿਤ ਡਾ: ਗੁਰਬਚਨ ਸਿੰਘ ਨਈਅਰ ਆਪਣੀ ਪੁਸਤਕ 'ਸਿੱਖਸ ਇਨ ਫਰਮੈਂਟ' (ਬੈਟਲਜ਼ ਆਫ਼ ਦੀ ਸਿੱਖ ਗੁਰੂਜ਼) ਵਿੱਚ ਅਨੰਦਪੁਰ ਵਿਖੇ ਬੇਦਾਵੇ ਦੀ ਰਵਾਇਤ ਨੂੰ 'ਪੜਤਾਲਯੋਗ' ਕਹਿੰਦੇ ਹਨ। (A tradition still requires probing.) ਡਾ. ਸੰਗਤ ਸਿੰਘ ਆਪਣੀ ਪੁਸਤਕ 'ਦੀ ਸਿੱਖਸ ਇਨ ਹਿਸਟਰੀ' ਵਿੱਚ ਰਵਾਇਤੀ ਸਿੱਖ ਇਤਿਹਾਸਕਾਰਾਂ ਵੱਲੋਂ ਲਿਖੇ ਜਾਂਦੇ ਅਨੰਦਪੁਰੀ ਬੇਦਾਵੇ ਦੇ ਪ੍ਰਸੰਗ ਨੂੰ 'ਸ਼ੰਕਿਆਂ ਭਰਪੂਰ' (Riven with holes) ਆਖਦੇ ਹਨ।

ਉਪਰੋਕਤ ਸਾਰੀ ਵਿਚਾਰ-ਚਰਚਾ ਤੋਂ ਅਸੀਂ ਇਹ ਨਤੀਜਾ ਕੱਢ ਸਕਦੇ ਹਾਂ ਕਿ ਅਨੰਦਪੁਰ ਵਿੱਚ ਬੇਦਾਵਾ ਲਿਖਣ ਵਾਲੀ ਰਵਾਇਤ ਬਹੁਤੀ ਪ੍ਰਮਾਣਿਕ ਨਹੀਂ ਹੈ। ਥੋੜ੍ਹੀ ਗੱਲ ਨੂੰ ਬਹੁਤਾ ਵਿਸਤਾਰ ਦੇ ਦਿੱਤਾ ਗਿਆ ਹੈ।

ਤਾਂ ਫਿਰ ਬੇਦਾਵੇ ਦਾ ਅਸਲ ਪ੍ਰਸੰਗ ਕੀ ਹੈ? ਬੇਦਾਵਾ ਕਿਸ ਸਥਾਨ 'ਤੇ ਲਿਖਿਆ ਗਿਆ ਅਤੇ ਇਸ ਉੱਤੇ ਦਸਤਖਤ ਕਰਨ ਵਾਲੇ ਸਿੰਘ ਕੌਣ ਸਨ? ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਅਗਲੇ ਲੇਖ ਵਿੱਚ ਦਿੱਤੇ ਗਏ ਹਨ।

## ਬੇਦਾਵੇ ਉੱਤੇ ਦਸਤਖ਼ਤ ਕਰਨ ਵਾਲੇ ਸਿੰਘ

ਅਨੰਦਪੁਰ ਅਤੇ ਚਮਕੌਰ ਦੀਆਂ ਜੰਗਾਂ ਤੋਂ ਬਾਅਦ ਜਦੋਂ ਗੁਰੂ ਗੋਬਿੰਦ ਸਿੰਘ ਮੋਗੇ ਦੇ ਨੇੜੇ ਦੀਨੇ-ਕਾਂਗੜ ਜਾ ਪੁੱਜੇ ਤਾਂ ਉਨ੍ਹਾਂ ਦੇ ਸਹੀ-ਸਲਾਮਤ ਹੋਣ ਦੀਆਂ ਖ਼ਬਰਾਂ ਸਾਰੇ ਪੰਜਾਬ ਵਿੱਚ ਉੱਡਣ ਲੱਗ ਪਈਆਂ। ਜਿਉਂ-ਜਿਉਂ ਸਿੱਖ ਸੁਣਦੇ ਕਿ ਗੁਰੂ ਜੀ ਦੇ ਹਜ਼ਾਰਾਂ ਸਿੰਘਾਂ ਦੇ ਨਾਲ-ਨਾਲ ਉਨ੍ਹਾਂ ਦੇ ਚਾਰੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਵੀ ਸ਼ਹੀਦ ਹੋ ਗਏ ਹਨ, ਤਾਂ ਉਨ੍ਹਾਂ ਦੀਆਂ ਅੱਖਾਂ ਸੇਜਲ ਹੋ ਜਾਂਦੀਆਂ ਅਤੇ ਦਿਲ ਭਰ ਆਉਂਦੇ। ਉਹ ਸੋਚਦੇ, ਅਨਿਆਂ ਅਤੇ ਅੱਤਿਆਚਾਰ ਵਿਰੁੱਧ ਜੂਝਣ ਲਈ ਗੁਰੂ ਜੀ ਨੂੰ ਕਿੰਨੀ ਵੱਡੀ ਕੀਮਤ ਅਦਾ ਕਰਨੀ ਪਈ। ਉਨ੍ਹਾਂ ਦਾ ਦਿਲ ਕਰਦਾ ਕਿ ਚਲੋ, ਸੂਰਮੇ ਗੁਰੂ ਦੇ ਚਰਨਾਂ ਉੱਤੇ ਜਾ ਕੇ ਨਮਸਕਾਰ ਕਰੀਏ। ਗੁਰੂ ਦਾ ਦੀਦਾਰ ਕਰਨ ਲਈ ਬਹੁਤ ਸਾਰੇ ਸਿੰਘ ਦੀਨੇ-ਕਾਂਗੜ ਪਹੁੰਚ ਗਏ। ਫੇਰ ਛੇਤੀ ਹੀ ਇਹ ਖ਼ਬਰਾਂ ਆਉਣ ਲੱਗ ਪਈਆਂ ਕਿ ਸਰਹਿੰਦ ਤੋਂ ਮੁਗ਼ਲ ਫ਼ੌਜ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਨ ਲਈ ਮਾਲਵੇ ਵੱਲ ਜਾ ਰਹੀ ਹੈ। ਇਹ ਖ਼ਬਰ ਸੁਣ ਕੇ ਗੁਰੂ ਦੇ ਸਿੱਖਾਂ ਦਾ ਖ਼ੂਨ ਖੌਲਣ ਲੱਗ ਪਿਆ। ਮਾਝੇ ਅਤੇ ਦੁਆਬੇ ਵਿੱਚ ਵੀ ਘਰ-ਘਰ ਗੁਰੂ ਦੀਆਂ ਗੱਲਾਂ ਹੋ ਰਹੀਆਂ ਸਨ।

ਮਾਝੇ ਦੇ ਸਿੱਖ ਇਸ ਗੱਲੋਂ ਨਮੋਸ਼ੀ ਮੰਨਦੇ ਸਨ ਕਿ ਇਕ ਵਾਰ ਪਹਿਲਾਂ ਵੀ ਮਜੀਠੇ ਦਾ ਦੁਨੀ ਚੰਦ ਧਾਲੀਵਾਲ ਅਨੰਦਪੁਰੋਂ ਨੱਸ ਆਇਆ ਸੀ ਤੇ ਹੁਣ ਫੇਰ ਹਾਲਾਤ ਦੇ ਧੱਕੇ-ਧਕਾਏ ਕੁਝ ਮਝੈਲ ਸਿੰਘ ਗੁਰੂ ਜੀ ਨਾਲੋਂ ਵਿਛੜ ਕੇ ਪਿੰਡਾਂ ਨੂੰ ਆ ਗਏ ਸਨ। ਅਨੰਦਪੁਰ ਦੀ ਇਕ ਜੰਗ ਸਮੇਂ ਪਹਾੜੀ ਰਾਜਿਆਂ ਦੇ ਸ਼ਰਾਬ ਨਾਲ ਮਸਤ ਹਾਥੀ ਦਾ ਮੁਕਾਬਲਾ ਕਰਨ ਲਈ ਗੁਰੂ ਜੀ ਨੇ ਪਹਿਲਾਂ ਦੁਨੀ ਚੰਦ ਨੂੰ ਚੁਣਿਆ ਸੀ ਪਰ ਉਹ ਹਾਥੀ ਤੋਂ ਡਰਦਾ ਉਸੇ ਰਾਤ ਕਿਲੇ ਦੀ ਕੰਧ ਟੱਪ ਕੇ ਮਾਝੇ ਵੱਲ ਦੌੜ ਗਿਆ। ਕੰਧ ਉੱਤੋਂ ਰੱਸੇ ਨਾਲ਼ ਉਤਰਦਿਆਂ ਪਹਿਲਾਂ ਤਾਂ ਉਸ ਦੀ ਲੱਤ ਟੁੱਟੀ ਅਤੇ ਫੇਰ ਮਜੀਠੇ ਜਾ ਕੇ ਉਹ ਸੱਪ ਦੇ ਡੱਸਣ ਨਾਲ ਮਰ ਗਿਆ। ਆਪਣੇ ਬਾਬੇ ਦੀ ਕਾਇਰਤਾ ਦਾ ਦਾਗ ਧੋਣ ਲਈ ਦੁਨੀ ਚੰਦ ਦੇ ਦੋ ਪੋਤਰੇ ਭਾਈ ਅਨੂਪ ਸਿੰਘ ਤੇ ਸਰੂਪ ਸਿੰਘ ਛੇਤੀ ਹੀ ਅਨੰਦਪੁਰ ਪਹੁੰਚ ਗਏ। ਦੋਵਾਂ ਭਰਾਵਾਂ ਨੇ ਨਿਰਮੋਹ ਗੜ੍ਹ ਦੀ ਜੰਗ ਵਿੱਚ ਸ਼ਹੀਦੀਆਂ ਪਾ ਕੇ ਗੁਰੂ ਨਾਲ ਆਪਣੇ ਪਿਆਰ ਦੀ ਟੁੱਟੀ ਹੋਈ ਤੰਦ ਫੇਰ ਜੋੜ ਲਈ।

ਹੁਣ ਹਾਲਾਤ ਫੇਰ ਉਹੋ ਜਿਹੇ ਬਣ ਗਏ ਸਨ। ਅਨੰਦਪੁਰ ਛੱਡਣ ਸਮੇਂ ਤਕਰੀਬਨ 1500 ਸਿੰਘ ਗੁਰੂ ਜੀ ਦੇ ਨਾਲ ਸਨ। ਸਰਸਾ ਨਦੀ ਪਾਰ ਕਰਨ ਪਿੱਛੋਂ ਗੁਰੂ ਜੀ ਦੇ ਹਮ-ਰਕਾਬ ਸਿੱਖਾਂ ਦੀ ਗਿਣਤੀ ਇਕ ਸੌ ਤੋਂ ਵੀ ਘੱਟ ਰਹਿ ਗਈ। ਬਾਕੀ ਸਾਰੇ ਸਿੰਘ ਤਲਵਾਰ ਜਾਂ ਸਰਸਾ ਦੀ ਭੇਟ ਚੜ੍ਹ ਗਏ। ਸਰਸਾ ਨਦੀ 'ਤੇ ਜਦੋਂ ਗੁਰੂ ਜੀ ਦਾ ਪਰਿਵਾਰ ਵਿਛੜ ਗਿਆ ਤਾਂ ਵੱਡੀ ਗਿਣਤੀ ਵਿੱਚ ਸਿੱਖ ਵੀ ਗੁਰੂ ਨਾਲੋਂ ਵਿਛੜ ਗਏ। ਨਦੀ ਦੇ ਬਿਫਰੇ ਪਾਣੀ ਵਿੱਚ ਬੁੰਦਲਾਏ ਬਹੁਤੇ ਸਿੱਖਾਂ ਨੂੰ ਪਤਾ ਈ ਨਾ ਲੱਗਾ ਕਿ ਗੁਰੂ ਜੀ ਕਿਧਰ ਨੂੰ ਗਏ ਹਨ। ਉਹ ਨਿੰਮੋਝੂਣੇ ਹੋ ਕੇ ਆਪਣੇ ਪਿੰਡਾਂ ਨੂੰ ਚਲੇ ਗਏ। ਅਜਿਹੇ ਸਿੰਘਾਂ ਵਿੱਚ ਮਾਝੇ ਦੇ ਕੁਝ ਸਿੰਘ ਵੀ ਸਨ।

ਹੁਣ ਮੁਗ਼ਲ ਫ਼ੌਜਾਂ ਨਾਲ ਗੁਰੂ ਜੀ ਦੀ ਇਕ ਹੋਰ ਝੜਪ ਹੋਣ ਵਾਲੀ ਸੀ। ਪਿਛਲੀਆਂ ਜੰਗਾਂ ਵਿੱਚ, ਗੁਰੂ ਜੀ ਪ੍ਰਤੀ ਜਿਨ੍ਹਾਂ ਸਿੰਘਾਂ ਦੀ ਵਫ਼ਾਦਾਰੀ ਵਿੱਚ ਕੋਈ ਕੂਣ-ਕਸਰ ਰਹਿ ਗਈ ਸੀ, ਉਹ ਹੁਣ ਗੁਰੂ ਜੀ ਕੋਲ ਹਾਜ਼ਰ ਹੋਣ ਲਈ ਤਿਆਰੀਆਂ ਕਰ ਰਹੇ ਸਨ।

'ਗੁਰੂ ਕੀਆਂ ਸਾਖੀਆਂ' ਦੀ ਸੂਚਨਾ ਅਨੁਸਾਰ ਇਨ੍ਹਾਂ ਦਿਨਾਂ ਵਿੱਚ ਹੀ ਪੱਟੀ ਦੇ ਭਾਈ ਸੁਲਤਾਨ ਸਿੰਘ ਅਤੇ ਨਿਧਾਨ ਸਿੰਘ ਦਾ ਪਿਤਾ ਭਾਈ ਦੇਸ ਰਾਜ ਵੜੈਚ ਚੜ੍ਹਾਈ ਕਰ ਗਿਆ। ਇਸ ਘਰ ਵਿੱਚ ਪਿੰਡ ਝਬਾਲ ਦੀ ਮਾਈ ਭਾਗੋ ਵਿਆਹੀ ਹੋਈ ਸੀ ਅਤੇ ਉਹ ਭਾਈ ਨਿਧਾਨ ਸਿੰਘ ਦੀ ਪਤਨੀ ਸੀ। ਭਾਈ ਦੇਸ ਰਾਜ ਦੀ ਸਤਾਰ੍ਹਵੀਂ ਵਾਲੇ ਦਿਨ ਪੱਟੀ ਵਿੱਚ ਸਿੱਖਾਂ ਦਾ ਚੰਗਾ ਇਕੱਠ ਹੋਇਆ। ਇਸ ਇਕੱਠ ਵਿੱਚ ਇਕ ਸਿੰਘ ਨੇ ਗੁਰੂ ਦਸਮੇਸ਼ ਦੀ ਗੱਲ ਚਲਾਈ ਅਤੇ ਸੰਗਤ ਨੂੰ ਅਨੰਦਪੁਰ ਤੋਂ ਲੈ ਕੇ ਦੀਨੇ-ਕਾਂਗੜ ਤੱਕ ਦੇ ਸਾਰੇ ਹਾਲਾਤ ਸੁਣਾ ਕੇ ਆਖਿਆ ਕਿ ਅਸੀਂ ਬੜੇ ਨਿਭਾਗੇ ਸਿੱਖ ਹਾਂ ਜਿਹੜੇ ਅਜਿਹੇ ਘੋਰ ਸੰਕਟ ਦੇ ਦਿਨਾਂ ਵਿੱਚ ਦਸਮੇਸ਼ ਪਿਤਾ ਕੋਲ ਨਹੀਂ ਪਹੁੰਚ ਸਕੇ। ਅੱਜ ਕੱਲ੍ਹ ਗੁਰੂ ਜੀ ਦੀਨੇ ਕਾਂਗੜ ਵਿੱਚ ਨਿਵਾਸ ਕਰਦੇ ਹਨ। ਵਾਪਰੀਆਂ ਦੁਖਦਾਈ ਘਟਨਾਵਾਂ ਦਾ ਅਫ਼ਸੋਸ ਕਰਨ ਲਈ ਸਾਨੂੰ ਗੁਰੂ ਜੀ ਦੇ ਪਾਸ ਜਾਣਾ ਚਾਹੀਦਾ ਹੈ। ਅੱਜ ਦੇ ਇਕੱਠ ਵਿੱਚ ਭਾਈ ਭਾਗ ਸਿੰਘ ਝਬਾਲੀਏ ਵਰਗੇ ਅਸਰ-ਰਸੂਖ ਵਾਲੇ ਸਿੰਘ ਵੀ ਆਏ ਹੋਏ ਹਨ। ਉਹ ਸਰਕਾਰ ਨਾਲ ਗੁਰੂ ਜੀ ਦੀ ਸੁਲਾਹ ਕਰਾ ਸਕਦੇ ਹਨ। ਗੁਰੂ ਜੀ ਨੂੰ ਸੁਲਾਹ ਦਾ ਸੁਝਾਅ ਵੀ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਦੀਆਂ ਸਲਾਹਾਂ ਕਰਕੇ ਮਾਝੇ ਦੇ ਸਿੰਘਾਂ ਨੇ ਗੁਰੂ ਜੀ ਪਾਸ ਹਾਜ਼ਰ ਹੋਣ ਦਾ ਫ਼ੈਸਲਾ ਕਰ ਲਿਆ।

ਮਾਝੇ ਤੋਂ ਸਿੰਘਾਂ ਦਾ ਜਿਹੜਾ ਜਥਾ ਤੁਰਿਆ, ਵੱਖ-ਵੱਖ ਇਤਿਹਾਸਾਂ ਵਿੱਚ ਉਸ ਦੀ ਘੱਟ ਤੋਂ ਘੱਟ ਗਿਣਤੀ 40

ਅਤੇ ਵੱਧ ਤੋਂ ਵੱਧ 200 ਦੱਸੀ ਜਾਂਦੀ ਹੈ। ਇਸ ਵਿੱਚ ਪੱਟੀ, ਝਬਾਲ ਅਤੇ ਜ਼ਿਲ੍ਹਾ ਲਾਹੌਰ ਦੇ ਸਿੰਘ ਜ਼ਿਆਦਾ ਸਨ। ਜਿਉਂ-ਜਿਉਂ ਜਥਾ ਅੱਗੇ ਤੁਰੀ ਗਿਆ, ਰਾਹ ਵਿੱਚ ਹੋਰ ਪਿੰਡਾਂ ਦੇ ਸਿੰਘ ਵੀ ਨਾਲ ਰਲਦੇ ਗਏ। ਇਸ ਜਥੇ ਦੇ ਕੁਝ ਮੋਹਰੀ ਸਿੰਘਾਂ ਦੇ ਨਾਂ ਇਸ ਤਰ੍ਹਾਂ ਸਨ :—

ਪਿੰਡ ਝਬਾਲ (ਅੰਮ੍ਰਿਤਸਰ) ਦੇ ਭਾਈ ਭਾਗ ਸਿੰਘ ਦਿਲਬਾਗ ਸਿੰਘ (ਮਾਈ ਭਾਗੋ ਦੇ ਸਕੇ ਭਰਾ), ਘਰਬਾਰਾ ਸਿੰਘ, ਦਰਬਾਰਾ ਸਿੰਘ ਤੇ ਭਾਈ ਗੰਡਾ ਸਿੰਘ, ਪੱਟੀ (ਅੰਮ੍ਰਿਤਸਰ) ਦੇ ਭਾਈ ਨਿਧਾਨ ਸਿੰਘ ਅਤੇ ਸੁਲਤਾਨ ਸਿੰਘ (ਦੋਵੇਂ ਸੱਕੇ ਭਰਾ), ਮਰਲ ਮਾੜੀ (ਜ਼ਿਲ੍ਹਾ ਲਾਹੌਰ) ਦੇ ਭਾਈ ਰਾਏ ਸਿੰਘ, ਮਹਾਂ ਸਿੰਘ ਅਤੇ ਸੀਤਲ ਸਿੰਘ, ਪਿੰਡ ਝੱਲੀਆਂ (ਤਹਿ. ਕਸੂਰ ਜ਼ਿਲ੍ਹਾ ਲਾਹੌਰ) ਦੇ ਭਾਈ ਬੂੜ ਸਿੰਘ ਅਤੇ ਸੁੰਦਰ ਸਿੰਘ। ਝਬਾਲ ਦੀ ਮਾਈ ਭਾਗੋ ਦੀ ਇਸ ਜਥੇ ਵਿੱਚ ਖ਼ਾਸ ਭੂਮਿਕਾ ਸੀ। ਉਸ ਦਾ ਪੇਕਾ ਪਿੰਡ ਝਬਾਲ ਅਤੇ ਸਹੁਰਾ ਪਿੰਡ ਪੱਟੀ ਸੀ। ਜਾਪਦਾ ਹੈ ਕਿ ਇਸ ਜਥੇ ਵਿੱਚ ਇਨ੍ਹਾਂ ਦੋਵਾਂ ਪਿੰਡਾਂ ਵਿੱਚੋਂ ਬਹੁਤੇ ਸਿੰਘਾਂ ਦਾ ਸ਼ਾਮਿਲ ਹੋਣਾ, ਮਾਈ ਭਾਗੋ ਦੀ ਪ੍ਰੇਰਨਾ ਅਤੇ ਵੰਗਾਰ ਦਾ ਹੀ ਨਤੀਜਾ ਸੀ।

ਮਾਝੇ ਵਿੱਚੋਂ ਤੁਰਿਆ ਇਹ ਕਾਫ਼ਲਾ ਦਰਿਆ ਬਿਆਸ ਤੇ ਸਤਲੁਜ ਨੂੰ ਪਾਰ ਕਰਕੇ ਜ਼ੀਰੇ ਵਿਚੀਂ ਹੁੰਦਾ ਹੋਇਆ ਜਦੋਂ ਮੋਗੇ ਪਹੁੰਚਾ ਤਾਂ ਪਤਾ ਲੱਗਾ ਕਿ ਗੁਰੂ ਗੋਬਿੰਦ ਸਿੰਘ ਦੀਨੇ-ਕਾਂਗੜ ਦਾ ਨਿਵਾਸ ਛੱਡ ਕੇ ਕੋਟ ਕਪੂਰੇ ਤੋਂ ਅੱਗੇ ਖਿਦਰਾਣੇ ਦੀ ਢਾਬ ਵੱਲ ਚਲੇ ਗਏ ਹਨ। ਮਾਲਵੇ ਦੇ ਰੋਹੀ-ਬੀਆਬਾਨ ਵਿੱਚ ਗੁਰੂ ਜੀ ਨੂੰ ਲੱਭਣਾ ਕੋਈ ਸੌਖੀ ਗੱਲ ਨਹੀਂ ਸੀ। ਦੂਜੇ ਪਾਸੇ ਮੁਗ਼ਲ ਫ਼ੌਜ ਵੀ ਦਸਮ ਪਾਤਸ਼ਾਹ ਨੂੰ ਗ੍ਰਿਫ਼ਤਾਰ ਕਰਨ ਲਈ ਮਾਲਵੇ ਦੇ ਟਿੱਬਿਆਂ ਦੀ ਰੇਤ ਛਾਣ ਰਹੀ ਸੀ। ਸੂਬੇਦਾਰ ਵਜ਼ੀਰ ਖਾਨ ਨੂੰ ਇੰਜ ਲੱਗਦਾ ਸੀ ਕਿ ਹੁਣ ਸਵੇਰੇ ਜਾਂ ਸ਼ਾਮੀਂ ਗੁਰੂ ਗੋਬਿੰਦ ਸਿੰਘ ਸਾਡੇ ਹੱਥ ਆ ਹੀ ਜਾਏਗਾ।

ਰਾਮੇਆਣੇ ਨੂੰ ਪਿੱਛੇ ਛੱਡ ਕੇ ਗੁਰੂ ਕੀ ਫ਼ੌਜ ਜਦੋਂ ਰੁਪੇਆਣੇ ਤੋਂ ਕੁਝ ਮੀਲ ਅੱਗੇ ਗਈ ਤਾਂ ਪਿੱਛੇ ਕੁਝ ਦੂਰੀ 'ਤੇ ਧੂੜ ਉੱਡਦੀ ਨਜ਼ਰ ਆਈ। ਗੁਰੂ ਕਾ ਵਹੀਰ ਇਕ ਦਮ ਚੌਕਸ ਹੋ ਗਿਆ, ਸ਼ਾਇਦ ਮੁਗ਼ਲ ਫ਼ੌਜ ਨੇੜੇ ਢੁੱਕ ਆਈ ਸੀ ਪਰ ਥੋੜ੍ਹੇ ਚਿਰ ਪਿੱਛੋਂ ਜਦੋਂ ਧੂੜ ਦੇ ਬੱਦਲ ਕੁਝ ਪਤਲੇ ਹੋਏ ਤਾਂ ਘੋੜਿਆਂ 'ਤੇ ਸਵਾਰ ਸਿੰਘਾਂ ਦੇ ਧੁੰਦਲੇ ਚਿਹਰੇ ਨਜ਼ਰ ਆਉਣ ਲੱਗ ਪਏ। ਛੇਤੀ ਹੀ ਮਾਝੇ ਦਾ ਜਥਾ ਗੁਰੂ ਦਸਮੇਸ਼ ਜੀ ਦੇ ਸਨਮੁਖ ਆਣ ਖਲੋਤਾ। ਵਾਤਾਵਰਨ 'ਸਤ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਗੂੰਜ ਉੱਠਿਆ। 'ਗੁਰੂ ਕੀਆਂ ਸਾਖੀਆਂ' ਵਿੱਚ ਇਸ ਪਲ ਦਾ ਵਰਨਣ ਇਸ ਤਰ੍ਹਾਂ ਕੀਤਾ ਗਿਆ ਹੈ, 'ਇਹ ਜਥਾ ਪੁੱਛਦਾ ਪੁੱਛਾਂਦਾ ਰਾਮੇਆਣਾ ਨਗਰੀ ਸੇ ਆਗੇ ਰੁਪੇਆਣੇ ਕੇ ਪਾਸ ਰੋਹੀ ਮੇਂ ਜਾਇ ਮਿਲਿਆ। ਸਤਿਗੁਰਾਂ ਇਨੈ ਆਇਆ ਦੇਖ ਮਾਨ ਸਿੰਘ ਸੇ ਕਹਾ ਕਿ ਘੋੜੇ ਸੇ ਉਤਰ ਚਾਦਰਾ ਵਿਛਾਇ ਦੇਹ ਤਾਂ ਕਿ ਇਨ ਆਏ ਸਿੱਖਾਂ ਸੇ ਬਾਤਚੀਤ ਕੀ ਜਾਏ।' ਇਥੋਂ ਖਿਦਰਾਣੇ ਦੀ ਢਾਬ ਬਹੁਤ ਦੂਰ ਨਹੀਂ ਸੀ।

ਮਝੈਲ ਜਥੇ ਦੇ ਮੋਹਰੀ ਭਾਈ ਭਾਗ ਸਿੰਘ ਅਤੇ ਭਾਈ ਦਿਲਬਾਗ ਸਿੰਘ ਝਬਾਲੀਆਂ ਨੇ ਪਿਛਲੇ ਮਹੀਨਿਆਂ ਵਿੱਚ ਜੋ ਕੁਝ ਵਾਪਰਿਆ ਸੀ, ਉਸ ਉੱਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕੀਤਾ ਅਤੇ ਫੇਰ ਇਸ ਤਰ੍ਹਾਂ ਬੇਨਤੀ ਕੀਤੀ, 'ਮਹਾਰਾਜ, ਅਸੀਂ ਸਾਰੇ ਮਿਲ ਕੇ ਮਾਝਾ ਦੇਸ ਕੀ ਤਰਫ ਸੇ ਦਿਹਲੀ ਸਰਕਾਰ ਕੇ ਗੈਲ ਹਮੇਸ਼ਾ ਲਈ ਸਮਝੌਤਾ ਕਰਾਏ ਦੇਤੇ ਹੈਂ। ਤਾਂ ਕਿ ਤੁਸੀਂ ਆਗੇ ਸੇ ਬਾਕੀ ਕੀ ਜ਼ਿੰਦਗੀ ਕਾ ਹਿੱਸਾ ਚੰਗੀ ਤਰਹ ਸੇ ਬਿਤੀਤ ਕਰ ਸਕੋਂ ਤੇ ਅਸੀਂ ਆਪ ਕੇ ਸੇਵਕ ਬਨੇ ਰਹੀਏ।' (ਗੁਰੂ ਕੀਆਂ ਸਾਖੀਆਂ, ਸਾਖੀ 90ਵੀਂ) ਇਸ ਤੋਂ ਬਿਨਾਂ ਲਾਹੌਰੀਏ ਸਿੱਖਾਂ ਨੇ ਵੀ ਸੁਲਾਹ ਦੇ ਹੱਕ ਵਿੱਚ ਕੁਝ ਦਲੀਲਾਂ ਦਿੱਤੀਆਂ।

ਪਰ ਗੁਰੂ ਜੀ ਨੂੰ ਸੁਲਾਹ ਦੀ ਗੱਲ ਚੰਗੀ ਨਹੀਂ ਲੱਗੀ। ਹੁਣ ਜਦੋਂ ਗੁਰੂ ਜੀ ਦਾ ਘਰ-ਘਾਟ, ਆਰ-ਪਰਿਵਾਰ ਅਤੇ ਸਿੱਖ-ਫੁਲਵਾੜੀ ਸਭ ਕੁਝ ਤਬਾਹ ਹੋ ਚੁੱਕਾ ਸੀ ਅਤੇ ਮੁਗ਼ਲ ਫ਼ੌਜ ਹੁਣ ਵੀ ਸਿਰ 'ਤੇ ਚੜ੍ਹੀ ਆ ਰਹੀ ਸੀ, ਸੁਲਾਹ ਦਾ ਇਹ ਕੋਈ ਮੌਕਾ ਨਹੀਂ ਸੀ। ਇਸ ਲਈ ਮਝੈਲ ਸਿੰਘਾਂ ਨੂੰ ਦਿੱਤੇ ਜਵਾਬ ਵਿੱਚ, ਇਸ ਸਮੇਂ ਜਿੰਨੇ ਕਰੜੇ ਸ਼ਬਦ ਦਸਮ ਪਾਤਸ਼ਾਹ ਨੇ ਵਰਤੇ, ਉੱਨੇ ਕਠੋਰ ਸ਼ਬਦ ਹੋਰ ਕਿਤੇ ਦੇਖਣ ਸੁਣਨ ਵਿੱਚ ਨਹੀਂ ਆਉਂਦੇ। ਕਹਿਣ ਲੱਗੇ, 'ਸਿੱਖ ਤਾਂ ਹੁੰਦੇ ਹਨ ਉਪਦੇਸ਼ ਲੈਣ ਲਈ, ਤੁਸੀਂ ਸਾਨੂੰ ਉਪਦੇਸ਼ ਦੇਣ ਆਏ ਹੋ। ਹੁਣ ਤੁਸੀਂ ਸਾਡੇ ਝਗੜੇ ਨਿਬੇੜਨਾ ਚਾਹੁੰਦੇ ਹੋ, ਪਹਿਲਾਂ ਤੁਸੀਂ ਕਿੱਥੇ ਗਏ ਹੋਏ ਸੀ। ਜਦੋਂ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਹੋਈ, ਉਦੋਂ ਤਾਂ ਬਾਦਸ਼ਾਹ ਨੂੰ ਕੁਝ ਕਹਿਣ ਲਈ ਕੋਈ ਨਹੀਂ ਗਿਆ। ਸਾਰੇ ਆਪਣੇ-ਆਪਣੇ ਘਰਾਂ ਵਿੱਚ ਡਰ ਕੇ ਬੈਠੇ ਰਹੇ। ਫੇਰ ਨੌਵੇਂ ਪਾਤਸ਼ਾਹ ਸ਼ਹਾਦਤ ਦੇਣ ਦਿੱਲੀ ਗਏ। ਕਿਸੇ ਨੇ ਜਾ ਕੇ ਬਾਦਸ਼ਾਹ ਨੂੰ ਕੁਝ ਨਾ ਆਖਿਆ। ਇਸ ਸਾਕੇ ਵਿੱਚ ਕਿਸੇ ਨੇ ਦਖ਼ਲ ਨਾ ਦਿੱਤਾ। ਹੁਣ ਤੁਸੀਂ ਸਾਨੂੰ ਉਪਦੇਸ਼ ਕਰਨ ਆ ਗਏ ਹੋ। ਇਹੋ ਜਿਹੀਆਂ ਗੱਲਾਂ ਕਰਦਿਆਂ ਤੁਹਾਨੂੰ ਲੱਜਿਆ ਨਹੀਂ ਆਉਂਦੀ।'

ਸਿੱਖ ਹੋਤਿ ਲੈਬੇ ਉਪਦੇਸ਼ੂ।
ਦੇਹੁ ਹਮੇ ਬਿਪ੍ਰੀਤ ਵਿਸ਼ੇਸ਼ੂ।...

ਹਮਰੇ ਝਗਰੇ ਚਹਹੁ ਨਿਬੇਰਾ।
ਕਹਾਂ ਗਏ ਤੁਮ ਪੂਰਬ ਵੇਰਾ।
ਸ੍ਰੀ ਗੁਰ ਅਰਜਨ ਕੋ ਭਾ ਕਾਰਨ।
ਨਹਿੰ ਗਮਨੇ ਨਹਿੰ ਕਰਯੋ ਉਚਾਰਨਿ।
ਨਿਜ ਨਿਜ ਸਦਨ ਥਿਰੇ ਡਰ ਧਾਰਯੋ।
ਸਕਲ ਪੰਚਾਯਤ ਕੋ ਬਲ ਹਾਰਯੋ।
ਪੁਨ ਨੌਮੇ ਪਾਤਿਸ਼ਾਹੁ ਭਏ ਹੈਂ।
ਦਿੱਲੀ ਮਹਿੰ ਸਿਰ ਦੇਨ ਗਏ ਹੈਂ।...
ਕਿਨਹੂੰ ਕਹਯੋ ਨ ਸ਼ਾਹੁ ਅਗਾਰੀ।
ਪਰਯੋ ਨ ਕੋਊ ਝਗਰ ਮਝਾਰੀ।....
ਅਬਿ ਉਪਦੇਸ਼ ਕਰਨਿ ਕੋ ਆਏ।
ਕਹਨਿ ਬਾਕ ਕੋ ਨਹਿਨ ਲਜਾਏ। —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼
(ਗਮਨੇ : ਗਏ, ਸਦਨ : ਘਰ)

'ਗੁਰੂ ਕੀਆਂ ਸਾਖੀਆਂ' ਵਿੱਚ ਵੀ ਗੁਰੂ ਜੀ ਦੇ ਇਸੇ ਤਰ੍ਹਾਂ ਦੇ ਬਚਨ ਦਰਜ ਹਨ। 'ਸਤਿਗੁਰਾਂ ਸੁਣ ਕੇ ਕਹਾ, ਤੁਸੀਂ ਕਉਨ ਹੋ ਸਮਝੌਤਾ ਕਰਾਉਣ ਵਾਲੇ। ਤੁਹਾਡੇ ਵਡੇਰੇ ਪੰਚਮ ਗੁਰੂ ਜੀ ਸਮੇਂ ਕਹਾਂ ਚਲੇ ਗਏ ਥੇ। ਛੇਵੇਂ ਗੁਰੂ ਜੀ ਵਕਤ ਮਝੈਲ ਸਿੱਖ ਕਹਾਂ ਥੇ। ਜਦ ਉਨ੍ਹੈ ਕੋ ਬਾਦਸ਼ਾਹ ਜਹਾਂਗੀਰ ਨੇ ਗਢ ਗਵਾਲੀਅਰ ਕਈ ਬਰਖ ਬੰਦ ਰਾਖਾ ਸੀ। ਜਬ ਨਾਵੇਂ ਗੁਰੂ ਜੀ ਕੋ ਦਿੱਲੀ ਮੇਂ ਲੈ ਜਾਇ ਕੇ ਸ਼ਹੀਦ ਕੀਤਾ ਥਾ ਤਾਂ ਕਿਸੇ ਸਿਖ ਨੇ ਨਾਂ ਤੀਕ ਨਹੀਂ ਸੀ ਲਿਆ। ਅਨੰਦਪੁਰ ਕਈ ਮਾਸ ਘੇਰਾ ਪੜਾ ਰਹਾ, ਤੁਸੀਂ ਨਹੀਂ ਆਏ। ਹੁਣ ਕੀ ਲੈਣ ਆਏ ਹੋ; ਤੁਮ੍ਹੇ ਲੱਜਿਆ ਨਹੀਂ ਆਤੀ। ਇਹ ਸਤਿਗੁਰਾਂ ਦੇ ਬਚਨ ਸੁਨ ਆਗੇ ਸੇ ਭਾਗ ਸਿੰਘ ਝਬਾਲੀਏ ਨੇ ਕਹਾ, ਗਰੀਬ ਨਿਵਾਜ਼, ਜੇ ਤੁਸਾਂ ਇਸੇ ਤਰਹ ਰਹਿਨਾ ਹੈ ਤਾਂ ਹਮਾਰੇ ਸੇ ਆਪ ਕੀ ਸਿੱਖੀ ਨਹੀਂ ਨਿਭ ਸਕਤੀ, ਹਮ ਵਾਪਸ ਜਾਤੇ ਹਾਂ। ... ਗੁਰੂ ਜੀ ਨੇ ਆਗੇ ਸੇ ਕਹਾ, '...ਜੋ ਤੁਮ ਆਏ ਹੋ ਤਾਂ ਲਿਖ ਕੇ ਦੇ ਜਾਈਏ ਕਿ ਆਜ ਸੇ ਮਾਝਾ ਦੇਸ ਗੁਰੂ ਕਾ ਸਿੱਖ ਨਹੀਂ ਰਹਾ।' —ਗੁਰੂ ਕੀਆਂ ਸਾਖੀਆਂ (ਸਾਖੀ 90ਵੀਂ)

ਇਹ ਸੀ ਉਹ ਨਿਭਾਗੀ ਘੜੀ ਜਦੋਂ ਮਾਝੇ ਦੇ ਕੇਵਲ ਚਾਰ ਢਿੱਲੋਂ ਗੋਤ ਦੇ ਸਿੰਘਾਂ ਨੇ ਬੇਦਾਵੇ ਦੇ ਕਾਗਜ਼ ਉੱਤੇ ਦਸਤਖ਼ਤ ਕਰ ਦਿੱਤੇ। 'ਗੁਰੂ ਕੀਆਂ ਸਾਖੀਆਂ' ਅਨੁਸਾਰ 'ਪ੍ਰਿਥਮੇ ਭਾਗ ਸਿੰਘ ਝਬਾਲੀਏ ਲਿਖਾ, ਇਸੇ ਦੇਖ ਦਿਲਬਾਗ ਸਿੰਘ, ਘਰਬਾਰਾ ਸਿੰਘ ਤੇ ਗੰਡਾ ਸਿੰਘ ਚੌਹਾਂ ਝਬਾਲੀਆਂ ਨੇ ਕਲਮ ਪਕੜ ਦਸਤਖ਼ਤ ਕਰ ਦੀਏ।' ਜਥੇ ਦੇ ਬਾਕੀ ਸਿੰਘ ਅਚਾਨਕ ਵਾਪਰ ਗਈ ਇਸ ਘਟਨਾ ਉੱਤੇ ਹੈਰਾਨ ਹੁੰਦੇ ਹੋਏ ਡੂੰਘੀਆਂ ਸੋਚਾਂ ਵਿੱਚ ਪੈ ਗਏ ਅਤੇ ਗੁਰੂ ਨਾਲੋਂ ਤੋੜ-ਵਿਛੋੜੀ ਕਰਨ ਵਾਲੇ ਬੇਦਾਵੇ ਉੱਤੇ ਦਸਤਖ਼ਤ ਕਰਨ ਦਾ ਹੌਸਲਾ ਨਾ ਕਰ ਸਕੇ।

ਖਿਦਰਾਣੇ ਦੀ ਢਾਬ ਦੇ ਨਜ਼ਦੀਕ, ਸਰਕਾਰ ਨਾਲ ਸੁਲਾਹ ਕਰਨ ਦਾ ਸੁਝਾਅ ਦੇਣ ਵਾਲੇ ਮਝੈਲਾਂ ਨੂੰ ਗੁਰੂ ਜੀ ਵੱਲੋਂ ਪਾਈ ਗਈ ਝਾੜ ਅਤੇ ਇਸੇ ਅਸਥਾਨ 'ਤੇ ਕੇਵਲ ਚਾਰ ਸਿੱਖਾਂ ਵੱਲੋਂ ਲਿਖੇ ਬੇਦਾਵੇ ਨੂੰ ਬਹੁਤ ਸਾਰੇ ਪੁਰਾਤਨ ਅਤੇ ਆਧੁਨਿਕ ਵਿਦਵਾਨਾਂ ਨੇ ਸਹੀ ਮੰਨ ਕੇ ਇਸ ਦੀ ਪੁਸ਼ਟੀ ਕੀਤੀ ਹੈ ਅਤੇ ਇਨ੍ਹਾਂ ਦੋਵਾਂ ਘਟਨਾਵਾਂ ਨੂੰ ਆਪਣੀਆਂ ਪੁਸਤਕਾਂ ਵਿੱਚ ਦਰਜ ਕੀਤਾ ਹੈ। ਅਜਿਹੇ ਵਿਦਵਾਨਾਂ ਵਿੱਚ ਭਾਈ ਸਵਰੂਪ ਸਿੰਘ ਕੌਸ਼ਿਸ਼ (ਗੁਰੂ ਕੀਆਂ ਸਾਖੀਆਂ), ਭਾਈ ਸੰਤੋਖ ਸਿੰਘ, ਗਿ: ਗਿਆਨ ਸਿੰਘ, ਮੈਕਾਲਿਫ਼, ਭਾਈ ਵੀਰ ਸਿੰਘ (ਕਲਗੀਧਰ ਚਮਤਕਾਰ), ਪ੍ਰਿੰ: ਸਤਿਬੀਰ ਸਿੰਘ, ਪ੍ਰੋ: ਪਿਆਰਾ ਸਿੰਘ ਪਦਮ, ਡਾ: ਗੁਰਬਚਨ ਸਿੰਘ ਨਈਅਰ ਅਤੇ ਡਾ: ਸੰਗਤ ਸਿੰਘ ਆਦਿ ਸ਼ਾਮਿਲ ਹਨ।

ਇਸ ਗੱਲ ਦੀ ਸੰਭਾਵਨਾ ਨੂੰ ਉੱਕਾ ਰੱਦ ਨਹੀਂ ਕੀਤਾ ਜਾ ਸਕਦਾ ਕਿ ਸੁਲਾਹ ਦਾ ਪ੍ਰਸਤਾਵ ਲੈ ਕੇ ਆਏ ਸਿੱਖਾਂ ਦੀ ਪਿੱਠ-ਭੂਮੀ ਵਿੱਚ ਲਾਹੌਰ ਦੇ ਹਾਕਮਾਂ ਦੀ ਕੋਈ ਸਾਜ਼ਿਸ਼ ਕੰਮ ਕਰ ਰਹੀ ਹੋਵੇ ਜਿਸ ਤੋਂ ਮਝੈਲ ਸਿੰਘ ਅਣਭੋਲ ਹੋਣ। ਜਿਵੇਂ ਪਹਿਲਾਂ ਝੂਠੀਆਂ ਕਸਮਾਂ ਖਾ ਕੇ ਮੁਗ਼ਲਾਂ ਨੇ ਗੁਰੂ ਜੀ ਨਾਲ ਦਗ਼ਾ ਕੀਤਾ ਸੀ, ਉਸੇ ਤਰ੍ਹਾਂ ਸੁਲਾਹ ਦਾ ਇਹ ਸੁਝਾਅ ਵੀ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਦਾ ਇਕ ਜਾਲ ਸਾਬਤ ਹੋ ਸਕਦਾ ਸੀ। ਗੁਰੂ ਜੀ ਮੁਗ਼ਲਾਂ ਦੇ ਸਾਜ਼ਿਸ਼ੀ ਸੁਭਾਅ ਤੋਂ ਚੰਗੀ ਤਰ੍ਹਾਂ ਵਾਕਿਫ਼ ਸਨ। ਇਸ ਲਈ ਉਨ੍ਹਾਂ ਨੇ ਸੁਲਾਹ ਦਾ ਪ੍ਰਸਤਾਵ ਇਕਦਮ ਰੱਦ ਕਰਕੇ ਸਹੀ ਕਦਮ ਚੁੱਕਿਆ।

ਇੱਥੇ ਇਹ ਗੱਲ ਵੀ ਵਿਚਾਰਨ ਵਾਲੀ ਹੈ ਕਿ ਗੁਰੂ ਜੀ ਨੇ ਮਝੈਲ ਸਿੰਘ ਨੂੰ ਝਾੜ ਪਾਉਂਦਿਆਂ ਇਹ ਨਹੀਂ ਆਖਿਆ

ਕਿ ਤੁਸੀਂ ਅਨੰਦਪੁਰੋਂ ਬੇਦਾਵਾ ਲਿਖ ਕੇ ਚਲੇ ਗਏ ਸੀ, ਹੁਣ ਕੀ ਲੈਣ ਆਏ ਹੋ; ਸਗੋਂ ਇਹ ਕਿਹਾ ਕਿ ਅਨੰਦਪੁਰ ਨੂੰ ਕਈ ਮਹੀਨੇ ਘੇਰਾ ਪਿਆ ਰਿਹਾ, ਤੁਸੀਂ ਉਦੋਂ ਨਹੀਂ ਆਏ। ਇਸ ਦਾ ਮਤਲਬ ਇਹ ਹੈ ਕਿ ਅਨੰਦਪੁਰ ਦੇ ਘੇਰੇ ਸਮੇਂ ਮਾਝੇ ਦੇ ਇਹ ਸਿੰਘ ਉਥੇ ਹਾਜ਼ਰ ਨਹੀਂ ਸਨ। ਇਸ ਲਈ ਅਨੰਦਪੁਰ ਵਿਖੇ ਬੇਦਾਵਾ ਲਿਖਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਦੂਜੀ ਗੱਲ ਇਹ ਕਿ ਜੇ ਮਝੈਲ ਸਿੰਘਾਂ ਨੇ ਜਾਂ ਕਿਸੇ ਹੋਰ ਇਲਾਕੇ ਦੇ ਸਿੱਖਾਂ ਨੇ ਅਨੰਦਪੁਰ ਵਿੱਚ ਬੇਦਾਵਾ ਲਿਖਿਆ ਹੁੰਦਾ ਤਾਂ ਉਹ ਆਪਣੀ ਪਹਿਲੀ ਭੁੱਲ ਨੂੰ ਬਖਸ਼ਾਉਣ ਆਏ ਦੂਜੀ ਵਾਰ ਉਹੀ ਭੁੱਲ ਕਰਕੇ ਦੁਬਾਰਾ ਬੇਦਾਵਾ ਨਾ ਲਿਖਦੇ। ਸਿੱਖ ਇੰਨੇ ਗਏ-ਗੁਜ਼ਰੇ ਨਹੀਂ ਸਨ ਕਿ ਵਾਰ-ਵਾਰ ਬੇਦਾਵਾ ਲਿਖੀ ਜਾਂਦੇ। ਇਸ ਲਈ ਅਨੰਦਪੁਰ ਸਾਹਿਬ ਵਿੱਚ ਬੇਦਾਵਾ ਲਿਖਣ ਦੀ ਗੱਲ ਪ੍ਰਮਾਣਿਕ ਨਹੀਂ ਮੰਨੀ ਜਾ ਸਕਦੀ।

ਮੁਕਤਸਰ ਦੀ ਜੰਗ ਤੋਂ ਬਾਅਦ ਜਦੋਂ ਦਸਮ ਪਾਤਸ਼ਾਹ ਨੇ ਬੇਦਾਵਾ ਪਾੜਿਆ ਤਾਂ ਸਾਡੇ ਰਵਾਇਤੀ ਇਤਿਹਾਸਕਾਰ ਇਸ ਗੱਲੋਂ ਹੈਰਾਨ ਹੁੰਦੇ ਹਨ ਕਿ ਗੁਰੂ ਜੀ ਨੇ ਅਨੰਦਪੁਰ ਤੋਂ ਲੈ ਕੇ ਮੁਕਤਸਰ ਤੱਕ ਬੇਹੱਦ ਭਿਆਨਕ ਹਾਲਾਤ ਦੇ ਦੌਰਾਨ ਵੀ ਬੇਦਾਵੇ ਦਾ ਕਾਗਜ਼ ਸੰਭਾਲ ਕੇ ਰੱਖਿਆ ਹੋਇਆ ਸੀ। ਅਸਲ ਵਿੱਚ ਖਿਦਰਾਣੇ ਦੀ ਢਾਬ ਦੇ ਨਜ਼ਦੀਕ ਲਿਖਿਆ ਹੋਣ ਕਰਕੇ ਬੇਦਾਵੇ ਦਾ ਕਾਗਜ਼ ਇਕ ਤਾਜ਼ੀ ਦਸਤਾਵੇਜ਼ ਸੀ ਅਤੇ ਸੁਭਾਵਕ ਤੌਰ 'ਤੇ ਉਸ ਸਮੇਂ ਗੁਰੂ ਜੀ ਦੀ ਜੇਬ ਵਿੱਚ ਮੌਜੂਦ ਸੀ। ਸਿੰਘਾਂ ਨੇ ਜਦੋਂ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਇਸ ਨਿਭਾਗੀ ਲਿਖਤ ਨੂੰ ਆਪਣੀ ਜੇਬ ਵਿੱਚੋਂ ਕੱਢ ਕੇ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਪਾੜ ਦਿੱਤਾ।

ਮੌਕੇ ਦੀਆਂ ਜਾਂ ਕਰੀਬ-ਮੌਕੇ ਦੀਆਂ ਅੰਕਿਤ ਅਤੇ ਸੰਭਾਵਿਤ ਗਵਾਹੀਆਂ ਜੋ ਇਤਿਹਾਸ ਵਿੱਚ ਮਿਲਦੀਆਂ ਹਨ, ਅਸੀਂ ਉਨ੍ਹਾਂ ਦੇ ਆਧਾਰ 'ਤੇ ਬੇਦਾਵੇ ਦੇ ਪ੍ਰਸੰਗ ਨੂੰ ਪੁਨਰ-ਸਿਰਜਿਤ ਕਰਨ ਦੀ ਕੋਸ਼ਿਸ਼ ਕੀਤੀ ਹੈ। ਅੱਗੇ, ਜਿਵੇਂ ਭੱਟ ਵਹੀਆਂ ਵਿੱਚ ਥਾਂ-ਪੁਰ-ਥਾਂ ਲਿਖਿਆ ਹੈ,

'ਗੁਰੂ ਭਾਣੇ ਕਾ ਖਾਵਿੰਦ ਹੈ,
ਗੁਰੂ ਕੀ ਗਤ ਗੁਰੂ ਜਾਣੇ।'

• • •

## 36

# ਹਮ ਤੋ ਗੁਰ ਹਿਤ ਦੈ ਹੈਂ ਪ੍ਰਾਨ

ਜਦੋਂ ਖਿਦਰਾਣੇ ਦੀ ਢਾਬ ਦੇ ਨੇੜੇ ਮਾਝੇ ਦੇ ਚਾਰ ਸਿੰਘਾਂ ਨੇ ਬੇਦਾਵੇ ਉੱਤੇ ਦਸਤਖ਼ਤ ਕਰ ਦਿੱਤੇ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਦੇ ਹੱਥੋਂ ਬੇਦਾਵੇ ਦਾ ਕਾਗਜ਼ ਲੈ ਕੇ ਆਪਣੇ ਚੋਲੇ ਦੀ ਜੇਬ ਵਿੱਚ ਪਾ ਲਿਆ। ਬਾਕੀ ਮਝੈਲ ਸਿੰਘ ਦੁਬਿਧਾ ਵਿੱਚ ਪੈ ਗਏ। ਬੇਦਾਵੇ ਉੱਤੇ ਦਸਤਖ਼ਤ ਕਰਦੇ ਹਾਂ ਤਾਂ ਲੋਕ-ਪਰਲੋਕ ਦੋਵੇਂ ਜਾਂਦੇ ਹਨ, ਜੇ ਦਸਤਖ਼ਤ ਨਾ ਕਰੀਏ ਤਾਂ ਫੇਰ ਕੀ ਕਰੀਏ। ਗੁਰੂ ਜੀ ਵੀ ਆਪਣੇ ਸਾਹਮਣੇ ਪੁੱਤਰਾਂ ਨੂੰ ਕਪੁੱਤਰ ਬਣੇ ਵੇਖ ਕੇ ਉਦਾਸ ਹੋ ਗਏ :—

ਜੇ ਜੇ ਸਿਦਕੀ ਗੁਰਸਿਖ ਪਯਾਰੇ।
ਭਯੋ ਕਸ਼ਟ ਤਿਨ ਕੇ ਮਨ ਭਾਰੇ।
ਬਹੁਤ ਬੁਰਾ, ਕਾਰਜ ਇਹ ਭਯੋ।
ਲੋਕ ਪ੍ਰਲੋਕ ਖੋਇ ਸਭਿ ਲਯੋ।
ਸ੍ਰੀ ਸਤਿਗੁਰ ਭੀ ਭਏ ਉਦਾਸ।
ਜਥਾ ਕਪੁੱਤ੍ਰ ਬਨੇ ਪਿਤ ਪਾਸ। —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼

ਉਸੇ ਵੇਲੇ ਟਾਂਗੂ ਨੇ ਖ਼ਬਰ ਦਿੱਤੀ, 'ਸੱਚੇ ਪਾਤਸ਼ਾਹੋ! ਮੁਗ਼ਲਾਂ ਦੀ ਫ਼ੌਜ ਬਹੁਤ ਨੇੜੇ ਆ ਗਈ ਹੈ, ਇਥੋਂ ਹੁਣ ਚਲਾਣਾ ਕਰੋ।' ਟਾਂਗੂ ਉਸ ਬੰਦੇ ਨੂੰ ਕਹਿੰਦੇ ਸਨ ਜੋ ਗੁਰੂ ਜੀ ਦੇ ਕਿਸੇ ਥਾਂ ਠਹਿਰਾਊ ਸਮੇਂ ਉੱਚੇ ਰੁੱਖ ਉੱਤੇ ਚੜ੍ਹ ਕੇ ਚਾਰ-ਚੁਫੇਰੇ ਨਜ਼ਰ ਰੱਖਦਾ ਸੀ। 'ਸਾਖੀ ਪੋਥੀ' ਦੇ ਸ਼ਬਦ ਹਨ, 'ਸਿੱਖਾਂ ਨੇ ਦੋ ਕੋਸ 'ਤੇ ਤੁਰਕਾਂ ਕੀ ਫ਼ੌਜ ਵੇਖੀ ਆਉਂਦੀ, ਮਾਲ੍ਹ ਉੱਤੇ ਚੜ੍ਹ ਕੇ। 'ਗੁਰੂ ਜੀ! ਆਹ ਫ਼ੌਜ ਹੈ ਆਉਂਦੀ।'

'ਸੂਰਜ ਪ੍ਰਕਾਸ਼' ਵਿੱਚ ਭਾਈ ਸੰਤੋਖ ਸਿੰਘ ਵੀ ਇਸੇ ਤਰ੍ਹਾਂ ਦੀ ਸੂਚਨਾ ਦਿੰਦੇ ਹਨ—ਰੁੱਖ ਉੱਤੇ ਚੜ੍ਹ ਕੇ ਜੋ ਦੇਖਦਾ ਸੀ, ਉਸ ਨੇ ਗੁਰੂ ਜੀ ਨੂੰ ਉੱਚੀ ਆਵਾਜ਼ ਵਿੱਚ ਕਿਹਾ, 'ਮਹਾਰਾਜ, ਖੜ੍ਹੇ-ਖੜ੍ਹੇ ਕੀ ਦੇਖਦੇ ਹੋ, ਵੈਰੀਆਂ ਦਾ ਲਸ਼ਕਰ ਨੇੜੇ ਆ ਗਿਆ ਹੈ। ਕਈ ਹਜ਼ਾਰ ਘੋੜ-ਸਵਾਰ ਨਜ਼ਰ ਆਉਂਦੇ ਹਨ। ਭਾਰੀ ਸ਼ੋਰ-ਗੁਲ ਸੁਣਾਈ ਦਿੰਦਾ ਹੈ' :—

ਚਢਯੋ ਤਰੋਵਰ ਪਰ ਜੋ ਹੇਰਤਿ।
ਇਤਨੇ ਮਹਿਂ ਸੁਨਾਇ ਸੋ ਟੇਰਤਿ।
'ਪ੍ਰਭੁ ਜੀ, ਕਯਾ ਦੇਖਤਿ ਹੋ ਖਰੇ?
ਲਸ਼ਕਰ ਰਿਪੁਨਿ ਆਇਬੋ ਕਰੇ।...
ਕਈ ਹਜ਼ਾਰ ਆਇ ਅਸਵਾਰਾ।
ਕਲਮਲਾਟ ਸੁਨੀਅਤਿ ਹੈ ਭਾਰਾ।
(ਤਰੋਵਰ : ਰੁੱਖ, ਹੇਰਿਤ : ਦੇਖਦੇ ਹੋ, ਰਿਪੁਨਿ : ਵੈਰੀ, ਕਲਮਲਾਟ : ਰੌਲਾ-ਗੌਲਾ)

ਟਾਂਗੂ ਦੀ ਸੂਚਨਾ ਸੁਣ ਕੇ ਗੁਰੂ ਜੀ ਇਕ ਦਮ 'ਜਾਨ ਭਾਈ' ਘੋੜੇ ਉੱਤੇ ਸਵਾਰ ਹੋ ਕੇ ਖਿਦਰਾਣੇ ਦੀ ਢਾਬ ਵੱਲ ਤੁਰ ਪਏ। ਤੁਰੇ ਤੁਰੇ ਜਾਂਦਿਆਂ ਉਨ੍ਹਾਂ ਨੇ ਕਮਰ ਨਾਲ ਬੱਧੀ ਕਿਰਪਾਨ ਨੂੰ ਟੋਹ ਕੇ ਵੇਖਿਆ। ਭੱਥੇ ਵਿੱਚ ਪਏ ਤੀਰਾਂ ਦਾ ਜਾਇਜ਼ਾ ਲਿਆ ਅਤੇ ਮੋਢੇ ਤੋਂ ਲਾਹ ਕੇ ਕਮਾਨ ਦੀ ਤੰਦੀ ਨੂੰ ਖਿੱਚ ਕੇ ਪਰਖਿਆ। ਬਾਬਾ ਦਾਨ ਸਿੰਘ ਦੀ ਅਗਵਾਈ ਵਿੱਚ ਬਰਾੜਾਂ ਦੀ ਫ਼ੌਜ ਵੀ ਗੁਰੂ ਜੀ ਦੇ ਪਿੱਛੇ ਹੋ ਤੁਰੀ। ਕੋਟ ਕਪੂਰੇ ਤੋਂ ਪਿੱਛੇ ਬਹਿਬਲ ਤੇ ਸਰਾਵਾਂ ਪਿੰਡ ਵਿੱਚ ਗੁਰੂ ਜੀ ਨੇ ਜਦੋਂ ਬਰਾੜਾਂ ਤੇ ਹੋਰ ਮਲਵਈ ਸਿੱਖਾਂ ਨੂੰ ਵੰਗਾਰਿਆ ਸੀ ਕਿ 'ਆਓ, ਬੀਰ ਸੂਰਮੇ ਬਣੋ, ਤੁਰਕ ਨੂੰ ਮਾਰੀਏ।' ਤਾਂ ਸਿੱਖਾਂ ਨੇ ਕਿਹਾ ਸੀ, 'ਗੁਰੂ ਜੀ, ਆਪ ਕੀ ਤਾਬਿਆ ਸਾਡੇ ਮਨੁੱਖ ਰਹਿਣਗੇ। ਜੰਗ ਵੇਲੇ ਅਸੀਂ ਸਭੇ ਆਨ ਹਾਜਰਿ ਹੋਆਂਗਾ।'

ਗਿ: ਗਿਆਨ ਸਿੰਘ ਅਨੁਸਾਰ, 'ਅਜੇ ਗੁਰੂ ਜੀ ਕੋਸ ਭਰ ਭੀ ਨਹੀਂ ਗਏ ਸੇ, ਅਕਾਲ ਪੁਰਖ ਦੇ ਪ੍ਰੇਰੇ ਹੋਏ ਗਿੱਲ,

ਮਾਨ, ਫੂਲ, ਮਰ੍ਹਾਜ ਕੇ, ਬਰਾੜ ਆਦਿਕ ਜ਼ਿਮੀਂਦਾਰ ਓਸ ਦੇਸ ਦੇ ਨਾਮੀ ਗ੍ਰਾਮੀ ਧਾੜਵੀ ਬਹਾਦਰ ਲੋਕ ਜੋ ਅਨੇਕ ਦਿਨਾਂ ਦੇ ਸੁਣ ਰਹੇ ਸੇ ਕਿ ਗੁਰੂ ਕੇ ਪਿੱਛੇ ਸ਼ਾਹੀ ਲਸ਼ਕਰ ਆ ਰਿਹਾ ਹੈ, ਫੌਰਨ ਆ ਕਰ ਗੁਰੂ ਕੇ ਲਸ਼ਕਰ ਵਿੱਚ ਸ਼ਾਮਿਲ ਹੋ ਗਏ।' (ਤਵਾਰੀਖ ਗੁਰੂ ਖਾਲਸਾ, ਹਿੱਸਾ ਪਹਿਲਾ, ਪੰਨਾ 1046)

ਗੁਰੂ ਦਸਮੇਸ਼ ਦਾ ਸਾਰਾ ਲਸ਼ਕਰ ਰਵਾਂ-ਰਵੀਂ ਖਿਦਰਾਣੇ ਦੀ ਢਾਬ 'ਤੇ ਪਹੁੰਚ ਗਿਆ। ਸਿੰਘਾਂ ਨੇ ਢਾਬ ਦੇ ਆਲੇ-ਦੁਆਲੇ ਮੋਰਚੇ ਮੱਲ ਲਏ। ਢਾਬ ਦੇ ਪੱਛਮ ਵਾਲੇ ਪਾਸੇ ਥੋੜ੍ਹੀ ਜਿਹੀ ਦੂਰ ਇਕ ਟਿੱਬੀ ਸੀ। ਗੁਰੂ ਜੀ ਕੁਝ ਸਿੰਘਾਂ ਨੂੰ ਨਾਲ ਲੈ ਕੇ ਟਿੱਬੀ ਉੱਤੇ ਡਟ ਗਏ ਅਤੇ ਮੁਗਲਾਂ ਦੀ ਫ਼ੌਜ ਦੀ ਉਡੀਕ ਕਰਨ ਲੱਗੇ।

ਦੂਜੇ ਪਾਸੇ ਢਾਬ ਤੋਂ ਕੁਝ ਦੂਰ ਮਾਝੇ ਤੋਂ ਆਏ ਸਿੰਘਾਂ ਦਾ ਜਥਾ ਜਾਮ ਹੋਇਆ ਖੜ੍ਹਾ ਸੀ। ਉਨ੍ਹਾਂ ਨੂੰ ਸੁਝ ਨਹੀਂ ਸੀ ਰਿਹਾ ਕਿ ਹੁਣ ਕੀ ਕਰਨ। ਇਕ ਪਾਸੇ ਗੁਰੂ ਜੀ ਦੇ ਲਸ਼ਕਰ ਉੱਤੇ ਮੁਗ਼ਲਾਂ ਦੀ ਫ਼ੌਜ ਟੁੱਟ ਕੇ ਪੈਣ ਵਾਲੀ ਸੀ ਅਤੇ ਦੂਜੇ ਪਾਸੇ ਉਨ੍ਹਾਂ ਦੇ ਆਗੂ ਗੁਰੂ ਜੀ ਨੂੰ ਬੇਦਾਵਾ ਲਿਖ ਕੇ ਦੇ ਬੈਠੇ ਸਨ। ਇਹ ਬੜੀ ਪਰਖ ਅਤੇ ਦੁਬਿਧਾ ਦੀ ਘੜੀ ਸੀ।

'ਗੁਰੂ ਕੀਆਂ ਸਾਖੀਆਂ' ਅਨੁਸਾਰ ਦੁਬਿਧਾ ਵਿੱਚ ਪਏ ਸਿੰਘਾਂ ਨੂੰ ਮਾਤਾ ਭਾਗੋ ਨੇ ਵੰਗਾਰਿਆ। ਉਸ ਨੇ ਸਿੰਘਾਂ ਨੂੰ ਕਿਹਾ, 'ਆਗੇ ਤਾਂ ਰਾਤ ਸਮੇਂ ਦੁਨੀ ਚੰਦ ਕੇ ਗੈਲ ਚਾਰ ਪਾਂਚ ਮਝੈਲ ਸਿੰਘ ਕਿਲਾ ਅਨੰਦਗੜ੍ਹ ਸੇ ਦੀਵਾਰ ਸੇ ਰੱਸਾ ਬਾਂਧ ਭਾਗ ਆਇਆਂ ਕਾ ਕਲੰਕ ਹਮਾਰੇ ਮਾਥੇ ਲਾਗਾ ਹੂਆ ਹੈ, ਉਹ ਨਹੀਂ ਭੂਲਾ। ਅਬ ਤਾਂ ਸਤਿਗੁਰਾਂ ਕੇ ਸਾਮ੍ਹੇਂ ਲਿਖ ਦੀਆ ਹੈ, ਹੁਣ ਕਿਹੜਾ ਮੁਖ ਲੈ ਕੇ ਵਾਪਸ ਵਤਨਾਂ ਕੋ ਜਾਉਗੇ?.... ਘਰ ਗਿਆਂ ਕੋ ਸਵਾਣੀਆਂ ਕੀ ਕਹਿਣਗੀਆਂ,.... ਲੋਕੀਂ ਲਾਨ੍ਹਤਾਂ ਪਾਉਣਗੇ।... ਉਠੋ ਸ਼ੇਰੋ, ਹੰਭਲਾ ਮਾਰੋ, ਗੁਰੂ ਜੀ ਬਖ਼ਸ਼ਣਜੋਗ ਹੈਂ, ਅਸਾਂ ਕੋ ਬਖਸ਼ ਦੇਂਗੇ, ਤਿਆਰੀ ਕਰੀਏ।' ਮਾਤਾ ਭਾਗੋ ਦੀ ਵੰਗਾਰ ਸੁਣ ਕੇ ਸਾਰੇ ਸਿੰਘ ਗੁਰੂ ਜੀ ਦਾ ਸਾਥ ਦੇਣ ਲਈ ਤਿਆਰ ਹੋ ਗਏ, ਉਨ੍ਹਾਂ ਵਿੱਚ ਬੇਦਾਵੇ ਉੱਤੇ ਦਸਤਖ਼ਤ ਕਰਨ ਵਾਲੇ ਚਾਰੇ ਸਿੰਘ, ਭਾਗ ਸਿੰਘ, ਦਿਲਬਾਗ ਸਿੰਘ, ਘਰਬਾਰਾ ਸਿੰਘ ਤੇ ਗੰਡਾ ਸਿੰਘ ਵੀ ਸ਼ਾਮਿਲ ਸਨ। ਇਸ ਤੋਂ ਪਹਿਲਾਂ ਕਿ ਮੁਗ਼ਲ ਫ਼ੌਜ ਖਿਦਰਾਣੇ ਦੀ ਢਾਬ ਉੱਤੇ ਪਹੁੰਚਦੀ, ਮਝੈਲਾਂ ਦਾ ਇਹ ਜਥਾ ਢਾਬ ਦੇ ਪੂਰਬੀ ਕੰਢੇ ਉੱਤੇ ਜਾ ਕੇ ਡਟ ਗਿਆ।

ਇਸ ਸਬੰਧ ਵਿੱਚ ਭਾਈ ਸੰਤੋਖ ਸਿੰਘ ਦਾ ਵਰਨਣ ਬਹੁਤ ਮਾਰਮਿਕ ਹੈ। ਉਨ੍ਹਾਂ ਅਨੁਸਾਰ ਮਾਝੇ ਵੱਲੋਂ ਆਏ ਜਥੇ ਵਿੱਚੋਂ ਪੰਜ ਸਿੰਘ ਨਿੱਤਰੇ। ਉਨ੍ਹਾਂ ਨੇ ਬੇਦਾਵਾ ਲਿਖਣ ਵਾਲਿਆਂ ਨੂੰ ਕਰੜੀ ਧਿਰਕਾਰ ਪਾਈ :—

ਕਹਿਨ ਲਗੇ, 'ਸਭਿ ਦੇਸ਼ ਡੁਬੋਯੋ।
ਲੋਕ ਪ੍ਰਲੋਕ ਸਗਲ ਹੀ ਖੋਯੋ।'

ਫੇਰ ਪੰਜਾਂ ਸਿੰਘਾਂ ਨੇ ਸਾਰੇ ਜਥੇ ਨੂੰ ਸੰਬੋਧਨ ਕਰ ਕੇ ਆਖਿਆ, 'ਅਸੀਂ ਤਾਂ ਭਾਈ, ਗੁਰੂ ਉੱਤੋਂ ਆਪਣੇ ਪ੍ਰਾਨ ਨਿਛਾਵਰ ਕਰ ਦਿਆਂਗੇ। ਜੰਗ ਵਿੱਚ ਵੈਰੀਆਂ ਦਾ ਘਾਣ ਕਰਾਂਗੇ। ਹਜ਼ਾਰਾਂ ਤੁਰਕ ਗੁਰੂ ਜੀ ਉੱਤੇ ਚੜ੍ਹ ਆਏ ਹਨ। ਕਿਹੜਾ ਮਰਦ ਹੈ, ਜੋ ਇਸ ਸਮੇਂ ਗੁਰੂ ਦਾ ਸਾਥ ਛੱਡ ਕੇ ਜਾ ਸਕਦਾ ਹੈ। ਇਸ ਵੇਲੇ ਗੁਰੂ ਜੀ ਉੱਤੇ ਭੀੜ ਬਣੀ ਹੋਈ ਹੈ। ਲਾਅਨਤ ਹੈ ਉਸ ਨੂੰ, ਜੋ ਇਸ ਘੜੀ ਗੁਰੂ ਨੂੰ ਛੱਡ ਕੇ ਜਾਵੇ। ਜਿਊਂਦੇ ਰਹਿ ਕੇ ਕੀ ਕਰਾਂਗੇ, ਜੇ ਇਸ ਵੇਲੇ ਜਾਨ ਗੁਰੂ ਦੇ ਲੇਖੇ ਨਾ ਲਾਈ। ਅੰਤ ਸਮਾਂ ਸਾਰਿਆਂ ਦੇ ਸਿਰ ਉੱਪਰ ਖੜ੍ਹਾ ਹੈ। ਇਹ ਕਾਇਰ ਅਤੇ ਸੂਰਮੇ, ਕਿਸੇ ਨੂੰ ਨਹੀਂ ਬਖਸ਼ਦਾ। ਉਨ੍ਹਾਂ ਦਾ ਜਿਊਣਾ-ਮਰਨਾ ਹੀ ਧੰਨ ਹੈ, ਜਿਹੜੇ ਇਸ ਵੇਲੇ ਆਪਣਾ ਆਪਾ ਗੁਰੂ ਦੀ ਸੇਵਾ ਵਿੱਚ ਅਰਪਨ ਕਰ ਦੇਣਗੇ' :—

ਹਮ ਤੋ ਗੁਰ ਹਿਤ ਦੈ ਹੈਂ ਪ੍ਰਾਨ।
ਬਿਚ ਸੰਗ੍ਰਾਮ ਕਰਹਿਂ ਅਰਿ ਹਾਨ।
ਤੁਰਕ ਹਜ਼ਾਰਹੁੰ ਗੁਰ ਕੇ ਗਿਰਦ।
ਕੋ ਇਸ ਸਮੈਂ ਤਜੈ ਹੁਇ ਮਰਦ।
ਏਤੀ ਭੀਰ ਗੁਰੂ ਪਰ ਪਰੀ।
ਹੈ ਸਦ ਹੈਫ਼ ਤਜੈਂ ਇਸ ਘਰੀ।
ਜੀਵਨ ਪਾਇ ਕਰਹਿੰਗੇ ਕਹਾਂ।
ਜੇ ਪ੍ਰਭੁ ਕਾਜ ਨਾ ਐਹੈਂ ਇਹਾਂ।
ਅੰਤ ਸਮਾਂ ਸਭਿ ਕੇ ਸਿਰ ਖਰਾ।
ਕਾਇਰ ਸੂਰ ਨ ਕਿਸ ਤੇ ਟਰਾ।
ਜੀਵਨ ਮਰਨ ਧੰਨ ਤਿੰਨ ਕੇਰਾ।
ਜਿਨ ਗੁਰ ਸੇਵ ਕਰੀ ਇਸ ਬੇਰਾ। —ਸੂਰਜ ਪ੍ਰਕਾਸ਼

ਪੰਜਾਂ ਸਿੰਘਾਂ ਦੀ ਲਲਕਾਰ ਸੁਣ ਕੇ ਸਾਰੇ ਸਿੰਘ ਗੁਰੂ ਦੀ ਖ਼ਾਤਰ ਜਾਨਾਂ ਵਾਰਨ ਲਈ ਤਿਆਰ ਹੋ ਗਏ। ਉਨ੍ਹਾਂ ਨੇ ਫ਼ੈਸਲਾ ਕੀਤਾ ਕਿ ਅਸੀਂ ਵੈਰੀਆਂ ਨੂੰ ਰਾਹ ਵਿੱਚ ਹੀ ਰੋਕਾਂਗੇ। ਜਿੰਨਾ ਚਿਰ ਦੇਹ ਵਿੱਚ ਪ੍ਰਾਨ ਹਨ, ਤੁਰਕਾਂ ਨੂੰ ਗੁਰੂ ਜੀ ਤੱਕ ਨਹੀਂ ਪਹੁੰਚਣ ਦਿਆਂਗੇ :—

ਗੁਰ ਲਗਿ ਤੁਰਕ ਜਾਨ ਨਹਿਂ ਦੈ ਹੈਂ।
ਜਬ ਲਗਿ ਤਨ ਮਹਿਂ ਪ੍ਰਾਨ ਰਹੇ ਹੈਂ।
ਨਹਿਂ ਬੱਟਾ ਸਿੱਖੀ ਕਉ ਲਾਵੈਂ।
ਨਹੀਂ ਆਪਨੋ ਧਰਮ ਗਵਾਵੈਂ। —ਸੂਰਜ ਪ੍ਰਕਾਸ਼

ਇਹ ਫ਼ੈਸਲਾ ਕਰ ਕੇ ਮਾਝੇ ਦਾ ਜਥਾ ਗੁਰੂ ਜੀ ਦੇ ਪਿੱਛੇ ਖਿਦਰਾਣੇ ਦੀ ਢਾਬ ਵੱਲ ਰਵਾਨਾ ਹੋ ਗਿਆ ਅਤੇ ਉਹ ਢਾਬ ਦੇ ਪੂਰਬ ਵੱਲ ਦੇ ਪਾਸੇ ਵਣਾਂ ਅਤੇ ਕਰੀਰਾਂ ਦੀ ਓਟ ਵਿੱਚ ਮੋਰਚੇ ਮੱਲ ਕੇ ਬੈਠ ਗਿਆ। ਗੁਰੂ ਜੀ ਦੀ ਬਹੁਤੀ ਫ਼ੌਜ ਢਾਬ ਦੇ ਪੱਛਮ ਵੱਲ ਤਾਇਨਾਤ ਸੀ।

ਇਸ ਤਰ੍ਹਾਂ ਕੀ ਵਫ਼ਾਦਾਰ ਤੇ ਕੀ ਬੇਦਾਵੀਏ ਸਾਰੇ ਸਿੰਘ ਗੁਰੂ ਦਸਮੇਸ਼ ਲਈ ਜਾਨਾਂ ਵਾਰਨ ਵਾਸਤੇ ਤੱਤਪਰ ਹੋ ਗਏ। ਇਹ ਸੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਮਿਕਨਾਤੀਸੀ ਸ਼ਖ਼ਸੀਅਤ ਦੀ ਕਰਾਮਾਤ। ਇਹ ਤਾਂ ਉਨ੍ਹਾਂ ਦੇ ਆਪਣੇ ਸਿੰਘ ਸਨ। ਉਨ੍ਹਾਂ ਦੇ ਨੂਰਾਨੀ ਚਿਹਰੇ ਦਾ ਜਾਹੋ-ਜਲਾਲ ਤਾਂ, ਜਿਸ ਵਿੱਚੋਂ ਸੱਚ, ਧਰਮ, ਨਿਆਂ ਤੇ ਸੰਘਰਸ਼ ਦੀਆਂ ਕਿਰਨਾਂ ਫੁੱਟਦੀਆਂ ਰਹਿੰਦੀਆਂ ਸਨ, ਸੈਦ ਖਾਨ, ਸੈਦ ਬੇਗ ਅਤੇ ਮੈਮੂਨ ਖਾਂ ਵਰਗੇ ਵੈਰੀਆਂ ਨੂੰ ਵੀ ਆਪਣੇ ਚਰਨਾਂ ਵੱਲ ਖਿੱਚ ਲੈਂਦਾ ਸੀ।

• • •

## 37

# ਮੁਗ਼ਲ ਫ਼ੌਜਾਂ ਨਾਲ ਗੁਰੂ ਦਸਮੇਸ਼ ਦੀ ਆਖਰੀ ਟੱਕਰ

## ਮੁਕਤਸਰ ਦੀ ਜੰਗ

ਕਹਿੰਦੇ ਹਨ ਕਿ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਜਲਾਲਾਬਾਦ ਵਿੱਚ ਤਿੰਨ ਖੱਤਰੀ ਭਰਾ ਖਿਦਰਾਣਾ, ਧਿੰਗਾਣਾ ਤੇ ਰੂਪਾਣਾ ਰਹਿੰਦੇ ਸਨ। ਉਹ ਤਿੰਨੇ ਹੀ ਸ਼ਿਵ ਜੀ ਦੇ ਉਪਾਸ਼ਕ ਤੇ ਹਿੰਮਤੀ ਬੰਦੇ ਸਨ। ਤਿੰਨਾਂ ਭਰਾਵਾਂ ਨੇ ਜਲਾਲਾਬਾਦ ਤੋਂ ਤੀਹ-ਚਾਲੀ ਕਿਲੋਮੀਟਰ ਦੂਰ ਬੇਆਬਾਦ ਜੰਗਲ ਦੇ ਇਲਾਕੇ ਉੱਤੇ ਕਬਜ਼ਾ ਕਰ ਲਿਆ। ਉਸ ਸਮੇਂ ਇਸ ਇਲਾਕੇ ਵਿੱਚ ਪਾਣੀ ਦੀ ਬਹੁਤ ਕਿੱਲਤ ਸੀ। ਸੁੱਕ-ਭਰੁੱਕੀ ਰੇਤਲੀ ਧਰਤੀ ਉੱਤੇ ਦੂਰ-ਦੂਰ ਤੱਕ ਕਿਤੇ ਪਾਣੀ ਨਜ਼ਰ ਨਹੀਂ ਸੀ ਆਉਂਦਾ। ਕਿਸੇ ਵੀ ਇਲਾਕੇ ਨੂੰ ਆਬਾਦ ਕਰਨ ਲਈ ਸਭ ਤੋਂ ਪਹਿਲਾਂ ਪਾਣੀ ਦੀ ਲੋੜ ਹੁੰਦੀ ਹੈ। ਇਸ ਲਈ ਤਿੰਨਾਂ ਭਰਾਵਾਂ ਨੇ ਬਰਸਾਤ ਦਾ ਪਾਣੀ ਜਮ੍ਹਾ ਕਰਨ ਲਈ ਇਸ ਇਲਾਕੇ ਵਿੱਚ ਤਿੰਨੀਂ ਥਾਈਂ ਤਿੰਨ ਢਾਬਾਂ ਖੁਦਵਾਈਆਂ। ਇਨ੍ਹਾਂ ਢਾਬਾਂ ਦੇ ਨਾਂ ਤਿੰਨਾਂ ਭਰਾਵਾਂ ਦੇ ਨਾਵਾਂ ਉੱਤੇ ਹੀ ਮਸ਼ਹੂਰ ਹੋ ਗਏ : ਖਿਦਰਾਣੇ ਦੀ ਢਾਬ, ਧਿੰਗਾਣੇ ਦੀ ਢਾਬ ਅਤੇ ਰੂਪਾਣੇ ਦੀ ਢਾਬ। ਭਾਈ ਵੀਰ ਸਿੰਘ ਬੱਲ 'ਸਿੰਘ ਸਾਗਰ' (1827 ਈ:) ਵਿੱਚ ਖਿਦਰਾਣੇ ਅਤੇ ਰੂਪਾਣੇ ਦੀਆਂ ਦੋ ਢਾਬਾਂ ਦਾ ਜ਼ਿਕਰ ਕਰਦੇ ਹਨ, ਜਿੱਥੇ ਜੰਗਲ ਦੇ ਮ੍ਰਿਗ (ਹਿਰਨ) ਪਾਣੀ ਪੀਣ ਆਉਂਦੇ ਸਨ—

> ਏਕ ਯੋਜਨ ਅੰਤਰੇ ਜੁਗਤਾਲ ਜਿਹ ਬਨ ਮਾਂਹਿ।
> ਖਿਰਾਣਿਓਂ ਰੂਪਾਣਿਓਂ ਮ੍ਰਿਗ ਨੀਰੁ ਅਚਵਤ ਜਾਂਹਿ। (ਪੰਨਾ : 160)
> (ਯੁਗ ਤਾਲ : ਦੋ ਢਾਬਾਂ; ਅਚਵਤ : ਪੀਣਾ)

ਪਿੱਛੋਂ ਇਨ੍ਹਾਂ ਨਾਵਾਂ ਉੱਤੇ ਹੀ ਇੱਥੇ ਪਿੰਡ ਵਸ ਗਏ। ਖਿਦਰਾਣੇ ਦੀ ਢਾਬ ਉੱਤੇ ਤਾਂ ਹੁਣ ਬਹੁਤ ਵੱਡਾ ਸ਼ਹਿਰ ਮੁਕਤਸਰ ਵਸ ਗਿਆ ਹੈ। ਪਿੰਡ ਰੂਪਾਣਾ ਮੁਕਤਸਰ ਤੋਂ ਸੱਤ ਕਿਲੋਮੀਟਰ ਦੂਰ ਆਬਾਦ ਹੈ ਅਤੇ ਪਿੰਡ ਧਿੰਗਾਣਾ ਰੂਪਾਣੇ ਤੋਂ ਤਿੰਨ ਚਾਰ ਕਿਲੋਮੀਟਰ ਦੇ ਫ਼ਾਸਲੇ 'ਤੇ ਸਥਿਤ ਹੈ।

ਜਾਪਦਾ ਹੈ ਕਿ ਭਾਈ ਖਿਦਰਾਣਾ ਸ਼ਿਵ ਜੀ ਦਾ ਕੁਝ ਵਧੇਰੇ ਹੀ ਸ਼ਰਧਾਲੂ ਸੀ। ਸ਼ਿਵ ਜੀ ਨੂੰ 'ਈਸਰ' ਵੀ ਕਹਿੰਦੇ ਹਨ। ਇਸ ਲਈ ਖਿਦਰਾਣੇ ਦੀ ਢਾਬ ਨੂੰ ਈਸ਼ਰਸਰ ਵੀ ਕਿਹਾ ਜਾਂਦਾ ਸੀ। ਖਿਦਰਾਣੇ ਨੇ ਤਾਂ ਮਹਿਜ਼ ਇਲਾਕੇ ਨੂੰ ਆਬਾਦ ਕਰਨ ਲਈ ਜਾਂ ਕਿਸੇ ਭੁੱਲੇ-ਭਟਕੇ ਪਸ਼ੂ ਪੰਛੀ ਤੇ ਮਨੁੱਖ ਦੀ ਪਿਆਸ ਬੁਝਾਉਣ ਲਈ ਇਹ ਢਾਬ ਪੁਟਵਾਈ ਸੀ, ਉਸ ਨੂੰ ਕੀ ਪਤਾ ਸੀ ਕਿ ਇਕ ਦਿਨ ਇਹ ਢਾਬ ਦੁਨੀਆ ਦੇ ਅਣਗਿਣਤ ਪ੍ਰਾਣੀਆਂ ਲਈ ਮੁਕਤੀ ਦਾ ਦੁਆਰ ਬਣ ਜਾਏਗੀ।

ਜਦੋਂ ਗੁਰੂ ਗੋਬਿੰਦ ਸਿੰਘ ਇਸ ਢਾਬ ਉੱਤੇ ਆਏ, ਉਸ ਸਮੇਂ ਇਸ ਢਾਬ ਦੇ ਆਲੇ-ਦੁਆਲੇ ਜੰਡਾਂ, ਵਣਾਂ, ਕਰੀਰਾਂ ਅਤੇ ਮਲ੍ਹੇ-ਝਾੜੀਆਂ ਦੀ ਭਰਮਾਰ ਸੀ। ਗੁਰੂ ਜੀ ਦੀ ਫ਼ੌਜ, ਜਿਸ ਦੀ ਗਿਣਤੀ ਢਾਈ ਤਿੰਨ ਹਜ਼ਾਰ ਦੇ ਕਰੀਬ ਸੀ, ਜ਼ਿਆਦਾਤਰ ਢਾਬ ਦੇ ਉੱਪਰਲੇ ਪੱਛਮੀ ਪਾਸੇ, ਰੁੱਖਾਂ ਝਾੜੀਆਂ ਦੀ ਓਟ ਵਿੱਚ ਡਟੀ ਹੋਈ ਸੀ। ਢਾਬ ਦੇ ਹੇਠਲੇ ਪੂਰਬੀ ਪਾਸੇ ਦੇ ਰੁੱਖਾਂ ਵਿੱਚ ਮਾਝੇ ਦੇ ਸਿੰਘਾਂ ਨੇ ਮੋਰਚੇ ਮੱਲੇ ਹੋਏ ਸਨ। ਮਝੈਲਾਂ ਨੂੰ ਇਕ ਵਧੀਆ ਚਾਲ ਸੁੱਝੀ। ਉਨ੍ਹਾਂ ਪਾਸ ਜਿੰਨੇ ਵੀ ਛੋਟੇ-ਵੱਡੇ ਚਾਦਰੇ ਸਨ, ਉਹ ਉਨ੍ਹਾਂ ਨੇ ਨੀਵਿਆਂ ਰੁੱਖਾਂ ਅਤੇ ਝਾੜੀਆਂ ਉੱਤੇ ਫੈਲਾ ਕੇ ਪਾ ਦਿੱਤੇ। ਗੁਰੂ ਗੋਬਿੰਦ ਸਿੰਘ ਢਾਬ ਦੇ ਪੱਛਮ ਵੱਲ ਕੁਝ ਦੂਰੀ 'ਤੇ ਇਕ ਟਿੱਬੀ ਉੱਤੇ ਉੱਚੀ ਥਾਂ ਬਿਰਾਜਮਾਨ ਸਨ।

ਮੁਗ਼ਲਾਂ ਦੀ ਫ਼ੌਜ ਕਈ ਦਿਨਾਂ ਤੋਂ ਗੁਰੂ ਜੀ ਨੂੰ ਲੱਭਦੀ ਫਿਰ ਰਹੀ ਸੀ। ਇਸ ਫ਼ੌਜ ਦੀ ਗਿਣਤੀ ਘੱਟ ਤੋਂ ਘੱਟ ਦਸ ਹਜ਼ਾਰ ਤੇ ਵੱਧ ਤੋਂ ਵੱਧ 25 ਹਜ਼ਾਰ ਦੱਸੀ ਜਾਂਦੀ ਹੈ। ਮੁਗ਼ਲ ਫ਼ੌਜ ਦੀ ਕਮਾਨ ਸਰਹਿੰਦ ਦਾ ਸੂਬੇਦਾਰ ਵਜ਼ੀਰ ਖਾਨ ਆਪ ਕਰ ਰਿਹਾ ਸੀ। ਕੋਟਕਪੂਰੇ ਦਾ ਚੌਧਰੀ ਕਪੂਰਾ ਇਸ ਫ਼ੌਜ ਦਾ ਰਾਹ-ਦਸੇਰਾ ਸੀ। ਚੌਧਰੀ ਕਪੂਰਾ ਮਨੋਂ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ

ਸੀ ਪਰ ਤਨੋਂ ਮੁਗ਼ਲਾਂ ਦੀ ਵਫ਼ਾਦਾਰੀ ਨਿਭਾ ਰਿਹਾ ਸੀ। ਅੱਜ ਮੁਗ਼ਲ ਫ਼ੌਜ ਆਪਣੇ ਨਿਸ਼ਾਨੇ ਦੇ ਬਹੁਤ ਨੇੜੇ ਪਹੁੰਚ ਗਈ ਸੀ। ਹੁਣ ਤਾਂ ਬੱਸ ਖੰਡੇ ਉੱਤੇ ਖੰਡਾ ਖੜਕਣਾ ਹੀ ਬਾਕੀ ਸੀ।

ਮੁਗ਼ਲ ਫ਼ੌਜ ਕੁਝ ਹੋਰ ਅੱਗੇ ਵਧੀ ਤਾਂ ਇਕਦਮ ਠਠੰਬਰ ਕੇ ਥਾਂ-ਦੀ-ਥਾਂ ਰੁਕ ਗਈ। ਅੱਗੇ ਦੂਰ-ਦੂਰ ਤੱਕ ਸਿੰਘਾਂ ਦੀ ਫ਼ੌਜ ਦੇ ਤੰਬੂ ਨਜ਼ਰ ਆ ਰਹੇ ਸਨ। ਪਤਾ ਨਹੀਂ, ਕਿੰਨੇ ਹਜ਼ਾਰ ਖਾਲਸਾ ਫ਼ੌਜ ਛਾਉਣੀ ਪਾਈ ਬੈਠੀ ਸੀ। ਸਿੰਘਾਂ ਉੱਤੇ ਹਮਲਾ ਕਰਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ ਸੀ।

ਵਜ਼ੀਰ ਖਾਨ ਨੇ ਘੋੜੇ ਨੂੰ ਅੱਡੀ ਲਾਈ ਤੇ ਜਾਮ ਹੋਈ ਫ਼ੌਜ ਦੇ ਸਾਹਮਣੇ ਆ ਖਲੋਤਾ, 'ਅੱਲਾ ਤਾਅਲਾ ਦੇ ਮੋਮਨੋ ਅਤੇ ਮੇਰੇ ਬਹਾਦਰੋ, ਅਸੀਂ ਕਈ ਦਿਨਾਂ ਤੋਂ ਗੁਰੂ ਨੂੰ ਲੱਭਦੇ ਫਿਰ ਰਹੇ ਹਾਂ। ਹੁਣ ਜਦ ਕੁਝ ਕਦਮਾਂ ਦੀ ਵਿੱਥ 'ਤੇ ਥੋੜ੍ਹੀ ਜਿਹੀ ਫ਼ੌਜ ਨਾਲ ਗੁਰੂ ਦਰੱਖਤਾਂ ਦੀ ਓਟ ਵਿੱਚ ਬੈਠਾ ਹੈ ਤਾਂ ਤੁਹਾਡੇ ਪੈਰ ਕਿਉਂ ਠਰ ਗਏ ਹਨ। ਇਕੋ ਵਾਰੀ ਟੁੱਟ ਕੇ ਪੈ ਜਾਓ ਤੇ ਗੁਰੂ ਨੂੰ ਜਿਉਂਦਾ ਜਾਂ ਮੁਰਦਾ ਕਾਬੂ ਕਰ ਲਓ। ਬਾਦਸ਼ਾਹ ਸਲਾਮਤ ਦੇ ਇਨਾਮ-ਇਕਰਾਮ ਤੁਹਾਡਾ ਇੰਤਜ਼ਾਰ ਕਰ ਰਹੇ ਹਨ।' ਵਜ਼ੀਰ ਖਾਨ ਦੇ ਦੋ ਤਿੰਨ ਵਾਰ ਲਲਕਾਰਨ 'ਤੇ ਫ਼ੌਜ ਵਿੱਚ ਕੁਝ ਹਰਕਤ ਆਈ। ਪਰ ਜਿਉਂ ਹੀ ਮੁਗ਼ਲ ਫ਼ੌਜ ਨੇ ਅੱਗੇ ਕਦਮ ਪੁੱਟਿਆ ਤਾਂ ਰੁੱਖਾਂ-ਝਾੜੀਆਂ ਵਿੱਚੋਂ ਮੀਂਹ ਵਾਂਗ ਗੋਲੀਆਂ ਵਰ੍ਹਨ ਲੱਗ ਪਈਆਂ। ਮੁਗ਼ਲ ਫ਼ੌਜਾਂ ਨੇ ਵੀ ਤੀਰ-ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਗੁਰੂ ਜੀ ਨੇ ਬੰਦੂਕਾਂ ਦੀ ਆਵਾਜ਼ ਸੁਣੀ ਤਾਂ ਟਿੱਬੀ ਉੱਤੋਂ ਤੀਰਾਂ ਦੀ ਵਰਖਾ ਕਰਨ ਲੱਗ ਪਏ। ਤੀਰਾਂ ਦੇ ਸ਼ੂੰਕਾਟ ਨਾਲ ਆਕਾਸ਼ ਗੂੰਜ ਉੱਠਿਆ। ਮੁਗ਼ਲ ਫ਼ੌਜ ਦੇ ਸਿਪਾਹੀ ਕੱਟੇ ਹੋਏ ਰੁੱਖਾਂ ਵਾਂਗ ਡਿੱਗਣ ਲੱਗੇ :

ਤੁਫੰਗੈਂ ਚਲੀ ਤੇ ਭਯੋ ਨਾਦ ਭਾਰਾ।
ਸੁਨਯੋ ਸ਼੍ਰੋਨ ਮਹਿਂ ਸ੍ਰੀ ਗੁਰੂ ਕੋਪ ਧਾਰਾ।
ਖਰੇ ਹੋਇ ਟਿੱਬੀ ਹੁਤੀ ਏਕ ਤਾਂਹੀ।
ਤਜੇ ਤੀਰ ਤੀਖੇ ਲਗੈਂ ਸੈਨ ਮਾਂਹੀ।...
ਚਲੇ ਬੇਗ ਤੇ ਦੀਹ ਉੱਠੈਂ ਸ਼ੁਕਾਟੇ।
ਦੜਾ ਦਾੜ ਗੇਰੈਂ ਮਨੋ ਬ੍ਰਿਛ ਕਾਟੇ। —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼
(ਤੁਫੰਗੈਂ : ਬੰਦੂਕਾਂ, ਨਾਦ : ਰੌਲਾ, ਦੀਹ : ਜ਼ੋਰਦਾਰ)

ਇਕ ਘੋੜ-ਸਵਾਰ ਦੌੜਾ-ਦੌੜਾ ਟਿੱਬੀ 'ਤੇ ਗਿਆ ਤੇ ਗੁਰੂ ਜੀ ਨੂੰ ਦੱਸਿਆ ਕਿ ਮਝੈਲ ਸਿੰਘਾਂ ਨੇ ਮੁਗ਼ਲ ਫ਼ੌਜ ਨੂੰ ਠੱਲ੍ਹ ਪਾ ਦਿੱਤੀ ਹੈ। ਗੁਰੂ ਜੀ ਇਹ ਖ਼ਬਰ ਸੁਣ ਕੇ ਬਹੁਤ ਖ਼ੁਸ਼ ਹੋਏ। ਇਸ ਪਿੱਛੋਂ ਗੁਰੂ ਕੀ ਫ਼ੌਜ ਦੇ ਹੋਰ ਸਿੰਘ ਵੀ ਮਝੈਲ ਸਿੰਘਾਂ ਦੇ ਨਾਲ ਹੋ ਕੇ ਵੈਰੀਆਂ ਦੇ ਆਹੂ ਲਾਹੁਣ ਲੱਗ ਪਏ।

ਸਾਡੇ ਬਹੁਤ ਸਾਰੇ ਇਤਿਹਾਸਕਾਰਾਂ ਨੇ ਮੁਕਤਸਰ ਦੀ ਸਮੁੱਚੀ ਜੰਗ ਨੂੰ ਕੇਵਲ ਮਝੈਲ ਸਿੰਘਾਂ ਉੱਤੇ ਹੀ ਕੇਂਦਰਿਤ ਕਰ ਦਿੱਤਾ ਹੈ। ਇਹ ਗੱਲ ਕੁਝ ਵਿਚਾਰ ਦੀ ਮੰਗ ਕਰਦੀ ਹੈ; ਕਿਉਂਕਿ ਇਹ ਕਦੀ ਹੋ ਨਹੀਂ ਸਕਦਾ ਕਿ ਮਝੈਲ ਸਿੰਘ ਤਾਂ ਜੂਝ ਕੇ ਸ਼ਹੀਦੀਆਂ ਪਾ ਰਹੇ ਹੋਣ ਅਤੇ ਬਰਾੜ ਜਾਂ ਹੋਰ ਸੂਰਮੇ ਕੋਲ ਖੜ੍ਹੇ ਮੂੰਹ ਤੱਕ ਰਹੇ ਹੋਣ। ਇਸ ਗੱਲ ਦੇ ਸਬੂਤ ਮਿਲਦੇ ਹਨ ਕਿ ਮੁਕਤਸਰ ਦੀ ਜੰਗ ਵਿੱਚ ਮਾਲਵੇ ਦੇ ਸਿੰਘਾਂ ਨੇ ਵੀ ਪੂਰਾ ਹਿੱਸਾ ਲਿਆ ਅਤੇ ਸ਼ਹੀਦੀਆਂ ਪਾਈਆਂ। ਮੁਕਤਸਰ ਵਿੱਚ ਵਸਦੇ ਪੁਰਾਣੇ ਖਾਨਦਾਨਾਂ ਦੇ ਸਿੰਘ ਦੱਸਦੇ ਹਨ ਕਿ ਇਸ ਜੰਗ ਵਿੱਚ ਬਹੁਤ ਸਾਰੇ ਬਰਾੜ ਸਿੰਘ ਵੀ ਸ਼ਹੀਦ ਹੋਏ ਸਨ। ਇਕ ਰਵਾਇਤ ਅਨੁਸਾਰ ਭਾਈ ਦਾਨ ਸਿੰਘ ਬਰਾੜ ਦਾ ਭਾਣਜਾ ਇਸ ਜੰਗ ਵਿੱਚ ਸ਼ਹੀਦ ਹੋਇਆ। ਦਾਨ ਸਿੰਘ ਦੇ ਕਹਿਣ 'ਤੇ ਗੁਰੂ ਦਸਮੇਸ਼ ਜੀ, ਤਲਵੰਡੀ ਸਾਬੋ ਦੇ ਨੇੜੇ, ਉਸ ਦੀ ਭੈਣ ਦੇ ਪਿੰਡ ਭਾਗੀ ਵਾਂਦਰ ਗਏ ਅਤੇ ਉਸ ਦੀ ਭੈਣ ਨੂੰ ਦਿਲਾਸਾ ਦਿੱਤਾ।

ਇਸ ਲੇਖਕ ਨੂੰ ਬਠਿੰਡਾ-ਨਿਵਾਸੀ ਪ੍ਰੋ: ਕਰਮ ਸਿੰਘ ਹੁਰਾਂ ਪਾਸੋਂ ਇਕ ਹੱਥ-ਲਿਖਤ ਪੋਥੀ 'ਭੂੰਦੜ ਵਾ ਗੁਰੂਸਰ ਕੀ ਤਵਾਰੀਖ' ਕਿਰਤ ਕਵੀ ਧਿਆਨ ਸਿੰਘ ਭੂੰਦੜ-ਨਿਵਾਸੀ (ਰਚਨਾ ਕਾਲ 1907 ਈ:) ਦਾ ਫੋਟੋ-ਸਟੈਟ ਖਰੜਾ ਪ੍ਰਾਪਤ ਹੋਇਆ ਹੈ, ਜਿਸ ਵਿੱਚ ਗੁਰਦੁਆਰਾ ਗੁਰੂਸਰ ਮਰ੍ਹਾਜ (ਬਠਿੰਡਾ) ਅਤੇ ਉੱਥੋਂ ਪੰਜ ਕਿਲੋਮੀਟਰ ਦੂਰ ਪਿੰਡ ਭੂੰਦੜ ਦਾ ਇਤਿਹਾਸ ਦਰਜ ਹੈ। ਇਸ ਪੋਥੀ ਅਨੁਸਾਰ ਪਿੰਡ ਭੂੰਦੜ ਦਾ ਬਾਬਾ ਪੀਰਾ (ਜੋ ਪ੍ਰੋ: ਕਰਮ ਸਿੰਘ ਦੇ ਦਸਵੀਂ ਪੀੜ੍ਹੀ ਬਜ਼ੁਰਗ ਸਨ) ਅਤੇ ਗੁਰਦੁਆਰਾ ਗੁਰੂਸਰ ਮਰ੍ਹਾਜ ਦਾ ਸੇਵਾਦਾਰ ਭਾਈ ਗੁਰਬਖਸ਼ ਸਿੰਘ ਮੁਕਤਸਰ ਦੀ ਜੰਗ ਵਿੱਚ ਸ਼ਹੀਦ ਹੋਏ ਸਨ। ਦੋਵਾਂ ਸ਼ਹੀਦਾਂ ਦੀ ਉਮਰ ਨੱਬੇ-ਨੱਬੇ ਸਾਲ ਸੀ, ਪਰ ਉਨ੍ਹਾਂ ਨੇ ਮੁਕਤਸਰ ਦੀ ਜੰਗ ਵਿੱਚ ਚੋਬਰਾਂ ਵਾਂਗ ਤੇਗਾਂ ਮਾਰੀਆਂ :

ਨੱਬੇ ਨੱਬੇ ਸਾਲ ਦੀ ਸੀ ਆਉ ਦੋਹਾਂ ਪਿਆਰਿਆਂ ਦੀ
ਗੁਰੂ ਦਾ ਦਿਦਾਰ ਕਰ ਸੇਵਾ ਫਲ ਪਾਮਦੇ।

ਓਦੋਂ ਗੁਰੂ ਦਸਮੇ ਮੁਕਤਸਰ ਜੰਗ ਕੀਆ
ਚੋਬਰਾਂ ਸਮਾਨ ਤੇਗਾਂ ਦੋਮੇਂ ਸੁ ਚਲਾਮਦੇ।
ਰਣ ਤਨ ਤਿਆਗ ਗੇ ਸਤਾਰਾਂ ਸੈ ਤਿਰੇਟੇ ਬਿਚ
ਪੀਰਾ ਗੁਰਬਗਸਿਯੋਂ ਸੋ ਗੁਰੂ ਘਰ ਜਾਮਦੇਂ। (ਪੱਤਰਾ ਨੰ: 18)

ਮੁਕਤਸਰ ਦੀ ਜੰਗ ਵਿੱਚ ਮਲਵਈ ਤੇ ਬਰਾੜ ਸਿੰਘਾਂ ਦੇ ਯੋਗਦਾਨ ਬਾਰੇ ਖੋਜ ਕੀਤੀ ਜਾਏ ਤਾਂ ਉਸ ਦੇ ਸਾਰਥਕ ਨਤੀਜੇ ਨਿਕਲ ਸਕਦੇ ਹਨ।

ਇਸ ਜੰਗ ਵਿੱਚ ਮਾਝੇ ਦੇ 40 ਸਿੰਘਾਂ ਨੇ ਮੁਗ਼ਲ ਸੈਨਾ ਦਾ ਕਿੰਨੀ ਬਹਾਦਰੀ ਨਾਲ ਮੁਕਾਬਲਾ ਕੀਤਾ ਉਸ ਦਾ ਵਰਨਣ ਭਾਈ ਸੰਤੋਖ ਸਿੰਘ ਅਤੇ ਗਿ: ਗਿਆਨ ਸਿੰਘ ਨੇ ਆਪਣੇ ਗ੍ਰੰਥਾਂ ਵਿੱਚ ਵਿਸਤਾਰ ਨਾਲ ਕੀਤਾ ਹੈ। 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' (ਕੋਇਰ ਸਿੰਘ) ਅਤੇ 'ਗੁਰ ਬਿਲਾਸ' (ਸੁੱਖਾ ਸਿੰਘ) ਅਨੁਸਾਰ ਮੁਕਤਸਰ ਦੀ ਜੰਗ ਸਵਾ ਪਹਿਰ (ਤਿੰਨ ਚਾਰ ਘੰਟੇ) ਚੱਲੀ ਅਤੇ ਦਿਨ ਢਲੇ ਸਮਾਪਤ ਹੋ ਗਈ। ਇਸ ਜੰਗ ਵਿੱਚ ਮਾਝੇ ਦੇ 40 ਸਿੰਘ ਸ਼ਹੀਦ ਹੋ ਗਏ ਅਤੇ ਮੁਗ਼ਲ ਫ਼ੌਜ ਦਾ ਵੀ ਭਾਰੀ ਜਾਨੀ ਨੁਕਸਾਨ ਹੋਇਆ। ਵਿਸਾਖ ਦਾ ਮਹੀਨਾ ਅਤੇ ਗਰਮੀ ਦੀ ਰੁੱਤ ਸੀ। ਢਾਬ ਉੱਤੇ ਸਿੰਘਾਂ ਦਾ ਕਬਜ਼ਾ ਹੋਣ ਕਰਕੇ ਮੁਗ਼ਲ ਫ਼ੌਜ ਤਿਹਾਈ ਮਰਨ ਲੱਗੀ। ਜੰਗ ਦੇ ਆਖਰੀ ਪੱਖ ਦਾ ਵਰਨਣ 'ਸਾਖੀ ਪੋਥੀ' ਵਿੱਚ ਬੜੇ ਸਰਲ ਅਤੇ ਰੌਚਕ ਸ਼ਬਦਾਂ ਵਿੱਚ ਕੀਤਾ ਗਿਆ ਹੈ :

ਤੁਰਕ ਨੇ ਕਹਿਆ : 'ਪਾਨੀ, ਵੇ ਕਪੂਰਾ, ਕਹਾਂ ਪਾਨੀ?'

ਕਪੂਰੇ ਕਹਿਆ, 'ਖਾਂ ਜੀ ਪਾਨੀ ਤਾਂ ਦਸਾਂ ਕੋਹਾਂ ਥੋਂ ਉਰੇ ਹੈਇ ਨਾਹੀਂ। ਅਗਾਹਾਂ ਤੀਹਾਂ ਕੋਹਾਂ ਤੇ ਉਰੇ ਹੈ ਨਹੀਂ।'

ਤੁਰਕ ਨੇ ਕਹਿਆ, 'ਆਜੁ ਤਿਹਾਏ ਮੂਏ।'

ਕਪੂਰੇ ਕਹਾ, 'ਘੋੜੇ ਚਾਲੇ ਪਾਓ। ਪਿਛਾਂਹ ਮੁੜੋ।'

ਤੁਰਕ ਨੇ ਕਹਿਆ, 'ਫ਼ੌਜ ਮਰੀ ਪਈ ਹੈ, ਏਸ ਕੀਆਂ ਕਬਰਾਂ ਕਰਣੀਆਂ ਸਨਿ।'

ਕਪੂਰੇ ਕਹਿਆ, 'ਇਨ ਕੇ ਸ਼ਸਤ੍ਰ ਲਾਹੋ, ਜ਼ਮੀਨ ਹੀ ਪਰ ਪਏ ਹਨ, ਕਬਰਾਂ ਹੀ ਵਿੱਚਿ ਹਨ। ਹਛਾ ਹੋਗੁ ਸਭੇ ਹੀ ਤਿਹਾਏ ਮਰ ਜਾਹੁਗੇ! ਫਤੇ ਲੈ ਲਈ ਹੈ।'

ਤੁਰਕ ਕਹਿੰਦਾ, 'ਕਪੂਰਾ ਸੱਚੀ ਬਾਤ ਕਹਿੰਦਾ ਹੈ। ਸਿਆਣਾ ਹੈ। ਚਲੋ ਮੁੜੋ।'

ਤੁਰਕ ਪਿਛਾਂਹ ਨੂੰ ਮੁੜਿਆ। ਤੁਰਕ ਸੀਰੰਦ ਸਰਾਫੀ ਕਾ ਸੂਬਾ ਸੀ। ਬੜਾ ਕੋਪ ਕਰ ਕੇ ਆਇਆ ਸੀ। ਪੰਜੀਹ ਹਜ਼ਾਰ ਸਿਪਾਹਿ ਘੋੜੇ ਪੈਦਲ ਸਾਥ ਲੈ ਕੇ। ਢਾਈ ਸੈ ਕਾ ਸੰਘਾਰ ਕਰਿਵਾਇ ਕੇ ਭੰਨਾ (ਭੱਜਾ)। ਕੋਟਿ ਪਾਨੀ ਪੀਤਾ ਮੁੜ ਕੇ। ਤਿਸ ਦਿਨ ਤੇ ਫੇਰਿ ਗੁਰੂ ਜੀ ਕਾ ਗੈਲ ਨਾ ਕੀਤਾ ਕਦੇ। (ਸਾਖੀ 53ਵੀਂ)

ਇਸ ਤਰ੍ਹਾਂ ਚੌਧਰੀ ਕਪੂਰਾ ਤਿਹਾਈ ਮਰਦੀ ਮੁਗ਼ਲ ਫ਼ੌਜ ਨੂੰ, ਜਿੱਤ ਦਾ ਭੁਲਾਵਾ ਦੇ ਕੇ, ਖਿਦਰਾਣੇ ਦੀ ਢਾਬ ਤੋਂ ਪਿਛਾਂਹ ਮੋੜ ਕੇ ਲੈ ਗਿਆ ਅਤੇ ਮੈਦਾਨ ਗੁਰੂ ਜੀ ਦੇ ਹੱਥ ਰਿਹਾ। ਮੁਗ਼ਲਾਂ ਨੂੰ ਕੋਟਕਪੂਰੇ ਜਾ ਕੇ ਹੀ ਪਾਣੀ ਦਾ ਘੁੱਟ ਨਸੀਬ ਹੋਇਆ।

ਇਸ ਜੰਗ ਨਾਲ, ਸੂਬੇਦਾਰ ਵਜ਼ੀਰ ਖਾਨ ਦੀ, ਗੁਰੂ ਗੋਬਿੰਦ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਨ ਦੀ ਰੀਝ, ਸਦਾ ਲਈ ਉਸ ਦੇ ਦਿਲ ਵਿੱਚ ਹੀ ਦਮ ਤੋੜ ਗਈ। ਮੁਗ਼ਲਾਂ ਨਾਲ ਗੁਰੂ ਦਸਮੇਸ਼ ਜੀ ਦੀ ਇਹ ਆਖ਼ਰੀ ਜੰਗ ਸੀ। ਇਸ ਜੰਗ ਤੋਂ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਨੇ ਕਈ ਮਹੀਨੇ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿੱਚ ਨਿਵਾਸ ਕੀਤਾ ਪਰ ਸੂਬੇਦਾਰ ਸਰਹਿੰਦ ਜਾਂ ਕਿਸੇ ਹੋਰ ਮੁਗ਼ਲ ਹਾਕਮ ਨੇ ਉਨ੍ਹਾਂ ਵੱਲ ਅੱਖ ਪੁੱਟ ਕੇ ਨਹੀਂ ਵੇਖਿਆ।

(ਜੰਗ ਮੁਕਤਸਰ ਦੇ ਕਈ ਪੱਖ ਹਨ : ਮਾਈ ਭਾਗੋ ਦੀ ਸੂਰਬੀਰਤਾ, ਭਾਈ ਮਹਾਂ ਸਿੰਘ ਦੀ ਕੁਰਬਾਨੀ, ਬੇਦਾਵਾ ਪਾੜਨਾ ਆਦਿ, ਜਿਨ੍ਹਾਂ ਦਾ ਵਰਨਣ ਅਸੀਂ ਅਗਲੇ ਲੇਖਾਂ ਵਿੱਚ ਕਰਾਂਗੇ।)

• • •

# 38

# ਖਿਦਰਾਣਾ ਕਰਿ ਮੁਕਤਸਰ ਮੁਕਤ ਮੁਕਤ ਸਭ ਕੀਨ

ਖਿਦਰਾਣੇ ਦੀ ਢਾਬ ਤੋਂ ਜਦੋਂ ਥੱਕੀਆਂ-ਹਾਰੀਆਂ ਤੇ ਪਿਆਸੀਆਂ ਮੁਗ਼ਲ ਫ਼ੌਜਾਂ ਆਪਣੇ ਮ੍ਰਿਤਕ ਸਾਥੀਆਂ ਦੀਆਂ ਲਾਸ਼ਾਂ ਨੂੰ ਬਿਲੇ ਲਾਉਣ ਤੋਂ ਬਿਨਾਂ ਹੀ ਕੋਟਕਪੂਰੇ ਨੂੰ ਕੂਚ ਕਰ ਗਈਆਂ ਤਾਂ ਗੁਰੂ ਗੋਬਿੰਦ ਸਿੰਘ ਜੀ ਟਿੱਬੀ ਤੋਂ ਘੋੜੇ 'ਤੇ ਸਵਾਰ ਹੋ ਕੇ ਢਾਬ ਦੇ ਕਿਨਾਰੇ ਆ ਗਏ। ਢਾਬ ਦੇ ਚੌਹੀਂ ਪਾਸੀਂ ਸ਼ਹੀਦ ਸਿੰਘਾਂ ਦੇ ਸਰੀਰ ਬਿਖਰੇ ਪਏ ਸਨ—

ਮੁਕਤ ਸਰੋਵਰ ਕੇ ਚਹੁੰ ਤੀਰਾ।<br>
ਜੂਝੇ ਭਏ ਖਾਸ ਬਰ ਬੀਰਾ। —ਕੋਇਰ ਸਿੰਘ

ਯੋਧਿਆਂ ਦੇ ਪ੍ਰਾਣ-ਪੰਖੇਰੂ ਭਾਵੇਂ ਉਡ ਗਏ ਸਨ ਪਰ ਉਨ੍ਹਾਂ ਦੇ ਹੱਥ ਅਜੇ ਵੀ ਤਲਵਾਰਾਂ ਦੀਆਂ ਮੁੱਠਾਂ ਉੱਤੇ ਕੱਸੇ ਹੋਏ ਸਨ। ਸ਼ਹੀਦਾਂ ਵਿੱਚ ਉਹ ਸਿੰਘ ਵੀ ਸ਼ਾਮਿਲ ਸਨ ਜਿਨ੍ਹਾਂ ਨੇ ਕੁਝ ਹੀ ਘੰਟੇ ਪਹਿਲਾਂ ਬੇਦਾਵੇ ਉੱਤੇ ਦਸਤਖ਼ਤ ਕੀਤੇ ਸਨ। ਗੁਰੂ ਦਸਮੇਸ਼ ਜੀ ਆਪਣੇ ਲਾਡਲੇ ਅਤੇ ਸਿਦਕੀ ਸਿੰਘਾਂ ਨੂੰ ਪਛਾਣ ਕੇ ਬਹੁਤ ਹੀ ਵੈਰਾਗ ਵਿੱਚ ਆ ਗਏ। ਉਹ ਇਕ-ਇਕ ਸਿੰਘ ਦੇ ਪਾਸ ਬੈਠ ਕੇ ਉਸ ਦਾ ਚਿਹਰਾ ਆਪਣੇ ਪਵਿੱਤਰ ਜਾਮੇ ਦੇ ਪੱਲੇ ਨਾਲ ਪੂੰਝਦੇ, ਉਸ ਦੀ ਸੂਰਬੀਰਤਾ ਦੀ ਪ੍ਰਸ਼ੰਸਾ ਕਰਦੇ ਅਤੇ ਉਸ ਨੂੰ ਪੰਜ ਹਜ਼ਾਰੀ, ਦਸ ਹਜ਼ਾਰੀ ਜਾਂ ਪੰਜਾਹ ਹਜ਼ਾਰੀ ਸੂਰਮਾ ਹੋਣ ਦੀ ਪਦਵੀ ਬਖਸ਼ਦੇ। ਉਨ੍ਹਾਂ ਦੇ ਨੇਤਰਾਂ ਵਿੱਚੋਂ ਜਲ-ਧਾਰਾ ਵਹਿ ਰਹੀ ਸੀ। ਉਹ ਇਕ ਸਿੰਘ ਕੋਲੋਂ ਉੱਠ ਕੇ ਦੂਜੇ ਕੋਲ ਜਾ ਬੈਠਦੇ। ਉਸ ਦੇ ਮੁਖੜੇ ਤੋਂ ਲਹੂ-ਮਿੱਟੀ ਝਾੜ ਕੇ ਉਸ ਨੂੰ ਪਿਆਰ ਨਾਲ ਤੱਕਦੇ—

ਕਰਹਿਂ ਪ੍ਰੇਮ ਬੈਠਹਿਂ ਤਿਨ ਤੀਰ।<br>
ਕਹੈਂ ਪ੍ਰਸੰਸਾ 'ਇਹ ਮਮ ਬੀਰ!'<br>
ਗਹਿ ਕਰ ਮਹਿਂ ਜਾਮੇ ਕੋ ਪਾਲਾ।<br>
ਪੋਛਹਿਂ ਮੁਖ ਧਰਿ ਪ੍ਰੀਤ ਬਿਸਾਲਾ।...<br>
ਅਸ਼ਰੂਪਾਤ ਲੋਚਨ ਤੇ ਡਾਰਹਿਂ।<br>
ਪੁਨ ਦੂਸਰ ਕੇ ਪਾਸ ਪਧਾਰਹਿਂ।<br>
ਬਰ ਕੋ ਦੇਤਿ ਗਰਦ ਕੋ ਝਾਰਹਿਂ।<br>
ਇਤ ਉਤ ਬਿਚਰਤਿ ਸਿੰਘ ਨਿਹਾਰਹਿਂ।

—ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼

(ਤੀਰ : ਪਾਸ, ਕਰ : ਹੱਥ, ਪਾਲਾ : ਪੱਲਾ, ਇਹ ਮਮ ਬੀਰ : ਇਹ ਮੇਰਾ ਸੂਰਮਾ ਹੈ।)

ਭਾਈ ਕੋਇਰ ਸਿੰਘ ਲਿਖਦੇ ਹਨ ਕਿ ਦਸਮੇਸ਼ ਪਿਤਾ ਇਕ-ਇਕ ਸਿੰਘ ਨੂੰ ਗਲਵੱਕੜੀ ਵਿੱਚ ਲੈ ਕੇ ਉਸ ਦੇ ਸਿਦਕ ਦੀ ਵਡਿਆਈ ਕਰਦੇ ਹੋਏ ਰੋ ਰਹੇ ਸਨ। ਇਹੋ ਜਿਹਾ ਕਰੁਣਾਮਈ ਚਰਿੱਤਰ ਦਸਮ ਗੁਰੂ ਨੇ ਪਹਿਲਾਂ ਕਦੀ ਨਹੀਂ ਸੀ ਧਾਰਨ ਕੀਤਾ—

ਏਕ ਏਕ ਕੋ ਗਹਿ ਅੰਗ ਲਾਈ।<br>
ਰੋਵਤ ਨਾਥ ਬਿਸਮ ਬਡਿਆਈ।<br>
ਨਹਿ ਏ ਸੋਗ ਪੂਰਬੇ ਧਾਰਾ।<br>
ਜਸ ਗੁਰ ਕੀਨ ਚਰਿਤ੍ਰ ਸੁ ਭਾਰਾ। —ਗੁਰ ਬਿਲਾਸ ਪਾਤਸ਼ਾਹੀ ਦਸਵੀਂ

ਭਾਈ ਸੰਤੋਖ ਸਿੰਘ ਅਨੁਸਾਰ ਚਾਲੀਆਂ ਵਿੱਚੋਂ ਇਕ ਸਿੰਘ ਹੀ ਜਿਊਂਦਾ ਸੀ। ਉਹ ਸਰੀਰ ਉੱਤੇ ਲੱਗੇ ਘਾਵਾਂ ਕਾਰਨ ਮ੍ਰਿਤੂ ਦੇ ਨੇੜੇ ਸਹਿਕ ਰਿਹਾ ਸੀ—

ਚਤਵਾਰਿੰਸ ਬਿਖੈ ਇਕ ਜੀਵਤਿ।
ਘਾਵਨ ਤੇ ਸਹਿਕਤਿ ਮ੍ਰਿਤੁ ਥੀਵਤਿ।

ਗੁਰੂ ਜੀ ਨੇ ਕਿਹਾ, 'ਭਾਈ ਮਹਾਂ ਸਿੰਘ, ਅੱਖਾਂ ਖੋਲ੍ਹ। ਤੂੰ ਗੁਰੂ ਦਾ ਦਰਸ਼ਨ ਲੋਚਦਾ ਸੈਂ, ਦੇਖ ਤੇਰੇ ਕੋਲ ਕੌਣ ਬੈਠਾ ਹੈ'—

ਮਹਾਂ ਸਿੰਘ ਅਬਿ ਨੈਨ ਉਘਾਰਹੁ।
ਚਹਤਿ ਦਰਸ ਚਿਤ, ਨਿਕਟ ਨਿਹਾਰਹੁ। —ਸੂਰਜ ਪ੍ਰਕਾਸ਼

ਗੁਰੂ ਜੀ ਦਾ ਦੀਦਾਰ ਕਰਕੇ ਮਹਾਂ ਸਿੰਘ ਨਿਹਾਲ ਹੋ ਗਿਆ। ਦਸਮੇਸ਼ ਜੀ ਬੋਲੇ, 'ਮਹਾਂ ਸਿੰਘ, ਅਸੀਂ ਤੇਰੇ 'ਤੇ ਬਹੁਤ ਪ੍ਰਸੰਨ ਹਾਂ। ਇਸ ਸਮੇਂ ਜੋ ਤੂੰ ਚਾਹੇਂ, ਅਸੀਂ ਤੈਨੂੰ ਉਹ ਹੀ ਦਿਆਂਗੇ।'

ਮਹਾਂ ਸਿੰਘ ਨੇ ਬੇਨਤੀ ਕੀਤੀ, 'ਮਹਾਰਾਜ, ਮਾਝੇ ਦੇ ਸਿੰਘਾਂ ਨੇ ਮੂਰਖ ਮਤ ਕਰ ਕੇ ਜੋ ਬੇਦਾਵਾ ਲਿਖ ਦਿੱਤਾ ਸੀ, ਉਸ ਨਾਲ ਸਾਰਾ ਮਾਝਾ ਦੇਸ਼ ਬਦਨਾਮ ਹੁੰਦਾ ਹੈ। ਜੇ ਮੇਰੀ ਇੱਛਾ ਪੂਰੀ ਕਰਨ 'ਤੇ ਤਰੁੱਠੇ ਹੋ ਤਾਂ ਟੁੱਟੀ ਹੋਈ ਸਾਰੀ ਸੰਗਤ ਨੂੰ ਆਪੇ ਚਰਨਾਂ ਨਾਲ ਫੇਰ ਜੋੜ ਲਓ—

ਬੁਰਾ ਦੇਸ ਸਗਰੇ ਕਾ ਭਯੋ।
ਕਰਿ ਮੂਰਖ ਮਤਿ ਜੋ ਲਿਖਿ ਦਯੋ।...
ਬਰ ਦੈਬੇ ਜੇ ਮੁਝ ਇਛ ਧਾਰੀ।
ਤੌ ਕਰਿ ਕਰੁਨਾ ਮੇਲਹੁ ਸਾਰੀ। —ਸੂਰਜ ਪ੍ਰਕਾਸ਼

ਗੁਰੂ ਜੀ ਨੇ ਫ਼ਰਮਾਇਆ, 'ਮਹਾਂ ਸਿੰਘ, ਤੂੰ ਟੁੱਟੀ-ਨਿਖੁੱਟੀ ਦੀ ਗੱਲ ਛੱਡ। ਆਪਣੇ ਲਈ ਕੁਝ ਮੰਗ ਲੈ।' ਪਰ ਮਹਾਂ ਸਿੰਘ ਨੇ ਵਾਰ ਵਾਰ ਇਹੀ ਬੇਨਤੀ ਕੀਤੀ, 'ਸੱਚੇ ਪਾਤਸ਼ਾਹੋ, ਟੁੱਟੀ ਮੇਲ ਲਓ।' ਮਹਾਂ ਸਿੰਘ ਇਸ ਵੇਲੇ ਬਹੁਤਾ ਬੋਲ ਸਕਣ ਦੀ ਹਾਲਤ ਵਿੱਚ ਨਹੀਂ ਸੀ। ਗੁਰੂ ਜੀ ਨੇ ਉਸ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਗਦ-ਗਦ ਹੋ ਕੇ ਫ਼ਰਮਾਇਆ—

ਵਾਹੁ ਖਾਲਸਾ ਸਿਖ ਮਮ ਧੰਨ।
ਪਰਉਪਕਾਰਿ ਮਹਾਂ ਮਨ ਮੰਨ।
ਤੇਰੇ ਕਹੇ ਮੇਲ ਹਮ ਲਏ।
ਰਾਜ ਭਾਗ ਤਿਸ ਦੇਸ਼ਹਿਂ ਦਏ। —ਸੂਰਜ ਪ੍ਰਕਾਸ਼

ਇਹ ਬਚਨ ਕਹਿ ਕੇ ਗੁਰੂ ਜੀ ਨੇ ਆਪਣੀ ਜੇਬ ਵਿੱਚੋਂ ਬੇਦਾਵੇ ਵਾਲਾ ਕਾਗਜ਼ ਕੱਢਿਆ ਅਤੇ ਮਹਾਂ ਸਿੰਘ ਦੀਆਂ ਅੱਖਾਂ ਦੇ ਸਾਹਮਣੇ ਕਰ ਕੇ ਚੀਰ ਦਿੱਤਾ। ਜਿਉਂ ਹੀ ਬੇਦਾਵੇ ਦੇ ਟੁਕੜੇ ਹੋਏ, ਮਹਾਂ ਸਿੰਘ ਦੀਆਂ ਅੱਖਾਂ ਸਦਾ ਲਈ ਸੁੱਖ ਦੀ ਨੀਂਦ ਸੌਂ ਗਈਆਂ। ਗੁਰੂ ਅਤੇ ਸਿੱਖ ਦਾ ਰਿਸ਼ਤਾ ਸਮੁੰਦਰ ਅਤੇ ਮੱਛੀ ਵਾਲਾ ਹੈ। ਗੁਰੂ ਨਾਲੋਂ ਵਿਛੜ ਕੇ ਸਿੱਖ ਜੀਵਤ ਨਹੀਂ ਰਹਿ ਸਕਦਾ।

ਗੁਰੂ ਜੀ ਦੇ ਬਚਨਾਂ ਵਿੱਚ ਇੱਥੇ ਕਵੀ ਸੰਤੋਖ ਸਿੰਘ ਨੇ 'ਪਰਉਪਕਾਰ' ਦਾ ਜੋ ਸ਼ਬਦ ਵਰਤਿਆ ਹੈ, ਉਸ ਦੇ ਇੱਥੇ ਖ਼ਾਸ ਅਰਥ ਬਣਦੇ ਹਨ। ਭਾਈ ਮਹਾਂ ਸਿੰਘ ਨੇ ਆਪ ਬੇਦਾਵੇ ਉੱਤੇ ਦਸਤਖ਼ਤ ਨਹੀਂ ਕੀਤੇ ਸਨ। ਉਸ ਨੇ ਜੋ ਗੁਰੂ ਜੀ ਨੂੰ ਵਾਰ-ਵਾਰ ਬੇਨਤੀ ਕਰ ਕੇ ਬੇਦਾਵਾ ਪੜਵਾਇਆ ਸੀ ਤਾਂ ਉਹ ਆਪਣੇ ਲਈ ਨਹੀਂ, ਸਗੋਂ ਦਸਤਖ਼ਤ ਕਰਨ ਵਾਲੇ ਭੁੱਲੜ ਵੀਰਾਂ ਦੀ ਭੁੱਲ ਬਖਸ਼ਾਉਣ ਲਈ, ਸਾਰੇ ਮਾਝੇ ਦੀ ਇੱਜ਼ਤ ਰੱਖਣ ਲਈ ਅਤੇ ਸਿੱਖੀ ਸਿਦਕ ਦੀ ਲਾਜ ਪਾਲਣ ਲਈ ਪੜਵਾਇਆ ਸੀ। ਇਸ ਲਈ ਇਹ ਇਕ ਪਰਉਪਕਾਰ ਦਾ ਕੰਮ ਸੀ।

ਮੁਕਤਸਰ ਦੀ ਜੰਗ ਤੋਂ ਬਾਅਦ ਬੇਦਾਵਾ ਪਾੜਨ ਦਾ ਉਪਰੋਕਤ ਪ੍ਰਸੰਗ 'ਸੂਰਜ ਪ੍ਰਕਾਸ਼' ਦੇ ਰਚੈਤਾ ਭਾਈ ਸੰਤੋਖ ਸਿੰਘ ਦੇ ਲਿਖੇ ਅਨੁਸਾਰ ਹੈ ਅਤੇ ਬਹੁਤ ਸਾਰੇ ਹੋਰ ਇਤਿਹਾਸਾਂ ਵਿੱਚ ਇਸੇ ਤਰ੍ਹਾਂ ਲਿਖਿਆ ਮਿਲਦਾ ਹੈ ਪਰ ਕਈ ਇਤਿਹਾਸਕਾਰਾਂ ਨੇ ਆਪਣੇ ਵੱਖਰੇ ਸਰੋਤਾਂ ਅਨੁਸਾਰ ਇਸ ਪ੍ਰਸੰਗ ਨੂੰ ਵੱਖਰੀ ਤਰ੍ਹਾਂ ਵੀ ਲਿਖਿਆ ਹੈ। ਗੁਰ ਬਿਲਾਸ ਪਾਤਸ਼ਾਹੀ ਦਸਵੀਂ (ਕੋਇਰ ਸਿੰਘ, 1751 ਈ:) ਅਤੇ ਸ੍ਰੀ ਗੁਰੂ ਪੰਥ ਪ੍ਰਕਾਸ਼ (ਰਤਨ ਸਿੰਘ ਭੰਗੂ, 1841 ਈ:) ਅਨੁਸਾਰ ਜੰਗ-ਮੁਕਤਸਰ ਤੋਂ ਬਾਅਦ ਰਣਭੂਮੀ ਵਿੱਚ ਦੋ ਸਿੰਘ ਜਿਊਂਦੇ ਸਨ—

ਦੇਖਤ ਦੇਖਤ ਬੀਰਨ ਜਾਨਾ।
ਪਾਏ ਜੀਵਤ ਦੋਯ ਜੁਵਾਨਾ। —ਕੋਇਰ ਸਿੰਘ

ਉਨ ਮੱਧ ਸਿੱਖ ਜੀਵਤ ਦੁਇ ਪਾਏ। —ਰਤਨ ਸਿੰਘ ਭੰਗੂ

ਇਨ੍ਹਾਂ ਦੋਹਾਂ ਬੇਨਾਮ ਸਿੰਘਾਂ ਨੇ ਬੇਨਤੀ ਕਰ ਕੇ ਬੇਦਾਵਾ ਪੜਵਾਇਆ। ਇਨ੍ਹਾਂ ਦੋਹਾਂ ਇਤਿਹਾਸਕਾਰ-ਕਵੀਆਂ ਨੇ ਭਾਈ ਮਹਾਂ ਸਿੰਘ ਦਾ ਕੋਈ ਜ਼ਿਕਰ ਨਹੀਂ ਕੀਤਾ।

ਭਾਈ ਸੁੱਖਾ ਸਿੰਘ ਦੇ ਗੁਰ ਬਿਲਾਸ (1797 ਈ:) ਅਨੁਸਾਰ ਗੁਰੂ ਜੀ ਨੂੰ ਰਣਭੂਮੀ ਵਿੱਚ ਪੰਜ ਸਿੰਘ ਜਿਊਂਦੇ ਮਿਲੇ—

ਤੀਰ ਸਰ ਮੁਕਤ ਕੇ ਮੁਕਤ ਬਹੁ ਭਏ ਹੈਂ
ਜੀਵਤ ਪਾਂਚ ਏਊ ਸਜੋਏ।

ਇਨ੍ਹਾਂ ਪੰਜਾਂ ਸਿੰਘਾਂ ਨੇ ਦਸਮੇਸ਼ ਜੀ ਨੂੰ ਬੇਨਤੀ ਕਰਕੇ ਬੇਦਾਵਾ ਪੜਵਾਇਆ। ਭਾਈ ਸੁੱਖਾ ਸਿੰਘ ਨੇ ਵੀ ਭਾਈ ਮਹਾਂ ਸਿੰਘ ਦਾ ਕੋਈ ਜ਼ਿਕਰ ਨਹੀਂ ਕੀਤਾ।

ਵੀਰ ਸਿੰਘ ਬੱਲ ਦਾ 'ਸਿੰਘ ਸਾਗਰ' (1827 ਈ:) ਵੀ ਇਤਿਹਾਸ ਦਾ ਇਕ ਚੰਗਾ ਸਰੋਤ ਮੰਨਿਆ ਜਾਂਦਾ ਹੈ। ਇਹ ਪੁਸਤਕ ਮੁਕਤਸਰ ਦੀ ਜੰਗ ਬਾਰੇ ਬਿਲਕੁਲ ਵੱਖਰੀ ਤਰ੍ਹਾਂ ਦੀ ਸੂਚਨਾ ਦਿੰਦੀ ਹੈ। 'ਸਿੰਘ ਸਾਗਰ' ਅਨੁਸਾਰ ਜੰਗ ਤੋਂ ਬਾਅਦ ਰਣਭੂਮੀ ਵਿੱਚ ਸਿਰਫ਼ ਇਕ ਸਿੰਘ ਜਿਊਂਦਾ ਸੀ ਅਤੇ ਉਹ ਸੀ ਭਾਈ ਰਾਏ ਸਿੰਘ ਬਹੁਰੂਪੀਆ—

ਸੁ ਰਾਇ ਸਿੰਘ ਬਰੂਪਯਾ ਕਛੂ ਸਵਾਸ ਤਾਸ ਮੈ
ਅਵਾਸ ਜੰਗ ਮੋ ਪਰੋ ਸੁ ਜੀਵਤਾ ਨਿਹਾਰਿਯੋ।

ਰਾਏ ਸਿੰਘ ਆਇਆ ਤਾਂ ਮਾਝੇ ਦੇ ਸਿੰਘਾਂ ਦੇ ਨਾਲ ਹੀ ਸੀ ਪਰ ਉਹ ਇਲਾਕਾ ਮੁਲਤਾਨ ਦੇ ਪਰਗਨਾ ਸੀਤਾਪੁਰ ਵਿੱਚ ਪਿੰਡ ਖੈਰਪੁਰ ਦਾ ਵਸਨੀਕ ਸੀ—

ਰਾ ਸਿੰਘ ਜੀਵਤ ਜੰਗ ਲਖਿਯੋ ਜਿਹ ਸੀਤਪੁਰੇ ਪੁਰ ਖੈਰ ਅਵਾਸਾ।
ਹੈ ਮਕਰਾਨ ਵਿਲਾਇਤ ਮੈ ਮੁਲਤਾਨ ਪਰੇ ਭਵ ਕੇਚ ਨਿਵਾਸਾ।

—ਸਿੰਘ ਸਾਗਰ, ਪੰਨਾ : 163

ਗੁਰੂ ਜੀ ਨੇ ਰਾਏ ਸਿੰਘ ਨੂੰ ਕਿਹਾ, 'ਸ਼ਹੀਦ ਸਿੰਘਾਂ ਨੂੰ ਤਾਂ ਮੈਂ ਵੱਡੀਆਂ-ਵੱਡੀਆਂ ਪਦਵੀਆਂ ਬਖਸ਼ੀਆਂ ਹਨ, ਤੂੰ ਸੁੱਖ ਨਾਲ ਜਿਊਂਦਾ ਹੈਂ, ਤੂੰ ਆਪਣੇ ਮੂੰਹੋਂ ਕੁਝ ਮੰਗ ਲੈ।' ਰਾਏ ਸਿੰਘ ਨੇ ਬੜੀ ਆਜਿਜ਼ੀ ਨਾਲ ਇਸ ਤਰ੍ਹਾਂ ਬੇਨਤੀ ਕੀਤੀ—

ਰਾ ਸਿੰਘ ਉਚਾਰੇ ਗੁਰੂ ਸਾਹਿਬ ਅਗਾਰੇ
ਸ੍ਰੀ ਮਾਧਵ ਮੁਰਾਰੇ ਮੇਰੀ ਬੇਨਤੀ ਸੁਨੀਜੀਐ।
ਕਰੀ ਜਿਉਂ ਉਬਾਰੇ ਚੀਰ ਦ੍ਰੋਪਤੀ ਸਵਾਰੇ
ਪ੍ਰਹਿਲਾਦ ਹਿਤ ਫਾਰੇ ਥੰਭ ਤੈਸੇ ਆਜੁ ਕੀਜੀਐ।
ਸੇਵਕ ਤਿਹਾਰੇ ਗੁਨਾਂਗਾਰੇ ਜੇ ਪਿਛਾਰੇ ਭਏ
ਸ੍ਰੀ ਮਹਾਰਾਜ ਆਜ ਟੂਟੀ ਮੇਲ ਲੀਜੀਐ। —ਸਿੰਘ ਸਾਗਰ

ਦਸਮ ਪਾਤਸ਼ਾਹ ਨੇ ਰਾਏ ਸਿੰਘ ਦੀ ਬੇਨਤੀ ਕਬੂਲ ਕਰਕੇ ਬੇਦਾਵਾ ਪਾੜ ਕੇ ਹਵਾ ਵਿੱਚ ਵਗਾਹ ਮਾਰਿਆ—

ਗੁਰ ਜੇਬ ਤੇ ਨਿਕਾਰ ਖਤੁ
ਫਾਰ ਕੈ ਬਗਾਇਯੋ ਹੈ। —ਸਿੰਘ ਸਾਗਰ

ਭਾਈ ਵੀਰ ਸਿੰਘ ਬੱਲ ਦੀ ਸੂਚਨਾ ਦਾ ਹੋਰ ਵਿਸਥਾਰ ਭਾਈ ਸਵਰੂਪ ਸਿੰਘ ਕੌਸ਼ਿਸ਼ ਰਚਿਤ 'ਗੁਰੂ ਕੀਆਂ ਸਾਖੀਆਂ' (1790 ਈ:) ਵਿੱਚ ਮਿਲਦਾ ਹੈ। ਇਸ ਪੋਥੀ ਦੀ 92ਵੀਂ ਸਾਖੀ ਵਿੱਚ ਇਹ ਪ੍ਰਸੰਗ ਇਸ ਤਰ੍ਹਾਂ ਦਰਜ ਹੈ, 'ਇਨ ਚਾਲੀ ਸਿਖੋਂ ਮੇਂ ਸੇ ਤੀਨ ਸਿੱਖ ਭਾਈ ਰਾਇ ਸਿੰਘ, ਸੁੰਦਰ ਸਿੰਘ ਤੇ ਮਹਾਂ ਸਿੰਘ ਅਜੇ ਸਹਿਕਦੇ ਸਨ। ਸ੍ਰੀ ਸਤਿਗੁਰਾਂ ਅੰਤਮ ਸਮੇਂ ਇਨ ਕੇ ਮੁਖ ਮੇਂ ਪਾਨੀ ਚੁਆਇਆ ਤੇ ਰੁਮਾਲ ਸੇ ਮੁਖ ਝਾੜੇ। ਇਨ ਤੀਨ ਸਿੱਖਾਂ ਕੇ ਇਲਾਵਾ ਚੌਥੀ ਮਾਤਾ ਭਾਗ ਕੁਇਰਾਂ ਘਾਇਲ ਹੋ ਗਈ, ਏਕ ਕਰੀਰ ਕੇ ਬੂਟੇ ਕੇ ਨਜ਼ਦੀਕ ਵਣ ਕੇ ਨੀਚੇ ਪੜੀ ਸੀ।... ਸਤਿਗੁਰਾਂ ਰਾਇ ਸਿੰਘ ਆਦਿ ਤੀਨ ਸਿਖੋਂ ਕੀ ਤਰਫ ਦੇਖਾ, ਪੂਛਾ, ਆਪ ਕਿਆ ਚਾਹਤੇ ਹੋ? ਇਨ ਮੇਂ ਰਾਇ ਸਿੰਘ ਬੋਲਾ, ਗਰੀਬ ਨਿਵਾਜ਼ ਜੇ ਆਪ, ਅਸਾਂ 'ਤੇ ਤਰੁਠੇ ਹੋ, ਤਾਂ ਆਪ ਅਸਾਂ ਕਾ ਲਿਖਾ ਸਿੱਖੀ ਸੇ ਪੰਚਾਇਤੀ ਬੇਦਾਵਾ ਪਾੜ ਕੇ ਸਿੱਖੀ ਦਾਨ ਬਖਸ਼ੀਏ। ਸਤਿਗੁਰਾਂ ਤੀਨ ਦਫਾ ਸ੍ਰੀ ਮੁਖ ਥੀਂ ਧੰਨ ਸਿੱਖੀ, ਧੰਨ ਸਿੱਖੀ, ਧੰਨ ਸਿੱਖੀ ਕਹਿ ਕੇ ਖੀਸੇ ਸੇ ਬੇਦਾਵੇ ਵਾਲਾ ਕਾਗਜ਼ ਨਿਕਾਲ ਲੀਰੋ-ਲੀਰ ਕਰ ਦੀਆ।'

ਇਨ੍ਹਾਂ ਤਿੰਨਾਂ ਸਿੱਖਾਂ ਨਾਲ ਗੁਰੂ ਜੀ ਡੂੰਘੀ ਰਾਤ ਤੱਕ ਗੱਲਾਂ ਕਰਦੇ ਰਹੇ। ਅੰਤ ਥੋੜ੍ਹੇ-ਥੋੜ੍ਹੇ ਵਕਫ਼ੇ ਬਾਅਦ ਤਿੰਨੇ

ਸਿੰਘ ਚੜ੍ਹਾਈ ਕਰ ਗਏ। ਇਨ੍ਹਾਂ ਤਿੰਨਾਂ ਸਿੰਘਾਂ ਵਿੱਚ ਭਾਈ ਮਹਾਂ ਸਿੰਘ ਵੀ ਸ਼ਾਮਿਲ ਸੀ। 'ਗੁਰੂ ਕੀਆਂ ਸਾਖੀਆਂ' ਵਿੱਚ ਭੱਟ ਵਹੀਆਂ ਦੇ ਦਿੱਤੇ ਹਵਾਲਿਆਂ ਅਨੁਸਾਰ ਮਹਾਂ ਸਿੰਘ, ਭਾਈ ਰਾਏ ਸਿੰਘ ਦਾ ਪੁੱਤਰ ਸੀ ਅਤੇ ਮਹਾਂ ਸਿੰਘ ਦੇ ਨਾਲ ਇਸ ਜੰਗ ਵਿੱਚ ਭਾਈ ਰਾਏ ਸਿੰਘ ਦਾ ਇਕ ਹੋਰ ਪੁੱਤਰ ਭਾਈ ਸੀਤਲ ਸਿੰਘ ਵੀ ਸ਼ਹੀਦ ਹੋਇਆ ਸੀ—

ਰਾਇ ਸਿੰਘ ਬੇਟਾ ਮਾਈਦਾਸ ਕਾ,
ਪੋਤਾ ਬੱਲੂ ਰਾਇ ਕਾ, ਪੜਪੋਤਾ ਮੂਲ ਚੰਦ ਕਾ...
ਖਿਦਰਾਣਾ ਗਾਮ ਕੇ ਮਲ੍ਹਾਨ ਢਾਬ
ਈਸ਼ਰਸਰ ਕੇ ਕਿਨਾਰੇ ਚਾਲੀ ਸਿੱਖਾਂ ਕੀ
ਚਉਂਕੀ ਮੇਂ ਤੁਰਕ ਫੌਜ ਗੈਲ ਲੜ ਕੇ ਸਾਹਵੇਂ
ਮਾਥੇ ਜੂਝ ਕੇ ਸ਼ਹਾਦਤ ਪਾਈ, ਗੈਲੋਂ ਬੇਟਾ
ਮਹਾਂ ਸਿੰਘ ਸੀਤਲ ਸਿੰਘ ਮਾਰੇ ਗਏ।

—ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਪੁਆਰ ਬੰਝਰਉਤੋਂ ਕਾ।

ਇਤਿਹਾਸ ਦੀਆਂ ਪੁਰਾਤਨ ਪੁਸਤਕਾਂ ਦੇ ਇਹ ਹਵਾਲੇ ਸਿੱਧ ਕਰਦੇ ਹਨ ਕਿ ਜੰਗ ਤੋਂ ਬਾਅਦ ਮੁਕਤਸਰ ਦੀ ਰਣਭੂਮੀ ਵਿੱਚ ਇਕ ਤੋਂ ਵੱਧ ਸਿੰਘ ਜੀਵਤ ਸਨ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਉਨ੍ਹਾਂ ਦੀ ਗਿਣਤੀ ਤਿੰਨ ਸੀ : ਭਾਈ ਰਾਏ ਸਿੰਘ, ਭਾਈ ਮਹਾਂ ਸਿੰਘ ਤੇ ਭਾਈ ਸੁੰਦਰ ਸਿੰਘ। ਭਾਈ ਸੁੰਦਰ ਸਿੰਘ ਪਿੰਡ ਝੱਲੀਆਂ ਤਹਿਸੀਲ ਕਸੂਰ ਜ਼ਿਲ੍ਹਾ ਲਾਹੌਰ ਦਾ ਬ੍ਰਾਹਮਣ ਸਿੰਘ ਸੀ। ਜੀਵਤ ਸਿੰਘਾਂ ਵਿੱਚ ਚੌਥੀ ਵੀਰਾਂਗਣਾ ਸੀ ਮਾਤਾ ਭਾਗ ਕੌਰ। ਇਨ੍ਹਾਂ ਚਹੁੰਆਂ ਮਰ-ਜੀਵੜਿਆਂ ਦੀ ਬੇਨਤੀ ਨੂੰ ਸਵੀਕਾਰ ਕਰ ਕੇ, ਜਿਨ੍ਹਾਂ ਵਿੱਚ ਭਾਈ ਮਹਾਂ ਸਿੰਘ ਵੀ ਸ਼ਾਮਿਲ ਸੀ, ਭੁੱਲਣਹਾਰਾਂ ਨੂੰ ਬਖਸ਼ਣ ਵਾਲੇ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਸੰਨਚਿਤ ਹੋ ਕੇ ਫ਼ਰਮਾਇਆ, ਅੱਜ ਮੈਨੂੰ ਗੁਆਚਿਆ ਹੋਇਆ ਧਨ ਲਭ ਗਿਆ ਹੈ'—

ਐਸੇ ਜੋ ਆਲਾਇਓ ਗੁਰੂ ਰਾ ਸਿੰਘ ਉਠਾਇਓ
ਗਹਿ ਛਾਤੀ ਸੇ ਲਗਾਇਓ ਮਾਨੋ ਗਇਓ ਧਨੁ ਪਾਇਓ ਹੈ।

—ਵੀਰ ਸਿੰਘ ਬੱਲ, ਸਿੰਘ ਸਾਗਰ, ਪੰਨਾ : 163

ਖਿਦਰਾਣੇ ਦੀ ਢਾਬ 'ਤੇ ਸ਼ਹੀਦ ਹੋਣ ਵਾਲੇ ਸਿੰਘਾਂ ਵਿੱਚ ਭਾਈ ਭਾਗ ਸਿੰਘ, ਦਿਲਬਾਗ ਸਿੰਘ, ਘਰਬਾਰਾ ਸਿੰਘ ਅਤੇ ਗੰਡਾ ਸਿੰਘ ਚਾਰੇ ਝਬਾਲੀਏ ਸਿੰਘ ਵੀ ਸ਼ਾਮਿਲ ਸਨ ਜਿਨ੍ਹਾਂ ਨੇ ਬੇਦਾਵੇ ਉੱਤੇ ਦਸਤਖ਼ਤ ਕੀਤੇ ਸਨ। ਬੇਦਾਵੇ ਦੇ ਕਾਲੇ ਅੱਖਰ ਆਪਣੇ ਸੁਰਖ਼ ਲਹੂ ਨਾਲ ਧੋ ਕੇ ਉਹ ਗੁਰੂ ਦੇ ਸਨਮੁਖ ਸੁਰਖ਼ਰੂ ਹੋ ਗਏ। ਆਪਣਾ ਸਿਦਕ ਸਾਬਤ ਸਿੱਧ ਕਰਕੇ ਹੋਰ ਸਿਦਕੀ ਸਿੰਘਾਂ ਨਾਲ ਉਨ੍ਹਾਂ ਨੇ ਵੀ ਬਖਸ਼ਿੰਦ ਗੁਰੂ ਤੋਂ ਮੁਕਤੇ ਹੋਣ ਦਾ ਮਹਾਨ ਵਰ ਪ੍ਰਾਪਤ ਕੀਤਾ। ਖਿਦਰਾਣੇ ਦੀ ਨਿਮਾਣੀ ਢਾਬ ਵੀ ਮੁਕਤਸਰ ਨਾਂ ਦਾ ਮਹਾਨ ਤੀਰਥ ਬਣ ਗਈ—

ਖਿਦਰਾਣਾ ਕਰਿ ਮੁਕਤਸਰ ਮੁਕਤ ਮੁਕਤ ਸਭ ਕੀਨ।
ਹੋਇ ਸਾਬਤ ਜੂਝੇ ਜਬੈ ਬਡੋ ਮਰਤਬੋ ਲੀਨ।

—ਸੁੱਖਾ ਸਿੰਘ, ਗੁਰ ਬਿਲਾਸ

ਜਿਸ ਅਸਥਾਨ 'ਤੇ ਬੇਮੁੱਖ ਸਿੰਘਾਂ ਨੇ ਆਪਣੇ ਗੁਰੂ ਦੇ ਸਨਮੁਖ ਹੋ ਕੇ ਟੁੱਟੀ ਗੰਢੀ ਸੀ ਉੱਥੇ ਅੱਜ ਲਹਿਰ-ਵੰਨੇ ਸਰੋਵਰ ਦੇ ਕਿਨਾਰੇ ਗੁਰਦੁਆਰਾ ਸ੍ਰੀ ਟੁੱਟੀ ਗੰਢੀ ਸਾਹਿਬ ਦਾ ਵਿਸ਼ਾਲ ਭਵਨ ਸੁਭਾਇਮਾਨ ਹੈ।

• • •

# 39

# ਮਾਝੇ ਦੀ ਲਾਜ : ਮਾਤਾ ਭਾਗੋ ਜੀ

ਮੁਕਤਸਰ ਦੀ ਜੰਗ ਦਸਮ ਪਾਤਸ਼ਾਹ ਦੀਆਂ ਜੰਗਾਂ ਵਿੱਚੋਂ ਸਭ ਤੋਂ ਆਖ਼ਰੀ ਜੰਗ ਸੀ। ਮੁਗ਼ਲ ਫ਼ੌਜਾਂ ਸਰਹਿੰਦ ਤੋਂ ਤਕਰੀਬਨ 250 ਕਿਲੋਮੀਟਰ ਦੂਰ ਮਿੱਟੀ ਫੱਕਦੀਆਂ ਮੁਕਤਸਰ ਪਹੁੰਚੀਆਂ ਅਤੇ ਸਵਾ ਪਹਿਰ ਦੀ ਲੜਾਈ ਪਿੱਛੋਂ ਲਗਪਗ ਢਾਈ ਸੌ ਬੰਦਾ ਮਰਵਾ ਕੇ ਮੂੰਹ ਦੀ ਖਾ ਕੇ, ਪਾਣੀ ਤੋਂ ਪਿਆਸੀਆਂ ਪਿੱਛੇ ਮੁੜ ਗਈਆਂ। ਤੀਹ ਕਿਲੋਮੀਟਰ ਦੀ ਭਾਜੜ ਪਿੱਛੋਂ ਉਨ੍ਹਾਂ ਨੇ ਕੋਟਕਪੂਰੇ ਜਾ ਕੇ ਪਾਣੀ ਪੀਤਾ।

ਸਿੱਖ ਇਤਿਹਾਸ ਵਿੱਚ ਮੁਕਤਸਰ ਦੇ ਸ਼ਹੀਦਾਂ ਦੀ ਗਿਣਤੀ, ਜਿਨ੍ਹਾਂ ਨੂੰ ਸ੍ਰੀ ਦਸਮੇਸ਼ ਜੀ ਨੇ ਮੁਕਤੇ ਹੋਣ ਦਾ ਵਰ ਬਖ਼ਸ਼ਿਆ, ਚਾਲੀ ਮੰਨੀ ਜਾਂਦੀ ਹੈ। ਇਨ੍ਹਾਂ ਸ਼ਹੀਦਾਂ ਦੇ ਪਵਿੱਤਰ ਨਾਂ ਬਹੁਤ ਸਾਰੀਆਂ ਪੁਸਤਕਾਂ ਵਿੱਚ ਮਿਲ ਜਾਂਦੇ ਹਨ। ਪਰ ਇਸ ਜੰਗ ਨਾਲ ਸਬੰਧਿਤ ਦੋ ਨਾਂ ਬਹੁਤ ਪ੍ਰਸਿੱਧ ਹਨ : ਮਾਈ ਭਾਗੋ ਅਤੇ ਭਾਈ ਮਹਾਂ ਸਿੰਘ। ਨਵੀਂ ਖੋਜ ਅਨੁਸਾਰ ਹੁਣ ਤਿੰਨ ਨਾਂ ਹੋਰ ਸਾਹਮਣੇ ਆਏ ਹਨ : ਭਾਈ ਰਾਏ ਸਿੰਘ, ਬਾਬਾ ਪੀਰਾ ਅਤੇ ਭਾਈ ਗੁਰਬਖਸ਼। ਇਸ ਲੇਖ ਵਿੱਚ ਮਹਾਨ ਗੁਰੂ ਤੋਂ ਆਪਾ ਨਿਛਾਵਰ ਕਰਨ ਵਾਲੇ ਇਨ੍ਹਾਂ ਵੀਰ-ਬਹਾਦਰਾਂ ਵਿੱਚੋਂ ਮੁੱਖ ਵੀਰਾਂਗਨਾ ਮਾਤਾ ਭਾਗੋ ਦੇ ਪਰਿਵਾਰ ਅਤੇ ਕਿਰਦਾਰ ਬਾਰੇ ਕੁਝ ਚਰਚਾ ਕੀਤੀ ਜਾਏਗੀ।

ਮਾਤਾ ਭਾਗੋ ਦਾ ਪਰਿਵਾਰ ਪੰਜਵੀਂ ਪਾਤਸ਼ਾਹੀ ਦੇ ਸਮੇਂ ਤੋਂ ਹੀ ਗੁਰੂ ਘਰ ਨਾਲ ਜੁੜਿਆ ਹੋਇਆ ਸੀ। ਇਸ ਖ਼ਾਨਦਾਨ ਦੇ ਚੌਧਰੀ ਲੰਗਾਹ ਦਾ ਨਾਂ ਭਾਈ ਗੁਰਦਾਸ ਦੀਆਂ ਵਾਰਾਂ ਵਿੱਚ ਵੀ ਆਉਂਦਾ ਹੈ—

ਪਟੀ ਅੰਦਰਿ ਚਉਧਰੀ ਢਿਲੋਂ ਲਾਲੁ ਲੰਗਾਹੁ ਸੁਹੰਦਾ। —ਵਾਰ 11, ਪਉੜੀ 22

ਢਿੱਲੋਂ ਜੱਟ ਚੌਧਰੀ ਲੰਗਾਹ 84 ਪਿੰਡਾਂ ਦਾ ਮਾਲਕ ਅਤੇ ਤਿੰਨ ਲੱਖ ਰੁਪਏ ਸਾਲਾਨਾ ਮਾਮਲਾ ਸਰਕਾਰ ਪੱਟੀ ਵਿੱਚ ਜਮ੍ਹਾ ਕਰਾਉਂਦਾ ਸੀ। ਸਖ਼ੀ ਸਰਵਰ ਦੇ ਅਨੁਆਈ ਹੋਣ ਕਰਕੇ ਇਸ ਪਰਿਵਾਰ ਵਿੱਚ ਕਈ ਨਾਂ ਮੁਸਲਿਮ ਨੁਹਾਰ ਵਾਲੇ ਸਨ, ਜਿਵੇਂ ਲੰਗਾਹ ਦਾ ਬਾਪ ਅਬੁਲਖੈਰ ਸੀ। ਲੰਗਾਹ ਦੇ ਇਕ ਪੁੱਤਰ ਦਾ ਨਾਂ ਸਕੰਦਰ ਅਤੇ ਧੀ ਦਾ ਨਾਂ ਉਮਰੀ ਸੀ। ਚੌਧਰੀ ਲੰਗਾਹ ਨੇ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕੀਤੇ ਤਾਂ ਸਦਾ-ਸਦਾ ਲਈ ਗੁਰੂ ਕਾ ਸਿੱਖ ਬਣ ਗਿਆ। ਜਦੋਂ ਗੁਰੂ ਅਰਜਨ ਦੇਵ ਜੀ ਸ਼ਹਾਦਤ ਦੇਣ ਲਈ ਲਾਹੌਰ ਗਏ ਤਾਂ ਉਨ੍ਹਾਂ ਦੇ ਨਾਲ ਪੰਜ ਸਿੱਖ ਗਏ ਸਨ, ਉਨ੍ਹਾਂ ਵਿੱਚ ਚੌਧਰੀ ਲੰਗਾਹ ਵੀ ਸ਼ਾਮਿਲ ਸੀ। ਉਸ ਨੇ ਆਪਣੀ ਤਿੰਨ ਲੱਖੀ ਜਗੀਰ ਦੀ ਜਾਂ ਸਰਕਾਰ ਦੀ ਨਾਰਾਜ਼ਗੀ ਦੀ ਕੋਈ ਪ੍ਰਵਾਹ ਨਹੀਂ ਕੀਤੀ। ਕੁਝ ਦਿਨ ਕੈਦ ਰਹਿ ਕੇ ਇਹ ਸਿੱਖ ਵਾਪਸ ਅੰਮ੍ਰਿਤਸਰ ਮੁੜ ਆਏ ਸਨ।

ਤੇਈ ਸਾਲ ਬਾਅਦ 1629 ਈ: ਵਿੱਚ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਆਪਣੀ ਪੁੱਤਰੀ ਬੀਬੀ ਵੀਰੋ ਦਾ ਵਿਆਹ ਕਰਨ ਲੱਗੇ ਤਾਂ ਲਾਹੌਰ ਤੋਂ ਮੁਗ਼ਲ ਫ਼ੌਜਾਂ ਨੇ ਅੰਮ੍ਰਿਤਸਰ ਉੱਤੇ ਹਮਲਾ ਕਰ ਦਿੱਤਾ। ਗੁਰੂ ਜੀ ਨੇ ਆਪਣਾ ਪਰਿਵਾਰ ਝਬਾਲ ਭੇਜ ਦਿੱਤਾ ਜਿੱਥੇ ਚੌਧਰੀ ਲੰਗਾਹ ਦੇ ਘਰ ਵਿੱਚ ਬੀਬੀ ਵੀਰੋ ਦੇ ਵਿਆਹ ਦੀ ਰਸਮ ਪੂਰੀ ਕੀਤੀ ਗਈ। ਇਸ ਤਰ੍ਹਾਂ ਦੇ ਗੂੜ੍ਹੇ ਸਬੰਧ ਸਨ ਗੁਰੂ ਘਰ ਨਾਲ ਚੌਧਰੀ ਲੰਗਾਹ ਦੇ ਪਰਿਵਾਰ ਦੇ।

ਚੌਧਰੀ ਲੰਗਾਹ ਦੇ ਇਕ ਵੱਡੇ ਭਰਾ ਦਾ ਨਾਂ ਪੇਰੋਸ਼ਾਹ ਸੀ। ਲੰਗਾਹ ਵਾਂਗ ਉਹ ਵੀ ਗੁਰੂ ਘਰ ਦਾ ਪ੍ਰੇਮੀ ਸੀ। ਪੇਰੋ ਸ਼ਾਹ ਦੇ ਦੋ ਪੁੱਤਰ ਹੋਏ : ਮਾਲੋ ਸ਼ਾਹ ਤੇ ਹਰੂ ਸ਼ਾਹ। ਮਾਲੋ ਸ਼ਾਹ ਦੇ ਘਰ ਸਾਡੇ ਪ੍ਰਸੰਗ ਦੀ ਨਾਇਕਾ ਬੀਬੀ ਭਾਗੋ ਦਾ ਜਨਮ ਹੋਇਆ। ਗੁਰੂ ਜੀ ਦੇ ਦਰਸ਼ਨਾਂ ਲਈ ਇਹ ਪਰਿਵਾਰ ਆਮ ਤੌਰ 'ਤੇ ਕੀਰਤਪੁਰ ਅਤੇ ਅਨੰਦਪੁਰ ਸਾਹਿਬ ਜਾਂਦਾ ਰਹਿੰਦਾ ਸੀ। ਬੀਬੀ ਭਾਗੋ ਦੇ ਦਿਲ ਵਿੱਚ ਬਚਪਨ ਵਿੱਚ ਹੀ ਗੁਰੂ ਘਰ ਪ੍ਰਤੀ ਸ਼ਰਧਾ ਉਤਪੰਨ ਹੋ ਗਈ। ਉਸ ਨੇ ਅਨੰਦਪੁਰ ਵਿੱਚ ਸਿੰਘਾਂ ਨੂੰ ਸ਼ਸਤਰ ਚਲਾਉਣ ਦਾ ਅਭਿਆਸ ਕਰਦਿਆਂ ਵੇਖਿਆ ਤਾਂ ਉਹ ਆਪਣੇ ਘਰ ਅਤੇ ਪਿੰਡ ਵਿੱਚ ਹੀ ਘੋੜ-ਸਵਾਰੀ ਅਤੇ ਨੇਜ਼ਾ ਤੇ ਤਲਵਾਰ ਆਦਿ ਚਲਾਉਣਾ ਸਿੱਖ ਗਈ।

ਅਨੰਦਪੁਰ ਤੇ ਚਮਕੌਰ ਦੀਆਂ ਜੰਗਾਂ ਤੋਂ ਬਾਅਦ ਵੀ ਜਦੋਂ ਸਰਕਾਰ ਨੇ ਸਬਰ ਨਾ ਕੀਤਾ ਅਤੇ ਸਰਹਿੰਦ ਤੋਂ ਮੁਗ਼ਲ

ਫ਼ੌਜ ਇਕ ਵਾਰ ਫੇਰ ਮਾਲਵੇ ਵਿੱਚ ਗੁਰੂ ਜੀ ਉੱਤੇ ਚੜ੍ਹ ਕੇ ਆ ਗਈ ਤਾਂ ਪੰਜਾਬ ਦੇ ਵੱਖ-ਵੱਖ ਥਾਵਾਂ ਤੋਂ ਸਿੱਖ ਗੁਰੂ ਜੀ ਕੋਲ ਇਕੱਤਰ ਹੋਣ ਲੱਗੇ। ਮਾਝੇ ਤੋਂ ਜਿਹੜਾ ਜਥਾ ਗੁਰੂ ਜੀ ਪਾਸ ਪਹੁੰਚਾ, ਮਾਤਾ ਭਾਗੋ ਉਸ ਜਥੇ ਦੇ ਆਗੂਆਂ ਵਿੱਚ ਸ਼ਾਮਿਲ ਸੀ। ਮਰਦਾਵੇਂ ਲਿਬਾਸ ਵਿੱਚ ਘੋੜੇ ਉੱਤੇ ਸਵਾਰ ਉਹ ਸਮੇਂ-ਸਮੇਂ ਸਿੰਘਾਂ ਨੂੰ ਵੰਗਾਰਦੀ ਸੀ ਕਿ ਅਸੀਂ ਮੁਗ਼ਲ ਫ਼ੌਜ ਦੇ ਨਾਪਾਕ ਹੱਥ ਆਪਣੇ ਪ੍ਰੀਤਮ ਪਿਆਰੇ ਸ੍ਰੀ ਦਸਮੇਸ਼ ਜੀ ਤੱਕ ਨਹੀਂ ਪਹੁੰਚਣ ਦਿਆਂਗੇ। ਇਕ ਲੰਮਾ ਤੇ ਭਾਰਾ ਨੇਜ਼ਾ ਹਰ ਸਮੇਂ ਉਸ ਦੇ ਮੋਢੇ ਉੱਤੇ ਲਿਸ਼ਕਦਾ ਰਹਿੰਦਾ, ਜਿਸ ਨੂੰ ਪੁਰਾਤਨ ਗ੍ਰੰਥਾਂ ਵਿੱਚ 'ਸਵਾ ਮਣ ਦੀ ਸਾਂਗ' ਲਿਖਿਆ ਗਿਆ ਹੈ।

ਇਸ ਜਥੇ ਵਿੱਚ ਪੱਟੀ ਅਤੇ ਝਬਾਲ ਦੇ ਕਈ ਸਿੰਘ ਸ਼ਾਮਿਲ ਸਨ ਕਿਉਂਕਿ ਝਬਾਲ ਮਾਤਾ ਭਾਗੋ ਦਾ ਪੇਕਾ ਪਿੰਡ ਸੀ ਅਤੇ ਪੱਟੀ ਉਸ ਦੇ ਸਹੁਰੇ ਸਨ। ਭਾਈ ਸਵਰੂਪ ਸਿੰਘ ਕੌਸ਼ਿਸ਼ ਰਚਿਤ 'ਗੁਰੂ ਕੀਆਂ ਸਾਖੀਆਂ' ਅਤੇ ਪ੍ਰੋ: ਪਿਆਰਾ ਸਿੰਘ ਪਦਮ ਲਿਖਤ 'ਗੋਬਿੰਦ ਸਾਗਰ' ਅਨੁਸਾਰ ਬੀਬੀ ਭਾਗੋ ਪੱਟੀ ਵਿੱਚ ਚੌਧਰੀ ਦੇਸ ਰਾਜ ਵੜੈਚ ਦੇ ਪੁੱਤਰ ਭਾਈ ਨਿਧਾਨ ਸਿੰਘ ਨਾਲ ਵਿਆਹੀ ਹੋਈ ਸੀ। ਜਥੇ ਵਿੱਚ ਨਿਧਾਨ ਸਿੰਘ ਤੇ ਉਸ ਦਾ ਭਰਾ ਭਾਈ ਸੁਲਤਾਨ ਸਿੰਘ ਦੋਵੇਂ ਭਰਾ ਸ਼ਾਮਿਲ ਸਨ। ਝਬਾਲ ਤੋਂ ਬੀਬੀ ਭਾਗੋ ਦੇ ਦੋ ਭਰਾ ਭਾਈ ਭਾਗ ਸਿੰਘ ਅਤੇ ਦਿਲਬਾਗ ਸਿੰਘ ਜਥੇ ਦੇ ਮੋਹਰੀਆਂ ਵਿੱਚ ਸਨ। ਝਬਾਲ ਦੇ ਭਾਈ ਘਰਬਾਰਾ ਸਿੰਘ, ਦਰਬਾਰਾ ਸਿੰਘ ਅਤੇ ਗੰਡਾ ਸਿੰਘ ਵੀ ਜਥੇ ਵਿੱਚ ਸ਼ਾਮਿਲ ਸਨ, ਜੋ ਬੀਬੀ ਭਾਗੋ ਦੇ ਚਾਚੇ-ਤਾਏ ਦੇ ਪੁੱਤ ਭਰਾ ਲੱਗਦੇ ਸਨ। ਇਸ ਤਰ੍ਹਾਂ ਖਿਦਰਾਣੇ ਦੀ ਢਾਬ 'ਤੇ ਮਾਤਾ ਭਾਗੋ ਦੇ ਘੱਟੋ-ਘੱਟ ਸੱਤ ਸਕੇ-ਸਨਬੰਧੀ ਸ਼ਹੀਦ ਹੋਏ ਅਤੇ ਅੱਠਵੀਂ ਉਹ ਆਪ ਰਣਭੂਮੀ ਵਿੱਚ ਘਾਇਲ ਹੋ ਕੇ ਡਿੱਗ ਪਈ। ਬੇਦਾਵਾ ਪਾੜਨ ਲਈ ਭਾਈ ਮਹਾਂ ਸਿੰਘ ਦੇ ਨਾਲ ਮਾਤਾ ਭਾਗੋ ਨੇ ਵੀ ਗੁਰੂ ਜੀ ਨੂੰ ਬੇਨਤੀ ਕੀਤੀ ਸੀ। ਮਾਈ ਭਾਗੋ ਨੇ ਖਿਦਰਾਣੇ ਦੀ ਜੰਗ ਵਿੱਚ ਨੇਜ਼ਾ ਵੀ ਵਾਹਿਆ ਅਤੇ ਬੇਦਾਵਾ ਵੀ ਪੜਵਾਇਆ। ਇਸੇ ਲਈ ਉਸ ਨੂੰ 'ਮਾਝੇ ਦੀ ਲਾਜ : ਮਾਤਾ ਭਾਗੋ ਜੀ ਝਬਾਲ' ਕਹਿੰਦੇ ਹਨ।

ਮੁਕਤਸਰ ਦੀ ਜੰਗ ਤੋਂ ਬਾਅਦ ਮਾਤਾ ਭਾਗੋ ਹਮੇਸ਼ਾ ਗੁਰੂ-ਚਰਨਾਂ ਵਿੱਚ ਹਾਜ਼ਰ ਰਹੀ। ਉਹ ਦਸਾਂ ਸਿੰਘਾਂ ਦੀ ਚੌਂਕੀ ਵਿੱਚ ਸਾਰੀ ਰਾਤ ਗੁਰੂ ਜੀ ਦੇ ਪਲੰਘ ਉੱਤੇ ਪਹਿਰਾ ਦਿੰਦੀ ਸੀ। ਸ੍ਰੀ ਹਜ਼ੂਰ ਸਾਹਿਬ ਨੰਦੇੜ ਵਿਖੇ ਜਦੋਂ ਗੁਰੂ ਗੋਬਿੰਦ ਸਿੰਘ ਪਰਲੋਕ ਪਿਆਨਾ ਕਰ ਗਏ ਤਾਂ ਮਾਤਾ ਭਾਗੋ ਬਿਦਰ ਵਿਖੇ ਗੁਰਦੁਆਰਾ ਸ੍ਰੀ ਨਾਨਕ ਝੀਰਾ ਚਲੇ ਗਏ। ਉਮਰ ਦਾ ਆਖਰੀ ਸਮਾਂ ਉਨ੍ਹਾਂ ਨੇ ਬਿਦਰ ਤੋਂ ਦਸ ਕਿਲੋਮੀਟਰ ਦੂਰ ਜਨਵਾੜੇ ਵਿਖੇ ਰੁਸਤਮ ਰਾਉ ਅਤੇ ਬਾਲਾ ਰਾਉ ਦੀ ਗੜ੍ਹੀ ਵਿੱਚ ਗੁਜ਼ਾਰਿਆ ਅਤੇ ਉਥੇ ਹੀ ਸੁਰਗਵਾਸ ਹੋ ਗਏ। ਬਿਦਰ ਅਤੇ ਜਨਵਾੜੇ ਵਿੱਚ ਮਾਤਾ ਜੀ ਦੇ ਯਾਦਗਾਰੀ ਅਸਥਾਨ ਬਣੇ ਹੋਏ ਹਨ।

ਨੰਦੇੜ ਵਿਖੇ ਮੁੱਖ ਅਸਥਾਨ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਦੇ ਸੱਜੇ ਹੱਥ ਇਕ ਕਮਰੇ ਵਿੱਚ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਮਾਤਾ ਭਾਗੋ ਜੀ ਦੀ ਯਾਦ ਵਿੱਚ ਤਿੰਨ ਥੜ੍ਹੇ ਬਣੇ ਹੋਏ ਹਨ। ਜਨਵਾੜੇ ਵਿੱਚ ਸਸਕਾਰ ਤੋਂ ਬਾਅਦ, ਮਾਤਾ ਜੀ ਦੀ ਆਖਰੀ ਇੱਛਾ ਅਨੁਸਾਰ ਉਨ੍ਹਾਂ ਦੇ ਫੁੱਲ ਸ੍ਰੀ ਹਜ਼ੂਰ ਸਾਹਿਬ ਲਿਆਂਦੇ ਗਏ ਸਨ। ਗੁਰਦੁਆਰਾ ਹਜ਼ੂਰ ਸਾਹਿਬ ਦੇ ਨਾਲ ਹੀ ਬੁੰਗਾ ਮਾਤਾ ਭਾਗੋ ਬਣਿਆ ਹੋਇਆ ਹੈ, ਜਿਸ ਵਿੱਚ ਮਾਤਾ ਜੀ ਦੀ ਬੰਦੂਕ ਸੰਭਾਲ ਕੇ ਰੱਖੀ ਹੋਈ ਹੈ। ਇਹ ਬੰਦੂਕ 12 ਫੁੱਟ ਲੰਮੀ ਅਤੇ ਸਵਾ ਮਣ ਭਾਰੀ ਹੈ। ਬੁੰਗੇ ਵਿੱਚ ਮਾਤਾ ਜੀ ਦਾ ਇਕ ਵੱਡਾ ਚਿੱਤਰ ਵੀ ਲੱਗਾ ਹੋਇਆ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਨ ਕੋਸ਼ ਦੀ ਸੂਚਨਾ ਅਨੁਸਾਰ ਮਾਤਾ ਜੀ ਦੇ 'ਬਰਛੇ ਦਾ ਫਲ ਗੁਰੂ ਸਾਹਿਬ ਦੇ ਸਿੰਘਾਸਨ 'ਤੇ ਹੁਣ ਤੱਕ ਸਨਮਾਨ ਪਾ ਰਿਹਾ ਹੈ, ਜਿਸ ਨੂੰ ਅਣਜਾਣ ਅਸ਼ਟਭੁਜੀ ਦੇਵੀ ਆਖਦੇ ਹਨ।'

ਪਿੰਡ ਝਬਾਲ ਵਿੱਚ 1980 ਤੱਕ ਮਾਤਾ ਜੀ ਦਾ ਕੋਈ ਗੁਰਦੁਆਰਾ ਨਹੀਂ ਸੀ ਬਣਿਆ ਹੋਇਆ। ਪਿੰਡ ਦੀ ਸੰਗਤ ਨੇ ਬਾਬਾ ਖੜਕ ਸਿੰਘ ਨੂੰ ਬੇਨਤੀ ਕਰਕੇ ਗੁਰਦੁਆਰਾ ਬਣਵਾਇਆ ਜੋ 1982 ਵਿੱਚ ਮੁਕੰਮਲ ਹੋਇਆ। ਗੁਰਦੁਆਰਾ ਮਾਤਾ ਭਾਗੋ ਦੇ ਨਾਲ ਹੀ ਗੁਰਦੁਆਰਾ ਬੀਬੀ ਵੀਰੋ ਦੀ ਪੁਰਾਣੀ ਇਮਾਰਤ ਸ਼ੁਸ਼ੋਭਤ ਹੈ, ਜਿਥੇ ਚੌਧਰੀ ਲੰਗਾਹ ਦੇ ਘਰ ਗੁਰੂ ਹਰਿਗੋਬਿੰਦ ਸਾਹਿਬ ਦੀ ਸਪੁੱਤਰੀ ਬੀਬੀ ਵੀਰੋ ਦਾ ਵਿਆਹ ਹੋਇਆ ਸੀ। ਦੋਹਾਂ ਗੁਰਦੁਆਰਿਆਂ ਦੇ ਸਾਹਮਣੇ ਚੌਧਰੀ ਲੰਗਾਹ ਦੀ ਵਿਸ਼ਾਲ ਹਵੇਲੀ ਦੇ ਦੋ ਤਹਿਖਾਨੇ ਅਜੇ ਵੀ ਕਾਇਮ ਹਨ। ਧਰਤੀ ਵਿੱਚ ਡੂੰਘੇ ਬਣੇ ਹੋਏ ਇਹ ਤਹਿਖਾਨੇ ਸਰਦੀਆਂ ਵਿੱਚ ਨਿੱਘੇ ਅਤੇ ਗਰਮੀਆਂ ਵਿੱਚ ਠੰਢੇ ਰਹਿੰਦੇ ਸਨ। ਇਸ ਵੇਲੇ ਇਨ੍ਹਾਂ ਤਹਿਖਾਨਿਆਂ ਦੀ ਹਾਲਤ ਬਹੁਤ ਮੰਦੀ ਹੈ। ਆਸ ਹੈ, ਦੋਹਾਂ ਗੁਰਦੁਆਰਿਆਂ ਦੇ ਪ੍ਰਬੰਧਕ ਛੇਤੀ ਹੀ ਇਨ੍ਹਾਂ ਤਹਿਖਾਨਿਆਂ ਨੂੰ ਮੁਰੰਮਤ ਕਰਕੇ ਸੰਗਤਾਂ ਦੇ ਦਰਸ਼ਨ ਲਈ ਸੁੰਦਰ ਤੇ ਸਾਫ਼-ਸੁਥਰੇ ਬਣਾ ਦੇਣਗੇ।

ਇਸ ਲੇਖਕ ਨੂੰ 21 ਜੂਨ, 1999 ਨੂੰ ਪਿੰਡ ਝਬਾਲ ਵਿੱਚ ਜਾਣ ਦਾ ਮੌਕਾ ਮਿਲਿਆ। ਨਿੱਕੀ ਝਬਾਲ ਤੇ ਵੱਡੀ ਝਬਾਲ ਦੋ ਪਿੰਡ ਨਾਲੋ-ਨਾਲ ਵਸਦੇ ਹਨ। ਮਾਤਾ ਭਾਗੋ ਤੇ ਬੀਬੀ ਵੀਰੋ ਦੇ ਗੁਰਦੁਆਰੇ ਵੱਡੀ ਝਬਾਲ ਵਿੱਚ ਸੁਭਾਇਮਾਨ ਹਨ। ਗੁਰਦੁਆਰਾ ਮਾਤਾ ਭਾਗੋ ਦੇ ਪ੍ਰਬੰਧਕਾਂ ਨੇ ਬਹੁਤ ਵਧੀਆ ਉੱਦਮ ਕਰਕੇ 138 ਪੰਨਿਆਂ ਦੀ ਇਕ ਪੁਸਤਕ 'ਪਿੰਡ ਝਬਾਲ ਤੇ

ਮਾਈ ਭਾਗੋ' ਪ੍ਰਕਾਸ਼ਤ ਕੀਤੀ ਹੈ, ਜਿਸ ਵਿੱਚ ਪਿੰਡ ਦਾ ਸਾਰਾ ਇਤਿਹਾਸ ਉਪਲਬਧ ਹੈ। ਸਮੂਹ ਗੁਰਦੁਆਰਿਆਂ ਦੇ ਪ੍ਰਬੰਧਕ ਆਪਣਾ ਇਤਿਹਾਸ ਲਿਖਣ ਲਈ ਇਸ ਪੁਸਤਕ ਤੋਂ ਪ੍ਰੇਰਨਾ ਲੈ ਸਕਦੇ ਹਨ। ਇਸ ਸੁਚੱਜੇ ਕਾਰਜ ਲਈ ਲੇਖਕ ਪ੍ਰਿੰ: ਸ਼ਂਗਾਰਾ ਸਿੰਘ ਅਤੇ ਸੰਪਾਦਕ ਬੇਦੀ ਲਾਲ ਸਿੰਘ ਸਾਹਿਤਕਾਰ ਪ੍ਰਸ਼ੰਸਾ ਦੇ ਪਾਤਰ ਹਨ।

ਚੌਧਰੀ ਲੰਗਾਹ ਤੇ ਮਾਤਾ ਭਾਗੋ ਦਾ ਨਗਰ ਝਬਾਲ ਅੱਜ ਤੱਕ ਪੰਥ ਦੀ ਨਿਰੰਤਰ ਸੇਵਾ ਕਰਦਾ ਆ ਰਿਹਾ ਹੈ। ਦਿੱਲੀ ਨੂੰ ਤਿੰਨ ਵਾਰੀ ਸਰ ਕਰਨ ਵਾਲੇ ਜਰਨੈਲ ਸ: ਬਘੇਲ ਸਿੰਘ ਧਾਲੀਵਾਲ ਦਾ ਨਾਂ ਝਬਾਲ ਨਾਲ ਜੁੜਿਆ ਹੋਇਆ ਹੈ। ਭਾਵੇਂ ਉਹ ਝਬਾਲ ਦੇ ਜੰਮਪਲ ਨਹੀਂ ਸਨ ਪਰ ਕਿਸੇ ਰਿਸ਼ਤੇਦਾਰੀ ਕਾਰਨ ਉਹ ਕੁਝ ਸਮਾਂ ਇਥੇ ਰਹੇ ਸਨ। ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਕਈ ਝਬਾਲੀਏ ਸਰਦਾਰ ਉੱਚੇ ਅਹੁਦਿਆਂ ਉੱਤੇ ਕੰਮ ਕਰਦੇ ਸਨ, ਜਿਨ੍ਹਾਂ ਵਿੱਚੋਂ ਕੁੰਮੇਦਾਨ ਜੈ ਸਿੰਘ ਅਤੇ ਕੁੰਮੇਦਾਨ ਭਗਤ ਸਿੰਘ ਦੇ ਨਾਂ ਜ਼ਿਕਰਯੋਗ ਹਨ। ਅਕਾਲੀ ਮੋਰਚਿਆਂ, ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਵਿੱਚ ਇਸ ਪਿੰਡ ਦਾ ਯੋਗਦਾਨ ਬਹੁਤ ਉੱਘਾ ਹੈ। ਸ: ਸਰਮੁਖ ਸਿੰਘ ਝਬਾਲ ਨੂੰ ਸੰਨ 1920 ਵਿੱਚ ਸ਼੍ਰੋਮਣੀ ਅਕਾਲੀ ਦਲ ਦਾ ਪਹਿਲਾ ਪ੍ਰਧਾਨ ਥਾਪਿਆ ਗਿਆ ਸੀ। ਸਿੱਖ ਇਤਿਹਾਸ ਨੂੰ ਵਿਗਿਆਨਕ ਲੀਹਾਂ 'ਤੇ ਲਿਖਣ ਵਾਲੇ ਮੋਢੀ ਇਤਿਹਾਸਕਾਰ ਸ: ਕਰਮ ਸਿੰਘ ਹਿਸਟੋਰੀਅਨ ਝਬਾਲ ਦੇ ਹੀ ਜੰਮਪਲ ਸਨ। ਇਹੀ ਕਾਰਨ ਹੈ ਕਿ ਇਸ ਪਿੰਡ ਦੇ ਵਸਨੀਕ ਆਪਣੇ-ਆਪ ਨੂੰ ਝਬਾਲੀਏ ਕਹਿਣ ਵਿੱਚ ਬਹੁਤ ਫ਼ਖ਼ਰ ਮਹਿਸੂਸ ਕਰਦੇ ਹਨ।

• • •

## 40

# ਬੇਦਾਵਾ ਪੜਵਾਉਣ ਵਾਲੇ ਭਾਈ ਮਹਾਂ ਸਿੰਘ ਕੌਣ ਸਨ?

## ਪਹਿਲਾ ਪ੍ਰਸੰਗ

ਮੁਕਤਸਰ ਦੀ ਜੰਗ ਦੇ ਪ੍ਰਮੁੱਖ ਯੋਧੇ ਭਾਈ ਮਹਾਂ ਸਿੰਘ ਦਾ ਨਾਂ ਇਤਿਹਾਸ ਵਿੱਚ ਇੰਨਾ ਪ੍ਰਸਿੱਧ ਹੈ ਜਿੰਨਾ ਕਿ ਵੱਧ ਤੋਂ ਵੱਧ ਕਿਸੇ ਵਿਅਕਤੀ ਦਾ ਹੋ ਸਕਦਾ ਹੈ। ਪਰ ਬੜੀ ਹੈਰਾਨੀ ਦੀ ਗੱਲ ਹੈ ਕਿ ਭਾਈ ਸਾਹਿਬ ਦੇ ਪਿੰਡ-ਗਰਾਂ ਅਤੇ ਉਨ੍ਹਾਂ ਦੇ ਪਰਿਵਾਰ ਬਾਰੇ ਸਾਡਾ ਲਗਪਗ ਸਾਰਾ ਇਤਿਹਾਸ ਚੁੱਪ ਹੈ। 1930 ਈ: ਵਿੱਚ ਛਪਿਆ ਭਾਈ ਕਾਨ੍ਹ ਸਿੰਘ ਨਾਭਾ ਦਾ 'ਮਹਾਨ ਕੋਸ਼' ਅਤੇ 1998 ਵਿੱਚ ਚਾਰ ਭਾਗਾਂ ਵਿੱਚ ਮੁਕੰਮਲ ਹੋਇਆ ਸਿੱਖ ਇਤਿਹਾਸ ਦਾ ਸਭ ਤੋਂ ਸੱਜਰਾ ਹਵਾਲਾ ਗ੍ਰੰਥ 'ਐਨਸਾਈਕਲੋਪੀਡੀਆ ਆਫ਼ ਸਿੱਖਇੱਜ਼ਮ' (Encyclopaedia of Sikhism, Editor : Prof. Harbans Singh) ਵੀ ਇਸ ਸਬੰਧ ਵਿੱਚ ਕੋਈ ਜਾਣਕਾਰੀ ਨਹੀਂ ਦਿੰਦੇ। ਭਾਈ ਮਹਾਂ ਸਿੰਘ ਨੂੰ ਮਾਝੇ ਦਾ ਸਿੰਘ ਕਿਹਾ ਜਾਂਦਾ ਹੈ। ਸਾਡੇ ਕਈ ਇਤਿਹਾਸਕਾਰ ਮਾਝੇ ਨਾਲ ਸਬੰਧ ਰੱਖਦੇ ਹਨ। ਜਿਵੇਂ ਪ੍ਰਾਚੀਨ ਪੰਥ ਪ੍ਰਕਾਸ਼ ਦੇ ਰਚੇਤਾ ਭਾਈ ਰਤਨ ਸਿੰਘ ਭੰਗੂ ਮੀਰਾਂਕੋਟ (ਅੰਮ੍ਰਿਤਸਰ) ਨਾਲ ਸਬੰਧਿਤ ਸਨ। ਭਾਈ ਸੰਤੋਖ ਸਿੰਘ (ਸੂਰਜ ਪ੍ਰਕਾਸ਼ ਵਾਲੇ) ਅੰਮ੍ਰਿਤਸਰ ਸ਼ਹਿਰ ਵਿੱਚ ਜਨਮੇ ਅਤੇ ਇੱਥੇ ਹੀ ਵਿੱਦਿਆ ਪ੍ਰਾਪਤ ਕੀਤੀ। ਮਹਿਮਾ ਪ੍ਰਕਾਸ਼ ਦੇ ਕਰਤਾ ਭਾਈ ਸਰੂਪ ਦਾਸ ਭੱਲਾ ਗੋਇੰਦਵਾਲ (ਅੰਮ੍ਰਿਤਸਰ) ਵਿੱਚ ਪੈਦਾ ਹੋਏ। ਆਧੁਨਿਕ ਇਤਿਹਾਸਕਾਰਾਂ ਵਿੱਚੋਂ ਭਾਈ ਵੀਰ ਸਿੰਘ ਦੀ ਸਾਰੀ ਉਮਰ ਅੰਮ੍ਰਿਤਸਰ ਵਿੱਚ ਬੀਤੀ। ਪੰਥ ਦੇ ਸਿਰਮੌਰ ਇਤਿਹਾਸਕਾਰ ਗਿ: ਗਿਆਨ ਸਿੰਘ ਭਾਵੇਂ ਲੌਂਗੋਵਾਲ (ਪਟਿਆਲਾ) ਦੇ ਜੰਮ-ਪਲ ਸਨ ਪਰ ਉਨ੍ਹਾਂ ਨੇ ਕਾਫ਼ੀ ਸਮਾਂ ਲਾਹੌਰ ਤੇ ਅੰਮ੍ਰਿਤਸਰ ਵਿੱਚ ਗੁਜ਼ਾਰਿਆ। ਗਿ: ਸੋਹਣ ਸਿੰਘ ਸੀਤਲ ਕਸੂਰ ਨੇੜੇ ਕਾਦੀਵਿੰਡ ਜ਼ਿਲ੍ਹਾ ਲਾਹੌਰ ਨਾਲ ਸਬੰਧਿਤ ਸਨ। ਪ੍ਰਸਿੱਧ ਇਤਿਹਾਸਕਾਰ ਸ: ਕਰਮ ਸਿੰਘ ਹਿਸਟੋਰੀਅਨ ਪਿੰਡ ਝਬਾਲ (ਅੰਮ੍ਰਿਤਸਰ) ਵਿੱਚ ਜੰਮੇ-ਪਲੇ। ਇਸ ਪਿੰਡ ਦੀ ਮਾਈ ਭਾਗੋ ਮਝੈਲ ਜਥੇ ਦੇ ਆਗੂਆਂ ਵਿੱਚ ਸ਼ਾਮਿਲ ਸੀ। ਇਨ੍ਹਾਂ ਵਿੱਚੋਂ ਕਿਸੇ ਸੱਜਣ ਨੇ ਵੀ ਆਪਣੇ ਇਲਾਕੇ ਮਾਝੇ ਵਿੱਚੋਂ ਭਾਈ ਮਹਾਂ ਸਿੰਘ ਦਾ ਪਿੰਡ ਜਾਂ ਘਰ-ਘਰਾਣਾ ਲੱਭਣ ਦਾ ਉੱਦਮ ਨਹੀਂ ਕੀਤਾ। ਬੱਸ, ਜਿੱਥੇ ਵੀ ਮਹਾਂ ਸਿੰਘ ਬਾਰੇ ਕੁਝ ਸਤਰਾਂ ਮਿਲਦੀਆਂ ਹਨ, ਉਨ੍ਹਾਂ ਵਿੱਚ ਕੇਵਲ ਬੇਦਾਵਾ ਪੜਵਾਉਣ ਦਾ ਹੀ ਜ਼ਿਕਰ ਹੁੰਦਾ ਹੈ। ਹੋਰ ਕੋਈ ਗੱਲ ਨਹੀਂ ਹੁੰਦੀ। 'ਸਿੰਘ ਸਾਗਰ' ਦੇ ਰਚਨਾਕਾਰ ਭਾਈ ਵੀਰ ਸਿੰਘ ਬੱਲ ਵੀ ਪਿੰਡ ਸਠਿਆਲਾ ਜ਼ਿਲ੍ਹਾ ਅੰਮ੍ਰਿਤਸਰ ਦੇ ਵਾਸੀ ਸਨ। ਪਰ ਉਨ੍ਹਾਂ ਨੇ ਭਾਈ ਮਹਾਂ ਸਿੰਘ ਨੂੰ ਮਾਝੇ ਦਾ ਵਸਨੀਕ ਨਹੀਂ ਦੱਸਿਆ।

ਇਸ ਲੇਖਕ ਨੇ ਭਾਈ ਮਹਾਂ ਸਿੰਘ ਦੇ ਜੀਵਨ-ਵੇਰਵੇ ਲੱਭਣ ਦਾ ਯਤਨ ਕੀਤਾ ਤਾਂ ਤਿੰਨ ਬਿਰਤਾਂਤ ਸਾਹਮਣੇ ਆਏ। ਜਿਨ੍ਹਾਂ ਵਿੱਚੋਂ ਪਹਿਲੇ ਪ੍ਰਸੰਗ ਦਾ ਵੇਰਵਾ ਹੇਠਾਂ ਦਰਜ ਕੀਤਾ ਜਾਂਦਾ ਹੈ।

ਪੁਸਤਕ 'ਗੁਰੂ ਕੀਆਂ ਸਾਖੀਆਂ', ਕਵੀ ਸੇਵਾ ਸਿੰਘ ਰਚਿਤ 'ਸ਼ਹੀਦ ਬਿਲਾਸ' (ਭਾਈ ਮਨੀ ਸਿੰਘ) ਅਤੇ ਭੱਟ ਵਹੀਆਂ ਦੇ ਇੰਦਰਾਜ ਸਿੱਖ ਇਤਿਹਾਸ ਦੀਆਂ ਕਈ ਗੁੰਝਲਾਂ ਖੋਲ੍ਹਦੇ ਹਨ। ਭੱਟ ਵਹੀਆਂ ਦੀ ਸੂਚਨਾ ਅਨੁਸਾਰ ਜਿਵੇਂ ਕਿ ਪਹਿਲਾਂ ਵੀ ਜ਼ਿਕਰ ਕੀਤਾ ਗਿਆ ਹੈ, ਭਾਈ ਮਹਾਂ ਸਿੰਘ, ਭਾਈ ਮਨੀ ਸਿੰਘ ਸ਼ਹੀਦ ਦੇ ਛੋਟੇ ਭਰਾ ਰਾਏ ਸਿੰਘ ਦੇ ਸਪੁੱਤਰ ਸਨ। ਭਾਈ ਰਾਏ ਸਿੰਘ ਖਿਦਰਾਣੇ ਦੀ ਜੰਗ ਵਿੱਚ ਸ਼ਹੀਦ ਹੋ ਗਏ। ਉਨ੍ਹਾਂ ਦੇ ਨਾਲ ਉਨ੍ਹਾਂ ਦੇ ਦੋ ਸਪੁੱਤਰਾਂ ਭਾਈ ਮਹਾਂ ਸਿੰਘ ਤੇ ਭਾਈ ਸੀਤਲ ਸਿੰਘ ਨੇ ਵੀ ਸ਼ਹੀਦੀ ਪਾਈ। ਭੱਟ ਵਹੀ ਮੁਲਤਾਨੀ ਸਿੰਧੀ (ਖਾਤਾ ਪੁਆਰ ਬੰਝਰਉਤੋਂ ਕਾ) ਇਹ ਸੂਚਨਾ ਦਿੰਦੀ ਹੈ—

'ਰਾਇ ਸਿੰਘ ਬੇਟਾ ਮਾਈ ਦਾਸ ਕਾ, ਪੋਤਾ ਬੱਲੂ ਰਾਇ ਕਾ, ਪੜਪੋਤਾ ਮੂਲ ਚੰਦ ਕਾ ਜਲ੍ਹਾਨਾ... ਖਿਦਰਾਣਾ ਗਾਮ ਕੇ ਮਲ੍ਹਾਨ ਢਾਬ ਈਸ਼ਰ ਸਰ ਕੇ ਕਿਨਾਰੇ ਚਾਲੀ ਸਿੱਖਾਂ ਕੀ ਚਉਂਕੀ ਮੇਂ ਤੁਰਕ ਫ਼ੌਜ ਗੈਲ ਲੜ ਕੇ ਸਾਹਵੇਂ ਮਾਥੇ ਜੂਝ ਕੇ ਸ਼ਹਾਦਤ ਪਾਈ, ਗੈਲੋਂ ਬੇਟਾ ਮਹਾਂ ਸਿੰਘ ਸੀਤਲ ਸਿੰਘ ਮਾਰੇ ਗਏ।' —ਗੁਰੂ ਕੀਆਂ ਸਾਖੀਆਂ, ਪੰਨਾ : 173

ਭਾਈ ਰਾਏ ਸਿੰਘ ਖਾਲਸੇ ਦੀ ਸਿਰਜਣਾ ਸਮੇਂ 1699 ਈ: ਵਿੱਚ ਅਨੰਦਪੁਰ ਹਾਜ਼ਰ ਸੀ। ਉਸ ਨੇ ਤਲਵਾਰ ਦੀ ਧਾਰ 'ਤੇ ਚੁਣੇ ਗਏ ਪੰਜ ਪਿਆਰਿਆਂ ਦੇ ਕਰ-ਕਮਲਾਂ ਤੋਂ ਚੌਥੇ ਜਥੇ ਵਿੱਚ ਅੰਮ੍ਰਿਤ ਛਕਿਆ। ਅੰਮ੍ਰਿਤ ਛਕਣ ਤੋਂ ਪਹਿਲਾਂ ਉਸ ਦਾ ਨਾਂ ਰਾਏ ਚੰਦ ਸੀ। (ਗੁਰੂ ਕੀਆਂ ਸਾਖੀਆਂ ਪੰਨਾ : 125)

1761 ਬਿ. (28 ਮਾਰਚ, 1704 ਈ:) ਦੇ ਵਿਸਾਖੀ ਦੇ ਮੇਲੇ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਸੰਗਤਾਂ ਨੂੰ ਉੱਚੀ ਆਵਾਜ਼ ਵਿੱਚ ਕਿਹਾ ਗਿਆ ਕਿ ਅਨੰਦਪੁਰ ਵਿੱਚ ਹੁਣ ਜੰਗੀ ਮਾਹੌਲ ਬਣਦਾ ਜਾ ਰਿਹਾ ਹੈ, ਇਸ ਲਈ ਸਾਰੇ ਗ੍ਰਿਹਸਤੀ ਸਿੱਖ ਆਪਣੇ ਬਾਲ ਬੱਚਿਆਂ ਸਮੇਤ ਆਪਣੇ ਘਰਾਂ-ਪਿੰਡਾਂ ਨੂੰ ਚਲੇ ਜਾਣ। ਬਹੁਤ ਸਾਰੇ ਪਰਿਵਾਰ ਚਲੇ ਗਏ ਪਰ ਰਾਏ ਸਿੰਘ ਮੁਲਤਾਨੀ ਨਾ ਗਿਆ। ਕਹਿਣ ਲੱਗਾ, 'ਮਹਾਰਾਜ, ਮੈਂ ਘਰ ਦਾ ਮੋਹ ਤਿਆਗ ਕੇ ਆਇਆ ਹਾਂ। ਮੈਨੂੰ ਆਪਣੇ ਚਰਨਾਂ ਵਿੱਚ ਹੀ ਟਿਕਿਆ ਰਹਿਣ ਦਿਓ।' ਪਰ ਗੁਰੂ ਜੀ ਨੇ ਆਗਿਆ ਨਹੀਂ ਦਿੱਤੀ। ਰਾਏ ਸਿੰਘ ਮਾਝੇ ਦੇ ਇਕ ਸਿੰਘ, ਘੁੱਦਾ ਸਿੰਘ ਨਾਲ ਲਾਹੌਰ ਦੇ ਨੇੜੇ ਜਾ ਵਸਿਆ। (ਗੁਰੂ ਕੀਆਂ ਸਾਖੀਆਂ, ਪੰਨਾ : 150-51)

ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਸਿੱਖ ਭਾਈ ਚਉਪਾ ਸਿੰਘ ਆਪਣੇ 'ਰਹਿਤਨਾਮਾ ਹਜ਼ੂਰੀ' ਵਿੱਚ ਉਪਰੋਕਤ ਗੱਲ ਦੀ ਪੁਸ਼ਟੀ ਕਰਦੇ ਹਨ—'ਮੇਲਾ ਵਿਸਾਖੀ ਦਾ ਹੋਇ ਬੀਤਿਆ।... ਨਕੀਬ ਉਚੇ ਚੜ੍ਹ ਕੇ ਬੋਲਿਆ—ਬਚਨ ਹੈ ਸਤਿਗੁਰੂ ਜੀ ਦਾ, ਜੁ ਸੰਗਤਾਂ ਘਰੋ-ਘਰੀ ਟੁਰ ਜਾਣ।... ਸੰਗਤ ਸਾਰੀ ਟੁਰ ਗਈ, ਇਕ ਰਾਇ ਸਿੰਘ ਹੀ ਰਹਿਆ ਸੰਗਤਿ ਵਿੱਚੋਂ।' ਪਰ ਗੁਰੂ ਜੀ ਦੇ ਹੁਕਮ ਅਨੁਸਾਰ ਉਸ ਨੂੰ ਅਨੰਦਪੁਰ ਛੱਡਣਾ ਪਿਆ। ਪ੍ਰੋ: ਪਿਆਰਾ ਸਿੰਘ ਪਦਮ ਲਿਖਦੇ ਹਨ, '(ਮੁਕਤਸਰ ਦੀ ਜੰਗ ਸਮੇਂ) ਇਹ (ਰਾਇ ਸਿੰਘ) ਪਰਗਣਾ ਲਾਹੌਰ ਦੇ ਪਿੰਡ ਮਰਲ ਮਾੜੀ ਵਿੱਚ ਨਿਵਾਸ ਰੱਖਦਾ ਸੀ। ਅਖੀਰ ਇਹ ਆਪਣੇ ਪੁੱਤਰ ਮਹਾਂ ਸਿੰਘ ਤੇ ਸੀਤਲ ਸਿੰਘ ਸਮੇਤ ਖਿਦਰਾਣੇ ਦੀ ਢਾਬ ਤੇ ਮੁਕਤਸਰ ਯੁੱਧ ਵਿੱਚ.... ਸ਼ਹੀਦੀ ਪਾ ਗਿਆ।' (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ, ਪੰਨਾ : 223)

ਭਾਈ ਵੀਰ ਸਿੰਘ ਬੱਲ ਵੀ ਭਾਈ ਰਾਏ ਸਿੰਘ ਨੂੰ ਮੁਲਤਾਨ ਦੇ ਇਲਾਕੇ ਵਿੱਚ ਪਿੰਡ ਖੈਰਪੁਰ ਦਾ ਵਸਨੀਕ ਦੱਸਦੇ ਹਨ। (ਸਿੰਘ ਸਾਗਰ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1986, ਪੰਨਾ : 163)

ਭਾਈ ਸੇਵਾ ਸਿੰਘ ਭੱਟ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਭੱਟਾਂ ਦੀ ਲਿੱਪੀ ਭਟੱਖਰੀ ਵਿੱਚ ਸ਼ਹੀਦ ਬਿਲਾਸ (ਭਾਈ ਮਨੀ ਸਿੰਘ) ਲਿਖਿਆ। ਭਾਈ ਛੱਜੂ ਸਿੰਘ ਭੱਟ ਨੇ 1870 ਈ: ਵਿੱਚ ਇਸ ਦਾ ਗੁਰਮੁਖੀ ਲਿੱਪੀ ਵਿੱਚ ਉਤਾਰਾ ਕੀਤਾ। ਗਿ: ਗਰਜਾ ਸਿੰਘ ਦੀ ਸੰਪਾਦਤ ਕੀਤੀ ਇਹ ਅਨਮੋਲ ਪੋਥੀ ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਨੇ 1961 ਈ: ਵਿੱਚ ਪ੍ਰਕਾਸ਼ਿਤ ਕੀਤੀ। ਇਸ ਪੁਸਤਕ ਦੇ ਅੰਤ ਵਿੱਚ ਮੁਲਤਾਨੀ ਸਿੰਘਾਂ ਦੇ, ਖ਼ਾਸ ਕਰਕੇ ਭਾਈ ਮਨੀ ਸਿੰਘ ਦੀ ਵੰਸ਼ ਨਾਲ ਸਬੰਧਿਤ ਪਰਿਵਾਰਾਂ ਦੇ ਖਾਨਦਾਨੀ ਵੇਰਵੇ ਦਿੱਤੇ ਹੋਏ ਹਨ। ਇਨ੍ਹਾਂ ਵੇਰਵਿਆਂ ਅਨੁਸਾਰ ਭਾਈ ਰਾਏ ਸਿੰਘ ਦੇ ਚਾਰ ਪੁੱਤਰ ਮਹਾਂ ਸਿੰਘ, ਸੀਤਲ ਸਿੰਘ, ਬਾਘ ਸਿੰਘ ਤੇ ਸੁੱਖਾ ਸਿੰਘ ਸਨ। ਭਾਈ ਮਹਾਂ ਸਿੰਘ ਤੇ ਸੀਤਲ ਸਿੰਘ ਜੰਗ ਮੁਕਤਸਰ ਵਿੱਚ ਸ਼ਹੀਦ ਹੋਏ। ਬਾਘ ਸਿੰਘ ਅਗੰਮਪੁਰ (ਅਨੰਦਪੁਰ) ਦੀ ਜੰਗ ਵਿੱਚ 31 ਭਾਦੋਂ 1757 ਬਿ: (1700 ਈ:) ਨੂੰ ਸ਼ਹੀਦ ਹੋਇਆ ਅਤੇ ਸੁੱਖਾ ਸਿੰਘ ਨੇ ਚਰਨ ਗੰਗਾ (ਅਨੰਦਪੁਰ) ਦੇ ਰਣ ਵਿੱਚ ਇਕ ਅੱਸੂ 1757 ਬਿ: (1700 ਈ:) ਨੂੰ ਸ਼ਹੀਦੀ ਪਾਈ। (ਗੁਰੂ ਕੀਆਂ ਸਾਖੀਆਂ, ਪੰਨਾ : 131, 136)

ਭਾਈ ਮਹਾਂ ਸਿੰਘ ਦੇ ਵੀ ਅੱਗੇ ਚਾਰ ਪੁੱਤਰ ਹਿੰਮਤ ਸਿੰਘ, ਸੁਜਾਨ ਸਿੰਘ, ਦਾਨ ਸਿੰਘ ਅਤੇ ਤਾਰਾ ਸਿੰਘ ਸਨ। ਹਿੰਮਤ ਸਿੰਘ ਦਾ ਪੁੱਤਰ ਗੁਰਮੁਖ ਸਿੰਘ ਹੋਇਆ। ਉਸ ਦੇ ਤਿੰਨ ਪੁੱਤਰ ਸੁੰਦਰ ਸਿੰਘ, ਭਾਰ ਸਿੰਘ ਅਤੇ ਦਲ ਸਿੰਘ ਸਨ। ਇਹ ਪਰਿਵਾਰ 1947 ਤੱਕ ਜ਼ਿਲ੍ਹਾ ਲਾਹੌਰ ਦੇ ਤਿੰਨ ਪਿੰਡਾਂ ਕਾਨ੍ਹਾ-ਕਾਛਾ, ਮਰਲ ਮਾੜੀ ਅਤੇ ਭੈਣੀ ਆਦਿ ਵਿੱਚ ਰਹਿੰਦਾ ਰਿਹਾ ਅਤੇ 1947 ਤੋਂ ਬਾਅਦ ਜ਼ਿਲ੍ਹਾ ਪਟਿਆਲਾ ਦੇ ਪਿੰਡ ਸੂਹਰੋਂ, ਪਹਾੜੀਪੁਰ, ਨਨਹੇੜਾ ਸ਼ੰਭੂ ਆਦਿ ਵਿੱਚ ਜਾ ਕੇ ਆਬਾਦ ਹੋ ਗਿਆ।

ਭਾਈ ਰਾਏ ਸਿੰਘ ਭਾਵੇਂ ਮੁਲਤਾਨੀ ਸੀ ਪਰ ਗੁਰੂ ਦਸਮੇਸ਼ ਜੀ ਦੇ ਹੁਕਮ ਅਨੁਸਾਰ ਉਹ ਅਨੰਦਪੁਰੋਂ ਉੱਠ ਕੇ ਪਿੰਡ ਮਰਲ ਮਾੜੀ ਵਿੱਚ ਆ ਗਿਆ ਸੀ। ਗਿ. ਗਰਜਾ ਸਿੰਘ ਲਿਖਦੇ ਹਨ, 'ਮਰਲ ਮਾੜੀ ਮਾਝੇ ਦਾ ਉਹ ਪ੍ਰਸਿੱਧ ਨਗਰ ਸੀ, ਜਿੱਥੇ ਮਨੀ ਸਿੰਘ ਤੋਂ ਅੱਠਵੀਂ ਜਗ੍ਹਾ ਇਸ ਦਾ ਭਰਾ ਰਾਇ ਸਿੰਘ 1759 ਬਿ: (1702 ਈ:) ਵਿੱਚ ਸਮੇਤ ਪਰਿਵਾਰ ਇਨ੍ਹਾਂ ਤੋਂ ਪਹਿਲੇ ਵਸ ਚੁੱਕਾ ਸੀ। (ਸ਼ਹੀਦ ਬਿਲਾਸ, ਪੰਨਾ : 95) ਮੁਕਤਸਰ ਦੀ ਜੰਗ ਵੇਲੇ ਭਾਈ ਰਾਏ ਸਿੰਘ ਦੇ ਪਰਿਵਾਰ ਨੂੰ ਮਾਝੇ ਵਿੱਚ ਰਹਿੰਦਿਆਂ ਤਿੰਨ-ਚਾਰ ਸਾਲ ਹੋ ਗਏ ਸਨ। ਇਸ ਲਈ ਅਸੀਂ ਭਾਈ ਰਾਏ ਸਿੰਘ ਤੇ ਉਸ ਦੇ ਪੁੱਤਰ ਭਾਈ ਮਹਾਂ ਸਿੰਘ ਨੂੰ ਮਝੈਲ ਸਿੰਘ ਆਖ ਸਕਦੇ ਹਾਂ।

ਪ੍ਰੋ: ਪਿਆਰਾ ਸਿੰਘ ਪਦਮ ਆਪਣੀ ਪੁਸਤਕ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ' ਵਿੱਚ ਭਾਈ ਰਾਏ ਸਿੰਘ ਅਤੇ ਮਹਾਂ ਸਿੰਘ ਬਾਰੇ ਹੋਰ ਜਾਣਕਾਰੀ ਦਿੰਦੇ ਹਨ, 'ਰਾਇ ਸਿੰਘ ਫ਼ਾਰਸੀ ਦਾ ਆਲਮ ਫਾਜ਼ਿਲ ਆਦਮੀ ਸੀ ਤੇ ਗੁਰੂ ਦਰਬਾਰ ਦਾ ਰਤਨ ਸੀ। ਜਦੋਂ ਸਤਿਗੁਰਾਂ ਨੇ ਪਹਾੜੀ ਰਾਜਿਆਂ ਤੇ ਮੁਗ਼ਲ ਸਰਕਾਰ ਦੀ ਬਦਨੀਤ ਦੇਖੀ... ਤਾਂ ਆਪ ਨੇ ਸਾਰੇ ਵਿਦਵਾਨਾਂ, ਕਵੀਆਂ, ਲੇਖਕਾਂ ਨੂੰ ਪੂਰੇ ਮਾਣ-ਆਦਰ ਨਾਲ ਵਿਦਾ ਕਰ ਦਿੱਤਾ ਤਾਂ ਕਿ ਦੇਸ਼ ਦੇ ਇਹ ਅਮੋਲਕ ਰਤਨ ਜੰਗ-ਯੁੱਧ ਦਾ ਸ਼ਿਕਾਰ ਨਾ ਹੋਣ।' (ਪੰਨਾ : 223)

ਪ੍ਰੋ: ਪਦਮ ਭਾਈ ਮਹਾਂ ਸਿੰਘ ਬਾਰੇ ਵੀ ਕੁਝ ਹੋਰ ਅਹਿਮ ਜਾਣਕਾਰੀ ਦਿੰਦੇ ਹਨ, 'ਇਹ ਭਾਈ ਰਾਇ ਸਿੰਘ ਦਾ ਪੁੱਤਰ ਤੇ ਭਾਈ ਮਨੀ ਸਿੰਘ ਦੀਵਾਨ ਦਾ ਭਤੀਜਾ ਲੱਗਦਾ ਸੀ, ਜਿਸ ਦੇ ਸਿਰ 'ਤੇ ਇਤਿਹਾਸ ਨੇ ਟੁੱਟੀ ਗੰਢਣ ਦਾ ਸਿਹਰਾ ਬੰਨ੍ਹਿਆ ਹੈ। ਇਹ ਵੀ ਅਨੰਦਪੁਰ ਵਿੱਚ ਲਿਖਣ ਪੜ੍ਹਨ ਦੇ ਕੰਮ 'ਤੇ ਸੀ। ਜਦ ਗੁਰੂ ਸਾਹਿਬ ਮਾਲਵੇ ਵਿੱਚ ਸਨ ਤਾਂ ਇਹ ਪ੍ਰੇਮੀ ਕੁਝ ਸੂਰਬੀਰ ਸਾਥੀਆਂ ਨੂੰ ਲੈ ਕੇ ਖਿਦਰਾਣੇ ਦੀ ਢਾਬ 'ਤੇ ਪੁੱਜਾ ਤੇ ਸਤਿਗੁਰਾਂ ਖ਼ਾਤਰ ਵੈਰੀਆਂ ਨਾਲ ਜੂਝਦਾ ਹੋਇਆ... ਸ਼ਹੀਦੀ ਪਾ ਗਿਆ।'

ਮਹਾਂ ਸਿੰਘ ਦੇ ਨਾਂ ਦਾ ਇਕ ਛੰਦ ਮਿਲਿਆ ਹੈ—

ਸਿਆਮ ਬਿਨ ਊਧੋ!
ਐਸੀ ਭਈ, ਜਿਉਂ ਮਛਲੀ ਬਿਨ ਪਾਣੀ।
ਤੱਤੇ ਰੇਤੇ ਪਈ ਤੜਫਾਂ ਬੇਦਨ ਕਿਸੈ ਨਾ ਜਾਣੀ।
ਕੁੱਠੀ ਦਰਦ ਫਿਰਾਕਤ ਵਾਲੀ, ਦੇਹੀ ਦਰਦ ਰੰਜਾਣੀ।
ਮਹਾਂ ਸਿੰਘ ਸਾਡਾ ਜੀਵਨ ਤਾਹੀਂ ਮਿਲਸੀ ਸਾਰੰਗ-ਪਾਣੀ।

(ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ, ਪੰਨਾ : 224)

ਇਸ ਤਰ੍ਹਾਂ ਪਾਣੀ ਦੀ ਬੂੰਦ ਲਈ ਤਰਸਦੇ ਪਪੀਹੇ ਵਾਂਗ ਗੁਰੂ ਦੇ ਮਿਲਾਪ ਲਈ ਤੜਫ਼ਦਾ ਭਾਈ ਮਹਾਂ ਸਿੰਘ ਖਿਦਰਾਣੇ ਦੀ ਢਾਬ 'ਤੇ ਜਾ ਕੇ ਗੁਰੂ ਦੇ ਪਵਿੱਤਰ ਦਰਸ਼ਨ ਨੂੰ ਆਪਣੀਆਂ ਅੱਖਾਂ ਵਿੱਚ ਭਰ ਕੇ ਗੁਰੂ ਦੀ ਗੋਦੀ ਵਿੱਚ ਸਦਾ ਲਈ ਸੁੱਖ ਦੀ ਨੀਂਦ ਸੌਂ ਗਿਆ।

## ਦੂਜਾ ਪ੍ਰਸੰਗ

ਭਾਈ ਮਹਾਂ ਸਿੰਘ ਬਾਰੇ ਇਕ ਸੂਹ ਇਹ ਵੀ ਮਿਲਦੀ ਹੈ ਕਿ ਉਹ ਰਟੌਲ ਗੋਤ ਦੇ ਜੱਟ ਪਰਿਵਾਰ ਨਾਲ ਸਬੰਧ ਰੱਖਦੇ ਸਨ ਅਤੇ ਉਨ੍ਹਾਂ ਦਾ ਪਿੰਡ ਵੀ ਰਟੌਲ ਹੀ ਸੀ। ਇਤਿਹਾਸ ਦੀ ਕਾਫ਼ੀ ਫੋਲਾ-ਫਾਲੀ ਕਰਨ ਉਪਰੰਤ ਇਸ ਸਬੰਧ ਵਿੱਚ ਕੇਵਲ ਦੋ ਹਵਾਲੇ ਹੀ ਮਿਲੇ ਹਨ। ਗਿ: ਸੋਹਣ ਸਿੰਘ ਸੀਤਲ ਨੇ ਭਾਈ ਮਹਾਂ ਸਿੰਘ ਦੀ ਸ਼ਹੀਦੀ ਵਾਰ ਵਿੱਚ ਉਨ੍ਹਾਂ ਨੂੰ ਮਹਾਂ ਸਿੰਘ ਰਟੌਲ ਲਿਖਿਆ ਹੈ—

ਮਹਾਂ ਸਿੰਘ ਰਟੌਲ ਨੇ ਖੰਡਾ ਲਿਸ਼ਕਾਇਆ।
ਬੋਲੀ ਖਾਧੀ ਸੂਰਮੇ ਫੱਟ ਕਾਰੀ ਆਇਆ। —ਸੀਤਲ ਹੁਲਾਰੇ, ਪੰਨਾ : 68

ਪ੍ਰਿੰ: ਧਰਮ ਸਿੰਘ ਸਹੋਤਾ ਅਤੇ ਅਜੀਤ ਸਿੰਘ ਬਾਘਾ ਲਿਖਤ ਇਕ ਪੈਂਫਲਿਟ 'ਚਾਲੀ ਮੁਕਤਿਆਂ ਦੀ ਵਾਰਤਾ' ਵਿੱਚ ਵੀ ਭਾਈ ਸਾਹਿਬ ਨੂੰ ਰਟੌਲ ਦੱਸਿਆ ਗਿਆ ਹੈ—'ਮਝੈਲ ਲਸ਼ਕਰ ਦੇ ਅੱਗੇ ਅੱਗੇ ਮਹਾਂ ਸਿੰਘ ਰਟੌਲ ਚੰਡੀ ਦੀ ਵਾਰ ਗਾ ਰਿਹਾ ਸੀ।' (ਪੰਨਾ : 2)

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਮਾਝੇ ਵਿੱਚ ਪਿੰਡ ਰਟੌਲ ਹੈ ਕਿੱਥੇ?

ਰੋਜ਼ਾਨਾ 'ਅਜੀਤ' ਦੇ ਸਮਾਚਾਰ-ਸੰਪਾਦਕ ਸ: ਸੁਖਵਿੰਦਰ ਸਿੰਘ ਚੋਹਲਾ ਅਤੇ ਗੁਰਪ੍ਰੀਤ ਸਿੰਘ ਲਾਡੀ ਜੋ ਮਾਝੇ ਨਾਲ ਸਬੰਧਿਤ ਹਨ, ਨੇ ਦੱਸਿਆ ਕਿ ਪਿੰਡ ਰਟੌਲ ਤਰਨ-ਤਾਰਨ ਦੇ ਨੇੜੇ ਹੈ। ਲੇਖਕ 21 ਜੂਨ 1999 ਨੂੰ ਤਰਨ ਤਾਰਨ ਗਿਆ ਤੇ ਉੱਥੋਂ ਅੱਗੇ ਗੁਰਪ੍ਰੀਤ ਸਿੰਘ ਲਾਡੀ ਦੇ ਮਿੱਤਰ ਸ: ਬਲਵਿੰਦਰ ਸਿੰਘ ਰਟੌਲ ਨਾਲ ਪਿੰਡ ਰਟੌਲ ਵਿੱਚ ਪੁੱਜਾ। ਤਰਨਤਾਰਨ ਤੋਂ ਛੇ ਕਿਲੋਮੀਟਰ ਦਬੁਰਜੀ ਅਤੇ ਉੱਥੋਂ ਸੱਜੇ ਹੱਥ ਦੋ ਕਿਲੋਮੀਟਰ ਅੱਗੇ ਪਿੰਡ ਰਟੌਲ ਆ ਜਾਂਦਾ ਹੈ।

ਪਿੰਡ ਵੜਦਿਆਂ ਹੀ ਗੁਰਦੁਆਰਾ ਭਾਈ ਮਹਾਂ ਸਿੰਘ ਸ਼ਹੀਦ ਦੇ ਦਰਸ਼ਨ ਹੁੰਦੇ ਹਨ। ਗੁਰਦੁਆਰੇ ਦੇ ਆਲੇ-ਦੁਆਲੇ ਚਾਰ ਪੰਜ ਘੁਮਾਂ ਜ਼ਮੀਨ ਗੁਰਦੁਆਰੇ ਦੇ ਨਾਂ ਹੈ ਜੋ ਪਿੰਡ ਵਾਲਿਆਂ ਨੇ ਹੀ ਭੇਟ ਕੀਤੀ ਹੈ। ਚਾਰੇ ਪਾਸੇ ਚਾਰ-ਦਿਵਾਰੀ ਕੀਤੀ ਹੋਈ ਹੈ। ਗੁਰਦੁਆਰੇ ਦੀ ਪ੍ਰਕਰਮਾ ਵਿੱਚ ਸ਼ਹੀਦ ਸਿੰਘ ਦੀ ਯਾਦ ਵਿੱਚ 80 ਫੁੱਟ ਉੱਚਾ ਨਿਸ਼ਾਨ ਸਾਹਿਬ ਝੂੱਲ ਰਿਹਾ ਹੈ। ਨੀਲੇ ਆਕਾਸ਼ ਦੀ ਪਿੱਠ-ਭੂਮੀ ਵਿੱਚ ਸਫ਼ੈਦ ਸੰਗਮਰਮਰ ਦਾ ਸ਼ਹੀਦੀ ਅਸਥਾਨ ਬਹੁਤ ਹੀ ਸੁੰਦਰ ਦਿਖਾਈ ਦਿੰਦਾ ਹੈ।

ਗੁਰਦੁਆਰੇ ਦੇ ਇਕ ਕਮਰੇ ਵਿੱਚ ਕੁੱਝ ਸਿੰਘ ਬੈਠੇ ਸਨ। ਅਸੀਂ ਵੀ ਫ਼ਤਿਹ ਬੁਲਾ ਕੇ ਮੰਜਿਆਂ 'ਤੇ ਬੈਠ ਗਏ। ਅਸੀਂ ਇਸ ਗੁਰਦੁਆਰੇ ਦੇ ਭਾਈ ਸੂਰਮਾ ਸਿੰਘ ਦੀ ਬਹੁਤ ਸੋਭਾ ਸੁਣੀ ਸੀ। ਉਹ ਵੀ ਇੱਥੇ ਹੀ ਬੈਠੇ ਸਨ। ਉਨ੍ਹਾਂ ਦਾ ਅਸਲ ਨਾਂ ਤਾਂ ਭਾਈ ਦਾਰਾ ਸਿੰਘ ਹੈ ਪਰ ਨੇਤਰਹੀਣ ਹੋਣ ਕਰਕੇ ਉਹ ਸੂਰਮਾ ਸਿੰਘ ਦੇ ਨਾਂ ਨਾਲ ਮਸ਼ਹੂਰ ਹਨ। ਉਹ ਗੁਰਬਾਣੀ ਅਤੇ

ਇਤਿਹਾਸ ਦੇ ਭੰਡਾਰ ਹਨ। ਉਨ੍ਹਾਂ ਦਾ 75-80 ਸਾਲ ਦਾ ਸਮੁੱਚਾ ਜੀਵਨ ਗੁਰੂ-ਘਰ ਨੂੰ ਅਰਪਣ ਹੈ। ਉਹ ਇਤਿਹਾਸ ਦੀ ਨਵੀਂ ਤੋਂ ਨਵੀਂ ਅਤੇ ਪੁਰਾਣੀ ਤੋਂ ਪੁਰਾਣੀ ਗੱਲ ਤੋਂ ਜਾਣੂ ਹਨ।

ਮੈਂ ਕਿਹਾ, 'ਬਾਬਾ ਜੀ, ਆਪ ਦੇ ਨਗਰ ਰਟੌਲ ਵਿੱਚ ਭਾਈ ਮਹਾਂ ਸਿੰਘ ਦੇ ਗੁਰਦੁਆਰੇ ਦੇ ਦਰਸ਼ਨ ਕਰਕੇ ਮਨ ਬਹੁਤ ਪ੍ਰਸੰਨ ਹੋਇਆ ਪਰ ਪਿੰਡ ਵਿੱਚ ਐਨੀ ਸੋਹਣੀ ਯਾਦਗਾਰ ਹੋਵੇ ਤੇ ਇਤਿਹਾਸ ਦੀ ਕਿਸੇ ਪੁਸਤਕ ਵਿੱਚ ਵੀ ਇਸ ਦਾ ਜ਼ਿਕਰ ਤੱਕ ਨਾ ਹੋਵੇ, ਇਹ ਬੜੀ ਅਜੀਬ ਗੱਲ ਹੈ?'

ਬਾਬਾ ਸੂਰਮਾ ਸਿੰਘ ਬੋਲੇ, 'ਇਹ ਠੀਕ ਹੈ ਕਿ ਇਤਿਹਾਸ ਵਿੱਚ ਰਟੌਲ ਦਾ ਨਾਂ ਨਹੀਂ ਆਉਂਦਾ, ਪਰ ਭਾਈ ਮਹਾਂ ਸਿੰਘ ਇਸੇ ਪਿੰਡ ਦੇ ਹੀ ਵਸਨੀਕ ਸਨ। ਹਰ ਸਾਲ ਸ਼ਹੀਦੀ ਦੀਵਾਨ 'ਤੇ ਅਨੇਕਾਂ ਰਾਗੀ, ਢਾਡੀ ਤੇ ਵਿਦਵਾਨ ਇੱਥੇ ਆਉਂਦੇ ਹਨ, ਪਤਾ ਨਹੀਂ ਉਹ ਇਤਿਹਾਸ ਵਿੱਚ ਇਸ ਪਿੰਡ ਦਾ ਜ਼ਿਕਰ ਕਿਉਂ ਨਹੀਂ ਕਰਦੇ।'

'ਤੁਹਾਡੇ ਕੋਲ ਕੀ ਪ੍ਰਮਾਣ ਹੈ ਕਿ ਭਾਈ ਮਹਾਂ ਸਿੰਘ ਇਸ ਪਿੰਡ ਦੇ ਸਨ?'

'ਤਕਰੀਬਨ 70 ਸਾਲ ਪਹਿਲਾਂ ਸੰਨ 1928 ਵਿੱਚ ਸੰਤ ਕਰਤਾਰ ਸਿੰਘ ਇਸ ਪਿੰਡ ਵਿੱਚ ਆਏ। ਉਨ੍ਹਾਂ ਨੇ ਪਿੰਡ ਦੀ ਸੰਗਤ ਨੂੰ ਪ੍ਰੇਰ ਕੇ ਇੱਥੇ ਗੁਰਦੁਆਰਾ ਭਾਈ ਮਹਾਂ ਸਿੰਘ ਦੀ ਉਸਾਰੀ ਕਰਵਾਈ। ਪੁਸਤਕ 'ਸ੍ਰੀ ਗੁਰਦੁਆਰੇ ਦਰਸ਼ਨ' ਦੇ ਲੇਖਕ ਗਿ: ਠਾਕਰ ਸਿੰਘ ਬੜੇ ਵਿਦਵਾਨ ਤੇ ਖੋਜੀ ਸਨ। ਉਨ੍ਹਾਂ ਨੇ ਸੰਤ ਕਰਤਾਰ ਸਿੰਘ ਨੂੰ ਦੱਸਿਆ ਕਿ ਭਾਈ ਮਹਾਂ ਸਿੰਘ ਸ਼ਹੀਦ ਪਿੰਡ ਰਟੌਲ ਦੇ ਸਨ। ਉਨ੍ਹਾਂ ਨੇ ਆਪਣੀ ਖੋਜ ਅਨੁਸਾਰ ਸੰਤ ਕਰਤਾਰ ਸਿੰਘ ਜੀ ਨੂੰ ਇਹ ਵਾਰਤਾ ਸੁਣਾਈ—

'ਗੁਰੂ ਅਰਜਨ ਦੇਵ ਜੀ ਨੇ ਜਦੋਂ ਤਰਨਤਾਰਨ ਸਰੋਵਰ ਰਚਣ ਦਾ ਸੰਕਲਪ ਕੀਤਾ ਤਾਂ ਉਹ ਰਟੌਲ ਤੋਂ ਇਕ ਕਿਲੋਮੀਟਰ ਦੇ ਫਾਸਲੇ 'ਤੇ ਪਿੰਡ ਕੋਟਲੀ ਵਿੱਚ ਆਏ। ਪਿੰਡ ਦੀ ਸੰਗਤ ਨੂੰ ਕਿਹਾ ਕਿ ਸਰੋਵਰ ਦੀ ਰਚਨਾ ਲਈ ਸਾਨੂੰ 100 ਵਿਘੇ ਜ਼ਮੀਨ ਦੀ ਲੋੜ ਹੈ ਪਰ ਪਿੰਡ ਨੇ ਹਾਮੀ ਨਾ ਭਰੀ। ਗੁਰੂ ਜੀ ਕੋਟਲੀ ਤੋਂ ਉੱਠੇ ਤੇ ਰਟੌਲੀਂ ਆ ਗਏ। ਰਟੌਲ-ਵਾਸੀਆਂ ਨੇ ਗੁਰੂ ਜੀ ਦਾ ਬਹੁਤ ਆਦਰ-ਸਤਿਕਾਰ ਕੀਤਾ ਅਤੇ ਲੋੜੀਂਦੀ ਜ਼ਮੀਨ ਦੇਣ ਲਈ ਵੀ ਤਿਆਰ ਹੋ ਗਏ ਪਰ ਕਿਸੇ ਕਾਰਨ ਗੁਰੂ ਜੀ ਨੇ ਰਟੌਲਾਂ ਦੀ ਜ਼ਮੀਨ ਪ੍ਰਵਾਨ ਨਾ ਕੀਤੀ। ਰਟੌਲ-ਵਾਸੀ ਬਾਬਾ ਪ੍ਰੇਮਾ ਰਟੌਲ ਗੁਰੂ ਜੀ ਨੂੰ ਆਪਣੇ ਘਰ ਲੈ ਗਿਆ ਅਤੇ ਬੜੇ ਪ੍ਰੇਮ ਨਾਲ ਲੰਗਰ ਛਕਾਇਆ। ਗੁਰੂ ਜੀ ਨੇ ਪ੍ਰਸੰਨ ਹੋ ਕੇ ਬਾਬਾ ਪ੍ਰੇਮੇ ਨੂੰ ਵੇਲ ਵਧਣ ਦਾ ਵਰ ਦਿੱਤਾ। ਕੋਲੋਂ ਕਿਸੇ ਨੇ ਆਖਿਆ, 'ਮਹਾਰਾਜ, ਪ੍ਰੇਮੇ ਦੀ ਪਤਨੀ ਗੁਜ਼ਰ ਚੁੱਕੀ ਹੈ ਅਤੇ ਇਸ ਦਾ ਪੁੱਤਰ ਵੀ ਕੋਈ ਨਹੀਂ। ਇਸ ਵੇਲੇ ਪ੍ਰੇਮੇ ਦੀ ਉਮਰ ਸੱਤਰਾਂ ਨੂੰ ਢੁੱਕਣ ਵਾਲੀ ਹੈ। ਹੁਣ ਦੱਸੋ ਇਸ ਦੀ ਵੇਲ ਕਿਵੇਂ ਵਧੂਗੀ?' ਗੁਰੂ ਜੀ ਨੇ ਫ਼ਰਮਾਇਆ, 'ਇਸ ਦੇ ਪਰਿਵਾਰ ਵਿੱਚ ਇਸ ਦੀ ਬਾਂਹ ਫੜਨ ਵਾਲੀ ਕੋਈ ਇਸਤਰੀ ਹੋਵੇ ਤਾਂ ਇਸ ਦੀ ਵੇਲ ਜ਼ਰੂਰ ਵਧੇਗੀ।' ਲੰਗਰ ਤਿਆਰ ਕਰਨ ਵਾਲੀ ਪੈਂਚਣੀ ਬੋਲੀ, 'ਹਾਂ ਮਹਾਰਾਜ, ਇਸ ਦੀ ਇਕ ਭਰਜਾਈ ਹੈ ਗੁਰੋ, ਜੋ ਵੀਹ ਸਾਲ ਤੋਂ ਵਿਧਵਾ ਬੈਠੀ ਹੈ।' ਗੁਰੂ ਜੀ ਨੇ ਗੁਰੋ ਨੂੰ ਬੁਲਾ ਕੇ ਆਖਿਆ, 'ਬੀਬੀ, ਸਾਡਾ ਬਚਨ ਮੰਨ ਕੇ ਪ੍ਰੇਮੇ ਦੀ ਬਾਂਹ ਫੜ ਲੈ। ਦੋਵੇਂ ਸੁਖੀ ਵਸੋਗੇ।' ਗੁਰੋ ਨੇ ਪਹਿਲਾਂ ਤਾਂ ਕੁਝ ਨਾਂਹ-ਨੁੱਕਰ ਕੀਤੀ ਪਰ ਫੇਰ ਗੁਰੂ ਜੀ ਦੇ ਹੁਕਮ ਅੱਗੇ ਸਿਰ ਝੁਕਾ ਦਿੱਤਾ। ਕੁਝ ਸਮੇਂ ਬਾਅਦ ਪ੍ਰੇਮਾ ਅਤੇ ਗੁਰੋ ਦੇ ਘਰ ਦੋ ਪੁੱਤਰ ਪੈਦਾ ਹੋਏ— ਨੱਥਾ ਤੇ ਕੱਥਾ। ਭਾਈ ਨੱਥੇ ਦੇ ਗ੍ਰਹਿ ਵਿਖੇ ਅੱਗੇ ਭਾਈ ਮਹਾਂ ਸਿੰਘ ਦਾ ਜਨਮ ਹੋਇਆ ਜਿਸ ਨੇ ਮੁਕਤਸਰ ਦੀ ਰਣਭੂਮੀ ਵਿੱਚ ਦਸਮ ਪਾਤਸ਼ਾਹ ਤੋਂ ਬੇਦਾਵਾ ਪੜਵਾਇਆ।'

ਮੈਂ ਪੁੱਛਿਆ, 'ਉਨ੍ਹਾਂ ਦੇ ਖਾਨਦਾਨ ਦਾ ਕੋਈ ਵਿਅਕਤੀ ਪਿੰਡ ਵਿੱਚ ਰਹਿੰਦਾ ਹੈ?'

ਬਾਬਾ ਸੂਰਮਾ ਸਿੰਘ ਨੇ ਦੱਸਿਆ, 'ਭਾਈ ਮਹਾਂ ਸਿੰਘ ਮੁਕਤਸਰ ਸ਼ਹੀਦ ਹੋ ਗਏ ਸਨ। ਉਨ੍ਹਾਂ ਦਾ ਪਰਿਵਾਰ ਅੱਗੇ ਨਹੀਂ ਚੱਲਿਆ। ਨਾ ਹੀ ਭਾਈ ਕੱਥੇ ਦੇ ਪਰਿਵਾਰ ਦਾ ਕੁਝ ਪਤਾ ਹੈ।'

'ਪਿੰਡ ਵਿੱਚ ਭਾਈ ਮਹਾਂ ਸਿੰਘ ਦਾ ਕੋਈ ਘਰ-ਘਾਟ ਜਾਂ ਜ਼ਮੀਨ-ਜਾਇਦਾਦ ਹੈ?'

ਬਾਬਾ ਜੀ ਨੇ ਆਖਿਆ, 'ਕਈ ਪਿੰਡਾਂ ਵਿੱਚ ਨਾਮੀ ਸਿੰਘ ਹੋਏ ਹਨ ਪਰ ਉਨ੍ਹਾਂ ਵਿੱਚੋਂ ਕਈਆਂ ਦੇ ਪਿੰਡਾਂ ਵਿੱਚ ਹੁਣ ਉਨ੍ਹਾਂ ਦੀ ਜ਼ਮੀਨ-ਜਾਇਦਾਦ ਦਾ ਕੋਈ ਨਿਸ਼ਾਨ ਨਹੀਂ ਮਿਲਦਾ। ਪਿੰਡ ਰਟੌਲ ਵਿੱਚ ਵੀ ਹੁਣ ਭਾਈ ਮਹਾਂ ਸਿੰਘ ਦੀ ਕੋਈ ਪੁਰਾਤਨ ਨਿਸ਼ਾਨੀ ਨਹੀਂ ਹੈ।'

ਬਾਬਾ ਸੂਰਮਾ ਸਿੰਘ ਜੀ ਕੋਲ ਘੰਟਾ ਸਵਾ ਘੰਟਾ ਬੈਠ ਕੇ ਸਾਨੂੰ ਬਹੁਤ ਸਾਰੀ ਜਾਣਕਾਰੀ ਪ੍ਰਾਪਤ ਹੋਈ। ਕੋਲ ਬੈਠੇ ਸਿੰਘਾਂ ਵਿੱਚੋਂ ਸ: ਸੂਰਤ ਸਿੰਘ ਅਤੇ ਭਾਈ ਖ਼ਜ਼ਾਨ ਸਿੰਘ ਰਟੌਲ ਨੇ ਵੀ ਕਈ ਗੱਲਾਂ ਦੱਸੀਆਂ।

ਰਟੌਲਾਂ ਵਿੱਚ ਗੁਰਦੁਆਰਾ ਭਾਈ ਮਹਾਂ ਸਿੰਘ ਸ਼ਹੀਦ ਤਕਰੀਬਨ 60 ਸਾਲ ਪਹਿਲਾਂ ਸੰਤ ਕਰਤਾਰ ਸਿੰਘ ਦੀ ਨਿਗਰਾਨੀ ਵਿੱਚ ਸੰਤ ਗੁਰਮੁਖ ਸਿੰਘ (ਜਿਨ੍ਹਾਂ ਨੂੰ ਪਹੂ ਸਿੰਘ ਵੀ ਕਹਿੰਦੇ ਸਨ) ਅਤੇ ਸੰਤ ਮੋਹਨ ਸਿੰਘ ਜੀ ਦੇ ਸਹਿਯੋਗ ਨਾਲ ਬਣਿਆ। ਗੁਰਦੁਆਰਾ ਸਾਹਿਬ ਦੀ ਜਗ੍ਹਾ ਦੀ ਚੋਣ ਪਿੰਡ ਦੇ ਬਾਹਰਵਾਰ ਪਹੇ ਉੱਤੇ ਸਾਂਝੀ ਸ਼ਾਮਲਾਟ ਵਿੱਚੋਂ ਕੀਤੀ ਗਈ।

1982-83 ਵਿੱਚ ਸੰਤ ਹਜ਼ਾਰਾ ਸਿੰਘ ਗੁਰੂ ਕਾ ਬਾਗ਼ ਵਾਲਿਆਂ ਨੇ ਗੁਰਦੁਆਰਾ ਭਾਈ ਮਹਾਂ ਸਿੰਘ ਦੀ ਸਾਧਾਰਨ ਇਮਾਰਤ ਦੇਖੀ ਤਾਂ ਉਨ੍ਹਾਂ ਨੇ ਇੱਥੇ ਬਹੁਤ ਸੁੰਦਰ ਨਵਾਂ ਗੁਰਦੁਆਰਾ ਬਣਾਉਣ ਦਾ ਸੰਕਲਪ ਕੀਤਾ। ਤਕਰੀਬਨ 10 ਸਾਲ ਦੀ ਕਾਰ-ਸੇਵਾ ਉਪਰੰਤ 1993 ਵਿੱਚ ਗੁਰਦੁਆਰੇ ਦੀ ਨਵੀਂ ਸੰਗਮਰਮਰੀ ਇਮਾਰਤ ਤਿਆਰ ਹੋ ਗਈ ਅਤੇ ਉਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਦਿੱਤਾ ਗਿਆ। ਪੁਰਾਣੀ ਇਮਾਰਤ ਨੂੰ ਹੁਣ ਹੋਰ ਕਾਰਜਾਂ ਲਈ ਵਰਤਿਆ ਜਾਂਦਾ ਹੈ।

ਪਿੰਡ ਵਿੱਚ ਗੁਰਦੁਆਰਾ ਸਥਾਪਤ ਹੋਣ ਉਪਰੰਤ ਪਹਿਲਾ ਜੋੜ-ਮੇਲਾ ਮਾਘੀ ਵਾਲੇ ਦਿਨ ਮਨਾਇਆ ਗਿਆ। ਫੇਰ ਪਿੰਡ ਦੀ ਸੰਗਤ ਨੇ ਹਰ ਸਾਲ 17, 18 ਅਤੇ 19 ਹਾੜ ਨੂੰ ਮੇਲਾ ਮਨਾਉਣ ਦਾ ਫ਼ੈਸਲਾ ਕੀਤਾ ਕਿਉਂਕਿ ਮੁਕਤਸਰ ਦੀ ਜੰਗ 21 ਵਿਸਾਖ ਨੂੰ ਹੋਈ ਸੀ ਅਤੇ ਹਾੜ ਦੇ ਮਹੀਨੇ ਤੱਕ ਹਾੜ੍ਹੀ ਦੀ ਫ਼ਸਲ ਸਾਂਭ ਕੇ ਕੁਝ ਵਿਹਲਾ ਸਮਾਂ ਵੀ ਹੁੰਦਾ ਹੈ।

ਗੁਰਦੁਆਰਾ ਭਾਈ ਮਹਾਂ ਸਿੰਘ ਰਟੌਲ ਨੇ 16 ਪੰਨਿਆਂ ਦਾ ਇਕ ਪੈਂਫਲਿਟ 'ਪ੍ਰਸੰਗ ਬਾਬਾ ਮਹਾਂ ਸਿੰਘ ਜੀ ਦੀ ਸ਼ਹੀਦੀ' ਪ੍ਰਕਾਸ਼ਿਤ ਕੀਤਾ ਹੋਇਆ ਹੈ। ਬ੍ਰਿਜ ਭਾਸ਼ਾ ਵਿੱਚ ਕਾਵਿ-ਬੱਧ ਇਸ ਪ੍ਰਸੰਗ ਦੇ ਰਚਨਹਾਰ ਕਵਿੰਦ੍ਰ ਆਰਿਫ ਹਰਨਾਮ ਸਿੰਘ ਨਿਵਾਸੀ ਜਵੰਦੇ ਕਲਾਂ ਹਨ। ਇਸ ਪ੍ਰਸੰਗ ਵਿੱਚ ਬਾਬਾ ਪ੍ਰੇਮੇ ਰਟੌਲ ਦੀ ਵਾਰਤਾ ਨੂੰ ਸੋਹਣੀ ਤੇ ਸਰਲ ਕਵਿਤਾ ਵਿੱਚ ਕਲਮਬੰਦ ਕੀਤਾ ਗਿਆ ਹੈ।

ਪਿੰਡ ਰਟੌਲ ਵਿੱਚੋਂ ਇਕ ਪੈਂਫਲਿਟ ਹੋਰ ਮਿਲਿਆ—ਅਮਰ ਸ਼ਹੀਦ ਭਾਈ ਮਹਾਂ ਸਿੰਘ ਜੀ। ਇਸ ਦੇ ਲੇਖਕ ਸ: ਕੁਲਵੰਤ ਸਿੰਘ ਰਿਟਾਇਰਡ ਡਿਪਟੀ ਡਾਇਰੈਕਟਰ ਲੋਕ ਸੰਪਰਕ ਵਿਭਾਗ ਪੰਜਾਬ ਹਨ। ਅਠਤਾਲੀ ਪੰਨਿਆਂ ਦੇ ਇਸ ਪੈਂਫਲਿਟ ਵਿੱਚ ਬੜੀ ਚੰਗੀ ਵਿਉਂਤ ਨਾਲ ਬਾਬੇ ਪ੍ਰੇਮੇ ਦੀ ਕਥਾ ਅਤੇ ਗੁਰਦੁਆਰਾ ਬਣਨ ਦਾ ਇਤਿਹਾਸ ਦਰਜ ਹੈ। ਪੈਂਫਲਿਟ ਦੇ ਲੇਖਕ ਸ: ਕੁਲਵੰਤ ਸਿੰਘ ਨੇ ਇਸ ਲੇਖਕ ਨੂੰ ਟੈਲੀਫ਼ੋਨ 'ਤੇ ਦੱਸਿਆ ਕਿ ਗੁਰੂ ਅਰਜਨ ਦੇਵ ਜੀ ਦੇ ਰਟੌਲ ਆਗਮਨ ਅਤੇ ਮੁਕਤਸਰ ਦੀ ਜੰਗ ਵਿਚਾਲੇ ਸੌ ਸਾਲ ਤੋਂ ਵੱਧ ਸਮਾਂ ਬਣਦਾ ਹੈ, ਇਸ ਲਈ ਉਨ੍ਹਾਂ ਦੇ ਅੰਦਾਜ਼ੇ ਅਨੁਸਾਰ ਬਾਬਾ ਪ੍ਰੇਮਾ-ਬਾਬਾ ਨੱਥਾ ਅਤੇ ਭਾਈ ਮਹਾਂ ਸਿੰਘ ਦੀ ਲੜੀ ਵਿੱਚ ਇਕ ਪੀੜ੍ਹੀ ਹੋਰ ਆਉਣੀ ਚਾਹੀਦੀ ਹੈ, ਜਿਸ ਦੀ ਉਹ ਖੋਜ ਕਰ ਰਹੇ ਹਨ।

ਇਹ ਹੈ ਬੇਦਾਵਾ ਪੜਵਾਉਣ ਵਾਲੇ ਭਾਈ ਮਹਾਂ ਸਿੰਘ ਦਾ ਦੂਜਾ ਪ੍ਰਸੰਗ। ਜੋ ਉਨ੍ਹਾਂ ਨੂੰ ਪਿੰਡ ਰਟੌਲ (ਜ਼ਿਲ੍ਹਾ ਅੰਮ੍ਰਿਤਸਰ, ਹੁਣ ਤਰਨ ਤਾਰਨ) ਦਾ ਵਸਨੀਕ ਦੱਸਦਾ ਹੈ।

## ਬੇਦਾਵਾ ਪੜਵਾਉਣ ਵਾਲੇ ਭਾਈ ਮਹਾਂ ਸਿੰਘ ਕੌਣ ਸਨ?

### ਤੀਜਾ ਪ੍ਰਸੰਗ

ਖਿਦਰਾਣੇ ਦੀ ਢਾਬ 'ਤੇ ਸ਼ਹੀਦ ਹੋਣ ਵਾਲੇ ਭਾਈ ਮਹਾਂ ਸਿੰਘ ਬਾਰੇ ਪਿੰਡ ਸੁਰ ਸਿੰਘ ਦਾ ਨਾਂ ਵੀ ਬੋਲਦਾ ਹੈ। ਪ੍ਰੋ: ਕਰਤਾਰ ਸਿੰਘ ਨੇ 'ਲਾਈਫ਼ ਆਫ਼ ਗੁਰੂ ਗੋਬਿੰਦ ਸਿੰਘ' ਵਿਚ ਲਿਖਿਆ ਹੈ, 'ਭਾਈ ਮਹਾਂ ਸਿੰਘ ਆਫ਼ ਸੁਰ ਸਿੰਘ ਡਿਸਟ੍ਰਿਕਟ ਅੰਮ੍ਰਿਤਸਰ' ਭਾਵ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਸੁਰ ਸਿੰਘ ਦਾ ਭਾਈ ਮਹਾਂ ਸਿੰਘ। ਪਰ ਰਟੌਲ-ਵਾਸੀ ਤੇ ਭਾਈ ਮਨੀ ਸਿੰਘ ਦੇ ਭਤੀਜੇ ਵਜੋਂ ਭਾਈ ਮਹਾਂ ਸਿੰਘ ਦੀ ਪਛਾਣ ਹੋ ਜਾਣ ਪਿੱਛੋਂ ਅਸੀਂ ਸੁਰ ਸਿੰਘ ਨੂੰ ਬਹੁਤਾ ਗੌਲਿਆ ਨਾ। ਫੇਰ ਇਕ ਦਿਨ ਖ਼ਿਆਲ ਆਇਆ ਕਿ ਪ੍ਰਸਿੱਧ ਕਹਾਣੀਕਾਰ ਅਤੇ ਆਪਣੇ ਮਿੱਤਰ ਪ੍ਰੋ: ਵਰਿਆਮ ਸਿੰਘ ਸੰਧੂ ਵੀ ਤਾਂ ਸੁਰ ਸਿੰਘ ਦੇ ਹਨ, ਉਨ੍ਹਾਂ ਨੂੰ ਪੁੱਛ ਵੇਖਦੇ ਹਾਂ ਕਿ ਉਨ੍ਹਾਂ ਦੇ ਪਿੰਡ ਭਾਈ ਮਹਾਂ ਸਿੰਘ ਦੀ ਕੋਈ ਗੱਲ ਹੈ ਕਿ ਨਹੀਂ। ਪ੍ਰੋ: ਸੰਧੂ ਨਾਲ ਫੋਨ 'ਤੇ ਗੱਲ ਹੋਈ ਤਾਂ ਉਹ ਇਕ ਦਮ ਬੋਲੇ, 'ਹਾਂ ਹਾਂ, ਭਾਈ ਮਹਾਂ ਸਿੰਘ ਸਾਡੇ ਪਿੰਡ ਦੇ ਹੀ ਸਨ। ਅਸੀਂ ਤਾਂ ਉਨ੍ਹਾਂ ਉੱਤੇ ਬੜਾ ਮਾਣ ਕਰਦੇ ਹਾਂ। ਸਾਡੇ ਪਿੰਡ ਦੇ ਮਸ਼ਹੂਰ ਪਹਿਲਵਾਨ ਕਰਤਾਰ ਸਿੰਘ ਦੀ ਜੀਵਨੀ ਵਿੱਚ ਮੈਂ ਇਹ ਗੱਲ ਲਿਖੀ ਵੀ ਹੈ।' ਮੈਂ ਕਿਹਾ, 'ਕਹਿੰਦੇ ਹਨ ਕਿ ਸੁਰ ਸਿੰਘ ਵਾਲੇ ਮਹਾਂ ਸਿੰਘ ਕੋਈ ਹੋਰ ਮਹਾਂਪੁਰਸ਼ ਸਨ, ਉਹ ਮੁਕਤਸਰ ਦੀ ਜੰਗ ਵਿੱਚ ਨਹੀਂ ਲੜੇ।' ਸੰਧੂ ਸਾਹਿਬ ਨੇ ਕਿਹਾ, 'ਨਹੀਂ, ਇਹ ਗੱਲ ਨਹੀਂ। ਤੁਸੀਂ ਸੁਰ ਸਿੰਘ ਆਪ ਜਾਓ। ਉੱਥੇ ਤੁਹਾਨੂੰ ਭਾਈ ਮਹਾਂ ਸਿੰਘ ਦਾ ਘਰ, ਪਰਿਵਾਰ ਤੇ ਜ਼ਮੀਨ-ਜਾਇਦਾਦ ਸਭ ਕੁਝ ਮਿਲ ਜਾਏਗਾ।'

ਹੁਣ ਅਸੀਂ ਸੁਰ ਸਿੰਘ ਨੂੰ ਕਿਵੇਂ ਅੱਖੋਂ ਉਹਲੇ ਕਰ ਸਕਦੇ ਸਾਂ। ਮੈਂ 28 ਜੂਨ 1999 ਨੂੰ ਅੰਮ੍ਰਿਤਸਰ ਰਾਹੀਂ ਸੁਰ ਸਿੰਘ ਗਿਆ। ਅੰਮ੍ਰਿਤਸਰ ਤੋਂ 9 ਕਿਲੋਮੀਟਰ ਪਹਿਲਾਂ ਝਬਾਲ ਆਇਆ ਤੇ ਝਬਾਲ ਤੋਂ 11 ਕਿਲੋਮੀਟਰ ਅੱਗੇ ਸੜਕ ਦੇ ਸੱਜੇ ਪਾਸੇ ਸੁਰ ਸਿੰਘ ਆ ਗਿਆ।

ਸੁਰ ਸਿੰਘ ਇਕ ਬਹੁਤ ਹੀ ਇਤਿਹਾਸਕ ਪਿੰਡ ਹੈ। ਇਸ ਦੀ ਵਧੇਰੇ ਪ੍ਰਸਿੱਧੀ ਗੁਰੂ ਹਰਿਗੋਬਿੰਦ ਸਾਹਿਬ ਦੇ ਸੂਰਬੀਰ ਸੇਵਕ ਭਾਈ ਬਿਧੀ ਚੰਦ ਕਰਕੇ ਹੈ। ਭਾਈ ਬਿਧੀ ਚੰਦ ਦਾ ਜੱਦੀ ਪਿੰਡ ਛੀਨਾ ਸੀ ਪਰ ਉਨ੍ਹਾਂ ਦੀ ਸੰਤਾਨ ਗੁਰੂ-ਕਾਲ ਤੋਂ ਹੀ ਇਸ ਪਿੰਡ ਵਿੱਚ ਵਸਦੀ ਹੈ। ਭਾਈ ਬਿਧੀ ਚੰਦ ਦੀ ਯਾਦ ਵਿੱਚ ਬਣਿਆ ਗੁਰਦੁਆਰਾ ਮੁੱਖ ਸੜਕ ਦੇ ਨੇੜੇ ਹੀ ਹੈ। ਪਿੰਡ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਦਾ ਗੁਰਦੁਆਰਾ ਵੀ ਹੈ। ਉਸ ਤੋਂ ਉਰੇ ਬਾਬਾ ਬਿਧੀ ਚੰਦ ਦੀ ਦਸਵੀਂ ਪੀੜ੍ਹੀ ਬਾਬਾ ਸੋਹਣ ਸਿੰਘ ਦਾ

ਗੁਰਦੁਆਰਾ ਅੰਗੀਠਾ ਸਾਹਿਬ ਹੈ। ਇਸ ਗੁਰਦੁਆਰੇ ਵਿੱਚ ਗੁਰੂ ਗ੍ਰੰਥ ਸਾਹਿਬ ਦੀ ਬੀੜ ਉੱਤੇ ਬਿਜਲੀ ਦੀ ਸ਼ਕਤੀ ਨਾਲ ਘੁੰਮ ਰਿਹਾ ਗੋਲ ਚੰਦੋਆ ਮੈਂ ਪਹਿਲੀ ਵਾਰ ਵੇਖਿਆ। ਇਨ੍ਹਾਂ ਗੁਰੂ-ਅਸਥਾਨਾਂ ਦੇ ਮੁੱਖ ਸੇਵਾਦਾਰ ਅਤੇ ਭਾਈ ਬਿਧੀ ਚੰਦ ਦੀ 11ਵੀਂ ਪੀੜ੍ਹੀ ਬਾਬਾ ਦਇਆ ਸਿੰਘ ਜੀ ਅੱਜ ਕਲ੍ਹ ਜ਼ਿਆਦਾਤਰ ਗੁਰਦੁਆਰਾ ਅੰਗੀਠਾ ਸਾਹਿਬ ਵਿੱਚ ਹੀ ਬਿਰਾਜਦੇ ਹਨ। ਬਾਬਾ ਜੀ ਨੂੰ ਲੰਗਰ ਹਾਲ ਦੀ ਬਣ ਰਹੀ ਨਵੀਂ ਇਮਾਰਤ ਦੇ ਦਰਵਾਜ਼ੇ ਵਿੱਚ ਨਮਸਕਾਰ ਕਰਕੇ ਮੈਂ ਭਾਈ ਮਹਾਂ ਸਿੰਘ ਦੀ ਖੋਜ ਵਿੱਚ ਨਿਕਲ ਪਿਆ। ਸੁਰ ਸਿੰਘ ਵਾਸੀ ਭਾਈ ਅਨੂਪ ਸਿੰਘ ਨੇ ਇਸ ਕਾਰਜ ਵਿੱਚ ਮੇਰੀ ਬਹੁਤ ਮਦਦ ਕੀਤੀ। ਉਹ ਸਾਰਾ ਦੁਪਹਿਰਾ ਮੇਰੇ ਨਾਲ ਪਿੰਡ ਵਿੱਚ ਘੁੰਮਦੇ ਰਹੇ।

ਪਿੰਡ ਵਿੱਚ ਅਸੀਂ ਨੰਗਲ ਕੀ ਪੱਤੀ ਵਿੱਚ ਭਾਈ ਮਹਾਂ ਸਿੰਘ ਦੇ ਗੁਰਦੁਆਰੇ ਗਏ। ਦੋ ਕਨਾਲ ਦੀ ਚਾਰ ਦਿਵਾਰੀ ਵਿੱਚ ਗੁਰਦੁਆਰੇ ਦੇ ਸਾਧਾਰਨ ਤਿੰਨ ਕਮਰੇ ਬਣੇ ਹੋਏ ਹਨ ਅਤੇ 60 ਫੁੱਟ ਉੱਚਾ ਨਿਸ਼ਾਨ ਸਾਹਿਬ ਝੂਲ ਰਿਹਾ ਹੈ। ਬੀੜ ਦੇ ਪ੍ਰਕਾਸ਼ ਵਾਲੇ ਕਮਰੇ ਦੇ ਦਰਵਾਜ਼ੇ ਉੱਤੇ ਲੱਗੇ ਬੋਰਡ ਉੱਤੇ ਇਹ ਸ਼ਬਦ ਲਿਖੇ ਹੋਏ ਹਨ, 'ਗੁਰਦੁਆਰਾ ਧੰਨ ਧੰਨ ਬਾਬਾ ਮਹਾਂ ਸਿੰਘ ਜੀ ਸ਼ਹੀਦ ਪਿੰਡ ਸੁਰ ਸਿੰਘ ਜ਼ਿਲ੍ਹਾ ਅੰਮ੍ਰਿਤਸਰ।' ਭਾਈ ਮਹਾਂ ਸਿੰਘ ਦੇ ਪਰਿਵਾਰ ਵਿੱਚੋਂ ਭਾਈ ਅਮਰ ਸਿੰਘ ਗੁਰਦੁਆਰੇ ਦੀ ਸੇਵਾ ਸੰਭਾਲ ਕਰਦੇ ਹਨ। ਭਾਈ ਅਮਰ ਸਿੰਘ ਦੇ ਭਾਈਚਾਰੇ ਵਿੱਚੋਂ ਉਨ੍ਹਾਂ ਦੇ ਪੋਤਰੇ ਲਗਦੇ ਸ: ਗੁਰਮੇਜ ਸਿੰਘ (ਜੇ.ਈ. ਪੰਜਾਬ ਰਾਜ ਬਿਜਲੀ ਬੋਰਡ ਸੁਰ ਸਿੰਘ) ਨੇ ਸਾਨੂੰ ਆਪਣੇ ਖਾਨਦਾਨ ਬਾਰੇ ਬਹੁਤ ਸਾਰੀ ਜਾਣਕਾਰੀ ਦਿੱਤੀ। ਭਾਈ ਅਮਰ ਸਿੰਘ, ਭਾਈ ਮਹਾਂ ਸਿੰਘ ਦੇ ਭਰਾ ਰਣ ਸਿੰਘ ਤੋਂ ਪੰਜਵੀਂ ਪੀੜ੍ਹੀ ਅਤੇ ਗੁਰਮੇਜ ਸਿੰਘ ਸੱਤਵੀਂ ਪੀੜ੍ਹੀ ਹਨ। ਦੋਵਾਂ ਨੇ ਦੱਸਿਆ ਕਿ ਸਾਡਾ ਖਾਨਦਾਨ ਭਾਈ ਕਰੋੜਾ ਤੋਂ ਚਲਦਾ ਹੈ। ਕਰੋੜੇ ਦੇ ਤਿੰਨ ਪੁੱਤਰ ਬਾਘ, ਟੇਕ ਤੇ ਭਾਗ ਸਨ। ਬਾਘ ਦੇ ਵੀ ਅੱਗੇ ਤਿੰਨ ਪੁੱਤਰ ਹੋਏ : ਮਹਾਂ ਸਿੰਘ, ਸੁਹੇਲ ਸਿੰਘ ਅਤੇ ਰਣ ਸਿੰਘ। ਮੁਕਤਸਰ ਦੀ ਜੰਗ ਵਿੱਚ ਭਾਈ ਮਹਾਂ ਸਿੰਘ ਤੇ ਸੁਹੇਲ ਸਿੰਘ ਸ਼ਹੀਦ ਹੋ ਗਏ। (ਭਾਈ ਸੁਹੇਲ ਸਿੰਘ ਅਣਵਿਆਹਿਆ ਸੀ। ਮੁਕਤਸਰ ਦੇ ਸ਼ਹੀਦਾਂ ਦੀਆਂ ਉਪਲਬਧ ਤਕਰੀਬਨ ਸਾਰੀਆਂ ਸੂਚੀਆਂ ਵਿੱਚ ਇਹ ਨਾਂ ਆਉਂਦਾ ਹੈ। ਦੋਵਾਂ ਭਰਾਵਾਂ ਦੀ ਸ਼ਹੀਦੀ ਸਮੇਂ ਬਾਬਾ ਬਿਧੀ ਚੰਦ ਦੀ ਗੱਦੀ ਉੱਤੇ ਬਾਬਾ ਜਸਪਤ ਸਿੰਘ ਬੈਠੇ ਸਨ। ਉਨ੍ਹਾਂ ਦੀ ਹਾਜ਼ਰੀ ਵਿੱਚ ਕਿਸੇ ਨੇ ਕਿਹਾ, 'ਲੈ ਬਈ ਕਰੋੜੇ ਦੀ ਤਾਂ ਕੁੱਲ ਬੰਦ ਹੋ ਗਈ। ਦੋਵੇਂ ਭਰਾ ਸਨ, ਦੋਵੇਂ ਸ਼ਹੀਦ ਹੋ ਗਏ।' ਬਾਬਾ ਜਸਪਤ ਸਿੰਘ ਬੋਲੇ, 'ਨਹੀਂ ਭਾਈ, ਇਸ ਦੱਭ ਦੀ ਜੜ੍ਹ ਹਰੀ ਰਹੂਗੀ।' ਕਹਿੰਦੇ ਹਨ ਕਿ ਸ਼ਹੀਦ ਭਰਾਵਾਂ ਦਾ ਤੀਜਾ ਛੋਟਾ ਭਰਾ ਰਣ ਸਿੰਘ ਅਤੇ ਭਾਈ ਮਹਾਂ ਸਿੰਘ ਦਾ ਪੁੱਤਰ ਜਮੀਅਤ ਸਿੰਘ ਉਸ ਵੇਲੇ ਆਪਣੀਆਂ ਮਾਤਾਵਾਂ ਦੀ ਕੁੱਖ ਵਿੱਚ ਸਨ। ਚਾਚਾ ਭਤੀਜਾ ਦੋਵੇਂ ਭਾਈ ਮਹਾਂ ਸਿੰਘ ਤੇ ਸੁਹੇਲ ਸਿੰਘ ਦੀ ਸ਼ਹੀਦੀ ਤੋਂ ਬਾਅਦ ਪੈਦਾ ਹੋਏ। ਭਾਈ ਮਹਾਂ ਸਿੰਘ ਦਾ ਪੁੱਤਰ ਜਮੀਅਤ ਸਿੰਘ ਤਾਂ ਸਾਧੂ ਹੋ ਗਿਆ ਅਤੇ ਖਾਨਦਾਨ ਅੱਗੇ ਭਾਈ ਰਣ ਸਿੰਘ ਤੋਂ ਚੱਲਿਆ। ਜਮੀਅਤ ਸਿੰਘ ਨੇ ਆਪਣੇ ਹਿੱਸੇ ਦੀ 50 ਵਿਘੇ ਜ਼ਮੀਨ ਅਤੇ ਘਰ ਗੰਡੀਵਿੰਡ ਵਿੱਚ ਸਥਾਪਤ ਨਿਰਮਲੇ ਡੇਰੇ ਨੂੰ ਦਾਨ ਕਰ ਦਿੱਤਾ। ਉਹ ਆਪ ਵੀ ਉੱਥੇ ਹੀ ਰਹਿਣ ਲੱਗ ਪਿਆ ਅਤੇ ਉੱਥੇ ਹੀ ਸੁਰਗਵਾਸ ਹੋਇਆ। ਉਸ ਦੇ ਫੁੱਲ ਸੁਰ ਸਿੰਘ ਲਿਆਂਦੇ ਗਏ। ਉਸ ਦੀ ਸਮਾਧ ਸੁਰ ਸਿੰਘ ਵਿੱਚ ਭਾਈ ਮਹਾਂ ਸਿੰਘ ਦੇ ਗੁਰਦੁਆਰੇ ਵਿੱਚ ਬਣੀ ਹੋਈ ਹੈ।

ਗੁਰਦੁਆਰਾ ਸੁਧਾਰ ਲਹਿਰ ਸਮੇਂ ਨਿਰਮਲਾ ਡੇਰਾ ਗੰਡੀਵਿੰਡ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧਿਕਾਰ ਵਿੱਚ ਚਲਾ ਗਿਆ। ਡੇਰੇ ਦੀ ਅਤੇ ਭਾਈ ਮਹਾਂ ਸਿੰਘ ਵਾਲੀ ਜ਼ਮੀਨ ਡੇਰੇ ਦੇ ਮਹੰਤ ਦੇ ਨਾਂ ਸੀ, ਜਿਸ ਦਾ ਨਾਂ ਗੁਲਾਬ ਦਾਸ ਦੱਸਿਆ ਜਾਂਦਾ ਹੈ। ਮਹੰਤ ਗੁਲਾਬ ਦਾਸ ਸੁਰ ਸਿੰਘ ਆ ਗਿਆ ਅਤੇ ਉਸ ਨੇ ਭਾਈ ਮਹਾਂ ਸਿੰਘ ਵਾਲੀ ਜ਼ਮੀਨ ਸੁਰ ਸਿੰਘ ਵਿੱਚ ਬਾਬਾ ਬਿਧੀ ਚੰਦ ਦੇ ਗੁਰਦੁਆਰੇ ਨੂੰ ਦਾਨ ਕਰ ਦਿੱਤੀ। ਇਹ ਜ਼ਮੀਨ ਪਿੰਡ ਤੋਂ ਦੋ ਕਿਲੋਮੀਟਰ ਦੂਰ ਚੱਕ ਸਿਕੰਦਰ ਨੂੰ ਜਾਂਦੇ ਕੱਚੇ ਰਸਤੇ ਉੱਤੇ ਹੈ। ਇਸ ਰਕਬੇ ਨੂੰ ਆਲੋਆਣਾ ਤੇ ਟਿੱਬੇ ਕਹਿੰਦੇ ਹਨ।

ਨੰਗਲ ਪੱਤੀ ਵਿੱਚ ਭਾਈ ਮਹਾਂ ਸਿੰਘ ਦਾ ਰਿਹਾਇਸ਼ੀ ਮਕਾਨ ਭਾਈ ਮਹਾਂ ਸਿੰਘ ਦੇ ਛੋਟੇ ਭਰਾ ਦੇ ਪਰਿਵਾਰ ਨੇ ਮਹੰਤ ਤੋਂ ਖ਼ਰੀਦ ਲਿਆ। ਪਰਿਵਾਰ ਤੋਂ ਅੱਗੇ ਫੇਰ ਇਹ ਮਕਾਨ ਸੁਰ ਸਿੰਘ ਦੇ ਇਕ ਵਸਨੀਕ ਚਮਨ ਲਾਲ ਨੇ ਮੁੱਲ ਲੈ ਲਿਆ। ਅੱਜ ਕਲ੍ਹ ਇਹ ਮਕਾਨ, ਕੁਝ ਢੱਠਾ ਕੁਝ ਖੜ੍ਹਾ, ਬਾਬਾ ਗੁਰਨਾਮ ਸਿੰਘ ਕੋਲ ਹੈ। ਭਾਈ ਮਹਾਂ ਸਿੰਘ ਦੇ ਛੋਟੀ ਇੱਟ ਦੇ ਮਕਾਨ ਦੀਆਂ ਤਿੰਨ ਕੰਧਾਂ ਅਜੇ ਵੀ ਖੜ੍ਹੀਆਂ ਹਨ। ਗੁਰਦੁਆਰਾ ਭਾਈ ਮਹਾਂ ਸਿੰਘ ਦੇ ਸਾਹਮਣੇ ਭਾਈ ਰਣ ਸਿੰਘ ਦਾ ਲੁਆਇਆ ਛੋਟੀ ਇੱਟ ਦਾ ਇਕ ਕਾਫ਼ੀ ਚੌੜਾ ਵੀਰਾਨ ਜਿਹਾ ਖੂਹ ਹੈ। ਇਤਿਹਾਸਕ ਯਾਦਗਾਰ ਵਜੋਂ ਇਸ ਖੂਹ ਨੂੰ ਚੰਗੀ ਹਾਲਤ ਵਿੱਚ ਕਾਇਮ ਰੱਖਣਾ ਚਾਹੀਦਾ ਹੈ ਅਤੇ ਭਾਈ ਮਹਾਂ ਸਿੰਘ ਦੇ ਮਕਾਨ ਦੀਆਂ ਕੰਧਾਂ ਨੂੰ ਵੀ (ਜੇ ਇਹ ਸੱਚ-ਮੁੱਚ ਭਾਈ ਮਹਾਂ ਸਿੰਘ ਸ਼ਹੀਦ ਦਾ ਹੀ ਮਕਾਨ ਹੈ) ਸੰਭਾਲਣ ਦੀ ਲੋੜ ਹੈ।

ਸ: ਗੁਰਮੇਜ ਸਿੰਘ ਨੇ ਦੱਸਿਆ ਕਿ ਸਾਡੇ ਪਰਿਵਾਰ ਕੋਲ ਭਾਈ ਮਹਾਂ ਸਿੰਘ ਦੀ ਸੁਨਹਿਰੀ ਮੁੱਠ ਵਾਲੀ ਇਕ ਕਿਰਪਾਨ ਅਤੇ ਗੈਂਡੇ ਦੀ ਖੱਲ ਦੀ ਇਕ ਢਾਲ ਵੀ ਹੁੰਦੀ ਸੀ। ਪਤਾ ਨਹੀਂ, ਇਹ ਦੋਵੇਂ ਸ਼ਸਤਰ ਸਾਡੇ ਪਰਿਵਾਰ ਹੱਥੋਂ ਕਿਵੇਂ ਜਾਂਦੇ ਰਹੇ। ਬਾਬਾ ਬਿਧੀ ਚੰਦ ਦੇ ਗੁਰਦੁਆਰੇ ਵਿੱਚ ਕਈ ਪੁਰਾਤਨ ਵਸਤਾਂ ਹਨ। ਜਿਨ੍ਹਾਂ ਵਿੱਚ ਭਾਈ ਮਹਾਂ ਸਿੰਘ ਦੀ ਇਕ

ਸਾਦਾ ਜਿਹੀ ਕਿਰਪਾਨ ਵੀ ਹੈ। ਸਾਲਾਨਾ ਮੇਲੇ 'ਤੇ ਹੋਰ ਵਸਤਾਂ ਦੇ ਨਾਲ ਇਸ ਕਿਰਪਾਨ ਦੇ ਵੀ ਸੰਗਤਾਂ ਨੂੰ ਦਰਸ਼ਨ ਕਰਾਏ ਜਾਂਦੇ ਹਨ।

ਏਨਾ ਕੁਝ ਵੇਖ ਸੁਣ ਕੇ ਅਸੀਂ ਤਿੰਨੇ ਜਣੇ (ਮੈਂ, ਅਨੂਪ ਸਿੰਘ ਅਤੇ ਗੁਰਮੇਜ ਸਿੰਘ) ਪਿੰਡ ਦੇ ਬਾਹਰਵਾਰ ਲਹੀਆਂ ਦੀ ਪੱਤੀ ਵਿੱਚ ਇਕ ਵੱਡੇ ਸਾਰੇ ਛੱਪੜ ਦੇ ਕਿਨਾਰੇ ਜਾ ਖੜ੍ਹੇ ਹੋਏ। ਚਹੁੰ ਕਿੱਲਿਆਂ ਵਿੱਚ ਫੈਲੇ ਹੋਏ ਇਸ ਛੱਪੜ ਵਿੱਚ ਪਾਣੀ ਥੋੜ੍ਹਾ ਪਰ ਘਾਹ ਤੇ ਆਪਮੁਹਾਰੀ ਉੱਗਣ ਵਾਲੀ ਇਕ ਬੂਟੀ ਦੀ ਭਰਮਾਰ ਸੀ। ਇਸ ਛੱਪੜ ਨੂੰ ਅਤੇ ਇਸ ਦੇ ਆਲੇ-ਦੁਆਲੇ ਦੋ ਕਿੱਲੇ ਹੋਰ ਰਕਬੇ ਨੂੰ ਮਾਤਾ ਭਾਗੋ ਦੇ ਨਾਂ ਉੱਤੇ ਭਾਗੋਆਣਾ ਕਹਿੰਦੇ ਹਨ। ਪਿੰਡ ਦੇ ਲੋਕ ਦਸਦੇ ਹਨ ਕਿ ਮਾਤਾ ਭਾਗੋ ਤੇ ਭਾਈ ਮਹਾਂ ਸਿੰਘ ਦੀ ਅਗਵਾਈ ਵਿੱਚ ਮਝੈਲ ਸਿੰਘਾਂ ਦਾ ਜਥਾ ਇਸ ਛੱਪੜ ਦੇ ਕੰਢੇ ਅਰਦਾਸ ਕਰਕੇ ਮੁਕਤਸਰ ਨੂੰ ਤੁਰਿਆ ਸੀ। ਇੱਥੇ ਵੀ ਛੋਟੀ ਇੱਟ ਦੀ ਇਕ ਪੁਰਾਣੀ ਖੂਹੀ ਹੈ, ਜਿਸ ਵਿੱਚ ਲੱਗੀ ਸਿਲ ਉੱਤੇ 1886 ਬਿਕਰਮੀ ਸੰਮਤ ਉਕਰਿਆ ਹੋਇਆ ਹੈ। ਇਸ ਦਾ ਮਤਲਬ ਹੈ ਕਿ ਇਹ ਖੂਹੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ 1829 ਈ: ਵਿੱਚ ਲਾਈ ਗਈ ਸੀ। ਖੂਹ ਦੇ ਨਾਲ ਹੀ ਇਕ ਕਮਰੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ। ਪ੍ਰਕਾਸ਼-ਅਸਥਾਨ ਦੇ ਦਰਵਾਜ਼ੇ ਉੱਪਰ 'ਧੰਨ ਧੰਨ ਮਾਤਾ ਭਾਗੋ ਜੀ ਪਿੰਡ ਸੁਰ ਸਿੰਘ ਝਬਾਲ' ਲਿਖਿਆ ਹੋਇਆ ਹੈ। ਗੁਰਦੁਆਰਾ ਢਾਬ ਸਰ ਪੱਧਰੀ ਕਲਾਂ ਦੇ ਸੰਤ ਬਾਬਾ ਸ਼ਹੀਦ ਜੀ ਇਸ ਅਸਥਾਨ ਦੀ ਦੇਖ-ਭਾਲ ਕਰਦੇ ਹਨ। ਭਾਈ ਮਹਾਂਕਾਲ ਸਿੰਘ ਗ੍ਰੰਥੀ ਤੇ ਭਾਈ ਮੁਖਤਾਰ ਸਿੰਘ ਸੇਵਾਦਾਰ ਹਨ। ਜਾਪਦਾ ਹੈ, ਕਿਸੇ ਦਿਨ ਇੱਥੇ ਬਹੁਤ ਸੁੰਦਰ ਯਾਦਗਾਰੀ ਅਸਥਾਨ ਬਣ ਜਾਵੇਗਾ।

ਸੁਰ ਸਿੰਘ ਵਿੱਚ ਜਿੰਨੇ ਸਿੰਘਾਂ ਨਾਲ ਵੀ ਗੱਲ ਹੋਈ, ਉਨ੍ਹਾਂ ਨੇ ਇਹੀ ਦੱਸਿਆ ਕਿ ਮੁਕਤਸਰ ਸ਼ਹੀਦ ਹੋਣ ਵਾਲੇ ਭਾਈ ਮਹਾਂ ਸਿੰਘ ਸੁਰ ਸਿੰਘ ਦੇ ਸਨ ਅਤੇ ਤਰਨਤਾਰਨ ਦੇ ਕੋਲ ਪਿੰਡ ਰਟੌਲ ਵਿੱਚ ਉਨ੍ਹਾਂ ਦੇ ਨਾਨਕੇ ਸਨ। ਗਿ: ਸੋਹਣ ਸਿੰਘ ਸੀਤਲ ਨੇ ਵੀ ਆਪਣੀ ਪੁਸਤਕ 'ਗੁਰ ਇਤਿਹਾਸ ਦਸ ਪਾਤਸ਼ਾਹੀਆਂ' ਵਿੱਚ ਇਸੇ ਤਰ੍ਹਾਂ ਦੇ ਵਿਚਾਰ ਪ੍ਰਗਟ ਕੀਤੇ ਹਨ। ਉਹ ਲਿਖਦੇ ਹਨ, 'ਭਾਈ ਮਹਾਂ ਸਿੰਘ ਦਾ ਜੱਦੀ ਪਿੰਡ ਸੁਰ ਸਿੰਘ ਸੀ। ਉਹ ਆਪਣੇ ਨਾਨਕੇ ਪਿੰਡ 'ਰਟੌਲ' ਰਿਹਾ ਕਰਦਾ ਸੀ। ਇਸ ਵਾਸਤੇ ਮਹਾਂ ਸਿੰਘ ਰਟੌਲਾਂ ਦਾ ਪ੍ਰਸਿੱਧ ਹੋ ਗਿਆ।' (ਪੰਨਾ 414)

ਸੁਰ ਸਿੰਘ ਵਿੱਚ ਭਾਈ ਮਹਾਂ ਸਿੰਘ ਦੇ ਪਰਿਵਾਰ ਦਾ ਗੋਤ ਢਿੱਲੋਂ ਹੈ ਅਤੇ ਪਿੰਡ ਵਾਸੀ ਇਸ ਪਰਿਵਾਰ ਨੂੰ 'ਕੱਛਾਂ ਵਾਲੇ' ਕਹਿੰਦੇ ਹਨ। ਮਹਾਂ ਸਿੰਘ ਦੇ ਛੋਟੇ ਭਰਾ ਰਣ ਸਿੰਘ ਤੋਂ ਪਰਿਵਾਰ ਅੱਗੇ ਇੰਜ ਚਲਦਾ ਹੈ। ਰਣ ਸਿੰਘ ਦੇ ਤਿੰਨ ਪੁੱਤਰ ਰਾਮ ਸਿੰਘ, ਪ੍ਰਤਾਪ ਸਿੰਘ ਤੇ ਦੂਲਾ ਸਿੰਘ ਸਨ। ਅੱਗੇ ਕੇਵਲ ਦੂਲਾ ਸਿੰਘ ਦੇ ਹੀ ਦੋ ਪੁੱਤਰ ਚਗੱਤ ਸਿੰਘ ਤੇ ਭਗਤ ਸਿੰਘ ਹੋਏ। ਚਗੱਤ ਸਿੰਘ ਬੇਔਲਾਦ ਸੀ। ਭਗਤ ਸਿੰਘ ਦੇ ਦੋ ਪੁੱਤਰ ਗਿਆਨ ਸਿੰਘ ਤੇ ਸੁਰੈਣ ਸਿੰਘ ਸਨ। ਸੁਰੈਣ ਸਿੰਘ ਦੇ ਪੁੱਤਰ ਭਾਈ ਅਮਰ ਸਿੰਘ ਹੁਣ ਗੁਰਦੁਆਰਾ ਭਾਈ ਮਹਾਂ ਸਿੰਘ ਦੀ ਸੇਵਾ ਕਰਦੇ ਹਨ। ਗਿਆਨ ਸਿੰਘ ਦੇ ਪੰਜ ਪੁੱਤਰਾਂ ਵਿੱਚੋਂ ਅੱਗੇ ਕੇਵਲ ਦੋ ਪੁੱਤਰਾਂ, ਚੇਤ ਸਿੰਘ ਤੇ ਗੁਰਚਰਨ ਸਿੰਘ ਦੀ ਨਰੀਨਾ ਔਲਾਦ ਹੋਈ। ਚੇਤ ਸਿੰਘ ਦੇ ਦੋ ਪੁੱਤਰ ਗੁਰਬਚਨ ਸਿੰਘ ਤੇ ਕਸ਼ਮੀਰ ਸਿੰਘ ਸਨ। ਗੁਰਬਚਨ ਸਿੰਘ ਦੇ ਸਪੁੱਤਰ ਗੁਰਮੇਜ ਸਿੰਘ ਇਸ ਲੇਖਕ ਨੂੰ ਮਿਲੇ, ਜੋ ਸੁਰ ਸਿੰਘ ਵਿੱਚ ਹੀ ਬਿਜਲੀ ਬੋਰਡ ਵਿੱਚ ਨੌਕਰੀ ਕਰਦੇ ਹਨ। ਉਪਰੋਕਤ ਨਾਵਾਂ ਤੋਂ ਬਿਨਾਂ ਇਸ ਪਰਿਵਾਰ ਦੇ ਕਈ ਹੋਰ ਮੈਂਬਰ ਵੀ ਸੁਰ ਸਿੰਘ ਵਿੱਚ ਰਹਿੰਦੇ ਹਨ। ਇਸ ਪਰਿਵਾਰ ਕੋਲ ਭਾਈ ਰਣ ਸਿੰਘ ਤੇ ਭਾਈ ਸੁਹੇਲ ਸਿੰਘ ਸ਼ਹੀਦ, ਜੋ ਅਣ-ਵਿਆਹੇ ਸਨ, ਦੀ ਜ਼ਮੀਨ ਹੀ ਤੁਰੀ ਆਉਂਦੀ ਹੈ। ਭਾਈ ਮਹਾਂ ਸਿੰਘ ਦਾ ਪਰਿਵਾਰ ਹਰ ਸਾਲ 21 ਵਿਸਾਖ ਨੂੰ ਉਨ੍ਹਾਂ ਦਾ ਸ਼ਹੀਦੀ ਦਿਨ ਮਨਾਉਂਦਾ ਹੈ ਅਤੇ ਮਾਘੀ ਵਾਲੇ ਦਿਨ ਸਾਰੀ ਨੰਗਲ ਪੱਤੀ ਵੱਲੋਂ ਭਾਈ ਮਹਾਂ ਸਿੰਘ ਦਾ ਸ਼ਹੀਦੀ ਦਿਨ ਮਨਾਇਆ ਜਾਂਦਾ ਹੈ।

ਭਾਈ ਮਹਾਂ ਸਿੰਘ ਸ਼ਹੀਦ ਦੇ ਅੰਕਿਤ ਕੀਤੇ ਗਏ ਤਿੰਨਾਂ ਪ੍ਰਸੰਗਾਂ ਵਿੱਚੋਂ ਕੋਈ ਨਤੀਜਾ ਕੱਢਣਾ ਹੋਵੇ, ਤਾਂ ਜਿਵੇਂ ਗਿ. ਸੋਹਣ ਸਿੰਘ ਸੀਤਲ ਨੇ ਆਖਿਆ ਹੈ, ਇਹ ਗੱਲ ਕਹੀ ਜਾ ਸਕਦੀ ਹੈ ਕਿ ਭਾਈ ਮਹਾਂ ਸਿੰਘ ਸੁਰ ਸਿੰਘ ਦੇ ਸਨ ਅਤੇ ਰਟੌਲ ਉਨ੍ਹਾਂ ਦੇ ਨਾਨਕੇ ਸਨ। ਜਿੱਥੋਂ ਤੱਕ ਭੱਟ ਵਹੀਆਂ ਅਨੁਸਾਰ ਭਾਈ ਮਹਾਂ ਸਿੰਘ ਦੇ ਭਾਈ ਮਨੀ ਸਿੰਘ ਦਾ ਭਤੀਜਾ ਹੋਣ ਦਾ ਸਵਾਲ ਹੈ, ਇਸ ਗੱਲ ਨੂੰ ਵੀ ਇਕਦਮ ਰੱਦ ਨਹੀਂ ਕੀਤਾ ਜਾ ਸਕਦਾ ਕਿਉਂਕਿ 'ਗੁਰੂ ਕੀਆਂ ਸਾਖੀਆਂ' ਅਤੇ ਭੱਟ ਵਹੀਆਂ ਦੀ ਸੂਚਨਾ ਨੂੰ ਕਾਫ਼ੀ ਭਰੋਸੇਯੋਗ ਮੰਨਿਆ ਜਾਂਦਾ ਹੈ। ਐਸੀ ਹਾਲਤ ਵਿੱਚ ਸੰਭਵ ਹੈ ਕਿ ਮੁਕਤਸਰ ਦੀ ਜੰਗ ਵਿੱਚ ਦੋ ਮਹਾਂ ਸਿੰਘ ਸ਼ਹੀਦ ਹੋਏ ਹੋਣ। ਇਕ ਭਾਈ ਮਨੀ ਸਿੰਘ ਦਾ ਭਤੀਜਾ ਤੇ ਰਾਏ ਸਿੰਘ ਦਾ ਪੁੱਤਰ ਭਾਈ ਮਹਾਂ ਸਿੰਘ ਅਤੇ ਦੂਜਾ ਸੁਰ ਸਿੰਘ ਵਾਲਾ ਭਾਈ ਮਹਾਂ ਸਿੰਘ ਢਿੱਲੋਂ (ਜਾਂ ਰਟੌਲ)। ਪਰ ਮੁਕਤਸਰ ਦੇ ਸ਼ਹੀਦਾਂ ਦੀਆਂ ਜਿੰਨੀਆਂ ਵੀ ਸੂਚੀਆਂ ਦੇਖੀਆਂ ਹਨ, ਉਨ੍ਹਾਂ ਵਿੱਚ ਮਹਾਂ ਸਿੰਘ ਦਾ ਨਾਂ ਇਕੋ ਵਾਰ ਆਉਂਦਾ ਹੈ, ਦੋ ਵਾਰ ਨਹੀਂ। ਇਸ ਲਈ ਭਾਈ ਮਹਾਂ ਸਿੰਘ ਦੀ ਪੱਕੀ ਤੇ ਪ੍ਰਮਾਣੀਕ ਪਹਿਚਾਣ ਨਿਸਚਿਤ ਕਰਨ ਲਈ ਸ਼ਾਇਦ ਅਜੇ ਹੋਰ ਖੋਜ ਦੀ ਲੋੜ ਹੈ। ਕੋਈ ਵੀ ਵਿਦਵਾਨ ਉਪਰੋਕਤ ਪ੍ਰਸੰਗਾਂ ਦੇ ਆਧਾਰ 'ਤੇ ਇਸ ਖੋਜ ਨੂੰ ਅੱਗੇ ਤੋਰ ਸਕਦਾ ਹੈ।

• • •

# 41

# ਨੱਬੇ ਸਾਲ ਦੀ ਉਮਰ ਵਿੱਚ ਸ਼ਹੀਦ ਹੋਣ ਵਾਲੇ ਦੋ ਸੂਰਮੇ

ਭਾਈ ਮਹਾਂ ਸਿੰਘ ਜੰਗ-ਮੁਕਤਸਰ ਦੇ ਪ੍ਰਮੁੱਖ ਸ਼ਹੀਦ ਸਨ। ਮਾਤਾ ਭਾਗੋ ਦੇ ਪਤੀ ਪੱਟੀ-ਨਿਵਾਸੀ ਭਾਈ ਨਿਧਾਨ ਸਿੰਘ ਅਤੇ ਮਾਤਾ ਭਾਗੋ ਦੇ ਭਰਾ ਝਬਾਲ-ਨਿਵਾਸੀ ਭਾਈ ਭਾਗ ਸਿੰਘ ਤੇ ਦਿਲਬਾਗ ਸਿੰਘ ਨੇ ਵੀ ਇਸ ਜੰਗ ਵਿੱਚ ਸ਼ਹੀਦੀ ਪਾਈ। ਇਸ ਜੰਗ ਦੇ ਹੋਰ ਸ਼ਹੀਦਾਂ ਦੇ ਨਾਂ ਚਾਲੀ ਮੁਕਤਿਆਂ ਦੀ ਸੂਚੀ ਵਿੱਚ ਮਿਲ ਜਾਂਦੇ ਹਨ। ਪਰ ਕੁਝ ਅਜਿਹੇ ਸ਼ਹੀਦ ਵੀ ਹਨ ਜਿਨ੍ਹਾਂ ਦੇ ਪਵਿੱਤਰ ਨਾਂ ਇਤਿਹਾਸ ਦੀ ਮੁੱਖ-ਧਾਰਾ ਵਿੱਚ ਸ਼ਾਮਿਲ ਨਹੀਂ ਹੋ ਸਕੇ। ਖ਼ਾਸ ਕਰਕੇ ਮਾਲਵੇ ਨਾਲ ਸਬੰਧਿਤ ਸ਼ਹੀਦਾਂ ਦੇ ਨਾਂ ਕਿਸੇ ਕਾਰਨ ਖੁੰਝ ਗਏ ਹਨ। ਇਕ ਖੋਜ-ਮੁਹਿੰਮ ਦੇ ਅਧੀਨ ਜੇ ਮਾਲਵੇ ਦੇ ਪਿੰਡਾਂ ਦਾ ਦੌਰਾ ਕੀਤਾ ਜਾਵੇ ਤਾਂ ਕੁਝ ਸ਼ਹੀਦਾਂ ਦੇ ਨਾਂ ਜ਼ਰੂਰ ਲੱਭ ਜਾਣਗੇ।

ਇਸ ਪੁਸਤਕ ਵਿੱਚ ਬਠਿੰਡਾ-ਨਿਵਾਸੀ ਪ੍ਰੋ: ਕਰਮ ਸਿੰਘ ਦਾ ਜ਼ਿਕਰ ਪਹਿਲਾਂ ਵੀ ਆ ਚੁੱਕਾ ਹੈ। ਉਨ੍ਹਾਂ ਪਾਸ ਮਾਲਵੇ ਦੇ ਸਭਿਆਚਾਰ ਅਤੇ ਇਤਿਹਾਸ ਦੇ ਕੁਝ ਅੰਸ਼ ਸਾਂਭੇ ਪਏ ਹਨ। ਉਹ ਆਪ ਵੀ ਉੱਚ ਕੋਟੀ ਦੇ ਸਾਹਿਤਕਾਰ ਹਨ। ਉਨ੍ਹਾਂ ਦਾ 944 ਪੰਨਿਆਂ ਦਾ ਮਹਾਂ-ਕਾਵਿ 'ਸੋਹਣੀ' 1997 ਵਿੱਚ ਪ੍ਰਕਾਸ਼ਿਤ ਹੋਇਆ। ਮਾਲਵੇ ਦੇ ਸਭਿਆਚਾਰ ਤੇ ਲੋਕ-ਗਾਇਕੀ ਨਾਲ ਸਬੰਧਿਤ ਉਨ੍ਹਾਂ ਦੀ ਪੁਸਤਕ 'ਢੱਡ ਸਾਰੰਗੀ ਵਜਦੀ ਮਾਲਵੇ' ਪੰਜਾਬੀ ਲੋਕ-ਧਾਰਾ ਦੀ ਇਕ ਅਣਗੌਲੀ ਪਰ ਅਨੂਠੀ ਵੰਨਗੀ ਦੇ ਨੈਣ-ਨਕਸ਼ ਉਘਾੜਦੀ ਹੈ। ਪ੍ਰੋਫ਼ੈਸਰ ਸਾਹਿਬ ਨੇ ਭੂੰਦੜ-ਨਿਵਾਸੀ ਸੰਤ ਕਵੀ ਧਿਆਨ ਸਿੰਘ (1856-1945 ਈ:) ਦੇ ਕੁਝ ਹੱਥ-ਲਿਖਤ ਇਤਿਹਾਸਕ ਕਾਵਿ-ਪ੍ਰਸੰਗ ਵੀ ਸਾਂਭੇ ਹੋਏ ਹਨ ਜਿਨ੍ਹਾਂ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਅੰਮ੍ਰਿਤਸਰ, ਸ੍ਰੀ ਹਰਿਗੋਬਿੰਦਪੁਰ, ਮਰ੍ਹਾਜ ਅਤੇ ਕਰਤਾਰਪੁਰ ਦੀਆਂ ਜੰਗਾਂ ਦਾ ਬਿਰਤਾਂਤ ਅੰਕਿਤ ਹੈ। ਕਵੀ ਧਿਆਨ ਸਿੰਘ ਦਾ ਇਕ ਕਾਵਿ-ਪ੍ਰਸੰਗ 'ਤਵਾਰੀਖ ਭੂੰਦੜ ਵਾ ਗੁਰੂਸਰ' ਵੀ ਹੈ ਜਿਸ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਦੀ ਮਰ੍ਹਾਜ-ਜੰਗ ਦਾ ਸੰਖੇਪ ਹਾਲ, ਜੰਗ ਵਾਲੇ ਸਥਾਨ 'ਤੇ ਗੁਰੂਸਰ ਦੀ ਸਥਾਪਨਾ, ਮਰ੍ਹਾਜ ਤੋਂ ਪੰਜ ਕਿਲੋਮੀਟਰ ਦੂਰ ਪਿੰਡ ਭੂੰਦੜ ਦੀ ਮੋੜ੍ਹੀ ਗੱਡਣ ਅਤੇ ਦੰਦੀਵਾਲ ਚੌਹਾਨਾਂ ਦੇ ਵੰਸ਼ ਦਾ ਵਰਨਣ ਹੈ। 'ਤਵਾਰੀਖ ਭੂੰਦੜ ਵਾ ਗੁਰੂਸਰ' ਵਿੱਚ ਦਿੱਤੇ ਤੱਥ ਅਤੇ ਘਟਨਾਵਾਂ ਭਾਵੇਂ ਪੜਤਾਲ-ਯੋਗ ਹਨ, ਪਰ ਉਹ ਅਸਲੀਅਤ ਦੇ ਕਾਫ਼ੀ ਨਜ਼ਦੀਕ ਜਾਪਦੀਆਂ ਹਨ।

ਇਸ ਪੋਥੀ ਦੀ ਸੂਚਨਾ ਅਨੁਸਾਰ ਮਰ੍ਹਾਜ ਦੇ ਨੇੜੇ ਪਿੰਡ ਭੂੰਦੜ ਦਾ ਬਾਬਾ ਪੀਰਾ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਯੁੱਧ-ਅਸਥਾਨ ਗੁਰੂਸਰ (ਮਰ੍ਹਾਜ) ਦਾ ਸੇਵਕ ਬਾਬਾ ਗੁਰਬਖ਼ਸ਼ ਮੁਕਤਸਰ ਦੀ ਜੰਗ ਵਿੱਚ ਸ਼ਹੀਦ ਹੋਏ ਸਨ। ਇਸ ਲੇਖ ਵਿੱਚ ਇਨ੍ਹਾਂ ਦੋਹਾਂ ਬਜ਼ੁਰਗ ਸ਼ਹੀਦਾਂ ਦਾ ਮੂੰਹ-ਮੁਹਾਂਦਰਾ ਉਘਾੜਨ ਦਾ ਯਤਨ ਕੀਤਾ ਜਾਏਗਾ।

ਬਾਬਾ ਪੀਰਾ ਦੰਦੀਵਾਲ ਚੌਹਾਨ ਜੱਟ ਸੀ। ਦੰਦੀਵਾਲ ਚੌਹਾਨਾਂ ਦੇ ਵਡੇਰੇ ਰਾਜਪੂਤ ਸਨ ਪਰ ਸਿੱਧੂ-ਬਰਾੜਾਂ ਵਾਂਗ ਬਾਅਦ ਵਿੱਚ ਇਹ ਵੀ ਜੱਟ ਅਖਵਾਉਣ ਲੱਗ ਪਏ। ਮਾਸਕ ਪੱਤਰ 'ਸਿੱਧੂ ਬਰਾੜ ਵਿਹਾਰ ਸੁਧਾਰ' ਬਠਿੰਡਾ ਦੇ 'ਖਾਲਸਾ ਸਾਜਨਾ ਅੰਕ' ਵਿੱਚ ਸੰਪਾਦਕ ਸ: ਨੇਤਾ ਸਿੰਘ ਲਿਖਦੇ ਹਨ ਕਿ ਇਸ ਖਾਨਦਾਨ ਦੇ ਰਾਜਪੂਤ ਬਜ਼ੁਰਗ ਰਿਆਸਤ ਜੋਧਪੁਰ ਦੇ ਇਕ ਅਸਥਾਨ ਨਗਰਸਰ ਤੋਂ ਆ ਕੇ ਸਰਸਾ (ਅੱਜ ਕੱਲ੍ਹ ਹਰਿਆਣੇ ਦਾ ਇਕ ਜ਼ਿਲ੍ਹਾ) ਦੇ ਨੇੜੇ ਪਿੰਡ ਰੋੜੀ ਵਿੱਚ ਵਸ ਗਏ। ਰੋੜੀ ਤੋਂ ਉੱਠ ਕੇ ਬਾਬਾ ਭੂੰਦੜ ਨੇ ਦਰਿਆ ਘੱਗਰ ਦੀ ਦੰਦੀ (ਕਿਨਾਰੇ) ਉੱਤੇ ਭੂੰਦੜ ਨਾਂ ਦਾ ਪਿੰਡ ਬੱਧਾ। ਇਸ ਲਈ ਇਹ ਚੌਹਾਨ ਦੀ ਬਜਾਏ ਦੰਦੀਵਾਲ ਚੌਹਾਨ ਅਖਵਾਉਣ ਲੱਗ ਪਏ—

ਦੰਦਾ ਮਾਰ ਘੱਗਰ ਦਾ ਪਾਵਨ।
ਤਾਂ ਤੇ ਦੰਦੀਵਾਲ ਸਦਾਵਨ। —ਤਵਾਰੀਖ ਭੂੰਦੜ ਵਾ ਗੁਰੂਸਰ

ਬਾਬੇ ਭੂੰਦੜ ਦਾ ਪੁੱਤਰ ਰਾਭਾਰੀ ਸੀ। ਰਾਭਾਰੀ ਦਾ ਜਾਦੂ ਤੇ ਜਾਦੂ ਦਾ ਪੁੱਤਰ ਪੀਰਾ ਸੀ। ਇਸ ਸਮੇਂ ਤੱਕ ਇਸ ਪਰਿਵਾਰ ਨੇ ਜ਼ਿਲ੍ਹਾ ਬਠਿੰਡਾ ਵਿੱਚ ਪਿੰਡ ਮਰ੍ਹਾਜ ਤੋਂ ਪੰਜ ਕਿਲੋਮੀਟਰ ਦੂਰ ਭੂੰਦੜ ਨਾਂ ਦਾ ਹੀ ਇਕ ਹੋਰ ਪਿੰਡ ਵਸਾ ਲਿਆ ਸੀ। ਬਾਬਾ ਪੀਰਾ ਇਕ ਅਜਿਹਾ ਖ਼ੁਸ਼ਕਿਸਮਤ ਵਿਅਕਤੀ ਸੀ ਜਿਸ ਨੂੰ ਬਚਪਨ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਦੇ ਅਤੇ ਆਖਰੀ ਉਮਰ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ।

ਗੁਰੂ ਹਰਿਗੋਬਿੰਦ ਸਾਹਿਬ ਦੀਨੇ-ਕਾਂਗੜ ਦੇ ਚੌਧਰੀ ਰਾਏ ਜੋਧ ਪਾਸ ਠਹਿਰੇ ਹੋਏ ਸਨ। ਪਤਾ ਲੱਗਾ ਕਿ ਲਾਹੌਰ ਤੋਂ

ਮੁਗ਼ਲ ਫ਼ੌਜ ਉਨ੍ਹਾਂ ਉੱਤੇ ਹਮਲਾ ਕਰਨ ਆ ਰਹੀ ਹੈ। ਗੁਰੂ ਜੀ ਜੰਗ ਕਰਨ ਲਈ ਇਕ ਵਧੀਆ ਥਾਂ ਦੀ ਭਾਲ ਵਿੱਚ ਮਰ੍ਹਾਜ ਦੇ ਨੇੜੇ ਜੰਗਲ ਵਿੱਚ ਪਹੁੰਚ ਗਏ। ਜੰਗਲ ਵਿੱਚ ਉਨ੍ਹਾਂ ਨੂੰ ਇਕ ਬਾਲਕ ਗਊਆਂ ਚਾਰਦਾ ਮਿਲਿਆ। ਗੁਰੂ ਜੀ ਦੇ ਸੂਰਬੀਰ ਸੇਵਕ ਭਾਈ ਬਿਧੀ ਚੰਦ ਨੇ ਲੜਕੇ ਨੂੰ ਉਸ ਦਾ ਨਾਂ, ਪਿੰਡ ਤੇ ਮਾਤਾ ਪਿਤਾ ਬਾਰੇ ਪੁੱਛਿਆ ਤਾਂ ਬਾਲਕ ਨੇ ਉੱਤਰ ਦਿੱਤਾ—

'ਜਾਦੂ' ਹੈ ਬਾਪ, 'ਲੱਖੀ' ਮੁਹਿ ਮਾਤਿ
ਸੁ ਨਾਮ ਹੈ 'ਪੀਰੂ' ਤਿ ਧੇਨ ਚਰੀਜੈ।
ਹੋ ਚਕਰੈਲ ਫਿਰੇਂ ਮਾਰੇ ਦੁੱਖਣ
ਭੂੰਦੜ ਗਾਮ ਕੇ ਬਾਸਨ ਲੀਜੈ।

—ਤਵਾਰੀਖ ਭੂੰਦੜ ਵਾ ਗੁਰੂਸਰ

(ਧੇਨ : ਗਊ, ਚਕਰੈਲ : ਚੱਕਰਵਰਤੀ)

ਗੁਰੂ ਜੀ ਉਥੇ ਜੰਡ ਦੇ ਰੁੱਖਾਂ ਹੇਠ ਧਰਤੀ ਉੱਤੇ ਹੀ ਬੈਠ ਗਏ। ਪੀਰੇ ਨੇ ਘਰੋਂ ਦੁੱਧ ਲਿਆ ਕੇ ਗੁਰੂ ਜੀ ਨੂੰ ਛਕਾਇਆ ਅਤੇ ਫੇਰ ਉਨ੍ਹਾਂ ਨੂੰ ਇਕ ਤਾਲ ਦੇ ਕੰਢੇ ਲੈ ਗਿਆ। ਗੁਰੂ ਹਰਿਗੋਬਿੰਦ ਸਾਹਿਬ ਨੇ ਇਸੇ ਢਾਬ ਦੇ ਕਿਨਾਰੇ ਮੋਰਚੇ ਗੱਡ ਕੇ ਮੁਗ਼ਲ ਫ਼ੌਜ ਨੂੰ ਹਾਰ ਦਿੱਤੀ। ਇਕ ਦਿਨ ਦੀ ਜੰਗ ਤੋਂ ਬਾਅਦ ਗੁਰੂ ਜੀ ਦਸ ਦਿਨ ਇੱਥੇ ਟਿਕੇ ਰਹੇ ਅਤੇ ਇਸ ਅਸਥਾਨ ਨੂੰ ਆਪ ਨੇ 'ਗੁਰੂਸਰ' ਦਾ ਨਾਂ ਬਖਸ਼ਿਆ। ਇਹ ਅਸਥਾਨ ਪਿੰਡ ਭੂੰਦੜ ਅਤੇ ਮਰ੍ਹਾਜ ਦੇ ਵਿਚਾਲੇ ਮਰ੍ਹਾਜ (ਜ਼ਿਲ੍ਹਾ ਬਠਿੰਡਾ) ਦੀ ਜੂਹ ਵਿੱਚ ਹੈ। ਗੁਰੂ ਜੀ ਨੇ ਇਸ ਅਸਥਾਨ ਦੀ ਸੇਵਾ-ਸੰਭਾਲ ਲਈ ਮਾਝੇ ਤੋਂ ਆਪਣੇ ਨਾਲ ਆਏ ਭਾਈ ਗੁਰਬਖਸ਼ ਨੂੰ ਇੱਥੇ ਬੈਠਣ ਦੀ ਆਗਿਆ ਦਿੱਤੀ। 'ਤਵਾਰੀਖ ਭੂੰਦੜ.....' ਅਨੁਸਾਰ ਭਾਈ ਗੁਰਬਖਸ਼, ਬਾਬੇ ਬੁੱਢੇ ਦਾ ਪੋਤਰਾ ਸੀ—

ਬਾਬੇ ਬੁੱਢੇ ਦਾ ਪੋਤਰਾ ਗੁਰੂਬਗਸ ਉਸ ਨਾਮਾ।
ਕਹੇ ਗੁਰੂ ਹਮ ਦਿਆ ਕਰਿ ਹਮ ਬੈਠੂੰ ਇਸ ਥਾਮਾ।

'ਤਵਾਰੀਖ ਭੂੰਦੜ ਵਾ ਗੁਰੂਸਰ' ਅਨੁਸਾਰ ਮਰ੍ਹਾਜ ਦੀ ਜੰਗ 1688 ਬਿ. (1631 ਈ:) ਵਿੱਚ ਹੋਈ। ਪਰ ਆਧੁਨਿਕ ਇਤਿਹਾਸਕਾਰ ਇਸ ਜੰਗ ਦੀ ਮਿਤੀ 16 ਦਸੰਬਰ, 1634 ਈ: ਮੰਨਦੇ ਹਨ।

ਗੁਰੂ ਹਰਿਗੋਬਿੰਦ ਸਾਹਿਬ ਦੇ ਮਾਲਵੇ ਤੋਂ ਅੰਮ੍ਰਿਤਸਰ ਚਲੇ ਜਾਣ ਪਿੱਛੋਂ ਭਾਈ ਗੁਰਬਖਸ਼ ਅਤੇ ਬਾਬੇ ਪੀਰੇ ਵਿੱਚ ਬਹੁਤ ਮੇਲ-ਮਿਲਾਪ ਰਿਹਾ। ਕਦੀ ਗੁਰਬਖਸ਼ ਪੀਰੇ ਦੇ ਪਿੰਡ ਭੂੰਦੜ ਚਲਾ ਜਾਂਦਾ ਅਤੇ ਕਦੀ ਪੀਰਾ ਗੁਰੂਸਰ ਆ ਕੇ ਕਈ-ਕਈ ਮਹੀਨੇ ਗੁਰਬਖਸ਼ ਕੋਲ ਰਹਿੰਦਾ। ਭੂੰਦੜ ਵਿੱਚ ਪੀਰੇ ਦਾ ਦਿਲ ਨਹੀਂ ਸੀ ਲੱਗਦਾ। ਕਦੀ ਉਹ ਸਰਸੇ ਨੇੜੇ ਆਪਣੇ ਪੁਰਾਣੇ ਪਿੰਡ ਰੋੜੀ ਜਾਂ ਭੂੰਦੜ ਵੀ ਚਲਾ ਜਾਂਦਾ। ਸਾਰਾ ਇਲਾਕਾ ਵੀਰਾਨ ਜੰਗਲ ਸੀ ਜਿਸ ਵਿੱਚ ਧਾੜਵੀਆਂ ਦਾ ਰਾਜ ਸੀ। ਦੇਸ਼ ਵਿੱਚ ਵੀ ਹਲਚਲ ਮਚੀ ਹੋਈ ਸੀ। ਮੁਗ਼ਲ ਸ਼ਾਸਕ ਹਿੰਦੂ ਤੇ ਗਊ-ਗ਼ਰੀਬ ਨੂੰ ਮਾਰਦੇ ਸਨ—

ਹਿੰਦ ਸਾਰੇ ਦੇਸ ਦਾ ਫਤੂਰ ਜੰਗ ਬਿਚ ਪਿਆ
ਤੁਰਕ ਮਲੇਛ ਹਿੰਦੂ ਗਊ ਫੜ ਮਾਰਦੇ।

ਐਸੀ ਹਾਲਤ ਵਿੱਚ ਗੁਰੂ ਦਸਮੇਸ਼ ਜੀ ਨੇ ਸਹਾਇਤਾ ਕੀਤੀ। ਉਨ੍ਹਾਂ ਨੇ ਨਗਾਰਾ ਵਜਾ ਕੇ ਮਲੇਛਾਂ ਦਾ ਨਾਸ ਕੀਤਾ—

ਗੁਰੂ ਦਸਮੇਸ਼ ਨੇ ਸਹੈਤਾ ਕੀਤੀ ਹਿੰਦੂਆਂ ਦੀ
ਟਮਕ ਬਜਾਇ ਚੁਣ ਮਾਰਦਾ ਮਲੇਛ ਕੋ।

ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕੀਤੀ ਤਾਂ ਬਾਬਾ ਪੀਰਾ ਅਤੇ ਭਾਈ ਗੁਰਬਖਸ਼ ਬਹੁਤ ਖੁਸ਼ ਹੋਏ—

ਪੰਥ ਨਵੀਨ ਸਿੰਘ ਸਾਜ ਕੇ ਦਿਖਾਇ ਦੀਆ
ਹਿੰਦੂਆਂ ਦੇ ਘਰੋਂ ਸਾਰਾ ਕਢਤਾ ਕਲੇਛ ਕੋ।
ਪੀਰੇ ਗੁਰਬਗਸ ਨੇ ਸੁਨੀ ਏਹ ਬਾਰਤਾ ਜਾਂ
ਮਨ ਮੈਂ ਅਨੰਦ ਗੁਰੂ ਜਪੇ ਚਿਤ ਵੇਸ ਕੋ। —ਤਵਾਰੀਖ ਭੂੰਦੜ ਵਾ ਗੁਰੂਸਰ

ਇਸ ਤਰ੍ਹਾਂ ਸੱਠ ਸੱਤਰ ਸਾਲ ਬੀਤ ਗਏ। ਬਾਬਾ ਪੀਰਾ ਤੇ ਭਾਈ ਗੁਰਬਖਸ਼ ਬੁੱਢੇ ਹੋ ਗਏ। ਬਾਬੇ ਪੀਰੇ ਦੇ ਘਰ ਪੰਜ ਪੁੱਤਰ ਹੋਏ : ਸੰਗਤੀਆ, ਜਗਤਾ, ਲੱਖਾ, ਲਸ਼ਕਰੀ ਤੇ ਬਖਤਾ, ਅਤੇ ਇਕ ਧੀ ਸੀ, ਰੁੱਕੋ। ਹੁਣ ਮਾਲਵੇ ਵਿੱਚ ਖ਼ਬਰਾਂ ਉੱਡ ਰਹੀਆਂ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਨਾਲ ਮੁਗ਼ਲ ਫ਼ੌਜਾਂ ਦੀ ਇਕ ਹੋਰ ਜੰਗ ਹੋਣ ਵਾਲੀ ਹੈ। ਜਦੋਂ ਪੀਰੇ ਤੇ ਗੁਰਬਖਸ਼ ਨੇ

ਇਹ ਗੱਲ ਸੁਣੀ ਤਾਂ ਆਪਸ ਵਿੱਚ ਵਿਚਾਰ ਕਰਨ ਲੱਗੇ ਕਿ ਚਲੋ ਜੰਗ ਦੇ ਬਹਾਨੇ ਹੀ ਦਸਮ ਪਾਤਸ਼ਾਹ ਦੇ ਦਰਸ਼ਨ ਕਰ ਲਈਏ। ਉਮਰ ਪੁੱਗੀ ਹੋਈ ਹੈ, ਪਤਾ ਨਹੀਂ, ਬੁੱਢਾ ਸਰੀਰ ਕਦੋਂ ਜਵਾਬ ਦੇ ਜਾਏ—

ਗੁਰੂ ਦਸਮੇਸ਼ ਜੋ ਕਰਾਮਦੇ ਸੇ ਜੰਗ ਦੇਸ
ਬਾਬੇ ਪੀਰੇ ਗੁਰਬਗਸਯੋਂ ਵਖਸ ਬਾਣੀ ਭਾਨੀ ਏ।
ਗੁਰੂ ਦਾ ਦਿਦਾਰ ਕਿਸੇ ਕਰੀਏ ਸਬੱਬ ਨਾਲ
ਉਮਰ ਬਿਹਾਨੀ ਅਜ ਕਲ ਹੋਊ ਹਾਨੀ ਏ।

ਦੋਵੇਂ ਗੁਰੂ-ਪਿਆਰੇ ਭਾਵੇਂ ਬਹੁਤ ਬਿਰਧ ਸਨ ਪਰ ਜੰਗ ਦੀ ਖ਼ਬਰ ਸੁਣ ਕੇ ਮੂੰਹਾਂ ਉੱਤੇ ਲਾਲੀ ਚੜ੍ਹ ਗਈ। ਪਰਿਵਾਰ ਨੂੰ ਗੁਰੂਸਰ ਸੁੱਤਾ ਛੱਡ ਕੇ ਦੋਵੇਂ ਬਜ਼ੁਰਗ ਮੁਕਤਸਰ ਪਹੁੰਚ ਗਏ। ਗੁਰੂ ਦਸਮੇਸ਼ ਦੇ ਦਰਸ਼ਨ ਕਰ ਕੇ ਬਹੁਤ ਖ਼ੁਸ਼ ਹੋਏ। ਇਹ 1763 ਬਿ: ਭਾਵ 1706 ਈ: ਦਾ ਸਾਲ ਸੀ। ਨੱਬੇ-ਨੱਬੇ ਸਾਲ ਦੀ ਉਮਰ ਵਿੱਚ ਦੋਹਾਂ ਬਜ਼ੁਰਗਾਂ ਨੇ ਜੰਗ ਵਿੱਚ ਚੋਬਰਾਂ ਵਾਂਗ ਤੇਗਾਂ ਚਲਾਈਆਂ ਅਤੇ ਰਣ-ਤੱਤੇ ਵਿੱਚ ਸ਼ਹੀਦ ਹੋ ਗਏ—

ਸੁੱਤਾ ਪ੍ਰਵਾਰ ਦੋਮੇ ਛਡ ਗੇ ਨਿ ਗੁਰੂਸਰ
ਬਿਰਧ ਸਰੀਰ ਜੰਗ ਸੁਣਿ ਚੜੀ ਲਾਲੀ ਏ।
ਨੱਬੇ ਨੱਬੇ ਸਾਲ ਦੀ ਸੀ ਆਊ ਦੋਹਾਂ ਪਿਆਰਿਆਂ ਦੀ
ਗੁਰੂ ਦਾ ਦਿਦਾਰ ਕਰ ਸੇਵਾ ਫਲ ਪਾਮਦੇ।
ਉਦੋਂ ਗੁਰੂ ਦਸਮੇ ਮੁਕਤਸਰ ਜੰਗ ਕੀਆ
ਚੋਬਰਾਂ ਸਮਾਨ ਤੇਗਾਂ ਦੋਮੇ ਸੁ ਚਲਾਮਦੇ।
ਰਣ ਤਨ ਤਿਆਗ ਗੇ ਸਤਾਰਾਂ ਸੈ ਤਿਰੇਟੇ ਬਿਚ
ਪੀਰਾ ਗੁਰਬਗਸਿਯੋਂ ਸੋ ਗੁਰੂ ਘਰ ਜਾਮਦੇ। —ਤਵਾਰੀਖ ਭੂੰਦੜ ਵਾ ਗੁਰੂਸਰ

ਇਸ਼ ਤਰ੍ਹਾਂ ਮਾਲਵੇ ਦੇ ਇਹ ਦੋ ਬਿਰਧ ਸੂਰਮੇ ਗੁਰੂ ਦਸਮੇਸ਼ ਦਾ ਦੀਦਾਰ ਕਰਨ ਦੇ ਚਾਅ ਵਿੱਚ ਆਪਣੀਆਂ ਜਾਨਾਂ ਕੁਰਬਾਨ ਕਰ ਗਏ।

ਛੇਵੇਂ ਗੁਰੂ ਜੀ ਦੀ ਬਖਸ਼ਿਸ਼ ਨਾਲ ਬਾਬੇ ਪੀਰੇ ਦਾ ਪਰਿਵਾਰ ਬਹੁਤ ਪ੍ਰਫੁੱਲਿਤ ਹੋਇਆ। ਸਰਸੇ ਦੇ ਆਲੇ-ਦੁਆਲੇ ਦਾ ਕਾਫ਼ੀ ਇਲਾਕਾ ਲੰਮੇ ਸਮੇਂ ਤੱਕ ਦੰਦੀਵਾਲ ਚੌਹਾਨਾਂ ਦੇ ਕਬਜ਼ੇ ਵਿੱਚ ਰਿਹਾ। ਫੂਲਕੀਆਂ ਰਿਆਸਤਾਂ ਦੇ ਹੋਂਦ ਵਿੱਚ ਆਉਣ ਨਾਲ ਦੰਦੀਵਾਲਾਂ ਦੀ ਸ਼ਕਤੀ ਕੁਝ ਘਟ ਗਈ। ਦੱਖਣੀ ਪੰਜਾਬ ਅਤੇ ਹਰਿਆਣੇ ਦੇ ਕਈ ਇਲਾਕਿਆਂ ਵਿਚ ਇਸ ਖਾਨਦਾਨ ਦੇ ਲੋਕ ਵਸਦੇ ਹਨ। ਸਾਰੀਆਂ ਸ਼ਾਖਾਂ ਦਾ ਵੇਰਵਾ ਦੇਣਾ ਇੱਥੇ ਸੰਭਵ ਨਹੀਂ। ਬਾਬਾ ਪੀਰਾ ਦੀ ਇਤਿਹਾਸਿਕਤਾ ਨੂੰ ਸਿੱਧ ਕਰਨ ਲਈ ਕੇਵਲ ਉਨ੍ਹਾਂ ਦੇ ਵੱਡੇ ਸਪੁੱਤਰ ਬਾਬਾ ਸੰਗਤੀਆਂ ਦੀ ਪੀੜ੍ਹੀ ਦਾ ਹੀ ਇੱਥੇ ਸੰਖੇਪ ਵਰਨਣ ਕਰਦੇ ਹਾਂ, ਜਿਸ ਦੇ ਵੰਸ਼ਜ ਬਠਿੰਡਾ-ਨਿਵਾਸੀ ਪ੍ਰੋ: ਕਰਮ ਸਿੰਘ ਹਨ। ਸੰਗਤੀਆ ਜੀ ਦੇ ਚਾਰ ਪੁੱਤਰ ਦਾਨਾ, ਪਾਨਾ, ਤਖਤ ਮੱਲ ਤੇ ਖਾਨਾ ਸਨ। ਤਖਤ ਮੱਲ ਦਾ ਅੱਗੇ ਮਾਣਕ ਅਤੇ ਮਾਣਕ ਦਾ ਪੁੱਤਰ ਗੁਰਦਿੱਤਾ ਹੋਇਆ। ਗੁਰਦਿੱਤੇ ਦਾ ਪੁੱਤਰ ਜੀਤਾ ਸਿੰਘ ਸੀ। ਜੀਤਾ ਸਿੰਘ ਦੇ ਦੋ ਪੁੱਤਰ ਮਲੂਕ ਸਿੰਘ ਤੇ ਦਸੌਂਦਾ ਸਿੰਘ ਹੋਏ। ਦਸੌਂਦਾ ਸਿੰਘ ਦਾ ਪੁੱਤਰ ਪੰਜਾਬ ਸਿੰਘ ਅਤੇ ਪੰਜਾਬ ਸਿੰਘ ਦੇ ਦੋ ਪੁੱਤਰ ਬੁੱਧ ਸਿੰਘ ਅਤੇ ਨਿੱਕਾ ਸਿੰਘ ਸਨ। ਸ: ਨਿੱਕਾ ਸਿੰਘ ਦੇ ਸਪੁੱਤਰ ਸਨ ਪ੍ਰੋ: ਕਰਮ ਸਿੰਘ, ਜੋ ਬਠਿੰਡੇ ਵਿੱਚ ਇਕ ਰਾਜ-ਜੋਗੀ ਵਾਲਾ ਜੀਵਨ ਬਤੀਤ ਕਰ ਰਹੇ ਸਨ। (ਪ੍ਰੋ. ਕਰਮ ਸਿੰਘ 2006 ਵਿੱਚ ਬਠਿੰਡੇ ਵਾਲੀ ਕੋਠੀ-ਜ਼ਮੀਨ ਵੇਚ ਕੇ ਡਬਵਾਲੀ ਚਲੇ ਗਏ ਅਤੇ ਉਥੇ ਡਬਵਾਲੀ ਤੋਂ ਦੋ ਕਿਲੋਮੀਟਰ ਉਰੇ 'ਚੌਹਾਨ ਨਿਵਾਸ' ਨਾਂ ਦਾ ਨਵਾਂ ਫਾਰਮ ਆਬਾਦ ਕੀਤਾ। ਦੁੱਖ ਦੀ ਗੱਲ ਹੈ ਕਿ ਕਰਮਯੋਗੀ ਪ੍ਰੋ. ਕਰਮ ਸਿੰਘ 13 ਜੁਲਾਈ 2007 ਨੂੰ ਇਸ ਰੰਗਲੇ ਜਹਾਨ ਨੂੰ ਅਲਵਿਦਾ ਕਹਿ ਗਏ। ਉਨ੍ਹਾਂ ਦੀ ਸਵੈਜੀਵਨੀ 'ਰੰਗਾ ਰੰਗ ਦੀ' ਉਨ੍ਹਾਂ ਦੇ ਸਪੁੱਤਰ ਸ੍ਰੀ ਫ਼ਤਿਹ ਸਿੰਘ ਨੇ ਪ੍ਰਕਾਸ਼ਿਤ ਕੀਤੀ ਹੈ।)

'ਤਵਾਰੀਖ ਭੂੰਦੜ ਵਾ ਗੁਰੂਸਰ' ਦੇ ਰਚੇਤਾ ਸੰਤ ਕਵੀ ਧਿਆਨ ਸਿੰਘ ਬਾਬਾ ਪੀਰੇ ਦੇ ਦੂਜੇ ਸਪੁੱਤਰ ਭਾਈ ਜਗਤਾ ਜੀ ਦੇ ਖਾਨਦਾਨ ਵਿੱਚੋਂ ਸਨ ਅਤੇ ਪ੍ਰੋ: ਕਰਮ ਸਿੰਘ ਦੇ ਬਾਬਾ ਲੱਗਦੇ ਸਨ। ਪ੍ਰੋ: ਕਰਮ ਸਿੰਘ ਨੇ ਆਪਣੇ ਬਾਪ-ਦਾਦੇ ਦਾ ਖਜ਼ਾਨਾ ਡਿੱਠਾ, ਤਾਂ ਉਸ ਦੇ ਮੁੱਲ ਦੀ ਪਹਿਚਾਣ ਕੀਤੀ। ਉਨ੍ਹਾਂ ਨੇ ਭਾਈ ਧਿਆਨ ਸਿੰਘ ਦੀਆਂ ਸਾਰੀਆਂ ਹੱਥ-ਲਿਖਤ ਰਚਨਾਵਾਂ ਸੰਭਾਲ ਕੇ ਰੱਖੀਆਂ ਹੋਈਆਂ ਹਨ। ਭਾਈ ਧਿਆਨ ਸਿੰਘ ਦੀਆਂ ਕਾਵਿ-ਰਚਨਾਵਾਂ ਵਿੱਚ 18ਵੀਂ ਸਦੀ ਦੇ ਮਾਲਵੇ ਦੇ ਇਤਿਹਾਸ ਅਤੇ ਸਭਿਆਚਾਰ ਦੇ ਸਜੀਵ ਚਿੱਤਰ ਦ੍ਰਿਸ਼ਟੀ-ਗੋਚਰ ਹੁੰਦੇ ਹਨ। ਜੇ ਇਨ੍ਹਾਂ ਇਤਿਹਾਸਕ ਕਾਵਿ-ਪ੍ਰਸੰਗਾਂ ਨੂੰ ਪ੍ਰਕਾਸ਼ਿਤ ਕਰ ਦਿੱਤਾ ਜਾਵੇ ਤਾਂ ਇਹ ਸਿੱਖ ਇਤਿਹਾਸ ਦੇ ਸਰੋਤਾਂ ਵਿੱਚ ਨਿਸਚੇ ਹੀ ਇਕ ਮਹੱਤਵਪੂਰਨ ਵਾਧਾ ਸਾਬਤ ਹੋਣਗੇ।

• • •

# 42

## ਮੁਕਤਸਰ ਦਾ ਮੇਲਾ ਅਤੇ ਬਾਬਾ ਲੰਗਰ ਸਿੰਘ

ਮੁਕਤਸਰ ਦਾ ਮੇਲਾ ਮਾਲਵੇ ਦੇ ਹੀ ਨਹੀਂ, ਪੰਜਾਬ ਦੇ ਵੱਡੇ ਮੇਲਿਆਂ ਵਿੱਚ ਗਿਣਿਆ ਜਾਂਦਾ ਹੈ। ਇਤਿਹਾਸ ਸਿਰਜਣ ਵਾਲੀ ਇਕ ਪਵਿੱਤਰ ਘਟਨਾ ਨੂੰ ਸਮਰਪਿਤ ਇਹ ਮੇਲਾ ਲੋਕ-ਮਨਾਂ ਵਿੱਚ ਏਨਾ ਵਸ ਗਿਆ ਹੈ ਕਿ ਇਸ ਬਾਰੇ ਕਈ ਲੋਕ-ਗੀਤ ਪ੍ਰਚਲਿਤ ਹਨ। ਹੇਠ ਲਿਖੇ ਗੀਤ ਤੋਂ ਪਤਾ ਲਗਦਾ ਹੈ ਕਿ ਨਾਮਧਾਰੀ ਸਿੰਘ ਇਸ ਮੇਲੇ ਨੂੰ ਹੋਰ ਮੇਲਿਆਂ ਨਾਲੋਂ ਵੱਖਰੀ ਨੁਹਾਰ ਵਾਲਾ ਮੇਲਾ ਬਣਾਉਣ ਲਈ ਯਤਨਸ਼ੀਲ ਰਹੇ ਹਨ—

ਕੂਕੇ ਗਾਉਣ ਲਗਣ ਨਾ ਦੇਂਦੇ<br>ਮੇਲੇ ਮੁਕਤਸਰ ਦੇ।

ਗੁਰਦੁਆਰਾ ਟੁੱਟੀ ਗੰਢੀ ਦਰਬਾਰ ਸਾਹਿਬ ਦੇ ਆਲੇ-ਦੁਆਲੇ ਹੁਣ ਸੰਘਣੀ ਆਬਾਦੀ ਹੋ ਗਈ ਹੈ। ਇਸ ਕਰਕੇ ਨੇੜੇ-ਤੇੜੇ ਦੀਆਂ ਗਲੀਆਂ ਤੇ ਬਾਜ਼ਾਰ ਮੇਲੇ ਦੀ ਭੀੜ ਨਾਲ ਭਰ ਜਾਂਦੇ ਹਨ। ਬਹੁਤੀ ਭੀੜ ਗੁਰਦੁਆਰੇ ਤੋਂ ਕੁਝ ਦੂਰ ਮਲੋਟ ਰੋਡ ਉੱਤੇ ਇਕ ਖੁੱਲ੍ਹੀ ਥਾਂ ਜੁੜਦੀ ਹੈ। ਪਸ਼ੂਆਂ ਦੀ ਮੰਡੀ ਅਬੋਹਰ ਰੋਡ 'ਤੇ ਲੱਗਦੀ ਹੈ। ਬਠਿੰਡਾ ਰੋਡ 'ਤੇ ਪਹਿਲਾਂ ਨਿਹੰਗ ਸਿੰਘ ਘੋੜ-ਦੌੜ ਅਤੇ ਨੇਜ਼ਾਬਾਜ਼ੀ ਦੇ ਕਰਤਬ ਦਿਖਾਇਆ ਕਰਦੇ ਸਨ ਪਰ ਹੁਣ ਇਹ ਰੀਤ ਬੰਦ ਹੋ ਗਈ ਹੈ। ਹਜ਼ਾਰਾਂ ਲੋਕ ਸਰੋਵਰ ਵਿੱਚ ਇਸ਼ਨਾਨ ਕਰਦੇ ਹਨ। ਤਿੰਨ-ਦਿਨਾ ਮੇਲੇ ਦੇ ਅਖੀਰਲੇ ਦਿਨ ਗੁਰਦੁਆਰਾ ਟੁੱਟੀ ਗੰਢੀ ਸਾਹਿਬ ਤੋਂ ਨਗਰ ਕੀਰਤਨ ਨਿਕਲਦਾ ਹੈ, ਜੋ ਗੁਰਦੁਆਰਾ ਟਿੱਬੀ ਸਾਹਿਬ ਜਾ ਕੇ ਸਮਾਪਤ ਹੁੰਦਾ ਹੈ। ਇਸ ਮੇਲੇ 'ਤੇ ਦੋ-ਤਿੰਨ ਲੱਖ ਦੀ ਭੀੜ ਹੋ ਜਾਣੀ ਸੁਭਾਵਿਕ ਗੱਲ ਹੈ। ਮੇਲੇ ਦਾ ਮੁੱਖ ਦਿਨ ਮਾਘ ਦੀ ਸੰਗਰਾਂਦ ਨੂੰ ਹੁੰਦਾ ਹੈ। ਇਸ ਲਈ ਮੁਕਤਸਰ ਦਾ ਇਹ ਮੇਲਾ ਮਾਘੀ ਦੇ ਮੇਲੇ ਵਜੋਂ ਮਸ਼ਹੂਰ ਹੈ।

ਮੁਕਤਸਰ ਦਾ ਮੇਲਾ, ਮਾਘੀ ਨੂੰ ਲੱਗਣ ਕਰਕੇ ਸਾਡੇ ਕਈ ਨਵੇਂ-ਪੁਰਾਣੇ ਇਤਿਹਾਸਕਾਰ ਇਹੀ ਸਮਝਦੇ ਹਨ ਕਿ ਮੁਕਤਸਰ ਦੀ ਜੰਗ 30 ਪੋਹ ਨੂੰ ਹੋਈ ਸੀ ਅਤੇ ਸ਼ਹੀਦਾਂ ਦਾ ਸਸਕਾਰ ਅਗਲੇ ਦਿਨ ਪਹਿਲੀ ਮਾਘ ਨੂੰ ਕੀਤਾ ਗਿਆ ਸੀ। ਭਾਈ ਕੋਇਰ ਸਿੰਘ (ਗੁਰ ਬਿਲਾਸ ਪਾਤਸ਼ਾਹੀ ਦਸਵੀਂ), ਭਾਈ ਸੁੱਖਾ ਸਿੰਘ (ਗੁਰ ਬਿਲਾਸ), ਭਾਈ ਸਵਰੂਪ ਸਿੰਘ ਕੌਸ਼ਿਸ਼ (ਗੁਰੂ ਕੀਆਂ ਸਾਖੀਆਂ), ਭਾਈ ਵੀਰ ਸਿੰਘ ਬੱਲ (ਸਿੰਘ ਸਾਗਰ) ਅਤੇ ਭਾਈ ਸੰਤੋਖ ਸਿੰਘ (ਸੂਰਜ ਪ੍ਰਕਾਸ਼) ਆਦਿ ਸਾਰੇ, ਜੰਗ-ਮੁਕਤਸਰ ਦੀ ਮਿਤੀ 30 ਪੋਹ ਹੀ ਦੱਸਦੇ ਹਨ।

ਪਰ ਤਕਰੀਬਨ ਸਾਰੇ ਲੇਖਕ ਇਹ ਵੀ ਮੰਨਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ 1762 ਬਿ. (1705 ਈ:) ਦੇ ਪੋਹ ਮਹੀਨੇ ਦੇ ਪਹਿਲੇ ਹਫ਼ਤੇ ਅਨੰਦਪੁਰ ਛੱਡਿਆ। ਮੁਕਤਸਰ ਤੱਕ ਗੁਰੂ ਜੀ ਨੇ 335 ਕਿਲੋਮੀਟਰ ਪੈਂਡਾ ਤੈਅ ਕੀਤਾ ਅਤੇ ਤਕਰੀਬਨ ਇਕ ਮਹੀਨਾ ਉਹ ਲੰਮੇ ਜੱਟਪੁਰੇ ਰਹੇ ਅਤੇ ਤਿੰਨ ਮਹੀਨੇ ਦੀਨੇ-ਕਾਂਗੜ ਵਿੱਚ ਵਿਸ਼ਰਾਮ ਕੀਤਾ। ਇਸ ਹਿਸਾਬ ਨਾਲ ਗੁਰੂ ਜੀ 30 ਪੋਹ ਨੂੰ ਕੇਵਲ 22-23 ਦਿਨਾਂ ਵਿੱਚ ਅਨੰਦਪੁਰ ਤੋਂ ਮੁਕਤਸਰ ਕਿਵੇਂ ਪਹੁੰਚ ਸਕਦੇ ਹਨ। ਦੂਜੀ ਗੱਲ ਇਹ ਕਹੀ ਜਾਂਦੀ ਹੈ ਕਿ ਖਿਦਰਾਣੇ ਦੀ ਢਾਬ ਉੱਤੇ ਗੁਰੂ ਕੀਆਂ ਫ਼ੌਜਾਂ ਦਾ ਕਬਜ਼ਾ ਹੋਣ ਕਰਕੇ ਮੁਗ਼ਲ ਫ਼ੌਜ ਪਾਣੀ ਤੋਂ ਪਿਆਸੀ ਮਰਦੀ ਹਾਰ ਗਈ। ਪੋਹ ਦੇ ਮਹੀਨੇ ਪਿਆਸ ਬੰਦੇ ਨੂੰ ਏਨਾ ਲਾਚਾਰ ਨਹੀਂ ਕਰਦੀ, ਜਿੰਨਾ ਵਿਸਾਖ ਜਾਂ ਗਰਮੀ ਦੇ ਮਹੀਨੇ ਵਿੱਚ ਕਰਦੀ ਹੈ। ਅਸਲ ਗੱਲ ਇਹ ਹੈ ਕਿ ਗੁਰੂ ਜੀ ਨੂੰ ਅਨੰਦਪੁਰ ਤੋਂ ਮੁਕਤਸਰ ਤੱਕ ਸਹਿਜੇ-ਸਹਿਜੇ ਪਹੁੰਚਣ ਵਿੱਚ ਤਕਰੀਬਨ ਪੰਜ ਮਹੀਨੇ ਦਾ ਸਮਾਂ ਲੱਗਾ ਅਤੇ ਉਦੋਂ ਤੱਕ ਸਰਦੀ ਦਾ ਮੌਸਮ ਗਰਮੀ ਵਿੱਚ ਬਦਲ ਚੁੱਕਾ ਸੀ। ਇਸ ਤੋਂ ਬਿਨਾਂ ਇਕ ਦਿਲਚਸਪ ਗੱਲ ਇਹ ਹੈ ਕਿ ਸ: ਪਾਲ ਸਿੰਘ ਪੁਰੇਵਾਲ ਦੀ JANTRI : 500 Years ਵਿੱਚ ਸੰਮਤ 1762 ਵਿੱਚ ਪੋਹ ਦਾ ਮਹੀਨਾ ਕੇਵਲ 29 ਦਿਨਾਂ ਦਾ ਹੈ ਅਤੇ ਇਸ ਮਹੀਨੇ ਵਿੱਚ 30 ਪੋਹ ਦੀ ਤਰੀਕ ਹੀ ਨਹੀਂ ਆਉਂਦੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਛਪੇ ਪੈਂਫਲਿਟ 'ਇਤਿਹਾਸ ਗੁਰਦੁਆਰਾ ਸ੍ਰੀ ਮੁਕਤਸਰ ਸਾਹਿਬ (ਲੇਖਕ : ਸ਼ਮਸ਼ੇਰ ਸਿੰਘ ਅਸ਼ੋਕ) ਅਨੁਸਾਰ ਮੁਕਤਸਰ ਦੀ ਜੰਗ 21 ਵਿਸਾਖ 1762 ਬਿ. ਨੂੰ ਹੋਈ। ਸੰਨ ਈਸਵੀ ਵਿੱਚ ਇਹ ਮਿਤੀ 18

ਅਪ੍ਰੈਲ 1705 ਬਣਦੀ ਹੈ। ਐਨਸਾਈਕਲੋਪੀਡੀਆ ਆਫ਼ ਸਿੱਖੀਇਜ਼ਮ (ਭਾਗ-3) ਵਿੱਚ ਵੀ ਭੱਟ ਵਹੀਆਂ ਦੀ ਮਿਤੀ 30 ਪੋਹ 1762 ਬਿ. (29 ਦਸੰਬਰ 1705) ਦਸ ਕੇ ਲਿਖਿਆ ਹੈ ਕਿ ਸਥਾਨਕ ਰਵਾਇਤ ਅਨੁਸਾਰ ਇਹ ਜੰਗ 21 ਵਿਸਾਖ 1762 ਬਿ. (18 ਅਪ੍ਰੈਲ 1705 ਈ:) ਨੂੰ ਹੋਈ। ਪਰ ਇਸ ਮਿਤੀ ਵਿਚ ਵੀ ਇਕ ਸਾਲ ਦਾ ਭੁਲੇਖਾ ਲਗਦਾ ਹੈ। ਜੇ ਇਹ ਜੰਗ ਪੋਹ ਦੀ ਨਾ ਮੰਨ ਕੇ ਵਿਸਾਖ ਦੀ ਮੰਨੀ ਜਾਵੇ ਤਾਂ ਪੋਹ ਤੋਂ ਵਿਸਾਖ ਤੱਕ ਪਹੁੰਚਦਿਆਂ ਵਿਚਾਲੇ ਇਕ ਚੇਤ ਤੋਂ ਨਵਾਂ ਸਾਲ 1763 ਬਿ. (1706 ਈ:) ਚੜ੍ਹ ਪੈਂਦਾ ਹੈ। ਇਸ ਲਈ ਮੁਕਤਸਰ ਦੀ ਜੰਗ ਦੀ ਸਹੀ ਮਿਤੀ 21 ਵਿਸਾਖ 1763 ਬਿ. (18 ਅਪ੍ਰੈਲ 1706 ਈ:) ਬਣਦੀ ਹੈ।

ਅੱਜਕਲ੍ਹ ਗੁਰਦੁਆਰਾ ਟੁੱਟੀ ਗੰਢੀ ਸਾਹਿਬ ਮੁਕਤਸਰ ਵਿੱਚ ਹਰ ਸਾਲ ਸ਼ਹੀਦਾਂ ਦੀ ਯਾਦ ਵਿੱਚ ਦੋ ਦਿਨ ਮਨਾਏ ਜਾਂਦੇ ਹਨ। ਪਹਿਲਾਂ ਇਕ ਮਾਘ ਨੂੰ (ਭਾਵ 13 ਜਾਂ 14 ਜਨਵਰੀ ਨੂੰ) ਮਾਘੀ ਦਾ ਮੇਲਾ ਲਗਦਾ ਹੈ ਅਤੇ ਫੇਰ 21 ਵਿਸਾਖ ਭਾਵ 3 ਜਾਂ 4 ਮਈ ਨੂੰ ਮੁਕਤਸਰ ਦੇ ਸ਼ਹੀਦਾਂ ਦਾ ਸ਼ਹੀਦੀ ਦਿਵਸ ਮਨਾਇਆ ਜਾਂਦਾ ਹੈ। ਚਾਲੀ ਸ਼ਹੀਦਾਂ ਦੀ ਯਾਦ ਵਿੱਚ 40 ਸ੍ਰੀ ਅਖੰਡ ਪਾਠ ਕਰਾਏ ਜਾਂਦੇ ਹਨ। ਇਹ ਪਾਠ ਫਰਵਰੀ ਦੇ ਮਹੀਨੇ ਵਿੱਚ ਸ਼ੁਰੂ ਹੋ ਜਾਂਦੇ ਹਨ ਅਤੇ 3 ਜਾਂ 4 ਮਈ (21 ਵਿਸਾਖ) ਨੂੰ ਅਖੀਰਲਾ ਚਾਲ੍ਹੀਵਾਂ ਭੋਗ ਪਾਇਆ ਜਾਂਦਾ ਹੈ। ਇਸ ਗੱਲ ਤੋਂ ਵੀ ਜੰਗ ਮੁਕਤਸਰ ਦੀ ਮਿਤੀ 21 ਵਿਸਾਖ ਹੀ ਸਿੱਧ ਹੁੰਦੀ ਹੈ।

ਗੱਲ ਅਸਲ ਵਿੱਚ ਇੰਜ ਹੋਈ ਕਿ ਗੁਰਦੁਆਰਾ ਟੁੱਟੀ ਗੰਢੀ ਸਾਹਿਬ ਵਾਲੇ ਅਸਥਾਨ 'ਤੇ ਜਦੋਂ ਕੁਝ ਸਿੰਘਾਂ ਨੇ ਮੇਲਾ ਲਾਉਣ ਦੀ ਵਿਉਂਤ ਬਣਾਈ ਤਾਂ ਫੈਸਲਾ ਇਹ ਹੋਇਆ ਕਿ ਜੰਗ ਦੀ ਅਸਲ ਮਿਤੀ 21 ਵਿਸਾਖ ਨੂੰ ਤਾਂ ਇੱਥੇ ਰੇਤਲਾ ਇਲਾਕਾ ਹੋਣ ਕਰਕੇ ਗਰਮੀ ਬਹੁਤ ਪੈਂਦੀ ਹੈ ਅਤੇ ਪਾਣੀ ਦੀ ਵੀ ਬਹੁਤ ਘਾਟ ਹੁੰਦੀ ਹੈ। ਇਸ ਲਈ ਮੇਲਾ ਠੰਢੀ ਰੁੱਤ ਵਿੱਚ ਮਾਘ ਦੀ ਸੰਗਰਾਂਦ ਨੂੰ ਲਾਇਆ ਜਾਵੇ। ਮੌਸਮ ਦੀ ਅਨੁਕੂਲਤਾ ਕਾਰਨ ਇਹ ਮੇਲਾ ਮਾਘੀ ਨੂੰ ਲੱਗਣਾ ਸ਼ੁਰੂ ਹੋਇਆ। ਪਰ ਜੇ ਮੇਲੇ ਦੀ ਮਿਤੀ ਦੇ ਆਧਾਰ 'ਤੇ ਇਹ ਕਿਹਾ ਜਾਵੇ ਕਿ ਮੁਕਤਸਰ ਦੀ ਜੰਗ ਮਾਘੀ ਜਾਂ ਮਾਘੀ ਤੋਂ ਇਕ ਦਿਨ ਪਹਿਲਾਂ ਹੋਈ ਸੀ ਤਾਂ ਇਹ ਠੀਕ ਨਹੀਂ ਹੋਵੇਗਾ।

ਗਿ. ਗਿਆਨ ਸਿੰਘ ਲਿਖਦੇ ਹਨ ਕਿ 'ਜੰਗ ਤਾਂ ਮੁਕਤਸਰ ਭਾਵੇਂ ਵੈਸਾਖ ਵਿੱਚ ਹੋਇਆ ਸੀ ਪਰ ਭਾਈ ਲੰਗਰ ਸਿੰਘ (ਜੋ ਉਸ ਵੇਲੇ ਗੁਰੂ ਜੀ ਦੇ ਨਾਲ ਸੇ ਤੇ ਮਕਾਨ ਜਿਨ੍ਹਾਂ ਦਾ ਹੁਣ ਹਰੀਕੇ ਪਿੰਡ ਉੱਘਾ ਹੈ) ਕਈ ਵਰ੍ਹੇ ਪਿੱਛੋਂ ਇਸ ਅਸਥਾਨ ਦੇ ਪਤੇ ਸਿੰਘਾਂ ਦੇ ਦਲ ਨੂੰ ਦਸ ਕੇ ਮਾਘੀ ਦਾ ਮੇਲਾ ਠਹਿਰਾਇਆ, ਕਿਉਂਕਿ ਇਹ ਰੁੱਤ ਮਾਲਵੇ ਦੇਸ਼ ਵਿੱਚ ਯਾਤਰਾ ਲਈ ਬਹੁਤ ਚੰਗੀ ਮਾਲੂਮ ਹੁੰਦੀ ਹੈ।' (ਤਵਾਰੀਖ ਗੁਰੂ ਖ਼ਾਲਸਾ, ਭਾਗ ਪਹਿਲਾ, ਪੰਨਾ 1051)

'ਗੁਰੂ ਕੀਆਂ ਸਾਖੀਆਂ' ਦਾ ਇਕ ਫੁੱਟ-ਨੋਟ ਇਹ ਜਾਣਕਾਰੀ ਦਿੰਦਾ ਹੈ, 'ਬਾਅਦ ਵਿੱਚ ਭਾਈ ਲੰਗਰ ਸਿੰਘ ਹਰੀਕੇ ਕਲਾਂ ਨੇ ਇਹ ਸ਼ਹੀਦੀ ਅਸਥਾਨ ਬਣਵਾਇਆ ਤੇ ਅੰਮ੍ਰਿਤਸਰ ਵਾਸੀ ਸੰਗਤ ਦੇ ਉੱਦਮ ਨਾਲ ਦਸੰਬਰ 1725 ਈ: ਤੋਂ ਮਾਘੀ ਦਾ ਮੇਲਾ ਮਨਾਉਣ ਦਾ ਰਿਵਾਜ ਪਿਆ।' (ਪੰਨਾ : 174)

ਇਕ ਸੂਚਨਾ ਅਨੁਸਾਰ ਬਾਬਾ ਲੰਗਰ ਸਿੰਘ ਦਾ ਅਸਲ ਨਾਂ ਭਾਈ ਮਲਾਗਰ ਸਿੰਘ ਸੀ ਅਤੇ ਭਾਈ ਮਲਾਗਰ ਸਿੰਘ ਉਹ ਸਿਦਕੀ ਤੇ ਸੰਤੋਖੀ ਸਿੰਘ ਸਨ ਜਿਨ੍ਹਾਂ ਨੇ ਕੋਟਕਪੂਰੇ ਨੇੜੇ ਪਿੰਡ ਬਹਿਬਲ ਵਿਖੇ ਇਕ ਗ਼ਰੀਬ ਸਿੱਖ ਦੇ ਘਰ ਸੁੱਕੇ ਪੀਲੂਆਂ ਦਾ ਭੋਜਨ ਛਕ ਕੇ ਦਸਮ ਪਾਤਸ਼ਾਹ ਨੂੰ ਕਿਹਾ ਸੀ, 'ਜੀ ਵੱਡਾ ਉਮਦਾ ਪ੍ਰਸਾਦਿ ਛਕਿਆ, ਐਸਾ ਪ੍ਰਸਾਦਿ ਅਸੀਂ ਸਾਰੀ ਉਮਰ ਵਿੱਚ ਨਹੀਂ ਛਕਿਆ।' ਜਦੋਂ ਗੁਰੂ ਜੀ ਨੂੰ ਸੁੱਕੇ ਪੀਲੂਆਂ ਦੇ ਪ੍ਰਸ਼ਾਦ ਬਾਰੇ ਪਤਾ ਲੱਗਾ ਤਾਂ ਉਨ੍ਹਾਂ ਨੇ ਫ਼ਰਮਾਇਆ, 'ਧੰਨ ਸਿੱਖੀ, ਐਸੇ ਭੀ ਹਨ : ਸਖੀ ਦੇਇ ਸੰਤੋਖੀ ਖਾਇ। ਤਿਸ ਸਿਖ ਕੇ ਗੁਰ ਬਲ ਬਲ ਜਾਇ।' (ਸਾਖੀ ਪੋਥੀ)

ਭਾਈ ਮਲਾਗਰ ਸਿੰਘ (ਲੰਗਰ ਸਿੰਘ) ਨੇ ਮੁਕਤਸਰ ਦੀ ਜੰਗ ਵਿੱਚ ਹਿੱਸਾ ਲਿਆ ਅਤੇ ਬਾਅਦ ਵਿੱਚ ਮੁਕਤਸਰ ਦੇ ਸਾਰੇ ਇਤਿਹਾਸਕ ਅਸਥਾਨਾਂ (ਸ਼ਹੀਦ ਗੰਜ, ਤੰਬੂ ਸਾਹਿਬ, ਟਿੱਬੀ ਸਾਹਿਬ, ਰਕਾਬਸਰ, ਦਾਤਨਸਰ ਆਦਿ) ਦੀ ਨਿਸ਼ਾਨਦੇਹੀ ਕਰਕੇ ਇਥੇ ਗੁਰਦੁਆਰੇ ਬਣਵਾਏ ਅਤੇ ਇੱਥੇ ਮਾਘੀ ਨੂੰ ਮੇਲਾ ਲਾਉਣਾ ਸ਼ੁਰੂ ਕੀਤਾ। ਐਨਸਾਈਕਲੋਪੀਡੀਆ ਆਫ਼ ਸਿਖੀਇਜ਼ਮ (ਭਾਗ-2) ਵਿੱਚ ਗਿ. ਗੁਰਚਰਨ ਸਿੰਘ ਮੁਕਤਸਰੀ ਬਾਬਾ ਲੰਗਰ ਸਿੰਘ ਬਾਰੇ ਇਹ ਸੂਚਨਾ ਦਿੰਦੇ ਹਨ, 'ਬਾਬਾ ਲੰਗਰ ਸਿੰਘ ਅਠਾਰ੍ਹਵੀਂ ਸਦੀ ਦੇ ਇਕ ਨਿਰਮਲੇ ਸੰਤ ਸਨ। ਉਹ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਰਧਾਲੂ ਅਤੇ ਕੋਟਕਪੂਰਾ ਵਾਸੀ ਭਾਈ ਪ੍ਰਸ਼ਾਦਾ ਸਿੰਘ ਅਤੇ ਮਾਈ ਵਲਟੋਹੀ ਦੇ ਸਪੁੱਤਰ ਸਨ। ਇਸ ਪਰਿਵਾਰ ਨੂੰ ਇਹ ਨਾਂ, ਉਨ੍ਹਾਂ ਦੀ ਸੇਵਾ-ਭਾਵਨਾ ਨੂੰ ਵੇਖ ਕੇ ਇਲਾਕੇ ਦੀ ਸੰਗਤ ਨੇ ਦਿੱਤੇ ਸਨ। ਬਾਬਾ ਲੰਗਰ ਸਿੰਘ ਨੇ ਅਨੰਦਪੁਰ ਵਿਖੇ ਭਾਈ ਕੇਸਰ ਸਿੰਘ ਤੋਂ ਸਿੱਖਿਆ ਪ੍ਰਾਪਤ ਕੀਤੀ। ਭਾਈ ਕੇਸਰ ਸਿੰਘ ਉਸ ਭਾਈ ਕਰਮ ਸਿੰਘ ਦੇ ਚੇਲੇ ਸਨ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਸਿੱਖਾਂ ਵਿੱਚ

ਵਾਰਾਨਸੀ ਵਿਖੇ ਸੰਸਕ੍ਰਿਤ ਦੇ ਅਧਿਐਨ ਲਈ ਭੇਜਿਆ ਸੀ। ਬਾਅਦ ਵਿੱਚ ਬਾਬਾ ਲੰਗਰ ਸਿੰਘ ਮੁਕਤਸਰ ਤੋਂ 18 ਕਿਲੋਮੀਟਰ ਦੂਰ ਪਿੰਡ ਹਰੀਕੇ ਕਲਾਂ ਵਿੱਚ ਰਹਿਣ ਲੱਗ ਪਏ। ਉਥੇ ਉਨ੍ਹਾਂ ਨੇ ਗੁਰਮਤਿ ਦੀ ਸਿੱਖਿਆ ਦੇਣ ਲਈ ਇਕ ਡੇਰਾ ਸਥਾਪਤ ਕੀਤਾ। ਉਨ੍ਹਾਂ ਦੇ ਚੇਲੇ ਮਹੰਤ ਨਿੱਕਾ ਸਿੰਘ ਨੇ ਬਰਨਾਲਾ, ਪਟਿਆਲਾ, ਮਲੇਰ ਕੋਟਲਾ, ਰਾਏਕੋਟ ਅਤੇ ਜਗਰਾਉਂ ਵਿਖੇ ਪੰਜ ਡੇਰੇ ਹੋਰ ਸਥਾਪਤ ਕੀਤੇ। ....ਮੁਕਤਸਰ ਵਿਖੇ ਮਾਘੀ ਦਾ ਮੇਲਾ ਸ਼ੁਰੂ ਕਰਨ ਦਾ ਸਿਹਰਾ ਵੀ ਉਨ੍ਹਾਂ ਦੇ ਸਿਰ ਹੀ ਬੱਝਦਾ ਹੈ। ਬਾਬਾ ਲੰਗਰ ਸਿੰਘ ਇਕ ਵਾਰੀ ਅੰਮ੍ਰਿਤਸਰ ਦੀ ਯਾਤਰਾ 'ਤੇ ਗਏ ਅਤੇ ਉਥੇ ਹੀ ਕੁਝ ਚਿਰ ਬਿਮਾਰ ਰਹਿ ਕੇ ਚਲਾਣਾ ਕਰ ਗਏ। ਬਾਬਾ ਜੀ ਦੀ ਸਮਾਧ ਪਿੰਡ ਹਰੀਕੇ ਵਿੱਚ ਬਣੀ ਹੋਈ ਹੈ।'

ਇਸ ਲੇਖਕ ਨੇ 3 ਮਈ 1999 ਨੂੰ ਇਸ ਪਿੰਡ ਦੀ ਯਾਤਰਾ ਕੀਤੀ। ਕੋਟਕਪੂਰਾ-ਮੁਕਤਸਰ ਸੜਕ ਉੱਤੇ ਇਤਿਹਾਸਕ ਪਿੰਡ ਸਰਾਏ ਨਾਗਾ ਦੇ ਪੂਰਬ ਵੱਲ ਪੰਜ ਕਿਲੋਮੀਟਰ ਦੇ ਫਾਸਲੇ 'ਤੇ ਪਿੰਡ ਹਰੀਕੇ ਕਲਾਂ ਆਬਾਦ ਹੈ। ਇਸ ਛੋਟੇ ਜਿਹੇ ਪਿੰਡ ਵਿੱਚ ਤਿੰਨ ਇਤਿਹਾਸਕ ਅਸਥਾਨ ਹਨ। 1. ਗੁਰਦੁਆਰਾ ਪਾਤਸ਼ਾਹੀ ਦਸਵੀਂ ਜਿੱਥੇ ਗੁਰੂ ਜੀ ਇਕ ਰਾਤ ਠਹਿਰੇ ਸਨ। 2. ਡੇਰਾ ਬਾਬਾ ਲੰਗਰ ਸਿੰਘ, ਜਿੱਥੇ ਬਾਬਾ ਜੀ ਰਹਿੰਦੇ ਸਨ ਅਤੇ ਵਿਦਿਆਰਥੀਆਂ ਨੂੰ ਗੁਰਮਤਿ ਦੀ ਸਿੱਖਿਆ ਦਿੰਦੇ ਸਨ। 3. ਗੁਰਦੁਆਰਾ ਸਮਾਧ ਬਾਬਾ ਲੰਗਰ ਸਿੰਘ। ਪਿੰਡ ਵਾਸੀਆਂ ਅਨੁਸਾਰ ਗੁਰੂ ਦਸਮੇਸ਼ ਜੀ ਪਿੰਡ ਖੋਖਰ ਤੋਂ ਹਰੀਕੇ ਆਏ ਸਨ।

ਡੇਰਾ ਬਾਬਾ ਲੰਗਰ ਸਿੰਘ ਵਿੱਚ ਦੋ ਚੁੱਲ੍ਹੇ ਅਤੇ ਇਕ ਲੋਹ ਹੁਣ ਵੀ ਸੁਰੱਖਿਅਤ ਹਨ। ਬਾਬਾ ਲੰਗਰ ਸਿੰਘ ਦੇ ਸਮੇਂ ਇਨ੍ਹਾਂ ਚੁੱਲ੍ਹਿਆਂ ਉੱਤੇ ਲੰਗਰ ਤਿਆਰ ਕੀਤਾ ਜਾਂਦਾ ਸੀ। ਹੁਣ ਇਨ੍ਹਾਂ ਉੱਤੇ ਲੰਗਰ ਨਹੀਂ ਪੱਕਦਾ। ਕੇਵਲ ਯਾਦਗਾਰ ਵਜੋਂ ਇਨ੍ਹਾਂ ਚੁੱਲ੍ਹਿਆਂ ਦੀ ਸਮੇਂ-ਸਮੇਂ ਲਿਪ-ਪੋਚ ਕੇ ਸੰਭਾਲ ਕੀਤੀ ਜਾਂਦੀ ਹੈ। ਇਸ ਡੇਰੇ ਵਿੱਚ ਦਸਵੇਂ ਸਰਾਧ ਵਾਲੇ ਦਿਨ ਬਾਬਾ ਜੀ ਦੀ ਯਾਦ ਵਿੱਚ ਅਖੰਡ ਪਾਠ ਕਰਵਾਇਆ ਜਾਂਦਾ ਹੈ। ਇਸ ਅਸਥਾਨ 'ਤੇ ਬਾਬਾ ਜੀ ਦੀ ਚੇਲਾ-ਗੱਦੀ ਇਸ ਤਰ੍ਹਾਂ ਚਲਦੀ ਹੈ—

ਬਾਬਾ ਲੰਗਰ ਸਿੰਘ ਦੇ ਚੇਲੇ ਭਾਈ ਨਿੱਕਾ ਸਿੰਘ ਸਨ। ਪੰਜਵੀਂ, ਛੇਵੀਂ ਅਤੇ ਸੱਤਵੀਂ ਪੀੜ੍ਹੀ ਕ੍ਰਮਵਾਰ ਭਾਈ ਬਹਾਦਰ ਸਿੰਘ, ਭਾਈ ਗੰਗਾ ਸਿੰਘ ਅਤੇ ਭਾਈ ਭਾਨ ਸਿੰਘ ਸਨ। ਇਹ ਤਿੰਨੇ ਜੱਟ ਪਰਿਵਾਰਾਂ ਵਿੱਚੋਂ ਸਨ। ਅੱਠਵੀਂ ਪੀੜ੍ਹੀ ਮਹੰਤ ਰਾਮ ਸਿੰਘ ਬ੍ਰਾਹਮਣ ਪਰਿਵਾਰ ਵਿੱਚੋਂ ਸਨ। ਮੌਜੂਦਾ ਮਹੰਤ ਭਾਈ ਸੁਰਜੀਤ ਸਿੰਘ ਵੀ ਬ੍ਰਾਹਮਣ ਪਰਿਵਾਰ ਵਿੱਚੋਂ ਹਨ। ਨਵੇਂ ਮਹੰਤ ਦੀ ਗੱਦੀਨਸ਼ੀਨੀ ਸਮੇਂ ਨਿਰਮਲ ਸੰਪਰਦਾਇ ਵੱਲੋਂ ਦਸਤਾਰ ਦਿੱਤੀ ਜਾਂਦੀ ਹੈ।

ਗੁਰਦੁਆਰਾ ਸਮਾਧ ਬਾਬਾ ਲੰਗਰ ਸਿੰਘ ਇਸ ਪਿੰਡ ਦਾ ਸਭ ਤੋਂ ਵੱਡਾ ਗੁਰਦੁਆਰਾ ਹੈ, ਜਿਸ ਦੇ ਇਕ ਕੋਨੇ ਵਿੱਚ ਬਾਬਾ ਜੀ ਦੀ ਸਮਾਧ ਬਣੀ ਹੋਈ ਹੈ। ਸਮਾਧ ਦੇ ਪਿੱਛੇ ਵਣ ਦਾ ਇਕ ਹਰਾ-ਕਚੂਰ ਦਰਖਤ ਇੰਜ ਖਲੋਤਾ ਹੈ, ਜਿਵੇਂ ਉਹ ਆਪਣੀਆਂ ਲੰਮੀਆਂ ਲਗਰਾਂ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਅਨਿਨ ਸੇਵਕ ਬਾਬਾ ਲੰਗਰ ਸਿੰਘ ਦੀ ਸਮਾਧ ਉੱਤੇ ਚਉਰ ਕਰ ਰਿਹਾ ਹੋਵੇ।

• • •

# 43

## ਗੁਰੂ ਗੋਬਿੰਦ ਸਿੰਘ ਜੀ ਦਾ ਸਰਾਏ ਨਾਗਾ ਵਿੱਚ ਆਗਮਨ

ਮੁਕਤਸਰ ਦੀ ਜੰਗ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦਾ ਸਫ਼ਰ ਅੱਗੇ ਸ਼ੁਰੂ ਹੋਇਆ। ਬਰਾੜਾਂ ਦੀ ਜਿਹੜੀ ਫੌਜ ਭਰਤੀ ਕੀਤੀ ਹੋਈ ਸੀ ਉਸ ਨੂੰ ਹੁਕਮ ਹੋਇਆ, 'ਤੁਸੀਂ ਭਾਈ ਅੱਗੇ ਹੋਵੋ। ਇਸ ਉਜਾੜ ਇਲਾਕੇ ਨੂੰ ਦੇਖਦੇ ਚੱਲੋ। ਜਿੱਥੇ ਕਿਤੇ ਪਾਣੀ ਦਾ ਤਾਲ ਨਜ਼ਰ ਆਵੇ, ਉਥੇ ਡੇਰਾ ਕਰਾਂਗੇ। 'ਸੂਰਜ ਪ੍ਰਕਾਸ਼' ਦੇ ਸ਼ਬਦ ਹਨ—

ਰਾਖੇ ਚਾਕਰ ਜੇ ਬੈਰਾੜ।
'ਚਲਹੁ ਅੱਗ੍ਰ ਤੁਮ ਪਿਖੀ ਉਜਾੜ'
ਨਿਰਮਲ ਜਲ ਕੋ ਥਲ ਜਿਤ ਪਾਵਹੁ।
ਚਲਹੁ ਸ਼ੀਘ੍ਰ ਤਹਿੰ ਸਿਵਰ ਟਿਕਾਵਹੁ।' —ਭਾਈ ਸੰਤੋਖ ਸਿੰਘ, ਐਨ 1, ਅੰਸੂ 13
(ਪਿਖੀ : ਦੇਖਦੇ, ਸਿਵਰ : ਡੇਰਾ)

ਮੁਕਤਸਰ ਤੋਂ 15 ਕਿਲੋਮੀਟਰ ਦੇ ਫਾਸਲੇ 'ਤੇ ਇਕ ਥੇਹ ਆਇਆ। ਥੇਹ ਦੇ ਨੇੜੇ ਪਾਣੀ ਦੀ ਇਕ ਢਾਬ ਸੀ। ਢਾਬ ਦੇ ਕਿਨਾਰੇ ਇਕ ਨਾਂਗੇ ਸਾਧ ਦਾ ਆਸ਼ਰਮ ਸੀ। ਇਸ ਸਾਧੂ ਦੀ ਉਮਰ ਬਹੁਤ ਲੰਮੇਰੀ ਸੀ। 'ਸਾਖੀ ਪੋਥੀ' ਦੇ ਕਰਤਾ ਨੇ ਇਸ ਨੂੰ 'ਚਿਰੰਜੀਵੀ ਸਾਧ' ਲਿਖਿਆ ਹੈ। ਗੁਰੂ ਜੀ ਨੇ ਢਾਬ ਦੇ ਕਿਨਾਰੇ ਡੇਰਾ ਕੀਤਾ। ਕਹਿੰਦੇ ਹਨ ਇਸ ਥੇਹ ਵਾਲੀ ਥਾਂ ਪਹਿਲਾਂ ਪਿੰਡ 'ਮਤੇ ਦੀ ਸਰਾਂ' ਹੁੰਦਾ ਸੀ, ਜਿੱਥੇ ਗੁਰੂ ਅੰਗਦ ਦੇਵ ਜੀ ਦਾ ਜਨਮ ਹੋਇਆ। ਬਾਅਦ ਵਿੱਚ ਇਥੇ ਨਾਂਗੇ ਸਾਧੂ ਦਾ ਨਿਵਾਸ ਹੋਣ ਕਰਕੇ ਦੁਬਾਰਾ ਪਿੰਡ ਵਸ ਗਿਆ ਜੋ 'ਨਾਂਗੇ ਦੀ ਸਰਾਇ' ਦੇ ਨਾਂ ਨਾਲ ਮਸ਼ਹੂਰ ਹੋਇਆ।

ਗੁਰੂ ਜੀ ਦੇ ਡੇਰੇ ਦੀ ਚਹਿਲ-ਪਹਿਲ ਦੇਖ ਕੇ ਸਾਧ ਨੇ ਆਪਣੇ ਚੇਲਿਆਂ ਨੂੰ ਪੁੱਛਿਆ, 'ਤਾਲ ਦੇ ਪਰਲੇ ਪਾਸੇ ਕੌਣ ਉਤਰਿਆ ਹੈ?' ਚੇਲਿਆਂ ਨੇ ਦੱਸਿਆ, 'ਬਾਬਾ ਜੀ, 'ਮਰੇਲਾ ਗੁਰੂ' ਆਇਆ ਹੈ, ਜਿਸ ਨੇ ਤੁਰਕਾਂ ਨਾਲ ਕਈ ਜੰਗ ਕਰਕੇ ਹਜ਼ਾਰਾਂ ਤੁਰਕਾਂ ਨੂੰ ਮਾਰ ਖਪਾਇਆ।'

ਤਿਸ ਕੇ ਦਾਸਨ ਦਯੋ ਬਤਾਈ।
'ਗੁਰੂ ਮਰੇਲਾ ਉਤਰਯੋ ਆਈ।
ਤੁਰਕਨਿ ਸੰਗ ਜੰਗ ਕਰਿ ਭਾਰੇ।
ਕੇਤੀ ਬਾਰ ਹਜ਼ਾਰਹੁੰ ਗਾਰੇ।' —ਸੂਰਜ ਪ੍ਰਕਾਸ਼

ਉਸ ਵੇਲੇ ਮੁਗ਼ਲ ਹਾਕਮਾਂ ਨੇ ਗੁਰੂ ਗੋਬਿੰਦ ਸਿੰਘ ਦਾ ਨਾਂ 'ਮਰੇਲਾ ਗੁਰੂ' ਮਸ਼ਹੂਰ ਕੀਤਾ ਹੋਇਆ ਸੀ। ਮਰੇਲਾ ਗੁਰੂ ਦਾ ਅਰਥ ਹੈ 'ਲੜਾਕਾ ਗੁਰੂ'।

ਵਡੇਰੀ ਉਮਰ ਦੇ ਬਿਰਧ ਸਾਧ ਨੂੰ ਜਦ ਪਤਾ ਲੱਗਾ ਕਿ ਗੁਰੂ ਜੀ ਅਜੇ ਛੋਟੀ, ਜੁਆਨ ਉਮਰ ਵਿੱਚ ਹੀ ਹਨ ਤਾਂ ਕਹਿੰਦਾ, 'ਅਸੀਂ ਇਸ ਤੋਂ ਕੀ ਲੈਣਾ ਹੈ?'

ਸਿੱਖਾਂ ਨੇ ਸਾਧ ਦੀ ਗੱਲ ਗੁਰੂ ਜੀ ਨੂੰ ਦੱਸੀ ਤਾਂ ਗੁਰੂ ਜੀ ਬੋਲੇ, 'ਸਾਧ ਵੱਡੀ ਉਮਰ ਦਾ ਗੁਮਾਨ ਕਰਦਾ ਹੈ।'

ਗੁਰੂ ਜੀ ਦਾ ਇਹ ਬਚਨ ਚੇਲਿਆਂ ਦੀ ਜ਼ਬਾਨੀ ਸਾਧ ਦੇ ਕੰਨੀਂ ਪਿਆ ਤਾਂ ਹੌਲੀ-ਹੌਲੀ ਸੋਟੀ ਟੇਕਦਾ ਗੁਰੂ ਜੀ ਦੇ ਨੇੜੇ ਆ ਬੈਠਾ। ਉਸ ਵੇਲੇ ਰਹਿਰਾਸ ਸਾਹਿਬ ਦਾ ਪਾਠ ਚੱਲ ਰਿਹਾ ਸੀ। ਪਾਠ ਦੀ ਸਮਾਪਤੀ ਪਿੱਛੋਂ ਗੁਰੂ ਜੀ ਨੇ ਸਾਧ ਦਾ ਵਡੇਰੀ ਉਮਰ ਦਾ ਗੁਮਾਨ ਤੋੜਨ ਲਈ ਆਖਿਆ, 'ਮਹਾਂਪੁਰਸ਼ੋ, ਤੁਸੀਂ ਤਾਂ ਪੁਰਾਣਾ ਗੋਦੜਾ ਹੀ ਰੱਖਿਆ ਹੋਇਆ ਹੈ, ਪੁਰਾਣੇ ਜਰਜਰੇ ਗੋਦੜੇ ਦਾ ਕਾਹਦਾ ਮਾਣ! ਜਿਸ ਨੂੰ ਨਵੀਂ ਪੁਸ਼ਾਕ ਮਿਲ ਜਾਏ, ਉਹ ਨਵੇਂ ਵਸਤਰ ਲੈ ਲੈਂਦਾ ਹੈ।'

ਕੁਝ ਹੋਰ ਬਚਨ-ਬਿਲਾਸ ਹੋਏ ਤਾਂ ਬਿਰਧ ਸਾਧ ਦਸਮੇਸ਼ ਗੁਰੂ ਜੀ ਦੀ ਦਿੱਵ-ਦ੍ਰਿਸ਼ਟੀ ਦਾ ਕਾਇਲ ਹੋ ਗਿਆ। ਗੁਰੂ ਚਰਨਾਂ ਉੱਤੇ ਨਮਸਕਾਰ ਕੀਤੀ। ਕਹਿਣ ਲੱਗਾ, 'ਏਨੀ ਛੋਟੀ ਆਯੂ ਤੇ ਏਨੀ ਉੱਚੀ ਸੋਝੀ।'

ਗੁਰੂ ਜੀ ਇਕ ਰਾਤ ਇਸ ਢਾਬ ਦੇ ਕਿਨਾਰੇ ਰਹੇ। ਗੁਰੂ ਜੀ ਦੇ ਸਾਰੇ ਵਹੀਰ ਨੂੰ ਰਾਤ ਦਾ ਲੰਗਰ ਬਿਰਧ ਸਾਧੂ ਨੇ ਛਕਾਇਆ।

ਸਰਾਏ ਨਾਗਾ (ਪੁਰਾਣਾ ਨਾਂ ਮੱਤੇ ਦੀ ਸਰਾਂ) ਗੁਰੂ ਅੰਗਦ ਦੇਵ ਜੀ ਦਾ ਜਨਮ ਪਿੰਡ ਵੀ ਹੈ। ਇਥੇ ਗੁਰੂ ਜੀ ਦੇ ਪਿਤਾ ਭਾਈ ਫੇਰੂ ਮੱਲ, ਚੌਧਰੀ ਤਖਤ ਮੱਲ ਦੇ ਮੁਨਸ਼ੀ ਸਨ। ਇਸ ਪਿੰਡ ਵਿੱਚ ਗੁਰੂ ਨਾਨਕ ਦੇਵ ਜੀ ਵੀ ਆਏ ਸਨ। ਚੌਧਰੀ ਤਖ਼ਤ ਮੱਲ ਦੀ ਭੈਣ ਬੀਬੀ ਵਿਰਾਈ (ਜਾਂ ਸਭਿਰਾਈ) ਗੁਰੂ ਨਾਨਕ ਦੇਵ ਜੀ ਦੀ ਅਨਿਨ ਸ਼ਰਧਾਲੂ ਸੀ।

ਸਰਾਏ ਨਾਗਾ ਨੂੰ ਤਿੰਨ ਗੁਰੂ ਸਾਹਿਬਾਨ ਦੀ ਚਰਨ-ਛੁਹ ਪ੍ਰਾਪਤ ਹੈ। ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਇਕੋ ਸਥਾਨ 'ਤੇ ਪਧਾਰੇ ਸਨ। ਦੋਹਾਂ ਗੁਰੂ ਸਾਹਿਬਾਨ ਦੀ ਯਾਦ ਵਿੱਚ ਗੁਰਦੁਆਰਾ ਚਰਨ ਕਮਲਸਰ ਪਾਤਸ਼ਾਹੀ ਪਹਿਲੀ ਅਤੇ ਦਸਵੀਂ ਸੁਭਾਇਮਾਨ ਹੈ। ਕਈ ਪੌੜੀਆਂ ਚੜ੍ਹ ਕੇ ਪ੍ਰਕਾਸ਼-ਅਸਥਾਨ 'ਤੇ ਜਾਈਦਾ ਹੈ। ਗੁਰਦੁਆਰੇ ਦੇ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਦਾ ਵਣ ਦਾ ਇਕ ਉੱਚਾ ਦਰਖਤ ਹੁਣ ਵੀ ਹਰਾ-ਭਰਾ ਖੜ੍ਹਾ ਹੈ। ਗੁਰਦੁਆਰਾ ਸਾਹਿਬ ਦੇ ਹੇਠਾਂ ਨੀਵੀਂ ਥਾਂ 'ਤੇ ਇਕ ਸਰੋਵਰ ਵੀ ਹੈ।

ਗੁਰਦੁਆਰਾ ਜਨਮ ਅਸਥਾਨ ਗੁਰੂ ਅੰਗਦ ਦੇਵ ਜੀ ਪਿੰਡ ਦੇ ਬਾਹਰ, ਪੂਰਬ ਵਾਲੇ ਪਾਸੇ ਇਕ ਥੇਹ ਉੱਤੇ ਸ਼ਸ਼ੋਭਤ ਹੈ। ਇਹ ਅਸਥਾਨ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤੋਂ ਕਾਇਮ ਹੈ। ਇਸ ਗੁਰਦੁਆਰੇ ਦੀ ਨਵੀਂ ਇਮਾਰਤ ਦੀ ਕਾਰ-ਸੇਵਾ ਸੰਤ ਬਾਬਾ ਗੁਰਮੁਖ ਸਿੰਘ ਜੀ ਪਟਿਆਲਾ ਵਾਲਿਆਂ ਦੇ ਜਥੇ ਨਾਲ ਸਬੰਧਿਤ ਸੰਤ ਬਾਬਾ ਮੱਸਾ ਸਿੰਘ ਜੀ ਨੇ 1952 ਵਿੱਚ ਸ਼ੁਰੂ ਕੀਤੀ ਸੀ ਜੋ 1960 ਵਿੱਚ ਮੁਕੰਮਲ ਹੋਈ। ਸੰਤ ਸੁਰਿੰਦਰ ਹਰੀ ਸਿੰਘ ਜੀ ਇਸ ਗੁਰਦੁਆਰੇ ਵਿੱਚ 1956 ਤੋਂ ਸੇਵਾ ਕਰ ਰਹੇ ਹਨ। ਬਾਬਾ ਮੱਸਾ ਸਿੰਘ ਜੀ ਤੋਂ ਬਾਅਦ ਸੰਤ ਸੁਰਿੰਦਰ ਹਰੀ ਸਿੰਘ ਹੀ 1960 ਤੋਂ ਇਸ ਗੁਰਦੁਆਰੇ ਦੇ ਮੈਨੇਜਰ-ਸੇਵਾਦਾਰ ਅਤੇ ਕਰਤਾ-ਧਰਤਾ ਹਨ। ਉਨ੍ਹਾਂ ਨੇ ਦੱਸਿਆ ਕਿ ਗੁਰਦੁਆਰੇ ਦੀ ਕਾਰ-ਸੇਵਾ ਸਮੇਂ ਪੁੱਟ-ਪੁਟਾਈ ਕਰਦਿਆਂ ਥੇਹ ਵਿੱਚੋਂ ਹਿੰਦੂ ਦੇਵੀ-ਦੇਵਤਿਆਂ ਦੀਆਂ ਕਈ ਛੋਟੀਆਂ-ਵੱਡੀਆਂ ਮੂਰਤੀਆਂ ਅਤੇ ਅਰਬੀ ਫ਼ਾਰਸੀ ਅੰਕਾਂ ਵਾਲੇ ਬੇਸ਼ੁਮਾਰ ਸਿੱਕੇ ਨਿਕਲੇ ਸਨ। ਇਨ੍ਹਾਂ ਮੂਰਤੀਆਂ ਵਿੱਚ ਪੱਥਰ ਅਤੇ ਧਾਤ ਦੀਆਂ ਵਿਸ਼ਨੂੰ ਭਗਵਾਨ, ਸ੍ਰੀ ਗਣੇਸ਼ ਜੀ, ਲੱਛਮੀ ਦੇਵੀ ਅਤੇ ਸ੍ਰੀ ਰਾਮ ਚੰਦਰ ਜੀ ਦੀਆਂ ਮੂਰਤੀਆਂ ਸ਼ਾਮਿਲ ਹਨ। ਇਨ੍ਹਾਂ ਲੱਭਤਾਂ ਤੋਂ ਸੰਕੇਤ ਮਿਲਦਾ ਹੈ ਕਿ ਕਿਸੇ ਸਮੇਂ ਇਸ ਇਲਾਕੇ ਵਿੱਚ ਹਿੰਦੂ ਧਰਮ ਅਤੇ ਹਿੰਦੂ ਸਭਿਅਤਾ ਦਾ ਬੋਲ-ਬਾਲਾ ਸੀ। ਸਿੱਕਿਆਂ ਉੱਤੇ ਅਰਬੀ-ਫਾਰਸੀ ਦੇ ਅੱਖਰ ਉੱਕਰੇ ਹੋਏ ਹਨ। ਸੰਤ ਸੁਰਿੰਦਰ ਹਰੀ ਸਿੰਘ ਜੀ ਨੇ ਸਾਨੂੰ ਤਿੰਨ-ਚਾਰ ਕਿਲੋ ਹਰੇ ਜੰਗਾਲ ਲੱਗੇ ਸਿੱਕਿਆਂ ਦੇ ਦਰਸ਼ਨ ਕਰਵਾਏ।

ਇਸ ਪਿੰਡ ਦੀ ਇਕ ਹੋਰ ਵਿਸ਼ੇਸ਼ਤਾ ਇਹ ਹੈ ਕਿ ਹਰਿਆਣੇ ਦੇ ਸਾਬਕ ਗਵਰਨਰ ਅਤੇ ਪੰਜਾਬ ਦੇ ਸਾਬਕ ਮੁੱਖ ਮੰਤਰੀ ਸ੍ਰ: ਹਰਚਰਨ ਸਿੰਘ ਬਰਾੜ ਇਸੇ ਪਿੰਡ ਵਿੱਚ ਨਿਵਾਸ ਰੱਖਦੇ ਹਨ। ਕਦੀ ਸਰਾਏ ਨਾਗਾ ਦੀ ਸਾਰੀ ਲਗਪਗ ਤਿੰਨ ਹਜ਼ਾਰ ਘੁਮਾਂ ਜ਼ਮੀਨ ਉਨ੍ਹਾਂ ਦੇ ਖਾਨਦਾਨ ਦੀ ਹੀ ਮਲਕੀਅਤ ਸੀ। ਸਾਰੇ ਭਾਰਤ ਵਿੱਚ ਮਸ਼ਹੂਰ ਉਨ੍ਹਾਂ ਦਾ ਨਸਲੀ ਘੋੜਿਆਂ ਦਾ ਫਾਰਮ (ਦਸਮੇਸ਼ ਸਟੱਡ ਫਾਰਮ) ਇਸ ਪਿੰਡ ਦੇ ਵਿਸ਼ਾਲ ਰਕਬੇ ਉੱਤੇ ਫੈਲਿਆ ਹੋਇਆ ਹੈ। ਉਨ੍ਹਾਂ ਦੀ ਕੋਠੀ ਅਤੇ ਫਾਰਮ ਦੀ ਕੰਧ ਪਹਿਲੀ ਅਤੇ ਦਸਵੀਂ ਪਾਤਸ਼ਾਹੀ ਦੇ ਗੁਰਦੁਆਰੇ ਦੀ ਕੰਧ ਨਾਲ ਸਾਂਝੀ ਹੈ।

ਕਿੰਨਾ ਭਾਗਾਂ ਵਾਲਾ ਪਿੰਡ ਹੈ ਸਰਾਏ ਨਾਗਾ, ਜਿੱਥੇ ਤਿੰਨ ਗੁਰੂ ਸਾਹਿਬਾਨ ਦੇ ਚਰਨ ਪਏ।

• • •

# 44

# ਮਹੀਪਾਲ ਡੋਗਰਾਂ ਨੂੰ ਦਸਮ ਪਾਤਸ਼ਾਹ ਦੀ ਬਖਸ਼ਿਸ਼

ਸਾਖੀ ਪੋਥੀ, ਸੂਰਜ ਪ੍ਰਕਾਸ਼ ਅਤੇ ਕਈ ਹੋਰ ਗ੍ਰੰਥਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਸਰਾਏ ਨਾਗਾ ਵਿੱਚ ਇਕ ਰਾਤ ਵਿਸ਼ਰਾਮ ਕੀਤਾ ਅਤੇ ਅਗਲੇ ਦਿਨ ਘੋੜਿਆਂ ਉੱਤੇ ਸਵਾਰ ਹੋ ਕੇ ਫ਼ੌਜ ਸਮੇਤ ਉਥੋਂ ਅੱਗੇ ਤੁਰ ਪਏ। ਨੌਂ ਥੇਹਾਂ ਵਾਲੇ ਪਿੰਡ ਨੌਥੇਹੇ ਦੇ ਕੋਲੋਂ ਦੀ ਲੰਘ ਕੇ ਗੁਰੂ ਜੀ ਫੱਤੂ ਸੰਮੂ ਦੇ ਡੇਰੇ ਜਾ ਪਹੁੰਚੇ। ਘੋੜਿਆਂ ਤੋਂ ਕਾਠੀਆਂ ਲਾਹ ਕੇ ਇੱਥੇ ਪੜਾਅ ਕੀਤਾ :—

ਫੱਤੇ ਸੰਮੂ ਗ੍ਰਾਮ ਅਗਾਰੇ।
ਖਰੇ ਤੁਰੰਗ ਕਰਿ ਜ਼ੀਨ ਉਤਾਰੇ। —ਸੂਰਜ ਪ੍ਰਕਾਸ਼

ਇੱਥੇ ਹਰੀਕੇ ਗੋਤ ਦੇ ਜੱਟ ਵੀ ਵੱਸਦੇ ਸਨ। ਉਨ੍ਹਾਂ ਨੇ ਆਪਣੇ ਇਲਾਕੇ ਦੇ ਰਿਵਾਜ ਮੁਤਾਬਕ ਆਦਰ-ਸਤਿਕਾਰ ਵਜੋਂ ਗੁਰੂ ਜੀ ਨੂੰ ਇਕ ਲੁੰਗੀ ਤੇ ਇਕ ਖੇਸ ਭੇਟ ਕੀਤਾ। ਹੋਰ ਯਥਾ-ਯੋਗ ਸੇਵਾ ਵੀ ਕੀਤੀ। ਇਸ ਅਸਥਾਨ 'ਤੇ ਅੱਜਕਲ੍ਹ ਪਿੰਡ ਹਰੀਕੇ ਕਲਾਂ ਵਸਦਾ ਹੈ। ਪਿੰਡ ਵਿੱਚ ਗੁਰਦੁਆਰਾ ਪਾਤਸ਼ਾਹੀ ਦਸਵੀਂ ਬਣਿਆ ਹੋਇਆ ਹੈ। ਬਾਬਾ ਲੰਗਰ ਸਿੰਘ ਦਾ ਡੇਰਾ ਅਤੇ ਸਮਾਧ ਵੀ ਇਸ ਪਿੰਡ ਵਿੱਚ ਮੌਜੂਦ ਹਨ।

ਗੱਲ ਅਸਲ ਵਿੱਚ ਇੰਜ ਜਾਪਦੀ ਹੈ ਕਿ ਇੱਥੇ ਫੱਤੂ ਸੰਮੂ ਦਾ ਕੋਈ ਪਿੰਡ ਨਹੀਂ ਸੀ। ਫੱਤੂ ਸੰਮੂ ਨੇ ਆਪਣਾ ਪਿੰਡ ਅਗਾਂਹ ਜਾ ਕੇ ਵਸਾਇਆ। ਪਿੰਡ ਇੱਥੇ ਹਰੀਕੇ ਗੋਤ ਦੇ ਜੱਟਾਂ ਦਾ ਹੀ ਸੀ। ਉਸ ਸਮੇਂ ਸ਼ਾਇਦ ਇਹ ਥਾਂ 'ਹਰੀਕੇ' ਨਾਂ ਨਾਲ ਨਾ ਮਸ਼ਹੂਰ ਹੋਵੇ। ਹੁਣ ਵਾਲਾ ਨਾਂ 'ਹਰੀਕੇ ਕਲਾਂ' ਬਾਅਦ ਵਿੱਚ ਪ੍ਰਸਿੱਧ ਹੋਇਆ ਹੋਵੇ। ਫੱਤੂ ਅਤੇ ਸੰਮੂ, ਜੋ ਜਾਤ ਦੇ ਡੋਗਰ ਸਨ, ਹਰੀਕੇ ਜੱਟਾਂ ਦੀ ਚਾਕਰੀ ਕਰਦੇ ਸਨ। 'ਸਾਖੀ ਪੋਥੀ' ਵਿੱਚ ਉਨ੍ਹਾਂ ਨੂੰ 'ਟਹਿਲੀਏ' ਅਤੇ ਮੱਝਾਂ ਪਾਲਣ ਵਾਲੇ 'ਮਹੀਪਾਲ ਡੋਗਰ' ਲਿਖਿਆ ਗਿਆ ਹੈ। ਹਰੀਕਿਆਂ ਅਤੇ ਡੋਗਰਾਂ ਦਾ ਪ੍ਰਸਪਰ ਸਬੰਧ ਅਗਲੀ ਵਾਰਤਾ ਵਿੱਚ ਸਪੱਸ਼ਟ ਹੋ ਜਾਏਗਾ।

ਹਰੀਕੇ ਜੱਟਾਂ ਨੇ ਜਦੋਂ ਗੁਰੂ ਦਸਮੇਸ਼ ਜੀ ਨੂੰ ਲੁੰਗੀ ਅਤੇ ਖੇਸ ਭੇਟ ਕੀਤਾ ਤਾਂ ਗੁਰੂ ਜੀ ਨੇ ਵਿਨੋਦੀ ਰਉਂ ਵਿੱਚ ਲੁੰਗੀ ਲੱਕ ਬੰਨ੍ਹ ਲਈ ਅਤੇ ਖੇਸ ਮੋਢਿਆਂ ਉੱਤੇ ਲੈ ਲਿਆ। ਗਿ. ਗਿਆਨ ਸਿੰਘ ਲਿਖਦੇ ਹਨ, 'ਏਸ ਭੇਸ ਨੂੰ ਵੇਖ ਕੇ ਜਦ ਭਾਈ ਮਾਨ ਸਿੰਘ ਨੇ ਬੇਨਤੀ ਕੀਤੀ, 'ਸੱਚੇ ਪਾਤਸ਼ਾਹ, ਤੁਸੀਂ ਇਹ ਕੀ ਤਨਖਾਹ ਵਾਲਾ ਸਾਂਗ ਬਣਾ ਲੀਤਾ। (ਤਾਂ) ਬਚਨ ਹੋਯਾ : ਜੈਸਾ ਦੇਸ ਤੈਸਾ ਭੇਸ। ਤੇੜ ਲੁੰਗੀ ਮੋਢੇ ਖੇਸ। .....ਪਰ ਤਾਂ ਵੀ ਅਸੀਂ ਵੇਖਦੇ ਹਾਂ ਜੋ ਖਾਲਸਾ ਰੋਕਦਾ ਹੈ ਕਿ ਨਹੀਂ। ਸੋ ਹੁਣ ਤਨਖਾਹ ਲਾਓ। ਏਹ ਕਹਿ ਕੇ ਸਵਾ ਸੌ ਰੁਪਏ ਦਾ ਕੜਾਹ ਪ੍ਰਸ਼ਾਦ ਕਰਾਯਾ ਤੇ ਵਰਤਾਯਾ।' (ਤਵਾਰੀਖ ਗੁਰੂ ਖਾਲਸਾ, ਹਿੱਸਾ ਪਹਿਲਾ, ਪੰਨਾ 1953-54)

ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ-ਬਿਰਤਾਂਤ ਅਤੇ ਖ਼ਾਸ ਕਰਕੇ ਇਨ੍ਹਾਂ ਸਫ਼ਰਾਂ ਤੋਂ ਇਕ ਗੱਲ ਵਿਸ਼ੇਸ਼ ਪ੍ਰਗਟ ਹੁੰਦੀ ਹੈ ਕਿ ਰਾਤ ਨੂੰ ਗੁਰੂ ਜੀ ਦੇ ਸੌਣ ਵਾਲੇ ਪਲੰਘ ਉੱਤੇ ਬਿਨਾਂ-ਨਾਗਾ ਕੁਝ ਖ਼ਾਸ ਸਿੰਘਾਂ ਦਾ ਪਹਿਰਾ ਹੁੰਦਾ ਸੀ। ਮਾਤਾ ਭਾਗੋ ਵੀ ਪਹਿਰੇ ਵਾਲੇ ਸਿੰਘਾਂ ਵਿੱਚ ਸ਼ਾਮਿਲ ਹੁੰਦੀ ਸੀ। ਮਾਈ ਭਾਗੋ ਬਾਰੇ 'ਸਾਖੀ ਪੋਥੀ' ਦੇ ਸ਼ਬਦ ਹਨ : ਗੁਰੂ ਜੀ ਕੇ ਪਲੰਘ ਕਾ ਪਹਿਰਾ ਦੇਂਦੀ, ਦਸਾਂ ਸਿੰਘਾਂ ਨਾਲ। ਸਭ ਕੋਈ ਤਿਸ ਕਾ ਅਦਬ ਕਰਦਾ, ਦੇਵੀ ਜਾਣ ਕੇ। (ਪੰਨਾ 57)

ਪਿੰਡ ਹਰੀਕੇ ਵਿੱਚ ਰਾਤ ਪਈ ਤਾਂ ਗੁਰੂ ਜੀ ਨੇ ਹਰੀਕਿਆ ਨੂੰ ਆਖਿਆ, 'ਭਾਈ ਸਿੱਖੋ, ਅੱਜ ਰਾਤ ਪਲੰਘ ਉੱਤੇ ਪਹਿਰਾ ਤੁਸੀਂ ਦੇਣਾ।'

ਹਰੀਕੇ ਕਹਿਣ ਲੱਗੇ, 'ਗੁਰੂ ਜੀ, ਇੱਥੇ ਅਸੀਂ ਕਿਸੇ ਦਾ ਭੈਅ ਨਹੀਂ ਮੰਨਦੇ। ਤੁਸੀਂ ਵੀ ਕੋਈ ਸ਼ੰਕਾ ਨਾ ਕਰੋ ਨਿਸਚਿੰਤ ਹੋ ਕੇ ਸੌਂਵੋ।'

ਮੱਤ ਹਰੀਕੇ ਸੁਨਤਿ ਵਖਾਨੈਂ।
ਇਹਾਂ ਨ ਹਮ ਕਿਸ ਤੇ ਡਰ ਮਾਨੈਂ।
ਤੁਮ ਭੀ ਨਹਿੰ ਕੀਜੋ ਚਿੱਤ ਸ਼ੰਕਾ।
ਸੁਪਤਹੁ ਨਿਸ ਮਹਿੰ ਹੀਨ ਅਤੰਕਾ। —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼
(ਸੁਪਤਹੁ : ਸੌਂਵੋ, ਹੀਨ ਅਤੰਕਾ : ਨਿਸਚਿੰਤ)

ਜਦੋਂ ਗੁਰੂ ਜੀ ਨੇ ਵਾਰ-ਵਾਰ ਪਹਿਰਾ ਦੇਣ ਲਈ ਆਖਿਆ ਤਾਂ ਹਰੀਕਿਆਂ ਨੇ ਆਪਣੇ ਚਾਕਰ ਫੱਤੂ ਸੰਮੂ ਨੂੰ ਪਹਿਰਾ ਦੇਣ ਲਈ ਭੇਜ ਦਿੱਤਾ ਅਤੇ ਆਪ ਘਰੀਂ ਜਾ ਕੇ ਸੌਂ ਗਏ।

ਰਾਤ ਨੂੰ ਤਿੰਨ ਵਾਰ ਗੁਰੂ ਜੀ ਨੇ ਪੁੱਛਿਆ, 'ਕੋਈ ਹਰੀਕਾ ਹੈ ਜਾਗਦਾ?' ਤਾਂ ਤਿੰਨੇ ਵਾਰ ਫੱਤੂ ਸੰਮੂ ਡੋਗਰਾਂ ਨੇ ਉੱਤਰ ਦਿੱਤਾ, 'ਜੀ ਹਰੀਕੇ ਮਹੀਪਾਲ ਡੋਗਰ ਹਾਂ ਜਾਗਦੇ।'

ਫੱਤੂ ਸੰਮੂ ਨੇ ਸਾਰੀ ਰਾਤ ਸੁਚੇਤ ਹੋ ਕੇ ਬੜੇ ਸ਼ਰਧਾ-ਭਾਵ ਨਾਲ ਪਹਿਰਾ ਦਿੱਤਾ। ਗੁਰੂ ਜੀ ਉਨ੍ਹਾਂ ਦੀ ਸੇਵਾ ਉੱਤੇ ਬਹੁਤ ਖ਼ੁਸ਼ ਹੋਏ। ਦਿਨ ਚੜ੍ਹੇ ਗੁਰੂ ਜੀ ਨੇ ਉਨ੍ਹਾਂ ਨੂੰ ਪ੍ਰਸੰਨ ਹੋ ਕੇ ਕਿਹਾ, 'ਜੋ ਚਾਹੋ ਸੋ ਮੰਗੋ।' ਗਿ. ਗਿਆਨ ਸਿੰਘ ਅਨੁਸਾਰ, 'ਉਨ੍ਹਾਂ ਨੇ ਬੇਨਤੀ ਕੀਤੀ, ਅਸੀਂ ਇੱਥੇ ਪਾਹੀ (ਨੌਕਰ-ਚਾਕਰ) ਵਸਦੇ ਹਾਂ। ਇਹ ਵੱਡਾ ਦੁੱਖ ਹੈ, ਸਾਨੂੰ ਜ਼ਿਮੀਂਦਾਰਾ ਸੁਤੰਤਰ ਮਿਲੇ। ਦੂਜੇ ਦਿਨ ਗੁਰੂ ਜੀ ਉਨ੍ਹਾਂ ਸਮੇਤ ਸੈਰ ਸ਼ਿਕਾਰ ਕਰਦੇ ਦਸ ਬਾਰਾਂ ਕੋਹ ਨਿਕਲ ਗਏ। ਦੁਪਹਿਰ ਨੂੰ ਇਕ ਟਾਹਲੀ ਦੇ ਬ੍ਰਿਛ ਹੇਠ ਉਤਰ ਬੈਠੇ। ਮਹਾਰਾਜ ਜੀ ਨੇ ਫ਼ਰਮਾਇਆ, ਜਿੰਨੀ ਜ਼ਮੀਨ ਚਾਹੀਦੀ ਹੈ, ਇੱਥੇ ਘੋੜਾ ਫੇਰ ਲਓ। ਏਸ ਹੁਕਮ ਅਨੁਸਾਰ ਉਨ੍ਹਾਂ ਨੇ ਦੋ ਪਿੰਡਾਂ ਦੀ ਜ਼ਮੀਨ ਰੋਕ ਕੇ ਮੋੜ੍ਹੀਆਂ ਗੱਡ ਲਈਆਂ। ਜਿਨ੍ਹਾਂ ਦਾ ਨਾਂ ਹੁਣ ਫੱਤੂ ਸੰਮੂ ਦੀਆਂ ਟਾਹਲੀਆਂ ਪ੍ਰਸਿੱਧ ਹੈ।' (ਤਵਾਰੀਖ ਗੁਰੂ ਖਾਲਸਾ, ਪੰਨਾ 1053)

ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਨ ਕੋਸ਼ ਅਨੁਸਾਰ ਫੱਤੂ ਸੰਮੂ ਦੀਆਂ ਟਾਹਲੀਆਂ, ਜ਼ਿਲ੍ਹਾ ਫਿਰੋਜ਼ਪੁਰ ਵਿੱਚ ਰੇਲਵੇ ਸਟੇਸ਼ਨ ਜਲਾਲਾਬਾਦ ਤੋਂ ਪੰਜ ਛੇ ਮੀਲ ਪਿੰਡ ਸ਼ੇਰਗੜ੍ਹ ਦੀ ਜੂਹ ਵਿੱਚ ਹਨ। ਇੱਥੇ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿੱਚ ਗੁਰਦੁਆਰਾ ਬਣਿਆ ਹੋਇਆ ਹੈ। ਇਸ ਗੁਰਦੁਆਰੇ ਦੇ ਨਾਂ ਕੁਝ ਜ਼ਮੀਨ ਵੀ ਹੈ।

ਜਲਾਲਾਬਾਦ ਮੁਕਤਸਰ ਤੋਂ 32 ਕਿਲੋਮੀਟਰ ਹੈ। ਇਥੋਂ ਸਤਲੁਜ ਦਰਿਆ ਬਹੁਤ ਨੇੜੇ ਪੈਂਦਾ ਹੈ। ਹਰੀਕੇ ਪੱਤਣ ਤੋਂ ਅੱਗੇ ਫਿਰੋਜ਼ਪੁਰ ਦੇ ਇਲਾਕੇ ਵਿੱਚ ਦਰਿਆ ਸਤਲੁਜ ਨੂੰ 'ਨੈਂ' ਕਹਿੰਦੇ ਹਨ। 'ਸਾਖੀ ਪੋਥੀ' ਅਨੁਸਾਰ ਗੁਰੂ ਜੀ ਨੇ ਡੋਗਰਾਂ ਨੂੰ ਵਰ ਦਿੱਤਾ, 'ਨੈਇ ਤੇ ਬਸਦੇ ਰਹੋ, ਤੁਮਾਰੀ ਚੌਧਰਾਈ।'

ਭਾਈ ਸੰਤੋਖ ਸਿੰਘ ਨੇ ਇਸ ਬਖਸ਼ਿਸ਼ ਨੂੰ ਇਨ੍ਹਾਂ ਸ਼ਬਦਾਂ ਵਿੱਚ ਕਾਵਿ-ਬੱਧ ਕੀਤਾ ਹੈ :—

ਬਸਦੇ ਰਹਹੁ ਤੀਰ ਇਸ ਨਈ।
ਨਈ ਚੌਧ੍ਰਤਾ ਤੁਮ ਕੋ ਦਈ।
ਨੈਂ ਕੇ ਤੀਰ ਤੀਰ ਜੋ ਦੇਸ਼।
ਹੋਇ ਤੁਮਾਰੇ ਦੇਸ਼ ਅਸ਼ੇਸ਼। —ਸੂਰਜ ਪ੍ਰਕਾਸ਼
(ਤੀਰ ਤੀਰ : ਕੰਢੇ ਕੰਢੇ, ਅਸ਼ੇਸ਼ : ਸਾਰਾ)

ਸੂਰਜ ਪ੍ਰਕਾਸ਼, ਜਿਲਦ ਚੌਦ੍ਹਵੀਂ (ਭਾਸ਼ਾ ਵਿਭਾਗ ਪੰਜਾਬ) ਦੇ ਪੰਨਾ 6051 'ਤੇ ਦਿੱਤੇ ਫੁੱਟ-ਨੋਟ ਅਨੁਸਾਰ 'ਇਹ ਡੋਗਰ ਸਤਲੁਜ ਦੇ ਕੰਢੇ-ਕੰਢੇ ਫਿਰੋਜ਼ਪੁਰ ਦੇ ਜ਼ਿਲ੍ਹੇ ਵਿੱਚ ਵਸਦੇ ਹਨ।' ਇੰਜ ਡੋਗਰਾਂ ਉੱਤੇ ਦਸਮ ਪਾਤਸ਼ਾਹ ਦੀ ਕਿਰਪਾ ਹੋਈ।

ਡੋਗਰਾਂ ਬਾਰੇ 'ਮਹਾਨ ਕੋਸ਼' ਦੀ ਸੂਚਨਾ ਇਸ ਤਰ੍ਹਾਂ ਹੈ, 'ਇਕ ਜਾਤਿ, ਜੋ ਰਾਜਪੂਤਾਂ ਵਿੱਚੋਂ ਨਿਕਲੀ ਹੈ। ਅੱਜਕਲ੍ਹ ਡੋਗਰ ਬਹੁਤ ਕਰ ਕੇ ਮੁਸਲਮਾਨ ਹਨ ਅਤੇ ਬਹੁਤ ਗਾਈਆਂ ਮੱਝਾਂ ਰੱਖਦੇ ਹਨ। ਇਸੇ ਕਾਰਨ ਇਨ੍ਹਾਂ ਦੀਆਂ ਬਹੁਤੀਆਂ ਬਸਤੀਆਂ ਨਦੀਆਂ ਦੇ ਕਿਨਾਰੇ ਦੇਖੀਆਂ ਜਾਂਦੀਆਂ ਹਨ। ਫਿਰੋਜ਼ਪੁਰ ਦੇ ਜ਼ਿਲ੍ਹੇ ਸਤਲੁਜ ਦੇ ਕਿਨਾਰੇ ਡੋਗਰ ਬਹੁਤ ਵਸਦੇ ਹਨ।'

ਫੱਤੂ ਸੰਮੂ ਦੀਆਂ ਟਾਹਲੀਆਂ ਬਾਰੇ ਅਸੀਂ ਇਹ ਦੱਸਣਾ ਵੀ ਜ਼ਰੂਰੀ ਸਮਝਦੇ ਹਾਂ ਕਿ ਇਸ ਲੇਖਕ ਨੂੰ ਪ੍ਰਾਪਤ ਹੋਈ ਜਾਣਕਾਰੀ ਅਨੁਸਾਰ ਜਲਾਲਾਬਾਦ ਦੇ ਨੇੜੇ ਸ਼ੇਰਗੜ੍ਹ ਨਾਂ ਦਾ ਕੋਈ ਪਿੰਡ ਨਹੀਂ ਹੈ। ਇਸ ਲਈ ਫੱਤੂ ਸੰਮੂ ਦੀਆਂ ਟਾਹਲੀਆਂ ਦੀ ਸਹੀ ਸਥਿਤੀ ਲੱਭਣ ਦੀ ਲੋੜ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਉਪਰੋਕਤ ਸਫ਼ਰ ਤੋਂ ਪਤਾ ਲੱਗਦਾ ਹੈ ਕਿ ਗੁਰੂ ਜੀ ਮੁਕਤਸਰ ਤੋਂ ਪਹਿਲਾਂ ਉੱਤਰ-ਪੂਰਬ ਵੱਲ 18 ਕਿਲੋਮੀਟਰ ਹਰੀਕੇ ਕਲਾਂ ਤੱਕ ਗਏ ਤੇ ਉਥੋਂ ਫੇਰ ਮੁਕਤਸਰ ਵੱਲ ਪਰਤ ਕੇ ਮੁਕਤਸਰ ਦੇ ਉੱਤਰ-ਪੱਛਮ ਵੱਲ ਤਕਰੀਬਨ 40 ਕਿਲੋਮੀਟਰ ਦੇ ਫਾਸਲੇ 'ਤੇ ਜਲਾਲਾਬਾਦ ਦੇ ਨੇੜੇ ਫੱਤੂ ਸੰਮੂ ਦੀਆਂ ਟਾਹਲੀਆਂ ਵਾਲੇ ਅਸਥਾਨ 'ਤੇ ਪਹੁੰਚੇ। ਉੱਥੋਂ ਅੱਗੇ ਹੋਰ ਉੱਤਰ ਵਿੱਚ ਫਿਰੋਜ਼ਪੁਰ ਦੇ ਨੇੜੇ ਪਿੰਡ ਵਜੀਦਪੁਰ ਵਿੱਚ ਜਾ ਡੇਰਾ ਕੀਤਾ। ਵਜੀਦਪੁਰੋਂ ਫੇਰ ਮੁਕਤਸਰ ਵੱਲ ਨੂੰ ਮੁੜ ਆਏ ਅਤੇ ਬਠਿੰਡੇ ਵੱਲ ਨੂੰ ਸਫ਼ਰ ਸ਼ੁਰੂ ਕੀਤਾ। ਮੁਕਤਸਰ ਤੋਂ ਵਜੀਦਪੁਰ ਦਾ ਸਫ਼ਰ 'ਗੁਰੂ ਗੋਬਿੰਦ ਸਿੰਘ ਮਾਰਗ' ਵਿੱਚ ਸ਼ਾਮਿਲ ਨਹੀਂ ਕੀਤਾ ਗਿਆ। ਸ਼ਾਇਦ ਬਿਲਕੁਲ ਉਲਟ ਦਿਸ਼ਾ ਵਿੱਚ 70, 80 ਕਿਲੋਮੀਟਰ ਦਾ ਫਾਸਲਾ ਹੋਣ ਕਰਕੇ ਇਸ ਨੂੰ ਛੱਡ ਦਿੱਤਾ ਹੋਵੇਗਾ।

• • •

## 45

# ਜੰਡ ਸਾਹਿਬ ਅਤੇ ਬੇਰ ਸਾਹਿਬ

ਜਦੋਂ ਦਾ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਛੱਡਿਆ ਸੀ ਉਦੋਂ ਦਾ ਉਨ੍ਹਾਂ ਦਾ ਸਫ਼ਰ ਨਿਰੰਤਰ ਜਾਰੀ ਸੀ। ਸਰਸਾ ਨਦੀ ਲੰਘ ਕੇ ਰੋਪੜ ਦੇ ਪਾਸ ਕੋਟਲਾ ਨਿਹੰਗ ਖਾਨ ਵਿੱਚ ਉਨ੍ਹਾਂ ਨੇ ਇਕ ਦਿਨ ਪੜਾਅ ਕੀਤਾ। ਫੇਰ ਚਮਕੌਰ ਸਾਹਿਬ ਵਿੱਚ ਤਲਵਾਰਾਂ ਦੀ ਛਾਂ ਅਤੇ ਲਹੂ ਦੀ ਵਰਖਾ ਵਿੱਚ ਇਕ ਰਾਤ ਅਤੇ ਇਕ ਦਿਨ ਬਤੀਤ ਕੀਤਾ। ਮਾਛੀਵਾੜੇ ਵਿੱਚ 'ਉੱਚ ਦੇ ਪੀਰ' ਦਾ ਰੂਪ ਧਾਰਿਆ। ਇੱਕੀ ਦਿਨ ਰਾਏਕੋਟ ਅਤੇ ਲੰਮੇ ਜੱਟਪੁਰੇ ਵਿੱਚ ਗੁਜ਼ਾਰੇ। ਤਿੰਨ ਮਹੀਨੇ ਦੀਨੇ-ਕਾਂਗੜ ਵਿੱਚ ਰੌਣਕਾਂ ਲੱਗੀਆਂ। ਦੀਨੇ-ਕਾਂਗੜ ਤੋਂ ਚਾਲੇ ਪਾਏ ਤਾਂ ਕੁਝ ਦਿਨ ਖਿਦਰਾਣੇ ਦੀ ਢਾਬ ਉਨ੍ਹਾਂ ਦੀ ਮੰਜ਼ਿਲ ਬਣੀ ਰਹੀ। ਕੋਟਕਪੂਰੇ ਦੇ ਨੇੜੇ ਢਿਲਵਾਂ ਕਲਾਂ ਵਿੱਚ 'ਉੱਚ ਦੇ ਪੀਰ' ਦਾ ਭੇਸ ਤਿਆਗ ਦਿੱਤਾ। ਖਿਦਰਾਣੇ ਪਹੁੰਚੇ ਤਾਂ ਖਿਦਰਾਣੇ ਦੀ ਢਾਬ ਜੋ ਕਦੀ ਭਰ ਜਾਂਦੀ ਸੀ ਅਤੇ ਕਦੀ ਸੁੱਕ ਜਾਂਦੀ ਸੀ, ਉਸ ਨੂੰ ਸ਼ਹੀਦਾਂ ਦੇ ਲਹੂ ਨਾਲ ਪਵਿੱਤਰ ਕਰਕੇ ਕਦੇ ਵੀ ਨਾ ਸੁੱਕਣ ਵਾਲਾ ਮੁਕਤਸਰ ਸਰੋਵਰ ਬਖਸ਼ਿਆ।

ਮੁਕਤਸਰ ਦੀ ਜੰਗ ਪਿੱਛੋਂ ਗੁਰੂ ਦਸਮੇਸ਼ ਜੀ ਦਾ ਅਗਲਾ ਸਫ਼ਰ ਸ਼ੁਰੂ ਹੋਇਆ। ਹੁਣ ਉਨ੍ਹਾਂ ਦੀ ਮੰਜ਼ਲ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਹੈ। 'ਜਾਨ ਭਾਈ' ਦੇ ਅਸਵਾਰ ਬਾਜਾਂ-ਵਾਲੇ ਦਸਮੇਸ਼ ਸਤਿਗੁਰੂ ਜਿਨ੍ਹਾਂ ਭਾਗਭਰੀਆਂ ਥਾਵਾਂ ਨੂੰ ਵਰੋਸਾਉਂਦੇ ਹੋਏ ਤਲਵੰਡੀ ਸਾਬੋ ਪਹੁੰਚਦੇ ਹਨ, ਉਹ 'ਸੁਹਾਵੇ ਥਾਨ' ਸਾਡੇ ਅਗਲੇ ਬਿਰਤਾਂਤ ਦਾ ਵਿਸ਼ਾ ਹਨ।

ਮੁਕਤਸਰ ਤੋਂ ਤਲਵੰਡੀ ਸਾਬੋ ਦੱਖਣ-ਪੂਰਬ ਵੱਲ ਹੈ, ਪਰ ਇਸ ਵੇਲੇ ਗੁਰੂ ਗੋਬਿੰਦ ਸਿੰਘ ਮੁਕਤਸਰ ਤੋਂ ਬਿਲਕੁਲ ਉਲਟ ਦਿਸ਼ਾ ਉੱਤਰ-ਪੱਛਮ ਵਿੱਚ ਫਿਰੋਜ਼ਪੁਰ ਵੱਲ ਨੂੰ ਜਾ ਰਹੇ ਹਨ। ਸਾਡੇ ਇਤਿਹਾਸਾਂ ਵਿੱਚ ਫੱਤੂ-ਸੰਮੂ ਦੀਆਂ ਟਾਹਲੀਆਂ ਤੋਂ ਗੁਰੂ ਜੀ ਦਾ ਸਿੱਧੇ ਵਜੀਦਪੁਰ ਪਹੁੰਚਣਾ ਲਿਖਿਆ ਹੈ ਜੋ ਫਿਰੋਜ਼ਪੁਰ-ਮੋਗਾ ਸੜਕ ਉੱਤੇ ਸੱਤ ਕਿਲੋਮੀਟਰ ਦੇ ਫ਼ਾਸਲੇ 'ਤੇ ਸਥਿਤ ਹੈ। ਪਰ ਆਧੁਨਿਕ ਖੋਜ ਅਨੁਸਾਰ ਲਗਪਗ 40 ਕਿਲੋਮੀਟਰ ਦੇ ਇਸ ਸਫ਼ਰ ਵਿੱਚ ਦਸਮ ਪਾਤਸ਼ਾਹ ਦਾ, ਦੋ ਅਸਥਾਨਾਂ 'ਤੇ ਵਿਸ਼ਰਾਮ ਕਰਨ ਦਾ ਪਤਾ ਲੱਗਦਾ ਹੈ।

ਜੇ ਫੱਤੂ-ਸੰਮੂ ਦੀਆਂ ਟਾਹਲੀਆਂ ਨੂੰ ਕਿਤੇ ਜਲਾਲਾਬਾਦ ਦੇ ਨੇੜੇ-ਤੇੜੇ ਮੰਨ ਲਈਏ ਤਾਂ ਉਸ ਅਸਥਾਨ ਤੋਂ ਚਲ ਕੇ ਗੁਰੂ ਜੀ ਨੇ ਜਿੱਥੇ ਪਹਿਲਾ ਪੜਾਅ ਕੀਤਾ, ਉਹ ਅਸਥਾਨ ਅੱਜ ਕਲ੍ਹ ਗੁਰਦੁਆਰਾ ਜੰਡ ਸਾਹਿਬ ਦੇ ਨਾਂ ਨਾਲ ਮਸ਼ਹੂਰ ਹੈ। ਇਹ ਅਸਥਾਨ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਕਸਬਾ ਸਾਦਿਕ ਤੋਂ ਦੱਖਣ-ਪੱਛਮ ਦੇ ਪਾਸੇ 6 ਕਿਲੋਮੀਟਰ ਦੇ ਫਾਸਲੇ 'ਤੇ ਵਿਦਮਾਨ ਹੈ। ਰਵਾਇਤ ਹੈ ਕਿ ਇੱਥੇ ਗੁਰੂ ਜੀ ਇਕ ਰਾਤ ਰਹੇ ਸਨ। ਜੰਡ ਦੇ ਕਿੱਲੇ ਨਾਲ ਘੋੜਾ ਬੰਨ੍ਹਿਆ, ਜੋ ਬਾਅਦ ਵਿੱਚ ਜੰਡ ਦਾ ਰੁੱਖ ਬਣ ਗਿਆ। ਇਸੇ ਜੰਡ ਦੇ ਨਾਂ 'ਤੇ ਇਸ ਜਗ੍ਹਾ ਨੂੰ ਗੁਰਦੁਆਰਾ ਜੰਡ ਸਾਹਿਬ ਕਹਿੰਦੇ ਹਨ। 'ਸਾਖੀ ਪੋਥੀ' ਦੀ ਸੂਚਨਾ ਅਨੁਸਾਰ ਫੱਤੂ-ਸੰਮੂ ਦੀਆਂ ਟਾਹਲੀਆਂ ਤੋਂ 'ਅੱਗੇ ਡੇਰਾ ਰੋਹੀ ਵਿੱਚ ਬੇਰ ਹੈ ਵੱਡੀ, ਉਥੇ ਡੇਰਾ ਹੋਇਆ।' (ਪੰਨਾ 62) ਬੇਰੀ ਦਾ ਇਹ ਰੁੱਖ ਵੀ ਇਸੇ ਅਸਥਾਨ 'ਤੇ ਹੈ। ਇਤਿਹਾਸਕ ਜੰਡ ਤੇ ਬੇਰੀ ਦੇ ਇਹ ਦੋਵੇਂ ਰੁੱਖ, ਗੁਰਦੁਆਰਾ ਜੰਡ ਸਾਹਿਬ ਵਿੱਚ ਨਾਲੋ-ਨਾਲ ਖੜ੍ਹੇ ਹਨ।

ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਅਨੁਸਾਰ ਇਹ ਗੁਰਦੁਆਰਾ ਜੰਡ ਸਾਹਿਬ 'ਪਿੰਡ ਦੇਹਰੀਵਾਲਾ ਕਲਾਂ ਤੋਂ ਇਕ ਮੀਲ ਦੱਖਣ' ਵਿੱਚ ਹੈ। ਪਰ ਇਸ ਗੁਰਦੁਆਰਾ ਸਾਹਿਬ ਦੇ ਨੇੜੇ ਇਸ ਨਾਂ ਦਾ ਕੋਈ ਪਿੰਡ ਨਹੀਂ। ਗੁਰਦੁਆਰੇ ਤੋਂ ਅੱਧੇ ਕਿਲੋਮੀਟਰ ਦੇ ਫਾਸਲੇ 'ਤੇ ਪਿੰਡ ਵੀਰੇਵਾਲਾ ਕਲਾਂ ਹੈ। ਸ਼ਾਇਦ ਇਸੇ ਪਿੰਡ ਨੂੰ ਗ਼ਲਤੀ ਨਾਲ 'ਦੇਹਰੀਵਾਲਾ ਕਲਾਂ' ਲਿਖਿਆ ਗਿਆ ਹੈ। ਵੈਸੇ ਇਹ ਗੁਰਦੁਆਰਾ ਕਿਸੇ ਪਿੰਡ ਦੀ ਜੂਹ ਵਿੱਚ ਨਹੀਂ ਆਉਂਦਾ। ਇਹ ਅਸਥਾਨ ਪਿੰਡ ਘੁੱਦੂਵਾਲਾ ਅਤੇ ਪਿੰਡੀ ਬਲੋਚਾਂ ਦੇ ਵਿਚਕਾਰ ਮੁੱਖ ਸੜਕ ਉੱਤੇ ਇਨ੍ਹਾਂ ਪਿੰਡਾਂ ਦੀ ਸੀਮਾ ਉੱਤੇ ਸ਼ਸ਼ੋਭਤ ਹੈ।

ਦਸਮ ਪਾਤਸ਼ਾਹ ਦਾ ਇਹ ਅਸਥਾਨ ਕੋਈ ਬਿਲਕੁਲ ਨਵੀਂ ਲੱਭਤ ਵੀ ਨਹੀਂ ਹੈ। ਪਹਿਲੋਂ-ਪਹਿਲ ਇਥੇ ਸਾਧਾਰਨ ਜਿਹਾ ਗੁਰਦੁਆਰਾ ਹੁੰਦਾ ਸੀ। ਲਗਪਗ ਪੈਂਤੀ ਸਾਲ ਪਹਿਲਾਂ ਸੰਤ ਬਾਬਾ ਗੁਰਮੁਖ ਸਿੰਘ ਜੀ ਨੇ ਇੱਥੇ ਸੰਗਤਾਂ ਦੇ ਸਹਿਯੋਗ

ਨਾਲ ਬਹੁਤ ਸੁੰਦਰ ਗੁਰਦੁਆਰਾ ਬਣਾ ਦਿੱਤਾ। ਗੁਰਦੁਆਰੇ ਦੇ ਨਾਲ ਇਕ ਸਰਾਂ ਅਤੇ ਸਰੋਵਰ ਵੀ ਸੁਭਾਇਮਾਨ ਹਨ। ਸੰਤ ਬਾਬਾ ਸਾਧੂ ਸਿੰਘ, ਸੰਤ ਝੰਡਾ ਸਿੰਘ ਅਤੇ ਸੰਤ ਬਾਬਾ ਅਮਰ ਸਿੰਘ ਨੇ ਵੀ ਇਸ ਅਸਥਾਨ ਦੀ ਕਾਰ-ਸੇਵਾ ਕਰਵਾਈ। ਹੁਣ ਤੀਸਰੀ ਵਾਰ ਗੁਰਦੁਆਰਾ ਜੰਡ ਸਾਹਿਬ ਦੀ ਨਵੀਂ ਇਮਾਰਤ ਬਣ ਰਹੀ ਹੈ, ਜਿਸ ਦੀ ਕਾਰ-ਸੇਵਾ ਸੰਤ ਬਾਬਾ ਅਮਰ ਸਿੰਘ ਜੀ ਦੇ ਸਪੁੱਤਰ ਸੰਤ ਅਜੀਤ ਸਿੰਘ ਅਤੇ ਸੰਤ ਹਰਭਜਨ ਸਿੰਘ ਜੀ ਕਰਵਾ ਰਹੇ ਹਨ। ਪਹਿਲੀ ਇਮਾਰਤ ਨੂੰ ਢਾਹ ਕੇ ਤਿੰਨ ਏਕੜ ਰਕਬੇ ਵਿੱਚ ਨਵੀਂ ਪੰਜ-ਮੰਜ਼ਲੀ ਇਮਾਰਤ ਦਾ ਉਦਘਾਟਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕੀਤਾ। ਨਵੀਂ ਇਮਾਰਤ ਮੁਕੰਮਲ ਹੋ ਜਾਣ 'ਤੇ ਇਸ ਗੁਰਦੁਆਰਾ ਸਾਹਿਬ ਵਿੱਚ ਦੋ ਦੀਵਾਨ ਹਾਲ ਅਤੇ ਦੋ ਸਰਾਵਾਂ ਉਪਲਬਧ ਹੋ ਜਾਣਗੀਆਂ।

ਗੁਰਦੁਆਰਾ ਜੰਡ ਸਾਹਿਬ ਵਿੱਚ ਮੱਸਿਆ, ਸੰਗਰਾਂਦ, ਵਿਸਾਖੀ ਅਤੇ ਮਾਘੀ ਦੇ ਪੁਰਬਾਂ ਤੋਂ ਇਲਾਵਾ ਹਰ ਸਾਲ 23 ਮਾਰਚ ਨੂੰ ਸੰਤ ਬਾਬਾ ਅਮਰ ਸਿੰਘ ਦੀ ਬਰਸੀ ਬੜੀ ਧੂਮ-ਧਾਮ ਨਾਲ ਮਨਾਈ ਜਾਂਦੀ ਹੈ। ਇਸ ਅਸਥਾਨ ਦੀ ਪ੍ਰਸਿੱਧੀ ਦਿਨੋ-ਦਿਨ ਵਧ ਰਹੀ ਹੈ। ਗੁਰਦੁਆਰਾ ਸਾਹਿਬ ਦੇ ਨੇੜੇ ਇਕ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਇਕ ਹੈਲਥ ਸੈਂਟਰ, ਕੋਆਪ੍ਰੇਟਿਵ ਬੈਂਕ, ਪੰਜਾਬ ਐਂਡ ਸਿੰਧ ਬੈਂਕ ਅਤੇ ਦਾਣਾ ਮੰਡੀ ਬੜੀ ਸਫਲਤਾ ਨਾਲ ਚੱਲ ਰਹੇ ਹਨ। ਆਸ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ-ਛੁਹ ਪ੍ਰਾਪਤ ਇਹ ਅਸਥਾਨ ਕਿਸੇ ਦਿਨ ਬਹੁਤ ਵੱਡਾ ਨਗਰ ਬਣ ਜਾਏਗਾ।

ਰਾਤ ਭਰ ਵਿਸ਼ਰਾਮ ਕਰਨ ਤੋਂ ਬਾਅਦ ਜਦੋਂ ਸੁਬ੍ਹਾ ਹੋਈ ਤਾਂ ਜਿਸ ਬੇਰੀ ਦੇ ਰੁੱਖ ਹੇਠ ਗੁਰੂ ਜੀ ਬਿਰਾਜਮਾਨ ਸਨ, ਉਸ ਉੱਤੇ ਤਿੱਤਰ ਬੋਲਿਆ। ਤਿੱਤਰ ਦੀ ਆਵਾਜ਼ ਸੁਣ ਕੇ ਗੁਰੂ ਜੀ ਨੇ ਫ਼ਰਮਾਇਆ, 'ਜਾਂ ਬੋਲਿਆ ਤਾਂ ਲੱਭਿਆ।' ਸਿੰਘਾਂ ਨੂੰ ਕਿਹਾ, 'ਇਸ ਤਿੱਤਰ ਦਾ ਪਿੱਛਾ ਕਰੋ ਅਤੇ ਫੜ ਕੇ ਸਾਡੇ ਪਾਸ ਲੈ ਆਓ।' ਕਈ ਮੀਲ ਸਿੰਘ ਤਿੱਤਰ ਦੇ ਮਗਰ ਦੌੜਦੇ ਰਹੇ। ਇਸ ਸਬੰਧ ਵਿੱਚ 'ਸਾਖੀ ਪੋਥੀ' ਦਾ ਵਰਨਣ ਬੜਾ ਦਿਲਚਸਪ ਹੈ, 'ਪੰਝੀ ਕੋਹੀਂ ਤਿੱਤਰ ਘਰਕਾਇ ਕੇ ਜਾਇ ਫੜਿਆ।.... ਦਾਨ ਸਿੰਘ ਅਸੁਪਾਲ (ਘੋੜੇ-ਪਾਲ) ਬੋਲਿਆ, 'ਡਾਢਿਆ, ਹੋਰ ਤਾਂ ਕੋਈ ਕੁਹੁ (ਕੁਝ) ਕਹਿ ਨਹੀਂ ਸਕਦਾ। ਪੰਝੀ ਕੋਹ ਘੋੜੇ ਤੋੜ ਸਿੱਟੇ, ਕੇਹੜਾ ਸ਼ੇਰ ਸੀ, ਤਿਤਰ ਕੀ ਮਗਰ। ਜ਼ਰਾ ਕੁ ਕਿਤੇ ਖੜੋ ਜਾਂਦੇ, ਤਿਤਰ ਸਹੇ ਕਿਤਨੇ ਹੀ ਮਾਰਿ ਲੈਂਦੇ।' (ਪੰਨਾ 62-63)

ਰਵਾਇਤ ਅਨੁਸਾਰ ਗੁਰੂ ਜੀ ਨੇ ਦਾਨ ਸਿੰਘ ਨੂੰ ਦੱਸਿਆ, 'ਅਸੀਂ ਇਹ ਤਿੱਤਰ ਐਵੇਂ ਨਹੀਂ ਫੜਿਆ, ਇਸ ਦਾ ਕੁਝ ਮਤਲਬ ਹੈ।.... ਇਹ ਤਿੱਤਰ ਪਿਛਲੇ ਜਨਮ ਵਿੱਚ ਜੱਟ ਹੁੰਦਾ ਸੀ। ਇਸ ਨੇ ਗੁਰੂ ਨੂੰ ਜ਼ਾਮਨ ਰੱਖ ਕੇ ਇਕ ਬਾਣੀਏ ਤੋਂ ਕਰਜ਼ਾ ਲਿਆ ਸੀ, ਪਰ ਕਰਜ਼ਾ ਮੋੜਿਆ ਨਾ। ਸਾਡਾ ਇਹ ਬਾਜ਼ ਉਹ ਬਾਣੀਆ ਹੈ। ਹੁਣ ਅਸੀਂ ਆਪਣੀ ਜ਼ਾਮਨੀ ਪੂਰੀ ਕਰਾਂਗੇ।' ਵਜੀਦਪੁਰ ਪਹੁੰਚ ਕੇ ਗੁਰੂ ਜੀ ਨੇ ਤਿੱਤਰ ਨੂੰ ਬਾਜ਼ ਦੇ ਮੂਹਰੇ ਸੁਟਵਾ ਦਿੱਤਾ। ਦੇਖਦੇ ਹੀ ਦੇਖਦੇ ਬਾਜ਼ ਤਿੱਤਰ ਨੂੰ ਚੱਟ ਕਰ ਗਿਆ। ਇਸੇ ਕਾਰਨ ਵਜੀਦਪੁਰ ਦੇ ਗੁਰਦੁਆਰੇ ਨੂੰ 'ਤਿੱਤਰ ਸਰ' ਤੋਂ ਇਲਾਵਾ 'ਜ਼ਾਮਨੀ ਸਰ' ਵੀ ਕਹਿੰਦੇ ਹਨ।

ਜੰਡ ਸਾਹਿਬ ਅਤੇ ਵਜੀਦਪੁਰ ਦੇ ਵਿਚਾਲੇ ਪਿੰਡ ਮਹਿਮੂਆਣਾ ਵਿੱਚ ਦਸਮ ਪਾਤਸ਼ਾਹ ਦਾ ਇਕ ਅਸਥਾਨ ਹੋਰ ਆਉਂਦਾ ਹੈ। ਇਸ ਨੂੰ ਗੁਰਦੁਆਰਾ ਬਾਉਲੀ ਸਾਹਿਬ ਕਹਿੰਦੇ ਹਨ। ਜੰਡ ਸਾਹਿਬ ਤੋਂ ਬਾਉਲੀ ਸਾਹਿਬ 11 ਕਿਲੋਮੀਟਰ ਦੂਰ ਹੈ। ਇਹ ਅਸਥਾਨ ਉਦਾਸੀਆਂ ਦਾ ਪੁਰਾਤਨ ਡੇਰਾ ਹੈ। ਦਸਮ ਪਾਤਸ਼ਾਹ ਦੇ ਆਗਮਨ ਦੀ ਯਾਦ ਵਿੱਚ ਇੱਥੇ ਇਕ ਗੁਰਦੁਆਰਾ ਅਤੇ ਬਾਉਲੀ ਬਣੀ ਹੋਈ ਹੈ।

ਗੁਰਦੁਆਰਾ ਜੰਡ ਸਾਹਿਬ ਅਤੇ ਬਾਉਲੀ ਸਾਹਿਬ ਦਾ ਜ਼ਿਕਰ ਸੰਤ ਵਿਸਾਖਾ ਸਿੰਘ ਲਿਖਤ 'ਮਾਲਵਾ ਸਿੱਖ ਇਤਿਹਾਸ (ਪਹਿਲਾ ਭਾਗ)' ਵਿੱਚ ਵੀ ਆਉਂਦਾ ਹੈ। ਐਨਸਾਈਕਲੋਪੀਡੀਆ ਆਫ਼ ਸਿੱਖੀਇੱਜ਼ਮ (ਭਾਗ ਚੌਥਾ, ਪੰਜਾਬੀ ਯੂਨੀਵਰਸਿਟੀ ਪਟਿਆਲਾ) ਵਿੱਚ ਗੁਰਦੁਆਰਾ ਜੰਡ ਸਾਹਿਬ ਨੂੰ ਪਿੰਡ ਵੀਰੇਵਾਲਾ ਕਲਾਂ ਦੀ ਜੂਹ ਵਿੱਚ ਦੱਸਿਆ ਗਿਆ ਹੈ। ਜੋ ਫਰੀਦਕੋਟ ਦੇ ਪੱਛਮ ਵਿੱਚ, ਫਰੀਦਕੋਟ ਤੋਂ 25 ਕਿਲੋਮੀਟਰ ਦੂਰ ਹੈ।

ਇਨ੍ਹਾਂ ਸਤਰਾਂ ਦੇ ਲੇਖਕ ਨੇ ਜਦੋਂ ਮੁਕਤਸਰ ਤੋਂ ਤਲਵੰਡੀ ਸਾਬੋ ਤੱਕ 'ਗੁਰੂ ਗੋਬਿੰਦ ਸਿੰਘ ਮਾਰਗ' ਦੀ ਯਾਤਰਾ ਕੀਤੀ, ਉਦੋਂ ਜੰਡ ਸਾਹਿਬ, ਬਾਉਲੀ ਸਾਹਿਬ ਅਤੇ ਵਜੀਦਪੁਰ ਦੇ ਅਸਥਾਨ ਇਕ ਪਾਸੇ ਹੋਣ ਕਰਕੇ ਉਧਰ ਜਾਣ ਦਾ ਮੌਕਾ ਨਾ ਮਿਲਿਆ। ਇਸ ਲਈ ਇਸ ਲੇਖ ਦੀ ਸਮੁੱਚੀ ਜਾਣਕਾਰੀ ਉਸ ਨੂੰ ਰੋਜ਼ਾਨਾ 'ਅਜੀਤ' ਦੇ ਸਾਦਿਕ-ਸਥਿਤ ਪੱਤਰਕਾਰ ਸ: ਗੁਰਭੇਜ ਸਿੰਘ ਚੌਹਾਨ ਤੋਂ ਪ੍ਰਾਪਤ ਹੋਈ।

• • •

# 46

## ਗੁਰਦੁਆਰਾ ਜ਼ਾਮਨੀਸਰ ਵਜ਼ੀਦਪੁਰ

ਗੁਰੂ ਗੋਬਿੰਦ ਸਿੰਘ ਜੀ ਦਾ ਸਫ਼ਰ ਫ਼ਿਰੋਜ਼ਪੁਰ ਵੱਲ ਨੂੰ ਜਾਰੀ ਸੀ। ਉਹ ਜੰਡ ਸਾਹਿਬ ਤੋਂ ਚੱਲ ਕੇ ਬਾਉਲੀ ਸਾਹਿਬ ਮਹਿਮੂਆਣਾ ਵਿੱਚੀਂ ਹੁੰਦੇ ਹੋਏ ਵਜ਼ੀਦਪੁਰ ਪਹੁੰਚੇ। ਇਹ ਪਿੰਡ ਫ਼ਿਰੋਜ਼ਪੁਰ ਛਾਉਣੀ ਤੋਂ ਦੱਖਣ-ਪੂਰਬ ਦੇ ਪਾਸੇ 6-7 ਕਿਲੋਮੀਟਰ ਦੇ ਫ਼ਾਸਲੇ 'ਤੇ ਹੈ। ਇਕ ਸੂਚਨਾ ਅਨੁਸਾਰ 'ਵਜ਼ੀਦਪੁਰ ਦੇ ਸਿੱਖਾਂ ਨੇ ਮੁਕਤਸਰ ਦੇ ਯੁੱਧ ਵਿੱਚ ਤਕੜਾ ਹਿੱਸਾ ਪਾਇਆ ਸੀ। ਉਨ੍ਹਾਂ ਸਿੰਘਾਂ ਦੀ ਕੁਰਬਾਨੀ ਤੋਂ ਖ਼ੁਸ਼ ਹੋ ਕੇ ਗੁਰੂ ਸਾਹਿਬ ਉਨ੍ਹਾਂ ਦੇ ਪਿੰਡ ਗਏ ਅਤੇ ਉਥੋਂ ਦੀਆਂ ਸਿੱਖ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ।' ਇਹ ਗੱਲ ਸਹੀ ਜਾਪਦੀ ਹੈ ਕਿਉਂਕਿ ਮੁਕਤਸਰ ਤੋਂ ਤਲਵੰਡੀ ਸਾਬੋ ਦੇ ਮੁੱਖ ਰਸਤੇ ਤੋਂ ਉਲਟ, ਜਲਾਲਾਬਾਦ ਰਾਹੀਂ 70-80 ਕਿਲੋਮੀਟਰ ਇਕ ਪਾਸੇ ਨੂੰ ਜਾਣ ਦਾ ਗੁਰੂ ਦਸਮੇਸ਼ ਜੀ ਦਾ ਕੋਈ ਖ਼ਾਸ ਮਨੋਰਥ ਹੀ ਹੋ ਸਕਦਾ ਹੈ ਅਤੇ ਮੁਕਤਸਰ ਦੀ ਜੰਗ ਤੋਂ ਇਕਦਮ ਬਾਅਦ ਇਸ ਪਿੰਡ ਵਿੱਚ ਜਾਣ ਦਾ ਉਪਰੋਕਤ ਕਾਰਨ ਬਿਲਕੁਲ ਠੀਕ ਜਾਪਦਾ ਹੈ। ਪਰ ਅੱਜ ਤੱਕ ਵਜ਼ੀਦਪੁਰ ਦੇ ਕਿਸੇ ਸ਼ਹੀਦ ਜਾਂ ਯੋਧੇ ਦਾ ਨਾਂ ਸਾਹਮਣੇ ਨਹੀਂ ਆਇਆ। ਵਜ਼ੀਦਪੁਰ ਦੇ ਸਿੰਘਾਂ ਨੂੰ ਆਪਣੇ ਇਤਿਹਾਸ ਦੀ ਖੋਜ ਕਰਨੀ ਚਾਹੀਦੀ ਹੈ।

ਵਜ਼ੀਦਪੁਰ ਵਿੱਚ ਜਦੋਂ ਗੁਰੂ ਦਸਮੇਸ਼ ਜੀ ਨੇ ਗੁਰਦੁਆਰਾ ਜ਼ਾਮਨੀ ਸਰ ਵਾਲੇ ਅਸਥਾਨ 'ਤੇ ਡੇਰਾ ਕੀਤਾ ਤਾਂ ਸਿੱਖਾਂ ਨੇ ਆਖਿਆ, 'ਜੀ ਪਾਤਸ਼ਾਹ, ਕਸੂਰ ਦੇ ਹੇਠ ਆਇ ਉਤਰੇ ਹਾਂ। ਜੀ ਪਾਤਸ਼ਾਹ, ਬਾਈ ਨੌਬਤਾਂ ਇਨ੍ਹਾਂ ਕੀਆਂ ਵਜਦੀਆਂ ਹਨ ਕਸੂਰ।' ਗੁਰੂ ਜੀ ਬਚਨ ਕੀਤਾ 'ਹਮਾਰੇ ਕਾਨੇ ਕਾਛੇ ਵਜਣਗੀਆਂ ਨੌਬਤਾਂ।' (ਸਾਖੀ ਪੋਥੀ, ਪੰਨਾ : 62)

ਸੂਰਜ ਪ੍ਰਕਾਸ਼ ਵਿੱਚ ਗੁਰੂ ਜੀ ਦਾ ਇਹ ਫ਼ਰਮਾਨ ਇਸ ਤਰ੍ਹਾਂ ਅੰਕਿਤ ਹੈ :

ਕਾਨੇ ਕਾਛੇ ਗ੍ਰਾਮ ਬਡੇਰੇ।
ਤਹਿਂ ਉਪਜਹਿੰਗੇ ਸਿੰਘ ਘਨੇਰੇ।
ਬਹੁਤ ਨੌਬਤਾਂ ਬਜੈਂ ਹਮਾਰੀ।
ਕੇਤਿਕ ਦਿਨ ਮਹਿਂ ਤਿਨਹੁਂ ਮਝਾਰੀ। —ਭਾਈ ਸੰਤੋਖ ਸਿੰਘ

ਦਸੰਮ ਪਾਤਸ਼ਾਹ ਦਾ ਇਹ ਵਾਕ ਸੱਚ ਸਾਬਤ ਹੋਇਆ। 1763 ਈ: ਵਿੱਚ ਖਾਲਸਾ ਦਲ ਦੇ ਸ: ਜੈ ਸਿੰਘ ਕਨ੍ਹਈਆ, ਸ: ਜੱਸਾ ਸਿੰਘ ਆਹਲੂਵਾਲੀਆ, ਸ: ਹਰੀ ਸਿੰਘ ਭੰਗੀ ਅਤੇ ਸ: ਜੱਸਾ ਸਿੰਘ ਰਾਮਗੜ੍ਹੀਆ ਨੇ ਕਸੂਰ ਉੱਤੇ ਹਮਲਾ ਕਰਕੇ ਉਥੋਂ ਦੇ ਪਠਾਨ-ਹਾਕਮਾਂ ਦੀ ਤਾਕਤ ਮਲੀਆ-ਮੇਟ ਕਰ ਦਿੱਤੀ। ਪੰਜ ਸੌ ਪਠਾਨਾਂ ਨੂੰ ਤਹਿ-ਤੇਗ ਕਰਕੇ ਚਾਰ ਲੱਖ ਦਾ ਜੁਰਮਾਨਾ ਵਸੂਲ ਕੀਤਾ। ਕਸੂਰ ਦੇ ਆਲੇ-ਦੁਆਲੇ ਛੋਟੇ-ਵੱਡੇ 14 ਕਿਲੇ ਸਨ, ਉਹ ਸਿੱਖ ਸਰਦਾਰਾਂ ਨੇ ਆਪਸ ਵਿੱਚ ਵੰਡ ਲਏ। ਇਸ ਹਮਲੇ ਦਾ ਆਗੂ ਸ: ਜੈ ਸਿੰਘ ਕਨ੍ਹਈਆ ਲਾਹੌਰ ਦੇ ਜ਼ਿਲ੍ਹੇ ਵਿੱਚ ਕਾਨ੍ਹੇ (ਕਾਛੇ) ਦਾ ਵਸਨੀਕ ਸੀ। ਬਾਅਦ ਵਿੱਚ ਮਹਾਰਾਜਾ ਰਣਜੀਤ ਸਿੰਘ ਨੇ 1807 ਈ: ਵਿੱਚ ਕਸੂਰ ਨੂੰ ਜਿੱਤ ਕੇ ਸਿੱਖ-ਰਾਜ ਵਿੱਚ ਸ਼ਾਮਿਲ ਕਰ ਲਿਆ।

ਵਜ਼ੀਦਪੁਰ ਦੀ ਸਭ ਤੋਂ ਪ੍ਰਸਿੱਧ ਘਟਨਾ, ਜੋ ਨਵੀਆਂ-ਪੁਰਾਣੀਆਂ ਸਾਰੀਆਂ ਇਤਿਹਾਸਕ ਪੁਸਤਕਾਂ ਵਿੱਚ ਮਿਲਦੀ ਹੈ, ਉਹ ਇਕ ਤਿੱਤਰ ਨੂੰ ਰਿਣ-ਮੁਕਤ ਕਰਨਾ ਸੀ। ਤਿੱਤਰ ਨੇ, ਜੋ ਪਿਛਲੇ ਜਨਮ ਵਿੱਚ ਜੱਟ ਸੀ, ਗੁਰੂ ਨੂੰ ਜ਼ਾਮਨ ਰੱਖ ਕੇ ਵੀ ਬਾਣੀਏ ਦਾ ਕਰਜ਼ਾ ਨਾ ਮੋੜਿਆ। ਉਹ ਬਾਣੀਆ ਹੁਣ ਬਾਜ਼ ਦੇ ਰੂਪ ਵਿੱਚ ਗੁਰੂ ਜੀ ਕੋਲ ਹਾਜ਼ਰ ਸੀ। ਜ਼ਾਮਨੀ ਪੂਰੀ ਕਰਨ ਲਈ ਗੁਰੂ ਜੀ ਨੇ ਤਿੱਤਰ, ਬਾਜ਼ ਦੇ ਹਵਾਲੇ ਕਰ ਦਿੱਤਾ, ਜੋ ਉਸ ਨੂੰ ਚੁੰਝਾਂ ਮਾਰ-ਮਾਰ ਕੇ ਖਾ ਗਿਆ। 'ਸੂਰਜ ਪ੍ਰਕਾਸ਼' ਦੇ ਸੰਪਾਦਕ ਭਾਈ ਵੀਰ ਸਿੰਘ ਇਸ ਪ੍ਰਸੰਗ ਦੇ ਹੇਠਾਂ ਇਕ ਫੁੱਟ-ਨੋਟ ਵਿੱਚ ਲਿਖਦੇ ਹਨ, 'ਇਸ ਸਾਖੀ ਦਾ ਵੇਰਵਾ ਅਸਲ ਵਾਕਿਆ ਤੋਂ ਕੁਛ ਵਿਲੱਖਣ ਹੋਵੇ ਯਾ ਠੀਕ ਇਸੇ ਤਰ੍ਹਾਂ ਹੋਵੇ, ਪਰ ਭਾਵ ਇਸ ਦਾ ਇਹ ਹੈ ਕਿ ਸਿੱਖ ਕਦੇ ਕੌਲ ਕਰਕੇ ਫੇਰ ਨਾ ਮੁੱਕਰੇ। ਦੂਸਰੇ ਦੇ ਭਰੋਸਾ ਕਰ ਲੈਣ ਨੂੰ ਛਲ ਨਾਲ ਨਾ ਗੁਵਾਵੇ।' ਗਿ: ਗਿਆਨ ਸਿੰਘ ਨੇ ਵੀ 'ਤਵਾਰੀਖ ਗੁਰੂ ਖਾਲਸਾ' ਵਿੱਚ

ਇਸੇ ਤਰ੍ਹਾਂ ਦਾ ਫੁੱਟ-ਨੋਟ ਦਿੱਤਾ ਹੈ, 'ਏਸ ਸਾਖੀ ਤੋਂ ਸਿੱਖਾਂ ਲਈ ਪੱਕਾ ਹੁਕਮ ਗੁਰੂ ਕਾ ਹੈ ਕਿ ਜਿਸ ਤੋਂ ਕਰਜ਼ਾ ਲੈਣਾ, ਉਸ ਨੂੰ ਜ਼ਰੂਰ ਮੋੜ ਦੇਣਾ, ਨਾ ਦੇਵਣ ਵਾਲੇ ਦਾ ਏਸ ਤਿੱਤਰ ਵਰਗਾ ਹਾਲ ਹੋਊ।' (ਪੰਨਾ : 1054)

ਇਸ ਘਟਨਾ ਨੂੰ ਇਕ ਹੋਰ ਪੱਖ ਤੋਂ ਵੀ ਦੇਖਿਆ ਜਾਂਦਾ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਿਤ ਪੁਸਤਕ 'ਗੁਰੂ ਗੋਬਿੰਦ ਸਿੰਘ' (ਯਾਤਰਾ ਅਸਥਾਨ, ਪ੍ਰੰਪਰਾਵਾਂ ਅਤੇ ਯਾਦ ਚਿੰਨ੍ਹ) ਅਨੁਸਾਰ 'ਲੜਾਈ ਵਿੱਚ ਜਿੱਤ ਪ੍ਰਾਪਤ ਹੋਣ ਕਰਕੇ ਸਿੰਘਾਂ ਨੇ ਇੱਥੇ ਦੀ ਜੂਹ ਵਿੱਚ ਭਾਂਤ-ਭਾਂਤ ਦੇ ਜਾਨਵਰਾਂ ਦਾ ਸ਼ਿਕਾਰ ਕੀਤਾ। ਇਥੋਂ ਦੇ ਤਿੱਤਰ ਬੜੇ ਮੋਟੇ ਅਤੇ ਵੱਡੇ ਆਕਾਰ ਦੇ ਸਮਝੇ ਜਾਂਦੇ ਸਨ। ਸਿੰਘਾਂ ਨੇ ਖ਼ਾਸ ਤੌਰ 'ਤੇ ਇਨ੍ਹਾਂ ਤਕੜੇ ਤਿੱਤਰਾਂ ਨੂੰ ਬਹੁਤ ਵੱਡੀ ਗਿਣਤੀ ਵਿੱਚ ਮਾਰਿਆ। ਜਦੋਂ ਸਥਾਨਕ ਲੋਕਾਂ ਨੇ ਪੁੱਛਿਆ ਕਿ ਉਨ੍ਹਾਂ ਨੇ ਏਨੀ ਵੱਡੀ ਗਿਣਤੀ ਵਿੱਚ ਤਿੱਤਰ ਕਿਉਂ ਮਾਰੇ ਹਨ ਤਾਂ ਸਿੰਘਾਂ ਨੇ ਜਵਾਬ ਦਿੱਤਾ ਕਿ ਤਿੱਤਰ ਅਤੇ ਦੁਕਾਨਦਾਰ ਸੇਠ ਇਕ ਬਰਾਬਰ ਹਨ। ਉਹ ਦੁਕਾਨ ਉੱਤੇ ਬੈਠ ਕੇ ਕਿਰਸਾਨ ਨੂੰ ਲੁੱਟਦਾ ਹੈ ਅਤੇ ਇਹ ਖੇਤਾਂ ਵਿੱਚ ਰਹਿ ਕੇ ਕਿਸਾਨ ਦੀ ਫਸਲ ਨੂੰ ਖਰਾਬ ਕਰਕੇ ਉਸ ਦਾ ਨੁਕਸਾਨ ਕਰਦੇ ਹਨ। ਇਸ ਲਈ ਇਨ੍ਹਾਂ ਦੋਵਾਂ ਤੋਂ ਛੁਟਕਾਰਾ ਪਾਉਣਾ ਜ਼ਰੂਰੀ ਹੈ।' (ਪੰਨਾ 90-91)

ਗੁਰੂ ਗੋਬਿੰਦ ਸਿੰਘ ਬਰਾੜਾਂ ਦੀ ਫ਼ੌਜ ਸਮੇਤ ਵਜ਼ੀਦਪੁਰ ਵਿੱਚ ਇਕ ਰਾਤ ਅਤੇ ਇਕ ਦਿਨ ਰਹੇ। ਦੀਵਾਨ ਸਜਾ ਕੇ ਸਿੱਖਾਂ ਨੂੰ ਸਿੱਖੀ ਸਿਦਕ ਅਤੇ ਗ਼ੈਰਤ ਵਾਲਾ ਜੀਵਨ ਜਿਊਣ ਦਾ ਉਪਦੇਸ਼ ਦਿੱਤਾ। ਕਈ ਸਿੱਖ ਅੰਮ੍ਰਿਤ ਛਕ ਕੇ ਸਿੰਘ ਸਜ ਗਏ। ਗਿ: ਗਿਆਨ ਸਿੰਘ ਲਿਖਦੇ ਹਨ ਕਿ 'ਗੁਰੂ ਕੇ ਘੋੜੇ ਦੀ ਅਗਾੜੀ ਪਿਛਾੜੀ ਤਿੰਨ ਕਿੱਲੇ ਜੰਡ ਦੇ ਗੱਡੇ ਸੇ ਜੋ ਹਰੇ ਹੋ ਕੇ ਹੁਣ ਵੱਡੇ-ਵੱਡੇ ਜੰਡ ਬ੍ਰਿਛ ਬਣੇ ਹੋਏ ਹਨ।' ਪਰ ਇਸ ਸਮੇਂ ਗੁਰਦੁਆਰਾ ਸਾਹਿਬ ਵਿੱਚ ਜੰਡ ਦਾ ਕੇਵਲ ਇਕ ਰੁੱਖ ਮੌਜੂਦ ਹੈ।

'ਮਹਾਨ ਕੋਸ਼' ਅਨੁਸਾਰ ਵਜ਼ੀਦਪੁਰ ਵਿੱਚ ਸਭ ਤੋਂ ਪਹਿਲਾਂ ਗੁਰੂ ਅਸਥਾਨ ਦੀ ਨਿਸ਼ਾਨਦੇਹੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿੱਚ ਹੋਈ। ਮਹਾਰਾਜੇ ਦੇ ਇਕ ਅਹਿਲਕਾਰ ਸ: ਬਿਸ਼ਨ ਸਿੰਘ ਆਹਲੂਵਾਲੀਆ ਨੇ ਇੱਥੇ ਛੋਟਾ ਜਿਹਾ ਮੰਜੀ ਸਾਹਿਬ ਬਣਵਾਇਆ। ਰਾਜਾ ਪਹਾੜ ਸਿੰਘ ਫਰੀਦਕੋਟ ਨੇ 51 ਰੁਪਏ ਸਾਲਾਨਾ, ਰਸਦ ਲਈ ਮੁਕੱਰਰ ਕੀਤੇ। ਫੇਰ ਰਿਆਸਤ ਫਰੀਦਕੋਟ ਦੀਆਂ ਰਾਣੀਆਂ ਨੇ ਸਮੇਂ-ਸਮੇਂ ਗੁਰੂ-ਅਸਥਾਨ ਦੀ ਉਸਾਰੀ ਵਿੱਚ ਹਿੱਸਾ ਪਾਇਆ। ਮਾਤਾ ਨਰਿੰਦਰ ਕੌਰ ਨੇ ਸੰਮਤ 1979-80 (1922-23 ਈ:) ਵਿੱਚ ਤੇਰਾਂ ਹਜ਼ਾਰ ਰੁਪਏ ਖ਼ਰਚ ਕੇ ਸੁੰਦਰ ਗੁਰਦੁਆਰਾ ਬਣਵਾ ਦਿੱਤਾ।

ਰਾਜਾ ਹਰਿੰਦਰ ਸਿੰਘ ਬਰਾੜ ਦੀ ਮਾਤਾ ਮਹਿੰਦਰ ਕੌਰ ਨੇ ਇੱਥੇ 1928 ਈ: ਵਿੱਚ ਇਕ ਰਮਣੀਕ ਸਰੋਵਰ ਦੀ ਸੇਵਾ ਕਰਵਾਈ। ਦਿਨੋਂ-ਦਿਨ ਇਹ ਅਸਥਾਨ ਸਾਰੇ ਮਾਲਵੇ ਵਿੱਚ ਪ੍ਰਸਿੱਧ ਹੋ ਗਿਆ।

ਸਮਾਂ ਪਾ ਕੇ ਗੁਰਦੁਆਰਾ ਜ਼ਾਮਨੀਸਰ ਵਜ਼ੀਦਪੁਰ (ਜਿਸ ਨੂੰ ਗੁਰੂਸਰ ਅਤੇ ਤਿੱਤਰਸਰ ਵੀ ਕਹਿੰਦੇ ਹਨ) ਦੀ ਇਮਾਰਤ ਪੁਰਾਣੀ ਹੋ ਗਈ। ਕੁਝ ਦਹਾਕੇ ਪਹਿਲਾਂ ਜ਼ਾਮਨੀਸਰ ਦੀ ਨਵੀਂ ਇਮਾਰਤ ਦੀ ਕਾਰ-ਸੇਵਾ ਬਾਬਾ ਚਰਨ ਸਿੰਘ ਜੀ ਕਾਰ-ਸੇਵਾ ਵਾਲਿਆਂ ਨੇ ਸ਼ੁਰੂ ਕੀਤੀ। ਖਾੜਕੂ ਲਹਿਰ ਸਮੇਂ ਬਾਬਾ ਚਰਨ ਸਿੰਘ ਪੁਲਿਸ ਦੇ ਅੱਤਿਆਚਾਰਾਂ ਦਾ ਸ਼ਿਕਾਰ ਹੋ ਗਏ ਤਾਂ ਕੁਝ ਸਮਾਂ ਸੰਤ ਗੁਰਨਾਮ ਸਿੰਘ ਨੇ ਸੇਵਾ ਕਰਵਾਈ। ਉਨ੍ਹਾਂ ਪਿੱਛੋਂ ਕਾਰ-ਸੇਵਾ ਦਾ ਕਾਰਜ ਬਾਬਾ ਜਗਤਾਰ ਸਿੰਘ ਜੀ ਤਰਨ-ਤਾਰਨ ਵਾਲਿਆਂ ਨੇ ਸੰਭਾਲਿਆ। ਦਸੰਬਰ 1998 ਵਿੱਚ ਗੁਰਦੁਆਰਾ ਜ਼ਾਮਨੀਸਰ ਦਾ ਉੱਚੇ ਗੁੰਬਦਾਂ ਵਾਲਾ ਨਵਾਂ ਭਵਨ ਸੰਪੂਰਨ ਹੋਇਆ। ਅਗਸਤ, 1999 ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਤਕਰੀਬਨ ਇਕ ਕਰੋੜ ਦੀ ਲਾਗਤ ਨਾਲ ਬਣੇ ਨਵੇਂ ਲੰਗਰ ਹਾਲ ਦਾ ਉਦਘਾਟਨ ਕੀਤਾ।

ਗੁਰਦੁਆਰਾ ਜ਼ਾਮਨੀਸਰ ਵਜ਼ੀਦਪੁਰ ਵਿੱਚ ਹਰ ਸਾਲ ਬਸੰਤ ਪੰਚਮੀ ਦਾ ਪੁਰਬ ਬੜੀ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ। ਹਰ ਮਹੀਨੇ ਮੱਸਿਆ ਵਾਲੇ ਦਿਨ ਤਕਰੀਬਨ ਇਕ ਲੱਖ ਸੰਗਤਾਂ ਸਰੋਵਰ ਵਿੱਚ ਇਸ਼ਨਾਨ ਕਰਦੀਆਂ ਅਤੇ ਗੁਰਬਾਣੀ ਕੀਰਤਨ ਤੇ ਗੁਰ-ਇਤਿਹਾਸ ਦਾ ਰਸ ਮਾਣਦੀਆਂ ਹਨ। ਗੁਰੂ ਦਸਮੇਸ਼ ਜੀ ਦੀ ਕਥਨੀ ਅਤੇ ਕਰਨੀ ਤੋਂ ਕੁਰਬਾਨ ਸੰਗਤਾਂ ਬਿਅੰਤ ਮਾਇਆ ਭੇਟਾ ਕਰਦੀਆਂ ਹਨ। ਗੁਰੂ ਕੀ ਮਾਸਕ ਗੋਲਕ ਦਾ ਲੇਖਾ ਲੱਖਾਂ ਵਿੱਚ ਹੈ।

ਪ੍ਰੋ: ਪੂਰਨ ਸਿੰਘ ਦਾ ਇਹ ਕਥਨ ਸੌ ਫੀਸਦੀ ਸੱਚ ਹੈ ਕਿ—

ਪੰਜਾਬ ਸਾਰਾ ਜੀਂਦਾ ਗੁਰੂ ਦੇ ਨਾਮ 'ਤੇ.....
ਇਸ ਧਰਤੀ ਵਿੱਚ ਕਲਗੀ ਵਾਲੇ ਦੇ ਘੋੜੇ ਦੇ
ਸੁੰਮਾਂ ਦੀ ਟਾਪ ਲੱਗੀ,
ਇੱਥੇ ਸਤਿਗੁਰਾਂ, ਸੱਚੇ ਪਾਤਸ਼ਾਹਾਂ ਦਾ ਨਿਵਾਸ ਹੈ।
(ਪੁਸਤਕ ਖੁੱਲ੍ਹੇ ਮੈਦਾਨ : ਜਵਾਨ ਪੰਜਾਬ ਦੇ)

ਸਿੱਖਾਂ ਬਾਰੇ ਇਹ ਕਥਨ ਮਸ਼ਹੂਰ ਹੈ ਕਿ ਇਹ ਇਤਿਹਾਸ ਬਣਾ ਸਕਦੇ ਹਨ, ਲਿਖ ਨਹੀਂ ਸਕਦੇ। ਪਰ ਪਿਛਲੇ 500 ਸਾਲਾਂ ਵਿੱਚ ਸਿੱਖ ਸ਼ਰਧਾਲੂਆਂ ਨੇ ਜਿਵੇਂ ਧਰਤੀ ਦੇ ਸਫ਼ੇ ਉੱਤੇ ਇਤਿਹਾਸ ਦੇ ਪੈਰ-ਚਿੰਨ੍ਹਾਂ ਨੂੰ ਸਾਂਭਿਆ ਅਤੇ ਗੁਰੂ-ਚਰਨਾਂ ਦੀ ਛੁਹ ਪ੍ਰਾਪਤ ਮਿੱਟੀ ਦੇ ਜ਼ੱਰਿਆਂ ਨੂੰ ਜਿਵੇਂ ਸੀਨੇ ਨਾਲ ਲਾ ਕੇ ਰੱਖਿਆ, ਉਹ ਵੀ ਕੋਈ ਛੋਟੀ ਗੱਲ ਨਹੀਂ ਹੈ। ਪੰਜਾਬ ਜਾਂ ਭਾਰਤ ਦੀ ਧਰਤੀ ਉੱਤੇ ਅਤੇ ਕੁਝ ਬਾਹਰਲੇ ਦੇਸ਼ਾਂ ਵਿੱਚ ਵੀ, ਸੁਭਾਇਮਾਨ ਹਰ ਗੁਰਦੁਆਰਾ, ਇਤਿਹਾਸ ਦੀ ਇਕ ਅਹਿਮ ਗਾਥਾ ਨੂੰ ਬਿਆਨ ਕਰਦਾ ਹੈ। ਸਿੱਖ ਕੌਮ ਨੇ ਪਿੰਡਾਂ, ਸ਼ਹਿਰਾਂ, ਜੰਗਲਾਂ, ਪਹਾੜਾਂ ਅਤੇ ਬੀਆਬਾਨਾਂ ਵਿੱਚ ਇਤਿਹਾਸ ਦੇ ਨਿਸ਼ਾਨ ਕਾਇਮ ਕਰਕੇ ਜਿਵੇਂ ਨਿਸ਼ਾਨ ਸਾਹਿਬ ਝੁਲਾਏ ਹਨ, ਇਹ ਕਿਸੇ ਹੋਰ ਕੌਮ ਦੇ ਘੱਟ ਹੀ ਹਿੱਸੇ ਆਇਆ ਹੈ। ਅਸਲ ਵਿੱਚ ਜਿਹੋ ਜਿਹੀ ਅਦੁੱਤੀ ਅਤੇ ਵਿਲੱਖਣ ਸ਼ਖ਼ਸੀਅਤ ਦਸ ਗੁਰੂ ਸਾਹਿਬਾਨ ਦੀ ਸੀ, ਉਹੋ ਜਿਹਾ ਹੀ ਵਿਲੱਖਣ ਸਿੱਖ ਕੌਮ ਦਾ ਇਤਿਹਾਸ ਹੈ।

ਮੁਕਤਸਰ ਦੇ ਐਨ ਉੱਤਰ ਵਿੱਚ ਵਜ਼ੀਦਪੁਰ (ਫਿਰੋਜ਼ਪੁਰ) ਗੁਰੂ ਗੋਬਿੰਦ ਸਿੰਘ ਜੀ ਦੇ ਸਫ਼ਰ ਦੀ ਆਖਰੀ ਹੱਦ ਸੀ। ਇੱਥੋਂ ਉਹ ਇਕ ਵਾਰ ਫੇਰ ਮੁਕਤਸਰ ਵੱਲ ਨੂੰ ਮੁੜ ਪਏ।

• • •

## 47

# ਗੁਰੂ ਗੋਬਿੰਦ ਸਿੰਘ ਇਕ ਵਾਰ ਫੇਰ ਮੁਕਤਸਰ ਵਿਚ

ਵਜ਼ੀਦਪੁਰ ਤੋਂ ਗੁਰੂ ਗੋਬਿੰਦ ਸਿੰਘ ਇਕ ਵਾਰ ਫੇਰ ਮੁਕਤਸਰ ਨੂੰ ਮੁੜ ਆਏ ਅਤੇ ਯੁੱਧ ਭੂਮੀ ਵਾਲੇ ਅਸਥਾਨ 'ਤੇ ਡੇਰਾ ਕੀਤਾ। ਗੁਰੂ ਜੀ ਨੇ ਸਿੰਘਾਂ ਨੂੰ ਆਖਿਆ, 'ਐਥੇ ਜੋ ਮੁਕਤਿਆਂ ਨੇ ਯੁੱਧ ਕੀਤਾ ਹੈ, ਤਾਂ ਤੇ ਇਸੀ ਜਾਗਾ ਤੰਬੂ ਲਾਵੋ। ਸਿੱਖਾਂ ਨੇ ਤਿੱਥੇ ਹੀ ਤੰਬੂ ਛਾਇਆਵਾਨ ਲਾਇਆ। ਗੁਰੂ ਜੀ ਡੇਰਾ ਕੀਤਾ ਤੰਬੂ ਕੇ ਬੀਚ। (ਸਾਖੀ ਪੋਥੀ, ਪੰਨਾ : 64)

ਦਸਮ ਪਾਤਸ਼ਾਹ ਦੀ ਕਥਨੀ ਅਤੇ ਕਰਨੀ, ਸਮੇਂ ਦੀਆਂ ਜ਼ਰੂਰਤਾਂ ਦਾ ਅਮਲੀ ਉੱਤਰ ਸੀ। ਉਨ੍ਹਾਂ ਦੀ ਸ਼ਖ਼ਸੀਅਤ ਦੇ ਤਿੰਨ ਪੱਖ ਮਹੱਤਵਪੂਰਨ ਹਨ : ਸ਼ਸ਼ਤਰ, ਸ਼ਾਸਤਰ ਅਤੇ ਸਿੱਖੀ। ਸਮੇਂ ਦੀ ਮੰਗ ਅਨੁਸਾਰ ਉਨ੍ਹਾਂ ਨੇ ਯੁੱਧ ਨੂੰ ਮਨੁੱਖ ਦਾ ਪਰਮ ਕਰਤੱਵ ਕਰਾਰ ਦਿੱਤਾ ਅਤੇ ਉਨ੍ਹਾਂ ਦੀ ਬਾਣੀ ਵਿੱਚ ਕਈ ਥਾਈਂ ਸ਼ਸਤਰ ਅਤੇ ਅਕਾਲ ਪੁਰਖ ਇਕ-ਰੂਪ ਅਤੇ ਸਮ-ਅਰਥ ਨਜ਼ਰ ਆਉਂਦੇ ਹਨ। ਜਿਹੜਾ ਸਿੰਘ ਜੰਗ ਤੇ ਅਮਨ ਦੀਆਂ ਹਾਲਤਾਂ ਵਿੱਚ ਪੂਰਾ ਉੱਤਰਦਾ ਹੈ, ਉਹ ਗੁਰੂ ਦਾ ਸਹੀ ਖਾਲਸਾ ਹੈ।

ਮੁਕਤਸਰ ਦੇ ਯੁੱਧ-ਅਸਥਾਨ 'ਤੇ ਬੈਠ ਕੇ ਗੁਰੂ ਦਸਮੇਸ਼ ਜੀ ਨੇ ਫ਼ਰਮਾਇਆ, 'ਯੁੱਧ ਭੂਮ ਜੋ ਹੈ ਸੋ ਕੁਲਛੇਤ੍ਰ ਕੇ ਸਮਾਨ ਹੈ। ਜੈਸੇ ਕੁਲਛੇਤ੍ਰ ਭੂਮ ਫੁੱਲ ਨਹੀਂ ਚੁਣੀਂਦੇ, ਤੈਸੇ ਯੁੱਧ ਭੂਮ ਵਿੱਚੋਂ ਭੀ ਫੁੱਲ ਨਹੀਂ ਚੁਣੀਂਦੇ।' (ਸਾਖੀ ਪੋਥੀ : 64) ਮੁਕਤਸਰ ਵਿੱਚ ਜੁੜੀ ਸੰਗਤ ਨੂੰ ਗੁਰੂ ਜੀ ਨੇ ਸ਼ਹੀਦਾਂ ਦਾ ਅੰਗੀਠਾ ਨਾ ਫੋਲਣ ਦਾ ਉਪਦੇਸ਼ ਦਿੱਤਾ।

ਮੁਕਤਸਰ ਵਿੱਚ ਸ਼ਹੀਦਾਂ ਦਾ ਨਿਸ਼ਾਨ ਕਾਇਮ ਕਰ ਕੇ ਗੁਰੂ ਜੀ ਨੇ ਮਾਲਵੇ ਵਿੱਚ ਅੱਗੇ ਦੌਰਾ ਕਰਨ ਦਾ ਪ੍ਰੋਗਰਾਮ ਬਣਾਇਆ। ਇਸ ਦੌਰੇ ਦਾ ਕੀ ਮਕਸਦ ਸੀ, ਇਹ ਸਾਨੂੰ 'ਕਲਗੀਧਰ ਚਮਤਕਾਰ' (ਉਤਰਾਰਧ) ਵਿੱਚ ਭਾਈ ਵੀਰ ਸਿੰਘ ਦੱਸਦੇ ਹਨ, '(ਇਹ ਦੌਰਾ) ਲਾਗੇ ਲਾਗੇ ਦੇ ਗਿਰਾਵਾਂ ਵਿੱਚ ਘੁੰਮਣਾ, ਪਿਛਲੀਆਂ ਜੰਗਾਂ ਵਿੱਚ ਜ਼ਖ਼ਮੀ ਹੋਏ ਸਿੱਖਾਂ ਦੀ ਦਾਰੀ ਤੇ ਪਿਆਰ ਵਾਸਤੇ ਸੀ ਜੋ ਪਿਆਰਿਆਂ ਦੇ ਘਰੀਂ ਸੇਵਾ ਤੇ ਸੁਖ ਪਾ ਰਹੇ ਸੀ। ਇਨ੍ਹੀਂ ਗਿਰਾਈਂ ਜ਼ਖ਼ਮੀ ਖਾਲਸੇ ਦੀ ਸੁਰਤ ਲੀਤੀ।' (ਪੰਨਾ : 201) ਇਸ ਸਬੰਧ ਵਿੱਚ ਕੁਝ ਸੰਕੇਤ ਸਾਨੂੰ ਅਗਲੇ ਪਿੰਡਾਂ ਦੇ ਬਿਰਤਾਂਤ ਵਿੱਚ ਮਿਲਦੇ ਹਨ।

ਗੁਰੂ ਦਸਮੇਸ਼ ਜੀ ਮੁਕਤਸਰ ਤੋਂ ਚੱਲੇ ਤਾਂ ਮਲੋਟ ਵਾਲੀ ਸੜਕ 'ਤੇ ਸੱਤ ਕਿਲੋਮੀਟਰ ਦੇ ਫ਼ਾਸਲੇ 'ਤੇ ਪਹਿਲਾ ਪੜਾਅ ਪਿੰਡ ਰੂਪਾਣੇ ਵਿੱਚ ਹੋਇਆ। ਇਹ ਪਿੰਡ, ਖਿਦਰਾਣਾ, ਰੂਪਾਣਾ ਅਤੇ ਧਿੰਗਾਣਾ ਨਾਂ ਦੇ ਭਰਾਵਾਂ ਵੱਲੋਂ ਵਸਾਏ ਗਏ ਤਿੰਨ ਪਿੰਡਾਂ ਵਿੱਚੋਂ ਇਕ ਹੈ। ਇਨ੍ਹੀਂ ਥਾਈਂ ਤਿੰਨ ਭਰਾਵਾਂ ਨੇ ਮੀਂਹ ਦਾ ਪਾਣੀ ਇਕੱਠਾ ਕਰਨ ਲਈ ਤਿੰਨ ਢਾਬਾਂ ਖੁਦਵਾਈਆਂ ਸਨ। ਜਾਪਦਾ ਹੈ ਰੂਪਾਣੇ ਵਾਲੀ ਢਾਬ ਸਭ ਤੋਂ ਵੱਡੀ ਸੀ, ਜਿਸ ਦਾ ਘੇਰਾ 25 ਏਕੜ ਵਿੱਚ ਫੈਲਿਆ ਹੋਇਆ ਸੀ, ਜੋ ਹੁਣ ਕੁਝ ਘਟ ਗਿਆ ਹੈ। ਹੁਣ ਵੀ ਦਸਵੀਂ ਪਾਤਸ਼ਾਹੀ ਦੀ ਯਾਦ ਵਿੱਚ ਬਣਿਆ ਗੁਰਦੁਆਰਾ ਗੁਰੂ ਸਰ ਰੂਪਾਣਾ ਤਿੰਨਾਂ ਪਾਸਿਆਂ ਤੋਂ ਪਾਣੀ ਨਾਲ ਘਿਰਿਆ ਹੋਇਆ ਹੈ। ਗੁਰਦੁਆਰੇ ਦੀ ਨਵੀਂ ਸੁੰਦਰ ਇਮਾਰਤ ਬਾਬਾ ਹਰਬੰਸ ਸਿੰਘ ਦਿੱਲੀ ਵਾਲਿਆਂ ਨੇ 1990 ਈ: ਵਿੱਚ ਮੁਕੰਮਲ ਕੀਤੀ। ਇਸ ਲੇਖਕ ਨੇ 4 ਮਈ, 1999 ਨੂੰ ਜਦੋਂ ਇਸ ਗੁਰਦੁਆਰਾ ਸਾਹਿਬ ਦੇ ਦਰਸ਼ਨ ਕੀਤੇ, ਉਦੋਂ ਪਿੰਡ ਦੀ ਸੰਗਤ ਵੱਲੋਂ ਲੰਗਰ ਹਾਲ ਦੀ ਕਾਰ-ਸੇਵਾ ਚੱਲ ਰਹੀ ਸੀ। ਦਸਮ ਪਾਤਸ਼ਾਹ ਦੇ ਰੂਪਾਣਾ-ਆਗਮਨ ਦੀ ਯਾਦ ਵਿੱਚ ਹਰ ਸਾਲ 18, 19 ਅਤੇ 20 ਫੱਗਣ ਨੂੰ ਗੁਰਦੁਆਰਾ ਸਾਹਿਬ ਵਿੱਚ ਧਾਰਮਿਕ ਦੀਵਾਨ ਸਜਦੇ ਹਨ। ਉਸ ਸਮੇਂ ਗੁਰਦੁਆਰਾ ਸਾਹਿਬ ਵਿੱਚ ਗ੍ਰੰਥੀ ਦੀ ਸੇਵਾ ਭਾਈ ਰਾਮ ਪਾਲ ਸਿੰਘ ਨਿਭਾ ਰਹੇ ਸਨ।

ਵਜ਼ੀਦਪੁਰ ਵਿੱਚ ਤਿੱਤਰ ਨੂੰ ਰਿਣ-ਮੁਕਤ ਕਰਨ ਵਾਂਗ ਰੂਪਾਣੇ ਦੀ ਵੀ ਇਕ ਸਾਖੀ ਪ੍ਰਸਿੱਧ ਹੈ, ਜਿਸ ਅਨੁਸਾਰ ਦਸਮ ਪਾਤਸ਼ਾਹ ਨੇ ਇੱਥੇ ਇਸ ਪਿੰਡ ਦੇ ਹੀ ਇਕ ਚੌਧਰੀ ਨੂੰ ਘੋਗੜ ਪੰਛੀ ਦੀ ਜੂਨ ਤੋਂ ਮੁਕਤ ਕੀਤਾ। ਇਹ ਚੌਧਰੀ ਆਪਣੇ ਹੀ ਪਿੰਡ ਦੀ ਇਕ ਲੜਕੀ ਨੂੰ ਮੰਦ-ਭਾਵਨਾ ਨਾਲ ਵੇਖਣ ਕਰਕੇ ਕਈ ਜਨਮਾਂ ਤੋਂ ਘੋਗੜ ਦੀ ਜੂਨ ਭੋਗ ਰਿਹਾ ਸੀ।

ਮਾਲਵੇ ਦੇ ਪਿੰਡਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਨਾਲ ਇਹੋ ਜਿਹੀਆਂ ਕਈ ਰਵਾਇਤਾਂ ਪ੍ਰਚਲਿਤ ਹਨ। ਕਿਤੇ ਉਨ੍ਹਾਂ ਨੇ ਤਿੱਤਰ ਨੂੰ ਜੂਨ-ਮੁਕਤ ਕੀਤਾ, ਕਿਤੇ ਘੋਗੜ ਨੂੰ, ਕਿਤੇ ਕਾਂ ਨੂੰ ਅਤੇ ਕਿਤੇ ਸੱਪ ਨੂੰ। ਇਹ ਜੀਵ ਆਪਣੇ ਪਿਛਲੇ ਮਨੁੱਖਾ ਜਨਮ ਵਿੱਚ ਕੀਤੀ ਕਿਸੇ ਅਵੱਗਿਆ ਕਾਰਨ ਇਹ ਜੂਨਾਂ ਭੋਗ ਰਹੇ ਸਨ। ਇਨ੍ਹਾਂ ਸਾਖੀਆਂ ਦਾ ਸਿੱਟਾ ਸਿੱਖਾਂ ਨੂੰ ਜਾਂ ਮਨੁੱਖ-ਮਾਤਰ ਨੂੰ ਕਿਸੇ ਅਨੈਤਿਕ ਜਾਂ ਗ਼ਲਤ ਕੰਮ ਤੋ ਵਰਜਣਾ ਹੈ।

ਸਥਾਨਕ ਰਵਾਇਤ ਅਨੁਸਾਰ ਗੁਰੂ ਗੋਬਿੰਦ ਸਿੰਘ 28 ਵਿਸਾਖ ਨੂੰ ਰੂਪਾਣੇ ਆਏ ਸਨ ਅਤੇ ਉਨ੍ਹਾਂ ਨੇ ਇਸ ਅਸਥਾਨ 'ਤੇ ਆਪਣੀ ਫ਼ੌਜ ਸਮੇਤ ਇਕ ਰਾਤ ਬਤੀਤ ਕੀਤੀ ਸੀ। ਇਸ ਅਵਸਰ 'ਤੇ ਕਈ ਸਿੱਖਾਂ ਨੇ ਅੰਮ੍ਰਿਤ ਛਕਿਆ। ਅਗਲੇ ਦਿਨ ਗੁਰੂ ਕੇ ਵਹੀਰ ਨੇ ਮਲੋਟ ਨੂੰ ਜਾਂਦੀ ਇਸੇ ਸੜਕ 'ਤੇ ਪਿੰਡ ਭੂੰਦੜ ਵੱਲ ਨੂੰ ਚਾਲੇ ਪਾ ਦਿੱਤੇ।

• • •

# 48

# ਰੂਪਾਣੇ ਤੋਂ ਛੱਤੇਆਣੇ ਤੱਕ

## ਭੂੰਦੜ ਤੇ ਗੁਰੂਸਰ

ਰੂਪਾਣੇ ਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਸਥਾਨ ਕਰਨ ਦਾ ਦ੍ਰਿਸ਼ ਭਾਈ ਸੰਤੋਖ ਸਿੰਘ 'ਸੂਰਜ ਪ੍ਰਕਾਸ਼' ਵਿੱਚ ਇਸ ਤਰ੍ਹਾਂ ਬਿਆਨ ਕਰਦੇ ਹਨ :

ਜ਼ੀਨ ਤੁਰੰਗਨ ਪਰ ਤਬਿ ਡਾਰੇ।
ਹੁਇ ਅਰੂਢਿ ਪ੍ਰਭੁ ਪੰਥ ਪਧਾਰੇ।
ਸੈਨਾ ਸੰਗ ਬਿਰਾੜਨ ਕੇਰੀ।
ਚਾਕਰ ਰਾਖੇ ਗੁਰੂ ਅਗੇਰੀ।
ਸੁਨਿ ਸੁਨਿ ਸੁਧਿ ਕੋ ਸਿੰਘ ਜੁਝਾਰੇ।
ਆਇ ਮਿਲਹਿਂ ਗੁਰ ਦਰਸ ਨਿਹਾਰੇ।
ਅਧਿਕ ਭੀਰ ਦਿਨ ਪ੍ਰਤਿ ਹੁਇ ਸਾਥ।
ਬਿਚਰਤਿ ਆਰੋਹੇ ਨਿਤ ਨਾਥ।
ਕੇਤਿਕ ਕੋਸ ਉਲੰਘਤਿ ਗਏ।
ਡੇਰਾ ਪਹੁੰਚਿ ਥੇਹੜੀ ਕਏ।
(ਅਰੂਢਿ, ਆਰੋਹੇ : ਸਵਾਰ ਹੋ ਕੇ)

ਸਿੰਘਾਂ ਨੇ ਘੋੜਿਆਂ ਉੱਤੇ ਕਾਠੀਆਂ ਪਾ ਲਈਆਂ। ਇਕ ਘੋੜੇ ਉੱਤੇ ਸਵਾਰ ਹੋ ਕੇ ਗੁਰੂ ਜੀ ਚੱਲ ਪਏ। ਨਾਲ ਭਰਤੀ ਕੀਤੀ ਹੋਈ ਬਰਾੜਾਂ ਦੀ ਫ਼ੌਜ ਸੀ। ਜਿਉਂ-ਜਿਉਂ ਦੂਰ-ਨੇੜੇ ਦੇ ਜੁਝਾਰੂ ਸਿੰਘਾਂ ਨੂੰ ਪਤਾ ਲੱਗ ਰਿਹਾ ਸੀ, ਉਹ ਦਸਮੇਸ਼ ਪਿਤਾ ਦੇ ਦਰਸ਼ਨ ਕਰਨ ਲਈ ਆ ਰਹੇ ਸਨ। ਦਿਨ-ਪ੍ਰਤੀ-ਦਿਨ ਸਿੰਘਾਂ ਦੀ ਭੀੜ ਵਧ ਰਹੀ ਸੀ। ਘੋੜੇ 'ਤੇ ਸਵਾਰ ਦਸਮ ਪਾਤਸ਼ਾਹ ਨਿੱਤ ਸਫ਼ਰ ਵਿੱਚ ਰਹਿੰਦੇ ਸਨ। ਕਈ ਕੋਹ ਲੰਘ ਕੇ ਗੁਰੂ ਜੀ ਨੇ ਪਿੰਡ ਥੇਹੜੀ ਵਿੱਚ ਜਾ ਕੇ ਡੇਰਾ ਕੀਤਾ।

ਭਾਈ ਸੰਤੋਖ ਸਿੰਘ ਗੁਰੂ ਦਸਮੇਸ਼ ਦਾ ਰੂਪਾਣੇ ਤੋਂ ਥੇਹੜੀ ਜਾਣਾ ਦੱਸਦੇ ਹਨ। ਪਰ ਬਹੁ-ਗਿਣਤੀ ਗ੍ਰੰਥਾਂ ਦੀ ਸੂਚਨਾ ਅਨੁਸਾਰ ਰੂਪਾਣੇ ਤੋਂ ਗੁਰੂ ਜੀ ਪਹਿਲਾਂ ਭੂੰਦੜ ਤੇ ਗੁਰੂ ਸਰ ਗਏ, ਉਸ ਤੋਂ ਬਾਅਦ ਉਹ ਥੇਹੜੀ ਪਹੁੰਚੇ।

ਭੂੰਦੜ ਰੂਪਾਣੇ ਤੋਂ 8-9 ਕਿਲੋਮੀਟਰ ਦੇ ਫਾਸਲੇ 'ਤੇ ਹੈ। ਇਹ ਪਿੰਡ ਬਾਬਾ ਭੂੰਦੜ ਦੇ ਨਾਂ 'ਤੇ ਵਸਦਾ ਹੈ। ਉਸ ਵੇਲੇ ਬਾਬਾ ਭੂੰਦੜ ਜਿਊਂਦਾ ਸੀ ਅਤੇ ਉਸ ਦੀ ਉਮਰ ਬਹੁਤ ਵੱਡੀ ਸੀ। ਬਾਬਾ ਭੂੰਦੜ ਦਸਮ ਪਾਤਸ਼ਾਹ ਦੇ ਦਰਸ਼ਨ ਕਰਕੇ ਬਹੁਤ ਖ਼ੁਸ਼ ਹੋਇਆ। ਗੁਰੂ ਜੀ ਨਾਲ ਬਾਬਾ ਭੂੰਦੜ ਦੀ ਮੁਲਾਕਾਤ ਬਾਰੇ 'ਸਾਖੀ ਪੋਥੀ' ਦੀ ਸੂਚਨਾ ਇਸ ਤਰ੍ਹਾਂ ਹੈ :—

ਗੁਰੂ ਜੀ ਨੂੰ ਭੂੰਦੜ ਨੇ ਮੱਥਾ ਟੇਕਿਆ, ਪੰਜ ਰੁਪੱਯੇ ਇਕ ਥਾਨੁ। ਦੁੱਧ ਸਿੱਖਾਂ ਨੂੰ ਛਕਾਇਆ ਮਿੱਠਾ ਕਰ ਕੇ, ਹੋਰ ਗੋਸ਼ਟੀ ਹੋਈ।

ਗੁਰੂ ਜੀ ਕਹਿੰਦੇ : 'ਭੂੰਦੜਾ ਅਸੀਂ ਚੜ੍ਹਦੇ ਹਾਂ।'
ਭੂੰਦੜ ਕਹਿੰਦਾ : 'ਜੀ ਰਹੋ! ਕੋਈ ਟਹਿਲ ਫੁਰਮਾਓ।' (ਪੰਨਾ : 67-68)

'ਸੂਰਜ ਪ੍ਰਕਾਸ਼' ਦੀ ਗਵਾਹੀ ਇਸ ਤਰ੍ਹਾਂ ਹੈ—

ਕਹੈ ਜੋਰਿ ਕਰ ਸੇਵ ਬਤਾਓ।
ਦਾਸ ਜਾਨ ਕਰਿ ਮੁਖ ਫੁਰਮਾਓ।

ਦਰਸ਼ਨ ਦਯੋ ਭਾਗ ਧੰਨ ਮੇਰੇ।
ਭਯੋ ਨਿਹਾਲ ਅਨੰਦ ਘਨੇਰੇ।
(ਕਰ : ਹੱਥ)

ਗੁਰੂ ਜੀ ਨਾਲ ਮੁਲਾਕਾਤ ਪਿੱਛੋਂ ਛੇਤੀ ਹੀ ਬਾਬਾ ਭੂੰਦੜ ਚੜ੍ਹਾਈ ਕਰ ਗਿਆ। ਮੁਲਾਕਾਤ ਵਾਲੇ ਸਥਾਨ 'ਤੇ ਇਕ ਵਣ ਦਾ ਦਰੱਖਤ ਖੜ੍ਹਾ ਹੈ। ਕਹਿੰਦੇ ਹਨ ਕਿ 'ਇਸ ਵਣ ਨਾਲ ਗੁਰੂ ਜੀ ਨੇ ਘੋੜਾ ਬੰਨ੍ਹਿਆ ਸੀ। ਇਸ ਵਣ ਦੇ ਨੇੜੇ ਹੀ ਬਾਬਾ ਭੂੰਦੜ ਦੀ ਸਮਾਧ ਹੈ। ਸਮਾਧ ਵਿੱਚ ਇਕ ਵੱਡਾ ਰੰਗਦਾਰ ਚਿੱਤਰ ਲੱਗਾ ਹੋਇਆ ਹੈ, ਜੋ ਗੁਰੂ ਜੀ ਨਾਲ ਬਾਬਾ ਭੂੰਦੜ ਦੀ ਮੁਲਾਕਾਤ ਨੂੰ ਦਰਸਾਉਂਦਾ ਹੈ। ਬਾਬੇ ਦੀ ਸਮਾਧ ਦੇ ਨਾਲ ਹੀ ਉਸ ਦੇ ਦੋ ਪੁੱਤਰਾਂ ਦੀਆਂ ਸਮਾਧਾਂ ਵੀ ਹਨ, ਜਿਨ੍ਹਾਂ ਦੇ ਮੰਮਟ ਡੱਬੇ ਖੇਸਾਂ ਨਾਲ ਢੱਕੇ ਹੋਏ ਹਨ। ਮਾਲਵੇ ਵਿੱਚ ਖੇਸ ਨੂੰ ਪੱਗ ਦੇ ਬਰਾਬਰ ਮਾਨਤਾ ਦਿੱਤੀ ਜਾਂਦੀ ਹੈ। ਜਦੋਂ ਕਿਸੇ ਖ਼ਾਸ ਪ੍ਰਾਹੁਣੇ ਦਾ ਸੁਆਗਤ-ਸਨਮਾਨ ਕਰਨਾ ਹੋਵੇ ਤਾਂ ਉਸ ਨੂੰ ਖੇਸ ਭੇਟਾ ਕੀਤਾ ਜਾਂਦਾ ਹੈ।

ਸਾਰਾ ਪਿੰਡ ਬਾਬਾ ਭੂੰਦੜ ਦੀ ਸਮਾਧ ਨੂੰ ਮੱਥਾ ਟੇਕਦਾ ਹੈ। ਹਰ ਸਾਲ ਵਿਸਾਖੀ ਤੋਂ ਇਕ ਦਿਨ ਪਹਿਲਾਂ 30 ਚੇਤ ਨੂੰ ਦਸਮ ਪਾਤਸ਼ਾਹ ਅਤੇ ਬਾਬਾ ਭੂੰਦੜ ਦੀ ਯਾਦ ਵਿੱਚ ਮੇਲਾ ਲੱਗਦਾ ਹੈ। ਇੱਥੇ ਗੁਰਦੁਆਰਾ ਸਾਹਿਬ ਦੀ ਕਾਰ-ਸੇਵਾ ਬਾਬਾ ਅਜੀਤ ਸਿੰਘ ਅਤੇ ਬਾਬਾ ਹਰਭਜਨ ਸਿੰਘ ਮੁਕਤਸਰ ਵਾਲੇ ਕਰਵਾ ਰਹੇ ਹਨ।

ਭੂੰਦੜ ਤੋਂ ਛੇ ਕਿਲੋਮੀਟਰ ਅੱਗੇ ਗੁਰੂ ਜੀ ਗੁਰੂ ਸਰ ਪਹੁੰਚੇ। ਇਸ ਪਿੰਡ ਦਾ ਪਹਿਲਾ ਨਾਂ ਸ਼ਾਇਦ 'ਹੋੜਾ' ਸੀ ਪਰ ਗੁਰੂ ਦਸਮੇਸ਼ ਜੀ ਦੇ ਆਗਮਨ ਪਿੱਛੋਂ ਇਸ ਪਿੰਡ ਦਾ ਨਾਂ 'ਗੁਰੂ ਸਰ' ਮਸ਼ਹੂਰ ਹੋ ਗਿਆ। ਗੁਰੂ ਸਾਹਿਬ ਇੱਥੇ ਇਕ ਢਾਬ ਦੇ ਕਿਨਾਰੇ ਇਕ ਵਣ ਦੇ ਰੁੱਖ ਹੇਠ ਬਿਰਾਜੇ ਸਨ। ਉਸ ਵਣ ਦੀ ਚੰਗੀ ਸੰਭਾਲ ਨਹੀਂ ਕੀਤੀ ਗਈ। ਇਸ ਲਈ ਪੁਰਾਣਾ ਹੋਣ ਕਰਕੇ ਉਹ ਧਰਤੀ ਉੱਤੇ ਡਿੱਗਾ ਪਿਆ ਹੈ ਪਰ ਉਸ ਦੀਆਂ ਟਹਿਣੀਆਂ 'ਤੇ ਪੱਤੇ ਹਰੇ ਹਨ।

ਗੁਰੂ ਆਗਮਨ ਦੀ ਯਾਦ ਵਿੱਚ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਛੋਟਾ ਜਿਹਾ ਪ੍ਰਕਾਸ਼-ਅਸਥਾਨ ਬਣਿਆ ਹੋਇਆ ਹੈ। ਨਾਲ ਹੀ ਇਕ ਸਰੋਵਰ ਹੈ। ਹੁਣ ਇੱਥੇ ਬਾਬਾ ਜੱਸਾ ਸਿੰਘ ਜੀ ਹਜ਼ੂਰ ਸਾਹਿਬ ਵਾਲੇ 1993 ਤੋਂ ਪੰਜ-ਮੰਜ਼ਲਾ ਆਲੀਸ਼ਾਨ ਗੁਰੂ-ਅਸਥਾਨ ਬਣਵਾ ਰਹੇ ਹਨ ਜਿਸ ਦੇ ਇਕ ਦਰਵਾਜ਼ੇ ਦੀ ਸੰਗਮਰਮਰੀ ਚੌਖਟ ਉੱਤੇ ਲਗਪਗ 21 ਹਜ਼ਾਰ ਰੁਪਏ ਖ਼ਰਚ ਹੋਣਗੇ। ਦੀਵਾਰਾਂ ਉੱਤੇ ਮੀਨਾਕਾਰੀ ਕੀਤੀ ਜਾਏਗੀ। ਗੁੰਬਦ ਦੇ ਉੱਪਰ ਸੋਨੇ ਦਾ ਕਲਸ਼ ਚੜ੍ਹਾਇਆ ਜਾਏਗਾ। ਬਾਬਾ ਜੱਸਾ ਸਿੰਘ ਜੀ ਦਾ ਅਨੁਮਾਨ ਹੈ ਕਿ ਗੁਰਦੁਆਰਾ ਸਾਹਿਬ ਦੀ ਇਮਾਰਤ ਨੂੰ ਮੁਕੰਮਲ ਕਰਨ ਉੱਤੇ ਤਕਰੀਬਨ ਇਕ ਕਰੋੜ ਰੁਪਿਆ ਖਰਚ ਹੋਵੇਗਾ।

ਗੁਰੂ ਸਰ ਵਿੱਚ ਸੋਢੀਆਂ ਦਾ ਇਕ ਘਰ ਸੀ। ਉਨ੍ਹਾਂ ਨੇ ਗੁਰੂ ਦਸਮੇਸ਼ ਜੀ ਦੇ ਵਹੀਰ ਦੀ ਤਨ, ਮਨ ਅਤੇ ਧਨ ਨਾਲ ਸੇਵਾ ਕੀਤੀ। ਸਿੰਘਾਂ ਲਈ ਆਟਾ, ਚੌਲ ਅਤੇ ਘਿਉ ਅਰਪਨ ਕੀਤੇ। ਘੋੜਿਆਂ ਲਈ ਦਾਣਾ-ਪੱਠਾ ਹਾਜ਼ਰ ਕੀਤਾ :—

ਚਾਵਲ ਚੂਨ ਘ੍ਰਿਤਾਦਿਕ ਲਯਾਏ।
ਤਿਨ ਦਾਨਾ ਸਭਿ ਦਯੋ ਪੁਚਾਏ। —ਸੂਰਜ ਪ੍ਰਕਾਸ਼

ਗੁਰੂ ਸਰ ਵਿੱਚ ਦਸਵੀਂ ਪਾਤਸ਼ਾਹੀ ਦਾ ਦੋ ਵਾਰ ਆਉਣਾ ਦੱਸਦੇ ਹਨ। ਪਹਿਲੀ ਵਾਰ ਉਹ ਭੂੰਦੜ ਤੋਂ ਪਧਾਰੇ ਅਤੇ ਦੂਜੀ ਵਾਰ ਥੇਹੜੀ ਤੋਂ ਆਏ। ਇਹ ਵੀ ਦੱਸਿਆ ਜਾਂਦਾ ਹੈ ਕਿ ਪਹਿਲੀ ਫੇਰੀ ਸਮੇਂ ਉਹ ਸੋਢੀਆਂ ਦੇ ਘਰ ਆਪਣੇ ਇਕ ਜ਼ਖ਼ਮੀ ਸਿੰਘ ਨੂੰ ਛੱਡ ਗਏ ਸਨ ਅਤੇ ਦੂਜੀ ਵਾਰ ਆਏ ਤਾਂ ਉਸ ਨੂੰ ਆਪਣੇ ਨਾਲ ਲੈ ਗਏ।

ਗੁਰੂ ਸਰ ਵਿੱਚ ਭਾਈ ਮੋਹਰੀ ਦਾ ਅਸਥਾਨ ਵੀ ਪ੍ਰਸਿੱਧ ਹੈ ਜੋ ਗੁਰੂ-ਅਸਥਾਨ ਤੋਂ ਤਿੰਨ ਕੁ ਕਿੱਲਿਆਂ ਦੇ ਫਾਸਲੇ 'ਤੇ ਹੈ। ਪਿੰਡ ਦੀ 12 ਘੁਮਾਂ ਸ਼ਾਮਲਾਟ ਜ਼ਮੀਨ ਇਸ ਅਸਥਾਨ ਦੇ ਨਾਂ ਹੈ।

ਗਰਮੀ ਦੀ ਰੁੱਤ ਵਿੱਚ ਗੁਰੂ ਗੋਬਿੰਦ ਸਿੰਘ ਮਾਲਵੇ ਦੇ ਜੰਗਲਾਂ ਅਤੇ ਟਿੱਬਿਆਂ ਵਿੱਚ ਧੂੜ-ਭਰੇ ਕੱਚੇ ਰਾਹਾਂ ਉੱਤੇ ਸਫ਼ਰ ਕਰਦੇ ਰਹੇ। ਹੁਣ ਹਿੰਦ ਦੀ ਅਣਖ-ਆਨ ਦੇ ਰਾਖੇ ਮਹਾਨ ਗੁਰੂ ਦੀਆਂ ਕੁਰਬਾਨੀਆਂ ਤੋਂ ਕੁਰਬਾਨ ਸਿੰਘ ਗੁਰੂ-ਚਰਨਾਂ ਦੀ ਛੁਹ-ਪ੍ਰਾਪਤ ਥਾਵਾਂ ਉੱਤੇ ਕਰੋੜਾਂ ਦੀ ਲਾਗਤ ਨਾਲ ਸੰਗਮਰਮਰੀ ਭਵਨ ਉਸਾਰ ਰਹੇ ਹਨ। ਸਿੰਘਾਂ ਦਾ ਵੱਸ ਚੱਲੇ ਤਾਂ ਉਹ ਗੁਰੂ ਦੇ ਪਵਿੱਤਰ ਰਾਹਾਂ ਉੱਤੇ ਹੀਰੇ-ਮੋਤੀ ਅਤੇ ਲਾਲ-ਪੰਨੇ ਜੜ ਦੇਣ। ਗੁਰੂ ਦਸਮੇਸ਼ ਦੀਆਂ ਕੁਰਬਾਨੀਆਂ ਦੁਪਹਿਰ ਦੇ ਸੂਰਜ ਵਾਂਗ ਚਮਕ ਰਹੀਆਂ ਹਨ। ਤਾਹੀਂ ਪ੍ਰੋ: ਮੋਹਨ ਸਿੰਘ ਕਹਿੰਦੇ ਹਨ :

ਮੈਂ ਨਹੀਂ ਧਰਮ ਤੋਂ ਹਟਾਂਦਾ
ਤੈਨੂੰ ਧਰਮ ਜੇ ਸਿਖਾਂਦਾ

ਕਰਤੱਵ ਦਸਵੇਂ ਗੁਰਾਂ ਦਾ
ਸਭ ਕੁਝ ਅਣਖ ਤੋਂ ਲੁਟਾਣਾ।

## ਥੇਹੜੀ ਦਾ ਕਰਾਮਾਤੀ ਸਾਧ : ਯੋਗੀ ਹੁਕਮ ਨਾਥ

ਹੁਣ ਗੁਰੂ ਗੋਬਿੰਦ ਸਿੰਘ ਜੀ ਦਾ ਹਰ ਕਦਮ ਤਲਵੰਡੀ ਸਾਬੋ ਵੱਲ ਜਾ ਰਿਹਾ ਸੀ। ਬਾਬਾ ਦਾਨ ਸਿੰਘ ਬਰਾੜ ਦੀ ਅਗਵਾਈ ਵਿੱਚ ਬਰਾੜਾਂ ਦੀ ਲਗਪਗ ਡੇਢ ਹਜ਼ਾਰ ਫ਼ੌਜ ਗੁਰੂ ਜੀ ਦੇ ਨਾਲ ਸੀ। ਗੁਰੂਸਰ ਤੋਂ ਗੁਰੂ ਕੀਆਂ ਫ਼ੌਜਾਂ ਥੇਹੜੀ ਪਹੁੰਚੀਆਂ। ਪਿੰਡ ਥੇਹੜੀ ਗਿੱਦੜਬਾਹੇ ਦੇ ਨੇੜੇ ਜਾ ਪੈਂਦਾ ਹੈ। ਥੇਹੜੀ ਅਤੇ ਗਿੱਦੜਬਾਹੇ ਵਿਚਕਾਰ ਨੌਂ ਕਿਲੋਮੀਟਰ ਦਾ ਫ਼ਾਸਲਾ ਹੈ। ਰੇਲਵੇ ਸਟੇਸ਼ਨ ਫੱਕਰਸਰ ਤੋਂ ਥੇਹੜੀ ਦੋ ਕਿਲੋਮੀਟਰ ਦੇ ਫ਼ਾਸਲੇ 'ਤੇ ਹੈ। ਇਸ ਪਿੰਡ ਦੇ ਇਕ ਫਰਲਾਂਗ ਪੂਰਬ ਵੱਲ ਜਿੱਥੇ ਗੁਰੂ ਜੀ ਨੇ ਡੇਰਾ ਕੀਤਾ, ਉੱਥੇ ਅੱਜਕੱਲ੍ਹ ਦਸਵੀਂ ਪਾਤਸ਼ਾਹੀ ਦਾ ਗੁਰਦੁਆਰਾ ਹੈ ਜਿਸ ਨੂੰ ਗੁਰਦੁਆਰਾ ਥੇਹੜੀ ਸਾਹਿਬ ਜਾਂ ਜੰਡ ਸਾਹਿਬ ਕਹਿੰਦੇ ਹਨ।

ਪਿੰਡ ਥੇਹੜੀ ਵਿੱਚ ਜਿਹੜੀ ਘਟਨਾ ਵਾਪਰੀ, ਉਹ ਅਸੀਂ 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਦੇ ਸ਼ਬਦਾਂ ਵਿੱਚ ਦੱਸਣਾ ਹੀ ਬਿਹਤਰ ਸਮਝਦੇ ਹਾਂ। 'ਸਾਖੀ ਪੋਥੀ' ਦੇ ਸ਼ਬਦ ਇਕ ਤਾਂ ਇਤਿਹਾਸਕ ਹਵਾਲਾ ਬਣ ਜਾਂਦੇ ਹਨ ਅਤੇ ਦੂਜੇ ਇਸ ਪੋਥੀ ਦਾ ਬਿਰਤਾਂਤ ਬਹੁਤ ਸਰਲ ਅਤੇ ਸੰਖੇਪ ਹੈ। ਵਾਰਤਾਲਾਪ ਇੰਨੇ ਚੁਸਤ ਅਤੇ ਢੁੱਕਵੇਂ ਹਨ ਕਿ ਅਸਲ ਹੋਣ ਦਾ ਭੁਲੇਖਾ ਪਾਉਂਦੇ ਹਨ। ਥੇਹੜੀ ਵਿੱਚ ਇਕ ਕਰਾਮਾਤੀ ਸਾਧੂ ਰਹਿੰਦਾ ਸੀ। ਉਹ ਗੁਰੂ ਜੀ ਨੂੰ ਵੀ ਕਰਾਮਾਤ ਦਿਖਾਉਣ ਲਈ ਕਹਿੰਦਾ ਰਹਿੰਦਾ ਸੀ। 'ਸਾਖੀ ਪੋਥੀ' ਦੱਸਦੀ ਹੈ—

ਜੋਗੀ ਪਿਛਲੇ ਡੇਰੇ ਗੁਰੂ ਜੀ ਨੂੰ ਮਿਲ ਆਇਆ ਸੀ। ਕਹਿੰਦਾ, 'ਗੁਰੂ ਕਹਾਉਨਾਂ ਹੈਂ, ਕਰਾਮਾਤ ਦੇਹੁ।' ਗੁਰੂ ਜੀ ਕਹਿੰਦੇ, 'ਦੇਵਾਂਗੇ।'

ਉਥੇ ਥੇਹੜੀ ਵੱਡਾ ਮਟੁ ਸੀ ਸੁੰਦਰ। ਵਿਚ ਗੋਰ ਸੀ ਭੱਟੀ ਕਾਸਬ (ਕਾਸਿਮ) ਕੀ। ਓਥੇ ਜੋਗੀ ਬੈਠਾ ਸੀ। ਗੁਰੂ ਜੀ ਨੇ ਤੀਰ ਜ਼ਮੀਨ ਉੱਤੇ ਲਾਇ ਕੇ ਨਮਸਕਾਰ ਕੀਤੀ, 'ਹੁਕਮ ਨਾਥ ਰਾਜੀ ਹਹੁ?' ਕਹਿਆ ਸਾਹਿਬ ਨੇ। ਕਹਿੰਦਾ, 'ਨਮਸਕਾਰ, ਗੁਰੂ ਗੋਬਿੰਦ ਸਿੰਘ ਜੀ, ਰਾਜੀ ਹਾਂ।'

ਗੁਰੂ ਜੀ ਕਹਿੰਦੇ, 'ਬੜੀ ਸੁੰਦਰ ਜਾਗਾ ਹੈ।'

ਖਾਲਸਾ ਜੀ ਕਹਿੰਦਾ, 'ਗੁਰੂ ਤਨਖਾਹੀਆ ਹੈ। ਮੁਸਲਮਾਨ ਕੀ ਜਾਗਾ ਕੀ ਤਾਰੀਫ ਕਰੀ ਹੈ।'

ਗੁਰੂ ਜੀ ਨੂੰ ਤਨਖਾਹ ਲਈ ਸਵਾ ਪੱਚੀ ਦਮੜੇ।

'ਸਿੱਖ ਕਹਿੰਦੇ, 'ਗੋਰ, ਮੜੀ, ਮਟ ਭੂਲ ਨ ਮਾਨੈ, ਨਾਲੇ ਕਹਿੰਦੇ ਹਹੁ, ਨਾਲੇ ਤਨਖਾਹ ਲੁਵਾਈ?'

ਕਹਿੰਦੇ, 'ਖਾਲਸੇ ਨੂੰ ਸਿਖਾਲਦੇ ਹਾਂ ਤਨਖਾਹ ਦੇਣਿ ਲੈਣਿ। ਏਹੁ ਜੋਗੀ ਦੀ ਤੀਰ ਨਾਲ ਸਕਤ ਖਿੱਚੀ ਹੈ। ਏਹੁ ਦਿੱਲੀ ਤੇ ਲਹੌਰ ਭਿਛਿਆ ਕਰ ਆਉਂਦਾ ਹੈ। ਸਾਥੋਂ ਕਰਾਮਾਤ ਮੰਗਦਾ ਸੀ।'

ਗੁਰੂ ਜੀ ਕਹਿੰਦੇ, 'ਹੁਕਮ ਨਾਥ! ਚੱਲ ਦਿੱਲੀ ਲਹੌਰ।'

'ਕਹਿੰਦਾ, 'ਜੀ! ਹੁਣ ਤਾਂ ਤੁਸੀਂ ਕਿਤੇ ਜਾਣ ਜੋਗੇ ਛੱਡੇ ਨਾਹੀ।' (ਪੰਨਾ : 66)

ਯੋਗੀ ਹੁਕਮ ਨਾਥ ਦੀਆਂ ਤਿੰਨ ਕਰਾਮਾਤਾਂ ਪ੍ਰਸਿੱਧ ਸਨ। ਯੋਗੀ ਦਾ ਚੇਲਾ ਪੀਲੂਆਂ ਦੀ ਟੋਕਰੀ ਭਰ ਕੇ ਲਿਆਉਂਦਾ, ਜਿੰਨੇ ਮਰਜ਼ੀ ਲੋਕ ਖਾਣ, ਉਹ ਮੁਕਦੀ ਨਹੀਂ ਸੀ। ਗਾਈਆਂ ਨਾਲ ਉਨ੍ਹਾਂ ਦੇ ਬਛੜੂ ਜੰਗਲ ਵਿੱਚ ਚਰਨ ਜਾਂਦੇ ਪਰ ਗਾਈਆਂ ਦੇ ਥਣਾਂ ਨੂੰ ਮੂੰਹ ਨਾ ਲਾਉਂਦੇ। ਯੋਗੀ ਇਕ ਤੌੜੀ ਵਿੱਚ ਖਿੱਚੜੀ ਰਿੰਨ੍ਹ ਕੇ ਭੰਨ ਦਿੰਦਾ, ਉਸ ਦੇ ਉੱਨੇ ਹੀ ਟੁਕੜੇ ਹੁੰਦੇ, ਜਿੰਨੇ ਉੱਥੇ ਖਾਣ ਵਾਲੇ ਬੈਠੇ ਹੁੰਦੇ ਸਨ। ਪਰ ਗੁਰੂ ਜੀ ਦੇ ਆਗਮਨ ਵਾਲੇ ਦਿਨ ਸਭ ਕੁਝ ਉਲਟ ਹੋਇਆ। ਪੀਲੂਆਂ ਦੀ ਟੋਕਰੀ ਮੁੱਕ ਗਈ। ਬਛੜੂਆਂ ਨੇ ਗਾਈਆਂ ਚੁੰਘ ਲਈਆਂ। ਯੋਗੀ ਨੇ ਖਿਚੜੀ ਦੀ ਤੌੜੀ ਭੰਨੀ ਤਾਂ ਉਸ ਦੇ ਕੇਵਲ ਦੋ ਹੀ ਟੁਕੜੇ ਹੋਏ। ਜਿਵੇਂ ਸੂਰਜ ਦੇ ਸਾਹਮਣੇ ਦੀਵਾ ਪ੍ਰਕਾਸ਼ਹੀਣ ਹੋ ਜਾਂਦਾ ਹੈ, ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਬਲ ਰੂਹਾਨੀ ਸ਼ਖ਼ਸੀਅਤ ਦੇ ਸਾਹਮਣੇ ਯੋਗੀ ਹੁਕਮ ਨਾਥ ਸ਼ਕਤੀਹੀਣ ਹੋ ਗਿਆ। ਇਸ ਕੌਤਕ ਨਾਲ ਥੇਹੜੀ ਵਿੱਚ ਹੁਕਮ ਨਾਥ ਦਾ ਕੋਈ ਪ੍ਰਭਾਵ ਨਾ ਰਿਹਾ। ਇਸ ਲਈ ਉਹ ਇਥੋਂ ਉੱਠ ਕੇ ਰਤੀਏ ਚਲਾ ਗਿਆ।

ਰਤੀਆ ਅੱਜਕਲ੍ਹ ਹਰਿਆਣੇ ਦੇ ਜ਼ਿਲ੍ਹਾ ਫ਼ਤਿਹਾਬਾਦ ਵਿੱਚ ਤਹਿਸੀਲ ਹੈਡ ਕੁਆਰਟਰ ਹੈ। ਭਾਵੇਂ ਇਤਿਹਾਸ ਵਿੱਚ ਰਤੀਏ ਵਿਖੇ ਦਸਵੀਂ ਪਾਤਸ਼ਾਹੀ ਦੇ ਆਗਮਨ ਦਾ ਜ਼ਿਕਰ ਨਹੀਂ ਮਿਲਦਾ ਪਰ ਕੁਝ ਸੱਜਣਾਂ ਦਾ ਅਨੁਮਾਨ ਹੈ ਕਿ ਦਸਮ

ਪਾਤਸ਼ਾਹ ਰਤੀਏ ਵੀ ਗਏ ਸਨ। ਪਤਾ ਲੱਗਾ ਹੈ ਕਿ ਰਤੀਏ ਵਿੱਚ ਸਾਧਾਂ ਦੇ ਦੋ ਪੁਰਾਣੇ ਡੇਰੇ ਹੁੰਦੇ ਸਨ। ਇਕ ਡੇਰਾ ਅੱਜਕਲ੍ਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਅਧਿਕਾਰ ਵਿੱਚ ਹੈ ਅਤੇ ਦੂਜਾ ਡੇਰਾ ਬੁੱਢਾ ਦਲ ਦੇ ਨਿਹੰਗ ਸਿੰਘਾਂ ਪਾਸ ਹੈ। ਨਿਹੰਗ ਸਿੰਘ ਇਸ ਡੇਰੇ ਵਾਲੇ ਅਸਥਾਨ 'ਤੇ ਦਸਮ ਪਾਤਸ਼ਾਹ ਦੀ ਯਾਦ ਵਿੱਚ ਇਕ ਗੁਰਦੁਆਰਾ ਵੀ ਬਣਾ ਰਹੇ ਹਨ। ਕੀ ਇਨ੍ਹਾਂ ਡੇਰਿਆਂ ਵਿੱਚੋਂ ਕੋਈ ਇਕ ਡੇਰਾ ਥੇਹੜੀ ਵਾਲੇ ਯੋਗੀ ਹੁਕਮ ਨਾਥ ਨੇ ਇੱਥੇ (ਰਤੀਏ) ਆ ਕੇ ਸਥਾਪਤ ਕੀਤਾ ਸੀ? ਇਸ ਗੱਲ ਦਾ ਅਜੇ ਪਤਾ ਨਹੀਂ ਲੱਗਾ। ਜਦੋਂ ਗੁਰੂ ਦਸਮੇਸ਼ ਜੀ ਦੇ ਹਰਿਆਣੇ ਵਿਚੀਂ ਸਫ਼ਰ ਦਾ ਬਿਰਤਾਂਤ ਚੱਲੇਗਾ, ਉਦੋਂ ਅਸੀਂ ਰਤੀਏ ਬਾਰੇ ਹੋਰ ਵਿਚਾਰ ਕਰਾਂਗੇ।

ਥੇਹੜੀ ਵਿੱਚ ਜਿਸ ਅਸਥਾਨ 'ਤੇ ਗੁਰੂ ਜੀ ਨੇ ਵਿਸ਼ਰਾਮ ਕੀਤਾ ਸੀ, ਉੱਥੇ ਜੰਡ ਦੇ ਤਿੰਨ ਛੋਟੇ-ਛੋਟੇ ਰੁੱਖ ਖੜ੍ਹੇ ਸਨ। ਕਹਿੰਦੇ ਹਨ, ਉਨ੍ਹਾਂ ਦੀ ਜੜ੍ਹ ਇਕੋ ਹੈ। ਗੁਰੂ ਜੀ ਨੇ ਕਮਰ-ਕਸਾ ਖੋਲ੍ਹ ਕੇ ਆਪਣੇ ਸ਼ਸਤਰ, ਖੜਗ ਅਤੇ ਤੀਰ ਕਮਾਨ ਆਦਿ ਇਨ੍ਹਾਂ ਜੰਡਾਂ ਨਾਲ ਟੰਗ ਦਿੱਤੇ। ਸਿੱਖਾਂ ਨੇ ਕਿਹਾ, 'ਮਹਾਰਾਜ, ਇਹ ਜੰਡੀਆਂ ਬਹੁਤ ਕਮਜ਼ੋਰ ਹਨ, ਟੁੱਟ ਜਾਣਗੀਆਂ।' ਗੁਰੂ ਜੀ ਨੇ ਫ਼ਰਮਾਇਆ, 'ਨਹੀਂ, ਇਹ ਜੰਡ ਸਦਾ ਕਾਇਮ ਰਹਿਣਗੇ।'

1843 ਈ: ਵਿੱਚ ਲਿਖੇ ਆਪਣੇ ਗ੍ਰੰਥ 'ਸੂਰਜ ਪ੍ਰਕਾਸ਼' ਵਿੱਚ ਭਾਈ ਸੰਤੋਖ ਸਿੰਘ ਗਵਾਹੀ ਦਿੰਦੇ ਹਨ ਕਿ ਇਹ ਜੰਡ ਹੁਣ ਵੀ ਖੜ੍ਹੇ ਹਨ, ਸਿੱਖ ਦੇਖ ਕੇ ਆਏ ਹਨ :—

ਏਕ ਮੂਲ ਪਰ ਜੰਡ ਸੁ ਤੀਨ।
ਨਿਕਟ ਖਰੇ ਡੇਰਾ ਜਹਿਂ ਕੀਨ।
ਆਯੁਧ ਤਿਨ ਕੇ ਸੰਗ ਝੁਲਾਏ।
ਅਬਿ ਲੌ ਖਰੇ, ਦੇਖਿ ਸਿਖ ਆਏ।
(ਆਯੁਧ : ਸ਼ਸਤਰ)

ਇਹ ਜੰਡ ਅੱਜ ਵੀ (ਮਈ 1999 ਵਿੱਚ) ਗੁਰਦੁਆਰਾ ਥੇਹੜੀ ਸਾਹਿਬ ਦੇ ਪਿੱਛੇ ਪੂਰੇ ਜਲੌ ਵਿੱਚ ਖੜ੍ਹੇ ਹਨ। ਬਹੁਤ ਹੀ ਹਰੇ-ਭਰੇ, ਸਵਸਥ ਅਤੇ ਸੁੰਦਰ ਹਨ। ਨੀਲੇ ਆਕਾਸ਼ ਦੀ ਪਿੱਠ-ਭੂਮੀ ਵਿੱਚ ਇਨ੍ਹਾਂ ਦੇ ਲਹਿਲਹਾਉਂਦੇ ਹਰੇ-ਕਚੂਰ ਪੱਤੇ ਬਹੁਤ ਹੀ ਸੁਹਣਾ ਦ੍ਰਿਸ਼ ਪੇਸ਼ ਕਰਦੇ ਹਨ। ਗੁਰਦੁਆਰੇ ਦਾ ਨਿਸ਼ਾਨ ਸਾਹਿਬ ਇਨ੍ਹਾਂ ਜੰਡਾਂ ਦੇ ਵਿਚਾਲੇ ਸਥਾਪਿਤ ਕੀਤਾ ਗਿਆ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ 1989 ਈ: ਵਿੱਚ ਪ੍ਰਕਾਸ਼ਿਤ ਪੁਸਤਕ 'ਗੁਰੂ ਗੋਬਿੰਦ ਸਿੰਘ : ਯਾਤਰਾ ਅਸਥਾਨ, ਪ੍ਰੰਪਰਾਵਾਂ ਅਤੇ ਯਾਦ ਚਿੰਨ੍ਹ' ਵੀ ਇਸ ਗੱਲ ਦੀ ਪੁਸ਼ਟੀ ਕਰਦੀ ਹੈ : 'ਜਿਸ ਸਮੇਂ ਗੁਰੂ ਸਾਹਿਬ ਇੱਥੇ ਆਰਾਮ ਕਰ ਰਹੇ ਸਨ ਤਾਂ ਉਨ੍ਹਾਂ ਨੇ ਆਪਣਾ ਤੀਰ ਕਮਾਨ ਅਤੇ ਕਮਰ-ਕਸਾ ਖੋਲ੍ਹ ਕੇ ਇੱਥੇ ਖੜ੍ਹੇ ਜੰਡ ਦੇ ਰੁੱਖ ਨਾਲ ਟੰਗ ਦਿੱਤਾ ਸੀ। ਇਹ ਜੰਡ ਅੱਜ ਵੀ ਖੜ੍ਹਾ ਹੈ।' (ਪੰਨਾ-88)

ਗੁਰੂ ਸਾਹਿਬਾਨ ਦੀ ਰਹਿਮਤ ਦੇ ਸਦਕੇ ਅੱਜ ਸਾਰਾ ਪੰਜਾਬ ਹੀ ਹਰਾ-ਭਰਾ, ਉਪਜਾਊ ਅਤੇ ਭਾਰਤ ਦਾ ਮੋਹਰੀ ਪ੍ਰਾਂਤ ਹੈ। ਬਾਕੀ ਦੇਸ਼ ਨਾਲੋਂ ਇਸ ਧਰਤੀ ਦਾ ਫਰਕ ਸਿਰਫ਼ ਇਹੀ ਹੈ ਕਿ ਇਸ ਧਰਤੀ ਨੂੰ ਕਥਨੀ ਅਤੇ ਕਰਨੀ ਦੇ ਸੂਰੇ ਗੁਰੂ ਸਾਹਿਬਾਨ ਦੀ ਭਰਪੂਰ ਚਰਨ-ਛੁਹ ਪ੍ਰਾਪਤ ਹੈ। ਪੰਜਾਬ ਦੇ ਵਸਨੀਕ, ਭਾਵੇਂ ਹਿੰਦੂ ਹੋਣ, ਸਿੱਖ ਹੋਣ ਜਾਂ ਮੁਸਲਮਾਨ, ਜਾਂ ਕੋਈ ਹੋਰ, ਉਨ੍ਹਾਂ ਦੀ ਡੀਲ-ਡੌਲ ਅਤੇ ਉਨ੍ਹਾਂ ਦੀਆਂ ਅਣਖੀਲੀਆਂ ਅੱਖਾਂ ਦੀ ਚਮਕ ਹੋਰ ਭਾਰਤ-ਵਾਸੀਆਂ ਨਾਲੋਂ ਵੱਖਰੀ ਹੀ ਦਿਖਾਈ ਦਿੰਦੀ ਹੈ। ਪੰਜਾਬੀਆਂ ਦੇ ਮੁੜ੍ਹਕੇ ਨੇ ਪੰਜਾਬ ਦੀ ਧਰਤੀ ਨੂੰ ਸੋਨਾ ਉਗਲਣ ਵਾਲੀ ਬਣਾ ਦਿੱਤਾ ਹੈ। ਇਸ ਧਰਤੀ ਦੀ ਮੁੱਖ ਫਸਲ ਨੂੰ ਬਜਾ ਤੌਰ 'ਤੇ ਹੀ 'ਕਣਕ' ਕਹਿੰਦੇ ਹਨ ਕਿਉਂਕਿ ਸੰਸਕ੍ਰਿਤ ਵਿੱਚ 'ਕਨਕ' ਦਾ ਅਰਥ 'ਸੋਨਾ' ਹੀ ਹੁੰਦਾ ਹੈ। ਪ੍ਰੋ. ਪੂਰਨ ਸਿੰਘ ਪੰਜਾਬ ਉੱਤੇ ਗੁਰੂ ਸਾਹਿਬਾਨ ਦੀ ਰਹਿਮਤ ਨੂੰ ਇਸ ਤਰ੍ਹਾਂ ਨਮਸਕਾਰ ਕਰਦੇ ਹਨ—

ਓੜਕ ਦਾ ਰੂਹ, ਜ਼ੋਰ ਆਇਆ ਪੰਜਾਬ ਵਿੱਚ
ਸਤਿਗੁਰਾਂ ਦੇ ਕਦਮਾਂ ਤੇ ਰਾਹਾਂ ਦੇ ਸਦਕੇ
ਹੜ੍ਹ ਆਏ ਰੱਬ ਦੇ ਪ੍ਰਕਾਸ਼ ਦੇ।....
ਪੰਜਾਬ ਵਿੱਚ ਸਤਿਗੁਰਾਂ ਦੀ ਨਿਗਾਹ ਵਿੱਚੋਂ
ਜੀਵਨ-ਬਿਜਲੀਆਂ ਦੇ ਅਸਗਾਹ ਦਰਿਆ ਵਗ ਉੱਠੇ.....
ਇੱਥੇ ਦਿਲ ਪਿਆ ਝੁਕਦਾ
ਸਿਰ ਪਿਆ ਨਿੰਵਦਾ....

ਇੱਥੇ ਗੋਬਿੰਦ ਸਿੰਘ ਪਿਆਰਾ ਰਾਖਾ ਸਾਡਾ
ਇਹ ਥਾਂ ਸੱਚੇ ਪਾਤਸ਼ਾਹ ਦੀ
ਇੱਥੇ ਉਸ ਪਿਆਰੇ ਦਾ ਮਿੱਠਾ ਮਿੱਠਾ ਆਸਰਾ।

## ਗੁਰਦੁਆਰਾ ਗੁਪਤਸਰ ਸਾਹਿਬ ਛੱਤੇਆਣਾ

ਦਸਮ ਪਾਤਸ਼ਾਹ ਦੇ ਚਰਨ-ਚਿੰਨ੍ਹਾਂ ਦੀ ਭਾਲ ਵਿੱਚ ਅਸੀਂ ਮਾਲਵੇ ਵਿੱਚ ਘੁੰਮ ਰਹੇ ਸਾਂ। ਮਾਲਵਾ ਹੁਣ ਉਹ ਮਾਲਵਾ ਨਹੀਂ ਰਿਹਾ ਜੋ ਗੁਰੂ ਸਾਹਿਬਾਨ ਦੇ ਵੇਲੇ ਸੀ। ਉਦੋਂ ਤਾਂ ਧੂੜ-ਮਿੱਟੀ ਨਾਲ ਭਰੇ ਕੱਚੇ ਰਾਹ, ਕੰਡਿਆਲੀਆਂ ਝਾੜੀਆਂ ਵਿਚੀਂ ਲੰਘਦੇ ਸਨ। ਪਿਆਦਿਆਂ ਦੇ ਪੈਰ ਅਤੇ ਘੋੜਿਆਂ ਦੇ ਸੁੰਮ ਫੁੱਲੀ ਹੋਈ ਰੇਤ ਵਿੱਚ ਧੱਸ ਜਾਂਦੇ ਸਨ। ਇਕ ਟਿੱਬੇ ਦੀ ਉਤਰਾਈ ਉੱਤਰ ਕੇ ਦੂਜੇ ਟਿੱਬੇ ਦੀ ਚੜ੍ਹਾਈ ਸ਼ੁਰੂ ਹੋ ਜਾਂਦੀ ਸੀ। ਕਈ ਵਾਰੀ ਸੰਘਣੇ ਜੰਗਲ ਵਿੱਚੋਂ ਵੀ ਲੰਘਣਾ ਪੈਂਦਾ ਸੀ। ਪਾਣੀ ਕਦੀ ਦਸਾਂ ਕੋਹਾਂ 'ਤੇ ਮਿਲਦਾ ਸੀ, ਕਦੀ ਵੀਹਾਂ ਕੋਹਾਂ 'ਤੇ। ਖੇਤੀ ਸਿਰਫ਼ ਮੀਂਹ ਦੇ ਆਸਰੇ ਹੁੰਦੀ ਸੀ। ਮੁੱਖ ਫਸਲਾਂ ਜੌਂ, ਛੋਲੇ, ਮੋਠ, ਬਾਜਰਾ ਅਤੇ ਤਾਰਾ-ਮੀਰਾ ਹੁੰਦੀਆਂ ਸਨ। ਕਿਸਾਨ ਫਸਲ ਵੇਚਣ ਲਈ ਗੱਡਿਆਂ ਦਾ ਲਾਰਾ ਬੰਨ੍ਹ ਕੇ ਲੁਧਿਆਣੇ ਜਾਂਦੇ ਸਨ। ਕੋਈ ਕੋਈ ਸੌਖਾ ਜੱਟ ਉੱਥੋਂ ਥੋੜ੍ਹੀ ਬਹੁਤ ਕਣਕ ਅਤੇ ਸ਼ੱਕਰ ਲੈ ਆਉਂਦਾ ਸੀ। ਮਲਵਈਆਂ ਦੀ ਮੁੱਖ ਖੁਰਾਕ ਮੋਠ-ਬਾਜਰੇ ਦੀ ਖਿਚੜੀ ਸੀ। ਕਣਕ ਦੀ ਰੋਟੀ ਕਦੀ ਕਿਸੇ ਬਖਤਾਵਰ ਦੇ ਘਰ ਹੀ ਪੱਕਦੀ ਸੀ। ਵਣਾਂ ਨੂੰ ਲੱਗਦੇ ਪੀਲੂ ਅਤੇ ਮਲ੍ਹਿਆਂ ਨੂੰ ਲਗਦੇ ਬੇਰ ਮਾਲਵੇ ਦੇ ਫਲ-ਫਰੂਟ ਸਨ। ਮੁਕਤਸਰ ਤੋਂ ਕੁਝ ਮੀਲ ਉਰੇ ਪਿੰਡ ਰਾਮੇਆਣੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਮਲਵਈ ਨੂੰ ਕਰੀਰ ਦੀਆਂ ਝਾੜੀਆਂ ਨਾਲੋਂ ਡੇਲੇ ਤੋੜਦਿਆਂ ਵੇਖਿਆ ਤਾਂ ਇਕ ਡੇਲਾ ਚੱਖ ਕੇ ਕਹਿਣ ਲੱਗੇ, 'ਸਾਰੇ ਡੇਲੇ ਸੁੱਟ ਦੇ, ਕੌੜੇ ਹਨ।' ਗ਼ਰੀਬ ਕਿਸਾਨ ਨੇ ਆਪਣੀ ਝੋਲੀ ਵਿੱਚੋਂ ਡੇਲੇ ਸੁੱਟ ਦਿੱਤੇ ਪਰ ਥੋੜ੍ਹੇ ਜਿਹੇ ਰੱਖ ਲਏ। ਗੁਰੂ ਜੀ ਨੇ ਫ਼ਰਮਾਇਆ, 'ਅਸੀਂ ਤਾਂ ਮਾਲਵੇ ਦਾ ਸਾਰਾ ਕਾਲ ਕੱਢ ਦੇਣਾ ਸੀ, ਪਰ ਗ਼ਰੀਬ ਜੱਟ ਨੇ ਥੋੜ੍ਹਾ ਜਿਹਾ ਰੱਖ ਹੀ ਲਿਆ।'

ਹੁਣ ਮਾਲਵੇ ਉੱਤੇ ਗੁਰੂ ਸਾਹਿਬਾਨ ਦੀ ਰਹਿਮਤ ਹੈ। ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿ ਰਾਏ ਜੀ, ਗੁਰੂ ਤੇਗ਼ ਬਹਾਦਰ ਜੀ ਅਤੇ ਅੰਤ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਇਲਾਕੇ ਦੇ ਕੋਨੇ-ਕੋਨੇ ਨੂੰ ਪਵਿੱਤਰ ਕਰ ਦਿੱਤਾ। ਅਨੇਕਾਂ ਪਿੰਡਾਂ ਅਤੇ ਕਸਬਿਆਂ ਵਿੱਚ ਗੁਰੂ-ਆਗਮਨ ਦੀ ਯਾਦ ਵਿੱਚ ਨਿਸ਼ਾਨ ਸਾਹਿਬ ਝੁੱਲ ਰਹੇ ਸਨ। ਮਾਲਵੇ ਦੀਆਂ ਸੜਕਾਂ ਮਾਝੇ-ਦੁਆਬੇ ਦੀਆਂ ਸੜਕਾਂ ਨਾਲੋਂ ਕਿਤੇ ਚੰਗੀਆਂ ਹਨ। ਖੁੱਲ੍ਹੀਆਂ ਇਕ-ਸਾਰ ਪੱਧਰੀਆਂ ਜ਼ਮੀਨਾਂ ਵਿੱਚ ਨਹਿਰਾਂ ਅਤੇ ਟਿਊਬਵੈੱਲਾਂ ਦਾ ਪਾਣੀ ਪੈਂਦਾ ਹੈ। ਝੋਨੇ ਅਤੇ ਕਣਕ ਦੀ ਫਸਲ ਇੰਨੀ ਹੁੰਦੀ ਹੈ ਕਿ ਸਾਂਭੀ ਨਹੀਂ ਜਾਂਦੀ। ਮਾਲਵੇ ਦੀ ਧਰਤੀ ਵਿੱਚ ਹੁਣ ਅੰਗੂਰਾਂ, ਸੰਗਤਰਿਆਂ ਅਤੇ ਬਦਾਮਾਂ ਦੇ ਬਾਗ ਲੱਗ ਗਏ ਹਨ। ਮਾਲਵੇ ਦੇ ਪਿੰਡਾਂ ਵਿੱਚ ਜੋ ਸਭ ਤੋਂ ਸੁਹਣੀ ਚੀਜ਼ ਨਜ਼ਰ ਆਉਂਦੀ ਹੈ, ਉਹ ਤਕਰੀਬਨ ਹਰ ਪਿੰਡ ਵਿੱਚ ਪਾਣੀ ਦੇ ਵੱਡੇ-ਵੱਡੇ ਦੋ-ਦੋ ਜਾਂ ਤਿੰਨ-ਤਿੰਨ ਛੱਪੜ ਹਨ। ਅਸਲ ਵਿੱਚ ਇਸ 'ਤਰਲ ਸੁੰਦਰਤਾ' ਨੂੰ 'ਛੱਪੜ' ਕਹਿਣਾ ਇਸ ਦਾ ਨਿਰਾਦਰ ਕਰਨਾ ਹੈ। ਕਈ-ਕਈ ਏਕੜਾਂ ਵਿੱਚ ਫੈਲੀਆਂ, ਹਲਕੀ-ਹਲਕੀ ਹਵਾ ਵਿੱਚ ਲਹਿਰਾਉਂਦੀਆਂ ਇਹ ਜਲ-ਚਾਦਰਾਂ ਇਕ ਬਹੁਤ ਹੀ ਦਿਲਕਸ਼ ਦ੍ਰਿਸ਼ ਬਣਾਉਂਦੀਆਂ ਹਨ, ਜਿਸ ਨੂੰ ਦੇਖ ਕੇ ਅੱਖਾਂ ਨੂੰ ਠੰਢ ਪੈ ਜਾਂਦੀ ਹੈ।

ਦੀਨੇ ਕਾਂਗੜ ਵਿੱਚ ਚੌਧਰੀ ਸ਼ਮੀਰ ਦੇ ਮਾਮੇ ਲੱਖੂ ਦੇ ਮਨ੍ਹਾ ਕਰਨ 'ਤੇ ਸ਼ਮੀਰ ਦੇ ਪਰਿਵਾਰ ਨੇ ਜਦੋਂ ਗੁਰੂ ਜੀ ਦਾ ਦਿੱਤਾ ਸੀਤ ਪ੍ਰਸ਼ਾਦ ਨਾ ਛਕਿਆ ਅਤੇ ਧਰਤੀ ਵਿੱਚ ਦੱਬ ਦਿੱਤਾ ਤਾਂ ਦਸਮੇਸ਼ ਜੀ ਨੇ ਫ਼ਰਮਾਇਆ, 'ਮਾਲਵੇ ਦੀ ਧਰਤੀ ਨੂੰ ਭਾਗ ਲੱਗ ਜਾਣਗੇ।'

ਤਲਵੰਡੀ ਸਾਬੋ ਵਿੱਚ ਵੀ ਗੁਰੂ ਦਸਮੇਸ਼ ਜੀ ਨੇ ਇਕ ਦਿਨ ਭਾਈ ਡੱਲੇ ਨੂੰ ਕਿਹਾ, 'ਡੱਲਾ ਸਿੰਘ, ਵੇਖ ਨਹਿਰਾਂ ਅਤੇ ਪਾਣੀ ਦੀਆਂ ਲਹਿਰਾਂ ਕਿਵੇਂ ਚੱਲ ਰਹੀਆਂ ਹਨ।'

'ਰੇਤ ਲਿਸ਼ਕ ਰਹੀ ਹੈ ਮਹਾਰਾਜ', ਡੱਲਾ ਸਿੰਘ ਬੋਲਿਆ, 'ਸਾਨੂੰ ਤਾਂ ਇਹ ਮੋਠ ਬਾਜਰੀ ਖਾਣ ਨੂੰ ਮਿਲਦੀ ਰਹੇ, ਅਸੀਂ ਸੰਤੁਸ਼ਟ ਹਾਂ।' —ਗਿ. ਬਲਵੰਤ ਸਿੰਘ ਕੋਠਾ ਗੁਰੂ, ਸ੍ਰੀ ਦਮਦਮਾ ਗੁਰੂ ਕੀ ਕਾਸ਼ੀ, ਪੰਨਾ : 43

ਪਰ ਦਸਮ ਪਾਤਸ਼ਾਹ ਮਾਲਵੇ ਉੱਤੇ ਬਹੁਤ ਪ੍ਰਸੰਨ ਸਨ। ਗੁਰੂ ਜੀ ਦੇ ਵਰਦਾਨ ਨੂੰ ਭਾਈ ਸੰਤੋਖ ਸਿੰਘ ਇਸ ਤਰ੍ਹਾਂ ਲਿਖਦੇ ਹਨ :—

ਅਵਨੀ ਜੰਗਲ ਦੇਸ ਕੀ ਬਹੁ ਅੰਨ ਉਪਾਵੈ।
ਅਬ ਤੇ ਦੁਗਣੇ ਚੌਗਣੇ ਅੱਠ ਗੁਣੇ ਜਮਾਵੈ।

ਹੋਇ ਹਮਾਰਾ ਮਾਲਵਾ ਜਿਤਿ ਜਿਤਿ ਬਿਦੁਤਾਵੈ।
ਉਪਜੈ ਸਿੰਘ ਸਹੰਸਰ ਹੀ ਮਲਵਈ ਕਹਾਵੈ। —ਸੂਰਜ ਪ੍ਰਕਾਸ਼
(ਅਵਨੀ : ਧਰਤੀ, ਬਿਦੁਤਾਵੈ : ਪ੍ਰਸਿੱਧ ਹੋਵੇਗਾ)

ਇਹ ਗੁਰੂ ਸਾਹਿਬਾਨ ਦੀ, ਖ਼ਾਸ ਕਰਕੇ ਦਸਮ ਪਾਤਸ਼ਾਹ ਜੀ ਦੀ ਹੀ ਬਖਸ਼ਿਸ਼ ਹੈ ਕਿ ਅੱਜ ਮਾਲਵਾ ਅੰਨ-ਧਨ ਦਾ ਭੰਡਾਰ ਬਣ ਗਿਆ ਹੈ।

ਗੁਰੂ ਗੋਬਿੰਦ ਸਿੰਘ ਜੀ ਤਾਂ ਬੇਹੜੀ ਤੋਂ ਛੱਤੇਆਣੇ ਨੂੰ ਗਏ ਸਨ ਪਰ ਅਸੀਂ ਮੁਕਤਸਰ ਤੋਂ ਛੱਤੇਆਣੇ ਨੂੰ ਜਾ ਰਹੇ ਸਾਂ। ਮੁਕਤਸਰ ਦੇ ਨੇੜੇ ਹੀ ਸਰਹਿੰਦ ਨਹਿਰ ਤੇ ਰਾਜਸਥਾਨ ਨਹਿਰ, ਦੋ ਨਹਿਰਾਂ ਇਕੱਠੀਆਂ ਹੀ ਵਗਦੀਆਂ ਹਨ। ਮੁਕਤਸਰ ਤੋਂ 14 ਕਿਲੋਮੀਟਰ ਜਾ ਕੇ ਪਿੰਡ ਦੋਦੇ ਤੋਂ ਅਸੀਂ ਛੱਤੇਆਣੇ ਵੱਲ ਨੂੰ ਮੁੜ ਪਏ। ਦੋਦੇ ਤੋਂ ਛੱਤੇਆਣੇ ਦਾ ਪਿੰਡ 10 ਕਿਲੋਮੀਟਰ ਹੈ ਅਤੇ ਗੁਰਦੁਆਰਾ ਛੱਤੇਆਣਾ ਸਾਹਿਬ ਦੋ-ਢਾਈ ਕਿਲੋਮੀਟਰ ਹੋਰ ਅੱਗੇ ਹੈ। ਪਰ ਗੁਰਦੁਆਰਾ ਸਾਹਿਬ ਵਿੱਚ ਜਾਣ ਤੋਂ ਪਹਿਲਾਂ ਅਸੀਂ ਇਕ ਮੁਸਲਮਾਨ ਫਕੀਰ ਇਬਰਾਹੀਮ ਸ਼ਾਹ ਦੇ ਟਿੱਬੇ ਉੱਤੇ ਜਾ ਖਲੋਤੇ। ਇੱਥੇ ਸਾਨੂੰ ਰੋਜ਼ਾਨਾ 'ਅਜੀਤ' ਦੇ ਗਿੱਦੜਬਾਹਾ ਸਥਿਤ ਪੱਤਰ-ਪ੍ਰੇਰਕ ਸ੍ਰੀ ਨਰਿੰਦਰ ਜੱਗਾ ਵੀ ਆ ਮਿਲੇ ਅਤੇ ਗਿੱਦੜਬਾਹੇ ਤੱਕ ਕਈ ਗੁਰੂ ਅਸਥਾਨਾਂ ਦੀ ਯਾਤਰਾ ਸਮੇਂ ਉਹ ਸਾਡੇ ਨਾਲ ਰਹੇ। ਜਦੋਂ ਗੁਰੂ ਗੋਬਿੰਦ ਸਿੰਘ ਛੱਤੇਆਣੇ ਆਏ ਤਾਂ ਫਕੀਰ ਇਬਰਾਹੀਮ ਸ਼ਾਹ ਇਸ ਟਿੱਬੇ ਉੱਤੇ ਰਹਿੰਦਾ ਸੀ। ਇਲਾਕੇ ਵਿੱਚ ਉਹ ਵਹਿਮੀ ਸ਼ਾਹ, ਬਾਹਮੀ ਸ਼ਾਹ ਜਾਂ ਬ੍ਰਾਹਮੀ ਸ਼ਾਹ ਦੇ ਨਾਂ ਨਾਲ ਮਸ਼ਹੂਰ ਸੀ। ਬਾਹਮੀ ਸ਼ਾਹ ਨੇ ਦਸਮ ਪਾਤਸ਼ਾਹ ਦੀ ਬੜੀ ਉਸਤਤ ਸੁਣੀ ਸੀ ਅਤੇ ਉਹ ਗੁਰੂ ਜੀ ਦੇ ਦਰਸ਼ਨਾਂ ਦੀ ਬਹੁਤ ਤਾਂਘ ਰੱਖਦਾ ਸੀ। ਗੁਰੂ ਜੀ ਨੇ ਇਸ ਟਿੱਬੇ ਤੋਂ ਇਕ ਕਿਲੋਮੀਟਰ ਹੋਰ ਅੱਗੇ ਡੇਰਾ ਕੀਤਾ ਸੀ। ਬਾਹਮੀ ਸ਼ਾਹ ਗੁਰੂ ਜੀ ਦੀ ਹਜ਼ੂਰੀ ਵਿੱਚ ਜਾ ਹਾਜ਼ਰ ਹੋਇਆ। ਦਰਸ਼ਨ ਕਰਕੇ ਮਨ ਤ੍ਰਿਪਤ ਹੋ ਗਿਆ। ਕਲਗੀਧਰ ਦੇ ਮੁਖਾਰਬਿੰਦ 'ਚੋਂ ਕੁਝ ਸ਼ਬਦ ਸੁਣੇ ਤਾਂ ਦਿਲ ਨੂੰ ਹੋਰ ਵੀ ਸਕੂਨ ਆ ਗਿਆ। ਸੰਖੇਪ ਜਿਹੀ ਗੱਲਬਾਤ ਤੋਂ ਬਾਅਦ ਹੀ ਇਬਰਾਹੀਮ ਸ਼ਾਹ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਮੈਨੂੰ ਆਪਣਾ ਸਿੱਖ ਸਜਾ ਲਓ, ਜਿਵੇਂ ਉਸ ਨੇ ਆਪਣੇ ਮਨ ਵਿੱਚ ਪਹਿਲਾਂ ਹੀ ਸਿੰਘ ਸਜਣ ਦਾ ਫੈਸਲਾ ਕੀਤਾ ਹੋਇਆ ਸੀ। ਕਹਿਣ ਲੱਗਾ, 'ਮੈਂ ਸਾਰੇ ਧਰਮਾਂ ਉੱਤੇ ਵਿਚਾਰ ਕੀਤੀ ਹੈ। ਉਹ ਪਹਿਲਾਂ ਬੰਦੇ ਦਾ ਮੂੰਹ ਸਿਰ ਮੁੰਨ ਕੇ ਸ਼ਕਲ ਵਿਗਾੜ ਦਿੰਦੇ ਹਨ ਅਤੇ ਫੇਰ ਭੀਖ ਮੰਗਾਉਂਦੇ ਹਨ। ਮੇਰੀ ਪਰਖ ਅਨੁਸਾਰ ਕੋਈ ਵੀ ਹੋਰ ਧਰਮ ਆਪ ਦੇ ਪੰਥ ਸਮਾਨ ਨਹੀਂ। ਇਸ ਲਈ ਮੇਰੀ ਅਭਿਲਾਖਾ ਹੈ ਕਿ ਆਪ ਦਾ ਸਿੱਖ ਬਣ ਜਾਵਾਂ।'

ਜਗਤ ਬਿਖੈ ਹੈਂ ਪੰਥ ਘਨੇਰੇ।
ਭਲੀ ਪ੍ਰਕਾਰ ਸਰਬ ਮੈਂ ਹੇਰੇ।
ਪ੍ਰਥਮ ਮੂੰਡਿ ਸਿਰ ਭੀਖ ਮੰਗਾਵੈਂ।
ਭਲੋ ਭੇਸ 'ਤੇ ਬੁਰੋ ਬਨਾਵੈਂ।
ਰਾਵਰਿ ਪੰਥ ਸਮਾਨ ਨ ਆਨ।
ਮੈਂ ਪਰਖੀ ਸਭਿ ਰੀਤੀ ਪਛਾਨ।....
ਯਾਂਤੇ ਹੈ ਮੇਰੀ ਅਭਿਲਾਖਾ।
ਬਨੌਂ ਸਿੰਘ ਮੈਂ ਯਾਂਤੇ ਭਾਖਾ। —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼

ਗੁਰੂ ਜੀ ਇਬਰਾਹੀਮ ਸ਼ਾਹ ਦੀ ਸੱਚੀ ਭਾਵਨਾ ਨੂੰ ਵੇਖ ਕੇ ਬਹੁਤ ਖ਼ੁਸ਼ ਹੋਏ। ਭਾਈ ਮਾਨ ਸਿੰਘ ਨੂੰ ਹੁਕਮ ਕੀਤਾ ਕਿ ਅੰਮ੍ਰਿਤ ਤਿਆਰ ਕਰੋ। ਖਾਲਸੇ ਨੇ ਬਾਹਮੀ ਸ਼ਾਹ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾ ਦਿੱਤਾ। ਗੁਰੂ ਜੀ ਨੇ ਆਪਣੇ ਮੁਖਾਰਬਿੰਦ ਤੋਂ ਉਸ ਦਾ ਨਾਂ 'ਅਜਮੇਰ ਸਿੰਘ' ਰੱਖਿਆ—

ਸ੍ਰੀ ਮੁਖ ਤੇ ਤਬਿ ਨਾਮ ਉਚਰਯੋ।
ਸ਼ੁਭ 'ਅਜਮੇਰ ਸਿੰਘ' ਤਿਹ ਧਰਯੋ। —ਸੂਰਜ ਪ੍ਰਕਾਸ਼

ਕਹਿੰਦੇ ਹਨ ਕਿ ਅੰਮ੍ਰਿਤ ਛਕਣ ਉਪਰੰਤ ਭਾਈ ਅਜਮੇਰ ਸਿੰਘ ਗੁਰੂ ਜੀ ਦੇ ਨਾਲ ਹੀ ਚਲੇ ਗਏ। ਪਰ ਅੱਜ ਪੰਜ ਮਈ 1999 ਨੂੰ ਜਿਸ ਵਿਰਾਨ ਜਿਹੇ ਟਿੱਬੇ ਉੱਤੇ ਅਸੀਂ ਖੜ੍ਹੇ ਸਾਂ, ਉਸ ਉੱਤੇ ਵਿੰਗੇ-ਟੇਢੇ ਵਣ ਦੇ ਰੁੱਖ, ਕਿੱਕਰਾਂ ਅਤੇ ਕੰਡਿਆਲੀਆਂ ਥੋਹਰਾਂ ਉੱਗੀਆਂ ਹੋਈਆਂ ਸਨ। ਵਣਾਂ ਦੇ ਵਿਚਾਲੇ ਇਕ ਨਿੱਕੀ ਜਿਹੀ ਕੋਠੜੀ ਵਿੱਚ ਮੁਸਲਮਾਨੀ ਢੰਗ ਦੀ ਇਕ ਕਬਰ ਬਣੀ ਹੋਈ ਸੀ। ਕੋਠੜੀ ਦੇ ਉੱਤੇ ਹਰੇ ਰੰਗ ਦਾ ਝੰਡਾ ਝੂਲ ਰਿਹਾ ਸੀ। ਇਸ ਕੋਠੜੀ ਦੇ ਦਰਵਾਜ਼ੇ ਉੱਤੇ 'ਸਮਾਧ

ਬਾਬਾ ਅਜਮੇਰ ਸਿੰਘ' ਲਿਖਿਆ ਹੋਇਆ ਸੀ। ਇਸ ਜਗ੍ਹਾ ਦੀ ਸਾਂਭ-ਸੰਭਾਲ ਪਛੜੀ ਜਾਤੀ ਦਾ ਕੋਈ ਸੱਜਣ ਕਰਦਾ ਹੈ।

ਇਹ ਸਭ ਕੁਝ ਵੇਖ ਕੇ ਸਾਨੂੰ ਬੜੀ ਹੈਰਾਨੀ ਹੋਈ। ਜਿਸ ਵਿਅਕਤੀ ਨੇ ਅੰਮ੍ਰਿਤ ਛੱਕ ਕੇ 'ਸਿੰਘ' ਨਾਮ ਰਖਾ ਲਿਆ ਹੋਵੇ, ਉਸ ਦੀ ਕਬਰ ਕਿਉਂ ਬਣਾਈ ਗਈ? ਕਬਰ ਉੱਤੇ ਹਰਾ ਝੰਡਾ ਕਿਉਂ ਝੂਲ ਰਿਹਾ ਹੈ? ਇਸ ਕਬਰ ਨੂੰ ਸਮਾਧ ਕਿਉਂ ਕਹਿੰਦੇ ਹਨ? ਭਾਈ ਅਜਮੇਰ ਸਿੰਘ (ਬਾਹਮੀ ਸ਼ਾਹ) ਦੀ ਵਾਰਤਾ ਛੱਤੇਆਣਾ ਵਿੱਚ ਦਸਮੇਸ਼ ਆਗਮਨ ਦਾ ਇਕ ਅਹਿਮ ਹਿੱਸਾ ਹੈ। ਗੁਰੂ ਦੇ ਸਿੱਖ ਦੇ ਅਸਥਾਨ ਦਾ ਇਹ ਹਾਲ ਵੇਖ ਕੇ ਸਾਨੂੰ ਬਹੁਤ ਦੁੱਖ ਹੋਇਆ। ਗੁਰੂ ਜੀ ਦੀ ਯਾਦ ਵਿੱਚ ਬਣਿਆ ਗੁਰਦੁਆਰਾ ਗੁਪਤਸਰ ਸਾਹਿਬ ਇਥੋਂ ਇਕ ਕਿਲੋਮੀਟਰ ਦੇ ਫਾਸਲੇ 'ਤੇ ਹੈ। ਭਾਈ ਅਜਮੇਰ ਸਿੰਘ ਦੇ ਅਸਥਾਨ ਨੂੰ ਗੁਰਦੁਆਰਾ ਗੁਪਤਸਰ ਸਾਹਿਬ ਦੇ ਨਾਲ ਸਬੰਧਿਤ ਕਿਉਂ ਨਹੀਂ ਕੀਤਾ ਗਿਆ? ਉਪਰੋਕਤ ਸਾਰੇ ਪ੍ਰਸ਼ਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਅਤੇ ਇਲਾਕੇ ਦੇ ਸਿੰਘਾਂ ਦਾ ਧਿਆਨ ਮੰਗਦੇ ਹਨ।

## ਜਦੋਂ ਗੁਰੂ ਗੋਬਿੰਦ ਸਿੰਘ ਮੁੱਖ 'ਤੇ ਰੁਮਾਲ ਰੱਖ ਕੇ ਬਹੁਤ ਹੱਸੇ

ਮਾਲਵੇ ਦੇ ਨਿੱਕੇ-ਨਿੱਕੇ ਪਿੰਡ ਇਤਿਹਾਸ ਦੀਆਂ ਵੱਡੀਆਂ-ਵੱਡੀਆਂ ਘਟਨਾਵਾਂ ਨੂੰ ਆਪਣੀ ਬੁੱਕਲ ਵਿੱਚ ਸਾਂਭੀ ਬੈਠੇ ਹਨ। ਛੇਵੀਂ ਪਾਤਸ਼ਾਹੀ ਨੇ ਮੁਗ਼ਲ ਫ਼ੌਜਾਂ ਵਿਰੁੱਧ ਆਪਣੀ ਤੀਸਰੀ ਜੰਗ ਅਤੇ ਦਸਵੀਂ ਪਾਤਸ਼ਾਹੀ ਨੇ ਆਪਣੀ ਆਖਰੀ ਜੰਗ ਮਾਲਵੇ ਵਿੱਚ ਲੜੀ। ਇਹ ਦੋਵੇਂ ਜੰਗਾਂ ਮਹਿਰਾਜ (ਜ਼ਿਲ੍ਹਾ ਬਠਿੰਡਾ) ਅਤੇ ਮੁਕਤਸਰ ਵਿੱਚ ਹੋਈਆਂ। ਗੁਰੂ ਹਰਿਗੋਬਿੰਦ ਸਾਹਿਬ ਨੇ ਮਾਲਵੇ ਦੇ ਕਈ ਦੌਰੇ ਕੀਤੇ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ-ਤਿਆਗ ਪਿੱਛੋਂ ਮਾਲਵੇ ਵਿਚੀਂ ਆਪਣੇ ਸਫ਼ਰ ਦੌਰਾਨ ਇਕ ਸੌ ਤੋਂ ਵੀ ਵੱਧ ਅਸਥਾਨਾਂ 'ਤੇ ਪੜਾਅ ਕੀਤਾ ਅਤੇ ਮਾਲਵੇ ਵਿੱਚ ਆਪਣੇ ਆਖਰੀ ਪੜਾਅ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਉਹ ਤਕਰੀਬਨ ਨੌਂ ਮਹੀਨੇ ਟਿਕੇ ਰਹੇ। ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਅਨੁਸਾਰ ਮਾਲਵੇ ਨੂੰ 'ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਵਰਦਾਨ ਨਾਲ ਸਰਸਬਜ਼ ਕੀਤਾ ਅਤੇ ਜੰਗਲ ਤੋਂ ਮਾਲਵਾ ਨਾਮ ਰੱਖਿਆ।... ਦਸਮੇਸ਼ ਜੀ ਨੇ ਬਚਨ ਕੀਤਾ, 'ਓ ਡੱਲਾ ਝੱਲਾ, ਤੂੰ ਨਹੀਂ ਜਾਣਦਾ ਕਿ ਮੈਂ ਇਸ ਮੁਲਕ ਨੂੰ 'ਮਾਲਵਾ' ਬਣਾ ਦਿੱਤਾ ਹੈ ਅਰ ਸਭ ਪਦਾਰਥ ਇਸ ਦੇਸ਼ ਨੂੰ ਬਖਸ਼ੇ ਹਨ। ਇਹ ਉਸ ਵੇਲੇ ਦੀ ਕਥਾ ਹੈ ਜਦ ਕਿਸੇ ਨੂੰ ਨਹਿਰਾਂ ਕੱਢਣ ਦਾ ਸੁਪਨਾ ਵੀ ਨਹੀਂ ਸੀ ਆਇਆ। ਅੱਜ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਪੇਸ਼ੀਨਗੋਈ ਪੂਰੀ ਹੋਈ ਦੇਖ ਕੇ ਮਾਲਵਾਵਾਸੀ ਪਰਮ ਕ੍ਰਿਤਗੱਯ ਅਤੇ ਅਚਰਜ ਹੋ ਰਹੇ ਹਨ।' (ਪੰਨਾ : 967)

ਮਾਲਵੇ ਦਾ ਇਲਾਕਾ ਪੰਜਾਬ ਦੇ ਮੌਜੂਦਾ 18 ਜ਼ਿਲ੍ਹਿਆਂ ਵਿੱਚੋਂ 11 ਜ਼ਿਲ੍ਹਿਆਂ ਵਿੱਚ ਫੈਲਿਆ ਹੋਇਆ ਹੈ ਅਤੇ ਉਸ ਨੂੰ 'ਗੁਰੂ ਕਾ ਮਾਲਵਾ' ਅਖਵਾਉਣ ਦਾ ਮਾਣ ਪ੍ਰਾਪਤ ਹੈ।

ਪਿੰਡ ਛੱਤੇਆਣਾ (ਜ਼ਿਲ੍ਹਾ ਮੁਕਤਸਰ) ਵਿੱਚ ਦਸਮ ਪਾਤਸ਼ਾਹ ਦੇ ਕਿਆਮ ਸਮੇਂ ਦੋ ਮਹੱਤਵਪੂਰਨ ਘਟਨਾਵਾਂ ਵਾਪਰੀਆਂ। ਜਿਨ੍ਹਾਂ ਵਿੱਚੋਂ ਪਹਿਲੀ ਘਟਨਾ, ਫ਼ਕੀਰ ਇਬਰਾਹੀਮ ਸ਼ਾਹ ਦਾ ਅੰਮ੍ਰਿਤ ਛਕ ਕੇ ਅਜਮੇਰ ਸਿੰਘ ਬਣਨਾ, ਅਸੀਂ ਪਹਿਲਾਂ ਲਿਖ ਚੁੱਕੇ ਹਾਂ। ਦੂਜੀ ਘਟਨਾ ਬੜੀ ਬਚਿੱਤਰ ਹੈ। ਕਦੀ ਕਿਸੇ ਰਾਜੇ, ਮਹਾਰਾਜੇ ਜਾਂ ਜਨਰੈਲ ਨੇ ਗੁਰੂ ਗੋਬਿੰਦ ਸਿੰਘ ਜੀ ਦਾ ਰਾਹ ਨਹੀਂ ਸੀ ਰੋਕਿਆ ਪਰ ਕੁਝ ਭੁੱਲੜ ਬਰਾੜਾਂ ਨੇ ਤਾਂ ਹੱਦ ਹੀ ਕਰ ਦਿੱਤੀ। ਗੁਰੂ ਜੀ ਦੇ ਘੋੜੇ ਦੀ ਵਾਗ ਥੰਮ੍ਹ ਕੇ ਕਹਿਣ ਲੱਗੇ, 'ਪਹਿਲਾਂ ਸਾਡੀਆਂ ਤਲਬਾਂ ਤਾਰੋ, ਫੇਰ ਅੱਗੇ ਜਾਣ ਦਿਆਂਗੇ।'

ਇਹ ਬਰਾੜ ਸਿੱਖ ਦੀਨੇ-ਕਾਂਗੜ ਅਤੇ ਕੋਟ ਕਪੂਰੇ ਦੇ ਵਿਚਕਾਰ ਕਿਸੇ ਥਾਂ, ਬਾਬਾ ਦਾਨ ਸਿੰਘ ਦੀ ਅਗਵਾਈ ਵਿੱਚ ਗੁਰੂ ਜੀ ਦੀ ਫ਼ੌਜ ਵਿੱਚ ਸ਼ਾਮਿਲ ਹੋਏ ਸਨ। ਇਨ੍ਹਾਂ ਨੇ ਮੁਕਤਸਰ ਦੀ ਜੰਗ ਵਿੱਚ ਹਿੱਸਾ ਲਿਆ ਸੀ ਅਤੇ ਜੰਗ ਤੋਂ ਬਾਅਦ ਗੁਰੂ ਜੀ ਦੇ ਨਾਲ-ਨਾਲ ਹੀ ਜਾ ਰਹੇ ਸਨ। ਕੁਝ ਦਿਨਾਂ ਤੋਂ ਉਹ ਆਪਣੀ ਤਨਖ਼ਾਹ ਲੈਣ ਲਈ ਕਾਹਲੇ ਪਏ ਹੋਏ ਸਨ। ਪਹਿਲਾਂ ਤਾਂ ਬਾਬਾ ਦਾਨ ਸਿੰਘ ਨੇ ਸਮਝਾ ਦਿੱਤਾ ਸੀ ਕਿ ਗੁਰੂ ਜੀ ਤੋਂ ਤਨਖ਼ਾਹ ਮੰਗਣ ਦੀ ਅਵੱਗਿਆ ਨਹੀਂ ਕਰਨੀ, ਆਪੇ ਦੇ ਦੇਣਗੇ ਪਰ ਬਰਾੜ ਸੈਨਿਕਾਂ ਦੇ ਮਨ ਵਿੱਚ ਸ਼ੰਕਾ ਸੀ ਕਿ ਕਿਤੇ ਸਾਡੀਆਂ ਤਨਖ਼ਾਹਾਂ ਮਾਰੀਆਂ ਹੀ ਨਾ ਜਾਣ। ਉਨ੍ਹਾਂ ਦੇ ਖਦਸ਼ੇ ਦਾ ਇਕ ਕਾਰਨ ਇਹ ਸੀ ਕਿ ਛੱਤੇਆਣੇ ਤੋਂ ਕੁਝ ਦੂਰ ਅੱਗੇ ਜਾ ਕੇ ਬਾਬਾ ਦਾਨ ਸਿੰਘ ਦੇ ਪ੍ਰਭਾਵ ਵਾਲਾ ਖੇਤਰ ਮੁੱਕਣ ਵਾਲਾ ਸੀ ਅਤੇ ਉਸ ਤੋਂ ਅੱਗੇ ਤਲਵੰਡੀ ਸਾਬੋ ਵਾਲੇ ਭਾਈ ਡੱਲੇ ਦਾ ਇਲਾਕਾ ਸ਼ੁਰੂ ਹੋ ਜਾਣਾ ਸੀ। ਉਹ ਸੋਚਦੇ ਸਨ ਕਿ ਦੂਜੇ ਸਰਦਾਰ ਦੇ ਇਲਾਕੇ ਵਿੱਚ ਜਾ ਕੇ ਸਾਡੀ ਗੱਲ ਕਿਸੇ ਨੇ ਨਹੀਂ ਸੁਣਨੀ। ਉਥੇ ਭਾਈ ਡੱਲੇ ਦੀ ਹੀ ਚੱਲਣੀ ਹੈ। ਇਸ ਲਈ ਤਨਖ਼ਾਹਾਂ ਲੈਣ ਦਾ ਮੌਕਾ ਹੁਣ ਹੀ ਹੈ।

ਗੁਰੂ ਦਸਮੇਸ਼ ਜੀ ਨੇ ਕਿਹਾ, 'ਸਿੰਘੋ, ਅਜੇ ਖ਼ਜ਼ਾਨਾ ਮਸਤਾਨਾ ਹੈ। ਅਕਾਲ ਪੁਰਖ ਭੇਜੇਗਾ ਤਾਂ ਅਸੀਂ ਵੰਡ ਦਿਆਂਗੇ।'

ਬਰਾੜ ਬੋਲੇ, 'ਨਹੀਂ ਜੀ, ਸਾਨੂੰ ਤਾਂ ਤਨਖਾਹਾਂ ਹੁਣੇ ਹੀ ਚਾਹੀਦੀਆਂ ਹਨ।'

ਜਦੋਂ ਬਰਾੜ ਕੁਝ ਬਹੁਤਾ ਹੀ ਖਹਿੜਾ ਕਰਨ ਲੱਗੇ ਤਾਂ ਗੁਰੂ ਜੀ ਨੇ ਫ਼ਰਮਾਇਆ, 'ਸਿੱਖੋ, ਤੁਹਾਨੂੰ ਸਿੱਖੀ ਪਿਆਰੀ ਹੈ ਕਿ ਮਾਇਆ?'

ਬਰਾੜਾਂ ਨੇ ਉੱਤਰ ਦਿੱਤਾ, 'ਸਿੱਖ ਤਾਂ ਜੀ ਅਸੀਂ ਪਹਿਲਾਂ ਹੀ ਹਾਂ, ਮਾਇਆ ਬਖਸ਼ੋ।'

ਸਵਾਲਾਂ-ਜਵਾਬਾਂ ਦੀ ਇਹ ਲੜੀ ਚੱਲ ਹੀ ਰਹੀ ਸੀ ਕਿ ਪਿੱਛੋਂ ਆਉਂਦੀ ਸੰਗਤ ਗੁਰੂ ਜੀ ਦੇ ਡੇਰੇ ਆਣ ਪਹੁੰਚੀ। ਸੰਗਤ ਦੇ ਨਾਲ ਇਕ ਖੱਚਰ ਸੀ, ਜਿਸ ਉੱਤੇ ਅਸ਼ਰਫੀਆਂ ਦੀ ਭਰੀ ਇਕ ਛੱਟ ਲੱਦੀ ਹੋਈ ਸੀ। ਖੱਚਰ ਦੇ ਮਗਰ ਆ ਰਹੇ ਸਿੱਖ ਨੇ ਅੱਗੇ ਵਧ ਕੇ ਗੁਰੂ ਜੀ ਦੇ ਚਰਨਾਂ ਉੱਤੇ ਮਸਤਕ ਰੱਖਿਆ ਅਤੇ ਬੇਨਤੀ ਕੀਤੀ, 'ਪਾਤਸ਼ਾਹ ਜੀ, ਇਹ ਤੁੱਛ ਜਿਹੀ ਭੇਟਾ ਪ੍ਰਵਾਨ ਕਰੋ। ਜਿੱਥੇ ਹੁਕਮ ਹੋਵੇ, ਉਥੇ ਛੱਟ ਉਤਾਰ ਦੇਈਏ।'

ਗੁਰੂ ਜੀ ਨੇ ਫ਼ਰਮਾਇਆ, 'ਛੱਟ ਇੱਥੇ ਸਾਡੇ ਤੰਬੂ ਪਾਸ ਲੈ ਆਓ।' ਇਕ ਸਿੱਖ ਨੇ ਛੱਟ ਦਾ ਮੂੰਹ ਖੋਲ੍ਹਿਆ ਤਾਂ ਸੋਨੇ ਦੀਆਂ ਮੋਹਰਾਂ ਅਤੇ ਚਾਂਦੀ ਦੇ ਰੁਪਈਆਂ ਦਾ ਢੇਰ ਲੱਗ ਗਿਆ। ਗੁਰੂ ਜੀ ਨੇ ਬਰਾੜਾਂ ਨੂੰ 'ਵਾਜ ਦਿੱਤੀ, 'ਆਓ ਵੇ ਬਰਾੜੋ, ਲੇਖਾ ਕਰਕੇ ਚਾਕਰੀ ਲੈ ਲਓ। ਅੱਠ ਆਨੇ ਅਸਵਾਰ ਅਤੇ ਚਾਰ ਆਨੇ ਪਿਆਦਾ ਚਾਕਰੀ ਮਿਲੂਗੀ।' ਵਰਤਾਵੇ ਸਿੰਘਾਂ ਨੇ ਹਿਸਾਬ ਅਨੁਸਾਰ ਢਾਲਾਂ ਭਰ-ਭਰ ਕੇ ਬਰਾੜਾਂ ਨੂੰ ਮਾਇਆ ਵੰਡੀ। 'ਸਾਖੀ ਪੋਥੀ' ਅਨੁਸਾਰ ਨੌਂ ਸੌ ਪਿਆਦਾ ਅਤੇ ਪੰਜ ਸੌ ਅਸਵਾਰ ਸੀ। ਸਭ ਦੀਆਂ ਝੋਲੀਆਂ ਭਰ ਦਿੱਤੀਆਂ।

ਤਨਖਾਹਾਂ ਲੈ ਕੇ ਬਹੁਤੇ ਬਰਾੜ ਗੁਰੂ ਜੀ ਤੋਂ ਆਗਿਆ ਲੈ ਕੇ ਆਪਣੇ ਪਿੰਡਾਂ ਨੂੰ ਚਲੇ ਗਏ। ਥੋੜ੍ਹੇ ਗੁਰੂ ਜੀ ਦੇ ਨਾਲ ਰਹੇ।

ਅਖੀਰ ਵਿੱਚ ਗੁਰੂ ਜੀ ਨੇ ਬਾਬਾ ਦਾਨ ਸਿੰਘ ਨੂੰ ਆਖਿਆ, 'ਆ ਬਈ ਦਾਨ ਸਿੰਘ, ਤੂੰ ਵੀ ਆਪਣੀ ਤਨਖਾਹ ਲੈ ਲੈ। ਤੂੰ ਤਾਂ ਬਰਾੜਾਂ ਦਾ ਜਥੇਦਾਰ ਹੈਂ, ਦਸ ਤੈਨੂੰ ਕਿਸ ਹਿਸਾਬ ਨਾਲ ਨੌਕਰੀ ਦੇਈਏ?'

ਭਾਈ ਦਾਨ ਸਿੰਘ ਹੱਥ ਜੋੜ ਕੇ ਦਸਮ ਪਾਤਸ਼ਾਹ ਦੇ ਸਾਹਮਣੇ ਆ ਖੜ੍ਹਾ ਹੋਇਆ। ਕਹਿਣ ਲੱਗਾ, 'ਸੱਚੇ ਪਾਤਸ਼ਾਹੋ, ਮੇਰੇ ਘਰ ਤੁਹਾਡਾ ਦਿੱਤਾ ਹੋਇਆ ਸਭੋ ਕੁਝ ਹੈ। ਮੈਨੂੰ ਆਪਣਾ ਸਿੱਖ ਜਾਣ ਕੇ ਸਿੱਖੀ ਦਾ ਦਾਨ ਬਖਸ਼ੋ।'—

ਸੁਨਿ ਕੈ ਦਾਨ ਸਿੰਘ ਕਰ ਜੋਰੇ।
ਦੂਧ ਪੂਤ ਧਨ ਸਭਿ ਘਰ ਮੋਰੇ।
ਕ੍ਰਿਪਾ ਕਰਹੁ ਸਿੱਖੀ ਮੁਝ ਦੀਜੈ।
ਅਪਨੋ ਜਾਨਿ ਬਖਸ਼ ਕਰਿ ਲੀਜੈ। —ਸੂਰਜ ਪ੍ਰਕਾਸ਼
(ਕਰ ਜੋਰੇ : ਹੱਥ ਜੋੜੇ)

ਭਾਈ ਦਾਨ ਸਿੰਘ ਦੇ ਬਚਨ ਸੁਣ ਕੇ ਦਸਮ ਪਾਤਸ਼ਾਹ ਬਹੁਤ ਖ਼ੁਸ਼ ਹੋਏ। ਮੁੱਖ ਤੋਂ ਫ਼ਰਮਾਇਆ, 'ਵਾਹੁ, ਦਾਨ ਸਿੰਘ, ਤੂੰ ਮਾਲਵੇ ਵਿੱਚ ਸਿੱਖੀ ਦਾ ਬੀਜ ਰੱਖ ਲਿਆ ਹੈ। ਦਿਨੋ-ਦਿਨ ਇਹ ਬੀਜ ਸਮੂਹ ਮਾਲਵਾ ਦੇਸ਼ ਵਿੱਚ ਪ੍ਰਫੁੱਲਿਤ ਹੋਵੇਗਾ। ਜਿਵੇਂ ਭਾਈ ਮਹਾਂ ਸਿੰਘ ਨੇ ਮਾਝੇ ਦੀ ਸਿੱਖੀ ਦੀ ਲਾਜ ਰੱਖੀ ਸੀ, ਉਸੇ ਤਰ੍ਹਾਂ ਤੂੰ ਮਾਲਵੇ ਵਿੱਚ ਸਿੱਖੀ ਦੀ ਵਡਿਆਈ ਨੂੰ ਬਰਕਰਾਰ ਰੱਖਿਆ ਹੈ। ਮਾਲਵੇ ਵਿੱਚ ਸਿੱਖੀ ਦੇ ਅਭਿਲਾਖੀ ਬਹੁਤ ਪੈਦਾ ਹੋਣਗੇ।'—

ਸੁਨਿ ਪ੍ਰਸੰਨ ਹਵੈ ਕਰਿ ਗੁਰ ਭਾਖਯੋ।
'ਸਿੱਖੀ ਕੋ ਬੀਰਜ ਤੈਂ ਰਾਖਯੋ।
ਇਸੀ ਬੀਜ ਤੇ ਸਗਰੇ ਦੇਸ਼।
ਦਿਨ ਦਿਨ ਪ੍ਰਤਿ ਵਧਿ ਜਾਇ ਵਿਸ਼ੇਸ਼।....
ਜਿਮ ਸਭਿ ਮਾਝੇ ਕੀ ਵਡਿਆਈ।
ਮਹਾਂ ਸਿੰਘ ਨੇ ਰਾਖਿ ਦਿਖਾਈ।
ਦੇਸ਼ ਮਾਲਵੇ ਕੀ ਅਬਿ ਰਾਖੀ।
ਉਪਜਹਿਂ ਸਿੱਖੀ ਕੇ ਅਭਿਲਾਖੀ। —ਸੂਰਜ ਪ੍ਰਕਾਸ਼

ਗੁਰੂ ਗੋਬਿੰਦ ਸਿੰਘ ਨੂੰ ਮਾਲਵੇ ਉੱਤੇ ਬਹੁਤ ਮਾਣ ਸੀ। ਤਾਹੀਂ ਉਹ ਘੋਰ ਸੰਕਟ ਦੇ ਸਮੇਂ ਮਾਝੇ ਅਤੇ ਦੁਆਬੇ ਨੂੰ ਛੱਡ ਕੇ ਮਾਲਵੇ ਵਿੱਚ ਆਏ ਸਨ। ਮਾਲਵੇ ਉੱਤੇ ਦਸਮ ਗੁਰੂ ਨੇ ਬਹੁਤ ਬਖਸ਼ਿਸ਼ਾਂ ਕੀਤੀਆਂ। ਗੁਰੂ ਦੇ ਆਸ਼ੀਰਵਾਦ ਨਾਲ ਹੀ

ਮਾਲਵੇ ਦੇ ਖਾਲਸੇ ਨੇ ਰਿਆਸਤਾਂ ਦੇ ਰਾਜ-ਭਾਗ ਭੋਗੇ ਹਨ। ਸਮੇਂ ਦੇ ਪੁਲਾਂ ਹੇਠੋਂ ਢੇਰ ਪਾਣੀ ਲੰਘ ਗਿਆ ਹੈ। ਕਦੀ ਦੱਰਾ ਖੈਬਰ ਦੀਆਂ ਪਹਾੜੀਆਂ ਤੋਂ ਲੈ ਕੇ ਜਮਨਾ ਪਾਰ ਤੱਕ ਸਿੱਖੀ ਦੇ ਨਿਸ਼ਾਨ ਝੂਲਦੇ ਸਨ ਪਰ 1849 ਈ: ਤੋਂ ਬਾਅਦ ਕੁਝ ਉਤਰਾਵਾਂ ਚੜ੍ਹਾਵਾਂ ਨਾਲ ਖਾਲਸੇ ਦਾ ਨਿਵਾਣ ਦਾ ਸਫ਼ਰ ਜਾਰੀ ਹੈ। 1947 ਵਿੱਚ ਲਹੂ ਦਾ ਦਰਿਆ ਲੰਘ ਕੇ ਸਾਰੀ ਕੌਮ ਇਕ ਰੌਸ਼ਨੀ ਵੱਲ ਵਧੀ ਸੀ ਪਰ ਉਹ ਰੌਸ਼ਨੀ ਛਲਾਵਾ ਹੀ ਸਾਬਤ ਹੋਈ। ਦੇਸ਼ ਅਤੇ ਕੌਮ ਦੇ ਗੌਰਵ ਲਈ ਆਪਣਾ ਸਾਰਾ ਸਰਬੰਸ ਵਾਰ ਕੇ ਗੁਰੂ ਦਸਮੇਸ਼ ਮਾਲਵੇ ਵਿੱਚ ਜਾ ਬਿਰਾਜੇ ਸਨ। ਉਨ੍ਹਾਂ ਨੇ ਮਾਲਵੇ ਉੱਤੇ ਬਹੁਤ ਆਸਾਂ ਰੱਖੀਆਂ ਹੋਈਆਂ ਸਨ। ਦੇਸ਼ ਮਾਲਵਾ ਜਾਗ! ਗੁਰੂ ਦੀਆਂ ਬਖਸ਼ਿਸ਼ਾਂ ਨੂੰ ਯਾਦ ਕਰ। ਖਾਲਸਾ ਗੌਰਵ ਦੀ ਰਾਖੀ ਲਈ ਆਪਣਾ ਫਰਜ਼ ਪਛਾਣ।

ਬਾਬਾ ਦਾਨ ਸਿੰਘ ਦੀ ਸਿੱਖੀ ਭਾਵਨਾ ਨੂੰ ਵੇਖ ਕੇ ਦਸਮ ਪਾਤਸ਼ਾਹ ਬਹੁਤ ਪ੍ਰਸੰਨ ਹੋਏ। ਕਹਿਣ ਲੱਗੇ, 'ਦਾਨ ਸਿੰਘ, ਤੇਰੀ ਭਾਵਨਾ ਬਹੁਤ ਉੱਚੀ ਅਤੇ ਸੁੱਚੀ ਹੈ। ਹੁਣ ਤੂੰ ਅੰਮ੍ਰਿਤ ਛਕ ਕੇ ਕੇਸ ਰੱਖ ਲੈ।' ਇਤਿਹਾਸ ਦੀਆਂ ਪੁਸਤਕਾਂ ਅਤੇ ਬਾਬਾ ਦਾਨ ਸਿੰਘ ਦੇ ਇਲਾਕੇ ਅਤੇ ਪਰਿਵਾਰ ਦੇ ਲੋਕ ਦੱਸਦੇ ਹਨ ਕਿ ਬਾਬਾ ਦਾਨ ਸਿੰਘ ਸਿੱਖੀ ਸ਼ਰਧਾ ਅਤੇ ਵਿਸ਼ਵਾਸ ਵਿੱਚ ਪੂਰਾ ਸੀ ਪਰ ਉਸ ਨੇ ਅਜੇ ਤੱਕ ਸਿੱਖੀ ਮਰਯਾਦਾ ਪੂਰਨ ਰੂਪ ਵਿੱਚ ਧਾਰਨ ਨਹੀਂ ਸੀ ਕੀਤੀ। ਸੂਰਬੀਰ ਹੋਣ ਦੇ ਨਾਲ-ਨਾਲ ਦਾਨ ਸਿੰਘ ਕੁਝ ਵਿਨੋਦੀ ਸੁਭਾਅ ਦਾ ਬੰਦਾ ਸੀ। ਕਹਿਣ ਲੱਗਾ, 'ਗੁਰੂ ਜੀਓ, ਕੇਸ ਕਿਉਂ ਰਖਾਉਂਦੇ ਹੋ?'

ਗੁਰੂ ਜੀ ਕਹਿੰਦੇ : 'ਜਿਸ ਦੇ ਸਿਰ ਕੇਸ ਹੁੰਦੇ ਹਹਿੰ, ਜਪ ਪੜ੍ਹਦਾ ਹੈ, ਓਹ ਜਮ ਦੀ ਪੁਰੀ ਨਹੀਂ ਜਾਂਦਾ। ਓਸ ਨੂੰ ਅਸੀਂ ਭਉਜਲ ਕੀ ਲਹਿਰ ਵਿੱਚੋਂ ਕੱਢ ਲੈਂਦੇ ਹਾਂ ਫੜ ਕੇ।'

'ਦਾਨ ਸਿੰਘ ਦੀ ਲੰਮੀ ਦਾੜ੍ਹੀ ਸੀ। ਦਾੜ੍ਹੀ ਦਾ ਜੂੜਾ ਕੀਤਾ ਹੋਇਆ ਸੀ, 'ਕਹਿੰਦਾ : 'ਜੀ! ਮੈਨੂੰ ਦਾੜ੍ਹੀ ਥੋਂ ਫੜ ਕੇ ਕਢਿ ਲੈਣਾ ਜੀ।'

ਗੁਰੂ ਜੀ ਬਹੁਤ ਹੱਸੇ। ਕਹਿੰਦਾ : 'ਜੀ! ਅਸੀਂ ਕੇਸ ਭੀ ਰੱਖ ਲੈਂਦੇ ਹਾਂ।'

ਗੁਰੂ ਜੀ ਕਾ ਬਚਨ ਮੰਨਿਆ। ਕੇਸ ਭੀ ਰਖੇ, ਗੁਰੂ ਜੀ ਕੀ ਪਾਹੁਲ ਭੀ ਲਈ, ਚਾਕਰੀ ਨਾ ਲਈ।

—ਸਾਖੀ ਪੋਥੀ, ਪੰਨਾ : 70-71

ਭਾਈ ਸੰਤੋਖ ਸਿੰਘ ਲਿਖਦੇ ਹਨ : ਬਾਬਾ ਦਾਨ ਸਿੰਘ ਦੀ ਗੱਲ ਸੁਣ ਕੇ ਸਤਿਗੁਰੂ ਜੀ ਆਪਣੇ ਮੁੱਖ ਅੱਗੇ ਰੁਮਾਲ ਰੱਖ ਕੇ ਬਹੁਤ ਹੱਸੇ—

ਸੁਨਿ ਕੈ ਸਤਿਗੁਰ ਹਾਥ ਰੁਮਾਲ।
ਕਰਿ ਮੁਖ ਆਗੇ ਹਸੇ ਬਿਸਾਲ। —ਸੂਰਜ ਪ੍ਰਕਾਸ਼, ਐਨ 1, ਅੰਸੂ, 17

ਇਸ ਉਪਰੰਤ ਗੁਰੂ ਜੀ ਨੇ ਫ਼ਰਮਾਇਆ : ਦਾਨ ਸਿੰਘ, ਅਸੀਂ ਤੇਰੇ ਉੱਤੇ ਬਹੁਤ ਖ਼ੁਸ਼ ਹਾਂ, ਕੁਝ ਮੰਗ ਲੈ।'

ਦਾਨ ਸਿੰਘ ਨੇ ਬੇਨਤੀ ਕੀਤੀ, 'ਗੁਰੂ ਜੀ ਜੇ ਦਿਆਲ ਹੋਏ ਹੋ ਤਾਂ ਮੇਰੇ ਪਿੰਡ ਚਰਨ ਪਾਓ।'

ਗੁਰੂ ਜੀ ਨੇ ਆਖਿਆ, 'ਚੱਲਾਂਗੇ।'

ਬਰਾੜਾਂ ਨੂੰ ਤਨਖ਼ਾਹ ਵੰਡਣ ਉਪਰੰਤ ਕਹਿੰਦੇ ਹਨ ਬਹੁਤ ਸਾਰਾ ਖ਼ਜ਼ਾਨਾ ਬਚ ਗਿਆ ਸੀ। ਗੁਰੂ ਜੀ ਨੇ ਉਹ ਉਸੇ ਥਾਂ ਧਰਤੀ ਵਿੱਚ ਦੱਬ ਦਿੱਤਾ। ਗੁਰੂ ਜੀ ਦੇ ਛੱਤੇਆਣੇ ਤੋਂ ਤੁਰ ਜਾਣ ਪਿੱਛੋਂ ਕੁਝ ਥਿੜਕੇ ਹੋਏ ਬਰਾੜਾਂ ਨੇ ਉਹ ਖ਼ਜ਼ਾਨਾ ਪੁੱਟ ਕੇ ਕੱਢ ਲੈਣ ਦੀ ਕੋਸ਼ਿਸ਼ ਕੀਤੀ। ਪਰ ਉਹ ਕਿਤੇ ਨਾ ਲੱਭਾ। ਐਨ ਮੌਕੇ ਸਿਰ ਜਿਵੇਂ ਇਹ ਖ਼ਜ਼ਾਨਾ ਕਿਤੇ ਗੈਬ ਤੋਂ ਆਇਆ ਸੀ, ਉਸ ਤਰ੍ਹਾਂ ਫੇਰ ਗੁਪਤ ਹੋ ਗਿਆ। ਇਸੇ ਲਈ ਛੱਤੇਆਣੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ-ਛੁਹ ਪ੍ਰਾਪਤ ਇਸ ਅਸਥਾਨ ਨੂੰ ਗੁਰਦੁਆਰਾ ਗੁਪਤਸਰ ਸਾਹਿਬ ਕਹਿੰਦੇ ਹਨ।

• • •

# 49

# ਮਾਲਵੇ ਵਿਚ ਸਿੱਖੀ ਦੀ ਲਾਜ ਰੱਖਣ ਵਾਲਾ ਬਾਬਾ ਦਾਨ ਸਿੰਘ ਬਰਾੜ

ਗੁਰਦੁਆਰਾ ਗੁਪਤਸਰ ਸਾਹਿਬ ਛੱਤੇਆਣਾ ਵਿਖੇ ਬਾਬਾ ਦਾਨ ਸਿੰਘ ਬਰਾੜ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਤਨਖਾਹ ਲੈਣ ਦੀ ਬਜਾਏ ਸਿੱਖੀ-ਦਾਨ ਦੀ ਮੰਗ ਕਰਕੇ ਸਿੱਖ ਇਤਿਹਾਸ ਵਿੱਚ ਆਪਣੇ ਖਾਨਦਾਨ ਦਾ ਨਾਂ ਹਮੇਸ਼ਾ ਲਈ ਉੱਚਾ ਕਰ ਦਿੱਤਾ। ਦਸਮ ਪਾਤਸ਼ਾਹ ਤੋਂ ਇਹ ਆਸ਼ੀਰਵਾਦ ਹਾਸਲ ਕਰਨਾ ਕਿ 'ਦਾਨ ਸਿੰਘ, ਮਾਝੇ ਵਿੱਚ ਭਾਈ ਮਹਾਂ ਸਿੰਘ ਵੱਲੋਂ ਸਿੱਖੀ ਦੀ ਲਾਜ ਰੱਖਣ ਵਾਂਗ, ਤੂੰ ਮਾਲਵੇ ਦੀ ਸਿੱਖੀ ਦੀ ਲਾਜ ਰੱਖ ਲਈ ਹੈ' ਕੋਈ ਮਾਮੂਲੀ ਗੱਲ ਨਹੀਂ ਸੀ। ਗੁਰੂ ਦਸਮੇਸ਼ ਦੀਆਂ ਜਿਹੜੀਆਂ ਖ਼ੁਸ਼ੀਆਂ ਕੋਟਕਪੂਰੇ ਦਾ ਵੱਡਾ ਸਰਦਾਰ ਕਪੂਰਾ ਨਾ ਪ੍ਰਾਪਤ ਕਰ ਸਕਿਆ, ਉਹ ਗੁਰੂ ਪ੍ਰਤੀ ਆਤਮ-ਸਮਰਪਨ ਕਰਕੇ ਇਕ ਛੋਟੇ ਚੌਧਰੀ ਬਾਬਾ ਦਾਨ ਸਿੰਘ ਨੇ ਹਾਸਲ ਕਰ ਲਈਆਂ।

ਬਾਬਾ ਦਾਨ ਸਿੰਘ ਬਰਾੜ ਦਾ ਖਾਨਦਾਨ ਵੀ ਹੋਰ ਸਿੱਧੂ-ਬਰਾੜਾਂ ਵਾਂਗ ਜੈਸਲਮੇਰ ਦੇ ਭੱਟੀ ਰਾਜਪੂਤ ਰਾਜਾ ਜੈਸਲ ਤੋਂ ਹੀ ਸ਼ੁਰੂ ਹੁੰਦਾ ਹੈ। ਜੈਸਲ ਤੋਂ ਸੱਤ ਪੀੜ੍ਹੀਆਂ ਬਾਅਦ ਸਿੱਧੂ ਦਾ ਜਨਮ ਹੋਇਆ। ਇਹ ਗੱਲ ਅਸੀਂ ਪਹਿਲਾਂ ਵੀ ਲਿਖ ਚੁੱਕੇ ਹਾਂ ਕਿ ਸਿੱਧੂ ਦੇ ਬਾਪ ਖੀਵੇ ਦੀ ਰਾਜਪੂਤ ਪਤਨੀ ਤੋਂ ਜਦੋਂ ਕੋਈ ਔਲਾਦ ਪੈਦਾ ਨਾ ਹੋਈ ਤਾਂ ਉਸ ਨੇ ਲੱਧੂ ਕੋਟ (ਨਾਲੀ) ਦੀ ਸਾਦੀ ਨਾਂ ਦੀ ਇਕ ਜੱਟ ਕੁੜੀ ਨਾਲ ਵਿਆਹ ਕਰਾ ਲਿਆ। ਇਸ ਲਈ ਜੱਟ ਮਾਂ ਦਾ ਪੁੱਤ ਹੋਣ ਕਰਕੇ ਸਿੱਧੂ ਤੋਂ ਇਹ ਖਾਨਦਾਨ ਰਾਜਪੂਤਾਂ ਤੋਂ ਜੱਟਾਂ ਵਿੱਚ ਤਬਦੀਲ ਹੋ ਗਿਆ। ਸਿੱਧੂ ਤੋਂ ਅੱਗੇ ਇਹ ਸਾਰਾ ਖਾਨਦਾਨ ਜੱਟ ਹੀ ਅਖਵਾਉਂਦਾ ਹੈ।

ਸਿੱਧੂ ਦੀ ਦਸਵੀਂ ਪੀੜ੍ਹੀ ਵਿੱਚ ਬਰਾੜ ਪੈਦਾ ਹੋਇਆ, ਜੋ ਹਮੀਰ ਦਾ ਪੁੱਤਰ ਸੀ। ਬਰਾੜ ਦੇ ਤਿੰਨ ਭਰਾ ਸਾਂਸਰਾ, ਬਾਂਸਰਾ ਤੇ ਕਾਂਸਰਾ ਸਨ। ਬਰਾੜ ਆਪਣੇ ਖਾਨਦਾਨ ਦਾ ਸਿਰਕੱਢ ਸੂਰਮਾ ਸੀ। ਉਸ ਨੇ ਮੁਸਲਮਾਨ ਭੱਟੀਆਂ ਨਾਲ ਕਈ ਲੜਾਈਆਂ ਲੜੀਆਂ। ਮੁਸਲਮਾਨ ਭੱਟੀ ਵੀ ਭਾਵੇਂ ਭੱਟੀ ਰਾਜਪੂਤ ਹੋਣ ਕਰਕੇ ਸਿੱਧੂ ਬਰਾੜਾਂ ਦੇ ਭਰਾ-ਭਾਈ ਹੀ ਲੱਗਦੇ ਸਨ ਪਰ ਮੁਸਲਮਾਨ ਹੋ ਜਾਣ ਕਰਕੇ ਉਹ ਸਿੱਧੂ ਬਰਾੜਾਂ ਦੇ ਜਾਨੀ ਦੁਸ਼ਮਣ ਬਣ ਗਏ ਸਨ। ਬਰਾੜ 1475 ਈ: ਵਿੱਚ ਭੱਟੀ ਮੁਸਲਮਾਨਾਂ ਨਾਲ ਲੜਦਾ ਹੋਇਆ ਮਾਰਿਆ ਗਿਆ। ਬਰਾੜ ਦੀ ਸਮਾਧ ਜ਼ਿਲ੍ਹਾ ਬਠਿੰਡਾ ਵਿੱਚ ਪਿੰਡ ਬਾਦਲ ਦੇ ਨੇੜੇ ਬਰਾੜਾਂ ਦੇ ਆਦੀ ਪਿੰਡ ਬੀਦੋਵਾਲੀ ਵਿੱਚ ਬਣੀ ਹੋਈ ਹੈ।

ਬਰਾੜ ਦੇ ਛੇ ਪੁੱਤਰਾਂ ਵਿੱਚੋਂ ਪੌੜ ਤੇ ਦੁੱਲ ਬਹੁਤ ਬਹਾਦਰ ਤੇ ਭਾਗਵਾਨ ਸਾਬਤ ਹੋਏ। ਪਟਿਆਲਾ, ਨਾਭਾ ਤੇ ਜੀਂਦ ਦੇ ਰਾਜੇ ਪੌੜ ਦੀ ਔਲਾਦ ਹਨ ਅਤੇ ਫਰੀਦਕੋਟ ਦੇ ਰਾਜੇ ਦੁੱਲ ਦੀ ਸੰਤਾਨ ਹਨ। ਬਾਬਾ ਦਾਨ ਸਿੰਘ ਬਰਾੜ ਵੀ ਦੁੱਲ ਦੀ ਪੀੜ੍ਹੀ ਵਿੱਚੋਂ ਹੀ ਸੀ। ਮਾਸਕ ਪੱਤਰ 'ਸਿੱਧੂ ਬਰਾੜ ਵਿਹਾਰ ਸੁਧਾਰ' ਬਠਿੰਡਾ ਦੇ ਸੰਪਾਦਕ ਸ: ਨੇਤਾ ਸਿੰਘ ਨੇ ਇਸ ਰਸਾਲੇ ਦੇ ਨਵੰਬਰ 1991-ਜੁਲਾਈ 1992 ਦੇ ਅੰਕ ਵਿੱਚ ਦੁੱਲ ਤੋਂ ਅੱਗੇ ਬਾਬਾ ਦਾਨ ਸਿੰਘ ਤੱਕ ਬੰਸਾਵਲੀ ਇਸ ਤਰ੍ਹਾਂ ਦਿੱਤੀ ਹੈ : ਦੁੱਲ-ਰਤਨਪਾਲ-ਅਸਪਾਲ-ਦੁੱਲਚੀ-ਸਾਂਦਲ-ਤੋਲਾ-ਨੀਰ-ਮੰਝ-ਜ਼ੈਦ-ਅਬਲੂ-ਕਰਮਾਲ-ਬਾਦਲ-ਬਾਬਾ ਦਾਨ ਸਿੰਘ ਬਰਾੜ। ਪਿੱਛੋਂ ਆ ਕੇ ਇਸ ਮੂੰਹੀਂ (ਪੀੜ੍ਹੀ) ਨੂੰ ਬਾਬਾ ਅਬਲੂ ਦੇ ਨਾਂ 'ਤੇ 'ਅਬਲੂ-ਕੇ' ਕਹਿਣ ਲੱਗ ਪਏ। ਬਾਬਾ ਅਬਲੂ ਦੇ ਤਿੰਨ ਭਰਾ ਮਹਿਮਾ, ਹਸਨਾ ਤੇ ਮਾਨਕ ਸਨ। ਮਹਿਮਾ ਤੇ ਹਸਨਾ ਇੰਨੇ ਸੂਰਬੀਰ ਸਨ ਕਿ ਲੋਕ ਉਨ੍ਹਾਂ ਦੀ ਬਹਾਦਰੀ ਦੀਆਂ ਵਾਰਾਂ ਗਾਉਂਦੇ ਸਨ। ਇਨ੍ਹਾਂ ਵਾਰਾਂ ਦੀ ਹਰਮਨ ਪਿਆਰਤਾ ਨੂੰ ਦੇਖ ਕੇ ਗੁਰੂ ਗ੍ਰੰਥ ਸਾਹਿਬ ਵਿੱਚ ਸਾਰੰਗ ਕੀ ਵਾਰ ਮਹੱਲਾ-4 ਨੂੰ ਗੁਰੂ ਜੀ ਨੇ 'ਰਾਇ ਮਹਿਮੇ ਹਸਨੇ ਕੀ ਧੁਨਿ' ਉੱਤੇ ਗਾਉਣ ਦੀ ਹਦਾਇਤ ਕੀਤੀ ਹੈ। (ਪੰਨਾ : 1237)

ਬਾਬਾ ਦਾਨ ਸਿੰਘ ਅਬਲੂ ਦਾ ਪੜਪੋਤਾ ਤੇ ਬਾਦਲ ਦਾ ਪੁੱਤਰ ਸੀ। ਸ: ਨੇਤਾ ਸਿੰਘ ਨੇ ਦਾਨ ਸਿੰਘ ਦਾ ਇਕ ਭਰਾ ਰਾਮ ਸਿੰਘ ਲਿਖਿਆ ਹੈ। ਪਰ 'ਮਹਾਨ ਕੋਸ਼' ਵਿੱਚ ਭਾਈ ਕਾਨ੍ਹ ਸਿੰਘ ਨਾਭਾ, ਦਾਨ ਸਿੰਘ ਦਾ ਚੜ੍ਹਤ ਸਿੰਘ ਨਾਂ ਦਾ ਇਕ ਹੋਰ ਭਰਾ ਵੀ ਦੱਸਦੇ ਹਨ। 'ਮਹਾਨ ਕੋਸ਼' ਵਿੱਚ ਦਾਨ ਸਿੰਘ ਬਾਰੇ ਇਹ ਸੂਚਨਾ ਦਿੱਤੀ ਗਈ ਹੈ, 'ਮਹਿਮਾ ਸਰਜਾ ਦਾ ਵਸਨੀਕ

ਮਲਵਈ ਬੈਰਾੜ, ਚੜ੍ਹਤ ਸਿੰਘ ਦਾ ਭਾਈ, ਜੋ ਦਸਮੇਸ਼ ਦੀ ਸੇਵਾ ਵਿੱਚ ਅਨੰਦਪੁਰ ਅਤੇ ਮਾਲਵੇ ਹਾਜ਼ਰ ਰਿਹਾ। ਇਸ ਨੇ ਮੁਕਤਸਰ ਦੀ ਜੰਗ ਵਿੱਚ ਵੀ ਵੱਡੀ ਵੀਰਤਾ ਦਿਖਾਈ।....'

ਅਨੁਮਾਨ ਹੈ ਕਿ ਬਾਬਾ ਦਾਨ ਸਿੰਘ ਬਰਾੜਾਂ ਦੀ ਫ਼ੌਜ ਨੂੰ ਨਾਲ ਲੈ ਕੇ ਕੋਟਕਪੂਰੇ ਜਾਂ ਕੋਟਕਪੂਰੇ ਤੋਂ 5 ਕਿਲੋਮੀਟਰ ਦੂਰ ਢਿਲਵਾਂ ਕਲਾਂ ਦੇ ਸਥਾਨ 'ਤੇ ਗੁਰੂ ਜੀ ਦੀ ਫ਼ੌਜ ਵਿੱਚ ਸ਼ਾਮਿਲ ਹੋਇਆ। ਇਹ ਅਨੁਮਾਨ ਵੀ ਠੀਕ ਜਾਪਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਖਿਦਰਾਣੇ ਦੀ ਢਾਬ 'ਤੇ ਜੰਗ ਲੜਨ ਦੀ ਸਲਾਹ ਦੇਣ ਵਾਲੇ ਵਿਅਕਤੀਆਂ ਵਿੱਚ ਬਾਬਾ ਦਾਨ ਸਿੰਘ ਵੀ ਸ਼ਾਮਿਲ ਸੀ ਕਿਉਂਕਿ ਉਸ ਸਮੇਂ ਮਾਲਵੇ ਦੇ ਇਹ ਤਿੰਨ ਸਰਕਰਦਾ ਚੌਧਰੀ ਗੁਰੂ ਜੀ ਦੇ ਪਾਸ ਹਾਜ਼ਰ ਸਨ : ਕੋਟਕਪੂਰੇ ਦਾ ਚੌਧਰੀ ਕਪੂਰਾ, ਕਪੂਰੇ ਦਾ ਇਕ ਜਰਨੈਲ ਖਾਨਾ ਬਰਾੜ ਅਤੇ ਬਾਬਾ ਦਾਨ ਸਿੰਘ। ਕੁਝ ਮਲਵਈਆਂ ਦਾ ਇਹ ਕਿਆਸ ਵੀ ਹੈ ਕਿ ਜੇ ਗੁਰੂ ਜੀ ਕੋਟਕਪੂਰੇ ਦੇ ਛੋਟੇ ਕਿਲੇ ਵਿੱਚ ਬੈਠ ਕੇ ਜੰਗ ਲੜਦੇ ਤਾਂ ਅਨੰਦਪੁਰ ਤੇ ਚਮਕੌਰ ਵਾਂਗ ਉਨ੍ਹਾਂ ਦੇ ਇਕ ਵਾਰ ਫੇਰ ਮੁਗ਼ਲ ਫ਼ੌਜਾਂ ਦੇ ਘੇਰੇ ਵਿੱਚ ਆ ਜਾਣ ਦਾ ਖਦਸ਼ਾ ਸੀ। ਖਿਦਰਾਣੇ ਦੀ ਢਾਬ 'ਤੇ ਖ਼ੁਦਾ-ਨਖ਼ਾਸਤਾ ਜੇ ਮੁਗ਼ਲ ਫ਼ੌਜ ਹਾਵੀ ਹੋ ਜਾਂਦੀ ਤਾਂ ਗੁਰੂ ਜੀ ਖੁੱਲ੍ਹੇ ਜੰਗਲ ਵਿੱਚ ਕਿਸੇ ਪਾਸੇ ਨੂੰ ਵੀ ਬਿਨਾਂ ਰੋਕ-ਟੋਕ ਨਿਕਲ ਸਕਦੇ ਸਨ। ਇਹ ਗੱਲ ਵੀ ਮੰਨੀ ਜਾ ਸਕਦੀ ਹੈ ਕਿ ਖਿਦਰਾਣੇ ਦੀ ਢਾਬ 'ਤੇ ਜਦੋਂ ਮਝੈਲਾਂ ਦਾ ਜਥਾ ਮੁਗ਼ਲ ਫ਼ੌਜਾਂ ਨਾਲ ਲੋਹਾ ਲੈ ਰਿਹਾ ਸੀ ਤਾਂ ਬਾਬਾ ਦਾਨ ਸਿੰਘ ਦੀ ਫ਼ੌਜ ਢਾਬ ਦੀ ਰਾਖੀ ਕਰ ਰਹੀ ਸੀ। ਬਾਬਾ ਦਾਨ ਸਿੰਘ ਦੀਆਂ ਉਪਰੋਕਤ ਸੇਵਾਵਾਂ ਤੋਂ ਇਲਾਵਾ ਇਹ ਗੱਲ ਤਾਂ ਇਤਿਹਾਸ ਦੀਆਂ ਬਹੁ-ਗਿਣਤੀ ਪੁਸਤਕਾਂ ਵਿੱਚ ਲਿਖੀ ਹੀ ਹੋਈ ਹੈ ਕਿ ਜੰਗ ਤੋਂ ਬਾਅਦ ਸ਼ਹੀਦ ਸਿੰਘਾਂ ਦੇ ਸਸਕਾਰ ਦਾ ਪ੍ਰਬੰਧ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਦਾਨ ਸਿੰਘ ਨੂੰ ਹੀ ਆਦੇਸ਼ ਦਿੱਤਾ ਸੀ। ਮੁਕਤਸਰ ਦੀ ਜੰਗ ਪਿੱਛੋਂ ਬਾਬਾ ਦਾਨ ਸਿੰਘ ਦੀ ਫ਼ੌਜ ਸਰਾਏ ਨਾਗਾ, ਵਜ਼ੀਦਪੁਰ, ਰੁਪਾਣਾ ਅਤੇ ਥੇਹੜੀ ਆਦਿ ਵਿਚੀਂ ਛੱਤੇਆਣੇ ਤੱਕ ਗੁਰੂ ਜੀ ਦੇ ਨਾਲ ਰਹੀ। ਛੱਤੇਆਣੇ ਤੋਂ ਤਨਖਾਹਾਂ ਲੈ ਕੇ ਬਹੁਤੇ ਬਰਾੜ ਆਪਣੇ ਪਿੰਡਾਂ ਨੂੰ ਚਲੇ ਗਏ। ਪਰ ਬਾਬਾ ਦਾਨ ਸਿੰਘ ਬਰਾੜ ਆਪਣੇ ਕੁਝ ਸਾਥੀਆਂ ਸਮੇਤ ਘੱਟੋ-ਘੱਟ ਤਲਵੰਡੀ ਸਾਬੋ ਤੱਕ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿੱਚ ਹਾਜ਼ਰ ਰਹੇ।

ਇੰਜ ਜਾਪਦਾ ਹੈ ਕਿ ਗਿੱਦੜਬਾਹਾ ਅਤੇ ਲੱਖੀ ਜੰਗਲ ਦਾ ਕਾਫ਼ੀ ਇਲਾਕਾ ਬਾਬਾ ਦਾਨ ਸਿੰਘ ਅਤੇ ਉਸ ਦੇ ਬਜ਼ੁਰਗਾਂ ਦੇ ਅਧਿਕਾਰ ਵਿੱਚ ਸੀ। ਇਸ ਇਲਾਕੇ ਦੇ ਬਹੁਤੇ ਪਿੰਡ ਦਾਨ ਸਿੰਘ ਦੇ ਪਰਿਵਾਰਕ ਨਾਵਾਂ ਨਾਲ ਹੀ ਸਬੰਧਿਤ ਹਨ। ਮਿਸਾਲ ਵਜੋਂ ਕਈ ਪਿੰਡਾਂ ਦੇ ਨਾਂ ਦਾਨ ਸਿੰਘ ਦੇ ਸਕੇ ਪੜਦਾਦੇ ਬਾਬਾ ਅਬਲੂ ਦੇ ਭਰਾ ਮਹਿਮੇ ਦੇ ਨਾਂ ਉੱਤੇ ਰੱਖੇ ਗਏ ਹਨ, ਜਿਵੇਂ ਮਹਿਮਾ ਸਰਜਾ, ਮਹਿਮਾ ਸਵਾਈ, ਮਹਿਮਾ ਸਰਕਾਰੀ, ਮਹਿਮਾ ਭਗਵਾਨਾ, ਮਹਿਮਾ ਬਲਾੜ੍ਹ ਤੇ ਮਹਿਮਾ ਬੁਰਜ। ਕੁਝ ਹੋਰ ਨਾਂ ਚੱਕ ਦਾਨਾ, ਅਬਲੂ ਤੇ ਦਾਨ ਸਿੰਘ ਵਾਲਾ ਆਦਿ ਹਨ। ਕਈ ਲੇਖਕ ਮਹਿਮਾ ਸਰਜਾ ਨੂੰ ਦਾਨ ਸਿੰਘ ਦਾ ਪਿੰਡ ਲਿਖਦੇ ਹਨ। ਅਸਲ਼ ਵਿੱਚ ਦਾਨ ਸਿੰਘ ਦਾ ਪਿੰਡ ਮਹਿਮਾ ਸਵਾਈ ਸੀ।

ਰੋਜ਼ਾਨਾ 'ਅਜੀਤ' ਦੀ ਸਰਪ੍ਰਸਤੀ ਹੇਠ ਇਸ ਲੇਖਕ ਨੂੰ ਪੰਜ ਅਤੇ ਛੇ ਮਈ 1999 ਨੂੰ ਇਸ ਇਲਾਕੇ ਵਿੱਚ ਘੁੰਮਣ-ਫਿਰਨ ਦਾ ਮੌਕਾ ਮਿਲਿਆ। ਮਹਿਮਾ ਸਵਾਈ ਵਿੱਚ ਦਾਨ ਸਿੰਘ ਦੇ ਵੰਸ਼ਜਾਂ ਨੇ ਸਾਨੂੰ ਦੱਸਿਆ ਕਿ ਬਾਬਾ ਦਾਨ ਸਿੰਘ ਮਹਿਮਾ ਸਵਾਈ ਵਿੱਚ ਰਹਿੰਦਾ ਸੀ ਅਤੇ ਲਗਪਗ ਦਸ ਕਿਲੋਮੀਟਰ ਦੂਰ ਅਬਲੂ ਤੱਕ ਖੇਤੀ-ਵਾਹੀ ਕਰਦਾ ਸੀ।

ਪਿੰਡ ਦਾਨ ਸਿੰਘ ਵਾਲਾ ਵਿੱਚ ਵੜਦਿਆਂ ਹੀ ਚੌਕ ਵਿੱਚ ਬਾਬਾ ਦਾਨ ਸਿੰਘ ਦਾ ਬੁੱਤ ਲੱਗਾ ਵੇਖ ਕੇ ਸਾਨੂੰ ਬਹੁਤ ਖ਼ੁਸ਼ੀ ਹੋਈ। ਦਾਨ ਸਿੰਘ ਵਾਲਾ ਨੂੰ ਉੱਨਤ ਗਰਾਮ ਸਕੀਮ ਅਧੀਨ ਲਿਆਉਣ ਦਾ ਨੀਂਹ-ਪੱਥਰ ਰੱਖਣ ਸਮੇਂ 9 ਅਕਤੂਬਰ 1993 ਨੂੰ ਸ: ਗੁਲਜ਼ਾਰ ਸਿੰਘ ਰਾਜ ਮੰਤਰੀ ਲੋਕ ਨਿਰਮਾਣ ਵਿਭਾਗ ਪੰਜਾਬ ਨੇ ਇਸ ਬੁੱਤ ਦਾ ਉਦਘਾਟਨ ਕੀਤਾ ਸੀ। 'ਅਜੀਤ' ਦੀ ਸੂਮੋ ਗੱਡੀ ਨੂੰ ਵੇਖ ਕੇ ਚੌਕ ਵਿੱਚ ਸਾਈਕਲ ਮੁਰੰਮਤ ਦੀ ਦੁਕਾਨ ਕਰਦਾ ਮੱਘਰ ਸਿੰਘ ਸਿੱਧੂ, ਆਪਣੀ ਮਾਂ ਦੀਆਂ ਝਿੜਕਾਂ ਦੀ ਪਰਵਾਹ ਨਾ ਕਰਦਾ ਹੋਇਆ ਇਕਦਮ ਦੁਕਾਨ ਬੰਦ ਕਰਕੇ ਸਾਡੇ ਕੋਲ ਆ ਗਿਆ। ਦਾਨ ਸਿੰਘ ਵਾਲਾ ਤੇ ਅਬਲੂ ਦੀਆਂ ਜ਼ਰੂਰੀ ਥਾਂਵਾਂ ਵੇਖਣ ਵਿੱਚ ਉਸ ਨੇ ਸਾਡੀ ਬਹੁਤ ਮਦਦ ਕੀਤੀ। ਮੱਘਰ ਸਿੰਘ ਨੇ ਸਾਨੂੰ ਚੌਕ ਵਿੱਚ ਹੀ ਬਣੇ ਇਕ ਗੁਰਦੁਆਰੇ ਵਿੱਚ ਲੱਗਾ ਬਾਬਾ ਦਾਨ ਸਿੰਘ ਦਾ ਵੱਡਾ ਰੰਗਦਾਰ ਚਿੱਤਰ ਵਿਖਾਇਆ। ਫੇਰ ਉਹ ਸਾਨੂੰ ਬਾਬਾ ਦਾਨ ਸਿੰਘ ਦੇ ਖਾਨਦਾਨ ਦੇ ਇਕ ਵੰਸ਼ਜ਼ ਸ: ਗੁਰਤੇਜ ਸਿੰਘ ਪ੍ਰਧਾਨ ਦੇ ਘਰ ਲੈ ਗਿਆ। ਗੁਰਤੇਜ ਸਿੰਘ ਇਕ ਟਰੇਡ ਯੂਨੀਅਨ ਜਥੇਬੰਦੀ ਦੇ ਕਾਫ਼ੀ ਅਰਸਾ ਪ੍ਰਧਾਨ ਰਹੇ ਹਨ। ਉਨ੍ਹਾਂ ਨੇ ਸਾਨੂੰ ਦਾਨ ਸਿੰਘ ਦੇ ਖਾਨਦਾਨ ਦੀ ਅੱਜ ਤੱਕ ਦੀ ਬੰਸਾਵਲੀ ਲਿਖਵਾਈ, ਜੋ ਇਸ ਤਰ੍ਹਾਂ ਹੈ :

ਦਾਨ ਸਿੰਘ ਦਾ ਪੁੱਤਰ ਗੁਰਬਖਸ਼ ਸਿੰਘ, ਜਿਸ ਨੇ ਆਪਣੇ ਪਿਤਾ ਨਾਲ ਮੁਕਤਸਰ ਦੀ ਜੰਗ ਵਿੱਚ ਹਿੱਸਾ ਲਿਆ।

ਗੁਰਬਖਸ਼ ਸਿੰਘ ਦਾ ਪੁੱਤਰ ਅਮਰ ਸਿੰਘ, ਅਮਰ ਸਿੰਘ ਦਾ ਦੁੱਲਾ ਸਿੰਘ ਅਤੇ ਦੁੱਲਾ ਸਿੰਘ ਦਾ ਪੁੱਤਰ ਜੀਤਾ ਸਿੰਘ ਸੀ। ਜੀਤਾ ਸਿੰਘ ਦਾ ਮੱਲਾ ਸਿੰਘ, ਮੱਲਾ ਸਿੰਘ ਦਾ ਗੋਧਾ ਸਿੰਘ, ਗੋਧਾ ਸਿੰਘ ਦਾ ਅਰਜਨ ਸਿੰਘ ਅਤੇ ਅਰਜਨ ਸਿੰਘ ਦਾ ਪੁੱਤਰ ਗੁਰਤੇਜ ਸਿੰਘ ਪ੍ਰਧਾਨ ਹੈ। ਗੁਰਤੇਜ ਸਿੰਘ ਬਾਬਾ ਅਬਲੂ ਦੀ ਬਾਰ੍ਹਵੀਂ ਅਤੇ ਦਾਨ ਸਿੰਘ ਦੀ ਨੌਂਵੀਂ ਪੀੜ੍ਹੀ ਬਣਦਾ ਹੈ। ਪਿੰਡ ਦਾਨ ਸਿੰਘ ਵਾਲਾ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਹੋਂਦ ਵਿੱਚ ਨਹੀਂ ਸੀ ਆਇਆ। ਇਸ ਨੂੰ ਬਾਅਦ ਵਿੱਚ ਦਾਨ ਸਿੰਘ ਦੇ ਪੁੱਤਰ ਜਾਂ ਪੋਤਰੇ ਨੇ ਵਸਾਇਆ ਸੀ।

ਇਸ ਪਿੰਡ ਨਾਲ ਭਾਰਤ ਦੇ ਸਾਬਕ ਅਤੇ ਸਵਰਗਵਾਸੀ ਰਾਸ਼ਟਰਪਤੀ ਗਿ. ਜ਼ੈਲ ਸਿੰਘ ਦਾ ਗੂੜ੍ਹਾ ਸਬੰਧ ਰਿਹਾ ਹੈ। ਆਪਣੇ ਜੀਵਨ ਦੇ ਮੁੱਢਲੇ ਕਾਰੋਬਾਰੀ ਸਾਲਾਂ ਵਿੱਚ ਗਿ. ਜ਼ੈਲ ਸਿੰਘ ਇਸ ਪਿੰਡ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਿਆ ਕਰਦੇ ਸਨ। ਇਸ ਪਿੰਡ ਦੇ ਵਸਨੀਕ ਅਤੇ ਗੁਰਤੇਜ ਸਿੰਘ ਪ੍ਰਧਾਨ ਦੇ ਤਾਇਆ ਜੀ ਜਥੇਦਾਰ ਨਾਹਰ ਸਿੰਘ ਨੂੰ ਗਿਆਨੀ ਜੀ ਆਪਣਾ ਗੁਰੂ ਮੰਨਦੇ ਸਨ। ਜਥੇਦਾਰ ਨਾਹਰ ਸਿੰਘ ਸੁਤੰਤਰਤਾ-ਸੰਗਰਾਮੀਏ ਵੀ ਸਨ। ਜਦੋਂ ਗਿ. ਜ਼ੈਲ ਸਿੰਘ ਪੰਜਾਬ ਦੇ ਮੁੱਖ ਮੰਤਰੀ ਬਣੇ ਤਾਂ ਉਹ ਜਥੇਦਾਰ ਜੀ ਨੂੰ ਸੁਤੰਤਰਤਾ-ਸੰਗਰਾਮੀਆਂ ਵਾਲੀ ਪੈਨਸ਼ਨ ਦੁਆਉਣਾ ਚਾਹੁੰਦੇ ਸਨ। ਕਹਿੰਦੇ ਹਨ ਕਿ ਇਕ ਵਾਰ ਗਿਆਨੀ ਜੀ ਨੇ ਜਥੇਦਾਰ ਜੀ ਨੂੰ ਉਨ੍ਹਾਂ ਦੀ ਪੈਨਸ਼ਨ ਦਾ ਇਕੱਠਾ ਪੈਸਾ ਇਕ ਲੱਖ ੪੪ ਹਜ਼ਾਰ ਰੁਪਏ ਭਿਜਵਾਇਆ ਵੀ ਸੀ ਪਰ ਜਥੇਦਾਰ ਨਾਹਰ ਸਿੰਘ ਨੇ ਇਹ ਰੁਪਿਆ ਲੈਣ ਤੋਂ ਇਨਕਾਰ ਕਰ ਦਿੱਤਾ ਅਤੇ ਆਖਿਆ, 'ਸਾਡੇ ਬਜ਼ੁਰਗ ਬਾਬਾ ਦਾਨ ਸਿੰਘ ਨੇ ਦਸਵੇਂ ਪਾਤਸ਼ਾਹ ਤੋਂ ਤਨਖਾਹ ਨਾ ਲੈ ਕੇ ਮਾਲਵੇ ਵਿੱਚ ਸਿੱਖੀ ਦੀ ਲਾਜ ਰੱਖੀ ਸੀ, ਜੇ ਹੁਣ ਮੈਂ ਆਪਣੀ ਕੁਰਬਾਨੀ ਦਾ ਮੁੱਲ ਲੈ ਲਿਆ ਤਾਂ ਬਾਬਾ ਦਾਨ ਸਿੰਘ ਅਤੇ ਮਾਲਵੇ ਦੀ ਸਿੱਖੀ ਨੂੰ ਲਾਜ ਲੱਗ ਜਾਊਗੀ।' ਜਥੇਦਾਰ ਨਾਹਰ ਸਿੰਘ ਦੀ ਇਹ ਤਿਆਗ-ਵਾਰਤਾ ਮੈਨੂੰ ਜੈਤੋ ਦੇ ਪ੍ਰਿੰ: ਗੁਰਮੀਤ ਸਿੰਘ ਬਰਾੜ ਨੇ ਵੀ ਸੁਣਾਈ ਸੀ।

ਸਾਡੇ ਜਿਨ੍ਹਾਂ ਆਗੂਆਂ ਨੂੰ ਗੁਰੂ ਨੇ ਮਾਇਆ ਅਤੇ ਮਿਲਖਾਂ ਦੇ ਖੁੱਲ੍ਹੇ ਖ਼ਜ਼ਾਨੇ ਬਖਸ਼ੇ ਹਨ ਪਰ ਉਹ ਫੇਰ ਵੀ ਧਨ ਅਤੇ ਧਰਤੀ ਦੀ ਖ਼ਾਤਰ ਹਰ ਸਮੇਂ ਆਪਣਾ ਦੀਨ-ਈਮਾਨ ਛਿੱਕੇ ਉੱਤੇ ਟੰਗਣ ਲਈ ਤਤਪਰ ਰਹਿੰਦੇ ਹਨ, ਉਨ੍ਹਾਂ ਨੂੰ ਜਥੇਦਾਰ ਨਾਹਰ ਸਿੰਘ ਦੀ ਉਪਰੋਕਤ ਵਾਰਤਾ 'ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾ ਦੰਮ' ਦੀ ਰੋਗੀ ਅਵਸਥਾ ਤੋਂ ਮੁਕਤ ਕਰਨ ਵਿੱਚ ਸਹਾਇਤਾ ਕਰ ਸਕਦੀ ਹੈ।

## ਗੁਰੂ ਗੋਬਿੰਦ ਸਿੰਘ ਬਾਬਾ ਦਾਨ ਸਿੰਘ ਦੇ ਇਲਾਕੇ ਵਿਚ

ਪੁਸਤਕ 'ਗੁਰੂ ਗੋਬਿੰਦ ਸਿੰਘ ਮਾਰਗ' ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਪਿੰਡ ਛੱਤੇਆਣੇ ਤੋਂ ਅਬਲੂ ਤੇ ਮਹਿਮਾ ਸਵਾਈ ਵਿਚੀਂ ਹੋ ਕੇ ਲੱਖੀ ਜੰਗਲ ਨੂੰ ਗਏ ਸਨ। ਕੁਝ ਹੋਰ ਲੇਖਕ ਵੀ ਗੁਰੂ ਜੀ ਦਾ ਇਹੀ ਰੂਟ ਦੱਸਦੇ ਹਨ ਪਰ ਸਾਨੂੰ ਇਸ ਤਰਤੀਬ ਵਿੱਚ ਕੁਝ ਫਰਕ ਲੱਗਦਾ ਹੈ। ਛੱਤੇਆਣੇ ਤੋਂ ਲੱਖੀ ਜੰਗਲ ਤੱਕ ਅਤੇ ਉਸ ਤੋਂ ਅੱਗੇ ਘਟਨਾਵਾਂ ਦੀ ਲੜੀ ਜਿਸ ਕ੍ਰਮ ਵਿੱਚ ਚਲਦੀ ਹੈ, ਉਸ ਅਨੁਸਾਰ ਗੁਰੂ ਜੀ ਦਾ ਰੂਟ ਕੁਝ ਹੋਰ ਤਰ੍ਹਾਂ ਬਣਦਾ ਹੈ। ਕੋਟ ਸਾਹਿਬ ਚੰਦ, ਛੱਤੇਆਣਾ ਤੋਂ ਕੇਵਲ ਤਿੰਨ ਕਿਲੋਮੀਟਰ ਹੈ। ਇਕ ਦਿਨ ਸੁਬ੍ਹਾ-ਸਵੇਰੇ ਗੁਰੂ ਜੀ ਘੋੜੇ 'ਤੇ ਸਵਾਰ ਹੋ ਕੇ ਇਸ ਪਿੰਡ ਚਲੇ ਗਏ। ਪਿੰਡ ਦੇ ਬਾਹਰ ਢਾਬ ਦੇ ਕਿਨਾਰੇ ਇਕ ਪਿੱਪਲ ਜਾਂ ਵਣ ਦੇ ਰੁੱਖ ਹੇਠ ਕੁਝ ਚਿਰ ਬਿਰਾਜੇ। ਇਸ ਢਾਬ ਦੇ ਕਿਨਾਰੇ ਗੁਰੂ ਜੀ ਨੇ ਦਾਤਨ-ਕੁਰਲਾ ਕੀਤਾ। ਇਸ ਲਈ ਇੱਥੇ ਸ਼ਸ਼ੋਭਤ ਗੁਰਦੁਆਰੇ ਦਾ ਨਾਂ ਗੁਰਦੁਆਰਾ ਮੁੱਖ-ਮੰਜਨ ਸਾਹਿਬ ਹੈ। ਪਿੰਡ ਦੀ ਸੰਗਤ ਨੇ ਗੁਰੂ ਜੀ ਦੀ ਲੱਸੀ ਛਕਾ ਕੇ ਸੇਵਾ ਕੀਤੀ। ਕੋਟ ਸਾਹਿਬ ਚੰਦ ਤੱਕ ਸਵੇਰ ਦੀ ਸੈਰ ਕਰਕੇ ਗੁਰੂ ਜੀ ਵਾਪਸ ਛੱਤੇਆਣੇ ਆ ਗਏ। ਛੱਤੇਆਣਾ ਤੇ ਕੋਟ ਸਾਹਿਬ ਚੰਦ, ਦੋਹਾਂ ਗੁਰਦੁਆਰਿਆਂ ਦਾ ਪ੍ਰਬੰਧ ਇਕੋ ਸਾਂਝੀ ਕਮੇਟੀ ਕਰਦੀ ਹੈ। ਅਗਲੇ ਦਿਨ ਗੁਰੂ ਜੀ ਨੇ ਭਾਈ ਦਾਨ ਸਿੰਘ ਦੀ ਇੱਛਾ ਪੂਰੀ ਕਰਨ ਲਈ ਉਸ ਦੇ ਪਿੰਡ ਵੱਲ ਪ੍ਰਸਥਾਨ ਕੀਤਾ। ਛੱਤੇਆਣੇ ਤੋਂ ਅੱਠ ਕਿਲੋਮੀਟਰ ਦੇ ਫਾਸਲੇ 'ਤੇ ਇਕ ਬਹੁਤ ਹੀ ਮਹੱਤਵਪੂਰਨ ਪਿੰਡ ਕੋਟ ਭਾਈ ਆਉਂਦਾ ਹੈ। ਇਸ ਪਿੰਡ ਨਾਲ ਗੁਰੂ ਇਤਿਹਾਸ ਦੀਆਂ ਕਈ ਘਟਨਾਵਾਂ ਸਬੰਧਿਤ ਹਨ, ਜਿਨ੍ਹਾਂ ਦਾ ਵਿਸਥਾਰ ਸਹਿਤ ਵਰਨਣ ਅਸੀਂ ਅਗਲੇ ਕਾਂਡ ਵਿੱਚ ਕਰਾਂਗੇ। ਇਸ ਲੇਖ ਵਿੱਚ ਅਸੀਂ ਬਾਬਾ ਦਾਨ ਸਿੰਘ ਬਰਾੜ ਦਾ ਪ੍ਰਸੰਗ ਹੀ ਮੁਕੰਮਲ ਕਰਨਾ ਚਾਹੁੰਦੇ ਹਾਂ।

ਛੱਤੇਆਣੇ ਤੋਂ ਗੁਰੂ ਗੋਬਿੰਦ ਸਿੰਘ ਸਿੱਧੇ ਭਾਈ ਦਾਨ ਸਿੰਘ ਦੇ ਪਿੰਡ ਮਹਿਮਾ ਸਵਾਈ ਪਹੁੰਚਣਾ ਚਾਹੁੰਦੇ ਸਨ ਪਰ ਰਾਹ ਵਿੱਚ ਇਕ ਬਹੁਤ ਸੁਹਣਾ ਜੰਗਲ ਆ ਗਿਆ। ਉੱਚੇ-ਲੰਮੇ, ਹਰੇ-ਭਰੇ ਰੁੱਖ ਜਿਨ੍ਹਾਂ ਉੱਤੇ ਪੰਛੀ ਕਲੋਲਾਂ ਕਰ ਰਹੇ ਸਨ। ਪਾਣੀ ਦੀ ਇਕ ਨਿੱਕੀ ਜਿਹੀ ਢਾਬ ਵੀ ਸੀ। ਇਸ ਅਸਥਾਨ ਦੀ ਸੁੰਦਰਤਾ ਨੇ ਜਿਵੇਂ ਗੁਰੂ ਜੀ ਨੂੰ ਬੰਨ੍ਹ ਕੇ ਖਲ੍ਹਾਰ ਲਿਆ। 'ਸਾਖੀ ਪੋਥੀ' ਦੇ ਸ਼ਬਦ ਹਨ :

ਗੁਰੂ ਜੀ ਚੜ੍ਹੇ, ਤੀਸਰੇ ਪਹਿਰ ਸ਼ਿਕਾਰ ਖੇਡਦੇ-ਖੇਡਦੇ ਜੰਗਲ ਬੀਚ ਆਨ ਖੜ੍ਹੇ ਹੋਏ। ਬਚਨ ਕੀਤਾ : 'ਬੱਡੀ ਸੁੰਦਰ ਜ਼ਮੀਨ ਹੈ। ਦਾਨ ਸਿੰਘ, ਤੇਰਾ ਨਗਰ ਕਿਤਨਾ ਹੈ?' ਉਨਿ ਆਖਿਆ : 'ਜੀ ਸਵਾ ਕੋਸ।'

ਹੁਕਮ ਹੋਇਆ : 'ਹੁਣ ਤਾਂ ਸੋਦਰ ਵੇਲਾ ਹੈ, ਏਥੇ ਹੀ ਡੇਰਾ ਕਰੋ।' ਉਨਿ ਆਖਿਆ : ਬਹੁਤ ਅੱਛਾ ਗੁਰੂ ਜੀ!' (ਪੰਨਾ : 71)

ਇਸ ਭਾਗਾਂ ਵਾਲੀ ਧਰਤੀ ਦਾ ਨਾਂ ਲੱਖੀ ਜੰਗਲ ਹੈ। ਭਾਈ ਦਾਨ ਸਿੰਘ ਕੁਝ ਸਿੰਘਾਂ ਨੂੰ ਨਾਲ ਲੈ ਕੇ ਆਪਣੇ ਪਿੰਡ ਗਿਆ। ਉੱਥੋਂ ਹਰ ਤਰ੍ਹਾਂ ਦੀ ਲੋੜੀਂਦੀ ਰਸਦ ਗੁਰੂ ਜੀ ਦੇ ਡੇਰੇ ਪਹੁੰਚਾਈ। ਲੰਗਰ ਛਕਣ ਉਪਰੰਤ ਸਾਰੇ ਵਹੀਰ ਨੇ ਸੁੱਖ ਨਾਲ ਰਾਤ ਬਤੀਤ ਕੀਤੀ।

ਅਗਲੇ ਦਿਨ ਮਹਿਮਾ ਸਵਾਈ ਦੇ ਲੋਕ ਕੜਾਹ ਪ੍ਰਸ਼ਾਦ ਦੀਆਂ ਪਰਾਤਾਂ ਭਰ ਕੇ ਲੱਖੀ ਜੰਗਲ ਲੈ ਆਏ। ਇਕ ਸੁੰਦਰ ਘੋੜਾ ਵੀ ਗੁਰੂ ਜੀ ਨੂੰ ਭੇਟ ਕੀਤਾ। ਕੜਾਹ ਪ੍ਰਸ਼ਾਦ ਸਾਰੀ ਸੰਗਤ ਵਿੱਚ ਵਰਤਾਇਆ ਗਿਆ। ਗੁਰੂ ਜੀ ਦੇ ਦਰਸ਼ਨ ਕਰਕੇ ਮਹਿਮਾ ਸਵਾਈ ਦੇ ਸਿੱਖ ਬਹੁਤ ਪ੍ਰਸੰਨ ਹੋਏ।

ਫੇਰ ਗੁਰੂ ਜੀ ਨੇ ਦਾਨ ਸਿੰਘ ਨੂੰ ਆਖਿਆ, 'ਚੱਲ ਬਈ, ਦਾਨ ਸਿੰਘ ਤੇਰਾ ਪਿੰਡ ਵੇਖ ਆਈਏ।' ਲੱਖੀ ਜੰਗਲ ਤੋਂ ਮਹਿਮਾ ਸਵਾਈ ਸਿਰਫ਼ ਦੋ ਕਿਲੋਮੀਟਰ ਹੈ। ਪਿੰਡ ਦੇ ਬਾਹਰ ਹੀ ਜੈਤੋ ਤੋਂ ਆਏ ਕੁਝ ਸਿੰਘ ਮਿਲ ਪਏ। ਉਥੇ ਹੀ ਖੇਸ ਤੇ ਲੋਈਆਂ ਵਿਛਾ ਕੇ ਸਿੰਘ ਸਜ ਗਏ। ਭਾਈ ਦਾਨ ਸਿੰਘ ਆਪਣੇ ਘਰੋਂ ਲੰਗਰ ਤਿਆਰ ਕਰਕੇ ਇਥੇ ਹੀ ਲੈ ਆਇਆ। ਗੁਰੂ ਜੀ ਜਿੰਨਾ ਸਮਾਂ ਵੀ ਮਹਿਮਾ ਸਵਾਈ ਰਹੇ, ਇਸੇ ਅਸਥਾਨ 'ਤੇ ਡੇਰਾ ਰਿਹਾ। ਗੁਰੂ ਆਗਮਨ ਦੀ ਯਾਦ ਵਿੱਚ ਇਥੇ ਗੁਰਦੁਆਰਾ ਗੁਰੂ ਸਰ ਬਣਿਆ ਹੋਇਆ ਹੈ, ਜਿਸ ਦੀ ਨਵੀਂ ਇਮਾਰਤ ਹੁਣ ਉਸਾਰੀ ਅਧੀਨ ਹੈ। ਛੋਟਾ ਜਿਹਾ ਸਰੋਵਰ ਵੀ ਹੈ। ਗੁਰੂ ਜੀ ਨੇ ਸਮਾਂ ਕੱਢ ਕੇ ਬਾਬਾ ਦਾਨ ਸਿੰਘ ਦੇ ਘਰ ਵੀ ਚਰਨ ਪਾਏ ਅਤੇ ਦਾਨ ਸਿੰਘ ਦੀ ਮਨੋ-ਅਭਿਲਾਸ਼ਾ ਪੂਰੀ ਕੀਤੀ। ਇਸ ਸਾਰੇ ਇਲਾਕੇ ਉੱਤੇ ਬਾਬਾ ਦਾਨ ਸਿੰਘ ਦੇ ਪਰਿਵਾਰ ਦੀ ਸਰਦਾਰੀ ਸੀ। ਕੁਝ ਪਿੰਡ ਦਾਨ ਸਿੰਘ ਦੀ ਮਲਕੀਅਤ ਸਨ ਅਤੇ ਕੁਝ ਪਿੰਡਾਂ ਉੱਤੇ ਉਸ ਦੇ ਭਰਾਵਾਂ ਅਤੇ ਚਾਚੇ-ਤਾਏ ਦੇ ਪੁੱਤਾਂ ਦਾ ਕਬਜ਼ਾ ਸੀ। ਸਾਨੂੰ ਵੀ 1999 ਵਿੱਚ ਮਹਿਮਾ ਸਵਾਈ ਜਾਣ ਦਾ ਮੌਕਾ ਮਿਲਿਆ। ਅਸੀਂ ਲੱਖੀ ਜੰਗਲ ਤੋਂ ਨਾਥੀਆਣਾ, ਮਹਿਮਾ ਭਗਵਾਨਾ ਤੇ ਮਹਿਮਾ ਸਰਕਾਰੀ ਵਿਚੀਂ ਮਹਿਮਾ ਸਵਾਈ ਪਹੁੰਚੇ। ਪੁਰਾਣੇ ਟਿੱਬਿਆਂ ਦੀ ਰਹਿੰਦ-ਖੂੰਹਦ ਅਜੇ ਵੀ ਕਿਤੇ-ਕਿਤੇ ਨਜ਼ਰ ਆਉਂਦੀ ਹੈ। ਕਿੱਕਰਾਂ, ਟਾਹਲੀਆਂ ਅਤੇ ਵਣ ਦੇ ਰੁੱਖ ਦਿਖਾਈ ਦਿੰਦੇ ਹਨ। ਉਂਜ ਹੁਣ ਸਾਰਾ ਇਲਾਕਾ ਹਰਾ-ਭਰਾ ਹੈ। ਟਿਊਬਵੈੱਲਾਂ ਦੇ ਪਾਣੀ ਨਾਲ ਚੰਗੀ ਫਸਲ ਹੁੰਦੀ ਹੈ।

ਅਸੀਂ ਗੁਰਦੁਆਰਾ ਗੁਰੂਸਰ ਵਿੱਚ ਜਾ ਕੇ ਬੈਠੇ ਤਾਂ ਉੱਥੇ ਹਾਜ਼ਰ ਸਿੰਘਾਂ ਨੇ ਸਾਨੂੰ ਦੱਸਿਆ ਕਿ ਇਹ ਉਹ ਥਾਂ ਹੈ, ਜਿੱਥੇ ਬਾਬਾ ਦਾਨ ਸਿੰਘ ਨੇ ਗੁਰੂ ਜੀ ਦਾ ਹੁਕਮ ਮੰਨ ਕੇ ਪਰਿਵਾਰ ਸਮੇਤ ਅੰਮ੍ਰਿਤ ਛਕਿਆ। ਇਸ ਸਮੇਂ ਗੁਰੂ ਜੀ ਨੇ ਪ੍ਰਸੰਨ ਹੋ ਕੇ ਦਾਨ ਸਿੰਘ ਨੂੰ ਵਰ ਦਿੱਤਾ, 'ਤੇਰੇ ਭੀ, ਤੇਰੀ ਨਗਰੀ ਭੀ ਸਿੱਖੀ ਕਾ ਨਿਵਾਸ ਹੋਊ।' (ਸਾਖੀ ਪੋਥੀ) ਸਿੰਘਾਂ ਦੇ ਦੱਸਣ ਅਨੁਸਾਰ ਮਹਿਮਾ ਸਵਾਈ ਦਾ ਰਕਬਾ 700 ਏਕੜ ਹੈ ਅਤੇ ਅਬਲੂ ਦਾ 19000 ਏਕੜ।

ਇਕ ਦਿਨ ਗੁਰੂ ਦਸਮੇਸ਼ ਜੀ ਬਾਬਾ ਦਾਨ ਸਿੰਘ ਨੂੰ ਨਾਲ ਲੈ ਕੇ ਇਲਾਕੇ ਵਿੱਚ ਸੈਰ-ਸ਼ਿਕਾਰ ਲਈ ਨਿਕਲੇ। ਜਦੋਂ ਗੁਰੂ ਜੀ ਉਸ ਥਾਂ ਆਏ, ਜਿਥੇ ਅੱਜ ਕਲ੍ਹ ਪਿੰਡ ਦਾਨ ਸਿੰਘ ਵਾਲਾ ਆਬਾਦ ਹੈ ਤਾਂ ਬਾਬਾ ਦਾਨ ਸਿੰਘ ਨੇ ਬੇਨਤੀ ਕੀਤੀ, 'ਮਹਾਰਾਜ, ਇਹ ਪਿੰਡ ਜੋ ਤੁਸੀਂ ਦੇਖ ਰਹੇ ਹੋ, ਸਾਡੇ ਬਾਬੇ ਮਹਿਮੇ ਦੇ ਨਾਂ 'ਤੇ ਹਨ। ਮੈਂ ਆਪਣੇ ਸਕੇ ਬਾਬੇ ਅਬਲੂ ਦੇ ਨਾਂ 'ਤੇ ਪਿੰਡ ਬੰਨ੍ਹਣਾ ਚਾਹੁੰਦਾ ਹਾਂ ਪਰ ਬਾਬੇ ਮਹਿਮੇ ਦੇ ਪੋਤੇ ਮੈਨੂੰ ਪਿੰਡ ਬੰਨ੍ਹਣ ਨਹੀਂ ਦਿੰਦੇ। ਮਹਾਰਾਜ, ਅਸੀਂ ਲੱਖੀ ਜੰਗਲ ਵਾਲੇ ਬਰਾੜ ਕਿਸੇ ਤੋਂ ਇਲਾਕਾ ਖੋਹ ਤਾਂ ਲੈਂਦੇ ਹਾਂ ਪਰ ਆਪਸ ਵਿੱਚ ਵੰਡ ਨਹੀਂ ਸਕਦੇ। ਹੁਣ ਤਾਂ ਤੁਸੀਂ ਇੱਥੇ ਹੋ। ਸਾਡਾ ਭਾਈਚਾਰਾ ਤੁਹਾਡੇ ਹੁਕਮ ਵਿੱਚ ਹੈ। ਮੇਰੇ ਬਾਬਾ ਜੀ ਦੇ ਨਾਂ ਉੱਪਰ ਅਬਲੂ ਪਿੰਡ ਬੰਨ੍ਹਣ ਦੀ ਬਖਸ਼ਿਸ਼ ਕਰੋ।' (ਸ: ਨੇਤਾ ਸਿੰਘ, ਮਾਸਕ ਪੱਤਰ ਸਿੱਧੂ ਬਰਾੜ ਵਿਹਾਰ ਸੁਧਾਰ) ਦਾਨ ਸਿੰਘ ਦੀ ਬੇਨਤੀ ਸੁਣ ਕੇ ਗੁਰੂ ਜੀ ਕੁਝ ਚਿਰ ਉਸੇ ਤਰ੍ਹਾਂ ਖਾਮੋਸ਼ ਚਲਦੇ ਰਹੇ। ਅੱਗੇ ਵਣ ਦੇ ਰੁੱਖਾਂ ਦੀ ਇਕ ਝੰਗੀ ਆ ਗਈ ਤਾਂ ਰੁਕ ਗਏ। ਘੋੜੇ 'ਤੇ ਸਵਾਰ ਗੁਰੂ ਜੀ ਨੇ ਕਮਾਨ ਉੱਤੇ ਤੀਰ ਚਾੜ੍ਹਿਆ ਅਤੇ ਲਹਿੰਦੇ ਵੱਲ ਨੂੰ ਛੱਡ ਦਿੱਤਾ। ਬਾਬਾ ਦਾਨ ਸਿੰਘ ਨੂੰ ਫ਼ਰਮਾਇਆ, 'ਭਾਈ ਦਾਨ ਸਿੰਘ, ਜਿਥੇ ਜਾ ਕੇ ਤੀਰ ਡਿੱਗਦਾ ਹੈ, ਉਥੇ ਪਿੰਡ ਬੰਨ੍ਹ ਲਓ। ਤੁਹਾਨੂੰ ਕੋਈ ਨਹੀਂ ਰੋਕੇਗਾ।' ਗੁਰੂ ਜੀ ਦਾ ਤੀਰ ਜਦੋਂ ਧਰਤੀ ਉੱਤੇ ਡਿੱਗਾ ਤਾਂ ਇਕ ਬੱਚੇ ਬਾਲ ਬਹਾਦਰ ਨੇ ਚੁੱਕ ਲਿਆ। ਤੀਰ ਡਿੱਗਣ ਵਾਲੇ ਥਾਂ 'ਤੇ ਭਾਈ ਦਾਨ ਸਿੰਘ ਨੇ ਮੋੜ੍ਹੀ ਗੱਡ ਕੇ ਅਬਲੂ ਨਾਂ ਦਾ ਪਿੰਡ ਬੰਨ੍ਹਿਆ ਜੋ ਅੱਜ ਤੱਕ ਵਸਦਾ ਹੈ। ਤੀਰ ਡਿੱਗਣ ਵਾਲੀ ਥਾਂ ਨੂੰ ਅਬਲੂ-ਵਾਸੀਆਂ ਨੇ ਭਾਵੇਂ ਅੱਜ ਤੱਕ ਸਾਂਭ ਕੇ ਰੱਖਿਆ ਹੈ ਪਰ ਉਥੇ ਕੋਈ ਚੰਗੀ ਯਾਦਗਾਰ ਨਹੀਂ ਬਣਾਈ। ਦਸਾਂ ਕੁ ਸਾਲਾਂ ਤੋਂ ਇਸ ਜਗ੍ਹਾ ਸਾਧਾਰਨ ਜਿਹੇ ਦੋ ਕਮਰੇ ਬਣਾ ਕੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼

ਕੀਤਾ ਹੋਇਆ ਹੈ। ਇਸ ਅਸਥਾਨ ਨੂੰ ਬਾਲ ਬਹਾਦਰ ਤੀਰ ਸਰ ਸਾਹਿਬ ਕਹਿੰਦੇ ਹਨ। ਇਸ ਯਾਦਗਾਰ ਦੀ ਸਾਂਭ-ਸੰਭਾਲ ਯੁਵਕ ਭਲਾਈ ਕਲੱਬ ਅਬਲੂ ਕਰਦੀ ਹੈ। ਵਣ ਦੇ ਰੁੱਖਾਂ ਦੀ ਜਿਸ ਝੰਗੀ ਤੋਂ ਗੁਰੂ ਜੀ ਨੇ ਤੀਰ ਚਲਾਇਆ ਸੀ, ਉਥੇ ਵੀ ਗੁਰਦੁਆਰਾ ਵਣੋਟਾ ਸਾਹਿਬ ਬਣਿਆ ਹੋਇਆ ਹੈ। ਇਹ ਗੁਰਦੁਆਰਾ ਪਿੰਡ ਦਾਨ ਸਿੰਘ ਵਾਲਾ ਤੇ ਅਬਲੂ ਦੀ ਬਿਲਕੁਲ ਸੀਮਾ 'ਤੇ ਵਿਦਮਾਨ ਹੈ। ਇਸ ਤਰ੍ਹਾਂ ਕੁਝ ਸਮਾਂ ਬਾਬਾ ਦਾਨ ਸਿੰਘ ਦੇ ਇਲਾਕੇ ਵਿੱਚ ਵਿਚਰ ਕੇ ਗੁਰੂ ਜੀ ਲੱਖੀ ਜੰਗਲ ਨੂੰ ਵਾਪਸ ਮੁੜ ਆਏ। ਲੱਖੀ ਜੰਗਲ ਤੋਂ ਤਲਵੰਡੀ ਸਾਬੋ ਬਠਿੰਡੇ ਵਿਚੀਂ 38 ਕਿਲੋਮੀਟਰ ਹੈ। ਤਲਵੰਡੀ ਸਾਬੋ ਮਾਲਵੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਅੰਤਿਮ ਪੜਾਅ ਸੀ। ਜਿੰਨਾ ਚਿਰ ਗੁਰੂ ਜੀ ਇਥੇ ਟਿਕੇ ਰਹੇ, ਬਾਬਾ ਦਾਨ ਸਿੰਘ ਨਿਰੰਤਰ ਉਨ੍ਹਾਂ ਦੀ ਸੇਵਾ ਵਿੱਚ ਹਾਜ਼ਰ ਰਹੇ। ਨੰਦੇੜ ਵਿਖੇ ਦਸਮ ਪਾਤਸ਼ਾਹ ਦੇ ਜੋਤੀ-ਜੋਤ ਸਮਾ ਜਾਣ ਪਿੱਛੋਂ ਜਦੋਂ ਬੰਦਾ ਸਿੰਘ ਬਹਾਦਰ ਪੰਜਾਬ ਆਇਆ ਤਾਂ ਉਸ ਪਾਸ ਪੰਜਾਬ ਦੇ ਕਈ ਪ੍ਰਮੁੱਖ ਸਿੰਘਾਂ ਦੇ ਨਾਮ ਗੁਰੂ ਜੀ ਦੇ ਹੁਕਮਨਾਮੇ ਸਨ। ਕਹਿੰਦੇ ਹਨ ਕਿ ਉਨ੍ਹਾਂ ਵਿੱਚੋਂ ਇਕ ਹੁਕਮਨਾਮਾ ਬਾਬਾ ਦਾਨ ਸਿੰਘ ਦੇ ਨਾਂ ਵੀ ਸੀ। ਅਨੁਮਾਨ ਹੈ ਕਿ ਬਾਬਾ ਦਾਨ ਸਿੰਘ ਆਪਣੇ ਪੁੱਤਰ ਭਾਈ ਗੁਰਬਖਸ਼ ਸਿੰਘ ਤੇ ਕੁਝ ਹੋਰ ਸਿੰਘਾਂ ਸਹਿਤ ਬੰਦਾ ਸਿੰਘ ਬਹਾਦਰ ਦੀ ਫ਼ੌਜ ਵਿੱਚ ਸ਼ਾਮਲ ਹੋ ਕੇ ਜੰਗਾਂ-ਯੁੱਧਾਂ ਵਿੱਚ ਹਿੱਸਾ ਲੈਂਦੇ ਰਹੇ ਪਰ ਬਾਬਾ ਦਾਨ ਸਿੰਘ ਬਰਾੜ ਦੀ ਜ਼ਿੰਦਗੀ ਦੇ ਆਖਰੀ ਸਾਲਾਂ ਬਾਰੇ ਸਾਨੂੰ ਉਨ੍ਹਾਂ ਦੇ ਪਰਿਵਾਰ ਜਾਂ ਇਲਾਕੇ ਦੇ ਲੋਕ ਵੀ ਭਰੋਸੇ ਨਾਲ ਕੁਝ ਦੱਸ ਨਹੀਂ ਸਕੇ। ਬਾਬਾ ਦਾਨ ਸਿੰਘ ਦੇ ਜੀਵਨ ਦਾ ਅੰਤ ਸਾਧਾਰਨ ਮੌਤ ਨਾਲ ਹੋਇਆ ਜਾਂ ਉਹ ਕਿਸੇ ਜੰਗ ਵਿੱਚ ਸ਼ਹੀਦ ਹੋ ਗਏ? ਇਹ ਵਿਸ਼ਾ ਖੋਜ ਦੀ ਮੰਗ ਕਰਦਾ ਹੈ। ਮਾਲਵੇ ਵਿੱਚ ਇਤਿਹਾਸਕ ਖੋਜ ਨਾਲ ਸਬੰਧਿਤ ਕਈ ਸੰਸਥਾਵਾਂ ਕੰਮ ਕਰਦੀਆਂ ਹਨ। 'ਬਾਬਾ ਦਾਨ ਸਿੰਘ ਦੇ ਅੰਤਿਮ ਸਾਲ' ਉਨ੍ਹਾਂ ਲਈ ਇਕ ਚੁਣੌਤੀ ਭਰਿਆ ਵਿਸ਼ਾ ਹੈ। ਆਸ ਹੈ ਉਹ ਇਸ ਪਾਸੇ ਧਿਆਨ ਦੇਣਗੀਆਂ।

ਮਾਲਵੇ ਦੇ ਜਿਨ੍ਹਾਂ ਸਰਦਾਰਾਂ ਅਤੇ ਚੌਧਰੀਆਂ ਨੇ ਬਿਖੜੇ ਸਮੇਂ ਗੁਰੂ ਗੋਬਿੰਦ ਸਿੰਘ ਜੀ ਦਾ ਸਾਥ ਦਿੱਤਾ, ਉਨ੍ਹਾਂ ਵਿੱਚ ਬਾਬਾ ਦਾਨ ਸਿੰਘ ਬਰਾੜ ਦਾ ਨਾਂ ਬੜੇ ਆਦਰ ਨਾਲ ਲਿਆ ਜਾਂਦਾ ਹੈ। ਜਦੋਂ ਸਰਹਿੰਦ ਤੋਂ ਕਈ ਹਜ਼ਾਰ ਮੁਗ਼ਲ ਫ਼ੌਜ ਗੁਰੂ ਦਸਮੇਸ਼ ਜੀ ਉੱਤੇ ਚੜ੍ਹ ਕੇ ਆ ਰਹੀ ਸੀ ਤਾਂ ਬਾਬਾ ਦਾਨ ਸਿੰਘ ਡੇਢ ਹਜ਼ਾਰ ਬਰਾੜਾਂ ਨੂੰ ਨਾਲ ਲੈ ਕੇ ਗੁਰੂ ਜੀ ਦੇ ਮੋਢੇ ਨਾਲ ਮੋਢਾ ਜੋੜ ਕੇ ਖੜ੍ਹਾ ਹੋ ਗਿਆ। ਇਹ ਹੌਸਲੇ ਅਤੇ ਬਹਾਦਰੀ ਦਾ ਇਕ ਵੱਡਾ ਕਾਰਨਾਮਾ ਸੀ। ਸਭ ਤੋਂ ਵੱਡੀ ਗੱਲ ਇਹ ਹੈ ਕਿ ਗੁਰੂ ਪ੍ਰਤੀ ਬਾਬਾ ਦਾਨ ਸਿੰਘ ਦਾ ਸਿਦਕ ਅਤੇ ਭਰੋਸਾ ਸ਼ੁਰੂ ਤੋਂ ਲੈ ਕੇ ਅਖੀਰ ਤੱਕ ਸਾਬਤ-ਸਬੂਤ ਰਿਹਾ। ਉਸ ਵਿੱਚ ਕਦੀ ਵੀ ਲਰਜਿਸ਼ ਨਹੀਂ ਆਈ। ਜਦੋਂ ਬਰਾੜਾਂ ਦੀ ਫ਼ੌਜ ਗੁਰੂ ਜੀ ਤੋਂ ਢਾਲਾਂ ਭਰ-ਭਰ ਕੇ ਤਨਖ਼ਾਹਾਂ ਵਸੂਲ ਕਰ ਰਹੀ ਸੀ, ਉਦੋਂ ਵੀ ਦਾਨ ਸਿੰਘ ਦਾ ਮਨ ਨਹੀਂ ਡੋਲਿਆ। ਉਸ ਨੇ ਹੱਥ ਜੋੜ ਕੇ ਦਸਮ ਪਾਤਸ਼ਾਹ ਤੋਂ ਸਿੱਖੀ ਦਾਨ ਦੀ ਹੀ ਮੰਗ ਕੀਤੀ। ਗੁਰੂ ਜੀ ਦੇ ਆਸ਼ੀਰਵਾਦ ਨਾਲ ਜਿੱਥੇ ਬਾਬਾ ਦਾਨ ਸਿੰਘ ਮਾਲਵੇ ਦੀ ਸਿੱਖੀ ਦਾ ਮਾਣ ਹੈ, ਉਥੇ ਉਹ ਸਿੱਖੀ ਸਿਦਕ ਅਤੇ ਭਰੋਸੇ ਦੀ ਵੀ ਇਕ ਅਦੁੱਤੀ ਮਿਸਾਲ ਹੈ। ਬਾਬਾ ਦਾਨ ਸਿੰਘ ਦਾ ਇਤਿਹਾਸਕ ਕਿਰਦਾਰ ਸਮੁੱਚੀ ਕੌਮ ਲਈ ਤਿਆਗ ਅਤੇ ਆਤਮ-ਸਮਰਪਣ ਦਾ ਇਕ ਪ੍ਰਬਲ ਪ੍ਰੇਰਨਾ ਸਰੋਤ ਹੈ।

• • •

## 50

# ਸਿੱਖੀ ਰਹੁ-ਰੀਤ ਦਾ ਪ੍ਰਤੀਕ : ਪਿੰਡ ਕੋਟ ਭਾਈ

ਕੋਟ ਭਾਈ, ਮਾਲਵੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਸਫ਼ਰਾਂ ਦਾ ਇਕ ਵਧੀਆ ਪੜਾਅ ਹੈ। ਛੱਤੇਆਣੇ ਤੋਂ ਲੱਖੀ ਜੰਗਲ ਨੂੰ ਜਾਂਦੇ ਹੋਏ ਗੁਰੂ ਦਸਮੇਸ਼ ਜੀ ਇਸ ਪਿੰਡ ਵਿੱਚ ਠਹਿਰੇ ਸਨ। 'ਸਾਖੀ ਪੋਥੀ' ਅਨੁਸਾਰ ਗੁਰੂ ਜੀ ਨੇ ਇਸ ਪਿੰਡ ਵਿੱਚ ਵੀਹ ਦਿਨ ਕਿਆਮ ਕੀਤਾ।

ਕੋਟ ਭਾਈ ਜ਼ਿਲ੍ਹਾ ਬਠਿੰਡੇ ਦੇ ਗਿਦੜਬਾਹਾ ਬਲਾਕ ਦਾ ਸਭ ਤੋਂ ਵੱਡਾ ਪਿੰਡ ਹੈ। ਇਸ ਪਿੰਡ ਦੀਆਂ ਨੌਂ ਪੱਤੀਆਂ ਹਨ ਜਿਨ੍ਹਾਂ ਵਿੱਚ ਸਿੱਧੂ ਬਰਾੜਾਂ ਤੋਂ ਇਲਾਵਾ ਮਾਨ ਅਤੇ ਢਿਲੋਂ ਗੋਤ ਦੇ ਜੱਟ ਪਰਿਵਾਰ ਵਸਦੇ ਹਨ। ਜੱਟਾਂ ਤੋਂ ਬਿਨਾਂ ਰਹਿਤੀਏ ਸਿੱਖ, ਦਰਜੀ ਸਿੰਘ ਅਤੇ ਅਖੌਤੀ ਅਨੁਸੂਚਿਤ ਜਾਤੀਆਂ ਦੇ ਸਿੰਘ ਵੀ ਕਾਫ਼ੀ ਗਿਣਤੀ ਵਿੱਚ ਆਬਾਦ ਹਨ ਪਰ ਗੁਰੂ ਸਾਹਿਬਾਨ ਦੀ ਸਿੱਖਿਆ ਉੱਤੇ ਚਲਦਾ ਹੋਇਆ ਇਹ ਪਿੰਡ 'ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ' ਦੀ ਇਕ ਬਹੁਤ ਹੀ ਸੁੰਦਰ ਮਿਸਾਲ ਪੇਸ਼ ਕਰਦਾ ਹੈ। ਇੱਥੇ ਕਿਸੇ ਵੀ ਜਾਤ ਬਰਾਦਰੀ ਨਾਲ ਕੋਈ ਭਿੰਨ-ਭੇਦ ਨਹੀਂ ਕੀਤਾ ਜਾਂਦਾ। ਇਸ ਪਿੰਡ ਵਿੱਚ ਭਾਈ-ਕੇ ਪਰਿਵਾਰ ਦਾ ਲੁਆਇਆ ਇਕ ਨੌਂ-ਵਿੱਢਾ ਖੂਹ ਅੱਜ ਵੀ ਕਾਇਮ ਹੈ। ਇਹ ਖੂਹ ਸਾਰੇ ਪਿੰਡ ਦਾ ਸਾਂਝਾ ਸੀ। ਸਾਰੀਆਂ ਜਾਤ-ਬਰਾਦਰੀਆਂ ਦੇ ਲੋਕ ਇਸੇ ਖੂਹ ਵਿੱਚੋਂ ਪਾਣੀ ਭਰਦੇ ਸਨ। ਇਕ ਪੱਤੀ ਜਾਂ ਬਰਾਦਰੀ ਇਕ ਵਿੱਢ ਤੋਂ (ਭਾਵ ਇਕ ਭੌਣੀ ਜਾਂ ਇਕ ਗੇੜੀ ਤੋਂ) ਪਾਣੀ ਭਰਦੀ ਸੀ।

ਸਾਨੂੰ ਇਸੇ ਇਲਾਕੇ ਦੇ ਇਕ ਹੋਰ ਪਿੰਡ ਵਿੱਚ ਇਕ ਸੱਜਣ ਨੇ ਦੱਸਿਆ ਕਿ ਬਰਸਾਤ ਦੇ ਦਿਨਾਂ ਵਿੱਚ ਉਸ ਪਿੰਡ ਵਿੱਚ ਅਖੌਤੀ ਅਛੂਤ ਜਾਤੀ ਦਾ ਇਕ ਬੰਦਾ ਮਰ ਗਿਆ। ਉਸ ਪਿੰਡ ਵਿੱਚ ਉੱਚ ਜਾਤੀਆਂ ਅਤੇ ਨਿਮਨ ਜਾਤੀਆਂ ਦੇ ਸਿਵੇ (ਸ਼ਮਸ਼ਾਨ ਘਾਟ) ਵੱਖਰੇ-ਵੱਖਰੇ ਹਨ। ਨਿਮਨ ਜਾਤੀ ਦੇ ਸਿਵਿਆਂ ਵਿੱਚ ਬਰਸਾਤ ਦਾ ਪਾਣੀ ਭਰ ਜਾਣ ਕਰਕੇ ਉੱਥੇ ਮ੍ਰਿਤਕ ਦੇਹ ਦਾ ਸਸਕਾਰ ਨਹੀਂ ਕੀਤਾ ਜਾ ਸਕਦਾ ਸੀ। ਉੱਚ ਜਾਤੀ ਦੇ ਲੋਕ ਆਪਣੇ ਸ਼ਮਸ਼ਾਨ ਘਾਟ ਵਿੱਚ ਨਿਮਨ ਜਾਤੀ ਦੇ ਬੰਦੇ ਦਾ ਸਸਕਾਰ ਕਰਨ ਦੀ ਆਗਿਆ ਨਹੀਂ ਦਿੰਦੇ ਸਨ। ਇਸੇ ਲਈ ਸਸਕਾਰ ਕਰਨ ਵਾਸਤੇ ਥਾਂ ਪ੍ਰਾਪਤ ਨਾ ਹੋਣ ਕਰਕੇ ਕਾਫ਼ੀ ਸਮਾਂ ਮ੍ਰਿਤਕ ਦੇਹ ਰੁਲਦੀ ਰਹੀ। ਬੜੀ ਮੁਸ਼ਕਿਲ ਨਾਲ ਉੱਚ ਜਾਤੀ ਲੋਕਾਂ ਨੇ ਆਪਣੇ ਸਿਵਿਆਂ ਵਿੱਚ ਉਸ ਗ਼ਰੀਬ ਬੰਦੇ ਦਾ ਸਸਕਾਰ ਕਰਨ ਦੀ ਆਗਿਆ ਦਿੱਤੀ। ਇਸ ਪੱਖੋਂ ਕੋਟ ਭਾਈ ਵਿੱਚ ਕੋਈ ਸਮੱਸਿਆ ਨਹੀਂ ਹੈ। ਇਸ ਪਿੰਡ ਵਿੱਚ ਸਰਬ-ਸਾਂਝੀ ਸਿੱਖੀ ਰਹੁ-ਰੀਤ ਪ੍ਰਚੱਲਿਤ ਹੈ। ਪਿੰਡ ਵਿੱਚ ਦੋ ਸ਼ਮਸ਼ਾਨ ਘਾਟ ਹਨ ਜੋ ਦੋਵੇਂ ਹੀ ਸਾਰੀਆਂ ਜਾਤ-ਬਰਾਦਰੀਆਂ ਲਈ ਖੁੱਲ੍ਹੇ ਹਨ। ਕਿਸੇ ਵੀ ਜਾਤ-ਬਰਾਦਰੀ ਦੀ ਮ੍ਰਿਤਕ ਦੇਹ ਦਾ ਸਸਕਾਰ ਕਿਸੇ ਵੀ ਸ਼ਮਸ਼ਾਨ ਘਾਟ ਵਿੱਚ ਕੀਤਾ ਜਾ ਸਕਦਾ ਹੈ।

ਇਸ ਪਿੰਡ ਦੇ ਨਾਂ 'ਕੋਟ ਭਾਈ' ਤੋਂ ਪਤਾ ਲੱਗਦਾ ਹੈ ਕਿ ਇਸ ਪਿੰਡ ਦਾ 'ਭਾਈ ਕੇ' ਪਰਿਵਾਰ ਨਾਲ ਕੋਈ ਤੁਅੱਲਕ ਹੈ। ਇਹ ਪਰਿਵਾਰ ਚੌਥੀ ਪਾਤਸ਼ਾਹੀ ਗੁਰੂ ਰਾਮਦਾਸ ਜੀ ਅਤੇ ਪੰਜਵੀਂ ਪਾਤਸ਼ਾਹੀ ਗੁਰੂ ਅਰਜਨ ਦੇਵ ਜੀ ਦੀਆਂ ਬਖ਼ਸ਼ਿਸ਼ਾਂ ਨਾਲ ਵਰੋਸਾਇਆ ਹੋਇਆ ਹੈ। ਇਸ ਪਰਿਵਾਰ ਨੂੰ ਗੁਰੂ ਘਰ ਨਾਲ ਜੋੜਨ ਵਾਲੇ ਭਾਈ ਆਦਮ ਜੀ ਸਨ ਜੋ ਬਠਿੰਡੇ ਦੇ ਇਲਾਕੇ ਨਾਲ ਸਬੰਧਿਤ ਸਨ। 'ਮਹਾਨ ਕੋਸ਼' ਅਨੁਸਾਰ ਭਾਈ ਆਦਮ ਦੇ ਸਪੁੱਤਰ ਭਾਈ ਭਗਤੂ ਨੇ ਪਿੰਡ ਕੋਟ ਭਾਈ ਵਸਾਇਆ।

ਭਾਈ ਆਦਮ ਸ੍ਰੀ ਅੰਮ੍ਰਿਤਸਰ ਵਿੱਚ ਗੁਰੂ ਕੇ ਲੰਗਰ ਲਈ ਜੰਗਲ 'ਚੋਂ ਲੱਕੜੀਆਂ ਲਿਆਉਣ ਦੀ ਸੇਵਾ ਕਈ ਸਾਲ ਕਰਦੇ ਰਹੇ। ਗੁਰੂ ਰਾਮਦਾਸ ਜੀ ਦੇ ਆਸ਼ੀਰਵਾਦ ਨਾਲ ਉਨ੍ਹਾਂ ਦੇ ਘਰ ਭਾਈ ਭਗਤੂ ਦਾ ਜਨਮ ਹੋਇਆ। ਇਸ ਪਰਿਵਾਰ ਦੀਆਂ ਮਾਲਵੇ ਵਿੱਚ ਖੁੱਲ੍ਹੀਆਂ ਜ਼ਮੀਨਾਂ ਸਨ ਅਤੇ ਉਹ ਤਕੜੇ ਜ਼ਿਮੀਂਦਾਰ ਸਨ ਪਰ ਉਨ੍ਹਾਂ ਨੂੰ ਗੁਰੂ ਘਰ ਦੀ ਸੇਵਾ ਤੋਂ ਜੋ ਰਸ ਅਤੇ ਅਨੰਦ ਪ੍ਰਾਪਤ ਹੁੰਦਾ ਸੀ ਉਹ ਦੁਨੀਆ ਦੇ ਕਿਸੇ ਹੋਰ ਪਦਾਰਥ ਵਿੱਚੋਂ ਨਹੀਂ ਸੀ ਮਿਲਦਾ।

ਭਾਈ ਭਗਤੂ ਜੀ ਬੜੇ ਭਾਗਵਾਨ ਅਤੇ ਗੁਰੂ ਘਰ ਦੇ ਅਨਿਨ ਸੇਵਕ ਸਨ। ਉਨ੍ਹਾਂ ਨੇ ਮਾਲਵੇ ਵਿੱਚ ਸਿੱਖੀ ਦਾ ਪ੍ਰਚਾਰ ਵੀ ਕੀਤਾ ਅਤੇ ਕਈ ਨਵੇਂ ਪਿੰਡ ਵੀ ਵਸਾਏ। ਜਿਨ੍ਹਾਂ ਵਿੱਚੋਂ ਪਿੰਡ ਕੋਟ ਭਾਈ ਬਹੁਤ ਪ੍ਰਸਿੱਧ ਹੈ। ਭਾਈ ਭਗਤੂ ਤੋਂ

ਅੱਗੇ ਇਹ ਪਰਿਵਾਰ ਬਹੁਤ ਪ੍ਰਫੁੱਲਤ ਹੋਇਆ। ਭਾਈ ਭਗਤੂ ਤੋਂ ਪੰਜਵੀਂ ਪੀੜ੍ਹੀ ਭਾਈ ਦੇਸੂ ਸਿੰਘ ਨੇ ਸੰਨ 1767 ਈ: ਵਿੱਚ ਭੁੱਚੋ ਤੋਂ ਉੱਠ ਕੇ ਕੈਥਲ ਦੇ ਦੋ ਪਠਾਨ ਭਰਾਵਾਂ ਭੀਖ ਬਖਸ਼ ਅਤੇ ਨਿਆਮਤ ਖਾਨ ਨੂੰ ਹਰਾ ਕੇ ਕੈਥਲ ਰਿਆਸਤ ਕਾਇਮ ਕੀਤੀ। ਹੁਣ ਇਸ ਖਾਨਦਾਨ ਦੇ ਜਗੀਰਦਾਰ ਸਰਦਾਰ ਜ਼ਿਲ੍ਹਾ ਕਰਨਾਲ ਦੇ ਪਿੰਡ ਅਰਨੌਲੀ ਅਤੇ ਸੁੱਧੂਵਾਲ ਵਿੱਚ ਵਸਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਜਦੋਂ ਕੋਟ ਭਾਈ ਵਿੱਚ ਪਧਾਰੇ ਤਾਂ ਇੱਥੋਂ ਦੀ ਸੰਗਤ ਨੇ ਗੁਰੂ ਜੀ ਦੀ ਬਹੁਤ ਆਉ-ਭਗਤ ਕੀਤੀ। ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਇਸ ਸਮੇਂ ਆਮ ਲੋਕਾਂ ਦੀਆਂ ਨਜ਼ਰਾਂ ਵਿੱਚ ਇਕ ਬਹੁਤ ਹੀ ਵਿਲੱਖਣ ਰੂਪ ਧਾਰ ਚੁੱਕੀ ਸੀ। ਹਿੰਦੁਸਤਾਨ ਦੇ ਧਰਮ ਅਤੇ ਸਭਿਆਚਾਰ ਦੀ ਰਾਖੀ ਲਈ ਉਨ੍ਹਾਂ ਨੇ ਮੌਕੇ ਦੀ ਜਾਬਰ ਹਕੂਮਤ ਨਾਲ ਆਢਾ ਲਾਇਆ ਹੋਇਆ ਸੀ। ਭਾਵੇਂ ਉਨ੍ਹਾਂ ਨੂੰ ਮੁਗ਼ਲ ਫ਼ੌਜਾਂ ਦੇ ਧੋਖੇ-ਫਰੇਬ ਅਤੇ ਸੈਨਿਕ ਦਬਾਅ ਕਾਰਨ ਅਨੰਦਪੁਰ ਛੱਡਣਾ ਪਿਆ ਸੀ ਅਤੇ ਉਹ ਕਈ ਮਹੀਨਿਆਂ ਤੋਂ ਬਿਨਾਂ ਕਿਸੇ ਪੱਕੇ ਟਿਕਾਣੇ ਦੇ ਮਾਲਵੇ ਵਿੱਚ ਵਿਚਰ ਰਹੇ ਸਨ ਪਰ ਮੁਕਤਸਰ ਦੀ ਜੰਗ ਵਿੱਚ ਮੁਗ਼ਲ ਫ਼ੌਜਾਂ ਦੇ ਦੰਦ ਖੱਟੇ ਕਰਨ ਪਿੱਛੋਂ ਉਹ ਇਕ ਲੋਕ-ਨਾਇਕ ਦੇ ਰੂਪ ਵਿੱਚ ਉੱਭਰੇ ਸਨ। ਉਨ੍ਹਾਂ ਦੀ ਕੁਰਬਾਨੀ ਅਤੇ ਨਿਡਰਤਾ ਨੇ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਹੋਰ ਵੀ ਆਕਰਸ਼ਕ ਬਣਾ ਦਿੱਤਾ ਸੀ। ਪਿਛਲੇ ਪੜਾਅ ਛੱਤੇਆਣਾ ਵਿੱਚ ਇਕ ਮੁਸਲਮਾਨ ਫਕੀਰ ਇਬ੍ਰਾਹੀਮ ਸ਼ਾਹ ਗੁਰੂ ਕਾ ਅੰਮ੍ਰਿਤ ਛਕ ਕੇ ਭਾਈ ਅਜਮੇਰ ਸਿੰਘ ਸਜ ਗਿਆ ਸੀ। ਕੋਟ ਭਾਈ ਵਿੱਚ ਬਾਂਸਲ ਗੋਤ ਦੇ ਕੁਝ ਬਾਣੀਏ ਪਰਿਵਾਰ ਰਹਿੰਦੇ ਸਨ। ਉਨ੍ਹਾਂ ਵਿੱਚੋਂ ਰੰਗੀ ਮੱਲ ਅਤੇ ਘੁੰਮੀ ਮੱਲ ਗੁਰੂ ਜੀ ਤੋਂ ਬਹੁਤ ਪ੍ਰਭਾਵਿਤ ਹੋਏ। ਜਿੰਨੇ ਦਿਨ ਗੁਰੂ ਜੀ ਕੋਟ ਭਾਈ ਵਿੱਚ ਰਹੇ, ਲੰਗਰ ਲਈ ਸਾਰੀ ਰਸਦ ਇਨ੍ਹਾਂ ਦੋਹਾਂ ਭਰਾਵਾਂ ਨੇ ਭੇਟਾ ਕੀਤੀ। ਉਨ੍ਹਾਂ ਨੇ ਆਪਣੇ ਗ੍ਰਹਿ ਵਿਖੇ ਵੀ ਗੁਰੂ ਜੀ ਦੇ ਚਰਨ ਪੁਆਏ ਅਤੇ ਬੇਨਤੀ ਕੀਤੀ ਕਿ ਸਾਨੂੰ ਅੰਮ੍ਰਿਤ ਦੀ ਦਾਤ ਬਖਸ਼ੋ। ਗੁਰੂ ਜੀ ਨੇ ਕੁਝ ਹੋਰ ਸਿੱਖਾਂ ਨਾਲ ਭਾਈ ਰੰਗੀ ਮੱਲ ਅਤੇ ਘੁੰਮੀ ਮੱਲ ਨੂੰ ਅੰਮ੍ਰਿਤ ਛਕਾਇਆ ਅਤੇ ਉਨ੍ਹਾਂ ਦੇ ਨਾਂ ਭਾਈ ਰੰਗੀ ਸਿੰਘ ਅਤੇ ਭਾਈ ਘੁੰਮੀ ਸਿੰਘ ਰੱਖੇ। ਇਨ੍ਹਾਂ ਦੋਹਾਂ ਪਰਿਵਾਰਾਂ ਵਿੱਚ ਸਿੱਖੀ ਪ੍ਰੇਮ ਅਤੇ ਸ਼ਰਧਾ ਅੱਜ ਤੱਕ ਬਰਕਰਾਰ ਹੈ।

ਗਿੱਦੜਬਾਹੇ ਵਿੱਚ ਰੋਜ਼ਾਨਾ ਅਜੀਤ ਦੇ ਪੱਤਰ ਪ੍ਰੇਰਕ ਸ੍ਰੀ ਨਰਿੰਦਰ ਜੱਗਾ ਨਾਲ ਜਦੋਂ ਅਸੀਂ ਇਸ ਕਸਬੇ (ਗਿੱਦੜਬਾਹੇ) ਵਿੱਚ ਗਏ ਤਾਂ ਉਨ੍ਹਾਂ ਨੇ ਭਾਈ ਰੰਗੀ ਸਿੰਘ ਦੇ ਪਰਿਵਾਰ ਦੇ ਇਕ ਸੱਜਣ ਸ੍ਰੀ ਪ੍ਰਦਮਨ ਸਿੰਘ ਬਾਂਸਲ ਨਾਲ ਸਾਡੀ ਮੁਲਾਕਾਤ ਕਰਵਾਈ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵੀ ਇਹ ਪਰਿਵਾਰ ਚੰਗੇ ਗੁਜ਼ਾਰੇ ਵਾਲਾ ਸੀ ਅਤੇ ਅੱਜ ਵੀ ਗੁਰੂ ਮਹਾਰਾਜ ਦੀ ਕਿਰਪਾ ਨਾਲ ਇਹ ਪਰਿਵਾਰ ਚੜ੍ਹਦੀ ਕਲਾ ਵਿੱਚ ਹੈ। ਸ੍ਰੀ ਬਾਂਸਲ ਸਾਨੂੰ ਵੇਰਕਾ ਮਿਲਕ ਬਾਰ ਦੇ ਸਾਹਮਣੇ ਖਲੋਤੀ ਆਪਣੀ ਨਵੀਂ ਕਾਰ ਵਿੱਚੋਂ ਨਿਕਲ ਕੇ ਬੜੇ ਪਿਆਰ ਨਾਲ ਮਿਲੇ। ਉਹ ਅੱਜਕਲ੍ਹ ਗਿੱਦੜਬਾਹਾ ਵਿੱਚ ਬਠਿੰਡਾ-ਮਲੋਟ ਰੋਡ ਉੱਤੇ ਆੜ੍ਹਤ ਦਾ ਕਾਰੋਬਾਰ ਕਰਦੇ ਹਨ। ਇਕਹਿਰੇ ਸਰੀਰ ਦੇ ਸ੍ਰੀ ਬਾਂਸਲ ਭਾਵੇਂ ਕਲੀਨ-ਸ਼ੇਵਨ ਸੱਜਣ ਸਨ ਪਰ ਉਨ੍ਹਾਂ ਦੀ ਗੱਲਬਾਤ ਵਿੱਚ ਗੁਰੂ ਗੋਬਿੰਦ ਸਿੰਘ ਜੀ ਪ੍ਰਤੀ ਪੂਰਨ ਸ਼ਰਧਾ ਦੀ ਝਲਕ ਦਿਖਾਈ ਦਿੰਦੀ ਸੀ। ਸ੍ਰੀ ਪ੍ਰਦਮਨ ਸਿੰਘ ਦੇ ਪਿਤਾ ਦਾ ਨਾਂ ਸ: ਹਰਭਜਨ ਸਿੰਘ ਅਤੇ ਬਾਬਾ ਜੀ ਦਾ ਨਾਂ ਸ: ਹਰਦਿੱਤ ਸਿੰਘ ਸੀ। ਹਰਦਿੱਤ ਸਿੰਘ ਤੇ ਭਾਈ ਰੰਗੀ ਸਿੰਘ ਵਿਚਾਲੇ ਦੋ-ਤਿੰਨ ਹੋਰ ਪੀੜ੍ਹੀਆਂ ਦੇ ਨਾਂ ਪ੍ਰਦਮਨ ਸਿੰਘ ਨੂੰ ਪਤਾ ਨਹੀਂ ਸਨ। ਸ੍ਰੀ ਪ੍ਰਦਮਨ ਸਿੰਘ ਨੇ ਦੱਸਿਆ ਕਿ ਉਨ੍ਹਾਂ ਦੇ ਪਰਿਵਾਰ ਦੇ ਕਈ ਮੈਂਬਰ ਅਜੇ ਵੀ ਕੇਸਾਧਾਰੀ ਹਨ ਅਤੇ ਸਮੂਹ ਪਰਿਵਾਰਾਂ ਦੀ ਸਿੱਖ ਧਰਮ ਵਿੱਚ ਪੂਰਨ ਆਸਥਾ ਹੈ। ਦਸ ਗੁਰੂ ਸਾਹਿਬਾਨ ਅਤੇ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਅਸੀਂ ਕਿਸੇ ਹੋਰ ਚੀਜ਼ ਨੂੰ ਨਹੀਂ ਮੰਨਦੇ। ਖ਼ੁਸ਼ੀ ਗ਼ਮੀ ਦੇ ਮੌਕੇ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਹੀ ਕਰਾਉਂਦੇ ਹਾਂ। ਕਲੀਨ-ਸ਼ੇਵਨ ਹੋਣ ਦਾ ਕਾਰਨ, ਉਨ੍ਹਾਂ ਨੇ ਕੁਝ ਤਾਂ ਜ਼ਮਾਨੇ ਦੀ ਹਵਾ, ਦੱਸਿਆ ਅਤੇ ਕੁਝ ਇਹ ਆਖਿਆ ਕਿ ਸਾਨੂੰ ਬਾਣੀਏ ਹਿੰਦੂ ਪਰਿਵਾਰਾਂ ਵਿੱਚ ਰਿਸ਼ਤੇ-ਨਾਤੇ ਕਰਨ ਵਿੱਚ ਰੁਕਾਵਟ ਆਉਂਦੀ ਸੀ।

ਕੋਟ ਭਾਈ ਵਿੱਚ ਜਿੱਥੇ ਗੁਰੂ ਜੀ ਨੇ ਡੇਰਾ ਕੀਤਾ ਉੱਥੇ ਅੱਜਕਲ੍ਹ ਗੁਰਦੁਆਰਾ ਗੁਰੂਸਰ ਸਾਹਿਬ ਸ਼ਸ਼ੋਭਤ ਹੈ। ਗੁਰਦੁਆਰੇ ਦੇ ਹਾਲ ਦੀ ਤਕਰੀਬਨ ਇਕ ਸੌ ਸਾਲ ਪੁਰਾਣੀ ਛੱਤ ਦੇਖਣ-ਯੋਗ ਹੈ। ਵੱਡੇ ਤੇ ਮੋਟੇ ਸ਼ਤੀਰਾਂ ਉੱਤੇ ਰੰਗਦਾਰ ਚਿੱਤਰਕਾਰੀ ਵਾਲੇ ਫੱਟੇ ਬੀੜੇ ਹੋਏ ਹਨ। ਇਸ ਛੱਤ ਨੂੰ ਸੰਦੂਕੀ ਛੱਤ ਕਹਿੰਦੇ ਹਨ। ਮਹੰਤ ਤਰਸੇਮ ਸਿੰਘ (ਬਾਲਿਆਂ ਵਾਲੀ) ਇਸ ਗੁਰਦੁਆਰਾ ਸਾਹਿਬ ਵਿੱਚ ਗ੍ਰੰਥੀ ਵਜੋਂ ਸੇਵਾ ਕਰਦੇ ਹਨ।

ਮਹੰਤ ਤਰਸੇਮ ਸਿੰਘ ਨੇ ਸਾਨੂੰ ਪਿੰਡ ਵਿੱਚ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਿਤ ਕੁਝ ਹੋਰ ਥਾਵਾਂ ਦੇ ਦਰਸ਼ਨ ਵੀ ਕਰਾਏ। ਪਿੰਡ ਦੇ ਵਿਚਾਲੇ ਭਾਈ ਹਰਨੇਕ ਸਿੰਘ ਆਦਿ ਦਰਜੀ ਸਿੰਘਾਂ ਦੇ ਘਰ ਹਨ। ਇਕ ਘਰ ਦੇ ਇਕ ਕੋਨੇ ਵਿੱਚ ਗਲੀ ਵੱਲ ਨੂੰ ਇਕ ਛੋਟਾ ਜਿਹਾ ਨਿਸ਼ਾਨ ਸਾਹਿਬ ਲੱਗਾ ਹੋਇਆ ਸੀ। ਸ਼ਾਇਦ ਇਸ ਅਸਥਾਨ 'ਤੇ ਦਸਮ ਪਾਤਸ਼ਾਹ ਆਏ ਸਨ। ਇਨ੍ਹਾਂ ਘਰਾਂ ਦੇ ਨਾਲ ਹੀ ਕੁਝ ਫਰਕ ਨਾਲ ਖੁੱਲ੍ਹੀ ਥਾਂ 'ਤੇ ਰੂੜੀਆਂ ਲੱਗੀਆਂ ਹੋਈਆਂ ਸਨ। ਇਨ੍ਹਾਂ ਰੂੜੀਆਂ ਵਿੱਚ ਇਕ ਬਹੁਤ ਪੁਰਾਣਾ ਵਣ ਦਾ ਢੱਠਾ ਪਿਆ ਰੁੱਖ ਸੀ। ਕਹਿੰਦੇ ਹਨ, ਇਸ ਵਣ ਹੇਠ ਗੁਰੂ ਜੀ ਬੈਠੇ ਸਨ ਜਾਂ ਇਸ ਵਣ ਨਾਲ ਘੋੜਾ ਬੰਨ੍ਹਿਆ

ਸੀ। ਇਸ ਵਣ ਦੇ ਨਾਂ 50 ਘੁਮਾਂ ਜ਼ਮੀਨ ਹੈ ਪਰ ਇਸ ਵਣ ਦੀ ਕੋਈ ਸੰਭਾਲ ਜਾਂ ਸਤਿਕਾਰ ਨਹੀਂ ਕੀਤਾ ਜਾਂਦਾ। ਆਲੇ-ਦੁਆਲੇ ਲੱਗੀਆਂ ਰੂੜੀਆਂ ਦੇ ਢੇਰਾਂ ਵਿੱਚ ਜਿਵੇਂ ਇਹ ਯਾਦਗਾਰੀ ਵਣ ਜ਼ਿੰਦਾ ਰਹਿਣ ਦੀ ਕੋਸ਼ਿਸ਼ ਕਰ ਰਿਹਾ ਹੈ।

ਕੋਟ ਭਾਈ ਵਿੱਚ ਇਕ ਹੋਰ ਇਤਿਹਾਸਕ ਅਸਥਾਨ ਕਿਲਾ ਪਲੰਘ ਸਾਹਿਬ ਹੈ। ਇਸ ਅਸਥਾਨ ਦਾ ਗੇਟ ਵੜਦਿਆਂ ਹੀ ਅੱਗੇ ਵਿਹੜੇ ਵਿੱਚ ਵਣ ਦਾ ਇਕ ਹਰਾ-ਭਰਾ ਦਰਖਤ ਨਜ਼ਰ ਆਉਂਦਾ ਹੈ। ਇਸ ਵਣ ਨੂੰ ਵੀ, ਇਸ ਹੇਠ ਗੁਰੂ ਸਾਹਿਬ ਦੇ ਬਿਰਾਜਣ ਜਾਂ ਘੋੜਾ ਬੰਨ੍ਹਣ ਦਾ ਮਾਣ ਪ੍ਰਾਪਤ ਹੈ। ਇੱਥੇ ਇਕ ਕਮਰੇ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਹੋਇਆ ਹੈ ਅਤੇ ਨਾਲ ਦੇ ਦੂਜੇ ਕਮਰੇ ਵਿੱਚ ਇਕ ਪੁਰਾਣਾ ਇਤਿਹਾਸਕ ਪਲੰਘ ਛੱਤ ਨਾਲ ਲਟਕਾ ਕੇ ਸੁਰੱਖਿਅਤ ਕੀਤਾ ਹੋਇਆ ਹੈ। ਕਹਿੰਦੇ ਹਨ ਇਹ ਪਲੰਘ ਪਿੰਡ ਦੇ ਬਾਨੀ ਭਾਈ ਭਗਤੂ ਦੇ ਪੋਤਰੇ ਬਾਬਾ ਦਿਆਲ ਦਾਸ ਦਾ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਕੁਝ ਸਮਾਂ ਇਸ ਪਲੰਘ ਉੱਤੇ ਬਿਰਾਜੇ ਸਨ। ਇਸ ਪਲੰਘ ਦੇ ਪਾਵੇ ਕਾਲੀ-ਲਾਲ ਲੱਕੜ ਦੇ ਹਨ ਅਤੇ ਕਾਫ਼ੀ ਪੁਰਾਣਾ ਹੋਣ ਕਰਕੇ ਇਸ ਦੀਆਂ ਬਾਹੀਆਂ ਕੁਝ ਲਿਫ਼ ਗਈਆਂ ਹਨ। ਸ਼ਰਧਾਲੂ ਸੰਗਤਾਂ ਇਸ ਪਲੰਘ ਦਾ ਬਹੁਤ ਸਤਿਕਾਰ ਕਰਦੀਆਂ ਹਨ। ਇਸ ਪਲੰਘ ਦੀ ਸੰਭਾਲ ਲਈ ਇਸ ਨੂੰ ਕੱਪੜੇ ਦੀਆਂ ਚਾਦਰਾਂ ਨਾਲ ਢੱਕ ਕੇ ਰੱਖਿਆ ਹੋਇਆ ਹੈ ਅਤੇ ਪਾਵਿਆਂ ਉੱਤੇ ਕੱਪੜੇ ਦੇ ਗਿਲਾਫ਼ ਚਾੜ੍ਹੇ ਹੋਏ ਹਨ।

ਪਿੰਡ ਦੇ ਬਾਹਰ-ਵਾਰ ਅਸੀਂ ਭਾਈਕਿਆਂ ਦਾ ਬਣਾਇਆ ਹੋਇਆ ਪਰ ਹੁਣ ਬੇਆਬਾਦ ਪਿਆ ਨੌਂ ਵਿੱਢਾ ਖੂਹ ਵੀ ਦੇਖਿਆ। ਛੋਟੀ ਇੱਟ ਦੇ ਬਣੇ ਇਸ ਖੂਹ ਦੀਆਂ ਨੌਂ ਵਿੱਢਾਂ ਅਜੇ ਵੀ ਸਾਬਤ-ਸਬੂਤ ਖਲੋਤੀਆਂ ਹਨ। ਪੁਰਾਣੇ ਸਮਿਆਂ ਦੀਆਂ ਇਤਿਹਾਸਕ ਵਸਤਾਂ ਨੂੰ ਵੇਖ ਕੇ ਯਾਤਰੀ ਦਾ ਮਨ ਕਈ ਸੌ ਸਾਲ ਪਿੱਛੇ ਅਤੀਤ ਵਿੱਚ ਚਲਾ ਜਾਂਦਾ ਹੈ ਅਤੇ ਕਈ ਵਾਰ ਉਸ ਨੂੰ ਇਤਿਹਾਸ ਦੇ ਜਿਊਂਦੇ-ਜਾਗਦੇ ਚਿੱਤਰ ਆਪਣੀਆਂ ਅੱਖਾਂ ਦੇ ਸਾਹਮਣੇ ਦਿਖਾਈ ਦੇਣ ਲੱਗ ਪੈਂਦੇ ਹਨ।

• • •

# 51

# ਲੱਖੀ ਜੰਗਲ

## ਲੱਖੀ ਜੰਗਲ ਦੇ ਨਾਂ ਉੱਤੇ ਵਿਚਾਰ

ਅਨੰਦਪੁਰ ਸਾਹਿਬ ਨੂੰ ਛੱਡਣ ਉਪਰੰਤ ਜਿਨ੍ਹਾਂ ਤਿੰਨ-ਚਾਰ ਥਾਵਾਂ 'ਤੇ ਸਿੱਖ ਸੰਗਤਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲਣ ਅਤੇ ਦਰਸ਼ਨ-ਦੀਦਾਰ ਕਰਨ ਲਈ ਹੁਮ-ਹੁਮਾ ਕੇ ਇਕੱਤਰ ਹੋਈਆਂ, ਉਨ੍ਹਾਂ ਵਿੱਚੋਂ ਲੱਖੀ ਜੰਗਲ ਦਾ ਨਾਂ ਇਤਿਹਾਸ ਵਿੱਚ ਬਹੁਤ ਉੱਘਾ ਹੈ। ਮਾਛੀਵਾੜੇ ਤੋਂ ਦੀਨਾ ਕਾਂਗੜ ਤੱਕ ਗੁਰੂ ਜੀ ਉੱਚ ਦੇ ਪੀਰ ਦੇ ਭੇਸ ਵਿੱਚ ਗੁਪਤ ਰੂਪ ਵਿੱਚ ਰਹੇ। ਪੰਜਾਬ ਦੇ ਲੋਕਾਂ ਨੂੰ ਕੁਝ ਪਤਾ ਨਹੀਂ ਸੀ ਕਿ ਗੁਰੂ ਗੋਬਿੰਦ ਸਿੰਘ ਕਿਥੇ ਹਨ ਜਾਂ ਕਿਸ ਹਾਲਤ ਵਿੱਚ ਹਨ। ਬੱਦਲਾਂ ਵਿੱਚੋਂ ਚੰਨ ਦੇ ਨਿਕਲਣ ਵਾਂਗ ਜਦੋਂ ਸਿੱਖ ਸੰਗਤਾਂ ਨੂੰ ਮੂੰਹੋਂ-ਮੂੰਹ ਇਹ ਖ਼ਬਰ ਮਿਲੀ ਕਿ ਗੁਰੂ ਜੀ ਸਹੀ-ਸਲਾਮਤ ਦੀਨੇ ਕਾਂਗੜ ਦੀ ਧਰਤੀ ਉੱਤੇ ਵਿਚਰ ਰਹੇ ਹਨ ਤਾਂ ਉਹ ਜਥੇ ਬਣਾ ਬਣਾ ਕੇ ਗੁਰੂ ਦੇ ਦਰਸ਼ਨ ਕਰਨ ਲਈ ਦੀਨੇ ਕਾਂਗੜ ਪਹੁੰਚਣ ਲੱਗ ਪਈਆਂ। ਦੂਜੀ ਥਾਂ ਸੀ ਖਿਦਰਾਣੇ ਦੀ ਢਾਬ, ਮੁਕਤਸਰ। ਜਦੋਂ ਸੂਰਮੇ ਸਿੰਘਾਂ ਨੂੰ ਪਤਾ ਲੱਗਾ ਕਿ ਸਰਹਿੰਦ ਤੋਂ ਮੁਗ਼ਲ ਫ਼ੌਜਾਂ ਮਾਲਵੇ ਦੇ ਜੰਗਲਾਂ ਵਿੱਚ ਵੀ ਗੁਰੂ ਜੀ ਦੇ ਪਿੱਛੇ ਪਹੁੰਚ ਗਈਆਂ ਹਨ, ਤਾਂ ਮਾਝੇ ਅਤੇ ਮਾਲਵੇ ਵਿੱਚੋਂ ਜਥੇ ਬਣਾ ਕੇ ਸਿੰਘ ਖਿਦਰਾਣੇ ਦੀ ਢਾਬ 'ਤੇ ਇਕੱਠੇ ਹੋਣੇ ਸ਼ੁਰੂ ਹੋ ਗਏ। ਇਕ ਦਿਨ ਦੀ ਲੜਾਈ ਪਿੱਛੋਂ ਹਾਰ ਖਾ ਕੇ, ਪਾਣੀ ਦੇ ਘੁੱਟ ਨੂੰ ਤਰਸਦੀਆਂ ਮੁਗ਼ਲ ਫ਼ੌਜਾਂ ਜਿਧਰੋਂ ਆਈਆਂ ਸੀ, ਉਧਰ ਨੂੰ ਹੀ ਭੱਜ ਗਈਆਂ। ਬੱਦਲਾਂ ਵਿੱਚ ਘਿਰਿਆ ਚੰਨ ਹੁਣ ਸੂਰਜ ਦੇ ਜਲੌਅ ਵਿੱਚ ਭਖ ਉੱਠਿਆ। ਮੁਕਤਸਰ ਤੋਂ ਕਈ ਪਿੰਡਾਂ ਵਿੱਚ ਨਿਰਾਲੇ ਕੌਤਕ ਕਰਦੇ ਹੋਏ, ਗੁਰੂ ਦਸਮੇਸ਼ ਜੀ ਜਦੋਂ ਲੱਖੀ ਜੰਗਲ ਪਹੁੰਚੇ ਤਾਂ ਇਸ ਅਸਥਾਨ ਦੀ ਪ੍ਰਾਕ੍ਰਿਤਕ ਸੁੰਦਰਤਾ ਨੇ ਉਨ੍ਹਾਂ ਦੇ ਕਵੀ-ਮਨ ਨੂੰ ਮੋਹ ਲਿਆ। ਬਰਾੜਾਂ ਦੇ ਦਲ ਦਾ ਮੋਹਰੀ ਬਾਬਾ ਦਾਨ ਸਿੰਘ ਗੁਰੂ ਜੀ ਨੂੰ ਆਪਣੇ ਪਿੰਡ ਲਿਜਾ ਰਿਹਾ ਸੀ ਪਰ ਗੁਰੂ ਜੀ ਨੇ ਫ਼ਰਮਾਇਆ, 'ਭਾਈ ਦਾਨ ਸਿੰਘ, ਇਹ ਜਗ੍ਹਾ ਬਹੁਤ ਸੁੰਦਰ ਹੈ। ਸਾਡਾ ਇਥੋਂ ਜਾਣ ਨੂੰ ਦਿਲ ਨਹੀਂ ਕਰਦਾ। ਨਾਲੇ ਹੁਣ ਸੋਦਰ ਦਾ ਵੇਲਾ ਹੋ ਗਿਆ ਹੈ। ਸੋ ਅੱਜ ਇਥੇ ਹੀ ਡੇਰਾ ਕਰਦੇ ਹਾਂ। ਤੇਰੇ ਪਿੰਡ ਕੱਲ੍ਹ ਚਲਾਂਗੇ।' ਭਾਈ ਦਾਨ ਸਿੰਘ ਨੇ 'ਸਤ ਬਚਨ' ਕਹਿ ਕੇ ਸਿਰ ਝੁਕਾ ਦਿੱਤਾ। ਸਿੰਘਾਂ ਨੇ ਆਪਣੇ ਘੋੜੇ ਜੰਗਲ ਵਿੱਚ ਖੁੱਲ੍ਹੇ ਛੱਡ ਦਿੱਤੇ। ਕੁਝ ਸਿੰਘ ਗੁਰੂ ਜੀ ਦੇ ਰਾਤ ਦੇ ਵਿਸ਼ਰਾਮ ਲਈ ਉਨ੍ਹਾਂ ਦਾ ਪਲੰਘ ਤਿਆਰ ਕਰਨ ਲੱਗ ਪਏ। ਇਤਿਹਾਸ ਵਿੱਚ ਇਸ ਗੱਲ ਦਾ ਜ਼ਿਕਰ ਕਈ ਵਾਰ ਆਉਂਦਾ ਹੈ ਕਿ ਰਾਤ ਨੂੰ ਦਸ ਸਿੰਘ ਗੁਰੂ ਜੀ ਦੇ ਪਲੰਘ ਉੱਤੇ ਪਹਿਰਾ ਦਿੰਦੇ ਸਨ ਅਤੇ ਇਨ੍ਹਾਂ ਸਿੰਘਾਂ ਵਿੱਚ ਜੰਗ-ਮੁਕਤਸਰ ਦੀ ਵੀਰਾਂਗਣਾ ਮਾਤਾ ਭਾਗੋ ਵੀ ਸ਼ਾਮਿਲ ਹੁੰਦੀ ਸੀ। ਜਿੰਨਾ ਚਿਰ ਗੁਰੂ ਜੀ ਇਸ ਸੰਸਾਰ 'ਤੇ ਜੀਵਤ ਰਹੇ, ਮਾਤਾ ਭਾਗੋ ਜੀ ਹਰ ਰਾਤ ਬਿਨਾਂ ਨਾਗਾ ਨਿਰੰਤਰ ਇਹ ਸੇਵਾ ਨਿਭਾਉਂਦੇ ਰਹੇ।

ਸਿੰਘਾਂ ਦੀ ਚਹਿਲ-ਪਹਿਲ ਨਾਲ ਲੱਖੀ ਜੰਗਲ ਹੋਰ ਵੀ ਸੁਹਣਾ ਅਤੇ ਰਮਣੀਕ ਬਣ ਗਿਆ। 'ਸਾਖੀ ਪੋਥੀ' ਅਨੁਸਾਰ ਦਸਮ ਪਾਤਸ਼ਾਹ ਤਿੰਨ ਦਿਨ ਇਥੇ ਰਹੇ ਪਰ ਇਤਿਹਾਸ ਵਿੱਚ ਜਿਸ ਤਰ੍ਹਾਂ ਲੱਖੀ ਜੰਗਲ ਦਾ ਭਰਵਾਂ ਜ਼ਿਕਰ ਆਉਂਦਾ ਹੈ, ਉਸ ਤੋਂ ਜਾਪਦਾ ਹੈ ਕਿ ਗੁਰੂ ਜੀ ਨੇ ਇਥੇ ਕਾਫ਼ੀ ਸਮਾਂ ਬਤੀਤ ਕੀਤਾ ਹੋਵੇਗਾ।

ਲੱਖੀ ਜੰਗਲ ਦੀ ਜ਼ਮੀਨ ਪਿੰਡ ਮਹਿਮਾ ਸਰਜਾ ਦੀ ਜੂਹ ਵਿੱਚ ਪੈਂਦੀ ਹੈ। ਇਥੋਂ ਬਠਿੰਡਾ ਸ਼ਹਿਰ ਤਕਰੀਬਨ ਵੀਹ ਕਿਲੋਮੀਟਰ ਦੂਰ ਹੈ। ਬਠਿੰਡੇ ਤੋਂ ਪੰਜ ਕਿਲੋਮੀਟਰ ਗਿੱਲ ਪੱਤੀ, ਗਿੱਲ ਪੱਤੀ ਤੋਂ ਪੰਜ ਕਿਲੋਮੀਟਰ ਨੇਹੀਆਂਵਾਲਾ ਅਤੇ ਨੇਹੀਆਂਵਾਲਾ ਤੋਂ ਤਕਰੀਬਨ ਦਸ ਕਿਲੋਮੀਟਰ ਦੇ ਫ਼ਾਸਲੇ 'ਤੇ ਲੱਖੀ ਜੰਗਲ ਦਾ ਗੁਰਦੁਆਰਾ ਆ ਜਾਂਦਾ ਹੈ, ਜਿਸ ਨੂੰ ਗੁਰਦੁਆਰਾ ਲੱਖੀਸਰ ਸਾਹਿਬ ਕਹਿੰਦੇ ਹਨ।

ਸਾਡੀਆਂ ਕੁਝ ਨਵੀਆਂ ਅਤੇ ਪੁਰਾਣੀਆਂ ਇਤਿਹਾਸਕ ਪੁਸਤਕਾਂ ਕੁਝ ਇਸ ਤਰ੍ਹਾਂ ਦਾ ਪ੍ਰਭਾਵ ਦਿੰਦੀਆਂ ਹਨ ਜਿਵੇਂ ਇਸ ਇਲਾਕੇ ਦਾ ਨਾਂ 'ਲੱਖੀ ਜੰਗਲ' ਦਸਮ ਪਾਤਸ਼ਾਹ ਨੇ ਹੀ ਰੱਖਿਆ ਸੀ ਪਰ ਇਸ ਇਲਾਕੇ ਦਾ ਨਾਂ ਪਠਾਨ ਸੁਲਤਾਨਾਂ ਅਤੇ

ਮੁਗ਼ਲ ਬਾਦਸ਼ਾਹਾਂ ਦੇ ਇਤਿਹਾਸਕ ਰਿਕਾਰਡਾਂ ਵਿੱਚ ਕਈ ਸੌ ਸਾਲ ਪਹਿਲਾਂ ਤੋਂ ਹੀ ਲਿਖਿਆ ਮਿਲਦਾ ਹੈ। ਡਾ: ਹਰੀ ਰਾਮ ਗੁਪਤਾ 'ਹਿਸਟਰੀ ਆਫ਼ ਦੀ ਸਿੱਖਜ਼' ਭਾਗ ਪਹਿਲਾ (ਪੰਨਾ : 215) ਵਿੱਚ ਲਿਖਦੇ ਹਨ, 'ਤਦ ਗੁਰੂ ਜੀ ਨੇ ਲੱਖੀ ਜੰਗਲ ਜਾਣ ਦਾ ਫ਼ੈਸਲਾ ਕੀਤਾ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਅਤੇ ਉਨ੍ਹਾਂ ਤੋਂ ਪਿੱਛੋਂ ਕਾਫ਼ੀ ਸਮੇਂ ਤੱਕ ਵੀ ਫਿਰੋਜ਼ਪੁਰ ਦੇ ਇਲਾਕੇ ਵਿੱਚ ਇਕ ਸੰਘਣਾ ਜੰਗਲ ਹੁੰਦਾ ਸੀ। ਇਹ ਜੰਗਲ ਫਿਰੋਜ਼ਪੁਰ ਦੇ ਨੇੜੇ ਦਰਿਆ ਸਤਲੁਜ ਦੇ ਕਿਨਾਰੇ ਤੋਂ ਲੈ ਕੇ ਬਠਿੰਡੇ ਦੇ ਰੋਹੀ-ਬੀਆਬਾਨਾਂ ਤੱਕ, ਤਕਰੀਬਨ 80 ਕਿਲੋਮੀਟਰ ਲੰਮੇ ਅਤੇ 25 ਕਿਲੋਮੀਟਰ ਚੌੜੇ ਇਲਾਕੇ ਵਿੱਚ ਫੈਲਿਆ ਹੋਇਆ ਸੀ। ਅਨੁਮਾਨ ਕੀਤਾ ਜਾਂਦਾ ਸੀ ਕਿ ਇਸ ਜੰਗਲ ਵਿੱਚ ਇਕ ਲੱਖ ਰੁੱਖ ਹਨ। ਇਸੇ ਲਈ ਇਸ ਨੂੰ 'ਲੱਖੀ ਜੰਗਲ' ਕਹਿੰਦੇ ਸਨ। ਇਹ ਜੰਗਲ ਵਧੇਰੀ ਵਸੋਂ ਵਾਲੇ ਇਲਾਕਿਆਂ ਨਾਲੋਂ ਅਲੱਗ-ਥਲੱਗ ਇਕ ਵੀਰਾਨ ਜਿਹੀ ਧਰਤੀ ਸੀ, ਜਿਸ ਦੇ ਪੂਰਬੀ ਅਤੇ ਦੱਖਣੀ ਸਿਰਿਆਂ ਉੱਤੇ ਰੇਤਲੇ ਥਲ ਪਸਰੇ ਹੋਏ ਸਨ। ਫਾਰੈਸਟਰ ਅਨੁਸਾਰ ਇਹ ਇਲਾਕਾ ਕਈ ਪੱਖਾਂ ਤੋਂ ਸੁਰੱਖਿਅਤ ਸੀ, ਕਿਉਂਕਿ 'ਇਥੇ ਪਾਣੀ ਦੀ ਬਹੁਤ ਕਮੀ ਸੀ', 'ਇਥੇ ਵਸਦੇ ਲੋਕ ਬੜੇ ਬਹਾਦਰ ਸਨ' ਅਤੇ 'ਇਥੋਂ ਦੇ ਘੋੜੇ ਬਹੁਤ ਵਧੀਆ ਨਸਲ ਦੇ ਹੁੰਦੇ ਸਨ', ਜਿਨ੍ਹਾਂ ਨੂੰ 'ਜੰਗਲ ਤਾਜ਼ੀ' ਕਿਹਾ ਜਾਂਦਾ ਸੀ।' (ਫਾਰੈਸਟਰ, ਪੰਨਾ : 302)

ਭਾਸ਼ਾ ਵਿਭਾਗ ਪੰਜਾਬ ਵੱਲੋਂ ਛਪੀ ਪੁਸਤਕ 'ਬਠਿੰਡਾ' ਵਿੱਚ ਪ੍ਰੋ: ਕਰਮ ਸਿੰਘ ਲਿਖਦੇ ਹਨ 'ਭਟਇੰਡਾ (ਬਠਿੰਡਾ) ਸੰਨ 600 ਈ: ਵਿੱਚ ਆਬਾਦ ਹੋਇਆ।.... ਭੱਟੀ ਰਾਉ ਨੇ ਭਟਨੇਰ ਤੇ ਭਟਿੰਡਾ ਦੇ ਕਿਲਿਆਂ ਨੂੰ ਬਣਵਾ ਕੇ ਦੋਹਾਂ ਦੇ ਦਰਮਿਆਨ ਇਕ ਲੰਮੀ ਸੁਰੰਗ ਉਸਾਰੀ ਸੀ। ਦੋਵੇਂ ਚੰਗੇ ਜੰਗੀ ਕਿਲੇ ਸਨ। ਭੱਟੀ ਰਾਉ ਦੀ ਹਕੂਮਤ ਘੱਗਰ ਅਤੇ ਸਤਲੁਜ ਦੇ ਵਿਚਕਾਰ ਸੀ। ਇਸ ਇਲਾਕੇ ਨੂੰ 'ਲੱਖੀ ਜੰਗਲ' ਆਂਹਦੇ ਸੀ।' (ਪੰਨਾ : 107-08)

'ਤਬਕਾਤਿ ਨਾਸਿਰੀ' ਦੇ ਆਪਣੇ ਤਰਜਮੇ ਵਿੱਚ ਰਾਵਰਟੀ ਲਿਖਦਾ ਹੈ ਕਿ ਮਿਰਜ਼ਾ ਮੁਗ਼ਲ ਬੇਗ਼ 'ਲੱਖੀ ਜੰਗਲ' ਦੇ ਆਪਣੇ ਬਿਰਤਾਂਤ ਵਿੱਚ ਦਾਅਵੇ ਨਾਲ ਕਹਿੰਦਾ ਹੈ ਕਿ ਬਠਿੰਡਾ ਜਾਂ ਵਠਿੰਡਾ ਇਕ ਅਜਿਹੇ ਇਲਾਕੇ ਦਾ ਨਾਂ ਹੈ, ਜਿਸ ਵਿੱਚ ਇਸੇ ਨਾਂ ਦਾ ਇਕ ਮਜ਼ਬੂਤ ਕਿਲਾ ਹੈ। ਇਹ ਅਸਥਾਨ ਚਾਹਿਲ (ਜੱਟ) ਕਬੀਲੇ ਦੀ ਰਾਜਧਾਨੀ ਸੀ। ਲੱਖੀ, ਜੁੰਧੇ ਭੱਟੀ ਦਾ ਪੁੱਤਰ ਸੀ, ਜੋ ਸੁਲਤਾਨ ਮਹਿਮੂਦ ਗਜ਼ਨਵੀ (967-1030 ਈ:) ਦੇ ਇਕ ਹਮਲੇ ਸਮੇਂ ਮੁਸਲਮਾਨ ਹੋ ਗਿਆ ਸੀ। ਸੁਲਤਾਨ ਨੇ ਉਸ ਨੂੰ ਰਾਣਾ ਲੱਖੀ ਦਾ ਖਿਤਾਬ ਦਿੱਤਾ ਸੀ। ਰਾਣਾ ਲੱਖੀ ਆਪਣੇ ਕਬੀਲੇ ਨਾਲ ਇਥੇ ਹੀ ਵਸ ਗਿਆ ਅਤੇ ਉਸ ਨੇ ਇਥੇ 350 ਜਾਂ 360 ਪਿੰਡਾਂ ਦੀ ਰਿਆਸਤ ਕਾਇਮ ਕੀਤੀ।' (ਡਿਸਟ੍ਰਿਕਟ ਐਂਡ ਸਟੇਟਸ ਗਜ਼ਟੀਅਰਜ਼ ਆਫ਼ ਦੀ ਅਨਡੀਵਾਈਡਿਡ ਪੰਜਾਬ, ਭਾਗ ਤੀਜਾ-ਚੌਥਾ, ਪੰਨਾ : 249)

ਸੰਤ ਵਿਸਾਖਾ ਸਿੰਘ ਵੀ 'ਮਾਲਵਾ ਸਿੱਖ ਇਤਿਹਾਸ' ਭਾਗ ਪਹਿਲਾ ਵਿੱਚ ਇਸੇ ਤਰ੍ਹਾਂ ਦੀ ਗੱਲ ਲਿਖਦੇ ਹਨ, '(ਰਾਜਾ) ਅਨੰਦ ਰਾਉ ਦੇ ਆਉਣ ਤੋਂ ਪਹਿਲਾਂ ਉਸ ਦਾ ਭਤੀਜਾ ਲੱਖੀ, ਜੋ ਇਥੇ ਪਹਿਲਾਂ ਆ ਕੇ ਵਸਿਆ ਸੀ, ਉਹ ਮੁਸਲਮਾਨ ਹੋ ਗਿਆ ਸੀ, ਜਿਸ ਪਾਸ ਅਨੰਦ ਰਾਉ ਕੁਝ ਦਿਨ ਰਹਿ ਕੇ ਵਾਪਸ ਪਿੱਛੇ ਜਾ ਵਸਿਆ ਸੀ। ਉਸ ਲੱਖੀ ਦੇ ਨਾਮ 'ਤੇ ਹੀ ਇਸ ਦਾ ਨਾਮ 'ਲੱਖੀ ਜੰਗਲ' ਪਿਆ।' (ਪੰਨਾ : 217)

ਪਠਾਨ ਸੁਲਤਾਨਾਂ ਤੋਂ ਬਾਅਦ ਮੁਗ਼ਲ ਬਾਦਸ਼ਾਹਾਂ ਦੇ ਰਿਕਾਰਡ ਵਿੱਚ ਵੀ ਇਸ ਇਲਾਕੇ ਨੂੰ 'ਲੱਖੀ ਜੰਗਲ' ਲਿਖਿਆ ਜਾਂਦਾ ਸੀ। ਫਾਰਸੀ ਦੀ ਇਕ ਕਿਤਾਬ 'ਮਆਸਿਰਿ ਆਲਮਗੀਰੀ' ਔਰੰਗਜ਼ੇਬ ਦੀ ਮੌਤ ਤੋਂ ਕੁੱਝ ਸਾਲ ਪਿੱਛੋਂ ਹੀ ਬਾਦਸ਼ਾਹ ਦੇ ਇਕ ਨਿਕਟ-ਵਰਤੀ ਸਾਕੀ ਮੁਸਤਾਅਦ ਖਾਂ ਨੇ ਲਿਖੀ ਸੀ। ਇਸ ਪੁਸਤਕ ਅਨੁਸਾਰ 1705 ਈ: ਵਿੱਚ, 'ਜ਼ਬਰਦਸਤ ਖਾਂ ਦੀ ਬਦਲੀ ਹੋ ਜਾਣ 'ਤੇ ਮੁਲਤਾਨ ਤੇ ਠੱਠਾ ਦੇ ਸੂਬੇਦਾਰ ਸ਼ਹਿਜ਼ਾਦਾ ਮੁਹੰਮਦ ਮੁਇੱਜ਼ੁੱਦੀਨ ਨੂੰ 'ਲੱਖੀ ਜੰਗਲ' ਦੀ ਫ਼ੌਜਦਾਰੀ ਦਿੱਤੀ ਗਈ।' (ਪੰਨਾ : 454-55) ਮੁਹੰਮਦ ਮੁਇੱਜ਼ੁੱਦੀਨ, ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਦਾ ਪੁੱਤਰ ਅਤੇ ਔਰੰਗਜ਼ੇਬ ਦਾ ਪੋਤਰਾ ਸੀ। ਇਸ ਲੇਖਕ ਨੇ ਇਕ ਪੁਸਤਕ 'ਲੈਟਰਜ਼ ਆਫ਼ ਔਰੰਗਜ਼ੇਬ' ਵਿੱਚ ਬਾਦਸ਼ਾਹ ਔਰੰਗਜ਼ੇਬ ਦੀ ਸ਼ਹਿਜ਼ਾਦਾ ਮੁਇੱਜ਼ੁੱਦੀਨ ਦੇ ਨਾਂ ਇਕ ਚਿੱਠੀ ਵੀ ਪੜ੍ਹੀ ਹੈ, ਜਿਸ ਵਿੱਚ ਔਰੰਗਜ਼ੇਬ ਆਪ ਵੀ ਇਸ ਇਲਾਕੇ ਨੂੰ 'ਲੱਖੀ ਜੰਗਲ' ਲਿਖਦਾ ਹੋਇਆ, ਇਸ ਇਲਾਕੇ ਵਿੱਚ ਸ਼ਹਿਜ਼ਾਦੇ ਦੇ ਪ੍ਰਬੰਧ ਦੀ ਤਾਰੀਫ਼ ਕਰਦਾ ਹੈ। (ਭਾਵੇਂ ਇਹ ਪੁਸਤਕ ਇਸ ਸਮੇਂ ਮੇਰੇ ਸਾਹਮਣੇ ਨਹੀਂ ਹੈ।)

'ਸ੍ਰੀ ਕਲਗੀਧਰ ਚਮਤਕਾਰ' (ਉਤਰਾਰਧ) ਵਿੱਚ ਭਾਈ ਵੀਰ ਸਿੰਘ ਵੀ ਲਿਖਦੇ ਹਨ ਕਿ 'ਪਾਤਸ਼ਾਹਾਂ ਦੇ ਦਫ਼ਤਰ ਵਿੱਚ ਇਸ ਜਗ੍ਹਾ ਦਾ ਨਾਂ ਲੱਖੀ ਜੰਗਲ ਲਿਖੀਂਦਾ ਸੀ, ਉਹ ਟਿਕਾਣਾ ਬਠਿੰਡੇ ਤੋਂ ਪੰਜ-ਸੱਤ ਮੀਲ ਪਰੇ ਮਹਿਮੇ ਪਿੰਡ ਦੇ ਲਾਗੇ ਸੀ।' (ਪੰਨਾ : 203)

ਪਰ ਲੱਖੀ ਜੰਗਲ ਦੀ ਭੂਗੋਲਿਕ ਸਥਿਤੀ ਬਾਰੇ ਭਾਈ ਵੀਰ ਸਿੰਘ ਜੀ ਨੂੰ ਕੁਝ ਭੁਲੇਖਾ ਲੱਗਾ ਜਾਪਦਾ ਹੈ। 'ਬਠਿੰਡੇ ਤੋਂ ਪੰਜ-ਸੱਤ ਮੀਲ ਪਰੇ ਮਹਿਮੇ ਪਿੰਡ ਦੇ ਲਾਗੇ' ਜਿਸ ਜਗ੍ਹਾ ਨੂੰ ਭਾਈ ਸਾਹਿਬ (ਮੁਗ਼ਲ) ਪਾਤਸ਼ਾਹਾਂ ਦੇ ਦਫ਼ਤਰ ਵਾਲਾ ਲੱਖੀ ਜੰਗਲ ਕਹਿੰਦੇ ਹਨ, ਅਸਲ ਵਿੱਚ ਉਹੀ ਥਾਂ ਤਾਂ ਗੁਰੂ ਗੋਬਿੰਦ ਸਿੰਘ ਜੀ ਵਾਲਾ ਲੱਖੀ ਜੰਗਲ ਹੈ, ਕਿਉਂਕਿ ਗੁਰਦੁਆਰਾ ਲੱਖੀ ਜੰਗਲ ਬਠਿੰਡੇ ਦੇ ਨੇੜੇ ਪਿੰਡ ਮਹਿਮੇ ਸਰਜੇ ਦੀ ਜੂਹ ਵਿੱਚ ਇੱਥੇ ਹੀ ਸਥਿਤ ਹੈ।

ਪਾਤਸ਼ਾਹਾਂ ਦੇ ਦਫ਼ਤਰ ਵਿੱਚ ਜਿਸ ਖੇਤਰ ਨੂੰ ਲੱਖੀ ਜੰਗਲ ਲਿਖਿਆ ਜਾਂਦਾ ਸੀ, ਉਸ ਤੋਂ ਮੁਰਾਦ ਉਹ ਸਾਰਾ ਇਲਾਕਾ ਸੀ ਜੋ ਸਤਲੁਜ ਅਤੇ ਘੱਗਰ ਦੇ ਦਰਮਿਆਨ ਪੈਂਦਾ ਸੀ। ਇਹ ਗੱਲ ਡਾ: ਹਰੀ ਰਾਮ ਗੁਪਤਾ ਅਤੇ ਪ੍ਰੋ: ਕਰਮ ਸਿੰਘ ਦੇ ਉੱਪਰ ਦਿੱਤੇ ਹਵਾਲਿਆਂ ਵਿੱਚ ਸਪੱਸ਼ਟ ਹੋ ਜਾਂਦੀ ਹੈ।

ਲੱਖੀ ਜੰਗਲ ਦੇ ਨਾਂ ਬਾਰੇ ਉਪਰੋਕਤ ਇਤਿਹਾਸਕ ਹਵਾਲੇ ਦੇਣ ਤੋਂ ਸਾਡਾ ਭਾਵ ਇਹੀ ਹੈ ਕਿ ਇਸ ਇਲਾਕੇ ਦਾ ਇਹ ਨਾਂ ਪੁਰਾਤਨ ਸਮੇਂ ਤੋਂ ਚਲਿਆ ਆਉਂਦਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਅਸਥਾਨ ਉੱਤੇ ਬਖ਼ਸ਼ਿਸ਼ ਇਹ ਕੀਤੀ ਕਿ ਉਨ੍ਹਾਂ ਨੇ ਤਕਰੀਬਨ ਦੋ ਹਜ਼ਾਰ ਵਰਗ ਕਿਲੋਮੀਟਰ ਦੇ ਇਲਾਕੇ ਦਾ ਜੋ ਨਾਂ ਸੀ, ਉਹ ਪਿੰਡ ਮਹਿਮਾ ਸਰਜਾ ਦੀ ਜ਼ਮੀਨ ਦੇ ਉਸ ਨਿੱਕੇ ਜਿਹੇ ਖ਼ੂਬਸੂਰਤ ਅਤੇ ਖ਼ੁਸ਼ਕਿਸਮਤ ਟੁਕੜੇ ਨੂੰ ਬਖਸ਼ ਦਿੱਤਾ, ਜਿੱਥੇ ਉਨ੍ਹਾਂ ਨੇ ਕੁਝ ਦਿਨ ਪੜਾਅ ਕੀਤਾ ਸੀ। ਹੁਣ ਇਹ ਅਸਥਾਨ ਗੁਰੂ ਗੋਬਿੰਦ ਸਿੰਘ ਦੇ ਲੱਖੀ ਜੰਗਲ ਵਜੋਂ ਸੰਸਾਰ ਭਰ ਵਿੱਚ ਜਾਣਿਆ ਜਾਂਦਾ ਹੈ। ਨੀਲੇ ਘੋੜੇ ਦੇ ਅਸਵਾਰ ਦਸਮ ਪਾਤਸ਼ਾਹ ਨੇ ਕੁਝ ਸਮਾਂ ਇਥੇ ਰਹਿ ਕੇ ਇਸ ਧਰਤੀ ਨੂੰ ਜੋ ਰੌਣਕਾਂ ਬਖਸ਼ੀਆਂ, ਉਨ੍ਹਾਂ ਦਾ ਵਰਨਣ ਅਸੀਂ ਅਗਲੇ ਲੇਖ ਵਿੱਚ ਕਰਾਂਗੇ।

## ਲੱਖੀ ਜੰਗਲ ਦਾ ਕਵੀ ਦਰਬਾਰ
## ਗੁਰੂ ਦੇ ਪਿਆਰ ਵਿਚ ਰੰਗੇ ਸ਼ਾਇਰਾਂ ਦੇ ਬੋਲ

ਉਂਜ ਤਾਂ ਸਾਰਾ ਮਾਲਵਾ ਹੀ ਸਿੱਧੂਆਂ ਅਤੇ ਬਰਾੜਾਂ ਦੀ ਧਰਤੀ ਹੈ ਪਰ ਲੱਖੀ ਜੰਗਲ ਦੇ ਆਲੇ-ਦੁਆਲੇ ਦੇ ਇਲਾਕੇ ਨੂੰ ਬਰਾੜ ਸਿੱਖਾਂ ਦਾ ਗੜ੍ਹ ਆਖਿਆ ਜਾ ਸਕਦਾ ਹੈ। ਕੋਟਕਪੂਰਾ, ਫਰੀਦਕੋਟ ਅਤੇ ਮੁਕਤਸਰ ਤੋਂ ਲੈ ਕੇ ਬਠਿੰਡੇ ਤੱਕ ਅਤੇ ਬਠਿੰਡੇ ਤੋਂ ਅੱਗੇ ਤਲਵੰਡੀ ਸਾਬੋ ਤੱਕ, ਇਸ ਸਾਰੇ ਇਲਾਕੇ ਵਿੱਚ ਬਰਾੜ ਸਿੱਖ ਵੱਡੀ ਗਿਣਤੀ ਵਿੱਚ ਵਸਦੇ ਹਨ। ਚਮਕੌਰ ਦੀ ਜੰਗ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਤਕਰੀਬਨ ਇਕ ਸਾਲ ਇਸ ਇਲਾਕੇ ਵਿੱਚ ਵਿਚਰਦੇ ਰਹੇ। ਉਹ ਜਿਸ ਪਿੰਡ ਵਿੱਚ ਵੀ ਗਏ, ਉਥੋਂ ਦੇ ਚੌਧਰੀਆਂ ਅਤੇ ਆਮ ਲੋਕਾਂ ਨੇ ਉਨ੍ਹਾਂ ਨੂੰ ਸਿਰ ਅੱਖਾਂ 'ਤੇ ਬਿਠਾਇਆ ਅਤੇ ਮੁਗ਼ਲ ਸਰਕਾਰ ਦੇ ਹੁਕਮਾਂ ਅਤੇ ਧਮਕੀਆਂ ਦੀ ਪ੍ਰਵਾਹ ਕੀਤੇ ਬਿਨਾਂ ਸਰਬੰਸਦਾਨੀ ਸਤਿਗੁਰੂ ਅਤੇ ਉਨ੍ਹਾਂ ਦੇ ਸਿੱਖਾਂ ਦੀ ਜਿੰਨੀ ਸੇਵਾ ਉਹ ਕਰ ਸਕਦੇ ਸਨ, ਉਹ ਤਨ, ਮਨ ਅਤੇ ਧਨ ਨਾਲ ਕੀਤੀ। ਖ਼ੁਸ਼ਕਿਸਮਤ ਸਨ ਮਾਲਵੇ ਦੀਆਂ ਸੰਗਤਾਂ ਜਿਨ੍ਹਾਂ ਨੂੰ ਤਕਰੀਬਨ ਇਕ ਸਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਅਤੇ ਸੇਵਾ ਕਰਨ ਦਾ ਮੌਕਾ ਮਿਲਿਆ। ਦਸਮ ਪਾਤਸ਼ਾਹ ਨੇ ਇਸ ਇਲਾਕੇ ਨੂੰ ਅੰਨ, ਧਨ ਅਤੇ ਖ਼ੁਸ਼ਹਾਲੀ ਦਾ ਵਰ ਦਿੱਤਾ ਅਤੇ ਆਪਣੇ ਸਿੱਧੂ-ਬਰਾੜ ਸੇਵਕਾਂ ਨੂੰ ਪਾਤਸ਼ਾਹੀਆਂ ਬਖ਼ਸ਼ੀਆਂ। ਗੁਰੂ ਗੋਬਿੰਦ ਸਿੰਘ ਜੀ ਤੋਂ ਪਿੱਛੋਂ ਤਕਰੀਬਨ ਸੱਠ ਸਾਲਾਂ ਦੇ ਅੰਦਰ-ਅੰਦਰ ਪਟਿਆਲਾ, ਨਾਭਾ, ਜੀਂਦ, ਫਰੀਦਕੋਟ ਅਤੇ ਕੈਥਲ ਦੀਆਂ ਰਿਆਸਤਾਂ ਹੋਂਦ ਵਿੱਚ ਆ ਗਈਆਂ। ਇਨ੍ਹਾਂ ਸਾਰੀਆਂ ਰਿਆਸਤਾਂ ਦੇ ਰਾਜੇ ਸਿੱਧੂ-ਬਰਾੜ ਖਾਨਦਾਨ ਨਾਲ ਹੀ ਸਬੰਧ ਰੱਖਦੇ ਸਨ।

ਲੱਖੀ ਜੰਗਲ ਦੀ ਹਰਿਆਲੀ ਅਤੇ ਇਥੋਂ ਦੇ ਰਮਣੀਕ ਵਾਤਾਵਰਨ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਕਵੀ-ਹਿਰਦੇ ਵਿੱਚ ਖ਼ੁਸ਼ੀ ਦੀ ਤਰੰਗ ਪੈਦਾ ਕਰ ਦਿੱਤੀ। ਪੰਜਾਬ ਦੀਆਂ ਦੂਰ-ਨੇੜੇ ਦੀਆਂ ਸੰਗਤਾਂ ਨੂੰ ਜਦੋਂ ਪਤਾ ਲੱਗਦਾ ਕਿ ਦੇਸ਼ ਅਤੇ ਕੌਮ ਦੀ ਖ਼ਾਤਰ ਆਪਣਾ ਸਭ ਕੁਝ ਕੁਰਬਾਨ ਕਰ ਕੇ ਦਸਮ ਪਾਤਸ਼ਾਹ ਅੱਜਕਲ੍ਹ ਲੱਖੀ ਜੰਗਲ ਦੀ ਧਰਤੀ ਨੂੰ ਰੌਣਕਾਂ ਬਖਸ਼ ਰਹੇ ਹਨ ਤਾਂ ਉਹ ਵਹੀਰਾਂ ਘੱਤ ਕੇ ਲੱਖੀ ਜੰਗਲ ਨੂੰ ਤੁਰ ਪੈਂਦੀਆਂ। ਹਰ ਰੋਜ਼ ਸ਼ਬਦ ਪੜ੍ਹਦੀਆਂ ਜਾਂ ਮਨ ਦੇ ਵੇਗ ਵਿੱਚੋਂ ਆਪਮੁਹਾਰੇ ਉਗਮੇ ਗੀਤ ਗਾਉਂਦੀਆਂ ਸੰਗਤਾਂ ਗੁਰੂ ਜੀ ਦੇ ਚਰਨਾਂ ਉੱਤੇ ਆ ਮਸਤਕ ਟੇਕਦੀਆਂ। ਇਕ ਪਾਸਿਉਂ ਸਿੰਘਾਂ ਦੀ ਆਵਾਜ਼ ਆਉਂਦੀ—

ਜਿੱਥੇ ਬੈਠ ਗਏ ਕਲਗੀਆਂ ਵਾਲੇ,
ਧਰਤੀ ਨੂੰ ਭਾਗ ਲੱਗ ਗਏ।

ਦੂਜੇ ਪਾਸਿਉਂ ਮਾਲਵੇ ਦੇ ਕਿਸੇ ਪਿੰਡ ਵਿੱਚੋਂ ਆਇਆ ਜਥਾ ਉੱਚੀ ਸੁਰ ਵਿੱਚ ਬੋਲਦਾ—

ਚਲੋ ਸਿੰਘੋ ਰਲ ਦਰਸ਼ਨ ਕਰੀਏ
ਗੁਰੂ ਗੋਬਿੰਦ ਸਿੰਘ ਆਏ।

ਨਾਲ ਹੀ ਬੰਸਰੀ ਦੀ ਸੁਰ ਵਾਂਗ ਬੀਬੀਆਂ ਦੇ ਇਕ ਝੁਰਮੁਟ ਵਿੱਚੋਂ ਇਹ ਬੋਲ ਉਭਰਦੇ :

ਨੀਲਾ ਘੋੜਾ ਬਾਂਕਾ ਜੋੜਾ
ਹੱਥ ਪਰ ਬਾਜ ਸੁਹਾਏ ਜੀ
ਚਲੋ ਸਈਓ ਰਲ ਦਰਸ਼ਨ ਕਰੀਏ
ਗੁਰੂ ਗੋਬਿੰਦ ਸਿੰਘ ਆਏ ਜੀ।

ਸੰਗਤਾਂ ਦੇ ਨਾਲ-ਨਾਲ ਕੁਝ ਕਵੀ ਸੱਜਣ ਵੀ ਲੱਖੀ ਜੰਗਲ ਵਿੱਚ ਪਹੁੰਚ ਗਏ ਸਨ। ਇਤਿਹਾਸ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ ਕਵੀ ਦਰਬਾਰ ਅਸਥਾਨ ਪ੍ਰਸਿੱਧ ਹਨ। ਪਹਿਲਾ ਅਨੰਦਪੁਰ ਸਾਹਿਬ, ਦੂਜਾ ਪਾਉਂਟਾ ਸਾਹਿਬ ਅਤੇ ਤੀਜਾ ਲੱਖੀ ਜੰਗਲ। ਇਕ ਦਿਨ ਸਵੇਰ ਦੇ ਦੀਵਾਨ ਵਿੱਚ ਸੰਗਤਾਂ ਦੀ ਬਹੁਤ ਗਹਿਮਾ-ਗਹਿਮੀ ਸੀ। ਗੁਰੂ ਗੋਬਿੰਦ ਸਿੰਘ ਦੀਵਾਨ ਵਿੱਚ ਬਿਰਾਜਮਾਨ ਸਨ। ਸੰਗਤਾਂ ਗੁਰੂ ਜੀ ਦੇ ਦਰਸ਼ਨ ਕਰਕੇ ਅਤੇ ਗੁਰੂ ਜੀ ਸੰਗਤਾਂ ਦੇ ਚਾਅ-ਉਤਸ਼ਾਹ ਨੂੰ ਵੇਖ ਕੇ ਬਹੁਤ ਪ੍ਰਸੰਨ ਸਨ। ਹਰਸ਼-ਹੁਲਾਸ ਦੇ ਇਸ ਮਾਹੌਲ ਵਿੱਚ ਦਸਮੇਸ਼ ਪਿਤਾ ਨੇ ਮਾਲਵੇ ਦੀ ਧਾਰਨਾ ਵਿੱਚ ਇਸ ਭਾਵ ਦੀ ਇਕ ਮਾਝ ਉਚਾਰਨ ਕੀਤੀ : ਲੱਖੀ ਜੰਗਲ ਵਿੱਚ ਗੁਰੂ ਦਾ ਦਰਸ਼ਨ-ਦੀਦਾਰ ਕਰਨ ਲਈ ਖਾਲਸਾ ਇੰਜ ਆ ਇਕੱਤਰ ਹੋਇਆ ਜਿਵੇਂ ਮਾਹੀ ਦੀ ਆਵਾਜ਼ ਸੁਣ ਕੇ ਮੱਝੀਆਂ ਦਾ ਵੱਗ ਪਾਣੀ ਅਤੇ ਘਾਹ ਛੱਡ ਕੇ ਉਸ ਵੱਲ ਦੌੜ ਪੈਂਦਾ ਹੈ। ਉਨ੍ਹਾਂ ਦੇ ਦਿਲ ਵਿੱਚ ਦੀਦਾਰ ਦਾ ਅਜਿਹਾ ਸ਼ੌਕ ਜਾਗਿਆ ਕਿ ਉਹ ਬਿਨਾਂ ਕਿਸੇ ਨਾਲ ਰਲੇ, ਇਕ ਦੂਜੇ ਤੋਂ ਮੋਹਰੇ ਮਾਹੀ ਕੋਲ ਪਹੁੰਚ ਗਈਆਂ। ਮਾਹੀ ਨੂੰ ਮਿਲ ਕੇ ਜਦੋਂ ਵਿਛੋੜੇ ਦੀ ਕਸਕ ਦੂਰ ਹੋ ਗਈ ਤਾਂ ਉਨ੍ਹਾਂ ਨੇ ਰੱਬ ਦਾ ਸ਼ੁਕਰ ਕੀਤਾ।

ਗੁਰੂ ਗੋਬਿੰਦ ਸਿੰਘ ਜਿੱਥੇ ਕਲਮ ਅਤੇ ਤਲਵਾਰ ਦੇ ਧਨੀ ਸਨ, ਉੱਥੇ ਸੁਰ ਦੇ ਵੀ ਬਾਦਸ਼ਾਹ ਸਨ। ਆਪਣੀ ਉੱਚੀ ਤੇ ਸੁਰੀਲੀ ਆਵਾਜ਼ ਵਿੱਚ ਉਨ੍ਹਾਂ ਨੇ ਇਹ ਸੱਦ ਗਾਇਣ ਕੀਤੀ :

ਲੱਖੀ ਜੰਗਲ ਖਾਲਸਾ ਆਇ ਦੀਦਾਰ ਕੀਤੋ ਨੇ।
ਸੁਣ ਕੈ ਸੱਦੁ ਮਾਹੀ ਦਾ ਮੇਹੀ ਪਾਣੀ ਘਾਹੁ ਮੁਤੋ ਨੇ।
ਕਿਸੇ ਨਾਲ ਨ ਰਲੀਆ ਕਾਈ, ਕੋਈ ਸ਼ੌਕ ਪਯੋ ਨੇ।
ਗਇਆ ਫਿਰਾਕੁ ਮਿਲਿਆ ਮਿਤੁ ਮਾਹੀ ਤਾਹੀਂ ਸ਼ੁਕਰ ਕੀਤੋ ਨੇ।

ਦਸਮ ਗ੍ਰੰਥ ਵਿੱਚ ਇਸ ਸੱਦ ਦੇ ਉੱਪਰ ਇਹ ਸਿਰਲੇਖ ਦਿੱਤਾ ਹੋਇਆ ਹੈ :

ਲੱਖੀ ਜੰਗਲ ਖਾਲਸਾ ਦੀਦਾਰ ਆਇ ਲਗਾ ਤਦ ਉਚਾਰ ਹੋਇਆ॥

ਦੀਵਾਨ ਵਿਚ ਆਡਾ ਨਾਂ ਦੇ ਇਕ ਕਵੀ ਬੈਠੇ ਸਨ। ਗੁਰੂ ਜੀ ਦੇ ਪਵਿੱਤਰ ਮੁੱਖ 'ਚੋਂ ਨਿਕਲੇ ਬੋਲ ਸੁਣ ਕੇ ਉਹ ਖੜ੍ਹੇ ਹੋ ਗਏ ਅਤੇ ਦਸਮ ਪਾਤਸ਼ਾਹ ਪ੍ਰਤੀ ਆਪਣੀ ਸ਼ਰਧਾ ਦੇ ਫੁੱਲ ਇੰਜ ਭੇਟ ਕੀਤੇ :

ਗੁਰ ਗੋਬਿੰਦ ਜਿਨ੍ਹਾਂ ਦੇ ਸਿਰ ਤੇ ਤਿਨ੍ਹਾਂ ਕਮੀ ਨ ਕਾਈ।
ਖਾਵਨ ਪਾਵਨ ਤੇ ਭੋਗਨ ਭੁੰਚਨ ਭਾਗ ਉਨ੍ਹਾਂ ਦੇ ਆਈ।
ਕਰਨ ਅਰਦਾਸ ਸਤਿਗੁਰ ਦੇ ਅੱਗੇ ਸਤਿਗੁਰ ਹੋਗ ਸਹਾਈ।
ਆਡਾ ਮੈਂ ਕੁਰਬਾਨ ਤਿਨ੍ਹਾਂ ਤੋਂ ਜਿਨ੍ਹਾਂ ਮਨ ਪਰਤੀਤ ਸਵਾਈ।
ਮਨ ਪਰਤੀਤ ਜਿਨ੍ਹਾਂ ਦੇ ਵੁੱਠੀ ਕਾਜ ਉਨ੍ਹਾਂ ਦੇ ਹੋਏ।
ਗੁਰ ਗੋਬਿੰਦ ਸਿੰਘ ਦਾ ਦਰਸ਼ਨ ਕੀਤਾ ਮੁਕਤ ਪ੍ਰਾਪਤ ਹੋਏ।

ਕਵੀ ਬਿਹਾਰੀ ਲੱਖੀ ਜੰਗਲ ਦੇ ਨੇੜੇ ਪਿੰਡ ਭਾਗੀ ਵਾਂਦਰ ਦੇ ਜੰਮਪਲ ਸਨ। ਅੱਜ ਦੇ ਦੀਵਾਨ ਵਿੱਚ ਉਹ ਵੀ ਹਾਜ਼ਰ ਸਨ। ਕਵੀ ਆਡਾ ਨੇ ਆਪਣੀ ਕਵਿਤਾ ਸਮਾਪਤ ਕੀਤੀ ਤਾਂ ਬਿਹਾਰੀ ਜੀ ਬੋਲ ਉੱਠੇ :

ਸ੍ਰੀ ਸਾਹਿਬ ਦੇ ਦੇਖਣ ਕਾਰਣ ਮੈਂ ਸਦਾ ਸਦਾ ਫਲ ਥੀਵਾਂ।
ਜਿਸ ਦਿਨ ਮੇਰੀ ਅਉਧ ਤਾਂ ਪੁੰਨੀ ਮੈਂ ਤਿਤ ਦਿਨ ਤੋੜ ਖੜੀਵਾਂ।
ਆਣਨ ਛੁਰੀਆਂ ਬੈਠ ਬਣਾਵਣ ਮੈਂ ਫਾਂਕ ਫਾਂਕ ਚਿਰੀਵਾਂ।
ਲੈ ਕੇ ਸਤਿਗੁਰ ਰਸਨੀ ਚਾੜ੍ਹੇ, ਉਹ ਖਾਵਨ ਮੈਂ ਜੀਵਾਂ।

ਕਵੀ ਲਾਲ ਦਾਸ ਖ਼ਿਆਲੀ ਸ਼ਾਇਦ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਖ਼ਿਆਲੀ ਦੇ ਵਸਨੀਕ ਸਨ। ਉਨ੍ਹਾਂ ਨੇ ਵੀ

ਬਿਹਾਰੀ ਦੇ ਤੁਕਾਂਤ ਅਤੇ ਬਹਿਰ ਵਿੱਚ ਹੀ ਆਪਣੀ ਚਾਰ-ਸਤਰੀ ਰਚਨਾ ਗੁਰੂ ਚਰਨਾਂ ਵਿੱਚ ਪੇਸ਼ ਕੀਤੀ :

ਮਹਿਬੂਬਾਂ ਦੇ ਦਰਸ਼ਨ ਕਾਰਣ ਕੱਖ ਗਲ਼ੀ ਦਾ ਥੀਵਾਂ।
ਵੱਗੇ ਵਾਉ ਪੁਰੇ ਦੀ ਜਿਉਂ ਜਿਉਂ ਦਰ ਤੇ ਜਾਇ ਸੁਟੀਵਾਂ।
ਆਂਦੇ ਜਾਂਦੇ ਦਾ ਦਰਸ਼ਨ ਪਾਵਾਂ ਚਰਨੀ ਕਦੀ ਛੁਹੀਵਾਂ।
ਚਰਨ ਧੂੜਿ ਬਣ ਸਤਿਗੁਰ ਵਾਲੀ ਮਰ ਮਰ ਕੇ ਮੈਂ ਜੀਵਾਂ।

ਕਵੀ ਬਿਹਾਰੀ ਅਤੇ ਖ਼ਿਆਲੀ ਦੀਆਂ ਰਚਨਾਵਾਂ ਗੁਰੂ ਚਰਨਾਂ ਤੋਂ ਕੁਰਬਾਨ ਜਾਣ ਦੀ ਭਾਵਨਾ ਦਰਸਾਉਂਦੀਆਂ ਸਨ। ਕੇਸੋ ਗੁਣੀ ਨੇ ਸਤਿਗੁਰਾਂ ਪ੍ਰਤੀ ਆਪਣਾ ਸਿਦਕ-ਸਨੇਹ ਇਨ੍ਹਾਂ ਸ਼ਬਦਾਂ ਵਿੱਚ ਪ੍ਰਗਟ ਕੀਤਾ :

ਇਹ ਨੇਹਾ ਮੈਂਡੇ ਸਤਿਗੁਰ ਵਾਲਾ ਸੀਨੇ ਅੰਦਰ ਪੁੜਿਆ।
ਹੁਣ ਤਾਂ ਮੁੜਿਆਂ ਬਣਦੀ ਨਾਹੀ ਸਨਮੁਖ ਮੱਥਾ ਜੁੜਿਆ।
ਭੰਨੀ ਭੰਨੀ ਪੱਤਣਿ ਵੰਞਾਂ ਅੱਗਹੁੰ ਬੇੜਾ ਰੁੜ੍ਹਿਆ।
ਤਿਨ੍ਹਾਂ ਨਾਲੋਂ ਟੁੱਟੀ ਚੰਗੀ ਸਿਦਕੁ ਜਿਨ੍ਹਾਂ ਦਾ ਮੁੜਿਆ।

ਕੇਸੋ ਗੁਣੀ ਤੋਂ ਬਾਅਦ ਫੱਤਾ ਮੱਲ ਜੀ ਉੱਠ ਖੜ੍ਹੇ ਹੋਏ ਅਤੇ ਸਤਿਗੁਰਾਂ ਪ੍ਰਤੀ ਆਪਣੀ ਪੱਕੀ ਪ੍ਰੀਤ ਦਾ ਪ੍ਰਗਟਾਵਾ ਇਸ ਤਰ੍ਹਾਂ ਕੀਤਾ :

ਨਾਮ ਤੁਮ੍ਹਾਰਾ ਜਪਿ ਜਪਿ ਜੀਵਾਂ ਸੁਰਤਿ ਕਰੀ ਜਪਮਾਲੀ।
ਨਿਸ ਬਾਸਰ ਹੀਅਰੇ ਮਹਿ ਜਪਦਾ ਸੂਰਤਿ ਸਤਿਗੁਰ ਵਾਲੀ।
ਗੁਰਮੁਖਿ ਅੰਮ੍ਰਿਤ ਪੀਇ ਆਘਾਣੇ, ਨਿੰਦਕ ਦਾ ਘਟ ਖਾਲੀ।
ਸਿਰਿ ਫੱਤਾ ਜਿਨ੍ਹਾਂ ਗੁਰੂ ਪਛਾਤਾ ਤਿਨ੍ਹਾਂ ਹਰਦਮ ਸਦ ਖ਼ੁਸ਼ਹਾਲੀ।

ਹੁਣ ਜਾਦੋ ਰਾਇ ਜੀ ਦੀ ਵਾਰੀ ਆਈ। ਕਹਿਣ ਲੱਗੇ, ਮੈਂ ਕਿਸੇ ਚੀਜ਼ ਤੋਂ ਨਹੀਂ ਡਰਦਾ, ਪਰ ਸਤਿਗੁਰਾਂ ਦਾ ਵਿਛੋੜਾ ਅਸਹਿ ਹੈ। ਮੈਂ ਕੇਵਲ ਇਸ ਵਿਛੋੜੇ ਤੋਂ ਡਰਦਾ ਹਾਂ :

ਜ਼ਰਾ ਨ ਡਰਾਂ ਜੇ ਸਿਟਿ ਘਤੀਵਾਂ, ਕੋਈ ਹਾ-ਹੂ ਦੋਜ਼ਕ ਤੱਪੇ।
ਜ਼ਰਾ ਨ ਡਰਾਂ ਜੇ ਸਿਟਿ ਘਤੀਵਾਂ, ਕੋਈ ਮਾਤੇ ਹਾਥੀ ਅੱਗੇ।
ਜ਼ਰਾ ਨ ਡਰਾਂ ਬਿਧਾਤਾ ਕੋਲਹੁੰ, ਜਿਨਿ ਸੱਚੇ ਅੱਖਰ ਲਿਖੇ।
ਜਾਦੋ ਡਰਾਂ ਵਿਛੋੜੇ ਕੰਨਹੁੰ, ਮਤ ਰੱਬ ਵਿਛੋੜਾ ਘੱਤੇ।

ਜਦੋਂ ਪ੍ਰੀਤ ਅਤੇ ਵਿਛੋੜੇ ਦੀ ਗੱਲ ਚੱਲੀ ਤਾਂ ਭਾਗੀ ਵਾਂਦਰ ਵਾਲੇ ਬਿਹਾਰੀ ਨੇ ਆਸ਼ਕਾਂ ਅਤੇ ਸਾਦਕਾਂ ਦੀ ਗੱਲ ਛੇੜ ਦਿੱਤੀ :

ਆਸ਼ਕ ਨਾਲਿ ਬਰੋਬਰਿ ਕੇਹੀ ਜਿਸ ਧੜ ਹੈ ਸਿਰੁ ਨਾਹੀਂ।
ਉਹ ਰਹਿਣ ਪਲਕਾਂ ਦੇ ਮਾਰੂ, ਜਿਉਂ ਸੂਰੇ ਰਣ ਮਾਹੀਂ।
ਗਲੀਆਂ ਵਿਚ ਫਿਰੈਂ ਚੁਪ ਕੀਤੇ ਤਲੀਆਂ ਭੜਕਨ ਭਾਹੀਂ।
ਨਵੀਂ ਖੰਡੀਂ ਥਰਥਲ ਬਿਹਾਰੀ ਜਾਂ ਆਸ਼ਕ ਕੱਢਣ ਆਹੀਂ।

ਕਵੀ ਭਗਤੂ ਨੂੰ ਗੁਰੂ ਉੱਤੇ ਬਹੁਤ ਭਰੋਸਾ ਸੀ। ਸੰਗਤ ਨੂੰ ਸੰਬੋਧਨ ਕਰਕੇ ਕਹਿਣ ਲੱਗੇ, ਭਾਈ, ਮਾਇਆ ਦਾ ਲੜ ਛੱਡ ਕੇ ਗੁਰੂ ਦੇ ਲੜ ਲੱਗੋ। ਗੁਰੂ ਸਭੇ ਕਾਜ ਸੁਆਰ ਦਿੰਦਾ ਹੈ :

ਬੇਫ਼ਿਕਰਾਂ ਨੂੰ ਫ਼ਿਕਰ ਨਾ ਕੋਈ ਸਦਾ ਰਹਿਣ ਮਤਵਾਲੇ।
ਅੱਠੇ ਪਹਿਰ ਰਹਿਣ ਵਿੱਚ ਗਿਣਤੀ ਬਹੁਤੀ ਮਾਇਆ ਵਾਲੇ।
ਇਸ ਮਾਇਆ ਤੇ ਦੂਰ ਖੜੋਤੇ ਕੋਈ ਵਿਰਲੇ ਸਾਧ ਸੁਖਾਲੇ।
ਕੰਮ ਸੁਖਾਲਾ ਤੇ ਬੇੜੇ ਭਗਤੂ ਮੈਂਡਾ ਸਤਿਗੁਰ ਆਪਿ ਸੰਭਾਲੇ।

ਦਸਮ ਪਾਤਸ਼ਾਹ ਦੀ ਮਾਝ ਤੋਂ ਬਾਅਦ ਲੱਖੀ ਜੰਗਲ ਦੇ ਇਸ ਕਵੀ ਦਰਬਾਰ ਦੀ ਪਹਿਲੀ ਮਾਝ ਕਵੀ ਆਡਾ ਨੇ ਆਖੀ ਸੀ। ਇਸ ਕਵੀ ਦਰਬਾਰ ਦਾ ਅੰਤ ਵੀ ਉਨ੍ਹਾਂ ਦੀ ਮਾਝ ਨਾਲ ਹੀ ਹੋਇਆ। ਕਵੀ ਆਡਾ ਨੇ ਸਤਿਗੁਰਾਂ ਦਾ ਸ਼ੁਕਰਾਨਾ ਕੀਤਾ ਕਿ ਉਨ੍ਹਾਂ ਦੀ ਸੂਰਮਤਾਈ ਨੇ ਦੇਸ਼-ਕੌਮ ਦੀ ਇੱਜ਼ਤ ਰੱਖ ਲਈ ਹੈ ਅਤੇ ਉਨ੍ਹਾਂ ਨੇ ਸੰਗਤਾਂ ਨੂੰ ਨਾਮ ਦਾਨ ਅਤੇ

ਇਸ਼ਨਾਨ ਦੀ ਬਖਸ਼ਿਸ਼ ਕਰਕੇ ਉਨ੍ਹਾਂ ਦੇ ਜੀਵਨ ਵਿੱਚ ਕੋਈ ਕਮੀ ਨਹੀਂ ਰਹਿਣ ਦਿੱਤੀ :

ਗੋਬਿੰਦ ਸਿੰਘ ਗੁਰਾਂ ਗੁਰ ਸੂਰੇ ਮਿਹਰ ਆਪਣੀ ਕੀਤੀ।
ਜਿੱਤ ਵਲ ਨਜ਼ਰ ਉੱਤੇ ਵਲਿ ਮਿਹਰ, ਮਿਹਰ ਅਸਾਂ ਲੈ ਲੀਤੀ।
ਕਾਹਦੇ ਇਸ਼ਕ ਤੇ ਸਿਦਕ ਅਸਾਡੇ, ਸਾਡੀ ਭੁੱਲ ਪ੍ਰੀਤੀ।
ਨਾਮ ਦਾਨ ਇਸ਼ਨਾਨ ਦਾਤ ਦੇ, ਕਮੀ ਨ ਕੋਈ ਕੀਤੀ।

ਗੁਰੂ ਗੋਬਿੰਦ ਸਿੰਘ ਜੀ ਦੇ 52 ਕਵੀ ਮਸ਼ਹੂਰ ਹਨ ਪਰ ਦਸਮੇਸ਼-ਦਰਬਾਰ ਦੇ ਕਵੀਆਂ ਦੀ ਕੋਈ ਨਿਸ਼ਚਤ ਜਾਂ ਸਥਿਰ ਗਿਣਤੀ ਨਹੀਂ ਸੀ। ਇਹ ਗਿਣਤੀ ਘਟਦੀ ਵਧਦੀ ਰਹਿੰਦੀ ਸੀ। ਪ੍ਰੋ: ਪਿਆਰਾ ਸਿੰਘ ਪਦਮ ਨੇ ਆਪਣੀ ਪੁਸਤਕ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ' (1976 ਈ:) ਵਿੱਚ 105 ਕਵੀਆਂ ਦੀ ਸੂਚੀ ਦਿੱਤੀ ਹੈ। ਜਿਸ ਕਵੀ ਦਾ ਕੋਈ ਜੀਵਨ-ਵੇਰਵਾ ਜਾਂ ਕਾਵਿ-ਨਮੂਨਾ ਮਿਲਿਆ, ਉਹ ਵੀ ਨਾਲ ਦਰਜ ਕੀਤਾ ਹੈ। ਇਨ੍ਹਾਂ 105 ਕਵੀਆਂ ਵਿੱਚੋਂ 98 ਕਵੀ ਅਨੰਦਪੁਰੀ ਦਰਬਾਰ ਵਿੱਚ ਆਪਣੀ ਕਲਮ ਦੇ ਜੌਹਰ ਦਿਖਾਉਂਦੇ ਸਨ ਅਤੇ ਸੱਤ ਕਵੀ ਲੱਖੀ ਜੰਗਲ ਦੇ ਦਰਬਾਰ ਵਿੱਚ ਸ਼ਾਮਿਲ ਹੋਏ। ਇਨ੍ਹਾਂ ਕਵੀਆਂ ਤੋਂ ਬਿਨਾਂ ਗੁਰੂ ਦਸਮੇਸ਼ ਜੀ ਪਾਸ ਅਨੰਦਪੁਰ ਸਾਹਿਬ ਵਿੱਚ ਲਿਖਣ-ਪੜ੍ਹਨ ਦਾ ਕੰਮ ਕਰਨ ਵਾਲੇ ਮੁਨਸ਼ੀ, ਮੁਸੱਦੀ ਅਤੇ ਲਿਖਾਰੀ ਵੀ ਸਨ, ਜਿਨ੍ਹਾਂ ਦੀ ਗਿਣਤੀ 'ਗੁਰ ਬਿਲਾਸ' ਵਿੱਚ ਭਾਈ ਸੁੱਖਾ ਸਿੰਘ ਨੇ 36 ਦੱਸੀ ਹੈ। ਪ੍ਰੋ: ਪਦਮ ਨੇ 'ਦਰਬਾਰੀ ਰਤਨ' ਵਿੱਚ ਇਨ੍ਹਾਂ ਛੱਤੀਆਂ ਵਿੱਚੋਂ ਵੀਹ ਲਿਖਾਰੀਆਂ ਅਤੇ ਮੁਨਸ਼ੀਆਂ ਦੇ ਕੁਝ ਵੇਰਵੇ ਦਿੱਤੇ ਹਨ। ਗੁਰੂ ਗੋਬਿੰਦ ਸਿੰਘ ਜੀ ਪਾਸ ਜਿੱਥੇ ਕਿਲੇ, ਫ਼ੌਜਾਂ, ਅਸਤਬਲ, ਅਸਲ੍ਹਾ-ਖਾਨੇ ਅਤੇ ਅੰਨ, ਧਨ ਅਤੇ ਵਸਤਰਾਂ ਦੇ ਭੰਡਾਰ ਸਨ, ਉੱਥੇ ਉਨ੍ਹਾਂ ਨੇ ਆਪਣੀ ਲੋੜ ਅਨੁਸਾਰ ਲਿਖਤ-ਪੜ੍ਹਤ ਵਿਭਾਗ (ਸਕੱਤਰੇਤ) ਵੀ ਬਣਾਇਆ ਹੋਇਆ ਸੀ। ਹੋਰ ਕੰਮਾਂ ਤੋਂ ਇਲਾਵਾ ਗੁਰੂ ਦਰਬਾਰ ਵਿੱਚ ਆਉਂਦੀਆਂ ਰਸਦਾਂ ਅਤੇ ਰਕਮਾਂ ਦਾ ਰਿਕਾਰਡ ਤੇ ਹਿਸਾਬ ਇਸੇ ਵਿਭਾਗ ਵਿੱਚ ਰੱਖਿਆ ਜਾਂਦਾ ਸੀ।

ਲੱਖੀ ਜੰਗਲ ਦੇ ਕਵੀ ਦਰਬਾਰ ਬਾਰੇ ਪ੍ਰੋ: ਪਿਆਰਾ ਸਿੰਘ ਪਦਮ ਲਿਖਦੇ ਹਨ, 'ਅਨੰਦਪੁਰ-ਤਿਆਗ ਬਾਅਦ ਜੇ ਕੀਰਤਨ ਦੀਆਂ ਗੁੰਜਾਰਾਂ, ਢਾਡੀਆਂ ਦੀਆਂ ਵਾਰਾਂ ਤੇ ਕਵੀਆਂ ਦੀਆਂ ਕਾਵਿ-ਫੁਹਾਰਾਂ ਕਿਤੇ ਪਈਆਂ ਤਾਂ ਇਹ ਮਾਲਵੇ ਦਾ ਲੱਖੀ ਜੰਗਲ ਹੀ ਸੀ। ਗੁਰੂ ਸਾਹਿਬ ਨੇ ਇੱਥੇ ਹੀ ਉੱਚੀ 'ਸੱਦ' ਉਚਾਰੀ, 'ਸੁਣ ਕੇ ਸੱਦ ਮਾਹੀ ਦਾ ਮੇਹੀਂ ਪਾਣੀ ਘਾਹੁ ਮੁਤੋ ਨੇ।...' ਇਸ ਤੋਂ ਬਾਅਦ ਕਈ ਕਵੀਆਂ ਨੇ ਮਾਝਾਂ ਸੁਣਾਈਆਂ।'

ਇਹ ਕਵੀ ਗੁਰੂ ਘਰ ਦੇ ਸੱਚੇ ਪ੍ਰੇਮੀ ਸਨ। ਪ੍ਰੋ: ਪਦਮ ਅਨੁਸਾਰ ਕਵੀ ਬਿਹਾਰੀ ਉਦਾਸੀਆਂ ਦੀ ਦੀਵਾਨਾ ਸੰਪਰਦਾਇ ਦੇ ਮੁਖੀ ਸਾਧੂ ਸਨ ਅਤੇ ਲੱਖੀ ਜੰਗਲ ਵਿੱਚ ਆਪਣੀ ਸਾਧੂ ਮੰਡਲੀ ਸਮੇਤ ਹਾਜ਼ਰ ਹੋਏ ਸਨ। ਸ੍ਰੀ ਲਾਲ ਦਾਸ ਖ਼ਿਆਲੀ ਵੀ ਉਦਾਸੀ ਸਾਧੂਆਂ ਦੀ ਜਮਾਤ ਦੇ ਮਹੰਤ ਸਨ। ਗੁਰੂ ਨਾਲ ਇਨ੍ਹਾਂ ਕਵੀਆਂ ਦੀ ਪ੍ਰੀਤ ਕੇਵਲ ਸ਼ਬਦਾਂ ਤੱਕ ਹੀ ਸੀਮਤ ਨਹੀਂ ਸੀ। ਇਨ੍ਹਾਂ ਵਿੱਚੋਂ ਕਵੀ ਆਡਾ, ਜਾਦੋ ਰਾਇ ਅਤੇ ਲਾਲਦਾਸ ਖਿਆਲੀ ਦੱਖਣ ਵਿੱਚ ਨੰਦੇੜ ਤੱਕ ਗੁਰੂ ਜੀ ਦੇ ਨਾਲ ਗਏ ਸਨ।

ਪ੍ਰੋ: ਪਦਮ ਨੇ ਲੱਖੀ ਜੰਗਲ ਦੇ ਕਵੀ ਦਰਬਾਰ ਵਿੱਚ ਸ਼ਾਮਿਲ ਜਿਨ੍ਹਾਂ ਸੱਤ ਕਵੀਆਂ ਦੇ ਨਾਂ ਦਿੱਤੇ ਹਨ, ਅਸੀਂ ਇਸ ਕਵੀ ਦਰਬਾਰ ਵਿੱਚ ਉਨ੍ਹਾਂ ਕਵੀਆਂ ਦੀਆਂ ਕਾਵਿ-ਵੰਨਗੀਆਂ ਹੀ ਪੇਸ਼ ਕੀਤੀਆਂ ਹਨ।

## ਲੱਖੀ ਜੰਗਲ ਦਾ ਸੰਦੇਸ਼

ਲੱਖੀ ਜੰਗਲ ਉਹ ਅਸਥਾਨ ਹੈ ਜਿੱਥੇ ਗੁਰੂ ਗੋਬਿੰਦ ਸਿੰਘ ਜੀ ਨੇ ਮੁਕਤਸਰ ਦੀ ਜੰਗ ਤੋਂ ਬਾਅਦ ਅਤੇ ਤਲਵੰਡੀ ਸਾਬੋ ਵਿਖੇ ਪੱਕਾ ਟਿਕਾਣਾ ਬਣਾਉਣ ਤੋਂ ਪਹਿਲਾਂ ਕੁਝ ਸਮਾਂ ਬਤੀਤ ਕੀਤਾ। ਲੱਖੀ ਜੰਗਲ ਤੋਂ ਉਹ ਸੈਰ-ਸ਼ਿਕਾਰ ਕਰਨ ਲਈ, ਸਿੱਖੀ ਪ੍ਰਚਾਰ ਦੇ ਮਨੋਰਥ ਨਾਲ ਜਾਂ ਸੰਗਤਾਂ ਨੂੰ ਦਰਸ਼ਨ ਦੇਣ ਲਈ ਆਲੇ-ਦੁਆਲੇ ਦੇ ਪਿੰਡਾਂ ਵਿੱਚ ਜਾਂਦੇ ਰਹਿੰਦੇ ਸਨ। ਸਭ ਤੋਂ ਪਹਿਲਾਂ ਉਹ ਬਾਬਾ ਦਾਨ ਸਿੰਘ ਦੀ ਬੇਨਤੀ ਮੰਨ ਕੇ ਉਸ ਦੇ ਪਿੰਡ ਮਹਿਮਾ ਸਵਾਈ ਗਏ। 'ਮਹਿਮਾ' ਨਾਂ ਦੇ ਕਈ ਹੋਰ ਪਿੰਡਾਂ ਵਿੱਚ ਵਿਚਰਦੇ ਹੋਏ ਉਨ੍ਹਾਂ ਨੇ ਪਿੰਡ ਅਬਲੂ ਤੱਕ ਭਰਮਨ ਕੀਤਾ।

ਲੱਖੀ ਜੰਗਲ ਤੋਂ ਗੋਨਿਆਣੇ ਵੱਲ ਸੱਤ ਕਿਲੋਮੀਟਰ ਦੇ ਫਾਸਲੇ 'ਤੇ ਇਕ ਪਿੰਡ ਭੌਂਖੜੀ ਆਬਾਦ ਹੈ। ਇਸ ਪਿੰਡ ਦਾ ਇਤਿਹਾਸ ਬੜਾ ਵਚਿੱਤਰ ਹੈ। ਰਵਾਇਤ ਹੈ ਕਿ ਇਕ ਬਿਰਧ ਮਾਈ ਦੇ ਸਾਰੇ ਪੁੱਤਰ ਇਕ ਲੜਾਈ ਵਿੱਚ ਮਾਰੇ ਗਏ। ਦੁਸ਼ਮਣ ਦੇ ਦਬਾਅ ਅੱਗੇ ਉਸ ਦੇ ਕਬੀਲੇ ਦੇ ਲੋਕ ਆਪਣੀ ਹਾਰ ਮੰਨ ਕੇ ਨੱਸ ਤੁਰੇ ਪਰ ਇਸ ਬਿਰਧ ਮਾਈ ਨੇ ਸੰਕਟ ਦੀ ਇਸ ਘੜੀ ਵਿੱਚ ਬੜਾ ਹੌਸਲਾ ਤੇ ਦ੍ਰਿੜ੍ਹਤਾ ਦਿਖਾਈ। ਆਪਣੇ ਕਬੀਲੇ ਨਾਲ ਨੱਸੀ ਜਾਂਦੀ ਉਹ ਭੌਂ ਕੇ ਖੜ੍ਹ ਗਈ ਅਤੇ ਆਪਣੇ ਦੁਸ਼ਮਣਾਂ

ਦੇ ਚੰਗੇ ਦੰਦ ਖੱਟੇ ਕੀਤੇ। ਬਿਰਧ ਮਾਤਾ ਦੇ ਭੌਂ ਕੇ ਖੜ੍ਹ ਜਾਣ ਦੀ ਘਟਨਾ ਤੋਂ ਇਸ ਥਾਂ ਵਸੇ ਪਿੰਡ ਦਾ ਨਾਂ ਭੌਂਖੜੀ ਪੈ ਗਿਆ। ਗੁਰੂ ਗੋਬਿੰਦ ਸਿੰਘ ਜੀ ਨੂੰ ਬਹਾਦਰ ਲੋਕਾਂ ਦੀਆਂ ਗੱਲਾਂ ਬਹੁਤ ਭਾਉਂਦੀਆਂ ਸਨ। ਇਹੋ ਜਿਹੀਆਂ ਘਟਨਾਵਾਂ ਅਤੇ ਥਾਵਾਂ ਸਾਹਸਹੀਣ ਹੋ ਚੁੱਕੀ ਕੌਮ ਲਈ ਪ੍ਰੇਰਨਾ ਦਾ ਸਰੋਤ ਬਣ ਸਕਦੀਆਂ ਹਨ। ਇਸ ਲਈ ਗੁਰੂ ਜੀ ਇਸ ਪਿੰਡ ਨੂੰ ਉਚੇਚਾ ਵੇਖਣ ਗਏ। ਕਹਿੰਦੇ ਹਨ, ਦਸਮ ਪਾਤਸ਼ਾਹ ਤੋਂ ਪਹਿਲਾਂ ਇਸ ਪਿੰਡ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਤੇਗ਼ ਬਹਾਦਰ ਜੀ ਵੀ ਆਏ ਸਨ ਪਰ ਪਿੰਡ ਵਿੱਚ ਗੁਰਦੁਆਰਾ ਗੁਰੂ ਹਰਿਰਾਇ ਜੀ ਦੇ ਆਗਮਨ ਦੀ ਯਾਦ ਵਿੱਚ ਹੀ ਬਣਿਆ ਹੋਇਆ ਹੈ। ਕੁਝ ਸਮੇਂ ਤੋਂ ਇਸ ਪਿੰਡ ਦੇ ਲੋਕਾਂ ਨੇ ਆਪਣੇ ਪਿੰਡ ਦਾ ਨਾਂ 'ਗੁਰੂ ਹਰਿ ਰਾਇਪੁਰ ਸਾਹਿਬ' ਰੱਖ ਲਿਆ ਹੈ।

ਪੁਰਾਤਨ ਇਤਿਹਾਸਾਂ ਅਨੁਸਾਰ ਲੱਖੀ ਜੰਗਲ ਦੀ ਇਕ ਘਟਨਾ ਬਹੁਤ ਪ੍ਰਸਿੱਧ ਹੈ। ਜਦੋਂ ਗੁਰੂ ਗੋਬਿੰਦ ਸਿੰਘ ਲੱਖੀ ਜੰਗਲ ਵਿਖੇ ਠਹਿਰੇ ਹੋਏ ਸਨ ਤਾਂ ਮਹਿਮੇ ਸਰਜੇ ਦੇ ਚੌਧਰੀ ਭਾਈ ਸੂਮੇ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਉਹ ਹਰ ਰੋਜ਼ ਘਰੋਂ ਗੁਰੂ ਜੀ ਲਈ ਦੁੱਧ ਲੈ ਕੇ ਆਉਂਦਾ ਸੀ। ਦੁੱਧ ਛੱਕ ਕੇ ਗੁਰੂ ਜੀ ਬਹੁਤ ਪ੍ਰਸੰਨ ਹੁੰਦੇ। 'ਸਾਖੀ ਪੋਥੀ' ਅਨੁਸਾਰ ਇਕ ਦਿਨ ਗੁਰੂ ਜੀ ਨੇ ਬਚਨ ਕੀਤਾ, 'ਸੂਮਿਆ, ਦੁੱਧ ਬੂਰੀ ਮਾਲੀ (ਮੱਝ) ਕਾ ਹੈ?'

ਓਨ ਆਖਿਆ, 'ਆਹੋ ਗੁਰੂ ਜੀ।'....

(ਇਕ ਦਿਨ ਮਹਿਮੇ ਸੂਮੇ ਦੇ ਮਨ ਵਿੱਚ ਆਈ), 'ਗੁਰੂ ਦੀ ਕਰਾਮਾਤ ਦੇਖੀਏ।' ਫੇਰ (ਉਹ) ਕਾਲੀ ਮਾਲੀ ਕਾ ਦੁੱਧ ਲੈ ਗਿਆ। ਗੁਰੂ ਜੀ ਕਹਿੰਦੇ, 'ਸੂਮਿਆ, ਕਰਾਮਾਤ ਮੰਗਦਾ ਹੈਂ? ਅੱਗੇ ਬੂਰੀ ਮਾਲੀ ਕਾ ਦੁੱਧ ਲਿਆਂਵਦਾ ਸੀ, ਅੱਜ ਕਾਲੀ ਮਾਲੀ ਕਾ ਆਂਦਾ?'

ਸੂਮੇ ਆਖਿਆ, 'ਜੀ ਤੀਮੀ ਨੇ ਬਦਲ ਦਿੱਤਾ।'

'ਗੁਰੂ ਜੀ ਕਹਿੰਦੇ, 'ਕਰਾਮਾਤ ਚਾਹੁੰਦਾ ਸੀ। ਕਰਾਮਾਤ ਇਸ ਅਸਥਾਨ ਵਿੱਚ ਹੋਊ।' (ਪੰਨਾ : 71-72)

ਕੁਝ ਸਮਾਂ ਪਾ ਕੇ ਕਰਾਮਾਤ ਇਸ ਅਸਥਾਨ ਵਿੱਚ ਹੋਈ ਕਿ ਇਹ ਥਾਂ ਖਾਲਸਾ ਪੰਥ ਦਾ ਗੜ੍ਹ (ਕਿਲਾ) ਬਣ ਗਿਆ। 'ਮਾਲਵਾ ਸਿੱਖ ਇਤਿਹਾਸ' ਵਿੱਚ ਸੰਤ ਵਿਸਾਖਾ ਸਿੰਘ ਲਿਖਦੇ ਹਨ, 'ਇਸ ਤੋਂ ਉਪਰੰਤ ਇਹ ਅਸਥਾਨ ਖਾਲਸਾ ਪੰਥ ਦੀ ਬੜੀ ਭਾਰੀ ਛਾਉਣੀ ਦਾ ਕੰਮ ਦਿੰਦਾ ਰਿਹਾ ਅਤੇ ਖਾਲਸਾ ਦਲ ਹਰ ਔਕੜ ਸਮੇਂ ਇਥੇ ਨਿਵਾਸ ਕਰਦਾ ਰਿਹਾ। ਵੱਡੇ ਘੱਲੂਘਾਰੇ ਸਮੇਂ ਸਿੰਘਾਂ ਨੇ ਇਥੇ ਠਹਿਰ ਕੇ ਜ਼ਖ਼ਮੀਆਂ ਦਾ ਇਲਾਜ ਕੀਤਾ। ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਬੇਅਦਬੀ ਰੋਕਣ ਲਈ ਬਾਬਾ ਦੀਪ ਸਿੰਘ ਜੀ ਸ਼ਹੀਦ ਨੇ ਇਥੇ ਖਾਲਸਾ ਜੀ ਦੇ ਇਕ ਦੀਵਾਨ ਵਿੱਚ ਅਪੀਲ ਕੀਤੀ, ਜਿਸ ਦਾ ਅਸਰ ਇਹ ਹੋਇਆ ਕਿ ਪੰਜ ਹਜ਼ਾਰ ਚੋਣਵੇਂ ਜਵਾਨ ਬਾਬਾ ਜੀ ਦੇ ਨਾਲ ਤਿਆਰ ਹੋ ਗਏ। ਇਸ ਦਲ ਨੇ ਅਰਦਾਸਾ ਸੋਧ ਕੇ ਸ੍ਰੀ ਅੰਮ੍ਰਿਤਸਰ ਜੀ ਵੱਲ ਚਾਲੇ ਪਾਏ। ਇਸ ਤੋਂ ਇਲਾਵਾ ਖਾਲਸਾ ਪੰਥ ਦੇ ਪ੍ਰਸਿੱਧ ਆਗੂ ਬਾਬਾ ਗੁਰਬਖਸ਼ ਸਿੰਘ (ਬੰਦਾ ਬਹਾਦਰ), ਨਵਾਬ ਕਪੂਰ ਸਿੰਘ, ਸ. ਜੱਸਾ ਸਿੰਘ ਰਾਮਗੜ੍ਹੀਆ, ਸ. ਝੰਡਾ ਸਿੰਘ ਭੰਗੀ ਆਦਿ ਨੇ ਇਸ ਅਸਥਾਨ ਦੀ ਯਾਤਰਾ ਕੀਤੀ।' (ਪੰਨਾ : 218)

ਲੱਖੀ ਜੰਗਲ ਖਾਲਸਾ ਪੰਥ ਦੀ ਸ਼ਕਤੀ ਦਾ ਸੋਮਾ ਬਣ ਗਿਆ। ਇਸ ਅਸਥਾਨ ਦੀ ਪ੍ਰੇਰਨਾ ਅਤੇ ਦਸਮ ਪਾਤਸ਼ਾਹ ਦੇ ਆਸ਼ੀਰਵਾਦ ਨਾਲ ਸਿੱਧੂ-ਬਰਾੜ ਖਾਨਦਾਨ ਦੇ ਸੂਰਮਿਆਂ ਨੇ ਆਪਣੀਆਂ ਬਾਦਸ਼ਾਹੀਆਂ ਕਾਇਮ ਕੀਤੀਆਂ। ਸਮੇਂ-ਸਮੇਂ ਦੂਜੀਆਂ ਮਿਸਲਾਂ ਦੇ ਜਥੇਦਾਰ ਵੀ ਇਸ ਅਸਥਾਨ ਤੋਂ ਸ਼ਕਤੀ ਪ੍ਰਾਪਤ ਕਰਦੇ ਰਹੇ ਅਤੇ ਉਹ ਪੰਜਾਬ ਵਿੱਚ ਖਾਲਸਾ ਰਾਜ ਸਥਾਪਿਤ ਕਰਨ ਵਿੱਚ ਸਫਲ ਹੋਏ।

ਇਸ ਲੇਖਕ ਨੂੰ 6 ਮਈ 1999 ਨੂੰ ਗੁਰਦੁਆਰਾ ਲੱਖੀਸਰ ਲੱਖੀ ਜੰਗਲ ਦੀ ਯਾਤਰਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਬਠਿੰਡਾ ਵਿੱਚ ਰੋਜ਼ਾਨਾ 'ਅਜੀਤ' ਦੇ ਸਟਾਫ਼ ਰਿਪੋਰਟਰ ਸ਼੍ਰੀ ਹੁਕਮ ਚੰਦ ਸ਼ਰਮਾ ਨੇ 'ਅਜੀਤ' ਦੀ ਟੀਮ ਨੂੰ ਇਸ ਸਾਰੇ ਇਲਾਕੇ ਦੀ ਯਾਤਰਾ ਕਰਾਈ। ਲੱਖੀ ਜੰਗਲ ਵਿੱਚ ਵੀ ਅਸੀਂ ਸ਼ਰਮਾ ਜੀ ਦੇ ਨਾਲ ਹੀ ਗਏ। ਗੁਰਦੁਆਰਾ ਲੱਖੀ ਜੰਗਲ ਦੀ ਇਮਾਰਤ ਬਹੁਤ ਵਿਸ਼ਾਲ ਤੇ ਪ੍ਰਭਾਵਸ਼ਾਲੀ ਹੈ। ਨਾਲ ਹੀ ਖੁੱਲ੍ਹੇ-ਡੁੱਲ੍ਹੇ ਸਰੋਵਰ ਵਿੱਚ ਜਲ ਠਾਠਾਂ ਮਾਰਦਾ ਹੈ। ਪਿੱਪਲ, ਬੋਹੜ, ਨਿੰਮ, ਜੰਡ ਅਤੇ ਵਣ ਦੇ ਉੱਚੇ ਲੰਮੇ ਰੁੱਖ ਇਸ ਅਸਥਾਨ ਨੂੰ ਹਰਿਆਲੀ ਪ੍ਰਦਾਨ ਕਰਦੇ ਹਨ।

ਗੁਰਦੁਆਰੇ ਦੀ ਪੁਰਾਣੀ ਇਮਾਰਤ ਰਿਆਸਤ ਫਰੀਦਕੋਟ ਦੇ ਮਹਾਰਾਜਾ ਹਰਿੰਦਰ ਸਿੰਘ ਨੇ ਬਣਵਾਈ ਸੀ। ਪਹਿਲੋਂ-ਪਹਿਲ ਸਰੋਵਰ ਦੀ ਸੇਵਾ ਵੀ ਮਹਾਰਾਜਾ ਫਰੀਦਕੋਟ ਨੇ ਹੀ ਕੀਤੀ ਸੀ। ਮੌਜੂਦਾ ਇਮਾਰਤ ਨੂੰ ਮੁਕੰਮਲ ਕਰਨ ਵਿੱਚ ਗੋਨਿਆਣਾ ਸਥਿਤ ਸੇਵਾ ਪੰਥੀ ਟਿਕਾਣਾ ਭਾਈ ਜਗਤਾ ਜੀ ਸਾਹਿਬ ਦੇ ਮਹੰਤ ਬਾਬਾ ਤੀਰਥ ਸਿੰਘ ਜੀ ਨੇ ਵੀ ਯੋਗਦਾਨ ਪਾਇਆ ਹੈ।

ਗੁਰਦੁਆਰਾ ਸਾਹਿਬ ਉੱਤੇ ਸੋਨੇ ਦਾ ਕਲਸ ਚੜ੍ਹਾਉਣ ਅਤੇ ਸੁਨਹਿਰੀ ਖੰਡੇ ਦੀ ਸੇਵਾ, ਸੇਵਾ-ਪੰਥੀ ਸੰਪਰਦਾਇ ਵੱਲੋਂ

ਕੀਤੀ ਗਈ ਹੈ। ਇਸ ਸਮੇਂ ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨਾਲ ਸਬੰਧਿਤ ਹੈ ਪਰ ਇਸ ਦੀ ਸੇਵਾ-ਸੰਭਾਲ ਬੁੱਢਾ ਦਲ ਦੇ ਨਿਹੰਗ ਸਿੰਘ ਕਰਦੇ ਹਨ। ਗੁਰਦੁਆਰਾ ਸਾਹਿਬ ਵਿੱਚ ਨਿਲੰਬਰੀ ਨਿਸ਼ਾਨ ਝੂਲ ਰਿਹਾ ਹੈ ਅਤੇ ਜਥੇਦਾਰ ਲਖਬੀਰ ਸਿੰਘ ਗ੍ਰੰਥੀ ਸਿੰਘ ਵਜੋਂ ਸੇਵਾ ਨਿਭਾ ਰਹੇ ਹਨ।

ਕੁਝ ਪੁਸਤਕਾਂ ਇਹ ਸੂਚਨਾ ਵੀ ਦਿੰਦੀਆਂ ਹਨ ਕਿ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਵੀ ਇਸ ਅਸਥਾਨ 'ਤੇ ਪਧਾਰੇ ਸਨ। ਇਸ ਅਸਥਾਨ 'ਤੇ ਹਰ ਪੂਰਨਮਾਸ਼ੀ ਨੂੰ ਉਚੇਚੇ ਦੀਵਾਨ ਸਜਦੇ ਹਨ। ਵਿਸਾਖੀ ਅਤੇ ਮਾਘੀ ਦੇ ਅਵਸਰ 'ਤੇ ਹਰ ਸਾਲ ਜੋੜ-ਮੇਲਾ ਭਰਦਾ ਹੈ। ਗੁਰਦੁਆਰਾ ਲੱਖੀ ਜੰਗਲ ਦੇ ਨਾਂ 75 ਕਿੱਲੇ ਜ਼ਮੀਨ ਹੈ।

'ਲੱਖੀ ਜੰਗਲ' ਦਾ ਸ਼ਬਦ ਉਚਾਰਨ ਕਰਨ ਨਾਲ ਸਿੱਖ ਭਾਵਨਾ ਦੀਆਂ ਕਈ ਪਰਤਾਂ ਖੁੱਲ੍ਹਦੀਆਂ ਹਨ। ਲੱਖੀ ਜੰਗਲ ਆਪਣੇ ਗੁਰੂ ਤੋਂ ਵਿਛੜੀਆਂ ਸੰਗਤਾਂ ਦੇ ਮਿਲਾਪ ਦਾ ਪ੍ਰਤੀਕ ਹੈ। ਲੱਖੀ ਜੰਗਲ ਸਿੱਖ ਪੰਥ ਦੀ ਸੁਰੱਖਿਆ ਅਤੇ ਹਰਿਆਲੀ (ਪ੍ਰਫੁੱਲਤਾ) ਦਾ ਨਿਸ਼ਾਨ ਹੈ। ਲੱਖੀ ਜੰਗਲ ਗੁਰੂ ਦੇ ਰੰਗ ਵਿੱਚ ਰੰਗੇ ਕਵੀਆਂ ਦੀ ਉਡਾਣ ਹੈ। ਲੱਖੀ ਜੰਗਲ ਚੜ੍ਹਦੀ ਕਲਾ ਦੀ ਪ੍ਰੇਰਨਾ ਅਤੇ ਸਾਹਸ ਦਾ ਸਰੋਤ ਹੈ। ਲੱਖੀ ਜੰਗਲ ਸੰਘਰਸ਼ ਦੇ ਝੱਖੜ-ਝਾਂਜੇ ਤੋਂ ਬਾਅਦ ਚੜ੍ਹਿਆ ਨਵੀਆਂ ਉਮੀਦਾਂ ਦਾ ਸੂਰਜ ਹੈ। ਜਿਨ੍ਹਾਂ ਨੂੰ ਉੱਚੀਆਂ ਉਚੇਰੀਆਂ 'ਤੇ ਦੁਰਾਡੀਆਂ ਮੰਜ਼ਿਲਾਂ ਦੀ ਤਾਂਘ ਹੈ, ਉਹ ਸੂਰਜ ਦੇ ਸੰਗੀ ਬਣ ਕੇ ਹੀ ਮੰਜ਼ਿਲ 'ਤੇ ਪਹੁੰਚ ਸਕਦੇ ਹਨ।

• • •

# 52

## ਫੱਤੂ ਸੰਮੂ ਦੀਆਂ ਟਾਹਲੀਆਂ ਕਿੱਥੇ ਹਨ ?

ਲੱਖੀ ਜੰਗਲ ਤੋਂ ਗੁਰੂ ਗੋਬਿੰਦ ਸਿੰਘ ਜੀ ਦਸ-ਬਾਰਾਂ ਪਿੰਡਾਂ ਵਿਚੀਂ ਹੁੰਦੇ ਹੋਏ ਤਲਵੰਡੀ ਸਾਬੋ ਪਹੁੰਚੇ। ਹਰ ਪਿੰਡ ਵਿੱਚ ਕੋਈ ਨਾ ਕੋਈ ਅਲੋਕਾਰ ਘਟਨਾ ਵਾਪਰਦੀ ਰਹੀ। ਪਰ ਇਸ ਤੋਂ ਪਹਿਲਾਂ ਕਿ ਅਸੀਂ ਉਨ੍ਹਾਂ ਪਿੰਡਾਂ ਵਿਚੀਂ ਗੁਰੂ ਜੀ ਦੇ ਸਫ਼ਰ ਦਾ ਹਾਲ ਲਿਖੀਏ, ਅਸੀਂ ਮਾਲਵੇ ਵਿੱਚ ਗੁਰੂ ਦਸ਼ਮੇਸ਼ ਜੀ ਦੇ ਸਫ਼ਰਾਂ ਦੀ ਇਕ ਗੁਆਚੀ ਹੋਈ ਕੜੀ ਦਾ ਵਰਨਣ ਕਰਨਾ ਚਾਹੁੰਦੇ ਹਾਂ, ਜਿਸ ਨੂੰ ਲੱਭਣ ਦਾ ਸੁਭਾਗ ਸਾਨੂੰ ਪ੍ਰਾਪਤ ਹੋਇਆ ਹੈ।

ਮੁਕਤਸਰ ਦੇ ਨੇੜੇ ਪਿੰਡ ਹਰੀਕੇ ਕਲਾਂ ਵਿੱਚ ਫੱਤੂ ਸੰਮੂ ਨਾਂ ਦੇ ਦੋ ਮੁਸਲਮਾਨ ਡੋਗਰਾਂ ਨੇ ਦਸਮ ਪਾਤਸ਼ਾਹ ਦੀ ਬਹੁਤ ਸੇਵਾ ਕੀਤੀ ਸੀ। ਇਸ ਪਿੰਡ ਵਿੱਚ ਰਾਤ ਨੂੰ ਜਦੋਂ ਗੁਰੂ ਜੀ ਸੌਣ ਲੱਗੇ ਤਾਂ ਉਨ੍ਹਾਂ ਨੇ ਹਰੀਕੇ ਸਰਦਾਰਾਂ ਨੂੰ ਕਿਹਾ ਕਿ ਅੱਜ ਰਾਤ ਸਾਡੇ ਪਲੰਘ 'ਤੇ ਪਹਿਰਾ ਤੁਸੀਂ ਦੇਣਾ ਪਰ ਹਰੀਕੇ ਸਰਦਾਰ ਆਪ ਤਾਂ ਘਰੀਂ ਜਾ ਕੇ ਸੌਂ ਗਏ ਅਤੇ ਪਹਿਰੇ ਉੱਤੇ ਆਪਣੇ ਟਹਿਲੀਏ ਭਾਈ ਫੱਤੂ ਅਤੇ ਸੰਮੂ ਨੂੰ ਬਿਠਾ ਗਏ। ਰਾਤ ਨੂੰ ਤਿੰਨ ਵਾਰ ਗੁਰੂ ਜੀ ਨੇ ਜਾਗ ਕੇ ਪੁੱਛਿਆ, 'ਕੋਈ ਹਰੀਕਾ ਹੈ ਜਾਗਦਾ?' ਤਾਂ ਤਿੰਨੇ ਵਾਰ ਫੱਤੂ ਸੰਮੂ ਨੇ ਉੱਤਰ ਦਿੱਤਾ, 'ਜੀ ਪਾਤਸ਼ਾਹ, ਡੋਗਰ ਹਾਂ ਜਾਗਦੇ।'

ਗੁਰੂ ਜੀ ਨੇ ਬਚਨ ਕੀਤਾ, 'ਜਿਸ ਦੀ ਬਖਸ਼ ਹੋਂਦੀ ਹੈ ਸੋਈ ਲੈਂਦਾ ਹੈ। ਹਰੀਕੇ ਸੁੱਤੇ ਰਹੇ, ਡੋਗਰ ਲੈ ਗਏ। ਨੈਇ ਤੇ ਬਸਦੇ ਰਹੋ, ਤੁਮਾਰੀ ਚੌਧਰਾਈ।'

ਡੋਗਰਾਂ ਨੇ ਨੇੜੇ ਆਇ ਕੇ ਮੱਥਾ ਟੇਕਿਆ। (ਸਾਖੀ ਪੋਥੀ, ਪੰਨਾ : 61-62)

'ਨੈਇ ਤੇ ਬਸਦੇ ਰਹੋ' ਦਾ ਭਾਵ ਹੈ—ਤੁਸੀਂ ਸਤਲੁਜ ਨਦੀ ਦੇ ਕਿਨਾਰੇ ਵਸਦੇ ਰਹੋ, ਇਥੇ ਤੁਹਾਡੀ ਚੌਧਰ ਹੋਏਗੀ।

ਗਿ: ਗਿਆਨ ਸਿੰਘ ਅਨੁਸਾਰ ਫੱਤੂ ਸੰਮੂ ਡੋਗਰ ਭਰਾਵਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ 'ਅਸੀਂ ਇਥੇ (ਹਰੀਕੇ ਸਰਦਾਰਾਂ ਪਾਸ) ਪਾਹੀ (ਨੌਕਰ) ਵਸਦੇ ਹਾਂ। ਇਹ ਵੱਡਾ ਦੁੱਖ ਹੈ। ਸਾਨੂੰ ਜ਼ਿਮੀਂਦਾਰਾ ਸੁਤੰਤਰ ਮਿਲੇ। ਦੂਜੇ ਦਿਨ ਗੁਰੂ ਜੀ ਉਨ੍ਹਾਂ ਸਮੇਤ ਸੈਰ-ਸ਼ਿਕਾਰ ਕਰਦੇ ਦਸ-ਬਾਰਾਂ ਕੋਹ ਨਿਕਲ ਗਏ। ਦੁਪਹਿਰ ਨੂੰ ਇਕ ਟਾਹਲੀ ਦੇ ਬ੍ਰਿਛ ਹੇਠ ਬੈਠੇ। ਮਹਾਰਾਜ ਜੀ ਨੇ ਫ਼ਰਮਾਇਆ, ਜਿੰਨੀ ਜ਼ਮੀਨ ਚਾਹੀਦੀ ਹੈ, ਇਥੇ ਘੋੜਾ ਫੇਰ ਲਓ। ਏਸ ਹੁਕਮ ਅਨੁਸਾਰ ਉਨ੍ਹਾਂ ਨੇ ਦੋਹ ਪਿੰਡਾਂ ਦੀ ਜ਼ਮੀਨ ਰੋਕ ਕੇ ਮੋੜ੍ਹੀਆਂ ਗੱਡ ਲਈਆਂ। ਜਿਨ੍ਹਾਂ ਦਾ ਨਾਂ ਹੁਣ ਫੱਤੂ ਸੰਮੂ ਦੀਆਂ ਟਾਹਲੀਆਂ ਪ੍ਰਸਿੱਧ ਹੈ।' (ਤਵਾਰੀਖ ਗੁਰੂ ਖਾਲਸਾ, ਭਾਗ ਪਹਿਲਾ, ਪੰਨਾ : 1053)

ਇਸ ਤੋਂ ਬਾਅਦ ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿੱਚ 'ਟਾਹਲੀਆਂ ਫੱਤੂ ਸੰਮੂ ਕੀ' ਦੇ ਅੰਦਰਾਜ ਹੇਠ ਇਨ੍ਹਾਂ ਟਾਹਲੀਆਂ ਦਾ ਅਤਾ-ਪਤਾ ਇਸ ਤਰ੍ਹਾਂ ਦੱਸਿਆ ਹੈ, 'ਫ਼ਿਰੋਜ਼ਪੁਰ ਦੇ ਜ਼ਿਲ੍ਹੇ ਮੁਕਤਸਰ ਤੋਂ 15 ਕੋਹ ਵਾਯਵੀ ਕੋਣ ਇਕ ਪਿੰਡ ਜੋ ਫੱਤੂ ਅਤੇ ਸੰਮੂ ਨਾਮਕ ਡੋਗਰਾਂ ਨੇ ਵਸਾਇਆ। ਇਨ੍ਹਾਂ ਦੋਵਾਂ ਭਾਈਆਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਪ੍ਰੇਮ-ਭਾਵ ਨਾਲ ਸੇਵਾ ਕੀਤੀ। ਵਿਦਾਇਗੀ ਵੇਲੇ ਲੁੰਗੀ ਅਤੇ ਖੇਸ ਅਰਪਿਆ। ਜਿਥੇ ਕਲਗੀਧਰ ਵਿਰਾਜੇ ਸਨ, ਹੁਣ ਉਹ ਥਾਂ ਸ਼ੇਰਗੜ੍ਹ ਵਿਚ ਹੈ।'

ਇਸ ਤੋਂ ਇਲਾਵਾ ਮਹਾਨ ਕੋਸ਼ ਵਿੱਚ 'ਸ਼ੇਰਗੜ੍ਹ' ਬਾਰੇ ਹੋਰ ਸੂਚਨਾ ਇਸ ਤਰ੍ਹਾਂ ਦਿੱਤੀ ਹੈ—'ਇਕ ਪਿੰਡ ਜੋ ਜ਼ਿਲ੍ਹਾ ਫਿਰੋਜ਼ਪੁਰ ਤਹਿਸੀਲ ਥਾਣਾ ਜਲਾਲਾਬਾਦ ਵਿੱਚ ਹੈ, ਰੇਲਵੇ ਸਟੇਸ਼ਨ ਜਲਾਲਾਬਾਦ ਤੋਂ ਉੱਤਰ ਵੱਲ ਪੰਜ-ਛੀ ਮੀਲ ਹੈ। ਇਸ ਪਿੰਡ ਤੋਂ ਪੂਰਬ ਵੱਲ ਸਮੀਪ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ, ਟਾਹਲੀਆਂ ਫੱਤੂ ਸੰਮੀ ਕੀਆਂ ਪਾਸ ਗੁਰਦੁਆਰਾ ਹੈ।.... ਨਾਲ 85 ਘੁਮਾਉਂ ਜ਼ਮੀਨ ਸੀ, ਹੁਣ 30 ਘੁਮਾਉਂ ਬਾਕੀ ਹੈ। ਅਕਾਲੀ ਸਿੰਘ ਸੇਵਾਦਾਰ ਹਨ।'

ਟਾਹਲੀਆਂ ਫੱਤੂ ਸੰਮੂ ਅਤੇ ਪਿੰਡ ਸ਼ੇਰਗੜ੍ਹ ਬਾਰੇ 'ਮਹਾਨ ਕੋਸ਼' ਦੀ ਉਪਰੋਕਤ ਸੂਚਨਾ ਕਾਫ਼ੀ ਹੱਦ ਤੱਕ ਮੁਕੰਮਲ ਹੈ, ਪਰ ਇਸ ਲੇਖਕ ਨੇ ਜਦੋਂ ਜਲਾਲਾਬਾਦ ਦੇ ਨੇੜੇ ਪਿੰਡ ਸ਼ੇਰਗੜ੍ਹ ਬਾਰੇ ਪੁੱਛਗਿੱਛ ਕੀਤੀ ਤਾਂ ਪਤਾ ਲੱਗਾ ਹੈ ਕਿ ਇਸ ਖੇਤਰ ਵਿੱਚ 'ਸ਼ੇਰਗੜ੍ਹ' ਨਾਂ ਦਾ ਕੋਈ ਪਿੰਡ ਨਹੀਂ ਹੈ, ਨਾ ਹੀ 'ਟਾਹਲੀਆਂ ਫੱਤੂ ਸੰਮੂ' ਨਾਂ ਦਾ ਕੋਈ ਗੁਰਦੁਆਰਾ ਹੈ। ਸਾਡੇ ਲਈ ਇਹ

ਬੜੀ ਹੈਰਾਨੀ ਦੀ ਗੱਲ ਸੀ ਕਿ 'ਮਹਾਨ ਕੋਸ਼' ਦੀ ਸੂਚਨਾ ਅਨੁਸਾਰ ਜਲਾਲਾਬਾਦ ਦੇ ਨੇੜੇ ਨਾ ਤਾਂ ਕਿਤੇ ਪਿੰਡ 'ਸ਼ੇਰਗੜ੍ਹ' ਲੱਭਾ ਅਤੇ ਨਾ ਹੀ ਕਿਤੇ ਗੁਰਦੁਆਰਾ 'ਫੱਤੂ ਸੰਮੂ ਦੀਆਂ ਟਾਹਲੀਆਂ' ਮਿਲਿਆ।

ਇਸ ਸਥਿਤੀ ਨੇ ਇਸ ਸਵਾਲ ਨੂੰ ਜਨਮ ਦਿੱਤਾ, 'ਤਾਂ ਫੇਰ ਫੱਤੂ ਸੰਮੂ ਦੀਆਂ ਟਾਹਲੀਆਂ ਹਨ ਕਿੱਥੇ? ਇਸ ਅਸਥਾਨ ਨੂੰ ਲੱਭਣਾ ਚਾਹੀਦਾ ਹੈ।'

ਰੋਜ਼ਾਨਾ 'ਅਜੀਤ' ਜਲੰਧਰ ਦੇ ਪੱਤਰਕਾਰ ਪੰਜਾਬ ਦੇ ਹਰ ਛੋਟੇ-ਵੱਡੇ ਸ਼ਹਿਰ ਅਤੇ ਕਸਬੇ ਵਿੱਚ ਮੌਜੂਦ ਹਨ। ਕਈ ਪਾਸੇ ਟੋਲ-ਟੱਕਰਾਂ ਮਾਰਨ ਪਿੱਛੋਂ ਇਕ ਦਿਨ ਮੈਂ ਗੁਰੂ ਹਰਿ ਸਹਾਏ ਵਿੱਚ 'ਅਜੀਤ' ਦੇ ਪੱਤਰਕਾਰ ਸ੍ਰੀ ਜਗਦੀਸ਼ ਸਿੰਘ ਥਿੰਦ ਨੂੰ ਫ਼ੋਨ 'ਤੇ ਆਖਿਆ, 'ਤੁਹਾਡੇ ਇਲਾਕੇ ਵਿੱਚ ਇਕ ਇਤਿਹਾਸਕ ਅਸਥਾਨ 'ਟਾਹਲੀਆਂ ਫੱਤੂ ਸੰਮੂ ਦੀਆਂ' ਗੁਆਚਿਆ ਹੋਇਆ ਹੈ। ਉਸ ਨੂੰ ਲੱਭਣ ਵਿੱਚ ਸਾਡੀ ਮਦਦ ਕਰੋ।' ਥਿੰਦ ਸਾਹਿਬ ਨੇ ਮੇਰੀ ਗੱਲ ਪੱਲੇ ਬੰਨ੍ਹ ਲਈ।

ਦੋ ਕੁ ਮਹੀਨੇ ਗੁਜ਼ਰੇ ਤਾਂ ਇਕ ਦਿਨ ਅਚਾਨਕ ਥਿੰਦ ਸਾਹਿਬ 'ਅਜੀਤ' ਭਵਨ ਜਲੰਧਰ ਵਿੱਚ ਆ ਕੇ ਮੈਨੂੰ ਕਹਿਣ ਲੱਗੇ, 'ਸਾਥੀ ਜੀ, ਫੱਤੂ ਸੰਮੂ ਦੀਆਂ ਟਾਹਲੀਆਂ ਲੱਭ ਗਈਆਂ ਹਨ।' ਇਹ ਖ਼ੁਸ਼ਖ਼ਬਰੀ ਸੁਣ ਕੇ ਮੇਰਾ ਚਿਹਰਾ ਭਖ ਉੱਠਿਆ। ਮੇਰੇ ਪੁੱਛਣ 'ਤੇ ਥਿੰਦ ਜੀ ਨੇ ਦੱਸਿਆ ਕਿ ਫੱਤੂ ਸੰਮੂ ਦੀਆਂ ਟਾਹਲੀਆਂ ਵਾਲਾ ਪਿੰਡ ਹੈ ਤਾਂ ਜਲਾਲਾਬਾਦ ਦੇ ਨੇੜੇ ਹੀ ਪਰ ਉਸ ਦਾ ਨਾਂ 'ਸ਼ੇਰਗੜ੍ਹ' ਨਹੀਂ, 'ਸ਼ੇਰ ਮੁਹੰਮਦ ਮਾਹੀਗੀਰ' ਹੈ। ਉਸ ਪਿੰਡ ਦੇ ਲੋਕ ਦੱਸਦੇ ਹਨ ਕਿ ਇਸ ਪਿੰਡ ਵਿੱਚ ਫੱਤੂ ਸੰਮੂ ਦੀਆਂ ਟਾਹਲੀਆਂ ਵੀ ਹਨ ਅਤੇ ਉਨ੍ਹਾਂ ਦੀਆਂ ਕਬਰਾਂ ਵੀ ਹਨ। ਇਕ ਕਬਰ ਉੱਤੇ ਹਰ ਸਾਲ ਮੇਲਾ ਲੱਗਦਾ ਹੈ।' ਮੈਂ ਥਿੰਦ ਸਾਹਿਬ ਦਾ ਧੰਨਵਾਦ ਕਰਦਿਆਂ ਆਖਿਆ, 'ਕਿਸੇ ਦਿਨ ਮੈਂ ਤੁਹਾਡੇ ਇਲਾਕੇ ਵਿੱਚ ਆਵਾਂਗਾ।'

ਗੁਰੂ ਹਰਿ ਸਹਾਏ ਦੇ ਇਲਾਕੇ ਵਿੱਚ ਜਾਣ ਦਾ ਪ੍ਰੋਗਰਾਮ ਛੇਤੀ ਹੀ ਬਣ ਗਿਆ। ਇਕ ਦਸੰਬਰ 1999 ਨੂੰ ਅਸੀਂ ਅਦਾਰਾ 'ਅਜੀਤ' ਵੱਲੋਂ ਕਾਰ ਅਤੇ ਕੈਮਰੇ ਨਾਲ ਲੈਸ ਹੋ ਕੇ ਫੱਤੂ ਸੰਮੂ ਦੀਆਂ ਟਾਹਲੀਆਂ ਦੀ ਭਾਲ ਵਿੱਚ ਨਿਕਲ ਤੁਰੇ। ਕਰਮਜੀਤ ਸਿੰਘ ਡਰਾਈਵਰ ਸੁਭਾ ਦਾ ਧੀਮਾ ਪਰ ਗੱਡੀ ਚਲਾਉਣ ਵਿੱਚ ਤਿੱਖਾ ਹੈ। ਫੋਟੋਗ੍ਰਾਫਰ ਮੁਨੀਸ਼ ਕੁਮਾਰ ਕੈਮਰੇ ਨੂੰ ਬੜੀ ਕਲਾ ਅਤੇ ਫੁਰਤੀ ਨਾਲ ਵਰਤਦਾ ਹੈ। ਜਲੰਧਰ ਤੋਂ ਅਸੀਂ ਨਕੋਦਰ, ਧਰਮਕੋਟ, ਕੋਟ ਈਸੇ ਖਾਨ, ਜ਼ੀਰੇ ਅਤੇ ਫਿਰੋਜ਼ਪੁਰ ਵਿਚੀਂ ਸਾਦਿਕ ਪਹੁੰਚੇ। ਇਹ ਪਿੰਡ ਜ਼ਿਲ੍ਹਾ ਫਰੀਦਕੋਟ ਵਿੱਚ ਹੈ। ਇੱਥੋਂ 'ਅਜੀਤ' ਦੇ ਪੱਤਰਕਾਰ ਸ: ਗੁਰਭੇਜ ਸਿੰਘ ਚੌਹਾਨ ਰਹਿਨੁਮਾਈ ਲਈ ਸਾਡੇ ਨਾਲ ਹੋ ਗਏ।

ਸਾਦਿਕ ਤੋਂ ਪਹਿਲਾਂ ਅਸੀਂ ਫਰੀਦਕੋਟ ਵਾਲੀ ਸੜਕ ਉੱਤੇ ਪੰਜ ਕਿਲੋਮੀਟਰ ਦੇ ਫ਼ਾਸਲੇ 'ਤੇ ਗੁਰਦੁਆਰਾ ਬਾਉਲੀ ਸਾਹਿਬ ਦੇ ਦਰਸ਼ਨ ਕੀਤੇ ਇਸ ਅਸਥਾਨ ਨੂੰ ਵੀ ਦਸਮ ਪਾਤਸ਼ਾਹ ਦੀ ਚਰਨ ਛੋਹ ਪ੍ਰਾਪਤ ਹੈ। ਇਸ ਇਲਾਕੇ ਵਿੱਚ ਪਾਣੀ ਦੀ ਬਹੁਤ ਕਿੱਲਤ ਹੈ। ਧਰਤੀ ਵਿੱਚੋਂ ਖਾਰਾ ਜਾਂ ਕੌੜਾ ਪਾਣੀ ਨਿਕਲਦਾ ਹੈ। ਨਿਰੋਲ ਇਸ ਪਾਣੀ ਦੀ ਸਿੰਜਾਈ ਨਾਲ ਜ਼ਮੀਨ ਵਿੱਚ ਕੱਲਰ ਪੈਦਾ ਹੋ ਜਾਂਦਾ ਹੈ। ਕਿਰਸਾਨ ਇਸ ਪਾਣੀ ਨੂੰ ਕੱਸੀ ਦੇ ਪਾਣੀ ਨਾਲ ਰਲਾ ਕੇ ਸਿੰਜਾਈ ਲਈ ਵਰਤਦੇ ਹਨ। ਇਸ ਲਈ ਅਠਾਰ੍ਹਵੀਂ ਸਦੀ ਵਿੱਚ ਇਸ ਅਸਥਾਨ 'ਤੇ ਇਕ ਉਦਾਸੀ ਸਾਧੂ ਬਾਬਾ ਜੋਧਾ ਦਾਸ ਨੇ ਪਹਿਲਾਂ ਚਾਲੀ ਪੌੜੀਆਂ ਡੂੰਘੀ ਬਾਉਲੀ ਬਣਵਾਈ ਅਤੇ ਫੇਰ ਇਥੇ ਗੁਰਦੁਆਰਾ ਸਾਹਿਬ ਦੀ ਉਸਾਰੀ ਕੀਤੀ। ਬਾਬਾ ਜੋਧਾਦਾਸ ਦੀ ਗੱਦੀ ਉੱਤੇ ਅੱਜਕੱਲ੍ਹ ਬਾਬਾ ਬਿੱਟੂ ਦਾਸ ਜੀ ਬਿਰਾਜਮਾਨ ਹਨ। ਇਸ ਗੁਰਦੁਆਰੇ ਦੀ ਨਵੀਂ ਪੰਜ-ਮੰਜ਼ਲੀ ਇਮਾਰਤ ਦੀ ਕਾਰ ਸੇਵਾ ਸੰਤ ਬਾਬਾ ਅਜੀਤ ਸਿੰਘ ਅਤੇ ਬਾਬਾ ਹਰਭਜਨ ਸਿੰਘ ਮੁਕਤਸਰ ਵਾਲੇ ਕਰਵਾ ਰਹੇ ਹਨ, ਜਿਸ ਉੱਤੇ ਲਗਪਗ ਤਿੰਨ ਕਰੋੜ ਰੁਪਏ ਖਰਚ ਹੋਣ ਦਾ ਅਨੁਮਾਨ ਹੈ।

ਬਾਉਲੀ ਸਾਹਿਬ ਤੋਂ ਵਾਪਸ ਸਾਦਿਕ ਆ ਕੇ ਅਸੀਂ ਲਿੰਕ ਰੋਡ ਰਾਹੀਂ ਅੱਠ ਕਿਲੋਮੀਟਰ ਦੇ ਫਾਸਲੇ 'ਤੇ ਗੁਰਦੁਆਰਾ ਜੰਡ ਸਾਹਿਬ ਦੇ ਦਰਸ਼ਨ ਕਰਨ ਗਏ। ਫੱਤੂ ਸੰਮੂ ਦੀਆਂ ਟਾਹਲੀਆਂ ਤੋਂ ਗੁਰੂ ਗੋਬਿੰਦ ਸਿੰਘ ਪਹਿਲਾਂ ਜੰਡ ਸਾਹਿਬ ਵਾਲੇ ਅਸਥਾਨ 'ਤੇ ਆਏ ਸਨ ਅਤੇ ਫੇਰ ਇਥੋਂ ਬਾਉਲੀ ਸਾਹਿਬ ਵਿਚੀਂ ਹੁੰਦੇ ਹੋਏ ਫਿਰੋਜ਼ਪੁਰ ਵੱਲ ਵਜ਼ੀਦਪੁਰ ਨੂੰ ਗਏ ਸਨ।

ਗੁਰਦੁਆਰਾ ਜੰਡ ਸਾਹਿਬ ਦੀ ਸੂਚਨਾ ਲਿਖਣ ਵੇਲੇ ਵੀ 'ਮਹਾਨ ਕੋਸ਼' ਦੇ ਕਰਤਾ ਨੂੰ ਭੁਲੇਖਾ ਲੱਗਾ ਹੈ। ਉਨ੍ਹਾਂ ਨੇ ਇਹ ਅਸਥਾਨ ਪਿੰਡ ਦੇਹਰੀ ਵਾਲਾ ਕਲਾਂ ਦੀ ਜੂਹ ਵਿੱਚ ਦੱਸਿਆ ਹੈ ਪਰ ਇਥੇ ਦੇਹਰੀਵਾਲਾ ਨਾਂ ਦਾ ਕੋਈ ਪਿੰਡ ਨਹੀਂ। ਗੁਰਦੁਆਰਾ ਜੰਡ ਸਾਹਿਬ ਵੀਰੇਵਾਲਾ ਕਲਾਂ ਦੀ ਜੂਹ ਵਿੱਚ ਵਿਦਮਾਨ ਹੈ। ਇਸ ਅਸਥਾਨ 'ਤੇ ਰਵਾਇਤ ਅਨੁਸਾਰ ਗੁਰੂ ਜੀ ਨੇ ਜੰਡ ਦੇ ਕਿਲੇ ਨਾਲ ਆਪਣਾ ਘੋੜਾ ਬੰਨ੍ਹਿਆ ਸੀ ਅਤੇ ਨਾਲ ਹੀ ਬੇਰੀ ਦੇ ਰੁੱਖ ਹੇਠਾਂ ਆਪ ਬਿਰਾਜੇ ਸਨ। ਇਹ ਦੋਵੇਂ ਇਤਿਹਾਸਕ ਰੁੱਖ ਗੁਰਦੁਆਰਾ ਸਾਹਿਬ ਵਿੱਚ ਅੱਜ ਵੀ ਮੌਜੂਦ ਹਨ। ਗੁਰਦੁਆਰਾ ਜੰਡ ਸਾਹਿਬ ਦੀ ਨਵੀਂ ਇਮਾਰਤ ਦੀ ਸੇਵਾ

ਵੀ ਸੰਤ ਬਾਬਾ ਅਜੀਤ ਸਿੰਘ ਅਤੇ ਬਾਬਾ ਹਰਭਜਨ ਸਿੰਘ ਜੀ ਕਰਵਾ ਰਹੇ ਹਨ। ਇਸ ਅੱਠ-ਮੰਜ਼ਲੀ ਇਮਾਰਤ ਉੱਤੇ ਪੰਜ ਕਰੋੜ ਰੁਪਏ ਖ਼ਰਚ ਹੋਣ ਦਾ ਅੰਦਾਜ਼ਾ ਹੈ।

ਅਸੀਂ ਗੁਰਦੁਆਰਾ ਜੰਡ ਸਾਹਿਬ ਤੋਂ ਬਾਹਰ ਨਿਕਲੇ ਤਾਂ ਅੱਗੋਂ ਅੱਠ ਦੱਸ ਸਿੰਘਾਂ ਨੇ ਆ ਫ਼ਤਿਹ ਬੁਲਾਈ। ਇਹ ਸਿੰਘ ਬੱਸ ਅੱਡਾ ਗੋਲੂ-ਕਾ-ਮੋੜ ਵਿਖੇ 'ਅਜੀਤ' ਦੇ ਪੱਤਰਕਾਰ ਸ੍ਰੀ ਜਗਦੀਸ਼ ਸਿੰਘ ਥਿੰਦ ਦੇ ਦਫ਼ਤਰ ਵਿੱਚ ਸਾਡੀ ਉਡੀਕ ਕਰਕੇ ਆਏ ਸਨ। ਕਹਿਣ ਲੱਗੇ, 'ਅਸੀਂ ਤੁਹਾਨੂੰ ਫੱਤੂ ਸੰਮੂ ਦੀਆਂ ਟਾਹਲੀਆਂ ਅਤੇ ਕਬਰਾਂ ਵਿਖਾਉਣ ਲਈ ਸਵੇਰ ਤੋਂ ਉਡੀਕ ਰਹੇ ਹਾਂ। ਗੁਰੂ ਮਹਾਰਾਜ ਦੀ ਕਿਰਪਾ ਨਾਲ ਗੁਰਦੁਆਰਾ ਜੰਡ ਸਾਹਿਬ ਦੀ ਕਾਰ ਸੇਵਾ ਕਰਾਉਣ ਵਾਲੇ ਸੰਤ ਬਾਬਾ ਅਜੀਤ ਸਿੰਘ ਵੀ ਅੱਜ ਇਥੇ ਹੀ ਹਨ। ਕਹੋ ਤਾਂ ਉਨ੍ਹਾਂ ਨੂੰ ਵੀ ਨਾਲ ਲੈ ਚਲੀਏ। ਇਸ ਸਮੇਂ ਫੱਤੂ ਸੰਮੂ ਦੀਆਂ ਟਾਹਲੀਆਂ ਵਿਖੇ ਕੋਈ ਗੁਰੂ ਅਸਥਾਨ ਨਹੀਂ ਬਣਿਆ ਹੋਇਆ। ਬਾਬਾ ਜੀ ਉਥੇ ਗੁਰੂ ਅਸਥਾਨ ਦੀ ਉਸਾਰੀ ਕਰਨ ਦੇ ਸਮਰੱਥ ਹਨ।'

ਅਸੀਂ ਬਾਬਾ ਅਜੀਤ ਸਿੰਘ ਜੀ ਨੂੰ ਬੇਨਤੀ ਕੀਤੀ ਤਾਂ ਉਹ ਸਾਡੇ ਨਾਲ ਜਾਣ ਲਈ ਸਹਿਮਤ ਹੋ ਗਏ। ਸਾਦਾ ਜੀਵਨ ਬਤੀਤ ਕਰਨ ਵਾਲੇ ਬਾਬਾ ਅਜੀਤ ਸਿੰਘ ਜੀ ਗੁਰੂ ਘਰ ਦੇ ਨਿਰਮਾਣ ਸੇਵਕ ਹਨ। ਗੁਰਦੁਆਰਾ ਜੰਡ ਸਾਹਿਬ ਅਤੇ ਬਾਉਲੀ ਸਾਹਿਬ ਤੋਂ ਬਿਨਾਂ ਉਨ੍ਹਾਂ ਦੇ ਜਥੇ ਨੇ ਹੋਰ ਵੀ ਕਈ ਗੁਰੂ ਅਸਥਾਨਾਂ ਦੀ ਕਾਰ ਸੇਵਾ ਕੀਤੀ ਹੈ। ਉਨ੍ਹਾਂ ਨੇ ਕਿਹੜੀ ਕੋਈ ਖ਼ਾਸ ਤਿਆਰੀ ਕਰਨੀ ਸੀ। ਜਿਵੇਂ ਬੈਠੇ ਸਨ, ਉਸ ਤਰ੍ਹਾਂ ਖੂੰਡਾ ਚੁੱਕ ਕੇ ਸਾਡੇ ਨਾਲ ਤੁਰ ਪਏ। ਉਨ੍ਹਾਂ ਦੀ ਜੀਪ ਵਿੱਚ ਪੰਜ ਸੱਤ ਸਿੰਘ ਬੈਠ ਗਏ। ਸਾਡੀ ਗੱਡੀ ਵੀ ਗੁਰਮੁਖ ਪਿਆਰਿਆਂ ਨਾਲ ਭਰ ਗਈ। ਉਸੇ ਵੇਲੇ ਦੋਵੇਂ ਗੱਡੀਆਂ ਫੱਤੂ ਸੰਮੂ ਦੀਆਂ ਗੁਆਚੀਆਂ ਟਾਹਲੀਆਂ ਦੀ ਭਾਲ ਵਿੱਚ ਗੁਰੂ ਹਰਿ ਸਹਾਏ ਵਿਚੀਂ ਗੋਲੂ-ਕੇ-ਮੋੜ ਨੂੰ ਤੁਰ ਪਈਆਂ।

## ਗੁਆਚਾ ਅਸਥਾਨ ਫੱਤੂ ਸੰਮੂ ਦੀਆਂ ਟਾਹਲੀਆਂ ਦੀ ਖੋਜ

ਗੁਰੂ ਸਾਹਿਬਾਨ ਦੀ ਛੁਹ-ਪ੍ਰਾਪਤ ਹਰ ਚੀਜ਼ ਸਮੂਹ ਪੰਜਾਬ ਲਈ ਹੀ ਨਹੀਂ, ਸਮੂਹ ਭਾਰਤ ਲਈ ਪੂਜਨੀਕ ਹੈ। ਗੁਰੂ ਸਾਹਿਬਾਨ ਦੀ ਇਲਾਹੀ ਸੋਚ ਨੇ ਭਾਰਤੀ ਚਿੰਤਨ ਵਿੱਚ ਇਕ ਨਵੇਂ ਕਾਂਡ ਦੀ ਰਚਨਾ ਕੀਤੀ। ਕਥਨੀ ਅਤੇ ਕਰਨੀ ਦੇ ਪੂਰੇ ਅਤੇ ਸੂਰੇ ਗੁਰੂ ਸਾਹਿਬਾਨ ਨੇ ਭਾਰਤੀ ਇਤਿਹਾਸ ਦੀ ਧਾਰਾ ਨੂੰ ਬਦਲ ਦਿੱਤਾ। ਉਨ੍ਹਾਂ ਨੇ ਭਾਰਤ-ਵਾਸੀਆਂ ਨੂੰ ਜਿਊਣਾ ਵੀ ਦੱਸਿਆ ਅਤੇ ਮਰਨਾ ਵੀ।

ਐਸੇ ਮਹਾਨ ਗੁਰੂ ਸਾਹਿਬਾਨ ਦੀ ਦਸਵੀਂ ਜੋਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਕ ਅਸਥਾਨ ਦੀ ਸਾਡੇ ਇਤਿਹਾਸ ਵਿੱਚ ਠੀਕ ਤਰ੍ਹਾਂ ਨਿਸ਼ਾਨਦੇਹੀ ਨਹੀਂ ਹੋ ਸਕੀ। ਇਕ ਦਸੰਬਰ 1999 ਨੂੰ ਅਸੀਂ ਇਸੇ ਅਸਥਾਨ ਦੀ ਖੋਜ ਵਿੱਚ ਗੁਰਦੁਆਰਾ ਜੰਡ ਸਾਹਿਬ (ਵੀਰੇਵਾਲਾ ਕਲਾਂ ਜ਼ਿਲ੍ਹਾ ਫਰੀਦਕੋਟ) ਤੋਂ ਚੱਲੇ ਸਾਂ। ਇਕ ਗੱਡੀ ਵਿੱਚ ਕਾਰ-ਸੇਵਾ ਵਾਲੇ ਬਾਬਾ ਅਜੀਤ ਸਿੰਘ ਸਨ ਅਤੇ ਦੂਜੀ ਗੱਡੀ ਵਿੱਚ ਸਾਡੇ ਨਾਲ ਕੁਝ ਹੋਰ ਸਿੰਘ ਬੈਠੇ ਸਨ। ਮਿੱਟੀ-ਘੱਟੇ ਨਾਲ ਭਰੀਆਂ ਸੜਕਾਂ ਅਤੇ ਪਿੰਡਾਂ ਕਸਬਿਆਂ ਦੇ ਕੱਚੇ ਬਾਜ਼ਾਰ ਅਤੇ ਗਲੀਆਂ ਵੇਖ ਕੇ ਪਤਾ ਲੱਗਦਾ ਸੀ ਕਿ ਫਿਰੋਜ਼ਪੁਰ ਦੇ ਇਲਾਕੇ ਦਾ ਅਜੇ ਤੱਕ ਲੋੜੀਂਦਾ ਵਿਕਾਸ ਨਹੀਂ ਹੋਇਆ।

ਗੁਰਦੁਆਰਾ ਜੰਡ ਸਾਹਿਬ ਤੋਂ ਗੁਰੂ ਹਰਿ ਸਹਾਏ (ਜ਼ਿਲ੍ਹਾ ਫਿਰੋਜ਼ਪੁਰ) ਤਕਰੀਬਨ ਦਸ ਕਿਲੋਮੀਟਰ ਹੈ ਅਤੇ ਗੁਰੂ ਹਰਿ ਸਹਾਏ ਤੋਂ ਅੱਗੇ ਫਿਰੋਜ਼ਪੁਰ-ਜਲਾਲਾਬਾਦ ਮੁੱਖ-ਸੜਕ ਉੱਤੇ ਬੱਸ ਅੱਡਾ ਗੋਲੂ-ਕਾ-ਮੋੜ ਕੇਵਲ ਪੰਜ ਕਿਲੋਮੀਟਰ। ਇਸ ਬੱਸ ਅੱਡੇ ਵਿੱਚ 'ਅਜੀਤ' ਦੇ ਪੱਤਰਕਾਰ ਸ੍ਰੀ ਜਗਦੀਸ਼ ਸਿੰਘ ਥਿੰਦ ਦਾ ਦਫ਼ਤਰ ਹੈ ਜੋ ਇਸ ਖੋਜ ਮੁਹਿੰਮ ਦੇ ਮੋਢੀ ਸਨ। ਪਿੰਡ ਸ਼ੇਰ ਮੁਹੰਮਦ ਮਾਹੀਗੀਰ ਵਿੱਚ ਫੱਤੂ ਸੰਮੂ ਦੀਆਂ ਕਬਰਾਂ ਅਤੇ ਪਿੰਡ ਸ਼ਮਸਦੀਨ ਚਿਸ਼ਤੀਆਂ ਵਿੱਚ ਫੱਤੂ ਸੰਮੂ ਦੀਆਂ ਟਾਹਲੀਆਂ ਲੱਭਣ ਵਿੱਚ ਪਿੰਡ ਝੋਕ ਟਹਿਲ ਸਿੰਘ ਦੇ ਜਥੇਦਾਰ ਗੁਰਮੁਖ ਸਿੰਘ ਨੇ ਉਨ੍ਹਾਂ ਦੀ ਬਹੁਤ ਮਦਦ ਕੀਤੀ ਸੀ। ਉਹ ਵੀ ਸਾਡੇ ਨਾਲ ਸਨ। ਪਿੰਡ ਸ਼ੇਰ ਮੁਹੰਮਦ ਮਾਹੀਗੀਰ, ਗੋਲੂ ਕਾ ਮੋੜ ਦੇ ਉੱਤਰ ਵੱਲ ਅੱਠ ਕਿਲੋਮੀਟਰ ਦੇ ਫਾਸਲੇ 'ਤੇ ਚਾਰ ਪੰਜ ਪਿੰਡ ਲੰਘ ਕੇ ਆਉਂਦਾ ਹੈ। ਅਸੀਂ ਪਿੰਡ ਮੋਹਨ-ਕੇ-ਹਿਠਾੜ, ਸੈਦੇ-ਕੇ-ਮੋਹਨ, ਜੀਵਾ ਅਰਾਈਂ, ਟਿੱਲੂ ਅਰਾਈਂ ਅਤੇ ਮਾਹਮੂ-ਜੋਈਆਂ ਲੰਘ ਕੇ ਸ਼ੇਰ ਮੁਹੰਮਦ ਮਾਹੀਗੀਰ ਪਹੁੰਚੇ। ਸੰਨ 1947 ਤੋਂ ਪਹਿਲਾਂ ਇਨ੍ਹਾਂ ਪਿੰਡਾਂ ਵਿੱਚ ਮੁਸਲਮਾਨ ਡੋਗਰ ਵਸਦੇ ਸਨ ਜੋ ਦੇਸ਼-ਵੰਡ ਸਮੇਂ ਸਾਰੇ ਦੇ ਸਾਰੇ ਪਾਕਿਸਤਾਨ ਨੂੰ ਹਿਜਰਤ ਕਰ ਗਏ। ਇਥੋਂ ਦਰਿਆ ਸਤਲੁਜ ਛੇ ਸੱਤ ਕਿਲੋਮੀਟਰ ਦੂਰ ਹੈ। ਦਸਮ ਪਾਤਸ਼ਾਹ ਨੇ ਫੱਤੂ ਤੇ ਸੰਮੂ ਡੋਗਰਾਂ ਨੂੰ 'ਨੈਇ (ਨਦੀ) ਤੇ ਬਸਦੇ ਰਹੋ' ਦਾ ਵਰ ਦਿੱਤਾ ਸੀ।

ਪਿੰਡ ਸ਼ੇਰ ਮੁਹੰਮਦ ਮਾਹੀਗੀਰ ਦੇ ਸਰਪੰਚ ਸ: ਪ੍ਰਿਤਪਾਲ ਸਿੰਘ ਸੰਧੂ (ਜਿਨ੍ਹਾਂ ਨੂੰ ਪੱਪੀ ਸੰਧੂ ਵੀ ਕਹਿੰਦੇ ਹਨ) ਨੇ ਸਾਨੂੰ ਇਤਿਹਾਸਕ ਟਾਹਲੀਆਂ ਅਤੇ ਕਬਰਾਂ ਦੀ ਜਾਣਕਾਰੀ ਦੇਣੀ ਸੀ ਪਰ ਉਹ ਕਿਸੇ ਜ਼ਰੂਰੀ ਕੰਮ 'ਤੇ ਜਾਣ ਕਰਕੇ ਇਹ ਡਿਊਟੀ

ਸ: ਚੰਨਣ ਸਿੰਘ ਨੂੰ ਸੌਂਪ ਗਏ ਸਨ। ਸ: ਚੰਨਣ ਸਿੰਘ ਸਾਨੂੰ ਪਿੰਡ ਦੇ ਦੱਖਣ ਵੱਲ ਲਗਪਗ ਇਕ ਕਿਲੋਮੀਟਰ ਦੇ ਫ਼ਾਸਲੇ 'ਤੇ ਖੇਤਾਂ ਵਿੱਚ ਲੈ ਗਏ। ਖੇਤਾਂ ਵਿੱਚ ਨਵੀਆਂ ਉੱਗੀਆਂ ਕਣਕਾਂ ਦੀ ਹਰਿਆਲੀ ਦੂਰ-ਦੂਰ ਤੱਕ ਹਰੀ ਚਾਦਰ ਵਾਂਗ ਵਿਛੀ ਹੋਈ ਸੀ। ਸ: ਚੰਨਣ ਸਿੰਘ ਖੇਤਾਂ ਦੇ ਵਿਚਕਾਰ ਇਕ ਛੱਪੜ ਦੇ ਕਿਨਾਰੇ ਜਾ ਖੜ੍ਹੇ ਹੋਏ। ਕਹਿਣ ਲੱਗੇ 'ਇਹ ਸਾਡੇ ਪਿੰਡ ਦਾ ਬਹੁਤ ਪੁਰਾਣਾ ਛੱਪੜ ਹੈ। ਇਸ ਦੇ ਕੰਢੇ ਇਕ ਪੁਰਾਣੀ ਖੂਹੀ ਹੁੰਦੀ ਸੀ। ਹੁਣ ਉਹ ਛੱਪੜ ਦੇ ਵਿੱਚ ਹੀ ਦਬ ਗਈ ਹੈ। ਜ਼ਮੀਨ ਪੁੱਟੀਏ ਤਾਂ ਵਿੱਚੋਂ ਨਿਕਲ ਸਕਦੀ ਹੈ। ਇੱਥੇ ਹੀ ਨੇੜੇ ਕਿਤੇ ਫੱਤੂ ਸੰਮੂ ਰਹਿੰਦੇ ਸਨ। ਉਹ ਭਗਤ ਲੋਕ ਸਨ। ਪਿੰਡ ਵਿੱਚ ਕਹਾਣੀ ਮਸ਼ਹੂਰ ਹੈ ਕਿ ਇਕ ਵਾਰੀ ਕੋਈ ਚੋਰ ਕਿਤਿਉਂ ਮੱਝਾਂ ਚੋਰੀ ਕਰਕੇ ਇੱਥੇ ਫੱਤੂ ਸੰਮੂ ਕੋਲ ਆ ਗਏ। ਕਹਿਣ ਲੱਗੇ 'ਸਾਨੂੰ ਬਚਾਓ, ਸਾਡੇ ਪਿੱਛੇ ਵਾਰ੍ਹ ਲੱਗੀ ਹੋਈ ਹੈ।' ਉਨ੍ਹਾਂ ਮੱਝਾਂ ਛੱਪੜ ਵਿੱਚ ਵਾੜ ਦਿੱਤੀਆਂ। ਵਾਰ੍ਹ ਨੇ ਆ ਕੇ ਤਕਾਜ਼ਾ ਕੀਤਾ ਕਿ ਸਾਡੇ ਚੋਰ ਇੱਥੇ ਆਏ ਹਨ। ਸਾਡੀਆਂ ਮੱਝਾਂ ਸਾਡੇ ਹਵਾਲੇ ਕਰ ਦਿਓ। ਫੱਤੂ ਸੰਮੂ ਨੇ ਆਖਿਆ, ਮੱਝਾਂ ਛੱਪੜ ਵਿੱਚ ਹਨ। ਜਾ ਕੇ ਵੇਖ ਲਓ। ਜੇ ਤੁਹਾਡੀਆਂ ਹਨ ਤਾਂ ਲੈ ਜਾਓ। ਮਾਲਕਾਂ ਨੇ ਮੱਝਾਂ ਵੇਖੀਆਂ ਤਾਂ ਉਨ੍ਹਾਂ ਦੇ ਹੁਲੀਏ ਬਦਲੇ ਹੋਏ ਸਨ। ਕਈ ਇਹ ਵੀ ਕਹਿੰਦੇ ਹਨ ਕਿ ਮੱਝਾਂ ਕਾਲੀਆਂ ਤੋਂ ਬੂਰੀਆਂ ਹੋ ਗਈਆਂ। ਵਾਰ੍ਹ ਦੇ ਬੰਦੇ ਸ਼ਰਮਿੰਦੇ ਹੋ ਕੇ ਪਿਛਾਂਹ ਮੁੜ ਗਏ। ਇਸ ਛੱਪੜ ਦੇ ਨਾਂ ਚਾਰ ਕਿੱਲੇ ਜ਼ਮੀਨ ਹੈ। ਕੁਝ ਜ਼ਮੀਨ ਵਿੱਚ ਫਸਲ ਬੀਜੀ ਜਾਂਦੀ ਹੈ।

ਇਸ ਛੱਪੜ ਤੋਂ ਤਿੰਨ ਚਾਰ ਖੇਤਾਂ ਦੇ ਫ਼ਰਕ 'ਤੇ ਉੱਚੀ ਜਿਹੀ ਥਾਂ 'ਤੇ ਵਣ ਦਾ ਇਕ ਪੁਰਾਣਾ ਮਧਰਾ ਜਿਹਾ ਰੁੱਖ ਹੈ। ਕੁਝ ਘਾਹ-ਬੂਟ ਵੀ ਉੱਗਿਆ ਹੋਇਆ ਹੈ। ਵਣ ਦੇ ਨਾਲ ਹੀ ਇਕ ਨਵੀਂ ਬਣੀ ਹੋਈ ਲੰਬੀ ਕਬਰ ਹੈ। ਕਬਰ ਉੱਤੇ ਹਰੇ ਰੰਗ ਦੀ ਚਾਦਰ ਵਿਛੀ ਹੋਈ ਹੈ। ਸ: ਚੰਨਣ ਸਿੰਘ ਅਤੇ ਝੋਕ ਟਹਿਲ ਸਿੰਘ ਦੇ ਜਥੇਦਾਰ ਗੁਰਮੁਖ ਸਿੰਘ ਨੇ ਦੱਸਿਆ ਕਿ ਇੱਥੇ ਪਹਿਲਾਂ ਦੋ ਕਬਰਾਂ ਹੁੰਦੀਆਂ ਸਨ। ਉਨ੍ਹਾਂ ਦੇ ਢਹਿ ਜਾਣ 'ਤੇ ਉਨ੍ਹਾਂ ਦੀਆਂ ਉਖੜੀਆਂ ਹੋਈਆਂ ਨਾਨਕ-ਸ਼ਾਹੀ ਇੱਟਾਂ ਇੱਧਰ-ਉਧਰ ਖਿਲਰੀਆਂ ਪਈਆਂ ਹੁੰਦੀਆਂ ਸਨ। ਹੁਣ ਲੋਕਾਂ ਨੇ ਦੋ ਦੇ ਥਾਂ 'ਤੇ ਇਕੋ ਲੰਮੀ ਕਬਰ ਬਣਾ ਦਿੱਤੀ ਹੈ। ਆਲੇ-ਦੁਆਲੇ ਦੇ ਕੁਝ ਪਿੰਡਾਂ ਵਿੱਚ, ਜਿਵੇਂ ਸ਼ੇਰ ਮੁਹੰਮਦ ਮਾਹੀਗੀਰ, ਬਰਾਨਦੀਨ ਵਾਲਾ ਉਰਫ ਪੀਰ ਮੁਹੰਮਦ, ਸ਼ਮਸਦੀਨ ਚਿਸ਼ਤੀਆਂ ਅਤੇ ਮਲਕਜ਼ਾਦਾ ਆਦਿ ਵਿੱਚ ਇਹ ਥਾਂ ਫੱਤੂ ਸੰਮੂ ਦੀਆਂ ਕਬਰਾਂ ਦੇ ਨਾਂ ਨਾਲ ਮਸ਼ਹੂਰ ਹੈ। ਇਨ੍ਹਾਂ ਕਬਰਾਂ ਦੇ ਆਲੇ-ਦੁਆਲੇ ਕਬਰਸਤਾਨ ਹੁੰਦਾ ਸੀ। ਕਬਰਸਤਾਨ ਦੀ ਤਿੰਨ ਕਿੱਲੇ ਜ਼ਮੀਨ ਸ਼ੇਰ ਮੁਹੰਮਦ ਮਾਹੀਗੀਰ ਵਿੱਚ ਹੈ ਅਤੇ ਦਸ ਬਾਰਾਂ ਕਿੱਲੇ ਬਰਾਨਦੀਨ ਵਾਲਾ ਪੀਰ ਮੁਹੰਮਦ ਵਿੱਚ। ਇਹ ਜ਼ਮੀਨ ਹੁਣ ਵਕਫ਼ ਬੋਰਡ ਦੇ ਅਧੀਨ ਹੈ। ਲੋਕ ਇਨ੍ਹਾਂ ਕਬਰਾਂ ਦੀ ਮਾਨਤਾ ਕਰਦੇ ਹਨ। ਕਦੀ-ਕਦੀ ਕੋਈ ਰਾਤ ਨੂੰ ਇੱਥੇ ਦੀਵਾ ਜਗਾ ਜਾਂਦਾ ਹੈ। ਕੋਈ ਸੁੱਖ ਪੂਰੀ ਹੋਣ 'ਤੇ ਇੱਥੇ ਖੀਰ ਵੰਡੀ ਜਾਂਦੀ ਹੈ। ਕਬਰ ਦੇ ਨੇੜੇ ਇਕ ਨਲਕਾ ਵੀ ਲੱਗਾ ਹੋਇਆ ਹੈ। ਲੋਕ ਇਨ੍ਹਾਂ ਕਬਰਾਂ ਦਾ ਸਤਿਕਾਰ ਵੀ ਕਰਦੇ ਹਨ ਅਤੇ ਇਨ੍ਹਾਂ ਤੋਂ ਭੈਅ ਵੀ ਖਾਂਦੇ ਹਨ।

ਇਸ ਸਮੇਂ ਸਾਡੇ ਪਾਸ, ਆਲੇ-ਦੁਆਲੇ ਦੇ ਤਿੰਨ ਚਾਰ ਪਿੰਡਾਂ ਦੇ ਇਹ ਸੱਜਣ ਇੱਥੇ ਮੌਜੂਦ ਸਨ ਅਤੇ ਸਾਨੂੰ ਇਸ ਜਗ੍ਹਾ ਬਾਰੇ ਜਾਣਕਾਰੀ ਦੇ ਰਹੇ ਸਨ : ਸ: ਚੰਨਣ ਸਿੰਘ, ਸ: ਪਰਮਜੀਤ ਸਿੰਘ ਪੁੱਤਰ ਸ: ਜਗੀਰ ਸਿੰਘ (ਦੋਵੇਂ ਪਿੰਡ ਸ਼ੇਰ ਮੁਹੰਮਦ ਮਾਹੀਗੀਰ), ਸ੍ਰੀ ਖੁਸ਼ਹਾਲ ਚੰਦ, ਸ੍ਰੀ ਵਜ਼ੀਰ ਚੰਦ, ਸ: ਹਰਜਿੰਦਰ ਸਿੰਘ ਭਤੀਜਾ ਸ: ਨੱਥਾ ਸਿੰਘ ਸਰਪੰਚ (ਤਿੰਨੇ ਪਿੰਡ ਬਰਾਨਦੀਨ ਵਾਲਾ) ਅਤੇ ਸ੍ਰੀ ਮੋਹਨ ਲਾਲ (ਪਿੰਡ ਮਲਕਜ਼ਾਦਾ) ਆਦਿ ਅਤੇ ਕੁਝ ਹੋਰ ਸੱਜਣ।

ਕੁਝ ਦਿਨ ਬਾਅਦ ਪਿੰਡ ਸ਼ੇਰ ਮੁਹੰਮਦ ਮਾਹੀਗੀਰ ਦੇ ਸਰਪੰਚ ਸ: ਪ੍ਰਿਤਪਾਲ ਸਿੰਘ ਪੱਪੀ ਸੰਧੂ (ਉਮਰ 30 ਸਾਲ) ਸਪੁੱਤਰ ਸ: ਹਰਬੰਸ ਸਿੰਘ ਸੰਧੂ ਨੇ ਮੈਨੂੰ ਫ਼ੋਨ 'ਤੇ ਦੱਸਿਆ ਕਿ ਉਨ੍ਹਾਂ ਦੇ ਬਾਬਾ ਜੀ ਸ: ਬਲਵੰਤ ਸਿੰਘ ਸੰਧੂ ਆਪਣੇ ਬਜ਼ੁਰਗਾਂ ਤੋਂ ਸੁਣੀਆਂ ਗੱਲਾਂ ਅਨੁਸਾਰ ਦੱਸਿਆ ਕਰਦੇ ਸਨ ਕਿ ਇਹ ਫੱਤੂ ਸੰਮੂ ਦੀਆਂ ਕਬਰਾਂ ਹਨ। ਫੱਤੂ ਸੰਮੂ ਦੋਵੇਂ ਭਰਾ ਸਨ ਅਤੇ ਛੱਪੜ ਵਾਲੇ ਅਸਥਾਨ 'ਤੇ ਗੁਰੂ ਨਾਨਕ ਦੇਵ ਜੀ ਆਏ ਸਨ। ਜਾਪਦਾ ਹੈ ਕਿ 1947 ਤੋਂ ਪਹਿਲਾਂ ਇਹ ਨਿਰੋਲ ਮੁਸਲਮਾਨੀ ਇਲਾਕਾ ਹੋਣ ਕਰਕੇ ਇੱਥੋਂ ਦੇ ਸਹੀ ਇਤਿਹਾਸ ਦੀ ਕਿਸੇ ਨੇ ਸੰਭਾਲ ਨਹੀਂ ਕੀਤੀ। ਵਿਗੜੇ ਹੋਏ ਰੂਪ ਵਿੱਚ ਹੋਰ ਦੀਆਂ ਹੋਰ ਗੱਲਾਂ ਚੱਲ ਪਈਆਂ ਅਤੇ ਪੁਰਾਣੀਆਂ ਨਿਸ਼ਾਨੀਆਂ ਦਾ ਜੋ ਕੁਝ ਬਾਕੀ ਬਚਿਆ, ਉਸ ਨੂੰ ਇਸਲਾਮੀ ਰੰਗ-ਢੰਗ ਵਿੱਚ ਢਾਲ ਦਿੱਤਾ ਗਿਆ। ਪੁਰਾਣੇ ਗ੍ਰੰਥਾਂ ਅਨੁਸਾਰ ਫੱਤੂ ਸੰਮੂ ਦਾ ਸਬੰਧ ਗੁਰੂ ਗੋਬਿੰਦ ਸਿੰਘ ਜੀ ਨਾਲ ਹੈ, ਗੁਰੂ ਨਾਨਕ ਦੇਵ ਜੀ ਨਾਲ ਨਹੀਂ।

ਫੱਤੂ ਸੰਮੂ ਦੀਆਂ ਕਬਰਾਂ ਤੋਂ ਅਸੀਂ ਫੱਤੂ ਸੰਮੂ ਦੀਆਂ ਟਾਹਲੀਆਂ ਵੱਲ ਤੁਰ ਪਏ। ਇਹ ਅਸਥਾਨ ਕਬਰਾਂ ਤੋਂ ਡੇਢ ਕਿਲੋਮੀਟਰ ਦੇ ਫਾਸਲੇ 'ਤੇ ਫਿਰੋਜ਼ਪੁਰ-ਜਲਾਲਾਬਾਦ-ਫਾਜ਼ਿਲਕਾ ਸੜਕ ਦੇ ਉੱਤੇ ਹੀ ਸੱਜੇ ਹੱਥ ਪਿੰਡ ਪੀਰ ਮੁਹੰਮਦ ਦੇ ਬੱਸ ਅੱਡੇ ਦੇ ਸਾਹਮਣੇ ਹੈ। ਇੱਥੇ ਵੀ ਇਕ ਛੋਟੀ ਜਿਹੀ ਕਬਰ ਹੈ ਜਿਸ ਉੱਤੇ ਇਕ ਛੋਟਾ ਜਿਹਾ ਸਾਧਾਰਨ ਕਮਰਾ ਬਣਿਆ ਹੋਇਆ

ਹੈ। ਕਮਰੇ ਦੇ ਪਿੱਛੇ ਇਕ ਬਹੁਤ ਹੀ ਮੋਟੀ ਅਤੇ ਅੱਧ-ਅਸਮਾਨ ਨੂੰ ਛੂੰਹਦੀ ਟਾਹਲੀ ਖਲੋਤੀ ਹੈ। ਨਾਲ ਹੀ ਇਕ ਹੋਰ ਪੁਰਾਣੀ ਟਾਹਲੀ ਸੁੱਕ ਕੇ ਡਿੱਗ ਪਈ ਹੈ ਪਰ ਉਸ ਦੀ ਲੱਕੜ ਨੂੰ ਕਿਸੇ ਨੇ ਛੇੜਿਆ ਨਹੀਂ। ਢੱਠੀ ਪਈ ਟਾਹਲੀ ਦੇ ਮੁੱਢ ਵਿੱਚੋਂ ਇਕ ਨਵੀਂ ਟਾਹਲੀ ਫੁੱਟੀ ਹੋਈ ਹੈ। ਆਲੇ-ਦੁਆਲੇ ਕੁਝ ਹੋਰ ਟਾਹਲੀਆਂ ਵੀ ਹਨ। ਟਾਹਲੀਆਂ ਦਾ ਇਹ ਝੁੰਡ ਪਿੰਡ ਸ਼ਮਸ਼ਦੀਨ ਚਿਸ਼ਤੀਆਂ ਦੀ ਜੂਹ ਵਿੱਚ ਹੈ। ਨਾਲ ਵਗਦੀ ਸੜਕ ਦੇ ਦੋਵੇਂ ਪਾਸੇ ਵੀ ਟਾਹਲੀਆਂ ਦੇ ਰੁੱਖ ਹਨ। ਕਬਰ ਅਤੇ ਟਾਹਲੀਆਂ ਦੇ ਆਲੇ-ਦੁਆਲੇ ਕੁਝ ਵਿਹਲੀ ਥਾਂ ਪਈ ਹੈ। ਦੋ ਕਨਾਲਾਂ ਵਿੱਚ ਫੈਲੇ ਇਸ ਅਸਥਾਨ ਦੀ ਸੇਵਾ-ਸੰਭਾਲ ਬਾਬਾ ਬਲਬੀਰ ਨਾਥ ਕਰਦਾ ਹੈ ਜੋ ਭਗਵੇਂ ਵਸਤਰ ਅਤੇ ਕੰਨਾਂ ਵਿੱਚ ਮੁੰਦਰਾਂ ਪਹਿਨਦਾ ਹੈ। ਸਾਡੇ ਪੁੱਛਣ 'ਤੇ ਬਲਬੀਰ ਨਾਥ ਨੇ ਦੱਸਿਆ ਕਿ 'ਇਸ ਅਸਥਾਨ ਨੂੰ 'ਟਾਹਲੀ ਪੀਰ' ਕਹਿੰਦੇ ਹਨ। ਪਿੰਡ ਸ਼ਮਸ਼ਦੀਨ ਚਿਸ਼ਤੀਆਂ ਅਤੇ ਬਰਾਨਦੀਨ ਵਾਲਾ ਪੀਰ ਮੁਹੰਮਦ ਦੇ ਲੋਕ ਇੱਥੇ ਹਰ ਸਾਲ ਪਹਿਲੀ ਹਾੜ ਨੂੰ ਮੇਲਾ ਲੁਆਉਂਦੇ ਹਨ।' ਗੁਰੂ ਗੋਬਿੰਦ ਸਿੰਘ ਮੁਕਤਸਰ ਦੀ ਜੰਗ ਤੋਂ ਬਾਅਦ ਇਧਰ ਆਏ ਸਨ। ਮੁਕਤਸਰ ਦੀ ਜੰਗ 18 ਵਿਸਾਖ 1763 ਬਿ. ਨੂੰ ਹੋਈ ਸੀ। ਇਸ ਲਈ ਮੇਲਾ ਲਾਉਣ ਦੀ ਤਰੀਕ ਪਹਿਲੀ ਹਾੜ, ਇਕ ਡੇਢ ਮਹੀਨੇ ਦੇ ਫਰਕ ਨਾਲ ਗੁਰੂ ਜੀ ਦੇ ਇਧਰ ਆਉਣ ਦੇ ਸਮੇਂ ਨਾਲ ਮੇਲ ਖਾ ਜਾਂਦੀ ਹੈ। ਪਿਛਲੇ ਸਾਲ 29 ਕੱਤਕ ਨੂੰ ਇੱਥੇ ਅਖੰਡ ਪਾਠ ਵੀ ਕਰਾਇਆ ਗਿਆ ਸੀ।

ਅਸੀਂ ਬਲਬੀਰ ਨਾਥ ਨੂੰ ਪੁੱਛਿਆ ਕਿ, ਕੀ ਤੁਹਾਨੂੰ ਪਤਾ ਹੈ ਕਿ ਇਹ ਫੱਤੂ ਸੰਮੂ ਦੀਆਂ ਟਾਹਲੀਆਂ ਹਨ ਅਤੇ ਇਸ ਅਸਥਾਨ 'ਤੇ ਗੁਰੂ ਗੋਬਿੰਦ ਸਿੰਘ ਆਏ ਸਨ? ਬਾਬਾ ਜੀ ਨੇ ਨਾਂਹ ਵਿੱਚ ਸਿਰ ਹਿਲਾਉਂਦਿਆਂ ਆਖਿਆ, 'ਸਾਨੂੰ ਇਸ ਗੱਲ ਦਾ ਕੋਈ ਗਿਆਨ ਨਹੀਂ ਪਰ ਜੇ ਇਹ ਗੱਲ ਹੋਵੇ ਤਾਂ ਬਹੁਤ ਖ਼ੁਸ਼ੀ ਦੀ ਗੱਲ ਹੈ। ਅਸੀਂ ਆਪ ਪਾਠ ਕਰ ਲੈਂਦੇ ਹਾਂ। ਸਾਡਾ ਅਕੀਦਾ ਗੁਰੂਆਂ ਉੱਤੇ ਹੀ ਹੈ।'

ਮੈਂ ਆਖਿਆ, 'ਬਾਬਾ ਜੀ ਨੇ ਕੰਨੀਂ ਮੁੰਦਰਾਂ ਵਾਲਾ ਵੇਸ ਤਾਂ ਕਬਰ ਦੇ ਸੇਵਾਦਾਰ ਹੋਣ ਕਰਕੇ ਹੀ ਧਾਰਿਆ ਹੋਇਆ ਹੈ, ਵੈਸੇ ਉਨ੍ਹਾਂ ਦੀ ਸ਼ਰਧਾ ਗੁਰੂ ਸਾਹਿਬਾਨ ਉੱਤੇ ਹੀ ਹੈ।' ਮੇਰੀ ਇਹ ਗੱਲ ਸੁਣ ਕੇ ਬਾਬਾ ਜੀ ਨੇ ਹਾਂ ਵਿੱਚ ਸਿਰ ਹਿਲਾਇਆ।

ਸ੍ਰੀ ਜਗਦੀਸ਼ ਸਿੰਘ ਥਿੰਦ ਨੇ ਕਿਹਾ—ਅਸਲ ਵਿੱਚ ਇੱਥੇ ਕਿਸੇ ਫ਼ਕੀਰ ਦੀ ਕਬਰ ਨਹੀਂ ਹੈ। 'ਟਾਹਲੀ ਪੀਰ' ਦਾ ਨਾਂ ਮਸ਼ਹੂਰ ਹੋ ਜਾਣ ਕਰਕੇ ਥੜ੍ਹੇ ਨੂੰ ਕਬਰ ਦੀ ਸ਼ਕਲ ਦੇ ਦਿੱਤੀ ਗਈ ਹੈ।

ਪਿੰਡ ਸ਼ੇਰ ਮੁਹੰਮਦ ਮਾਹੀਗੀਰ, ਬਰਾਨਦੀਨ ਵਾਲਾ ਪੀਰ ਮੁਹੰਮਦ ਅਤੇ ਸ਼ਮਸ਼ਦੀਨ ਚਿਸ਼ਤੀਆਂ ਵਿੱਚ ਜੋ ਕੁਝ ਅਸੀਂ ਸੁਣਿਆ ਅਤੇ ਵੇਖਿਆ ਸੀ ਉਸ ਦੇ ਆਧਾਰ ਉੱਤੇ ਇਹ ਕਿਹਾ ਜਾ ਸਕਦਾ ਹੈ ਕਿ ਦਸਮ ਪਾਤਸ਼ਾਹ ਦੇ ਹੁਕਮ ਅਨੁਸਾਰ ਡੋਗਰ ਭਰਾਵਾਂ ਫੱਤੂ ਅਤੇ ਸੰਮੂ ਨੇ ਜਿਸ ਅਸਥਾਨ 'ਤੇ ਆਪਣਾ ਪਿੰਡ ਵਸਾਇਆ ਸੀ ਜਾਂ ਦੋ ਪਿੰਡਾਂ ਦੀ ਜ਼ਮੀਨ ਮੱਲੀ ਸੀ, ਉਹ ਅਸਥਾਨ ਇਨ੍ਹਾਂ ਪਿੰਡਾਂ ਦੀ ਜੂਹ ਵਿੱਚ ਹੀ ਹੈ। ਪਿੰਡ ਸ਼ੇਰ ਮੁਹੰਮਦ ਮਾਹੀਗੀਰ ਵਿੱਚ ਫੱਤੂ ਸੰਮੂ ਦੀਆਂ ਕਬਰਾਂ ਦੀ ਪੱਕੀ ਤੇ ਪ੍ਰਸਿੱਧ ਰਵਾਇਤ ਇਸ ਘਟਨਾ ਦੀ ਸਾਰੀ ਲੜੀ ਨੂੰ ਜੋੜਦੀ ਹੈ। ਇਹ ਗੱਲ ਸਹੀ ਜਾਪਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਟਾਹਲੀਆਂ ਵਾਲੇ ਅਸਥਾਨ 'ਤੇ ਆਏ ਸਨ ਪਰ ਮੁਸਲਮਾਨੀ ਇਲਾਕਾ ਹੋਣ ਕਰਕੇ ਇੱਥੇ ਗੁਰੂ ਅਸਥਾਨ ਨਹੀਂ ਬਣ ਸਕਿਆ। ਲੋਕ ਇਸ ਅਸਥਾਨ ਨੂੰ ਪੂਜਨੀਕ ਤਾਂ ਮੰਨਦੇ ਸਨ ਪਰ ਉਨ੍ਹਾਂ ਨੂੰ ਇੱਥੇ ਗੁਰੂ-ਆਗਮਨ ਦਾ ਪਤਾ ਨਹੀਂ ਸੀ ਜਾਂ ਇੱਥੇ ਗੁਰੂ ਜੀ ਦੇ ਆਉਣ ਦੀ ਗੱਲ ਭੁੱਲ ਗਈ ਸੀ ਅਤੇ ਇਹ ਅਸਥਾਨ 'ਟਾਹਲੀ ਪੀਰ' ਦੇ ਨਾਂ ਨਾਲ ਪ੍ਰਸਿੱਧ ਹੋ ਗਿਆ। ਕਿਸੇ ਥਾਂ ਦਾ ਅਸਲ ਬਿਰਤਾਂਤ ਕਈ ਵਾਰ ਸਮੇਂ ਦੀ ਗਰਦ ਵਿੱਚ ਦੱਬ ਜਾਂਦਾ ਹੈ ਅਤੇ ਵੱਖਰੀ ਤਰ੍ਹਾਂ ਦਾ ਮਾਹੌਲ ਹਾਵੀ ਹੋ ਜਾਣ ਦੇ ਕਾਰਨ ਪੁਰਾਣੀਆਂ ਰਵਾਇਤਾਂ ਆਪਣਾ ਰੂਪ ਬਦਲ ਲੈਂਦੀਆਂ ਹਨ। ਇਕ ਗੱਲ ਇਹ ਵੀ ਹੈ ਕਿ ਇਨ੍ਹਾਂ ਪਿੰਡਾਂ ਦੀ ਪੁਰਾਣੀ ਮੁਸਲਮਾਨ ਆਬਾਦੀ ਸਾਰੀ ਦੀ ਸਾਰੀ ਪਾਕਿਸਤਾਨ ਚਲੀ ਗਈ ਹੈ। ਇਨ੍ਹਾਂ ਪਿੰਡਾਂ ਦੀਆਂ ਪੁਰਾਣੀਆਂ ਰਵਾਇਤਾਂ ਬਾਰੇ ਕੁਝ ਦੱਸਣ ਵਾਲਾ ਹੁਣ ਇੱਥੇ ਕੋਈ ਨਹੀਂ ਹੈ। (ਇਨ੍ਹਾਂ ਪਿੰਡਾਂ ਦੀ ਮੌਜੂਦਾ ਆਬਾਦੀ ਮਿੰਟਗੁਮਰੀ (ਪਾਕਿਸਤਾਨ) ਦੇ ਜ਼ਿਲ੍ਹੇ ਵਿੱਚੋਂ ਆ ਕੇ ਵਸੀ ਹੋਈ ਹੈ। ਇਸ ਵਸੋਂ ਦਾ ਬਹੁ-ਗਿਣਤੀ ਭਾਗ ਸਹਿਜਧਾਰੀ ਕੰਬੋਜ ਸਿੱਖ ਹਨ ਜੋ ਆਪਣੇ ਖ਼ੁਸ਼ੀ ਗ਼ਮੀ ਦੇ ਸਾਰੇ ਕਾਰਜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਕਰਦੇ ਹਨ।)

ਮੌਕੇ ਦੀ ਸਥਿਤੀ ਅਤੇ ਸੁਣੇ ਸਮਾਚਾਰਾਂ ਤੋਂ ਗੱਲ ਇੰਜ ਬਣਦੀ ਹੈ ਕਿ ਭਾਈ ਫੱਤੂ ਅਤੇ ਸੰਮੂ ਦੋਵੇਂ ਭਰਾ ਕਿਉਂਕਿ ਦਸਮ ਪਾਤਸ਼ਾਹ ਦੇ ਵਰੋਸਾਏ ਹੋਏ ਬਜ਼ੁਰਗ ਸਨ ਇਸ ਲਈ ਇਲਾਕੇ ਵਿੱਚ 1947 ਤੋਂ ਪਹਿਲਾਂ ਵੀ ਉਨ੍ਹਾਂ ਦੀਆਂ ਕਬਰਾਂ ਦੀ ਮਾਨਤਾ ਕੀਤੀ ਜਾਂਦੀ ਸੀ ਅਤੇ ਹੁਣ ਵੀ ਉਨ੍ਹਾਂ ਦਾ ਸਤਿਕਾਰ ਕੀਤਾ ਜਾਂਦਾ ਹੈ। ਜੇ ਇਸ ਸਾਰੇ ਬਿਰਤਾਂਤ ਨੂੰ ਪੜ੍ਹ ਸੁਣ ਕੇ ਇਸ ਇਲਾਕੇ ਵਿੱਚ ਕੋਈ ਹੋਰ ਪਿੰਡ ਜਾਂ ਅਸਥਾਨ ਇਹ ਦਾਅਵਾ ਨਹੀਂ ਕਰਦਾ ਕਿ ਫੱਤੂ ਸੰਮੂ ਨਾਲ ਸਬੰਧਿਤ ਕੋਈ ਅਸਥਾਨ ਉਨ੍ਹਾਂ ਦੇ ਪਿੰਡ ਜਾਂ ਇਲਾਕੇ ਵਿੱਚ ਹੈ ਤਾਂ ਨਿਸਚਿਤ ਤੌਰ 'ਤੇ ਪਿੰਡ ਸ਼ਮਸ਼ਦੀਨ ਚਿਸ਼ਤੀਆਂ ਵਿੱਚ ਟਾਹਲੀਆਂ ਵਾਲਾ

ਅਸਥਾਨ ਗੁਰੂ ਗੋਬਿੰਦ ਸਿੰਘ ਜੀ ਦਾ ਆਗਮਨ-ਅਸਥਾਨ ਹੈ ਅਤੇ ਫੱਤੂ ਸੰਮੂ ਦੋਹਾਂ ਭਰਾਵਾਂ ਦੀਆਂ ਕਬਰਾਂ ਪਿੰਡ ਸ਼ੇਰ ਮੁਹੰਮਦ ਮਾਹੀਗੀਰ ਵਿੱਚ ਸਹੀ ਸਿੱਧ ਹੁੰਦੀਆਂ ਹਨ।

ਫੱਤੂ ਸੰਮੂ ਦੀਆਂ ਟਾਹਲੀਆਂ ਵਾਲੇ ਅਸਥਾਨ 'ਤੇ ਕਾਰ ਸੇਵਾ ਵਾਲੇ ਸੰਤ ਬਾਬਾ ਅਜੀਤ ਸਿੰਘ ਦੇ ਨਾਲ ਜਥੇਦਾਰ ਗੁਰਮੁਖ ਸਿੰਘ (ਪਿੰਡ ਝੋਕ ਟਹਿਲ ਸਿੰਘ) ਸ: ਬਲਤੇਜ ਸਿੰਘ (ਪਿੰਡ ਬਲੋਚਾਂ) ਸ: ਜੁਗਰਾਜ ਸਿੰਘ (ਝੋਕ ਮੋੜ੍ਹੇ), ਸ: ਸੁਖਦੇਵ ਸਿੰਘ ਮੁੱਖ ਗ੍ਰੰਥੀ (ਝੋਕ ਮੋੜ੍ਹੇ), ਬਾਬਾ ਬਲਵਿੰਦਰ ਸਿੰਘ (ਜਲਾਲਾਬਾਦ), ਸ: ਗੁਰਦੇਵ ਸਿੰਘ (ਬੀਲ੍ਹੇਵਾਲਾ) ਅਤੇ ਸ: ਗੁਰਭੇਜ ਸਿੰਘ ਚੌਹਾਨ (ਸਾਦਿਕ) ਆਦਿ ਸੱਜਣ ਖਲੋਤੇ ਸਨ। ਮੈਂ ਸੰਤਾਂ ਨੂੰ ਬੇਨਤੀ ਕੀਤੀ, 'ਲਓ ਬਾਬਾ ਜੀ, ਗੁਰੂ ਮਹਾਰਾਜ ਦੀ ਕਿਰਪਾ ਨਾਲ ਦਸਮ ਪਾਤਸ਼ਾਹ ਦਾ ਗੁਆਚਿਆ ਹੋਇਆ ਅਸਥਾਨ, ਫੱਤੂ ਸੰਮੂ ਦੀਆਂ ਟਾਹਲੀਆਂ ਲੱਭ ਗਿਆ ਹੈ। ਅਸੀਂ ਤਾਂ ਕਾਗਜ਼ਾਂ ਉੱਤੇ ਇਤਿਹਾਸ ਲਿਖਣ ਵਾਲੇ ਕਾਗਜ਼ੀ ਬੰਦੇ ਹਾਂ। ਧਰਤੀ ਦੇ ਪੰਨੇ ਉੱਤੇ ਸੀਮੈਂਟ ਤੇ ਲੋਹੇ ਨਾਲ ਪੱਕਾ ਇਤਿਹਾਸ ਤੁਸੀਂ ਲਿਖਦੇ ਹੋ। ਜਿਵੇਂ ਇਸ ਇਲਾਕੇ ਵਿੱਚ ਤੁਸੀਂ ਪਹਿਲਾਂ ਗੁਰਦੁਆਰਾ ਜੰਡ ਸਾਹਿਬ ਅਤੇ ਬਾਉਲੀ ਸਾਹਿਬ ਬਣਾਏ ਹਨ, ਉਸੇ ਤਰ੍ਹਾਂ ਇੱਥੇ ਵੀ ਦਸਮ ਪਾਤਸ਼ਾਹ ਦਾ ਉੱਚਾ ਨਿਸ਼ਾਨ ਸਾਹਿਬ ਝੁਲਾ ਦਿਓ।' ਬਾਬਾ ਜੀ ਨੇ ਫ਼ਰਮਾਇਆ, 'ਪਿੰਡ ਦੇ ਸੱਜਣ ਸਾਨੂੰ ਇੱਥੇ ਗੁਰੂ ਅਸਥਾਨ ਬਣਾਉਣ ਲਈ ਲਿਖ ਦੇਣ ਤਾਂ ਮਹਾਰਾਜ ਦੀ ਕਿਰਪਾ ਨਾਲ ਇੱਥੇ ਇਤਿਹਾਸਕ ਅਸਥਾਨ ਜ਼ਰੂਰ ਬਣ ਜਾਏਗਾ।' 'ਅਜੀਤ' ਦੇ ਪੱਤਰਕਾਰ ਸ੍ਰੀ ਜਗਦੀਸ਼ ਸਿੰਘ ਥਿੰਦ ਨੇ ਆਖਿਆ, 'ਬਾਬਾ ਜੀ ਤੁਸੀਂ ਗੁਰੂ ਅਰਥਾਨ ਬਣਾਉਣ ਦੀ ਕਿਰਪਾ ਕਰ ਦਿਓ ਤਾਂ ਪਿੰਡ ਸ਼ੇਰ ਮੁਹੰਮਦ ਮਾਹੀਗੀਰ ਦੇ ਸਰਪੰਚ ਸ: ਪ੍ਰਿਤਪਾਲ ਸਿੰਘ ਪੱਪੀ ਸੰਧੂ ਅਤੇ ਹੋਰ ਪਿੰਡਾਂ ਦੇ ਸਰਕਰਦਾ ਸੱਜਣ ਆਪ ਨੂੰ ਪੂਰਾ ਸਹਿਯੋਗ ਦੇਣਗੇ।'

ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ਿਸ਼ ਨਾਲ ਤਕਰੀਬਨ ਤਿੰਨ ਸਦੀਆਂ ਪਹਿਲਾਂ ਭਾਈ ਫੱਤੂ ਅਤੇ ਸੰਮੂ ਡੋਗਰ ਭਰਾਵਾਂ ਦਾ ਪਿੰਡ ਤਾਂ ਵਸ ਗਿਆ ਸੀ ਪਰ ਤਿੰਨ ਸੌ ਸਾਲ ਬੀਤ ਜਾਣ ਉਪਰੰਤ ਵੀ ਬਖਸ਼ਿਸ਼ ਵਾਲੇ ਅਸਥਾਨ 'ਤੇ ਅੱਜ ਤੱਕ ਗੁਰੂ ਅਸਥਾਨ ਨਹੀਂ ਬਣਿਆ। ਹੁਣ ਜਦੋਂ ਕਿ ਸ੍ਰੀ ਜਗਦੀਸ਼ ਸਿੰਘ ਥਿੰਦ, ਜਥੇਦਾਰ ਗੁਰਮੁਖ ਸਿੰਘ ਅਤੇ ਸ: ਪ੍ਰਿਤਪਾਲ ਸਿੰਘ ਸੰਧੂ (ਸਰਪੰਚ) ਦੇ ਸਹਿਯੋਗ ਨਾਲ ਫੱਤੂ ਸੰਮੂ ਦੀਆਂ ਟਾਹਲੀਆਂ ਅਤੇ ਕਬਰਾਂ ਵਾਲੇ ਅਸਥਾਨ ਲੱਭ ਗਏ ਹਨ ਤਾਂ ਉਮੀਦ ਹੈ ਕਿ ਖਾਲਸੇ ਦੀ ਤੀਜੀ ਸ਼ਤਾਬਦੀ ਦੇ ਮੌਕੇ 'ਤੇ, ਕਾਰ ਸੇਵਾ ਵਾਲੇ ਸੰਤਾਂ ਦੇ ਆਸ਼ੀਰਵਾਦ ਨਾਲ ਇਲਾਕੇ ਦੀਆਂ ਸੰਗਤਾਂ ਅਤੇ ਕੁਝ ਹੋਰ ਸੰਸਥਾਵਾਂ ਰਲ-ਮਿਲ ਕੇ ਇਨ੍ਹਾਂ ਅਸਥਾਨਾਂ 'ਤੇ ਛੇਤੀ ਹੀ ਦਸਮ ਪਾਤਸ਼ਾਹ ਦੀ ਯਾਦਗਾਰ ਕਾਇਮ ਕਰ ਦੇਣਗੀਆਂ। ਇਸ ਉੱਦਮ ਨਾਲ ਮਾਲਵੇ ਵਿੱਚ ਦਸਮ ਪਾਤਸ਼ਾਹ ਦੇ ਸਫ਼ਰਾਂ ਦੀ ਇਕ ਗੁਆਚੀ ਹੋਈ ਕੜੀ 'ਗੁਰੂ ਗੋਬਿੰਦ ਸਿੰਘ ਮਾਰਗ' ਨਾਲ ਜੁੜ ਜਾਏਗੀ।

(ਬੜੀ ਖ਼ੁਸ਼ੀ ਦੀ ਗੱਲ ਹੈ ਕਿ ਹੁਣ ਉਪਰੋਕਤ ਦੋਹਾਂ ਅਸਥਾਨਾਂ ਉੱਤੇ ਗੁਰੂ-ਅਸਥਾਨ ਬਣ ਗਏ ਹਨ। ਪਿੰਡ ਸ਼ੇਰ ਮੁਹੰਮਦ ਮਾਹੀਗੀਰ ਵਿੱਚ ਪੁਰਾਤਨ ਛੱਪੜ ਵਾਲੇ ਅਸਥਾਨ 'ਤੇ ਨਾਨਕਸਰ ਸੰਪਰਦਾਇ ਦੇ ਸਿੰਘਾਂ ਨੇ ਗੁਰਦੁਆਰਾ ਬਣਾ ਦਿੱਤਾ ਹੈ। ਪੁਰਾਤਨ ਛੱਪੜ ਵਾਲੀ ਜਗ੍ਹਾ 'ਤੇ ਹੁਣ ਵਿਸ਼ਾਲ ਸਰੋਵਰ ਸੁਭਾਇਮਾਨ ਹੈ। ਪਿੰਡ ਸ਼ਮਸ਼ਦੀਨ ਚਿਸ਼ਤੀਆਂ ਵਿੱਚ ਸੜਕ ਦੇ ਕਿਨਾਰੇ ਗੁਰਦੁਆਰਾ ਫੱਤੂ ਸੰਮੂ ਦੀਆਂ ਟਾਹਲੀਆਂ ਦੀ ਕਾਰ-ਸੇਵਾ ਭਾਈ ਸੁਖਦੇਵ ਸਿੰਘ ਦੀ ਅਗਵਾਈ ਵਿੱਚ ਦਮਦਮੀ ਟਕਸਾਲ ਨੇ ਕੀਤੀ ਹੈ।)

• • •

# 53

# ਗਿੱਦੜਬਾਹਾ, ਰੋਹਿਲਾ ਸਾਹਿਬ ਤੇ ਜੰਗੀਰਾਣਾ

ਫੱਤੂ-ਸੰਮੂ ਦੀਆਂ ਟਾਹਲੀਆਂ ਤੋਂ ਅਸੀਂ ਇਕ ਵਾਰ ਫੇਰ ਲੱਖੀ ਜੰਗਲ ਵੱਲ ਮੁੜਦੇ ਹਾਂ। ਫੱਤੂ ਸੰਮੂ ਦੀਆਂ ਟਾਹਲੀਆਂ ਮਾਲਵੇ ਦੇ ਜ਼ਿਲ੍ਹਾ ਫ਼ਿਰੋਜ਼ਪੁਰ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਸਫ਼ਰਾਂ ਦੀ ਇਕ ਜ਼ਰੂਰੀ ਪਰ ਗੁਆਚੀ ਹੋਈ ਕੜੀ ਸੀ। ਪਿੰਡ ਸ਼ੇਰ ਮੁਹੰਮਦ ਮਾਹੀਗੀਰ ਵਿੱਚ ਫੱਤੂ ਸੰਮੂ ਦੀਆਂ ਕਬਰਾਂ ਅਤੇ ਲਾਗੇ ਹੀ ਪਿੰਡ ਸ਼ਮਸ਼ਦੀਨ ਚਿਸ਼ਤੀਆਂ ਵਿੱਚ ਫੱਤੂ ਸੰਮੂ ਦੀਆਂ ਟਾਹਲੀਆਂ ਦੀ ਨਿਸ਼ਾਨਦੇਹੀ ਹੋਣ ਨਾਲ ਦਸਮ ਪਾਤਸ਼ਾਹ ਦੇ ਇਤਿਹਾਸ ਦਾ ਇਕ ਖੱਪਾ ਪੂਰਿਆ ਗਿਆ ਹੈ। ਇਸ ਨਵੀਂ ਲੱਭਤ ਦੀ ਜਾਣਕਾਰੀ ਪਾਠਕਾਂ ਨਾਲ ਸਾਂਝੀ ਕਰਨ ਉਪਰੰਤ ਹੁਣ ਅਸੀਂ ਲੱਖੀ ਜੰਗਲ ਤੋਂ ਤਲਵੰਡੀ ਸਾਬੋ ਵੱਲ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਯਾਤਰਾ ਦਾ ਵਰਨਣ ਕਰਦੇ ਹਾਂ।

ਲੱਖੀ ਜੰਗਲ ਵਿੱਚ ਲੰਮਾ ਪੜਾਅ ਕਰ ਕੇ ਗੁਰੂ ਦਸਮੇਸ਼ ਨੇ ਗਿੱਦੜਬਾਹੇ ਵੱਲ ਪ੍ਰਸਥਾਨ ਕੀਤਾ। ਇਸ ਸਫ਼ਰ ਵਿੱਚ ਜਿਨ੍ਹਾਂ ਪਿੰਡਾਂ ਵਿੱਚੀਂ ਗੁਰੂ ਜੀ ਗੁਜ਼ਰ ਰਹੇ ਸਨ, ਹੋ ਸਕਦਾ ਹੈ ਕਿ ਉਹ ਕਿਸੇ ਪਿੰਡ ਵਿੱਚ ਸਾਡੀ ਤਰਤੀਬ ਨਾਲੋਂ ਕੁਝ ਅੱਗੇ-ਪਿੱਛੇ ਗਏ ਹੋਣ ਪਰ ਇਨ੍ਹਾਂ ਪਿੰਡਾਂ ਵਿਚੀਂ ਉਹ ਲੰਘੇ ਜ਼ਰੂਰ ਹਨ। 'ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ' ਦੀ ਪਵਿੱਤਰ ਤੁਕ ਅਨੁਸਾਰ ਗੁਰੂ ਜੀ ਦੀ ਚਰਨ-ਛੁਹ ਪ੍ਰਾਪਤ ਇਨ੍ਹਾਂ ਥਾਵਾਂ ਦਾ ਲੋਕਾਂ ਦੇ ਦਿਲਾਂ ਵਿੱਚ ਬੇਹੱਦ ਆਦਰ-ਸਤਿਕਾਰ ਸਮਾਇਆ ਹੋਇਆ ਹੈ ਅਤੇ ਉਨ੍ਹਾਂ ਅਸਥਾਨਾਂ 'ਤੇ ਗੁਰੂ ਜੀ ਦੀ ਯਾਦ ਵਿੱਚ ਬੜੇ ਸੁੰਦਰ ਗੁਰਦੁਆਰੇ ਬਣੇ ਹੋਏ ਹਨ।

ਲੱਖੀ ਜੰਗਲ ਤੋਂ ਦੱਖਣ-ਪੱਛਮ ਦੇ ਪਾਸੇ ਗਿੱਦੜਬਾਹਾ ਤਕਰੀਬਨ ਵੀਹ ਕਿਲੋਮੀਟਰ ਦੂਰ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਿਤ ਪੁਸਤਕ 'ਗੁਰੂ ਗੋਬਿੰਦ ਸਿੰਘ : ਯਾਤਰਾ ਅਸਥਾਨ, ਪ੍ਰੰਪਰਾਵਾਂ ਅਤੇ ਯਾਦ ਚਿੰਨ੍ਹ' ਅਨੁਸਾਰ 'ਬੁਨਿਆਦੀ ਤੌਰ 'ਤੇ ਗਿੱਦੜਬਾਹਾ ਇਕ ਪਿੰਡ ਹੈ ਪਰ ਪਿੱਛੋਂ ਪਿੰਡ ਦੇ ਛਿਪਦੇ ਵੱਲ ਰੇਲਵੇ ਲਾਈਨ ਦੇ ਪਾਰ ਸ਼ਹਿਰ ਵਸ ਗਿਆ ਹੈ। ਪਿੰਡ ਰੇਲਵੇ ਲਾਈਨ ਦੇ ਚੜ੍ਹਦੇ ਵੱਲ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿੱਚ ਬਣਿਆ ਗੁਰਦੁਆਰਾ ਰੇਲਵੇ ਲਾਈਨ ਦੇ ਬਿਲਕੁਲ ਉੱਪਰ ਹੈ ਅਤੇ ਗਿੱਦੜਬਾਹਾ ਸ਼ਹਿਰ ਤੋਂ ਇਕ ਕਿਲੋਮੀਟਰ ਦੀ ਵਿੱਥ ਉੱਤੇ ਹੈ। ਗੁਰਦੁਆਰੇ ਦਾ ਨਾਂ ਗੁਰਦੁਆਰਾ ਸਿਨੀਅਰ ਸਾਹਿਬ ਹੈ।

'ਸਥਾਨਕ ਰਵਾਇਤ ਅਨੁਸਾਰ ਪਹਿਲਾਂ ਇਸ ਪਿੰਡ ਦਾ ਨਾਂ ਕਰਮਗੜ੍ਹ ਸੀ। ਪਿੱਛੋਂ ਗਿੱਦੜਬਾਹਾ ਪੈ ਗਿਆ। ਗਿੱਦੜਬਾਹਾ ਨਾਂ ਗੁਰੂ ਜੀ ਦੇ ਆਉਣ ਤੋਂ ਪਿੱਛੋਂ ਪ੍ਰਚੱਲਿਤ ਹੋਇਆ। ਕਿਹਾ ਜਾਂਦਾ ਹੈ ਕਿ ਇੱਥੇ ਗਿੱਦੜ ਬਹੁਤ ਰਹਿੰਦੇ ਸਨ।.... 'ਬਾਹਾ' ਸ਼ਬਦ 'ਵਾਸ' ਜਾਂ 'ਵਾਸਾ' ਦਾ ਮਤਲਬ ਦਰਸਾਉਂਦਾ ਹੈ। ਗਿੱਦੜਾਂ ਦਾ ਵਾਸਾ ਹੋਣ ਕਰਕੇ ਇਸ ਨੂੰ ਗਿੱਦੜਬਾਹਾ ਕਿਹਾ ਜਾਣ ਲੱਗ ਪਿਆ।' (ਪੰਨਾ : 83)

ਗੁਰਦੁਆਰਾ ਸਿਨੀਅਰ ਸਾਹਿਬ ਗਿੱਦੜਬਾਹਾ ਵਿੱਚ ਜੰਡ ਦੇ ਕਈ ਰੁੱਖ ਹਨ। ਪਿੰਡ ਦੇ ਜੱਟ ਅਤੇ ਬਾਣੀਏ ਪਰਿਵਾਰ ਇਨ੍ਹਾਂ ਜੰਡਾਂ ਨੂੰ ਪਵਿੱਤਰ ਮੰਨ ਕੇ ਇਨ੍ਹਾਂ ਦੀ ਪੂਜਾ ਕਰਦੇ ਹਨ। ਇਸ ਗੁਰਦੁਆਰੇ ਦਾ ਪ੍ਰਬੰਧ ਬੁੱਢਾ ਦਲ ਦੇ ਨਿਹੰਗ ਸਿੰਘਾਂ ਦੇ ਅਧੀਨ ਹੈ।

ਗਿੱਦੜਬਾਹਾ ਤੋਂ ਗੁਰੂ ਗੋਬਿੰਦ ਸਿੰਘ ਗੁਰਦੁਆਰਾ ਰੋਹਿਲਾ ਸਾਹਿਬ ਵਾਲੇ ਅਸਥਾਨ 'ਤੇ ਪੁੱਜੇ। ਇਹ ਗੁਰਦੁਆਰਾ ਗਿੱਦੜਬਾਹੇ ਦੇ ਦੱਖਣ ਵਿੱਚ ਚਾਰ ਕਿਲੋਮੀਟਰ ਦੇ ਫਾਸਲੇ 'ਤੇ ਪਿੰਡ ਜੰਗੀਰਾਣੇ ਦੀ ਜੂਹ ਵਿੱਚ ਸਥਿਤ ਹੈ। ਇਲਾਕੇ ਵਿੱਚ ਪ੍ਰਚੱਲਿਤ ਰਵਾਇਤ ਅਨੁਸਾਰ ਇਸ ਥਾਂ 'ਤੇ ਰੋਹਿਲਾ ਨਾਂ ਦਾ ਇਕ ਸੂਰਮਾ ਸ਼ਹੀਦ ਹੋਇਆ ਸੀ। ਰੋਹਿਲਾ, ਨਾਈ ਪਰਿਵਾਰ ਨਾਲ ਸਬੰਧ ਰਖਦਾ ਸੀ ਅਤੇ ਸਿੱਧੂ ਬਰਾੜਾਂ ਦੇ ਇਕ ਬਜ਼ੁਰਗ ਤਿਲਕ ਰਾਉ ਸਿੱਧੂ ਦਾ ਸੇਵਕ ਅਤੇ ਸਾਥੀ ਸੀ। ਪੁਰਾਣੇ ਸਮਿਆਂ ਵਿੱਚ ਇਹ ਇਲਾਕਾ ਸਿੱਧੂ-ਬਰਾੜਾਂ ਅਤੇ ਮੁਸਲਮਾਨ ਭੱਟੀਆਂ ਦਾ ਰਣ-ਖੇਤਰ ਬਣਿਆ ਹੋਇਆ ਸੀ। ਥਾਂ-ਥਾਂ ਦੋਵਾਂ ਧਿਰਾਂ ਦੀਆਂ ਝੜਪਾਂ ਹੁੰਦੀਆਂ ਰਹਿੰਦੀਆਂ ਸਨ। ਇਕ ਲੜਾਈ ਵਿੱਚ ਤਿਲਕ ਰਾਉ ਅਤੇ ਰੋਹਿਲਾ ਦੋਵੇਂ ਸ਼ਹੀਦ ਹੋ ਗਏ। ਰੋਹਿਲੇ ਨੇ ਰੋਹਿਲਾ ਸਾਹਿਬ ਵਾਲੇ ਅਸਥਾਨ 'ਤੇ ਸੁਆਸ ਦੇ ਦਿੱਤੇ ਅਤੇ ਤਿਲਕ ਰਾਉ ਇੱਥੋਂ ਤਿੰਨ ਕਿਲੋਮੀਟਰ ਦੂਰ ਪਿੰਡ ਚੱਕ ਦਾਨੇ ਵਿੱਚ ਜਾ ਕੇ ਡਿੱਗ ਪਿਆ। ਇਨ੍ਹਾਂ ਦੋਵਾਂ ਅਸਥਾਨਾਂ 'ਤੇ ਸਮਾਧਾਂ, ਸਰੋਵਰ ਅਤੇ ਗੁਰਦੁਆਰੇ ਬਣੇ ਹੋਏ ਹਨ। ਸਿੱਧੂ ਅਤੇ ਬਰਾੜ



ਗੁਰਦੁਆਰਾ ਮਹਿਦੀਆਣਾ ਸਾਹਿਬ ਵਿਖੇ ਸੁਸ਼ੋਭਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਚਿੱਤਰ





ਗੁਰਦੁਆਰਾ ਮਹਿਦੀਆਣਾ ਸਾਹਿਬ ਵਿਖੇ ਸ. ਹਰੀ ਸਿੰਘ ਨਲੂਆ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਸਾਕਾਰ ਸਰੂਪ



ਪਹਿਲੀ, ਛੇਵੀਂ ਤੇ ਦਸਵੀਂ ਪਾਤਸ਼ਾਹੀ ਦੀ ਯਾਦ ਵਿਚ
ਗੁਰਦੁਆਰਾ ਤਖ਼ਤੂਪੁਰਾ ਸਾਹਿਬ (ਮੋਗਾ)



ਗੁਰਦੁਆਰਾ ਲੋਹਗੜ੍ਹ ਸਾਹਿਬ ਦੀਨਾ (ਜ਼ਿਲ੍ਹਾ ਮੋਗਾ)



ਗੁਰਦੁਆਰਾ ਜ਼ਫ਼ਰਨਾਮਾ ਸਾਹਿਬ ਦਿਆਲਪੁਰਾ ਭਾਈਕਾ (ਬਠਿੰਡਾ)



ਗੁਰਦੁਆਰਾ ਟਿੱਬੀ ਸਾਹਿਬ ਬਹਿਬਲ (ਨੇੜੇ ਕੋਟਕਪੂਰਾ)



ਦੀਨਾ (ਕਾਂਗੜ) ਵਿਖੇ ਜ਼ਫ਼ਰਨਾਮੇ ਦੀ ਰਚਨਾ

ਖਾਨਦਾਨਾਂ ਦੇ ਲੋਕ ਇਨ੍ਹਾਂ ਦੋਵਾਂ ਸਥਾਨਾਂ ਦਾ ਬਹੁਤ ਸਤਿਕਾਰ ਕਰਦੇ ਹਨ। ਰੋਹਿਲਾ ਸਾਹਿਬ ਅਤੇ ਚੱਕਦਾਨੇ ਵਿੱਚ ਹਰ ਸਾਲ ਅੱਸੂ ਦੀ ਦਸਵੀਂ ਚਾਨਣੀ ਨੂੰ ਦੁਸਹਿਰੇ ਵਾਲੇ ਦਿਨ ਮੇਲੇ ਲੱਗਦੇ ਹਨ। ਸਿੱਧੂ ਅਤੇ ਬਰਾੜ ਦੂਰ-ਦੂਰ ਤੋਂ ਇੱਥੇ ਆਉਂਦੇ ਹਨ ਅਤੇ ਸਰੋਵਰਾਂ ਵਿੱਚੋਂ ਮਿੱਟੀ ਕੱਢਦੇ ਹਨ। ਛੱਪੜਾਂ ਅਤੇ ਸਰੋਵਰਾਂ ਵਿੱਚੋਂ ਮਿੱਟੀ ਕੱਢਣਾ ਮਾਲਵੇ ਦਾ ਇਕ ਪੁਰਾਣਾ ਰਿਵਾਜ ਹੈ। ਜਾਪਦਾ ਹੈ ਕਿ ਇਹ ਰੀਤ ਜਾਂ ਰਿਵਾਜ ਮਾਲਵੇ ਵਿੱਚ ਪਾਣੀ ਦੀ ਘਾਟ ਕਰਕੇ ਪ੍ਰਚੱਲਿਤ ਹੋਇਆ। ਮਿੱਟੀ ਕੱਢਣ ਨਾਲ ਛੱਪੜ ਅਤੇ ਸਰੋਵਰ ਵਧੇਰੇ ਡੂੰਘੇ ਅਤੇ ਵੱਡੇ ਹੋ ਜਾਂਦੇ ਹਨ ਅਤੇ ਉਨ੍ਹਾਂ ਵਿੱਚ ਵਧੇਰੇ ਪਾਣੀ ਜਮ੍ਹਾ ਹੋ ਸਕਦਾ ਹੈ।

ਤਿਲਕ ਰਾਉ ਸਿੱਧੂ, ਬਰਾੜ ਜੱਟਾਂ ਦਾ (ਜੋ ਪਹਿਲਾਂ ਰਾਜਪੂਤ ਹੁੰਦੇ ਸਨ) ਇਕ ਬਹੁਤ ਹੀ ਸਤਿਕਾਰਯੋਗ ਅਤੇ ਸੂਰਮਾ ਬਜ਼ੁਰਗ ਸੀ। ਇਹ ਸਿੱਧੂ ਦੇ ਪੋਤੇ ਬੀਹੇ ਦਾ ਵੱਡਾ ਪੁੱਤਰ ਸੀ ਜੋ ਬਰਾੜ ਤੋਂ ਪਹਿਲਾਂ ਹੋਇਆ। ਇਸ ਨੇ ਵਿਆਹ ਨਹੀਂ ਸੀ ਕਰਾਇਆ ਅਤੇ ਭਜਨ-ਬੰਦਗੀ ਵਿੱਚ ਸਮਾਂ ਗੁਜ਼ਾਰਦਾ ਸੀ ਪਰ ਮੁਸਲਮਾਨ ਭੱਟੀਆਂ ਨਾਲ ਇਕ ਲੜਾਈ ਵਿੱਚ ਜਦੋਂ ਇਸ ਦਾ ਛੋਟਾ ਭਰਾ ਸਤਰਾਜ ਮਾਰਿਆ ਗਿਆ ਤਾਂ ਇਹ ਫ਼ਕੀਰੀ ਛੱਡ ਕੇ ਰਣ-ਖੇਤਰ ਵਿੱਚ ਕੁੱਦ ਪਿਆ। ਕਹਿੰਦੇ ਹਨ ਕਿ ਆਪਣੀ ਆਖਰੀ ਲੜਾਈ ਵਿੱਚ ਸਿਰ ਕੱਟੇ ਜਾਣ 'ਤੇ ਵੀ ਉਹ ਬਿਨਾਂ ਸਿਰ ਲੜਦਾ ਰਿਹਾ। ਉਸ ਦੇ ਨਾਂ ਨਾਲ ਕਈ ਰਿੱਧੀਆਂ-ਸਿੱਧੀਆਂ ਅਤੇ ਕਰਾਮਾਤਾਂ ਜੁੜੀਆਂ ਹੋਈਆਂ ਹਨ। ਇਸ ਲਈ ਤਿਲਕ ਰਾਉ ਸਿੱਧੂ ਨੂੰ ਤਿਲਕ ਰਾਏ ਸਿੱਧ ਵੀ ਆਖਿਆ ਜਾਂਦਾ ਹੈ।

ਗੁਰੂ ਗੋਬਿੰਦ ਸਿੰਘ ਇਧਰ ਆਏ ਤਾਂ ਉਨ੍ਹਾਂ ਨੇ ਕਈ ਪਿੰਡਾਂ ਦੇ ਵਿਚਕਾਰ ਇਕ ਸ਼ਹੀਦ ਦੇ ਅਸਥਾਨ 'ਤੇ ਹੀ ਪੜਾਅ ਕਰਨਾ ਬਿਹਤਰ ਸਮਝਿਆ। ਭਾਵੇਂ ਉਸ ਸਮੇਂ ਇੱਥੇ ਇਕ ਢਾਬ ਦੇ ਕਿਨਾਰੇ ਰੋਹੀ ਬੀਆਬਾਨ ਅਤੇ ਝਿੜੀ ਹੁੰਦੀ ਸੀ ਪਰ ਗੁਰੂ ਜੀ ਇਕ ਸ਼ਹੀਦ ਦੇ ਅਸਥਾਨ ਨੇੜੇ ਇਕ ਵਣ ਦੇ ਰੁੱਖ ਹੇਠਾਂ ਆ ਬਿਰਾਜੇ। ਕੁਝ ਲੋਕਾਂ ਦਾ ਵਿਚਾਰ ਹੈ ਕਿ ਰੋਹੀ ਬੀਆਬਾਨ ਹੋਣ ਕਰਕੇ ਹੀ ਇਸ ਅਸਥਾਨ ਦਾ ਨਾਂ ਰੋਹਿਲਾ ਸਾਹਿਬ ਹੈ ਪਰ ਸ਼ਹੀਦ ਰੋਹਿਲੇ ਦੇ ਨਾਂ ਉੱਤੇ ਇਸ ਅਸਥਾਨ ਦਾ ਨਾਂ ਰੋਹਿਲਾ ਸਾਹਿਬ ਹੋਣਾ ਵਧੇਰੇ ਉੱਚਿਤ ਜਾਪਦਾ ਹੈ। ਰੋਹਿਲਾ ਸਾਹਿਬ ਵਿੱਚ ਸਤਿਕਾਰ ਵਜੋਂ ਰੋਹਿਲਾ ਪੰਜੂ (ਪੰਜੂ ਉਸ ਦਾ ਗੋਤ ਸੀ) ਅਤੇ ਤਿਲਕ ਰਾਉ ਦੀਆਂ ਸਮਾਧਾਂ ਬਣੀਆਂ ਹੋਈਆਂ ਹਨ। ਨਵੇਂ ਵਿਆਂਹਦੜ ਜੋੜਿਆਂ ਵੱਲੋਂ ਇਨ੍ਹਾਂ ਸਮਾਧਾਂ ਦੇ ਸੱਤ ਫੇਰੇ ਲੈਣੇ ਸ਼ੁੱਭ ਮੰਨੇ ਜਾਂਦੇ ਹਨ। ਕਈ ਥਾਵਾਂ 'ਤੇ ਤਿਲਕ ਰਾਉ ਸਿੱਧੂ ਨੂੰ ਤਿਲਕਰਾ ਸਿੱਧ ਲਿਖਿਆ ਮਿਲਦਾ ਹੈ। ਤਿਲਕ ਰਾਉ ਕੋਈ ਸਾਧ ਜਾਂ ਸਿੱਧ ਨਹੀਂ ਸੀ ਸਗੋਂ ਇਕ ਜਤੀ-ਸਤੀ ਸੂਰਮਾ ਸੀ। ਉਸ ਦਾ ਸਹੀ ਨਾਂ ਤਿਲਕ ਰਾਉ ਸਿੱਧੂ ਹੀ ਲਿਖਣਾ ਚਾਹੀਦਾ ਹੈ। ਗੁਰਦੁਆਰਾ ਰੋਹਿਲਾ ਸਾਹਿਬ ਦਾ ਪ੍ਰਬੰਧ ਵੀ ਬੁੱਢਾ ਦਲ ਦੇ ਨਿਹੰਗ ਸਿੰਘਾਂ ਪਾਸ ਹੈ। ਇਸ ਗੁਰਦੁਆਰੇ ਦੇ ਨਾਂ 25 ਵਿਘੇ ਜ਼ਮੀਨ ਹੈ।

ਰੋਹਿਲਾ ਸਾਹਿਬ ਤੋਂ ਤਿੰਨ ਕਿਲੋਮੀਟਰ ਅੱਗੇ ਪਿੰਡ ਜੰਗੀਰਾਣਾ ਵਿੱਚ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਪੜਾਅ ਕਰਨ ਦੀ ਰਵਾਇਤ ਹੈ। ਦੋ ਦਸੰਬਰ 1999 ਨੂੰ ਅਸੀਂ ਇਸ ਪਿੰਡ ਵਿੱਚ ਬਠਿੰਡੇ ਵਾਲੀ ਸੜਕ ਦੇ ਕਿਨਾਰੇ ਗੁਰਦੁਆਰਾ ਸਾਹਿਬ ਵਿੱਚ ਗਏ ਤਾਂ ਉੱਥੇ ਬਹੁਤ ਸਾਰੀ ਸੰਗਤ ਇਕੱਤਰ ਹੋ ਗਈ। ਸਿੰਘਾਂ ਨੇ ਦੱਸਿਆ ਕਿ ਇਸ ਗੁਰਦੁਆਰਾ ਸਾਹਿਬ ਨੂੰ ਬਣਾਉਣ ਦੀ ਸੇਵਾ ਮਹੰਤ ਜਵਾਲਾ ਸਿੰਘ ਨੇ ਅੱਜ ਤੋਂ 60, 70 ਸਾਲ ਪਹਿਲਾਂ ਸ਼ੁਰੂ ਕੀਤੀ ਸੀ ਪਰ ਗੁਰੂ ਗੋਬਿੰਦ ਸਿੰਘ ਜੀ ਇਸ ਅਸਥਾਨ 'ਤੇ ਨਹੀਂ, ਇਕ ਹੋਰ ਜਗ੍ਹਾ ਬਿਰਾਜੇ ਸਨ। ਉਸ ਜਗ੍ਹਾ ਦਾ ਇੱਥੇ ਗੁਰਦੁਆਰਾ ਬਣ ਜਾਣ ਤੋਂ ਮਗਰੋਂ ਪਤਾ ਲੱਗਾ। ਉਹ ਅਸਥਾਨ ਵੀ ਇਸੇ ਬਠਿੰਡੇ ਵਾਲੀ ਸੜਕ 'ਤੇ, ਕੁਝ ਅੱਗੇ ਜਾ ਕੇ, ਕੱਸੀ ਦੇ ਨਾਲ ਇਕ ਵੱਡੇ ਸਾਰੇ ਛੱਪੜ ਦੇ ਕਿਨਾਰੇ ਹੈ। ਇਸ ਅਸਥਾਨ 'ਤੇ ਕੀਤੀ ਚਾਰਦੀਵਾਰੀ ਦੇ ਅੰਦਰ ਲਗਪਗ ਛੇ ਕਨਾਲ ਜ਼ਮੀਨ ਵਿੱਚ ਸਾਧੂਆਂ ਦਾ ਇਕ ਡੇਰਾ ਹੈ। ਡੇਰੇ ਦਾ ਗੇਟ ਵੜਦਿਆਂ ਹੀ ਸੱਜੇ ਹੱਥ ਵਣ ਦਾ ਇਕ ਰੁੱਖ ਹੈ। ਬਹੁਤ ਪੁਰਾਣਾ ਹੋਣ ਕਰਕੇ ਇਸ ਵਣ ਦੀਆਂ ਨੀਵੀਆਂ ਟਹਿਣੀਆਂ ਧਰਤੀ ਨਾਲ ਲੱਗਦੀਆਂ ਹਨ। ਇਸ ਵਣ ਦੇ ਹੇਠਾਂ ਇਸੇ ਪਿੰਡ ਦੇ ਇਕ ਭਜਨੀਕ ਸਿੱਖ ਭਾਈ ਲਾਲ ਸਿੰਘ ਸਰਵਾਨਾ ਦੀ ਸਮਾਧ ਬਣੀ ਹੋਈ ਹੈ। ਜੰਗੀਰਾਣੇ ਦੇ ਸ: ਜਨਕ ਸਿੰਘ ਅਤੇ ਗਿ: ਸੁਰਜੀਤ ਸਿੰਘ ਸਰਵਾਨਾ ਸਪੁੱਤਰ ਸ: ਗੱਜਣ ਸਿੰਘ ਨੇ ਦੱਸਿਆ ਕਿ ਇਸੇ ਵਣ ਹੇਠ ਗੁਰੂ ਗੋਬਿੰਦ ਸਿੰਘ ਜੀ ਬਿਰਾਜੇ ਸਨ। ਇਸੇ ਅਸਥਾਨ 'ਤੇ ਪੰਜ ਸਿੱਖਾਂ ਨੇ ਅੰਮ੍ਰਿਤਪਾਨ ਕੀਤਾ ਸੀ। ਇਸ ਡੇਰੇ ਦੇ ਨਾਂ ਸੱਤ-ਅੱਠ ਕਿੱਲੇ ਜ਼ਮੀਨ ਹੈ। ਡੇਰੇ ਵਿੱਚ ਇਕ ਡਿਸਪੈਂਸਰੀ ਵੀ ਚਲਦੀ ਹੈ। ਪਿੱਛੇ ਜਿਹੇ ਇਸ ਅਸਥਾਨ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਕੋਤਰ ਸੌ ਅਖੰਡ ਪਾਠਾਂ ਦੇ ਭੋਗ ਪਾਏ ਗਏ ਸਨ। ਪਿੰਡ ਵਾਸੀ ਇਸ ਅਸਥਾਨ 'ਤੇ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿੱਚ ਇਤਿਹਾਸਕ ਗੁਰਦੁਆਰਾ ਬਣਾਉਣ ਬਾਰੇ ਵਿਚਾਰ ਕਰ ਰਹੇ ਹਨ।

ਪੰਜਾਬ ਦੇ ਕਣ-ਕਣ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਦੈਵੀ ਯਾਦ ਸਮਾਈ ਹੋਈ ਹੈ। ਵੇਲੇ ਦੀ ਸਰਕਾਰ ਦੇ ਉਹ ਬਿਨਾਂ ਸ਼ੱਕ ਵਿਦਰੋਹੀ ਸਨ ਪਰ ਲੋਕਾਂ ਦੇ ਦਿਲਾਂ ਦੇ ਸੱਚੇ ਪਾਤਸ਼ਾਹ ਸਨ। ਸਰਕਾਰ ਦੇ ਹੁਕਮਾਂ ਅਤੇ ਧਮਕੀਆਂ ਦੀ ਪ੍ਰਵਾਹ ਕੀਤੇ ਬਿਨਾਂ ਲੋਕ ਉਨ੍ਹਾਂ ਦਾ ਆਪਣੇ ਪਿੰਡਾਂ ਅਤੇ ਘਰਾਂ ਵਿੱਚ ਸੁਆਗਤ-ਸਤਿਕਾਰ ਕਰਕੇ ਆਪਣੇ ਧੰਨ-ਭਾਗ ਸਮਝਦੇ ਸਨ।

• • •

## 54

# ਕੱਚਾ ਕੋਠਾ ਵਿਚ ਵਸਦਾ ਜਾਨੀ

### (ਬੰਬੀਹੇ ਅਤੇ ਬਾਜਕ ਦੀ ਵਾਰਤਾ)

ਮੁਕਤਸਰ ਦਾ ਮੇਲਾ ਬੇਸ਼ੱਕ ਹਰ ਹਾਲ ਮਾਘੀ ਵਾਲੇ ਦਿਨ ਭਰਦਾ ਹੈ ਪਰ ਮੁਕਤਸਰ ਦੀ ਜੰਗ ਵਿਸਾਖ ਦੇ ਮਹੀਨੇ ਵਿੱਚ ਹੋਈ ਸੀ। ਇਸ ਹਿਸਾਬ ਨਾਲ ਮੁਕਤਸਰ ਦੀ ਜੰਗ ਤੋਂ ਬਾਅਦ ਮਾਲਵੇ ਵਿੱਚ ਦਸਮ ਪਾਤਸ਼ਾਹ ਦੇ ਸਫ਼ਰਾਂ ਸਮੇਂ ਭਰ ਗਰਮੀ ਦਾ ਮੌਸਮ ਸੀ। ਮਾਲਵੇ ਦਾ ਰੋਹੀ ਬੀਆਬਾਨ ਇਲਾਕਾ ਗਰਮੀਆਂ ਵਿੱਚ ਭੱਠੀ ਵਾਂਗ ਤਪ ਜਾਂਦਾ ਸੀ ਅਤੇ ਪਾਣੀ ਦਾ ਘੁੱਟ ਵੀ ਕਿਤੇ ਦਸ-ਦਸ ਕੋਹ 'ਤੇ ਨਸੀਬ ਹੁੰਦਾ ਸੀ ਪਰ ਰਾਹਾਂ ਦੀਆਂ ਮੁਸ਼ਕਿਲਾਂ ਉਨ੍ਹਾਂ ਰਾਹੀਆਂ ਦੇ ਕਦਮਾਂ ਨੂੰ ਕਦੀ ਵੀ ਅੱਗੇ ਵਧਣ ਤੋਂ ਨਹੀਂ ਰੋਕ ਸਕਦੀਆਂ ਜਿਨ੍ਹਾਂ ਨੂੰ ਆਪਣੀ ਮੰਜ਼ਿਲ ਦਾ ਸੋਹਣਾ ਮੁੱਖੜਾ ਹਰ ਸਮੇਂ ਖਿੱਚਾਂ ਦਾ ਰਿਹਾ ਹੋਵੇ। ਦਸਮ ਪਾਤਸ਼ਾਹ ਭਾਰਤ-ਵਾਸੀਆਂ ਨੂੰ ਜਬਰ-ਜ਼ੁਲਮ ਤੋਂ ਮੁਕਤ ਕਰਨ ਲਈ ਅਤੇ ਸੰਸਾਰ ਵਿੱਚ ਇਕ ਆਦਰਸ਼ ਮਨੁੱਖ ਅਤੇ ਆਦਰਸ਼ ਸਮਾਜ ਦੀ ਮਿਸਾਲ ਕਾਇਮ ਕਰਨ ਲਈ ਜੂਝ ਰਹੇ ਸਨ।

ਰੋਹਿਲਾ ਸਾਹਿਬ ਅਤੇ ਜੰਗੀਰਾਣੇ ਵਿੱਚ ਕੁਝ ਦਿਨ ਬਤੀਤ ਕਰਕੇ ਗੁਰੂ ਗੋਬਿੰਦ ਸਿੰਘ ਅੱਗੇ ਚੱਲ ਪਏ। ਅਗਲਾ ਪੜਾਅ ਪਿੰਡ ਬੰਬੀਹੇ ਵਿੱਚ ਹੋਇਆ। ਬੰਬੀਹਾ ਜੰਗੀਰਾਣੇ ਤੋਂ ਕੇਵਲ ਚਾਰ ਕਿਲੋਮੀਟਰ ਦੇ ਫਾਸਲੇ 'ਤੇ ਹੈ। ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਰੋਹਿਲਾ ਸਾਹਿਬ ਤੋਂ ਚੱਲ ਕੇ ਗੁਰੂ ਜੀ ਬੰਬੀਹੇ ਪਹੁੰਚੇ ਅਤੇ ਉਥੇ ਨੌਂ ਦਿਨ ਕਿਆਮ ਕੀਤਾ—

ਤਹਿਂ ਤੇ ਚਢਿ ਪੁਨ ਪੰਥ ਪਯਾਨੇ।
ਗ੍ਰਾਮ ਬੰਬੀਹੇ ਨਿਕਟ ਸਥਾਨੇ।
ਕਰਯੋ ਸਿਵਰ ਉਤਰੇ ਗੁਨ ਧਾਮੂ।
ਨੌਂ ਬਾਸੁਰ ਤਹਿਂ ਕੀਨ ਮੁਕਾਮੂ।

—ਸੂਰਜ ਪ੍ਰਕਾਸ਼ (ਭਾਸ਼ਾ ਵਿਭਾਗ ਪੰਜਾਬ, 1992) ਜਿਲਦ ਚੌਦ੍ਹਵੀਂ, ਪੰਨਾ : 6067

ਰੋਹਿਲਾ ਸਾਹਿਬ ਵਿੱਚ ਕੁਝ ਸਿੰਘਾਂ ਨੇ ਸਾਨੂੰ ਦੱਸਿਆ ਕਿ ਦਿਨ ਵੇਲੇ ਗੁਰੂ ਜੀ ਰੋਹਿਲਾ ਸਾਹਿਬ ਵਾਲੇ ਅਸਥਾਨ 'ਤੇ ਰਹਿੰਦੇ ਸਨ ਅਤੇ ਰਾਤ ਨੂੰ ਬੰਬੀਹੇ ਚਲੇ ਜਾਂਦੇ ਸਨ। 'ਮਹਾਨ ਕੋਸ਼' ਦੀ ਸੂਚਨਾ ਅਨੁਸਾਰ ਬੰਬੀਹਾ 'ਰਾਜ ਪਟਿਆਲੇ ਵਿੱਚ ਕਾਲਝਰਾਣੀ ਤੋਂ ਦੋ ਕੋਹ ਉੱਤਰ-ਪੱਛਮ ਵਿੱਚ ਇਕ ਪਿੰਡ : ਗੁਰੂ ਗੋਬਿੰਦ ਸਿੰਘ ਸਾਹਿਬ ਮਾਲਵੇ ਵਿਚਰਦੇ ਹੋਏ ਇੱਥੇ ਵਿਰਾਜੇ ਸਨ।'

ਇਕ ਸੂਚਨਾ ਅਨੁਸਾਰ ਪਿੰਡ ਬੰਬੀਹਾ, ਸਿੱਧੂ ਵੰਸ ਦੇ ਵਡੇਰੇ ਸਿੱਧੂ ਰਾਉ ਦੇ ਪੋਤਰੇ, ਭੂਰ ਦੇ ਪੁੱਤਰ ਅਤੇ ਸ਼ਹੀਦ ਤਿਲਕ ਰਾਉ ਸਿੱਧ ਦੇ ਪਿਤਾ ਬੀਹੇ (ਜਾਂ ਬੰਬੀਹੇ) ਨੇ ਵਸਾਇਆ ਸੀ। ਬੰਬੀਹੇ ਵਿੱਚ ਦਸਮੇਸ਼ ਆਗਮਨ ਦੀ ਯਾਦ ਵਿੱਚ ਗੁਰਦੁਆਰਾ ਪਾਤਸ਼ਾਹੀ ਦਸਵੀਂ, ਪਿੰਡ ਦੇ ਪੂਰਬ ਵਿੱਚ ਇਕ ਵੱਡੇ ਸਾਰੇ ਛੱਪੜ ਦੇ ਕਿਨਾਰੇ ਸ਼ਸ਼ੋਭਤ ਹੈ। ਗੁਰਦੁਆਰੇ ਦੀ ਨਵੀਂ ਇਮਾਰਤ ਅੱਜ ਤੋਂ 25-26 ਸਾਲ ਪਹਿਲਾਂ ਬਣਾਈ ਗਈ ਸੀ। ਇਸ ਗੁਰਦੁਆਰੇ ਦੀ ਸੇਵਾ-ਸੰਭਾਲ ਬੁੱਢਾ ਦਲ ਦੇ ਨਿਹੰਗ ਸਿੰਘ ਕਰਦੇ ਹਨ।

ਬੰਬੀਹੇ ਤੋਂ ਅਗਲਾ ਪੜਾਅ ਪਿੰਡ ਬਾਜਕ ਵਿੱਚ ਹੋਇਆ। ਇਹ ਪਿੰਡ ਬਠਿੰਡਾ-ਬਾਦਲ ਸੜਕ ਉੱਤੇ ਬਠਿੰਡੇ ਤੋਂ 30 ਕਿਲੋਮੀਟਰ ਦੇ ਫਾਸਲੇ 'ਤੇ ਆਬਾਦ ਹੈ। ਇਸ ਪਿੰਡ ਵਿੱਚ ਕਈ ਮਹੱਤਵਪੂਰਨ ਘਟਨਾਵਾਂ ਵਾਪਰੀਆਂ।

ਜਦੋਂ ਗੁਰੂ ਗੋਬਿੰਦ ਸਿੰਘ, ਸਿੰਘਾਂ ਸਮੇਤ ਇਸ ਪਿੰਡ ਵਿੱਚ ਪਹੁੰਚੇ ਤਾਂ ਪਿੰਡ ਦੇ ਲੋਕਾਂ ਨੂੰ ਚਾਅ ਚੜ੍ਹ ਗਿਆ। ਉਹ ਸਿੰਘਾਂ ਦੇ ਛਕਣ ਲਈ ਦੁੱਧ ਦੇ ਘੜੇ ਭਰ ਕੇ ਲੈ ਆਏ। 'ਸਾਖੀ ਪੋਥੀ' ਅਨੁਸਾਰ 'ਸਿੱਖ ਨਗਰੀਆਂ ਕੇ, ਦੁੱਧਾਂ ਕੇ, ਤਾਉੜੇ ਪਰ ਤਾਉੜੇ ਲਿਆਏ, ਜੋ ਸਿੱਖਾਂ ਨੇ ਛਕਿਆ। (ਪਰ) ਇਕ ਸਿੱਖ ਨੇ ਨਾ ਛਕਿਆ।

ਗੁਰੂ ਜੀ ਕਹਿੰਦੇ : 'ਕਿਉਂ ਨਾਂਹੀ ਛਕਦਾ?'

ਰਾਇ ਸਿੰਘ ਕਹਿੰਦਾ : 'ਜੀ ਬੱਕਰੀ ਕਾ ਝਟਕਾ ਛਕਿਆ ਸੀ, ਬੱਕਰੀ ਕਾ, ਤਾਂ ਨਾਂਹੀ ਛਕਦਾ। ਗਊ ਕਾ ਨਾਂਹੀ ਛਕਦਾ, ਭੈਂਸ ਕਾ ਹੋਵੇ ਤਾਂ ਛਕਦਾ ਹਾਂ ਜੀ।'

ਇਕ ਸਿੱਖ ਕਹਿੰਦਾ : 'ਜੀ, ਭੈਂਸ ਕਾ ਹੀ ਆਂਦਾ ਹੈ।'

ਗੁਰੂ ਜੀ ਕਹਿੰਦੇ : 'ਰੱਜ ਕੇ ਛਕ ਲੈ।'

ਕਹਿੰਦਾ : 'ਜੀ, ਸਤਿ ਵਚਨ ਜੀ, ਸਤਿ ਵਚਨ।' (ਪੰਨਾ 74-75)

ਇਸ ਘਟਨਾ ਨੂੰ 'ਤਵਾਰੀਖ ਗੁਰੂ ਖਾਲਸਾ' (ਭਾਗ ਪਹਿਲਾ) ਵਿੱਚ ਗਿ. ਗਿਆਨ ਸਿੰਘ ਇਸ ਤਰ੍ਹਾਂ ਲਿਖਦੇ ਹਨ : 'ਗੁਰੂ ਕੇ ਹੁਕਮ ਅਨੁਸਾਰ ਸਭ ਨੇ ਦੁੱਧ ਪੀਤਾ। ਇਕ ਰਾਇ ਸਿੰਘ ਨੇ ਨਾ ਪੀਤਾ। ਜਦ ਨਾ ਪੀਣ ਦਾ ਕਾਰਨ ਉਸ ਨੂੰ ਪੁੱਛਿਆ ਤਾਂ ਓਸ ਕਿਹਾ ਕਿ ਇਹ ਬੈਰਾੜ ਧਾੜੇ ਮਾਰਨ ਜਾਂਦੇ ਹਨ ਤਾਂ ਬਾਹਰੋਂ ਚਰਦੀਆਂ ਗਾਵਾਂ ਹੱਕ ਲਿਆਂਦੇ ਹਨ ਤੇ ਉਨ੍ਹਾਂ ਦੇ ਵੱਛੇ ਘਰਾਂ ਵਿੱਚ ਭੁੱਖੇ ਅਰੜਾ ਕੇ ਮਰ ਜਾਂਦੇ ਹਨ। ਇਹ ਸੁਣ ਕੇ ਗੁਰੂ ਜੀ ਨੇ ਬੈਰਾੜਾਂ ਤੋਂ ਸਹੁੰ ਪਵਾਈ। ਉਸ ਦਿਨ ਤੋਂ ਉਨ੍ਹਾਂ ਨੇ ਲਾਗੜ ਗਊ ਵੱਛਿਆਂ ਬਿਨਾਂ ਲਿਆਉਣੀ ਛੱਡ ਦਿੱਤੀ।' (ਪੰਨਾ : 1061)

ਗੁਰੂ ਗੋਬਿੰਦ ਸਿੰਘ ਜੀ ਨੇ ਬਰਾੜਾਂ ਨੂੰ ਆਖਿਆ, 'ਜੇ ਤੁਸੀਂ ਗੁਰੂ-ਉਪਦੇਸ਼ ਅਨੁਸਾਰ ਕਿਰਤ ਕਰੋਗੇ ਤਾਂ ਤੁਹਾਡੇ ਘਰਾਂ ਵਿੱਚ ਕਦੀ ਦੁੱਧ ਨਹੀਂ ਮੁੱਕੇਗਾ।' ਸਾਨੂੰ ਇਸ ਪਿੰਡ ਵਿੱਚ 5 ਮਈ 1999 ਨੂੰ ਜਾਣ ਦਾ ਮੌਕਾ ਮਿਲਿਆ ਤਾਂ ਪਿੰਡ ਦੇ ਲੋਕਾਂ ਨੇ ਦੱਸਿਆ ਕਿ ਗੁਰੂ ਜੀ ਦੀ ਬਖਸ਼ਿਸ਼ ਨਾਲ ਸਾਡੇ ਪਿੰਡ ਵਿੱਚ ਅੱਜ ਤੱਕ ਕਦੀ ਦੁੱਧ ਨਹੀਂ ਮੁੱਕਿਆ। ਪਿੰਡ ਵਿੱਚ ਕੋਈ ਵੀ ਸਮਾਗਮ ਹੋਵੇ, ਵੱਡਾ ਜਾਂ ਛੋਟਾ, ਅਸੀਂ ਕਦੀ ਵੀ ਬਾਹਰੋਂ ਦੁੱਧ ਨਹੀਂ ਮੰਗਵਾਇਆ, ਪਿੰਡ ਵਿੱਚੋਂ ਹੀ ਸਰ ਜਾਂਦਾ ਹੈ।

ਦਸਮੇਸ਼ ਪਿਤਾ ਦੀਨੇ ਕਾਂਗੜ ਤੋਂ ਚੱਲ ਕੇ ਜਦੋਂ ਭਗਤੇ ਦੇ ਨੇੜੇ ਪਿੰਡ ਮਲੂਕਾ ਵਿੱਚ ਠਹਿਰੇ ਹੋਏ ਸਨ ਤਾਂ ਉੱਥੇ ਇਕ ਦਿਨ ਪ੍ਰਭਾਤ ਵੇਲੇ ਇਕ ਦੀਵਾਨਾ ਸਾਧੂ ਗੁਰੂ ਜੀ ਦੇ ਦਰਸ਼ਨ ਕਰਨ ਆ ਗਿਆ। ਗੁਰੂ ਜੀ ਦੇ ਤੰਬੂ ਦੇ ਬਾਹਰ ਖੜ੍ਹੇ ਪਹਿਰੇਦਾਰਾਂ ਨੇ ਕਿਹਾ—ਦਰਸ਼ਨ ਕਰਨ ਦਾ ਇਹ ਠੀਕ ਸਮਾਂ ਨਹੀਂ। ਤੁਸੀਂ ਦਿਨ ਵੇਲੇ ਕਿਸੇ ਸਮੇਂ ਆ ਜਾਣਾ ਪਰ ਦੀਵਾਨਾ ਨਾ ਮੰਨਿਆ। ਉਹ ਜ਼ਬਰਦਸਤੀ ਖ਼ੇਮੇ ਵਿੱਚ ਵੜਨ ਲੱਗਾ ਤਾਂ ਪਹਿਰੇਦਾਰ ਸਿੰਘ ਦੀ ਕਿਰਪਾਨ ਦੇ ਇਕੋ ਵਾਰ ਨਾਲ ਚਲਾਣਾ ਕਰ ਗਿਆ। ਦੀਵਾਨੇ ਸਾਧਾਂ ਦਾ ਇਕ ਡੇਰਾ ਬਾਜਕ ਦੇ ਨੇੜੇ ਪਿੰਡ ਘੁੱਦੇ ਵਿੱਚ ਸੀ। ਦੀਵਾਨਿਆਂ ਨੂੰ ਜਦੋਂ ਪਤਾ ਲੱਗਾ ਕਿ ਗੁਰੂ ਗੋਬਿੰਦ ਸਿੰਘ ਨੇੜੇ ਹੀ ਪਿੰਡ ਬਾਜਕ ਵਿੱਚ ਆਏ ਹੋਏ ਹਨ ਤਾਂ ਉਨ੍ਹਾਂ ਦੇ ਮਨ ਵਿੱਚ ਆਈ ਕਿ ਗੁਰੂ ਦੇ ਪਹਿਰੇਦਾਰਾਂ ਹੱਥੋਂ ਮਾਰੇ ਗਏ ਦੀਵਾਨੇ ਦਾ ਬਦਲਾ ਲਈਏ। 'ਸੂਰਜ ਪ੍ਰਕਾਸ਼' ਦੇ ਕਰਤਾ ਭਾਈ ਸੰਤੋਖ ਸਿੰਘ ਅਨੁਸਾਰ ਸੁੱਖੂ, ਘੁੱਦੇ ਵਿਖੇ ਦੀਵਾਨੇ ਸਾਧਾਂ ਦੇ ਡੇਰੇ ਦਾ ਮਹੰਤ ਸੀ। ਦੀਵਾਨਿਆਂ ਨੇ ਗੁੱਸਾ ਖਾ ਕੇ ਮਤਾ ਪਕਾਇਆ—

ਘੁੱਦਾ ਸੁੱਖੂ ਹੁਤੇ ਮਹੰਤ।
ਰਿਸ ਕਰਿ ਮਿਲਿ ਸਭ ਕੀਨਿ ਮਤੰਤ। —ਐਨ 1, ਅੰਸੂ 18

ਪੰਜਾਹ ਦੀਵਾਨੇ ਇਕੱਠੇ ਹੋ ਕੇ, ਸ਼ਸਤਰ ਲੈ ਕੇ ਗੁਰੂ ਜੀ ਉੱਤੇ ਹਮਲਾ ਕਰਨ ਲਈ ਤੁਰ ਪਏ। 'ਸਾਖੀ ਪੋਥੀ' ਵਿੱਚ ਅਗਲੀ ਵਾਰਤਾ ਇੰਜ ਲਿਖੀ ਹੈ :—

'ਰਾਹਿ ਵਿਚ ਆਏ ਤਾਂ ਪੱਚੀ (ਦੀਵਾਨੇ ਪਿੱਛੇ ਹਟ ਗਏ) ਕਹਿੰਦੇ, 'ਗੁਰੂ ਨਾਲਿ ਨਾਂਹੀ ਲੜਦੇ।' ਜਾਂ ਅੱਗੇ ਆਏ ਤਾਂ ਤੇਰਾਂ ਹਟ ਗਏ। ਜਾਂ ਅੱਗੇ ਆਏ ਤਾਂ ਦਸ ਹਟ ਗਏ। ਕਹਿੰਦੇ, 'ਗੁਰੂ ਨਾਲਿ ਨਾਂਹੀ ਲੜਦੇ।' ਸੁੱਖੂ ਤੇ ਬੁੱਧੂ (ਦੋ ਦੀਵਾਨੇ) ਰਹਿ ਗਏ। ਸਾਰੰਗੀ ਤੇ ਢੱਡ ਸੀ ਪਾਸ, ਡੇਰੇ ਧਰ ਗਏ। ਗੁਰੂ ਜੀ ਨੂੰ ਮੱਥਾ ਜਾਇ ਟੇਕਿਆ।

ਗੁਰੂ ਜੀ ਕਹਿੰਦੇ 'ਜੋ ਕੁਹ ਡੇਰੇ ਲੁਕਾਇ ਆਏ ਹਹੁ, ਓਹੁ ਲੈ ਆਵੋ।' ਓਹ ਢੱਡ ਸਾਰੰਗੀ ਲੈ ਆਏ। ਗੁਰੂ ਜੀ ਕਹਿੰਦੇ, 'ਗਾਓ।'

ਓਨ੍ਹਾਂ ਸਾਰੰਗੀ ਸੁਰ ਕੀਤੀ, ਗਾਵਣ ਲੱਗੇ। ਕਹਿੰਦਾ—

ਕੱਚਾ ਕੋਠਾ ਵਿੱਚ ਵਸਦਾ ਜਾਨੀ।
ਸਦਾ ਨ ਮਾਪੇ ਨਿਤ ਨਾਹੀ ਜੁਆਨੀ।

ਗੁਰੂ ਜੀ ਕਹਿੰਦੇ, 'ਫੇਰ ਕਹੁ।' ਤਿੰਨ ਵਾਰ ਕਹਾਇਆ। (ਪੰਨਾ : 75)

ਇਸ ਵਾਰਤਾ ਨੂੰ 'ਤਵਾਰੀਖ ਗੁਰੂ ਖਾਲਸਾ' ਵਿੱਚ ਗਿ: ਗਿਆਨ ਸਿੰਘ ਨੇ ਇਸ ਤਰ੍ਹਾਂ ਲਿਖਿਆ ਹੈ—

'ਕੇਵਲ ਸੁੱਖੂ ਤੇ ਬੁੱਧੂ ਦੋਵੇਂ ਰਹਿ ਗਏ ਤੇ ਸ਼ਰਮਿੰਦੇ ਹੋ ਢੱਡ, ਸਾਰੰਗੀ ਲੁਕਾ, ਗੁਰੂ ਜੀ ਦੇ ਚਰਨੀਂ ਆ ਲੱਗੇ।

ਅੰਤ੍ਰਯਾਮੀ ਦੀਨ-ਦਿਆਲ ਗੁਰੂ ਜੀ ਨੇ ਉਨ੍ਹਾਂ ਦੀ ਸ਼ਰਮਿੰਦਗੀ ਦੂਰ ਕਰਨ ਲਈ ਆਖਿਆ, ਭਾਈ ਸਾਜ਼ ਕਿਉਂ ਲੁਕਾ ਆਏ ਹੋ? ਜਾਓ ਤੇ ਲੈ ਆਓ। ਕੋਈ ਗੀਤ ਆਪਣੇ ਦੇਸ਼ ਦਾ ਸੁਣਾਓ। ਇਹ ਹੁਕਮ ਸੁਣ ਕੇ ਉਹ ਗੁਰੂ ਜੀ ਨੂੰ ਕਰਾਮਾਤੀ ਸਮਝ ਕੇ ਬੜੇ ਖ਼ੁਸ਼ ਹੋਏ। ਸਾਜ਼ ਲਿਆ ਕੇ ਸੁਰ-ਤਾਲ ਮਿਲਾ ਇਹ ਸ਼ਬਦ ਗਾਵਿਆ—

ਕੱਚਾ ਕੋਠਾ ਵਿੱਚ ਵਸਦਾ ਜਾਨੀ।
ਸਦਾ ਨਾ ਮਾਪੇ ਨਿੱਤ ਨਾ ਜਵਾਨੀ।
ਚੱਲਣਾ ਅੱਗੇ ਕਿਉਂ ਭਯੋ ਗੁਮਾਨੀ।
ਹੁਣ ਹੋਹੁ ਸਿਆਣਾ ਨਹੀਂ ਪੁੱਗੂ ਨਿਦਾਨੀ।

'ਤਿੰਨ ਵਾਰੀ ਇਹੋ ਸ਼ਬਦ ਸੁਣ ਕੇ ਸਾਹਿਬਾਂ ਆਖਿਆ, 'ਭਾਈ ਸੁੱਖੂ ਬੁੱਧੂ ਕੁਝ ਮੰਗੋ।' ਸੁੱਖੂ ਬੋਲਿਆ—ਜੇ ਤੁੱਠੇ ਹੋ ਤਾਂ ਜਿਹੜਾ ਸਾਰਾ ਸਾਂਗ ਤੁਸਾਂ ਮਾਛੀਵਾੜੇ ਕੀਤਾ ਸੀ, ਓਹ ਕਰਕੇ ਵਿਖਾਓ। ਸਾਡੇ ਉੱਤੇ ਅਸਵਾਰੀ ਕਰੋ। ਸਾਹਿਬ ਉਨ੍ਹਾਂ ਦੀ ਕਾਮਨਾ ਪੂਰੀ ਕਰਨ ਵਾਸਤੇ ਨੀਲੇ ਬਸਤ੍ਰ ਪਹਿਨ ਕੇ ਪਲੰਘ ਉੱਤੇ ਬੈਠ ਗਏ ਤੇ ਸੁੱਖੂ ਬੁੱਧੂ, ਦੋ ਸਿੱਖ ਹੋਰ ਲਾ ਕੇ ਮੋਢਿਆਂ 'ਤੇ ਪਲੰਘ ਚੁੱਕ ਕੇ ਤੁਰ ਪਏ। ਸੁੱਖੂ ਦਾ ਸਿਰ ਮੁੰਨਿਆ ਹੋਇਆ ਨੰਗਾ ਸੀ। ਗੁਰੂ ਜੀ ਧੌਂਸੇ ਵਾਂਗ ਉਸ ਉੱਤੇ ਮਾਰਦੇ ਤੇ ਹੱਸਦੇ ਗਏ। ਸੁੱਖਾ ਹੇਠੋਂ ਆਖੇ—ਧੌਂ, ਧੌਂ, ਉੱਚੀ ਸੁਰ ਨਾਲ ਬੋਲਦਾ ਗਿਆ। (ਪੰਨਾ : 1062)

ਸਾਖੀ ਪੋਥੀ ਅਨੁਸਾਰ, ਸੁੱਖੂ ਅਤੇ ਬੁੱਧੂ ਦੀਵਾਨਿਆਂ ਨੂੰ ਗੁਰੂ ਜੀ ਨੇ ਇਕ ਚਾਰ ਕੋਨਿਆਂ ਵਾਲਾ ਰੁਪਈਆ ਦੇ ਕੇ ਵਿਦਾ ਕੀਤਾ। ਕਹਿੰਦੇ ਹਨ ਕਿ ਇਹ ਚੌਖੂਟੀਆ ਰੁਪਈਆ ਦੀਵਾਨੇ ਸਾਧਾਂ ਦੀ ਮੌਜੂਦਾ ਪੀੜ੍ਹੀ ਦੇ ਸਾਧੂਆਂ ਪਾਸ ਹੁਣ ਵੀ ਸੁਰੱਖਿਅਤ ਹੈ।

ਚੌਖੂਟੀਏ ਰੁਪਈਏ ਬਾਰੇ ਭਾਈ ਸੰਤੋਖ ਸਿੰਘ ਦਾ ਬਿਰਤਾਂਤ ਇਸ ਤਰ੍ਹਾਂ ਹੈ : ਗੁਰੂ ਜੀ ਨੇ ਦੀਵਾਨਿਆਂ ਨੂੰ ਚਾਰ ਕੋਨਿਆਂ ਵਾਲਾ ਇਕ ਚਾਂਦੀ ਦਾ ਰੁਪਿਆ ਦਿੱਤਾ। ਫ਼ਰਮਾਇਆ : ਇਸ ਦਾ ਸਤਿਕਾਰ ਕਰਦੇ ਰਹੋਗੇ ਤਾਂ ਤੁਹਾਡਾ ਧਨ ਦੂਣ-ਸਵਾਇਆ ਹੁੰਦਾ ਰਹੇਗਾ। ਇਹ ਸਿੱਕਾ ਦੇ ਕੇ ਗੁਰੂ ਜੀ ਨੇ ਦੀਵਾਨਿਆਂ ਨੂੰ ਵਿਦਾ ਕਰ ਦਿੱਤਾ। ਗੁਰੂ ਜੀ ਦੇ ਰੰਗ ਵਿੱਚ ਰੱਤੇ ਉਹ ਡੇਰੇ ਪੁੱਜੇ। ਹੁਣ ਤੱਕ ਉਸ ਚਾਰ ਕੋਨਿਆਂ ਵਾਲੇ ਰੁਪਈਏ ਦੀ ਬੰਦਨਾ ਕਰ ਕੇ ਸ਼ਰਧਾਲੂ ਮਨ-ਇੱਛਤ ਮੁਰਾਦਾਂ ਪਾਉਂਦੇ ਹਨ—

ਦਯੋ ਰਜਤਪਣ ਇਕ ਚੌਕੂਨ।
'ਰਹੁ ਪੂਜਤਿ ਪੁਨ ਹੋਇ ਦੁਗੂਨ।'
ਸੋ ਦੇ ਕਰਿ ਪ੍ਰਭੁ ਰੁਖਸਦ ਕੀਨਾ।
ਡੇਰੇ ਗਯੋ ਰੰਗ ਗੁਰ ਭੀਨਾ।
ਅਬਿ ਲਗਿ ਸੋ ਚਹੁਕੂਨ ਰਪੱਯਾ।
ਬੰਦਨ ਕਰਹਿੰ ਕਾਮਨਾ ਪੱਯਾ। —ਸੂਰਜ ਪ੍ਰਕਾਸ਼

ਦਸ਼ਮੇਸ਼-ਆਗਮਨ ਦੀ ਯਾਦ ਵਿੱਚ ਬਾਜਕ ਦੇ ਦੱਖਣ-ਪੱਛਮ ਦੇ ਪਾਸੇ ਗੁਰਦੁਆਰਾ ਪਾਤਸ਼ਾਹੀ ਦਸਵੀਂ ਸੁਭਾਇਮਾਨ ਹੈ। ਗੁਰਦੁਆਰੇ ਵਿੱਚ ਬੇਰੀ ਦਾ ਉਹ ਰੁੱਖ ਅਜੇ ਤੱਕ ਕਾਇਮ ਹੈ ਜਿਸ ਨਾਲ ਗੁਰੂ ਜੀ ਦਾ ਘੋੜਾ ਬੰਨ੍ਹਿਆ ਗਿਆ ਸੀ ਅਤੇ ਜੰਡ ਦਾ ਉਹ ਰੁੱਖ ਵੀ ਸੁਰੱਖਿਅਤ ਹੈ ਜਿਸ ਨਾਲ ਘੋੜੇ ਦੀ ਪਿਛਾੜੀ ਬੰਨ੍ਹੀ ਗਈ ਸੀ। ਸੰਗਤਾਂ ਦੇ ਇਸ਼ਨਾਨ ਲਈ 60 ਮੀਟਰ ਲੰਮਾ ਅਤੇ 60 ਮੀਟਰ ਚੌੜਾ ਸਰੋਵਰ ਵੀ ਬਣਾਇਆ ਹੋਇਆ ਹੈ। ਗੁਰਦੁਆਰਾ ਪਾਤਸ਼ਾਹੀ ਦਸਵੀਂ ਬਾਜਕ ਦੇ ਨਾਂ 35 ਏਕੜ ਜ਼ਮੀਨ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਅਧੀਨ ਇਸ ਗੁਰਦੁਆਰੇ ਵਿੱਚ ਮਈ 1999 ਵਿੱਚ ਗ੍ਰੰਥੀ ਅਤੇ ਮੈਨੇਜਰ ਦੀ ਸੇਵਾ ਭਾਈ ਦਵਿੰਦਰ ਸਿੰਘ ਕਰਦੇ ਸਨ।

ਬਾਜਕ ਤੋਂ ਤਲਵੰਡੀ ਸਾਬੋ ਭਾਵੇਂ ਬਹੁਤੀ ਦੂਰ ਨਹੀਂ ਪਰ ਦਸਮ ਪਾਤਸ਼ਾਹ ਰਸਤੇ ਦੇ ਕਈ ਪਿੰਡਾਂ ਵਿੱਚ ਸੰਗਤਾਂ ਨੂੰ ਦਰਸ਼ਨ ਤੇ ਉਪਦੇਸ਼ ਦਿੰਦੇ ਹੋਏ ਹੌਲੀ-ਹੌਲੀ ਤਲਵੰਡੀ ਪਹੁੰਚੇ।

• • •

## 55

# ਕਾਲ ਝਿਰਾਣੀ ਤੋਂ ਤਲਵੰਡੀ ਸਾਬੋ ਤੱਕ

ਪੰਜਾਬ ਦੇ ਮੁੱਖ ਮੰਤਰੀ ਗਿ. ਜ਼ੈਲ ਸਿੰਘ ਦੀ ਸਰਪ੍ਰਸਤੀ ਹੇਠ 1978 ਵਿੱਚ ਬਣੇ 'ਗੁਰੂ ਗੋਬਿੰਦ ਸਿੰਘ ਮਾਰਗ' ਅਨੁਸਾਰ ਗੁਰੂ ਗਬਿੰਦ ਸਿੰਘ ਬਾਜਕ ਤੋਂ ਪਿੰਡ ਕਾਲ ਝਿਰਾਣੀ ਪਹੁੰਚੇ। ਕਾਲ ਝਿਰਾਣੀ ਬਾਜਕ ਤੋਂ ਪੱਛਮ ਵੱਲ ਬਠਿੰਡਾ-ਬਾਦਲ ਸੜਕ ਉੱਤੇ ਛੇ ਸੱਤ ਕਿਲੋਮੀਟਰ ਦੇ ਫਾਸਲੇ 'ਤੇ ਹੈ। 'ਸਾਖੀ ਪੋਥੀ' ਦੇ ਕਰਤਾ ਨੇ ਇਸ ਪਿੰਡ ਦੀ ਇਕ ਘਟਨਾ ਲਿਖੀ ਹੈ :—

'ਕਾਲ ਝਰਾਣੀ ਫੁਲਾਹੀ ਵਿੱਚ ਡੋਡ ਕਾਉਂ ਦੇ ਬੱਚੇ ਹੈਸਨਿ। ਗੁਰੂ ਕਹਿਆ : 'ਧਰਮ ਸਿੰਘ, ਤੈਨੂੰ ਜਿਹੜਾ ਬੱਚਾ ਮੂਹੁ ਟਢਿ ਕੇ ਆਵੇ, ਓਸ ਕੀ ਧੌਣ ਤੋੜਿ ਆਉ।' ਧਰਮ ਸਿੰਘ ਧੌਣ ਤੋੜ ਆਇਆ ਉੱਤੇ ਚੜ੍ਹ ਕੇ। ਪ੍ਰੇਮ ਸਿੰਘ ਹੇਠ ਖੜੋਤਾ ਸੀ। ਸਿੱਖਾਂ ਕਹਿਆ : ਜੀ ਬਾਹਰੀ ਕਰੀਏ, ਗਰੀਬ ਨਿਵਾਜ।' (ਭਾਵ ਕਾਂ-ਬੱਚੇ ਦੀ ਗਰਦਨ ਮਰੋੜਨ ਦਾ ਕਾਰਨ ਸਮਝਾਓ।)

ਗੁਰੂ ਜੀ ਕਹਿੰਦੇ : 'ਏਹੁ ਸਾਡਾ ਲਾਂਗਰੀ ਸੀ। ਸਿੱਖਾਂ ਨੂੰ ਝਹੀਆਂ ਲੈ ਕੇ ਪੈਂਇਦਾ। ਸਿੱਖ ਕਹਿੰਦੇ 'ਕੀ ਕਾਉਂ ਵਾਂਗੂੰ ਕਰਲ ਕਰਲ ਕਰਦਾ ਹਹਿਂ। ਏਸ ਕੀ ਮੁਕਤ ਕੀਤੀ ਹੈ।' —ਪੰਨਾ : 68

ਕਾਲ ਝਿਰਾਣੀ ਵਿੱਚ ਗੁਰਦੁਆਰਾ ਪਾਤਸ਼ਾਹੀ ਦਸਵੀਂ ਬਣਿਆ ਹੋਇਆ ਹੈ ਜਿਸ ਦਾ ਪ੍ਰਬੰਧ ਪਿੰਡ ਦੀ ਸੰਗਤ ਹੀ ਕਰਦੀ ਹੈ। ਮਈ 1999 ਵਿੱਚ ਅਸੀਂ ਇਸ ਪਿੰਡ ਗਏ ਤਾਂ ਕੁਝ ਸਿੰਘਾਂ ਨੇ ਦੱਸਿਆ ਕਿ ਗੁਰੂ ਜੀ ਦੇ ਬਿਰਾਜਣ ਦਾ ਅਸਲ ਅਸਥਾਨ ਹੋਰ ਹੈ। ਇਹ ਗੁਰਦੁਆਰਾ ਉਸ ਅਸਥਾਨ ਦੇ ਬਦਲੇ ਦੂਜੀ ਥਾਂ ਬਣਾਇਆ ਹੋਇਆ ਹੈ। ਅਸਲ ਅਸਥਾਨ ਪਿੰਡ ਵਿੱਚ ਇਕ ਛੱਪੜ ਦੇ ਕਿਨਾਰੇ ਹੈ ਜਿੱਥੇ ਲੋਕਾਂ ਨੇ ਰੂੜੀਆਂ ਲਾਈਆਂ ਹੋਈਆਂ ਹਨ। ਜੇਕਰ ਇਹ ਗੱਲ ਸਹੀ ਹੈ ਤਾਂ ਗੁਰੂ ਅਸਥਾਨ ਦੀ ਬੇਅਦਬੀ ਬੰਦ ਕਰਕੇ ਪਿੰਡ ਦੀ ਸੰਗਤ ਨੂੰ ਗੁਰਦੁਆਰਾ ਅਸਲ ਥਾਂ 'ਤੇ ਬਣਾਉਣਾ ਚਾਹੀਦਾ ਹੈ।

'ਸਾਖੀ ਪੋਥੀ' ਅਨੁਸਾਰ ਇਸ ਅਸਥਾਨ ਤੋਂ ਗੁਰੂ ਜੀ ਪਿੰਡ (ਕਾਲ ਝਿਰਾਣੀ) ਦੇ ਚੜ੍ਹਦੇ ਪਾਸੇ ਵੱਲ ਆਏ ਅਤੇ ਉੱਥੇ ਤੀਰ ਨਾਲ ਇਕ ਭਿਆਨਕ ਸੱਪ ਨੂੰ ਮਾਰਿਆ। ਇਹ ਅਸਥਾਨ ਅੱਜਕਲ੍ਹ ਚੱਕ ਅਤਰ ਸਿੰਘ ਵਾਲਾ ਦੀ ਜੂਹ ਵਿੱਚ ਹੈ। ਨਹਿਰ ਦੇ ਸੂਏ ਦੇ ਕਿਨਾਰੇ ਗੁਰਦੁਆਰਾ ਕਟਾਰਸਰ ਸਾਹਿਬ ਬਣਿਆ ਹੋਇਆ ਹੈ। ਇਸ ਗੁਰਦੁਆਰੇ ਦੀ ਉਸਾਰੀ ਬੁੱਢਾ ਦਲ ਦੇ ਨਿਹੰਗ ਸਿੰਘ ਕਰ ਰਹੇ ਹਨ। ਗੁਰਦੁਆਰੇ ਦੀ ਇਮਾਰਤ ਅਜੇ ਅਧੂਰੀ ਹੈ। ਸੇਵਾਦਾਰ ਸਿੰਘ ਇੱਥੇ ਪਰਿਵਾਰ ਸਮੇਤ ਰਹਿੰਦਾ ਹੈ। ਗੁਰਦੁਆਰੇ ਅਤੇ ਸੇਵਾਦਾਰ ਦੀ ਆਰਥਿਕ ਹਾਲਤ ਬਹੁਤ ਮੰਦੀ ਹੈ। ਬੁੱਢਾ ਦਲ ਨੂੰ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

ਨਿਹੰਗ ਸਿੰਘਾਂ ਦਾ ਵਿਚਾਰ ਹੈ ਕਿ ਗੁਰੂ ਜੀ ਨੇ ਇੱਥੇ ਸੱਪ ਨੂੰ ਕਟਾਰ ਨਾਲ ਮਾਰਿਆ ਸੀ। ਇਸ ਲਈ ਗੁਰਦੁਆਰੇ ਦਾ ਨਾਂ ਕਟਾਰਸਰ ਰੱਖ ਦਿੱਤਾ। ਪਰ 'ਸਾਖੀ ਪੋਥੀ' ਦੀ ਸੂਚਨਾ ਨੂੰ ਸਹੀ ਮੰਨ ਕੇ ਭਾਈ ਸੰਤੋਖ ਸਿੰਘ 'ਸੂਰਜ ਪ੍ਰਕਾਸ਼' ਵਿੱਚ ਲਿਖਦੇ ਹਨ :

ਤਹਿਂ ਇਕ ਸਰਪ ਆਵਤੋ ਧਾਏ।<br>
ਕਰਤਿ ਸ਼ੀਘ੍ਰ ਫਣ ਊਚ ਉਠਾਏ।<br>
ਸਤਿਗੁਰ ਬਾਨ ਖੈਂਚਿ ਕਰ ਮਾਰਾ।<br>
ਗਿਰਯੋ ਧਰਾ ਪਰ ਪ੍ਰਾਨ ਬਿਦਾਰਾ।<br>
ਸ੍ਰੀ ਮੁਖ ਤੇ ਸਭਿਹੂੰਨ ਸੁਨਾਯੋ।<br>
'ਇਹ ਮਸੰਦ ਦੀਰਘ ਗਰਬਾਯੋ।

ਭਾਈ ਸਵਰੂਪ ਸਿੰਘ ਕੌਸ਼ਿਸ਼ ਲਿਖਤ 'ਗੁਰੂ ਕੀਆਂ ਸਾਖੀਆਂ' (1790 ਈ:) ਵਿੱਚ ਵੀ ਉਪਰੋਕਤ ਦੋਵੇਂ ਘਟਨਾਵਾਂ ਦਰਜ ਹਨ। ਭਾਈ ਸਵਰੂਪ ਸਿੰਘ ਨੇ ਕਾਂ ਦੀ ਜੂਨ ਪਏ ਲਾਂਗਰੀ ਦਾ ਨਾਂ ਚਤਰ ਦਾਸ ਦੱਸਿਆ ਹੈ ਜੋ ਇਸੇ ਪਿੰਡ ਕਾਲ ਝਿਰਾਣੀ ਦਾ ਵਸਨੀਕ ਸੀ।

ਸੱਪ ਵਾਲੀ ਸਾਖੀ ਬਾਰੇ 'ਗੁਰੂ ਕੀਆਂ ਸਾਖੀਆਂ' ਦਾ ਕਰਤਾ ਲਿਖਦਾ ਹੈ :—

'ਗੁਰੂ ਜੀ ਫਨੀਅਰ ਸੱਪ ਨੂੰ ਦੇਖ ਕੇ ਮੁਸਕਰਾਏ। ਬਚਨ ਹੋਆ, 'ਈਸ਼ਰ ਚੰਦਾ, ਤੂੰ ਭੀ ਆਇ ਗਿਆ ਹੈਂ। .... ਸਾਂਪ ਨੇ ਆਪਨਾ ਫਣ ਊਚਾ ਕੀਆ। ਸਤਿਗੁਰਾਂ ਤੀਰ ਮਾਰਾ। ਸਾਂਪ ਤੀਰ ਕੇ ਲਾਗਨੇ ਸੇ ਪਾਰ ਬੋਲਾ।... ਸਿੱਖਾਂ ਪੂਛਾ, 'ਇਹ ਸਰਪ ਕੀ ਜੂਨੇ ਪਿਆ ਕਉਨ ਥਾ? ਸਤਿਗੁਰਾਂ ਕਹਾ, ਇਹ ਵੀ ਸਾਡਾ ਮਸੰਦ ਸੀ ਤੇ ਵੱਡਾ ਅਹੰਕਾਰੀ ਸੀ। ਇਹ ਕਿਸੇ ਛੋਟੇ ਵੱਡੇ ਕਾ ਸਤਿਕਾਰ ਨਹੀਂ ਸੀ ਕਰਦਾ। ਆਜ ਅਸਾਂ ਇਸ ਕਾ ਵੀ ਉਧਾਰ ਕੀਆ ਹੈ।' —ਪੰਨਾ : 177

ਇਹ ਦੋਵੇਂ ਸਾਖੀਆਂ ਗੁਰੂ ਜੀ ਵੱਲੋਂ ਸਿੱਖਾਂ ਨੂੰ ਉਪਦੇਸ਼ ਦੇਣ ਦਾ ਇਕ ਢੰਗ ਅਤੇ ਸਾਧਨ ਦਰਸਾਉਂਦੀਆਂ ਹਨ। ਲਾਂਗਰੀ ਕਾਂ ਦੀ ਜੂਨ ਇਸ ਲਈ ਪਿਆ ਕਿਉਂਕਿ ਉਹ ਸੰਗਤਾਂ ਨੂੰ ਲੰਗਰ ਵਰਤਾਉਣ ਸਮੇਂ ਖਿਝਦਾ ਅਤੇ ਅਪਸ਼ਬਦ ਬੋਲਦਾ ਸੀ। ਲੰਗਰ ਦੇ ਸੇਵਾਦਾਰਾਂ ਨੂੰ ਬੜੀ ਨਿਮਰਤਾ, ਧੀਰਜ ਅਤੇ ਪ੍ਰੇਮ ਭਾਵਨਾ ਨਾਲ ਲੰਗਰ ਛਕਾਉਣਾ ਚਾਹੀਦਾ ਹੈ। ਇਸੇ ਤਰ੍ਹਾਂ ਹੰਕਾਰੀ ਤੇ ਅਭਿਮਾਨੀ ਵਿਅਕਤੀਆਂ ਦੀ ਗੁਰੂ ਘਰ ਵਿੱਚ ਕੋਈ ਥਾਂ ਨਹੀਂ। ਗੁਰੂ ਗੋਬਿੰਦ ਸਿੰਘ ਜੀ ਨੂੰ ਜਦੋਂ ਪਤਾ ਲੱਗਾ ਕਿ ਗੁਰੂ ਦਰਬਾਰ ਦੇ ਮਸੰਦ ਗੁਰਸਿੱਖਾਂ ਨਾਲ ਬੜਾ ਨਿਰਾਦਰ ਭਰਿਆ ਸਲੂਕ ਕਰਦੇ ਹਨ ਅਤੇ ਉਨ੍ਹਾਂ ਵਿੱਚ ਨਿਮਰਤਾ ਤੇ ਸੇਵਾ ਭਾਵਨਾ ਦੀ ਘਾਟ ਹੈ ਤਾਂ ਉਨ੍ਹਾਂ ਮਸੰਦ ਪ੍ਰਥਾ ਬੰਦ ਕਰ ਕੇ ਮਸੰਦਾਂ ਨੂੰ ਸਜ਼ਾਵਾਂ ਦਿੱਤੀਆਂ ਅਤੇ ਉਨ੍ਹਾਂ ਨੂੰ ਸਿੱਖੀ ਤੋਂ ਖਾਰਜ ਕਰ ਦਿੱਤਾ। ਕਾਂ ਤੇ ਸੱਪ ਦੇ ਦ੍ਰਿਸ਼ਟਾਂਤ ਉਪਰੋਕਤ ਉਪਦੇਸ਼ਾਂ ਦੇ ਮਾਧਿਅਮ ਹਨ।

ਚੱਕ ਅਤਰ ਸਿੰਘ ਵਾਲਾ ਤੋਂ ਕਲਗੀਧਰ ਪਾਤਸ਼ਾਹ ਆਪਣੇ ਸਿੰਘਾਂ ਸਮੇਤ ਕੋਟ ਗੁਰੂ ਵਾਲੇ ਅਸਥਾਨ 'ਤੇ ਪਹੁੰਚੇ। 'ਸਾਖੀ ਪੋਥੀ' ਇਸ ਅਸਥਾਨ ਵੱਲ ਇਸ ਤਰ੍ਹਾਂ ਇਸ਼ਾਰਾ ਕਰਦੀ ਹੈ :—

'ਬਾਜਿਕ ਤੇ ਗੁਰੂ ਜੀ ਆਏ। ਡੇਰਾ ਹੋਇਆ। ਸੋਢੀਆਂ ਨੇ ਟਹਿਲ ਕੀਤੀ। ਰਾਤ ਰਹੇ ਰੋਹੀ ਵਿੱਚ।' —ਪੰਨਾ : 76

ਇਸ ਹਵਾਲੇ ਤੋਂ ਪਤਾ ਲੱਗਦਾ ਹੈ ਕਿ ਉਸ ਵੇਲੇ ਇੱਥੇ ਕੋਈ ਪਿੰਡ ਨਹੀਂ ਸੀ। ਗੁਰੂ ਜੀ ਨੇ ਰੋਹੀ ਵਿੱਚ ਹੀ ਪੜਾਅ ਕੀਤਾ। ਭਾਈ ਕਾਨ੍ਹ ਸਿੰਘ ਨਾਭਾ ਦੀ ਸੂਚਨਾ ਅਨੁਸਾਰ ਇੱਥੇ 'ਕੋਟ ਗੁਰੂ' ਨਾਂ ਦਾ ਪਿੰਡ (ਬਾਅਦ ਵਿੱਚ) ਸੋਢੀ ਬਨਮਾਲੀ ਜੀ ਦੇ ਪੁੱਤਰਾਂ (ਅਭੈ ਰਾਮ ਅਤੇ ਜੈ ਰਾਮ) ਨੇ ਰਿਆਸਤ ਪਟਿਆਲੇ ਦੀ ਆਗਿਆ ਨਾਲ ਆਬਾਦ ਕੀਤਾ। ਮਹਾਰਾਜਾ ਪਟਿਆਲਾ ਨੇ ਇਸ ਦਾ ਮੁਆਮਲਾ ਸੋਢੀ ਸਾਹਿਬਾਨ ਨੂੰ ਜਾਗੀਰ ਵਿੱਚ ਦੇ ਰੱਖਿਆ ਹੈ।' (ਮਹਾਨ ਕੋਸ਼, ਭਾਸ਼ਾ ਵਿਭਾਗ ਪੰਜਾਬ, 1981, ਪੰਨਾ : 422)

ਹੁਣ ਇਹ ਪਿੰਡ (ਕੋਟ ਗੁਰੂ) ਚੱਕ ਅਤਰ ਸਿੰਘ ਵਾਲਾ ਤੋਂ ਬਠਿੰਡਾ-ਬਾਦਲ ਸੜਕ ਉੱਤੇ 13 ਕਿਲੋਮੀਟਰ ਦੂਰ ਸਥਿਤ ਹੈ। ਗੁਰੂ-ਆਗਮਨ ਦੀ ਯਾਦ ਵਿੱਚ ਇੱਥੇ ਗੁਰਦੁਆਰਾ ਗੁਰੂਸਰ ਸਾਹਿਬ ਸੁਭਾਇਮਾਨ ਹੈ।

ਕੋਟ ਗੁਰੂ ਤੋਂ ਅੱਗੇ ਗੁਰੂ ਗੋਬਿੰਦ ਸਿੰਘ ਜੀ ਮਾਲਵੇ ਦੇ ਪ੍ਰਸਿੱਧ ਨਗਰ ਜੱਸੀ ਬਾਗਵਾਲੀ ਵਿੱਚ ਗਏ। ਕੋਟ ਗੁਰੂ ਤੋਂ ਜੱਸੀ ਬਾਗਵਾਲੀ ਤਕਰੀਬਨ ਅੱਠ ਕਿਲੋਮੀਟਰ ਦੇ ਫਾਸਲੇ 'ਤੇ ਹੈ। ਇਸ ਪਿੰਡ ਦੀਆਂ ਦੋ ਘਟਨਾਵਾਂ ਬਹੁਤ ਪ੍ਰਸਿੱਧ ਹਨ। ਗੁਰੂ ਜੀ ਨੇ ਇੱਥੇ ਘੋੜੇ ਸਮੇਤ ਤਲਾਅ ਵਿੱਚ ਪ੍ਰਵੇਸ਼ ਕੀਤਾ ਅਤੇ ਉਨ੍ਹਾਂ ਦੇ ਵਸਤਰ ਅਤੇ ਘੋੜੇ ਦਾ ਰੰਗ ਸਫੈਦ ਹੋ ਗਿਆ। ਇਕ ਪ੍ਰੇਮੀ ਨੇ ਕਈ ਮਣ ਗੁੜ ਭੇਟ ਕੀਤਾ। ਉਸ ਦਿਨ ਸਿੱਖਾਂ ਅਤੇ ਘੋੜਿਆਂ ਨੇ ਗੁੜ ਹੀ ਛਕਿਆ। ਜੱਸੀ ਬਾਗਵਾਲੀ ਦਾ ਬਿਰਤਾਂਤ ਸਾਰੇ ਇਤਿਹਾਸਕ ਗ੍ਰੰਥਾਂ ਵਿੱਚ ਦਿੱਤਾ ਗਿਆ ਹੈ। ਸਭ ਤੋਂ ਪਹਿਲਾਂ ਅਸੀਂ 'ਗੁਰੂ ਕੀਆਂ ਸਾਖੀਆਂ' (1790 ਈ:) ਦਾ ਹਵਾਲਾ ਦਿੰਦੇ ਹਾਂ—

'ਜੱਸੀ ਨਗਰੀ ਮੇਂ ਬਾਹਰ ਸਵੇਤਸਰ ਤਾਲ ਕੇ ਕਿਨਾਰੇ ਜਾਇ ਡੇਰਾ ਕੀਆ।..... ਸੰਗਤ ਮੇਂ ਸੇ ਭਾਈ ਮਿੱਤ ਸਿੰਘ ਨੇ ਖਲੇ ਹੋਇ ਅਰਦਾਸ ਕੀ—ਮਹਾਰਾਜ, ਤੁਸੀਂ ਡੇਰਾ ਮੇਰੀ ਹਵੇਲੀ ਮੇਂ ਕਰੀਏ। ਗੁਰੂ ਜੀ ਨੇ ਸਿੱਖ ਕੀ ਸ਼ਰਧਾ ਦੇਖ ਡੇਰਾ ਇਸ ਕੀ ਹਵੇਲੀ ਮੇਂ ਜਾਇ ਲਾਇਆ।.... ਅਗਲੇ ਦਿਵਸ ਸਵਾ ਪਹਿਰ ਦਿਹੁੰ ਚਢੇ ਸਤਿਗੁਰੂ ਸਵੇਤਸਰ ਤਾਲ ਕੇ ਕੰਢੇ ਜਾਇ ਭਾਈ ਮਾਨ ਸਿੰਘ ਆਦਿ ਪਾਂਚ ਸਿੱਖਾਂ ਸਣੇ ਘੋੜ ਅਸਵਾਰ ਹੋਇ ਤਲਾਉ ਮੇਂ ਠਿਲ੍ਹ ਕੇ ਅਗਲੇ ਕਿਨਾਰੇ ਜਾਇ ਨਿਕਲੇ। ਸਤਿਗੁਰਾਂ ਦੇ ਬਸਤਰ ਪਾਂਚ ਸਿੱਖਾਂ ਸਮੇਤ ਜੋ ਸੁਰਮਈ ਰਾਂਗ ਕੇ ਪਹਿਨੇ ਹੂਏ ਥੇ, ਸਾਰੇ ਸਫੈਦ ਹੋਇ ਗਏ। ਕੇਵਲ ਸਿਰਾਂ ਦੀਆਂ ਦਸਤਾਰਾਂ ਸੁਰਮਈ ਰਹਿ ਗਈਆਂ। ਗੁਰੂ ਜੀ ਕਾ ਘੋੜਾ ਜੋ ਮੁਸ਼ਕੀ ਰਾਂਗ ਕਾ ਥਾ ਸਫੈਦ ਹੋਇ ਗਿਆ। ਕੇਵਲ ਸਿਰ ਕਾ ਰਾਂਗ ਇਸ ਦਾ ਮੁਸ਼ਕੀ ਹੀ ਰਹਾ। ਬਚਨ ਹੋਆ....ਭਾਈ ਸਿੱਖੋ....ਤ੍ਰੇਤੇ ਜੁਗ ਮੇਂ (ਇੱਥੇ) ਸ੍ਰੀ ਰਾਮ ਚੰਦਰ ਮਹਾਰਾਜ ਠਹਿਰੇ ਥੇ। ਉਨ ਕੇ ਨਹਾਨੇ ਸੇ ਪੀਲੇ ਰਾਂਗ ਕੇ ਬਸਤਰ ਸਫੈਦ ਹੋਇ ਗਏ ਥੇ। ਉਨ੍ਹਾਂ ਸ੍ਰੀ ਮੁਖ ਥੀਂ ਏਸ ਤਾਲ ਕਾ ਨਾਉਂ ਸਵੇਤਸਰ ਰਾਖਾ। ਅਸੀਂ ਆਜ ਇਸ ਕਾ ਨਾਉਂ 'ਬਗਸਰ' ਰਾਖਤੇ ਹਾਂ।

ਅਗਲੇ ਦਿਵਸ....ਮੱਖਨਸ਼ਾਹੀਆ ਵਣਜਾਰਾ ਸਿੱਖ ਭਾਈ ਲਾਲ ਸਿੰਘ (ਮੱਖਨ ਸ਼ਾਹ ਲੁਬਾਣੇ ਦਾ ਪੁੱਤਰ) ਬੈਲਾਂ ਤੇ

ਗੁੜ ਕੀਆਂ ਗੂਣਾਂ ਭਰੀ ਜਾਇ ਰਹਾ ਥਾ।.... ਇਸ ਦੇ ਪਾਸ ਤੀਸ ਮਣ ਗੁੜ ਥਾ...... ਗੁਰੂ ਕੀ ਨਿਮਿਤ ਦਸਵੰਧ ਨਿਕਾਲਾ ਹੂਆ ਥਾ, ਗੈਲ ਲੈ ਗੁਰੂ ਜੀ ਕੀ ਆਇ ਭੇਟਾ ਕੀਆ।.... ਇਸ ਦਿਹੁੰ ਸਤਿਗੁਰਾਂ ਲੰਗਰ ਮੇਂ ਗੁੜ ਹੀ ਬਰਤਾਇਆ।'

—ਪੰਨਾ 178-179

ਉਪਰੋਕਤ ਹਵਾਲੇ ਅਨੁਸਾਰ ਗੁਰੂ ਜੀ ਨੇ ਤਲਾਅ ਵਿੱਚ ਪ੍ਰਵੇਸ਼ ਜੱਸੀ ਪਿੰਡ ਵਿੱਚ ਪਹੁੰਚਣ ਤੋਂ ਅਗਲੇ ਦਿਨ ਕੀਤਾ ਪਰ 'ਸਾਖੀ ਪੋਥੀ' ਜੱਸੀ ਪਹੁੰਚਣ ਸਾਰ ਤਲਾਅ ਵਿੱਚ ਪ੍ਰਵੇਸ਼ ਕਰਨਾ ਦੱਸਦੀ ਹੈ :

'ਅੱਗੇ ਡੇਰਾ ਜੱਸੀ ਹੋਇਆ। ਗੁਰੂ ਜੀ ਸਣੇ ਘੋੜੇ ਸ਼ਸਤ੍ਰ ਬਸਤ੍ਰ ਸਮੇਤ ਤਲਾਉ ਵਿੱਚ ਠਿਲ੍ਹ ਪਏ। ਅਗਲੇ ਸਿਰੇ ਜਾਇ ਨਿਕਸੇ। ਘੋੜਾ ਮੁਸਕੀ ਸੀ, ਸਿਰ ਘੋੜੇ ਕਾ ਮੁਸਕੀ ਰਹਿਆ, ਹੋਰ ਚਿੱਟਾ ਹੋਇ ਗਇਆ। ਗੁਰੂ ਕੀ ਸੁਰਮਈ ਪੌਸ਼ਾਕੀ ਸੀ, ਚਿੱਟੀ ਹੋਇ ਗਈ। ਦਸਤਾਰ ਸੁਰਮਈ ਰਹੀ। ਗੁਰੂ ਜੀ ਬਾਹਰ ਨਿਕਸੇ, ਹੋਰ ਪੌਸ਼ਾਕੀ ਪਹਿਰੀ।....

ਫੇਰ ਗੁਰੂ ਜੀ ਕਹਿੰਦੇ, 'ਜੱਸੀ ਆਏ ਚਲੇ, ਗੁੜ ਖਾਇ ਚਲੇ। ਫੇਰ ਕੋਈ ਘੜੀ ਪਿੱਛੋਂ ਲਬਾਣਾ ਆਇ ਉਤਰਿਆ। ਗੁਰੂ ਜੀ ਨੂੰ ਗੁੜ ਮੱਥਾ ਟੇਕਿਆ ਤੀਹ ਮਣ। ਉਦੋਂ ਦੇਗ ਨਾ ਬਰਤਾਈ, ਗੁੜ ਹੀ ਛਕਾਇਆ ਸਿੱਖਾਂ ਨੂੰ। ਘੋੜਿਆਂ ਨੂੰ ਭੀ ਨਿਹਾਰੀ ਗੁੜ ਹੀ ਵਰਤਿਆ। ਡੇਰਾ ਦਸ ਦਿਨ ਰਿਹਾ।' —ਪੰਨਾ : 77-78

'ਤਵਾਰੀਖ ਗੁਰੂ ਖਾਲਸਾ' ਵਿੱਚ ਗਿ. ਗਿਆਨ ਸਿੰਘ ਇਸ ਅਸਥਾਨ 'ਤੇ ਪਹਿਲਾਂ ਸ੍ਰੀ ਰਾਮ ਚੰਦਰ ਜੀ ਦੇ ਸਪੁੱਤਰ ਲਵ ਤੇ ਕੁਸ਼ ਦੇ ਆਉਣ ਬਾਰੇ, ਗੁਰੂ ਜੀ ਦੇ ਮੁੱਖ ਤੋਂ ਇਹ ਸੂਚਨਾ ਦਿੰਦੇ ਹਨ :—

'ਲਉ, ਕੁਸੂ ਦੇ ਜੰਗ ਸਮੇਂ ਜੋ ਆਪਣੀ ਕੁਲ ਘਾਤ ਦੇ ਪਾਪ ਨਾਲ ਕਾਲੇ ਹੋ ਗਏ ਸੇ, ਉਨ੍ਹਾਂ ਦਾ ਰੰਗ ਹੋਰ ਕਿਤੇ ਨਾ ਬਦਲਿਆ, ਤਾਂ ਅਯੁੱਧਿਆ ਨੂੰ ਜਾਂਦੇ ਹੋਏ ਜਦ ਏਥੇ ਆ ਕੇ ਨਾੜ੍ਹੇ ਤਾਂ ਗੋਰੇ ਹੋ ਗਏ, ਕਲੰਕ ਕੱਟਿਆ ਗਿਆ। ਭਾਵੇਂ ਇਹ ਤੀਰਥ ਸਤਜੁਗ ਦੇ ਵੇਲੇ ਦਾ ਹੈ....ਹੁਣ ਸਾਡੇ ਸਬੱਬ ਫੇਰ ਪ੍ਰਗਟ ਹੋਯਾ ਹੈ।....

'ਦੂਜੇ ਦਿਨ ਸਾਰੇ ਪਿੰਡ ਨੇ ਹੁਮ-ਹੁਮਾ ਕੇ ਦੁੱਧ ਦੇ ਕੜਾਹੇ ਭਰ ਦਿੱਤੇ। ਸਿੱਖ ਕਾੜ੍ਹ ਕਾੜ੍ਹ ਕੇ ਪਿਲਾਉਂਦੇ ਰਹੇ ਤੇ ਘਾਟ ਦੇ ਪ੍ਰਸਾਦੇ ਛਕਾਉਂਦੇ ਰਹੇ।' —ਪੰਨਾ : 1062-63

ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਿਤ ਪੁਸਤਕ 'ਗੁਰੂ ਗੋਬਿੰਦ ਸਿੰਘ' ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ 'ਇੱਥੇ ਇਕ ਢਾਬ ਉੱਪਰ ਉਤਾਰਾ ਕੀਤਾ। ਘੋੜਿਆ ਨੂੰ ਇੱਥੇ ਪਾਣੀ ਪਿਆਇਆ ਅਤੇ ਗੁਰੂ ਜੀ ਨੇ ਇਸ ਢਾਬ ਉੱਤੇ ਇਸ਼ਨਾਨ ਕਰਕੇ ਪਹਿਲੇ ਨੀਲੇ (ਸੁਰਮਈ) ਬਸਤਰ ਉਤਾਰ ਕੇ ਨਵੇਂ ਚਿੱਟੇ ਬਸਤਰ ਪਹਿਨੇ। ਇਸ ਪਿੱਛੋਂ ਇਸ ਢਾਬ ਨੂੰ ਸਿੱਖਾਂ ਨੇ ਬੱਗਸਰ ਜਾਂ ਸਵੈਤਸਰ ਕਹਿਣਾ ਸ਼ੁਰੂ ਕਰ ਦਿੱਤਾ। ਜਿਸ ਦਾ ਭਾਵ ਹੈ ਕਿ ਇਸ ਸਰੋਵਰ ਉੱਪਰ ਗੁਰੂ ਜੀ ਦੇ ਬਸਤਰ ਨੀਲੇ ਤੋਂ ਚਿੱਟੇ ਹੋ ਗਏ ਸਨ।' —ਪੰਨਾ : 107

ਪੰਜ ਮਈ 1999 ਨੂੰ ਜਦੋਂ ਅਸੀਂ ਗੁਰਦੁਆਰਾ ਬੱਗਸਰ ਜੱਸੀ ਦੇ ਦਰਸ਼ਨ ਕੀਤੇ ਤਾਂ ਉੱਥੇ ਸਿੰਘਾਂ ਨੇ ਸਾਨੂੰ ਦੱਸਿਆ ਕਿ ਗੁਰੂ ਜੀ ਦੀ ਕਿਰਪਾ ਨਾਲ ਸਾਡੇ ਪਿੰਡ ਜੰਡ ਦੇ ਸ਼ਤੀਰ ਅਤੇ ਕਰੀਰ ਦੀਆਂ ਕੜੀਆਂ ਨੂੰ ਘੁਣ ਨਹੀਂ ਲੱਗਦਾ ਪਰ ਹੁਣ ਸ਼ਤੀਰਾਂ-ਕੜੀਆਂ ਵਾਲੀਆਂ ਛੱਤਾਂ ਦਾ ਰਿਵਾਜ ਘਟਦਾ ਜਾ ਰਿਹਾ ਹੈ।

ਗੁਰਦੁਆਰਾ ਬੱਗਸਰ ਪਾਤਸ਼ਾਹੀ ਦਸਵੀਂ ਜੱਸੀ ਬਾਗਵਾਲੀ ਦੀ ਸੇਵਾ-ਸੰਭਾਲ ਬੁੱਢਾ ਦਲ ਦੇ ਬਾਬਾ ਸੁਖਦੇਵ ਸਿੰਘ ਜੀ ਨਿਹੰਗ ਸਿੰਘ ਕਰਦੇ ਹਨ। ਗੁਰਦੁਆਰਾ ਸਾਹਿਬ ਦੀ ਨਵੀਂ ਪੰਜ-ਮੰਜ਼ਲੀ ਇਮਾਰਤ 1974 ਤੋਂ ਬਣ ਰਹੀ ਹੈ। ਜਿਸ ਦੀ ਲਾਗਤ ਉਸ ਸਮੇਂ ਨੌਂ ਲੱਖ ਰੁਪਏ ਅਨੁਮਾਨੀ ਗਈ ਸੀ ਜੋ ਹੁਣ ਯਕੀਨੀ ਤੌਰ 'ਤੇ ਵੱਧ ਗਈ ਹੋਵੇਗੀ। ਪ੍ਰਕਾਸ਼ ਅਸਥਾਨ ਨੂੰ ਸ਼ੀਸ਼ੇ ਦੀ ਜੜਤਕਾਰੀ ਨਾਲ ਬਹੁਤ ਸੁੰਦਰ ਰੂਪ ਵਿੱਚ ਸਜਾਇਆ ਗਿਆ ਹੈ। ਗੁਰਦੁਆਰਾ ਸਾਹਿਬ ਦੇ ਨਾਲ ਹੀ 70 ਵਰਗ ਮੀਟਰ ਵਿੱਚ ਫੈਲਿਆ ਸਰੋਵਰ ਠਾਠਾਂ ਮਾਰ ਰਿਹਾ ਹੈ। 'ਮਹਾਨ ਕੋਸ਼' ਦੀ ਸੂਚਨਾ ਅਨੁਸਾਰ ਇਸ 'ਗੁਰਦੁਆਰੇ ਨਾਲ 60 ਵਿਘੇ ਜ਼ਮੀਨ ਪਿੰਡ ਪਥਰਾਲੇ ਵਿੱਚ, ਬੀਸ ਵਿਘੇ ਜੱਸੀ ਵਿੱਚ ਅਤੇ ਸਾਢੇ ਚਾਰ ਸੌ ਵਿਘੇ ਝਿੜੀ ਹੈ।' —ਪੰਨਾ : 497

ਕਿਸੇ ਮਹਾਨ ਸ਼ਖ਼ਸੀਅਤ ਨਾਲ ਜੁੜੀਆਂ ਅਲੌਕਿਕ ਘਟਨਾਵਾਂ ਉਸ ਸ਼ਖ਼ਸੀਅਤ ਦੀ ਮਹਾਨਤਾ ਨੂੰ ਪ੍ਰਗਟ ਕਰਦੀਆਂ ਹਨ। ਅਜਿਹੀਆਂ ਘਟਨਾਵਾਂ ਜਾਂ ਰਵਾਇਤਾਂ ਵੱਖ-ਵੱਖ ਸਮਿਆਂ ਵਿੱਚ, ਪੈਰੋਕਾਰਾਂ ਅਤੇ ਪ੍ਰਸ਼ੰਸਕਾਂ ਦੀ ਸੂਝ-ਬੂਝ ਅਨੁਸਾਰ, ਵੱਖ-ਵੱਖ ਰੂਪ ਅਤੇ ਅਰਥ ਧਾਰਨ ਕਰਦੀਆਂ ਰਹਿੰਦੀਆਂ ਹਨ। ਉਨ੍ਹਾਂ ਦਾ ਅੰਤਿਮ ਲਕਸ਼ ਆਪਣੇ ਢੰਗ ਨਾਲ ਇਕ ਮਹਾਂ-ਪੁਰਖ ਦੀ ਵਡੱਤਣ ਦੇ ਵੱਖ-ਵੱਖ ਪਹਿਲੂਆਂ ਨੂੰ ਉਜਾਗਰ ਕਰਨਾ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਦੈਵੀ ਗੁਣਾਂ ਦੀ ਗੱਲ ਤਾਂ ਇਕ ਪਾਸੇ ਰਹੀ, ਉਨ੍ਹਾਂ ਦੇ ਤਾਂ ਲੌਕਿਕ ਕਾਰਜ ਵੀ ਕਿਸੇ ਕਰਾਮਾਤ ਤੋਂ ਘੱਟ ਨਹੀਂ ਹਨ। ਉਨ੍ਹਾਂ ਨੇ

ਆਪਣੀ ਅਲਪ-ਕਾਲ ਆਯੂ ਵਿੱਚ ਜਿੰਨੇ ਬਹੁ-ਪੱਖੀ ਅਸਚਰਜ ਕਾਰਜ ਕੀਤੇ, ਸੰਸਾਰ ਦੇ ਸ਼ਾਇਦ ਹੀ ਕਿਸੇ ਹੋਰ ਮਹਾਂਪੁਰਖ ਨੇ ਕੀਤੇ ਹੋਣ। ਦਸਮ ਪਾਤਸ਼ਾਹ ਦੇ ਜੀਵਨ-ਚਰਿੱਤਰ ਨੂੰ ਦ੍ਰਿਸ਼ਟੀਗੋਚਰ ਕਰਕੇ ਕੋਈ ਵੀ ਮਨੁੱਖ ਉਨ੍ਹਾਂ ਦੇ ਕਿਰਦਾਰ ਦੀ ਬੁਲੰਦੀ ਅੱਗੇ ਨੱਤ-ਮਸਤਕ ਹੋਏ ਬਿਨਾਂ ਨਹੀਂ ਰਹਿ ਸਕਦਾ।

## ਪੱਕਾ ਕਲਾਂ ਅਤੇ ਬੰਗੀ ਨਿਹਾਲ ਸਿੰਘ ਵਿਚ ਸ੍ਰੀ ਦਸਮੇਸ਼ ਆਗਮਨ

ਗੁਰੂ ਗੋਬਿੰਦ ਸਿੰਘ ਜੀ ਦੇ ਸਫ਼ਰਾਂ ਦੀ ਦਾਸਤਾਨ ਬਹੁਤ ਲੰਮੀ ਹੈ। ਇਕ ਵਾਰ ਜਦੋਂ ਗੁਰੂ ਦਸਮੇਸ਼ ਜੀ ਨੀਲੇ ਘੋੜੇ 'ਤੇ ਅਸਵਾਰ ਹੋ ਕੇ ਅਨੰਦਪੁਰ ਤੋਂ ਨਿਕਲ ਤੁਰੇ ਤਾਂ ਚਮਕੌਰ, ਦੀਨਾ ਕਾਂਗੜ, ਮੁਕਤਸਰ ਅਤੇ ਤਲਵੰਡੀ ਸਾਬੋ ਵਿਚੀਂ ਸ੍ਰੀ ਹਜ਼ੂਰ ਸਾਹਿਬ ਤੱਕ ਉਨ੍ਹਾਂ ਦਾ ਇਹ ਸਫ਼ਰ ਨਿਰੰਤਰ ਜਾਰੀ ਰਿਹਾ। ਨਾਮਧਾਰੀ ਸਿੰਘਾਂ ਦੇ ਵਿਸ਼ਵਾਸ ਅਨੁਸਾਰ ਤਾਂ ਸ੍ਰੀ ਹਜ਼ੂਰ ਸਾਹਿਬ ਪਹੁੰਚ ਕੇ ਵੀ ਦਸਮ ਪਾਤਸ਼ਾਹ ਦਾ ਸਫ਼ਰ ਸਮਾਪਤ ਨਹੀਂ ਹੋਇਆ। ਉਨ੍ਹਾਂ ਦੀ ਧਾਰਨਾ ਹੈ ਕਿ ਕਲਗੀਧਰ ਪਾਤਸ਼ਾਹ ਨੇ ਹਜ਼ੂਰ ਸਾਹਿਬ ਤੋਂ ਵਾਪਸ ਪੰਜਾਬ ਆ ਕੇ ਇਸੇ ਪ੍ਰਾਂਤ ਦੇ ਕਿਸੇ ਥਾਂ ਤੋਂ ਇਸ ਸੰਸਾਰ ਨੂੰ ਅਲਵਿਦਾ ਆਖੀ। ਹਜ਼ੂਰ ਸਾਹਿਬ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦੇ ਰਹੱਸਮਈ ਸਫ਼ਰ ਬਾਰੇ ਇੱਥੇ ਕੁਝ ਕਹਿਣਾ ਪ੍ਰਸੰਗਿਕ ਨਹੀਂ ਹੋਵੇਗਾ। ਸਾਡਾ ਭਾਵ ਸਿਰਫ਼ ਏਨਾ ਹੀ ਹੈ ਕਿ ਗੁਰੂ ਦਸਮੇਸ਼ ਜੀ ਦੇ ਸਫ਼ਰਾਂ ਦੀ ਦਾਸਤਾਨ ਬਹੁਤ ਲੰਮੀ ਹੈ।

ਮੌਜੂਦਾ ਪ੍ਰਸੰਗ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਜ਼ਿਲ੍ਹਾ ਬਠਿੰਡਾ ਦੇ ਪਿੰਡ ਜੱਸੀ ਬੱਗਸਰ ਤੋਂ ਚੱਲ ਕੇ ਪਿੰਡ ਪੱਕਾ ਕਲਾਂ ਵਿਖੇ ਪੜਾਅ ਕੀਤਾ। ਦੋਹਾਂ ਪਿੰਡਾਂ ਵਿੱਚ ਕੇਵਲ ਤਿੰਨ ਚਾਰ ਕਿਲੋਮੀਟਰ ਦਾ ਫਾਸਲਾ ਹੈ। ਇਸ ਸਮੇਂ ਗੁਰੂ ਦਸਮੇਸ਼ ਜੀ ਦੀ ਮੰਜ਼ਲ ਭਾਈ ਡੱਲੇ ਦੀ ਰਾਜਧਾਨੀ ਤਲਵੰਡੀ ਸਾਬੋ ਵਿਖੇ ਪਹੁੰਚਣਾ ਸੀ। ਪੱਕਾ ਕਲਾਂ ਬਾਰੇ 'ਸਾਖੀ ਪੋਥੀ' ਦੀ ਸੰਖੇਪ ਸੂਚਨਾ ਇਸ ਤਰ੍ਹਾਂ ਦਰਜ ਹੈ :—

'ਅੱਗੇ ਡੇਰਾ ਕੂਚ ਕਰ ਕੇ ਗੁਰੂ ਜੀ ਪੱਕੇ ਡੇਰਾ ਕੀਤਾ। ਜੰਡ ਕੇ ਕੀਲੇ ਕੀਤੇ। ਜੰਡ ਹਰੇ ਹੋਏ। ਘੋੜਾ ਗੁਰੂ ਕਾ ਬੰਧਿਆ ਸੀ। ਹੁਣ ਤੀਕਰ ਓਥੇ ਮੱਥਾ ਟੇਕੀਦਾ ਹੈ। ਗੁਰੂ ਜੀ ਦੀ ਮੰਜੀ ਬਣੀ ਹੋਈ ਹੈ ਜੀ।' —ਪੰਨਾ : 78

'ਸੂਰਜ ਪ੍ਰਕਾਸ਼' ਦੀ ਸੂਚਨਾ ਅਨੁਸਾਰ ਪੱਕੇ ਗਰਾਮ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਰਾਤ ਬਤੀਤ ਕੀਤੀ। ਗੁਰੂ ਜੀ ਦਾ ਘੋੜਾ ਬੰਨ੍ਹਣ ਲਈ ਉੱਥੇ ਤਿੰਨ ਕਿੱਲੇ ਗੱਡੇ ਗਏ ਜੋ ਬਾਅਦ ਵਿੱਚ ਹਰੇ ਹੋ ਕੇ ਜੰਡ ਦੇ ਰੁੱਖ ਬਣ ਗਏ। ਭਾਈ ਸੰਤੋਖ ਸਿੰਘ ਨੇ 'ਸੂਰਜ ਪ੍ਰਕਾਸ਼' 1843 ਈ: ਵਿੱਚ ਮੁਕੰਮਲ ਕੀਤਾ ਸੀ। ਉਹ ਲਿਖਦੇ ਹਨ ਕਿ ਕੁਝ ਬੰਦਿਆਂ ਨੇ ਉਹ ਜੰਡ ਦੇਖੇ ਹਨ, ਜੋ ਹੁਣ ਤੱਕ ਹਰੇ ਹਨ :—

ਪੱਕੇ ਗ੍ਰਾਮ ਕੀਯੋ ਪੁਨ ਡੇਰਾ।
ਏਕ ਨਿਸਾ ਤਹਿਂ ਬਸੇ ਬਸੇਰਾ।
ਗੁਰ ਤੁਰੰਗ ਜਹਿਂ ਲਾਵਨ ਕੀਨਿ।
ਮੇਖ ਤਹਾਂ ਗਾਡੀ ਧਰ ਤੀਨ।
ਤੀਨਹੁਂ ਜੰਡ ਹਰੇ ਹੁਇ ਗਏ।
ਅਬਿ ਲੌਂ ਖਰੇ, ਨਰਨ ਦਰਸਏ। —ਸੂਰਜ ਪ੍ਰਕਾਸ਼, ਐਨ 1, ਅੰਸੂ 19
(ਨਿਸਾ : ਰਾਤ, ਮੇਖ : ਕਿੱਲਾ)

ਇਸ ਲੇਖਕ ਨੂੰ ਪ੍ਰਾਪਤ ਹੋਈ ਤਾਜ਼ਾ ਸੂਚਨਾ ਅਨੁਸਾਰ ਪਿੰਡ ਪੱਕਾ ਕਲਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਿਤ ਦੋ ਗੁਰਦੁਆਰੇ ਹਨ। ਦੋਹਾਂ ਨੂੰ 'ਜੰਡਸਰ' ਕਹਿੰਦੇ ਹਨ। ਇਕ ਗੁਰਦੁਆਰਾ ਪਿੰਡ ਦੇ ਅੰਦਰ ਹੈ। ਇਹ ਗੁਰਦੁਆਰਾ ਇਕ ਸੰਨਿਆਸੀ ਸਾਧੂ ਨੇ ਸਥਾਪਤ ਕੀਤਾ ਸੀ। ਇਸ ਦੇ ਨਾਂ ਉਸ ਸਾਧੂ ਨੇ 25 ਕਿੱਲੇ ਜ਼ਮੀਨ ਵੀ ਲੁਆਈ ਸੀ। ਇੱਥੇ ਜੰਡ ਦਾ ਇਕ ਪੁਰਾਣਾ ਰੁੱਖ ਹੈ। ਰਵਾਇਤ ਅਨੁਸਾਰ ਇਸ ਜੰਡ ਨਾਲ ਗੁਰੂ ਜੀ ਨੇ ਘੋੜਾ ਬੰਨ੍ਹਿਆ ਸੀ। ਇਹ ਗੁਰਦੁਆਰਾ ਸ਼੍ਰੋਮਣੀ ਪ੍ਰਬੰਧਕ ਕਮੇਟੀ ਦੇ ਅਧੀਨ ਹੈ।

ਦੂਜਾ ਗੁਰਦੁਆਰਾ ਪਿੰਡ ਦੇ ਚੜ੍ਹਦੇ ਪਾਸੇ ਫਿਰਨੀ ਉੱਤੇ ਹੈ। ਇੱਥੇ ਜੰਡ ਤੇ ਕਰੀਰ ਦੇ, ਛੋਟੇ ਕੱਦ ਦੇ, ਦੋ ਪੁਰਾਣੇ ਰੁੱਖ ਹਨ। ਕਹਿੰਦੇ ਹਨ ਇਨ੍ਹਾਂ ਨਾਲ ਸਿੰਘਾਂ ਨੇ ਗੁਰੂ ਜੀ ਦੇ ਘੋੜੇ ਦੀ ਪਿਛਾੜੀ ਬੰਨ੍ਹੀ ਸੀ। ਪਿੰਡ ਦੇ ਸਾਬਕਾ ਸਰਪੰਚ ਸ: ਸੁਰਜੀਤ ਸਿੰਘ ਨੇ ਦੱਸਿਆ ਕਿ ਅਸੀਂ ਆਪਣੀ ਸੁਰਤ ਵਿੱਚ ਇਨ੍ਹਾਂ ਦੋਹਾਂ ਰੁੱਖਾਂ ਨੂੰ ਇਸੇ ਆਕਾਰ ਵਿੱਚ ਦੇਖਦੇ ਆ ਰਹੇ ਹਾਂ। ਇਨ੍ਹਾਂ ਵਿੱਚ ਕੋਈ ਵਾਧਾ-ਘਾਟਾ ਨਹੀਂ ਹੋਇਆ। 1948 ਈ: ਤੱਕ ਇਸ ਗੁਰਦੁਆਰੇ ਨੂੰ ਮਹਾਰਾਜਾ ਪਟਿਆਲਾ ਵੱਲੋਂ 25 ਰੁਪਏ ਸਾਲਾਨਾ

ਜਗੀਰ ਮਿਲਦੀ ਰਹੀ ਹੈ। ਪਟਿਆਲਾ ਦਰਬਾਰ ਵੱਲੋਂ 25 ਰੁਪਏ ਦੀ ਸਾਲਾਨਾ ਜਗੀਰ ਗੁਰਦੁਆਰੇ ਦੇ ਨੇੜੇ ਹੀ ਇਕ ਮੰਦਰ ਨੂੰ ਵੀ ਮਿਲਦੀ ਸੀ। ਇਸ ਗੁਰਦੁਆਰੇ ਦੀ ਉਸਾਰੀ ਮਹੰਤ ਸੁੰਦਰ ਸਿੰਘ ਤੇ ਥੰਮਣ ਸਿੰਘ ਨੇ 1914 ਈ: ਵਿੱਚ ਕਰਵਾਈ ਸੀ। ਹੁਣ ਇਸ ਦੀ ਸੇਵਾ-ਸੰਭਾਲ ਪਿੰਡ ਦੀ ਸੰਗਤ ਕਰਦੀ ਹੈ। ਇਸ ਅਸਥਾਨ ਨੂੰ ਮਾਨਤਾ ਦਿੰਦੇ ਹੋਏ ਭਾਈ ਕਾਨ੍ਹ ਸਿੰਘ ਨਾਭਾ 'ਮਹਾਨ ਕੋਸ਼' ਵਿੱਚ ਲਿਖਦੇ ਹਨ, 'ਪਿੰਡ ਦੇ ਦੱਖਣ ਪੂਰਬ ਵਿੱਚ ਵਸੋਂ ਦੇ ਨਾਲ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਤਲਵੰਡੀ ਨੂੰ ਜਾਂਦੇ ਗੁਰੂ ਜੀ ਤਿੰਨ ਦਿਨ ਇਥੇ ਵਿਰਾਜੇ ਸਨ, ਜਿਸ ਜੰਡ ਨਾਲ ਗੁਰੂ ਜੀ ਦਾ ਘੋੜਾ ਬੱਧਾ ਸੀ, ਉਹ ਮੌਜੂਦ ਹੈ।... ਗੁਰਦੁਆਰੇ ਨਾਲ 100 ਘੁਮਾਉਂ ਜ਼ਮੀਨ ਰਿਆਸਤ ਪਟਿਆਲਾ ਵੱਲੋਂ ਹੈ।' —ਪੰਨਾ : 730

ਪਿੰਡ ਦੇ ਲੋਕ ਇਹ ਵੀ ਦੱਸਦੇ ਹਨ ਕਿ ਦਸਮ ਪਾਤਸ਼ਾਹ ਦੇ ਆਉਣ ਸਮੇਂ ਇਸ ਪਿੰਡ ਵਿੱਚ ਚੜ੍ਹਤ ਸਿੰਘ ਨਾਂ ਦਾ ਇਕ ਬਜ਼ੁਰਗ ਸਿੰਘ ਰਹਿੰਦਾ ਸੀ। ਉਹ ਗੁਰੂ ਹਰਿਗੋਬਿੰਦ ਸਾਹਿਬ ਦੀ ਮਹਿਰਾਜ ਦੀ ਜੰਗ (1634 ਈ:) ਵਿੱਚ ਲੜਿਆ ਸੀ। ਬਾਅਦ ਵਿੱਚ ਉਹ ਜ਼ਖ਼ਮੀ ਸਿੰਘਾਂ ਦੀ ਸੇਵਾ-ਸੰਭਾਲ ਅਤੇ ਦਵਾ-ਦਾਰੂ ਕਰਨ ਵਿੱਚ ਮਸ਼ਹੂਰ ਹੋ ਗਿਆ। ਸਮੇਂ-ਸਮੇਂ ਜੰਗਾਂ-ਯੁੱਧਾਂ ਵਿੱਚ ਫੱਟੜ ਹੋਏ ਸਿੰਘ ਪੱਕੇ ਆ ਕੇ ਉਸ ਕੋਲ ਰਿਹਾ ਕਰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਕੇ ਭਾਈ ਚੜ੍ਹਤ ਸਿੰਘ ਬਹੁਤ ਖ਼ੁਸ਼ ਹੋਇਆ।

ਪੱਕੇ ਪਿੰਡ ਦੀ ਤਕਰੀਬਨ 60, 65 ਸਾਲ ਪਹਿਲਾਂ ਦੀ ਇਕ ਹੋਰ ਘਟਨਾ ਵੀ ਪ੍ਰਸਿੱਧ ਹੈ। ਇਥੋਂ ਦਾ ਇਕ ਪਖੰਡੀ ਸਿੱਖ ਬਖਤੌਰ ਸਿੰਘ ਆਪਣੇ-ਆਪ ਨੂੰ 'ਨਾਨਕ ਨਿਰਬਾਣ' ਕਹਿੰਦਾ ਸੀ ਅਤੇ ਆਪਣੇ ਦੋ ਚੇਲਿਆਂ ਨੂੰ ਭਾਈ ਬਾਲਾ ਅਤੇ ਭਾਈ ਮਰਦਾਨਾ ਦੱਸਦਾ ਸੀ। ਉਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੀ ਬੇਅਦਬੀ ਕਰਕੇ ਭਾਵ ਪਾੜ ਕੇ ਇਕ ਘੜੇ ਵਿੱਚ ਬੰਦ ਕਰ ਦਿੱਤੀ ਅਤੇ ਆਖਿਆ ਕਿ ਕੁਝ ਦਿਨਾਂ ਬਾਅਦ ਮੈਂ ਘੜੇ ਵਿੱਚੋਂ ਸਾਬਤ-ਸਬੂਤ ਬੀੜ ਕੱਢਾਂਗਾ। ਗੁਰੂ ਗ੍ਰੰਥ ਸਾਹਿਬ ਦੀ ਇਸ ਘੋਰ ਬੇਅਦਬੀ ਦਾ ਲੋਕਾਂ ਨੇ ਬਹੁਤ ਬੁਰਾ ਮਨਾਇਆ ਅਤੇ ਇਸ ਪਿੰਡ ਦੇ ਭਾਈ ਨਰੈਣ ਸਿੰਘ (ਪੁੱਤਰ ਭਾਈ ਵਿਸਾਖਾ ਸਿੰਘ) ਅਤੇ ਭੁਨੀਰ ਦੇ ਨੇੜੇ ਪਿੰਡ ਸਾਨ੍ਹਿਆਂਵਾਲੀ ਦੇ ਨਿਹੰਗ ਸਿੰਘ ਭਾਈ ਕੁੰਢਾ ਸਿੰਘ ਨੇ 12 ਮਾਘ 1993 ਬਿ. (1936 ਈ:) ਨੂੰ ਇਸ ਪਖੰਡੀ ਸਾਧ ਨੂੰ ਕਤਲ ਕਰਕੇ ਬਾਹਰਲੇ ਗੁਰਦੁਆਰੇ ਵਿੱਚ ਆ ਕੇ ਜੈਕਾਰਾ ਛੱਡਿਆ। ਇਸ ਗੁਰਦੁਆਰੇ ਵਿੱਚ ਹਰ ਸਾਲ 12 ਮਾਘ ਨੂੰ ਇਸ ਪਖੰਡੀ ਨੂੰ ਸੋਧਣ ਦਾ ਦਿਨ ਮਨਾਇਆ ਜਾਂਦਾ ਹੈ।

ਪੱਕੇ ਕਲਾਂ ਤੋਂ ਦੋ ਢਾਈ ਕਿਲੋਮੀਟਰ ਅੱਗੇ ਪਿੰਡ ਚੱਕ ਹੀਰਾ ਸਿੰਘ ਆਉਂਦਾ ਹੈ। ਇਸ ਪਿੰਡ ਵਿੱਚ ਵੀ ਦਸਮ ਪਾਤਸ਼ਾਹ ਦੇ ਨਾਂ 'ਤੇ ਇਕ ਗੁਰਦੁਆਰਾ ਹੈ। ਕਹਿੰਦੇ ਹਨ ਕਿ ਤਲਵੰਡੀ ਸਾਬੋ ਨੂੰ ਜਾਂਦੇ ਹੋਏ ਗੁਰੂ ਜੀ ਇੱਥੇ ਕੁਝ ਚਿਰ ਰੁਕੇ ਸਨ। ਚੱਕ ਹੀਰਾ ਸਿੰਘ ਨੂੰ ਪੱਕਾ ਖੁਰਦ ਵੀ ਕਹਿੰਦੇ ਹਨ ਕਿਉਂਕਿ ਇਹ ਪਿੰਡ ਪੱਕਾ ਕਲਾਂ ਨਾਲੋਂ ਵੱਖ ਹੋ ਕੇ ਹੀ ਵਸਿਆ ਹੋਇਆ ਹੈ।

ਪੱਕਾ ਕਲਾਂ ਤੋਂ ਤਲਵੰਡੀ ਸਾਬੋ ਦਾ ਫਾਸਲਾ ਮਸਾਂ 20 ਕਿਲੋਮੀਟਰ ਰਹਿ ਜਾਂਦਾ ਹੈ ਅਤੇ ਇਸ ਪਾਸਿਉਂ ਇਹ ਪਿੰਡ ਰਾਏ ਡੱਲੇ ਦੀ ਜਗੀਰ ਦਾ ਆਖਰੀ ਪਿੰਡ ਸੀ, ਇਸ ਲਈ ਕੁਝ ਸਮਾਂ ਪਹਿਲਾਂ ਤੱਕ ਇਹ ਮੰਨਿਆ ਜਾਂਦਾ ਸੀ ਕਿ ਜਦੋਂ ਭਾਈ ਡੱਲੇ ਨੂੰ ਪਤਾ ਲੱਗਾ ਕਿ ਦਸਮ ਪਾਤਸ਼ਾਹ ਤਲਵੰਡੀ ਸਾਬੋ ਦੇ ਨੇੜੇ ਪਹੁੰਚ ਰਹੇ ਹਨ ਤਾਂ ਉਹ ਸਤਿਕਾਰ ਵਜੋਂ ਗੁਰੂ ਜੀ ਦੀ ਅਗਵਾਨੀ ਲਈ ਪੱਕਾ ਕਲਾਂ ਵਿੱਚ ਪਹੁੰਚ ਗਿਆ ਅਤੇ ਉੱਥੋਂ ਬੜੇ ਆਦਰ-ਮਾਨ ਨਾਲ ਗੁਰੂ ਜੀ ਨੂੰ ਆਪਣੀ ਜਗੀਰ ਦੇ ਮੁੱਖ ਨਗਰ ਤਲਵੰਡੀ ਸਾਬੋ ਵਿਖੇ ਲੈ ਕੇ ਆਇਆ। ਪਰ ਹੁਣ 25, 30 ਸਾਲਾਂ ਤੋਂ ਪੱਕਾ ਕਲਾਂ ਦੀ ਬਜਾਏ ਪਿੰਡ ਬੰਗੀ ਨਿਹਾਲ ਸਿੰਘ ਨੂੰ ਤਲਵੰਡੀ ਸਾਬੋ ਤੋਂ ਪਹਿਲਾ ਪੜਾਅ ਮੰਨਿਆ ਜਾਣ ਲੱਗ ਪਿਆ ਹੈ। ਬੰਗੀ ਨਿਹਾਲ ਸਿੰਘ ਪੱਕਾ ਕਲਾਂ ਤੋਂ ਤਕਰੀਬਨ ਅੱਠ ਕਿਲੋਮੀਟਰ ਅੱਗੇ ਹੈ ਅਤੇ ਇਥੋਂ ਤਲਵੰਡੀ ਸਾਬੋ ਸਿਰਫ਼ 12 ਕਿਲੋਮੀਟਰ ਦੂਰ ਹੈ।

ਮਾਲਵੇ ਵਿੱਚ 'ਬੰਗੀ', ਖੇਤ ਦੇ ਉਸ ਆਖਰੀ ਕਿਆਰੇ ਨੂੰ ਕਹਿੰਦੇ ਹਨ ਜੋ ਖੇਤ ਵਿੱਚ ਇਕੋ ਜਿਹੇ ਸਾਰੇ ਕਿਆਰੇ ਪਾਉਣ ਤੋਂ ਬਾਅਦ ਅਖੀਰ ਵਿੱਚ ਵਿੰਗਾ-ਟੇਢਾ ਅਤੇ ਛੋਟਾ ਜਿਹਾ ਬਚ ਜਾਂਦਾ ਹੈ। ਇਹ ਇਲਾਕਾ ਪਹਿਲਾਂ ਭਾਈ ਰਾਮ ਸਿੰਘ ਅਤੇ ਤਿਲੋਕ ਸਿੰਘ ਵੱਲੋਂ ਬਣਾਈ ਗਈ ਰਿਆਸਤ ਪਟਿਆਲਾ ਵਿੱਚ ਪੈਂਦਾ ਸੀ। ਜਦੋਂ ਇਨ੍ਹਾਂ ਦੋਹਾਂ ਭਰਾਵਾਂ ਨੇ ਸਾਰਾ ਇਲਾਕਾ ਮੱਲ ਲਿਆ ਤਾਂ ਇਨ੍ਹਾਂ ਦੇ ਇਕ ਛੋਟੇ ਭਰਾ ਰੱਘੂ ਨੇ ਆਖਿਆ, 'ਭਰਾਵੋ, ਤੁਸੀਂ ਤਾਂ ਹੁਣ ਰਾਜ-ਭਾਗ ਵਾਲੇ ਹੋ ਗਏ ਹੋ, ਸਾਨੂੰ ਵੀ ਕਿਤੇ ਬੰਗੀ ਬਰਾਬਰ ਛੋਟਾ ਮੋਟਾ ਥਾਂ ਦੇ ਦਿਓ ਤਾਂ ਜੋ ਅਸੀਂ ਵੀ ਕਿਤੇ ਚੱਜ ਨਾਲ ਵਸ ਜਾਈਏ।' ਰੱਘੂ ਨੂੰ ਇਕ ਪਿੰਡ ਦੀ ਜ਼ਮੀਨ ਮਿਲ ਗਈ ਅਤੇ ਉਸ ਨੇ ਬੰਗੀ ਰੱਘੂ ਨਾਂ ਦਾ ਪਿੰਡ ਵਸਾ ਲਿਆ। ਮਗਰੋਂ ਪਿੰਡ ਬਹਿਮਣ ਦੀਵਾਨੇ ਤੋਂ ਆ ਕੇ ਹਰੀਏ-ਕੇ ਸਿੱਧੂ ਨਿਹਾਲ ਸਿੰਘ ਨੇ ਬੰਗੀ ਨਿਹਾਲ ਸਿੰਘ ਆਬਾਦ ਕਰ ਲਈ। ਅੱਜਕੱਲ੍ਹ ਇੱਥੇ ਬੰਗੀ ਕਲਾਂ ਅਤੇ ਬੰਗੀ ਦੀਪਾ ਸਿੰਘ ਸਮੇਤ ਚਾਰ ਬੰਗੀਆਂ ਆਬਾਦ ਹਨ।

ਇਹ ਪਿੰਡ ਇੱਥੇ ਦਸਮ ਪਾਤਸ਼ਾਹ ਦੇ ਆਗਮਨ ਤੋਂ ਬਾਅਦ ਵਸੇ ਹਨ। ਪਹਿਲਾਂ ਇੱਥੇ ਜੰਗਲ ਵਿੱਚ ਕੇਵਲ ਇਕ

ਢਾਬ ਤੇ ਸਰਾਂ ਹੁੰਦੀ ਸੀ। ਇੱਥੇ ਇਕ ਪੁਰਾਣਾ ਖੂਹ ਅਤੇ ਪਿੱਪਲ ਤੇ ਬੋਹੜ ਦੇ ਦਰੱਖਤ ਵੀ ਹਨ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਪੱਕਾ ਕਲਾਂ ਤੋਂ ਤਲਵੰਡੀ ਸਾਬੋ ਵੱਲ ਆ ਰਹੇ ਸਨ ਤਾਂ ਰਾਏ ਡੱਲਾ ਗੁਰੂ ਜੀ ਦਾ ਸੁਆਗਤ ਕਰਨ ਲਈ ਆਪਣੇ 400 ਘੋੜ-ਸਵਾਰਾਂ ਨਾਲ ਇੱਥੇ ਪਿੱਪਲ ਦੇ ਰੁੱਖ ਹੇਠ ਖਲੋਤਾ ਸੀ। ਇਸ ਪਿੱਪਲ ਹੇਠਾਂ ਦਸਮ ਪਾਤਸ਼ਾਹ ਅਤੇ ਰਾਏ ਡੱਲੇ ਦੀ ਮੁਲਾਕਾਤ ਹੋਈ ਸੀ। ਰਾਏ ਡੱਲੇ ਨੇ ਸੁਆਗਤ-ਸਤਿਕਾਰ ਵਜੋਂ ਗੁਰੂ ਜੀ ਨੂੰ ਇਕ ਘੋੜਾ ਅਤੇ ਇਕ ਸੌ ਰੁਪਿਆ ਅਰਪਨ ਕੀਤਾ ਅਤੇ ਬੜੇ ਪਿਆਰ-ਸਤਿਕਾਰ ਤੇ ਚਾਅ ਨਾਲ ਗੁਰੂ ਜੀ ਨੂੰ ਤਲਵੰਡੀ ਸਾਬੋ ਵਿਖੇ ਲੈ ਆਇਆ।

ਬੰਗੀ ਨਿਹਾਲ ਸਿੰਘ ਵਾਲਾ ਅਸਥਾਨ ਬਹੁਤ ਚਿਰ ਗੁਪਤ ਰਿਹਾ। ਇਸ ਲਈ ਸੰਤ ਜੋਗੀ ਰਾਜ ਜੀ ਦੇ ਕਹਿਣ 'ਤੇ ਗੁਰਦੁਆਰਾ ਬੁੰਗਾ ਮਸਤੂਆਣਾ ਸਾਹਿਬ ਤਲਵੰਡੀ ਸਾਬੋ ਦੇ ਸੰਤ ਜੰਗ ਸਿੰਘ ਜੀ ਨੇ ਇੱਥੇ ਗੁਰਦੁਆਰਾ ਸਾਹਿਬ ਦੀ ਉਸਾਰੀ ਕੀਤੀ ਤਾਂ ਇਸ ਦਾ ਨਾਂ ਗੁਰਦੁਆਰਾ ਗੁਪਤਸਰ ਸਾਹਿਬ ਰੱਖਿਆ ਗਿਆ। ਢਾਬ ਵਾਲੀ ਥਾਂ 'ਤੇ ਹੁਣ ਸਰੋਵਰ ਬਣ ਗਿਆ ਹੈ। ਇਸ ਤਰ੍ਹਾਂ ਪੱਕਾ ਕਲਾਂ ਤੋਂ ਚੱਲ ਕੇ ਗੁਰੂ ਜੀ ਆਪਣੇ ਸਿੰਘਾਂ ਸਮੇਤ ਚੱਕ ਹੀਰਾ ਸਿੰਘ ਅਤੇ ਬੰਗੀ ਨਿਹਾਲ ਸਿੰਘ ਵਿਚੀਂ ਹੁੰਦੇ ਹੋਏ ਡੱਲੇ ਦੀ ਅਗਵਾਨੀ ਵਿੱਚ ਤਲਵੰਡੀ ਸਾਬੋ ਵਿੱਚ ਪਹੁੰਚ ਗਏ। ਤਲਵੰਡੀ ਸਾਬੋ ਦਾ ਇਲਾਕਾ ਲੰਮੇ ਸਮੇਂ ਤੱਕ ਗੁਰੂ ਗੋਬਿੰਦ ਸਿੰਘ ਜੀ ਦੀਆਂ ਵਚਿੱਤਰ ਸਰਗਰਮੀਆਂ ਅਤੇ ਮਹੱਤਵਪੂਰਨ ਇਤਿਹਾਸਕ ਘਟਨਾਵਾਂ ਦਾ ਕੇਂਦਰ ਬਣਿਆ ਰਿਹਾ, ਜਿਨ੍ਹਾਂ ਦਾ ਵੇਰਵਾ ਅੱਗੇ ਦਿੱਤਾ ਜਾਏਗਾ।

ਇਸ ਲੇਖ ਦੀ ਸਮੁੱਚੀ ਜਾਣਕਾਰੀ ਲਈ ਲੇਖਕ ਸ: ਨੇਤਾ ਸਿੰਘ ਸੰਪਾਦਕ ਮਾਸਕ ਪੱਤਰ 'ਸਿੱਧੂ ਬਰਾੜ ਵਿਹਾਰ ਸੁਧਾਰ' ਬਠਿੰਡਾ ਦਾ ਧੰਨਵਾਦੀ ਹੈ, ਜਿਨ੍ਹਾਂ ਨੇ ਉਪਰੋਕਤ ਪਿੰਡਾਂ ਵਿੱਚੋਂ ਸਾਰੀ ਸੂਚਨਾ ਇਕੱਤਰ ਕਰਕੇ ਇਸ ਲੇਖਕ ਤਕ ਪਹੁੰਚਾਈ।

• • •

# 56

## ਤਲਵੰਡੀ ਸਾਬੋ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਵੇਸ਼

ਰਾਏ ਡੱਲਾ ਬੜੇ ਸ਼ੌਕ ਅਤੇ ਸ਼ਰਧਾ ਨਾਲ ਉਸ ਦਿਨ ਦੀ ਉਡੀਕ ਕਰ ਰਿਹਾ ਸੀ, ਜਿਸ ਦਿਨ ਬਾਦਸ਼ਾਹੀਆਂ ਨੂੰ ਵੰਗਾਰਨ ਵਾਲੇ ਅਤੇ ਕ੍ਰਾਂਤੀਆਂ ਦੇ ਸਿਰਜਣਹਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਦੇ ਕਿਲੇ ਅਤੇ ਹਵੇਲੀ ਵਿੱਚ ਚਰਨ ਪਾਉਣਗੇ। ਉਹ ਲੱਖੀ ਜੰਗਲ ਵਿੱਚ ਦਸਮ ਪਾਤਸ਼ਾਹ ਦੇ ਦਰਸ਼ਨ ਕਰ ਆਇਆ ਸੀ ਅਤੇ ਹੁਣ ਤਲਵੰਡੀ ਸਾਬੋ ਵੱਲ ਗੁਰੂ ਜੀ ਦੇ ਸਫ਼ਰ ਦੀ ਦਿਨ-ਪ੍ਰਤੀ-ਦਿਨ ਖਬਰ ਰੱਖ ਰਿਹਾ ਸੀ। ਜਦੋਂ ਉਸ ਨੂੰ ਪਤਾ ਲੱਗਾ ਕਿ ਗੁਰੂ ਜੀ ਪੱਕਾ ਕਲਾਂ ਪਹੁੰਚ ਗਏ ਹਨ ਤਾਂ ਰਾਏ ਡੱਲੇ ਨੇ ਗੁਰੂ ਜੀ ਦਾ ਅੱਗੇ ਜਾ ਕੇ ਸੁਆਗਤ ਕਰਨ ਦਾ ਪ੍ਰੋਗਰਾਮ ਬਣਾਇਆ। ਉਸ ਨੇ ਤਲਵੰਡੀ ਸਾਬੋ ਵਿੱਚੋਂ ਘਰ ਪ੍ਰਤੀ ਇਕ-ਇਕ ਬੰਦਾ ਬੁਲਾ ਕੇ ਚਾਰ ਸੌ ਸ਼ਸਤਰਬੱਧ ਘੋੜ-ਸਵਾਰ ਇਕੱਠੇ ਕੀਤੇ ਅਤੇ ਪੱਕਾ ਕਲਾਂ ਵੱਲ ਤੁਰ ਪਿਆ। ਸੂਰਜ ਪ੍ਰਕਾਸ਼ ਵਿੱਚ ਭਾਈ ਸੰਤੋਖ ਸਿੰਘ ਲਿਖਦੇ ਹਨ—

ਰਹਯੋ ਨਿਕਟ ਤਲਵੰਡੀ ਗ੍ਰਾਮੂ।
ਜਹਾਂ ਬਸੇ ਡੱਲਾ ਕਰਿ ਧਾਮੂ।...
ਤਿਨ ਸੁਨਿ ਕਰਿ ਸਤਿਗੁਰ ਆਗਵਨੂ।
ਆਏ ਨਿਕਟ ਦੁਸ਼ਟ ਦਲ ਦਵਨੂ।
ਭਵਨ ਭਵਨ ਪ੍ਰਤਿ ਮਾਨਵ ਪਠਿ ਕੈ।
ਰਾਹਕ ਸਕਲ ਹਕਾਰਿ ਇਕਠਿ ਕੈ।
ਸ਼ਸਤ੍ਰ ਧਾਰਿ ਤਤ ਛਿਨ ਚਲਿ ਆਏ।
ਸੁਭਟ ਚਤਰ ਸ਼ਤ ਕੋ ਸਮੁਦਾਇ।
ਗਮਨਯੋ ਮਿਲਿ ਸਭਿ ਸੰਗ ਅਗਾਰੀ।
ਆਦਰ ਹੇਤੁ ਭਉ ਕਰਿ ਭਾਰੀ। —ਸੂਰਜ ਪ੍ਰਕਾਸ਼, ਐਨ 1 ਅੰਸੂ 19

(ਦੁਸ਼ਟ ਦਲ ਦਵਨੂ : ਦੁਸ਼ਟ ਦਲਾਂ ਨੂੰ ਸੋਧਣ ਵਾਲੇ ਭਾਵ ਗੁਰੂ ਗੋਬਿੰਦ ਸਿੰਘ; ਰਾਹਕ : ਹਲਵਾਹ, ਕਿਸਾਨ; ਸੁਭਟ : ਯੋਧੇ, ਚਤਰ ਸ਼ਤ : ਚਾਰ ਸੌ)

ਦਸਮ ਪਾਤਸ਼ਾਹ ਪੱਕਾ ਕਲਾਂ ਤੋਂ ਚਲ ਕੇ ਜਦੋਂ ਤਲਵੰਡੀ ਸਾਬੋ ਵੱਲ ਆ ਰਹੇ ਸਨ ਤਾਂ ਰਾਹ ਵਿੱਚ ਇਕ ਥਾਂ ਦੋਹਾਂ ਦਲਾਂ ਦਾ ਮਿਲਾਪ ਹੋ ਗਿਆ। ਰਾਏ ਡੱਲਾ ਅਤੇ ਉਸ ਦੇ ਸੂਰਮੇ ਸਾਥੀਆਂ ਨੇ ਵਾਰੀ-ਵਾਰੀ ਗੁਰੂ ਜੀ ਦੇ ਚਰਨਾਂ ਉੱਤੇ ਨਮਸਕਾਰ ਕੀਤੀ। ਇੱਥੋਂ ਤਲਵੰਡੀ ਸਾਬੋ ਅਜੇ ਕੁਝ ਦੂਰ ਸੀ। ਗੁਰੂ ਜੀ ਦੇ ਵਹੀਰ ਦੇ ਕੁਝ ਸਿੰਘ ਪਿੱਛੇ ਆ ਰਹੇ ਸਨ। ਪਿੱਛੇ ਆਉਂਦੇ ਸਿੰਘਾਂ ਦੀ ਉਡੀਕ ਕਰਨ ਲਈ ਗੁਰੂ ਜੀ ਨੇ ਇੱਥੇ ਹੀ ਉਤਾਰਾ ਕਰ ਲਿਆ। ਸੋਚਿਆ, ਸੰਧਿਆ ਵੇਲੇ ਤਲਵੰਡੀ ਪਹੁੰਚ ਜਾਵਾਂਗੇ। ਉਸੇ ਅਸਥਾਨ 'ਤੇ ਦਰੀਆਂ ਵਿਛ ਗਈਆਂ। ਗੁਰੂ ਜੀ ਬਿਰਾਜਮਾਨ ਹੋ ਗਏ। ਰਾਏ ਡੱਲਾ ਵੀ ਆਪਣੇ ਭਾਈਚਾਰੇ ਨਾਲ ਗੁਰੂ ਜੀ ਦੇ ਨਜ਼ਦੀਕ ਬੈਠ ਗਿਆ :

ਕਿਤਿਕ ਦੂਰ ਤਲਵੰਡੀ ਰਹੀ।
ਉਤਰਿ ਪਰੇ ਪਿਖਿ ਸੁਨਿ ਥਲ ਤਹੀ।
'ਸਕਲ ਬਹੀਰ ਜਬੈ ਚਲਿ ਆਵੈ।
ਸੰਧਯਾ ਭਈ ਗ੍ਰਾਮ ਢਿਗ ਜਾਵੈਂ।'
ਫਰਸ਼ ਬਿਸਾਲ ਕਰੇ ਤਿਸ ਥਾਨਾ।
ਬੈਠਿ ਗਏ ਪੁਨ ਕ੍ਰਿਪਾ ਨਿਧਾਨਾ।

ਬ੍ਰਿੰਦ ਬਿਰਾਦਰ ਲੈ ਕਰਿ ਸੋਈ।
ਬੈਠਯੋ ਡੱਲਾ ਪ੍ਰਭੁ ਢਿਗ ਹੋਈ। —ਸੂਰਜ ਪ੍ਰਕਾਸ਼
(ਢਿਗ : ਨੇੜੇ)

ਇਸ ਅਸਥਾਨ ਦੀ ਨਿਸ਼ਾਨਦੇਹੀ ਕੁਝ ਸਮਾਂ ਪਹਿਲਾਂ ਪਿੰਡ ਬੰਗੀ ਨਿਹਾਲ ਸਿੰਘ ਵਿੱਚ ਕੀਤੀ ਗਈ ਹੈ ਜਿੱਥੇ ਹੁਣ ਗੁਰਦੁਆਰਾ ਦਮਦਮਾ ਗੁਪਤਸਰ ਸਾਹਿਬ ਬਣਿਆ ਹੋਇਆ ਹੈ। ਇਸ ਅਸਥਾਨ ਨੂੰ ਉਜਾਗਰ ਅਤੇ ਸਥਾਪਤ ਕਰਨ ਵਿੱਚ ਸੰਤ ਜੋਗੀ ਰਾਜ ਸਿੰਘ, ਸੰਤ ਦਿਆਲ ਦਾਸ ਅਤੇ ਸੰਤ ਜੰਗ ਸਿੰਘ (ਬੁੰਗਾ ਮਸਤੂਆਣਾ ਤਲਵੰਡੀ ਸਾਬੋ) ਦਾ ਬਹੁਤ ਯੋਗਦਾਨ ਹੈ। ਅੱਜਕਲ੍ਹ ਗੁਰਦੁਆਰਾ ਗੁਪਤਸਰ ਸਾਹਿਬ ਦੀ ਸੇਵਾ-ਸੰਭਾਲ ਸ: ਜੋਗਿੰਦਰ ਸਿੰਘ, ਸ: ਮਹਿੰਦਰ ਸਿੰਘ ਅਤੇ ਸ: ਗੁਰਨੇਕ ਸਿੰਘ ਖਾਲਸਾ ਆਦਿ ਸੱਤ ਮੈਂਬਰਾਂ ਦੀ ਇਕ ਕਮੇਟੀ ਕਰ ਰਹੀ ਹੈ।

ਭਾਈ ਸੰਤੋਖ ਸਿੰਘ ਦੇ ਬਿਰਤਾਂਤ ਅਨੁਸਾਰ ਬੰਦੂਕ-ਪਰਖ ਦੀ ਘਟਨਾ ਇਸੇ ਅਸਥਾਨ 'ਤੇ ਹੋਈ। ਜਦੋਂ ਗੁਰੂ ਜੀ ਅਤੇ ਭਾਈ ਡੱਲਾ ਨੇੜੇ-ਨੇੜੇ ਬੈਠ ਗਏ ਤਾਂ ਪਹਿਲਾਂ ਭਾਈ ਡੱਲੇ ਨੇ ਅਨੰਦਪੁਰ ਅਤੇ ਚਮਕੌਰ ਸਾਹਿਬ ਦੀਆਂ ਘਟਨਾਵਾਂ ਉੱਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕੀਤਾ ਅਤੇ ਫੇਰ ਆਖਿਆ, 'ਮਹਾਰਾਜ ਜੀ, ਜਦੋਂ ਸਮਾਂ ਇੰਨਾ ਭਿਆਨਕ ਬੀਤ ਰਿਹਾ ਸੀ ਤਾਂ ਤੁਸੀਂ ਦਾਸ ਨੂੰ ਯਾਦ ਨਹੀਂ ਕੀਤਾ। ਮੈਂ ਦੋ-ਤਿੰਨ ਸੌ ਸੂਰਮੇ ਜਵਾਨ ਨਾਲ ਲੈ ਕੇ ਤੁਹਾਡੇ ਕੋਲ ਹਾਜ਼ਰ ਹੋ ਜਾਂਦਾ। ਮੇਰੇ ਸੂਰਬੀਰ ਯੋਧੇ ਐਸੀਆਂ ਤੇਗਾਂ ਮਾਰਦੇ ਕਿ ਤੁਹਾਨੂੰ ਕੋਈ ਕਸ਼ਟ ਨਾ ਝੱਲਣਾ ਪੈਂਦਾ :

ਸਮੈਂ ਕਸ਼ਟ ਕੇ ਅਸ ਜਬਿ ਆਏ।
ਹਮ ਕੋ ਸਿਮਰਯੋ ਨਹੀਂ ਕਦਾਏ।
ਦੋ ਸੈ ਕਿਧੌਂ ਤੀਨ ਸੈ ਬੀਰਾ।
ਲੇ ਕਰਿ ਮੈਂ ਪਹੁੰਚਤਿ ਪ੍ਰਭੁ ਤੀਰਾ।
ਕਰਿ ਪ੍ਰਾਕ੍ਰਮ ਕੇ ਜੁੱਧ ਬਿਸਾਲੇ।
ਸਭਿ ਬਿਧਿ ਤੁਮ ਕੋ ਰਖਤਿ ਸੁਖਾਲੇ। —ਸੂਰਜ ਪ੍ਰਕਾਸ਼
(ਕਿਧੌਂ : ਜਾਂ, ਤੀਰਾ : ਪਾਸ, ਕੋਲ)

ਰਾਉ ਡੱਲੇ ਦੀ ਗੱਲ ਸੁਣ ਕੇ ਗੁਰੂ ਦਸਮੇਸ਼ ਜੀ ਨੇ ਫ਼ਰਮਾਇਆ :

ਭਈ ਸੁ ਭਈ ਬੀਤ ਅਬਿ ਗਇਊ।
ਹਾਥ ਨ ਆਵੈ ਜਤਨ ਜਿ ਕਇਊ।
ਜੰਗ ਬਿਖੈ ਮਾਰਨ ਕੈ ਮਰਨੋ।
ਪਸ਼ਚਾਤਾਪ ਕਹਾਂ ਤਿਸ ਕਰਨੋ। —ਸੂਰਜ ਪ੍ਰਕਾਸ਼

ਗੁਰੂ ਜੀ ਦਾ ਉੱਤਰ ਸੁਣ ਕੇ ਰਾਏ ਡੱਲਾ ਫੇਰ ਬੋਲਿਆ : ਜੇ ਕਿਤੇ ਮੈਨੂੰ ਹੁਕਮਨਾਮਾ ਲਿਖ ਭੇਜਦੇ ਤਾਂ ਮੈਂ ਸਾਰੇ ਹੀਲੇ-ਵਸੀਲੇ ਕਰਕੇ ਤੁਰੰਤ ਸਹਾਇਤਾ ਲਈ ਪਹੁੰਚ ਜਾਂਦਾ—

ਲਿਖਤ ਹੁਕਮਨਾਮਾ ਜੇ ਪਠਿ ਹੋ।
ਬਿਨਾਂ ਬਿਲੰਬ ਮਿਲਤਿ ਮੈਂ ਤਟ ਹੋ।
ਸੁਭਿ ਬਿਧਿ ਕਰਿ ਸਹਾਇ ਲੇ ਆਵਤਿ।
ਇਤੇ ਬਿਘਨ ਕਯੋਂ ਹ੍ਵੈਬੇ ਪਾਵਤਿ। —ਸੂਰਜ ਪ੍ਰਕਾਸ਼

ਗੁਰੂ ਜੀ ਨੇ ਫੇਰ ਉਹੀ ਉੱਤਰ ਦਿੱਤਾ : ਭਾਈ ਡੱਲਾ, ਬੀਤਿਆ ਸਮਾਂ ਹੱਥ ਨਹੀਂ ਆਉਂਦਾ। ਵਾਪਰ ਗਈ ਹੋਣੀ ਦਾ ਕੋਈ ਉਪਾਅ ਨਹੀਂ। ਪਰ ਰਾਏ ਡੱਲਾ ਇਹ ਪ੍ਰਸੰਗ ਛੱਡਣ ਲਈ ਤਿਆਰ ਨਹੀਂ ਸੀ। ਵਾਰ-ਵਾਰ ਇਹੀ ਗੱਲ ਛੇੜ ਕੇ ਉਹ ਆਪਣੀ ਤਾਕਤ ਅਤੇ ਬਹਾਦਰੀ ਦਾ ਦਿਖਾਵਾ ਕਰ ਰਿਹਾ ਸੀ। ਭਾਈ ਸੰਤੋਖ ਸਿੰਘ ਕਹਿੰਦੇ ਹਨ : ਰਾਏ ਡੱਲਾ ਵਾਰ-ਵਾਰ ਆਪਣਾ ਆਪਾ ਜਤਾ ਰਿਹਾ ਸੀ। ਉਹ ਲੜੇ-ਮਰੇ ਬਿਨਾਂ ਹੀ ਵਡਿਆਈ ਪਾਉਣਾ ਚਾਹੁੰਦਾ ਸੀ—

ਆਪਨੋ ਆਪਾ ਕਰਹਿ ਜਨਾਵਨ।
ਲਰੇ ਮਰੇ ਬਿਨ ਬਡਤਾ ਪਾਵਨ।

ਇਹ ਵਾਰਤਾਲਾਪ ਅਜੇ ਚਲ ਹੀ ਰਿਹਾ ਸੀ ਕਿ ਲਾਹੌਰ ਤੋਂ ਕੁਝ ਸੰਗਤ ਆ ਗਈ। ਸੰਗਤ ਵਿੱਚ ਦੋ ਕਾਰੀਗਰ ਵੀ

ਸਨ। ਉਨ੍ਹਾਂ ਨੇ ਗੁਰੂ ਜੀ ਨੂੰ ਇਕ ਬਹੁਤ ਵਧੀਆ ਬੰਦੂਕ ਭੇਟ ਕੀਤੀ। ਗੁਰੂ ਜੀ ਬੰਦੂਕ ਨੂੰ ਵੇਖ ਕੇ ਬਹੁਤ ਖ਼ੁਸ਼ ਹੋਏ ਅਤੇ ਉਸ ਨੂੰ ਆਪਣੇ ਕਰ-ਕਮਲਾਂ ਵਿੱਚ ਫੜ ਕੇ ਉਸ ਦੀ ਨਿਰਖ-ਪਰਖ ਕਰਨ ਲੱਗੇ। ਫੇਰ ਬੰਦੂਕ ਦੀ ਅਤੇ ਭਾਈ ਡੱਲੇ ਦੀ ਪਰਖ ਕਰਨ ਦੇ ਖ਼ਿਆਲ ਨਾਲ ਫ਼ਰਮਾਇਆ : 'ਭਾਈ ਡੱਲਾ, ਸਾਨੂੰ ਦੋ ਬੰਦੇ ਦਿਓ ਤਾਂ ਜੋ ਉਨ੍ਹਾਂ ਉੱਤੇ ਨਿਸ਼ਾਨਾ ਮਾਰ ਕੇ ਵੇਖੀਏ ਕਿ ਬੰਦੂਕ ਕਿੰਨੀ ਕੁ ਮਾਰ ਕਰਦੀ ਹੈ, ਇਸ ਨਾਲ ਤੁਰੰਤ ਬੰਦਾ ਮਰਦਾ ਹੈ ਕਿ ਨਹੀਂ'—

ਭੋ ਡੱਲਾ! ਦੀਜੈ ਨਰ ਦੋਇ।
ਹਤਹਿੰ ਤੁਰੰਗ ਪਰਖ ਪੁਨ ਹੋਇ।
ਕਿਤਿਕ ਤੋੜ ਕਰਿ ਘਾਵਨ ਘਾਲਹਿ।
ਮਰਹਿ ਕਿ ਨਹੀਂ ਸੁਭਟ ਤਤ ਕਾਲਹਿ। —ਸੂਰਜ ਪ੍ਰਕਾਸ਼, ਐਨ 1, ਅੰਸੂ 19
(ਤੁਰੰਗ : ਤੁਰੰਤ, ਘਾਵਨ ਘਾਲਹਿ : ਘਾਇਲ ਕਰਦੀ ਹੈ)

ਗੁਰੂ ਜੀ ਦਾ ਹੁਕਮ ਸੁਣ ਕੇ ਸਾਰੇ ਹੈਰਾਨ ਹੋ ਗਏ। ਸੋਚਣ ਲੱਗੇ, 'ਇਹ ਕੀ ਫ਼ਰਮਾਇਆ, ਅਖੇ ਬੰਦਿਆਂ ਉੱਤੇ ਨਿਸ਼ਾਨਾ ਮਾਰ ਕੇ ਦੇਖੀਏ।?'

ਭਾਈ ਡੱਲੇ ਨੇ ਆਪਣੇ ਜਵਾਨਾਂ ਵੱਲ ਨਜ਼ਰ ਮਾਰੀ ਤਾਂ ਉਹ ਸਾਰੇ ਹੌਲੀ-ਹੌਲੀ ਇਕ-ਇਕ ਕਰਕੇ ਉਥੋਂ ਖਿਸਕਦੇ ਜਾ ਰਹੇ ਸਨ। ਹਰ ਇਕ ਨੂੰ ਇਹੀ ਡਰ ਸੀ ਕਿ ਕਿਤੇ ਰਾਏ ਡੱਲਾ ਮੈਨੂੰ ਹੀ ਨਾ ਆਵਾਜ਼ ਮਾਰ ਲਵੇ। ਗੁਰੂ ਜੀ ਨੇ ਤਿੰਨ ਵਾਰ ਡੱਲੇ ਨੂੰ ਬੰਦੇ ਦੇਣ ਲਈ ਆਖਿਆ ਪਰ ਹੁਣ ਉੱਥੇ ਰਾਏ ਡੱਲੇ ਦਾ ਕੋਈ ਜਵਾਨ ਬੈਠਾ ਹੀ ਨਹੀਂ ਸੀ—

ਤ੍ਰਿਤੀ ਬਚਨ ਕੋ ਬਹੁਰ ਬਖਾਨਾ।
ਰਹਯੋ ਨ ਕੋ ਰਾਹਕ ਤਿਸ ਥਾਨਾ।

ਰਾਏ ਡੱਲਾ, ਜੋ ਕੁਝ ਚਿਰ ਪਹਿਲਾਂ ਆਪਣੇ ਜਵਾਨਾਂ ਦੀ ਬਹਾਦਰੀ ਦੀਆਂ ਡੀਂਗਾਂ ਮਾਰ ਰਿਹਾ ਸੀ ਹੁਣ ਨੀਵੀਂ ਪਾਈ ਖਾਮੋਸ਼ ਬੈਠਾ ਸੀ। ਕੁਝ ਸਮਾਂ ਉਡੀਕ ਕੇ ਗੁਰੂ ਜੀ ਨੇ ਆਪਣੇ ਸਿੰਘਾਂ ਨੂੰ ਸੁਨੇਹਾ ਭੇਜਿਆ ਤਾਂ ਦੋ ਰੰਘਰੇਟੇ ਸਿੰਘ, ਜੋ ਉਸ ਸਮੇਂ ਦਸਤਾਰਾਂ ਸਜਾ ਰਹੇ ਸਨ, ਇਕ ਦੂਜੇ ਦੇ ਮੁਹਰੇ ਗੁਰੂ ਜੀ ਵੱਲ ਦੌੜ ਪਏ। ਅੱਧੀਆਂ ਦਸਤਾਰਾਂ ਉਨ੍ਹਾਂ ਦੇ ਸਿਰਾਂ ਉੱਤੇ ਅਤੇ ਅੱਧੀਆਂ ਹੱਥਾਂ ਵਿੱਚ ਸਨ। ਉਹ ਦੋਵੇਂ ਝਗੜ ਰਹੇ ਸਨ ਕਿ ਗੁਰੂ ਜੀ ਦੀ ਗੋਲੀ ਅੱਗੇ ਮੈਂ ਖੜ੍ਹਾ ਹੋਵਾਂਗਾ। ਗੁਰੂ ਜੀ ਨੇ ਦੋਹਾਂ ਨੂੰ ਅੱਗੇ ਪਿੱਛੇ ਖੜ੍ਹਾ ਹੋਣ ਦੀ ਆਗਿਆ ਦੇ ਦਿੱਤੀ ਅਤੇ ਗੋਲੀ ਉਨ੍ਹਾਂ ਦੇ ਸਿਰਾਂ ਉੱਪਰ-ਦੀ ਲੰਘਾ ਦਿੱਤੀ। ਫੇਰ ਗੁਰੂ ਜੀ ਰਾਏ ਡੱਲੇ ਨੂੰ ਮੁਖ਼ਾਤਬ ਹੋ ਕੇ ਬੋਲੇ, 'ਦੇਖ ਰਾਏ ਡੱਲਾ, ਜੰਗ ਵਿੱਚ ਇਹੋ ਜਿਹੇ ਸੂਰਬੀਰ ਸਾਡੇ ਨਾਲ ਸਨ। ਸਾਡੀ ਖ਼ਾਤਰ ਇਨ੍ਹਾਂ ਨੇ ਆਪਣੇ ਸਰੀਰ ਦਾ ਲੋਭ ਵੀ ਤਿਆਗਿਆ ਹੋਇਆ ਹੈ। ਰਣਭੂਮੀ ਵਿੱਚ ਇਨ੍ਹਾਂ ਨੇ ਲੱਖਾਂ ਵੈਰੀਆਂ ਨੂੰ ਸਦਾ ਦੀ ਨੀਂਦ ਸੁਲਾ ਦਿੱਤਾ :

ਦੇਖਹੁ ਡੱਲਾ, ਇਨ ਸਮ ਬੀਰ।
ਜੰਗ ਕਰਨ ਹਿਤ ਹਮਰੇ ਤੀਰ।....
ਹਮ ਹਿਤ ਤਨ ਕੋ ਲੋਭ ਨ ਇਨ ਕੇ।
ਜੇ ਕਾਯਰ, ਨਹਿੰ ਧੀਰਜ ਤਿਨ ਕੇ।...
ਯਾਂ ਤੇ ਮਹਾਂਬੀਰ ਹਮ ਸੰਗਾ।
ਲਾਖਹੁੰ ਤੁਰਕ ਹਤੇ ਵਿਚ ਜੰਗਾ। —ਸੂਰਜ ਪ੍ਰਕਾਸ਼

ਸੂਰਬੀਰਤਾ ਦੀ ਜ਼ਿੰਦਾ ਮਿਸਾਲ ਵੇਖ ਕੇ ਰਾਏ ਡੱਲੇ ਦਾ ਸਾਰਾ ਗੁਮਾਨ ਜਾਂਦਾ ਰਿਹਾ। ਇਹ ਰੰਘਰੇਟੇ ਸੂਰਬੀਰ ਭਾਈ ਬੀਰ ਸਿੰਘ ਅਤੇ ਭਾਈ ਧੀਰ ਸਿੰਘ ਪਿਤਾ-ਪੁੱਤਰ ਸਨ। ਉਨ੍ਹਾਂ ਦੀ ਯਾਦ ਵਿੱਚ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਗੁਰਦੁਆਰਾ ਬਣਿਆ ਹੋਇਆ ਹੈ। ਬਹੁ-ਗਿਣਤੀ ਇਤਿਹਾਸਕਾਰ ਇਹ ਘਟਨਾ ਦਮਦਮਾ ਸਾਹਿਬ ਤਲਵੰਡੀ ਸਾਬੋ ਵਿੱਚ ਹੋਈ ਮੰਨਦੇ ਹਨ।

ਜਦੋਂ ਪਿੱਛੇ ਆਉਂਦਾ ਵਹੀਰ ਗੁਰੂ ਜੀ ਨਾਲ ਆ ਰਲਿਆ ਤਾਂ ਗੁਰੂ ਜੀ ਘੋੜੇ ਉੱਤੇ ਸਵਾਰ ਹੋ ਕੇ ਬੰਗੀ ਨਿਹਾਲ ਸਿੰਘ ਵਾਲੇ ਅਸਥਾਨ ਤੋਂ ਚੱਲ ਪਏ।

ਸਭਿ ਬਹੀਰ ਆਯਹੁ ਮਿਲਯੋ ਉਤਰਨ ਸਮਾ ਪਛਾਨ।
ਸ੍ਰੀ ਗੁਰ ਗੋਬਿੰਦ ਸਿੰਘ ਜੀ ਚਢਿ ਕਰਿ ਚਲੇ ਕਿਕਾਨ। —ਸੂਰਜ ਪ੍ਰਕਾਸ਼
(ਕਿਕਾਨ : ਘੋੜਾ)

ਤਲਵੰਡੀ ਪਹੁੰਚ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲਾਂ ਉਸ ਅਸਥਾਨ 'ਤੇ ਮੱਥਾ ਟੇਕਿਆ ਜਿੱਥੇ ਤਕਰੀਬਨ 35, 40 ਸਾਲ ਪਹਿਲਾਂ ਗੁਰੂ ਤੇਗ਼ ਬਹਾਦਰ ਜੀ ਆ ਕੇ ਨੌਂ ਦਿਨ ਰਹੇ ਸਨ। ਇਸ ਅਸਥਾਨ ਦੇ ਨੇੜੇ ਇਕ ਉੱਚੀ ਵਰਮੀ ਸੀ। ਗੁਰੂ ਜੀ ਨੇ ਸਿੰਘਾਂ ਨੂੰ ਹੁਕਮ ਦਿੱਤਾ ਕਿ ਇਸ ਵਰਮੀ ਨੂੰ ਉੱਪਰੋਂ ਪੱਧਰੀ ਕਰ ਦਿਓ, ਅਸੀਂ ਇਸ ਉੱਤੇ ਕਮਰ-ਕਸਾ ਖੋਲ੍ਹਾਂਗੇ।

'ਖਾਲਸੇ ਨੇ ਤਿਸ ਬਰਮੀ ਉੱਤੇ ਦਮਦਮਾ ਬਣਾਇ ਦਿੱਤਾ।... ਵਿਚਿ ਗੁਰੂ ਜੀ ਕੇ ਬੈਠਣੇ ਕੀ ਮੰਜੀ ਬਣਾਈ। ਗੁਰੂ ਜੀ ਕਹਿੰਦੇ : 'ਏਹੁ ਤਾਂ ਅਨੰਦਪੁਰ ਕਾ ਦਮਦਮਾ ਹੈ।' ਤਿਸ ਮੰਜੀ ਉਤੇ ਕਮਰ ਖੋਲ੍ਹੀ, ਸ਼ਸਤ੍ਰ ਰੱਖੇ, ਆਪ ਭੀ ਬੈਠੇ।' —ਸਾਖੀ ਪੋਥੀ, ਪੰਨਾ : 78

ਰਾਏ ਡੱਲਾ ਤਲਵੰਡੀ ਸਾਬੋ ਦਾ ਜਗੀਰਦਾਰ ਸੀ। ਉਸ ਨੂੰ ਰਾਏ, ਰਾਉ ਜਾਂ ਚੌਧਰੀ ਕਹਿੰਦੇ ਸਨ। ਤਲਵੰਡੀ ਦੇ ਆਲੇ-ਦੁਆਲੇ 48 ਪਿੰਡ ਉਸ ਦੀ ਜਗੀਰ ਵਿੱਚ ਆਉਂਦੇ ਸਨ। ਤਲਵੰਡੀ ਸਾਬੋ ਵਿੱਚ ਉਸ ਦਾ ਇਕ ਛੋਟਾ ਜਿਹਾ ਕਿਲਾ ਸੀ। ਗੁਰੂ ਜੀ ਤਲਵੰਡੀ ਪਹੁੰਚੇ ਤਾਂ—

'ਡੱਲੇ ਕਹਿਆ : 'ਜੀ ਡੇਰਾ ਅੰਦਰ ਕਰੋ ਕਿਲੇ ਵਿਚ।'

ਸਾਹਿਬ ਜੀ ਕਹਿੰਦੇ : 'ਡੇਰਾ ਬਾਹਰ ਹੀ ਹੱਛਾ ਹੈ। ਅੰਦਰ ਜਨਾਨੇ ਹਨਿ।'

ਡੱਲੇ ਕਹਿਆ : 'ਜੀ ਜਨਾਨੇ ਇਕ ਹਵੇਲੀ ਵਿਚ ਰਹਿਨਗੇ। ਅਕੇ ਜਨਾਨਿਆਂ ਕਾ ਡੇਰਾ ਸਹਰ ਕਰਾਇ ਦੇਂਦੇ ਹਾਂ।'

ਗੁਰੂ ਜੀ ਕਹਿੰਦੇ 'ਬਾਹਰ ਹੀ ਕਰਾਂਗੇ।'

ਡੱਲੇ ਕਹਿਆ : 'ਜੀ, ਮਾਤਾ ਜੀ ਕਾ ਡੇਰਾ ਤਾਂ ਅੰਦਰ ਹੋਵੇ।'

ਗੁਰੂ ਜੀ ਕਹਿੰਦੇ : 'ਉਨ ਕੀ ਖੁਸੀ।'

ਡੱਲੇ ਨੇ ਕਹਿਆ : 'ਮਾਤਾ ਜੀ, ਤੁਸੀਂ ਡੇਰਾ ਅੰਦਰ ਕਰੋ ਜੀ।'

ਮਾਤਾ ਜੀ ਬਚਨ ਕੀਆ : 'ਹਜ਼ੂਰ ਕੇ ਚਰਨਾਂ ਵਿੱਚ ਹੀ ਹੱਛਾ ਹੈ।'

ਕਿਲੇ ਕੀ ਕੰਧ ਕੇ ਨਾਲ ਡੇਰਾ ਕੀਤਾ।

ਲੰਗਰ ਡੱਲੇ ਕੇ ਘਰ ਹੋਇਆ ਕਰੇ। ਗੁਰੂ ਜੀ ਪ੍ਰਸਾਦਿ ਡੱਲੇ ਕੇ ਲੰਗਰ ਤੇ ਬਾਹਰ ਮੰਗਾਇ ਲੈਂਦੇ...। ਹੋਰੁ ਖਾਲਸਾ ਡੇਰੇ ਛਕ ਆਂਵਦਾ। ਪੰਜ ਦਿਹੁੰ ਲੰਗਰ ਡੱਲੇ ਕੇ ਘਰ ਹੋਇਆ।

ਫੇਰ ਗੁਰੂ ਜੀ ਕਹਿੰਦੇ : 'ਲੰਗਰ ਬਾਹਰ ਕਰੋ।'

ਡੱਲੇ ਕਹਿਆ : 'ਜੀ ਜੇਹਾ ਰੁੱਖਾ ਮਿੱਸਾ ਕੁਣਕਾ ਹੈ, ਆਪ ਕਾ ਹੀ ਹੈ, ਲੰਗਰ ਹੋਈ ਜਾਣ ਦੇਹੋ।'

ਗੁਰੂ ਜੀ ਕਹਿੰਦੇ : 'ਸਾਡੀ ਬਾਹਰ ਹੀ ਕੀ ਖੁਸੀ ਹੈ।' —ਸਾਖੀ ਪੋਥੀ, ਪੰਨਾ : 79-80

ਉਸ ਦਿਨ ਤੋਂ ਗੁਰੂ ਜੀ ਦੇ ਨਾਲ ਆਏ ਸਾਰੇ ਸਿੰਘਾਂ ਦਾ ਲੰਗਰ ਕਿਲੇ ਦੇ ਬਾਹਰ ਤਿਆਰ ਹੋਣ ਲੱਗ ਪਿਆ।

ਤਲਵੰਡੀ ਸਾਬੋ ਵਿੱਚ ਗੁਰੂ ਜੀ ਦੇ ਨਿਵਾਸ ਕਾਰਨ ਰਾਏ ਡੱਲੇ ਦੇ ਇਲਾਕੇ ਵਿੱਚ ਜੀਵਨ ਦੀ ਇਕ ਨਵੀਂ ਰੌਅ ਚਲ ਪਈ। ਆਲੇ-ਦੁਆਲੇ ਦੇ ਪਿੰਡਾਂ ਵਿੱਚ ਨਿੱਤ ਨਵੀਆਂ ਘਟਨਾਵਾਂ ਵਾਪਰਨ ਲੱਗ ਪਈਆਂ। ਹਰ ਰੋਜ਼ ਸੰਗਤਾਂ ਦੀ ਆਵਾਜਾਈ ਕਰਕੇ ਤਲਵੰਡੀ ਸਾਬੋ ਦਾ ਛੋਟਾ ਜਿਹਾ ਕਸਬਾ ਹੌਲੀ-ਹੌਲੀ ਦੂਸਰਾ ਅਨੰਦਪੁਰ ਬਣਦਾ ਜਾ ਰਿਹਾ ਸੀ।

• • •

# 57

# ਰਾਏ ਡੱਲੇ ਦਾ ਗੌਰਵਮਈ ਇਤਿਹਾਸ

ਭਾਈ ਡੱਲੇ ਦੀਆਂ ਸਾਖੀਆਂ ਸਿੱਖ ਸੰਗਤਾਂ ਸਦੀਆਂ ਤੋਂ ਸੁਣਦੀਆਂ ਆ ਰਹੀਆਂ ਹਨ ਪਰ ਭਾਈ ਡੱਲੇ ਦਾ ਪੂਰਾ ਜੀਵਨ-ਚਿਤਰ ਕਦੀ ਸਾਡੇ ਸਾਹਮਣੇ ਨਹੀਂ ਆਇਆ। ਭਾਈ ਡੱਲਾ ਗੁਰੂ ਗੋਬਿੰਦ ਸਿੰਘ ਜੀ ਦਾ ਪਰਮ ਸੇਵਕ ਸੀ। ਉਸ ਨੇ ਮੁਗ਼ਲ ਸਰਕਾਰ ਦੀਆਂ ਧਮਕੀਆਂ ਦੀ ਪ੍ਰਵਾਹ ਨਾ ਕਰਦੇ ਹੋਏ ਆਪਣੀ ਜਾਨ ਅਤੇ ਜਗੀਰ ਨੂੰ ਜੋਖਮ ਵਿੱਚ ਪਾ ਕੇ ਦਸਮ ਪਾਤਸ਼ਾਹ ਨੂੰ ਆਪਣੇ ਪਾਸ ਰੱਖਿਆ। .... ਰਾਏ ਡੱਲੇ ਨੂੰ ਆਪਣੇ ਫ਼ੌਜੀ ਜਵਾਨਾਂ ਦੀ ਬਹਾਦਰੀ ਉੱਤੇ ਬਹੁਤ ਮਾਣ ਸੀ ਪਰ ਜਦੋਂ ਉਸ ਦਾ ਕੋਈ ਸੂਰਮਾ ਗੁਰੂ ਜੀ ਦੀ ਬੰਦੂਕ ਦੇ ਸਾਹਮਣੇ ਖੜ੍ਹਾ ਹੋਣ ਦਾ ਸਾਹਸ ਨਾ ਕਰ ਸਕਿਆ ਤਾਂ ਉਸ ਦਾ ਇਹ ਗੁਮਾਨ ਟੁੱਟ ਗਿਆ। ਬੱਸ, ਇਹੀ ਦੋ ਗੱਲਾਂ ਹਨ ਜੋ ਅਸੀਂ ਰਾਏ ਡੱਲੇ ਬਾਰੇ ਜਾਣਦੇ ਹਾਂ। ਭਾਈ ਡੱਲੇ ਦੇ ਸਬੰਧ ਵਿੱਚ ਸਾਡੀ ਜਾਣਕਾਰੀ ਬਹੁਤ ਅਧੂਰੀ ਹੈ। ਇਸ ਲੇਖ ਵਿੱਚ ਅਸੀਂ ਰਾਏ ਡੱਲੇ ਦੇ ਅਧੂਰੇ ਚਿਤਰ ਨੂੰ ਕੁਝ ਹੱਦ ਤੱਕ ਪੂਰਾ ਕਰਨ ਦੀ ਕੋਸ਼ਿਸ਼ ਕਰਾਂਗੇ।

ਰਾਏ ਡੱਲਾ ਸਿੱਧੂ-ਬਰਾੜ ਵੰਸ ਦਾ ਇਕ ਛੋਟਾ ਜਗੀਰਦਾਰ ਸੀ, ਜਿਸ ਦੀ ਜਗੀਰ ਵਿੱਚ ਕੇਵਲ 48 ਪਿੰਡ ਆਉਂਦੇ ਸਨ। ਬੇਸ਼ੱਕ ਰਾਏ ਡੱਲੇ ਦੀ ਜਗੀਰ ਛੋਟੀ ਸੀ ਪਰ ਉਸ ਨੇ ਯੁੱਗ ਪਲਟਾ ਦੇਣ ਵਾਲੇ ਸਤਿਗੁਰੂ ਸ੍ਰੀ ਦਸਮੇਸ਼ ਜੀ ਨੂੰ ਤਕਰੀਬਨ ਨੌਂ ਮਹੀਨੇ ਆਪਣੀ ਜਗੀਰ ਵਿੱਚ ਰੱਖ ਕੇ ਇਤਿਹਾਸ ਵਿੱਚ ਬਹੁਤ ਵੱਡਾ ਸਥਾਨ ਪ੍ਰਾਪਤ ਕਰ ਲਿਆ।

ਅਠਾਰ੍ਹਵੀਂ ਸਦੀ ਦੇ ਸ਼ੁਰੂ ਵਿੱਚ ਜਦੋਂ ਗੁਰੂ ਗੋਬਿੰਦ ਸਿੰਘ ਮਾਲਵੇ ਵਿੱਚ ਆਏ, ਉਸ ਸਮੇਂ ਦੱਖਣ-ਪੂਰਬੀ ਪੰਜਾਬ ਵਿੱਚ ਜਿੰਨੇ ਵੀ ਛੋਟੇ-ਵੱਡੇ ਹਿੰਦੂ ਜਾਂ ਮੁਸਲਮਾਨ ਜਗੀਰਦਾਰ ਸਨ, ਉਨ੍ਹਾਂ ਸਾਰਿਆਂ ਦਾ ਮੁੱਢ-ਮੂਲ ਰਾਜਾ ਜੈਸਲ ਭੱਟੀ ਸੀ ਜੋ 12ਵੀਂ ਸਦੀ ਈਸਵੀ ਦੇ ਅਖੀਰ ਵਿੱਚ ਕਿਸੇ ਕਾਰਨ ਜੈਸਲਮੇਰ (ਰਾਜਸਥਾਨ) ਤੋਂ ਹਿਜਰਤ ਕਰਕੇ ਪੰਜਾਬ ਵੱਲ ਆ ਗਿਆ ਸੀ। ਰਾਜਾ ਜੈਸਲ ਦੇ ਖਾਨਦਾਨ ਵਿੱਚੋਂ ਕੁਝ ਪਰਿਵਾਰ ਅੱਗੇ ਜਾ ਕੇ ਮੁਸਲਮਾਨ ਹੋ ਗਏ ਅਤੇ ਹਿੰਦੂ ਰਾਜਪੂਤਾਂ ਤੇ ਜੱਟਾਂ ਦੇ ਜਾਨੀ ਦੁਸ਼ਮਣ ਬਣ ਗਏ।

ਰਾਜਾ ਜੈਸਲ ਦੀ ਸੱਤਵੀਂ ਪੀੜ੍ਹੀ ਵਿੱਚ ਖੀਵਾ ਰਾਉ ਦਾ ਜਨਮ ਹੋਇਆ। ਖੀਵਾ ਰਾਉ ਦੀ ਰਾਜਪੂਤ ਰਾਣੀ ਜਦੋਂ ਕਿਸੇ ਪੁਰਸ਼-ਵਾਰਸ ਨੂੰ ਜਨਮ ਨਾ ਦੇ ਸਕੀ ਤਾਂ ਖੀਵਾ ਰਾਉ ਨੇ ਸਰਾਏ ਗੋਤ ਦੀ ਇਕ ਜੱਟ ਕੁੜੀ ਸੱਦੀ ਨਾਲ ਵਿਆਹ ਕਰਾ ਲਿਆ। ਸੱਦੀ ਨੇ ਸਿੱਧੂ ਗੋਤ ਦੇ ਬਾਨੀ, ਰਾਉ ਸਿੱਧੂ ਨੂੰ ਜਨਮ ਦਿੱਤਾ। ਜੱਟੀ-ਮਾਂ ਦਾ ਪੁੱਤ ਹੋਣ ਕਰਕੇ ਸਿੱਧੂ ਰਾਉ ਤੋਂ ਅੱਗੇ ਇਹ ਖਾਨਦਾਨ ਭੱਟੀ ਰਾਜਪੂਤਾਂ ਤੋਂ ਸਿੱਧੂ ਜੱਟਾਂ ਵਿੱਚ ਤਬਦੀਲ ਹੋ ਗਿਆ। ਸਿੱਧੂ ਰਾਉ ਦੀ ਨੌਵੀਂ ਪੀੜ੍ਹੀ ਚੌਧਰੀ ਹਮੀਰ ਦੇ ਘਰ ਸੂਰਬੀਰ, ਬਰਾੜ ਨੇ ਜਨਮ ਲਿਆ। ਬਰਾੜ ਇਕ ਮੰਨਿਆ ਹੋਇਆ ਯੋਧਾ ਸੀ। ਉਸ ਦੀ ਬਹਾਦਰੀ ਦੇ ਲੋਕ ਗੀਤ ਪ੍ਰਚੱਲਿਤ ਹਨ। ਚੌਧਰੀ ਬਰਾੜ ਦੇ ਛੇ ਪੁੱਤਰ ਹੋਏ, ਜਿਨ੍ਹਾਂ ਵਿੱਚੋਂ ਦੁੱਲ ਤੇ ਪੌੜ ਦੇ ਨਾਂ ਮਹੱਤਵਪੂਰਨ ਹਨ। ਦੁੱਲ ਫਰੀਦਕੋਟ ਦੇ ਬਰਾੜ ਰਾਜਿਆਂ ਦਾ ਵਡੇਰਾ ਸੀ ਅਤੇ ਪੌੜ ਦੀ ਔਲਾਦ ਨੇ ਅੱਗੇ ਜਾ ਕੇ ਨਾਭਾ, ਪਟਿਆਲਾ ਅਤੇ ਜੀਂਦ ਦੀਆਂ ਰਿਆਸਤਾਂ ਕਾਇਮ ਕੀਤੀਆਂ। ਤਲਵੰਡੀ ਸਾਬੋ ਦੀ ਚੌਧਰਾਇਤ (ਰਿਆਸਤ) ਕਾਇਮ ਕਰਨ ਵਾਲਾ ਰਾਏ ਸਾਬੋ ਵੀ ਚੌਧਰੀ ਪੌੜ ਦੇ ਖਾਨਦਾਨ ਵਿੱਚੋਂ ਹੀ ਸੀ।

ਪੁਸਤਕ 'ਸਿਟੀ ਆਫ਼ ਫਰੀਦਕੋਟ' ਵਿੱਚ ਡਾ: ਫੌਜਾ ਸਿੰਘ ਅਤੇ ਸ੍ਰੀ ਆਰ. ਸੀ. ਰਾਬਰਾ ਨੇ ਜੋ ਵੰਸਾਵਲੀਆਂ ਦਿੱਤੀਆਂ ਹਨ, ਉਨ੍ਹਾਂ ਅਨੁਸਾਰ ਪੌੜ ਦਾ ਪੁੱਤਰ ਵੈਰਸੀ ਅਤੇ ਵੈਰਸੀ ਦਾ ਪੁੱਤਰ ਕੇਨ ਸੀ (ਸਰ ਅਤਰ ਸਿੰਘ ਭਦੌੜ ਨੇ 'ਤਵਾਰੀਖ ਸਿੱਧੂ ਬਰਾੜਾਂ' ਵਿੱਚ ਕੇਨ ਦੀ ਬਜਾਏ ਕਾਂਗ ਲਿਖਿਆ ਹੈ) ਕੇਨ ਦੇ ਅੱਗੇ ਪੰਜ ਪੁੱਤਰ ਸਨ : ਮਹਿਨਾ, ਬਾਹੋ, ਕਿਲਜਾ, ਚਾੜ੍ਹੂ ਅਤੇ ਹੱਲੜ। ਸਾਡੇ ਇਸ ਲੇਖ ਦਾ ਸਿੱਧਾ ਸਬੰਧ ਹੱਲੜ ਦੇ ਇਕਲੌਤੇ ਪੁੱਤਰ ਸਾਬੋ ਨਾਲ ਬਣਦਾ ਹੈ ਜਿਸ ਨੇ ਤਲਵੰਡੀ ਸਾਬੋ ਦੀ ਨੀਂਹ ਰੱਖੀ। ਤਲਵੰਡੀ ਸਾਬੋ ਨੂੰ ਆਪਣੀ ਚੌਧਰ ਦਾ ਕੇਂਦਰੀ ਸਥਾਨ ਬਣਾ ਕੇ ਚੌਧਰੀ ਸਾਬੋ ਨੇ ਆਪਣੀ ਤਾਕਤ ਨੂੰ ਸੰਗਠਤ ਅਤੇ ਮਜ਼ਬੂਤ ਕੀਤਾ। ਉਸ ਨੇ ਸਰਸਾ ਅਤੇ ਰਾਣੀਆਂ ਦੇ ਮੁਸਲਮਾਨ ਭੱਟੀਆਂ ਨਾਲ ਕਈ ਵਾਰ ਟੱਕਰ

ਲਈ। ਰਾਏ ਸਾਬੋ ਆਪਣੀ ਬਹਾਦਰੀ ਅਤੇ ਸਿਆਣਪ ਦੇ ਕਾਰਨ ਆਪਣੇ ਸਮੇਂ ਦਾ ਇਕ ਮਸ਼ਹੂਰ ਵਿਅਕਤੀ ਸੀ। ਉਸ ਦੀ ਮੌਤ ਪਿੱਛੋਂ ਤਲਵੰਡੀ ਸਾਬੋ ਦੇ ਬਰਾੜ ਚੌਧਰੀਆਂ ਨੂੰ 'ਸਾਬੋ-ਕੇ' ਆਖਿਆ ਜਾਣ ਲੱਗ ਪਿਆ।

'ਸਿੱਧੂ ਬਰਾੜਾਂ ਦਾ ਇਤਿਹਾਸ' ਦੇ ਲੇਖਕ ਸ: ਬਲਵੰਤ ਸਿੰਘ ਅਨੁਸਾਰ ਚੌਧਰੀ ਸਾਬੋ ਦਾ ਵੀ ਅੱਗੇ ਇਕੋ ਪੁੱਤਰ ਸੀ, ਮਾਗੋ। ਮਾਗੋ ਦੇ ਦੋ ਪੁੱਤਰ ਸਨ : ਸੱਤੋ ਤੇ ਨਾਨੂੰ। ਸੱਤੋ ਦੇ ਵੀ ਅੱਗੇ ਦੋ ਪੁੱਤਰ ਹੋਏ : ਭੋਲ ਤੇ ਬਾਜਕ। ਭੋਲ ਦਾ ਪੁੱਤਰ ਸਾਧੂ ਸੀ। ਸਾਧੂ ਦੇ ਨੌਂ ਪੁੱਤਰ ਹੋਣ ਕਾਰਨ ਇਸ ਪਰਿਵਾਰ ਵਿੱਚ ਬਹੁਤ ਵਾਧਾ ਹੋਇਆ। ਨੌਂ ਭਰਾਵਾਂ ਵਿੱਚੋਂ ਅੱਠਾਂ ਦੇ ਨਾਂ ਇਹ ਸਨ : ਰਜਾਦਾ, ਉਭਾ, ਖਾਨਾ, ਲਖਮੀਰ, ਨੰਦ, ਭੰਮਾ, ਉਗੰਦ ਤੇ ਹਸਨ। ਸਾਧੂ ਤੋਂ ਬਾਅਦ ਉਸ ਦਾ ਵੱਡਾ ਪੁੱਤਰ ਰਜਾਦਾ ਚੌਧਰੀ ਬਣਿਆ। ਰਜਾਦੇ ਦੇ ਅੱਗੇ ਪੰਜ ਪੁੱਤਰ ਸਨ : ਆਕਲ, ਸੂਰਤੀਆ, ਜੱਗਾ, ਆਲਮ ਅਤੇ ਪਿਰਥਾ। ਮਾਸਕ ਪੱਤਰ 'ਸਿੱਧੂ ਬਰਾੜ ਵਿਹਾਰ ਸੁਧਾਰ' ਬਠਿੰਡਾ ਦੇ ਸੰਪਾਦਕ ਸ: ਨੇਤਾ ਸਿੰਘ ਅਨੁਸਾਰ ਆਕਲ ਨੇ ਤਲਵੰਡੀ ਸਾਬੋ ਵਿੱਚ ਇਕ ਛੋਟੇ ਕਿਲੇ ਦੀ ਉਸਾਰੀ ਕੀਤੀ। (ਬਾਬਾ ਡੱਲਾ ਸਿੰਘ ਵਿਸ਼ੇਸ਼ ਅੰਕ, ਪੰਨਾ : 1) ਆਕਲ ਦੇ ਇਕਲੌਤੇ ਪੁੱਤਰ ਦਾ ਨਾਂ ਸਲੇਮ ਸ਼ਾਹ ਸੀ। ਸਲੇਮ ਸ਼ਾਹ ਇਕ ਨਰਮ ਸੁਭਾਅ ਦਾ ਆਦਮੀ ਸੀ। ਇਸ ਲਈ ਸਰਸੇ ਦੇ ਮੁਸਲਮਾਨ ਭੱਟੀਆਂ ਨੇ ਉਸ ਦੇ ਕਈ ਪਿੰਡ ਦੱਬ ਲਏ। ਸਲੇਮ ਸ਼ਾਹ ਦੇ ਛੇ ਪੁੱਤਰ ਹੋਏ : ਡੱਲਾ, ਮੱਲਾ, ਹਮੀਰ, ਬੀਰ, ਨੱਥੂ ਅਤੇ ਲਾਲ ਚੰਦ। ਸਲੇਮ ਸ਼ਾਹ ਦੀ ਮੌਤ ਪਿੱਛੋਂ ਵੱਡਾ ਪੁੱਤਰ ਹੋਣ ਕਰਕੇ ਰਾਏ ਡੱਲਾ ਤਲਵੰਡੀ ਸਾਬੋ ਦਾ ਚੌਧਰੀ ਬਣਿਆ। ਉਹ ਚੌਧਰੀ ਸਾਬੋ ਦੀ ਨੌਵੀਂ ਪੀੜ੍ਹੀ ਵਿੱਚੋਂ ਸੀ। ਇਸ ਤਰ੍ਹਾਂ ਅਸੀਂ ਬਰਾੜ ਖਾਨਦਾਨ ਦੇ ਮੋਢੀ, ਚੌਧਰੀ ਬਰਾੜ ਦੀ 14ਵੀਂ ਪੀੜ੍ਹੀ ਵਿੱਚ ਰਾਏ ਡੱਲੇ ਤੱਕ ਪਹੁੰਚਦੇ ਹਾਂ। ਜੇ ਸਿੱਧੂ ਤੋਂ ਗਿਣਨਾ ਹੋਵੇ ਤਾਂ ਰਾਏ ਡੱਲਾ ਚੌਧਰੀ ਸਿੱਧੂ ਦੀ 24ਵੀਂ ਪੀੜ੍ਹੀ ਬਣਦਾ ਹੈ।

ਗੁਰੂ ਸਾਹਿਬਾਨ ਦੇ ਵੇਲੇ ਦਰਿਆ ਸਤਲੁਜ ਤੋਂ ਲੈ ਕੇ ਦਰਿਆ ਘੱਗਰ ਤੱਕ ਦਾ ਤਕਰੀਬਨ ਇਕ ਸੌ ਕਿਲੋਮੀਟਰ ਦਾ ਇਲਾਕਾ ਜ਼ਿਆਦਾਤਰ ਬੇਆਬਾਦ ਹੋਣ ਕਰਕੇ ਜੰਗਲ ਜਾਂ ਲੱਖੀ ਜੰਗਲ ਕਹਾਉਂਦਾ ਸੀ। ਲੱਖੀ ਜੰਗਲ ਸਿੱਧੂਆਂ ਅਤੇ ਬਰਾੜਾਂ ਦੀ ਜੰਮਣ-ਭੋਇੰ ਸੀ। ਲੱਖੀ ਜੰਗਲ ਨੂੰ ਕਦੀ ਸੂਬਾ ਲਾਹੌਰ, ਕਦੀ ਸੂਬਾ ਮੁਲਤਾਨ ਅਤੇ ਕਦੀ ਸੂਬਾ ਸਰਹਿੰਦ ਦੇ ਅਧੀਨ ਕੀਤਾ ਜਾਂਦਾ ਸੀ ਪਰ ਇਹ ਅਧੀਨਗੀ ਨਾਂ-ਮਾਤਰ ਹੀ ਹੁੰਦੀ ਸੀ। ਲੱਖੀ ਜੰਗਲ ਦੇ ਵਸਨੀਕ ਲਗਪਗ ਸੁਤੰਤਰ ਹੀ ਵਿਚਰਦੇ ਸਨ। ਲੱਖੀ ਜੰਗਲ ਤਾਂ ਕੰਧ ਵਾਂਗ ਖਲੋਤੇ ਰੁੱਖਾਂ ਦਾ ਜਿਵੇਂ ਕਾਠ ਦਾ ਇਕ ਕਿਲਾ ਸੀ ਜਿਸ ਵਿੱਚ ਕਿਸੇ ਕਿਰਾਏ ਦੀ ਫ਼ੌਜ ਦਾ ਦਾਖਲ ਹੋਣਾ ਅਸੰਭਵ ਦੇ ਬਰਾਬਰ ਸੀ।

ਆਜ਼ਾਦੀ-ਪਸੰਦ ਹੋਣ ਕਰਕੇ ਸਿੱਧੂ ਤੇ ਬਰਾੜ ਖਾਨਦਾਨ ਦੇ ਖ਼ੂਨ ਵਿੱਚ ਬਹਾਦਰੀ ਅਤੇ ਬਗ਼ਾਵਤ ਰਚੀ ਹੋਈ ਸੀ। 1526 ਈ: ਵਿੱਚ ਜਦੋਂ ਭਾਰਤ ਉੱਤੇ ਬਾਬਰ ਨੇ ਹਮਲਾ ਕੀਤਾ ਤਾਂ ਸਿੱਧੂ-ਬਰਾੜਾਂ ਦੇ ਸਰਦਾਰ ਸੰਘਰ ਨੇ ਪਠਾਣਾਂ ਦੇ ਸੁਲਤਾਨੀ ਰਾਜ ਤੋਂ ਅਸੰਤੁਸ਼ਟ ਹੋਣ ਕਰਕੇ ਬਾਬਰ ਦਾ ਸਾਥ ਦਿੱਤਾ ਅਤੇ ਉਹ 21 ਅਪ੍ਰੈਲ 1526 ਈ: ਨੂੰ ਬਾਬਰ ਦੇ ਪੱਖ ਵਿੱਚ ਲੜਦਾ ਹੋਇਆ ਪਾਨੀਪਤ ਦੀ ਲੜਾਈ ਵਿੱਚ ਮਾਰਿਆ ਗਿਆ। ਬਾਬਰ ਨੇ ਸੰਘਰ ਦੇ ਵਾਰਸਾਂ ਨੂੰ ਲੱਖੀ ਜੰਗਲ ਦੀ ਸਰਦਾਰੀ ਸੌਂਪ ਦਿੱਤੀ। ਅਕਬਰ ਦੇ ਰਾਜ ਤੱਕ ਸਿੱਧੂਆਂ ਤੇ ਬਰਾੜਾਂ ਦੀ ਮੁਗ਼ਲ ਬਾਦਸ਼ਾਹਾਂ ਨਾਲ ਚੰਗੀ ਨਿਭਦੀ ਰਹੀ। ਪਰ ਸ਼ਾਹਜਹਾਨ ਅਤੇ ਔਰੰਗਜ਼ੇਬ ਦੇ ਸਮੇਂ ਜਦੋਂ ਸਰਕਾਰ ਦੀਆਂ ਨੀਤੀਆਂ ਵਿੱਚ ਇਸਲਾਮੀ ਜਨੂਨ ਆਪਣਾ ਰੰਗ ਵਿਖਾਉਣ ਲੱਗਾ ਤਾਂ ਛੇਵੇਂ ਅਤੇ ਦਸਵੇਂ ਪਾਤਸ਼ਾਹਾਂ ਦੀਆਂ ਜੰਗਾਂ ਵਿੱਚ ਲੱਖੀ ਜੰਗਲ (ਮਾਲਵੇ) ਦੇ ਹੋਰ ਕਈ ਖਾਨਦਾਨਾਂ ਸਮੇਤ ਸਿੱਧੂਆਂ, ਬਰਾੜਾਂ ਅਤੇ ਧਾਲੀਵਾਲਾਂ ਨੇ ਗੁਰੂ-ਘਰ ਦਾ ਸਾਥ ਦਿੱਤਾ। ਗੁਰੂ ਸਾਹਿਬਾਨ ਨੇ ਸਿੱਧੂ-ਬਰਾੜਾਂ ਨੂੰ ਅਤੇ ਮਾਲਵੇ ਦੀ ਧਰਤੀ ਨੂੰ ਰਾਜ-ਭਾਗ ਅਤੇ ਅੰਨ-ਧਨ ਦੇ ਅਨੇਕਾਂ ਵਰ ਦਿੱਤੇ।

ਰਾਏ ਡੱਲੇ ਦਾ ਪਿਛੋਕੜ ਬਹੁਤ ਗੌਰਵਮਈ ਹੈ। ਉਸ ਦੇ ਵਡੇਰਿਆਂ ਨੇ ਕਦੀ ਵਿਦੇਸ਼ੀ ਬਾਦਸ਼ਾਹਾਂ ਦੀ ਈਨ ਨਹੀਂ ਮੰਨੀ। ਉਨ੍ਹਾਂ ਨੇ ਲੱਖੀ ਜੰਗਲ ਵਿੱਚ ਲਗਪਗ ਸੁਤੰਤਰ ਸਰਦਾਰੀ ਕੀਤੀ। ਉਨ੍ਹਾਂ ਨੂੰ ਜੇ ਮੁਕਾਬਲਾ ਕਰਨਾ ਪੈਂਦਾ ਸੀ ਤਾਂ ਆਪਣੇ ਹੀ ਕੁਝ ਉਨ੍ਹਾਂ ਭਰਾਵਾਂ ਨਾਲ ਤਲਵਾਰ ਖੜਕਾਉਣੀ ਪੈਂਦੀ ਸੀ ਜਿਹੜੇ ਉਨ੍ਹਾਂ ਦੇ ਪਰਿਵਾਰ ਵਿੱਚੋਂ ਹੀ ਧਰਮ-ਬਦਲੀ ਕਰਕੇ ਮੁਸਲਮਾਨ ਹੋ ਗਏ ਸਨ। ਸਰਸਾ-ਰਾਣੀਆਂ ਦੇ ਭੱਟੀ ਰਾਜਪੂਤ ਨਵਾਬ ਅਤੇ ਕੋਟ ਈਸੇ ਖਾਂ ਦਾ ਈਸੇ ਖਾਨ ਮੰਝ ਇਨ੍ਹਾਂ ਵਿੱਚੋਂ ਸਿਰਕੱਢ ਸਨ।

ਉੱਪਰ ਮੁਗ਼ਲ ਸਰਕਾਰ ਹੈ ਤੇ ਹੇਠਾਂ ਲੱਖੀ ਜੰਗਲ ਦੀ ਜ਼ਮੀਨ। ਆਸੇ-ਪਾਸੇ ਹਨ ਮੁਗ਼ਲ ਸਰਕਾਰ ਦੇ ਸੂਬੇਦਾਰ ਅਤੇ ਫ਼ੌਜਦਾਰ। ਵਿਚਕਾਰ ਹਨ ਰਾਏ ਡੱਲਾ ਅਤੇ ਗੁਰੂ ਗੋਬਿੰਦ ਸਿੰਘ। ਦੇਖੀਏ, ਹੁਣ ਸਮਾਂ ਕਿਹੜੀ ਤੋਰ ਤੁਰਦਾ ਹੈ!

# ਸਿੱਖ ਇਤਿਹਾਸ ਦਾ ਅਮਰ ਪਾਤਰ : ਰਾਏ ਡੱਲਾ

ਤਲਵੰਡੀ ਸਾਬੋ ਦਾ ਰਈਸ ਰਾਏ ਡੱਲਾ ਸਿੱਖ ਇਤਿਹਾਸ ਦਾ ਇਕ ਅਮਰ ਪਾਤਰ ਹੈ। ਬਿਨਾਂ ਸ਼ੱਕ ਉਹ ਹਿੰਦੁਸਤਾਨ ਦੇ ਸ਼ਕਤੀਸ਼ਾਲੀ ਮੁਗ਼ਲ ਬਾਦਸ਼ਾਹ ਦਾ ਜਗੀਰਦਾਰ ਸੀ ਪਰ ਉਸ ਦੀ ਪਹਿਲੀ ਵਫ਼ਾਦਾਰੀ ਆਪਣੇ ਸੱਚੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨ-ਕਮਲਾਂ ਪ੍ਰਤੀ ਸੀ। ਜਦੋਂ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਨੂੰ ਪਤਾ ਲੱਗਾ ਕਿ ਮੁਕਤਸਰ ਦੀ ਜੰਗ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਤਲਵੰਡੀ ਸਾਬੋ ਜਾ ਟਿਕੇ ਹਨ ਤਾਂ ਉਸ ਨੇ ਰਾਏ ਡੱਲੇ ਨੂੰ ਬੜੀ ਤਾੜਨਾ ਕਰਦੇ ਹੋਏ ਚਿੱਠੀ ਲਿਖੀ ਕਿ ਸਰਕਾਰ ਦੇ ਬਾਗੀ ਗੁਰੂ ਗੋਬਿੰਦ ਸਿੰਘ ਨੂੰ ਤੁਰੰਤ ਸਾਡੇ ਹਵਾਲੇ ਕਰ ਦਿਓ, ਨਹੀਂ ਤਾਂ ਤੁਹਾਨੂੰ ਵੀ ਉਜਾੜ ਕੇ ਬੇਘਰ ਕਰ ਦਿੱਤਾ ਜਾਏਗਾ। ਰਾਏ ਡੱਲੇ ਨੇ ਸੂਬੇਦਾਰ ਨੂੰ ਬੜੀ ਨਿਡਰਤਾ ਨਾਲ ਇਸ ਚਿੱਠੀ ਦਾ ਉੱਤਰ ਦਿੰਦਿਆਂ ਆਖਿਆ, 'ਸੂਬੇਦਾਰ ਜੀ, ਪਾਣੀ ਵਾਂਝੇ ਲੱਖੀ ਜੰਗਲ ਵਿੱਚ ਅਸੀਂ ਤੁਹਾਡੀਆਂ ਫ਼ੌਜਾਂ ਦਾ ਕੋਈ ਵੱਸ ਨਹੀਂ ਚੱਲਣ ਦਿਆਂਗੇ। ਮੇਰਾ ਗੁਰੂ ਮੇਰੇ ਸਿਰ ਦੇ ਨਾਲ ਹੈ। ਅਸੀਂ ਕਿਸੇ ਵੀ ਹਾਲਤ ਵਿੱਚ ਨਾ ਤਾਂ ਗੁਰੂ ਜੀ ਨੂੰ ਤੁਹਾਡੇ ਹਵਾਲੇ ਕਰਾਂਗੇ ਅਤੇ ਨਾ ਹੀ ਗੁਰੂ ਜੀ ਨੂੰ ਗ੍ਰਿਫ਼ਤਾਰ ਹੋਣ ਦਿਆਂਗੇ। ਗੁਰੂ ਨੂੰ ਅਸੀਂ ਆਪਣੇ ਪ੍ਰਾਣਾਂ ਨਾਲੋਂ ਵੀ ਪਿਆਰਾ ਰੱਖਾਂਗੇ'—

ਨਿਰਜਲ ਬਨ ਮਹਿਂ ਬਸ ਨਹਿਂ ਤੇਰੋ।
ਸਿਰ ਕੇ ਸਾਥ ਗੁਰੂ ਹੈ ਮੇਰੋ।
ਕਿਸ ਬਿਧਿ ਗਹੈਂ ਨ ਗਹਿਬੇ ਦੇਹਿਂ।
ਨਿਜ ਪ੍ਰਾਨਨਿ ਕੇ ਸੰਗ ਰਖੇਹਿਂ। —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼

ਐਸਾ ਨਿਡਰ ਤੇ ਸੂਰਬੀਰ ਰਾਏ ਡੱਲਾ ਤਲਵੰਡੀ ਸਾਬੋ ਦੇ ਚੌਧਰੀ ਸਲੇਮ ਸ਼ਾਹ ਦਾ ਬੇਟਾ ਸੀ। ਤਲਵੰਡੀ ਸਾਬੋ ਵਿੱਚ ਰਾਏ ਡੱਲੇ ਦੇ ਮੌਜੂਦਾ ਵਾਰਸਾਂ ਦੀ ਸੂਚਨਾ ਅਨੁਸਾਰ ਰਾਏ ਡੱਲੇ ਦਾ ਜਨਮ ਭਾਦੋਂ ਸੁਦੀ 10, ਸੰਮਤ 1718 ਬਿ: (25 ਅਗਸਤ 1661 ਈ:) ਦਿਨ ਐਤਵਾਰ ਨੂੰ ਹੋਇਆ। ਪ੍ਰਸਿੱਧ ਵਿਦਵਾਨ ਗਿ: ਬਲਵੰਤ ਸਿੰਘ ਕੋਠਾ ਗੁਰੂ ਦੀ ਪੁਸਤਕ 'ਸ੍ਰੀ ਦਮਦਮਾ ਗੁਰੂ ਕੀ ਕਾਸ਼ੀ' ਅਤੇ ਮਾਸਕ ਪੱਤਰ 'ਸਿੱਧੂ ਬਰਾੜ ਵਿਹਾਰ ਸੁਧਾਰ' ਬਠਿੰਡਾ ਦੇ 'ਬਾਬਾ ਡੱਲਾ ਸਿੰਘ ਵਿਸ਼ੇਸ਼ ਅੰਕ' (ਸੰਪਾਦਕ ਸ: ਨੇਤਾ ਸਿੰਘ) ਅਨੁਸਾਰ ਭਾਈ ਡੱਲੇ ਦੀ ਮਾਤਾ ਦਾ ਨਾਂ ਮਾਤਾ ਕਰਾਈ ਸੀ, ਜੋ ਧੌਲਪੁਰ ਦੇ ਚੌਧਰੀ ਹਰੀਆ ਦੀ ਧੀ ਸੀ। ਰਾਏ ਡੱਲੇ ਦੇ ਪੰਜ ਭਰਾ ਹੋਰ ਸਨ : ਮੱਲਾ, ਹਮੀਰ, ਬੀਰ, ਨੱਥੂ ਅਤੇ ਲਾਲ ਚੰਦ। ਰਾਏ ਡੱਲਾ ਸਭ ਤੋਂ ਵੱਡਾ ਹੋਣ ਕਰਕੇ ਆਪਣੇ ਪਿਤਾ ਰਾਉ ਸਲੇਮ ਸ਼ਾਹ ਦੀ ਮੌਤ ਪਿੱਛੋਂ ਤਲਵੰਡੀ ਸਾਬੋ ਦਾ ਚੌਧਰੀ ਬਣਿਆ।

ਤਲਵੰਡੀ ਸਾਬੋ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਆਉਣ ਤੋਂ ਲਗਪਗ 40 ਸਾਲ ਪਹਿਲਾਂ 1665 ਈ: ਦੇ ਨੇੜੇ-ਤੇੜੇ ਨੌਵੀਂ ਪਾਤਸ਼ਾਹੀ ਗੁਰੂ ਤੇਗ਼ ਬਹਾਦਰ ਜੀ ਵੀ ਤਲਵੰਡੀ ਸਾਬੋਂ ਪਧਾਰੇ ਸਨ। ਉਦੋਂ ਰਾਏ ਡੱਲੇ ਦੀ ਉਮਰ ਲਗਪਗ ਚਾਰ ਸਾਲ ਸੀ। ਰਾਉ ਸਲੇਮ ਸ਼ਾਹ ਨੇ ਤਲਵੰਡੀ ਸਾਬੋ ਵਿੱਚ ਗੁਰੂ ਤੇਗ਼ ਬਹਾਦਰ ਜੀ ਦਾ ਬਹੁਤ ਆਦਰ-ਸਤਿਕਾਰ ਕੀਤਾ। ਗੁਰੂ ਜੀ ਨੇ ਦਮਦਮਾ ਸਾਹਿਬ ਵਾਲੇ ਅਸਥਾਨ 'ਤੇ ਜਾ ਕੇ ਇਕ ਉੱਚੇ ਟਿੱਬੇ ਨੂੰ ਨਮਸਕਾਰ ਕੀਤੀ ਅਤੇ ਉਸ ਟਿੱਬੇ ਦੇ ਹੇਠਾਂ ਆਸਣ ਲੁਆ ਕੇ ਬੈਠ ਗਏ। ਜਦੋਂ ਸਿੱਖਾਂ ਨੇ ਉੱਚੇ ਟਿੱਬੇ ਨੂੰ ਨਮਸਕਾਰ ਕਰਨ ਦਾ ਕਾਰਨ ਪੁੱਛਿਆ ਤਾਂ ਗੁਰੂ ਜੀ ਨੇ ਫ਼ਰਮਾਇਆ, 'ਇਸ ਉੱਚੀ ਵਰਮੀ ਜਾਂ ਟਿੱਬੇ ਉੱਤੇ ਕੁਝ ਸਮੇਂ ਬਾਅਦ ਇਕ ਮਹਾਂਬਲੀ ਆ ਕੇ ਬਿਰਾਜੇਗਾ ਅਤੇ ਇਥੇ ਗੁਪਤ ਕਾਸ਼ੀ ਨੂੰ ਪ੍ਰਗਟ ਕਰੇਗਾ। ਇਥੇ ਨੌਂ ਨੇਜ਼ੇ ਉੱਚਾ ਦਮਦਮਾ ਬੜਾ ਪਵਿੱਤਰ ਅਸਥਾਨ ਬਣੇਗਾ, ਜਿਸ ਉੱਤੇ ਸਵਰਨ ਦੇ ਕਲਸ ਸੋਭਾ ਦੇਣਗੇ।'

ਫੇਰ ਇਕ ਦਿਨ ਗੁਰੂ ਤੇਗ਼ ਬਹਾਦਰ ਜੀ ਬੇਰੀ ਦੇ ਇਕ ਰੁੱਖ ਹੇਠਾਂ ਉਸ ਸਰੋਵਰ ਦੇ ਕਿਨਾਰੇ ਜਾ ਬੈਠੇ, ਜਿਥੇ ਕਦੀ ਗੁਰੂ ਨਾਨਕ ਦੇਵ ਜੀ ਆ ਕੇ ਬਿਰਾਜੇ ਸਨ। ਨੌਵੀਂ ਪਾਤਸ਼ਾਹੀ ਨੇ ਇਸ ਸਰੋਵਰ ਵਿੱਚੋਂ ਆਪਣੇ ਦੁਸ਼ਾਲੇ ਨਾਲ ਕਾਰ ਕੱਢੀ ਅਤੇ ਫੇਰ ਸਿੱਖਾਂ ਨੇ ਵੀ ਇਸ ਸਰੋਵਰ ਦੀ ਕਾਰ-ਸੇਵਾ ਕੀਤੀ। ਇਸ ਪਵਿੱਤਰ ਸਰੋਵਰ ਨੂੰ ਗੁਰੂਸਰ ਕਹਿੰਦੇ ਹਨ। ਗੁਰੂ ਤੇਗ਼ ਬਹਾਦਰ ਜੀ ਤਲਵੰਡੀ ਸਾਬੋ ਵਿਖੇ ਨੌਂ ਦਿਨ ਰਹੇ। ਇਨ੍ਹਾਂ ਦਿਨਾਂ ਵਿੱਚ ਬਾਲਕ ਡੱਲਾ ਆਪਣੇ ਪਿਤਾ ਚੌਧਰੀ ਸਲੇਮ ਸ਼ਾਹ ਨਾਲ ਹਰ ਰੋਜ਼ ਨੌਵੀਂ ਪਾਤਸ਼ਾਹੀ ਦੇ ਦਰਸ਼ਨ ਕਰਦਾ ਰਿਹਾ। ਗੁਰੂ ਤੇਗ਼ ਬਹਾਦਰ ਜੀ ਦੇ ਉੱਜਲ ਦੀਦਾਰ ਅਤੇ ਕੋਮਲ ਗੁਫ਼ਤਾਰ ਨੇ ਰਾਏ ਡੱਲੇ ਨੂੰ ਉਮਰ ਭਰ ਲਈ ਗੁਰੂ ਘਰ ਦਾ ਸ਼ਰਧਾਲੂ ਬਣਾ ਦਿੱਤਾ।

ਵੱਡਾ ਪੁੱਤਰ ਹੋਣ ਕਰਕੇ ਰਾਉ ਸਲੇਮ ਸ਼ਾਹ ਨੇ ਰਾਏ ਡੱਲੇ ਦੀ ਪਰਵਰਿਸ਼ ਅਤੇ ਸਿੱਖਿਆ ਦਾ ਵਿਸ਼ੇਸ਼ ਪ੍ਰਬੰਧ ਕੀਤਾ, ਕਿਉਂਕਿ ਉਸ ਨੇ ਵੱਡਾ ਹੋ ਕੇ ਪਿਤਾ-ਪੁਰਖੀ ਜਗੀਰ ਦਾ ਬੰਦੋਬਸਤ ਸੰਭਾਲਣਾ ਸੀ। ਉਸ ਨੂੰ ਘੋੜਸਵਾਰੀ, ਨੇਜ਼ਾਬਾਜ਼ੀ, ਤਲਵਾਰਬਾਜ਼ੀ ਅਤੇ ਤੀਰ-ਅੰਦਾਜ਼ੀ ਦੀ ਸਿੱਖਿਆ ਦਿੱਤੀ ਗਈ।

ਵੱਡਾ ਹੋ ਕੇ ਰਾਏ ਡੱਲਾ ਬਹੁਤ ਸੁੰਦਰ ਜਵਾਨ ਨਿਕਲਿਆ। ਸੋਲਾਂ ਸਾਲ ਦੀ ਉਮਰ ਵਿੱਚ ਰਾਏ ਡੱਲੇ ਦਾ ਵਿਆਹ ਥਾਨੇਸਰ ਦੇ ਚੌਧਰੀ ਤਿਲੋਕੇ ਦੀ ਧੀ ਖਾਤੀ ਨਾਲ ਬੜੀ ਧੂਮ-ਧਾਮ ਨਾਲ ਹੋਇਆ। ਹਾਥੀਆਂ, ਘੋੜਿਆਂ ਅਤੇ ਊਠਾਂ ਉੱਤੇ ਸਵਾਰ ਬਰਾਤ ਦੀ ਗਹਿਮਾ-ਗਹਿਮੀ ਵਿੱਚ ਇਕ ਸਜੇ ਹੋਏ ਰੱਥ ਵਿੱਚ ਬੈਠੀ ਬੀਬੀ ਖਾਤੀ ਤਲਵੰਡੀ ਸਾਬੋ ਦੇ ਕਿਲੇ ਵਿੱਚ ਆਨ ਉਤਰੀ। 'ਗੁਰੂ ਕੀਆਂ ਸਾਖੀਆਂ' ਦੇ ਲੇਖਕ ਭਾਈ ਸਵਰੂਪ ਸਿੰਘ ਕੌਸ਼ਿਸ਼ ਨੇ ਰਾਏ ਡੱਲੇ ਦੀ ਪਤਨੀ ਦਾ ਨਾਂ 'ਕਪੂਰੋ' ਲਿਖਿਆ ਹੈ ਅਤੇ ਉਸ ਨੂੰ ਕੋਟਕਪੂਰੇ ਦੇ ਜਗੀਰਦਾਰ ਚੌਧਰੀ ਕਪੂਰੇ ਦੀ ਭੈਣ ਦੱਸਿਆ ਹੈ। (ਸਾਖੀ ਨੰ: 89) ਪਰ ਇਹ ਰਿਸ਼ਤਾ ਸੰਭਵ ਨਹੀਂ ਸੀ, ਕਿਉਂਕਿ ਕੋਟਕਪੂਰੇ ਦਾ ਚੌਧਰੀ ਕਪੂਰਾ ਅਤੇ ਰਾਏ ਡੱਲਾ ਦੋਵੇਂ ਹੀ ਬਰਾੜ ਜੱਟ ਸਨ ਅਤੇ ਇਕੋ ਗੋਤ ਤੇ ਇਕੋ ਖਾਨਦਾਨ ਨਾਲ ਸੰਬੰਧ ਰੱਖਦੇ ਸਨ।

ਰਾਉ ਸਲੇਮ ਸ਼ਾਹ ਦੀ ਮੌਤ ਤੋਂ ਬਾਅਦ ਜਦੋਂ ਰਾਏ ਡੱਲਾ ਤਲਵੰਡੀ ਸਾਬੋ ਦਾ ਚੌਧਰੀ ਬਣਿਆ ਤਾਂ ਉਸ ਨੂੰ ਤਲਵੰਡੀ ਸਾਬੋ, ਪੱਕਾ ਕਲਾਂ ਅਤੇ ਪਿੰਡ ਚੁੱਘੇ ਵਿੱਚ ਬਣੇ ਹੋਏ ਤਿੰਨ ਕਿਲੇ ਵਿਰਾਸਤ ਵਿੱਚ ਮਿਲੇ। ਉਸ ਨੇ ਛੇਤੀ ਹੀ ਆਪਣੀ ਘੋੜਸਵਾਰ ਫ਼ੌਜ ਦੀ ਗਿਣਤੀ ਵਧਾ ਕੇ 1200 ਕਰ ਲਈ। ਤਲਵੰਡੀ ਸਾਬੋ ਦੀ ਹੱਦ ਦੇ ਨਾਲ ਇਕ ਪਾਸੇ ਸਰਸਾ-ਰਾਣੀਆਂ ਦੇ ਮੁਸਲਮਾਨ ਭੱਟੀ ਨਵਾਬ ਵਸਦੇ ਸਨ, ਜੋ ਰਾਏ ਡੱਲੇ ਅਤੇ ਹੋਰ ਸਿੱਧੂ ਬਰਾੜ ਸਰਦਾਰਾਂ ਦੇ ਜੱਦੀ-ਪੁਸ਼ਤੀ ਦੁਸ਼ਮਣ ਸਨ ਅਤੇ ਦੂਜੇ ਪਾਸੇ ਦਰਿਆ ਘੱਗਰ ਦੇ ਨਾਲ-ਨਾਲ ਦੰਦੀਵਾਲੇ ਚੌਹਾਨਾਂ ਦਾ ਇਲਾਕਾ ਸੀ। ਰਾਏ ਡੱਲੇ ਨੇ ਦੰਦੀਵਾਲੇ ਚੌਹਾਨਾਂ ਨਾਲ ਦੋਸਤੀ ਕਰਕੇ ਸਰਸਾ ਰਾਣੀਆਂ ਦੇ ਨਵਾਬਾਂ ਨਾਲ ਟੱਕਰ ਲਈ ਅਤੇ ਉਨ੍ਹਾਂ ਨੂੰ ਘੱਗਰ ਦੀ ਲੜਾਈ ਵਿੱਚ ਹਰਾ ਕੇ ਆਪਣੇ ਉਹ ਪਿੰਡ ਮੁੜ ਤਲਵੰਡੀ ਵਿੱਚ ਸ਼ਾਮਲ ਕਰ ਲਏ ਜਿਹੜੇ ਰਾਉ ਸਲੇਮ ਸ਼ਾਹ ਤੋਂ ਨਵਾਬਾਂ ਨੇ ਖੋਹ ਲਏ ਸਨ। (ਬਾਬਾ ਡੱਲਾ ਸਿੰਘ ਵਿਸ਼ੇਸ਼ ਅੰਕ, ਪੰਨਾ : 4)

ਗੁਰੂ ਗੋਬਿੰਦ ਸਿੰਘ ਆਮ ਤੌਰ 'ਤੇ ਸੰਗਤਾਂ ਨੂੰ ਵਿਸਾਖੀ ਅਤੇ ਦੀਵਾਲੀ 'ਤੇ ਅਨੰਦਪੁਰ ਸਾਹਿਬ ਆਉਣ ਲਈ ਹੁਕਮਨਾਮੇ ਲਿਖਿਆ ਕਰਦੇ ਸਨ। 'ਬਾਬਾ ਡੱਲਾ ਸਿੰਘ ਵਿਸ਼ੇਸ਼ ਅੰਕ' ਅਨੁਸਾਰ ਅਜਿਹੇ ਹੀ ਇਕ ਬੁਲਾਵੇ 'ਤੇ ਲੱਖੀ ਜੰਗਲ ਦੀ ਸੰਗਤ ਸ੍ਰੀ ਅਨੰਦਪੁਰ ਸਾਹਿਬ ਹਾਜ਼ਰ ਹੋਈ। ਕੋਟਕਪੂਰੇ ਦਾ ਚੌਧਰੀ ਕਪੂਰਾ ਅਤੇ ਤਲਵੰਡੀ ਸਾਬੋ ਦਾ ਰਾਏ ਡੱਲਾ ਇਸ ਸੰਗਤ ਦੇ ਮੋਹਰੀ ਸਨ। ਚੌਧਰੀ ਕਪੂਰੇ ਨੇ ਗੁਰੂ ਜੀ ਨੂੰ ਗਿਆਰਾਂ ਸੌ ਰੁਪਏ ਦਾ ਇਕ ਕੀਮਤੀ ਵਧੀਆ ਘੋੜਾ ਅਤੇ 501 ਰੁਪਏ ਭੇਟ ਕੀਤੇ। ਗੁਰੂ ਜੀ ਨੇ ਇਸ ਘੋੜੇ ਦਾ ਨਾਂ 'ਦਲ ਸ਼ਿੰਗਾਰ' ਰੱਖਿਆ। ਇਸ ਮੌਕੇ ਰਾਏ ਡੱਲੇ ਨੇ ਵੀ ਗੁਰੂ ਜੀ ਨੂੰ ਇਕ ਸੁੰਦਰ ਘੋੜਾ ਅਤੇ 101 ਰੁਪਏ ਅਰਪਨ ਕੀਤੇ ਅਤੇ ਬੇਨਤੀ ਕੀਤੀ 'ਸੱਚੇ ਪਾਤਸ਼ਾਹੋ, ਕਦੀ ਲੱਖੀ ਜੰਗਲ ਦੀ ਧਰਤੀ ਉੱਤੇ ਵੀ ਚਰਨ ਪਾਓ। ਸੰਗਤਾਂ ਆਪ ਦੇ ਦਰਸ਼ਨ ਦੀਆਂ ਚਾਹਵਾਨ ਹਨ।' ਗੁਰੂ ਜੀ ਨੇ ਰਾਏ ਡੱਲੇ ਦੀ ਬੇਨਤੀ ਪ੍ਰਵਾਨ ਕਰ ਲਈ।

ਲੱਖੀ ਜੰਗਲ ਵਿੱਚ ਦਸਮ ਪਾਤਸ਼ਾਹ ਦਾ ਆਉਣਾ ਆਮ ਤੌਰ 'ਤੇ ਇਕੋ ਵਾਰ ਅਨੰਦਪੁਰ-ਤਿਆਗ ਅਤੇ ਮੁਕਤਸਰ ਦੀ ਜੰਗ ਤੋਂ ਬਾਅਦ ਹੀ ਮੰਨਿਆ ਜਾਂਦਾ ਹੈ ਪਰ ਭਾਈ ਸਵਰੂਪ ਸਿੰਘ ਕੌਸ਼ਿਸ਼ ਲਿਖਤ 'ਗੁਰੂ ਕੀਆਂ ਸਾਖੀਆਂ' (ਰਚਨਾ ਕਾਲ : 1790 ਈ:) ਇਕੋ-ਇਕ ਅਜਿਹੀ ਪੁਸਤਕ ਹੈ, ਜੋ ਗੁਰੂ ਗੋਬਿੰਦ ਸਿੰਘ ਜੀ ਦਾ ਲੱਖੀ ਜੰਗਲ ਅਤੇ ਤਲਵੰਡੀ ਸਾਬੋ ਵਿੱਚ ਦੋ ਵਾਰ ਆਉਣਾ ਦੱਸਦੀ ਹੈ। ਪਹਿਲੀ ਵਾਰ 1693 ਈ: ਵਿੱਚ ਅਤੇ ਦੂਜੀ ਵਾਰ 1706 ਈ: ਵਿੱਚ।

'ਗੁਰੂ ਕੀਆਂ ਸਾਖੀਆਂ' ਅਨੁਸਾਰ ਗੁਰੂ ਜੀ ਨੇ ਅਨੰਦਪੁਰ ਵਿੱਚ 1750 ਬਿ: ਦੀ ਵਿਸਾਖੀ ਮਨਾ ਕੇ ਜੰਗਲ ਦੇਸ ਨੂੰ ਜਾਣ ਦੀ ਤਿਆਰੀ ਕੀਤੀ। ਇਸ ਪੁਸਤਕ ਦੀ 50ਵੀਂ ਸਾਖੀ ਵਿੱਚ ਇਹ ਸ਼ਬਦ ਅੰਕਿਤ ਹਨ : 'ਚੜ੍ਹਦੇ ਬਰਖ ਸੰਮਤ ਸਤਰਾਂ ਸੈ ਪਚਾਸ (1693 ਈ:) ਕੇ ਬੈਸਾਖੀ ਕਾ ਤਿਉਹਾਰ ਅਨੰਦਪੁਰ ਮੇਂ ਮਨਾਇ ਜੰਗਲ ਦੇਸ ਜਾਨੇ ਕੀ ਤਿਆਰੀ ਕੀ। ਅਨੰਦਪੁਰ ਨਗਰੀ ਸੇ ਚਲ ਲੱਖੀ ਜੰਗਲ ਕੇ ਇਲਾਕੇ ਕਸਬਾ ਸਾਬੋ ਕੀ ਤਲਵੰਡੀ ਮੇਂ ਜਾਇ ਨਿਵਾਸ ਕੀਆ। ਗੁਰੂ ਜੀ ਕਾ ਤਲਵੰਡੀ ਆਨਾ ਸੁਨ ਚਾਰੋਂ ਦਿਸਾ ਕੀਆਂ ਸਿੱਖ ਸੰਗਤਾਂ ਸਾਵਨ ਮਾਸ ਕੇ ਬਾਦਲੋਂ ਕੀ ਤਰਹ ਹੁਮ ਹੁਮਾਇ ਕੇ ਦਰਸ਼ਨ ਪਾਨੇ ਆਈਆਂ। ਕੁਝ ਦਿਵਸ ਸਤਿਗੁਰਾਂ ਤਲਵੰਡੀ ਮੇਂ ਨਿਵਾਸ ਕਰ ਕੇ ਰਾਇ ਡੱਲਾ ਸੇ ਵਿਦਾਇਗੀ ਮਾਂਗ ਸਨੇ ਸਨੇ ਬਾਂਗਰ ਦੇਸ ਦੇ ਪ੍ਰਸਿੱਧ ਨਗਰ ਧਮਧਾਨ ਗ੍ਰਾਮ ਮੇਂ ਆਇ ਡੇਰਾ ਕੀਆ।'

ਮਾਸਕ ਪੱਤਰ 'ਸਿੱਧੂ ਬਰਾੜ.....' ਦੇ ਸੰਪਾਦਕ ਸ: ਨੇਤਾ ਸਿੰਘ 'ਬਾਬਾ ਡੱਲਾ ਸਿੰਘ ਅੰਕ' ਵਿੱਚ ਪਿਤਾ-ਪੁਰਖੀ ਰਵਾਇਤਾਂ ਦੇ ਆਧਾਰ 'ਤੇ ਲਿਖਦੇ ਹਨ ਕਿ ਪਹਿਲੀ ਵਾਰ ਗੁਰੂ ਗੋਬਿੰਦ ਸਿੰਘ ਤਲਵੰਡੀ ਸਾਬੋ ਵਿੱਚ ਕੇਵਲ ਨੌਂ ਦਿਨ ਰਹੇ ਅਤੇ ਉਨ੍ਹਾਂ ਨੇ ਰਾਏ ਡੱਲੇ ਦੇ ਕਿਲੇ ਵਿੱਚ ਨਿਵਾਸ ਕੀਤਾ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੀ ਲੱਖੀ ਜੰਗਲ ਅਤੇ ਬਾਂਗਰ ਦੇਸ਼ ਦੀ ਇਹ ਫੇਰੀ ਲਗਪਗ ਸੱਤ-ਅੱਠ ਮਹੀਨਿਆਂ ਦੀ ਸੀ। ਉਹ ਵਿਸਾਖੀ ਤੋਂ ਬਾਅਦ ਲੱਖੀ ਜੰਗਲ ਨੂੰ ਗਏ ਅਤੇ ਦੀਵਾਲੀ ਤੋਂ ਪਹਿਲਾਂ ਵਾਪਸ ਅਨੰਦਪੁਰ ਸਾਹਿਬ ਪਹੁੰਚ ਗਏ।

## ਰਾਏ ਡੱਲੇ ਨੇ ਅੰਮ੍ਰਿਤ ਛਕਿਆ

ਮਾਲਵੇ ਵਿੱਚ ਸਿੱਖੀ ਦੀ ਲਾਜ ਰੱਖਣ ਵਾਲੇ ਭਾਈ ਦਾਨ ਸਿੰਘ ਬਰਾੜ ਅਤੇ ਤਲਵੰਡੀ ਸਾਬੋ ਦੇ ਚੌਧਰੀ ਰਾਏ ਡੱਲੇ ਦੇ ਇਲਾਕੇ ਨਾਲ-ਨਾਲ ਲੱਗਦੇ ਸਨ। ਜਿਨ੍ਹਾਂ ਦਿਨਾਂ ਵਿੱਚ ਗੁਰੂ ਗੋਬਿੰਦ ਸਿੰਘ ਲੱਖੀ ਜੰਗਲ ਦਾ ਭਰਮਨ ਕਰ ਰਹੇ ਸਨ, ਉਨ੍ਹਾਂ ਦਿਨਾਂ ਵਿੱਚ ਦੋਹਾਂ ਸਰਦਾਰਾਂ ਵਿੱਚ ਕਿਸੇ ਕਾਰਨ ਮਨ-ਮੁਟਾਉ ਚੱਲ ਰਿਹਾ ਸੀ। ਮਾਸਕ ਪੱਤਰ 'ਸਿੱਧੂ ਬਰਾੜ...' ਦੇ ਬਾਬਾ ਡੱਲਾ ਸਿੰਘ ਅੰਕ ਅਨੁਸਾਰ ਭਾਈ ਦਾਨ ਸਿੰਘ ਨੂੰ ਇਹ ਗਿਲਾ ਸੀ ਕਿ ਮੁਕਤਸਰ ਦੀ ਜੰਗ ਵਿੱਚ ਰਾਏ ਡੱਲੇ ਦੇ ਜਵਾਨ, ਭਾਈ ਦਾਨ ਸਿੰਘ ਦੇ ਮੋਢੇ ਨਾਲ ਮੋਢਾ ਜੋੜ ਕੇ ਨਹੀਂ ਲੜੇ ਸਨ ਪਰ ਦੋਹਾਂ ਸਰਦਾਰਾਂ ਦੀ ਹੱਦ ਸਾਂਝੀ ਹੋਣ ਕਰਕੇ ਉਨ੍ਹਾਂ ਦੀ ਨਾਰਾਜ਼ਗੀ ਦਾ ਕਾਰਨ ਹੱਦ-ਬੰਨੇ ਦਾ ਕੋਈ ਝਗੜਾ ਜਾਂ ਕੋਈ ਹੋਰ ਗੱਲ ਵੀ ਹੋ ਸਕਦੀ ਸੀ।

ਗੁਰੂ ਗੋਬਿੰਦ ਸਿੰਘ ਤਲਵੰਡੀ ਸਾਬੋ ਤੋਂ ਇਕ ਦਿਨ ਸੈਰ ਸ਼ਿਕਾਰ ਕਰਦੇ ਹੋਏ ਭਾਈ ਦਾਨ ਸਿੰਘ ਦੇ ਇਲਾਕੇ ਵਿੱਚ ਜਾ ਨਿਕਲੇ। ਇਸ ਸਮੇਂ ਰਾਏ ਡੱਲਾ ਵੀ ਉਨ੍ਹਾਂ ਦੇ ਨਾਲ ਸੀ। ਗੁਰੂ ਜੀ ਗੁਰਦੁਆਰਾ ਲੱਖੀ ਜੰਗਲ ਵਾਲੇ ਅਸਥਾਨ ਤੋਂ ਤਿੰਨ ਕਿਲੋਮੀਟਰ ਅੱਗੇ ਇਕ ਟਿੱਬੇ ਉੱਤੇ ਜਾ ਖੜ੍ਹੇ ਹੋਏ। ਇਹ ਟਿੱਬਾ ਅੱਜਕਲ੍ਹ ਪਿੰਡ ਮਹਿਮਾ ਸਰਜਾ ਅਤੇ ਪਿੰਡ ਸਿਵੀਆਂ ਦੇ ਐਨ ਵਿਚਕਾਰ ਹੈ। ਇਸ ਟਿੱਬੇ ਤੋਂ ਪਿੰਡ ਮਹਿਮਾ ਸਰਜਾ ਤੇ ਸਿਵੀਆਂ ਦੋਵੇਂ ਚਾਰ-ਚਾਰ ਕਿਲੋਮੀਟਰ ਦੇ ਫਾਸਲੇ 'ਤੇ ਹਨ। ਇਸ ਟਿੱਬੇ ਦੇ ਨਾਲ ਹੀ ਇਕ ਝਿੜੀ ਅਤੇ ਢਾਬ ਦੇ ਕਿਨਾਰੇ ਬਾਬਾ ਦਾਨ ਸਿੰਘ ਦਾ ਤਬੇਲਾ ਸੀ। ਗੁਰੂ ਜੀ ਤਬੇਲੇ ਵਿੱਚ ਜਾ ਕੇ ਬਾਬਾ ਦਾਨ ਸਿੰਘ ਨੂੰ ਮਿਲੇ ਅਤੇ ਫੇਰ ਟਿੱਬੇ ਉੱਤੇ ਆ ਕੇ ਦੋਹਾਂ ਸਰਦਾਰਾਂ ਦੀ ਸੁਲਾਹ ਕਰਾ ਦਿੱਤੀ। ਗੁਰੂ ਜੀ ਆਪਣੇ ਸਿੱਖਾਂ ਵਿੱਚ ਏਕਤਾ ਅਤੇ ਪਿਆਰ ਚਾਹੁੰਦੇ ਸਨ। ਇਹ ਟਿੱਬਾ ਅੱਜ ਕੱਲ੍ਹ 'ਡੱਲੇ ਵਾਲਾ ਟਿੱਬਾ' ਦੇ ਨਾਂ ਨਾਲ ਮਸ਼ਹੂਰ ਹੈ ਅਤੇ ਜਿੱਥੇ ਬਾਬਾ ਦਾਨ ਸਿੰਘ ਦਾ ਤਬੇਲਾ ਸੀ, ਉਸ ਥਾਂ ਨੂੰ ਅੱਜਕਲ੍ਹ 'ਦਾਨ ਸਿੰਘ ਦੇ ਤਬੇਲੇ ਵਾਲਾ ਖੇਤ' ਕਹਿੰਦੇ ਹਨ। 'ਡੱਲੇ ਵਾਲਾ ਟਿੱਬਾ' ਪਿੰਡ ਮਹਿਮਾ ਸਰਜਾ ਦੀ ਜੂਹ ਵਿੱਚ ਆਉਂਦਾ ਹੈ।

ਪਿੱਛੇ ਜਿਹੇ ਬੁੱਢਾ ਦਲ ਦੇ ਨਿਹੰਗ ਸਿੰਘਾਂ ਨੇ ਇਸ ਟਿੱਬੇ ਉੱਤੇ 42 ਏਕੜ ਜ਼ਮੀਨ ਖ਼ਰੀਦ ਕੇ ਇੱਥੇ ਦਸਮ ਪਾਤਸ਼ਾਹ ਦੀ ਯਾਦ ਵਿੱਚ ਬਹੁਤ ਸੁਹਣਾ ਗੁਰਦੁਆਰਾ ਬਣਾ ਦਿੱਤਾ ਹੈ। ਬਾਬਾ ਗੁਰਮੇਲ ਸਿੰਘ ਇਸ ਗੁਰਦੁਆਰੇ ਵਿੱਚ ਗ੍ਰੰਥੀ ਵਜੋਂ ਸੇਵਾ ਕਰਦੇ ਹਨ।

ਪਿੰਡ ਸਿਵੀਆਂ, ਸ਼ਹਿਰ ਬਠਿੰਡਾ ਤੋਂ 10 ਕਿਲੋਮੀਟਰ ਅਤੇ 'ਡੱਲੇ ਵਾਲਾ ਟਿੱਬਾ', ਸਿਵੀਆਂ ਤੋਂ ਚਾਰ ਕਿਲੋਮੀਟਰ ਅੱਗੇ ਹੈ। ਮਾਸਕ ਪੱਤਰ 'ਸਿੱਧੂ ਬਰਾੜ' (ਬਠਿੰਡਾ) ਦੇ ਸੰਪਾਦਕ ਸ: ਨੇਤਾ ਸਿੰਘ ਦੇ ਦੱਸਣ ਅਨੁਸਾਰ ਪਿੰਡ ਸਿਵੀਆਂ ਦਾ ਇਕ ਸਿੰਘ, ਮੱਖਣ ਸਿੰਘ ਸਿਵੀਆਂ ਮੁਕਤਸਰ ਦੀ ਜੰਗ ਵਿੱਚ ਜ਼ਖ਼ਮੀ ਹੋ ਗਿਆ ਸੀ। ਪਿੰਡ ਆ ਕੇ ਉਹ ਚੜ੍ਹਾਈ ਕਰ ਗਿਆ। ਉਸ ਦੀ ਸਮਾਧ, ਇਕ ਮਟੀ ਦੇ ਰੂਪ ਵਿੱਚ ਪਿੰਡ ਦੇ ਗੁਰਦੁਆਰੇ ਦੇ ਸਾਹਮਣੇ ਬਣੀ ਹੋਈ ਹੈ।

ਰਾਏ ਡੱਲੇ ਦੇ ਮਨ ਵਿੱਚ ਗੁਰੂ ਗੋਬਿੰਦ ਸਿੰਘ ਜੀ ਪ੍ਰਤੀ ਕਿੰਨੀ ਸ਼ਰਧਾ ਅਤੇ ਸਤਿਕਾਰ ਸੀ, ਇਹ ਤਾਂ ਉਸ ਦੀ ਉਸ ਸੇਵਾ ਤੋਂ ਹੀ ਪ੍ਰਗਟ ਹੈ, ਜੋ ਉਸ ਨੇ ਗੁਰੂ ਜੀ ਨੂੰ ਆਪਣੇ ਪਾਸ ਰੱਖ ਕੇ ਕੀਤੀ ਪਰ ਰਾਏ ਡੱਲੇ ਦੀ ਇਹ ਭਾਵਨਾ ਪਿੰਡ ਕੋਟ ਸ਼ਮੀਰ ਵਿੱਚ ਵਾਪਰੀ ਇਕ ਘਟਨਾ ਤੋਂ ਹੋਰ ਵੀ ਸੁੰਦਰ ਰੂਪ ਵਿੱਚ ਪ੍ਰਤੱਖ ਹੁੰਦੀ ਹੈ। ਕੋਟ ਸ਼ਮੀਰ ਤਲਵੰਡੀ ਸਾਬੋ ਤੋਂ ਬਠਿੰਡੇ ਵਾਲੀ ਸੜਕ ਉੱਤੇ 16 ਕਿਲੋਮੀਟਰ ਦੇ ਫਾਸਲੇ 'ਤੇ ਹੈ। ਉਸ ਸਮੇਂ ਇਹ ਪਿੰਡ ਰਾਏ ਡੱਲੇ ਦੀ ਜਾਗੀਰ ਵਿੱਚ ਆਉਂਦਾ ਸੀ।

ਇਕ ਦਿਨ ਗੁਰੂ ਗੋਬਿੰਦ ਸਿੰਘ ਤਲਵੰਡੀ ਸਾਬੋ ਤੋਂ ਕੋਟ ਸ਼ਮੀਰ ਵਿੱਚ ਆਏ ਤਾਂ ਪਿੱਛੇ-ਪਿੱਛੇ ਰਾਏ ਡੱਲਾ ਵੀ ਪਹੁੰਚ ਗਿਆ। ਪਿੰਡ ਦੇ ਲੋਕ ਆਪਣੇ ਇਲਾਕੇ ਦੇ ਸਰਦਾਰ ਨੂੰ ਵੇਖ ਕੇ ਉਸ ਦੇ ਪੈਰੀਂ ਹੱਥ ਲਾ ਕੇ ਨਜ਼ਰਾਨੇ ਭੇਟ ਕਰਨ ਲੱਗੇ ਤਾਂ ਰਾਏ ਡੱਲੇ ਨੇ ਗੁਰੂ ਜੀ ਨੂੰ ਨਮਸਕਾਰ ਕਰਦਿਆਂ ਜ਼ਿਮੀਂਦਾਰਾਂ ਨੂੰ ਆਖਿਆ, 'ਭੇਟਾ ਗੁਰੂ ਜੀ ਕੋ ਦੇਵੋ। ਭੇਟਾ ਕੀ ਲਾਇਕ ਗੁਰੂ ਜੀ ਹੈਨ। ਏਨਾਂ ਕੇ ਅੱਗੇ ਮੇਰੀ ਕੀ ਤਾਗਤ ਹੈ ਭੇਟਾ ਲੈਣੇ ਕੀ।' (ਸਾਖੀ ਪੋਥੀ, ਪੰਨਾ : 91) ਗੁਰੂ ਜੀ ਨੇ ਫ਼ਰਮਾਇਆ, 'ਭਾਈ ਡੱਲਾ, ਇਹ ਜੋ ਕਰਦੇ ਹਨ, ਠੀਕ ਹੀ ਕਰਦੇ ਹਨ ਕਿਉਂਕਿ ਇਹ ਤੇਰੀ ਰਈਅਤ ਹਨ।'

ਜਿਵੇਂ ਗੁਰੂ ਜੀ ਨੇ ਭਾਈ ਦਾਨ ਸਿੰਘ ਨੂੰ ਅੰਮ੍ਰਿਤ ਛਕਣ ਲਈ ਆਖਿਆ ਸੀ, ਉਸੇ ਤਰ੍ਹਾਂ ਗੁਰੂ ਜੀ ਇਕ ਦਿਨ ਭਾਈ ਡੱਲੇ ਨੂੰ ਆਖਣ ਲੱਗੇ 'ਭਾਈ ਡੱਲਾ, ਹੁਣ ਤੂੰ ਅੰਮ੍ਰਿਤ ਛਕ ਲੈ।' ਅੰਮ੍ਰਿਤ ਛਕਣ ਬਾਰੇ ਜਿਵੇਂ ਭਾਈ ਦਾਨ ਸਿੰਘ ਨੇ ਗੁਰੂ ਜੀ ਨਾਲ ਸਵਾਲ-ਜਵਾਬ ਕੀਤੇ ਸਨ, ਉਸੇ ਤਰ੍ਹਾਂ ਰਾਏ ਡੱਲੇ ਨਾਲ ਵੀ ਗੁਰੂ ਜੀ ਦਾ ਦਿਲਚਸਪ ਵਾਰਤਾਲਾਪ ਹੋਇਆ। ਭਾਈ ਦਾਨ ਸਿੰਘ ਅਤੇ ਰਾਏ ਡੱਲਾ ਦੋਵੇਂ ਲੱਖੀ ਜੰਗਲ ਦੇ ਸਿੱਧੇ-ਸਾਦੇ ਬਰਾੜ ਜੱਟ ਸਨ ਅਤੇ ਕਈ ਵਾਰੀ ਗੁਰੂ ਜੀ ਨਾਲ ਜਟਕੇ

ਰਉਂ ਵਿੱਚ ਹਾਸਾ-ਠੱਠਾ ਕਰ ਲੈਂਦੇ ਸਨ। ਅੰਮ੍ਰਿਤ ਛਕਣ ਬਾਰੇ ਰਾਏ ਡੱਲੇ ਨਾਲ ਗੁਰੂ ਜੀ ਦੀ ਜੋ ਗੱਲਬਾਤ ਹੋਈ, ਉਹ ਅਸੀਂ ਸਾਖੀ ਪੋਥੀ ਦੇ ਸ਼ਬਦਾਂ ਵਿੱਚ ਅੰਕਿਤ ਕਰਦੇ ਹਾਂ। ਗੁਰੂ ਜੀ ਨੇ ਆਖਿਆ—

'ਡੱਲ ਸਿੰਘ। ਅੰਮ੍ਰਿਤ ਛਕੁ, ਸਿੰਘ ਛਕਦੇ ਹਨਿ।'

ਡੱਲਾ ਕਹਿੰਦਾ : 'ਜੀ, ਮੈਂ ਬਹੁਤ ਛਕਿਆ ਹੈ।'

ਗੁਰੂ ਜੀ ਕਹਿੰਦੇ : 'ਤੈਂ ਕਦ ਛਕਿਆ ਹੈ?'

ਕਹਿੰਦਾ : 'ਪਾਤਿਸ਼ਾਹ, ਜੋ ਸੀਤ ਪ੍ਰਸਾਦਿ ਆਪ ਕੇ ਥਾਲ ਕਾ ਹੈ, ਸੋਈ ਅੰਮ੍ਰਿਤ ਹੈ।'

'ਡੱਲ ਸਿੰਘ, ਖੰਡੇ ਕਾ ਅੰਮ੍ਰਿਤ ਛਕੁ।'

'ਪਾਤਿਸ਼ਾਹ, ਓਹ ਭੀ ਤਾਂ ਖੰਡੇ ਕਾ ਹੁੰਦਾ ਹੈ।

ਤੁਸੀਂ ਪ੍ਰਸਾਦਿ ਕਰਦ ਭੇਟ ਕਰ ਕੇ ਛਕਦੇ ਹਹੁ।'

ਸਾਹਿਬ ਬਹੁਤ ਬਿਗਸੇ। ਫੇਰ ਕਹਿੰਦੇ, 'ਡੱਲ ਸਿੰਘ, ਏਹੁ ਹਮਾਰੀ ਖੁਸੀ ਹੈ।'

ਡੱਲ ਸਿੰਘ ਕਹਿੰਦਾ : 'ਸਤਿ ਬਚਨ ਜੀ, ਸਤਿ ਬਚਨ।' ਉੱਠ ਕੇ ਪੈਰੀਂ ਪਇਆ।

ਅਗਲੇ ਭਲਕ ਕੜਾਹੁ ਪ੍ਰਸਾਦਿ ਕੀਤਾ, ਅੰਮ੍ਰਿਤ ਛਕਿਆ, ਸੌ ਸਿੰਘ ਸੁਨਹਿਰੀਆ (ਅੰਮ੍ਰਿਤਧਾਰੀ) ਹੋਇਆ।

ਫੇਰ ਗੁਰੂ ਜੀ ਬਹੁਤ ਪ੍ਰਸੰਨ ਹੋਏ। ਗੁਰੂ ਜੀ ਨੇ ਸ੍ਰੀ ਸਾਹਿਬ, ਢਾਲਾ, ਦੋ ਹਜ਼ਾਰ ਕੀ ਜੜਾਊ ਕੰਙਣਾਂ ਕੀ ਜੋੜੀ ਬਖਸ਼ੀ। ਗਲੋਂ ਲਾਹਿ ਕੇ ਚੋਲਾ ਬਖਸਿਆ। ਕਹਿੰਦਾ : ਜੀ, ਚੋਲਾ ਗਲ ਨਹੀਂ ਪਾਉਂਦਾ, ਏਸ ਨੂੰ ਮੱਥਾ ਟੇਕਾਂਗੇ।' ਡੱਲ ਸਿੰਘ ਪਰ ਬਹੁਤ ਖੁਸੀ ਹੋਈ। (ਪੰਨਾ : 110-11)

'ਗੁਰੂ ਕੀਆਂ ਸਾਖੀਆਂ' ਵਿੱਚ ਵੀ ਇਸੇ ਤਰ੍ਹਾਂ ਦਾ ਵਾਰਤਾਲਾਪ ਲਿਖਿਆ ਹੈ ਅਤੇ ਅੰਤ ਵਿੱਚ ਰਾਏ ਡੱਲੇ ਦੇ ਅੰਮ੍ਰਿਤ ਛਕਣ ਬਾਰੇ ਇਹ ਸ਼ਬਦ ਦਰਜ ਕੀਤੇ ਹਨ : 'ਅਗਲੇ ਦਿਵਸ ਰਾਇ ਡੱਲਾ ਗੁਰੂ ਜੀ ਕਾ ਬਚਨ ਪਾਇ ਪਾਂਚ ਕਕਾਰ ਅਤੇ ਸੀਸ ਤੇ ਸੁਰਮਈ ਦਸਤਾਰ ਸਜਾਇ ਗਾਤਰੇ ਸ੍ਰੀ ਸਾਹਿਬ ਅਤੇ ਢਾਲਾ ਲਾਇ ਸੰਗਤ ਮੇਂ ਆਇ ਖਲਾ ਹੂਆ।

ਗੁਰੂ ਜੀ ਨੇ ਰਾਇ ਡੱਲੇ ਨੂੰ ਆਪਣੇ ਦਸਤ ਮੁਬਾਰਕ ਸੇ ਖਾਂਡੇ ਕੀ ਪਾਹੁਲ ਦੇ ਕੇ ਰਹਿਤ ਮਰਯਾਦਾ ਦਸ ਕਰ ਸ੍ਰੀ ਮੁਖ ਥੀਂ ਰਾਇ ਡੱਲਾ ਸਿੰਘ ਨਾਮ ਰਾਖਾ। ਰਾਇ ਡੱਲਾ ਸਿੰਘ ਕੇ ਅੰਮ੍ਰਿਤ ਪਾਨ ਕਰਨੇ ਕੇ ਬਾਦ ਲੱਖੀ ਜੰਗਲ ਕਾ ਇਲਾਕਾ ਰੋਜ਼ਾਨਾ ਸਿੰਘ ਸਜਨੇ ਲਾਗਾ।' (ਪੰਨਾ : 184)

ਗੁਰੂ ਜੀ ਭਾਈ ਡੱਲ ਸਿੰਘ ਦੀ ਸੇਵਾ-ਸਮਰਪਨ ਉੱਤੇ ਬਹੁਤ ਖ਼ੁਸ਼ ਸਨ ਅਤੇ ਕਈ ਵਾਰ ਉਸ ਨੂੰ ਕਹਿੰਦੇ ਸਨ, 'ਭਾਈ ਡੱਲ ਸਿੰਘ, ਕੁਝ ਮੰਗ ਲੈ।' ਰਾਏ ਡੱਲੇ ਨੇ ਗੁਰੂ ਜੀ ਤੋਂ ਆਪਣੇ ਲਈ ਕਦੀ ਧਨ ਦੌਲਤ ਜਾਂ ਰਾਜ ਨਹੀਂ ਸੀ ਮੰਗਿਆ। ਉਹ ਜਦੋਂ ਵੀ ਮੰਗਦਾ, ਗੁਰੂ ਜੀ ਤੋਂ ਮੀਂਹ ਮੰਗਦਾ। ਕਹਿੰਦਾ, 'ਸੱਚੇ ਪਾਤਸ਼ਾਹੋ, ਮੇਰਾ ਇਲਾਕਾ ਰੁੱਖਾ-ਸੁੱਕਾ ਅਤੇ ਬੀਆਬਾਨ ਹੈ। ਲੋਕ ਪਾਣੀ ਨੂੰ ਤਰਸਦੇ ਹਨ। ਕਿਰਪਾ ਕਰਕੇ ਲੱਖੀ ਜੰਗਲ ਨੂੰ ਮੀਂਹ ਦੀ ਬਖਸ਼ਿਸ਼ ਕਰੋ।' ਰਾਏ ਡੱਲੇ ਦੀ ਇਸ ਬੇਨਤੀ ਤੋਂ ਉਸ ਦੀ ਪਰਜਾ-ਪਾਲਕ ਭਾਵਨਾ ਦਾ ਪਤਾ ਲੱਗਦਾ ਹੈ। ਗੁਰੂ ਜੀ ਉਸ ਨੂੰ ਕਹਿੰਦੇ, 'ਡੱਲਿਆ, ਤੂੰ ਦਿੱਲੀ ਦਾ ਰਾਜ ਮੰਗਦਾ ਤਾਂ ਅਸੀਂ ਤੈਨੂੰ ਦਿੱਲੀ ਦਾ ਤਖ਼ਤ ਦੇ ਦਿੰਦੇ ਪਰ ਤੂੰ ਹਰ ਸਮੇਂ ਬਰਖਾ ਹੀ ਮੰਗਦਾ ਰਹਿੰਦਾ ਹੈਂ।'

ਰਾਏ ਡੱਲਾ ਗੁਰੂ ਜੀ ਤੋਂ ਇਕ ਮੰਗ ਹੋਰ ਮੰਗਿਆ ਕਰਦਾ ਸੀ। ਜਦੋਂ ਕਦੀ ਗੁਰੂ ਜੀ ਦੇ ਸਨਮੁਖ ਬੈਠਿਆਂ ਗੁਰੂ ਜੀ ਦੇ ਜਲਾਲ-ਭਰੇ ਪੁਰਨੂਰ ਮੁਖ ਮੰਡਲ ਦੇ ਦਰਸ਼ਨ ਕਰਕੇ ਉਸ ਦਾ ਮਨ-ਚਿੱਤ ਅਤਿਅੰਤ ਸ਼ਰਧਾ ਨਾਲ ਭਰ ਜਾਂਦਾ ਤਾਂ ਉਹ ਗੁਰੂ ਜੀ ਨੂੰ ਬੜੀ ਨਿਮਰਤਾ ਨਾਲ ਬੇਨਤੀ ਕਰਦਾ : 'ਦੋ ਜਹਾਨ ਦੇ ਵਾਲੀ ਸੱਚੇ ਪਾਤਸ਼ਾਹ, ਇਸ ਲੋਕ ਵਿੱਚ ਵੀ ਅਤੇ ਪਰਲੋਕ ਵਿੱਚ ਵੀ ਆਪਣੇ ਇਸ ਟਹਿਲੂਏ ਨੂੰ ਆਪਣੇ ਚਰਨਾਂ ਵਿੱਚ ਇਕ ਪੀੜ੍ਹੀ ਕਾ ਥਾਉਂ ਜ਼ਰੂਰ ਬਖਸ਼ਣਾ ਜੀ।'

ਗੁਰੂ ਜੀ ਰਾਏ ਡੱਲੇ ਦੀ ਬੇਨਤੀ ਸੁਣ ਕੇ ਮੁਸਕਰਾ ਪੈਂਦੇ।

ਰਾਏ ਡੱਲੇ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਪ੍ਰਚਲਿਤ ਰਵਾਇਤ ਅਨੁਸਾਰ ਨੌਂ ਮਹੀਨੇ ਨੌਂ ਦਿਨ ਤਲਵੰਡੀ ਸਾਬੋ ਰੱਖ ਕੇ ਤਨ, ਮਨ ਅਤੇ ਧਨ ਨਾਲ ਉਨ੍ਹਾਂ ਦੀ ਸੇਵਾ ਕੀਤੀ। ਜਦੋਂ ਗੁਰੂ ਜੀ ਨੇ ਦੱਖਣ ਨੂੰ ਜਾਣ ਦੀ ਤਿਆਰੀ ਕੀਤੀ ਤਾਂ ਰਾਏ ਡੱਲਾ ਬਹੁਤ ਉਦਾਸ ਹੋ ਗਿਆ। ਉਸ ਨੇ ਬਹੁਤ ਵਾਰ ਗੁਰੂ ਜੀ ਨੂੰ ਅਰਜ਼-ਬੇਨਤੀ ਕੀਤੀ ਕਿ ਦੱਖਣ ਜਾਣ ਦਾ ਵਿਚਾਰ ਛੱਡ ਦਿਓ ਅਤੇ ਤਲਵੰਡੀ ਸਾਬੋ ਵਿੱਚ ਹੀ ਵਿਸਰਾਮ ਕਰੋ। ਪਰ ਦਸਮ ਪਾਤਸ਼ਾਹ ਦੇ ਕਾਰਜ ਬਹੁਤ ਅਹਿਮ ਅਤੇ ਦੂਰਦਰਸ਼ਤਾ ਵਾਲੇ ਸਨ। ਉਨ੍ਹਾਂ ਨੇ ਸਮੁੱਚੇ ਭਾਰਤ ਦੇ ਉਧਾਰ ਲਈ ਹਿੰਦੁਸਤਾਨ ਦੇ ਬਾਦਸ਼ਾਹ ਨੂੰ ਮਿਲ ਕੇ ਇਤਿਹਾਸ ਦੀ ਧਾਰਾ ਨੂੰ ਬਦਲਣ ਵਾਲੇ ਪ੍ਰੋਗਰਾਮ ਉਲੀਕਣੇ ਸਨ। ਇਸ ਲਈ ਉਨ੍ਹਾਂ ਦਾ ਦੱਖਣ ਜਾਣਾ ਅਟੱਲ ਸੀ। ਜਦੋਂ ਗੁਰੂ ਜੀ ਤਲਵੰਡੀ ਸਾਬੋ ਤੋਂ ਦੱਖਣ ਨੂੰ

ਰਵਾਨਾ ਹੋਏ ਤਾਂ ਰਾਏ ਡੱਲਾ ਗੁਰੂ ਜੀ ਦੇ ਵਹੀਰ ਨਾਲ ਤਲਵੰਡੀ ਸਾਬੋ ਤੋਂ ਤਕਰੀਬਨ 60 ਕਿਲੋਮੀਟਰ ਦੂਰ ਸਰਸੇ ਤੱਕ ਨਾਲ ਗਿਆ ਅਤੇ ਉੱਥੋਂ ਵਾਪਸ ਆ ਗਿਆ।

ਗੁਰੂ ਜੀ ਦੇ ਤਲਵੰਡੀ ਤੋਂ ਪ੍ਰਸਥਾਨ ਕਰਨ ਪਿੱਛੋਂ ਰਾਏ ਡੱਲਾ ਬਹੁਤੀ ਦੇਰ ਜ਼ਿੰਦਾ ਨਹੀਂ ਰਿਹਾ, ਛੇਤੀ ਹੀ ਅਕਾਲ ਚਲਾਣਾ ਕਰ ਗਿਆ। ਰਾਏ ਡੱਲੇ ਦਾ ਜੀਵਨ-ਅੰਤ ਕਿਵੇਂ ਹੋਇਆ, ਇਸ ਬਾਰੇ ਇਤਿਹਾਸ ਵਿੱਚ ਦੋ ਰਾਵਾਂ ਪ੍ਰਚੱਲਿਤ ਹਨ। ਭਾਈ ਡੱਲ ਸਿੰਘ ਦੇ ਦਿਹਾਂਤ ਬਾਰੇ ਅਸੀਂ ਕਿਸੇ ਅਗਲੇ ਲੇਖ ਵਿੱਚ ਵਿਸਥਾਰ ਨਾਲ ਚਰਚਾ ਕਰਾਂਗੇ।

## ਸਾਰੀ ਸਾਬੋ ਦਸਮ ਪਾਤਸ਼ਾਹ ਦੇ ਹਜ਼ੂਰ ਖੜ੍ਹੀ ਸੀ

ਗੁਰੂ ਸਾਹਿਬਾਨ ਦੇ ਵੇਲੇ ਦੀ ਤਲਵੰਡੀ ਸਾਬੋ ਬਾਰੇ ਗਿ. ਬਲਵੰਤ ਸਿੰਘ ਕੋਠਾ ਗੁਰੂ ਆਪਣੀ ਪੁਸਤਕ 'ਸ੍ਰੀ ਦਮਦਮਾ ਗੁਰੂ ਕੀ ਕਾਸ਼ੀ' ਵਿੱਚ ਲਿਖਦੇ ਹਨ, 'ਚੌਧਰੀ ਸਲੇਮ ਸ਼ਾਹ/ਚੌਧਰੀ ਰਾਏ ਡੱਲੇ ਦੇ ਸਮੇਂ ਤਲਵੰਡੀ ਸਾਬੋ ਛੋਟਾ ਜਿਹਾ ਪਿੰਡ ਸੀ। ਕੇਵਲ ਕੁੱਲੀਆਂ (ਝੁੱਗੀਆਂ) ਦਾ ਸਮੂਹ ਸੀ। ਜੋ ਚੰਗੇ ਘਰ ਵੀ ਸਨ ਉਹ ਵੀ ਡਲਿਆਂ ਦੀਆਂ ਕੰਧਾਂ, ਬੇਰੀਆਂ, ਕਿੱਕਰਾਂ ਦੀਆਂ ਵਿੰਗੀਆਂ ਸ਼ਤੀਰ/ਲਟੈਣਾਂ ਅਤੇ ਕਰੀਰ ਦੀਆਂ ਕੜੀਆਂ ਵਾਲੇ ਸਨ। ਛੱਤ ਉੱਪਰ ਖਿੱਪ (ਇਕ ਕਿਸਮ ਦਾ ਘਾਹ) ਪਾਏ ਹੋਏ ਸਨ। ਹਵਾਦਾਰ ਰੌਸ਼ਨਦਾਨ ਜੰਗਲੇ ਵੀ ਨਹੀਂ ਸਨ।

'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਤੋਂ ਪਤਾ ਲੱਗਦਾ ਹੈ ਕਿ ਡੱਲੇ ਦਾ ਕਿਲਾ ਸੀ। ਹੋ ਸਕਦਾ ਹੈ ਕਿ ਕਿਲਾ ਕੱਚੀਆਂ ਇੱਟਾਂ ਦਾ ਹੋਵੇ। ਪੱਕੀਆਂ ਇੱਟਾਂ ਦਾ ਵੀ ਹੋ ਸਕਦਾ ਹੈ। ਸਾਬੋ ਦੇ ਇਲਾਕੇ ਵਿੱਚ ਆਪਣੇ-ਆਪਣੇ ਘਰਾਂ ਵਿੱਚ ਆਵਿਆਂ ਨਾਲ ਇੱਟਾਂ ਪਕਾਉਣ ਦਾ ਹੁਣ ਤੱਕ ਰਿਵਾਜ ਰਿਹਾ ਹੈ।' (ਪੰਨਾ : 13)

ਗੁਰੂ ਗੋਬਿੰਦ ਸਿੰਘ ਜਦੋਂ ਤਲਵੰਡੀ ਆਏ ਤਾਂ ਉਨ੍ਹਾਂ ਨੇ ਰਾਏ ਡੱਲੇ ਦੇ ਕਿਲੇ ਵਿੱਚ ਨਿਵਾਸ ਨਹੀਂ ਕੀਤਾ, ਸਗੋਂ ਕਿਲੇ ਦੇ ਬਾਹਰ ਕਿਲੇ ਦੀ ਕੰਧ ਨਾਲ ਆਪਣਾ ਤੰਬੂ ਗਡਵਾਇਆ। ਗੁਰੂ ਜੀ ਨਾਲ ਆਏ ਸਿੰਘਾਂ ਨੇ ਵੀ ਗੁਰੂ ਜੀ ਤੋਂ ਜ਼ਰਾ ਕੁ ਹਟਵੀਂ ਥਾਂ ਡੇਰਾ ਲਾ ਲਿਆ। ਗੁਰੂ ਜੀ ਦੇ ਨਾਲ ਕੁਝ ਬਰਾੜ ਸਿੰਘ ਵੀ ਸਨ, ਉਨ੍ਹਾਂ ਦੇ ਤੰਬੂ ਜ਼ਰਾ ਹੋਰ ਪਰੇ ਲਾਏ ਗਏ। ਦਸਮ ਪਾਤਸ਼ਾਹ ਦੇ ਡੇਰੇ ਦੀ ਇਹ ਤਰਤੀਬ ਭਾਈ ਸੰਤੋਖ ਸਿੰਘ ਨੇ ਦੱਸੀ ਹੈ—

ਕੰਧ ਨਿਕਟ ਹਯ ਬ੍ਰਿੰਦ ਲਗਾਏ।
ਤੰਬੂ ਤਾਨ ਦੀਨਿ ਤਿਸ ਥਾਏ।
ਕੁਛਕੁ ਫਰਕ ਤੇ ਸਿੰਘ ਥਿਰੇ ਹੈਂ।
ਦੂਰ ਦੂਰ ਲੌਂ ਉਤਰਿ ਪਰੇ ਹੈਂ।
ਤਿਨ ਤੇ ਪਰੇ ਪਰੇ ਬੈਰਾਰ।
ਉਤਰੇ ਪੈਦਲ ਅਰੁ ਅਸਵਾਰ। —ਸੂਰਜ ਪ੍ਰਕਾਸ਼

ਪੰਜ ਦਿਨ ਗੁਰੂ ਕਾ ਲੰਗਰ ਕਿਲੇ ਵਿੱਚ ਤਿਆਰ ਹੁੰਦਾ ਰਿਹਾ। ਗੁਰੂ ਜੀ ਦੇ ਸਿੰਘ ਕਿਲੇ ਵਿੱਚ ਜਾ ਕੇ ਲੰਗਰ ਛਕ ਆਉਂਦੇ ਅਤੇ ਗੁਰੂ ਜੀ ਦਾ ਥਾਲ ਉਨ੍ਹਾਂ ਦੇ ਤੰਬੂ ਵਿੱਚ ਆ ਜਾਂਦਾ ਸੀ। ਬਰਾੜ ਸਿੰਘ ਗੁਰੂ ਜੀ ਤੋਂ ਤਨਖਾਹ ਲੈਂਦੇ ਸਨ। ਇਸ ਲਈ ਉਹ ਆਪਣਾ ਲੰਗਰ ਆਪ ਤਿਆਰ ਕਰਦੇ ਸਨ—

ਸਭਿ ਬੈਰਾੜ ਚਾਕਰੀ ਪਾਵੈਂ।
ਨਿਜ-ਨਿਜ ਭੋਜਨ ਕਰਹਿਂ ਸੁ ਖਾਵੈਂ। —ਸੂਰਜ ਪ੍ਰਕਾਸ਼

ਛੇਵੇਂ ਦਿਨ ਤੋਂ ਗੁਰੂ ਜੀ ਨੇ ਸਾਰਾ ਲੰਗਰ ਆਪਣੇ ਡੇਰੇ ਵਿੱਚ ਤਿਆਰ ਕਰਨਾ ਸ਼ੁਰੂ ਕਰ ਦਿੱਤਾ, ਭਾਵੇਂ ਲੰਗਰ ਦੀ ਸਾਰੀ ਰਸਦ ਅਤੇ ਘੋੜਿਆਂ ਲਈ ਘਾਹ-ਪੱਠਾ ਰਾਏ ਡੱਲਾ ਹੀ ਭੇਜਦਾ ਸੀ।

ਤਲਵੰਡੀ ਸਾਬੋ ਵਿੱਚ ਦਸਮ ਪਾਤਸ਼ਾਹ ਦੇ ਪਧਾਰਨ ਦਾ ਰਾਏ ਡੱਲੇ ਨੇ ਬਹੁਤ ਚਾਅ ਕੀਤਾ। ਆਪਣਾ ਸਾਰਾ ਪਰਿਵਾਰ ਗੁਰੂ ਜੀ ਦੇ ਚਰਨਾਂ ਵਿੱਚ ਹਾਜ਼ਰ ਕੀਤਾ। ਇਲਾਕੇ ਦੇ ਸਾਰੇ ਸਰਕਰਦਾ ਲੋਕ, ਗੁਰੂ ਜੀ ਦੇ ਸੁਆਗਤ ਲਈ ਤਲਵੰਡੀ ਸਾਬੋ ਬੁਲਾ ਲਏ। ਸਿੱਖ ਸੰਗਤਾਂ ਵੀ ਗੁਰੂ ਜੀ ਦੇ ਦਰਸ਼ਨ-ਦੀਦਾਰ ਲਈ ਇਕੱਤਰ ਹੋ ਗਈਆਂ। ਕੋਈ ਧਨ ਭੇਟਾ ਕਰ ਰਿਹਾ ਸੀ, ਕੋਈ ਵਸਤਰ ਅਤੇ ਕੋਈ ਮਹੀਆਂ ਘੋੜੇ। ਇੰਜ ਲੱਗਦਾ ਸੀ ਜਿਵੇਂ ਰਾਏ ਡੱਲੇ ਨੇ ਸਾਰੀ ਸਾਬੋ ਗੁਰੂ ਜੀ ਦੇ ਹਜ਼ੂਰ ਖੜ੍ਹੀ ਕਰ ਦਿੱਤੀ ਸੀ ਅਤੇ ਆਪ ਦਿਨ ਰਾਤ ਸੇਵਾ ਵਿੱਚ ਰੁੱਝਾ ਹੋਇਆ ਸੀ। ਭਾਈ ਰਤਨ ਸਿੰਘ ਭੰਗੂ ਇਸ ਦ੍ਰਿਸ਼ ਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ—

ਹਮ ਸੋ ਸਰੈ ਸੁ ਖਿਜਮਤ ਕਰੈਂ।
ਤਨ ਮਨ ਧਨ ਸਭ ਗੁਰ ਢਿਗ ਧਰੈਂ।
ਨਿਜ ਪ੍ਰਵਾਰ ਸਦ ਸਭੀ ਲਿਆਇਆ।
ਆਇ ਸਤਿਗੁਰ ਕੈ ਚਰਨੀਂ ਲਾਯਾ।
ਕਿਨ੍ਹੈਂ ਮੁਹਰ ਕਿਨ੍ਹੈਂ ਰੁਪੱਯਾ ਖੇਸ।
ਕਿਨ੍ਹੈ ਗਊ ਮੈਂਹ ਘੋੜੀ ਬੇਸ।
ਕਿਨ੍ਹ ਦਾਣੋਂ ਕਿਨ੍ਹ ਲੰਗਰ ਚਲਾਯਾ।
ਕਿਨੈ ਘੀਉ ਕਿਨ੍ਹੈ ਲੂਣ ਘਤਾਇਆ।
ਡੱਲੇ ਸਦ ਸਬ ਸਾਬੋ ਲਈ।
ਮਤ ਕਿਤ ਤੁਰਕ ਆਵੈ ਕੁਈ ਧਈ। —ਸ੍ਰੀ ਗੁਰ ਪੰਥ ਪ੍ਰਕਾਸ਼
(ਸੰਪਾਦਕ : ਡਾ. ਜੀਤ ਸਿੰਘ ਸੀਤਲ)

ਰਾਏ ਡੱਲੇ ਨੇ ਇਹ ਇਕੱਠ ਸ਼ਾਇਦ ਇਸ ਲਈ ਵੀ ਕੀਤਾ ਸੀ ਕਿ ਜੇ ਕਿਤੇ ਮੁਗ਼ਲ ਫ਼ੌਜਾਂ ਧਾਵਾ ਬੋਲ ਦੇਣ ਤਾਂ ਉਨ੍ਹਾਂ ਦਾ ਮੁਕਾਬਲਾ ਕੀਤਾ ਜਾ ਸਕੇ।

ਤਲਵੰਡੀ ਸਾਬੋ ਵਿੱਚ ਗੁਰੂ ਜੀ ਦਾ ਨਿੱਤ-ਕਰਮ ਗੁਰ ਬਿਲਾਸ (ਭਾਈ ਸੁੱਖਾ ਸਿੰਘ, 1797 ਈ:) ਵਿੱਚ ਇੰਜ ਲਿਖਿਆ ਹੈ : ਅੱਧਾ ਪਹਿਰ ਦਿਨ ਚੜ੍ਹੇ ਤੱਕ ਕਿਸੇ ਨੂੰ ਗੁਰੂ ਜੀ ਦਾ ਦੀਦਾਰ ਨਹੀਂ ਹੁੰਦਾ। (ਉਹ ਨਿੱਤ-ਨੇਮ ਕਰਦੇ ਹਨ) ਫੇਰ ਉੱਚੇ ਦਮਦਮੇ 'ਤੇ ਆ ਬਿਰਾਜਦੇ ਹਨ। ਸਮੂਹ ਸੰਗਤ ਦਰਸ਼ਨ ਪਾਉਂਦੀ ਹੈ। ਦੁਪਹਿਰ ਵੇਲੇ ਗੁਰੂ ਜੀ ਗੁਰੂਸਰ ਆ ਜਾਂਦੇ ਹਨ ਅਤੇ ਸਰੋਵਰ ਵਿੱਚੋਂ ਕਾਰ ਕਢਵਾਉਂਦੇ ਹਨ। ਸ਼ਾਮ ਵੇਲੇ ਜੰਡਿਆਣੇ (ਗੁਰਦੁਆਰਾ ਜੰਡਸਰ ਸਾਹਿਬ) ਆ ਕੇ ਤਨਖਾਹਦਾਰ ਫ਼ੌਜਾਂ ਨੂੰ ਰੋਜ਼ੀਨਾ ਵੰਡਦੇ ਹਨ—

ਆਦਿ ਜਾਮ ਦਿਨ ਚਢੇ ਲਗਿ ਹੋਇ ਨ ਕਿਸੇ ਦਿਦਾਰ।
ਫਿਰ ਬੈਠੈਂ ਸੁਖ ਮਹਲ ਜਬ ਸਭ ਦਰਸੈਂ ਹਿਤ ਧਾਰ।
ਉਚ ਦਮਦਮਾ ਅਧਿਕ ਕਰਾਯੋ।
ਜਿਹ ਸਮ ਉਪਮਾ ਅਵਰ ਨ ਗਾਯੋ।
ਬੈਠਤ ਆਪ ਤਹਾਂ ਜਬ ਆਈ।
ਸਭ ਸੰਗਤਿ ਦਰਸੈ ਤਬ ਜਾਈ।
ਬਹੁਰੋ ਆਪ ਗੁਰੂਸਰ ਆਵੈਂ।
ਬੋਲ ਸੰਗਤੀ ਕਾਰ ਕਢਾਵੈਂ।...
ਸਾਂਯ ਕਾਲ ਜਿਡਿਆਣੈ ਆਈ।
ਰੋਜਦਾਰ ਸਭ ਲੇਹੁ ਬੁਲਾਈ।
ਸਭ ਕੋ ਰੋਜ ਦੇਤ ਓਹ ਥਾਨੇ।
ਮੁਹਰ ਰੁਪੱਈਆ ਪੈਸਾ ਜਾਨੈ। —ਅਧਿਆਇ 23ਵਾਂ

ਰਾਏ ਡੱਲੇ ਦੀ ਬੜੀ ਤਮੰਨਾ ਸੀ ਕਿ ਗੁਰੂ ਜੀ ਨੂੰ ਆਪਣੇ ਗ੍ਰਿਹਿ ਵਿਖੇ ਬੁਲਾ ਕੇ ਲੰਗਰ ਛਕਾਵੇ। ਇਕ ਦਿਨ ਬੜੀ ਨਿਮਰਤਾ ਨਾਲ ਬੇਨਤੀ ਕੀਤੀ, 'ਸੱਚੇ ਪਾਤਸ਼ਾਹੋ, ਮੇਰੀ ਰੀਝ ਹੈ ਕਿ ਤੁਸੀਂ ਕਿਲੇ ਵਿੱਚ ਚਰਨ ਪਾਓ ਅਤੇ ਮੇਰੇ ਗ੍ਰਿਹਿ ਵਿਖੇ ਸਮੂਹ ਸਿੰਘਾਂ ਨਾਲ ਲੰਗਰ ਛਕ ਕੇ ਮੇਰੇ ਘਰ ਨੂੰ ਪਵਿੱਤਰ ਕਰੋ।' ਭਾਈ ਸੰਤੋਖ ਸਿੰਘ ਲਿਖਦੇ ਹਨ—

'ਸਿੰਘਨ ਸਹਤ ਸਕਲ ਬੈਰਾੜ।
ਕਰੌਂ ਆਪ ਹਿਤ ਤਯਾਰ ਅਹਾਰ।
ਅੰਤਰ ਪਾਵਨ ਪਾਵਨ ਕਰੋ।
ਪਾਵਨ ਸਦਨ ਸਰਬ ਹੀ ਧਰੋ। —ਸੂਰਜ ਪ੍ਰਕਾਸ਼
(ਸਦਨ : ਘਰ)

ਗੁਰੂ ਜੀ ਨੇ ਆਪਣੇ ਸਿੱਖ ਦੀ ਬੇਨਤੀ ਪ੍ਰਵਾਨ ਕਰ ਲਈ। ਰਾਏ ਡੱਲੇ ਨੂੰ ਚਾਅ ਚੜ੍ਹ ਗਿਆ। ਤਰ੍ਹਾਂ-ਤਰ੍ਹਾਂ ਦੇ ਭੋਜਨ ਤਿਆਰ ਕਰਵਾਏ।... ਬੇਨਤੀ ਕਰਕੇ ਗੁਰੂ ਜੀ ਨੂੰ ਕਿਲੇ ਵਿੱਚ ਲੈ ਗਿਆ। ਸਿੰਘਾਂ ਦੀਆਂ ਪੰਗਤਾਂ ਲਗਵਾ ਦਿੱਤੀਆਂ। ਗੁਰੂ ਜੀ ਦੇ ਸਾਹਮਣੇ ਥਾਲ ਟਿਕਾਉਣ ਲਈ ਖਾਸ ਚੌਂਕੀ ਰੱਖੀ। ਉਸ ਉੱਤੇ ਕਢਾਈਦਾਰ ਚਿੱਟਾ ਰੁਮਾਲ (ਸੋਜ਼ਨੀ) ਵਿਛਾ ਦਿੱਤਾ। ਗੁਰੂ ਜੀ ਸਾਰੇ ਸਿੰਘਾਂ ਦੇ ਵਿਚਕਾਰ ਬਿਰਾਜਮਾਨ ਹੋਏ। ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੂੰ ਘਰ ਦੇ ਅੰਦਰ ਬੀਬੀਆਂ ਪਾਸ ਬਿਠਾਇਆ।..... ਇਹ ਵਰਨਣ ਭਾਈ ਸੰਤੋਖ ਸਿੰਘ ਦੀਆਂ ਇਨ੍ਹਾਂ ਪੰਕਤੀਆਂ ਵਿੱਚ ਅੰਕਿਤ ਹੈ—

ਬਿਨੈ ਬਖਾਨਿ ਗਯੋ ਲੈ ਅੰਤਰ।
ਪੰਗਤਿ ਗਨ ਬੈਠਾਇ ਨਿਰੰਤਰ।
ਸਤਿਗੁਰ ਹਿਤ ਚੌਂਕੀ ਡਸਵਾਈ।
ਸਵੇਤ ਸੁਜਨਿ ਤੇ ਊਪਰ ਛਾਈ।
ਸਭਿ ਕੇ ਬੀਚ ਥਿਰੇ ਗੋਸਾਈਂ।
ਜੁਗ ਮਾਤਨ ਘਰ ਬਿਖੈ ਬਿਠਾਈ। —ਸੂਰਜ ਪ੍ਰਕਾਸ਼
(ਗੋਸਾਈਂ : ਗੁਰੂ ਜੀ, ਜੁਗ ਮਾਤਨ : ਦੋਵੇਂ ਮਾਤਾਵਾਂ)

ਲੰਗਰ ਛਕਣ ਉਪਰੰਤ ਜਦੋਂ ਗੁਰੂ ਜੀ ਆਪਣੇ ਡੇਰੇ ਨੂੰ ਵਿਦਾ ਹੋਣ ਲੱਗੇ ਤਾਂ ਰਾਏ ਡੱਲੇ ਨੇ ਗੁਰੂ ਜੀ ਨੂੰ ਇਕ ਸੁੰਦਰ ਘੋੜਾ, ਇਕ ਕੀਮਤੀ ਦੁਸ਼ਾਲਾ ਅਤੇ ਇਕ ਸੌ ਰੁਪਿਆ ਭੇਟ ਕਰ ਕੇ ਨਮਸਕਾਰ ਕੀਤੀ। ਦੋਹਾਂ ਮਾਤਾਵਾਂ ਨੂੰ ਇਕ-ਇਕ ਤਿਉਰ ਅਤੇ ਪੱਚੀ-ਪੱਚੀ ਰੁਪਏ ਅਰਪਨ ਕੀਤੇ—

ਇਕ ਤੁਰੰਗ ਬਹੁ ਮੋਲ ਦੁਸ਼ਾਲਾ।
ਭੇਟ ਰਜਤਪਣ ਸ਼ਤ ਤਿਸ ਕਾਲਾ।...
ਦ੍ਵੈ ਮਾਤਾ ਕੋ ਤੇਵਰ ਦੋਇ।
ਬਨੇ ਬਹੁਤ ਧਨ ਲਾਗੇ ਜੋਇ।
ਦੀਏ ਪਚਾਸ ਰਜਪਤਨ ਤਬੈ।
ਭਏ ਪ੍ਰਸੰਨ ਅਚਵ ਕਰਿ ਸਬੈ। —ਸੂਰਜ ਪ੍ਰਕਾਸ਼

ਭਾਈ ਸੰਤੋਖ ਸਿੰਘ ਦੇ ਇਸ ਵਰਨਣ ਦਾ ਆਧਾਰ 'ਸਾਖੀ ਪੋਥੀ' ਦੀਆਂ ਇਹ ਸਤਰਾਂ ਹਨ : 'ਇਕ ਦਿਹ ਗੁਰੂ ਜੀ ਨੂੰ ਸਾਰੇ ਬੈਰਾੜਾਂ ਨੂੰ ਲੰਗਰ ਡੱਲੇ ਨੇ ਕੀਤਾ। ਗੁਰੂ ਜੀ ਨੂੰ ਡੇਰੇ ਲੈਇ ਗਇਆ। ਤਰਾ-ਤਰੀ ਪ੍ਰਸਾਦਿ ਵਰਤਿਆ। ਗੁਰੂ ਜੀ ਨੂੰ ਘੋੜਾ ਦੁਸ਼ਾਲਾ ਸੌ ਦਮੜਾ ਮੱਥਾ ਟੇਕਿਆ। ਮਾਤਾ ਜੀ ਓਰਾਂ ਨੂੰ ਚੰਗੇ ਤੇਓਰ ਪੱਚੀ-ਪੱਚੀ ਰੁਪਏ ਮੱਥਾ ਟੇਕੇ। ਗੁਰੂ ਜੀ ਬਹੁਤ ਖੁਸੀ ਹੋਏ।' (ਪੰਨਾ : 80)

ਪੁਸਤਕ 'ਗੁਰੂ ਕੀਆਂ ਸਾਖੀਆਂ' (ਭਾਈ ਸਵਰੂਪ ਸਿੰਘ ਕੌਸ਼ਿਸ਼) ਜੋ 1790 ਈ: ਵਿੱਚ ਲਿਖੀ ਮੰਨੀ ਜਾਂਦੀ ਹੈ, ਉਪਰੋਕਤ ਦੋਹਾਂ ਪੁਸਤਕਾਂ ਤੋਂ ਇਕ ਵੱਖਰੀ ਅਤੇ ਸੁਤੰਤਰ ਰਚਨਾ ਹੈ, ਉਹ ਵੀ ਕਿਲੇ ਵਿੱਚ ਲੰਗਰ ਅਤੇ ਭੇਟਾਵਾਂ ਅਰਪਨ ਕਰਨ ਦੀ ਘਟਨਾ ਨੂੰ ਇਸੇ ਤਰ੍ਹਾਂ ਬਿਆਨ ਕਰਦੀ ਹੈ। ਇਸ ਪੋਥੀ ਦੀ 99ਵੀਂ ਸਾਖੀ ਵਿੱਚ ਇਹ ਸ਼ਬਦ ਦਰਜ ਹਨ : 'ਏਕ ਦਿਹੁੰ ਰਾਇ ਡੱਲਾ ਬੇਨਤੀ ਕਰ ਕੇ ਸਤਿਗੁਰਾਂ ਕੋ ਸਮੇਤ ਸਿੱਖਾਂ ਅਪਨੇ ਗ੍ਰਹਿ ਕਿਲੇ ਬੀਚ ਲੈ ਗਿਆ। ਬਿਬੇਕੀ ਤੇ ਖੁਲਾਸੇ ਸਿੱਖਾਂ ਕਾ ਲੰਗਰ ਤਿਆਰ ਕਰਵਾਇਆ। ਮਾਲ ਪੂਰੇ, ਕੁਣਕਾ ਤੇ ਤਸਮਈ ਤਰੋ-ਤਰੀ ਸਿੱਖਾਂ ਕੋ ਛਕਾਈ। ਬੜੀਆਂ ਖੁਸ਼ੀਆਂ ਹੋਈਆਂ। ਕਾਈ ਦਕੀਕਾ ਬਾਕੀ ਨਾ ਛੋਰਾ। ਵਿਦਾਇਗੀ ਸਮੇਂ ਰਾਇ ਡੱਲੇ ਨੇ ਏਕ ਘੋੜਾ ਤੇ ਦੁਸ਼ਾਲੇ, ਇਕੋਤ੍ਰ ਸੌ ਦਮੜਾ ਰਾਖ ਕੇ ਭੇਟਾ ਕੀਤਾ। ਰਾਣੀਆਂ ਨੇ ਦੋਹਾਂ ਮਾਤਾਵਾਂ ਆਗੇ ਪੱਚੀ-ਪੱਚੀ ਰੁਪਏ ਤਿਉਰਾਂ ਊਪਰ ਰਾਖ ਕੇ ਮਸਤਕ ਟੇਕਾ।'

ਤਲਵੰਡੀ ਸਾਬੋ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਲੰਮੇ ਸਮੇਂ ਤੱਕ ਕਿਆਮ ਕੀਤਾ। ਇਸ ਇਲਾਕੇ ਦੇ ਪਿੰਡ-ਪਿੰਡ ਵਿੱਚ ਗੁਰੂ ਜੀ ਦੀਆਂ ਯਾਦਾਂ ਸੁਰੱਖਿਅਤ ਹਨ। ਹੌਲੀ-ਹੌਲੀ ਅਸੀਂ ਯਾਦਾਂ ਦੇ ਇਸ ਖ਼ਜ਼ਾਨੇ ਦੀਆਂ ਅਨਮੋਲ ਵਸਤਾਂ ਦੇ ਦਰਸ਼ਨ ਕਰਦੇ ਰਹਾਂਗੇ।

• • •

## 58

# ਤਲਵੰਡੀ ਸਾਬੋ ਵਿੱਚ ਅੰਮ੍ਰਿਤ ਵਰਖਾ

ਜਦੋਂ ਗੁਰੂ ਗੋਬਿੰਦ ਸਿੰਘ ਪਿੰਡ ਦੀਨਾ-ਕਾਂਗੜ ਵਿਚ ਵਿਸ਼ਰਾਮ ਕਰ ਰਹੇ ਸਨ, ਤਾਂ ਉਥੋਂ ਉਨ੍ਹਾਂ ਨੇ ਆਪਣਾ ਮਸ਼ਹੂਰ ਇਨਕਲਾਬੀ ਪੱਤਰ 'ਜ਼ਫਰਨਾਮਾ' ਔਰੰਗਜ਼ੇਬ ਨੂੰ ਲਿਖ ਕੇ ਭੇਜਿਆ ਸੀ। ਇਹ ਪੱਤਰ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਦੱਖਣ ਵਿਚ ਅਹਿਮਦ ਨਗਰ ਨੂੰ ਲੈ ਕੇ ਗਏ ਸਨ, ਜਿੱਥੇ ਉਸ ਸਮੇਂ ਬਾਦਸ਼ਾਹ ਰਹਿੰਦਾ ਸੀ। ਦੋਹਾਂ ਭਾਈ ਸਾਹਿਬਾਨ ਨੂੰ ਗਿਆਂ ਚਾਰ ਮਹੀਨੇ ਤੋਂ ਵੀ ਉਪਰ ਸਮਾਂ ਹੋ ਗਿਆ ਸੀ ਪਰ ਉਨ੍ਹਾਂ ਵੱਲੋਂ ਅਜੇ ਤੱਕ ਕੋਈ ਸੁੱਖ-ਸੁਨੇਹਾ ਨਹੀਂ ਸੀ ਆਇਆ। ਇਸ ਲਈ ਤਲਵੰਡੀ ਸਾਬੋ ਵਿਚ ਇਕ ਦਿਨ ਦਸਮ ਪਾਤਸ਼ਾਹ ਨੇ ਰਾਏ ਡੱਲੇ ਨੂੰ ਆਖਿਆ 'ਅਸੀਂ ਤਲਵੰਡੀ ਵਿਚ ਬੈਠ ਕੇ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਦੀ ਉਡੀਕ ਕਰਾਂਗੇ। ਦੇਖੀਏ, ਉਹ ਬਾਦਸ਼ਾਹ ਤੋਂ ਜ਼ਫ਼ਰਨਾਮੇ ਦੇ ਉੱਤਰ ਵਿੱਚ ਕੀ ਸੁਨੇਹਾ ਲੈ ਕੇ ਆਉਂਦੇ ਹਨ?' ਨਾਲ ਹੀ ਗੁਰੂ ਜੀ ਨੇ ਆਪਣੇ ਲਿਖਾਰੀ ਸਿੰਘ ਨੂੰ ਹੁਕਮ ਕੀਤਾ ਕਿ ਦੂਰ-ਨੇੜੇ ਦੀਆਂ ਸੰਗਤਾਂ ਨੂੰ ਹੁਕਮਨਾਮੇ ਭੇਜ ਕੇ ਦੱਸ ਦਿਓ ਕਿ ਅਜੇ ਅਸੀਂ ਕੁਝ ਸਮਾਂ ਤਲਵੰਡੀ ਸਾਬੋ ਵਿਚ ਹੀ ਟਿਕਾਂਗੇ। ਚਾਹਵਾਨ ਸੰਗਤਾਂ ਸਾਨੂੰ ਇੱਥੇ ਆ ਕੇ ਮਿਲ ਸਕਦੀਆਂ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਦਾ ਅਨੰਦਪੁਰ ਛੱਡਿਆ ਸੀ, ਸਿੱਖ ਸੰਗਤਾਂ ਉਨ੍ਹਾਂ ਬਾਰੇ ਬਹੁਤ ਚਿੰਤਾਤੁਰ ਸਨ। ਕਿਸੇ ਨੂੰ ਕੋਈ ਪੱਕੀ ਸੂਚਨਾ ਨਹੀਂ ਸੀ ਮਿਲ ਰਹੀ ਕਿ ਗੁਰੂ ਜੀ ਇਸ ਸਮੇਂ ਕਿਥੇ ਹਨ ਅਤੇ ਕੀ ਕਰ ਰਹੇ ਹਨ। ਜਦੋਂ ਮੋਹਰੀ ਸਿੱਖਾਂ ਨੂੰ ਗੁਰੂ ਜੀ ਦੇ ਹੁਕਮਨਾਮੇ ਪਹੁੰਚੇ ਤਾਂ ਪਹਿਲਾਂ ਤਾਂ ਉਨ੍ਹਾਂ ਨੇ ਗੁਰੂ ਜੀ ਦੀ ਇਸ ਪਵਿੱਤਰ ਲਿਖਤ ਨੂੰ ਆਪਣੇ ਸਿਰ-ਅੱਖਾਂ ਉੱਤੇ ਰੱਖਿਆ ਅਤੇ ਫੇਰ ਗੁਰੂ ਜੀ ਦੇ ਦਰਸ਼ਨਾਂ ਲਈ ਤਲਵੰਡੀ ਸਾਬੋ ਨੂੰ ਚੱਲ ਪਏ।

'ਗੁਰੂ ਕੀਆਂ ਸਾਖੀਆਂ' ਵਿਚ ਕੁਝ ਵਿਸ਼ੇਸ਼ ਸਿੱਖਾਂ ਦੇ ਨਾਂ ਲਿਖੇ ਹੋਏ ਹਨ ਜੋ ਤਲਵੰਡੀ ਸਾਬੋ ਵਿਚ ਗੁਰੂ ਜੀ ਦੇ ਦਰਸ਼ਨ ਕਰਨ ਆਏ—

'ਹੁਕਮਨਾਮੇ ਚਾਰੋਂ ਦਿਸਾ ਪਹੁੰਚਣ ਤੇ ਰਾਮਦਾਸਪੁਰੇ (ਅੰਮ੍ਰਿਤਸਰ) ਸੇ ਭਾਈ ਮਨੀ ਸਿੰਘ ਆਇਆ ਸੰਗਤ ਕੋ ਗੈਲ ਲੈ ਕੇ, ਰਾਮਦਾਸੋਂ ਬਾਬੇ ਬੁੱਢੇ ਕਾ ਸਾਹਿਬ ਗੁਰਬਖਸ਼ ਸਿੰਘ (ਸ੍ਰੀ ਰਾਮ ਕੁਇਰ) ਆਇਆ, ਦੀਨਾ-ਕਾਂਗੜ ਸੇ ਦੇਸਾ ਸਿੰਘ ਆਇਆ ਆਪਣੇ ਛੋਟੇ ਭਾਈ ਹਰਦਿਤ ਸਿੰਘ ਕੋ ਸਾਥ ਲੈ ਕੇ। ਦਿਹਲੀ ਸੇ ਨਾਨੂੰ ਸਿੰਘ ਆਇਆ ਦਿਲਵਾਲੀ ਸੰਗਤ ਕੋ ਸਾਥ ਲੈ ਕੇ। ਸਭਨਾਂ ਆਇ ਗੁਰੂ ਜੀ ਕਾ ਦਰਸ਼ਨ ਪਾਇਆ। ਫੂਲ ਗਾਉਂ ਸੇ ਚੌਧਰੀ ਰਾਮਾ ਤੇ ਤਿਲੋਕਾ ਆਏ।' (ਸਾਖੀ 100ਵੀਂ)

ਆਮ ਤੌਰ 'ਤੇ ਭਾਈ ਮਨੀ ਸਿੰਘ ਨੂੰ ਤਲਵੰਡੀ ਸਾਬੋ ਵਿਚ ਦਿੱਲੀ ਤੋਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੇ ਨਾਲ ਆਇਆ ਦੱਸਿਆ ਜਾਂਦਾ ਹੈ ਪਰ ਭੱਟ ਵਹੀਆਂ, ਗੁਰੂ ਕੀਆਂ ਸਾਖੀਆਂ ਅਤੇ ਸ਼ਹੀਦ ਬਿਲਾਸ (ਕ੍ਰਿਤ ਕਵੀ ਭਾਈ ਸੇਵਾ ਸਿੰਘ) ਦੀ ਸੂਚਨਾ ਅਨੁਸਾਰ ਗੁਰੂ ਦਸਮੇਸ਼ ਜੀ ਨੇ 1698 ਈ. ਵਿਚ ਭਾਈ ਮਨੀ ਸਿੰਘ ਨੂੰ ਪੰਜ ਹੋਰ ਸਿੱਖਾਂ ਨਾਲ ਅਨੰਦਪੁਰ ਤੋਂ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਸੰਭਾਲ ਕਰਨ ਲਈ ਅੰਮ੍ਰਿਤਸਰ ਭੇਜ ਦਿੱਤਾ ਸੀ ਅਤੇ ਤਲਵੰਡੀ ਸਾਬੋ ਵਿਖੇ ਉਹ ਦਸਮੇਸ਼ ਪਿਤਾ ਜੀ ਨੂੰ ਮਿਲਣ ਲਈ ਅੰਮ੍ਰਿਤਸਰ ਤੋਂ ਹੀ ਆਏ ਸਨ। ਸਾਖੀ ਪੋਥੀ ਅਨੁਸਾਰ ਵੀ "ਅੰਮ੍ਰਿਤਸਰ ਤੇ ਭਾਈ ਮਨੀ ਸਿੰਘ ਜੀ ਆਏ ਸੰਗਤ ਕੋ ਸਾਥ ਲੈ ਕੇ।" (ਸਾਖੀ 105ਵੀਂ) ਦੀਨੇ ਕਾਂਗੜ ਤੋਂ ਆਇਆ ਭਾਈ ਦੇਸਾ ਸਿੰਘ ਗੁਰੂ ਜੀ ਦਾ ਉਹ ਸੇਵਕ ਸੀ ਜਿਸ ਦੇ ਚੁਬਾਰੇ ਵਿਚ ਬੈਠ ਕੇ ਉਨ੍ਹਾਂ ਨੇ 'ਜ਼ਫ਼ਰਨਾਮਾ' ਲਿਖਿਆ ਸੀ ਅਤੇ ਦਿੱਲੀ ਦੇ ਮਹੱਲਾ ਦਿਲਵਾਲੀ ਤੋਂ ਆਇਆ ਭਾਈ ਨਾਨੂੰ ਉਹ ਸਿਦਕਵਾਨ ਤੇ ਨਿਡਰ ਸਿੱਖ ਸੀ ਜੋ ਗੁਰੂ ਤੇਗ ਬਹਾਦਰ ਜੀ ਦੇ ਪਵਿੱਤਰ ਸੀਸ ਨੂੰ ਦਿੱਲੀ ਤੋਂ ਅਨੰਦਪੁਰ ਲਿਆਉਣ ਵੇਲੇ ਦਿੱਲੀਉਂ ਭਾਈ ਜੈਤੇ ਦੇ ਨਾਲ ਆਇਆ ਸੀ। (ਇਨ੍ਹਾਂ ਦੇ ਨਾਲ ਇਕ ਤੀਜਾ ਸਿੱਖ ਭਾਈ ਊਦਾ ਵੀ ਸੀ।)

ਇਸ ਤਰ੍ਹਾਂ ਤਲਵੰਡੀ ਸਾਬੋ ਵਿੱਚ ਦਰਸ਼ਨ ਅਭਿਲਾਸ਼ੀ ਸੰਗਤਾਂ ਦੀ ਭੀੜ ਅਨੰਦਪੁਰ ਨਾਲੋਂ ਵੀ ਦੂਣੀ-ਚੌਣੀ ਦਿਖਾਈ ਦਿੰਦੀ ਸੀ। 'ਗੁਰ ਬਿਲਾਸ' ਵਿੱਚ ਭਾਈ ਸੁੱਖਾ ਸਿੰਘ ਲਿਖਦੇ ਹਨ—

ਪੁਰੀ ਆਨੰਦ ਤੇ ਚੌਗੁਨੋ ਜਾਨਿਯੇ
ਵਾਰ ਪੁਨ ਪਾਰ ਨਿਰਖਯੋ ਨ ਜਾਈ।

'ਗੁਰੂ ਕੀਆਂ ਸਾਖੀਆਂ' ਅਨੁਸਾਰ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਤਲਵੰਡੀ ਸਾਬੋ ਆਇਆਂ ਸਵਾ ਦੋ ਕੁ ਮਹੀਨੇ ਬੀਤੇ ਤਾਂ ਵਿਸਾਖੀ ਦਾ ਪੁਰਬ ਆ ਗਿਆ। ਲੱਖੀ ਜੰਗਲ ਦੀਆਂ ਸੰਗਤਾਂ ਹੁਮ-ਹੁਮਾ ਕੇ ਤਲਵੰਡੀ ਸਾਬੋ ਪਹੁੰਚੀਆਂ। ਸਿੰਘਾਂ-ਸਿੰਘਣੀਆਂ ਨੇ ਵੱਡੀ ਗਿਣਤੀ ਵਿੱਚ ਅੰਮ੍ਰਿਤ ਪਾਨ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਵਿੱਚ ਪਹਿਲਾ ਅੰਸ਼ਕ ਅਨੁਵਾਦ ਕਰਨ ਵਾਲੇ ਜਰਮਨ ਵਿਦਵਾਨ ਡਾ. ਟਰੰਪ (1828-1885) ਅਨੁਸਾਰ ਤਲਵੰਡੀ ਸਾਬੋ ਵਿਚ ਇਕ ਲੱਖ ਵੀਹ ਹਜ਼ਾਰ ਸੰਗਤਾਂ ਨੇ ਅੰਮ੍ਰਿਤ ਛਕਿਆ। ਕੁਝ ਪੁਰਾਤਨ ਗ੍ਰੰਥਾਂ ਵਿੱਚ ਇਸ ਸਮੇਂ ਅੰਮ੍ਰਿਤ ਛਕਣ ਵਾਲੇ ਕੁਝ ਪ੍ਰਮੁੱਖ ਸਿੱਖਾਂ ਦੇ ਨਾਂ ਮਿਲਦੇ ਹਨ। 'ਗੁਰੂ ਕੀਆਂ ਸਾਖੀਆਂ' ਅਨੁਸਾਰ 'ਸਤਿਗੁਰਾਂ ਕਾ ਬਚਨ ਪਾਇ ਸੋਢੀ ਅਭੈ ਰਾਮ, ਭਾਈ ਰਾਮਾ, ਭਾਈ ਤਿਲੋਕਾ, ਭਾਈ ਦਾਨਾ ਆਦਿ ਸੈਂਕੜੇ ਸਿੱਖ ਸਾਹਵੇਂ ਆਇ ਖਲੇ ਹੁਏ। ਭਾਈ ਮਾਨ ਸਿੰਘ ਆਦਿ ਪਾਂਚ ਸਿੱਖਾਂ ਖਾਂਡੇ ਕੀ ਪਾਹੁਲ ਤਿਆਰ ਕਰਕੇ ਇਨ੍ਹੇ ਛਕਾਈ ਤੇ ਰਹਿਤ ਮਰਜਾਦਾ ਬਤਾਈ। ਇਸੀ ਤਰਹ ਹਰ ਰੋਜ ਸਿੱਖ ਸਿੱਖਣੀਆਂ ਗੁਰੂ ਜੀ ਕਾ ਹੁਕਮ ਪਾਇ ਗੁਰੂ ਦਰਬਾਰ ਮੇਂ ਖਲੇ ਹੋਏ ਖਾਂਡੇ ਕੀ ਪਾਹੁਲ ਲੈ ਕੇ ਗੁਰੂ ਵਾਲੇ ਬਣਨੇ ਲਾਗ ਪਏ। ਸੰਗਰਾਂਦ ਪੂਰਨਮਾਸ਼ੀ ਤੇ ਅਮਾਵਸ ਆਦਿ ਤਿਉਹਾਰਾਂ ਤੇ ਸ੍ਰੀ ਅਨੰਦਪੁਰ ਕੀ ਤਰਹ ਸਿੱਖ ਸੰਗਤਾਂ ਮਹੱਲਾ ਨਿਕਾਲਨੇ ਲਾਗੀਂ। ਸੈਂਕੜੇ ਨਵੇਂ ਸਿੰਘ ਸਜ ਕੇ ਪਿੰਡਾਂ ਮੇਂ ਜਾਨੇ ਲਾਗੇ।' (ਸਾਖੀ 100ਵੀਂ)

ਭਾਈ ਰਤਨ ਸਿੰਘ ਭੰਗੂ ਨੇ 'ਸ੍ਰੀ ਗੁਰ ਪੰਥ ਪ੍ਰਕਾਸ਼' (1841 ਈ.) ਵਿਚ ਵੀ ਤਕਰੀਬਨ ਇਹੀ ਨਾਂ ਦੱਸੇ ਹਨ—

ਦਿਆਲ ਸਿੰਘ ਫਤ੍ਹੇ ਸਿੰਘ ਭਾਈ।
ਖੰਡੇ ਪਾਹੁਲ ਦਈ ਗੁਰੂ ਮੰਗਾਈ।
ਔ ਤਖਾਨ ਭਾਈ ਰੂਪੈ ਪੋਤੇ।
ਲਈ ਖੰਡੇ ਪਾਹੁਲ ਪਰਮ ਕਰਮ ਸਿੰਘ ਦੋਤੇ।
ਇਕ ਸੋਢੀ ਕੋਠੈ ਕੋ ਕੌਲ ਸਦਾਯੋ।
ਸਾਥ ਪੁਤ੍ਰ ਅਭੈ ਰਾਮ ਕਾ ਲਯਾਯੋ।
ਸਤਿਗੁਰ ਉਸ ਪਰ ਭਏ ਦਿਆਲ।
ਖੰਡੇ ਪਾਹੁਲ ਦੇ ਰੱਖਯੋ ਨਾਲ।...
ਫੂਲ ਬੇਟੇ ਦੋਊ ਸਿੰਘ ਭਏ।
ਰਾਮ ਸਿੰਘ ਔ ਤਿਲੋਕਾ ਸਿੰਘ ਸਦਏ।

'ਪੰਥ ਪ੍ਰਕਾਸ਼' ਵਿੱਚ ਗਿ. ਗਿਆਨ ਸਿੰਘ ਨੇ ਤਲਵੰਡੀ ਸਾਬੋ ਵਿਖੇ ਅੰਮ੍ਰਿਤ ਛਕਣ ਵਾਲੇ ਸਿੰਘਾਂ ਦੇ ਇਹ ਨਾਂ ਲਿਖੇ ਹਨ : ਭਾਈ ਭਗਤੂ ਦੇ ਵੰਸ਼ਜ ਭਾਈ ਰਾਮ ਸਿੰਘ, ਭਾਈ ਫ਼ਤਿਹ ਸਿੰਘ, ਭਾਈ ਤਖਤੂ ਸਿੰਘ ਤੇ ਭਾਈ ਬਖਤੂ ਸਿੰਘ; ਭਾਈ ਰੂਪੇ ਦੇ ਸਪੁੱਤਰ ਭਾਈ ਧਰਮ ਸਿੰਘ, ਭਾਈ ਪਰਮ ਸਿੰਘ, ਬਾਬਾ ਫੂਲ ਦੇ ਬੇਟੇ ਭਾਈ ਰਾਮ ਸਿੰਘ, ਭਾਈ ਤਿਲੋਕ ਸਿੰਘ, ਰਾਏ ਡੱਲ ਸਿੰਘ ਦਾ ਸਾਰਾ ਪਰਿਵਾਰ, ਕੋਠਾ ਗੁਰੂ ਦੇ ਸੋਢੀ ਪਰਿਵਾਰ ਵਿਚੋਂ ਚਾਰ ਸਿੰਘ।

ਭਾਈ ਰਤਨ ਸਿੰਘ ਭੰਗੂ ਦੀ ਸੂਚੀ ਕੁਝ ਭੁਲੇਖੇ ਪਾਉਣ ਵਾਲੀ ਹੈ ਜਿਵੇਂ ਭਾਈ ਫ਼ਤਿਹ ਸਿੰਘ ਦੇ ਨਾਲ ਭਾਈ ਦਿਆਲ ਸਿੰਘ ਨੇ ਨਹੀਂ, ਭਾਈ ਰਾਮ ਸਿੰਘ ਨੇ ਅੰਮ੍ਰਿਤ ਛਕਿਆ ਸੀ ਅਤੇ ਇਸੇ ਤਰ੍ਹਾਂ ਭਾਈ ਪਰਮ ਸਿੰਘ ਦੇ ਨਾਲ ਭਾਈ ਕਰਮ ਸਿੰਘ ਨੇ ਨਹੀਂ, ਸਗੋਂ ਭਾਈ ਧਰਮ ਸਿੰਘ ਨੇ ਅੰਮ੍ਰਿਤ ਛਕਿਆ ਸੀ ਅਤੇ ਇਹ ਦੋਵੇਂ ਭਾਈ ਰੂਪੇ ਦੇ ਪੋਤੇ ਨਹੀਂ, ਪੁੱਤਰ ਸਨ। ਭਾਈ ਰਤਨ ਸਿੰਘ ਦੀ ਸੂਚੀ ਦੇ ਮੁਕਾਬਲੇ ਵਿੱਚ ਗਿ. ਗਿਆਨ ਸਿੰਘ ਦੀ ਸੂਚੀ ਬਹੁਤ ਸਪੱਸ਼ਟ ਹੈ ਅਤੇ ਸਹੀ ਜਾਪਦੀ ਹੈ।

ਤਲਵੰਡੀ ਸਾਬੋ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਕਈ ਮਹੱਤਵਪੂਰਨ ਕੰਮ ਕੀਤੇ ਪਰ ਉਨ੍ਹਾਂ ਵਿੱਚੋਂ ਅੰਮ੍ਰਿਤ ਛਕਾਉਣ ਦਾ ਕਾਰਜ ਸਭ ਤੋਂ ਪ੍ਰਮੁੱਖ ਸੀ। ਅੰਮ੍ਰਿਤ-ਅਭਿਲਾਖੀ ਸਿੱਖਾਂ ਦੀ ਗਿਣਤੀ ਬਹੁਤ ਜ਼ਿਆਦਾ ਹੋਣ ਕਰਕੇ ਅੰਮ੍ਰਿਤ ਬਾਟਿਆਂ ਦੀ ਥਾਂ ਕੜਾਹਿਆਂ ਵਿਚ ਤਿਆਰ ਕੀਤਾ ਜਾਂਦਾ ਸੀ। ਕਈ ਵਾਰੀ ਬਚਿਆ ਹੋਇਆ ਅੰਮ੍ਰਿਤ ਧਰਤੀ ਅਤੇ ਝਾੜੀਆਂ ਉੱਤੇ ਛਿੜਕ ਦਿੱਤਾ ਜਾਂਦਾ ਸੀ। ਗੁਰੂ ਜੀ ਨੇ ਅੰਮ੍ਰਿਤ ਦੇ ਕੜਾਹੇ ਤਿਆਰ ਕਰਕੇ ਗੁਰੂਸਰ ਸਰੋਵਰ ਵਿੱਚ ਵੀ ਪਾਏ। 'ਸਾਖੀ ਪੋਥੀ' ਅਨੁਸਾਰ 'ਗੁਰੂ ਜੀ ਅੰਮ੍ਰਿਤ ਦੇ ਕੜਾਹੇ ਕਰਾਉਂਦੇ ਫੇਰ ਭੂੰਮ ਪਰ ਡੁਲ੍ਹਾਇ ਦੇਂਦੇ। ਸਿੱਖਾਂ ਕਹਿਆ : 'ਪਾਤਿਸ਼ਾਹ,

ਏਹੁ ਕੀ ਹੁਕਮ ਹੈ, ਬਾਹਰੀ ਕਰੀਏ ਜੀ?'

ਗੁਰੂ ਜੀ ਕਹਿੰਦੇ : 'ਏਥੇ ਸੁਮਣਿਮਾਣੀ ਖਾਲਸਾ ਹੋਵੈਗਾ।' (ਸਾਖੀ 96ਵੀਂ)

'ਸੁਮਣਿਮਾਣੀ' ਦਾ ਅਰਥ ਹੈ, ਸੌਮੇ ਦੀ ਤਰ੍ਹਾਂ ਅਰੁਕ ਤੇ ਅਮੁੱਕ। ਭਾਵ ਇੱਥੇ ਅਮੁੱਕ ਅਤੇ ਅਵਿਨਾਸ਼ੀ ਖਾਲਸਾ ਪੈਦਾ ਹੋਏਗਾ ਜੋ ਜ਼ੁਲਮ ਅਤੇ ਜ਼ਾਲਮਾਂ ਦਾ ਵਿਨਾਸ਼ ਕਰੇਗਾ। ਭਾਈ ਸੰਤੋਖ ਸਿੰਘ ਵੀ ਲਿਖਦੇ ਹਨ—

ਤਬਿ ਸਤਿਗੁਰ ਸਭਿ ਸਾਥ ਬਖਾਨੀ।
ਈਹਾਂ ਖਾਲਸਾ ਸੁੰਮਣਵਾਨੀ।
ਉਪਜਹਿਂ ਪੁੰਜ ਸਿੰਘ ਇਸ ਥਾਈਂ। —ਸੂਰਜ ਪ੍ਰਕਾਸ਼

ਤਲਵੰਡੀ ਸਾਬੋ ਵਿਖੇ ਗੁਰੂ ਦਸਮੇਸ਼ ਜੀ ਨੇ ਹਜ਼ਾਰਾਂ ਸਿੰਘਾਂ ਨੂੰ ਅੰਮ੍ਰਿਤ ਛਕਾਇਆ। ਲੱਖੀ ਜੰਗਲ ਨੂੰ ਅਨੇਕਾਂ ਵਰ ਦਿੱਤੇ। ਮਲਵਈ ਸਿੰਘਾਂ ਉੱਤੇ ਗੁਰੂ ਜੀ ਨੂੰ ਬਹੁਤ ਮਾਣ ਅਤੇ ਭਰੋਸਾ ਸੀ ਪਰ ਹੁਣ ਪਤਾ ਲਗਦਾ ਹੈ ਕਿ ਮਾਲਵੇ ਵਿੱਚ ਸਿੱਖੀ ਨੂੰ ਬਹੁਤ ਢਾਹ ਲੱਗੀ ਹੋਈ ਹੈ। ਨੌਜੁਆਨ ਪੀੜ੍ਹੀ ਵੱਡੀ ਗਿਣਤੀ ਵਿੱਚ ਕੇਸਾਂ ਦੀ ਬੇਅਦਬੀ ਕਰ ਰਹੀ ਹੈ। ਕੀ ਮਾਲਵਾ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਹ ਵਰ ਤੇ ਬਚਨ ਭੁੱਲ ਗਿਆ ਹੈ?

ਅਵਨੀ ਜੰਗਲ ਦੇਸ਼ ਕੀ ਬਹੁ ਅੰਨ ਉਪਾਵੈ।
ਅਬ ਤੇ ਦੁਗਨੇ ਚੌਗੁਨੇ ਅਠਗੁਨੇ ਜਮਾਵੈ।
ਹੋਇ ਹਮਾਰਾ ਖਾਲਸਾ ਜਿਤ ਕਿਤ ਬਿਦਤਾਵੈ।
ਉਪਜੈਂ ਸਿੰਘ ਸਹੰਸ੍ਰ ਹੀ ਮਲਵਈ ਕਹਾਵੈ। —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼

## ਦਮਦਮਾ ਸਾਹਿਬ ਦੀ ਵਿਸਾਖੀ

ਪੰਜਾਬ ਦੇ ਚਾਰ ਧਾਰਮਿਕ ਮੇਲੇ ਬਹੁਤ ਪ੍ਰਸਿੱਧ ਹਨ—ਅੰਮ੍ਰਿਤਸਰ ਦੀ ਦੀਵਾਲੀ, ਅਨੰਦਪੁਰ ਦਾ ਹੋਲਾ-ਮਹੱਲਾ, ਮੁਕਤਸਰ ਦੀ ਮਾਘੀ ਅਤੇ ਦਮਦਮਾ ਸਾਹਿਬ ਤਲਵੰਡੀ ਸਾਬੋ ਦੀ ਵਿਸਾਖੀ। ਅੰਮ੍ਰਿਤਸਰ ਵਿਚ ਦੀਵਾਲੀ ਦੀ ਦੀਪਮਾਲਾ ਇਸ ਲਈ ਵਧੇਰੇ ਮਹੱਤਵ ਗ੍ਰਹਿਣ ਕਰ ਗਈ ਕਿਉਂਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਗਵਾਲੀਅਰ ਤੋਂ ਰਿਹਾਅ ਹੋ ਕੇ ਅੰਮ੍ਰਿਤਸਰ ਪਹੁੰਚਣ ਦੀ ਖ਼ੁਸ਼ੀ ਵਿੱਚ ਸ੍ਰੀ ਦਰਬਾਰ ਸਾਹਿਬ ਵਿੱਚ ਦੀਵਾਲੀ ਦਾ ਪੁਰਬ ਬੜੀ ਖ਼ੁਸ਼ੀ ਅਤੇ ਸ਼ਾਨ ਨਾਲ ਮਨਾਇਆ ਗਿਆ ਸੀ। ਗੁਰੂ ਸਾਹਿਬਾਨ ਦਾ ਨਿਵਾਸ-ਅਸਥਾਨ ਅੰਮ੍ਰਿਤਸਰ ਤੋਂ ਤਬਦੀਲ ਹੋ ਜਾਣ ਪਿੱਛੋਂ ਇੱਥੇ ਦੀਵਾਲੀ ਦਾ ਪੁਰਬ ਮਨਾਉਣ ਵਿੱਚ ਵਿਘਨ ਪੈ ਗਿਆ। ਸੰਨ 1698-99 ਈ. ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਕਰਨ ਲਈ ਜਦੋਂ ਅਨੰਦਪੁਰ ਤੋਂ ਪੰਜ ਸਿੰਘਾਂ ਸਮੇਤ ਭਾਈ ਮਨੀ ਸਿੰਘ ਨੂੰ ਅੰਮ੍ਰਿਤਸਰ ਭੇਜਿਆ ਤਾਂ ਉਨ੍ਹਾਂ ਨੇ ਇੱਥੇ ਫੇਰ ਦੀਵਾਲੀ ਦਾ ਮੇਲਾ ਮਨਾਉਣਾ ਸ਼ੁਰੂ ਕੀਤਾ। ਉਦੋਂ ਤੋਂ ਲੈ ਕੇ ਅੱਜ ਤੱਕ ਛੋਟੇ ਮੋਟੇ ਵਿਘਨਾਂ ਦੇ ਬਾਵਜੂਦ ਅੰਮ੍ਰਿਤਸਰ ਵਿੱਚ ਹਰ ਸਾਲ ਦੀਵਾਲੀ ਦਾ ਪੁਰਬ ਬੜੀ ਸਜ-ਧਜ ਨਾਲ ਮਨਾਇਆ ਜਾਂਦਾ ਹੈ।

ਸ੍ਰੀ ਅਨੰਦਪੁਰ ਸਾਹਿਬ ਵਿਚ ਹੋਲਾ-ਮਹੱਲਾ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਮਨਾਉਣਾ ਸ਼ੁਰੂ ਕੀਤਾ। ਖਾਲਸੇ ਦੀ ਸਿਰਜਣਾ ਤੋਂ ਬਾਅਦ 1700 ਈ. ਦੀ ਹੋਲੀ ਨੂੰ ਗੁਰਦੁਆਰਾ ਹੋਲਗੜ੍ਹ (ਅਨੰਦਪੁਰ ਸਾਹਿਬ) ਵਿੱਚ ਪਹਿਲੀ ਵਾਰ ਹੋਲਾ-ਮਹੱਲਾ ਮਨਾਇਆ ਗਿਆ। 1704-05 ਈ. ਵਿੱਚ ਜਦੋਂ ਦਸਮ ਪਾਤਸ਼ਾਹ ਅਨੰਦਪੁਰ ਤੋਂ ਚਲੇ ਗਏ ਤਾਂ ਮੁਗ਼ਲ ਫ਼ੌਜਾਂ ਨੇ ਅਨੰਦਪੁਰ ਦੇ ਸਾਰੇ ਗੁਰੂ-ਅਸਥਾਨਾਂ ਨੂੰ ਤਹਿਸ-ਨਹਿਸ ਕਰ ਦਿੱਤਾ। ਅਨੰਦ ਦੀ ਪੁਰੀ ਅਨੰਦਪੁਰ ਮਲਬੇ ਦਾ ਇਕ ਢੇਰ ਬਣ ਗਿਆ। ਇਸ ਸੰਕਟਮਈ ਸਮੇਂ ਵਿੱਚ ਸ੍ਰੀ ਦਸਮੇਸ਼ ਜੀ ਦੇ ਤਾਇਆ ਜੀ, ਸ੍ਰੀ ਸੂਰਜ ਮੱਲ ਦੇ ਪੋਤਰੇ ਅਤੇ ਸ੍ਰੀ ਦੀਪ ਚੰਦ ਦੇ ਬੇਟੇ ਭਾਈ ਗੁਲਾਬ ਸਿੰਘ ਅਤੇ ਸ਼ਾਮ ਸਿੰਘ ਰਿਆਸਤ ਨਾਹਨ ਦੇ ਇਕ ਪਿੰਡ ਗਿਰਵੀ ਵਿੱਚ ਜਾ ਕੇ ਰਹਿਣ ਲੱਗ ਪਏ। ਜਦੋਂ ਹਾਲਾਤ ਕੁਝ ਸੁਧਰੇ ਤਾਂ ਭਾਈ ਗੁਲਾਬ ਸਿੰਘ ਨੇ ਬਿਲਾਸਪੁਰ ਦੇ ਰਾਜੇ ਤੋਂ ਅਨੰਦਪੁਰ ਦੀ ਸੱਠ ਘੁਮਾਂ ਜ਼ਮੀਨ, ਸੱਠ ਹਜ਼ਾਰ ਰੁਪਏ ਦੇ ਕੇ ਖ਼ਰੀਦ ਲਈ। ਗੁਲਾਬ ਸਿੰਘ ਨੇ ਅਨੰਦਪੁਰ ਨੂੰ ਦੁਬਾਰਾ ਆਬਾਦ ਕੀਤਾ ਅਤੇ ਇੱਥੇ ਦੀਵਾਲੀ, ਵਿਸਾਖੀ ਅਤੇ ਹੋਲੇ-ਮਹੱਲੇ ਦੇ ਤਿਉਹਾਰ ਮਨਾਉਣੇ ਸ਼ੁਰੂ ਕੀਤੇ। ਅੱਜ ਅਨੰਦਪੁਰ ਦਾ ਹੋਲਾ-ਮਹੱਲਾ ਇਕ ਸੰਸਾਰ-ਪ੍ਰਸਿੱਧ ਮੇਲਾ ਬਣ ਗਿਆ ਹੈ।

ਮੁਕਤਸਰ ਵਿੱਚ ਮਾਘੀ-ਮੇਲੇ ਦੀ ਸ਼ੁਰੂਆਤ ਬਾਬਾ ਲੰਗਰ ਸਿੰਘ ਨੇ ਕੀਤੀ। ਬਾਬਾ ਲੰਗਰ ਸਿੰਘ ਜਿਸ ਦਾ ਅਸਲੀ ਨਾਂ ਭਾਈ ਮਲਾਗਰ ਸਿੰਘ ਸੀ, ਦਸਮ ਪਾਤਸ਼ਾਹ ਦਾ ਹਜ਼ੂਰੀ ਸਿੰਘ ਸੀ ਅਤੇ ਉਸ ਨੇ ਮੁਕਤਸਰ ਦੀ ਜੰਗ ਵਿੱਚ ਵੀ ਭਾਗ

ਲਿਆ ਸੀ। ਮੁਕਤਸਰ ਦੀ ਜੰਗ ਭਾਵੇਂ ਵਿਸਾਖ ਮਹੀਨੇ ਵਿੱਚ ਹੋਈ ਸੀ ਪਰ ਬਾਬਾ ਲੰਗਰ ਸਿੰਘ ਨੇ ਵਿਸਾਖ ਦੀ ਗਰਮੀ ਅਤੇ ਪਾਣੀ ਦੀ ਕਿੱਲਤ ਤੋਂ ਬਚਣ ਲਈ ਇਹ ਮੇਲਾ ਠੰਢੀ ਰੁੱਤ ਵਿੱਚ ਇਕ ਮਾਘ ਨੂੰ ਲਾਉਣਾ ਸ਼ੁਰੂ ਕੀਤਾ। ਹੁਣ ਮੁਕਤਸਰ ਦੀ ਮਾਘੀ ਜਗਤ-ਪ੍ਰਸਿੱਧ ਹੈ।

ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿੱਚ ਵਿਸਾਖੀ ਦਾ ਮੇਲਾ ਪਹਿਲੀ ਵਾਰ ਉਦੋਂ ਲੱਗਾ ਜਦੋਂ ਗੁਰੂ ਗੋਬਿੰਦ ਸਿੰਘ ਇੱਥੇ ਰਾਏ ਡੱਲੇ ਪਾਸ ਠਹਿਰੇ ਹੋਏ ਸਨ। ਇਹ 1706 ਈ. ਦੀ ਵਿਸਾਖੀ ਸੀ। ਪਰ ਇਸ ਤੋਂ ਪਹਿਲਾਂ ਇਕ ਲੇਖ ਵਿਚ ਅਸੀਂ ਲਿਖ ਚੁੱਕੇ ਹਾਂ ਕਿ ਮੁਕਤਸਰ ਦੀ ਜੰਗ 21 ਵਿਸਾਖ 1706 ਈ. ਨੂੰ ਹੋਈ ਸੀ। ਜੇ ਮੁਕਤਸਰ ਦੀ ਜੰਗ ਦੀ ਇਹ ਤਾਰੀਖ ਠੀਕ ਹੋਵੇ ਤਾਂ ਗੁਰੂ ਗੋਬਿੰਦ ਸਿੰਘ ਇਕ ਵਿਸਾਖ 1706 ਈ. ਨੂੰ ਤਲਵੰਡੀ ਸਾਬੋ ਵਿੱਚ ਨਹੀਂ ਹੋ ਸਕਦੇ। ਇਤਿਹਾਸ ਦੀਆਂ ਤਾਰੀਖਾਂ ਵਿੱਚ ਕੁਝ ਗੜਬੜ ਹੈ। ਸਹੀ ਤਾਰੀਖਾਂ ਦਾ ਨਿਰਣਾ ਹੋਣਾ ਚਾਹੀਦਾ ਹੈ। ਪਰ ਇਹ ਇਕ ਵੱਖਰਾ ਅਤੇ ਵਿਸਥਾਰਤ ਵਿਸ਼ਾ ਹੈ। ਇਸ ਸਮੇਂ ਅਸੀਂ ਇਸ ਬਹਿਸ ਵਿੱਚ ਨਹੀਂ ਪੈ ਸਕਦੇ। ਤਕਰੀਬਨ ਸਾਰੇ ਗ੍ਰੰਥ ਇਹ ਸੂਚਨਾ ਦਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ 1706 ਈ. ਦੀ ਵਿਸਾਖੀ ਤਲਵੰਡੀ ਸਾਬੋ ਵਿੱਚ ਮਨਾਈ। ਸ: ਪਾਲ ਸਿੰਘ ਪੁਰੇਵਾਲ ਦੀ 'ਜੰਤਰੀ 500 ਯੀਅਰਜ਼' ਅਨੁਸਾਰ 1706 ਈ. ਦੀ ਵਿਸਾਖੀ 29 ਮਾਰਚ ਦਿਨ ਸ਼ੁੱਕਰਵਾਰ ਨੂੰ ਸੀ। 'ਗੁਰੂ ਕੀਆਂ ਸਾਖੀਆਂ' ਅਨੁਸਾਰ 'ਸਤਿਗੁਰਾਂ ਕੋ ਸਾਬੋ ਕੀ ਤਲਵੰਡੀ ਆਇਆਂ ਸਵਾ ਦੋ ਕੁ ਮਹੀਨੇ ਕਾ ਅਰਸਾ ਹੋਇ ਗਿਆ ਥਾ। ਚੜ੍ਹਦੇ ਸਾਲ ਸਤਰਾਂ ਸੈ ਤ੍ਰੈਸਠ ਕੋ ਬੈਸਾਖੀ ਕਾ ਪੁਰਬ ਲੱਗਾ। ਸਿੱਖ ਸੰਗਤਾਂ ਚਾਰੋਂ ਦਿਸ਼ਾ ਕੀਆਂ ਹੁਮ ਹੁਮਾਇ ਕੇ ਦਰਸ਼ਨ ਪਾਨੈ ਆਈਆਂ। ਕਾਈ ਵਾਰਾ ਪਾਰ ਨਹੀਂ ਸੀ ਆਇ ਰਹਾ।' (ਸਾਖੀ 99ਵੀਂ)

ਵਿਸਾਖੀ ਦੇ ਮੇਲੇ 'ਤੇ ਬੇਸ਼ੁਮਾਰ ਸੰਗਤਾਂ ਨੇ ਅੰਮ੍ਰਿਤ ਪਾਨ ਕੀਤਾ। ਵਿਸਾਖੀ ਤੋਂ ਅਗਲੇ ਦਿਨ ਨਗਰ ਕੀਰਤਨ ਦੇ ਰੂਪ ਵਿੱਚ ਮਹੱਲਾ ਨਿਕਲਿਆ। ਸਾਖੀ ਪੋਥੀ ਦੱਸਦੀ ਹੈ, 'ਫੇਰ ਅਗਲੇ ਦਿਹੁ ਮਹੱਲੇ ਚੜ੍ਹੇ। ਅਸਵਾਰ ਪੈਦਲ ਕੱਠੇ। ਨਿਸ਼ਾਨੋ ਸਾਥ, ਸ਼ਬਦ ਚੌਕੀ ਹੋਂਦੀ ਹੈ। ਕੋਈ ਸੁਮਾਰ ਨਹੀਂ ਆਉਂਦਾ ਅਗਾੜੀ ਪਛਾੜੀ ਕਾ। ਇਸੀ ਤਰ੍ਹਾਂ ਸੋਦਰ ਆਨਿ ਪੜ੍ਹਿਆ। ਆਪ ਉਚੇ ਦਮਦਮੇ ਬੈਠ ਕੇ ਦੀਦਾਰ ਦੇਂਦੇ ਹੈਨ। ਜੋ ਕੋਈ ਕੈਸੀ ਭਾਵਨਾ ਕਰਦਾ ਹੈ, ਤਿਸ ਕੀ ਪੂਰੀ ਕਰਦੇ ਹੈਨ।' (ਪੰਨਾ : 82-83)

ਗੁਰੂ ਸਾਹਿਬ ਦੇ ਵੇਲੇ ਤਾਂ ਤਲਵੰਡੀ ਸਾਬੋ ਵਿੱਚ ਵਿਸਾਖੀ ਦਾ ਪੁਰਬ ਬੜੀ ਧੂਮ-ਧਾਮ ਨਾਲ ਮਨਾਇਆ ਗਿਆ ਸੀ ਪਰ ਬਾਅਦ ਵਿੱਚ, ਜਾਪਦਾ ਹੈ ਕਿ ਇੱਥੇ ਕਿਸੇ ਨੇ ਵਿਸਾਖੀ ਦਾ ਮੇਲਾ ਲਾਉਣ ਦਾ ਉੱਦਮ ਨਹੀਂ ਕੀਤਾ ਕਿਉਂਕਿ ਇਹ ਰੇਤਲਾ ਇਲਾਕਾ ਇਕ ਤਾਂ ਗਰਮੀ ਅਤੇ ਸੋਕੇ ਦਾ ਮਾਰਿਆ ਹੋਇਆ ਸੀ ਅਤੇ ਦੂਜੇ ਪਾਸੇ ਰਾਜਨੀਤਕ ਹਾਲਾਤ ਵੀ ਸਾਜ਼ਗਾਰ ਨਹੀਂ ਸਨ। ਅਠਾਰ੍ਹਵੀਂ ਸਦੀ ਦੇ ਅੰਤ ਵਿੱਚ ਪੰਜਾਬ ਵਿੱਚ ਸਿੱਖ ਮਿਸਲਾਂ ਦਾ ਬੋਲ-ਬਾਲਾ ਹੋਇਆ ਤਾਂ ਸਿੱਖ ਕੌਮ ਨੇ ਸੁਤੰਤਰਤਾ ਅਤੇ ਸਵੈ-ਵਿਸ਼ਵਾਸ ਨਾਲ ਆਪਣੀਆਂ ਧਾਰਮਿਕ ਅਤੇ ਸਭਿਆਚਾਰਕ ਪ੍ਰੰਪਰਾਵਾਂ ਨੂੰ ਮੁੜ ਸਥਾਪਤ ਕਰਨ ਦਾ ਯਤਨ ਕੀਤਾ।

ਤਲਵੰਡੀ ਸਾਬੋ ਤੋਂ ਜਾਣ ਸਮੇਂ ਗੁਰੂ ਗੋਬਿੰਦ ਸਿੰਘ ਬਾਬਾ ਦੀਪ ਸਿੰਘ ਜੀ ਸ਼ਹੀਦ ਨੂੰ ਦਮਦਮਾ ਸਾਹਿਬ ਦਾ ਜਥੇਦਾਰ ਥਾਪ ਗਏ ਸਨ। ਬਾਬਾ ਜੀ ਤੇ ਉਨ੍ਹਾਂ ਦਾ ਉੱਤਰ-ਅਧਿਕਾਰੀ ਬਾਬਾ ਸੁਧਾ ਸਿੰਘ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਨੂੰ ਅਬਦਾਲੀ ਦੀਆਂ ਫ਼ੌਜਾਂ ਤੋਂ ਸੁਤੰਤਰ ਕਰਾਉਣ ਦੀ ਜੰਗ ਵਿੱਚ ਸ਼ਹੀਦ ਹੋ ਗਏ ਤਾਂ ਸ੍ਰੀ ਦਮਦਮਾ ਸਾਹਿਬ ਦਾ ਜਥੇਦਾਰ ਭਾਈ ਕਰਮ ਸਿੰਘ ਬਣਿਆ। ਭਾਈ ਕਰਮ ਸਿੰਘ ਤੋਂ ਬਾਅਦ ਭਾਈ ਨੱਥਾ ਸਿੰਘ ਅਤੇ ਉਨ੍ਹਾਂ ਤੋਂ ਬਾਅਦ ਭਾਈ ਰਣ ਸਿੰਘ ਜਥੇਦਾਰ ਥਾਪੇ ਗਏ। ਸ੍ਰੀ ਦਮਦਮਾ ਸਾਹਿਬ ਦੇ ਛੇਵੇਂ ਜਥੇਦਾਰ ਭਾਈ ਭਗਵਾਨ ਸਿੰਘ ਸਨ। ਭਾਈ ਭਗਵਾਨ ਸਿੰਘ ਨੇ ਦਸਮ ਪਾਤਸ਼ਾਹ ਤੋਂ ਤਕਰੀਬਨ ਇਕ ਸੌ ਸਾਲ ਬਾਅਦ ਤਲਵੰਡੀ ਸਾਬੋ ਵਿੱਚ ਵਿਸਾਖੀ ਦਾ ਮੇਲਾ ਮੁੜ ਲਾਉਣਾ ਸ਼ੁਰੂ ਕੀਤਾ। ਸ: ਨੇਤਾ ਸਿੰਘ ਮਾਸਕ ਪੱਤਰ 'ਸਿੱਧੂ ਬਰਾੜ....' ਦੇ ਮਈ-ਜੂਨ 1991 ਦੇ ਅੰਕ ਵਿਚ ਭਾਈ ਭਗਵਾਨ ਸਿੰਘ ਬਾਰੇ ਲਿਖਦੇ ਹਨ, 'ਆਪ ਬੜੇ ਪ੍ਰਭਾਵਸ਼ਾਲੀ ਤਪ ਤੇਜ ਵਾਲੇ ਸਨ। ਕਈ ਮਹਾਰਾਜਿਆਂ, ਰਾਜਿਆਂ, ਸਰਦਾਰਾਂ ਨੇ ਆਪ ਜੀ ਕੋਲੋਂ ਅੰਮ੍ਰਿਤ ਪਾਨ ਕੀਤਾ। ਗੁਰਮਤਿ, ਗੁਰਬਾਣੀ, ਵਿੱਦਿਆ ਪ੍ਰਚਾਰ ਅਤੇ ਲੰਗਰ ਦਾ ਪ੍ਰਵਾਹ ਅਤੁੱਟ ਚਲਾਇਆ। ਤਖ਼ਤ ਦਮਦਮਾ ਸਾਹਿਬ ਵਿਖੇ ਵੈਸਾਖੀ ਦਾ ਜੋੜ-ਮੇਲਾ ਵੀ ਆਪ ਜੀ ਨੇ ਅਰੰਭ ਕਰਵਾਇਆ ਸੀ।' ਗਿ. ਬਲਵੰਤ ਸਿੰਘ ਕੋਠਾ ਗੁਰੂ ਵੀ ਆਪਣੀ ਪੁਸਤਕ 'ਸ੍ਰੀ ਦਮਦਮਾ ਗੁਰੂ ਕੀ ਕਾਸ਼ੀ' ਵਿੱਚ ਲਿਖਦੇ ਹਨ, 'ਵਰਤਮਾਨ ਗੁਰੂ ਕਾਸ਼ੀ ਦੀ ਵਿਸਾਖੀ ਦਾ ਜੋੜ-ਮੇਲਾ ਅੱਜ ਤੋਂ 170 ਸਾਲ ਪਹਿਲਾਂ ਤਖ਼ਤ ਦਮਦਮਾ ਸਾਹਿਬ ਦੇ ਜਥੇਦਾਰ ਗਿ. ਭਗਵਾਨ ਸਿੰਘ ਜੀ ਨੇ ਅਰੰਭ ਕਰਵਾਇਆ ਸੀ। (ਛਾਪ 1995, ਪੰਨਾ 118-119)। ਇਕ ਸੂਚਨਾ ਅਨੁਸਾਰ ਕੈਥਲਪਤੀ ਰਾਜਾ ਲਾਲ ਸਿੰਘ ਤੇ ਉਨ੍ਹਾਂ ਦੇ ਸਪੁੱਤਰ ਰਾਜਾ ਉਦੇ ਸਿੰਘ ਨੇ ਗਿ. ਭਗਵਾਨ ਸਿੰਘ ਜੀ ਤੋਂ ਅੰਮ੍ਰਿਤ ਛਕਿਆ ਸੀ। ਰਾਜਾ ਉਦੇ ਸਿੰਘ 1843 ਈ. ਵਿਚ ਸੁਰਗਵਾਸ ਹੋਏ। ਇਸ ਤਰ੍ਹਾਂ ਗਿ.

ਭਗਵਾਨ ਸਿੰਘ ਦਾ ਸਮਾਂ ਤਕਰੀਬਨ 19ਵੀਂ ਸਦੀ ਦਾ ਅਰੰਭ ਬਣਦਾ ਹੈ। ਤਲਵੰਡੀ ਸਾਬੋ ਦੇ ਕੁਝ ਸਿੰਘਾਂ ਦੀ ਸੂਚਨਾ ਅਨੁਸਾਰ ਗਿ. ਭਗਵਾਨ ਸਿੰਘ ਸ੍ਰੀ ਪਾਉਂਟਾ ਸਾਹਿਬ ਜਾਂ ਦੇਹਰਾਦੂਨ ਤੋਂ ਤਲਵੰਡੀ ਸਾਬੋ ਆਏ ਸਨ।

ਉਨ੍ਹੀਵੀਂ ਸਦੀ ਵਿੱਚ ਅਤੇ ਵੀਹਵੀਂ ਸਦੀ ਦੇ ਤਕਰੀਬਨ ਅੱਧ ਤੱਕ ਤਲਵੰਡੀ ਸਾਬੋ ਦਾ ਭੂਗੋਲਿਕ ਵਾਤਾਵਰਨ ਕਿਹੋ ਜਿਹਾ ਸੀ ਅਤੇ ਦਮਦਮਾ ਸਾਹਿਬ ਵਿੱਚ ਵਿਸਾਖੀ ਦਾ ਪੁਰਬ ਕਿਵੇਂ ਮਨਾਇਆ ਜਾਂਦਾ ਸੀ, ਇਸ ਬਾਰੇ ਗਿ. ਬਲਵੰਤ ਸਿੰਘ ਕੋਠਾ ਗੁਰੂ ਦੀ ਪੁਸਤਕ 'ਸ੍ਰੀ ਦਮਦਮਾ ਗੁਰੂ ਕੀ ਕਾਸ਼ੀ' ਤੋਂ ਬਿਨਾਂ ਹੋਰ ਕੋਈ ਬਿਹਤਰ ਸਰੋਤ ਨਹੀਂ ਹੈ। ਬੜੀ ਯਥਾਰਥਕ ਸ਼ੈਲੀ ਵਿੱਚ ਗਿਆਨੀ ਜੀ ਲਿਖਦੇ ਹਨ, 'ਉਸ ਸਮੇਂ ਅੱਜ ਵਰਗੀਆਂ ਸਹੂਲਤਾਂ ਨਹੀਂ ਸਨ। ਸਾਰਾ ਇਲਾਕਾ ਰੇਗਿਸਤਾਨ ਸੀ। ਪਾਣੀ ਕਿਸੇ-ਕਿਸੇ ਪਿੰਡ, ਛੱਪੜਾਂ ਵਿੱਚ ਹੁੰਦਾ ਸੀ। ਆਵਾਜਾਈ ਦੇ ਰਸਤੇ ਚੰਗੇ ਨਹੀਂ ਸਨ। ਰਸਤੇ ਵਿੱਚ ਜਾਂ ਕੰਡੇਦਾਰ ਝਾੜੀਆਂ ਸਨ ਜਾਂ ਰੇਤ ਦੇ ਟਿੱਬਿਆਂ ਵਿੱਚ ਦੀ, ਜੋ ਵਿਸਾਖ ਵਿੱਚ ਧੁੱਪ ਨਾਲ ਤਪੇ ਹੁੰਦੇ ਸਨ, ਦੂਰ-ਦੂਰ ਦੇ ਪ੍ਰੇਮੀ ਅਣਥੱਕ ਯਤਨ ਨਾਲ ਗੁਰੂ ਕਾਸ਼ੀ ਪੁੱਜਿਆ ਕਰਦੇ ਸਨ।..... ਗੁਰੂ ਕਾਸ਼ੀ ਦੇ ਚੁਫੇਰੇ ਜੰਗਲ ਹੀ ਜੰਗਲ ਸੀ। ਗੁਰੂਸਰ ਸਰੋਵਰ ਕੰਡੇਦਾਰ ਝਾੜੀਆਂ ਵਿਚਕਾਰ ਕੱਚਾ ਸੀ ਜੋ ਵਰਖਾ ਪੈਣ ਸਮੇਂ ਕਦੀ-ਕਦੀ ਹੀ ਭਰਦਾ ਸੀ। ਆਮ ਸੁੱਕਾ ਰਹਿੰਦਾ ਸੀ। ਜੇਕਰ ਸਰੋਵਰ ਵਿੱਚ ਮੀਂਹ ਦਾ ਪਾਣੀ ਹੁੰਦਾ ਤਾਂ ਸੰਗਤਾਂ ਸ਼ਨਾਨ ਸਰੋਵਰ (ਗੁਰੂਸਰ) ਵਿੱਚ ਕਰਦੀਆਂ। ਵਰਨਾ ਵਿਸਾਖੀ ਸਮੇਂ ਬਾਬਾ ਦੀਪ ਸਿੰਘ ਦੇ ਖੂਹ ਤੋਂ ਬਲਦਾਂ ਨਾਲ ਪਾਣੀ ਕੱਢ ਕੇ 'ਅਕਾਲਸਰ' ਸਰੋਵਰ ਨੂੰ ਭਰਿਆ ਜਾਂਦਾ ਸੀ। ਇੱਥੇ ਯਾਤਰੀ ਸ਼ਨਾਨ ਕਰਦੇ ਸਨ।

'ਵਿਸਾਖੀ ਵਾਲੇ ਦਿਨ ਅੰਮ੍ਰਿਤ ਵੇਲੇ ਤੋਂ ਤਖ਼ਤ ਸਾਹਿਬ 'ਤੇ ਦੀਵਾਨ ਲੱਗਦਾ ਸੀ। ਰਾਗੀ ਕੀਰਤਨ ਕਰਦੇ ਸਨ।

'ਵਿਸਾਖੀ ਤੋਂ ਦੂਸਰੇ ਦਿਨ ਸ਼ਾਮ ਨੂੰ ਮਹੱਲਾ ਨਿਕਲਦਾ ਸੀ। ਸਾਰੇ ਬੁੰਗਿਆਂ ਦੇ ਮਹੰਤ ਸੰਤ ਆਪਣੇ-ਆਪਣੇ ਨਿਸ਼ਾਨ ਦੀ ਹਜ਼ੂਰੀ ਵਿੱਚ ਤਖ਼ਤ ਸਾਹਿਬ ਵਿਖੇ ਹਾਜ਼ਰ ਹੁੰਦੇ ਸਨ। (ਅਰਦਾਸ ਕਰਕੇ ਜਲੂਸ ਸ਼ਬਦ ਗਾਇਣ ਕਰਦਾ ਹੋਇਆ ਮਹਲਸਰ ਜਾਇਆ ਕਰਦਾ ਸੀ।)

'ਜਦੋਂ ਜਲੂਸ ਮਹਲਸਰ ਤੋਂ ਡੇਢ ਸੌ ਕਰਮ ਰਹਿ ਜਾਂਦਾ ਸੀ ਤਾਂ ਧਰਤੀ 'ਤੇ ਲਕੀਰ ਖਿੱਚ ਕੇ ਨਿਸ਼ਾਨਾਂ ਵਾਲੇ ਸਿੰਘਾਂ ਨੂੰ..... ਇਕੋ ਸਮੇਂ ਭਜਾਇਆ ਜਾਂਦਾ ਸੀ।....ਜੋ ਸਭ ਤੋਂ ਪਹਿਲਾਂ ਮਹਲਸਰ ਦੀ ਟਿੱਬੀ 'ਤੇ ਨਿਸ਼ਾਨ ਗੱਡਦਾ, ਉਸ ਨੂੰ ਸਵਾ ਲੱਖ ਦਮੜਾ (ਇਕ ਰੁਪਿਆ) ਇਨਾਮ ਦਿੱਤਾ ਜਾਂਦਾ ਸੀ।' (ਪੰਨਾ : 119-120)

ਮਹਲਸਰ ਤੋਂ ਜਲੂਸ ਵਾਪਸ ਮੁੜ ਪੈਂਦਾ ਅਤੇ ਜੰਡਸਰ ਵਿਚੀਂ ਹੋ ਕੇ ਤਖ਼ਤ ਸਾਹਿਬ ਆ ਜਾਂਦਾ। ਤਖ਼ਤ ਸਾਹਿਬ 'ਤੇ ਰਾਤ ਦੇ ਦਸ ਵਜੇ ਤੱਕ ਦੀਵਾਨ ਸਜਦਾ। ਦੀਵਾਨ ਦੀ ਸਮਾਪਤੀ ਤੋਂ ਬਾਅਦ ਮੇਲਾ ਵੀ ਸਮਾਪਤ ਹੋ ਜਾਂਦਾ ਸੀ।

ਅੱਜਕਲ੍ਹ ਤਲਵੰਡੀ ਸਾਬੋ ਦੇ ਗੁਰੂ-ਅਸਥਾਨਾਂ 'ਤੇ ਨਵੀਆਂ ਸੁੰਦਰ ਇਮਾਰਤਾਂ ਬਣ ਗਈਆਂ ਹਨ। ਸਰੋਵਰ ਪੱਕੇ ਹੋ ਗਏ ਹਨ, ਜਿਨ੍ਹਾਂ ਵਿੱਚ ਸਾਰਾ ਸਾਲ ਪਾਣੀ ਰਹਿੰਦਾ ਹੈ। ਕੰਡੇਦਾਰ ਝਾੜੀਆਂ ਦੀ ਥਾਂ ਫੁੱਲਦਾਰ ਬੂਟੇ ਲੱਗ ਗਏ ਹਨ। ਦਮਦਮਾ ਸਾਹਿਬ ਤਲਵੰਡੀ ਸਾਬੋ ਦੇ ਚੌਹੀਂ ਪਾਸੀਂ ਪੱਕੀਆਂ ਸੜਕਾਂ ਬਣ ਜਾਣ ਕਰਕੇ ਆਵਾਜਾਈ ਸੌਖੀ ਹੋ ਗਈ ਹੈ। ਇਸ ਲਈ ਹਰ ਸਾਲ 12, 13 ਅਤੇ 14 ਅਪ੍ਰੈਲ ਨੂੰ ਲਗਦੇ ਵਿਸਾਖੀ-ਮੇਲੇ ਵਿਚ ਘੱਟੋ-ਘੱਟ ਦੋ ਤਿੰਨ ਲੱਖ ਲੋਕ ਇਕੱਤਰ ਹੁੰਦੇ ਹਨ। ਦੋ ਤਿੰਨ ਕਿਲੋਮੀਟਰ ਵਿੱਚ ਫੈਲੇ ਮੇਲੇ ਵਿੱਚ ਧਾਰਮਿਕ ਦੀਵਾਨ ਸਜਦੇ ਹਨ ਅਤੇ ਸਿਆਸੀ ਕਾਨਫਰੰਸਾਂ ਹੁੰਦੀਆਂ ਹਨ।

ਮੇਲੇ ਦੀ ਮਰਯਾਦਾ ਤਕਰੀਬਨ ਪਹਿਲਾਂ ਵਾਲੀ ਹੀ ਹੈ। ਪਹਿਲੇ ਦਿਨ 12 ਅਪ੍ਰੈਲ ਨੂੰ ਸਾਰੇ ਗੁਰਦੁਆਰਿਆਂ ਵਿੱਚ ਅਖੰਡ ਪਾਠਾਂ ਦੇ ਭੋਗ ਪਾਏ ਜਾਂਦੇ ਹਨ ਅਤੇ ਫੇਰ ਤਿੰਨੇ ਦਿਨ ਗੁਰੂ ਅਸਥਾਨਾਂ ਵਿੱਚ ਧਾਰਮਿਕ ਦੀਵਾਨ ਸਜਦੇ ਹਨ। ਮਹੱਲੇ ਦਾ ਜਲੂਸ ਆਖਰੀ ਦਿਨ ਨਿਕਲਦਾ ਹੈ। ਬੁੱਢਾ ਦਲ ਦੇ ਨਿਹੰਗ ਸਿੰਘ ਗੁਰੂਸਰ ਸਰੋਵਰ ਦੀ ਘੋੜਿਆਂ ਉੱਤੇ ਪ੍ਰਕਰਮਾ ਕਰਕੇ ਮਹਲਸਰ ਵੱਲ ਨੂੰ ਰਵਾਨਾ ਹੁੰਦੇ ਹਨ। ਮਹਲਸਰ ਦੇ ਨੇੜੇ ਦਸਮੇਸ਼ ਹਾਈ ਸਕੂਲ ਦੀ ਗਰਾਊਂਡ ਵਿੱਚ ਨਿਹੰਗ ਸਿੰਘ ਘੋੜ-ਦੌੜ ਅਤੇ ਸ਼ਸਤਰਾਂ ਦੇ ਕਰਤਬ ਦਿਖਾਉਂਦੇ ਹਨ। ਦੋ ਘੋੜਿਆਂ ਉੱਤੇ ਸਵਾਰ ਹਵਾ ਨਾਲ ਗੱਲਾਂ ਕਰਦਾ ਨਿਹੰਗ ਸਿੰਘ ਅਤੇ ਘੋੜੇ ਉੱਤੇ ਸਰਪਟ ਦੌੜ ਕੇ ਆਉਂਦਾ ਅਤੇ ਗੜਵੇ ਉੱਤੇ ਵਾਰ-ਵਾਰ ਤਲਵਾਰ ਦੇ ਟੱਕ ਲਾ ਕੇ ਫੁੱਲ ਬਣਾਉਂਦਾ ਨਿਹੰਗ ਸਿੰਘ, ਦਰਸ਼ਕਾਂ ਦੇ ਮਨ ਮੋਹ ਲੈਂਦੇ ਹਨ। ਹੋਰ ਵੀ ਅਨੇਕਾਂ ਤਰ੍ਹਾਂ ਦੇ ਕਰਤਬ ਦਿਖਾਏ ਜਾਂਦੇ ਹਨ। ਨਿਹੰਗ ਸਿੰਘਾਂ ਦੀਆਂ ਸ਼ਸਤਰੀ ਖੇਡਾਂ ਤੋਂ ਬਾਅਦ ਸਾਰਾ ਜਲੂਸ ਤਖ਼ਤ ਸ੍ਰੀ ਦਮਦਮਾ ਸਾਹਿਬ ਨੂੰ ਮੁੜ ਆਉਂਦਾ ਹੈ ਜਿੱਥੇ ਮੇਲੇ ਦੀ ਸਮਾਪਤੀ ਦੀ ਅਰਦਾਸ ਉਪਰੰਤ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਜਾਂਦੀ ਹੈ। ਇਸ ਤਰ੍ਹਾਂ ਅਗਲੇ ਸਾਲ ਦੀ ਵਿਸਾਖੀ ਦੀ ਉਡੀਕ ਵਿੱਚ ਤਲਵੰਡੀ ਸਾਬੋ ਦਾ ਮੇਲਾ ਸਮਾਪਤ ਹੋ ਜਾਂਦਾ ਹੈ।

• • •

# 59

## ਦਸਮ ਪਾਤਸ਼ਾਹ ਦੇ ਸੇਵਕ : ਭਾਈ ਤਿਲੋਕ ਸਿੰਘ ਅਤੇ ਰਾਮ ਸਿੰਘ

ਤਲਵੰਡੀ ਸਾਬੋ ਵਿੱਚ ਗੁਰੂ ਦਸਮੇਸ਼ ਜੀ ਦੀ ਪ੍ਰੇਰਨਾ ਨਾਲ ਅੰਮ੍ਰਿਤ ਛਕਣ ਵਾਲੇ ਪ੍ਰਮੁੱਖ ਸਿੱਖਾਂ ਵਿੱਚ ਭਾਈ ਰਾਮਾ ਅਤੇ ਭਾਈ ਤਿਲੋਕਾ ਵੀ ਸ਼ਾਮਿਲ ਸਨ। ਇਹ ਦੋਵੇਂ ਸਕੇ ਭਰਾ ਪਿੰਡ ਫੂਲ ਦੇ ਮੋੜ੍ਹੀ-ਗੱਡ ਬਾਬਾ ਫੂਲ ਦੇ ਬੇਟੇ ਸਨ। ਸਿੱਧੂ-ਬਰਾੜਾਂ ਦਾ ਇਹ ਖਾਨਦਾਨ ਛੇਵੀਂ ਪਾਤਸ਼ਾਹੀ ਦੇ ਵੇਲੇ ਤੋਂ ਗੁਰੂ ਘਰ ਦਾ ਸੇਵਕ ਸੀ। ਬਾਬਾ ਸਿੱਧੂ ਦੀ ਦਸਵੀਂ ਪੀੜ੍ਹੀ ਵਿੱਚ ਬਰਾੜ ਹੋਇਆ ਅਤੇ ਬਰਾੜ ਦੀ ਸਤਵੀਂ ਪੀੜ੍ਹੀ ਸੀ ਚੌਧਰੀ ਮਹਿਰਾਜ। ਮਹਿਰਾਜ ਦੀ ਚੌਥੀ ਪੀੜ੍ਹੀ ਵਿੱਚ ਅੱਗੇ ਭਾਈ ਮੋਹਨ ਨੇ ਜਨਮ ਲਿਆ। ਭਾਈ ਮੋਹਨ ਬਠਿੰਡਾ ਜ਼ਿਲ੍ਹੇ ਦੇ ਮਸ਼ਹੂਰ ਪਿੰਡ ਬਾਦਲ ਤੋਂ ਤਿੰਨ ਕਿਲੋਮੀਟਰ ਦੂਰ ਬੀਦੋਵਾਲੀ ਵਿੱਚ ਰਹਿੰਦਾ ਸੀ ਅਤੇ ਗੁਰੂ ਹਰਿ ਗੋਬਿੰਦ ਸਾਹਿਬ ਦਾ ਸਿੱਖ ਸੀ। ਮੋਹਨ ਦੇ ਛੇ ਪੁੱਤਰ ਸਨ : ਰੂਪ ਚੰਦ, ਦਇਆ ਚੰਦ (ਕਾਲਾ), ਕਰਮ ਚੰਦ, ਕੁੱਲ ਚੰਦ, ਸਰਦੂਲ ਅਤੇ ਸੇਮਾ। ਭਾਈ ਮੋਹਨ ਅਤੇ ਉਸ ਦਾ ਵੱਡਾ ਪੁੱਤਰ ਰੂਪ ਚੰਦ ਮੁਸਲਮਾਨ ਭੱਟੀਆਂ ਨਾਲ ਬੀਦੋਵਾਲੀ ਵਿੱਚ ਹੋਈ ਇਕ ਝੜਪ ਵਿੱਚ ਮਾਰੇ ਗਏ। ਬੀਦੋਵਾਲੀ ਉੱਤੇ ਭੱਟੀਆਂ ਨੇ ਕਬਜ਼ਾ ਕਰ ਲਿਆ। 'ਮਹਾਨ ਕੋਸ਼' ਅਨੁਸਾਰ ਮੋਹਨ ਦੀ ਮੌਤ 1687 ਬਿ. (1630 ਈ.) ਵਿੱਚ ਹੋਈ।

ਮੋਹਨ ਦਾ ਪਰਿਵਾਰ, ਜਿਸ ਦਾ ਮੁਖੀ ਹੁਣ ਕਾਲਾ ਸੀ, ਪਿੰਡ ਪਿੰਡ ਭਟਕ ਰਿਹਾ ਸੀ। ਆਖਰ ਉਹ ਇਕ ਦਿਨ ਰਾਮਪੁਰਾ ਫੂਲ ਦੇ ਨੇੜੇ ਪਿੰਡ ਸਿੱਧ ਕਲੰਦਰ ਵਿੱਚ ਪਹੁੰਚੇ। ਇਸ ਪਿੰਡ ਵਿੱਚ ਭੁੱਲਰ ਜੱਟਾਂ ਦਾ ਦਬਦਬਾ ਸੀ ਅਤੇ ਉਹ ਇੱਥੇ ਸਿੱਧੂ ਬਰਾੜਾਂ ਦੇ ਵਸਣ ਦੇ ਹੱਕ ਵਿੱਚ ਨਹੀਂ ਸਨ।

ਇਹ 1631 ਈ. ਦਾ ਸਾਲ ਸੀ। ਗੁਰੂ ਹਰਿਗੋਬਿੰਦ ਸਾਹਿਬ ਮਾਲਵੇ ਦਾ ਧਰਮ-ਪ੍ਰਚਾਰ ਦੌਰਾ ਕਰ ਰਹੇ ਸਨ। ਇਕ ਦਿਨ ਉਹ ਸੁਭਾਉਕੀ ਮਾੜੀ ਸਿੱਧ ਕਲੰਦਰ ਤੋਂ ਤਿੰਨ ਮੀਲ ਦੂਰ ਗੁਰੂਸਰ ਮਹਿਰਾਜ ਵਾਲੇ ਅਸਥਾਨ 'ਤੇ ਆ ਬਿਰਾਜੇ। ਕਾਲੇ ਨੂੰ ਗੁਰੂ-ਆਗਮਨ ਦਾ ਪਤਾ ਲੱਗਾ ਤਾਂ ਉਹ ਆਪਣੇ ਭਰਾਵਾਂ ਨੂੰ ਨਾਲ ਲੈ ਕੇ ਗੁਰੂ-ਚਰਨਾਂ ਵਿੱਚ ਹਾਜ਼ਰ ਹੋਇਆ। ਬੇਨਤੀ ਕੀਤੀ, 'ਸੱਚੇ ਪਾਤਸ਼ਾਹੋ, ਅਸੀਂ ਪਿੰਡ-ਦਰ-ਪਿੰਡ ਭਟਕ ਰਹੇ ਹਾਂ। ਹੁਣ ਇੱਥੇ ਮਾੜੀ ਵਿਚ ਵੀ ਭੁੱਲਰ ਸਾਨੂੰ ਟਿਕਣ ਨਹੀਂ ਦਿੰਦੇ। ਇਨ੍ਹਾਂ ਨੂੰ ਆਖ ਵੇਖ ਕੇ ਸਾਡਾ ਇੱਥੇ ਵਸੇਬਾ ਕਰਾ ਦਿਓ।' ਗੁਰੂ ਜੀ ਨੇ ਭੁੱਲਰਾਂ ਦੇ ਚੌਧਰੀ ਲਾਲੇ ਕੌੜੇ ਨੂੰ ਤਿੰਨ ਵਾਰ ਆਖਿਆ ਕਿ ਸਿੱਧੂਆਂ ਨੂੰ ਮਾੜੀ ਵਿੱਚ ਪੰਜ ਹਲਾਂ ਦੀ ਜ਼ਮੀਨ ਦੇ ਦਿਓ ਜਿਸ ਨਾਲ ਇਹ ਵਿਚਾਰੇ ਆਪਣਾ ਗੁਜ਼ਾਰਾ ਕਰਦੇ ਰਹਿਣਗੇ ਪਰ ਲਾਲੇ ਕੌੜੇ ਨੇ ਹਾਮੀ ਨਾ ਭਰੀ।

ਗੁਰੂ ਜੀ ਨੇ ਕਾਲੇ ਸਿੱਧੂ ਨੂੰ ਕਿਹਾ 'ਇੱਥੇ ਤੁਹਾਡਾ ਵਸੇਬਾ ਨਹੀਂ ਹੋਣਾ। ਤੁਸੀਂ ਇਹ ਪਿੰਡ ਛੱਡ ਕੇ ਤੁਰ ਪਓ। ਤੁਰੇ ਜਾਂਦਿਆਂ ਨੂੰ ਜਿੱਥੇ ਸੂਰਜ ਡੁੱਬ ਜਾਏ ਉੱਥੇ ਨਵਾਂ ਪਿੰਡ ਵਸਾ ਲੈਣਾ। ਉਥੋਂ ਤੁਹਾਨੂੰ ਕੋਈ ਨਹੀਂ ਉਜਾੜ ਸਕੇਗਾ।' ਸਿੱਧੂਆਂ ਦਾ ਕਾਫ਼ਲਾ ਤਿੰਨ ਚਾਰ ਮੀਲ ਗਿਆ ਤਾਂ ਸੂਰਜ ਡੁੱਬ ਗਿਆ। ਕਾਲੇ ਦੇ ਕਾਫ਼ਲੇ ਨੇ ਇੱਥੇ ਹੀ ਡੇਰਾ ਲਾ ਲਿਆ। ਭੁੱਲਰਾਂ ਨੇ ਭੋਖੜੀ ਦੇ ਇਕ ਪ੍ਰਸਿੱਧ ਸੂਰਮੇ ਜੈਦਪਰਾਣੇ ਨਾਲ ਮਿਲ ਕੇ ਸਿੱਧੂਆਂ ਨੂੰ ਨਵੀਂ ਥਾਂ ਤੋਂ ਵੀ ਖਦੇੜਨਾ ਚਾਹਿਆ ਤਾਂ ਕਾਲਾ ਇਕ ਵਾਰ ਫੇਰ, ਆਪਣੇ ਸਵਰਗਵਾਸੀ ਭਰਾ ਰੂਪ ਚੰਦ ਦੇ ਪੁੱਤਰ ਸੰਦਲੀ ਤੇ ਫੂਲ ਨੂੰ ਨਾਲ ਲੈ ਕੇ ਛੇਵੀਂ ਪਾਤਸ਼ਾਹੀ ਦੇ ਚਰਨਾਂ ਵਿੱਚ ਹਾਜ਼ਰ ਹੋਇਆ। ਉਸ ਨੇ ਆਪਣੇ ਭਤੀਜਿਆਂ ਨੂੰ ਸਿਖਾ ਦਿੱਤਾ ਕਿ ਗੁਰੂ ਜੀ ਦੀ ਹਾਜ਼ਰੀ ਵਿੱਚ ਬੈਠ ਕੇ ਤੁਸੀਂ ਆਪਣੇ ਢਿੱਡ ਉੱਤੇ ਹੱਥ ਫੇਰਦੇ ਜਾਂ ਵਜਾਉਂਦੇ ਰਹਿਣਾ। ਬੱਚਿਆਂ ਨੇ ਇਸੇ ਤਰ੍ਹਾਂ ਕੀਤਾ ਤਾਂ ਗੁਰੂ ਜੀ ਨੇ ਪੁੱਛਿਆ, 'ਭਾਈ ਕਾਲਾ, ਬੱਚੇ ਢਿੱਡ ਕਿਉਂ ਵਜਾਉਂਦੇ ਹਨ?' ਕਾਲੇ ਨੇ ਹੱਥ ਜੋੜ ਕੇ ਆਖਿਆ, 'ਮਹਾਰਾਜ, ਭੁੱਖੇ ਹਨ, ਰੋਟੀ ਮੰਗਦੇ ਹਨ।' ਗੁਰੂ ਜੀ ਨੂੰ ਛੋਟੇ ਬੱਚੇ ਫੂਲ ਉੱਤੇ ਬਹੁਤ ਤਰਸ ਆਇਆ ਅਤੇ ਮਿਹਰ ਦੀ ਨਜ਼ਰ ਨਾਲ ਤੱਕਦੇ ਹੋਏ ਕਹਿਣ ਲੱਗੇ, 'ਫੂਲ ਫੁੱਲ ਵਾਂਗ ਮਹਿਕੇਗਾ। ਆਪਣੀ ਭੁੱਖ ਤਾਂ ਕੀ ਇਹ ਹਜ਼ਾਰਾਂ ਦੀ ਭੁੱਖ ਮਿਟਾਏਗਾ। ਇਸ ਦੀ ਆਲ-ਔਲਾਦ ਦੇ ਘੋੜੇ ਸਤਲੁਜ ਤੇ ਜਮਨਾ ਨਦੀ ਦਾ ਪਾਣੀ ਪੀਣਗੇ।'

ਇਸ ਪਿੱਛੋਂ ਭੁੱਲਰਾਂ ਨਾਲ ਹੋਈ ਝੜਪ ਵਿੱਚ ਗੁਰੂ ਜੀ ਦੀ ਫ਼ੌਜ ਨੇ ਵੀ ਕਾਲੇ ਦੀ ਮਦਦ ਕੀਤੀ। ਭੁੱਲਰਾਂ ਦਾ

ਹਮਾਇਤੀ ਜੈਦਪਰਾਣਾ ਕਾਲੇ ਦੇ ਹੱਥੋਂ ਮਾਰਿਆ ਗਿਆ। ਭੁੱਲਰ ਨੱਸ ਗਏ। ਕਾਲੇ ਨੇ ਉਸ ਥਾਂ ਆਪਣੇ ਬਜ਼ੁਰਗ ਮਹਿਰਾਜ ਦੇ ਨਾਂ ਉੱਤੇ ਪਿੰਡ ਬੰਨ੍ਹ ਲਿਆ। ਕਾਲੇ ਦਾ ਵਸਾਇਆ ਪਿੰਡ ਮਹਿਰਾਜ ਅੱਜ ਵੀ ਜ਼ਿਲ੍ਹਾ ਬਠਿੰਡਾ ਦਾ ਸਭ ਤੋਂ ਵੱਡਾ ਪਿੰਡ ਹੈ। ਇਸ ਦੀ ਲਗਪਗ ਸਾਰੀ ਆਬਾਦੀ ਸਿੱਧੂ-ਬਰਾੜਾਂ ਦੀ ਹੈ। ਪਿੰਡ ਦੇ ਬਾਨੀ ਬਾਬਾ ਕਾਲੇ ਦੀ ਸਮਾਧ ਪਿੰਡ ਵਿੱਚ ਬਣੀ ਹੋਈ ਹੈ।

ਫੂਲ ਜਦੋਂ ਜਵਾਨ ਹੋਇਆ ਤਾਂ ਛੇਵੇਂ ਪਾਤਸ਼ਾਹ ਦੇ ਆਸ਼ੀਰਵਾਦ ਨਾਲ ਦਿਨ-ਪ੍ਰਤੀ-ਦਿਨ ਕੌੜੀ ਵੇਲ ਵਾਂਗ ਵਧਣ ਲੱਗਾ। ਉਸ ਨੇ ਮਹਿਰਾਜ ਤੋਂ ਛੇ ਕਿਲੋਮੀਟਰ ਦੇ ਫਾਸਲੇ 'ਤੇ ਆਪਣੇ ਨਾਂ ਦਾ ਪਿੰਡ (ਫੂਲ) ਵਸਾਇਆ ਤੇ ਫੇਰ ਪਰਿਵਾਰ ਸਮੇਤ ਉੱਥੇ ਹੀ ਰਹਿਣ ਲੱਗ ਪਿਆ। ਫੂਲ ਦੇ ਛੇ ਪੁੱਤਰ ਹੋਏ : ਤਿਲੋਕਾ, ਰਾਮਾ, ਰੱਘੂ, ਚੰਨੂ, ਝੰਡੂ ਅਤੇ ਤਖਤ ਮੱਲ। ਫੂਲ ਦੇ ਪੁੱਤਰਾਂ ਭਾਈ ਤਿਲੋਕ ਸਿੰਘ ਅਤੇ ਭਾਈ ਰਾਮ ਸਿੰਘ ਨੇ ਨਾਭਾ, ਜੀਂਦ ਅਤੇ ਪਟਿਆਲਾ ਰਿਆਸਤਾਂ ਦੀ ਨੀਂਹ ਰੱਖੀ। ਭਾਈ ਰਾਮ ਸਿੰਘ ਨੇ ਆਪਣੇ ਨਾਂ ਦਾ ਪਿੰਡ ਰਾਮਪੁਰਾ (ਫੂਲ) ਵੀ ਵਸਾਇਆ। ਜਿਹੜਾ ਫੂਲ ਕਦੀ ਚਾਰ ਸਾਲ ਦੀ ਉਮਰ ਵਿੱਚ ਛੇਵੇਂ ਪਾਤਸ਼ਾਹ ਦੇ ਹਜ਼ੂਰ ਬੈਠਾ ਭੁੱਖ ਦੇ ਕਾਰਨ ਨੰਗਾ ਢਿੱਡ ਵਜਾ ਰਿਹਾ ਸੀ, ਉਸ ਨੂੰ ਗੁਰੂ ਮਹਾਰਾਜ ਦੀ ਰਹਿਮਤ ਸਦਕਾ ਤਿੰਨ ਰਾਜ-ਘਰਾਣਿਆਂ ਦਾ ਵਡੇਰਾ ਹੋਣ ਦਾ ਮਾਣ ਪ੍ਰਾਪਤ ਹੋਇਆ। ਉਸ ਦੇ ਖਾਨਦਾਨ ਦੇ ਲੋਕ ਰੰਕਾਂ ਤੋਂ ਰਾਜੇ ਬਣ ਗਏ।

ਇਸ ਤਰ੍ਹਾਂ ਭਾਈ ਤਿਲੋਕੇ ਅਤੇ ਭਾਈ ਰਾਮੇ ਦੇ ਪਰਿਵਾਰ ਨੂੰ ਛੇਵੀਂ ਪਾਤਸ਼ਾਹੀ ਦੇ ਵੇਲੇ ਤੋਂ ਹੀ ਗੁਰੂ ਘਰ ਦੀਆਂ ਬਖਸ਼ਿਸ਼ਾਂ ਅਤੇ ਵਰ ਪ੍ਰਾਪਤ ਸਨ। ਭਾਈ ਤਿਲੋਕਾ ਬਾਬਾ ਫੂਲ ਦਾ ਸਭ ਤੋਂ ਵੱਡਾ ਪੁੱਤਰ ਸੀ ਅਤੇ ਦੂਜਾ ਪੁੱਤਰ ਭਾਈ ਰਾਮਾ 1639 ਈ. ਵਿੱਚ ਪੈਦਾ ਹੋਇਆ ਸੀ। ਤਲਵੰਡੀ ਸਾਬੋ ਵਿਖੇ ਅੰਮ੍ਰਿਤ ਛਕਣ ਉਪਰੰਤ ਦੋਹਾਂ ਭਰਾਵਾਂ ਦੇ ਨਾਂ ਭਾਈ ਤਿਲੋਕ ਸਿੰਘ ਅਤੇ ਭਾਈ ਰਾਮ ਸਿੰਘ ਹੋ ਗਏ। ਭਾਈ ਤਿਲੋਕ ਸਿੰਘ ਦਾ ਦਿਹਾਂਤ 1710 ਈ. ਵਿੱਚ ਅਤੇ ਭਾਈ ਰਾਮ ਸਿੰਘ ਦਾ 1714 ਈ. ਵਿੱਚ ਹੋਇਆ। ਦੋਵੇਂ ਭਰਾ ਗੁਰੂ ਗੋਬਿੰਦ ਸਿੰਘ ਜੀ ਤੋਂ 27, 28 ਸਾਲ ਵੱਡੇ ਸਨ ਅਤੇ ਉਹ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਵੀ ਕੁਝ ਸਾਲ ਜਿਊਂਦੇ ਰਹੇ।

ਭਾਈ ਤਿਲੋਕੇ ਅਤੇ ਭਾਈ ਰਾਮੇ ਦੇ ਨਾਂ ਦੋ ਭਾਦੋਂ 1753 ਬਿ. (2 ਅਗਸਤ 1696 ਈ.) ਨੂੰ ਲਿਖਿਆ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਹੁਕਮਨਾਮਾ ਮਿਲਦਾ ਹੈ। ਇਸ ਛੋਟੇ ਜਿਹੇ ਹੁਕਮਨਾਮੇ ਵਿੱਚ ਗੁਰੂ ਜੀ ਨੇ ਦੋਹਾਂ ਭਰਾਵਾਂ ਨੂੰ ਆਪਣੇ ਨਾਲ ਘੋੜ-ਸਵਾਰ ਲੈ ਕੇ ਛੇਤੀ ਅਨੰਦਪੁਰ ਆਉਣ ਦੀ ਛੇ ਵਾਰ ਤਾਕੀਦ ਕੀਤੀ ਹੈ ਅਤੇ ਭਾਈ ਤਿਲੋਕ ਸਿੰਘ ਦੇ ਘਰ ਨੂੰ 'ਤੇਰਾ ਘਰੁ ਮੇਰਾ ਹੈ' ਫ਼ਰਮਾ ਕੇ ਨਿਵਾਜਿਆ।

(ਹੁਕਮਨਾਮੇ, ਡਾ. ਗੰਡਾ ਸਿੰਘ, ਹੁਕਨਾਮਾ ਨੰ: 43)

ਇਸ ਹੁਕਮਨਾਮੇ ਤੋਂ ਪਤਾ ਲੱਗਦਾ ਹੈ ਕਿ ਗੁਰੂ ਘਰ ਨਾਲ ਇਸ ਖਾਨਦਾਨ ਦੇ ਕਿੰਨੇ ਨੇੜੇ ਦੇ ਸਬੰਧ ਸਨ ਅਤੇ ਇਸ ਪਰਿਵਾਰ ਦੇ ਸਿੱਖ ਅਕਸਰ ਹੀ ਗੁਰੂ-ਜੰਗਾਂ ਵਿੱਚ ਭਾਗ ਲੈਂਦੇ ਸਨ। ਮੁਕਤਸਰ ਦੀ ਜੰਗ ਵਿੱਚ ਜਾਂ ਬੰਦਾ ਸਿੰਘ ਬਹਾਦਰ ਦੀਆਂ ਜੰਗਾਂ ਵਿੱਚ ਜੇ ਭਾਈ ਤਿਲੋਕ ਸਿੰਘ ਅਤੇ ਰਾਮ ਸਿੰਘ ਆਪ ਸ਼ਾਮਿਲ ਨਹੀਂ ਹੋਏ ਤਾਂ ਇਨ੍ਹਾਂ ਜੰਗਾਂ ਵਿੱਚ ਉਨ੍ਹਾਂ ਨੇ ਆਪਣੇ ਬੰਦੇ ਜ਼ਰੂਰ ਭੇਜੇ।

ਕੁਝ ਪੁਸਤਕਾਂ ਵਿੱਚ ਇਹ ਵੀ ਦਰਜ ਹੈ ਕਿ ਜਦੋਂ ਚਮਕੌਰ ਦੀ ਜੰਗ ਹੋ ਰਹੀ ਸੀ ਤਾਂ ਭਾਈ ਤਿਲੋਕਾ ਅਤੇ ਭਾਈ ਰਾਮਾ ਸਰਹਿੰਦ ਖ਼ਜ਼ਾਨੇ ਵਿੱਚ ਮਾਮਲਾ ਜਮ੍ਹਾ ਕਰਵਾਉਣ ਆਏ ਹੋਏ ਸਨ। ਜਦੋਂ ਉਨ੍ਹਾਂ ਨੂੰ ਚਮਕੌਰ ਵਿੱਚ ਬਹੁਤ ਸਾਰੇ ਸਿੰਘਾਂ ਅਤੇ ਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਪਾਗਲਾਂ ਦਾ ਰੂਪ ਧਾਰ ਕੇ ਚਮਕੌਰ ਵਿਖੇ ਵੱਡੇ ਸਾਹਿਬਜ਼ਾਦਿਆਂ ਦਾ ਸਸਕਾਰ ਕੀਤਾ। 'ਸਾਖੀ ਪੋਥੀ' ਦੇ ਸ਼ਬਦ ਹਨ 'ਰਾਮਾ ਸਿੰਘ ਤਿਲੋਕਾ ਸਿੰਘ ਨੇ ਸਾਹਿਬਜ਼ਾਦਿਆਂ ਕਾ ਭੀ ਸਸਕਾਰ ਕੀਤਾ ਸੀ। ਆਪਣਾ ਜਾਨ ਕੇ ਸਰੀਰ ਕਮਲਾ ਕਰ ਲਿਆ ਸੀ।' (ਸਾਖੀ 103ਵੀਂ)

ਗੁਰੂ ਗੋਬਿੰਦ ਸਿੰਘ 1706 ਈ. ਵਿੱਚ ਜਦੋਂ ਤਲਵੰਡੀ ਸਾਬੋ ਪਹੁੰਚੇ ਤਾਂ ਉਸ ਸਮੇਂ ਭਾਈ ਤਿਲੋਕ ਸਿੰਘ ਅਤੇ ਰਾਮ ਸਿੰਘ ਦੀ ਉਮਰ ਸੱਤਰਾਂ ਨੂੰ ਢੁੱਕਣ ਵਾਲੀ ਸੀ ਪਰ ਉਨ੍ਹਾਂ ਦੀ ਸੇਵਾ-ਭਾਵਨਾ ਵਿੱਚ ਕੋਈ ਢਿੱਲ ਨਹੀਂ ਸੀ ਆਈ। ਉਹ ਗੁਰੂ ਕੇ ਲੰਗਰ ਲਈ ਅੰਨ-ਦਾਣਾ ਗੱਡਿਆਂ ਵਿੱਚ ਲੱਦ ਕੇ ਤਲਵੰਡੀ ਸਾਬੋ ਪਹੁੰਚ ਗਏ। ਇਸ ਬਾਰੇ 'ਗੁਰੂ ਕੀਆਂ ਸਾਖੀਆਂ' ਦੀ ਸੂਚਨਾ ਇਸ ਤਰ੍ਹਾਂ ਹੈ : 'ਏਕ ਦਿਹੁੰ ਫੂਲ ਨਗਰੀ ਸੇ ਰਾਮ ਸਿੰਘ ਤੇ ਤਰਲੋਕ ਸਿੰਘ ਦੋਇ ਭਾਈ ਰਸਦ ਸੇ ਭਰਾ ਹੂਆ ਗੱਡਾ ਲੈ ਕੇ ਸਾਬੋ ਕੀ ਤਲਵੰਡੀ ਗੁਰੂ ਦਰਬਾਰ ਮੇਂ ਆਇ ਹਾਜ਼ਰ ਹੂਏ। ਗੁਰੂ ਜੀ ਇਨ੍ਹੇ ਦੇਖ ਮੁਸਕਰਾਏ। ਬਚਨ ਹੋਆ, ਭਾਈ ਸਿੱਖੋ, ਰਸਦ ਘਰ ਸੇ ਲੈ ਕੇ ਆਏ ਜਾਂ ਬਾਹਰ ਸੇ ਸੰਗਤ ਕੀ ਇਕੱਤਰ ਕੀ ਹੋਈ, ਬਤਾਈਏ। ਰਾਮ ਸਿੰਘ ਹਾਥ ਬਾਂਧ ਬੋਲਾ—ਤੁਹਾਡੀ ਬਖਸ਼ੀ ਅਪਨੀ ਕਿਰਤ ਕਮਾਈ ਸੇ ਜੋ ਦਸਵੰਧ ਨਿਕਲਾ, ਉਹ ਲੈ ਕੇ ਹਾਜ਼ਰ ਹੋਏ ਹਾਂ।' (ਸਾਖੀ 101ਵੀਂ)

ਗੁਰੂ ਜੀ ਦੋਹਾਂ ਭਰਾਵਾਂ ਦੀ ਸੇਵਾ ਉੱਤੇ ਬਹੁਤ ਖ਼ੁਸ਼ ਹੋਏ ਅਤੇ ਗੁਰੂ ਘਰ ਤੋਂ ਕੁਝ ਮੰਗਣ ਲਈ ਆਖਿਆ। ਦੋਵੇਂ ਭਰਾ

ਪਹਿਲਾਂ ਤਾਂ ਇਹੀ ਕਹਿੰਦੇ ਰਹੇ 'ਆਪ ਕਾ ਦੀਆ ਸਭੋ ਕੁਝ ਹੈ, ਕਿਸੀ ਵਸਤੂ ਕੀ ਕਾਈ ਘਾਟ ਨਹੀਂ।' ਪਰ ਜਦੋਂ ਗੁਰੂ ਜੀ ਨੇ ਤੀਜਾ ਬਚਨ ਕੀਤਾ ਤਾਂ ਬੇਨਤੀ ਕੀਤੀ, 'ਇਹ ਧਰਤੀ ਜਿਸ ਮੇਂ ਹਮ ਬਸ ਰਹੇ ਹੈਂ, ਇਸ ਤੇ ਅਜੇ ਸਾਡਾ ਪੂਰਾ ਅਹਿਦ ਨਹੀਂ ਬੈਠਾ, ਜੇ ਤੁੱਠੇ ਹੋ ਤਾਂ ਏਸ ਭੂਮੀ ਤੇ ਸਾਡਾ ਪੂਰਾ ਅਹਿਦ ਜਮਾ ਦੇਈਏ। ਇਤਨਾ ਬਚਣ ਸੁਣ ਕੇ ਏਕ ਘੜੀ ਸਤਿਗੁਰਾਂ ਚੁੱਪ ਸਾਧ ਲਈ, ਬਾਅਦ ਮੇਂ ਕਹਾ, ਭਾਈ ਸਿਖੋ, ਗੁਰੂ ਨਾਨਕ ਜੀ ਕੇ ਘਰ ਮੇਂ ਸੇ ਕਿਸੀ ਕਿਸਮ ਕੀ ਤ੍ਰੋਟ ਨਹੀਂ। ਤੁਸਾਂ ਕੀ ਬੰਸ ਕੇ ਘੋੜੇ ਗੰਗਾ ਜਮਨਾ ਸੇ ਪਾਨੀ ਪੀਏਂਗੇ, ਪਹਾੜਾਂ ਤੀਕ ਤੁਸਾਂ ਕੀ ਬੰਸ ਕਾ ਬੋਲਬਾਲਾ ਹੋਏਗਾ। ਭਾਈ ਰਾਮ ਸਿੰਘ ਤਿਰਲੋਕ ਸਿੰਘ ਸਾਤ ਦਿਹੁੰ ਸਾਬੋ ਕੀ ਤਲਵੰਡੀ ਗੁਰ ਚਰਨਾਂ ਮੇਂ ਰਹਿ ਕੇ ਵਿਦਾਇਗੀ ਮਾਂਗੀ। ਵਿਦਿਆ ਹੋਇ ਦੋਇ ਭਾਈ ਫੂਲ ਨਗਰੀ ਮੇਂ ਆਇ ਗਏ।' (ਸਾਖੀ 101ਵੀਂ)

'ਸਾਖੀ ਪੋਥੀ' ਵੀ ਇਸ ਗੱਲ ਦੀ ਪੁਸ਼ਟੀ ਕਰਦੀ ਹੈ। ਸਾਖੀ 103 ਵਿੱਚ ਇਹ ਬਿਆਨ ਅੰਕਿਤ ਹੈ :

'ਇਕ ਬੇਰ ਗੁਰੂ ਜੀ ਨੂੰ ਰਾਮਾ ਸਿੰਘ ਤਿਲੋਕਾ ਸਿੰਘ ਰਸਤ ਲੈ ਕੇ ਗਏ ਗੱਡਿਆਂ ਉੱਤੇ, ਫੂਲ ਤੇ ਦਮਦਮੇ ਗੁਰੂ ਜੀ ਨੂੰ ਮੱਥਾ ਟੇਕਣ।'...

ਗੁਰੂ ਜੀ ਕਹਿੰਦੇ : 'ਕੁਹ ਮਾਂਗੋ, ਜੋ ਇਛਿਆ ਹੈ, ਗੁਰੂ ਪੂਰੀ ਕਰੇਗਾ।'

'ਚਕਰ ਬਸਦੇ ਫਿਰਦੇ ਸਨ ਅੱਗੇ, ਗੁਰੂ ਪਾਤਸ਼ਾਹ ਜੀ, ਜਦੋਂ ਦੇ ਐਤ ਭੂਮ ਆਏ ਹਾਂ, ਤਦੋਂ ਕਾ ਐਤ ਭੂਮ ਹਛੂੰ ਪੈਰੁ ਨਾਹੀ ਗਡਿਆ।'

ਗੁਰੂ ਜੀ ਕਹਿੰਦੇ, 'ਰਾਮਾ ਸਿੰਘ, ਤਿਲੋਕਾ ਸਿੰਘ, ਤੁਮਾਰਾ ਪੈਰ ਬਹੁਤਾ ਚੰਗਾ ਟਿਕ ਜਾਏਗਾ। ਤੁਮਾਰਾ ਹੀ ਰਾਜ, ਕੁਰਸੀ ਬਕੁਰਸੀ ਰਹੇਗਾ। ਦਿੱਲੀ ਲਾਹੌਰ ਕੇ ਬੀਚ।' ਸਾਰੀ ਸੰਗਤਿ ਉਤੇ ਖੁਸੀ ਹੋਈ।.... ਰਾਮਾ ਸਿੰਘ ਤਿਲੋਕਾ ਸਿੰਘ ਨੂੰ ਪੱਗਾਂ ਪੈਨਾਈਆਂ। ਗੁਰੂ ਜੀ ਕਹਿੰਦੇ, 'ਤੁਮਾਰਾ ਰਾਜ ਪਹਾੜਿ ਅਟਕ ਤੀਕੁ ਹੋਵੈਗਾ।'

'ਘਰਾਂ ਨੂੰ ਮੁੜੇ। ਸਤਿ ਦਿਨ ਗੁਰੂ ਜੀ ਕਾ ਦੀਦਾਰੁ ਕਰਦੇ ਰਹੇ।'

ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ ਤੋਂ ਦੱਖਣ ਨੂੰ ਜਾਣ ਦੀ ਤਿਆਰੀ ਕੀਤੀ ਤਾਂ ਬਹੁਤ ਸਾਰੀਆਂ ਸੰਗਤਾਂ ਗੁਰੂ ਜੀ ਨੂੰ ਵਿਦਿਆ ਕਰਨ ਆਈਆਂ। ਪਿੰਡ ਫੂਲ ਤੋਂ ਭਾਈ ਤਿਲੋਕ ਸਿੰਘ ਤੇ ਰਾਮ ਸਿੰਘ ਵੀ ਆਏ। ਗੁਰੂ ਜੀ ਨੇ ਵਿਦਾ ਹੋਣ ਤੋਂ ਪਹਿਲਾਂ ਕਈ ਸਿੰਘਾਂ ਨੂੰ ਸਿਰੋਪੇ ਬਖਸ਼ਿਸ਼ ਕੀਤੇ ਅਤੇ ਕਈਆਂ ਨੂੰ ਨਾਲ ਚੱਲਣ ਲਈ ਆਖਿਆ। 'ਸਾਖੀ ਪੋਥੀ' ਅਨੁਸਾਰ ਗੁਰੂ ਜੀ ਨੇ 'ਰਾਮੇ ਸਿੰਘ ਨੂੰ ਤਲੋਕੇ ਸਿੰਘ ਨੂੰ ਖੁਸੀ ਕੀਤੀ, ਸਿਰੇਪਾਉ ਦੀਏ।' 'ਗੁਰੂ ਕੀਆਂ ਸਾਖੀਆਂ' ਅਨੁਸਾਰ 'ਸਤਿਗੁਰਾਂ ਸਾਬੋ ਕੀ ਤਲਵੰਡੀ ਸੇ ਕੁਝ ਫਾਸਲੇ 'ਤੇ ਜਾਇ, ਭਾਈ ਰਾਮ ਸਿੰਘ, ਤ੍ਰਿਲੋਕ ਸਿੰਘ ਆਦਿ ਸਿੱਖਾਂ ਕੋ ਵਿਦਾਇਗੀ ਦਈ।' (ਸਾਖੀ 104ਵੀਂ)

ਇਸ ਤਰ੍ਹਾਂ ਗੁਰੂ ਦੇ ਸੇਵਕਾਂ ਦੀ ਅਖੀਰ ਤੱਕ ਗੁਰੂ ਘਰ ਨਾਲ ਪ੍ਰੀਤ ਨਿਭ ਗਈ ਅਤੇ ਉਨ੍ਹਾਂ ਦੀ ਸੰਤਾਨ ਦਿਨ-ਪ੍ਰਤੀ ਦਿਨ ਦੂਣ-ਸੁਆਈ ਹੁੰਦੀ ਰਹੀ। ਭਾਈ ਤਿਲੋਕ ਸਿੰਘ ਅਤੇ ਭਾਈ ਰਾਮ ਸਿੰਘ ਦੀ ਸੰਤਾਨ ਨੇ ਘੱਟੋ-ਘੱਟ ਦਸ-ਦਸ ਪੀੜ੍ਹੀਆਂ ਰਾਜ ਕੀਤਾ ਅਤੇ ਇਹ ਰਾਜ-ਘਰਾਣੇ ਅੱਜ ਵੀ ਚੜ੍ਹਦੀ ਕਲਾ ਵਿੱਚ ਹਨ। ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਇਹ ਸਭ ਗੁਰੂ ਦੀ ਬਖਸ਼ਿਸ਼ ਹੈ।

• • •

# 60

# ਤਲਵੰਡੀ ਸਾਬੋ ਵਿਚ ਗਹਿਰ ਗੰਭੀਰ ਗੋਸ਼ਟੀਆਂ

## ਧਰਤੀ ਕਾਹਦੇ ਆਸਰੇ ਖੜ੍ਹੀ ਹੈ ?

ਤਲਵੰਡੀ ਸਾਬੋ ਵਿੱਚ ਆਪਣੇ ਨਿਵਾਸ ਸਮੇਂ ਗੁਰੂ ਗੋਬਿੰਦ ਸਿੰਘ ਜੀ ਅਕਸਰ ਆਲੇ-ਦੁਆਲੇ ਦੇ ਇਲਾਕੇ ਵਿੱਚ ਜਾਇਆ ਕਰਦੇ ਸਨ। ਕਦੀ ਸੈਰ-ਸ਼ਿਕਾਰ ਲਈ, ਕਦੀ ਧਰਮ-ਪ੍ਰਚਾਰ ਲਈ ਅਤੇ ਕਦੀ ਕਿਸੇ ਗੁਰਸਿੱਖ ਦੇ ਇਸਰਾਰ ਉੱਤੇ ਉਸ ਦੇ ਗ੍ਰਹਿ ਵਿਖੇ ਚਰਨ ਪਾਉਣ ਲਈ। ਪਰ ਜਦੋਂ ਗੁਰੂ ਜੀ ਤਲਵੰਡੀ ਸਾਬੋ ਆਪਣੇ ਡੇਰੇ 'ਤੇ ਹੀ ਹੁੰਦੇ ਸਨ ਤਾਂ ਦਮਦਮਾ ਸਾਹਿਬ ਵਾਲੇ ਅਸਥਾਨ 'ਤੇ ਸੁਬ੍ਹਾ ਸ਼ਾਮ ਦੀਵਾਨ ਸਜਦੇ ਸਨ। ਕਥਾ, ਪਾਠ ਅਤੇ ਕੀਰਤਨ ਹੁੰਦਾ ਸੀ। ਗੁਰੂ ਜੀ ਗੁਰਸਿੱਖਾਂ ਨਾਲ ਬਚਨ ਬਿਲਾਸ ਕਰਿਆ ਕਰਦੇ ਸਨ। ਇਕ ਦਿਨ ਦੀਵਾਨ ਦੀ ਸਮਾਪਤੀ ਪਿੱਛੋਂ ਕੁਝ ਸਿੰਘ ਗੁਰੂ ਜੀ ਕੋਲ ਬੈਠੇ ਸਨ। ਗੱਲਾਂ ਗੱਲਾਂ ਵਿੱਚ ਗੁਰੂ ਜੀ ਨੇ ਪੁੱਛਿਆ, 'ਭਾਈ ਸਿੱਖੋ, ਇਸ ਧਰਤੀ ਨੂੰ ਕੌਣ ਉਠਾਈ ਖੜ੍ਹਾ ਹੈ?' ਸਿੱਖਾਂ ਨੇ ਆਪਣੀ ਅਗਿਆਨਤਾ ਦਾ ਇਜ਼ਹਾਰ ਕੀਤਾ ਤਾਂ ਗੁਰੂ ਜੀ ਨੇ ਕਿਹਾ 'ਨਾ ਭਾਈ, ਜੋ ਕੁਝ ਤੁਸੀਂ ਸੁਣਿਆ ਹੈ, ਉਹੀ ਦੱਸੋ।' ਤਾਂ ਸਿੱਖਾਂ ਨੇ ਉੱਤਰ ਦਿੱਤਾ, 'ਜੀ, ਕੋਈ ਕਹਿੰਦਾ ਹੈ, ਧਰਤੀ ਨੂੰ ਬਲਦ ਉਠਾਈ ਖੜ੍ਹਾ ਹੈ ਅਤੇ ਕਈ ਹੋਰ ਕਹਿੰਦੇ ਹਨ ਕਿ ਧਰਤੀ ਸ਼ੇਸ਼ਨਾਗ ਦੇ ਫਨ ਉੱਤੇ ਖੜ੍ਹੀ ਹੈ।'

ਗੁਰੂ ਜੀ ਬੋਲੇ, 'ਠੀਕ ਹੈ ਭਾਈ, ਦੋਵੇਂ ਪਰਵਾਨ। ਪਰ ਬਲਦ ਅਤੇ ਸ਼ੇਸ਼ਨਾਗ ਦਾ ਆਧਾਰ ਕੀ ਹੈ? ਉਹ ਕਿਸ ਦੇ ਸਹਾਰੇ ਖੜ੍ਹੇ ਹਨ?'

ਸਿੱਖਾਂ ਨੂੰ ਇਸ ਪ੍ਰਸ਼ਨ ਦਾ ਕੋਈ ਉੱਤਰ ਨਾ ਅਹੁੜਿਆ ਤਾਂ ਸ੍ਰੀ ਦਸਮੇਸ਼ ਜੀ ਨੇ ਫ਼ਰਮਾਇਆ, 'ਓਹੁ ਸੱਚ ਕੇ ਆਸਰੇ ਖੜ੍ਹੇ ਹੈਂ। ਜਿਤਨੇ ਖੰਡ, ਬ੍ਰਹਿਮੰਡ ਹੈਂ, ਸਮੁੰਦ੍ਰ, ਧਰਤੀ, ਚੰਦਰਮਾ ਅਰੁ ਸੂਰਜ ਸਭ ਸੱਚ ਕੇ ਆਸਰੇ ਖੜ੍ਹੇ ਹਹਿਂ। ਅਰ ਜੋ ਕੂੜ ਚਲਤਾ ਜਾਤਾ ਹੈ ਸੋ ਭੀ ਸੱਚ ਕੇ ਸਾਥ ਮਿਲਿਆ ਚਲਿਆ ਜਾਤਾ ਹੈ। ਸੁਧਾ ਕੂੜ ਚਲਿਆ ਨਾਹੀ ਪਾਵਤਾ। ਜੈਸੇ ਸੁਧਾ ਲੋਹਾ ਨਾਹੀ ਤਰਤਾ, ਪਰ ਨਾਉ ਸਾਥ ਮਿਲਿਆ ਲੋਹਾ ਭੀ ਤਰਤਾ ਫਿਰਤਾ ਹੈ, ਤੈਸੇ ਕੂੜ ਭੀ ਸਚ ਸਾਥ ਮਿਲਿਆ ਚਲਿਆ ਜਾਤਾ ਹੈ।' —ਸਾਖੀ ਪੋਥੀ, ਸਾਖੀ 99ਵੀਂ

ਭਾਈ ਸੰਤੋਖ ਸਿੰਘ ਗੁਰੂ ਜੀ ਦੇ ਉੱਤਰ ਨੂੰ ਹੋਰ ਵਿਸਥਾਰ ਦਿੰਦੇ ਹੋਏ 'ਸੂਰਜ ਪ੍ਰਕਾਸ਼' ਵਿੱਚ ਲਿਖਦੇ ਹਨ—

ਸ਼੍ਰੀ ਮੁਖ ਤੇ ਸਭਿ ਬਿਖੈ ਉਚਾਰਾ।
ਇਹ ਜੋ ਦੇਖਹੁ ਸਕਲ ਪਸਾਰਾ।
ਸਾਚ ਆਸਰੇ ਸਭਿ ਥਿਰ ਭਯੋ।
ਸਾਚ ਬਿਨਾ ਅਵਲੰਬ ਨ ਬਿਯੋ।
ਸਾਚ ਆਸਰੇ ਸੂਰਜ ਤਪੈ।
ਸਾਚ ਆਸਰੇ ਨਿਸਪਤਿ ਦਿਪੈ।
ਸਾਚ ਆਸਰੇ ਸਿੰਧੁ ਗੰਭੀਰ।
ਸਾਚ ਆਸਰੇ ਧਰਤੀ ਧੀਰ।
ਸਾਚ ਆਸਰੇ ਬਾਯੁ ਬਹੰਤਾ।
ਸਾਚ ਆਸਰੇ ਅਗਨਿ ਤਪੰਤਾ।
ਸਾਚ ਆਸਰੇ ਕੂੜ ਦਿਖੰਤਾ।
ਸਾਚ ਬਿਨਾ ਕੂੜ ਨ ਨਿਬਹੰਤਾ।...

ਯਾਂਤੇ ਨਿਸਚੈ ਇਹੈ ਕਰੀਜੈ।
ਸਾਚ ਆਸਰੇ ਸਕਲ ਜਨੀਜੈ। —ਐਨ : 1, ਅੰਸੂ : 30

(ਅਵਲੰਬ ਨ ਬਿਯੋ : ਦੂਜਾ ਆਸਰਾ ਨਹੀਂ ਹੈ, ਨਿਸਪਤਿ : ਚੰਦਰਮਾ, ਸਿੰਧੁ : ਸਮੁੰਦਰ)

'ਸੂਰਜ ਪ੍ਰਕਾਸ਼' ਦੇ ਸੰਪਾਦਕ ਭਾਈ ਵੀਰ ਸਿੰਘ ਇਨ੍ਹਾਂ ਪੰਗਤੀਆਂ ਬਾਰੇ ਇਕ ਫੁੱਟ-ਨੋਟ ਵਿਚ ਲਿਖਦੇ ਹਨ— 'ਰੂਹਾਨੀ ਆਧਾਰ ਜਗਤ ਦਾ ਕਰਤਾਰ ਆਪ ਹੈ ਜੋ ਸੱਚ ਹੋ ਕੇ ਸਾਰੇ ਵਯਾਪਕ ਤੇ ਸਭ ਦਾ ਆਧਾਰ ਹੈ। ਇਸ ਕਹਿਣ ਵਿੱਚ ਇਹ ਜਣਾਯਾ ਹੈ ਕਿ ਧਰਤੀ ਸੂਰਜ ਚੰਦ ਤਾਰੇ ਕਿਸੇ ਸਰੀਰਕ ਸਥੂਲ ਮੱਛੂ ਕੱਛੂ ਆਦਿ ਦੇ ਸਿਰ ਤੇ ਨਹੀਂ ਖੜ੍ਹੇ। ਇਹ ਖ਼ਿਆਲ ਗਲਤ ਹਨ। ਇਹ ਸਤ-ਸਰੂਪ ਸਾਈਂ ਦੀ ਸੱਤਯਾ ਦੇ ਆਸਰੇ ਪੁਲਾੜ ਵਿੱਚ ਹਨ ਤੇ ਚਲ ਰਹੇ ਹਨ, ਯਥਾ-ਭੈ ਵਿਚਿ ਸੂਰਜ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥'

ਭਾਵ ਇਹ ਕਿ ਸਾਰੀ ਸ੍ਰਿਸ਼ਟੀ ਕੁਦਰਤ ਦੇ ਨਿਯਮਾਂ ਵਿੱਚ ਬੱਝੀ ਚੱਲ ਰਹੀ ਹੈ। ਕੁਦਰਤ ਦਾ ਵਿਧਾਨ ਜਾਂ ਕੁਦਰਤ ਦਾ ਸੱਚ ਪਾਤਾਲਾਂ-ਆਕਾਸ਼ਾਂ ਦੀ ਹਰ ਵਸਤੂ ਵਿੱਚ ਵਿਦਮਾਨ ਹੈ। 'ਆਸਾ ਦੀ ਵਾਰ' ਵਿੱਚ ਗੁਰੂ ਨਾਨਕ ਸਾਹਿਬ ਫ਼ਰਮਾਉਂਦੇ ਹਨ—

ਕੁਦਰਤਿ ਪਾਤਾਲੀ ਆਕਾਸੀ
ਕੁਦਰਤਿ ਸਰਬ ਆਕਾਰੁ॥

ਫੇਰ ਕਾਦਰ ਦੀ ਇਸ ਕੁਦਰਤ ਨੂੰ 'ਸੱਚੀ ਕੁਦਰਤ' ਆਖਦੇ ਹਨ—

ਸਚੀ ਤੇਰੀ ਕੁਦਰਤਿ ਸਚੇ ਪਾਤਿਸ਼ਾਹ॥

ਇਸ ਤਰ੍ਹਾਂ ਗੁਰੂ ਨਾਨਕ ਦੀ ਇਹ ਬਾਣੀ ਅਤੇ ਦਸਮ ਪਾਤਸ਼ਾਹ ਦੇ ਉਪਰੋਕਤ ਬਚਨ ਸ੍ਰਿਸ਼ਟੀ-ਰਚਨਾ ਦੀ ਇਕੋ ਜਿਹੀ ਅਧਿਆਤਮਕ ਅਤੇ ਭੌਤਿਕ ਵਿਆਖਿਆ ਕਰਦੇ ਹਨ। ਸਾਡੇ ਲਈ ਇਹ ਬੜੀ ਸੰਤੁਸ਼ਟੀ ਦੀ ਗੱਲ ਹੈ ਕਿ ਖੰਡਾਂ-ਬ੍ਰਹਿਮੰਡਾਂ ਅਤੇ ਗ੍ਰਹਿਆਂ-ਉਪ-ਗ੍ਰਹਿਆਂ ਬਾਰੇ ਗੁਰੂ ਸਾਹਿਬਾਨ ਦੀ ਇਹ ਪਹੁੰਚ ਆਧੁਨਿਕ ਵਿਗਿਆਨ ਦੇ ਐਨ ਅਨੁਰੂਪ ਹੈ। ਸੂਝ ਅਤੇ ਅਨੁਭਵ ਦੀ ਜਿਸ ਬੁਲੰਦੀ ਉੱਤੇ ਗੁਰੂ ਸਾਹਿਬਾਨ ਅੱਜ ਤੋਂ ਪੰਜ ਸੌ ਸਾਲ ਪਹਿਲਾਂ ਪਹੁੰਚ ਗਏ ਸਨ, ਉਸ ਮੁਕਾਮ ਉੱਤੇ ਵਿਸ਼ਵ ਦੇ ਸਾਇੰਸਦਾਨ ਅੱਜ ਪਹੁੰਚੇ ਹਨ।

## ਬਾਦਸ਼ਾਹਾਂ ਦੀ ਹੋਣੀ

ਗੁਰੂ ਜੀ ਆਪਣੇ ਸਿੱਖਾਂ ਨੂੰ ਸੂਝਵਾਨ ਬਣਾਉਣਾ ਚਾਹੁੰਦੇ ਸਨ। ਇਸ ਲਈ ਇਕ ਦਿਨ ਫੇਰ ਜਦੋਂ ਕੁਝ ਸੰਗਤ ਗੁਰੂ ਜੀ ਦੀ ਹਜ਼ੂਰੀ ਵਿੱਚ ਬੈਠੀ ਸੀ ਤਾਂ ਉਨ੍ਹਾਂ ਨੇ ਪੁੱਛਿਆ, 'ਭਾਈ ਸਿੰਘੋ, ਜਿਸ ਸਮੇਂ ਭਗਤ ਕਬੀਰ ਹੁੰਦਾ ਸੀ, ਉਸ ਸਮੇਂ ਦੇਸ਼ ਦਾ ਬਾਦਸ਼ਾਹ ਕੌਣ ਸੀ?' ਸਿੱਖ ਇਕ ਦੂਜੇ ਦਾ ਮੂੰਹ ਤੱਕਣ ਲੱਗੇ। ਆਖਰ ਇਕ ਜਣਾ ਬੋਲਿਆ, 'ਜੀ ਹਮਾਯੂੰ ਹੁੰਦਾ ਸੀ।' ਦੂਜਾ ਬੋਲਿਆ, 'ਨਹੀਂ ਜੀ, ਰਾਏ ਪਿਥੌਰਾ ਹੁੰਦਾ ਸੀ।' ਤੀਜੇ ਨੇ ਆਖਿਆ 'ਸਿਕੰਦਰ।' ਚੌਥੇ ਨੇ ਕਿਹਾ, 'ਰਾਜਾ ਮਦਨ ਪਾਲ', ਪੰਜਵਾਂ ਬੋਲਿਆ, 'ਨਹੀਂ ਜੀ ਜੈਨੀਅਨਿ ਰਾਜਾ।' ਫੇਰ ਇਨ੍ਹਾਂ ਨਾਵਾਂ ਉੱਤੇ ਬਹਿਸ ਛਿੜ ਪਈ। ਪਰ ਕੋਈ ਫੈਸਲਾ ਨਾ ਹੋਇਆ ਕਿ ਕਬੀਰ ਜੀ ਦੇ ਸਮੇਂ ਦੇਸ਼ ਦਾ ਬਾਦਸ਼ਾਹ ਕੌਣ ਸੀ। ਬਹਿਸ ਕੁਝ ਮੱਠੀ ਹੋਈ ਤਾਂ ਗੁਰੂ ਜੀ ਨੇ ਫ਼ਰਮਾਇਆ, 'ਭਾਈ ਬਾਦਸ਼ਾਹ ਸਾਥ ਦਸ ਲਾਖ ਘੋੜਾ ਚੜ੍ਹਦਾ ਥਾ ਤਿਸ ਕੋ ਕੋਈ ਨਾਹੀਂ ਜਾਣਦਾ ਅਰ ਕਬੀਰ ਭਗਤ ਕੋ ਸਭ ਕੋਈ ਜਾਨਤਾ ਹੈ। ਸੋ ਤਿਸ ਕੋ ਸਭ ਕੋਈ ਇਸ ਕਰਕੇ ਜਾਨਤਾ ਹੈ ਜੋ ਉਹ ਪਰਮੇਸਰ ਦਾ ਭਜਨ ਕਰਤਾ ਸਾ। ਅਰ ਸੰਤੋਂ ਕੀ ਸੇਵਾ ਕਰਤਾ ਥਾ। ਜੋ ਸੰਤੋਂ ਕੀ ਸੇਵਾ ਕਰਤੇ ਹੈਂ ਅਰ ਪਰਮੇਸਰ ਕਾ ਭਜਨ ਕਰਤੇ ਹੈਂ, ਤਿਨ ਕਾ ਨਾਮ ਜੁਗ ਜੁਗ ਮੈ ਅਬਿਨਾਸੀ ਹੈ, ਨਉਤਨ ਹੈ। ਅਰ ਸਾਚੇ ਪਾਤਿਸਾਹਿ ਪਰਮੇਸਰ ਕੇ, ਭਜਨ ਕਰਨੇ ਵਾਲੇ ਹੈਂ। ਔਰ ਦੇਸੋਂ ਕੇ ਬਾਦਸ਼ਾਹ ਕੂੜੇ ਹੈਂ।' -ਸਾਖੀ ਪੋਥੀ, ਸਾਖੀ 98ਵੀਂ

ਭਾਈ ਸੰਤੋਖ ਸਿੰਘ ਗੁਰੂ ਜੀ ਦੇ ਉੱਤਰ ਨੂੰ ਇਨ੍ਹਾਂ ਸ਼ਬਦਾਂ ਵਿੱਚ ਲਿਖਦੇ ਹਨ—

ਅਪੜ ਕੋਇ ਨ ਸਾਕਈ ਹਰ ਜਨ ਹੈਂ ਊਚੇ।
ਜਾਤਿ ਵਰਨ ਪਤਿਸਾਹੀਆਂ, ਸਭਿ ਹੀ ਰਹਿੰ ਨੀਚੇ।...
ਜਾਤਿ ਜੁਲਾਹਾ ਰੰਕ ਜੋ ਭਜਿ ਨਾਮ ਕਬੀਰੰ।
ਸਭਿ ਕੋਈ ਜਾਨੈ ਜਗਤ ਘਰ ਘਰ ਮਹਿੰ ਧੀਰੰ।

ਪਾਤਿਸ਼ਾਹ ਲਖ ਦੌਲਤਾਂ ਪਤਿਸ਼ਾਹਤ ਵਾਲਾ।
ਤਿਸ ਕੋ ਜਾਨਤਿ ਕੋ ਨਹੀਂ ਹੋਤੇ ਤਿਸ ਕਾਲਾ। —ਸੂਰਜ ਪ੍ਰਕਾਸ਼

ਗੁਰੂ ਜੀ ਦੇ ਮੁੱਖ ਤੋਂ, ਲੱਖਾਂ ਦੌਲਤਾਂ ਅਤੇ ਫ਼ੌਜਾਂ ਦੇ ਮਾਲਕ ਗੁੰਮਨਾਮ ਬਾਦਸ਼ਾਹ ਦੇ ਮੁਕਾਬਲੇ ਵਿੱਚ ਨਾਮ ਜਪਣ ਵਾਲੇ ਕਬੀਰ ਜੁਲਾਹੇ ਦੀ ਮਹਿਮਾ ਸੁਣ ਕੇ ਸਿੱਖਾਂ ਨੇ ਅਰਜ਼ ਕੀਤੀ, 'ਸੱਚੇ ਪਾਤਸ਼ਾਹੋ, ਸਾਨੂੰ ਉਸ ਅਭਾਗੇ ਬਾਦਸ਼ਾਹ ਦਾ ਨਾਂ ਤਾਂ ਦੱਸ ਦਿਓ, ਜਿਸ ਨੂੰ ਕੋਈ ਨਹੀਂ ਜਾਣਦਾ।' ਸੌ ਸਾਖੀ, ਸਾਖੀ ਪੋਥੀ ਅਤੇ ਸੂਰਜ ਪ੍ਰਕਾਸ਼ ਅਨੁਸਾਰ ਸਿੱਖਾਂ ਦੀ ਇਸ ਬੇਨਤੀ ਦਾ ਗੁਰੂ ਜੀ ਨੇ ਜੋ ਉੱਤਰ ਦਿੱਤਾ, ਉਹ ਇਸ ਪ੍ਰਕਾਰ ਹੈ—

'ਜਾਤ ਦਾ ਜੁਲਾਹਾ ਭਗਤ ਕਬੀਰ ਇਕ ਸਾਧਾਰਨ ਆਦਮੀ ਸੀ। ਪਰ ਉਹ ਸਰਬ-ਉੱਚ ਸਿਰਜਣਹਾਰ ਦਾ ਨਾਮ ਜਪਣ ਕਰ ਕੇ ਸਭ ਤੋਂ ਉੱਚਾ ਸੀ। ਸਮੇਂ ਦਾ ਬਾਦਸ਼ਾਹ ਬਹੁਤ ਸ਼ਕਤੀਸ਼ਾਲੀ ਸੀ। ਉਸ ਨੇ ਹਿੰਦੁਸਤਾਨ ਨੂੰ ਜਿੱਤਿਆ ਸੀ ਪਰ ਇਕ ਦਿਨ ਕਬੀਰ ਜੀ ਦੀ ਰੂਹਾਨੀ ਅਜ਼ਮਤ ਵੇਖੀ ਤਾਂ ਉਨ੍ਹਾਂ ਦੇ ਕਦਮਾਂ ਉੱਤੇ ਝੁਕ ਗਿਆ ਅਤੇ ਨਿਵ ਕੇ ਸਲਾਮ ਕੀਤੀ। ਇਹ ਸਾਰੀ ਬਰਕਤ ਨਾਮ ਦੀ ਹੈ। ਨਹੀਂ ਤਾਂ ਕਿੱਥੇ ਰੰਕ ਕਬੀਰ ਅਤੇ ਕਿੱਥੇ ਤਮਾਮ ਦੇਸ ਦਾ ਰਾਜਾ : ਬਾਦਸ਼ਾਹ। ਇਸ ਬਾਦਸ਼ਾਹ ਦਾ ਨਾਂ ਸਿਕੰਦਰ ਸ਼ਾਹ ਲੋਧੀ ਸੀ।'

ਗਰਜਤਿ ਜੀਤਯੋ ਜਗਤ ਕੋ ਸਗਰੋ ਹਿੰਦੁਵਾਨਾ।
ਅਜ਼ਮਤਿ ਤਾਂਹਿ ਕਬੀਰ ਕੀ ਦੇਖੀ ਇਕ ਥਾਨਾ।
ਕੀਨਿ ਬੰਦਗੀ ਨਿਕਟ ਹੁਇ ਕਰਿ ਕਦਮ ਸਲਾਮੂ।
ਕਹਾ ਜੁਲਾਹਾ ਰੰਕ ਕਿਤ ਸ਼ਾਹ ਤਮਾਮੂ।...
ਸਿਮਰਯੋ ਜਬਿ ਸਤਿਨਾਮੁ ਕੋ ਭਾ ਭਗਤ ਕਬੀਰੰ।
ਸ਼ਾਹ ਸਿਕੰਦਰ ਤਬਿ ਹੁਤੋ ਜਿਹ ਤੇਜ ਗਹੀਰੰ। —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼

ਸਿਕੰਦਰ ਲੋਧੀ ਨੇ ਕਬੀਰ ਜੀ ਨੂੰ ਕਈ ਤਰ੍ਹਾਂ ਦੇ ਕਸ਼ਟ ਦਿੱਤੇ ਸਨ। ਪਰ ਜ਼ਾਲਮ ਬਾਦਸ਼ਾਹਾਂ ਦਾ ਨਾਂ ਦੁਨੀਆ ਤੋਂ ਮਿਟ ਜਾਂਦਾ ਹੈ। ਲੋਕਾਂ ਦੀ ਖ਼ਾਤਰ, ਜ਼ੁਲਮ ਨਾਲ ਟੱਕਰ ਲੈਣ ਵਾਲੇ ਨਿਰਭਉ ਯੋਧਿਆਂ ਨੂੰ ਦੁਨੀਆ ਯਾਦ ਰੱਖਦੀ ਹੈ। ਗੁਰੂ ਗੋਬਿੰਦ ਸਿੰਘ ਜੀ ਅਤੇ ਔਰੰਗਜ਼ੇਬ ਦਾ ਇਤਿਹਾਸ ਵੀ ਇਸੇ ਗੱਲ ਨੂੰ ਸਿੱਧ ਕਰਦਾ ਹੈ। ਔਰੰਗਜ਼ੇਬ ਦਾ ਨਾਂ ਅੱਜ ਕੇਵਲ ਪੁਸਤਕਾਂ ਵਿੱਚ ਹੀ ਬੰਦ ਹੈ। ਜਨਤਕ ਤੌਰ 'ਤੇ ਉਸ ਨੂੰ ਕੋਈ ਯਾਦ ਨਹੀਂ ਕਰਦਾ। ਧਰਤੀ ਦੇ ਸਫ਼ੇ ਉੱਤੇ ਔਰੰਗਜ਼ੇਬ ਦੀ ਜ਼ਾਤ ਨਾਲ ਸਬੰਧਿਤ ਕੇਵਲ ਇਕ ਯਾਦਗਾਰ ਮੌਜੂਦ ਹੈ। ਉਹ ਹੈ ਮਹਾਂਰਾਸ਼ਟਰ ਵਿੱਚ ਔਰੰਗਾਬਾਦ ਤੋਂ 22 ਕਿਲੋਮੀਟਰ ਦੂਰ ਖੁਲਦਾਬਾਦ ਵਿੱਚ, ਛੱਤ ਤੋਂ ਬਗੈਰ, ਉਸ ਦੀ ਨਿਮਾਣੀ ਜਿਹੀ ਕਬਰ। ਵੀਹਵੀਂ ਸਦੀ ਦੇ ਸ਼ੁਰੂ ਤੱਕ ਇਹ ਕਬਰ ਕੱਚੀ ਸੀ। 1921 ਈ. ਵਿੱਚ ਲਾਰਡ ਕਰਜ਼ਨ ਅਤੇ ਨਵਾਬ ਹੈਦਰਾਬਾਦ ਨੇ ਇਸ ਉੱਤੇ ਸੰਗਮਰਮਰ ਲਾ ਕੇ ਇਸ ਨੂੰ ਕੁਝ ਸੰਵਾਰ ਦਿੱਤਾ। ਕਬਰ ਉੱਤੇ ਥੋੜ੍ਹੀ ਜਿਹੀ ਥਾਂ ਅਜੇ ਵੀ ਕੱਚੀ ਹੈ, ਜਿਸ ਵਿੱਚ ਨਿਆਜ਼ਬੋ ਦਾ ਇਕ ਬੂਟਾ ਲੱਗਾ ਰਹਿੰਦਾ ਹੈ। ਮੁਗ਼ਲ ਬਾਦਸ਼ਾਹ ਦੀ ਇਸ ਕਬਰ ਨੂੰ ਦੇਖਣ ਲਈ ਕਦੀ-ਕਦਾਈਂ ਹੀ ਕੋਈ ਯਾਤਰੀ ਆਉਂਦਾ ਹੈ। ਆਮ ਤੌਰ 'ਤੇ ਇੱਥੇ ਵੀਰਾਨੀ ਛਾਈ ਰਹਿੰਦੀ ਹੈ।

ਦੂਜੇ ਪਾਸੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਸੰਸਾਰ ਭਰ ਵਿੱਚ ਕਿੰਨੀਆਂ ਯਾਦਗਾਰਾਂ ਹਨ, ਉਨ੍ਹਾਂ ਦੀ ਗਿਣਤੀ ਕਰਨੀ ਅਸੰਭਵ ਹੈ। ਸ੍ਰੀ ਦਸਮੇਸ਼ ਜੀ ਦਾ ਜਨਮ ਅਸਥਾਨ ਸ੍ਰੀ ਪਟਨਾ ਸਾਹਿਬ, ਨਿਵਾਸ ਅਸਥਾਨ ਪਹਿਲਾ-ਸ੍ਰੀ ਅਨੰਦਪੁਰ ਸਾਹਿਬ, ਦੂਜਾ-ਸ੍ਰੀ ਪਾਉਂਟਾ ਸਾਹਿਬ, ਤੀਜਾ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਅਤੇ ਪਰਲੋਕ-ਗਮਨ-ਅਸਥਾਨ ਸ੍ਰੀ ਹਜ਼ੂਰ ਸਾਹਿਬ ਨੰਦੇੜ, ਦੁਨਿਆਵੀ ਬਾਦਸ਼ਾਹਾਂ ਦੇ ਮਹਿਲਾਂ ਅਤੇ ਕਿਲਿਆਂ ਨੂੰ ਮਾਤ ਪਾਉਂਦੇ ਹਨ। ਸੰਸਾਰ ਭਰ 'ਚੋਂ ਹਜ਼ਾਰਾਂ ਯਾਤਰੂ ਇੱਥੇ ਹਰ ਰੋਜ਼ ਨਤ-ਮਸਤਕ ਹੁੰਦੇ ਹਨ। ਬਾਦਸ਼ਾਹ ਆਲਮਗੀਰ ਦੇ ਫ਼ਰਮਾਨ ਪਤਾ ਨਹੀਂ, ਸਮੇਂ ਦੀ ਧੂੜ ਵਿੱਚ ਕਿੱਥੇ ਦੱਬੇ ਗਏ ਹਨ ਪਰ ਦਸਮ ਪਾਤਸ਼ਾਹ ਦੀ ਅਮਰ ਬਾਣੀ ਘਰ-ਘਰ ਪੜ੍ਹੀ ਅਤੇ ਗਾਈ ਜਾਂਦੀ ਹੈ। ਔਰੰਗਜ਼ੇਬ ਦਾ ਸ਼ਾਹੀ ਝੰਡਾ ਸ਼ਾਇਦ ਹੀ ਕਿਸੇ ਨੇ ਦੇਖਿਆ ਹੋਵੇ ਪਰ ਗੁਰੂ ਗੋਬਿੰਦ ਸਿੰਘ ਜੀ ਦੇ ਕੇਸਰੀ ਨਿਸ਼ਾਨ ਅੱਜ ਸੰਸਾਰ ਭਰ ਵਿੱਚ ਝੂੱਲ ਰਹੇ ਹਨ।

ਇਹ ਸਭ ਮਨੁੱਖ-ਮਾਤਰ ਦੀ ਸੇਵਾ ਦਾ ਕ੍ਰਿਸ਼ਮਾ ਹੈ। ਗੁਰੂ ਸਾਹਿਬਾਨ ਨੇ ਸਦਾਚਾਰ ਵਿੱਚ ਸੇਵਾ ਨੂੰ ਬਹੁਤ ਉੱਤਮ ਦਰਜਾ ਦਿੱਤਾ ਹੈ। ਦਸਮ ਪਾਤਸ਼ਾਹ ਦੀ ਕਥਨੀ ਅਤੇ ਕਰਨੀ ਸਾਨੂੰ ਸ਼ੁੱਭ ਕਰਮਾਂ ਲਈ ਸਦਾ ਤਤਪਰ ਰਹਿਣ ਦੀ ਤਾਕੀਦ ਕਰਦੀ ਹੈ।

## ਤਿਆਰ-ਬਰ-ਤਿਆਰ ਖਾਲਸਾ

ਜਦੋਂ ਗੁਰੂ ਗੋਬਿੰਦ ਸਿੰਘ ਤਲਵੰਡੀ ਸਾਬੋ ਵਿੱਚ ਨਿਵਾਸ ਕਰਦੇ ਸਨ ਤਾਂ ਉੱਥੇ ਨਿੱਤ ਦਿਨ ਕੋਈ ਨਾ ਕੋਈ ਘਟਨਾ ਵਾਪਰਦੀ ਰਹਿੰਦੀ ਸੀ। ਗੁਰੂ ਸਾਹਿਬਾਂ ਦੀਆਂ ਇਹ ਪਿਆਰੀਆਂ ਅਤੇ ਨਿਆਰੀਆਂ ਯਾਦਾਂ ਪਹਿਲਾਂ ਤਾਂ ਗੁਰਸਿੱਖਾਂ ਦੇ ਦਿਲਾਂ ਉੱਤੇ ਅੰਕਿਤ ਹੋਈਆਂ ਅਤੇ ਫੇਰ ਸਮਾਂ ਪਾ ਕੇ ਪੁਸਤਕਾਂ ਅਤੇ ਪੋਥੀਆਂ ਦਾ ਸ਼ਿੰਗਾਰ ਬਣ ਗਈਆਂ।

ਇਕ ਦਿਨ ਕੁਝ ਸਿੰਘਾਂ ਨੂੰ ਨਾਲ ਲੈ ਕੇ ਗੁਰੂ ਗੋਬਿੰਦ ਸਿੰਘ ਸ਼ਿਕਾਰ ਨੂੰ ਚੜ੍ਹੇ। ਕਾਫ਼ੀ ਸਮਾਂ ਜੰਗਲ ਵਿੱਚ ਘੁੰਮਦੇ ਰਹੇ ਪਰ ਕੋਈ ਸ਼ਿਕਾਰ ਹੱਥ ਨਾ ਆਇਆ। ਗੁਰੂ ਜੀ ਆਮ ਤੌਰ 'ਤੇ ਅਜਿਹੇ ਮੌਕੇ ਦੀ ਭਾਲ ਵਿੱਚ ਰਹਿੰਦੇ ਸਨ, ਜਦੋਂ ਸਿੱਖਾਂ ਨੂੰ ਕੁਝ ਸਿੱਖਿਆ ਦਿੱਤੀ ਜਾ ਸਕੇ। ਜੰਗਲ ਵਿੱਚ ਕੁਝ ਸਮਾਂ ਹੋਰ ਜਦ ਖਾਲੀ ਹੱਥ ਬੀਤ ਗਿਆ ਤਾਂ ਗੁਰੂ ਜੀ ਨੇ ਸਿੱਖਾਂ ਨੂੰ ਨੇੜੇ ਬੁਲਾ ਕੇ ਆਖਿਆ, 'ਜਾਪਦਾ ਹੈ, ਅੱਜ ਸਾਡਾ ਕੋਈ ਸਿੰਘ ਕੰਘਾ ਕਰਕੇ ਨਹੀਂ ਆਇਆ। ਇਸੇ ਲਈ ਸ਼ਿਕਾਰ ਨਹੀਂ ਮਿਲਦਾ।'

ਨਹੀਂ ਅਖੇਰ ਕਹੂੰ ਤੇ ਪਾਵਾ।
ਤਬਿ ਸਿੰਘਨ ਸਨ ਪ੍ਰਭੂ ਅਲਾਵਾ।
'ਕਿਹ ਸਿੱਖ ਨੇ ਕੰਘਾ ਨਹਿਂ ਕਰਯੋ?
ਜਿਸ ਤੇ ਨਹਿਂ ਸ਼ਿਕਾਰ ਕਰ ਪਰਯੋ।' —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼
(ਅਖੇਰ : ਸ਼ਿਕਾਰ, ਕਰ : ਹੱਥ) ਐਨ 1, ਅੰਸੂ 21

ਗੁਰੂ ਜੀ ਦੇ ਬਚਨ ਸੁਣ ਕੇ ਇਕ ਸਿੰਘ ਕਹਿਣ ਲੱਗਾ, 'ਜੀ, ਮੈਂ ਅੱਜ ਕੰਘਾ ਨਹੀਂ ਕੀਤਾ।'

'ਜਾਹ ਫੇਰ, ਹੁਣੇ ਕਰਕੇ ਆ।' ਗੁਰੂ ਜੀ ਨੇ ਆਦੇਸ਼ ਦਿੱਤਾ।

ਗੁਰੂ ਕੇ ਸਿੱਖ ਨੇ ਹਟਵੇਂ ਜਿਹੇ ਇਕ ਰੁੱਖ ਹੇਠ ਖਲੋ ਕੇ ਕੰਘਾ ਕੀਤਾ ਅਤੇ ਬੜੇ ਪ੍ਰੇਮ ਨਾਲ ਤਾਜ਼ੀ ਦਸਤਾਰ ਸਜਾਈ। ਤਿਆਰ-ਬਰ-ਤਿਆਰ ਹੋ ਕੇ ਗੁਰੂ ਜੀ ਦੇ ਸਨਮੁੱਖ ਆਣ ਖਲੋਤਾ। ਹੁਣ ਗੁਰੂ ਜੀ ਦੁਬਾਰਾ ਸ਼ਿਕਾਰ ਨੂੰ ਚੜ੍ਹੇ ਤਾਂ ਥੋੜ੍ਹੇ ਹੀ ਚਿਰ ਮਗਰੋਂ ਕਈ ਸ਼ਿਕਾਰ ਹੱਥ ਆਏ। ਗੁਰੂ ਜੀ ਨੇ ਸਿੱਖਾਂ ਨੂੰ ਆਖਿਆ, 'ਅੰਮ੍ਰਿਤ ਵੇਲੇ ਜਾਗਣਾ, ਨਿੱਤ-ਕਿਰਿਆ ਤੋਂ ਵਿਹਲੇ ਹੋ ਕੇ ਕੰਘਾ, ਇਸ਼ਨਾਨ ਕਰਨਾ, ਨਿੱਤ-ਨੇਮ ਉਪਰੰਤ ਸ਼ਸਤਰ-ਬਸਤਰ ਸਜਾ ਕੇ ਤਿਆਰ-ਬਰ-ਤਿਆਰ ਹੋਣਾ ਖਾਲਸੇ ਦਾ ਧਰਮ ਹੈ। ਹਰ ਪੱਖੋਂ ਸੁਚੇਤ ਹੋ ਕੇ ਅਤੇ ਅਰਦਾਸ ਕਰ ਕੇ ਜਿਸ ਕੰਮ ਨੂੰ ਚੜ੍ਹੀਏ, ਉਹ ਜ਼ਰੂਰ ਫ਼ਤਿਹ ਹੋ ਜਾਂਦਾ ਹੈ।'

ਸਾਖੀ ਪੋਥੀ ਦੀ ਗਵਾਹੀ ਹੈ :

'ਅੱਗੇ ਚੜ੍ਹੇ, ਸ਼ਿਕਾਰ ਕੇਤੇ ਹੀ ਹਥਿ ਆਏ। ਗੁਰੂ ਜੀ ਕਹਿੰਦੇ : 'ਸੁਚੇਤਾ ਅਰਦਾਸ ਕਰਕੇ ਚੜ੍ਹੀਏ।' —ਸਾਖੀ 82ਵੀਂ

ਸੂਰਜ ਪ੍ਰਕਾਸ਼ ਵਿੱਚ ਗੁਰੂ ਜੀ ਦੇ ਉਪਦੇਸ਼ ਨੂੰ ਜ਼ਰਾ ਖੋਲ੍ਹ ਕੇ ਲਿਖਿਆ ਗਿਆ ਹੈ :

ਹਟੇ ਪ੍ਰਭੂ ਸਭਿ ਕੋ ਸਮੁਝਾਯੋ।
ਸਿੰਘਨ ਕੋ ਐਸੇ ਬਨਿ ਆਯੋ।
ਹੋਇ ਸੁਚੇਤ ਸਕਲ ਪਰਕਾਰੇ।
ਚਢਨ ਸਮੈਂ ਅਰਦਾਸ ਉਚਾਰੇ।
ਕਾਰਜ ਸਰਬ ਸਿੱਧ ਹੁਇ ਜਾਤੇ।
ਨਹਿਂ ਦੋਨਹੁਂ ਬਿਨ ਕਹੂੰ ਪ੍ਰਯਾਤੇ।* —ਐਨ 1, ਅੰਸੂ 21

* ਸਰੀਰ ਸੋਧੇ ਅਤੇ ਅਰਦਾਸ ਕਿਤੇ ਬਿਨਾਂ ਸਿੰਘ ਕਿਸੇ ਕੰਮ ਨੂੰ ਨਹੀਂ ਤੁਰਦੇ।

## ਮਨੁ ਬੇਚੈ ਸਤਿਗੁਰ ਕੈ ਪਾਸਿ

ਇਕ ਦਿਨ ਤਲਵੰਡੀ ਸਾਬੋ ਵਿੱਚ ਖੇਡ-ਤਮਾਸ਼ੇ ਵਾਲੇ ਆ ਗਏ। ਰਾਤ ਨੂੰ ਅਖਾੜਾ ਲੱਗਾ। ਸਾਰੀ ਤਲਵੰਡੀ ਤਮਾਸ਼ਾ ਦੇਖਣ ਆਈ। ਗੁਰੂ ਦਸਮੇਸ਼ ਜੀ ਦੇ ਪਲੰਘ ਉੱਤੇ ਦਸ ਸਿੰਘ ਪਹਿਰਾ ਦੇ ਰਹੇ ਸਨ। ਪੰਜ ਸਿੰਘਾਂ ਦਾ ਮਨ ਵੀ ਤਮਾਸ਼ੇ ਵੱਲ ਉੱਲਰ ਪਿਆ। ਆਪਸ ਵਿੱਚ ਸਲਾਹ ਕਰਨ ਲੱਗੇ, 'ਗੁਰੂ ਜੀ ਤਾਂ ਸੁੱਤੇ ਪਏ ਹਨ। ਚਲੋ ਤਮਾਸ਼ਾ ਵੇਖ ਆਈਏ। ਗੁਰੂ ਜੀ ਦੇ ਜਾਗਣ ਤੋਂ ਪਹਿਲਾਂ ਹੀ ਮੁੜ ਆਵਾਂਗੇ।' ਪੰਜੇ ਜਣੇ ਪਹਿਰੇ ਤੋਂ ਖਿਸਕ ਕੇ ਤਮਾਸ਼ੇ ਵਿੱਚ ਜਾ ਖਲੋਤੇ ਪਰ ਉਨ੍ਹਾਂ ਦਾ ਮਨ ਤਮਾਸ਼ੇ ਵਿੱਚ ਨਾ ਖੁੱਭਾ। ਧਿਆਨ ਗੁਰੂ ਜੀ ਵਿੱਚ ਹੀ ਰਿਹਾ। '...ਜੇ ਕਿਤੇ ਮਗਰੋਂ ਜਾਗ ਪਏ ਤਾਂ ਕੀ ਕਹਿਣਗੇ? ਐਵੇਂ ਸਾਡੇ ਸਿਦਕ ਨੂੰ ਦਾਗ ਲੱਗ ਜਾਊ।...' ਉਹ ਛੇਤੀ ਹੀ ਅਖਾੜੇ ਵਿੱਚੋਂ ਮੁੜ ਆਏ ਅਤੇ ਸਾਵਧਾਨ ਹੋ ਕੇ ਪਹਿਰੇ ਉੱਤੇ ਖੜ੍ਹ ਗਏ।

ਜਿਹੜੇ ਪੰਜ ਸਿੰਘ ਤਮਾਸ਼ਾ ਵੇਖਣ ਨਹੀਂ ਗਏ ਸਨ, ਉਹ ਬੈਠੇ ਤਾਂ ਭਾਵੇਂ ਪਹਿਰੇ ਉੱਤੇ ਹੀ ਸਨ, ਪਰ ਉਨ੍ਹਾਂ ਦਾ ਮਨ

ਤਮਾਸ਼ੇ ਵਿੱਚ ਸੀ। ਸੋਚ ਰਹੇ ਸਨ, 'ਜੇ ਅਸੀਂ ਵੀ ਤਮਾਸ਼ਾ ਵੇਖ ਆਉਂਦੇ ਤਾਂ ਕੀ ਵਿਗੜ ਜਾਂਦਾ। ਇਹ ਵੀ ਤਾਂ ਹੁਣ ਮੁੜ ਹੀ ਆਏ ਹਨ। ਅਸੀਂ ਵੀ ਇਸੇ ਤਰ੍ਹਾਂ ਮੁੜ ਆਉਂਦੇ। ਗੁਰੂ ਜੀ ਤਾਂ ਘੂਕ ਸੁੱਤੇ ਪਏ ਹਨ।'

ਅਗਲੇ ਦਿਨ ਜਦੋਂ ਦੀਵਾਨ ਸਜਿਆ ਤਾਂ ਪਹਿਰੇਦਾਰ ਸਿੰਘ ਵੀ ਦੀਵਾਨ ਵਿੱਚ ਹਾਜ਼ਰ ਸਨ। ਗੁਰੂ ਜੀ ਨੇ ਪੁੱਛਿਆ, 'ਭਾਈ ਸਿੰਘੋ, ਜਿਹੜੀਆਂ ਵਿਚਾਰਾਂ ਤੁਸੀਂ ਰਾਤ ਭਰ ਕਰਦੇ ਰਹੇ, ਉਹ ਸਾਨੂੰ ਵੀ ਦਸ ਦਿਓ।'

ਗੁਰੂ ਜੀ ਦੇ ਸਾਹਮਣੇ ਕੋਈ ਗੱਲ ਛੁਪਾਉਣੀ ਬਹੁਤ ਮੁਸ਼ਕਿਲ ਸੀ। ਇਸ ਲਈ ਦੋਹਾਂ ਧਿਰਾਂ ਨੇ ਸਭ ਕੁਝ ਸੱਚੋ-ਸੱਚ ਦੱਸ ਦਿੱਤਾ। ਸਿੰਘਾਂ ਦੇ ਉੱਤਰ ਸੁਣ ਕੇ ਗੁਰੂ ਜੀ ਨੇ ਫ਼ਰਮਾਇਆ, 'ਜਿਹੜੇ ਗਏ ਸਨ, ਉਹ ਅਸਲ ਵਿੱਚ ਹਾਜ਼ਰ ਸਨ, ਕਿਉਂਕਿ ਉਨ੍ਹਾਂ ਦਾ ਮਨ ਸਾਡੇ ਵਿੱਚ ਸੀ। ਜਿਹੜੇ ਪਹਿਰੇ ਉੱਤੇ ਬੈਠੇ ਸਨ, ਉਹ ਗ਼ੈਰ-ਹਾਜ਼ਰ ਸਨ ਕਿਉਂਕਿ ਉਨ੍ਹਾਂ ਦਾ ਮਨ ਖੇਡ-ਤਮਾਸ਼ੇ ਵਿੱਚ ਸੀ।'

ਭਾਈ ਸੰਤੋਖ ਸਿੰਘ ਨੇ ਇਸ ਗੱਲ ਨੂੰ ਕਿੰਨੇ ਸੋਹਣੇ ਸ਼ਬਦਾਂ ਵਿੱਚ ਲਿਖਿਆ ਹੈ :

ਸ੍ਰੀ ਗੁਰ ਸੁਨਿ ਕਰਿ ਸਭਿਨਿ ਸੁਨਾਏ।
'ਨਿਕਟੇ ਦੂਰ, ਦੂਰ ਨਿਕਟਾਏ।
ਗਏ ਜੁ, ਤਿਨ ਕੋ ਮਨ ਹਮ ਪਾਹੀ।
ਗਏ ਨ, ਤਿਨ ਮਨ ਖੇਡੇ ਮਾਹੀ। —ਸੂਰਜ ਪ੍ਰਕਾਸ਼
(ਪਾਹੀ : ਪਾਸ, ਮਾਹੀ : ਵਿਚ)

ਗੁਰੂ ਦੇ ਦਰਬਾਰ ਵਿੱਚ ਵੀ ਅਤੇ ਜੀਵਨ ਵਿੱਚ ਵੀ ਸਾਰੀ ਗੱਲ ਮਨ ਉੱਤੇ ਨਿਰਭਰ ਹੈ। ਜੇ ਮਨੋਂ ਸਮਰਪਨ ਨਹੀਂ ਹੈ ਤਾਂ ਮੱਥੇ ਰਗੜਨ ਦਾ ਕੀ ਲਾਭ?

ਸੀਸ ਨਿਵਾਇਐ ਕਿਆ ਥੀਐ
ਜਾ ਰਿਦੈ ਕੁਸੁਧੇ ਜਾਹਿ॥ —ਆਸਾ ਦੀ ਵਾਰ, ਮਹਲਾ ੧
(ਰਿਦੈ : ਹਿਰਦਾ, ਕੁਸੁਧੇ : ਗਲਤ ਪਾਸੇ)

ਗੁਰੂ ਤਾਂ ਭਾਵਨਾ ਦਾ ਭੁੱਖਾ ਹੈ। 'ਗੋਬਿੰਦ ਭਾਉ ਭਗਤਿ ਦਾ ਭੁਖਾ।' ਗੁਰੂ ਦੀ ਖ਼ੁਸ਼ੀ ਹਾਸਲ ਕਰਨ ਲਈ ਮਨ ਦਾ ਸਮਰਪਨ ਪਹਿਲੀ ਸ਼ਰਤ ਹੈ :

ਮਨੁ ਬੇਚੈ ਸਤਿਗੁਰ ਕੈ ਪਾਸਿ॥
ਤਿਸੁ ਸੇਵਕ ਕੇ ਕਾਰਜ ਰਾਸਿ॥ —ਗਉੜੀ ਸੁਖਮਨੀ, ਮਹਲਾ.੫

## ਕੇਸ ਤੇ ਕਿਰਪਾਨ

ਇਕ ਵਾਰ ਗੁਰੂ ਗੋਬਿੰਦ ਸਿੰਘ ਤਲਵੰਡੀ ਸਾਬੋ ਬੈਠੇ ਸਨ। ਕਿਸੇ ਦੂਰ ਦੇਸ਼ ਤੋਂ ਸੰਗਤ ਆਈ ਅਤੇ ਵਾਰੀ-ਵਾਰੀ ਗੁਰੂ ਜੀ ਦੇ ਚਰਨਾਂ ਉੱਤੇ ਨਮਸਕਾਰ ਕਰਕੇ ਗੁਰੂ ਜੀ ਦੇ ਨਜ਼ਦੀਕ ਬੈਠ ਗਈ। ਦਸਮ ਪਾਤਸ਼ਾਹ ਨੇ ਸੁੱਖ-ਸਾਂਦ ਪੁੱਛੀ ਤਾਂ ਸੰਗਤ ਦਾ ਮੁਖੀਆ ਉੱਠ ਕੇ ਖੜ੍ਹਾ ਹੋ ਗਿਆ। ਹੱਥ ਜੋੜ ਕੇ ਫ਼ਰਿਆਦ ਕੀਤੀ, 'ਮਹਾਰਾਜ ਜੀ, ਅਸੀਂ ਆਪਣੇ ਘਰਾਂ ਤੋਂ ਬੜੇ ਖ਼ੁਸ਼ੀ-ਖ਼ੁਸ਼ੀ ਤੁਰੇ ਸਾਂ। ਆਪ ਜੀ ਨੂੰ ਭੇਟਾ ਕਰਨ ਲਈ ਕੁਝ ਦਸਵੰਧ ਦੀ ਮਾਇਆ, ਕੁਝ ਸੁਹਣੇ-ਸੁਹਣੇ ਵਸਤਰ ਅਤੇ ਕੁਝ ਹੋਰ ਪਦਾਰਥ ਸਾਡੇ ਪਾਸ ਸਨ। ਪਰ ਜੈਦੋਂ ਅਸੀਂ ਲਾਹੌਰ ਦੇ ਨੇੜਿਉਂ ਲੰਘ ਰਹੇ ਸਾਂ ਤਾਂ ਸੂਬੇਦਾਰ ਦੇ ਬੰਦਿਆਂ ਨੇ ਸਾਡੇ ਉੱਤੇ ਹਮਲਾ ਕਰ ਦਿੱਤਾ ਅਤੇ ਸਾਰੀ ਮਾਇਆ ਤੇ ਹੋਰ ਪਦਾਰਥ ਲੁੱਟ ਕੇ ਲੈ ਗਏ। ਬੜੀ ਮੁਸ਼ਕਿਲ ਨਾਲ ਅੱਜ ਅਸੀਂ ਆਪ ਦੇ ਹਜ਼ੂਰ ਪਹੁੰਚੇ ਹਾਂ।' ਸੰਗਤ ਦੀ ਵਿਥਿਆ ਸੁਣ ਕੇ ਗੁਰੂ ਜੀ ਸੋਚਾਂ ਵਿੱਚ ਪੈ ਗਏ।

ਦੂਜੇ ਦਿਨ ਵੀ ਇਹੀ ਗੱਲ ਹੋਈ। ਸੰਗਤ ਕਿਤਿਉਂ ਆ ਰਹੀ ਸੀ ਕਿ ਸਰਹਿੰਦ ਦੇ ਸੂਬੇਦਾਰ ਨੇ ਲੁੱਟ ਲਈ। ਇਕ ਸਿੰਘ ਨੇ ਜਦੋਂ ਲੁੱਟ ਦੀ ਸਾਰੀ ਵਾਰਤਾ ਸੁਣਾਈ ਤਾਂ ਗੁਰੂ ਜੀ ਰੋਹ ਵਿੱਚ ਆ ਗਏ। ਕਹਿਣ ਲੱਗੇ, 'ਜਦੋਂ ਵੀ ਕੋਈ ਖ਼ਬਰ ਆਉਂਦੀ ਹੈ ਇਹੀ ਆਉਂਦੀ ਹੈ ਕਿ ਫਲਾਣੇ ਸੂਬੇਦਾਰ ਨੇ ਸੰਗਤ ਲੁੱਟ ਲਈ ਹੈ। ਫਲਾਣੇ ਰੰਘੜ ਨੇ ਸੰਗਤ ਦਾ ਮਾਲ-ਅੰਸਬਾਬ ਖੋਹ ਲਿਆ ਹੈ। ਇਹ ਕੋਈ ਨਹੀਂ ਕਹਿੰਦਾ ਕਿ ਸੰਗਤ ਨੇ ਸੂਬੇਦਾਰ ਨੂੰ ਲੁੱਟ ਲਿਆਂਦਾ ਹੈ।' 'ਸਾਖੀ ਪੋਥੀ' ਦਾ ਕਰਤਾ ਲਿਖਦਾ ਹੈ—

ਹੁਕਮ ਹੋਆ : 'ਭਾਈ, ਇਉਂ ਕੋਈ ਨਹੀਂ ਕਹਿੰਦਾ, ਜੋ ਸੂਬਾਦਾਰ ਕੋ ਸੰਗਤ ਖੋਹ ਲਿਆਈ ਹੈ। ਹਭੋ ਕੋਈ ਇਉਂ ਹੀ

ਕਹਿੰਦਾ ਹੈ, ਸੰਗਤ ਕੋ ਸੂਬੇਦਾਰ (ਨੇ) ਖੋਹ ਲੀਨਾ ਹੈ।'—ਸਾਖੀ 89ਵੀਂ।

ਭਾਈ ਸੰਤੋਖ ਸਿੰਘ ਇਸੇ ਗੱਲ ਨੂੰ ਕਵਿਤਾ ਵਿੱਚ ਇੰਜ ਲਿਖਦੇ ਹਨ—

ਸੁਨਿ ਗੁਰ ਬੋਲੇ ਧਰਿ ਕੈ ਰੋਸਾ।
'ਸੂਬੇ ਕੋ ਸੰਗਤ ਨੇ ਖੋਸਾ।'
ਇਸ ਬਿਧਿ ਆਨਿ ਕਹਿਤ ਨਹਿਂ ਕੋਊ।
'ਸੰਗਤ ਛੀਨੀ', ਭਾਖਤਿ ਸੋਊ। —ਸੂਰਜ ਪ੍ਰਕਾਸ਼ ਐਨ ੧, ਅੰਸੂ ੨੮

ਫੇਰ ਕੁਝ ਚਿਰ ਸੋਚਣ ਉਪਰੰਤ ਗੁਰੂ ਜੀ ਨੇ ਫ਼ਰਮਾਇਆ : 'ਭਾਈ, ਸੰਗਤ ਸੱਚੀ ਹੈ, ਨਵਾਂ ਪਾਤਿਸ਼ਾਹੀਆਂ ਤੀਕੁ ਸੰਗਤ ਸਿਮਰਣੀਆਂ ਫੜੀਆਂ ਹਨਿ, ਅਬ ਮੈਂ ਸੰਗਤ ਕੋ ਭਗੌਤੀ ਫੜਾਵੌਂਗਾ ਅਰ ਚਿੜੀਆਂ ਥੋਂ ਬਾਜ ਤੁੜਾਵੌਂਗਾ।' ਤਾਂ ਫੇਰ ਉਹਾਂ ਹੀ ਹੁਕਮ ਹੋਆ, 'ਜੋ ਮੇਰਾ ਸਿੱਖ ਹੋਵੇਗਾ, ਸੋ ਸ਼ਸਤ੍ਰ ਬਿਨਾਂ ਨਾ ਰਹੇਗਾ।' ਤਾਂ ਸਿੱਖ ਸ਼ਸਤ੍ਰਧਾਰੀ ਹੋਇ ਗਏ। ਫੇਰ ਕੇਸਾਂ ਕਾ ਹੁਕਮ ਹੋਇਆ, 'ਜੋ ਕੇਸਾਂ ਬਿਨਾਂ ਮਨੁੱਖ ਅੱਧਾ ਹੈ। ਸਾਰਾ ਮਨੁੱਖ ਤਦ ਹੁੰਦਾ ਹੈ, ਜਬ ਕੇਸ ਹੋਹਿਂ।' ਸਾਖੀ 89ਵੀਂ।

ਮਹਾਂ ਕਵੀ ਭਾਈ ਸੰਤੋਖ ਸਿੰਘ ਨੇ ਇਹ ਸਾਖੀਆਂ 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਵਿੱਚੋਂ ਲੈ ਕੇ ਹੀ 'ਸੂਰਜ ਪ੍ਰਕਾਸ਼' ਵਿੱਚ ਲਿਖੀਆਂ ਹਨ। ਗੁਰੂ ਜੀ ਦੇ ਉਪਰੋਕਤ ਕਥਨ ਨੂੰ ਉਨ੍ਹਾਂ ਨੇ ਕਵਿਤਾ ਦੇ ਰੂਪ ਵਿੱਚ ਇਸ ਤਰ੍ਹਾਂ ਲਿਖਿਆ ਹੈ—

ਅਬਿ ਮੈਂ ਚੰਡੀ ਪਾਠ ਪਠਾਵੌਂ।
ਸਿੰਘ ਨਾਮ ਧਰਿ ਸ਼ਸਤ੍ਰ ਗਹਾਵੌਂ।
ਲਘੁ ਚਿਰੀਅਨਿ ਤੇ ਬਾਜ ਤੁਰਾਵੌਂ।.....
ਖੰਡੇ ਕੀ ਪਾਹੁਲ ਜੋ ਲੇਇ।
ਸਿੰਘ ਨਾਮ ਧਰਿਵਾਵੈ ਜੇਇ।
ਸੋ ਸ਼ਸਤ੍ਰਨਿ ਤੇ ਛੂਛ ਨ ਰਹੈ।
ਬਹੁ ਅੱਭਯਾਸ ਨਿਤਾਪ੍ਰਤਿ ਗਹੈ।
ਕੇਸਨ ਕੋ ਬਹੁ ਅਦਬ ਰਖੀਜੈ।
ਮੇਰੀ ਸਿਰ ਪਰ ਛਾਪ ਲਖੀਜੈ।
(ਗਹਾਵੌਂ : ਪਕੜਾਵਾਂਗਾ, ਛੂਛ : ਖਾਲੀ)

ਫੇਰ ਗੁਰੂ ਜੀ ਨੇ ਸੰਗਤ ਨੂੰ ਯੁੱਧ ਕਰਨ ਦੀ ਸਿੱਖਿਆ ਦੇਣ ਲਈ ਵਿਉਂਤ ਬਣਾਈ। ਭਾਈ ਡੱਲੇ ਨੂੰ ਕੋਲ ਬੁਲਾ ਕੇ ਆਖਿਆ, 'ਡੱਲਿਆ, ਆਪਣੀ ਸੈਨਾ ਸਾਥ ਲੈ ਕੇ, ਲਾਠੀਆਂ ਹਾਥ ਕਰ ਕੇ ਸੰਗਤ ਕੋ ਖੋਹ ਲਿਆਵੋ। ਪਰ ਮਾਰਣਾ ਕਿਸੀ ਕੋ ਨਹੀਂ, ਅਰ ਵਸਤੂ ਭੀ ਕਿਸੇ ਕੀ ਗਵਾਵਣੀ ਨਾਹੀ, ਕਿਉਂ ਜੇ ਫੇਰਣੀ ਹੋਗੁ। ਸੰਗਤ ਕੋ ਜੁੱਧ ਕਰਨੇ ਸਿਖਾਲਨੇ ਹਾਂ।'

ਦੂਜੇ ਪਾਸੇ ਸੰਗਤ ਨੂੰ ਕਹਿ ਭੇਜਿਆ, 'ਜੋ ਏਥੇ (ਜੰਗਲ ਦੇਸ਼ ਵਿੱਚ) ਅਸੀਂ ਪ੍ਰਾਹੁਣੇ ਜੇਹੇ ਬੈਠੇ ਹਾਂ ਤਾਂ ਜੱਟ ਆਪ-ਜੋਰੇ ਹਨ, ਤੁਸਾਂ ਨੂੰ ਖੋਹਣ ਆਂਵਦੇ ਹੈਨ ਪਰ ਤੁਸੀਂ ਖੁਹਾਵਣਾ ਨਹੀਂ। ਭਲੀ ਵਜੇ ਤਕੜੇ ਹੋਣਾ ਤੇ ਭਲੀ ਵਜੇ ਸਨਮੁਖ ਹੋਣਾ, ਹਾਰਨਾ ਨਹੀਂ।' —ਸਾਖੀ ਪੋਥੀ, ਸਾਖੀ 89ਵੀਂ

ਵਿਉਂਤ ਅਨੁਸਾਰ ਭਾਈ ਡੱਲੇ ਦੇ ਬੰਦੇ ਸੰਗਤ ਨੂੰ ਲੁੱਟਣ ਜਾ ਪਏ। ਅੱਗੋਂ ਸੰਗਤ ਵੀ ਤਕੜੀ ਹੋ ਗਈ। ਉਹ ਲੁੱਟਣ ਅਤੇ ਉਹ ਲੁੱਟਣ ਨਾ ਦੇਣ। ਦੋਵੇਂ ਧਿਰਾਂ ਆਪਸ ਵਿੱਚ ਗੁੱਥਮ-ਗੁੱਥਾ ਹੋ ਗਈਆਂ। 'ਫੜ ਲਓ, ਮਾਰ ਲਓ' ਦਾ ਸ਼ੋਰ ਮਚ ਗਿਆ। ਗੁਰੂ ਜੀ ਇਕ ਉੱਚੇ ਟਿੱਬੇ ਉੱਤੇ ਬੈਠੇ ਸਿੰਘਾਂ ਨੂੰ ਲੁਟੇਰਿਆਂ ਦਾ ਮੁਕਾਬਲਾ ਕਰਦੇ ਵੇਖ ਕੇ ਖ਼ੁਸ਼ ਹੋ ਰਹੇ ਸਨ। ਕੁਝ ਦੇਰ ਘਮਸਾਨ ਪਿੱਛੋਂ ਜੰਗ ਬੰਦ ਹੋ ਗਈ। ਗੁਰੂ ਜੀ ਨੇ ਸਿੱਖਾਂ ਨੂੰ ਉਪਦੇਸ਼ ਦਿੱਤਾ, 'ਇਸੇ ਤਰ੍ਹਾਂ ਤੁਰਕਾਂ ਨਾਲ ਜੰਗ ਕਰਨੀ ਹੈ। ਭਾਵੇਂ ਯੁੱਧ-ਸੰਗਰਾਮ ਵਿੱਚ ਬਹੁਤ ਸਾਰੇ ਲੋਕ ਸ਼ਹੀਦ ਹੋ ਜਾਣਗੇ ਪਰ ਸਿੰਘ ਸੂਰਮੇ ਬਣ ਕੇ ਜ਼ਾਲਮ ਤੁਰਕਾਂ ਤੋਂ ਰਾਜ ਖੋਹ ਲੈਣਾ ਹੈ।'

ਥਿਰੇ ਨਿਕਟ ਤਿਨ ਗੁਰੂ ਸੁਨਾਵੈਂ।
'ਇਮ ਤੁਰਕਨਿ ਸਨ ਜੰਗ ਮਚਾਵੈਂ।
ਮਾਰਨ ਮਰਨ ਹਜ਼ਾਰਨ ਹੋਇ।
ਰਾਜ ਲੇਹਿਂ ਸਿੰਘ ਬਨਿ ਸਭਿ ਕੋਇ।' —ਸੂਰਜ ਪ੍ਰਕਾਸ਼

ਕੁਝ ਵਿਦਵਾਨਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਸਰਬ-ਪੱਖੀ ਨਾਇਕ ਲਿਖਿਆ ਹੈ। ਦਸਮੇਸ਼-ਚਰਿਤਰ ਦੀ ਖ਼ੂਬੀ ਇਹ

ਹੈ ਕਿ ਉਹ ਨਿਰੇ ਉਪਦੇਸ਼ ਵਿੱਚ ਯਕੀਨ ਨਹੀਂ ਸਨ ਰੱਖਦੇ। ਜੋ ਕੁਝ ਕਹਿੰਦੇ ਸਨ, ਉਸ ਨੂੰ ਅਮਲੀ ਰੂਪ ਵਿੱਚ ਕਰ ਕੇ ਵਿਖਾਉਂਦੇ ਸਨ। ਹੋਲੇ ਦੇ ਅਵਸਰ 'ਤੇ ਸਿੰਘਾਂ ਦੇ ਦੋ ਦਲ ਬਣਾ ਕੇ ਮੁਕਾਬਲੇ ਕਰਵਾਉਣੇ ਅਤੇ ਜੇਤੂਆਂ ਨੂੰ ਇਨਾਮ ਦੇਣੇ, ਸਮੇਂ ਸਮੇਂ ਯੁੱਧ ਸਿਖਲਾਈ ਦੇ ਕੈਂਪ ਲਾ ਕੇ ਯੁੱਧ ਦਾ ਅਭਿਆਸ ਕਰਾਉਣਾ ਅਤੇ ਜਦੋਂ ਸਮਾਂ ਮਿਲੇ, ਜੰਗਲ ਵਿੱਚ ਸ਼ਿਕਾਰ ਖੇਡਣ ਜਾਣਾ, ਆਦਿ ਸਿੰਘਾਂ ਨੂੰ ਯੁੱਧ ਦੀ ਸਿਖਲਾਈ ਦੇਣ ਦੇ ਹੀ ਸਾਧਨ ਸਨ। ਤਲਵੰਡੀ ਸਾਬੋ ਵਿੱਚ ਗੁਰੂ ਜੀ ਨੇ ਜੰਗੀ ਸਿਖਲਾਈ ਦਾ ਇਕ ਹੋਰ ਤਰੀਕਾ ਵੀ ਵਰਤਿਆ।

ਇਕ ਦਿਨ ਦਸਮ ਪਾਤਸ਼ਾਹ ਨੇ ਬਹੁਤ ਸਾਰਾ ਕੜਾਹ ਪ੍ਰਸ਼ਾਦ ਤਿਆਰ ਕਰਵਾਇਆ। ਕੜਾਹ ਦੇ ਕੜਾਹੇ ਭਰ ਕੇ ਇਕ ਖੁੱਲ੍ਹੀ ਥਾਂ ਰਖਵਾ ਦਿੱਤੇ। ਸਿੱਖਾਂ ਨੂੰ ਹੁਕਮ ਦਿੱਤਾ ਕਿ ਹੱਲਾ ਕਰਕੇ ਕੜਾਹ ਲੁੱਟ ਲਓ। ਸਿੰਘ ਭੁੱਖੇ ਸ਼ੇਰਾਂ ਵਾਂਗੂ ਕੜਾਹ ਉੱਤੇ ਟੁੱਟ ਪਏ। ਜਿੰਨਾ-ਜਿੰਨਾ ਕਿਸੇ ਦੇ ਹੱਥ ਆਇਆ, ਤ੍ਰਿਪਤ ਹੋ ਕੇ ਛਕਿਆ। ਪਰ ਕੁਝ ਸਿੰਘ ਇਸ ਲੁੱਟ ਵਿੱਚ ਸ਼ਾਮਿਲ ਨਾ ਹੋਏ। ਉਹ ਸਬਰ ਸੰਤੋਖ ਨਾਲ ਗੁਰੂ ਜੀ ਦੇ ਕੋਲ ਹੀ ਬੈਠੇ ਰਹੇ। ਗੁਰੂ ਜੀ ਨੇ ਉਨ੍ਹਾਂ ਨੂੰ ਪੁੱਛਿਆ, 'ਭਾਈ, ਤਿਹਾਵਲ ਦੀ ਲੁੱਟ ਮਚੀ ਹੋਈ ਸੀ, ਤੁਸੀਂ ਗੱਫੇ ਕਿਉਂ ਨਾ ਲਾਏ?' ਸਿੰਘਾਂ ਨੇ ਨਿਮਰਤਾ ਨਾਲ ਉੱਤਰ ਦਿੱਤਾ 'ਸੱਚੇ ਪਾਤਸ਼ਾਹ, ਜੇਹਾ ਬਾਂਡਾ (ਹਿੱਸਾ) ਮਿਲਦਾ ਹੈ, ਤੇਹਾ ਖਾਇ ਲੈਂਦੇ ਹਾਂ, ਅਸੀਂ ਲੁੱਟਣ ਵਾਲਿਆਂ ਵਿੱਚੋਂ ਨਹੀਂ।'

ਹੁਕਮ ਹੋਇਆ, 'ਨਿਹਾਲ! ਖਾਲਸੇ ਵਿਚਿ ਲੁੱਟ ਭੀ ਹੋਵੇਗੀ ਅਤੇ ਨਾਲੇ ਸਿੱਖੀ ਭੀ ਹੋਵੇਗੀ। ਦੋਵੇਂ ਬਾਤਾਂ ਹੋਵੇਂਗੀਆਂ'—ਸਾਖੀ ਪੋਥੀ, ਸਾਖੀ 90ਵੀਂ।

ਸੁਨਿ ਸ਼੍ਰੀ ਮੁਖ ਤੇ ਗੁਰੂ ਉਚਾਰਹਿਂ :
'ਧੰਨ ਖਾਲਸਾ ਹ੍ਵੈ ਬਿਧਿ ਦੋਇ।
ਸਤਿ ਸੰਤੋਖੀ ਬੀ ਬਹੁ ਹੋਇ।
ਬਹੁਤ ਲੁਟੇਰੇ ਭੀ ਬਿਚ ਬਨੈਂ।
ਥਿਰੈਂ ਅਨਿਕ ਭੀ ਸਿੱਖੀ ਸਨੈ।* —ਸੂਰਜ ਪ੍ਰਕਾਸ਼

* ਬਹੁਤ ਸਾਰੇ ਸਿੱਖ, ਸਿੱਖੀ ਦਾ ਸ਼ਾਂਤਮਈ ਰੂਪ ਧਾਰਨ ਕਰਕੇ ਟਿਕੇ ਰਹਿਣਗੇ।

ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਦੇ ਦੋਵੇਂ ਰੂਪ, ਰੋਹ-ਰੂਪ ਅਤੇ ਸ਼ਾਂਤ-ਰੂਪ, ਪਰਵਾਨ ਕੀਤੇ ਹਨ। ਸਮੇਂ-ਸਮੇਂ ਸਿੱਖ ਨੂੰ ਅਤੇ ਅੰਤਿਮ ਰੂਪ ਵਿੱਚ ਕਿਸੇ ਵੀ ਮਨੁੱਖ ਨੂੰ, ਲੋੜ ਅਨੁਸਾਰ ਦੋਵੇਂ ਰੂਪ ਧਾਰਨ ਕਰਨ ਦੀ ਆਗਿਆ ਹੈ। ਸੰਤ-ਸਿਪਾਹੀ ਦਾ ਸੰਕਲਪ ਅਤੇ ਮੀਰੀ-ਪੀਰੀ ਦਾ ਸਿਧਾਂਤ ਇਸੇ ਵਿਚਾਰ ਉੱਤੇ ਆਧਾਰਿਤ ਹਨ। ਗੁਰੂ ਦਸਮੇਸ਼ ਜੀ ਨੇ ਤਾਂ ਅਕਾਲ ਪੁਰਖ ਨੂੰ ਵੀ, ਉਸ ਦੇ ਅਨੇਕਾਂ ਰੂਪ ਦਸਦਿਆਂ ਕਲਹ-ਰੂਪ (ਭਾਵ ਰੋਹ-ਰੂਪ) ਅਤੇ ਸ਼ਾਂਤ ਰੂਪ ਵਿੱਚ ਚਿਤਵਿਆ ਹੈ :

ਨਮੋ ਕਲਹ ਕਰਤਾ ਨਮੋ ਸ਼ਾਂਤ ਰੂਪੇ। —ਜਾਪੁ ਸਾਹਿਬ

• • •

## 61

# ਦਲਪਤ : ਦਲਾਂ ਦਾ ਪਤੀ ਕਿਵੇਂ ਬਣਿਆ ?

ਇਕ ਦਿਨ ਤਲਵੰਡੀ ਸਾਬੋ ਵਿਖੇ ਇਕ ਸਿੱਖ ਦਸਮ ਪਾਤਸ਼ਾਹ ਦੇ ਦਰਸ਼ਨ ਕਰਨ ਆਇਆ। ਉਸ ਨੇ ਦਹੀਂ ਦਾ ਭਰਿਆ ਬਰਤਨ ਗੁਰੂ ਜੀ ਨੂੰ ਅਰਪਨ ਕਰਕੇ ਮੱਥਾ ਟੇਕਿਆ। ਇਸ ਸਿੱਖ ਨਾਲ ਗੁਰੂ ਜੀ ਦੀ ਜੋ ਗੱਲਬਾਤ ਹੋਈ, ਉਹ ਅਸੀਂ 'ਸਾਖੀ ਪੋਥੀ' ਦੇ ਸ਼ਬਦਾਂ ਵਿੱਚ ਹੀ ਦੱਸਦੇ ਹਾਂ। 'ਸਾਖੀ ਪੋਥੀ' ਦਾ ਵਰਨਣ ਬਹੁਤ ਸੰਖੇਪ ਅਤੇ ਢੁਕਵਾਂ ਹੁੰਦਾ ਹੈ। ਕਿਸੇ ਨੇ ਘੱਟ ਤੋਂ ਘੱਟ ਸ਼ਬਦਾਂ ਵਿੱਚ ਗੱਲ ਕਹਿਣ ਦਾ ਵੱਲ ਸਿੱਖਣਾ ਹੋਵੇ ਤਾਂ ਉਹ 'ਸਾਖੀ ਪੋਥੀ' ਤੋਂ ਸਿੱਖੇ।

ਗੁਰੂ ਜੀ ਸਿੱਖ ਨੂੰ ਪੁੱਛਦੇ ਹਨ : 'ਕਿਹੜੇ ਪਿੰਡ ਥੋਂ ਹਹਿਂ?'

'ਜੀ ਪਾਤਿਸ਼ਾਹ, ਮੌੜਾਂ ਥੋਂ।'

'ਕਿਆ ਨਾਮ ਹੈ ਤੇਰਾ?'

'ਜੀ ਨਾਮ ਦਲਪਤ ਹੈ।'

'ਕਿਸ ਕਾ ਬੇਟਾ ਹੈਂ?'

'ਜੀ ਭੀਉਂ ਕਾ ਬੇਟਾ ਹਾਂ।'

ਗੁਰੂ ਜੀ ਕਹਿਆ : 'ਤਦੇ ਦਲਾਂ ਦੀ ਪਤ ਹੈਂ, ਭੀਉਂ ਕਾ ਬੇਟਾ ਹਹਿਂ।' ਗੁਰੂ ਜੀ ਖੁਸੀ ਹੋਏ। ਪੱਗ ਪੈਨਾਈ।

ਘਰਿ ਆਇ, ਮਹੀਨੇ ਥੋਂ ਮਗਰੋਂ ਡੂੰਮ ਆਏ ਗਾਉਣ ਵਾਲੇ, ਸਾਰੀ ਪੋਸ਼ਾਕੀ ਪੱਗ ਸਮੇਤ ਦੇਇ ਦਿੱਤੀ। —ਸਾਖੀ 83ਵੀਂ

ਭਾਈ ਸੰਤੋਖ ਸਿੰਘ ਇਸ ਸਾਖੀ ਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ : ਗੁਰੂ ਜੀ ਦਲਪਤ ਦਾ ਉੱਚਾ ਲੰਮਾ ਕਦ ਵੇਖ ਕੇ ਬਹੁਤ ਖ਼ੁਸ਼ ਹੋਏ ਅਤੇ ਮਹਾਂਭਾਰਤ ਵਾਲੇ ਭੀਮ ਨੂੰ ਯਾਦ ਕਰ ਕੇ ਆਖਣ ਲੱਗੇ, 'ਅੱਛਾ, ਤੂੰ ਭੀਮ ਦਾ ਪੁੱਤਰ ਹੈਂ! ਤਾਹੀਂ ਤੈਨੂੰ ਦਲਾਂ ਦੀ ਪਤ ਦੀ ਪਦਵੀ ਦਿੱਤੀ ਹੈ।' ਗੁਰੂ ਜੀ ਨੇ ਦਲਪਤ ਨੂੰ ਪੱਗ ਪਹਿਨਾਈ ਅਤੇ ਆਖਿਆ, 'ਜੇ ਸਿੱਖੀ ਦੀ ਵਡਿਆਈ ਕਾਇਮ ਰੱਖੋਗੇ ਤਾਂ ਤੁਹਾਡੇ ਐਸ਼ਵਰਜ ਵਿੱਚ ਵਾਧਾ ਹੋਏਗਾ।' ਪਰ ਦਲਪਤ ਨੇ ਘਰ ਜਾ ਕੇ ਦੋ ਚਾਰ ਦਿਨ ਉਹ ਦਸਤਾਰ ਸਿਰ ਉੱਤੇ ਬੰਨ੍ਹੀ ਅਤੇ ਫੇਰ ਗਾਉਣ ਵਾਲੇ ਡੂੰਮਾਂ ਨੂੰ ਦੇ ਦਿੱਤੀ। ਮੂਰਖ ਬੰਦੇ ਨੇ ਗੁਰੂ ਜੀ ਦੀ ਬਖਸ਼ਿਸ਼ ਦੀ ਵਡਿਆਈ ਨਹੀਂ ਜਾਣੀ :

ਭੇ ਪ੍ਰਸੰਨ ਕਦ ਹੇਰਿ ਬਿਸਾਲਾ।
ਕ੍ਰਿਪਾ ਕਰਤਿ ਬੋਲੇ ਤਿਸ ਕਾਲਾ।
'ਜੇ ਕਰਿ ਭੀਮ ਆਤਮਜ ਭਯੋ।
ਤਬਹਿ ਦਲਨ ਕੀ ਪਤਿ ਪਦ ਲਯੋ।
ਖੁਸ਼ੀ ਹੋਇ ਗੁਰ ਪਾਗ ਬੰਧਾਈ।
ਜੇ ਸਿੱਖੀ ਕੋ ਰਖਹਿਂ ਜਿਠਾਈ।....
ਦਿਨ ਦ੍ਵੈ ਚਾਰਿਕ ਬੰਧੀ ਸਿਰ ਪਰ।
ਡੋਮਨ ਕੇ ਗਾਵਨ ਕੋ ਸੁਨਿ ਕਰ।
ਸੋ ਦਸਤਾਰ ਤਿਨਹੁਂ ਕੋ ਦੀਨਿ।
ਮੂਰਖ ਕਛੂ ਬਿਚਾਰ ਨ ਕੀਨ। —ਸੂਰਜ ਪ੍ਰਕਾਸ਼, ਐਨ 1, ਅੰਸੂ 21

ਗਿ. ਗਿਆਨ ਸਿੰਘ ਨੇ ਇਸ ਕਥਾ ਵਿੱਚ ਥੋੜ੍ਹਾ ਜਿਹਾ ਪਰ ਮਹੱਤਵਪੂਰਨ ਵਾਧਾ ਕੀਤਾ ਹੈ। ਉਹ ਤਵਾਰੀਖ ਗੁਰੂ ਖਾਲਸਾ (ਭਾਗ ਪਹਿਲਾ) ਵਿੱਚ ਲਿਖਦੇ ਹਨ, 'ਇਕ ਦਿਨ ਇਕ ਸਿੱਖ ਨੇ ਘਿਉ ਦੀ ਚਾਟੀ ਵੱਡੀ ਸਾਰੀ ਗੁਰੂ ਅੱਗੇ ਲਿਆ ਰੱਖੀ। ਗੁਰੂ ਨੇ ਉਸ ਦਾ ਨਾਮ ਗ੍ਰਾਮ ਪੁੱਛਿਆ ਤਾਂ ਓਨ ਹੱਥ ਜੋੜ ਕੇ ਦੱਸਯਾ, ਨਾਉਂ ਦਲਪਤ ਮੌੜ ਪਿੰਡ, ਭੀਮੇ ਮੌੜ ਦਾ ਬੇਟਾ

ਆਪਦਾ ਸਿੱਖ ਹਾਂ ਜੀ। ਮਹਾਰਾਜ ਨੇ ਦਸਤਾਰ ਦੇ ਕਰ ਦਲਾਂ ਦੀ ਪਤ ਪਦਵੀ ਬਖਸ਼ੀ ਪਰ ਓਸ ਗਵਾਰ ਜੱਟ ਨੇ ਡੂਮ ਤੋਂ ਆਪਣੀ ਬੜਾਈ ਸੁਣ ਕੇ ਓਸ ਦਸਤਾਰ ਸਮੇਤ ਸਾਰੀ ਪੁਸ਼ਾਕ ਡੂਮ ਨੂੰ ਦੇ ਦਿੱਤੀ। ਫੇਰ ਗੁਰੂ ਪਾਸ ਆਇਆ ਤਾਂ ਬਚਨ ਹੋਯਾ, ਤੈਨੂੰ ਪੱਗ ਦੇ ਕੇ ਦਲਾਂ ਦਾ ਪਤੀ ਕੀਤਾ ਸੀ ਪਰ ਮੌੜ ਚੌੜ ਹੀ ਰਿਹਾ, ਜੋ ਗੁਰੂ ਕੀ ਬਖਸ਼ਿਸ਼ ਭੀ ਖੋ ਬੈਠਾ। ਓਸ ਨੇ ਚਰਨ ਫੜ ਲੀਤੇ, ਬਖਸ਼ੋ ਗੁਰੂ ਜੀ, ਚੌੜ ਨਾ ਕਰੋ। ਹੁਕਮ ਹੋਯਾ। ਬਖਸ਼ਯਾ, ਜਾਹ ਤੇਰਾ ਪੜੋਤਾ ਦਲਾਂ ਦਾ ਪਤੀ ਹੋਵੇਗਾ। ਸੋ ਧੰਨਾ ਸਿੰਘ ਮੌੜ ਹੋਯਾ। ਗੁਰੂ ਦੇ ਬਚਨ ਅਟੱਲ ਹਨ।' (ਭਾਸ਼ਾ ਵਿਭਾਗ ਪੰਜਾਬ ਐਡੀਸ਼ਨ : 1993, ਪੰਨਾ 1070-71)

ਦਸਮ ਪਾਤਸ਼ਾਹ ਦੇ ਆਸ਼ੀਰਵਾਦ ਨਾਲ ਦਲਪਤ ਦਾ ਪਰਿਵਾਰ 'ਦਲਾਂ ਦਾ ਪਤੀ' ਕਿਵੇਂ ਬਣਿਆ, ਇਹ ਇਕ ਬੜੀ ਦਿਲਚਸਪ ਅਤੇ ਅਸਚਰਜ ਵਾਰਤਾ ਹੈ।

ਗਿ. ਗਿਆਨ ਸਿੰਘ ਦੀ ਉਪਰੋਕਤ ਸੂਚਨਾ ਤੋਂ ਪਤਾ ਲੱਗਦਾ ਹੈ ਕਿ ਸ: ਧੰਨਾ ਸਿੰਘ ਮੌੜ, ਜੋ ਮਗਰੋਂ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਇਕ ਉੱਘਾ ਜਰਨੈਲ ਬਣਿਆ, ਦਲਪਤ ਮੌੜ ਦਾ ਪੜੋਤਾ ਸੀ। ਮਾਲਵਾ ਸਿੱਖ ਇਤਿਹਾਸ (ਸੰਤ ਵਿਸਾਖਾ ਸਿੰਘ) ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਿਤ ਇਨਸਾਈਕਲੋਪੀਡੀਆ ਆਫ਼ ਸਿੱਖੀਇਜ਼ਮ (ਭਾਗ ਦੂਜਾ) ਅਨੁਸਾਰ ਦਲਪਤ ਦਾ ਪੁੱਤਰ ਮੱਲ ਸਿੰਘ ਅਤੇ ਮੱਲ ਸਿੰਘ ਦਾ ਪੁੱਤਰ ਧੰਨਾ ਸਿੰਘ ਸੀ। ਇਸ ਹਿਸਾਬ ਨਾਲ ਧੰਨਾ ਸਿੰਘ ਦਲਪਤ ਦਾ ਪੋਤਾ ਬਣਦਾ ਹੈ। ਇਸ ਦਾ ਮਤਲਬ ਹੈ ਕਿ ਦਲਪਤ ਅਤੇ ਧੰਨਾ ਸਿੰਘ ਦੇ ਵਿਚਾਲੇ ਇਕ ਪੀੜ੍ਹੀ ਹੋਰ ਹੋਣੀ ਚਾਹੀਦੀ ਹੈ, ਜੋ ਇਤਿਹਾਸ ਦੀ ਯਾਦ ਵਿੱਚੋਂ ਵਿਸਰ ਗਈ ਹੈ। (ਇਸ ਬਾਰੇ ਹੋਰ ਜਾਣਕਾਰੀ ਇਸ ਲੇਖ ਦੇ ਅਗਲੇ ਹਿੱਸੇ ਵਿੱਚ ਪੜ੍ਹੋ।)

ਗੁਰੂ ਜੀ ਦੀ ਬਖਸ਼ਿਸ਼ ਨਾਲ ਇਹ ਖਾਨਦਾਨ ਦਿਨ-ਪ੍ਰਤੀ-ਦਿਨ ਤਰੱਕੀ ਕਰਨ ਲੱਗਾ। ਉਪਰੋਕਤ ਇਨਸਾਈਕਲੋਪੀਡੀਆ ਅਨੁਸਾਰ ਧੰਨਾ ਸਿੰਘ ਦਾ ਪਿਤਾ ਮੱਲ ਸਿੰਘ ਮੌੜ ਇਸ ਖਾਨਦਾਨ ਦਾ ਪਹਿਲਾ ਵਿਅਕਤੀ ਸੀ ਜਿਸ ਨੇ ਅੰਮ੍ਰਿਤ ਛਕਿਆ। ਉਹ 1760 ਈ. ਦੇ ਨੇੜੇ-ਤੇੜੇ ਆਪਣਾ ਪਿੰਡ ਮੌੜ ਛੱਡ ਕੇ ਮਹਾਰਾਜਾ ਰਣਜੀਤ ਸਿੰਘ ਦੇ ਦਾਦੇ ਸ: ਚੜ੍ਹਤ ਸਿੰਘ ਸੁਕਰਚੱਕੀਆ (1722-1775 ਈ.) ਦੀ ਫ਼ੌਜ ਵਿੱਚ ਸਵਾਰ ਵਜੋਂ ਭਰਤੀ ਹੋ ਗਿਆ। ਕੁਝ ਸਮੇਂ ਬਾਅਦ ਉੱਤਰ-ਪੱਛਮ ਦੀ ਇਕ ਮੁਹਿੰਮ ਵਿੱਚ ਉਹ ਚੜ੍ਹਾਈ ਕਰ ਗਿਆ। ਸ: ਮੱਲ ਸਿੰਘ ਮੌੜ ਤੋਂ ਬਾਅਦ ਉਸ ਦੇ ਪੁੱਤਰ ਧੰਨਾ ਸਿੰਘ ਨੇ ਵੀ 1793 ਈ. ਵਿੱਚ ਪਿੰਡ ਮੌੜ ਛੱਡ ਦਿੱਤਾ ਅਤੇ ਗੁਜਰਾਤ ਵਿਖੇ ਭਾਈ ਸਾਹਿਬ ਸਿੰਘ ਭੰਗੀ ਦੀ ਫ਼ੌਜ ਵਿੱਚ ਭਰਤੀ ਹੋ ਗਿਆ। 1800 ਈ. ਵਿੱਚ ਧੰਨਾ ਸਿੰਘ, ਭੰਗੀ ਸਰਦਾਰ ਦੀ ਨੌਕਰੀ ਛੱਡ ਕੇ ਸ: ਫ਼ਤਿਹ ਸਿੰਘ ਕਾਲਿਆਂਵਾਲਾ ਦਾ ਸਿਪਾਹੀ ਬਣ ਗਿਆ। ਸ: ਫ਼ਤਿਹ ਸਿੰਘ ਧੰਨਾ ਸਿੰਘ ਦੀ ਫਰਮਾਂਬਰਦਾਰੀ ਅਤੇ ਬਹਾਦਰੀ ਉੱਤੇ ਇੰਨਾ ਖ਼ੁਸ਼ ਸੀ ਕਿ ਆਪਣਾ ਕੋਈ ਧੀ-ਪੁੱਤਰ ਨਾ ਹੋਣ ਕਰਕੇ ਉਸ ਨੂੰ ਆਪਣਾ ਮੁਤਬੰਨਾ ਬਣਾਉਣਾ ਚਾਹੁੰਦਾ ਸੀ ਪਰ ਇਹ ਗੱਲ ਸਿਰੇ ਨਾ ਚੜ੍ਹੀ। 1807 ਈ. ਵਿੱਚ ਨਰਾਇਣਗੜ੍ਹ ਦੀ ਲੜਾਈ ਵਿੱਚ ਸ: ਫ਼ਤਿਹ ਸਿੰਘ ਅਤੇ ਧੰਨਾ ਸਿੰਘ ਦੋਵੇਂ ਜ਼ਖ਼ਮੀ ਹੋ ਗਏ। ਕੁਝ ਸਮੇਂ ਬਾਅਦ ਸ: ਫ਼ਤਿਹ ਸਿੰਘ ਤਾਂ ਚੜ੍ਹਾਈ ਕਰ ਗਿਆ ਪਰ ਧੰਨਾ ਸਿੰਘ ਦੀ ਜਾਨ ਬਚ ਗਈ। ਤੰਦਰੁਸਤ ਹੋਣ ਪਿੱਛੋਂ ਧੰਨਾ ਸਿੰਘ ਮੌੜ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਭਰਤੀ ਹੋ ਗਿਆ। ਮਹਾਰਾਜੇ ਦੀ ਫ਼ੌਜ ਵਿੱਚ ਧੰਨਾ ਸਿੰਘ ਮੌੜ, ਜਰਨੈਲ ਧੰਨਾ ਸਿੰਘ ਮਲਵਈ ਕਰਕੇ ਮਸ਼ਹੂਰ ਸੀ। ਸ: ਧੰਨਾ ਸਿੰਘ ਮਲਵਈ ਨੇ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਜੋ ਮਾਅਰਕੇ ਮਾਰੇ, ਉਹ ਦੱਸਣ ਤੋਂ ਪਹਿਲਾਂ ਅਸੀਂ ਦਲਪਤ ਮੌੜ ਜਾਂ ਧੰਨਾ ਸਿੰਘ ਮਲਵਈ ਦੇ ਪਿੰਡ ਦੀ ਨਿਸ਼ਾਨਦੇਹੀ ਕਰਨਾ ਚਾਹੁੰਦੇ ਹਾਂ।

ਮਾਲਵੇ ਵਿੱਚ ਮੌੜ ਜਾਂ ਮੌੜਾਂ ਨਾਂ ਦੇ ਕਈ ਪਿੰਡ ਹਨ, ਜਿਵੇਂ ਮੌੜ ਕਲਾਂ, ਮੌੜ ਖ਼ੁਰਦ, ਮੌੜ ਚੜ੍ਹਤ ਸਿੰਘ, ਮੌੜ ਢਿੱਲਵਾਂ, ਮੌੜ ਨਾਭਾ, ਮੌੜ ਹਿਠਾੜ ਆਦਿ। ਇਨ੍ਹਾਂ ਵਿੱਚੋਂ ਦਲਪਤ ਮੌੜ ਦੇ ਪਿੰਡ ਮੌੜਾਂ ਦੀ ਪਹਿਚਾਣ ਕਰਨ ਵਿੱਚ ਸਾਨੂੰ ਕਾਫ਼ੀ ਮੁਸ਼ਕਿਲ ਦਾ ਸਾਹਮਣਾ ਕਰਨਾ ਪਿਆ। ਆਖਰ ਇਸ ਉਲਝਣ ਨੂੰ ਸੁਲਝਾਉਣ ਵਿੱਚ ਗਿ: ਬਲਵੰਤ ਸਿੰਘ ਜੀ ਕੋਠਾ ਗੁਰੂ ਨੇ ਸਾਡੀ ਮਦਦ ਕੀਤੀ। ਗਿਆਨੀ ਜੀ ਨੇ ਦੱਸਿਆ ਕਿ ਉਨ੍ਹਾਂ ਦੇ ਪਿੰਡ ਕੋਠਾ ਗੁਰੂ (ਜ਼ਿਲ੍ਹਾ ਬਠਿੰਡਾ) ਤੋਂ ਦਸ ਗਿਆਰਾਂ ਕਿਲੋਮੀਟਰ ਦੇ ਫਾਸਲੇ 'ਤੇ ਇਕ ਪਿੰਡ ਮੌੜ ਧੰਨਾ ਸਿੰਘ ਹੈ। ਜਾਪਦਾ ਹੈ ਕਿ ਦਲਪਤ ਮੌੜ ਦਾ ਖਾਨਦਾਨ ਇਸੇ ਪਿੰਡ ਵਿੱਚ ਵਸਦਾ ਹੋਵੇਗਾ। ਪਰ ਜਦੋਂ ਗਿਆਨੀ ਜੀ ਇਸ ਪਿੰਡ ਵਿੱਚ ਗਏ ਤਾਂ ਪਤਾ ਲੱਗਾ ਕਿ ਇਸ ਪਿੰਡ ਦਾ ਅਸਲ ਨਾਂ 'ਮੌੜ ਨੌਆਬਾਦ' ਹੈ (ਭਾਵ ਨਵਾਂ ਵਸਿਆ ਮੌੜ) ਅਤੇ ਇਸ ਪਿੰਡ ਨੂੰ ਸ: ਧੰਨਾ ਸਿੰਘ ਮਲਵਈ ਨੇ ਹੀ ਆਬਾਦ ਕੀਤਾ ਸੀ। ਮੌੜ ਨੌਆਬਾਦ ਦੇ ਇਕ 91-ਸਾਲਾ ਬਜ਼ੁਰਗ ਸ: ਸਾਧੂ ਸਿੰਘ ਨੇ ਗਿਆਨੀ ਜੀ ਨੂੰ ਦੱਸਿਆ ਕਿ ਇਹ ਪਿੰਡ ਵਸਾਉਣ ਤੋਂ ਪਹਿਲਾਂ ਸ: ਧੰਨਾ ਸਿੰਘ ਮਲਵਈ ਦਾ ਪਰਿਵਾਰ ਪਿੰਡ ਮੌੜ ਢਿਲਮ ਵਿੱਚ ਰਹਿੰਦਾ ਸੀ। ਇਹ ਪਿੰਡ ਜ਼ਿਲ੍ਹਾ ਸੰਗਰੂਰ ਵਿੱਚ ਬਰਨਾਲੇ ਤੋਂ 30 ਕਿਲੋਮੀਟਰ ਅਤੇ ਤਪੇ ਤੋਂ ਤਿੰਨ ਮੀਲ ਦੇ ਫਾਸਲੇ 'ਤੇ ਆਬਾਦ ਹੈ। ਦਲਪਤ ਮੌੜ ਇਸੇ ਪਿੰਡ ਤੋਂ ਤਲਵੰਡੀ ਸਾਬੋ ਜਾ ਕੇ

ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲਿਆ ਸੀ। ਮੌੜ ਢਿਲਮ (ਜਾਂ ਮੌੜ ਢਿਲਵਾਂ) ਤੋਂ ਤਲਵੰਡੀ ਸਾਬੋ ਦਾ ਫਾਸਲਾ ਤਕਰੀਬਨ 40 ਕਿਲੋਮੀਟਰ ਹੈ। ਅਨੁਮਾਨ ਹੈ ਕਿ ਦਲਪਤ ਮੌੜ ਇਸ ਪਿੰਡ ਤੋਂ ਘੋੜੀ ਜਾਂ ਸਾਂਢਨੀ ਤੇ ਸਵਾਰ ਹੋ ਕੇ ਤਲਵੰਡੀ ਸਾਬੋ ਗਿਆ ਹੋਵੇਗਾ।

ਦਲਪਤ ਮੌੜ ਦੇ ਪਿੰਡ ਬਾਰੇ ਸ: ਸਾਧੂ ਸਿੰਘ ਦੀ ਉਪਰੋਕਤ ਸੂਚਨਾ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਛਪੀ ਪੁਸਤਕ 'ਗੁਰੂ ਤੇਗ਼ ਬਹਾਦਰ : ਯਾਤਰਾ ਅਸਥਾਨ ਪ੍ਰੰਪਰਾਵਾਂ ਤੇ ਯਾਦ ਚਿੰਨ੍ਹ' (ਸੰਪਾਦਕ ਡਾ: ਫੌਜਾ ਸਿੰਘ) ਸਹੀ ਸਿੱਧ ਕਰਦੀ ਹੈ। ਪਰ ਫਰਕ ਇਹ ਹੈ ਕਿ ਦਲਪਤ ਮੌੜ ਨੂੰ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਹੋਈ ਬਖਸ਼ਿਸ਼ ਨੂੰ ਇਹ ਪੁਸਤਕ ਗੁਰੂ ਤੇਗ਼ ਬਹਾਦਰ ਜੀ ਨਾਲ ਜੋੜਦੀ ਹੈ। ਇਸ ਪੁਸਤਕ ਵਿੱਚ 'ਦੁਲਮੀਕੀ' ਅਤੇ 'ਦਾਤਨਸਰ' ਦੇ ਸਿਰਲੇਖਾਂ ਹੇਠ ਦਿੱਤੀ ਗਈ ਜਾਣਕਾਰੀ ਅਨੁਸਾਰ ਜ਼ਿਲ੍ਹਾ ਸੰਗਰੂਰ ਵਿੱਚ ਕਸਬਾ ਤਪਾ ਦੇ ਨੇੜੇ ਤਕਰੀਬਨ ਪੰਜ ਕਿਲੋਮੀਟਰ ਦੇ ਘੇਰੇ ਵਿੱਚ ਤਿੰਨ ਪਿੰਡ ਵਸਦੇ ਹਨ : ਢਿਲਵਾਂ, ਮੌੜ ਅਤੇ ਦੁਲਮੀਕੀ (ਜਾਂ ਦੁਲਮੀ) ਇਨ੍ਹਾਂ ਪਿੰਡਾਂ ਵਿੱਚ ਗੁਰੂ ਤੇਗ਼ ਬਹਾਦਰ ਜੀ ਦੇ ਆਗਮਨ ਦੀ ਯਾਦ ਵਿੱਚ ਗੁਰਦੁਆਰੇ ਬਣੇ ਹੋਏ ਹਨ।

ਸਾਡੇ ਇਸ ਲੇਖ ਦਾ ਸਬੰਧ ਪਿੰਡ ਮੌੜ ਨਾਲ ਹੈ। ਮੌੜ ਅਤੇ ਢਿਲਵਾਂ ਵਿੱਚ ਪੰਜ ਕਿਲੋਮੀਟਰ ਦਾ ਫਾਸਲਾ ਹੈ। ਉਪਰੋਕਤ ਪੁਸਤਕ ਅਨੁਸਾਰ 'ਉਸ ਸਮੇਂ ਮਾਨਾਂ ਦਾ ਮੌੜ ਪਿੰਡ ਦੁਲਮੀਕੀ ਢਾਬ ਦੇ ਦੱਖਣ ਵੱਲ ਚਾਰ ਫਰਲਾਂਗ 'ਤੇ ਵਸਦਾ ਸੀ। ਮੌੜ ਦੀ ਮੋੜ੍ਹੀ ਜਲੋਂ ਨਾਮੀ ਮਾਨ ਗੋਤ ਦੇ ਜੱਟ ਨੇ ਮੌੜ ਕਲਾਂ (ਜ਼ਿਲ੍ਹਾ ਬਠਿੰਡਾ) ਤੋਂ ਆ ਕੇ ਗੱਡੀ ਸੀ।' ਪਿੰਡ ਦੁਲਮੀ ਦੇ ਗੁਰਦੁਆਰਾ ਦੁੱਲਮਸਰ ਪਾਤਸ਼ਾਹੀ ਨੌਵੀਂ ਤੋਂ ਤਿੰਨ ਫਰਲਾਂਗ ਦੇ ਫਾਸਲੇ 'ਤੇ ਗੁਰਦੁਆਰਾ ਦਾਤਨਸਰ ਪਾਤਸ਼ਾਹੀ ਨੌਵੀਂ ਹੈ। 'ਇਸ ਅਸਥਾਨ ਨਾਲ ਦਲੋ ਨਾਮੀ ਜੱਟ ਦੀ ਸਾਖੀ ਸਬੰਧਿਤ ਹੈ। ਦਲੋ ਮੌੜਾਂ ਦਾ ਰਹਿਣ ਵਾਲਾ ਸੀ।.... ਜਿੰਨਾ ਚਿਰ ਗੁਰੂ ਸਾਹਿਬ ਢਿਲਵਾਂ ਰਹੇ, ਉਹ ਰੋਜ਼ਾਨਾ ਗਊਆਂ ਦਾ ਦੁੱਧ ਚੋਅ ਕੇ ਉਨ੍ਹਾਂ ਪਾਸ ਪਹੁੰਚਾਉਂਦਾ ਸੀ। ਇਕ ਦਿਨ ਗੁਰੂ ਜੀ ਨੇ ਖ਼ੁਸ਼ ਹੋ ਕੇ ਦਲੋ ਨੂੰ ਇਕ ਪਗੜੀ ਬਖਸ਼ੀ। ਜਦੋਂ ਉਹ ਘਰ ਆਇਆ ਤਾਂ ਉਸ ਦੀ ਪਤਨੀ ਨੇ ਕਿਹਾ, 'ਤੂੰ ਤਾਂ ਸਾਧੂਆਂ ਨੂੰ ਵੀ ਲੁੱਟਦਾ ਫਿਰਦਾ ਹੈਂ।' ਇਹ ਕਹਿ ਕੇ ਉਸ ਦੀ ਪਤਨੀ ਨੇ ਪਗੜੀ ਪਿੰਡ ਦੇ ਮਰਾਸੀ ਨੂੰ ਦੇ ਦਿੱਤੀ। ਅਗਲੇ ਦਿਨ.... ਗੁਰੂ ਸਾਹਿਬ ਨੇ ਦਲੋ ਨੂੰ ਪੁੱਛਿਆ, 'ਭਾਈ ਸਾਡੀ ਦਸਤਾਰ ਕਿੱਥੇ ਹੈ?' ਦਲੋ ਨੇ ਸੱਚ ਸੱਚ ਦੱਸ ਦਿੱਤਾ। ਗੁਰੂ ਜੀ ਨੇ ਬਚਨ ਕੀਤਾ, 'ਭਾਈ, ਅਸੀਂ ਤਾਂ ਤੈਨੂੰ....ਪਗੜੀ ਬਖਸ਼ੀ ਸੀ ਤਾਂ ਕਿ ਤੂੰ ਦਲਾਂ ਦਾ ਪਤੀ ਬਣ ਸਕੇਂ....ਪਰ ਤੂੰ ਦਲੋ ਦਾ ਦਲੋ ਹੀ ਰਹਿ ਗਿਆ ਹੈਂ।' ਇਸ ਪੁਸਤਕ ਅਨੁਸਾਰ ਭਾਈ ਦਲੋ (ਦਲਪਤ) ਦੇ ਭਤੀਜਿਆਂ ਦੀ ਵੰਸ ਅਜੇ ਵੀ ਮੌੜਾਂ ਵਿੱਚ ਵਸਦੀ ਹੈ। ਗੁਰਦੁਆਰਾ ਦਾਤਨਸਰ ਦੀ ਉਸਾਰੀ ਲਈ ਤਿੰਨ ਬਿੱਘੇ ਜ਼ਮੀਨ ਇਸੇ ਪਰਿਵਾਰ ਨੇ ਦਿੱਤੀ ਹੈ।

ਉਪਰੋਕਤ ਸਾਰੀ ਵਿਚਾਰ-ਚਰਚਾ ਤੋਂ ਦਲਪਤ ਮੌੜ ਦਾ ਪਿੰਡ, ਜ਼ਿਲ੍ਹਾ ਸੰਗਰੂਰ ਵਿੱਚ ਢਿਲਵਾਂ ਵਾਲਾ ਮੌੜ ਹੀ ਸਿੱਧ ਹੁੰਦਾ ਹੈ। ਜਿੱਥੋਂ ਤੱਕ ਇਸ ਸਾਖੀ ਦੇ ਗੁਰੂ ਤੇਗ਼ ਬਹਾਦਰ ਜੀ ਨਾਲ ਸਬੰਧਿਤ ਹੋਣ ਦਾ ਸਵਾਲ ਹੈ, ਇਹ ਗੱਲ ਸਹੀ ਨਹੀਂ ਜਾਪਦੀ। ਬਹੁਗਿਣਤੀ ਇਤਿਹਾਸਕਾਰਾਂ ਨੇ ਜਿਨ੍ਹਾਂ ਵਿੱਚ ਕਰਤਾ ਸਾਖੀ ਪੋਥੀ, ਭਾਈ ਸੰਤੋਖ ਸਿੰਘ, ਗਿ. ਗਿਆਨ ਸਿੰਘ ਅਤੇ ਪਿਆਰਾ ਸਿੰਘ ਪਦਮ ਆਦਿ ਸ਼ਾਮਿਲ ਹਨ, ਇਸ ਸਾਖੀ ਨੂੰ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਅਤੇ ਗੁਰੂ ਗੋਬਿੰਦ ਸਿੰਘ ਜੀ ਨਾਲ ਹੀ ਸਬੰਧਿਤ ਦੱਸਿਆ ਹੈ। ਗਿ. ਗਿਆਨ ਸਿੰਘ ਅਤੇ ਮਾਲਵਾ ਸਿੱਖ ਇਤਿਹਾਸ ਦੇ ਲੇਖਕ ਸੰਤ ਵਿਸਾਖਾ ਸਿੰਘ ਅਨੁਸਾਰ ਦਲਪਤ ਨੇ ਦਸਮ ਪਾਤਸ਼ਾਹ ਤੋਂ ਆਪਣੀ ਭੁੱਲ ਬਖਸ਼ਾ ਲਈ ਸੀ। ਇਸ ਲਈ ਗੁਰੂ ਦਸਮੇਸ਼ ਜੀ ਦੇ ਆਸ਼ੀਰਵਾਦ ਨਾਲ ਇਸ ਵੰਸ਼ ਵਿੱਚ ਸ: ਮੱਲ ਸਿੰਘ ਮੌੜ, ਸ: ਧੰਨਾ ਸਿੰਘ ਮਲਵਈ ਅਤੇ ਉਸ ਤੋਂ ਅੱਗੇ ਸ: ਧੰਨਾ ਸਿੰਘ ਦੇ ਪੁੱਤ-ਪੋਤੇ ਨਾਮੀ ਸੂਰਬੀਰ ਪੈਦਾ ਹੋਏ। ਜਰਨੈਲ ਧੰਨਾ ਸਿੰਘ ਮਲਵਈ ਨੇ ਖਾਲਸਾ ਦਰਬਾਰ ਲਾਹੌਰ ਦੀ ਬੇਹੱਦ ਸੇਵਾ ਕੀਤੀ।

## ਦਸਮ ਪਾਤਸ਼ਾਹ ਦਾ ਵਰੋਸਾਇਆ : ਸ: ਧੰਨਾ ਸਿੰਘ ਮਲਵਈ

ਗੁਰੂ ਦੀ ਛੁਹ ਪਾਰਸ ਸਮਾਨ ਹੈ। ਜਿਹੜਾ ਸਿੱਖ ਪੂਰਨ ਸਮਰਪਨ ਨਾਲ ਗੁਰੂ ਦੇ ਚਰਨ ਪਰਸ ਲੈਂਦਾ ਹੈ, ਲੋਹੇ ਤੋਂ ਸੋਨਾ ਬਣ ਜਾਂਦਾ ਹੈ। ਮਾਲਵੇ ਦੇ ਅਨੇਕਾਂ ਸਿੱਖਾਂ ਨੂੰ ਦਸਮ ਪਾਤਸ਼ਾਹ ਦੀ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਉਨ੍ਹਾਂ ਦੇ ਪ੍ਰੇਮ-ਭਾਵ ਨੂੰ ਵੇਖ ਕੇ ਗੁਰੂ ਦਸਮੇਸ਼ ਜੀ ਨੇ ਮਾਲਵੇ ਨੂੰ ਅਨੇਕਾਂ ਵਰ ਦਿੱਤੇ। ਗੁਰੂ ਦੀ ਬਖਸ਼ਿਸ਼ ਨਾਲ ਜੰਗਲਾਂ ਵਿੱਚ ਭਟਕਣ ਵਾਲੇ ਮਲਵਈ ਰਾਜ ਮਹਿਲਾਂ ਦੇ ਵਾਸੀ ਹੋ ਗਏ। ਦਲਪਤ ਨੇ ਐਸੀ ਸ਼ਰਧਾ ਭਾਵਨਾ ਨਾਲ ਗੁਰੂ ਜੀ ਨੂੰ ਦਹੀਂ ਦੀ ਮਟਕੀ ਭੇਟ ਕੀਤੀ ਕਿ ਦਸਮ ਪਾਤਸ਼ਾਹ ਨੇ ਪ੍ਰਸੰਨ ਹੋ ਕੇ ਉਸ ਨੂੰ ਦਲਾਂ ਦਾ ਪਤੀ ਬਣਾ ਦਿੱਤਾ।

ਦਲਪਤ ਮੌੜ ਬਾਰੇ ਕੁਝ ਹੋਰ ਜਾਣਕਾਰੀ ਪ੍ਰਾਪਤ ਹੋਈ ਹੈ। ਇਸ ਲੇਖਕ ਦੇ ਬੇਨਤੀ ਕਰਨ 'ਤੇ ਬਠਿੰਡੇ ਤੋਂ ਸ: ਨੇਤਾ

ਸਿੰਘ, ਮੌੜ ਕਲਾਂ (ਜ਼ਿਲ੍ਹਾ ਬਠਿੰਡਾ) ਅਤੇ ਮੌੜ ਢਿਲਵਾਂ (ਜ਼ਿਲ੍ਹਾ ਸੰਗਰੂਰ) ਦੋਹਾਂ ਪਿੰਡਾਂ ਵਿੱਚ ਗਏ। ਦੋਹਾਂ ਪਿੰਡਾਂ ਵਿੱਚ ਲਗਪਗ 50 ਕਿਲੋਮੀਟਰ ਦਾ ਫਾਸਲਾ ਹੈ ਅਤੇ ਮੌੜ ਢਿਲਵਾਂ, ਤਲਵੰਡੀ ਸਾਬੋ ਤੋਂ ਤਕਰੀਬਨ 20 ਕਿਲੋਮੀਟਰ ਦੂਰ ਹੈ।

ਮੌੜ ਢਿਲਵਾਂ ਦੇ ਲੋਕਾਂ ਨੇ ਦੱਸਿਆ ਕਿ ਅਸਲ ਵਿਚ ਦਲਪਤ ਮੌੜ ਦਾ ਪਿੰਡ ਮੌੜ ਕਲਾਂ (ਬਠਿੰਡਾ) ਸੀ ਅਤੇ ਉਸ ਦੇ ਦੋ ਵਿਆਹ ਸਨ। ਪਹਿਲੀ ਪਤਨੀ ਤੋਂ ਤੱਖੇ ਤੇ ਕੱਲ੍ਹੋ ਪੈਦਾ ਹੋਏ ਅਤੇ ਦੂਜੀ ਪਤਨੀ ਤੋਂ ਜੱਲੋ ਅਤੇ ਬੱਲ੍ਹੋ ਨੇ ਜਨਮ ਲਿਆ। ਮੌੜ ਕਲਾਂ ਤੋਂ ਆ ਕੇ ਮੌੜ ਢਿਲਵਾਂ ਨੂੰ ਵਸਾਉਣ ਵਾਲਾ ਮਾਨ ਗੋਤ ਦਾ ਜੱਟ, ਜੱਲੋ, ਦਲਪਤ ਮੌੜ ਦਾ ਹੀ ਬੇਟਾ ਸੀ। ਜੱਲੋ ਦੇ ਘਰ ਮੱਲ ਸਿੰਘ ਮੌੜ ਪੈਦਾ ਹੋਇਆ ਅਤੇ ਫੇਰ 1775 ਈ. ਵਿੱਚ ਮੌੜ ਢਿੱਲਵਾਂ ਵਿਖੇ ਹੀ ਮੱਲ ਸਿੰਘ ਦੇ ਘਰ ਧੰਨਾ ਸਿੰਘ ਮਲਵਈ ਨੇ ਜਨਮ ਲਿਆ। ਇਸ ਤਰ੍ਹਾਂ ਦਲਪਤ ਅਤੇ ਧੰਨਾ ਸਿੰਘ ਵਿਚਾਲੇ ਜਿਹੜੀ ਇਕ ਪੀੜ੍ਹੀ ਘਟਦੀ ਸੀ, ਉਹ ਪੂਰੀ ਹੋ ਗਈ ਹੈ ਅਤੇ ਬੰਸਾਵਲੀ ਹੁਣ ਇੰਜ ਬਣਦੀ ਹੈ : ਦਲਪਤ ਦਾ ਪੁੱਤਰ ਜੱਲੋ, ਜੱਲੋ ਦਾ ਪੁੱਤਰ ਮੱਲ ਸਿੰਘ ਅਤੇ ਮੱਲ ਸਿੰਘ ਦਾ ਪੁੱਤਰ ਧੰਨਾ ਸਿੰਘ ਮਲਵਈ।

ਧੰਨਾ ਸਿੰਘ ਦਾ ਬਚਪਨ ਮੌੜ ਢਿਲਵਾਂ ਵਿੱਚ ਬੀਤਿਆ ਅਤੇ 18 ਸਾਲ ਦੀ ਉਮਰ ਵਿੱਚ ਉਸ ਨੇ ਪਿੰਡ ਛੱਡ ਦਿੱਤਾ। ਸੱਤ-ਸੱਤ ਸਾਲ ਸ: ਸਾਹਿਬ ਸਿੰਘ ਭੰਗੀ (ਗੁਜਰਾਤ) ਅਤੇ ਸ: ਫ਼ਤਿਹ ਸਿੰਘ ਕਾਲਿਆਂਵਾਲਾ ਦੀ ਫੌਜ ਵਿੱਚ ਨੌਕਰੀ ਕਰਕੇ 1807 ਈ: ਵਿੱਚ ਧੰਨਾ ਸਿੰਘ ਸਿੱਧਾ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਭਰਤੀ ਹੋ ਗਿਆ। ਮਹਾਰਾਜਾ ਰਣਜੀਤ ਸਿੰਘ ਧੰਨਾ ਸਿੰਘ ਨੂੰ ਪਹਿਲਾਂ ਹੀ ਜਾਣਦਾ ਅਤੇ ਪਸੰਦ ਕਰਦਾ ਸੀ, ਇਸ ਲਈ ਉਸ ਨੇ ਧੰਨਾ ਸਿੰਘ ਨੂੰ ਆਪਣਾ ਅੰਗ-ਰੱਖਿਅਕ ਨਿਯੁਕਤ ਕਰ ਲਿਆ ਅਤੇ ਉਸ ਨੂੰ ਤਰਨ ਤਾਰਨ ਦੇ ਨੇੜੇ 2000 ਰੁਪਏ ਦੀ ਆਮਦਨ ਵਾਲਾ ਪਿੰਡ ਪਲਾਸੌਰ ਜਗੀਰ ਵਿੱਚ ਦੇ ਦਿੱਤਾ। ਹੌਲੀ-ਹੌਲੀ ਧੰਨਾ ਸਿੰਘ ਸਰਕਾਰ ਖਾਲਸਾ ਦੀ ਫ਼ੌਜ ਦਾ ਇਕ ਨਾਮੀ ਜਰਨੈਲ ਬਣ ਗਿਆ ਅਤੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਦਲਪਤ ਨੂੰ ਦਲਪਤੀ ਹੋਣ ਦਾ ਦਿੱਤਾ ਵਰ ਫਲੀਭੂਤ ਹੋ ਗਿਆ।

ਮਹਾਰਾਜਾ ਰਣਜੀਤ ਸਿੰਘ ਨਾਲ ਸਬੰਧਿਤ ਤਕਰੀਬਨ ਸਾਰੀਆਂ ਪੁਸਤਕਾਂ ਵਿੱਚ ਜਰਨੈਲ ਧੰਨਾ ਸਿੰਘ ਮਲਵਈ ਦਾ ਜ਼ਿਕਰ ਆਉਂਦਾ ਹੈ ਪਰ ਲੈਫ਼: ਕਰਨਲ ਸ: ਗੁਲਚਰਨ ਸਿੰਘ ਨੇ ਆਪਣੀ ਪੁਸਤਕ 'ਰਣਜੀਤ ਸਿੰਘ ਐਂਡ ਹਿਜ਼ ਜਨਰਲਜ਼' (1976) ਵਿੱਚ ਸਭ ਤੋਂ ਵੱਧ ਅਤੇ ਵਧੀਆ ਜਾਣਕਾਰੀ ਮੁਹੱਈਆ ਕੀਤੀ ਹੈ। ਇਸ ਪੁਸਤਕ ਦੇ ਆਧਾਰ 'ਤੇ ਅਸੀਂ ਧੰਨਾ ਸਿੰਘ ਦੀਆਂ ਕੁਝ ਵਿਸ਼ੇਸ਼ ਮੁਹਿੰਮਾਂ ਦਾ ਵਰਨਣ ਕਰਦੇ ਹਾਂ।

ਅਪ੍ਰੈਲ, 1810 ਈ. ਵਿੱਚ ਜਦੋਂ ਸਾਹੀਵਾਲ ਦਾ ਬਲੋਚ ਨਵਾਬ ਫ਼ਤਿਹ ਖਾਨ ਖ਼ਿਰਾਜ ਦੇਣ ਤੋਂ ਆਕੀ ਹੋ ਗਿਆ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਨਵਾਬ ਨੂੰ ਸੋਧਣ ਲਈ ਧੰਨਾ ਸਿੰਘ ਮਲਵਈ ਨੂੰ ਭੇਜਿਆ। ਇਸ ਜੰਗ ਵਿੱਚ ਧੰਨਾ ਸਿੰਘ ਦੇ ਚਿਹਰੇ ਉੱਤੇ ਡੂੰਘਾ ਜ਼ਖ਼ਮ ਲੱਗਾ ਪਰ ਉਸ ਨੇ ਆਕੀ ਨਵਾਬ ਨੂੰ ਗ੍ਰਿਫ਼ਤਾਰ ਕਰਕੇ ਮਹਾਰਾਜਾ ਸਾਹਿਬ ਦੇ ਸਾਹਮਣੇ ਲਿਆ ਪੇਸ਼ ਕੀਤਾ। ਮਹਾਰਾਜੇ ਨੇ ਫ਼ਤਿਹ ਖਾਨ ਨੂੰ ਜਗੀਰ ਦੇ ਕੇ ਸਾਹੀਵਾਲ ਦਾ ਇਲਾਕਾ ਖਾਲਸਾ ਰਾਜ ਵਿੱਚ ਸ਼ਾਮਲ ਕਰ ਲਿਆ। (ਪੰਨਾ : 30-31)

ਕਸ਼ਮੀਰ ਨੂੰ ਸਰ ਕਰਨ ਲਈ 1 ਦਸੰਬਰ 1812 ਈ: ਨੂੰ ਕਾਬਲ ਦੇ ਵਜ਼ੀਰ ਫ਼ਤਿਹ ਖਾਨ ਅਤੇ ਮਹਾਰਾਜਾ ਰਣਜੀਤ ਸਿੰਘ ਵਿੱਚ ਇਕ ਸਮਝੌਤਾ ਹੋਇਆ। ਸਮਝੌਤੇ ਦੀ ਮੀਟਿੰਗ ਦਰਿਆ ਜਿਹਲਮ ਦੇ ਕਿਨਾਰੇ ਰੁਹਤਾਸ ਵਿੱਚ ਹੋਈ। ਇਸ ਮੀਟਿੰਗ ਦਾ ਸਾਰਾ ਪ੍ਰਬੰਧ ਸ: ਧੰਨਾ ਸਿੰਘ ਮਲਵਈ ਨੇ ਕੀਤਾ। ਮਹਾਰਾਜਾ ਮਲਵਈ ਸਰਦਾਰ ਦੀ ਸੂਝ-ਸਿਆਣਪ ਅਤੇ ਪ੍ਰਬੰਧ ਉੱਤੇ ਐਨਾ ਖ਼ੁਸ਼ ਹੋਇਆ ਕਿ ਉਸ ਨੇ ਧੰਨਾ ਸਿੰਘ ਨੂੰ ਜ਼ਿਲ੍ਹਾ ਜਿਹਲਮ ਵਿੱਚ ਤਲਾਗੰਗ ਦੀ 30 ਹਜ਼ਾਰ ਰੁਪਏ ਦੀ ਜਗੀਰ ਇਨਾਮ ਵਜੋਂ ਦੇ ਦਿੱਤੀ। (ਪੰਨਾ : 39)

ਮੁਲਤਾਨ ਦੀ ਅੱਠਵੀਂ ਤੇ ਆਖਰੀ ਚੜ੍ਹਾਈ (1818 ਈ.) ਸਮੇਂ ਜਰਨੈਲ ਧੰਨਾ ਸਿੰਘ ਮਲਵਈ ਨੇ ਬੇਹੱਦ ਬਹਾਦਰੀ ਦਿਖਾਈ। 2 ਜੂਨ, 1818 ਨੂੰ ਕਿਲੇ ਦੀ ਕੰਧ ਤੋੜ ਕੇ ਕਿਲੇ ਵਿੱਚ ਦਾਖਲ ਹੋਣ ਵਾਲੇ ਪਹਿਲੇ ਸਰਦਾਰਾਂ ਵਿੱਚ ਧੰਨਾ ਸਿੰਘ ਸ਼ਾਮਲ ਸੀ। ਇਸ ਝੜਪ ਵਿੱਚ ਮੁਲਤਾਨ ਦੇ ਨਵਾਬ ਮੁਜ਼ੱਫ਼ਰ ਖਾਨ ਦੀ ਹੀਰਿਆਂ-ਜੜੀ ਤਲਵਾਰ ਅਤੇ ਢਾਲ ਧੰਨਾ ਸਿੰਘ ਦੇ ਹੱਥ ਆਈ। ਲਾਹੌਰ ਆ ਕੇ ਸ: ਧੰਨਾ ਸਿੰਘ ਨੇ ਜਦੋਂ ਇਹ ਦੋਵੇਂ ਚੀਜ਼ਾਂ ਮਹਾਰਾਜਾ ਰਣਜੀਤ ਸਿੰਘ ਨੂੰ ਪੇਸ਼ ਕੀਤੀਆਂ ਤਾਂ ਉਨ੍ਹਾਂ ਨੇ 5000 ਰੁਪਿਆ ਕੋਲੋਂ ਦੇ ਕੇ ਇਹ ਕੀਮਤੀ ਤਲਵਾਰ ਅਤੇ ਢਾਲ ਇਨਾਮ ਵਜੋਂ ਧੰਨਾ ਸਿੰਘ ਨੂੰ ਦੇ ਦਿੱਤੀ। (ਪੰਨਾ : 55)

(ਇਕ ਨਵੇਂ ਲੇਖਕ ਸ: ਹੁਸ਼ਿਆਰ ਸਿੰਘ ਦੁਲੇਹ ਮਾਡਲ ਟਾਊਨ ਬਠਿੰਡਾ ਆਪਣੀ ਪੁਸਤਕ 'ਜੱਟਾਂ ਦਾ ਇਤਿਹਾਸ' (2001 ਈਂ) ਵਿੱਚ ਲਿਖਦੇ ਹਨ ਕਿ ਮੁਲਤਾਨ ਦੇ ਨਵਾਬ ਮੁਜ਼ੱਫ਼ਰ ਖਾਨ ਦਾ ਸਿਰ ਵੀ ਧੰਨਾ ਸਿੰਘ ਮਲਵਈ ਨੇ ਹੀ ਵੱਢਿਆ ਸੀ। (ਪੰਨਾ : 150)

'ਉਮਦਾ ਉੱਤਵਾਰੀਖ਼' (ਦਫ਼ਤਰ ਦੂਜਾ) ਦਾ ਲੇਖਕ ਸੋਹਨ ਲਾਲ ਸੂਰੀ ਇਸ ਪੁਸਤਕ ਵਿੱਚ ਧੰਨਾ ਸਿੰਘ ਮਲਵਈ ਦਾ 27 ਵਾਰ ਜ਼ਿਕਰ ਕਰਦਾ ਹੈ। ਸੂਰੀ ਅਨੁਸਾਰ 'ਸ: ਧੰਨਾ ਸਿੰਘ ਨੇ ਕਸੂਰ ਦੀ ਜੰਗ (1807 ਈ:) ਵਿੱਚ ਹੌਸਲਾ ਤੇ ਦਲੇਰੀ ਵਿਖਾਈ ਸੀ। ਉਸ ਦੀ ਗੱਲ੍ਹ ਹੇਠ ਗੋਲੀ ਵੱਜੀ ਜਿਸ ਦਾ ਜ਼ਖ਼ਮ ਉਸ ਦੇ ਮਰਦੇ ਦਮ ਤੱਕ ਰਿਸਦਾ ਰਿਹਾ। ਉਹ ਬਾਦਸ਼ਾਹੀ ਮਿਹਰਬਾਨੀਆਂ ਦਾ ਭਾਗੀ ਬਣਿਆ ਅਤੇ ਸਰਕਾਰ ਨੇ ਉਸ ਨੂੰ ਜਗੀਰ ਵਜੋਂ ਉਪਜਾਊ ਇਲਾਕਾ ਸੌਂਪ ਦਿੱਤਾ।' (ਪੰਨਾ : 75)

ਸੋਹਨ ਲਾਲ ਸੂਰੀ ਅਨੁਸਾਰ ਸ਼ਹਿਜ਼ਾਦਾ ਖੜਕ ਸਿੰਘ ਦੇ ਵਿਆਹ ਸਮੇਂ ਧੰਨਾ ਸਿੰਘ ਮਲਵਈ ਨੇ ਮਹਾਰਾਜਾ ਸਾਹਿਬ ਨੂੰ 500 ਰੁਪਏ ਨਿਉਂਦੇ ਵਜੋਂ ਦਿੱਤੇ। (ਪੰਨਾ : 141)

'ਇਨਸਾਈਕਲੋਪੀਡੀਆ ਆਫ਼ ਸਿੱਖੀਇਜ਼ਮ' (ਭਾਗ ਦੂਜਾ) ਅਨੁਸਾਰ 'ਮਹਾਰਾਜਾ ਦੇ ਦਰਬਾਰ ਵਿੱਚ ਸ: ਧੰਨਾ ਸਿੰਘ ਨੂੰ ਬਹੁਤ ਆਦਰ-ਸਤਿਕਾਰ ਦੀ ਨਜ਼ਰ ਨਾਲ ਵੇਖਿਆ ਜਾਂਦਾ ਸੀ।.... ਅਪ੍ਰੈਲ 1832 ਈ: ਵਿੱਚ ਸ਼ਿਮਲਾ ਵਿਖੇ ਲਾਰਡ ਵਿਲੀਅਮ ਬੈਂਟਿਕ ਨੂੰ ਮਿਲਣ ਵਾਸਤੇ ਜਿਹੜਾ ਵਫ਼ਦ ਭੇਜਿਆ ਗਿਆ ਸੀ, ਉਸ ਵਿੱਚ ਸ: ਧੰਨਾ ਸਿੰਘ ਸ਼ਾਮਲ ਸੀ।' (ਪੰਨਾ : 569)

ਇਸ ਤੋਂ ਇਲਾਵਾ ਧੰਨਾ ਸਿੰਘ ਮਲਵਈ ਨੇ ਮਹਾਰਾਜਾ ਰਣਜੀਤ ਸਿੰਘ ਦੀ ਤਕਰੀਬਨ ਹਰ ਮੁਹਿੰਮ ਵਿੱਚ ਭਾਗ ਲਿਆ। ਅਟਕ ਪਿਸ਼ੌਰ ਵੱਲ ਦੀ ਕੋਈ ਮੁਹਿੰਮ ਹੋਵੇ, ਕਾਂਗੜੇ ਕਸ਼ਮੀਰ ਵੱਲ ਦੀ ਕੋਈ ਚੜ੍ਹਾਈ ਹੋਵੇ ਜਾਂ ਸਤਲੁਜ ਦੇ ਉਰਾਰ-ਪਾਰ ਕੋਈ ਮਾਮਲਾ ਹੋਵੇ, ਸ: ਧੰਨਾ ਸਿੰਘ ਨੂੰ ਸ: ਹਰੀ ਸਿੰਘ ਨਲੂਆ, ਦੀਵਾਨ ਮੁਹਕੰਮ ਚੰਦ, ਮਿਸਰ ਦੀਵਾਨ ਚੰਦ, ਫ਼ਤਿਹ ਸਿੰਘ ਆਹਲੂਵਾਲੀਆ, ਸ਼ਾਮ ਸਿੰਘ ਅਟਾਰੀਵਾਲਾ, ਦੀਵਾਨ ਰਾਮ ਦਿਆਲ ਆਦਿ ਵਰਗੇ ਬਹਾਦਰ ਜਰਨੈਲਾਂ ਨਾਲ ਭੇਜਿਆ ਜਾਂਦਾ ਸੀ। 'ਦੀ ਪੰਜਾਬ ਐਜ਼ ਏ ਸਾਵਰਨ ਸਟੇਟ' ਦਾ ਲੇਖਕ ਜੀ. ਐਲ. ਚੋਪੜਾ ਮੁਲਤਾਨ ਦੀ ਜੰਗ ਵੇਲੇ ਸ: ਧੰਨਾ ਸਿੰਘ ਨੂੰ ਮੁਖ ਜਰਨੈਲਾਂ ਵਿੱਚ ਗਿਣਦਾ ਹੈ ਅਤੇ 'ਉਮਦਾ ਉੱਤਵਾਰੀਖ' ਦੇ ਸੰਪਾਦਕ ਡਾ: ਜੇ. ਐਸ. ਗਰੇਵਾਲ ਤੇ ਇੰਦੂ ਬੰਗਾ, ਸ: ਧੰਨਾ ਸਿੰਘ ਨੂੰ ਸਿੱਖ ਰਾਜ ਦੇ ਪ੍ਰਸਿੱਧ ਵਿਅਕਤੀਆਂ ਵਿੱਚ ਗਿਣਦੇ ਹਨ।

ਆਪਣੀ ਬਹਾਦਰੀ, ਵਫ਼ਾਦਾਰੀ ਅਤੇ ਸੂਝ-ਸਿਆਣਪ ਕਾਰਨ ਧੰਨਾ ਸਿੰਘ ਮਲਵਈ ਨੇ ਮਹਾਰਾਜਾ ਰਣਜੀਤ ਸਿੰਘ ਤੋਂ ਕਈ ਇਨਾਮ-ਇਕਰਾਮ ਅਤੇ ਜਗੀਰਾਂ ਪ੍ਰਾਪਤ ਕੀਤੀਆਂ। ਮਲਵਈ ਸਰਦਾਰ ਦੀ ਲਾਹੌਰ ਦਰਬਾਰ ਦੀ ਲਗਪਗ 40 ਸਾਲਾਂ ਦੀ ਸੇਵਾ ਨੂੰ ਮੁੱਖ ਰੱਖ ਕੇ ਮਹਾਰਾਜਾ ਰਣਜੀਤ ਸਿੰਘ ਨੇ ਧੰਨਾ ਸਿੰਘ ਨੂੰ ਇਕ ਸੇਵਾ-ਤਮਗਾ (ਮੈਡਲ) ਵੀ ਪ੍ਰਦਾਨ ਕੀਤਾ। ਇਸ ਤਮਗੇ ਵਿੱਚ ਹਰੇ ਰੰਗ ਦਾ ਇਕ ਹੀਰਾ ਜੜਿਆ ਹੋਇਆ ਸੀ। ਇਸ ਸਨਮਾਨ ਵਿੱਚ 'ਬਹਾਦਰ' ਦਾ ਖ਼ਿਤਾਬ ਇਕ ਖ਼ਿਲਅੱਤ (ਪੁਸ਼ਾਕ), ਇਕ ਤਲਵਾਰ ਅਤੇ ਸੋਨੇ ਦੇ ਕੜਿਆਂ ਦੀ ਇਕ ਜੋੜੀ ਵੀ ਸ਼ਾਮਲ ਸੀ।

ਇਕ ਵਿਸ਼ੇਸ਼ ਜਾਣਕਾਰੀ ਅਨੁਸਾਰ ਸ. ਧੰਨਾ ਸਿੰਘ ਦੀ ਹਵੇਲੀ ਲਾਹੌਰ ਦੇ ਗੁਮਟੀ ਬਾਜ਼ਾਰ ਵਿੱਚ ਹੁੰਦੀ ਸੀ। ਉਸ ਹਵੇਲੀ ਉੱਤੇ ਕੁਝ ਛੋਟੇ-ਛੋਟੇ ਗੁੰਬਦ ਭਾਵ ਗੁਮਟੀਆਂ ਬਣੀਆਂ ਹੋਈਆਂ ਸਨ। ਇਨ੍ਹਾਂ ਗੁਮਟੀਆਂ ਕਰ ਕੇ ਹੀ ਇਸ ਬਾਜ਼ਾਰ ਦਾ ਨਾਂ ਗੁਮਟੀ ਬਾਜ਼ਾਰ ਹੈ।

ਸ: ਧੰਨਾ ਸਿੰਘ ਮਲਵਈ ਨੇ ਇਕ ਵਾਰ ਮਹਾਰਾਜਾ ਰਣਜੀਤ ਸਿੰਘ ਨੂੰ ਬੇਨਤੀ ਕੀਤੀ ਕਿ ਮੇਰਾ ਪਿੰਡ ਮੌੜ ਮੈਨੂੰ ਜਗੀਰ ਵਿੱਚ ਦਿੱਤਾ ਜਾਵੇ। ਇਹ ਪਿੰਡ ਅੱਧਾ ਰਿਆਸਤ ਪਟਿਆਲਾ ਅਤੇ ਅੱਧਾ ਰਿਆਸਤ ਨਾਭਾ ਵਿੱਚ ਪੈਂਦਾ ਸੀ। ਮਹਾਰਾਜੇ ਨੇ ਨਾਭੇ ਵਾਲਾ ਅੱਧਾ ਹਿੱਸਾ ਧੰਨਾ ਸਿੰਘ ਨੂੰ ਦੁਆ ਦਿੱਤਾ ਪਰ ਧੰਨਾ ਸਿੰਘ ਦੀ ਮੌਤ ਤੋਂ ਬਾਅਦ ਮਹਾਰਾਜਾ ਨਾਭਾ ਨੇ ਇਹ ਜਗੀਰ ਜ਼ਬਤ ਕਰ ਲਈ।

ਮਹਾਰਾਜਾ ਰਣਜੀਤ ਸਿੰਘ, ਸ਼ਹਿਜ਼ਾਦਾ ਖੜਕ ਸਿੰਘ ਅਤੇ ਕੰਵਰ ਨੌਨਿਹਾਲ ਸਿੰਘ ਦੀ ਮੌਤ ਤੋਂ ਬਾਅਦ ਧੰਨਾ ਸਿੰਘ ਮਲਵਈ ਮਹਾਰਾਜਾ ਸ਼ੇਰ ਸਿੰਘ ਦਾ ਹਮਾਇਤੀ ਸੀ ਪਰ ਸ਼ੇਰ ਸਿੰਘ ਦੇ ਕਤਲ (15 ਸਤੰਬਰ 1843) ਤੋਂ ਚਾਰ ਕੁ ਮਹੀਨੇ ਪਹਿਲਾਂ ਮਈ 1843 ਈ: ਵਿੱਚ 68 ਸਾਲ ਦੀ ਉਮਰ ਵਿੱਚ ਜਰਨੈਲ ਧੰਨਾ ਸਿੰਘ ਮਲਵਈ ਸੁਰਗਵਾਸ ਹੋ ਗਿਆ। ਧੰਨਾ ਸਿੰਘ ਦੀ ਇੱਛਾ ਅਨੁਸਾਰ ਉਸ ਦਾ ਸਸਕਾਰ ਲੰਡਾ ਬਾਜ਼ਾਰ ਲਾਹੌਰ ਵਿੱਚ ਭਾਈ ਤਾਰੂ ਸਿੰਘ ਦੇ ਸ਼ਹੀਦ ਗੰਜ ਵਿੱਚ ਕੀਤਾ ਗਿਆ। ਸਸਕਾਰ ਤੋਂ ਛੇਤੀ ਹੀ ਬਾਅਦ ਮਹਾਰਾਜਾ ਸ਼ੇਰ ਸਿੰਘ ਨੇ ਧੰਨਾ ਸਿੰਘ ਦੀ ਸਮਾਧ ਬਣਵਾ ਦਿੱਤੀ।

(ਕਰਨਲ ਗੁਲਚਰਨ ਸਿੰਘ, ਪੰਨਾ : 163)

ਸ: ਧੰਨਾ ਸਿੰਘ ਦੇ ਦੋ ਪੁੱਤਰ ਬਚਿੱਤਰ ਸਿੰਘ ਤੇ ਹੁਕਮ ਸਿੰਘ ਸਨ। ਸ: ਬਚਿੱਤਰ ਸਿੰਘ 1827 ਈ: ਵਿੱਚ ਖਾਲਸਾ ਫੌਜ ਵਿੱਚ ਭਰਤੀ ਹੋਇਆ ਅਤੇ 1840 ਈ: ਵਿੱਚ ਸੁਰਗਵਾਸ ਹੋ ਗਿਆ। ਸ: ਹੁਕਮ ਸਿੰਘ ਵੀ ਫੌਜ ਵਿੱਚ ਚੰਗੇ ਅਹੁਦੇ 'ਤੇ ਸੀ ਅਤੇ ਸਭਰਾਉਂ ਦੀ ਲੜਾਈ (1846 ਈ:) ਵਿੱਚ ਸ਼ਹੀਦ ਹੋਇਆ। ਮੌੜ ਨੌਆਬਾਦ ਦੇ ਵਸਨੀਕ ਸ: ਸਾਧੂ ਸਿੰਘ ਅਨੁਸਾਰ

ਸ: ਹੁਕਮ ਸਿੰਘ ਦੀ ਸੰਜੋ ਅਜਾਇਬਘਰ ਲਾਹੌਰ ਵਿੱਚ ਸੁਰੱਖਿਅਤ ਹੈ। ਦੋਹਾਂ ਭਰਾਵਾਂ ਦੀ ਮੌਤ ਪਿੱਛੋਂ ਜਾਇਦਾਦ ਦਾ ਵਾਰਸ ਬਚਿੱਤਰ ਸਿੰਘ ਦਾ ਪੁੱਤਰ ਕਿਰਪਾਲ ਸਿੰਘ ਬਣਿਆ ਜੋ 1859 ਈ: ਵਿੱਚ ਸੁਰਗਵਾਸ ਹੋਇਆ। ਕਿਰਪਾਲ ਸਿੰਘ ਦਾ ਪੁੱਤਰ ਸਰੂਪ ਸਿੰਘ ਸੀ। ਇਨ੍ਹਾਂ ਦੋਹਾਂ ਨੂੰ ਕੁਝ ਜਗੀਰ ਮਿਲਦੀ ਰਹੀ। ਉਪਰੋਕਤ ਸ: ਸਾਧੂ ਸਿੰਘ ਅਨੁਸਾਰ ਸਰੂਪ ਸਿੰਘ ਦੇ ਦੋ ਪੁੱਤਰ ਝੰਡਾ ਸਿੰਘ ਅਤੇ ਫ਼ਤਿਹ ਸਿੰਘ ਸਨ। ਸ: ਫ਼ਤਿਹ ਸਿੰਘ, ਮਹਾਰਾਜਾ ਬ੍ਰਿਜਇੰਦਰ ਸਿੰਘ ਫਰੀਦਕੋਟ (1896-1906 ਈ:) ਦੇ ਚੀਫ਼ਜ਼ ਕਾਲਜ ਲਾਹੌਰ ਵਿੱਚ ਜਮਾਤੀ ਸਨ ਅਤੇ ਸਰਪ੍ਰਸਤ ਕੌਂਸਲ ਦੇ ਮੈਂਬਰ ਸਨ। ਉਹ ਰਿਆਸਤ ਫਰੀਦਕੋਟ ਵਿੱਚ ਵਜ਼ੀਰ ਦੇ ਅਹੁਦੇ 'ਤੇ ਵੀ ਰਹੇ। ਸ: ਫ਼ਤਿਹ ਸਿੰਘ ਮਾਸ, ਸ਼ਰਾਬ ਦੇ ਪ੍ਰਹੇਜ਼ਗਾਰ ਇਕ ਗੁਰਮੁਖ ਸੱਜਣ ਸਨ। ਸ: ਸਾਧੂ ਸਿੰਘ (ਮੌੜ ਨੌਆਬਾਦ) ਦਾ ਉਨ੍ਹਾਂ ਪਾਸ ਖੁੱਲ੍ਹਾ ਜਾਣ-ਆਉਣ ਸੀ। ਸ: ਫ਼ਤਿਹ ਸਿੰਘ 1952 ਈ: ਵਿੱਚ ਪਟਿਆਲੇ ਸੁਰਗਵਾਸ ਹੋਏ। ਸ: ਧੰਨਾ ਸਿੰਘ ਦੇ ਜ਼ਿਆਦਾ-ਤਰ ਵੰਸ਼ਜ ਅੱਜਕੱਲ੍ਹ ਸਮਾਣੇ ਅਤੇ ਕਪੂਰਥਲੇ ਰਹਿੰਦੇ ਹਨ।

ਸੋਹਣ ਸਿੰਘ ਸੀਤਲ ਅਨੁਸਾਰ ਸ: ਧੰਨਾ ਸਿੰਘ ਨੂੰ ਆਪਣੇ ਪਿੰਡ ਮੌੜ (ਜ਼ਿਲ੍ਹਾ ਸੰਗਰੂਰ) ਦੀ ਜਗੀਰ ਜੋ ਉਦੋਂ ਰਿਆਸਤ ਨਾਭਾ ਵਿੱਚ ਸੀ, 1819 ਈ: ਵਿੱਚ ਮਿਲੀ। (ਸਿੱਖ ਮਿਸਲਾਂ ਤੇ ਸਰਦਾਰ ਘਰਾਣੇ, ਪੰਨਾ : 232-33)

ਸ: ਨੇਤਾ ਸਿੰਘ ਬਠਿੰਡਾ ਜੋ ਇਸ ਪਿੰਡ ਵਿਚ ਗਏ ਸਨ, ਨੇ ਦੱਸਿਆ ਕਿ ਇਸ ਪਿੰਡ ਦੇ ਲੋਕ ਸ: ਧੰਨਾ ਸਿੰਘ ਮੌੜ ਨੂੰ ਬੜੇ ਪਿਆਰ-ਸਤਿਕਾਰ ਨਾਲ ਯਾਦ ਕਰਦੇ ਹਨ। ਧੰਨਾ ਸਿੰਘ ਨੇ ਇਸ ਪਿੰਡ ਵਿੱਚ ਇਕ ਕਿਲਾ ਬਣਾਇਆ ਸੀ, ਜਿਸਨੂੰ ਜਗੀਰ ਜ਼ਬਤ ਕਰਨ ਪਿੱਛੋਂ ਨਾਭੇ ਦੇ ਰਾਜੇ ਨੇ ਢਾਹ ਦਿੱਤਾ। ਕਿਲੇ ਵਿੱਚ ਧੰਨਾ ਸਿੰਘ ਦਾ ਲੁਆਇਆ ਖੂਹ ਆਪਣੀ ਮਣ ਸਮੇਤ ਅਜੇ ਕਾਇਮ ਹੈ। ਕਿਲੇ ਦੇ ਬਾਹਰ ਇਕ ਬਾਗ ਅਤੇ ਇਕ ਤਾਲਾਬ ਹੁੰਦਾ ਸੀ। ਬਾਗ ਵਿੱਚ ਵੀ ਧੰਨਾ ਸਿੰਘ ਨੇ ਇਕ ਖੂਹ ਲੁਆਇਆ ਸੀ ਜੋ ਹੁਣ ਜ਼ਮੀਨ ਵਿੱਚ ਦਬ ਗਿਆ ਹੈ। ਬਾਗ਼ ਵਾਲੀ ਥਾਂ 'ਤੇ ਅੱਜਕਲ੍ਹ ਸਕੂਲ ਚਲਦਾ ਹੈ ਅਤੇ ਲੰਮਾ-ਚੌੜਾ ਤਾਲਾਬ ਛੱਪੜ ਵਿੱਚ ਤਬਦੀਲ ਹੋ ਗਿਆ ਹੈ। ਪਿੰਡ ਮੌੜ ਦੀਆਂ 14 ਪੱਤੀਆਂ ਹਨ ਅਤੇ ਸ: ਧੰਨਾ ਸਿੰਘ ਦਾ ਪਰਿਵਾਰ ਹਰੀਆ ਪੱਤੀ ਵਿੱਚ ਰਹਿੰਦਾ ਸੀ।

ਮੌੜ ਵਾਸੀਆਂ ਦੇ ਦਿਲ-ਦਿਮਾਗ਼ ਵਿੱਚ ਸ: ਧੰਨਾ ਸਿੰਘ ਮਲਵਈ ਦਾ ਇਕ ਚਿਤਰ ਵਸਿਆ ਹੋਇਆ ਹੈ। ਉਹ ਦੱਸਦੇ ਹਨ ਕਿ ਸ: ਧੰਨਾ ਸਿੰਘ ਦਾ ਕੱਦ ਤਕਰੀਬਨ ਸਾਢੇ ਪੰਜ ਫੁੱਟ ਅਤੇ ਰੰਗ ਕਣਕਵੰਨਾ ਸੀ। ਉਹ ਸੁਭਾਅ ਦਾ ਨਰਮ ਅਤੇ ਮਿੱਠ-ਬੋਲੜਾ ਮਨੁੱਖ ਸੀ। ਸ਼ਾਇਦ ਇਹੀ ਕਾਰਨ ਸੀ ਕਿ ਮਹਾਰਾਜਾ ਰਣਜੀਤ ਸਿੰਘ ਨੇ ਜਦੋਂ ਕਿਸੇ ਦੋਸਤ ਜਾਂ ਦੁਸ਼ਮਣ ਨਾਲ ਗੱਲਬਾਤ ਕਰਨੀ ਹੁੰਦੀ ਸੀ ਤਾਂ ਮੁਲਾਕਾਤੀ ਵਫ਼ਦ ਵਿੱਚ ਸ: ਧੰਨਾ ਸਿੰਘ ਨੂੰ ਜ਼ਰੂਰ ਭੇਜਦਾ ਸੀ। ਕਰਨਲ ਗੁਲਚਰਨ ਸਿੰਘ, ਸ: ਧੰਨਾ ਸਿੰਘ ਨੂੰ 'ਸਰੀਰ ਦਾ ਕੁਝ ਭਾਰਾ ਪਰ ਬਹੁਤ ਫੁਰਤੀਲਾ' ਲਿਖਦਾ ਹੈ।

ਬਾਘੇ ਪੁਰਾਣੇ ਕੋਲ ਪਿੰਡ ਮੌੜ-ਨੌਆਬਾਦ ਧੰਨਾ ਸਿੰਘ ਨੇ ਆਪਣੀ ਉਮਰ ਦੇ ਆਖਰੀ ਸਾਲਾਂ ਵਿੱਚ ਵਸਾਇਆ ਸੀ। ਜਾਪਦਾ ਹੈ ਕਿ ਇਸ ਪਿੰਡ ਦੀ ਜ਼ਮੀਨ ਵੀ ਉਸ ਨੂੰ ਕਿਸੇ ਜਗੀਰ ਵਿੱਚ ਹੀ ਮਿਲੀ ਸੀ। ਉਸ ਨੇ ਮੌੜ (ਢਿਲਵਾਂ) ਤੋਂ ਬੰਦੇ ਲਿਆ ਕੇ ਇਸ ਪਿੰਡ ਵਿੱਚ ਵਸਾਏ। ਇਸ ਪਿੰਡ ਦੇ 91-ਸਾਲਾ ਬਜ਼ੁਰਗ ਸ: ਸਾਧੂ ਸਿੰਘ ਬੀਤੇ ਸਮੇਂ ਦੀਆਂ ਅਨੇਕਾਂ ਯਾਦਾਂ ਆਪਣੇ ਦਿਲ ਵਿੱਚ ਵਸਾਈ ਬੈਠੇ ਹਨ। ਗਿ: ਬਲਵੰਤ ਸਿੰਘ ਕੋਠਾ ਗੁਰੂ ਜਦੋਂ ਇਸ ਪਿੰਡ ਵਿੱਚ ਜਾ ਕੇ ਉਨ੍ਹਾਂ ਨੂੰ ਮਿਲੇ ਤਾਂ ਉਹ ਇਸ ਗੱਲੋਂ ਬੜੇ ਖ਼ੁਸ਼ ਹੋਏ ਕਿ ਸ: ਧੰਨਾ ਸਿੰਘ ਵਰਗੇ ਅਹਿਮ ਅਤੇ ਬਖ਼ਤਾਵਰ ਬੰਦੇ ਬਾਰੇ ਕੋਈ ਪੁੱਛਣ ਆਇਆ ਹੈ।

ਇਸ ਲੇਖ ਦੀ ਸਮੱਗਰੀ ਇਕੱਤਰ ਕਰਨ ਵਿੱਚ ਗਿ: ਬਲਵੰਤ ਸਿੰਘ ਕੋਠਾ ਗੁਰੂ, ਸ: ਨੇਤਾ ਸਿੰਘ ਬਠਿੰਡਾ ਅਤੇ ਸ: ਹੁਸ਼ਿਆਰ ਸਿੰਘ ਦੁਲੇਹ ਨੇ ਬਹੁਤ ਸਹਿਯੋਗ ਦਿੱਤਾ। ਲੇਖਕ ਇਨ੍ਹਾਂ ਵਿਦਵਾਨ ਸੱਜਣਾਂ ਦਾ ਦਿਲੋਂ ਧੰਨਵਾਦੀ ਹੈ।

• • •

## 62

# ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੇ ਦਿੱਲੀ ਜਾਣ ਦੀ ਵਾਰਤਾ

ਦਲਪਤ ਮੌੜ ਦਾ ਇਤਿਹਾਸ ਲੱਭਦੇ-ਲੱਭਦੇ ਅਸੀਂ ਬਹੁਤ ਦੂਰ ਨਿਕਲ ਗਏ ਸਾਂ। ਹੁਣ ਅਸੀਂ ਫੇਰ ਤਲਵੰਡੀ ਸਾਬੋ ਵੱਲ ਪਰਤਦੇ ਹਾਂ ਜਿੱਥੇ ਬੈਠੇ ਗੁਰੂ ਗੋਬਿੰਦ ਸਿੰਘ ਜੀ ਤਰ੍ਹਾਂ-ਤਰ੍ਹਾਂ ਦੇ ਇਤਿਹਾਸਕ ਕੌਤਕ ਕਰ ਰਹੇ ਹਨ। ਇਸ ਸਿਲਸਿਲੇ ਵਿੱਚ ਗੁਰੂ ਜੀ ਦੀਆਂ ਧਰਮ ਪਤਨੀਆਂ ਦੇ ਦਿੱਲੀ ਜਾਣ ਦੀ ਵਾਰਤਾ ਇਕ ਬੜੇ ਗੰਭੀਰ ਪ੍ਰਸ਼ਨ ਨੂੰ ਜਨਮ ਦਿੰਦੀ ਹੈ। ਇਸ ਕਾਂਡ ਵਿੱਚ ਅਸੀਂ ਇਸ ਪ੍ਰਸ਼ਨ ਉੱਤੇ ਵਿਚਾਰ ਕਰਾਂਗੇ।

ਸਾਡੇ ਤਕਰੀਬਨ ਸਾਰੇ ਇਤਿਹਾਸਕਾਰ ਇਹ ਲਿਖਦੇ ਹਨ ਕਿ ਦਸਮ ਪਾਤਸ਼ਾਹ ਦੀਆਂ ਧਰਮ ਪਤਨੀਆਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦਿੱਲੀਉਂ ਆ ਕੇ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਗੁਰੂ ਜੀ ਨੂੰ ਮਿਲੀਆਂ। ਕਈ ਮਹੀਨਿਆਂ ਦੇ ਦੁਖਦਾਈ ਵਿਛੋੜੇ ਅਤੇ ਬੀਤੇ ਕੁਝ ਸਮੇਂ ਵਿੱਚ ਵਾਪਰੀਆਂ ਕਹਿਰ-ਭਰੀਆਂ ਘਟਨਾਵਾਂ ਕਾਰਨ ਗੁਰੂ ਜੀ ਨਾਲ ਮਾਤਾਵਾਂ ਦਾ ਇਹ ਮਿਲਾਪ ਦਿਲ ਪੰਘਰਾ ਦੇਣ ਵਾਲਾ ਸੀ। ਮਾਤਾਵਾਂ ਗੁਰੂ-ਪਤੀ ਦੇ ਚਰਨਾਂ ਉੱਤੇ ਨਮਸਕਾਰ ਕਰਕੇ ਉਨ੍ਹਾਂ ਦੇ ਨਜ਼ਦੀਕ ਹੀ ਬੈਠ ਗਈਆਂ। ਉਨ੍ਹਾਂ ਨੂੰ ਪੂਜਨੀਕ ਮਾਤਾ ਗੁਜਰੀ ਅਤੇ ਸਾਹਿਬਜ਼ਾਦਿਆਂ ਦੇ ਫੁੱਲਾਂ ਵਾਂਗ ਹਸੂੰ-ਹਸੂੰ ਕਰਦੇ ਚਿਹਰੇ ਯਾਦ ਆ ਰਹੇ ਸਨ। ਉਨ੍ਹਾਂ ਦੇ ਨੇਤਰਾਂ ਵਿੱਚੋਂ ਅੱਥਰੂਆਂ ਦੀ ਅਰੁਕ ਧਾਰਾ ਵਹਿ ਰਹੀ ਸੀ। ਕੁਝ ਚਿਰ ਦੀ ਖਾਮੋਸ਼ੀ ਪਿੱਛੋਂ ਮਾਤਾ ਸੁੰਦਰੀ ਜੀ ਨੇ ਪੁੱਛਿਆ, 'ਸਿਰਤਾਜ ਜੀਓ, ਵੱਡੇ ਮਾਤਾ ਜੀ ਅਤੇ ਸਾਹਿਬਜ਼ਾਦੇ ਕਿਤੇ ਨਜ਼ਰ ਨਹੀਂ ਆਉਂਦੇ। ਚੰਨ ਦੇ ਟੁਕੜੇ ਸਾਡੇ ਲਾਲ ਕਿੱਥੇ ਹਨ?' ਮਾਤਾ ਜੀ ਦੇ ਕਰੁਣਾਮਈ ਬੋਲ ਸੁਣ ਕੇ ਮਹਾਂਯੋਧੇ ਬਲਵਾਨ-ਚਿੱਤ ਦਸਮ ਪਾਤਸ਼ਾਹ ਦਾ ਹਿਰਦਾ ਵੀ ਦ੍ਰਵ ਗਿਆ ਪਰ ਉਹ ਸ਼ਾਂਤ-ਚਿੱਤ ਬੈਠੇ ਰਹੇ।

ਮਾਤਾ ਜੀ ਨੇ ਆਪਣਾ ਪ੍ਰਸ਼ਨ ਫੇਰ ਦੁਹਰਾਇਆ, 'ਸਾਡੇ ਲਾਲਾਂ ਦੀਆਂ ਜੋੜੀਆਂ ਕਿਧਰ ਤੋਰ ਆਏ ਹੋ, ਸੁਆਮੀ?' ਤਾਂ ਗੁਰੂ ਜੀ ਨੇ ਆਪਣਾ ਜੀਵਨ ਲਕਸ਼ ਯਾਦ ਕਰਦਿਆਂ ਸਾਹਮਣੇ ਬੈਠੀ ਸੰਗਤ ਵੱਲ ਇਸ਼ਾਰਾ ਕਰਕੇ ਫ਼ਰਮਾਇਆ—

ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ<br>
ਚਾਰ ਮੂਏ ਤੋ ਕਿਆ ਭਇਆ ਜੀਵਤ ਕਈ ਹਜ਼ਾਰ।

ਅਨੰਦਪੁਰ ਸਾਹਿਬ ਤੋਂ ਲੈ ਕੇ ਤਲਵੰਡੀ ਸਾਬੋ ਤੱਕ ਵਾਪਰੀਆਂ ਘਟਨਾਵਾਂ ਬੇਹੱਦ ਦੁਖਦਾਈ ਸਨ, ਪਰ ਦਸਮ ਪਾਤਸ਼ਾਹ ਕਿਸੇ ਪਰਿਵਾਰਕ ਜਾਂ ਵਿਅਕਤੀਗਤ ਉੱਨਤੀ ਲਈ ਨਹੀਂ, ਇਕ ਸਰਬਉੱਚ ਦੈਵੀ ਲਕਸ਼ ਲਈ ਜੂਝ ਰਹੇ ਸਨ। ਉਨ੍ਹਾਂ ਦਾ ਲਕਸ਼ ਸੀ—

ਧਰਮ ਚਲਾਵਨ ਸੰਤ ਉਬਾਰਨ।<br>
ਦੁਸਟ ਸਭਨ ਕੋ ਮੂਲ ਉਪਾਰਨ।  —ਬਚਿੱਤ੍ਰ ਨਾਟਕ

ਇਸ ਲਈ ਆਪਣੇ ਵੱਡੇ ਲਕਸ਼ ਦੇ ਸਾਹਮਣੇ ਉਨ੍ਹਾਂ ਨੂੰ ਜੀਵਨ ਦੀਆਂ ਦੁੱਖ-ਤਕਲੀਫ਼ਾਂ ਛੋਟੀਆਂ ਲੱਗਦੀਆਂ ਸਨ।

ਇਸੇ ਤਰ੍ਹਾਂ ਤਲਵੰਡੀ ਸਾਬੋ ਵਿਖੇ ਇਕ ਦਿਨ ਜਦੋਂ ਕੁਝ ਸਿੰਘਾਂ ਨੇ ਗੁਰੂ ਜੀ ਪਾਸ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਬਾਰੇ ਅਫ਼ਸੋਸ ਪ੍ਰਗਟ ਕੀਤਾ ਤਾਂ ਦਸਮ ਪਾਤਸ਼ਾਹ ਨੇ ਚੜ੍ਹਦੀ ਕਲਾ ਵਿੱਚ ਫ਼ਰਮਾਇਆ, 'ਮੇਰੇ ਸਾਹਿਬਜ਼ਾਦੇ ਤੁਸੀਂ ਹੋ। ਤੁਸੀਂ ਮੇਰੇ ਨਾਲੋਂ ਕਦੀ ਜੁਦਾ ਨਹੀਂ ਹੋਵੋਗੇ। ਤੁਹਾਡਾ ਪ੍ਰਤਾਪ ਨਿਰੰਤਰ ਕਾਇਮ ਰਹੇਗਾ। ਅਸੀਂ ਮਲੇਛਾਂ ਦਾ ਨਾਸ ਕਰਨ ਲਈ ਆਪਣੇ ਪਰਿਵਾਰ ਦੇ ਸੀਸ ਲੇਖੇ ਲਾਏ ਹਨ—

ਸਾਹਿਬਜ਼ਾਦੇ ਓ ਹਮ ਆਪ।<br>
ਜੁਦੇ ਨ ਹੋਸਨ ਇਕ ਪਰਤਾਪ।

ਨਾਸ ਮਲੇਛਨ ਕਰਨੈ ਕਾਜ।
ਲਾਏ ਸੀਸ ਗਰੀਬ ਨਿਵਾਜ। —ਗੁਰ ਬਿਲਾਸ, ਭਾਈ ਸੁੱਖਾ ਸਿੰਘ ਅਧਿ: 22

ਸ੍ਰੀ ਦਸਮੇਸ਼ ਜੀ ਦੇ ਪਵਿੱਤਰ ਮੁੱਖ ਤੋਂ ਨਿਕਲੇ ਅਜਿਹੇ ਅਲੌਕਿਕ ਸ਼ਬਦਾਂ ਨੂੰ ਮੁੱਖ ਰੱਖ ਕੇ ਉਪਰੋਕਤ 'ਗੁਰ ਬਿਲਾਸ' ਦਾ ਕਰਤਾ ਗੁਰੂ ਜੀ ਦੀ ਅਦਭੁੱਤ ਸ਼ਖ਼ਸੀਅਤ ਬਾਰੇ ਇਹ ਵਾਕ ਲਿਖਦਾ ਹੈ—

ਹਰਖ ਸੋਗ ਚਿੰਤਾ ਨਹੀਂ ਲੋਭ ਮੋਹ ਤੇ ਪਾਕ।
ਤਾਕੌਂ ਸਤਿਗੁਰ ਜਾਣੀਯੈ ਅਦਭੁਤ ਜਾ ਕੇ ਵਾਕ।

ਮਾਤਾਵਾਂ ਨਾਲ ਸਬੰਧਿਤ ਉਪਰੋਕਤ ਪ੍ਰਸੰਗ ਤਲਵੰਡੀ ਸਾਬੋ ਵਿਖੇ ਘਟਿਤ ਹੋਇਆ। ਕਹਿੰਦੇ ਹਨ ਕਿ ਮਾਤਾਵਾਂ ਦਿੱਲੀ ਤੋਂ ਆਈਆਂ ਸਨ। ਇਸ ਲੇਖ ਵਿੱਚ ਅਸੀਂ ਇਸੇ ਗੱਲ ਉੱਤੇ ਵਿਚਾਰ ਕਰਨੀ ਹੈ ਕਿ ਕੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ, ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦਿੱਲੀ ਤੋਂ ਹੀ ਤਲਵੰਡੀ ਸਾਬੋ ਆਏ ਸਨ ਜਾਂ ਉਨ੍ਹਾਂ ਦਾ ਟਿਕਾਣਾ ਕਿਸੇ ਹੋਰ ਥਾਂ ਵੀ ਹੋ ਸਕਦਾ ਹੈ ?

ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਅਨੰਦਪੁਰ ਸਾਹਿਬ ਨੂੰ ਛੱਡਣ ਉਪਰੰਤ ਸਰਸਾ ਨਦੀ ਨੂੰ ਪਾਰ ਕਰਦਿਆਂ ਜਦੋਂ ਸਿੱਖਾਂ ਦਾ ਵਹੀਰ ਅਤੇ ਗੁਰੂ ਜੀ ਦਾ ਪਰਿਵਾਰ ਖਿੰਡ-ਪੁੰਡ ਗਿਆ ਤਾਂ ਗੁਰੂ ਜੀ ਨੇ ਭਾਈ ਮਨੀ ਸਿੰਘ ਅਤੇ ਦਿੱਲੀ ਨਿਵਾਸੀ ਦੋ ਸਿੱਖਾਂ ਨਾਲ ਦੋਹਾਂ ਗੁਰੂ ਮਹਿਲਾਂ ਨੂੰ ਦਿੱਲੀ ਭੇਜ ਦਿੱਤਾ। ਸਾਡੇ ਇਤਿਹਾਸ ਵਿੱਚ ਇਹ ਗੱਲ ਏਨੀ ਪ੍ਰਸਿੱਧ ਅਤੇ ਪ੍ਰਚੱਲਿਤ ਹੈ ਕਿ ਇਸ ਤੋਂ ਇਨਕਾਰੀ ਹੋਣਾ ਬਹੁਤ ਮੁਸ਼ਕਿਲ ਹੈ। ਪਰ ਇਤਿਹਾਸ ਨੂੰ ਕੁਝ ਗਹੁ ਨਾਲ ਵਾਚਣ 'ਤੇ ਕੁਝ ਤੱਥ ਅਤੇ ਸੰਕੇਤ ਸਾਡੇ ਸਾਹਮਣੇ ਆਉਂਦੇ ਹਨ ਜੋ ਇਸ ਗੱਲ ਵੱਲ ਇਸ਼ਾਰਾ ਕਰਦੇ ਹਨ ਕਿ ਸਤਿਕਾਰਯੋਗ ਗੁਰੂ ਕੇ ਮਹਿਲ ਅਨੰਦਪੁਰ ਸਾਹਿਬ ਨੂੰ ਛੱਡਣ ਉਪਰੰਤ ਇਕਦਮ ਸਿੱਧੇ ਦਿੱਲੀ ਨਹੀਂ ਗਏ ਸਨ।

ਮਾਤਾਵਾਂ ਦੇ ਸਰਸਾ ਨਦੀ ਤੋਂ ਜਾਂ ਰੋਪੜ ਤੋਂ ਸਿੱਧੇ ਦਿੱਲੀ ਜਾਣ ਦਾ ਬਿਰਤਾਂਤ ਪੜ੍ਹ ਕੇ ਪਹਿਲਾ ਪ੍ਰਸ਼ਨ ਇਹ ਉੱਠਦਾ ਹੈ ਕਿ ਦਿੱਲੀ ਦੀ ਮੁਗ਼ਲ ਸਰਕਾਰ ਨਾਲ ਤਾਂ ਦਸਮ ਪਾਤਸ਼ਾਹ ਦੀ ਜੰਗ ਚੱਲ ਰਹੀ ਸੀ; ਗੁਰੂ ਜੀ ਵਿਰੁੱਧ ਮੁਗ਼ਲ ਸਰਕਾਰ ਦੇ ਸਾਰੇ ਹੁਕਮ ਦਿੱਲੀ ਤੋਂ ਜਾਰੀ ਹੁੰਦੇ ਸਨ; ਅਨੰਦਪੁਰ ਸਾਹਿਬ ਉੱਤੇ ਹਮਲਾ ਕਰਨ ਵਾਲੀਆਂ ਫ਼ੌਜਾਂ ਵਿੱਚ ਦਿੱਲੀ ਦੀ ਫ਼ੌਜ ਵੀ ਸ਼ਾਮਿਲ ਸੀ ਅਤੇ ਦਿੱਲੀ ਨੇ ਅਨੰਦਪੁਰ ਨਾਲ ਵੈਰ ਵਿੱਢਿਆ ਹੋਇਆ ਸੀ; ਐਸੇ ਹਾਲਾਤ ਵਿੱਚ ਮਾਤਾਵਾਂ ਨੂੰ ਦਿੱਲੀ ਭੇਜਣਾ ਕਿੰਨਾ ਕੁ ਸੁਰੱਖਿਅਤ ਹੋ ਸਕਦਾ ਸੀ? ਇਹ ਤਾਂ ਖਾਹ-ਮਖਾਹ ਬਘਿਆੜ ਦੀ ਜੂਹ ਵਿੱਚ ਜਾਣ ਵਾਲੀ ਗੱਲ ਸੀ। ਇਹ ਸਮਾਂ ਮਾਤਾਵਾਂ ਦੇ ਦਿੱਲੀ ਜਾਣ ਲਈ ਕਿਸੇ ਤਰ੍ਹਾਂ ਵੀ ਉੱਚਿਤ ਨਹੀਂ ਸੀ। ਐਸੀ ਹਾਲਤ ਵਿੱਚ ਕਿਹੜਾ ਸਿੱਖ ਗੁਰੂ ਜੀ ਨੂੰ ਮਾਤਾਵਾਂ ਨੂੰ ਦਿੱਲੀ ਭੇਜਣ ਦੀ ਸਲਾਹ ਦੇ ਸਕਦਾ ਸੀ ਜਾਂ ਦਸਮ ਪਾਤਸ਼ਾਹ ਅਜਿਹੀ ਤਜਵੀਜ਼ ਨੂੰ ਕਿਵੇਂ ਪ੍ਰਵਾਨ ਕਰ ਸਕਦੇ ਸਨ?

ਪਰ ਇਸ ਦਾ ਇਹ ਮਤਲਬ ਨਹੀਂ ਕਿ ਗੁਰੂ ਜੀ ਦੇ ਮਹਿਲ ਕਦੀ ਵੀ ਦਿੱਲੀ ਨਹੀਂ ਗਏ। ਗੁਰੂ ਕੇ ਮਹਿਲ ਦਿੱਲੀ ਗਏ ਸਨ ਪਰ ਸਰਸਾ ਨਦੀ ਤੋਂ ਜਾਂ ਰੋਪੜ ਤੋਂ ਉਨ੍ਹਾਂ ਦਾ ਸਿੱਧੇ ਦਿੱਲੀ ਜਾਣਾ ਸੰਭਵ ਨਹੀਂ ਹੈ। ਉਨ੍ਹਾਂ ਦੇ ਦਿੱਲੀ ਪ੍ਰਸਥਾਨ ਦਾ ਸਹੀ ਸਮਾਂ ਨਿਸਚਤ ਕਰਨਾ ਪਏਗਾ।

ਦੂਜਾ ਪ੍ਰਸ਼ਨ, ਮਾਤਾਵਾਂ ਨਾਲ ਭਾਈ ਮਨੀ ਸਿੰਘ ਦੇ ਦਿੱਲੀ ਜਾਣ ਦਾ ਹੈ। ਭਾਈ ਮਨੀ ਸਿੰਘ ਦੇ ਜੀਵਨ-ਬਿਰਤਾਂਤ ਬਾਰੇ ਅੱਜ ਤੱਕ ਜੋ ਅੰਤਿਮ ਅਤੇ ਭਰੋਸੇਯੋਗ ਖੋਜ ਹੋਈ ਹੈ, ਉਸ ਤੋਂ ਪਤਾ ਲੱਗਦਾ ਹੈ ਕਿ ਦਸਮ ਪਾਤਸ਼ਾਹ ਦੇ ਅਨੰਦਪੁਰ-ਤਿਆਗ ਸਮੇਂ ਭਾਈ ਮਨੀ ਸਿੰਘ ਅਨੰਦਪੁਰ ਵਿੱਚ ਨਹੀਂ ਸਨ।

ਭਾਈ ਸਾਹਿਬ ਬਾਰੇ ਨਵੀਨ ਖੋਜ ਦਾ ਆਧਾਰ ਭੱਟ ਵਹੀਆਂ ਅਤੇ ਕਵੀ ਸੇਵਾ ਸਿੰਘ ਕ੍ਰਿਤ 'ਸ਼ਹੀਦ ਬਿਲਾਸ' (ਭਾਈ ਮਨੀ ਸਿੰਘ) ਹੈ, ਜਿਸ ਨੂੰ ਸਵਰਗਵਾਸੀ ਗਿ: ਗਰਜਾ ਸਿੰਘ ਨੇ ਸੰਪਾਦਿਤ ਅਤੇ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਨੇ ਦਸੰਬਰ, 1961 ਵਿੱਚ ਪ੍ਰਕਾਸ਼ਿਤ ਕੀਤਾ ਸੀ। ਇਹ ਕਾਵਿ-ਪੋਥੀ ਕਵੀ ਸੇਵਾ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਕਾਲ ਵਿੱਚ ਰਾਜਾ ਅਜੀਤ ਸਿੰਘ ਲਾਡਵਾ ਦੇ ਅਹਿਦ ਸਮੇਂ ਲਾਡਵੇ ਰਹਿ ਕੇ ਲਿਖੀ ਸੀ।

ਗੁਰੂ ਹਰਿਗੋਬਿੰਦ ਸਾਹਿਬ ਦੇ ਅੰਮ੍ਰਿਤਸਰ ਤੋਂ ਕੀਰਤਪੁਰ ਚਲੇ ਜਾਣ ਪਿੱਛੋਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਪ੍ਰਬੰਧ ਬਾਬਾ ਪ੍ਰਿਥੀ ਚੰਦ ਦੀ ਸੰਤਾਨ ਮੀਣਿਆਂ ਦੇ ਹੱਥ ਆ ਗਿਆ ਸੀ। 1696 ਈ: ਵਿੱਚ ਸੋਢੀ ਹਰਿ ਜੀ ਦੇ ਦਿਹਾਂਤ ਪਿੱਛੋਂ ਇਹ ਸਾਰਾ ਪਰਿਵਾਰ ਮਾਲਵੇ ਜਾ ਵਸਿਆ। ਅੰਮ੍ਰਿਤਸਰ ਦੀ ਸੰਗਤ ਨੇ ਅਨੰਦਪੁਰ ਜਾ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਨਤੀ ਕੀਤੀ ਤਾਂ ਉਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਅਤੇ ਅਕਾਲ ਬੁੰਗੇ ਦੇ ਪ੍ਰਬੰਧ ਲਈ ਪੰਜ ਸਿੰਘਾਂ ਸਮੇਤ ਭਾਈ ਮਨੀ ਸਿੰਘ ਨੂੰ ਅੰਮ੍ਰਿਤਸਰ ਭੇਜ ਦਿੱਤਾ। ਭਾਈ ਸਾਹਿਬ ਨੇ 22 ਮਈ, 1699 ਈ: ਨੂੰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿੱਚ ਅਨੰਦਪੁਰ

ਸਾਹਿਬ ਤੋਂ ਲਿਆਂਦੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਾ ਪ੍ਰਕਾਸ਼ ਕਰਕੇ ਸ੍ਰੀ ਹਰਿਮੰਦਰ ਸਾਹਿਬ ਵਿੱਚ ਗੁਰੂ-ਮਰਯਾਦਾ ਸਥਾਪਿਤ ਕੀਤੀ।

ਇਸ ਸਮੇਂ ਤੋਂ ਲੈ ਕੇ ਆਪਣੀ ਸ਼ਹੀਦੀ ਤੱਕ ਭਾਈ ਮਨੀ ਸਿੰਘ ਅੰਮ੍ਰਿਤਸਰ ਹੀ ਰਹੇ। ਇਸ ਸਮੇਂ ਦੌਰਾਨ ਉਹ ਲੋੜ ਅਨੁਸਾਰ ਕਦੀ-ਕਦੀ ਸ੍ਰੀ ਅਨੰਦਪੁਰ ਸਾਹਿਬ ਜਾਂ ਤਲਵੰਡੀ ਸਾਬੋ ਆਦਿ ਥਾਵਾਂ 'ਤੇ ਜਾਂਦੇ ਰਹੇ ਪਰ ਉਨ੍ਹਾਂ ਦਾ ਮੁੱਖ ਨਿਵਾਸ ਅੰਮ੍ਰਿਤਸਰ ਹੀ ਰਿਹਾ।

ਅਨੰਦਪੁਰ-ਤਿਆਗ ਤੋਂ ਬਾਅਦ ਭਾਈ ਮਨੀ ਸਿੰਘ ਗੁਰੂ ਗੋਬਿੰਦ ਸਿੰਘ ਜੀ ਨੂੰ ਪਹਿਲੀ ਵਾਰ ਉਦੋਂ ਮਿਲੇ ਜਦੋਂ ਗੁਰੂ ਜੀ ਨੇ ਤਲਵੰਡੀ ਸਾਬੋ ਜਾ ਟਿਕਾਣਾ ਕੀਤਾ। ਦੂਰ-ਦੂਰ ਤੋਂ ਸੰਗਤਾਂ ਉਥੇ ਗੁਰੂ ਜੀ ਦੇ ਦਰਸ਼ਨ ਕਰਨ ਆ ਰਹੀਆਂ ਸਨ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਇਸ ਸਮੇਂ ਅੰਮ੍ਰਿਤਸਰ ਤੋਂ ਸੰਗਤ ਨੂੰ ਨਾਲ ਲੈ ਕੇ ਭਾਈ ਮਨੀ ਸਿੰਘ ਵੀ ਤਲਵੰਡੀ ਸਾਬੋ ਗੁਰੂ ਜੀ ਦੇ ਦਰਸ਼ਨ ਕਰਨ ਗਏ। (ਸਾਖੀ 100ਵੀਂ)

'ਸ਼ਹੀਦ ਬਿਲਾਸ' (ਭਾਈ ਮਨੀ ਸਿੰਘ) ਵਿੱਚ ਇਹ ਸਤਰਾਂ ਦਰਜ ਹਨ :

ਅੰਮ੍ਰਿਤਸਰ ਮੇਂ ਇਹ ਸੁਨ ਪਾਈ।
ਛੋਰ ਅਨੰਦਪੁਰ ਗਏ ਜਗਰਾਈ।
ਮਾਤਾ ਸਹਿਤ ਸਜਾਦੇ ਚਾਰੇ।
ਹੋ ਸ਼ਹੀਦ ਗੁਰਪੁਰੀ ਸਿਧਾਰੇ।....
ਸਾਬੋ ਕੀ ਤਲਵੰਡੀ ਮਾਹੀ।
ਦੇਸ ਮਾਲਵੇ ਪਹੁੰਚੇ ਜਾਈ।
ਮਨੀ ਸਿੰਘ ਲੈ ਸੰਗਤ ਸਾਥ।
ਪਹੁੰਚ ਗੁਰੂ ਢਿਗ ਟੇਕਯੋ ਮਾਥ। —ਪੰਨਾ : 72

ਦੂਜੀ ਵਾਰ ਭਾਈ ਮਨੀ ਸਿੰਘ ਤਲਵੰਡੀ ਸਾਬੋ ਉਦੋਂ ਗਏ ਜਦੋਂ ਅਕਤੂਬਰ 1706 ਈ: ਵਿੱਚ ਗੁਰੂ ਜੀ ਨੇ ਤਲਵੰਡੀ ਸਾਬੋ ਤੋਂ ਦੱਖਣ ਵੱਲ ਪ੍ਰਸਥਾਨ ਕੀਤਾ। ਭਾਈ ਸਾਹਿਬ ਗੁਰੂ ਜੀ ਨਾਲ ਬਘੌਰ (ਰਾਜਸਥਾਨ) ਤੱਕ ਗਏ। ਉਥੋਂ ਫੇਰ ਗੁਰੂ ਜੀ ਨੇ ਉਨ੍ਹਾਂ ਨੂੰ ਅੰਮ੍ਰਿਤਸਰ ਵਾਪਸ ਭੇਜ ਦਿੱਤਾ। (ਸ਼ਹੀਦ ਬਿਲਾਸ, ਪੰਨਾ : 72, 73)

ਅਪ੍ਰੈਲ-ਮਈ 1706 ਈ: ਵਿੱਚ ਭਾਈ ਮਨੀ ਸਿੰਘ ਦੇ ਪਰਿਵਾਰ ਵਿੱਚ ਪੋਤਰੇ ਭਾਗੂ ਸਿੰਘ ਦਾ ਜਨਮ ਹੋਇਆ। ਦੇਸਾ ਸਿੰਘ ਭੱਟ ਨੇ ਅੰਮ੍ਰਿਤਸਰ ਜਾ ਕੇ ਭਾਈ ਮਨੀ ਸਿੰਘ ਤੋਂ ਪੋਤਰੇ ਦੀ ਵਧਾਈ ਲਈ। (ਸ਼ਹੀਦ ਬਿਲਾਸ, ਪੰਨਾ : 31-32)

ਉਪਰੋਕਤ ਸੂਚਨਾਵਾਂ ਤੋਂ ਪਤਾ ਲੱਗਦਾ ਹੈ ਕਿ ਸੰਨ 1706 ਈ: ਦੇ ਅੱਗੇ-ਪਿੱਛੇ ਭਾਈ ਮਨੀ ਸਿੰਘ ਅੰਮ੍ਰਿਤਸਰ ਵਿੱਚ ਹੀ ਨਿਵਾਸ ਕਰਦੇ ਸਨ ਅਤੇ 1704-1705 ਈ: ਵਿੱਚ ਜਦੋਂ ਦਸਮ ਪਾਤਸ਼ਾਹ ਨੇ ਅਨੰਦਪੁਰ ਛੱਡਿਆ, ਉਸ ਸਮੇਂ ਉਹ ਅਨੰਦਪੁਰ ਵਿੱਚ ਹਾਜ਼ਰ ਨਹੀਂ ਸਨ। ਇਸ ਲਈ ਉਨ੍ਹਾਂ ਦੇ ਗੁਰੂ ਮਹਿਲਾਂ ਨਾਲ ਦਿੱਲੀ ਜਾਣ ਦੀ ਸੰਭਾਵਨਾ ਖ਼ਤਮ ਹੋ ਜਾਂਦੀ ਹੈ।

ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੇ ਦਿੱਲੀ ਜਾਣ ਬਾਰੇ ਹੋਰ ਵਿਚਾਰ ਕਰਨੀ ਅਜੇ ਬਾਕੀ ਹੈ।

## ਗੁਰੂ ਕੇ ਮਹਿਲ ਅਤੇ ਬਿਖੜੇ ਪੈਂਡੇ

ਅਠਾਰ੍ਹਵੀਂ ਸਦੀ ਦੇ ਕਿਸੇ ਵੀ ਪ੍ਰਸਿੱਧ ਇਤਿਹਾਸਕ ਗ੍ਰੰਥ ਵਿੱਚ ਇਹ ਗੱਲ ਲਿਖੀ ਨਹੀਂ ਮਿਲਦੀ ਕਿ ਸਰਸਾ ਨਦੀ ਪਾਰ ਕਰਨ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਨੇ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੂੰ ਦਿੱਲੀ ਜਾਣ ਦਾ ਆਦੇਸ਼ ਦਿੱਤਾ। ਸਿਰਫ਼ ਇਕ ਪੁਸਤਕ ਮਹਿਮਾ ਪ੍ਰਕਾਸ਼ (ਬਾਵਾ ਸਰੂਪ ਦਾਸ ਭੱਲਾ, 1776 ਈ.) ਇਸ ਕਥਨ ਦਾ ਉਲੰਘਣ ਕਰਦੀ ਹੈ, ਜਿਸ ਵਿੱਚ ਮਾਤਾ ਸਾਹਿਬ ਕੌਰ ਦੇ ਸਰਹਿੰਦੀ ਬੁਰਜ ਤੋਂ ਡਿਗ ਕੇ ਸੁਰਗਵਾਸ ਹੋਣ ਦਾ ਅਤੇ ਕੇਵਲ ਮਾਤਾ ਸੁੰਦਰੀ ਜੀ ਦੇ ਦਿੱਲੀ ਜਾਣ ਦਾ ਜ਼ਿਕਰ ਹੈ। ਪਰ ਮਾਤਾ ਸਾਹਿਬ ਕੌਰ ਦੇ ਬੁਰਜ ਤੋਂ ਡਿਗ ਕੇ ਸੁਰਗਵਾਸ ਹੋਣ ਦੀ ਗਲਤ ਸੂਚਨਾ ਤੋਂ ਪਤਾ ਲੱਗਦਾ ਹੈ ਕਿ ਇਹ ਜਾਣਕਾਰੀ ਭਰੋਸੇਯੋਗ ਨਹੀਂ ਹੈ।

ਦਸਮ ਪਾਤਸ਼ਾਹ ਦੀ ਸਵੈ-ਜੀਵਨੀ 'ਬਚਿੱਤਰ ਨਾਟਕ' ਵਿੱਚ ਕੇਵਲ 1696-97 ਈ: ਤੱਕ ਦੀਆਂ ਘਟਨਾਵਾਂ ਦਾ ਹੀ ਵਰਨਣ ਹੈ। ਇਸ ਸਾਲ ਤੋਂ ਮਗਰਲੀ ਕੋਈ ਘਟਨਾ 'ਬਚਿੱਤਰ ਨਾਟਕ' ਵਿੱਚ ਦਰਜ ਨਹੀਂ। ਕਵੀ ਸੈਨਾਪਤਿ ਰਚਿਤ 'ਸ੍ਰੀ ਗੁਰੂ ਸੋਭਾ' (1711 ਈ.) ਅਤੇ ਗੁਰ ਬਿਲਾਸ ਪਾਤਸ਼ਾਹੀ ਛੇਵੀਂ (1718 ਈ.) ਵਿੱਚ ਵੀ ਮਾਤਾਵਾਂ ਨੂੰ ਸਰਸਾ ਨਦੀ ਤੋਂ ਦਿੱਲੀ

ਭੇਜਣ ਦਾ ਕੋਈ ਜ਼ਿਕਰ ਨਹੀਂ ਮਿਲਦਾ।

ਗੁਰੂ ਬਿਲਾਸ ਪਾਤਸ਼ਾਹੀ ਦਸਵੀਂ (ਭਾਈ ਕੋਇਰ ਸਿੰਘ) ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਤੋਂ 43 ਵਰ੍ਹੇ ਬਾਅਦ 1751 ਈ. ਵਿੱਚ ਲਿਖਿਆ ਗਿਆ। ਕੋਇਰ ਸਿੰਘ ਦੀ ਸੂਚਨਾ ਅਨੁਸਾਰ ਅਨੰਦਪੁਰ ਛੱਡਣ ਉਪਰੰਤ ਗੁਰੂ ਦਸਮੇਸ਼ ਜੀ ਦਾ ਸਾਰਾ ਪਰਿਵਾਰ ਚਮਕੌਰ ਪਹੁੰਚਾ ਸੀ। ਚਮਕੌਰ ਦੀ ਜੰਗ ਤੋਂ ਬਾਅਦ ਗੁਰੂ ਜੀ ਤਾਂ ਮਾਛੀਵਾੜੇ ਵੱਲ ਚਲੇ ਗਏ ਪਰ ਉਨ੍ਹਾਂ ਦੀਆਂ ਧਰਮ-ਪਤਨੀਆਂ ਚਮਕੌਰ ਤੋਂ ਅਲੋਪ ਹੋ ਗਈਆਂ। ਉਨ੍ਹਾਂ ਨੇ ਗੁਪਤ ਰੂਪ ਵਿੱਚ (ਸਰਹਿੰਦ ਵਿਖੇ?) ਮਰਵਾਹੇ ਖੱਤਰੀਆਂ ਦੇ ਘਰ ਕੁਝ ਸਮਾਂ ਬਤੀਤ ਕੀਤਾ। ਸਿੱਖਾਂ ਨੇ ਬੜੀ ਟਹਿਲ ਸੇਵਾ ਕੀਤੀ। ਉਹ ਕਹਿੰਦੇ ਹਨ ਕਿ ਜੇ ਕਿਤੇ ਗੁਰੂ ਜੀ ਦੀ ਖ਼ਬਰ ਸਾਡੇ ਕੰਨੀਂ ਪਵੇ ਤਾਂ ਅਸੀਂ ਸਾਰੇ ਮਾਤਾਵਾਂ ਨਾਲ ਉਨ੍ਹਾਂ ਪਾਸ ਚੱਲੀਏ।.... ਵੱਡੀ ਕਥਾ ਨੂੰ ਛੋਟੀ ਕਰਦਿਆਂ ਕੋਇਰ ਸਿੰਘ ਦੱਸਦਾ ਹੈ ਕਿ ਗੁਰੂ ਕੇ ਮਹਿਲ ਗੁਰੂ ਜੀ ਨੂੰ ਕਿਤੇ ਅੱਗੇ ਜਾ ਕੇ ਮਿਲੇ ਸਨ—

ਅਤਿ ਹੀ ਲੁਪਤ ਭਈ ਤਹਿ ਮਾਤਾ।
ਮਰਵਾਇਆ ਖਤ੍ਰੀ ਸਿੱਖ ਨਾਤਾ।
ਤਾ ਕੇ ਧਾਮ ਮਾਤ ਅਤਿ ਦੁਰੀ।
ਬਡੀ ਟਹਿਲ ਤਬ ਸਿੱਖ ਸੁ ਕਰੀ।
ਜੇ ਕਹੂ ਗੁਰੂ ਸੁਨ ਸ੍ਰਵਨ ਮੰਝਾਰੀ।
ਚਲੀਐ ਮਾਤ ਸਹਤ ਹਮ ਸਾਰੀ।....
ਕਥਾ ਬਡੀ ਕਹਿ ਅਲਪ ਸੁਧਾਰੀ।
ਮਿਲੇ ਮਹਲ ਗੁਰੂ ਕੋ ਸੁ ਅਗਾਰੀ। —ਅਧਿਆਇ ਸੋਲ੍ਹਵਾਂ

'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਭਾਈ ਕੇਸਰ ਸਿੰਘ ਛਿੱਬਰ ਨੇ 1769 ਈ. ਵਿੱਚ ਲਿਖਿਆ। ਭਾਈ ਛਿੱਬਰ ਅਨੁਸਾਰ ਗੁਰੂ ਜੀ ਨੇ ਅਨੰਦਗੜ੍ਹ ਦੇ ਕਿਲੇ ਵਿੱਚੋਂ ਨਿਕਲਣ ਲੱਗਿਆਂ ਹੀ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੀ ਸੰਭਾਲ ਭਾਈ ਚਉਪਾ ਸਿੰਘ ਅਤੇ ਮਾਤਾ ਸਾਹਿਬ ਕੌਰ ਜੀ ਦੇ ਭਰਾ ਭਾਈ ਸਾਹਿਬ ਸਿੰਘ ਨੂੰ ਸੌਂਪ ਦਿੱਤੀ ਸੀ। ਦੋਹਾਂ ਸਿੰਘਾਂ ਨੂੰ ਹਦਾਇਤ ਕੀਤੀ ਕਿ ਤੁਸੀਂ ਮਾਤਾਵਾਂ ਵਾਲੇ ਜਥੇ ਨੂੰ ਨਾਲ ਲੈ ਕੇ ਅੱਗੇ ਵਧਦੇ ਜਾਣਾ, ਕਿਤੇ ਰੁਕਣਾ ਅਟਕਣਾ ਨਹੀਂ—

ਫੇਰ ਸਾਹਿਬ ਕਹਿਆ ਚਉਪਾ ਸਿੰਘ
ਸਾਹਿਬ ਸਿੰਘ ਸਾਲੇ ਜੋਗੁ।
ਤੁਸੀਂ ਲੈ ਟੁਰੋ ਜ਼ਨਾਨੇ ਨਾਲ ਲੋਗੁ।
ਸਭ ਤਿਆਰ ਕਰ ਦਿੱਤੇ ਟੋਰ।
ਮਾਤਾ ਸੁੰਦਰੀ ਮਾਤਾ ਸਾਹਿਬ ਦੇਈ।
ਨਾਲੇ ਕੁਛ ਲੋਕ ਹੋਰ।
ਨਾਲਿ ਦਿੱਤੇ ਊਠ ਸੰਦੂਕਾਂ ਵਾਲੇ।
ਜਿਨ੍ਹਾਂ ਦੇ ਵਿਚਿ ਛਿੱਤ੍ਰ ਪੱਥਰ ਆਹੇ ਡਾਲੇ।
ਬਚਨ ਕੀਤਾ, 'ਤੁਸੀਂ ਟੁਰ ਜਾਣਾ।
ਜ਼ਨਾਨੇ ਲੋਕ ਲੈ ਕੇ ਅੱਗੇ।....
ਚਉਪਾ ਸਿੰਘ ਨੂੰ ਸਭ ਹਕੀਕਤ ਛੱਡੀ ਸੀ ਸਮਝਾਇ।
ਤੁਸਾਂ ਪਿੱਛੇ ਨਹੀਂ ਰਹਿਣਾ ਅਟਕਾਇ।
ਜੇ ਕੋਈ ਫਉਜ ਪਈ ਆਇ।
ਤੁਸਾਂ ਛੱਡ ਕੇ ਊਠ ਅੱਗੇ ਜਾਣਾ ਧਾਇ।...
ਰਾਜਿਆਂ ਜਾਇ ਊਠ ਸੰਦੂਕਾਂ ਵਾਲੇ ਲਏ।
ਅਤੇ ਕਬੀਲੇ ਜ਼ਨਾਨੇ ਲੋਕ ਸਭ ਅੱਗੇ ਨੱਸ ਗਏ।

—ਬੰਸਾਵਲੀ ਨਾਮਾ, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1997, ਪੰਨਾ : 175-176

ਭਾਈ ਕੋਇਰ ਸਿੰਘ ਨੇ ਲਿਖਿਆ ਸੀ ਕਿ 'ਮਿਲੇ ਮਹਲ ਗੁਰ ਕੋ ਸੁ ਅਗਾਰੀ' ਅਤੇ ਭਾਈ ਕੇਸਰ ਸਿੰਘ ਛਿੱਬਰ ਮਾਤਾਵਾਂ ਦੇ 'ਅੱਗੇ ਹੀ ਅੱਗੇ' ਜਾਣ ਬਾਰੇ ਦੱਸਦਾ ਹੈ। ਹੁਣ ਅਸੀਂ ਭਾਈ ਸੁੱਖਾ ਸਿੰਘ ਦੇ ਲਿਖੇ 'ਗੁਰ ਬਿਲਾਸ' (1797 ਈ.) ਵੱਲ ਆਉਂਦੇ ਹਾਂ। ਭਾਈ ਸੁੱਖਾ ਸਿੰਘ ਮਾਤਾਵਾਂ ਦੇ 'ਅੱਗੇ ਹੀ ਅੱਗੇ ਜਾਣ' ਅਤੇ 'ਅਗਾੜੀ' ਦੇ ਭੇਤ ਨੂੰ ਕੁਝ ਖੋਲ੍ਹਦਾ ਹੈ।

ਗੁਰ ਬਿਲਾਸ (ਭਾਈ ਸੁੱਖਾ ਸਿੰਘ) ਅਨੁਸਾਰ 'ਦੋਵੇਂ ਛੋਟੀਆਂ ਮਾਤਾਵਾਂ (ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ) ਹੋਰ ਵਹੀਰ ਨਾਲ ਗੁਰੂ ਜੀ ਦੇ ਚਰਨਾਂ ਵਿੱਚ ਪਹੁੰਚ ਗਈਆਂ। ਜਦੋਂ ਗੁਰੂ ਜੀ ਆਪ ਚਮਕੌਰ ਅਟਕ ਗਏ ਤਾਂ ਉਨ੍ਹਾਂ ਨੇ ਮਾਤਾਵਾਂ ਲਈ ਅੱਗੇ ਜਾਣ ਦਾ ਵਸੀਲਾ ਕਰ ਦਿੱਤਾ। ਉਨ੍ਹਾਂ ਨੂੰ ਬਰਾੜ ਸਿੰਘ ਆਪਣੇ ਨਾਲ ਅੱਗੇ ਲੈ ਗਏ ਅਤੇ ਬਿਨਾਂ ਕਿਸੇ ਵਿਘਨ ਦੇ ਅੱਗੇ ਕਿਸੇ ਸਥਾਨ 'ਤੇ ਸੁਰੱਖਿਅਤ (ਅਛੋਤ) ਪਹੁੰਚਾ ਦਿੱਤਾ—

ਮਾਤਾ ਲਘ ਜੁਗ ਅਵਰ ਵਹੀਰ।
ਪੱਗ ਪੰਕਜ ਆਏ ਚਲ ਤੀਰ।
ਜਬ ਪ੍ਰਭ ਜੂ ਅਟਕੇ ਚਮਕੌਰ।
ਤਿਨ ਕਉ ਦਇਓ ਅਗਰ ਕਰ ਤੌਰ।
ਸਿੰਘ ਬੈਰਾੜ ਤਿਨੈ ਲੈ ਧਾਏ।
ਮਾਰਗ ਮੱਧ ਅਛੋਤ ਪੁਜਾਏ।

—ਗੁਰ ਬਿਲਾਸ, ਭਾਸ਼ਾ ਵਿਭਾਗ ਪੰਜਾਬ, (ਹਿੰਦੀ ਛਾਪ) ਪੰਨਾ : 319

ਗੁਰ ਬਿਲਾਸ (ਸੁੱਖਾ ਸਿੰਘ) ਤੋਂ 30 ਸਾਲ ਬਾਅਦ 1827 ਈ. ਵਿੱਚ ਭਾਈ ਵੀਰ ਸਿੰਘ ਬੱਲ ਨੇ ਕਾਵਿ-ਗ੍ਰੰਥ 'ਸਿੰਘ ਸਾਗਰ' ਲਿਖਿਆ। ਭਾਈ ਬੱਲ ਵੀ ਮਾਤਾਵਾਂ ਨੂੰ ਦਿੱਲੀ ਟੋਰਨ ਦੀ ਗੱਲ ਨਹੀਂ ਕਰਦਾ ਸਗੋਂ ਦੱਸਦਾ ਹੈ ਕਿ ਜਦੋਂ ਗੁਰੂ ਜੀ ਅਨੰਦਪੁਰ ਤੋਂ ਸਰਸਾ ਨਦੀ 'ਤੇ ਪਹੁੰਚੇ ਤਾਂ ਕਿਸੇ ਨੇ ਦੱਸਿਆ ਕਿ ਅੱਗੇ ਤੁਰਕ ਫੌਜ ਆ ਰਹੀ ਹੈ। ਗੁਰੂ ਜੀ ਨੇ ਮਾਤਾਵਾਂ ਨੂੰ ਬਹੁਤ ਸਾਰਾ ਧਨ ਦੇ ਕੇ ਪੂਰਬ ਦਿਸ਼ਾ ਵਿੱਚ ਭੇਜ ਦਿੱਤਾ। ਸਾਹਿਬਜ਼ਾਦਾ ਅਜੀਤ ਸਿੰਘ, ਜੁਝਾਰ ਸਿੰਘ ਅਤੇ ਦਸਮ ਪਾਤਸ਼ਾਹ ਤਿੰਨੋ ਇਕੱਠੇ ਰਹੇ—

ਆਨੰਦਪੁਰ ਤੇ ਕੂਚ ਕਰ ਸਰਸੇ ਪਹੁਚੇ ਆਇ।
ਇਤ ਆਵਤ ਦਲ ਤੁਰਕੇ, ਕਾਹੂੰ ਕਹਿਯੋ ਸੁਨਾਇ।....
ਮਾਤ ਦੋਊ ਸੁਤ ਦੈ ਅਮਿਤੋ ਧਨੁ
ਪੂਰਬ ਓਰ ਬਿਦਾ ਕਰ ਦੀਮੋ।
ਸਿੰਘ ਜੁਝਾਰ ਅਜੀਤ ਮ੍ਰਿਗੇਸ ਸ੍ਰੀ ਗੁਰੂ
ਏ ਇਕੱਠੇ ਰਹੇ ਤੀਨੋ।

—ਸਿੰਘ ਸਾਗਰ, ਪੰਜਾਬੀ ਯੂਨੀ: ਪਟਿਆਲਾ, 1986, ਪੰਨਾ : 140-41

ਅਨੰਦਪੁਰ ਅਤੇ ਰੋਪੜ ਦੇ ਪੂਰਬ ਵਿੱਚ ਜੇ ਕਿਤੇ ਗੁਰੂ-ਪਰਿਵਾਰ ਦਾ ਟਿਕਾਣਾ ਹੋ ਸਕਦਾ ਸੀ ਤਾਂ ਉਹ ਰਿਆਸਤ ਨਾਹਨ ਵਿੱਚ ਪਾਉਂਟਾ ਸਾਹਿਬ ਜਾਂ ਉਸ ਦੇ ਨੇੜੇ-ਤੇੜੇ ਕੋਈ ਸਥਾਨ ਹੀ ਹੋ ਸਕਦਾ ਸੀ। ਪਾਉਂਟਾ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲਾਂ 1684 ਈ. ਤੋਂ 1688 ਈ. ਤੱਕ ਨਿਵਾਸ ਕੀਤਾ ਸੀ। ਦਸਮੇਸ਼ ਜੀ ਦੇ ਤਾਇਆ ਜੀ ਬਾਬਾ ਸੂਰਜ ਮੱਲ ਦੇ ਪੋਤਰੇ ਭਾਈ ਗੁਲਾਬ ਸਿੰਘ ਅਤੇ ਸ਼ਾਮ ਸਿੰਘ ਅਨੰਦਪੁਰ ਨੂੰ ਛੱਡਣ ਉਪਰੰਤ ਰਿਆਸਤ ਨਾਹਨ ਵਿੱਚ ਹੀ ਜਾ ਕੇ ਰਹੇ ਸਨ। ਨਾਹਨ ਦੇ ਰਾਜੇ ਨੇ ਉਨ੍ਹਾਂ ਨੂੰ ਰਹਿਣ ਲਈ ਗਿਰਵੀ ਨਾਂ ਦਾ ਇਕ ਪਿੰਡ ਦੇ ਦਿੱਤਾ ਸੀ। ਹੋ ਸਕਦਾ ਹੈ ਕਿ ਮਾਤਾਵਾਂ ਵੀ ਉਨ੍ਹਾਂ ਦੇ ਨਾਲ ਹੀ ਨਾਹਨ ਵੱਲ ਜਾ ਰਹੀਆਂ ਹੋਣ ਅਤੇ ਕਿਤੇ ਰਾਹ ਵਿੱਚ ਵਹੀਰ ਨਾਲੋਂ ਵਿਛੜ ਗਈਆਂ ਹੋਣ। ਗੁਰੂ-ਇਤਿਹਾਸ ਦੇ ਗੰਭੀਰ ਖੋਜੀ ਭਾਈ ਰਣਧੀਰ ਸਿੰਘ ਰਿਸਰਚ ਸਕਾਲਰ ਆਪਣੀ ਸੰਪਾਦਿਤ ਕੀਤੀ ਹੋਈ ਪੁਸਤਕ 'ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ' ਵਿੱਚ ਦੱਸਦੇ ਹਨ ਕਿ '15 ਨਵੰਬਰ 1705 ਈ. ਵੀਰਵਾਰ ਦੀ ਰਾਤੇ ਸਤਿਗੁਰਾਂ ਅਨੰਦਪੁਰੀ ਛੱਡ ਦਿੱਤੀ। ਮਾਤਾ, ਮਹਿਲ ਤੇ ਛੋਟੇ ਬਾਲ ਬਾਬਾ ਫ਼ਤਿਹ ਸਿੰਘ, ਮਹਿਲਾਂ ਦੇ ਟਹਿਲੀਏ-ਟਹਿਲਣਾਂ ਸਮੇਤ ਭਾਈ ਸਾਹਿਬ ਸਿੰਘ, ਭਾਈ ਚਉਪਾ ਸਿੰਘ ਤੇ ਭਾਈ ਦਰਬਾਰਾ ਸਿੰਘ ਦਿਲਵਾਲੀ ਦੀ ਨਿਗਰਾਨੀ ਵਿੱਚ ਜਵਾਲਾਪੁਰੀਏ ਜ਼ਿਮੀਂਦਾਰ ਪਾਸ ਭੇਜ ਦਿੱਤੇ। ਪਰ ਸਰਸਾ ਨਦੀ ਦੇ ਅੜਿੱਕੇ ਚੜ੍ਹ ਕੇ ਸਾਰਾ ਸਾਥ ਖਿੰਡ ਗਿਆ।' (ਪੰਨਾ : 99-100)

(ਜਵਾਲਾਪੁਰ ਹਰਿਦੁਆਰ ਦੇ ਨੇੜੇ ਇਕ ਛੋਟੀ ਜਿਹੀ ਰਿਆਸਤ ਸੀ। ਆਪਣੇ ਪਾਉਂਟਾ ਸਾਹਿਬ ਨਿਵਾਸ ਸਮੇਂ ਗੁਰੂ

ਗੋਬਿੰਦ ਸਿੰਘ ਜੀ ਨੇ ਇਸ ਰਿਆਸਤ ਦੇ ਜ਼ਿਮੀਂਦਾਰ ਨੂੰ ਰਾਜਾ ਸ੍ਰੀਨਗਰ ਗੜ੍ਹਵਾਲ ਦੀ ਧੌਂਸ ਅਤੇ ਦਬਾਉ ਤੋਂ ਬਚਾਇਆ ਸੀ।)

ਗਿ. ਗਿਆਨ ਸਿੰਘ ਵੀ 'ਤਵਾਰੀਖ ਗੁਰੂ ਖਾਲਸਾ' (ਭਾਗ ਪਹਿਲਾ) ਵਿੱਚ ਲਿਖਦੇ ਹਨ ਕਿ 'ਅਸਬਾਬ ਦੇ ਗੱਡੇ ਤੇ ਮਾਈਆਂ ਦੇ ਰਥ ਡੋਲੇ ਤੋਰ.... ਦੋ ਸੌ ਸਵਾਰ ਪਿਆਦਾ ਤੋਰ ਕੇ ਹੁਕਮ ਦਿੱਤਾ ਕਿ ਰਾਜਾ ਸਰਮੌਰ ਦੇ ਦੇਸ ਵਿੱਚ ਪਾਉਂਟੇ ਨੂੰ ਚੱਲੋ ਤੇ ਸ਼ਿਆਮ ਸਿੰਘ ਨੂੰ ਚਿੱਠੀ ਦੇ ਕੇ ਰਾਜੇ ਨਾਹਨੇਸ਼ ਦੇ ਪਾਸ ਜਾਣ ਦਾ ਹੁਕਮ ਦਿੱਤਾ।' (ਪੰਨਾ : 1005)

ਪਰ ਜਾਪਦਾ ਹੈ ਕਿ ਮਾਤਾਵਾਂ ਨੂੰ ਨਾਹਨ, ਪਾਉਂਟੇ ਜਾਂ ਜਵਾਲਾਪੁਰ ਭੇਜਣ ਦੀਆਂ ਯੋਜਨਾਵਾਂ ਸਿਰੇ ਨਾ ਚੜ੍ਹ ਸਕੀਆਂ ਅਤੇ ਭਾਈ ਰਣਧੀਰ ਸਿੰਘ ਰਿਸਰਚ ਸਕਾਲਰ ਦੇ ਕਥਨ ਅਨੁਸਾਰ 'ਸਰਸਾ ਨਦੀ ਦੇ ਅੜਿੱਕੇ ਚੜ੍ਹ ਕੇ ਸਾਰਾ ਸਾਥ ਖਿੰਡ ਗਿਆ।' ਭਾਈ ਕੋਇਰ ਸਿੰਘ ਅਤੇ ਭਾਈ ਸੁੱਖਾ ਸਿੰਘ ਦੇ ਸੰਕੇਤ ਅਨੁਸਾਰ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਸਰਸਾ ਨਦੀ ਤੋਂ ਪਹਿਲਾਂ ਚਮਕੌਰ ਜਾ ਪਹੁੰਚੀਆਂ ਅਤੇ ਫੇਰ ਉੱਥੋਂ ਅਲੋਪ ਹੋ ਗਈਆਂ। ਉਸ ਸਮੇਂ ਦੀਆਂ ਸਥਿਤੀਆਂ ਅਤੇ ਸਮਾਚਾਰਾਂ ਤੋਂ ਅਸੀਂ ਅਨੁਮਾਨ ਲਾ ਸਕਦੇ ਹਾਂ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲ ਕੇ ਉੱਚ ਦੇ ਪੀਰ ਦੇ ਭੇਸ ਵਿੱਚ ਮੰਜ਼ਿਲ-ਦਰ-ਮੰਜ਼ਿਲ ਮਾਲਵੇ ਵੱਲ ਵਧ ਰਹੇ ਸਨ, ਉਸ ਵੇਲੇ ਦੋਵੇਂ ਮਾਤਾਵਾਂ ਵੀ ਬਰਾੜ ਸਿੰਘਾਂ ਦੇ ਨਾਲ ਗੁਰੂ ਜੀ ਤੋਂ ਕੁਝ ਦੂਰ ਜਾਂ ਨੇੜੇ ਰਹਿੰਦੇ ਹੋਏ, ਮਾਲਵੇ ਦੇ ਇਲਾਕੇ ਵਿੱਚ ਹੀ ਵਿਚਰ ਰਹੀਆਂ ਸਨ। ਇਹ ਸਾਰੇ ਹਾਲਾਤ ਦੱਸਦੇ ਹਨ ਕਿ ਦਸਮ ਪਾਤਸ਼ਾਹ ਦੇ ਮਹਿਲ ਸਰਸਾ ਨਦੀ ਤੋਂ ਸਿੱਧੇ ਹੀ ਇਕਦਮ ਦਿੱਲੀ ਨਹੀਂ ਪਹੁੰਚ ਗਏ ਸਨ। ਦਿੱਲੀ ਪਹੁੰਚਣ ਲਈ ਉਨ੍ਹਾਂ ਨੂੰ ਬਿਖੜੇ ਪੈਂਡੇ ਝਾਗਦਿਆਂ ਬਹੁਤ ਸਮਾਂ ਲੱਗਾ ਸੀ।

ਹੁਣ ਦੇਖਣ ਵਾਲੀ ਗੱਲ ਇਹ ਹੈ ਕਿ ਮਾਲਵੇ ਵਿੱਚ ਸਤਿਕਾਰਯੋਗ ਮਾਤਾਵਾਂ ਨੇ ਕਿੱਥੇ-ਕਿੱਥੇ ਪੜਾਅ ਕੀਤਾ ?

## ਗੁਰੂ ਕੇ ਮਹਿਲ ਕੋਟ ਕਪੂਰੇ ਵਿਚ

ਇਤਿਹਾਸ ਵਿੱਚ ਇਸ ਗੱਲ ਦੇ ਭਰਪੂਰ ਸੰਕੇਤ ਮਿਲਦੇ ਹਨ ਕਿ ਅਨੰਦਪੁਰ ਨੂੰ ਛੱਡਣ ਉਪਰੰਤ ਅਤੇ ਸਰਸਾ ਨਦੀ ਦੇ ਘਮਸਾਨ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਧਰਮ ਪਤਨੀਆਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਪਹਿਲਾਂ ਚਮਕੌਰ ਪਹੁੰਚੀਆਂ ਅਤੇ ਫੇਰ ਉਥੋਂ ਬਰਾੜ ਸਿੰਘਾਂ ਅਤੇ ਕੁਝ ਹੋਰ ਸਹਾਇਕ ਸੇਵਾਦਾਰਾਂ ਨਾਲ ਉਨ੍ਹਾਂ ਨੇ ਮਾਲਵੇ ਵੱਲ ਪ੍ਰਸਥਾਨ ਕੀਤਾ। ਇਸ ਸਬੰਧ ਵਿੱਚ ਇਕ ਬਿਲਕੁਲ ਨਵੀਨ ਤੇ ਮਹੱਤਵਪੂਰਨ ਜਾਣਕਾਰੀ ਸਾਨੂੰ ਅੰਮ੍ਰਿਤਸਰ ਤੋਂ ਡਾ: ਮਦਨਜੀਤ ਸਿੰਘ ਸੇਠੀ ਨੇ ਮੁਹੱਈਆ ਕੀਤੀ ਹੈ। ਡਾ: ਮਦਨਜੀਤ ਸਿੰਘ ਸੇਠੀ ਵੱਲੋਂ ਭੇਜੀ ਗਈ ਵਿਸਥਾਰਤ ਜਾਣਕਾਰੀ ਦਾ ਸੰਖੇਪ ਸਾਰ ਇਸ ਤਰ੍ਹਾਂ ਹੈ : 1699 ਈ: ਦੀ ਵਿਸਾਖੀ ਨੂੰ ਪੰਜਾਂ ਪਿਆਰਿਆਂ ਤੋਂ ਬਾਅਦ ਜਿਨ੍ਹਾਂ ਪੰਜ ਮੁਕਤਿਆਂ ਨੇ ਦਸਮ ਪਾਤਸ਼ਾਹ ਤੋਂ ਅੰਮ੍ਰਿਤ ਛਕਿਆ ਸੀ, ਉਨ੍ਹਾਂ ਵਿੱਚ ਇਕ ਭਾਈ ਰਾਮ ਸਿੰਘ ਸਨ। ਡਾ: ਮਦਨਜੀਤ ਸਿੰਘ ਸੇਠੀ ਇਸੇ ਭਾਈ ਰਾਮ ਸਿੰਘ ਦੇ ਵੰਸ਼ਜ ਹਨ। ਭਾਈ ਰਾਮ ਸਿੰਘ ਮੁਹੱਲਾ ਮਾਈ ਭਾਨੋ ਸੇਠਾਨੀ ਦਿੱਲੀ ਤੋਂ ਅਨੰਦਪੁਰ ਆਏ ਸਨ। ਮਾਈ ਭਾਨੋ ਭਾਈ ਰਾਮ ਸਿੰਘ ਦੇ ਦਾਦੀ ਜੀ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਚਮਕੌਰ ਦੀ ਗੜ੍ਹੀ ਵਿੱਚ ਪ੍ਰਵੇਸ਼ ਕਰਨ ਤੋਂ ਪਹਿਲਾਂ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਨੂੰ ਜਿਨ੍ਹਾਂ ਸਿੰਘਾਂ ਦੀ ਸਪੁਰਦਗੀ ਵਿੱਚ ਮਾਲਵੇ ਵੱਲ ਭੇਜਿਆ ਸੀ, ਉਨ੍ਹਾਂ ਵਿੱਚ ਭਾਈ ਰਾਮ ਸਿੰਘ ਵੀ ਸਨ। ਮਾਤਾਵਾਂ ਮਾਲਵੇ ਅਤੇ ਹਰਿਆਣੇ ਦੇ ਕਈ ਪਿੰਡਾਂ, ਕਸਬਿਆਂ ਵਿੱਚ ਪੜਾਅ ਕਰਦੀਆਂ ਹੋਈਆਂ ਦਿੱਲੀ ਪਹੁੰਚੀਆਂ ਸਨ। ਬਾਅਦ ਵਿੱਚ ਮਾਤਾ ਸੁੰਦਰੀ ਜੀ ਨੇ ਭਾਈ ਰਾਮ ਸਿੰਘ ਨੂੰ ਸ੍ਰੀ ਅਕਾਲ ਤਖਤ ਦਾ ਨਿਸ਼ਾਨਚੀ ਬਣਾ ਕੇ ਦਿੱਲੀਉਂ ਅੰਮ੍ਰਿਤਸਰ ਭੇਜ ਦਿੱਤਾ। ਉਦੋਂ ਤੋਂ ਲੈ ਕੇ ਅੱਜ ਤੱਕ ਸ੍ਰੀ ਅਕਾਲ ਤਖਤ ਸਾਹਿਬ ਤੋਂ ਨਿਕਲਦੇ ਮਹੱਲੇ ਆਦਿ ਦੇ ਜਲੂਸਾਂ ਦੀ ਅਗਵਾਈ ਪੀੜ੍ਹੀ-ਦਰ-ਪੀੜ੍ਹੀ ਭਾਈ ਰਾਮ ਸਿੰਘ ਦੇ ਵੰਸ਼ਜ ਹੀ ਕਰਦੇ ਆ ਰਹੇ ਹਨ। ਉਹ ਨਿਸ਼ਾਨਚੀ ਹੋਣ ਦੇ ਨਾਤੇ ਹੱਥ ਵਿੱਚ ਦੋ ਸੁਰਮਈ ਨਿਸ਼ਾਨ ਸਾਹਿਬ ਫੜ ਕੇ ਜਲੂਸ ਦੇ ਅੱਗੇ ਚਲਦੇ ਹਨ। ਅੱਜਕਲ੍ਹ ਇਹ ਸੇਵਾ ਡਾ: ਮਦਨਜੀਤ ਸਿੰਘ ਦੇ ਭਰਾ ਸ: ਸੁਰਜਨ ਸਿੰਘ ਸੇਠੀ ਅਤੇ ਸਪੁੱਤਰ ਸ: ਜਸਬੀਰ ਸਿੰਘ ਅਤੇ ਭਤੀਜੇ ਸ: ਪ੍ਰਿਤਪਾਲ ਸਿੰਘ ਤੇ ਜਤਿੰਦਰ ਸਿੰਘ ਕਰਦੇ ਹਨ। ਅੰਮ੍ਰਿਤਸਰ ਵਿੱਚ ਇਸ ਪਰਿਵਾਰ ਦਾ ਨਿਵਾਸ ਚੌਕ ਬਾਬਾ ਸਾਹਿਬ ਦੇ ਨੇੜੇ ਭਾਈ ਜੈ ਸਿੰਘ ਹਕੀਮ ਵਾਲੀ ਗਲੀ ਵਿੱਚ ਹੈ। ਭਾਈ ਰਾਮ ਸਿੰਘ ਇਥੋਂ 50 ਗਜ਼ ਦੇ ਫਾਸਲੇ 'ਤੇ ਨਿਵਾਸ ਕਰਦੇ ਸਨ। ਭਾਈ ਸਾਹਿਬ ਦੇ ਨਿਸ਼ਾਨਚੀ ਹੋਣ ਦੇ ਨਾਤੇ ਉਸ ਗਲੀ ਨੂੰ ਅੱਜ ਵੀ ਗਲੀ ਨਿਸ਼ਾਨਚੀਆਂ ਕਹਿੰਦੇ ਹਨ। ਡਾ: ਮਦਨਜੀਤ ਸਿੰਘ ਦੀ ਇਹ ਸੂਚਨਾ ਮਾਤਾਵਾਂ ਦੇ ਸਰਸਾ ਨਦੀਂ ਤੋਂ ਚਮਕੌਰ ਪਹੁੰਚਣ ਉਪਰੰਤ ਮਾਲਵੇ ਵਿਚੀਂ ਸਫਰ ਕਰਨ ਦੀ ਪੁਸ਼ਟੀ ਕਰਦੀ ਹੈ।

ਮਾਤਾਵਾਂ ਨੇ ਮਾਲਵੇ ਅਤੇ ਹਰਿਆਣੇ ਵਿਚੀਂ ਆਪਣੇ ਲੰਮੇ ਸਫਰ ਵਿੱਚ ਕਿੱਥੇ-ਕਿੱਥੇ ਪੜਾਅ ਕੀਤਾ, ਇਸ ਦੀ ਅਜੇ

ਤੱਕ ਕੋਈ ਸੂਚਨਾ ਨਹੀਂ ਮਿਲੀ ਪਰ ਇਕ ਸਥਾਨ ਦਾ ਜ਼ਿਕਰ ਬੜੇ ਸਪੱਸ਼ਟ ਰੂਪ ਵਿੱਚ ਮਿਲਦਾ ਹੈ, ਭਾਵੇਂ ਆਮ ਇਤਿਹਾਸਕ ਪੁਸਤਕਾਂ ਵਿੱਚ ਇਸ ਤੱਥ ਨੂੰ ਅੱਖੋਂ ਓਹਲੇ ਹੀ ਕੀਤਾ ਗਿਆ ਹੈ। ਮਾਲਵੇ ਵਿੱਚ ਇਤਿਹਾਸ ਨਾਲ ਦਿਲਚਸਪੀ ਰੱਖਣ ਵਾਲੇ ਸੱਜਣ ਇਹ ਦੱਸਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਦਿੱਲੀ ਜਾਣ ਤੋਂ ਪਹਿਲਾਂ ਕਾਫ਼ੀ ਸਮਾਂ ਕੋਟਕਪੂਰੇ ਠਹਿਰੇ ਸਨ। ਇਸ ਗੱਲ ਦਾ ਜ਼ਿਕਰ ਸਾਡੇ ਅਧਿਐਨ ਅਨੁਸਾਰ ਸਭ ਤੋਂ ਪਹਿਲਾਂ ਗਿ: ਲੱਧਾ ਸਿੰਘ ਜੀ ਹਜ਼ੂਰੀ ਰਾਗੀ ਰਿਆਸਤ ਫਰੀਦਕੋਟ ਨੇ ਆਪਣੀ ਪੁਸਤਕਾ 'ਸਗਾਈ ਟਿੱਕਾ' ਵਿੱਚ ਕੀਤਾ। ਇਹ ਪੁਸਤਕਾ ਮਹਾਰਾਜਾ ਹਰਿੰਦਰ ਸਿੰਘ ਫਰੀਦਕੋਟ ਦੀ ਸਗਾਈ ਦੇ ਅਵਸਰ 'ਤੇ 22 ਅਕਤੂਬਰ 1932 ਨੂੰ ਪ੍ਰਕਾਸ਼ਿਤ ਕੀਤੀ ਗਈ ਸੀ। ਗਿਆਨੀ ਜੀ ਲਿਖਦੇ ਹਨ 'ਚੌਧਰੀ ਕਪੂਰੇ ਨੇ ਗੁਰੂ ਕੇ ਮਹਿਲਾਂ ਨੂੰ ਆਪਣੀ ਗੜ੍ਹੀ ਦੇ ਅੰਦਰ ਨਿਵਾਸ ਦੇ ਕੇ ਸਰਹੰਦ ਤੋਂ ਪਕੜਨ ਆਏ ਸਵਾਰਾਂ ਦੇ ਸਾਹਮਣੇ ਆਪਣੇ ਪੋਤੇ ਹਮੀਰ ਸਿੰਘ ਦੇ ਸਿਰ 'ਤੇ ਹੱਥ ਰੱਖ ਕੇ ਸਹੁੰ ਚੁੱਕ ਲਈ ਕਿ ਮੇਰੇ ਘਰ ਗੁਰੂ ਕੇ ਮਹਿਲ ਨਹੀਂ ਹਨ।' (ਪੰਨਾ : 10)

ਸਰ ਅਤਰ ਸਿੰਘ ਭਦੌੜ ਨੇ ਆਪਣੀ ਪ੍ਰਸਿੱਧ ਪੁਸਤਕ 'ਤਵਾਰੀਖ ਸਿੱਧੂ ਬੈਰਾੜਾਂ ਅਤੇ ਖਾਨਦਾਨ ਫੂਲ' (1934 ਈ:) ਵਿੱਚ ਇਹ ਸ਼ਬਦ ਲਿਖੇ ਹਨ, 'ਅਨੰਦਪੁਰ ਤੋਂ ਦਿੱਲੀ ਨੂੰ ਜਾਂਦੇ ਹੋਏ ਗੁਰੂ ਕੇ ਮਹਿਲ ਕਈ ਮਹੀਨੇ ਕੋਟ ਕਪੂਰੇ ਹੀ ਠਹਿਰੇ ਸਨ।' (ਪੰਨਾ : 32) ਇਕ ਪੁਸਤਕ 'ਸਿੱਧੂ ਬੈਰਾੜਾਂ ਦਾ ਇਤਿਹਾਸ' (ਪਹਿਲੀ ਐਡੀਸ਼ਨ 1956 ਅਤੇ ਦੂਜੀ 1986 ਈ:) ਦੇ ਲੇਖਕ ਬਲਵੰਤ ਸਿੰਘ ਹਿਸਟੋਰੀਅਨ ਨੇ ਇਸ ਪੁਸਤਕ ਵਿੱਚ ਤਕਰੀਬਨ ਸਰ ਅਤਰ ਸਿੰਘ ਵਾਲੇ ਸ਼ਬਦ ਹੀ ਦੁਹਰਾਏ ਹਨ, 'ਅਨੰਦਪੁਰ ਤੋਂ ਦਿੱਲੀ ਨੂੰ ਜਾਂਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਕਈ ਮਹੀਨੇ ਕੋਟਕਪੂਰੇ ਠਹਿਰੇ ਸਨ।' (ਪੰਨਾ : 54, 157)। ਸ: ਨੇਤਾ ਸਿੰਘ ਸੰਪਾਦਕ 'ਸਿੱਧੂ ਬਰਾੜ ਵਿਹਾਰ ਸੁਧਾਰ' ਇਸ ਪੱਤਰ ਦੇ ਨਵੰਬਰ 1991-ਜੁਲਾਈ 1992 ਦੇ ਅੰਕ ਵਿੱਚ ਇਸ ਤੱਥ ਦੀ ਪੁਸ਼ਟੀ ਕਰਦੇ ਹੋਏ ਲਿਖਦੇ ਹਨ, 'ਗੁਰੂ ਕੇ ਮਹਿਲ ਅਨੰਦਪੁਰ ਤੋਂ ਦਿੱਲੀ ਨੂੰ ਜਾਂਦੇ ਜਦੋਂ ਕੋਟ ਕਪੂਰੇ ਚੌਧਰੀ ਕਪੂਰੇ ਦੇ ਘਰ ਠਹਿਰੇ ਸਨ (ਤਾਂ ਉਸ ਨੂੰ) ਉਨ੍ਹਾਂ ਦੀ ਸੇਵਾ ਕਰਨ ਦਾ ਸੁਭਾਗ ਵੀ ਪ੍ਰਾਪਤ ਹੋਇਆ।' (ਪੰਨਾ : 6) ਸ: ਨੇਤਾ ਸਿੰਘ ਨੇ ਜਦੋਂ ਇਹ ਗੱਲ ਸ੍ਰੀ ਅਕਾਲ ਤਖਤ ਅੰਮ੍ਰਿਤਸਰ ਦੇ ਸਾਬਕਾ ਜਥੇਦਾਰ ਸਵਰਗਵਾਸੀ ਗਿ: ਕਿਰਪਾਲ ਸਿੰਘ ਜੋ ਇਕ ਚੰਗੇ ਵਿਦਵਾਨ ਅਤੇ ਇਤਿਹਾਸਕਾਰ ਵੀ ਸਨ, ਨੂੰ ਦੱਸੀ ਤਾਂ ਉਨ੍ਹਾਂ ਨੇ ਇਤਿਹਾਸ ਦੇ ਇਸ ਤੱਥ ਨਾਲ ਸਹਿਮਤੀ ਪ੍ਰਗਟ ਕੀਤੀ।

'ਇਨਸਾਈਕਲੋਪੀਡੀਆ ਆਫ਼ ਸਿੱਖੀਇਜ਼ਮ' ਦੇ ਮੁੱਖ ਸੰਪਾਦਕ ਸਵਰਗਵਾਸੀ ਪ੍ਰੋ: ਹਰਬੰਸ ਸਿੰਘ ਸਿੱਖ ਇਤਿਹਾਸ ਦੇ ਮੰਨੇ-ਪ੍ਰਮੰਨੇ ਵਿਦਵਾਨ ਸਨ। ਉਨ੍ਹਾਂ ਨੇ ਇਕ ਪੁਸਤਕ 'ਫਰੀਦਕੋਟ ਇਤਿਹਾਸ ਬਾਰੇ' ਲਿਖੀ ਸੀ। ਇਸ ਪੁਸਤਕ ਦੀ ਦੂਜੀ ਐਡੀਸ਼ਨ (1947 ਈ:) ਵਿੱਚ ਉਹ ਗਿ: ਲੱਧਾ ਸਿੰਘ ਵਾਲੀ ਘਟਨਾ ਨੂੰ ਦੁਹਰਾਉਂਦੇ ਹੋਏ ਲਿਖਦੇ ਹਨ, 'ਮਹਾਰਾਜ ਕਪੂਰ ਸਿੰਘ ਨੂੰ ਗੁਰੂ ਸਾਹਿਬ ਦੇ ਮਹਿਲਾਂ ਨੂੰ ਆਪਣੇ ਕਿਲੇ ਵਿੱਚ ਨਿਵਾਸ ਦੇਣ ਦਾ ਸੁਭਾਗ ਭੀ ਪ੍ਰਾਪਤ ਹੋਇਆ। ਜਦੋਂ ਸਰਹਿੰਦ ਤੋਂ ਸਵਾਰ ਆਏ ਤਾਂ ਮਹਾਰਾਜ ਕਪੂਰ ਸਿੰਘ ਨੇ ਆਪਣੇ ਪੋਤਰੇ ਹਮੀਰ ਸਿੰਘ ਦੇ ਸਿਰ 'ਤੇ ਹੱਥ ਰੱਖ ਕੇ ਸੌਂਹ ਚੁੱਕੀ ਕਿ ਗੁਰੂ ਕੇ ਮਹਿਲ ਮੇਰੇ ਘਰ ਨਹੀਂ ਹਨ।' (ਪੰਨਾ : 49)

ਇਸੇ ਸੰਦਰਭ ਵਿੱਚ ਲੇਖਕ ਇੱਥੇ ਗੁਰੂ ਗੋਬਿੰਦ ਸਿੰਘ ਜੀ ਬਾਰੇ ਇਕ ਬੜੀ ਰੌਚਕ ਗੱਲ ਦੱਸਣ ਦੇ ਲੋਭ ਨੂੰ ਨਹੀਂ ਤਿਆਗ ਸਕਦਾ। ਕਹਿੰਦੇ ਹਨ ਕਿ ਦਸਮ ਪਾਤਸ਼ਾਹ ਪ੍ਰਸ਼ਾਦੇ ਨਾਲ ਗੰਢਾ ਖਾਣਾ ਬਹੁਤ ਪਸੰਦ ਕਰਦੇ ਸਨ। ਗਿ: ਲੱਧਾ ਸਿੰਘ ਆਪਣੀ ਪੁਸਤਕਾ 'ਸਗਾਈ ਟਿੱਕਾ' ਦੇ ਪੰਨਾ : 11 ਉੱਤੇ ਲਿਖਦੇ ਹਨ : 'ਸ੍ਰੀ ਦਸਮੇਸ਼ ਜੀ ਨੂੰ ਰੁੱਪੇ (ਗੰਢੇ) ਬੜੇ ਹੀ ਪਿਆਰੇ ਸਨ। ਬਿਨਾਂ ਰੁੱਪੇ ਦੇ ਪ੍ਰਸ਼ਾਦ ਨਾ ਛਕਦੇ। ਚੌਧਰੀ ਕਪੂਰੇ ਨੇ 16 ਆਦਮੀ ਉਪਰੋਥਲੀ ਭੇਜ ਕੇ ਦੁਆਬੇ ਤੋਂ ਕੇਵਲ ਡੂਢ ਸੇਰ ਗੰਢੇ ਲਿਆ ਕੇ ਹਾਜ਼ਰ ਕੀਤੇ।' ਗੁਰੂ ਗੋਬਿੰਦ ਸਿੰਘ ਜੀ ਦੇ ਸੁਭਾਅ ਬਾਰੇ ਅਜਿਹੀ ਵਿਲੱਖਣ ਸੂਚਨਾ ਸਾਡੇ ਅਧਿਐਨ ਵਿੱਚ ਪਹਿਲੀ ਵਾਰ ਆਈ ਹੈ।

ਗਿ: ਲੱਧਾ ਸਿੰਘ ਅਤੇ ਪ੍ਰੋ: ਹਰਬੰਸ ਸਿੰਘ ਨੇ ਗੁਰੂ ਮਹਿਲਾਂ ਦੇ ਕਪੂਰ ਸਿੰਘ ਦੇ ਘਰ ਰਹਿਣ ਦੀ ਜੋ ਗੱਲ ਲਿਖੀ ਹੈ, ਉਹ ਬੜੀ ਅਹਿਮੀਅਤ ਰੱਖਦੀ ਹੈ। ਚੌਧਰੀ ਕਪੂਰ ਸਿੰਘ ਨੇ ਮਾਤਾਵਾਂ ਦੀ ਸੁਰੱਖਿਆ ਵਾਸਤੇ ਆਪਣੇ ਪੋਤਰੇ ਦੇ ਸਿਰ 'ਤੇ ਹੱਥ ਰੱਖ ਕੇ ਸਹੁੰ ਚੁੱਕੀ ਕਿ ਮਾਤਾਵਾਂ ਮੇਰੇ ਘਰ ਨਹੀਂ ਹਨ, ਹਾਲਾਂਕਿ ਮਾਤਾਵਾਂ ਉਸ ਦੇ ਕਿਲੇ ਵਿੱਚ ਹੀ ਸਨ। ਇਸ ਅਵੱਗਿਆ ਕਾਰਨ ਕਪੂਰ ਸਿੰਘ ਦੀ ਜਾਨ ਅਤੇ ਚੌਧਰ ਜਾ ਸਕਦੀ ਸੀ ਪਰ ਉਸ ਨੇ ਇਨ੍ਹਾਂ ਚੀਜ਼ਾਂ ਦੀ ਪ੍ਰਵਾਹ ਨਹੀਂ ਕੀਤੀ।

ਗੁਰੂ-ਮਹਿਲਾਂ ਦੇ ਕੋਟਕਪੂਰੇ ਵਿੱਚ ਨਿਵਾਸ ਕਰਨ ਬਾਰੇ ਇਕ ਹੋਰ ਸਬੂਤ ਵੀ ਮਿਲਦਾ ਹੈ। ਉਹ ਹੈ, ਗੁਰਦੁਆਰਾ ਪਾਤਸ਼ਾਹੀ ਦਸਵੀਂ ਕੋਟਕਪੂਰਾ ਦੇ ਵਰਾਂਡੇ ਦੀ ਇਕ ਕੰਧ ਵਿੱਚ ਲੱਗਾ ਹੋਇਆ ਸੰਗਮਰਮਰ ਦਾ ਇਕ ਪੱਥਰ। ਇਸ ਪੱਥਰ ਉੱਤੇ ਇਹ ਇਬਾਰਤ ਉਕਰੀ ਹੋਈ ਹੈ—

"ੴ ਸਤਿਗੁਰ ਪ੍ਰਸਾਦਿ

..............

ਆਨੰਦਪੁਰ ਛੱਡਣ ਸਮੇਂ ਗੁਰੂ ਕੇ ਮਹਿਲ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਗੁਪਤ ਪੱਖ ਵਿੱਚ ਭਾਈ ਲਾਲ ਚੰਦ (ਬੂੜੀਏ ਵਾਲੇ) ਨਾਲ ਕੋਟਕਪੂਰੇ ਪੁੱਜ ਗਏ ਸਨ। ਜਿਸ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸੰਮਤ 1761 ਵਿੱਚ ਇਸ ਥਾਂ ਠਹਿਰੇ ਤੇ ਚੌਧਰੀ ਕਪੂਰ ਸਿੰਘ ਨੂੰ ਪਰਿਵਾਰ ਸਮੇਤ ਅੰਮ੍ਰਿਤ ਛਕਾ ਕੇ ਬੰਸ ਨੂੰ ਰਾਜ ਕਰਨ ਦਾ ਵਰ ਅਰ ਖੰਡਾ ਤੇ ਢਾਲ ਬਖਸ਼ਿਸ਼ ਕੀਤੀ।....''

ਭਾਈ ਲਾਲ ਚੰਦ ਬੂੜੀਆ ਬਾਰੇ 'ਮਹਾਨ ਕੋਸ਼' ਵਿੱਚ ਹੇਠ ਲਿਖੀ ਜਾਣਕਾਰੀ ਮਿਲਦੀ ਹੈ—

''ਬੂੜੀਆ ਨਿਵਾਸੀ ਬਹਲ ਖੱਤਰੀ ਦਸਮੇਸ਼ ਜੀ ਦਾ ਹਲਵਾਈ, ਇਸ ਨੇ ਭੀ ਭੰਗਾਣੀ ਦੇ ਜੰਗ ਵਿੱਚ ਘੋਰ ਯੁੱਧ ਕੀਤਾ। ਬਿਚਿਤ੍ਰ ਨਾਟਕ ਵਿੱਚ ਲਿਖਿਆ ਹੈ 'ਕੁਪੇ ਲਾਲ ਚੰਦੰ, ਕੀਏ ਲਾਲ ਰੂਪੰ॥' ਲਾਲ ਚੰਦ ਨੇ ਦਸਮੇਸ਼ ਤੋਂ ਅੰਮ੍ਰਿਤ ਛਕਿਆ ਅਤੇ ਅਨੇਕ ਧਰਮ ਯੁੱਧਾਂ ਵਿੱਚ ਹਿੱਸਾ ਲਿਆ।... ਇਸ ਦੀ ਔਲਾਦ ਹੁਣ ਪਿੰਡ ਨੰਗਲ ਰਿਆਸਤ ਫਰੀਦਕੋਟ ਵਿੱਚ ਆਬਾਦ ਹੈ। (ਭਾਈ ਲਾਲ ਚੰਦ ਦੀ ਨੌਵੀਂ ਪੀੜ੍ਹੀ) ਭਾਈ ਭਗਵਾਨ ਸਿੰਘ ਪਾਸ ਦਸਮੇਸ਼ ਦਾ ਇਕ ਜੋੜਾ (ਜਿਸ ਦਾ ਤਲਾ ਚਮੜੇ ਦਾ ਅਤੇ ਉੱਤੋਂ ਕਮਖਾਬ ਦਾ ਹੈ) ਇਕ ਅਸ਼ਟ ਧਾਤ ਦਾ ਬਾਟਾ, ਇਕ ਨੀਲਾ ਚੋਲਾ ਹੈ।....

ਜਦੋਂ ਗੁਰੂ ਜੀ ਮੁਕਤਸਰ ਵੱਲ ਆਏ ਤਾਂ ਉਸ ਨੇ ਘਰ ਜਾਣ ਦੀ ਆਗਯਾ ਮੰਗੀ। ਗੁਰੂ ਜੀ ਨੇ ਪ੍ਰਸੰਨ ਹੋ ਕੇ ਇਹ ਵਸਤਾਂ ਬਖਸ਼ੀਆਂ। ਲਾਲ ਚੰਦ ਜੀ ਗੁਰੂ ਜੀ ਪਾਸੋਂ ਵਿਦਾ ਹੋ ਕੇ ਕੋਟਕਪੂਰੇ ਰਹਿੰਦੇ ਰਹੇ। ਫੇਰ ਉਨ੍ਹਾਂ ਦੀ ਸੰਤਾਨ (ਫਰੀਦਕੋਟ ਤੋਂ 6 ਮੀਲ ਦੂਰ) ਨੰਗਲ ਵਿੱਚ ਆ ਵਸੀ।'' —ਮਹਾਨ ਕੋਸ਼, ਭਾਸ਼ਾ ਵਿਭਾਗ ਪੰਜਾਬ, 1981, ਪੰਨਾ : 1065, 722

ਪਿੰਡ ਨੰਗਲ ਦੇ ਸਰਪੰਚ ਸ: ਮੱਖਣ ਸਿੰਘ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦਿੱਤੀ ਗਈ ਤਾਜ਼ਾ ਸੂਚਨਾ ਅਨੁਸਾਰ ਸ: ਭਗਵਾਨ ਸਿੰਘ 1965 ਈ: ਦੇ ਨੇੜੇ-ਤੇੜੇ ਸੁਰਗਵਾਸ ਹੋ ਗਏ ਸਨ। ਉਨ੍ਹਾਂ ਦੇ ਦੋ ਸਪੁੱਤਰ ਸ: ਪ੍ਰੀਤਮ ਸਿੰਘ ਅਤੇ ਲਾਲ ਸਿੰਘ ਵੀ ਚੜ੍ਹਾਈ ਕਰ ਗਏ ਹਨ। ਦਸਮ ਪਾਤਸ਼ਾਹ ਦੀਆਂ ਪਵਿੱਤਰ ਵਸਤਾਂ ਦੀ ਸੇਵਾ-ਸੰਭਾਲ ਅੱਜਕਲ੍ਹ ਸ: ਲਾਲ ਸਿੰਘ ਦੇ ਸਪੁੱਤਰ ਸ: ਸੁਰਜੀਤ ਸਿੰਘ ਕਰਦੇ ਹਨ। ਸਰਪੰਚ ਸਾਹਿਬ ਦੇ ਦੱਸਣ ਅਨੁਸਾਰ ਇਸ ਪਰਿਵਾਰ ਪਾਸ ਭੋਜ-ਪੱਤਰਾਂ ਉੱਤੇ ਲਿਖਿਆ ਦਸਮ ਗ੍ਰੰਥ ਅਤੇ ਇਕ ਗੁਰ ਪ੍ਰਣਾਲੀ ਵੀ ਹੈ ਅਤੇ ਦਸਮ ਪਾਤਸ਼ਾਹ ਦਾ ਨੀਲਾ ਚੋਲਾ ਪਾੜੀਆਂ ਹੋਈਆਂ ਟਾਕੀਆਂ ਦੇ ਰੂਪ ਵਿੱਚ ਹੈ। ਸ਼ਾਇਦ ਇਹ ਟਾਕੀਆਂ ਉਸ ਚੋਲੇ ਦੀਆਂ ਹਨ ਜੋ ਗੁਰੂ ਜੀ ਨੇ ਢਿਲਵਾਂ ਕਲਾਂ ਵਿੱਚ ਸੋਢੀ ਕੌਲ ਜੀ ਦੇ ਗ੍ਰਹਿ ਵਿਖੇ ਪਾੜਿਆ ਸੀ।

ਭਾਈ ਲਾਲ ਚੰਦ ਬਾਰੇ 'ਮਹਾਨ ਕੋਸ਼' ਦੀ ਉਪਰੋਕਤ ਸੂਚਨਾ ਵਿੱਚ ਭਾਵੇਂ ਗੁਰੂ-ਮਹਿਲਾਂ ਦਾ ਕੋਈ ਜ਼ਿਕਰ ਨਹੀਂ ਹੈ ਪਰ ਭਾਈ ਲਾਲ ਚੰਦ ਦੇ ਮੁਕਤਸਰ ਅਤੇ ਬੂੜੀਏ ਨਾ ਜਾਣ ਦਾ ਅਤੇ ਕੋਟਕਪੂਰੇ ਹੀ ਟਿਕ ਜਾਣ ਦਾ ਕਾਰਨ ਸ਼ਾਇਦ ਇਹੀ ਹੋਵੇਗਾ ਕਿ ਉਹ ਕੋਟਕਪੂਰੇ ਮਾਤਾਵਾਂ ਦੀ ਸੇਵਾ ਵਿੱਚ ਠਹਿਰ ਗਏ ਸਨ।

ਕੋਟਕਪੂਰੇ ਤੋਂ ਅੱਗੇ ਹੁਣ ਅਸੀਂ ਮਾਤਾਵਾਂ ਦੇ ਪ੍ਰਸੰਗ ਵਿੱਚ ਤਲਵੰਡੀ ਸਾਬੋ ਚਲਦੇ ਹਾਂ। ਤਲਵੰਡੀ ਸਾਬੋ ਵਿੱਚ ਰਾਏ ਡੱਲੇ ਪਾਸ ਗੁਰੂ ਗੋਬਿੰਦ ਸਿੰਘ ਜੀ ਦੇ ਪਹੁੰਚਣ ਦਾ ਦ੍ਰਿਸ਼ 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਵਿੱਚ ਇਸ ਤਰ੍ਹਾਂ ਬਿਆਨ ਕੀਤਾ ਗਿਆ ਹੈ—

ਡੱਲੇ ਕਹਿਆ : 'ਜੀ, ਡੇਰਾ ਅੰਦਰ ਕਰੋ ਕਿਲੇ ਵਿਚਿ।' ਗੁਰੂ ਜੀ ਕਹਿੰਦੇ : 'ਡੇਰਾ ਬਾਹਰ ਹੀ ਅੱਛਾ ਹੈ। ਅੰਦਰ ਜਨਾਨੇ ਹਨਿ।' ਡੱਲੇ ਕਹਿਆ : 'ਜੀ, ਜਨਾਨੇ ਇਕ ਹਵੇਲੀ ਵਿੱਚ ਰਹਿਨਗੇ। ਅਕੇ ਜਨਾਨਿਆਂ ਕਾ ਡੇਰਾ ਬਾਹਰ ਕਰਾਇ ਦੇਂਦੇ ਹਾਂ।' ਗੁਰੂ ਜੀ ਕਹਿੰਦੇ : 'ਉਨ ਕੀ ਖੁਸੀ।' ਡੱਲੇ ਨੇ ਕਹਿਆ : 'ਮਾਤਾ ਜੀ! ਤੁਸੀਂ ਡੇਰਾ ਅੰਦਰ ਕਰੋ ਜੀ।' ਮਾਤਾ ਜੀ ਬਚਨ ਕੀਆ : 'ਹਜੂਰ ਕੇ ਚਰਨਾਂ ਵਿੱਚ ਹੀ ਅੱਛਾ ਹੈ।' ਕਿਲੇ ਦੀ ਕੰਧ ਨਾਲ ਡੇਰਾ ਕੀਤਾ। —ਸਾਖੀ 78ਵੀਂ, ਪੰਨਾ : 79

ਉਪਰੋਕਤ ਬਿਰਤਾਂਤ ਤੋਂ ਪਤਾ ਲਗਦਾ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਸਾਬੋ ਪੁੱਜੇ ਤਾਂ ਮਾਤਾਵਾਂ ਉਨ੍ਹਾਂ ਦੇ ਨਾਲ ਹੀ ਸਨ। ਇਸ ਲਈ ਉਸ ਸਮੇਂ ਉਨ੍ਹਾਂ ਦੇ ਦਿੱਲੀ ਹੋਣ ਜਾਂ ਦਿੱਲੀਉਂ ਆਉਣ ਦੀ ਗੱਲ ਸਹੀ ਨਹੀਂ ਜਾਪਦੀ।

ਦਸਮ ਪਾਤਸ਼ਾਹ ਦੇ ਮਹਿਲਾਂ ਦਾ ਸ੍ਰੀ ਅਨੰਦਪੁਰ ਸਾਹਿਬ ਤੋਂ ਸਰਸਾ, ਚਮਕੌਰ ਅਤੇ ਕੋਟਕਪੂਰੇ ਰਾਹੀਂ ਤਲਵੰਡੀ ਸਾਬੋ ਪਹੁੰਚਣ ਦਾ ਬਿਖੜਾ ਸਫ਼ਰ ਅਸੀਂ ਅਠਾਰਵੀਂ ਸਦੀ ਅਤੇ ਉੱਨ੍ਹੀਵੀਂ ਸਦੀ ਦੀ ਪਹਿਲੀ ਚੌਥਾਈ ਦੇ ਕੁਝ ਇਤਿਹਾਸਕ ਗ੍ਰੰਥਾਂ ਦੇ ਆਧਾਰ 'ਤੇ ਬਿਆਨ ਕੀਤਾ ਹੈ। ਸਾਡਾ ਭਾਵ ਹੈ ਕਿ ਸਰਸਾ ਨਦੀ ਤੋਂ ਮਾਤਾਵਾਂ ਦੇ ਸਿੱਧਿਆਂ ਦਿੱਲੀ ਜਾਣ ਦੀ ਗੱਲ ਸਮੇਂ ਦੀਆਂ ਕਠੋਰ ਪ੍ਰਸਥਿਤੀਆਂ ਦੇ ਸਨਮੁੱਖ ਦਲੀਲ-ਯੁਕਤ ਅਤੇ ਨਿਆਇ-ਸੰਗਤ ਨਹੀਂ ਹੈ ਅਤੇ ਇਤਿਹਾਸਕ ਗ੍ਰੰਥਾਂ ਦੇ ਉਪਰੋਕਤ ਹਵਾਲੇ ਮਾਤਾਵਾਂ ਦੇ ਮਾਲਵੇ ਵਿਚੀਂ ਤਲਵੰਡੀ ਸਾਬੋ ਪਹੁੰਚਣ ਵੱਲ ਮਹੱਤਵਪੂਰਨ ਸੰਕੇਤ ਵੀ ਕਰਦੇ ਹਨ। ਇਸ ਲਈ ਇਸ ਗੱਲ ਉੱਤੇ ਡੂੰਘੀ ਵਿਚਾਰ ਅਤੇ ਖੋਜ ਹੋਣੀ ਚਾਹੀਦੀ ਹੈ ਕਿ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਕਿਸ ਰਸਤੇ ਅਤੇ ਕਦੋਂ ਦਿੱਲੀ ਪਹੁੰਚੀਆਂ?

## ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦਿੱਲੀ ਕਦੋਂ ਪਹੁੰਚੇ ?

ਗੁਰੂ ਗੋਬਿੰਦ ਸਿੰਘ ਜੀ ਦੀਆਂ ਧਰਮ ਪਤਨੀਆਂ ਬਾਰੇ ਹੁਣ ਤੱਕ ਜੋ ਵਿਚਾਰ ਕੀਤੀ ਗਈ ਹੈ, ਉਸ ਦਾ ਨਿਚੋੜ ਇਹ ਹੈ ਕਿ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਸਰਸਾ ਨਦੀ ਜਾਂ ਰੋਪੜ ਤੋਂ ਸਿੱਧੀਆਂ ਦਿੱਲੀ ਨੂੰ ਨਹੀਂ ਗਈਆਂ ਸਨ ਸਗੋਂ ਉਹ ਚਮਕੌਰ ਸਾਹਿਬ ਵਿੱਚ ਗੁਰੂ ਜੀ ਦੇ ਨਾਲ ਸਨ ਅਤੇ ਗੁਰੂ ਜੀ ਨੇ ਚਮਕੌਰ ਦੀ ਗੜ੍ਹੀ ਵਿੱਚ ਪ੍ਰਵੇਸ਼ ਕਰਨ ਤੋਂ ਪਹਿਲਾਂ ਉਨ੍ਹਾਂ ਨੂੰ ਭਾਈ ਚਉਪਾ ਸਿੰਘ, ਭਾਈ ਸਾਹਿਬ ਸਿੰਘ, ਭਾਈ ਰਾਮ ਸਿੰਘ (ਸੇਠੀ) ਅਤੇ ਕੁਝ ਬਰਾੜ ਸਿੰਘਾਂ ਨਾਲ ਮਾਲਵੇ ਵੱਲ ਭੇਜ ਦਿੱਤਾ ਸੀ। ਮਾਲਵੇ ਵਿੱਚ ਮਾਤਾਵਾਂ ਨੇ ਕੁਝ ਮਹੀਨੇ ਕੋਟਕਪੂਰੇ ਦੇ ਚੌਧਰੀ ਕਪੂਰ ਸਿੰਘ ਦੇ ਕਿਲੇ ਵਿੱਚ ਬਤੀਤ ਕੀਤੇ। ਕੁਝ ਇਤਿਹਾਸਕ ਹਵਾਲਿਆਂ ਅਨੁਸਾਰ ਜਦੋਂ ਦਸਮ ਪਾਤਸ਼ਾਹ ਤਲਵੰਡੀ ਸਾਬੋ ਪਹੁੰਚੇ ਤਾਂ ਮਾਤਾਵਾਂ ਉਨ੍ਹਾਂ ਦੇ ਨਾਲ ਸਨ। ਇਸ ਲੇਖ ਵਿੱਚ ਅਸੀਂ ਇਸ ਗੱਲ ਉੱਤੇ ਵਿਚਾਰ ਕਰਾਂਗੇ ਕਿ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਕਦੋਂ ਅਤੇ ਕਿਵੇਂ ਦਿੱਲੀ ਪਹੁੰਚੀਆਂ?

ਵੀਹਵੀਂ ਸਦੀ ਵਿੱਚ ਮੁੱਢਲੇ ਤੌਰ 'ਤੇ ਸਾਡੇ ਤਿੰਨ ਇਤਿਹਾਸਕਾਰਾਂ ਨੇ ਸਿੱਖ ਇਤਿਹਾਸ ਨੂੰ ਇਤਿਹਾਸ ਦੀ ਮਰਯਾਦਾ ਅਨੁਸਾਰ ਯਥਾਰਥਕ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਲਿਖਣ ਦਾ ਯਤਨ ਕੀਤਾ। ਉਹ ਹਨ : ਸ: ਕਰਮ ਸਿੰਘ ਹਿਸਟੋਰੀਅਨ, ਡਾ: ਗੰਡਾ ਸਿੰਘ ਅਤੇ ਸ: ਰਣਧੀਰ ਸਿੰਘ ਰਿਸਰਚ ਸਕਾਲਰ। ਉਨ੍ਹਾਂ ਦਾ ਵਿਚਾਰ ਹੈ ਕਿ ਵੀਹਵੀਂ ਸਦੀ ਦੇ ਅਰੰਭ ਤੱਕ ਸਿੱਖ ਇਤਿਹਾਸ, ਸ਼ੁੱਧ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਵਿਗਿਆਨਕ ਢੰਗ ਨਾਲ ਨਹੀਂ ਲਿਖਿਆ ਗਿਆ। ਇਸ ਸਥਿਤੀ ਉੱਤੇ ਚਿੰਤਾ ਕਰਦੇ ਹੋਏ ਸ: ਕਰਮ ਸਿੰਘ ਕਹਿੰਦੇ ਹਨ : 'ਇਤਿਹਾਸ ਵਿੱਚ ਮਨ-ਭਾਉਂਦੀਆਂ ਗੱਪਾਂ ਮਾਰੀਆਂ ਗਈਆਂ ਹਨ ਅਤੇ ਆਏ ਦਿਨ ਅਜਿਹੀਆਂ ਸਾਖੀਆਂ ਦੇ ਆਸਰੇ ਮਨਮਤੀ ਲੋਕ ਪੰਥ ਉੱਤੇ ਹਮਲੇ ਕਰਦੇ ਹਨ ਪਰ ਪੰਥ ਨੇ ਉਹ ਸਹਿਣਸ਼ੀਲਤਾ ਧਾਰਨ ਕੀਤੀ ਜਾਪਦੀ ਹੈ ਕਿ ਇਸ ਤਰ੍ਹਾਂ ਦੀਆਂ ਗੱਲਾਂ ਵੇਖ ਕੇ ਪੁਸਤਕਾਂ ਦੀ ਪੜਤਾਲ ਕਰਨੀ ਤਾਂ ਕਿਤੇ ਰਹੀ, ਪੜਤਾਲ ਦਾ ਖ਼ਿਆਲ ਵੀ ਦਿਲ ਵਿੱਚ ਨਹੀਂ ਲਿਆਉਂਦਾ।' (ਕੱਤਕ ਕਿ ਵਿਸਾਖ, 1912 ਈ. ਪੰ: 15) ਡਾ: ਗੰਡਾ ਸਿੰਘ ਨੇ ਕਰਮ ਸਿੰਘ ਦੀ ਵਿਗਿਆਨਕ ਇਤਿਹਾਸਕਾਰੀ ਦੀ ਲੀਹ ਨੂੰ ਅੱਗੇ ਤੋਰਿਆ। ਉਹ ਆਪਣੀ ਪੁਸਤਕ 'ਬੰਦਾ ਸਿੰਘ ਬਹਾਦਰ' (ਹਿੰਦੀ ਛਾਪ) ਦੀ ਭੂਮਿਕਾ ਵਿੱਚ ਲਿਖਦੇ ਹਨ : 'ਸਿੱਖ ਲੇਖਕਾਂ ਦੀਆਂ ਰਚਨਾਵਾਂ' ਘਟਨਾਵਾਂ ਦਾ ਬਿਰਤਾਂਤ ਪ੍ਰਸਤੁਤ ਕਰਨ ਵਿੱਚ ਤਾਂ ਸਹਾਈ ਹੁੰਦੀਆਂ ਹਨ ਪਰ ਉਨ੍ਹਾਂ ਵਿੱਚ ਸੰਨ-ਸੰਮਤ ਦਾ ਬਹੁਤਾ ਧਿਆਨ ਨਹੀਂ ਰੱਖਿਆ ਗਿਆ। ਜਿਸ ਕਾਰਨ ਘਟਨਾਵਾਂ ਦੀ ਤਰਤੀਬ ਅਘੜ-ਦੁਘੜੀ ਹੋ ਗਈ ਹੈ। ਇਸ ਤੋਂ ਇਲਾਵਾ ਇਸ ਬਿਰਤਾਂਤ ਉੱਤੇ ਕਵੀ-ਕਲਪਨਾਵਾਂ ਅਤੇ ਪੂਰਵ-ਧਾਰਨਾਵਾਂ ਦਾ ਰੰਗ ਵੀ ਚੜ੍ਹਿਆ ਹੋਇਆ ਹੈ।' ਇਸ ਲੜੀ ਦਾ ਤੀਜਾ ਵਿਦਵਾਨ ਸ: ਰਣਧੀਰ ਸਿੰਘ ਰਿਸਰਚ ਸਕਾਲਰ ਵੀ ਇਸੇ ਤਰ੍ਹਾਂ ਦੇ ਵਿਚਾਰ ਪ੍ਰਗਟ ਕਰਦਾ ਹੈ : 'ਸਿੱਖ ਕੌਮ ਦੀ ਸਾਰੀ ਸਹੀ ਹਕੀਕਤ ਇਨ੍ਹਾਂ ਦੇ ਕਿਸੇ ਆਪਣੇ ਲਿਖਾਰੀ ਨੇ ਵਿਗਿਆਨਕ ਢੰਗ ਪੁਰ ਨਹੀਂ ਲਿਖੀ।... ਵਾਕਿਆਤ ਨੂੰ ਸਹੀ ਤਿਥਿ-ਸੰਮਤ ਦੇ ਕੇ ਵਿਗਿਆਨਕ ਨਹੀਂ ਬਣਾਇਆ।' (ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ, 1957 ਈ., ਪੁਸਤਕ ਲਿਖਣ ਦਾ ਮਨੋਰਥ (ਭੂਮਿਕਾ)।

ਸਿੱਖ ਇਤਿਹਾਸਕਾਰੀ ਬਾਰੇ ਇਹ ਹਵਾਲੇ ਦੇਣ ਤੋਂ ਸਾਡਾ ਭਾਵ ਇਹ ਹੈ ਕਿ ਦਸਮ ਪਾਤਸ਼ਾਹ ਦੇ ਮਹਿਲਾਂ ਦੇ ਦਿੱਲੀ ਜਾਣ ਬਾਰੇ ਵੀ ਸਿੱਖ ਲਿਖਾਰੀਆਂ ਨੇ ਉਸ ਸਮੇਂ ਦੇ ਬਿਖੜੇ ਹਾਲਾਤ ਅਤੇ ਸੰਨ-ਸੰਮਤ ਵੱਲ ਲੋੜੀਂਦਾ ਧਿਆਨ ਨਹੀਂ ਦਿੱਤਾ। ਜਿਸ ਸਮੇਂ ਮੁਗ਼ਲ ਸਰਕਾਰ ਦਾ ਪੱਤਾ-ਪੱਤਾ ਗੁਰੂ-ਪਰਿਵਾਰ ਅਤੇ ਸਿੰਘਾਂ ਦਾ ਵੈਰੀ ਹੋਵੇ ਉਸ ਸਮੇਂ ਗੁਰੂ ਜੀ ਦੀਆਂ ਧਰਮ-ਪਤਨੀਆਂ ਨੂੰ ਸਿੱਧੇ ਦੁਸ਼ਮਣ ਦੀ ਰਾਜਧਾਨੀ ਵਿੱਚ ਭੇਜ ਦੇਣਾ ਕਿਸੇ ਤਰ੍ਹਾਂ ਵੀ ਸੁਰੱਖਿਅਤ ਨਹੀਂ ਸਮਝਿਆ ਜਾ ਸਕਦਾ। ਬਿਲਕੁਲ ਇਸੇ ਤਰ੍ਹਾਂ ਦੇ ਵਿਚਾਰ ਪੰਜਾਬੀ ਦੇ ਸਿਰਮੌਰ ਵਿਦਵਾਨ ਪ੍ਰਿੰ: ਸੰਤ ਸਿੰਘ ਸੇਖੋਂ ਨੇ ਪ੍ਰਗਟ ਕੀਤੇ ਹਨ। ਉਹ ਆਪਣੇ ਇਤਿਹਾਸਕ ਨਾਟਕ 'ਬੰਦਾ ਬਹਾਦਰ' ਦੀ ਪ੍ਰਸਤਾਵਨਾ ਵਿੱਚ ਲਿਖਦੇ ਹਨ : 'ਸਿੱਖ ਇਤਿਹਾਸਕਾਰਾਂ ਨੇ ਇਹ ਵੀ ਕਿਹਾ ਹੈ ਕਿ ਅਨੰਦਪੁਰ ਸਾਹਿਬ ਤੋਂ ਬਾਹਰ ਨਿਕਲਣ ਪਿੱਛੋਂ ਪਰਿਵਾਰ-ਵਿਛੋੜੇ ਦੇ ਸਥਾਨ ਤੋਂ ਗੁਰੂ ਸਾਹਿਬ ਦੇ ਮਹਿਲਾਂ ਨੂੰ ਭਾਈ ਮਨੀ ਸਿੰਘ ਦੇ ਨਾਲ ਦਿੱਲੀ ਭੇਜ ਦਿੱਤਾ ਗਿਆ ਪਰ ਇਹ ਗੱਲ ਤਰਕਸ਼ੀਲ ਨਹੀਂ ਜਾਪਦੀ। ਜੇ ਗੁਰੂ ਸਾਹਿਬ ਮੁਗਲ ਰਾਜ ਦੇ ਵਿਰੁੱਧ ਵਿਦ੍ਰੋਹੀ ਸਨ ਤਾਂ ਉਨ੍ਹਾਂ ਦੇ ਮਹਿਲਾਂ ਨੂੰ ਦਿੱਲੀ ਵਿੱਚ ਢੋਈ ਕਿਵੇਂ ਤੇ ਕਿਸ ਤੋਂ ਮਿਲ ਸਕਦੀ ਸੀ?.... ਵਧੇਰੇ ਤਰਕਸ਼ੀਲ ਗੱਲ ਇਹ ਲੱਗਦੀ ਹੈ ਕਿ (ਪਰਿਵਾਰ ਵਿਛੋੜੇ ਵਾਲੇ ਅਸਥਾਨ ਤੋਂ) ਗੁਰੂ ਸਾਹਿਬ ਦੇ ਮਹਿਲ ਦਿੱਲੀ ਨਹੀਂ ਗਏ, ਭਾਈ ਮਨੀ ਸਿੰਘ ਨਾਲ ਹੀ ਕਿਧਰੇ ਲੁਕ-ਛਿਪ ਗਏ।... ਮਹਿਲਾਂ ਦਾ ਦਿੱਲੀ ਜਾਣਾ ਉਦੋਂ ਹੀ ਸੰਭਵ ਹੋ ਸਕਦਾ ਸੀ ਜਦੋਂ ਬਹਾਦਰ ਸ਼ਾਹ ਤਖ਼ਤ ਦੀ ਲੜਾਈ ਜਿੱਤ ਗਿਆ ਸੀ, ਉਸ ਨੇ ਗੁਰੂ ਸਾਹਿਬ ਨੂੰ ਉਸ ਦੀ ਸਹਾਇਤਾ ਕਰਨ ਬਦਲੇ ਖਿਲਤ ਤੇ ਸਨਮਾਨ ਦਿੱਤਾ ਸੀ ਤੇ ਇਸ ਤਰ੍ਹਾਂ ਗੁਰੂ ਸਾਹਿਬ ਦੀ ਬਹਾਦਰ ਸ਼ਾਹ ਨਾਲ ਦੋਸਤੀ ਹੋ ਗਈ ਸੀ।'

ਅਸੀਂ ਪ੍ਰਿੰ: ਸੇਖੋਂ ਦੇ ਵਿਚਾਰ ਨਾਲ ਸੌ ਪ੍ਰਤੀਸ਼ਤ ਸਹਿਮਤ ਹਾਂ। ਦਿੱਲੀ ਵਿੱਚ ਗੁਰੂ ਕੇ ਮਹਿਲਾਂ ਦੀ ਸੁਰੱਖਿਅਤ ਰਿਹਾਇਸ਼ ਦਾ ਪ੍ਰਬੰਧ ਉਸ ਸਮੇਂ ਹੀ ਹੋਇਆ ਹੋਵੇਗਾ ਜਦੋਂ ਔਰੰਗਜ਼ੇਬ ਦੀ ਮੌਤ ਤੋਂ ਬਾਅਦ ਅਤੇ ਤਖਤ-ਨਸ਼ੀਨੀ ਦੀ ਜੰਗ ਤੋਂ ਪਹਿਲਾਂ ਸ਼ਹਿਜ਼ਾਦਾ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਨਾਲ ਦਸਮ ਪਾਤਸ਼ਾਹ ਦਾ ਸਮਝੌਤਾ ਹੋ ਗਿਆ ਸੀ।

'ਜ਼ਫ਼ਰਨਾਮਾ' ਪੜ੍ਹਨ ਉਪਰੰਤ ਔਰੰਗਜ਼ੇਬ ਨੇ ਗੁਰੂ ਜੀ ਨੂੰ ਦੱਖਣ ਵਿੱਚ ਅਹਿਮਦ ਨਗਰ ਆ ਕੇ ਬਾਦਸ਼ਾਹ ਨੂੰ ਮਿਲਣ ਦਾ ਸ਼ਾਹੀ ਫਰਮਾਨ ਜਾਰੀ ਕੀਤਾ ਸੀ। ਬਾਦਸ਼ਾਹ ਨੂੰ ਮਿਲਨ ਲਈ ਦੱਖਣ ਨੂੰ ਜਾਂਦੇ ਹੋਏ ਗੁਰੂ ਗੋਬਿੰਦ ਸਿੰਘ ਜਦੋਂ ਰਾਜਪੂਤਾਨੇ ਵਿੱਚ ਬਘੌਰ ਦੇ ਸਥਾਨ 'ਤੇ ਪਹੁੰਚੇ ਤਾਂ ਔਰੰਗਜ਼ੇਬ ਦੇ ਮਰਨ ਦੀ ਖ਼ਬਰ ਆ ਗਈ। ਹੁਣ ਗੁਰੂ ਜੀ ਦੇ ਅਹਿਮਦ ਨਗਰ ਜਾਣ ਦਾ ਕੋਈ ਪ੍ਰਯੋਜਨ ਨਾ ਰਿਹਾ। ਇਸ ਲਈ ਉਹ ਪੰਜਾਬ ਵੱਲ ਨੂੰ ਮੁੜ ਪਏ।

ਦੂਜੇ ਪਾਸੇ ਔਰੰਗਜ਼ੇਬ ਦੇ ਪੁੱਤਰਾਂ ਵਿੱਚ ਆਗਰੇ ਪਹੁੰਚ ਕੇ ਸ਼ਾਹੀ ਤਖ਼ਤ ਉੱਤੇ ਕਬਜ਼ਾ ਕਰ ਲੈਣ ਦੀ ਦੌੜ ਲੱਗ ਗਈ। ਦੂਜਾ ਪੁੱਤਰ ਮੁਹੰਮਦ ਮੁਅੱਜ਼ਮ (ਸ਼ਾਹ ਆਲਮ) ਉਸ ਵੇਲੇ ਲਾਹੌਰ, ਮੁਲਤਾਨ ਅਤੇ ਕਾਬਲ ਦਾ ਗਵਰਨਰ ਸੀ। ਉਹ ਵਾਹੋਦਾਹੀ ਜਮਰੌਦ ਤੋਂ ਆਗਰੇ ਵੱਲ ਤੁਰ ਪਿਆ। ਤੀਜਾ ਪੁੱਤਰ ਮੁਹੰਮਦ ਆਜ਼ਮ (ਜਿਸ ਨੂੰ ਤਾਰਾ ਆਜ਼ਮ ਵੀ ਕਹਿੰਦੇ ਸਨ) ਅਹਿਮਦ ਨਗਰ ਤੋਂ ਆਗਰੇ ਲਈ ਚੱਲ ਪਿਆ। ਵਿਲੀਅਮ ਇਰਵਨ (ਦੀ ਲੇਟਰ ਮੁਗਲਜ਼) ਅਨੁਸਾਰ ਮੁਅੱਜ਼ਮ ਇਕ ਜੂਨ 1707 ਨੂੰ ਦਿੱਲੀ ਪੁੱਜਾ। (ਡਾ: ਹਰੀ ਰਾਮ ਗੁਪਤਾ ਅਨੁਸਾਰ ਮੁਅੱਜ਼ਮ 20 ਮਈ ਨੂੰ ਦਿੱਲੀ ਪੁੱਜਾ ਸੀ) ਉਸ ਨੇ ਏਲਚੀ ਭੇਜ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਤਖਤ-ਨਸ਼ੀਨੀ ਦੀ ਜੰਗ ਵਿੱਚ ਮਦਦ ਕਰਨ ਦੀ ਬੇਨਤੀ ਕੀਤੀ। ਗੁਰੂ ਜੀ ਮਦਦ ਕਰਨ ਲਈ ਸਹਿਮਤ ਹੋ ਗਏ ਅਤੇ ਦਿੱਲੀ ਵੱਲ ਚੱਲ ਪਏ। ਸ: ਰਣਧੀਰ ਸਿੰਘ (ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ) ਅਨੁਸਾਰ ਗੁਰੂ ਜੀ ਵੀ ਮਈ 1707 ਦੇ ਅਖੀਰ ਵਿੱਚ ਦਿੱਲੀ ਪਹੁੰਚੇ ਸਨ। ਦਿੱਲੀ ਵਿੱਚ ਸ਼ਹਿਜ਼ਾਦਾ ਮੁਅੱਜ਼ਮ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਮੁਲਾਕਾਤ ਹਮਾਯੂੰ ਦੇ ਮਕਬਰੇ ਨੇੜੇ ਗੁਰਦੁਆਰਾ ਦਮਦਮਾ ਸਾਹਿਬ ਵਾਲੇ ਅਸਥਾਨ 'ਤੇ ਹੋਈ। ਸ਼ਹਿਜ਼ਾਦਾ ਮੁਅੱਜ਼ਮ ਨੇ ਗੁਰੂ ਜੀ ਨੂੰ ਯਕੀਨ ਦੁਆਇਆ ਕਿ ਜੰਗ ਜਿੱਤਣ ਦੀ ਸੂਰਤ ਵਿੱਚ ਉਹ ਗੁਰੂ ਜੀ ਨਾਲ ਕੀਤੇ ਸਾਰੇ ਵਾਅਦੇ ਪੂਰੇ ਕਰੇਗਾ। ਦਿੱਲੀ ਤੋਂ 3 ਜੂਨ ਨੂੰ ਚੱਲ ਕੇ ਮੁਅੱਜ਼ਮ 12 ਜੂਨ ਨੂੰ ਆਗਰੇ ਪੁੱਜਾ ਅਤੇ 18 ਜੂਨ 1707 ਨੂੰ ਜਾਜਊ ਨਾਂ ਦੇ ਸਥਾਨ ਤੋਂ ਚਾਰ ਮੀਲ ਦੇ ਫਾਸਲੇ 'ਤੇ ਜਾਜਊ ਦੀ ਜੰਗ ਹੋਈ। (ਕੁਝ ਇਤਿਹਾਸਕਾਰ ਇਹ ਜੰਗ 8 ਜੂਨ 1707 ਨੂੰ ਹੋਈ ਦੱਸਦੇ ਹਨ) ਇਸ ਜੰਗ ਵਿੱਚ ਮੁਹੰਮਦ ਮੁਅੱਜ਼ਮ ਜੇਤੂ ਰਿਹਾ ਅਤੇ ਉਹ ਬਹਾਦਰ ਸ਼ਾਹ (ਸ਼ਾਹ ਆਲਮ) ਦੇ ਨਾਂ 'ਤੇ ਭਾਰਤ ਦਾ ਬਾਦਸ਼ਾਹ ਬਣ ਗਿਆ। ਜਾਜਊ ਦੀ ਜੰਗ ਵਿੱਚ ਭਾਈ ਦਇਆ ਸਿੰਘ ਦੀ ਕਮਾਨ ਹੇਠ ਦੋ ਸੌ ਜਾਂ ਤਿੰਨ ਸੌ ਸਿੰਘਾਂ ਨੇ ਬਹਾਦਰ ਸ਼ਾਹ ਦੇ ਪੱਖ ਵਿੱਚ ਭਾਗ ਲਿਆ ਸੀ।

ਸਾਡਾ ਅਨੁਮਾਨ ਹੈ ਕਿ ਜਦੋਂ ਮਈ ਜਾਂ ਜੂਨ 1707 ਈ. ਵਿੱਚ ਦਿੱਲੀ ਵਿਖੇ ਸ਼ਹਿਜ਼ਾਦਾ ਮੁਅੱਜ਼ਮ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਮੁਲਾਕਾਤ ਉਪਰੰਤ ਪਰਸਪਰ ਸਹਿਯੋਗ ਦਾ ਸਮਝੌਤਾ ਹੋਇਆ, ਉਸ ਸਮੇਂ ਹੀ ਦਿੱਲੀ ਵਿੱਚ ਮਾਤਾਵਾਂ ਦੀ ਸੁਰੱਖਿਅਤ ਰਿਹਾਇਸ਼ ਦਾ ਪ੍ਰਬੰਧ ਕੀਤਾ ਗਿਆ। ਕੋਟਕਪੂਰੇ ਤੋਂ ਲੈ ਕੇ ਇਸ ਸਮੇਂ ਤੱਕ ਦੋਵੇਂ ਮਾਤਾਵਾਂ ਗੁਰੂ ਜੀ ਦੇ ਨਾਲ ਹੀ ਰਹੀਆਂ। ਸ਼ਾਇਦ ਕੋਈ ਆਖੇ ਕਿ ਇਸ ਸਮੇਂ ਅਤੇ ਸਫ਼ਰ ਦੌਰਾਨ ਕਿਸੇ ਥਾਂ ਮਾਤਾਵਾਂ ਦੇ ਗੁਰੂ ਜੀ ਨਾਲ ਹੋਣ ਦਾ ਜ਼ਿਕਰ ਨਹੀਂ ਮਿਲਦਾ। ਇਸ ਦਾ ਕਾਰਨ ਇਹ ਹੈ ਕਿ ਜਦੋਂ ਸਾਡੇ ਬਹੁ-ਗਿਣਤੀ ਲਿਖਾਰੀ ਮਾਤਾਵਾਂ ਨੂੰ ਸਰਸਾ ਨਦੀ ਤੋਂ ਹੀ ਸਿੱਧੇ ਦਿੱਲੀ ਨੂੰ ਤੋਰ ਦਿੰਦੇ ਹਨ ਤਾਂ ਗੁਰੂ ਜੀ ਦੇ ਮਾਲਵੇ ਅਤੇ ਰਾਜਪੂਤਾਨੇ ਦੇ ਸਫ਼ਰਾਂ ਦੌਰਾਨ ਉਨ੍ਹਾਂ ਦੇ ਅੰਗ-ਸੰਗ ਮਾਤਾਵਾਂ ਦੇ ਵਿਚਰਨ ਦਾ ਕੋਈ ਜ਼ਿਕਰ ਕਰਨ ਦੀ ਸੰਭਾਵਨਾ ਖ਼ਤਮ ਹੋ ਜਾਂਦੀ ਹੈ।

ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਿਤ ਇਕ ਕਿਤਾਬਚੇ 'ਦਿੱਲੀ ਦੇ ਇਤਿਹਾਸਕ ਗੁਰਦੁਆਰੇ' ਵਿੱਚ ਡਾ. ਤ੍ਰਿਲੋਚਨ ਸਿੰਘ ਲਿਖਦੇ ਹਨ : 'ਅਪ੍ਰੈਲ-ਮਈ 1707 ਈ: ਨੂੰ ਗੁਰੂ ਗੋਬਿੰਦ ਸਿੰਘ ਜੀ ਖਾਲਸਾ ਫ਼ੌਜ ਸਮੇਤ ਦਿੱਲੀ ਪਹੁੰਚੇ ਅਤੇ ਉਸ ਅਸਥਾਨ 'ਤੇ ਠਹਿਰੇ ਜਿੱਥੇ ਅੱਜਕਲ੍ਹ ਮੋਤੀ ਬਾਗ਼ ਦਾ ਇਤਿਹਾਸਕ ਗੁਰਦੁਆਰਾ ਹੈ। ਬਹਾਦਰ ਸ਼ਾਹ ਉਨ੍ਹੀਂ ਦਿਨੀਂ ਲਾਲ ਕਿਲੇ ਵਿੱਚ ਠਹਿਰਿਆ ਹੋਇਆ ਸੀ। .....ਇਸ ਤੋਂ ਬਾਅਦ ਬਾਦਸ਼ਾਹ ਨੇ ਗੁਰੂ ਸਾਹਿਬ ਦਾ ਹਿਮਾਯੂੰ ਦੇ ਮਕਬਰੇ ਪਾਸ ਸੁਆਗਤ ਕੀਤਾ। ਇੱਥੇ ਸ਼ਿਕਾਰ ਅਤੇ ਨੁਮਾਇਸ਼ੀ ਖੇਡਾਂ ਦਾ ਵੀ ਪ੍ਰਬੰਧ ਕੀਤਾ।

'ਗੁਰੂ ਗੋਬਿੰਦ ਸਿੰਘ ਜੀ ਅਤੇ ਬਹਾਦਰ ਸ਼ਾਹ ਉਸ ਇਤਿਹਾਸਕ ਅਸਥਾਨ 'ਤੇ ਮਿਲੇ ਜੋ ਦਮਦਮੇ ਦੇ ਨਾਂ ਨਾਲ ਪ੍ਰਸਿੱਧ ਹੈ।.... ਬਹਾਦਰ ਸ਼ਾਹ ਨੇ ਬੜੇ ਕੀਮਤੀ ਹੀਰੇ-ਜਵਾਹਰਾਤ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਲਈ ਭੇਜੇ ਅਤੇ ਮਾਤਾ ਜੀ ਦੀ ਪੱਕੀ ਰਿਹਾਇਸ਼ ਦਾ ਦਿੱਲੀ ਵਿੱਚ ਪ੍ਰਬੰਧ ਕੀਤਾ।.... ਬਹਾਦਰ ਸ਼ਾਹ ਦੇ ਦਿਲ ਵਿੱਚ ਗੁਰੂ ਸਾਹਿਬ ਲਈ ਬੜਾ ਅਦਬ ਸਤਿਕਾਰ ਸੀ। ਉਸ ਨੇ ਵਿਸ਼ਵਾਸ ਦਿਲਾਇਆ ਕਿ ਦਿੱਲੀ ਵਿਖੇ ਦੋਨੋਂ ਮਾਤਾਵਾਂ ਦੀ ਪੂਰੀ ਰੱਖਿਆ ਤੇ ਦੇਖ-ਭਾਲ ਕੀਤੀ ਜਾਵੇਗੀ। ... ਇਸ ਸਮੇਂ ਮਾਤਾ ਜੀ ਅਜਮੇਰੀ ਗੇਟ ਦੇ ਨੇੜੇ ਕੂਚਾ ਦਿਲਵਾਲੀ ਸਿੰਘਾਂ ਵਿਖੇ ਰਹਿੰਦੇ ਸਨ।....

'(ਮਾਤਾ ਸੁੰਦਰੀ ਜੀ ਦੇ ਪਾਲਿਤ ਪੁੱਤਰ ਅਜੀਤ ਸਿੰਘ ਨੂੰ ਜਦੋਂ ਮੁਗ਼ਲ ਸਰਕਾਰ ਇਕ ਮੁਸਲਮਾਨ ਫ਼ਕੀਰ ਨੂੰ ਮਾਰ ਦੇਣ ਦੇ ਦੋਸ਼ ਵਿੱਚ ਸ਼ਹੀਦ ਕਰ ਦਿੱਤਾ ਤਾਂ) ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਨੇ ਦਿੱਲੀ ਰਹਿਣਾ ਠੀਕ ਨਾ ਸਮਝਿਆ। ਜੈਪੁਰ ਦੇ ਮਹਾਰਾਜਾ ਸਾਹਿਬ ਨੇ ਇਨ੍ਹਾਂ ਦੀ ਰਿਹਾਇਸ਼ ਦਾ ਪ੍ਰਬੰਧ ਮਥਰਾ ਕੀਤਾ। ਉੱਥੇ ਜਮਨਾ ਕਿਨਾਰੇ ਇਕ ਹਵੇਲੀ ਦਿੱਤੀ ਅਤੇ ਦੋ ਪਿੰਡਾਂ ਦੀ ਆਮਦਨੀ ਦਾ ਪ੍ਰਬੰਧ ਕੀਤਾ। ਜਦ ਦਿੱਲੀ ਸ਼ਹਿਰ ਦੇ ਹਾਲਾਤ ਕੁਝ ਸੁਧਰੇ, ਦੋਨੋਂ ਮਾਤਾ ਜੀ ਮੁੜ ਦਿੱਲੀ ਚਲੇ ਗਏ।... ਮਥਰਾ ਤੋਂ ਵਾਪਸ ਜਦ ਆਏ ਤਾਂ ਦਿੱਲੀ ਦੇ ਸਿੱਖਾਂ ਨੇ ਇਕ ਨਵੀਂ ਹਵੇਲੀ ਦਾ ਇਨ੍ਹਾਂ ਲਈ ਪ੍ਰਬੰਧ ਕਰ ਦਿੱਤਾ। ਉਸ ਸਮੇਂ ਇਸ ਨੂੰ ਮਾਤਾ ਸੁੰਦਰੀ ਦੀ ਹਵੇਲੀ ਕਹਿੰਦੇ ਸਨ। ਹੁਣ ਇਹ ਮਾਤਾ ਸੁੰਦਰੀ ਦਾ ਗੁਰਦੁਆਰਾ ਕਰਕੇ ਪ੍ਰਸਿੱਧ ਹੈ।

'ਮਾਤਾ ਸੁੰਦਰੀ ਜੀ ਦਾ ਦਿਹਾਂਤ 1747 ਈ. ਵਿੱਚ ਹੋਇਆ। ਮਾਤਾ ਸਾਹਿਬ ਦੇਵਾਂ ਜੀ ਇਕ ਦੋ ਸਾਲ ਪਹਿਲਾਂ ਚਲ ਵਸੇ। ਦੋਵਾਂ ਮਾਤਾਵਾਂ ਦੀਆਂ ਸਮਾਧਾਂ ਗੁਰਦੁਆਰਾ ਬਾਲਾ ਸਾਹਿਬ ਵਿਖੇ ਗੁਰੂ ਹਰਿਕ੍ਰਿਸ਼ਨ ਜੀ ਦੀ ਸਮਾਧ ਦੇ ਨੇੜੇ ਹਨ।' (ਪੰਨਾ: 37 ਤੋਂ 42 ਤੱਕ)।

ਸੰਨ 1707 ਈ. ਵਿੱਚ ਬਹਾਦਰ ਸ਼ਾਹ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਸਬੰਧ ਇੰਨੇ ਸੁਖਾਵੇਂ ਬਣ ਗਏ ਸਨ ਕਿ ਮਾਤਾਵਾਂ ਦੇ ਦਿੱਲੀ ਵਿੱਚ ਨਿਵਾਸ ਸਮੇਂ ਉਨ੍ਹਾਂ ਦੇ ਲੰਗਰ ਲਈ ਰਸਦ ਬਹਾਦਰ ਸ਼ਾਹ ਵੱਲੋਂ ਭੇਜੀ ਜਾਂਦੀ ਸੀ। ਮਾਤਾ ਸੁੰਦਰੀ ਕਾਲਜ ਨਵੀਂ ਦਿੱਲੀ ਦੇ ਪ੍ਰੋ. (ਬੀਬੀ) ਸੁਖਜੀਤ ਕੌਰ ਲਿਖਦੇ ਹਨ ਕਿ (ਪੰਜਾਬ ਵਿੱਚ ਬਾਬਾ ਬੰਦਾ ਸਿੰਘ ਬਹਾਦਰ ਦੇ ਹਮਲਿਆਂ ਤੋਂ) ਗੁੱਸਾ ਖਾ ਕੇ ਬਹਾਦਰ ਸ਼ਾਹ ਨੇ ਮਾਤਾਵਾਂ ਦੇ ਲੰਗਰ ਲਈ ਰਸਦ ਬੰਦ ਕਰ ਦਿੱਤੀ। (ਦਸ ਗੁਰੂ ਮਹਿਲ (ਸੰਪਾ: ਮਹਿੰਦਰ ਕੌਰ ਗਿੱਲ), ਪੰਨਾ : 228)

ਔਰੰਗਜ਼ੇਬ ਦੀ ਮੌਤ ਤੋਂ ਬਾਅਦ, ਸਮੇਂ ਦੇ ਚੱਕਰ ਨੇ 1707 ਈ. ਵਿੱਚ ਦਿੱਲੀ ਵਿਖੇ ਦੋ ਵਿਰੋਧੀ ਧਿਰਾਂ ਨੂੰ ਇਕੱਠਿਆਂ ਕਰ ਦਿੱਤਾ। ਦੋ ਧਿਰਾਂ ਸਨ : ਬਾਬਰ-ਕਿਆਂ ਦਾ ਸਤਵਾਂ ਵਾਰਸ-ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਅਤੇ ਬਾਬੇ-ਕਿਆਂ ਦੀ ਦਸਵੀਂ ਜੋਤ-ਗੁਰੂ ਗੋਬਿੰਦ ਸਿੰਘ ਜੀ। ਇਤਿਹਾਸ ਦੇ ਉਪਰੋਕਤ ਹਵਾਲੇ ਇਹ ਸੰਕੇਤ ਦਿੰਦੇ ਹਨ ਕਿ ਦਸਮ ਪਾਤਸ਼ਾਹ ਦੇ ਮਹਿਲ ਵੀ ਇਸੇ ਸਮੇਂ ਭਾਵ 1707 ਈ. ਵਿੱਚ ਹੀ ਦਿੱਲੀ ਪਹੁੰਚੇ ਸਨ, ਇਸ ਤੋਂ ਪਹਿਲਾਂ ਨਹੀਂ, ਕਿਉਂਕਿ ਸਰਸਾ ਨਦੀ ਤੋਂ ਸਿੱਧਿਆਂ ਤੁਰੰਤ ਦਿੱਲੀ ਜਾਣਾ ਉਸ ਸਮੇਂ ਸੰਭਵ ਅਤੇ ਸੁਰੱਖਿਅਤ ਨਹੀਂ ਸੀ।

ਸਾਡੇ ਇਤਿਹਾਸ ਦਾ ਇਕ ਪੁਰਾਤਨ ਗ੍ਰੰਥ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' (1769 ਈ:) ਵੀ ਮਾਤਾਵਾਂ ਦੇ ਦਿੱਲੀ ਪਹੁੰਚਣ ਦਾ ਸਾਲ 1764 ਬਿਕਰਮੀ ਭਾਵ 1707 ਈ. ਹੀ ਦਸਦਾ ਹੈ—

ਸੰਮਤ ਸਤਾਰਾਂ ਸੈ ਚਉਹਟ ਜਬ ਗਏ।
ਤਬ ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਦੇਈ ਦਿੱਲੀ ਆਵਤ ਭਏ।

—ਬੰਸਾਵਲੀਨਾਮਾ, ਚਰਨ (ਅਧਿਆਇ) ਬਾਰ੍ਹਵਾਂ।

ਭਾਈ ਕੇਸਰ ਸਿੰਘ ਛਿੱਬਰ ਦਿੱਲੀ ਜਾ ਕੇ ਕੁਝ ਸਮਾਂ ਮਾਤਾਵਾਂ ਦੇ ਪਾਸ ਰਿਹਾ ਵੀ ਸੀ ਅਤੇ ਉਨ੍ਹਾਂ ਤੋਂ ਹਾਲਾਤ ਦੀ ਕੁਝ ਜਾਣਕਾਰੀ ਪ੍ਰਾਪਤ ਕੀਤੀ ਸੀ ਜਿਵੇਂ ਕਿ ਉਹ ਲਿਖਦਾ ਹੈ—

ਦਿੱਲੀ ਦਰਬਾਰ ਮਾਤਾ ਜੀ ਦੇ ਜਾਇ ਬੈਠਾ
ਕਛੁ ਉਥਹੁੰ ਸੁਣਿ ਮਨ ਵਸਾਈ।

ਭਾਈ ਛਿੱਬਰ ਨੂੰ ਆਪਣੇ ਸੰਨਾਂ-ਸੰਮਤਾਂ ਦੇ ਸਹੀ ਹੋਣ ਉੱਤੇ ਇੰਨਾ ਮਾਣ ਹੈ ਕਿ ਉਹ ਕਹਿੰਦਾ ਹੈ—

ਸੰਮਤ ਮਿਤੀ ਭੁੱਲ ਕੇ ਨਹੀਂ ਲਿਖੇ
ਮਤ ਕਿਛੁ ਆਗੇ ਪਿੱਛੇ ਕਰਿ ਬਹੇ।...
ਸੰਮਤ ਮਹੀਨਾ ਸੋਧ ਕੇ ਲਿਖੇ...
ਅੱਗੇ ਪਿੱਛੇ ਹੋਵਹਿ ਨਾਹੀ, ਸਮਝ ਸੋਧ ਕੇ ਦਿਖੇ। —ਚਰਨ ਚੌਧਵਾਂ

ਅਸੀਂ ਮਾਤਾਵਾਂ ਦੇ ਦਿੱਲੀ ਪਹੁੰਚਣ ਬਾਰੇ ਛਿੱਬਰ ਜੀ ਵੱਲੋਂ ਦੱਸੇ ਗਏ ਸਾਲ 1764 ਬਿ. (1707 ਈ.) ਨੂੰ ਸਹੀ ਮੰਨਦੇ ਹਾਂ।

• • •

# 63

# ਦਮਦਮੀ ਬੀੜ ਦੀ ਰਚਨਾ

ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਸਾਬੋ ਵਿੱਚ ਰਾਏ ਡੱਲਾ ਸਿੰਘ ਦੇ ਕਿਲੇ ਦੀ ਕੰਧ ਨਾਲ ਇਕ ਵੱਡੇ ਤੰਬੂ ਵਿੱਚ ਨਿਵਾਸ ਕਰ ਰਹੇ ਸਨ। ਉਨ੍ਹਾਂ ਦੇ ਸਾਥੀ ਸਿੰਘ ਵੀ ਆਸ-ਪਾਸ ਤੰਬੂਆਂ ਵਿੱਚ ਟਿਕੇ ਹੋਏ ਸਨ। ਦੇਖਣ ਵਾਲਿਆਂ ਨੂੰ ਲੱਗਦਾ ਹੋਏਗਾ ਕਿ ਗੁਰੂ ਜੀ ਆਰਾਮ ਕਰ ਰਹੇ ਹਨ ਪਰ ਐਸੀ ਗੱਲ ਨਹੀਂ ਸੀ। ਗੁਰੂ ਗੋਬਿੰਦ ਸਿੰਘ ਇਕ ਅਜਿਹੀ ਕਰਮਸ਼ੀਲ ਦੈਵੀ ਹਸਤੀ ਸਨ ਜਿਨ੍ਹਾਂ ਦੇ ਜੀਵਨ ਦਾ ਇਕ-ਇਕ ਪਲ ਅਨੇਕਾਂ ਰੁਝੇਵਿਆਂ ਨਾਲ ਭਰਿਆ ਹੋਇਆ ਸੀ। ਇਸ ਸਮੇਂ ਉਨ੍ਹਾਂ ਦੀ ਇਕ ਅੱਖ ਪਿੱਛੇ ਅਨੰਦਪੁਰ ਅਤੇ ਸਰਹਿੰਦ ਵੱਲ ਸੀ ਜਿੱਥੇ ਅਜੇ ਵੀ ਸੂਬੇਦਾਰ ਵਜ਼ੀਰ ਖਾਨ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਨ ਦੇ ਸੁਪਨੇ ਵੇਖ ਰਿਹਾ ਸੀ। ਉਨ੍ਹਾਂ ਦੀ ਦੂਜੀ ਅੱਖ ਦੱਖਣ ਵਿੱਚ ਔਰੰਗਜ਼ੇਬ ਵੱਲ ਲੱਗੀ ਹੋਈ ਸੀ ਜੋ ਉਨ੍ਹਾਂ ਨੂੰ ਵਾਰ-ਵਾਰ ਮੁਲਾਕਾਤ ਲਈ ਬੁਲਾ ਰਿਹਾ ਸੀ। ਦਸਮ ਪਾਤਸ਼ਾਹ ਤਲਵੰਡੀ ਸਾਬੋ ਵਿੱਚ ਬੈਠੇ ਜ਼ਫ਼ਰਨਾਮੇ ਦਾ ਉੱਤਰ ਉਡੀਕ ਰਹੇ ਸਨ ਅਤੇ ਦੂਜੇ ਪਾਸੇ ਜੇ ਸੂਬਾ ਸਰਹਿੰਦ ਤਲਵੰਡੀ ਸਾਬੋ ਉੱਤੇ ਚੜ੍ਹ ਕੇ ਆ ਜਾਵੇ ਤਾਂ ਉਸ ਦਾ ਮੁਕਾਬਲਾ ਕਰਨ ਦੀ ਤਿਆਰੀ ਵੀ ਕਰ ਰਹੇ ਸਨ। ਤਲਵੰਡੀ ਵਿੱਚ ਹਰ ਰੋਜ਼ ਦੂਰ-ਨੇੜਿਉਂ ਸੰਗਤਾਂ ਸਰਬੰਸਦਾਨੀ ਸਤਿਗੁਰੂ ਦੇ ਚਰਨਾਂ ਉੱਤੇ ਸੀਸ ਝੁਕਾਉਣ ਲਈ ਆਉਂਦੀਆਂ ਸਨ ਅਤੇ ਗੁਰੂ ਜੀ ਉਨ੍ਹਾਂ ਨੂੰ ਸਮੇਂ ਦੇ ਹਾਲਾਤ ਤੋਂ ਜਾਣੂ ਕਰਵਾ ਰਹੇ ਸਨ। ਇਹ ਸੋਚ ਗੁਰੂ ਜੀ ਦੇ ਮਸਤਕ ਵਿੱਚ ਹਰ ਸਮੇਂ ਹਾਜ਼ਰ ਰਹਿੰਦੀ ਸੀ ਕਿ ਹੁਣ ਪੰਥ ਨੂੰ ਕਿਸ ਪੱਥ ਉੱਤੇ ਤੋਰਨਾ ਹੈ। ਖਾਲਸੇ ਦੇ ਸਰੀਰਕ ਅਤੇ ਸੈਨਿਕ ਪੱਖ ਦੇ ਨਾਲ-ਨਾਲ ਉਸ ਦਾ ਰੂਹਾਨੀ ਅਤੇ ਨੈਤਿਕ ਪੱਖ ਵੀ ਮਜ਼ਬੂਤ ਹੋਣਾ ਚਾਹੀਦਾ ਹੈ। ਖਾਲਸੇ ਦੇ ਲੋਕ-ਪਰਲੋਕ ਦਾ ਆਧਾਰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਹੈ। ਇਸ ਲਈ ਦਸਮ ਪਾਤਸ਼ਾਹ ਨੇ ਆਪਣੇ ਤਲਵੰਡੀ ਨਿਵਾਸ ਸਮੇਂ ਸਿੱਖ ਧਰਮ ਦੇ ਇਸ਼ਟ ਧਾਰਮਿਕ ਗ੍ਰੰਥ ਦੀ ਇਕ ਸ਼ੁੱਧ ਅਤੇ ਪ੍ਰਮਾਨੀਕ ਬੀੜ ਤਿਆਰ ਕਰਨ ਦਾ ਸੰਕਲਪ ਕੀਤਾ ਕਿਉਂਕਿ ਇਸ ਤੋਂ ਪਹਿਲਾਂ ਭਾਵੇਂ ਅੰਮ੍ਰਿਤਸਰ ਵਿੱਚ ਗੁਰੂ ਅਰਜਨ ਦੇਵ ਜੀ ਨੇ ਬੀੜ ਦਾ ਸੰਪਾਦਨ ਕੀਤਾ ਸੀ ਅਤੇ ਦਸਮ ਪਾਤਸ਼ਾਹ ਨੇ ਆਪ ਵੀ ਅਨੰਦਪੁਰ ਸਾਹਿਬ ਵਿਖੇ ਬੀੜ ਦੇ ਕਈ ਉਤਾਰੇ ਕਰਵਾਏ ਸਨ ਪਰ ਮੀਣਿਆਂ, ਧੀਰ ਮੱਲੀਆਂ ਅਤੇ ਰਾਮ-ਰਾਈਆਂ ਨੇ ਕਈ ਤਰ੍ਹਾਂ ਦੇ ਆਪਣੇ ਗ੍ਰੰਥ ਪ੍ਰਚਲਿਤ ਕਰਕੇ ਕੁਝ ਭਰਮ-ਭੁਲੇਖੇ ਪੈਦਾ ਕਰ ਦਿੱਤੇ ਸਨ। ਇਸ ਤੋਂ ਇਲਾਵਾ ਤਲਵੰਡੀ ਸਾਬੋ ਵਿੱਚ ਬੀੜ ਦੀ ਪੁਨਰ-ਲਿਖਾਈ ਦੇ, ਗਿ. ਗਰਜਾ ਸਿੰਘ ਤਿੰਨ ਕਾਰਨ ਹੋਰ ਦੱਸਦੇ ਹਨ—'(ਤਲਵੰਡੀ ਸਾਬੋ ਦੇ) ਪਾਵਨ ਟਿਕਾਣੇ 'ਤੇ ਸਤਿਗੁਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਬੀੜ ਲਿਖਵਾਈ। ਲਿਖਵਾਉਣ ਦਾ ਕਾਰਨ ਇਕ ਤਾਂ ਸਭ ਤੋਂ ਪਹਿਲਾ ਇਹ ਜਾਪਦਾ ਹੈ ਕਿ ਅਨੰਦਪੁਰ ਦਾ ਕਿਲਾ ਅਨੰਦਗੜ੍ਹ ਤਿਆਗਣ ਤੋਂ ਉਪਰੰਤ ਗੁਰੂ ਸਾਹਿਬ ਪਾਸ ਗੁਰੂ ਗ੍ਰੰਥ ਸਾਹਿਬ ਦੀ ਕੋਈ ਬੀੜ ਨਹੀਂ ਸੀ। ਦੂਸਰਾ, ਅੰਤਰਯਾਮੀ ਤ੍ਰੈਕਾਲ-ਦਰਸ਼ੀ ਸਤਿਗੁਰੂ ਨੇ ਭਵਿੱਖਤ ਸਮੇਂ ਨੂੰ ਸਮਝਦੇ ਹੋਏ ਪੰਥ ਗੁਰੂ.... ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਕਰਨਾ ਸੀ। ਇਹ ਵੀ ਜਾਣਨਾ ਜ਼ਰੂਰੀ ਹੈ ਕਿ (ਪਿਛਲੇ ਸਮੇਂ ਵਿੱਚ) ਹੋਏ ਸ਼ਹੀਦਾਂ ਨਮਿਤ ਸ਼ਹੀਦੀ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਰਵਾਉਣੇ ਜ਼ਰੂਰੀ ਬਣਦੇ ਸਨ।' (ਪ੍ਰਿੰ. ਹਰਿਭਜਨ ਸਿੰਘ ਦੀ ਪੁਸਤਕ 'ਗੁਰਬਾਣੀ ਸੰਪਾਦਨ ਨਿਰਣੈ', ਵਿਚ, ਗਿਆਨੀ ਜੀ ਦਾ ਲੇਖ 'ਦਮਦਮੀ ਬੀੜ ਦਾ ਲਿਖਣ ਅਸਥਾਨ' ਪੰਨਾ : 182)

ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਦਮਦਮਾ ਸਾਹਿਬ ਵਿੱਚ ਬੀੜ ਦੀ ਪੁਨਰ-ਲਿਖਾਈ ਦਾ ਮਨੋਰਥ ਬੀੜ ਵਿੱਚ ਨੌਂਵੇਂ ਪਾਤਸ਼ਾਹ ਦੀ ਬਾਣੀ ਨੂੰ ਦਰਜ ਕਰਨਾ ਸੀ ਪਰ ਖੋਜ-ਪੜਤਾਲ ਉਪਰੰਤ ਇਹ ਗੱਲ ਸਹੀ ਸਿੱਧ ਨਹੀਂ ਹੁੰਦੀ ਕਿਉਂਕਿ 1706 ਈ. ਤੋਂ ਢੇਰ ਚਿਰ ਪਹਿਲਾਂ ਲਿਖੀਆਂ ਗਈਆਂ ਕਈ ਅਜਿਹੀਆਂ ਬੀੜਾਂ ਉਪਲਬਧ ਹਨ ਜਿਨ੍ਹਾਂ ਵਿੱਚ ਪਹਿਲਾਂ ਹੀ ਨੌਂਵੀਂ ਪਾਤਸ਼ਾਹੀ ਦੀ ਬਾਣੀ ਚੜ੍ਹੀ ਹੋਈ ਹੈ। ਇਤਿਹਾਸ ਵਿੱਚ ਐਸੇ ਹਵਾਲੇ ਮਿਲਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ (1675 ਈ.) ਤੋਂ ਛੇਤੀ ਹੀ ਬਾਅਦ ਅਨੰਦਪੁਰ ਵਿੱਚ ਦਮਦਮਾ ਸਾਹਿਬ ਦੇ ਅਸਥਾਨ 'ਤੇ ਬੀੜਾਂ ਤੇ ਪੋਥੀਆਂ ਆਦਿ ਦੀ ਲਿਖਾਈ ਸ਼ੁਰੂ ਕਰਵਾ ਦਿੱਤੀ ਸੀ। ਬੀੜਾਂ ਲਿਖਣ ਦੀ ਸੇਵਾ ਭਾਈ ਮਨੀ ਸਿੰਘ (ਜਨਮ 1644

ਈ.) ਅਤੇ ਕੁਝ ਹੋਰ ਲਿਖਾਰੀ ਕਰ ਰਹੇ ਸਨ। ਭਾਈ ਸੇਵਾ ਸਿੰਘ ਭੱਟ ਰਚਿਤ 'ਸ਼ਹੀਦ ਬਿਲਾਸ ਭਾਈ ਮਨੀ ਸਿੰਘ' ਵਿੱਚ ਅੰਕਿਤ ਹੈ—

ਆਯੂ ਪੈਂਤੀ ਬਰਖ ਕੀ,<br>
ਮਨੀ ਸਿੰਘ ਕੀ ਆਹਿ।<br>
ਲਿਖੇ ਲਿਖਾਏ ਪੋਥੀਆਂ,<br>
ਮਨ ਮਹਿ ਬਹੁਤ ਉਤਸਾਹਿ। 40।

ਭਾਈ ਮਨੀ ਸਿੰਘ ਦੀ ਪੈਂਤੀ ਵਰਸ਼ ਆਯੂ 1679 ਈ. ਵਿੱਚ ਬਣਦੀ ਹੈ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਪ੍ਰਾਪਤ ਹੋਣ ਤੋਂ ਪਹਿਲਾਂ 'ਪੋਥੀ' ਹੀ ਆਖਿਆ ਜਾਂਦਾ ਸੀ।

ਪ੍ਰਿੰ: ਹਰਿਭਜਨ ਸਿੰਘ ਨੇ ਆਪਣੀ ਪੁਸਤਕ 'ਗੁਰਬਾਣੀ ਸੰਪਾਦਨ ਨਿਰਣੈ' ਵਿੱਚ 1706 ਈ. ਤੋਂ ਪਹਿਲਾਂ, 1675 ਈ. ਤੋਂ 1705 ਈ. ਦੇ ਵਿਚਕਾਰ ਲਿਖੀਆਂ ਗਈਆਂ ਘੱਟੋ-ਘੱਟ 9 ਬੀੜਾਂ ਦੇ ਵੇਰਦੇ ਦਿੱਤੇ ਹਨ ਜਿਨ੍ਹਾਂ ਵਿੱਚ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਚੜ੍ਹ ਚੁੱਕੀ ਸੀ। ਇਸ ਤੋਂ ਵੀ ਮਹੱਤਵਪੂਰਨ ਗੱਲ ਇਹ ਹੈ ਕਿ ਕੁਝ ਅਜਿਹੀਆਂ ਬੀੜਾਂ ਵੀ ਉਪਲਬਧ ਹਨ ਜੋ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਤੋਂ ਪਹਿਲਾਂ ਲਿਖੀਆਂ ਗਈਆਂ ਅਤੇ ਉਨ੍ਹਾਂ ਵਿੱਚ ਨੌਵੀਂ ਪਾਤਸ਼ਾਹੀ ਦੀ ਬਾਣੀ ਦਰਜ ਹੈ। ਇਸ ਦਾ ਭਾਵ ਹੈ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਆਪਣੀ ਬਾਣੀ ਦਰਜ ਕਰਵਾਉਣ ਦਾ ਉੱਦਮ ਗੁਰੂ ਤੇਗ਼ ਬਹਾਦਰ ਜੀ ਨੇ ਖ਼ੁਦ ਆਪ ਕੀਤਾ। ਅਜਿਹੀ ਇਕ ਬੀੜ ਢਾਕੇ ਵਾਲੀ ਬੀੜ ਹੈ ਜੋ 'ਨਾਵੇਂ ਗੁਰੂ ਜੀ ਦੀ ਸ਼ਹੀਦੀ ਤੋਂ 13 ਦਿਨ ਪਹਿਲੋਂ ਅਨੰਦਪੁਰੀ ਦਮਦਮਾ ਸਾਹਿਬ ਵਿਖੇ ਮੱਘਰ ਵਦੀ 7 (ਸੰਮਤ 1732 ਬਿ.) ਨੂੰ ਸੰਪੂਰਨ ਹੋਈ ਸੀ।' ਅਤੇ 'ਨਾਵੇਂ ਪਾਤਸ਼ਾਹ ਦੀ ਕੁਝ ਬਾਣੀ ਇਨ੍ਹਾਂ ਦੀ ਸ਼ਹੀਦੀ ਤੋਂ 7 ਸਾਲ ਪਹਿਲੇ ਸੰਮਤ 1725 ਬਿ. ਵਿੱਚ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਵਿੱਚ ਚੜ੍ਹੀ ਮਿਲਦੀ ਹੈ। ਇਕ ਬੀੜ ਸੰਮਤ 1725 ਬਿ. ਦੀ ਲਾਂਧੜਾ ਨਗਰ, ਤਹਿਸੀਲ ਫਿਲੌਰ ਜ਼ਿਲ੍ਹਾ ਜਲੰਧਰ ਵਿੱਚ ਬਿਰਾਜਮਾਨ ਹੈ। ਦੂਸਰੀ ਇਸੇ ਸਾਲ ਦੀ ਲਿਖੀ ਬੀੜ ਭਾਰਤ ਤੋਂ ਬਾਹਰ ਕੰਧਾਰ ਸ਼ਹਿਰ (ਅਫ਼ਗਾਨਿਸਤਾਨ) ਵਿੱਚ ਧਰਮਸ਼ਾਲਾ ਸ੍ਰੀ ਚੰਦ ਜੀ ਵਿਖੇ ਹੈ। (ਪ੍ਰੋ. ਗੰਡਾ ਸਿੰਘ, ਅਫ਼ਗਾਨਿਸਤਾਨ ਦਾ ਸਫ਼ਰ, ਸਫ਼ਾ : 16)

ਉਪਰੋਕਤ ਬੀੜਾਂ ਦੀ ਸੂਚਨਾ ਪ੍ਰਿੰ: ਹਰਿਭਜਨ ਸਿੰਘ ਨੇ ਆਪਣੀ ਪੁਸਤਕ 'ਗੁਰਬਾਣੀ ਸੰਪਾਦਨ ਨਿਰਣੈ' ਦੇ ਪੰਨਾ 173-174 ਅਤੇ ਪੰਨਾ : 176-77 ਉੱਤੇ ਦਿੱਤੀ ਹੈ।

ਉੱਪਰ ਦਰਜ ਕੀਤੇ ਹਵਾਲੇ ਇਹ ਸਿੱਧ ਕਰਦੇ ਹਨ ਕਿ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਪੁਨਰ-ਲਿਖਾਈ ਕੇਵਲ ਇਸ ਲਈ ਨਹੀਂ ਕੀਤੀ ਸੀ ਕਿ ਇਸ ਵਿੱਚ ਨੌਵੀਂ ਪਾਤਸ਼ਾਹੀ ਦੀ ਬਾਣੀ ਦਰਜ ਕਰਨੀ ਆਵੱਸ਼ਕ ਸੀ, ਸਗੋਂ ਇਸ ਮੁੜ-ਲਿਖਾਈ ਦੇ ਕੁਝ ਹੋਰ ਕਾਰਨ ਸਨ। ਇਹ ਕਾਰਨ ਉਹੀ ਹੋ ਸਕਦੇ ਹਨ ਜੋ ਇਸ ਲੇਖ ਦੇ ਅਰੰਭ ਵਿੱਚ ਗਿ. ਗਰਜਾ ਸਿੰਘ ਜੀ ਦੇ ਹਵਾਲੇ ਨਾਲ ਦੱਸੇ ਗਏ ਹਨ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਵਾਲੇ ਦਮਦਮਾ ਸਾਹਿਬ ਵਿੱਚ ਬੀੜਾਂ ਦੀ ਲਿਖਾਈ ਦਾ ਕਾਰਜ ਅਰੰਭ ਕੀਤਾ ਤਾਂ ਉਸ ਵੇਲੇ ਵੀ ਇਸ ਕੰਮ ਦੀ ਜ਼ਿੰਮੇਵਾਰੀ ਭਾਈ ਮਨੀ ਸਿੰਘ ਜੀ ਨੂੰ ਸੌਂਪੀ ਸੀ ਅਤੇ ਹੁਣ ਜਦੋਂ ਘੱਟੋ-ਘੱਟ 26-27 ਸਾਲ ਬਾਅਦ ਤਲਵੰਡੀ ਸਾਬੋ ਵਾਲੇ ਦਮਦਮਾ ਸਾਹਿਬ ਵਿੱਚ ਬੀੜ ਦੀ ਪੁਨਰ-ਰਚਨਾ ਦਾ ਕੰਮ ਸ਼ੁਰੂ ਹੋਇਆ ਤਾਂ ਇਸ ਕਾਰਜ ਦੀ ਜ਼ਿੰਮੇਵਾਰੀ ਵੀ ਭਾਈ ਮਨੀ ਸਿੰਘ ਜੀ ਨੂੰ ਹੀ ਸੌਂਪੀ ਗਈ। ਪਰ ਇਸ ਸਮੇਂ ਭਾਈ ਮਨੀ ਸਿੰਘ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਅਤੇ ਪ੍ਰਬੰਧਕ ਵਜੋਂ ਸ੍ਰੀ ਅੰਮ੍ਰਿਤਸਰ ਵਿੱਚ ਨਿਵਾਸ ਕਰਦੇ ਸਨ। ਇਸ ਲਈ ਉਨ੍ਹਾਂ ਦਾ ਲੰਮੇ ਸਮੇਂ ਲਈ ਤਲਵੰਡੀ ਸਾਬੋ ਵਿਖੇ ਆ ਕੇ ਰਹਿਣਾ ਮੁਸ਼ਕਿਲ ਜਾਪਦਾ ਹੈ। ਇਤਿਹਾਸ ਦੇ ਪ੍ਰਸਿੱਧ ਖੋਜੀ ਗਿ. ਗਰਜਾ ਸਿੰਘ ਜੀ ਵੀ ਇਸੇ ਗੱਲ ਨੂੰ ਸੋਚਦੇ ਹੋਏ ਲਿਖਦੇ ਹਨ : 'ਅੰਦਾਜ਼ਾ ਇਉਂ ਲਗਦਾ ਹੈ ਕਿ (ਬੀੜ ਦਾ) ਲਿਖਾਰੀ ਭਾਵੇਂ ਕੋਈ ਹੋਵੇ, ਨਿਗਰਾਨੀ ਭਾਈ ਮਨੀ ਸਿੰਘ ਹੁਰਾਂ ਦੀ ਹੀ ਜਾਪਦੀ ਹੈ। ਉਹ ਸ੍ਰੀ ਅੰਮ੍ਰਿਤਸਰ ਤੋਂ ਸ੍ਰੀ ਦਸਮੇਸ਼ ਜੀ ਦੀ ਹਜ਼ੂਰੀ ਵਿੱਚ ਤਲਵੰਡੀ ਸਾਬੋ ਆਉਂਦੇ ਜਾਂਦੇ ਰਹਿੰਦੇ ਸਨ।'

ਇਸ ਤਰ੍ਹਾਂ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਗੁਰੂ ਗ੍ਰੰਥ ਸਾਹਿਬ ਜੀ ਦੀ ਪੁਨਰ-ਲਿਖਾਈ ਸ਼ੁਰੂ ਹੋਈ।

## ਗੁਰੂ ਕਾਸ਼ੀ ਦੀ ਸਥਾਪਨਾ

ਸਾਡੇ ਲਿਖਤੀ ਇਤਿਹਾਸ ਵਿੱਚ ਇਹ ਇਕ ਬੜੀ ਤਕੜੀ ਰਵਾਇਤ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ 1706 ਈ: ਦੀ ਵਿਸਾਖੀ ਤਲਵੰਡੀ ਸਾਬੋ ਵਿਖੇ ਮਨਾਈ। ਇਸ ਦਿਨ ਵੱਡੀ ਪੱਧਰ 'ਤੇ ਅੰਮ੍ਰਿਤ-ਸੰਚਾਰ ਹੋਇਆ ਅਤੇ ਪਵਿੱਤਰ ਬੀੜ ਦੀ

ਲਿਖਾਈ ਵੀ ਇਸੇ ਦਿਨ ਸ਼ੁਰੂ ਕੀਤੀ ਗਈ। 1706 ਦੀ ਵਿਸਾਖੀ 29 ਮਾਰਚ ਨੂੰ ਸੀ। ਪਰ ਇਹ ਤਰੀਕ ਮੁਕਤਸਰ ਦੇ ਯੁੱਧ ਨਾਲ ਟਕਰਾਉਂਦੀ ਹੈ। ਇਕ ਪਿਛਲੇ ਕਾਂਡ ਵਿੱਚ ਅਸੀਂ ਇਹ ਸਿੱਧ ਕੀਤਾ ਸੀ ਕਿ ਮੁਕਤਸਰ ਦੀ ਜੰਗ 21 ਵਿਸਾਖ 1763 ਬਿ. (18 ਅਪ੍ਰੈਲ, 1706 ਈ:) ਨੂੰ ਹੋਈ ਸੀ। ਇਸ ਹਿਸਾਬ ਨਾਲ ਮੁਕਤਸਰ ਦੀ ਜੰਗ 1706 ਈ: ਦੀ ਵਿਸਾਖੀ ਤੋਂ 20 ਦਿਨ ਪਿੱਛੋਂ ਹੁੰਦੀ ਹੈ। ਇਸ ਲਈ ਗੁਰੂ ਜੀ ਦਾ ਵਿਸਾਖੀ ਤੋਂ ਪਹਿਲਾਂ ਤਲਵੰਡੀ ਸਾਬੋ ਪਹੁੰਚਣਾ ਸਹੀ ਪ੍ਰਤੀਤ ਨਹੀਂ ਹੁੰਦਾ। ਇਨ੍ਹਾਂ ਦੋਹਾਂ ਤਰੀਕਾਂ ਵਿੱਚ ਕੁਝ ਉਲਝਣ ਹੈ, ਜੋ ਨਿਖਰਨੀ ਚਾਹੀਦੀ ਹੈ। ਇਸ ਉਲਝਣ ਨੂੰ ਸੁਲਝਾਉਣ ਦਾ ਕੰਮ ਕਿਸੇ ਮਿਤੀ-ਮਾਹਿਰ ਉੱਤੇ ਛੱਡਦੇ ਹੋਏ ਅਸੀਂ ਤਲਵੰਡੀ ਸਾਬੋ ਵਿਖੇ ਗੁਰੂ ਗ੍ਰੰਥ ਸਾਹਿਬ ਜੀ ਦੀ ਪੁਨਰ-ਲਿਖਾਈ ਦਾ ਕਾਰਜ ਪ੍ਰਚੱਲਿਤ ਰਵਾਇਤ ਅਨੁਸਾਰ ਵਰਨਣ ਕਰਦੇ ਹਾਂ।

ਤਲਵੰਡੀ ਸਾਬੋ ਵਿੱਚ ਬੀੜ ਰਚਣ ਦਾ ਪ੍ਰਸੰਗ ਸਭ ਤੋਂ ਪਹਿਲਾਂ 'ਗੁਰ ਬਿਲਾਸ ਪਾਤਸ਼ਾਹੀ ਛੇਵੀਂ' (1718 ਈ:) ਵਿੱਚ ਮਿਲਦਾ ਹੈ : ਗੁਰੂ ਹਰਿਗੋਬਿੰਦ ਸਾਹਿਬ ਜਹਾਂਗੀਰ ਦੇ ਬੁਲਾਵੇ 'ਤੇ ਦਿੱਲੀ ਗਏ ਹੋਏ ਸਨ। ਉੱਥੇ ਜਹਾਂਗੀਰ ਦੇ ਇਕ ਪ੍ਰਸ਼ਨ ਦੇ ਉੱਤਰ ਵਿੱਚ ਗੁਰੂ ਜੀ ਨੇ ਪੰਜਵੀਂ ਪਾਤਸ਼ਾਹੀ ਦਾ ਇਕ ਸ਼ਬਦ ਉਚਾਰਨ ਕੀਤਾ, ਤਾਂ ਸਿੱਖਾਂ ਨੇ ਪੁੱਛਿਆ, 'ਮਹਾਰਾਜ ਜੀ, ਪਹਿਲੇ ਗੁਰੂ ਸਾਹਿਬਾਨ ਆਪਣੇ ਵਿਚਾਰ ਆਪਣੀ ਬਾਣੀ ਰਚ ਕੇ ਵਿਅਕਤ ਕਰਿਆ ਕਰਦੇ ਸਨ। ਤੁਸੀਂ ਵੀ ਆਪਣੀ ਬਾਣੀ ਰਚਣ ਦੀ ਕ੍ਰਿਪਾ ਕਰੋ। ਗੁਰੂ ਹਰਿਗੋਬਿੰਦ ਸਾਹਿਬ ਨੇ ਫ਼ਰਮਾਇਆ : 'ਤੁਹਾਡੇ ਬਚਨਾਂ ਅਨੁਸਾਰ ਮੈਂ ਦਸਵੇਂ ਰੂਪ ਵਿੱਚ ਬਾਣੀ ਉਚਾਰ ਕੇ ਤੁਹਾਡੇ ਸ਼ੰਕੇ ਦੂਰ ਕਰਾਂਗਾ। ਮਾਲਵੇ ਵਿੱਚ ਦਮਦਮਾ ਸਾਹਿਬ ਅਤੇ ਗੁਰੂ ਕੀ ਕਾਸ਼ੀ ਸਥਾਪਤ ਹੋਣਗੇ, ਜਿਥੇ ਬੈਲ-ਬੁੱਧੀ ਪ੍ਰਾਣੀ ਵੀ ਵਿਦਿਆ ਪ੍ਰਾਪਤ ਕਰਕੇ ਬੁੱਧੀਮਾਨ ਬਣ ਜਾਇਆ ਕਰਨਗੇ। ਉਸ ਅਸਥਾਨ 'ਤੇ ਬੈਠ ਕੇ ਮੈਂ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਾ ਉਚਾਰਨ ਕਰਾਂਗਾ ਜਿਸ ਵਿੱਚ ਇਕ ਅੱਖਰ ਦਾ ਵੀ ਫਰਕ ਨਹੀਂ ਹੋਵੇਗਾ। ਮੇਰੇ ਸਿੱਖ ਉਸ ਬੀੜ ਦਾ ਸਮਰੱਥ ਗੁਰੂ ਦੇ ਸਮਾਨ ਸਤਿਕਾਰ ਕਰਨਗੇ।'

ਬਚ ਤੁਮ੍ਹਾਰ ਬਾਣੀ ਪ੍ਰਗਟਾਵੋਂ।
ਦਸਮ ਰੂਪ ਧਰਿ ਸੰਸ ਮਿਟਾਵੋਂ।....

ਸੁਨਿ ਕੈ ਹਮ ਤਾਹਿ ਕੇ ਬੈਨਨ ਕੋ
ਦਮਦਮਾ ਸੁ ਮਾਲਵ ਬੀਚ ਸਵਾਰੋਂ।
ਢਿਗ ਤਿਹ ਤਿਲਵੰਡੀ ਕੇ ਕਾਂਸੀ ਰਚੋਂ
ਜਹ ਬੈਲ ਪੜ੍ਹੈਂ ਹੋਇ ਬੁਧਿ ਉਦਾਰੋ।
ਇਹ ਗ੍ਰਿੰਥ ਉਚਾਰ ਕਰੋਂ ਤਹ ਬੈਠਿ ਕੈ
ਬੀੜ ਸੋਊ ਜਗ ਮਾਹਿ ਬਿਥਾਰੋਂ।
ਅੱਛਰ ਏਕ ਕਾ ਭੇਦ ਧਰੋਂ ਨਹਿ
ਮਮ ਦਾਸ ਗੁਰੂ ਸਮਰਥ ਬਿਚਾਰੋ॥ ੩੪੫॥ —ਅਧਿ: ਅੱਠਵਾਂ

'ਗੁਰੂ ਬਿਲਾਸ ਪਾਤਸ਼ਾਹੀ ਛੇਵੀਂ' ਵਿੱਚ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਜੀਵਨ-ਕਾਲ ਤੋਂ ਬਾਅਦ ਗੁਰੂ ਹਰਿ ਰਾਏ ਸਾਹਿਬ ਤੋਂ ਲੈ ਕੇ ਦਸਵੇਂ ਪਾਤਸ਼ਾਹ ਦੇ ਸਮੇਂ ਤੱਕ ਦੀਆਂ ਪ੍ਰਮੁੱਖ ਘਟਨਾਵਾਂ ਦਾ ਵਰਨਣ ਕਰਦੇ ਹਨ। ਇਹ ਵਰਨਣ ਗੁਰ ਬਿਲਾਸ ਦੇ ਗਿਆਰਾਂ ਪੰਨਿਆਂ ਉੱਤੇ ਫੈਲਿਆ ਹੋਇਆ ਹੈ। ਇਹ ਬਿਰਤਾਂਤ ਗੁਰੂ ਹਰਿਗੋਬਿੰਦ ਸਾਹਿਬ ਦੀ ਪਵਿੱਤਰ ਰਸਨਾ ਦੁਆਰਾ ਵਰਨਣ ਕੀਤਾ ਗਿਆ ਸੀ ਜਾਂ 'ਗੁਰ ਬਿਲਾਸ ਪਾਤਸ਼ਾਹੀ ਛੇਵੀਂ' ਦਾ ਕਰਤਾ ਇਸ ਗ੍ਰੰਥ ਦੇ ਰਚਨਾ-ਕਾਲ 1718 ਈ: ਵਿੱਚ ਆਪਣੇ ਸਮੇਂ ਤੋਂ ਪਹਿਲਾਂ ਬੀਤ ਚੁੱਕੇ 50-60 ਸਾਲ ਦੌਰਾਨ ਵਾਪਰੀਆਂ ਘਟਨਾਵਾਂ ਦਾ ਵਰਨਣ ਕਰ ਰਿਹਾ ਹੈ? ਇਹ ਪ੍ਰਸ਼ਨ ਵੱਖਰੀ ਵਿਚਾਰ ਦੀ ਮੰਗ ਕਰਦਾ ਹੈ। ਪਰ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਕੇਵਲ ਦਸ ਸਾਲ ਬਾਅਦ ਕਿਸੇ ਗ੍ਰੰਥ ਵਿੱਚ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਬੀੜ ਦੀ ਰਚਨਾ ਕਰਨ ਦਾ ਜ਼ਿਕਰ ਆਉਣਾ ਇਕ ਇਤਿਹਾਸਕ ਮਹੱਤਵ ਦੀ ਗੱਲ ਹੈ।

'ਗੁਰਬਿਲਾਸ ਪਾਤਸ਼ਾਹੀ ਛੇਵੀਂ' ਤੋਂ ਬਿਨਾਂ ਅਠਾਰ੍ਹਵੀਂ ਅਤੇ ਉੱਨ੍ਹੀਵੀਂ ਸਦੀ ਦੇ ਹੋਰ ਮੁੱਖ ਪੁਰਾਤਨ ਗ੍ਰੰਥਾਂ ਵਿੱਚ ਤਲਵੰਡੀ ਸਾਬੋ ਵਿਖੇ ਬੀੜ ਰਚਨਾ ਦਾ ਪ੍ਰਸੰਗ ਨਹੀਂ ਮਿਲਦਾ। ਇਸ ਦੇ ਬਾਵਜੂਦ ਵੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਦਮਦਮੀ ਬੀੜ ਦੀ ਰਚਨਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਤਵਾਰੀਖ ਗੁਰੂ ਖਾਲਸਾ (ਭਾਗ ਪਹਿਲਾ, 1900 ਈ:)

ਵਿੱਚ ਗਿ: ਗਿਆਨ ਸਿੰਘ ਨੇ ਅਤੇ ਮੈਕਸ ਆਰਥਰ ਮੈਕਾਲਿਫ਼ ਨੇ ਆਪਣੀ ਪੁਸਤਕ 'ਦੀ ਸਿੱਖ ਰਿਲੀਜ਼ਨ' (1909 ਈ:) ਵਿੱਚ ਤਲਵੰਡੀ ਸਾਬੋ ਵਿਖੇ ਬੀੜ ਰਚਨਾ ਦਾ ਸਾਧਾਰਨ ਜ਼ਿਕਰ ਕੀਤਾ ਹੈ ਪਰ ਵੀਹਵੀਂ ਸਦੀ ਦੀਆਂ ਤਕਰੀਬਨ ਸਾਰੀਆਂ ਪੁਸਤਕਾਂ ਵਿੱਚ, ਦਮਦਮਾ ਸਾਹਿਬ ਵਿਖੇ ਬੀੜ ਲਿਖਵਾਉਣ ਦਾ ਪ੍ਰਸੰਗ, ਕਿਤੇ ਥੋੜ੍ਹਾ ਕਿਤੇ ਬਹੁਤਾ, ਅੰਕਿਤ ਹੈ। ਭਾਈ ਵੀਰ ਸਿੰਘ ਵੱਲੋਂ ਸੰਪਾਦਿਤ 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਵਿੱਚ ਵੀ ਤਲਵੰਡੀ ਸਾਬੋ ਵਿਖੇ ਬੀੜ ਦੇ ਮੁੜ-ਸੰਪਾਦਨ ਬਾਰੇ ਕੋਈ ਸੂਚਨਾ ਨਹੀਂ ਪਰ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ ਮਿਲੇ 'ਸਾਖੀ ਪੋਥੀ' ਦੇ ਇਕ ਹੋਰ ਪੁਰਾਣੇ ਅਪ੍ਰਕਾਸ਼ਿਤ ਖਰੜੇ ਵਿੱਚ ਕੁਝ ਵਾਧੂ ਸਮਾਚਾਰ ਦਰਜ ਹਨ। ਇਸ ਅਪ੍ਰਕਾਸ਼ਿਤ 'ਸਾਖੀ ਪੋਥੀ' ਦੇ ਆਧਾਰ ਉੱਤੇ ਮਾਲਵੇ ਦੇ ਪ੍ਰਸਿੱਧ ਵਿਦਵਾਨ ਗਿ: ਬਲਵੰਤ ਸਿੰਘ ਕੋਠਾ ਗੁਰੂ ਨੇ ਆਪਣੀ ਪੁਸਤਕ 'ਸ੍ਰੀ ਦਮਦਮਾ ਗੁਰੂ ਕੀ ਕਾਸ਼ੀ' ਵਿੱਚ ਤਲਵੰਡੀ ਸਾਬੋ ਵਿਖੇ ਦਸਮ ਪਾਤਸ਼ਾਹ ਵੱਲੋਂ ਗੁਰੂ ਗ੍ਰੰਥ ਸਾਹਿਬ ਦੇ ਪੁਨਰ-ਸੰਪਾਦਨ ਬਾਰੇ ਬੜੇ ਸੰਖੇਪ ਅਤੇ ਸੁਚੱਜੇ ਢੰਗ ਨਾਲ ਲਿਖਿਆ ਹੈ। ਉਹ ਲਿਖਦੇ ਹਨ—

"ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੰਪਾਦਿਤ ਕੀਤੀ ਬੀੜ ਮਗਰੋਂ ਮੀਣਿਆਂ, ਧੀਰਮੱਲੀਆਂ, ਰਾਮਰਾਈਆਂ ਤੇ ਅਨਯ ਗੁਰੂ ਵਿਰੋਧੀਆਂ ਨੇ ਵੱਖ-ਵੱਖ ਬੀੜਾਂ ਪ੍ਰਚੱਲਿਤ ਕਰ ਦਿੱਤੀਆਂ ਸਨ ਜਿਨ੍ਹਾਂ ਵਿੱਚ ਬਾਣੀ ਦੇ ਕਿੰਨੇ ਹੀ ਭੇਦ ਪਾ ਦਿੱਤੇ ਸਨ। ਤਰਤੀਬ ਤੇ ਇਕਸਾਰਤਾ ਵੀ ਨਹੀਂ ਸੀ, ਕੱਚੀ ਬਾਣੀ ਦੀ ਭਰਮਾਰ ਸੀ। ਇਸ ਵਾਸਤੇ ਪ੍ਰਮਾਣੀਕ ਬੀੜ ਦਾ ਹੋਣਾ ਸਿੱਖੀ ਦੇ ਸੰਗਠਨ ਵਾਸਤੇ ਅਤਿ ਆਵਸ਼ਯਕ ਸੀ।

"ਇਸ ਮਹਾਨ ਕਾਰਜ ਦੀ ਸਫਲਤਾ ਵਾਸਤੇ ਤਖਤ ਦਮਦਮਾ ਸਾਹਿਬ ਦੇ ਸਥਾਨ 'ਤੇ ਵਿਸ਼ੇਸ਼ ਤੰਬੂ ਲਾਇਆ ਗਿਆ। ਸਾਰੀ ਲਿਖਣ ਸਮੱਗਰੀ (ਕਾਗਜ਼, ਸਿਆਹੀ, ਕਲਮਾਂ ਆਦਿ) ਤਿਆਰ ਕੀਤੀ। ਗੁਰੂ ਜੀ ਕਈ ਦਿਨ ਆਪ ਕਲਮਾਂ ਘੜ-ਘੜ ਕੇ ਰੱਖਦੇ ਰਹੇ। ਭਾਈ ਮਨੀ ਸਿੰਘ ਜੀ ਸ਼ਹੀਦ, ਬਾਬਾ ਦੀਪ ਸਿੰਘ ਜੀ ਸ਼ਹੀਦ ਨੂੰ ਲਿਖਾਰੀ ਨੀਯਤ ਕੀਤਾ ਗਿਆ। (ਭਾਵੇਂ ਦੋਹਾਂ ਨੇ ਲਿਖਣ ਤੋਂ ਅਸਮਰਥਾ ਪ੍ਰਗਟ ਕੀਤੀ।) ਗੁਰੂ ਜੀ ਨੇ ਅਸ਼ੀਰਵਾਦ ਦਿੰਦਿਆਂ ਫ਼ਰਮਾਇਆ, 'ਸਤਿਗੁਰੂ ਨਾਨਕ ਦੇਵ ਬਲ ਬਖਸ਼ਣਗੇ। ਅਰਦਾਸ ਕਰਕੇ ਕਾਰਜ ਅਰੰਭ ਕਰੋ।' ਵਿਸਾਖੀ ਵਾਲੇ ਦਿਨ ਬਾਣੀ ਕੀਰਤਨ ਸੋਹਲੇ ਤੱਕ ਲਿਖੀ ਗਈ। ਰੋਜ਼ਾਨਾ ਨੀਯਤ ਸਮੇਂ ਲਿਖਾਈ ਹੁੰਦੀ। ...ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਆਦਿ ਤੋਂ ਅੰਤ ਤੱਕ ਭਾਦਰੋਂ ਵਦੀ ਤੀਜ ਨੂੰ ਸੰਪੂਰਨ ਕੀਤੀ ਗਈ। ਜਿਸ ਨੂੰ ਬਾਅਦ ਵਿੱਚ ਗੁਰਤਾ ਦੀ ਪਦਵੀ ਨਾਲ ਵਿਭੂਸ਼ਤ ਕੀਤਾ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਸਰੂਪ ਪੰਥ ਵਿੱਚ 'ਦਮਦਮੀ ਬੀੜ' ਦੇ ਨਾਉਂ ਨਾਲ ਪ੍ਰਸਿੱਧ ਹੈ।....

'ਜਿਸ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸੰਪੂਰਨ ਹੋਈ, ਸਤਿਗੁਰੂ ਜੀ ਨੇ ਮਹਾਨ ਉਤਸਵ ਮਨਾਇਆ। ਤਿੰਨ ਦਿਨ ਭਾਦਰੋਂ ਵਦੀ ਏਕਮ ਤੋਂ ਭਾਦਰੋਂ ਵਦੀ ਤੀਜ ਤੱਕ ਉਤਸਵ ਹੁੰਦਾ ਰਿਹਾ। ..... ਇਸ ਦਿਨ ਕਈ ਹਜ਼ਾਰ ਮਾਈ-ਭਾਈ ਨੂੰ ਅੰਮ੍ਰਿਤ ਪਾਨ ਕਰਾਇਆ ਗਿਆ। ਗੁਰੂ ਜੀ ਅੰਮ੍ਰਿਤਪਾਨ ਨੂੰ ਮਨੁੱਖਾ ਜੀਵਨ ਦਾ ਲਕਸ਼ ਮੰਨਦੇ ਸਨ ਅਤੇ ਗੁਰੂ ਜੀ ਦੇ ਹਰ ਸਮਾਗਮ ਵਿੱਚ ਅੰਮ੍ਰਿਤ-ਪ੍ਰਚਾਰ ਮੁੱਖ ਹਿੱਸਾ ਹੁੰਦਾ ਸੀ।" (ਪੰਨਾ : 28 ਅਤੇ 30)

ਇਸ ਤਰ੍ਹਾਂ ਤਲਵੰਡੀ ਸਾਬੋ ਵਿਖੇ ਬੀੜ ਦੀ ਲਿਖਾਈ ਵਿੱਚ ਤਕਰੀਬਨ ਸਾਢੇ ਚਾਰ ਮਹੀਨੇ ਦਾ ਸਮਾਂ ਲੱਗਾ। ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਾ ਸੰਪੂਰਨਤਾ ਦਿਵਸ ਅੱਜਕਲ੍ਹ ਵੀ ਹਰ ਸਾਲ ਭਾਦੋਂ ਵਦੀ ਤੀਜ ਨੂੰ ਮਨਾਇਆ ਜਾਂਦਾ ਹੈ।

ਅਠਾਰ੍ਹਵੀਂ ਅਤੇ ਉੱਨ੍ਹੀਵੀਂ ਸਦੀ ਦੇ ਮੁੱਖ ਇਤਿਹਾਸਕ ਗ੍ਰੰਥਾਂ ਵਿੱਚ ਭਾਵੇਂ ਤਲਵੰਡੀ ਸਾਬੋ ਵਿਖੇ ਬੀੜ ਰਚਨਾ ਦੀ ਕੋਈ ਸੂਚਨਾ ਨਹੀਂ ਮਿਲਦੀ ਪਰ ਉਥੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਗੁਰੂ ਕੀ ਕਾਸ਼ੀ ਸਥਾਪਿਤ ਕਰਨ ਬਾਰੇ ਤਕਰੀਬਨ ਸਾਰੇ ਗ੍ਰੰਥਾਂ ਵਿੱਚ ਜਾਣਕਾਰੀ ਉਪਲਬਧ ਹੈ। ਇਸ ਸਬੰਧ ਵਿੱਚ ਵੀ ਅਸੀਂ ਪਹਿਲਾਂ ਗਿ: ਬਲਵੰਤ ਸਿੰਘ ਹੁਰਾਂ ਦਾ ਹਵਾਲਾ ਦੇਣਾ ਚਾਹੁੰਦੇ ਹਾਂ। ਉਨ੍ਹਾਂ ਦਾ ਬਿਰਤਾਂਤ ਬੜਾ ਰੌਚਕ ਅਤੇ ਯਥਾਰਥ ਦੇ ਨਜ਼ਦੀਕ ਪ੍ਰਤੀਤ ਹੁੰਦਾ ਹੈ। ਗਿਆਨੀ ਜੀ ਆਪਣੀ ਉਪਰੋਕਤ ਪੁਸਤਕ ਵਿੱਚ ਲਿਖਦੇ ਹਨ—

"ਸਤਿਗੁਰੂ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਸਮੇਂ ਦੀਆਂ ਸਾਰੀਆਂ ਕਲਮਾਂ ਇਕੱਠੀਆਂ ਕਰਦੇ ਰਹੇ ਸਨ। ਗੁਰਬਾਣੀ ਦੀ ਲਿਖਾਈ ਸਮੇਂ ਜਿਸ ਕਲਮ ਦਾ ਮੂੰਹ ਘਸ ਜਾਂਦਾ ਸੀ, ਨਵਾਂ ਮੂੰਹ ਨਹੀਂ ਸਨ ਬਣਾਉਂਦੇ। ਸਤਿਕਾਰ ਅਤੇ ਪਵਿੱਤਰਤਾ ਦੇ ਵਿਚਾਰ ਨਾਲ ਕਿ ਇਸ ਕਲਮ ਨੇ ਬਾਣੀ ਲਿਖੀ ਹੈ, ਉਸ ਨੂੰ ਸੰਭਾਲ ਕੇ ਰੱਖ ਦਿੰਦੇ ਸਨ ਅਤੇ ਨਵੀਂ ਕਲਮ ਨਾਲ ਲਿਖਾਈ ਅਰੰਭ ਕਰਦੇ ਸਨ। ਇਸ ਤਰ੍ਹਾਂ ਕਿੰਨੀਆਂ ਹੀ ਕਲਮਾਂ ਇਕੱਠੀਆਂ ਹੋ ਗਈਆਂ ਸਨ। ਕਿੰਨੀਆਂ ਹੀ ਨਵੀਆਂ ਕਲਮਾਂ ਗੁਰੂ ਜੀ ਪ੍ਰਤੀ ਦਿਨ ਹੋਰ ਵੀ ਘੜਦੇ ਸਨ।

"ਭਾਦਰੋਂ ਵਦੀ ਤੀਜ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪੂਰਨ ਹੋਏ। ਇਸ ਦਿਨ ਹੀ ਸਤਿਗੁਰੂ ਜੀ ਨੇ ਦੀਵਾਨ ਵਿੱਚ

ਫ਼ਰਮਾਇਆ, "ਸਾਧ ਸੰਗਤ ਜੀ! ਅੱਜ ਇਸ ਸਥਾਨ 'ਤੇ ਗੁਰਬਾਣੀ ਦੇ ਵਿਚਾਰ ਅਧਿਐਨ ਵਾਸਤੇ 'ਗੁਰੂ ਕੀ ਕਾਸ਼ੀ' ਦੀ ਸਥਾਪਨਾ ਕਰਾਂਗੇ।" ਦੀਵਾਨ ਦੀ ਸਮਾਪਤੀ ਤੋਂ ਬਾਅਦ ਗੁਰਬਾਣੀ ਦੀ ਲਿਖਾਈ ਕਰਨ ਵਾਲੀਆਂ ਸਾਰੀਆਂ ਕਲਮਾਂ, ਸਿਆਹੀ ਅਤੇ ਕੜਾਹ ਪ੍ਰਸ਼ਾਦਿ ਦੀ ਦੇਗ ਲੈ ਕੇ ਸੰਗਤ ਸਮੇਤ 'ਲਿਖਣ ਸਰ ਸਰੋਵਰ' 'ਤੇ ਪਹੁੰਚੇ। ਅਰਦਾਸ ਕਰਕੇ ਸਿਆਹੀ ਅਤੇ ਕਲਮਾਂ 'ਲਿਖਣਸਰ ਸਰੋਵਰ' ਵਿੱਚ ਸਤਿਕਾਰ ਨਾਲ ਪ੍ਰਵਾਹੀਆਂ। ਸਰਬੱਤ ਸੰਗਤ ਵਿੱਚ ਦੇਗ ਦੇ ਖੁੱਲ੍ਹੇ ਗੱਫੇ ਵਰਤਾਏ ਅਤੇ ਸ੍ਰੀ ਮੁੱਖ ਵਾਕ ਤੋਂ ਫ਼ਰਮਾਇਆ, "ਇਹ ਗੁਰੂ ਕੀ ਕਾਸ਼ੀ ਸਥਾਪਨ ਕੀਤੀ ਹੈ। ਇਥੇ ਗੁਰਮਤਿ ਦੇ ਵੱਡੇ-ਵੱਡੇ ਵਿਦਵਾਨ, ਲਿਖਾਰੀ, ਗਿਆਨੀ, ਵਿਦਿਆਰਥੀ, ਸ਼ਬਦ ਦੇ ਵਿਚਾਰ ਵਾਲੇ ਪੈਦਾ ਹੋਣਗੇ। ਬੈਲ-ਬੁੱਧੀ ਵਾਲੇ ਵੀ ਵਿਦਿਆ ਦੇ ਧਨੀ ਬਣਨਗੇ। ਪੰਥ ਵਿੱਚ ਇਹ ਗੁਰਮਤਿ ਦੀ ਪ੍ਰਮਾਣੀਕ ਟਕਸਾਲ ਹੋਵੇਗੀ।" (ਪੰਨਾ : 38)

ਦਮਦਮਾ ਸਾਹਿਬ ਵਿਖੇ ਗੁਰੂ ਕਾਸ਼ੀ ਸਥਾਪਿਤ ਕਰਨ ਬਾਰੇ 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' (ਕੋਇਰ ਸਿੰਘ, 1751 ਈ:) ਅਤੇ 'ਗੁਰ ਬਿਲਾਸ' (ਸੁੱਖਾ ਸਿੰਘ 1797 ਈ:) ਦਾ ਵਰਨਣ ਲਗਪਗ ਇਕੋ ਜਿਹਾ ਹੈ। ਭਾਈ ਸੁੱਖਾ ਸਿੰਘ ਨੇ ਉਸ ਸਮੇਂ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਉਚਾਰਨ ਕੀਤੇ ਗਏ ਸ਼ਬਦਾਂ ਨੂੰ ਇਸ ਤਰ੍ਹਾਂ ਕਾਵਿ-ਬੱਧ ਕੀਤਾ ਹੈ :

ਇਹ ਹੈ ਪ੍ਰਗਟ ਹਮਾਰੀ ਕਾਸੀ। ਪੜ੍ਹ ਹੈਂ ਇਹਾਂ ਢੋਰ ਮਤਿਰਾਸੀ।
ਲੇਖਕ ਗੁਨੀ ਕਵਿੰਦ ਗਿਆਨੀ। ਬੁੱਧਸਿੱਧ ਹ੍ਵੈ ਹੈ ਇਤ ਆਨੀ।
ਤਿਨ ਕੇ ਕਾਰਜ ਕਲਮ ਘੜ ਦੇਤ ਪ੍ਰਗਟ ਹਮ ਡਾਰ।
ਸਿਖ ਸਖਾ ਇਤ ਪਢੈਂਗੇ ਹਮਰੇ ਕਈ ਹਜ਼ਾਰ। —ਅਧਿ: 23ਵਾਂ

ਭਾਈ ਵੀਰ ਸਿੰਘ ਬੱਲ ਕਹਿੰਦੇ ਹਨ : ਗੁਰੂ ਜੀ ਨੇ ਜੰਗਲ ਦੇਸ਼ ਵਿੱਚ, ਜਿਥੇ ਲੋਕ ਬਹੁਤ ਘੱਟ ਬੁੱਧੀ ਦੇ ਮਾਲਕ ਸਨ, ਉਥੇ ਦੂਜੀ ਕਾਸ਼ੀ ਦੀ ਰਚਨਾ ਕਰ ਦਿੱਤੀ—

ਜੰਗਲ ਦੇਸ ਜਹਾਂ ਜਢ ਮਾਂਨਸ
ਤਾਹਿ ਦਈ ਰਚ ਦੂਸਰੀ ਕਾਂਸੀ। —ਸਿੰਘ ਸਾਗਰ (1827 ਈ:)

'ਸ੍ਰੀ ਗੁਰ ਪੰਥ ਪ੍ਰਕਾਸ਼' (1841 ਈ:) ਵਿੱਚ ਭਾਈ ਰਤਨ ਸਿੰਘ ਭੰਗੂ ਲਿਖਦੇ ਹਨ—

ਸਤਿਗੁਰੂ ਬੈਠ ਸੁ ਦਮਦਮੈਂ ਲਿੱਖਨ ਘੜ ਸੁਟ ਦੇਂ।
ਹਮਰੀ ਕਾਂਸੀ ਯਹ ਵਈ, ਆਇ ਮੂਰਖ ਈਹਾਂ ਪੜ੍ਹੇਂ।

ਦਸਮ ਪਾਤਸ਼ਾਹ ਦੇ ਪਵਿੱਤਰ ਬਚਨਾਂ ਨੂੰ ਮੁੱਖ ਰੱਖ ਕੇ ਸਿੱਖ ਸਮਾਜ ਅਤੇ ਸੰਸਥਾਵਾਂ ਦਮਦਮਾ ਸਾਹਿਬ ਤਲਵੰਡੀ ਸਾਬੋ ਨੂੰ ਵਿਦਿਆ ਦਾ ਇਕ ਵਧੀਆ ਕੇਂਦਰ ਬਣਾਉਣ ਲਈ ਸਦਾ ਯਤਨਸ਼ੀਲ ਰਹਿੰਦੀਆਂ ਹਨ। ਤਲਵੰਡੀ ਸਾਬੋ ਵਿੱਚ ਕਈ ਬੁੰਗੇ ਅਤੇ ਵਿਦਿਆਲੇ ਇਹ ਸੇਵਾ ਕਰ ਰਹੇ ਹਨ। ਗਿ: ਬਲਵੰਤ ਸਿੰਘ ਕੋਠਾ ਗੁਰੂ, ਜੋ ਦਮਦਮਾ ਸਾਹਿਬ ਦੇ ਪਿਛਲੀ ਅੱਧੀ-ਪੌਣੀ ਸਦੀ ਤੋਂ ਸਾਕਸ਼ੀ ਹਨ, ਆਪਣੀ ਪੁਸਤਕ ਵਿੱਚ ਲਿਖਦੇ ਹਨ : 'ਸਤਿਗੁਰੂ ਜੀ ਦੇ ਇਸ ਵਰਦਾਨ ਦੇ ਕਾਰਨ ਮਾਝਾ, ਮਾਲਵਾ, ਦੁਆਬਾ, ਪੋਠੋਹਾਰ, ਜੰਮੂ-ਕਸ਼ਮੀਰ, ਸਿੰਧ ਆਦਿਕ ਦੂਰ-ਦੂਰ ਦੇ ਪ੍ਰੇਮੀ ਵਿਦਿਆ ਪ੍ਰਾਪਤ ਕਰਦੇ ਸਨ। ਹਰ ਬੁੰਗੇ ਵਿੱਚ ਚਾਲੀ-ਚਾਲੀ, ਪੰਜਾਹ-ਪੰਜਾਹ ਸਾਲ ਦੇ ਚਿੱਟੀ ਦਾੜ੍ਹੀ ਵਾਲੇ ਧਰਤੀ ਉੱਪਰ ਰੇਤਾ ਵਿਛਾ ਕੇ ਪੈਂਤੀ ਲਿਖਦੇ, ਮੁਹਾਰਨੀ ਬੁਲਾਉਂਦੇ, ਰੇਹਲਾਂ ਉੱਪਰ ਪੋਥੀ ਰੱਖ ਕੇ ਸੰਥਾ ਲੈਂਦੇ ਵੇਖੇ ਜਾਂਦੇ ਸਨ।" ਇਹ ਦ੍ਰਿਸ਼ ਅੱਜ ਵੀ ਬੁੰਗਾ ਮਸਤੂਆਣਾ ਦੇ ਧਾਰਮਿਕ ਮਹਾਂ ਵਿਦਿਆਲਾ ਗੁਰੂ ਕਾਸ਼ੀ ਵਿੱਚ ਵੇਖਿਆ ਜਾ ਸਕਦਾ ਹੈ, ਜਿੱਥੇ ਛੋਟੀ-ਵੱਡੀ ਉਮਰ ਦੇ ਵਿਦਿਆਰਥੀਆਂ ਨੂੰ ਨਿਤਾਪ੍ਰਤੀ ਨਿਯਮਬੱਧ ਢੰਗ ਨਾਲ ਗੁਰਬਾਣੀ, ਕਥਾ, ਕੀਰਤਨ, ਪਾਠ ਅਤੇ ਇਤਿਹਾਸ ਦੀ ਸਿੱਖਿਆ ਦਿੱਤੀ ਜਾਂਦੀ ਹੈ।

ਬੁੰਗਾ ਮਸਤੂਆਣਾ ਦੇ ਗੁਰਮਤਿ ਵਿਦਿਆਲੇ ਤੋਂ ਇਲਾਵਾ ਤਲਵੰਡੀ ਸਾਬੋ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਇਕ 'ਗੁਰੂ ਕਾਸ਼ੀ ਗੁਰਮਤਿ ਮਹਾਂ ਵਿਦਿਆਲਾ' ਚੱਲ ਰਿਹਾ ਹੈ ਜਿਸ ਵਿੱਚ ਗੁਰਬਾਣੀ ਤੇ ਇਤਿਹਾਸ ਦੀ ਸਿੱਖਿਆ ਤੋਂ ਬਿਨਾਂ ਧਰਮ-ਪ੍ਰਚਾਰਕ, ਕਥਾ-ਵਾਚਕ ਅਤੇ ਕੀਰਤਨੀ ਜਥੇ ਸਿੱਖਿਅਤ ਕੀਤੇ ਜਾਂਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਅਧੀਨ ਵਿਸ਼ਾਲ ਪੱਧਰ 'ਤੇ ਇਕ 'ਗੁਰੂ ਕਾਸ਼ੀ ਕਾਲਜ' ਵੀ ਇਲਾਕੇ ਦੀ ਵਿਦਿਅਕ ਸੇਵਾ ਕਰ ਰਿਹਾ ਹੈ। ਸ੍ਰੀ ਕਲਗੀਧਰ ਜੀ ਦੇ ਬਚਨਾਂ ਉੱਤੇ ਫੁੱਲ ਚੜ੍ਹਾਉਂਦੇ ਹੋਏ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਵੀ ਤਲਵੰਡੀ ਸਾਬੋ ਵਿਖੇ 1988 ਤੋਂ 'ਗੁਰੂ ਕਾਸ਼ੀ ਇੰਸਟੀਚਿਊਟ ਆਫ਼ ਐਡਵਾਂਸਡ ਸਟੱਡੀ' ਕੇਂਦਰ ਸਥਾਪਿਤ ਕੀਤਾ ਹੋਇਆ ਹੈ। ਮੁੱਢਲੀ ਵਿੱਦਿਆ ਲਈ ਤਲਵੰਡੀ ਸਾਬੋ ਵਿਖੇ ਖਾਲਸਾ ਹਾਈ ਸਕੂਲ ਅਤੇ ਦਸਮੇਸ਼ ਪਬਲਿਕ ਹਾਈ ਸਕੂਲ ਵੀ ਕਾਰਜਸ਼ੀਲ ਹਨ।

ਧਰਮ-ਰੱਖਿਅਕ ਅਤੇ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲੰਮੇ ਸਮੇਂ ਤੱਕ ਨਿਵਾਸ-ਅਸਥਾਨ ਰਹੇ ਸ੍ਰੀ

ਦਮਦਮਾ ਸਾਹਿਬ ਤਲਵੰਡੀ ਸਾਬੋ ਨੂੰ ਗੁਰੂ ਜੀ ਦੇ ਵਰਦਾਨ ਦੇ ਸਮਾਨ, ਕਲਾ ਤੇ ਵਿਦਿਆ ਦਾ ਇਕ ਜਗਤ-ਪ੍ਰਸਿੱਧ ਕੇਂਦਰ ਬਣਾਉਣ ਲਈ ਅਜੇ ਹੋਰ ਨਿੱਗਰ ਤੇ ਨਰੋਏ ਯਤਨਾਂ ਦੀ ਲੋੜ ਹੈ।

## ਦਮਦਮੀ ਟਕਸਾਲ

ਅਪ੍ਰਕਾਸ਼ਿਤ 'ਸਾਖੀ ਪੋਥੀ' ਅਨੁਸਾਰ ਜਦੋਂ ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਸਾਬੋ ਵਿਖੇ ਗੁਰੂ ਗ੍ਰੰਥ ਸਾਹਿਬ ਦੀ ਪੁਨਰ ਲਿਖਾਈ ਕਰਵਾ ਰਹੇ ਸਨ ਤਾਂ ਉਹ ਇਕੋ ਸਮੇਂ ਤਿੰਨ ਕੰਮ ਕਰ ਰਹੇ ਸਨ : ਬਾਣੀ ਦੀ ਲਿਖਾਈ, ਬੀੜ ਦੇ ਉਤਾਰੇ ਅਤੇ ਬਾਣੀ ਦੀ ਕਥਾ। ਗਿ: ਬਲਵੰਤ ਸਿੰਘ ਕੋਠਾ ਗੁਰੂ ਆਪਣੀ ਪੁਸਤਕ 'ਸ੍ਰੀ ਦਮਦਮਾ ਗੁਰੂ ਕੀ ਕਾਸ਼ੀ' ਵਿਚ ਲਿਖਦੇ ਹਨ : 'ਗੁਰੂ ਜੀ ਦੀ ਹਜ਼ੂਰੀ ਵਿਚ ਤਲਵੰਡੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਈ ਉਤਾਰੇ ਹੋ ਗਏ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹਰ ਤਰ੍ਹਾਂ ਪੂਰਨਤਾ ਦੇਣ ਵਾਸਤੇ ਗੁਰੂ ਜੀ ਨੇ ਅਣਥੱਕ ਯਤਨ ਕੀਤੇ।.... ਜਿਵੇਂ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਕਰਵਾਉਂਦੇ ਸਨ, ਸ਼ਾਮ ਨੂੰ ਕਥਾ ਕਰਦੇ ਸਨ ਅਤੇ ਨਾਲ ਦੀ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਤਾਰੇ ਕਰਨੇ ਵੀ ਅਰੰਭ ਕੀਤੇ ਸਨ, ਜਿਵੇਂ ਇਸ ਪੰਕਤੀ ਤੋਂ ਸਪੱਸ਼ਟ ਹੈ :

'ਜਦੋਂ ਹਜ਼ੂਰ ਗਰਾਈਂ ਜਾਂਦੇ ਤਾਂ ਸਖਾਇਤ ਹੁਕਮ ਨਾਲ ਹੋਰ ਉਤਾਰੇ ਕਰਦੀ। ਚਾਰ ਹੋਏ ਉਤਾਰੇ ਬੀੜ ਉਸ ਦੇ।'

ਇਕ ਹੋਰ ਥਾਂ ਫਿਰ ਸਾਫ ਲਿਖਿਆ ਹੋਇਆ ਮਿਲਦਾ ਹੈ :

'ਸਵਾ ਪਹਿਰ ਦਿਉਂ ਚੜ੍ਹੇ ਤਕ ਉਤਾਰੇ ਭੀ ਹੋਵਨ।' —ਪੰਨਾ : 34

ਤਲਵੰਡੀ ਸਾਬੋ ਵਿਖੇ ਉਤਾਰੇ ਕਰਨ ਦਾ ਬਿਰਤਾਂਤ ਮੁੱਖ ਤੌਰ 'ਤੇ ਬਾਬਾ ਦੀਪ ਸਿੰਘ ਜੀ ਸ਼ਹੀਦ ਨਾਲ ਜੁੜਿਆ ਹੋਇਆ ਹੈ ਕਿ ਬਾਬਾ ਜੀ ਨੇ ਬੀੜ ਦੇ ਚਾਰ ਉਤਾਰੇ ਕਰਕੇ ਤਲਵੰਡੀ ਸਾਬੋ ਤੋਂ ਮੁੱਖ ਗੁਰਧਾਮਾਂ (ਚਾਰ ਤਖਤਾਂ) ਨੂੰ ਭੇਜੇ ਸਨ ਪਰ ਅਪ੍ਰਕਾਸ਼ਿਤ 'ਸਾਖੀ ਪੋਥੀ' ਬੜੇ ਸਪੱਸ਼ਟ ਰੂਪ ਵਿਚ ਇਹ ਦੱਸਦੀ ਹੈ ਕਿ ਦਮਦਮਾ ਸਾਹਿਬ ਵਿਖੇ ਬੀੜ ਦੇ ਚਾਰ (ਜਾਂ ਇਸ ਤੋਂ ਵੱਧ) ਉਤਾਰੇ ਦਸਮ ਪਾਤਸ਼ਾਹ ਦੇ ਉਥੇ ਨਿਵਾਸ ਸਮੇਂ ਹੀ ਹੋ ਗਏ ਸਨ ਅਤੇ ਇੱਥੋਂ ਗੁਰੂ ਜੀ ਨੇ ਹੀ ਹੋਰ ਗੁਰਧਾਮਾਂ ਨੂੰ ਬੀੜਾਂ ਭੇਜੀਆਂ ਸਨ, ਜਿਵੇਂ 'ਸਾਖੀ ਪੋਥੀ' ਦੇ ਸ਼ਬਦ ਹਨ :

'ਚਾਰ ਹੋਏ ਉਤਾਰੇ ਬੀੜ ਓਸ ਦੇ।
.....ਭਾਈ ਮਨੀ ਸਿੰਘ ਹੁਰਾਂ ਨੂੰ ਹੁਕਮ
ਹੋਇਆ ਸੀ ਅੰਮ੍ਰਿਤਸਰ ਵਿਖੇ ਜਾਏ ਤੁਰਤ
ਹੀ ਹਜ਼ੂਰ ਆਵਹੁ। ਬੀੜ ਨੂੰ ਹਰਿਮੰਦਰ ਵਿਖੇ
ਥਾਪਨ ਕਰੋ ਉਤਾਰਾ ਏਸ ਦਾ। ਹੋਰ ਬੀੜਾਂ
ਹੋਰਨਾਂ ਥਾਈਂ ਘਲੀਆਂ ਗੁਰਧਾਮ ਨੂੰ ਹਜ਼ੂਰ
ਨੇ ਤਾਂ ਸਰਬਤ ਜੈ ਜੈ ਕਾਰ ਹੋਇਆ।'

ਗਿ: ਬਲਵੰਤ ਸਿੰਘ ਕੋਠਾ ਗੁਰੂ ਫੇਰ ਆਪ ਲਿਖਦੇ ਹਨ : 'ਚੌਹਾਂ ਤਖਤਾਂ 'ਤੇ ਗੁਰੂ ਜੀ ਨੇ ਗੁਰੂ ਕਾਸ਼ੀ ਤੋਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਭੇਜੀਆਂ ਸਨ। ਪਹਿਲੇ ਤਖਤਾਂ ਉੱਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਥਾਂ ਕੇਵਲ ਸ਼ਸਤਰ ਸਜੇ ਹੁੰਦੇ ਸਨ, ਜਿਵੇਂ ਹੁਣ ਵੀ ਸ੍ਰੀ ਸਚਖੰਡ ਹਜ਼ੂਰ ਸਾਹਿਬ ਅੰਦਰ ਅੰਗੀਠੇ ਵਾਲੇ ਸਥਾਨ 'ਤੇ ਸ਼ਸਤਰ ਸਜਾਏ ਜਾਂਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਕਾਸ਼ੀ ਤੋਂ ਸਾਰੇ ਤਖਤਾਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਭੇਜ ਕੇ ਪ੍ਰਕਾਸ਼ ਕਰਨ ਦਾ ਉਪਕਾਰ ਕੀਤਾ ਹੈ।'

ਤਲਵੰਡੀ ਸਾਬੋ ਵਿਖੇ ਬੀੜ ਦੇ ਉਤਾਰੇ ਕਰਨ ਬਾਰੇ ਅਤੇ ਉਥੋਂ ਤਖਤ ਸਾਹਿਬਾਨ ਨੂੰ ਬੀੜਾਂ ਭੇਜਣ ਬਾਰੇ ਕੁਝ ਹੋਰ ਵਿਚਾਰ ਅਸੀਂ ਬਾਬਾ ਦੀਪ ਸਿੰਘ ਜੀ ਦੇ ਪ੍ਰਸੰਗ ਵਿੱਚ ਕਰਾਂਗੇ।

ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ ਵਿਚ ਬੀੜ ਦੀ ਲਿਖਾਈ ਅਤੇ ਉਤਾਰਿਆਂ ਤੋਂ ਇਲਾਵਾ ਤੀਜਾ ਕਾਰਜ ਗੁਰਬਾਣੀ ਦੀ ਕਥਾ ਦਾ ਕੀਤਾ। ਸੰਤ ਵਿਸਾਖਾ ਸਿੰਘ ਦੇ 'ਮਾਲਵਾ ਸਿੱਖ ਇਤਿਹਾਸ' (ਪਹਿਲਾ ਭਾਗ) ਦੇ ਆਧਾਰ 'ਤੇ ਗਿ: ਬਲਵੰਤ ਸਿੰਘ ਬਿਆਨ ਕਰਦੇ ਹਨ : 'ਸ੍ਰੀ ਦਮਦਮਾ ਸਾਹਿਬ ਵਿਖੇ ਕਲਗੀਧਰ ਪਿਤਾ ਨੇ ਇਕ ਹੋਰ ਕ੍ਰਿਪਾ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਲਿਖਾਈ ਦੇ ਨਾਲ-ਨਾਲ ਗੁਰਬਾਣੀ ਦੀ ਕਥਾ ਵੀ ਅਰੰਭ ਕੀਤੀ ਗਈ। ਲਿਖਾਈ ਤੇ ਕਥਾ ਦਾ ਸਮਾਂ ਇਸ ਤਰ੍ਹਾਂ ਰੱਖਿਆ ਗਿਆ ਕਿ ਅੰਮ੍ਰਿਤ ਵੇਲੇ ਤੰਬੂ ਵਿਚ ਲਿਖਾਈ ਹੁੰਦੀ ਸੀ। ਸ਼ਾਮ ਨੂੰ ਸਾਰੀ ਲਿਖੀ ਬਾਣੀ ਦੀ ਕਥਾ

ਹੁੰਦੀ ਸੀ ਅਤੇ ਦਸਮ ਪਿਤਾ ਜੀ ਆਪਣੇ ਪਵਿੱਤਰ ਮੁੱਖ ਵਾਕ ਤੋਂ ਗੁਰਬਾਣੀ ਦੇ ਗੋਝ ਪਦ-ਪਦਾਰਥਾਂ ਦੀ ਵਿਆਖਿਆ ਕਰਦੇ ਸਨ। ਇਕ-ਇਕ ਪੰਕਤੀ, ਇਕ-ਇਕ ਸ਼ਬਦ ਦੀ ਸਪੱਸ਼ਟਤਾ ਹੁੰਦੀ ਸੀ। .... ਗੁਰਮੁਖ ਪਿਆਰੇ ਕਥਾ ਨੂੰ ਪ੍ਰੇਮ, ਸ਼ਰਧਾ ਤੇ ਇਕਾਗਰਤਾ ਨਾਲ ਸਰਵਨ ਕਰਦੇ ਸਨ। .... ਭਾਵੇਂ ਦੇਸ਼ ਦੀ ਸੰਗਤ ਹਜ਼ਾਰਾਂ ਦੀ ਗਿਣਤੀ ਵਿਚ ਦਰਸ਼ਨ ਮੇਲਾ ਤੇ ਕਥਾ ਸਰਵਨ ਕਰਦੀ ਸੀ ਪਰ ਜਿਨ੍ਹਾਂ ਵਡਭਾਗੇ ਗੁਰਮੁਖ ਪਿਆਰਿਆਂ ਨੇ ਆਦਿ ਤੋਂ ਅੰਤ ਤੱਕ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸਰਵਨ ਕੀਤੀ, ਉਨ੍ਹਾਂ ਨੂੰ ਗੁਰੂ ਜੀ ਨੇ 'ਬ੍ਰਹਮ ਗਿਆਨੀ' ਦੀ ਪਦਵੀ ਨਾਲ ਸਨਮਾਨਿਆ। ਪੂਰੀ ਕਥਾ ਸੁਣਨ ਵਾਲੇ ਮਹਾਂਪੁਰਖ ਅਠਤਾਲੀ ਸਨ। .....ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਲਿਖਦੇ ਹਨ—

ਤਖਤ ਦਮਦਮੇ ਤੋਂ ਪੜ੍ਹੇ, ਅਠਤਾਲੀ ਸਿੰਘ ਰਾਸ।
ਅਰਥ ਸੰਪਦਾ ਪਾਠ ਕੀ ਚਲੀ ਤਬੀ ਤੇ ਖਾਸ।....

ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਦੀ ਟਕਸਾਲ ਕਾਇਮ ਕੀਤੀ ਜੋ ਪੰਥ ਵਿੱਚ 'ਦਮਦਮੀ ਟਕਸਾਲ' ਦੇ ਨਾਉਂ ਨਾਲ ਪ੍ਰਸਿੱਧ ਹੈ। —ਪੰਨਾ : 30, 31 ਤੇ 34

ਗਿ: ਗੁਰਬਚਨ ਸਿੰਘ ਜੀ ਭਿੰਡਰਾਂਵਾਲੇ ਤਲਵੰਡੀ ਸਾਬੋ ਵਿਖੇ ਦਸਮ ਪਾਤਸ਼ਾਹ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਕਰਨ ਅਤੇ ਨਾਲ ਹੀ ਇਥੇ ਅਰਥਾਂ ਦੀ ਟਕਸਾਲ ਤੋਰਨ ਦੀ ਵੀ ਪੁਸ਼ਟੀ ਕਰਦੇ ਹਨ। ਗਿ: ਗੁਰਦਿੱਤ ਸਿੰਘ ਨੇ ਸ੍ਰੀ ਦਮਦਮਾ ਸਾਹਿਬ ਨੂੰ ਤਖਤ ਸਿੱਧ ਕਰਨ ਲਈ ਇਕ ਲੰਮੀ ਰਿਪੋਰਟ ਲਿਖੀ ਸੀ ਜੋ 'ਗੁਰਦੁਆਰਾ ਗਜ਼ਟ' (ਨਵੰਬਰ 1965) ਵਿੱਚ ਪ੍ਰਕਾਸ਼ਿਤ ਹੋਈ ਸੀ। ਇਸ ਰਿਪੋਰਟ ਵਿੱਚ ਗਿਆਨੀ ਜੀ ਲਿਖਦੇ ਹਨ—'ਗਿ: ਗੁਰਬਚਨ ਸਿੰਘ ਜੀ ਭਿੰਡਰਾਂਵਾਲੇ ਇਸ ਵੇਲੇ ਪੰਥ ਪ੍ਰਸਿੱਧ ਟਕਸਾਲੀ ਵਿਦਵਾਨ ਮੰਨੇ ਜਾਂਦੇ ਹਨ। ਉਨ੍ਹਾਂ ਨੇ ਆਪਣੀ (ਇਸੇ) 'ਗੁਰਮਤਿ ਪ੍ਰਕਾਸ਼' ਪੁਸਤਕ ਵਿੱਚ ਜਿੱਥੇ ਦਸਮੇਸ਼ ਜੀ ਵੱਲੋਂ ਅਰਥਾਂ ਦੀ ਟਕਸਾਲ ਤੋਰੀ, ਦੱਸਿਆ ਹੈ, ਓਸ ਥਾਂ ਉੱਤੇ ਵੀ ਦਮਦਮਾ ਸਾਹਿਬ ਨੂੰ ਤਖਤ ਮੰਨਿਆ ਹੈ—

ਬਾਬਾ ਦੀਪ ਸਿੰਘ ਆਦਿ ਅਠਤਾਲੀ ਸਿੰਘ ਪੜ੍ਹੇ
ਸ੍ਰੀ ਦਸਮੇਸ਼ ਕਥਾ ਕਰੀ ਪ੍ਰੀਤ ਲਾਇਆ।
ਗੁਰੂ ਕਾਸ਼ੀ ਤਖਤ ਦਮਦਮਾ ਸਾਹਿਬ ਟਕਸਾਲ ਤੋਰੀ
ਬੁੱਢੇ ਬੈਲ ਪੜ੍ਹ ਜਾਵੇਂ ਵਰ ਇਹੋ ਗਾਇਆ।

ਉਪਰੋਕਤ ਅਠਤਾਲੀ ਬ੍ਰਹਿਮ ਗਿਆਨੀ ਸਿੰਘਾਂ ਬਾਰੇ ਸੰਤ ਵਿਸਾਖਾ ਸਿੰਘ ਆਪਣੇ ਗ੍ਰੰਥ 'ਮਾਲਵਾ ਸਿੱਖ ਇਤਿਹਾਸ' (ਪਹਿਲਾ ਭਾਗ) ਵਿੱਚ ਇਹ ਸੂਚਨਾ ਦਿੰਦੇ ਹਨ : 'ਸ੍ਰੀ ਦਮਦਮਾ ਸਾਹਿਬ (ਗੁਰੂ ਕਾਸ਼ੀ) ਵਿਖੇ ਵਡਭਾਗੇ ਗੁਰਸਿੱਖ ਜਿਨ੍ਹਾਂ ਨੇ ਸਭ ਤੋਂ ਪਹਿਲੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸ੍ਰੀ ਦਸਮੇਸ਼ ਜੀ ਦੇ ਮੁਖਾਰਬਿੰਦ ਤੋਂ ਸੁਣੀ, ਉਨ੍ਹਾਂ ਅਠਤਾਲੀ ਗੁਰਸਿੱਖਾਂ ਦੇ ਨਾਉਂ ਬੜੀ ਹੀ ਢੂੰਡ ਕਰਨ ਪਰ ਜੋ ਮਿਲੇ, ਉਹ ਹੇਠ ਲਿਖੇ ਅਨੁਸਾਰ ਹਨ।' (ਪੰਨਾ : 232)

ਸੰਤ ਜੀ ਵੱਲੋਂ ਦਿੱਤੀ ਗਈ ਅਠਤਾਲੀ ਬ੍ਰਹਿਮ ਗਿਆਨੀ ਸਿੰਘਾਂ ਦੀ ਸੂਚੀ ਵਿੱਚ ਹੋਰਨਾਂ ਤੋਂ ਇਲਾਵਾ ਇਹ ਨਾਂ ਪ੍ਰਮੁੱਖ ਹਨ : ਭਾਈ ਮਨੀ ਸਿੰਘ ਜੀ ਸ਼ਹੀਦ, ਬਾਬਾ ਕਾਹਨ ਸਿੰਘ ਜੀ ਭੱਲੇ ਤ੍ਰੇਹਨ, ਬਾਬਾ ਵਿਨੋਦ ਸਿੰਘ ਜੀ, ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ ਅਕਾਲ ਤਖਤ, ਬਾਬਾ ਦੀਪ ਸਿੰਘ ਜੀ ਸ਼ਹੀਦ, ਭਾਈ ਰਾਮ ਕੋਇਰ ਜੀ ਬਾਬਾ ਬੁੱਢਾ ਬੰਸ, ਭਾਈ ਦਾਨ ਸਿੰਘ ਬਰਾੜ, ਭਾਈ ਪਰਮ ਸਿੰਘ, ਭਾਈ ਧਰਮ ਸਿੰਘ (ਭਾਈ ਰੂਪਾ ਵਾਲੇ), ਭਾਈ ਬੀਰ ਸਿੰਘ, ਭਾਈ ਧੀਰ ਸਿੰਘ (ਰੰਘਰੇਟੇ ਸਿੰਘ), ਭਾਈ ਧੰਨਾ ਸਿੰਘ ਕਵਿਰਾਜ (ਘਾਹੀ), ਭਾਈ ਮਾਨ ਸਿੰਘ ਚੌਰਬਰਦਾਰ, ਭਾਈ ਰਾਮ ਸਿੰਘ, ਭਾਈ ਤਿਲੋਕ ਸਿੰਘ (ਪਟਿਆਲਾ ਨਾਭਾ ਰਿਆਸਤਾਂ ਦੇ ਬਾਨੀ) ਅਤੇ ਭਾਈ ਮਲਾਗਰ ਸਿੰਘ ਆਦਿ। ਬਾਕੀ ਬ੍ਰਹਿਮ ਗਿਆਨੀ ਸਿੰਘਾਂ ਵਿਚ ਮਾਝੇ, ਮਾਲਵੇ, ਪੋਠੋਹਾਰ, ਯੂ.ਪੀ. ਅਤੇ ਉਜੈਨ ਦੇ ਸਿੰਘਾਂ ਦੇ ਨਾਂ ਸ਼ਾਮਿਲ ਹਨ। ਪੂਰੀ ਸੂਚੀ 'ਮਾਲਵਾ ਸਿੱਖ ਇਤਿਹਾਸ' (ਭਾਗ ਪਹਿਲਾ) ਅਤੇ ਗਿ: ਬਲਵੰਤ ਸਿੰਘ ਜੀ ਦੀ ਪੁਸਤਕ 'ਸ੍ਰੀ ਦਮਦਮਾ ਗੁਰੂ ਕੀ ਕਾਸ਼ੀ' ਵਿਚ ਵੇਖੀ ਜਾ ਸਕਦੀ ਹੈ।

ਪਰ ਇਸ ਸੂਚੀ ਵਿਚ ਦੋ ਨਾਂ ਅਜਿਹੇ ਹਨ, ਜੋ ਵਿਸ਼ੇਸ਼ ਵਿਚਾਰ ਦੀ ਮੰਗ ਕਰਦੇ ਹਨ। ਉਹ ਨਾਂ ਹਨ ਰਿਆਸਤ ਅੰਬੇਰ (ਜੈਪੁਰ) ਦਾ ਰਾਜਾ ਜੈ ਸਿੰਘ ਅਤੇ ਰਿਆਸਤ ਜੋਧਪੁਰ ਦਾ ਰਾਜਾ ਬਿਸ਼ਨ ਸਿੰਘ। ਇਸ ਸੂਚੀ ਵਿੱਚ ਇਹ ਦੋ ਨਾਂ ਬੜੇ ਅਲੋਕਾਰ ਹਨ। ਉਸ ਸਮੇਂ (1706 ਈ: ਵਿੱਚ) ਅੰਬੇਰ ਦੇ ਰਾਜੇ ਦਾ ਨਾਂ ਜੈ ਸਿੰਘ ਠੀਕ ਹੈ। ਇਸੇ ਰਾਜੇ ਨੇ ਬਾਅਦ ਵਿਚ (1727 ਈ: ਵਿੱਚ) ਅੰਬੇਰ ਤੋਂ ਕੁਝ ਫਾਸਲੇ 'ਤੇ ਆਪਣੇ ਨਾਂ 'ਤੇ ਸ਼ਹਿਰ ਜੈਪੁਰ ਵਸਾਇਆ। ਉਸ ਸਮੇਂ ਤੋਂ ਇਸ ਰਿਆਸਤ ਦਾ ਨਾਂ ਅੰਬੇਰ ਦੀ ਥਾਂ ਜੈਪੁਰ ਮਸ਼ਹੂਰ ਹੋ ਗਿਆ। ਪਰ ਇਸ ਸਮੇਂ ਰਿਆਸਤ ਜੋਧਪੁਰ ਦਾ ਬਿਸ਼ਨ ਸਿੰਘ ਨਾਂ ਦਾ ਕੋਈ ਰਾਜਾ ਨਹੀਂ ਸੀ। ਇਸ ਵੇਲੇ ਜੋਧਪੁਰ ਦਾ ਰਾਜਾ ਅਜੀਤ ਸਿੰਘ ਸੀ ਜੋ ਆਪਣੇ ਪਿਤਾ ਜਸਵੰਤ ਸਿੰਘ ਦੀ 1678 ਈ: ਵਿੱਚ ਹੋਈ ਮੌਤ

ਪਹੁਲ ਲੇਨਿ ਨ ਉਚਿਤਾ ਮੇਰੀ।
ਦਸਮ ਪਾਤਸ਼ਾਹ ਨੇ ਦਿਆਲ ਦਾਸ ਨੂੰ ਇਕ ਵਾਰ ਫੇਰ ਪ੍ਰੇਰਿਆ—
ਸੀ ਮਖ ਤੇ ਕਹਿ ਪਨ ਸਮਝਾਯੋ।

—ਸੂਰਜ ਪ੍ਰਕਾਸ਼, ਐਨ 1, ਅੰਸੂ 21

ਪਿੱਛੋਂ ਜੋਧਪੁਰ ਦਾ ਰਾਜ ਪ੍ਰਾਪਤ ਕਰਨ ਲਈ ਮੁਗ਼ਲ ਸਮਰਾਟ ਔਰੰਗਜ਼ੇਬ ਨਾਲ ਜ਼ਿੰਦਗੀ-ਮੌਤ ਦੀ ਲੜਾਈ ਲੜ ਰਿਹਾ ਸੀ। ਇਸ ਲਈ ਉਸ ਸਮੇਂ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਰਿਆਸਤ ਜੋਧਪੁਰ ਦਾ ਬਿਸ਼ਨ ਸਿੰਘ ਨਾਂ ਦਾ ਕੋਈ ਰਾਜਾ ਨਹੀਂ ਸੀ। ਹਾਂ, ਅੰਬੇਰਪਤੀ ਰਾਜਾ ਜੈ ਸਿੰਘ ਦੇ ਪਿਤਾ ਦਾ ਨਾਂ ਬਿਸ਼ਨ ਸਿੰਘ ਜ਼ਰੂਰ ਸੀ ਪਰ ਉਹ ਵੀ 1699 ਈ: ਵਿੱਚ ਸੁਰਗਵਾਸ ਹੋ ਚੁੱਕਾ ਸੀ। ਇਸ ਲਈ 1706 ਈ: ਵਿੱਚ ਬਿਸ਼ਨ ਸਿੰਘ ਦਾ ਆਪਣੇ ਪੁੱਤਰ ਰਾਜਾ ਜੈ ਸਿੰਘ ਨਾਲ ਤਲਵੰਡੀ ਸਾਬੋ ਆਉਣਾ ਅਸੰਭਵ ਸਿੱਧ ਹੋ ਜਾਂਦਾ ਹੈ। ਨਿਸਚੇ ਹੀ ਸੰਤ ਵਿਸਾਖਾ ਸਿੰਘ ਨੂੰ ਜੋਧਪੁਰ ਦਾ ਰਾਜਾ ਬਿਸ਼ਨ ਸਿੰਘ ਲਿਖਣ ਵਿੱਚ ਗ਼ਲਤੀ ਲੱਗੀ ਹੈ।

ਇਸ ਤੋਂ ਇਲਾਵਾ ਸੰਨ 1706 ਈ: ਵਿਚ ਔਰੰਗਜ਼ੇਬ ਰਿਆਸਤ ਅੰਬੇਰ ਅਤੇ ਜੋਧਪੁਰ ਨੂੰ ਹੜੱਪ ਕਰਨ ਲਈ ਯਤਨ ਕਰਦਾ ਰਹਿੰਦਾ ਸੀ। ਇਸ ਲਈ ਰਾਜਾ ਜੈ ਸਿੰਘ (1688-1743 ਈ:) ਅਤੇ ਰਾਜਾ ਅਜੀਤ ਸਿੰਘ (1679-1724 ਈ:) ਆਪਣੀ ਆਜ਼ਾਦ ਹਸਤੀ ਨੂੰ ਬਰਕਰਾਰ ਰੱਖਣ ਲਈ ਦਿਨ-ਰਾਤ ਕਿਸੇ ਨਾ ਕਿਸੇ ਵਿਉਂਤ ਜਾਂ ਕਾਰਵਾਈ ਵਿਚ ਰੁੱਝੇ ਰਹਿੰਦੇ ਸਨ। ਐਸੀ ਹਾਲਤ ਵਿੱਚ ਉਨ੍ਹਾਂ ਦੋਹਾਂ ਦਾ ਜਾਂ ਉਨ੍ਹਾਂ ਵਿਚੋਂ ਕਿਸੇ ਇਕ ਦਾ ਤਲਵੰਡੀ ਸਾਬੋ ਆ ਕੇ ਕਈ ਮਹੀਨੇ ਗੁਰੂ ਗ੍ਰੰਥ ਸਾਹਿਬ ਦੀ ਕਥਾ ਸੁਣਨਾ ਸੰਭਵ ਨਹੀਂ ਜਾਪਦਾ। ਸੰਤ ਵਿਸਾਖਾ ਸਿੰਘ ਜੀ ਵੱਲੋਂ 'ਮਾਲਵਾ ਸਿੱਖ ਇਤਿਹਾਸ' ਵਿੱਚ ਦਿੱਤੀ ਗਈ 48 ਬ੍ਰਹਿਮ ਗਿਆਨੀ ਸਿੰਘਾਂ ਦੀ ਸੂਚੀ ਨੂੰ ਚੰਗੀ ਤਰ੍ਹਾਂ ਪੜਤਾਲ ਕੇ ਸਹੀ ਸ਼ੁੱਧ ਸੂਚੀ ਤਿਆਰ ਕਰਨ ਦੀ ਲੋੜ ਹੈ।

ਤਲਵੰਡੀ ਸਾਬੋ ਵਿਖੇ ਗੁਰੂ ਗੋਬਿੰਦ ਸਿੰਘ ਜੀ ਦਾ ਸਮਾਂ ਬਹੁਤ ਰੁਝੇਵਿਆਂ ਭਰਿਆ ਸੀ। ਹਰ ਰੋਜ਼ ਸੰਗਤਾਂ ਦੀ ਆਵਾਜਾਈ ਕਾਰਨ ਉਹ ਸਦਾ ਵਿਅਸਤ ਰਹਿੰਦੇ ਸਨ। ਜਦੋਂ ਕਦੀ ਸਮਾਂ ਮਿਲਦਾ ਤਾਂ ਸੈਰ-ਸ਼ਿਕਾਰ ਲਈ ਅਤੇ ਸਿੱਖੀ ਪ੍ਰਚਾਰ ਲਈ ਇਲਾਕੇ ਦੇ ਪਿੰਡਾਂ ਵਿੱਚ ਜਾਂਦੇ ਸਨ। ਰਾਏ ਡੱਲਾ ਸਿੰਘ ਦਿਨ-ਰਾਤ ਸੇਵਾ ਵਿੱਚ ਹਾਜ਼ਰ ਰਹਿੰਦਾ ਸੀ। ਜੰਗਲ ਦੇਸ ਮਾਲਵੇ ਦੀਆਂ ਸੰਗਤਾਂ ਵੀ ਧੰਨਤਾ ਦੀਆਂ ਪਾਤਰ ਸਨ ਜਿਨ੍ਹਾਂ ਨੇ ਅਨੇਕਾਂ ਕੌਤਕਾਂ ਦੇ ਸਿਰਜਣਹਾਰ ਅਤੇ ਚੜ੍ਹਦੀ ਕਲਾ ਦੇ ਅਵਤਾਰ ਉਸ ਗੁਰੂ ਗੋਬਿੰਦ ਸਿੰਘ ਜੀ ਨੂੰ ਬੜੀ ਨਿਰਭੈਤਾ ਨਾਲ ਆਪਣੇ ਸਿਰ ਅੱਖਾਂ ਉੱਤੇ ਬਿਠਾਇਆ ਅਤੇ ਹਿਰਦੇ ਵਿੱਚ ਵਸਾਇਆ ਹੋਇਆ ਸੀ, ਜਿਸ ਦੇ ਖ਼ੂਨ ਦੀ ਮੁਗ਼ਲ ਸਰਕਾਰ ਪਿਆਸੀ ਸੀ ਪਰ ਗੁਰੂ ਜੀ ਦੀ ਅਲੌਕਿਕ ਸ਼ਖ਼ਸੀਅਤ ਅਤੇ ਮਾਲਵੇ ਵਿੱਚ ਉਨ੍ਹਾਂ ਨੂੰ ਪ੍ਰਾਪਤ ਜਨ-ਸਮਰਥਨ ਦੇ ਕਾਰਨ ਉਨ੍ਹਾਂ ਨੂੰ ਹੱਥ ਪਾਉਣ ਦੀ ਜੁਰਅੱਤ ਤੋਂ ਖਾਲੀ ਸੀ।

• • •

ਸਾਡੀ ਸੁਰਤ ਅੰਬਰਾਂ ਵੱਲ ਉਡਾਰੀਆਂ ਲਾਉਣ ਲੱਗ ਪੈਂਦੀ ਹੈ, ਉਹ ਖੁਦ ਆਪ ਕਿਸੇ ਦੇ ਗ੍ਰਿਹਿ ਵਿਖੇ ਚਰਨ ਪਾਉਣ ਦੀ ਗੱਲ ਆਖਣ ਤਾਂ ਉਸ ਨਾਲੋਂ ਖ਼ੁਸ਼ਨਸੀਬ ਆਦਮੀ ਹੋਰ ਕੌਣ ਹੋ ਸਕਦਾ ਹੈ? ਭਾਈ ਰਾਮ ਸਿੰਘ ਦਸਮ ਪਾਤਸ਼ਾਹ ਦੇ ਮੁੱਖ ਤੋਂ ਇਹ ਸ਼ਬਦ ਸੁਣ ਕੇ ਖ਼ੁਸ਼ ਵੀ ਹੋਇਆ ਤੇ ਹੈਰਾਨ ਵੀ। ਉਹ ਆਪਣੇ ਧੰਨ ਭਾਗ ਸਮਝਦਾ ਸੀ ਕਿ ਗੁਰੂ ਜੀ ਨੇ ਉਸ ਨੂੰ ਇਸ ਯੋਗ ਜਾਤਾ। ਪਰ ਨਾਲ ਈ ਉਸ ਨੂੰ ਇਹ ਚਿੰਤਾ ਲੱਗ ਗਈ ਕਿ ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ ਸਤਿਗੁਰੂ ਨੂੰ ਆਪਣੇ ਘਰ ਬਿਠਾਵਾਂਗਾ ਕਿੱਥੇ? ਸਾਡਾ ਇਲਾਕਾ ਬੜਾ ਰੁੱਖਾ-ਸੁੱਕਾ ਤੇ ਸਾਡੇ ਘਰ ਨਿਰੇ ਮਿੱਟੀ ਦੇ ਘਰੌਂਦੇ ਹਨ। ਭਾਈ ਰਾਮ ਸਿੰਘ ਦੋਵੇਂ ਹੱਥ ਜੋੜ ਕੇ ਕਹਿਣ ਲੱਗਾ, 'ਸੱਚੇ ਪਾਤਸ਼ਾਹੋ, ਧੰਨ ਭਾਗ ਮੇਰੇ ਜੇ ਤੁਸੀਂ ਸਾਡੇ ਗਰੀਬਖ਼ਾਨੇ ਵਿਚ ਪਧਾਰੋ ਪਰ ਉੱਥੇ ਜਾ ਕੇ ਕਰੋਗੇ ਕੀ? ਰੇਤੇ ਨਾਲ ਭਰੇ ਹੋਏ ਰਾਹ ਹਨ ਤੇ ਮਿੱਟੀ ਨਾਲ ਭਰੀਆਂ ਹੋਈਆਂ ਗਲੀਆਂ। ਚਾਰੇ ਪਾਸੇ ਰੇਤ ਤਪਦੀ ਹੈ, ਧੂੜ ਉਡਦੀ ਹੈ, ਤੱਤੀ ਲੋਅ ਵਗਦੀ ਹੈ ਅਤੇ ਵਾਵਰੋਲੇ ਅੱਧ-ਅਸਮਾਨ ਨੂੰ ਛੂੰਹਦੇ ਹਨ। ਗਰਮੀ ਨਾਲ ਦੇਹ ਪਿਘਲਦੀ ਹੈ। ਇਹੋ ਜਿਹੇ ਸੁਖਦਾਈ ਹਨ ਸਾਡੇ ਪਿੰਡ!'

ਗੁਰੂ ਦਸਮੇਸ਼ ਜੀ ਆਪਣੇ ਸਿੱਖ ਦੀ ਪ੍ਰੇਸ਼ਾਨੀ ਨੂੰ ਸਮਝਦੇ ਸਨ ਪਰ ਕਹਿਣ ਲੱਗੇ, 'ਕੋਈ ਗੱਲ ਨਹੀਂ ਰਾਮ ਸਿੰਘ, ਤੁਸੀਂ ਪਿੰਡ ਜਾ ਕੇ ਤਿਆਰੀ ਕਰੋ। ਅਸੀਂ ਕਿਸੇ ਦਿਨ ਆਵਾਂਗੇ। ਇਕ ਵਾਰੀ ਤਾਂ ਤੁਹਾਡਾ ਪਿੰਡ ਦੇਖਾਂਗੇ ਹੀ।'

ਸ੍ਰੀ ਪ੍ਰਭੁ ਕਹਯੋ 'ਕਰੀਜਹਿ ਤਯਾਰੀ।
ਚਲਹਿਂ, ਬਿਲੋਕਹਿਂਗੇ ਇਕ ਬਾਰੀ।' —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼
(ਬਿਲੋਕਹਿਂਗੇ : ਦੇਖਾਂਗੇ)

ਭਾਈ ਰਾਮ ਸਿੰਘ ਘੋੜਾ ਬੀੜ ਕੇ ਕਾਹਲੀ-ਕਾਹਲੀ ਆਪਣੇ ਪਿੰਡ ਨੂੰ ਤੁਰ ਪਿਆ। ਚੱਕ ਫ਼ਤਿਹ ਸਿੰਘ ਵਿੱਚ ਭਾਈ ਰਾਮ ਸਿੰਘ ਤੇ ਭਾਈ ਫ਼ਤਿਹ ਸਿੰਘ ਦੋਵੇਂ ਭਰਾ ਇਕੱਠੇ ਰਹਿੰਦੇ ਸਨ। ਭਾਈ ਰਾਮ ਸਿੰਘ ਰਾਹ ਵਿੱਚ ਸੋਚਦਾ ਜਾ ਰਿਹਾ ਸੀ: 'ਦੀਨ-ਦੁਨੀ ਦੇ ਵਾਲੀ ਸਤਿਗੁਰੂ ਦੇ ਨਿਵਾਸ ਲਈ ਕਿਹੋ ਜਿਹਾ ਘਰ ਹੋਵੇ! ਸਤਿਗੁਰਾਂ ਦੇ ਬਹਿਣ-ਬਿਰਾਜਣ ਲਈ ਕਿਹੋ ਜਿਹਾ ਪਲੰਘ ਸੰਘਾਸਣ ਹੋਵੇ ਅਤੇ ਸ੍ਰੀ ਦਸਮੇਸ਼ ਜੀ ਦੀ ਰਸਨਾ ਦੇ ਲਾਇਕ ਕਿਹੜੇ ਪਦਾਰਥ, ਕਿਹੜੀ ਥਾਂ ਤੋਂ ਲੈ ਕੇ ਆਈਏ!'

## ਦਸਮ ਪਾਤਸ਼ਾਹ ਦੇ ਨਿਵਾਸ ਲਈ ਕਾਠ ਦਾ ਬੰਗਲਾ

ਭਾਈ ਰਾਮ ਸਿੰਘ ਘੋੜੇ 'ਤੇ ਸਵਾਰ, ਤਲਵੰਡੀ ਸਾਬੋ ਤੋਂ ਆਪਣੇ ਪਿੰਡ ਚੱਕ ਫ਼ਤਿਹ ਸਿੰਘ ਨੂੰ ਜਾ ਰਿਹਾ ਸੀ। ਉਸ ਨੂੰ ਅਨੰਦਪੁਰ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਦਾ ਜਾਹੋ-ਜਲਾਲ ਵੇਖਣ ਦਾ ਸੁਭਾਗ ਕਈ ਵਾਰ ਪ੍ਰਾਪਤ ਹੋਇਆ ਸੀ। ਸੱਤ ਸਾਲ ਪਹਿਲਾਂ ਜਦੋਂ ਕੇਸਗੜ੍ਹ ਦੀ ਥੇੜ੍ਹੀ ਉੱਤੇ ਖਾਲਸੇ ਦੀ ਪਰਖ ਦਾ ਕੌਤਕ ਹੋਇਆ ਤਾਂ ਦੇਸ਼ ਭਰ 'ਚੋਂ ਅੱਸੀ ਹਜ਼ਾਰ ਸਿੱਖ ਉਥੇ ਇਕੱਤਰ ਹੋਏ ਸਨ। ਕੇਸਗੜ੍ਹ ਦਾ ਟਿੱਬਾ ਛੋਟੇ-ਵੱਡੇ ਚਿੱਟੇ ਤੰਬੂਆਂ ਨਾਲ ਭਰਿਆ ਹੋਇਆ ਸੀ। ਹਰ ਇਕ ਨੂੰ ਰਹਿਣ ਲਈ ਥਾਂ ਅਤੇ ਛਕਣ ਲਈ ਲੰਗਰ ਮਿਲਦਾ ਸੀ। ਅਨੰਦਪੁਰ ਦੇ ਆਲੇ-ਦੁਆਲੇ ਕਿਲਿਆਂ ਵਿੱਚ ਗੁਰੂ ਜੀ ਦੀਆਂ ਫ਼ੌਜਾਂ ਰਹਿੰਦੀਆਂ ਸਨ। ਇਕ ਕਿਲੇ ਲੋਹਗੜ੍ਹ ਵਿੱਚ ਸ਼ਸਤਰਾਂ ਦਾ ਨਿਰਮਾਣ ਹੁੰਦਾ ਸੀ। ਆਪ ਗੁਰੂ ਜੀ ਅਨੰਦਗੜ੍ਹ ਦੇ ਕਿਲੇ ਵਿੱਚ ਰਹਿੰਦੇ ਸਨ, ਜਿਸ ਵਿੱਚ ਵੇਲੇ-ਕੁਵੇਲੇ ਪਾਣੀ ਦੀ ਲੋੜ ਪੂਰੀ ਕਰਨ ਲਈ 135 ਪੌੜੀਆਂ ਡੂੰਘੀ ਬਾਉਲੀ ਬਣੀ ਹੋਈ ਸੀ। ਨੀਲੇ ਘੋੜੇ 'ਤੇ ਸਵਾਰ, ਸੀਸ ਉੱਤੇ ਡਲ੍ਹਕਾਂ ਮਾਰਦੀ ਕਲਗੀ ਅਤੇ ਹੱਥ ਉੱਤੇ ਉਡਦਾ ਬਾਜ਼ ਲੈ ਕੇ ਜਦੋਂ ਕਦੀ ਦਸਮ ਪਾਤਸ਼ਾਹ ਕਿਲੇ ਵਿੱਚੋਂ ਬਾਹਰ ਨਿਕਲਦੇ ਸਨ ਤਾਂ ਰਣਜੀਤ ਨਗਾਰੇ ਉੱਤੇ ਪੈਂਦੀਆਂ ਚੋਟਾਂ ਨਾਲ ਸ਼ਿਵਾਲਿਕ ਦੀਆਂ ਪਹਾੜੀਆਂ ਗੂੰਜ ਉਠਦੀਆਂ ਸਨ। ਗੁਰੂ ਜੀ ਦੇ ਪੰਜ ਪਿਆਰੇ ਗੁਰੂ ਜੀ ਦੇ ਅੱਗੇ ਤੁਰਦੇ ਸਨ। ਸੁਹਣੀਆਂ ਪੁਸ਼ਾਕਾਂ ਵਿੱਚ ਸੱਜੇ ਗੁਰੂ ਜੀ ਦੇ ਚਾਰ ਸਾਹਿਬਜ਼ਾਦੇ ਪਿਤਾ-ਗੁਰੂ ਦੇ ਪਿੱਛੇ ਚਲਦੇ ਸਨ।

ਪਰ ਹੁਣ ਦੇਸ਼, ਧਰਮ, ਅਣਖ ਅਤੇ ਆਜ਼ਾਦੀ ਦੀ ਖ਼ਾਤਰ ਇਹ ਸਭ ਕੁਝ ਕੁਰਬਾਨ ਕਰਕੇ ਗੁਰੂ ਦਸਮੇਸ਼ ਜੀ ਮਾਲਵੇ ਦੇ ਜੰਗਲਾਂ ਅਤੇ ਬਠਿੰਡੇ ਦੇ ਟਿੱਬਿਆਂ ਵਿੱਚ ਘੁੰਮ ਰਹੇ ਸਨ। ਇਕ ਪਾਸੇ ਪਿੰਡਾਂ ਵਿੱਚ ਖੇਤੀ-ਵਾਹੀ ਕਰਨ ਵਾਲੇ ਅਤੇ ਪਸ਼ੂ ਚਾਰਦੇ ਸਾਧਾਰਨ ਲੋਕਾਂ ਨੂੰ ਦੀਨ-ਦੁਨੀਆ ਦੀ ਸੋਝੀ ਦੇ ਕੇ ਸਿੰਘ ਬਣਾ ਰਹੇ ਸਨ ਅਤੇ ਦੂਜੇ ਪਾਸੇ ਹਿੰਦੁਸਤਾਨ ਦੇ ਬਾਦਸ਼ਾਹ ਨਾਲ 'ਜ਼ਫ਼ਰਨਾਮੇ' ਰਾਹੀਂ ਗੱਲਾਂ ਕਰ ਰਹੇ ਸਨ। ਭਾਈ ਰਾਮ ਸਿੰਘ ਨੇ ਦਸਮ ਪਾਤਸ਼ਾਹ ਦੇ ਕੌਤਕਾਂ ਉੱਤੇ ਹੈਰਾਨ ਹੁੰਦਿਆਂ ਮਨ-ਹੀ-ਮਨ ਆਖਿਆ, 'ਤੇਰੀਆਂ ਤੂੰਹੇਂ ਜਾਣੇ ਸੱਚੇ ਪਾਤਸ਼ਾਹ!'

ਭਾਈ ਰਾਮ ਸਿੰਘ ਦੀ ਸੋਚ-ਲੜੀ ਟੁੱਟੀ ਤਾਂ ਉਸ ਦਾ ਘੋੜਾ ਚੱਕ ਫ਼ਤਿਹ ਸਿੰਘ ਦੀ ਉਸ ਗਲੀ ਵਿਚ ਪੌੜ ਮਾਰਦਾ ਜਾ ਰਿਹਾ ਸੀ, ਜਿਸ ਵਿੱਚ ਉਹਦਾ ਘਰ ਸੀ। ਘਰ ਪਹੁੰਚ ਕੇ ਭਾਈ ਰਾਮ ਸਿੰਘ ਨੇ ਆਪਣੇ ਭਰਾਵਾਂ ਅਤੇ ਕਬੀਲੇ ਦੀਆਂ

ਸਾਰੀਆਂ ਸੁਆਣੀਆਂ ਨੂੰ ਇਕੱਠੇ ਕਰਕੇ ਦੱਸਿਆ, 'ਭਾਈ ਆਪਣੇ-ਆਪਣੇ ਘਰਾਂ ਦੀ ਤਿਆਰੀ ਕਰ ਲਓ, ਦਸਵੇਂ ਪਾਤਸ਼ਾਹ ਛੇਤੀ ਹੀ ਸਾਡੇ ਪਿੰਡ ਆਉਣਗੇ। ਇਹ ਗੱਲ ਸਤਿਗੁਰਾਂ ਨੇ ਮੈਨੂੰ ਆਪ ਆਖੀ ਐ।' ਇਹ ਖ਼ੁਸ਼ਖ਼ਬਰੀ ਸੁਣ ਕੇ ਸਾਰੇ ਟੱਬਰ ਨੂੰ ਚਾਅ ਚੜ੍ਹ ਗਿਆ। ਮਾਈਆਂ ਬੀਬੀਆਂ ਤਾਂ ਬਹੁਤ ਈ ਖ਼ੁਸ਼ ਹੋਈਆਂ। ਉਨ੍ਹਾਂ ਵਿੱਚੋਂ ਕਈਆਂ ਨੇ ਦਸਵੇਂ ਪਾਤਸ਼ਾਹ ਦੇ ਪਹਿਲੀ ਵਾਰ ਦਰਸ਼ਨ ਕਰਨੇ ਸਨ। ਬੀਬੀਆਂ ਆਪਣੇ ਘਰਾਂ ਨੂੰ ਸੁੰਬਰਨ-ਸੁਆਰਨ ਲੱਗ ਪਈਆਂ। ਜਿਨ੍ਹਾਂ ਘਰਾਂ ਨੂੰ ਕੁਝ ਲਿੱਪਣ-ਪੋਚਣ ਦੀ ਲੋੜ ਸੀ, ਉਹ ਇਸ ਕੰਮ ਵਿੱਚ ਰੁੱਝ ਗਈਆਂ।

ਭਾਈ ਰਾਮ ਸਿੰਘ ਨੇ ਆਪਣੇ ਭਰਾ ਭਾਈ ਫ਼ਤਿਹ ਸਿੰਘ, ਬਖਤੂ ਸਿੰਘ ਅਤੇ ਤਖਤੂ ਸਿੰਘ ਨੂੰ ਆਖਿਆ, 'ਭਰਾਓ, ਸਾਡੇ ਇਲਾਕੇ ਵਿੱਚ ਗਰਮੀ ਬਹੁਤ ਪੈਂਦੀ ਐ। ਸਤਿਗੁਰਾਂ ਦੇ ਰਹਿਣ ਲਈ ਕੋਈ ਇਹੋ ਜਿਹੀ ਥਾਂ ਬਣਾਈਏ, ਜਿੱਥੇ ਗਰਮੀ ਦਾ ਨਾਂ-ਨਿਸ਼ਾਨ ਨਾ ਹੋਵੇ।' ਸਾਰੇ ਸੋਚਣ ਲੱਗ ਪਏ, ਉਡਦੀ ਰੇਤ ਅਤੇ ਵਗਦੀ ਲੋਅ ਵਿੱਚ ਉਹ ਕਿਹੜੀ ਥਾਂ ਹੋ ਸਕਦੀ ਹੈ, ਜਿੱਥੇ ਗਰਮੀ ਨਾ ਪੈਂਦੀ ਹੋਵੇ। ਕੁਝ ਦੇਰ ਬਾਅਦ ਰਾਮ ਸਿੰਘ ਤੇ ਫ਼ਤਿਹ ਸਿੰਘ ਦੋਵੇਂ ਭਰਾ ਇਕੋ ਵਾਰੀ ਬੋਲ ਪਏ, 'ਅਸੀਂ ਘਾਹ-ਫੂਸ ਤੇ ਕਾਠ ਦਾ ਇਕ ਕੋਠੜਾ ਬਣਾਈਏ ਅਤੇ ਉਸ ਵਿੱਚ ਪਾਣੀ ਛਿੜਕ ਕੇ ਉਸ ਨੂੰ ਠੰਢਾ-ਠਾਰ ਕਰ ਦੇਈਏ।'

ਚਾਰੇ ਭਰਾ ਦਾਤੀਆਂ-ਕੁਹਾੜੀਆਂ ਲੈ ਕੇ ਜੰਗਲ ਵਿੱਚ ਜਾ ਵੜੇ। ਹਰੇ ਰੁੱਖਾਂ ਦੀਆਂ ਛਿੰਗਾਂ, ਛਾਪੇ ਅਤੇ ਘਾਹ-ਕਾਹੀ ਵੱਢ-ਵੱਢ ਕੇ ਢੇਰ ਲਾ ਦਿੱਤੇ। ਮਾਲਵੇ ਵਿੱਚ ਇਕ ਖਿੱਪ ਦਾ ਬੂਟਾ ਹੁੰਦਾ ਹੈ, ਜਿਸ ਦੀਆਂ ਬੁਹਾਰੀਆਂ ਬਣਦੀਆਂ ਸਨ ਅਤੇ ਇਸ ਨੂੰ ਕੋਠਿਆਂ ਦੀਆਂ ਛੱਤਾਂ ਵਿੱਚ ਕੜੀਆਂ ਦੇ ਉੱਤੇ ਵੀ ਪਾਇਆ ਜਾਂਦਾ ਸੀ। ਉਹ ਵੀ ਵੱਢ ਲਿਆਂਦਾ। ਪਿੰਡ ਵਿੱਚ ਆਪਣੀ ਗਲੀ ਦੇ ਬਾਹਰ ਇਕ ਤਾਲ ਦੇ ਕੰਢੇ ਜਿੱਥੇ ਇਕ ਪਿੱਪਲ ਅਤੇ ਨਿੰਮਾਂ ਦੀ ਸੰਘਣੀ ਝੰਗੀ ਸੀ, ਭਾਈ ਰਾਮ ਸਿੰਘ ਅਤੇ ਫ਼ਤਿਹ ਸਿੰਘ ਨੇ ਘਾਹ-ਫੂਸ ਅਤੇ ਰੁੱਖਾਂ ਦੀਆਂ ਟਹਿਣੀਆਂ ਨੂੰ ਗੁੰਦ-ਬੀੜ ਕੇ ਕਾਠ ਦਾ ਇਕ ਬੰਗਲਾ ਖੜ੍ਹਾ ਕਰ ਦਿੱਤਾ। ਆਲੇ-ਦੁਆਲੇ ਘਾਹ ਦੀ ਸੰਘਣੀ ਤਹਿ ਬੰਨ੍ਹ ਦਿੱਤੀ। ਉਸ ਦੇ ਅੰਦਰ ਮੋਟਾ ਕੱਕਾ ਰੇਤਾ ਵਿਛਾ ਕੇ ਪਾਣੀ ਛਿੜਕ ਦਿੱਤਾ। ਕਈ ਦਿਨ ਗੁਰੂ ਕੇ ਪਿਆਰੇ ਸੁਬ੍ਹਾ-ਸ਼ਾਮ ਸਾਰੇ ਬੰਗਲੇ ਨੂੰ ਪਾਣੀ ਤਰੌਂਕ ਕੇ ਠੰਢਾ-ਠਾਰ ਕਰਦੇ ਰਹੇ। ਹੁਣ ਜਦੋਂ ਹਵਾ ਚਲਦੀ ਤਾਂ ਤੱਤੀ ਲੋਅ ਦੀ ਥਾਂ ਬੰਗਲੇ ਵਿਚੀਂ ਸਾਉਣ ਦੀ ਫੁਹਾਰ ਵਾਂਗ ਲੰਘ ਜਾਂਦੀ। ਕਾਠ ਦੇ ਇਸ ਕੋਠੜੇ ਵਿੱਚ ਗੁਰੂ ਜੀ ਦੇ ਬਿਰਾਜਨ ਲਈ ਇਕ ਸੁੰਦਰ ਪਲੰਘ ਡਾਹਿਆ ਗਿਆ। ਸਿੰਘਾਂ ਅਤੇ ਸੇਵਾਦਾਰਾਂ ਦੇ ਬਹਿਣ ਲਈ ਗੱਦੀਦਾਰ ਮੂੜ੍ਹੇ ਰੱਖੇ ਗਏ। ਗੁਰੂ ਜੀ ਦੇ ਛਕਣ ਲਈ ਸਾਫ-ਸੁਥਰਾ ਜਲ ਕੋਰੇ ਘੜਿਆਂ ਵਿਚ ਭਰ ਕੇ ਰੱਖਿਆ ਗਿਆ। ਪਿੰਡ ਦੀਆਂ ਸੁਆਣੀਆਂ ਨੇ ਆਪਣੇ ਘਰਾਂ ਨੂੰ ਲਿੱਪ-ਪੋਚ ਕੇ ਅਤੇ ਗੋਲੂ-ਮਿੱਟੀ ਫੇਰ ਕੇ ਲਿਸ਼ਕਾ ਦਿੱਤਾ।

ਭਾਈ ਭਗਤੂ ਦੇ ਪੜੋਤੇ, ਸਿੱਧੂ ਭਰਾ ਭਾਈ ਫ਼ਤਿਹ ਸਿੰਘ, ਭਾਈ ਰਾਮ ਸਿੰਘ ਨੇ ਜੰਗਲੀ ਰੁੱਖਾਂ ਦੇ ਟਾਹਣ-ਪੱਤਿਆਂ ਨਾਲ ਜੋ ਕਾਠ ਦਾ ਕੋਠੜਾ (ਝੁੰਬਾ) ਬਣਾਇਆ ਸੀ, ਉਸ ਬਾਰੇ ਮਾਲਵੇ ਦੇ ਇਕ ਕਵੀ ਮਾਘੀ ਸਿੰਘ ਨੇ ਇਕ ਬੈਂਤ ਜੋੜਿਆ ਹੈ ਜੋ ਗੁਰਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚੱਕ ਫ਼ਤਿਹ ਸਿੰਘ ਵਾਲਾ ਦੇ ਬੋਰਡ ਉੱਤੇ ਲਿਖਿਆ ਹੋਇਆ ਹੈ। ਭਾਈ ਮਾਘੀ ਸਿੰਘ ਚੱਕ ਫ਼ਤਿਹ ਸਿੰਘ ਤੋਂ ਛੇ ਕਿਲੋਮੀਟਰ ਦੂਰ ਪਿੰਡ ਗਿੱਲ ਦਾ ਵਸਨੀਕ ਸੀ। ਬੈਂਤ ਦੇ ਬੋਲ ਇਸ ਤਰ੍ਹਾਂ ਹਨ :—

ਫਤਿਹ ਸਿੰਘ ਨੇ ਕੱਟ ਕਰੀਰ ਹੱਥੀਂ
ਸੁਹਣੇ ਝੁੰਬੇ ਦੀ ਸ਼ਕਲ ਦੇ ਕਰ ਦਿੱਤੇ।
ਝਾੜ ਮਲ੍ਹੇ ਤੇ ਖਸ ਲਿਆ ਕੇ ਤੇ
ਸਾਰੇ ਰਹਿੰਦੇ ਝਰੋਖੇ ਭੀ ਭਰ ਦਿੱਤੇ।
ਰੇਤਾ ਵਿਚ ਵਿਛਾਇ ਕੇ ਛਿੜਕ ਦਿੱਤਾ
ਕੋਰੇ ਘੜੇ ਭਰਾਇ ਕੇ ਧਰ ਦਿੱਤੇ।
ਕਲਗੀ ਵਾਲਾ ਪਲੰਘ 'ਤੇ ਆਣ ਬੈਠਾ
ਭੇਜ ਮਹਿਲ ਹਜ਼ੂਰ ਦੇ ਘਰ ਦਿੱਤੇ।
ਜਲ ਤਾਲ ਦੇ ਨਾਲ ਦੁਪਹਿਰ ਵੇਲੇ,
ਛਾਪੇ ਛਿੜਕ ਕੇ ਕਰ ਤਰ ਦਿੱਤੇ।
ਤੱਤੀ ਪੌਣ ਲੰਘੇ ਠੰਢੀ ਠਾਰ ਹੋ ਕੇ
ਜਲਦੇ ਜੇਠ ਨੂੰ ਜਲ ਤੇ ਸਰ ਦਿੱਤੇ।

ਇਸ ਤਰ੍ਹਾਂ ਆਪਣੇ ਵੱਲੋਂ ਤਿਆਰੀ ਕਰਕੇ ਹੁਣ ਚੱਕ ਫ਼ਤਿਹ ਸਿੰਘ ਦੀ ਸੰਗਤ ਦਸਮ ਪਾਤਸ਼ਾਹ ਨੂੰ ਆਪਣੇ ਪਿੰਡ ਉਡੀਕ ਰਹੀ ਸੀ।

ਭਾਈ ਫ਼ਤਿਹ ਸਿੰਘ, ਭਾਈ ਰਾਮ ਸਿੰਘ, ਭਾਈ ਬਖਤੂ ਸਿੰਘ ਅਤੇ ਭਾਈ ਤਖਤੂ ਸਿੰਘ ਚਾਰੇ ਭਰਾ ਇਕ ਦਿਨ ਘੋੜੇ ਬੀੜ ਕੇ ਤਲਵੰਡੀ ਸਾਬੋ ਪਹੁੰਚੇ। ਸ੍ਰੀ ਦਸਮੇਸ਼ ਜੀ ਨੂੰ ਬੇਨਤੀ ਕੀਤੀ, 'ਸੱਚੇ ਪਾਤਸ਼ਾਹੋ, ਤੁਹਾਨੂੰ ਚੱਕ ਫ਼ਤਿਹ ਸਿੰਘ ਉਡੀਕਦਾ ਹੈ। ਕ੍ਰਿਪਾ ਕਰੋ, ਚਰਨ ਪਾ ਕੇ ਸਾਡੀ ਧਰਤੀ ਨੂੰ ਪਵਿੱਤਰ ਕਰੋ।' ਗੁਰੂ ਗੋਬਿੰਦ ਸਿੰਘ ਜੀ ਚਹੁੰਆਂ ਭਰਾਵਾਂ ਦਾ ਪਿਆਰ ਅਤੇ ਸ਼ਰਧਾ ਦੇਖ ਕੇ ਬਹੁਤ ਖ਼ੁਸ਼ ਹੋਏ। ਉਨ੍ਹਾਂ ਚੌਧਰੀ ਡੱਲਾ ਸਿੰਘ ਨੂੰ ਬੁਲਾ ਕੇ ਉਸ ਨਾਲ ਸਲਾਹ ਕੀਤੀ। ਭਾਈ ਡੱਲਾ ਸਿੰਘ ਕਹਿਣ ਲੱਗਾ, 'ਮਹਾਰਾਜ ਜੀ, ਆਪ ਦਾ ਜੋ ਵੀ ਹੁਕਮ ਹੋਵੇ, ਸਾਡੇ ਸਿਰ ਮੱਥੇ 'ਤੇ। ਪਰ ਤੁਸੀਂ ਬਠਿੰਡੇ ਦਾ ਕਿਲਾ ਵੇਖਣ ਦੀ ਗੱਲ ਵੀ ਕਈ ਵਾਰ ਕੀਤੀ ਹੈ। ਹੁਣ ਜੇ ਆਪ ਦੀ ਖ਼ੁਸ਼ੀ ਹੋਵੇ ਤਾਂ ਭਾਈਕਿਆਂ ਦੇ ਚੱਕ ਤੋਂ ਅੱਗੇ ਬਠਿੰਡੇ ਦਾ ਚੱਕਰ ਵੀ ਲਾ ਆਈਏ।' ਗੁਰੂ ਜੀ ਨੇ ਫ਼ਰਮਾਇਆ, 'ਬਰਾੜ ਭਾਈ ਸਹੀ ਕਹਿੰਦਾ ਹੈ।' ਫੇਰ ਰਾਮ ਸਿੰਘ ਫ਼ਤਿਹ ਸਿੰਘ ਹੁਰਾਂ ਨੂੰ ਸੰਬੋਧਨ ਕਰਕੇ ਆਖਣ ਲੱਗੇ, 'ਅਸੀਂ ਭਾਈ ਭਗਤੂ ਦਾ ਇਲਾਕਾ ਜ਼ਰੂਰ ਵੇਖਣਾ ਹੈ। ਚਿੰਤਾ ਨਾ ਕਰੋ, ਇਕ-ਦੋ ਦਿਨਾਂ ਤੱਕ ਚਾਲੇ ਪਾ ਦਿਆਂਗੇ।' ਗੁਰੂ ਜੀ ਦੇ ਬਚਨ ਸੁਣ ਕੇ ਸਿੱਧੂ ਭਰਾ ਪ੍ਰਸੰਨ ਹੋ ਗਏ। ਉਨ੍ਹਾਂ ਨੇ ਗੁਰੂ-ਆਗਮਨ ਬਾਰੇ ਪਿੰਡ ਨੂੰ ਸੁਨੇਹਾ ਭੇਜ ਦਿੱਤਾ ਅਤੇ ਆਪ ਤਲਵੰਡੀ ਸਾਬੋ ਰਹਿ ਕੇ ਹੀ ਗੁਰੂ ਜੀ ਦੇ ਪ੍ਰਸਥਾਨ ਦੀ ਉਡੀਕ ਕਰਨ ਲੱਗੇ।

## ਮਾਤਾ ਸਾਹਿਬ ਕੌਰ ਜੀ ਨਾਲ ਵਾਪਰੀ ਇਕ ਘਟਨਾ

ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਸਾਬੋ ਦੇ ਉੱਤਰ-ਪੂਰਬ ਵਿੱਚ ਤਕਰੀਬਨ ਤੀਹ ਕਿਲੋਮੀਟਰ ਦੂਰ ਚੱਕ ਫ਼ਤਿਹ ਸਿੰਘ ਵਾਲਾ ਨੂੰ ਰਵਾਨਾ ਹੋਏ ਤਾਂ ਉਨ੍ਹਾਂ ਦੀ ਇਹ ਛੋਟੀ ਜਿਹੀ ਯਾਤਰਾ ਬਠਿੰਡੇ ਤੱਕ ਜਾਣ ਦੀ ਸੀ। ਚੱਕ ਫ਼ਤਿਹ ਸਿੰਘ ਤੋਂ ਬਠਿੰਡਾ ਪੱਛਮ ਦੇ ਪਾਸੇ ਲਗਪਗ 20 ਕਿਲੋਮੀਟਰ ਦੂਰ ਹੈ। ਦਸਮ ਪਾਤਸ਼ਾਹ ਦੇ ਕਾਫ਼ਲੇ ਵਿੱਚ ਸਭ ਤੋਂ ਅੱਗੇ ਘੋੜਿਆਂ 'ਤੇ ਸਵਾਰ ਭਾਈ ਭਗਤੂ ਦੇ ਪੜੋਤੇ, ਭਾਈ ਜਿਉਣ ਦੇ ਪੋਤੇ ਅਤੇ ਭਾਈ ਸੰਤ ਦਾਸ ਦੇ ਸਪੁੱਤਰ ਭਾਈ ਫ਼ਤਿਹ ਸਿੰਘ, ਭਾਈ ਰਾਮ ਸਿੰਘ, ਭਾਈ ਬਖਤੂ ਸਿੰਘ ਤੇ ਭਾਈ ਤਖਤੂ ਸਿੰਘ ਚਾਰੇ ਭਰਾ ਜਾ ਰਹੇ ਸਨ। ਉਨ੍ਹਾਂ ਦੇ ਪਿੱਛੇ ਇਕ ਸੁੰਦਰ-ਸੁਡੌਲ ਘੋੜੇ ਉੱਤੇ ਦਸਮ ਪਾਤਸ਼ਾਹ ਸਵਾਰ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਪਿੱਛੇ ਸ਼ਸਤਰਬੱਧ ਸਿੰਘਾਂ ਦਾ ਇਕ ਜਥਾ ਜਾ ਰਿਹਾ ਸੀ। ਉਨ੍ਹਾਂ ਦੇ ਪਿੱਛੇ ਫੁਲਕਾਰੀਆਂ ਨਾਲ ਸਜੀ ਇਕ ਬੈਲ-ਗੱਡੀ ਵਿੱਚ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਬੈਠੇ ਸਨ। ਸਿੰਘਾਂ ਦੀ ਇਕ ਹੋਰ ਟੁਕੜੀ ਬੈਲ-ਗੱਡੀ ਦੇ ਪਿੱਛੇ ਚੱਲ ਰਹੀ ਸੀ।

ਕੁਝ ਪੁਸਤਕਾਂ ਵਿੱਚ ਲਿਖਿਆ ਹੈ ਕਿ ਸ੍ਰੀ ਦਸਮੇਸ਼ ਜੀ ਤਲਵੰਡੀ ਸਾਬੋ ਤੋਂ ਚੱਕ ਫ਼ਤਿਹ ਸਿੰਘ ਵਾਲਾ ਨੂੰ ਪਿੰਡ ਭਾਗੀ ਵਾਂਦਰ ਤੇ ਕੋਟ ਸ਼ਮੀਰ ਵਿਚੀਂ ਗਏ ਸਨ ਪਰ ਇਹ ਗੱਲ ਸਹੀ ਨਹੀਂ ਜਾਪਦੀ, ਕਿਉਂਕਿ ਤਲਵੰਡੀ ਸਾਬੋ ਤੋਂ ਜੇ ਚੱਕ ਫ਼ਤਿਹ ਸਿੰਘ ਉੱਤਰ-ਪੂਰਬ ਵੱਲ ਹੈ ਤਾਂ ਉਪਰੋਕਤ ਦੋਵੇਂ ਪਿੰਡ ਉੱਤਰ-ਪੱਛਮ ਵਿੱਚ ਹਨ। ਇਨ੍ਹਾਂ ਪਿੰਡਾਂ ਵਿੱਚ ਦਸਮ ਪਾਤਸ਼ਾਹ ਜਾਂ ਤਾਂ ਬਠਿੰਡੇ ਤੋਂ ਵਾਪਸ ਤਲਵੰਡੀ ਸਾਬੋ ਨੂੰ ਜਾਂਦੇ ਹੋਏ ਗਏ ਹੋਣਗੇ ਜਾਂ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ ਸੈਰ-ਸ਼ਿਕਾਰ ਕਰਦੇ ਕਿਸੇ ਹੋਰ ਦਿਨ ਆਏ ਹੋਣਗੇ।

ਤਲਵੰਡੀ ਸਾਬੋ ਅਤੇ ਚੱਕ ਫ਼ਤਿਹ ਸਿੰਘ ਵਿਚਾਲੇ ਕੋਈ ਇਹੋ ਜਿਹਾ ਪਿੰਡ ਨਹੀਂ ਆਉਂਦਾ, ਜਿੱਥੇ ਗੁਰੂ ਜੀ ਦੇ ਅਟਕਣ ਜਾਂ ਰਹਿਣ ਦਾ ਕੋਈ ਜ਼ਿਕਰ ਕਿਤੇ ਮਿਲਦਾ ਹੋਵੇ। ਇਕ ਪਿੰਡ ਨੱਤ ਵੰਗੇਹਰ ਇਸ ਰਾਹ ਦੇ ਉੱਤੇ ਪੈਂਦਾ ਹੈ। ਉਥੋਂ ਦੀ ਇਕ ਘਟਨਾ ਦਸਮ ਪਾਤਸ਼ਾਹ ਨਾਲ ਸਬੰਧ ਰੱਖਦੀ ਹੈ, ਜਿਸ ਦਾ ਜ਼ਿਕਰ ਅਸੀਂ ਬਠਿੰਡੇ ਦੇ ਪ੍ਰਸੰਗ ਵਿੱਚ ਕਰਾਂਗੇ ਪਰ ਇਸ ਪਿੰਡ (ਨੱਤ ਵੰਗੇਹਰ) ਵਿੱਚ ਗੁਰੂ ਜੀ ਆਪ ਨਹੀਂ ਗਏ।

ਤਲਵੰਡੀ ਸਾਬੋ ਤੋਂ ਚੱਲ ਕੇ ਜਦੋਂ ਦਸਮ ਪਾਤਸ਼ਾਹ ਚੱਕ ਫ਼ਤਿਹ ਸਿੰਘ ਪਹੁੰਚੇ ਤਾਂ ਪਿੰਡ ਦੀ ਸੰਗਤ ਨੇ ਅਗਾਂਹ ਵਧ ਕੇ ਗੁਰੂ ਜੀ ਦਾ ਸੁਆਗਤ ਕੀਤਾ ਅਤੇ ਉਨ੍ਹਾਂ ਦੇ ਚਰਨਾਂ ਉੱਤੇ ਨਮਸਕਾਰ ਕੀਤੀ। ਭਾਈ ਰਾਮ ਸਿੰਘ ਬੜੇ ਪ੍ਰੇਮ ਸਹਿਤ ਗੁਰੂ ਜੀ ਦੀ ਅਗਵਾਨੀ ਕਰਦਾ ਹੋਇਆ ਉਨ੍ਹਾਂ ਨੂੰ ਉਸ ਥਾਂ ਲੈ ਗਿਆ, ਜਿਥੇ ਇਕ ਵੱਡੀ ਢਾਬ ਦੇ ਕਿਨਾਰੇ ਪਿੱਪਲ ਦੇ ਰੁੱਖ ਹੇਠਾਂ ਚਹੁੰਆਂ ਭਰਾਵਾਂ ਨੇ ਬੜੀਆਂ ਰੀਝਾਂ ਨਾਲ ਕਾਠ ਦਾ ਬੰਗਲਾ ਬਣਾਇਆ ਸੀ ਅਤੇ ਉਸ ਨੂੰ ਪਾਣੀ ਛਿੜਕ-ਛਿੜਕ ਕੇ ਠੰਢਾ ਕੀਤਾ ਹੋਇਆ ਸੀ। ਉਸ ਥਾਂ ਪਹੁੰਚ ਕੇ ਗੁਰੂ ਜੀ ਘੋੜੇ ਤੋਂ ਉੱਤਰ ਪਏ ਅਤੇ ਉਨ੍ਹਾਂ ਦਾ ਉਤਾਰਾ ਬੰਗਲੇ ਵਿੱਚ ਕੀਤਾ ਗਿਆ। ਭਾਈ ਸੰਤੋਖ ਸਿੰਘ ਲਿਖਦੇ ਹਨ--

ਲੈ ਕਰਿ ਸੰਗ ਅੱਗ੍ਰ ਹ੍ਵੈ ਚਾਲਾ।
ਰਾਮ ਸਿੰਘ ਕਰਿ ਭਾਉ ਬਿਸਾਲਾ।
ਥਲ ਚਲਦਲ ਤਰੁਵਰ ਕੇ ਤਰੇ।
ਰਚੀ ਧੋਹ ਸੀਤਲਤਾ ਕਰੇ।

ਤਹਿੰ ਥਿਰ ਹ੍ਵੈ ਕਰਿ ਗੁਰੂ ਉਤਾਰੇ।
ਤਜਿ ਤੁਰੰਗ ਕੋ ਅੰਤਰ ਬਾਰੇ। —ਸੂਰਜ ਪ੍ਰਕਾਸ਼, ਐਨ 1, ਅੰਸੂ 23

(ਚਲਦਲ : ਪਿੱਪਲ, ਤਰੁਵਰ : ਦਰਖਤ, ਧੌਹ : ਕਾਠ ਦਾ ਬੰਗਲਾ, ਤੁਰੰਗ : ਘੋੜਾ)

ਦਸਮ ਪਾਤਸ਼ਾਹ ਦੀਆਂ ਧਰਮ ਪਤਨੀਆਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦਾ ਉਤਾਰਾ ਭਾਈ ਫ਼ਤਹ ਸਿੰਘ ਅਤੇ ਭਾਈ ਰਾਮ ਸਿੰਘ ਦੇ ਘਰ ਵਿੱਚ ਕੀਤਾ ਗਿਆ, ਜਿਥੇ ਭਾਈ-ਕੇ ਪਰਿਵਾਰ ਦੀਆਂ ਬੀਬੀਆਂ ਨੇ ਮਾਤਾਵਾਂ ਦੀ ਚਰਨ-ਵੰਦਨਾ ਕੀਤੀ ਅਤੇ ਉਨ੍ਹਾਂ ਦਾ ਬੇਹੱਦ ਆਦਰ-ਸਤਿਕਾਰ ਕੀਤਾ।

ਜਦੋਂ ਗੁਰੂ ਜੀ ਠੰਢੇ-ਠਾਰ ਘਾਹ-ਫੂਸ ਦੇ ਬੰਗਲੇ ਵਿੱਚ ਸੁੰਦਰ ਵਿਛਾਉਣੇ ਵਾਲੇ ਪਲੰਘ ਉੱਤੇ ਬਿਰਾਜਮਾਨ ਹੋਏ ਤਾਂ ਸਮੇਂ-ਸਮੇਂ ਢਾਬ ਦੇ ਉਪਰੋਂ ਦੀ ਵਗ ਕੇ ਆਉਂਦੀ ਪੌਣ ਬੰਗਲੇ ਵਿਚੀਂ ਹੋਰ ਵੀ ਠੰਢੀ ਹੋ ਕੇ ਲੰਘ ਰਹੀ ਸੀ। ਕਾਠ-ਬੰਗਲੇ ਦੀ ਸੀਤਲਤਾ ਤੋਂ ਪ੍ਰਸੰਨ ਹੋਕੇ ਗੁਰੂ ਜੀ ਭਾਈ ਰਾਮ ਸਿੰਘ ਨੂੰ ਕਹਿਣ ਲੱਗੇ, 'ਸੁਣ ਵੇ ਰਾਮ ਸਿੰਘ, ਤੂੰ ਤਾਂ ਕਹਿੰਦਾ ਸੀ, ਸਾਡੇ ਪਿੰਡ ਗਰਮੀ ਬਹੁਤ ਪੈਂਦੀ ਹੈ ਪਰ ਇਹ ਸਥਾਨ ਤਾਂ ਜਮਨਾ ਦੇ ਕਿਨਾਰੇ ਵਾਂਗ ਠੰਢਾ ਹੈ। ਇਥੋਂ ਦੀ ਹਵਾ ਸਾਨੂੰ ਪਾਉਂਟੇ ਦੀ ਸੀਤਲ ਸਮੀਰ ਵਰਗੀ ਲੱਗਦੀ ਹੈ। ਇਥੇ ਆ ਕੇ ਸਾਡੀ ਸਾਰੀ ਤਪਸ਼ ਦੂਰ ਹੋ ਗਈ ਹੈ।' ਸਿੱਧੂ ਭਰਾਵਾਂ ਦੀ ਚਾਉ-ਭਰੀ ਸੇਵਾ ਦੀ ਇਸ ਤਰ੍ਹਾਂ ਸਰਾਹੁਣਾ ਕਰ ਕੇ ਦਸਮ ਪਾਤਸ਼ਾਹ ਇਸ ਸੁਖਦਾਈ ਸਥਾਨ 'ਤੇ ਵਿਸਰਾਮ-ਚਿੱਤ ਹੋ ਗਏ।

ਬੈਠਿ ਗੁਰੂ ਇਮ ਬਾਕ ਉਚਾਰਾ।
'ਸੁਨਿ ਬੇ ਰਾਮ ਸਿੰਘ! ਕਹਿ ਜੋਈ।
ਤਪਤ ਬਿਸਾਲ ਗ੍ਰਾਮ ਹਮ ਹੋਈ।
ਕਰਯੋ ਬਿਲੋਕਨਿ ਸੁੰਦਰ ਥਾਨ।
ਸ੍ਰੀ ਜਮਨਾ ਕੇ ਕੂਲ ਸਮਾਨ।
ਬਾਉ ਪਾਂਵਟੇ ਕੇ ਸਮ ਆਈ।
ਗ੍ਰੀਖਮ ਕੀ ਸਭਿ ਤਪਤ ਮਿਟਾਈ।'
ਇਮ ਸਰਾਹਿ ਕਰਿ ਗੁਰ ਭਗਵਾਨੂ।
ਭਏ ਸਥਿਰ ਸੁਠ ਦੇਖਿ ਸਥਾਨੂ। —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼

(ਕਰਯੋ ਬਿਲੋਕਨਿ : ਦੇਖਿਆ, ਗ੍ਰੀਖਮ : ਗਰਮੀ ਦੀ ਰੁੱਤ, ਸੁਠ : ਸ੍ਰੇਸ਼ਟ, ਉੱਤਮ)

ਭਾਈ ਰਾਮ ਸਿੰਘ ਹੁਰਾਂ ਨੇ ਆਪਣੇ ਪਿੰਡ ਵਿੱਚ ਦਸਮ ਪਾਤਸ਼ਾਹ ਦੇ ਪਧਾਰਨ ਦੀ ਖ਼ੁਸ਼ੀ ਵਿੱਚ ਕੜਾਹ ਪ੍ਰਸ਼ਾਦ ਦੀ ਇਕ ਵੱਡੀ ਦੇਗ਼ ਤਿਆਰ ਕੀਤੀ ਅਤੇ ਇਕ ਥਾਲ ਵਿੱਚ ਤਰੋ-ਤਰੀ ਕੜਾਹ ਪ੍ਰਸ਼ਾਦ ਪਾ ਕੇ ਦਸਮ ਪਾਤਸ਼ਾਹ ਦੇ ਸਨਮੁਖ ਪਰੋਸ ਦਿੱਤਾ। ਗੁਰੂ ਜੀ ਨੇ ਲੋੜ ਅਨੁਸਾਰ ਕੜਾਹ ਪ੍ਰਸ਼ਾਦ ਛਕਿਆ। ਇਸ ਉਪਰੰਤ ਕੜਾਹ ਪ੍ਰਸ਼ਾਦ ਦੇ ਗਹਿਰੇ ਗੱਫੇ ਸੰਗਤ ਵਿੱਚ ਵਰਤਾਏ ਗਏ। ਇਸੇ ਤਰ੍ਹਾਂ ਕੜਾਹ ਪ੍ਰਸ਼ਾਦ ਦੇ ਦੋ ਥਾਲ ਸਤਿਕਾਰਯੋਗ ਮਾਤਾਵਾਂ ਨੂੰ ਵੀ ਭੇਟ ਕੀਤੇ ਗਏ। ਮਾਤਾਵਾਂ ਦੇ ਛਕਣ ਉਪਰੰਤ ਸੀਤ ਪ੍ਰਸ਼ਾਦ ਮਾਈਆਂ ਬੀਬੀਆਂ ਵਿਚ ਵਰਤਾਇਆ ਗਿਆ।

ਇਥੇ ਇਕ ਐਸੀ ਘਟਨਾ ਵਾਪਰ ਗਈ, ਜਿਸ ਦਾ ਵਰਨਣ ਭਾਈ ਸੰਤੋਖ ਸਿੰਘ ਨੇ ਤਾਂ 'ਸੂਰਜ ਪ੍ਰਕਾਸ਼' ਵਿੱਚ ਉਸੇ ਤਰ੍ਹਾਂ ਕੀਤਾ ਹੈ ਜਿਵੇਂ 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਵਿੱਚ ਦਰਜ ਹੈ। ਪਰ ਭਾਈ ਵੀਰ ਸਿੰਘ ਨੇ 'ਕਲਗੀਧਰ ਚਮਤਕਾਰ' ਵਿੱਚ ਇਸ ਘਟਨਾ ਨੂੰ ਲਿਖਣਾ ਉੱਚਿਤ ਨਹੀਂ ਸਮਝਿਆ ਅਤੇ ਛੱਡ ਦਿੱਤੀ ਹੈ। ਅਸੀਂ ਇਸ ਘਟਨਾ ਨੂੰ ਇਸ ਲਈ ਦਰਜ ਕਰ ਰਹੇ ਹਾਂ ਤਾਂ ਜੋ ਪਾਠਕਾਂ ਨੂੰ ਪਤਾ ਲੱਗ ਸਕੇ ਕਿ ਕਈ ਵਾਰੀ ਸਿੱਖਾਂ ਸੇਵਕਾਂ ਵੱਲੋਂ ਵੀ ਗੁਰੂ-ਕਿਆਂ ਨਾਲ ਅਣਸੁਖਾਵੀਆਂ ਘਟਨਾਵਾਂ ਵਾਪਰ ਜਾਂਦੀਆਂ ਸਨ।

ਗੱਲ ਇੰਜ ਹੋਈ ਕਿ ਮਾਤਾ ਸੁੰਦਰੀ ਜੀ ਦਾ ਸੀਤ ਪ੍ਰਸ਼ਾਦ ਤਾਂ ਭਾਈ-ਕੇ ਪਰਿਵਾਰ ਦੀਆਂ ਸੁਆਣੀਆਂ ਨੇ ਬੜੇ ਸਤਿਕਾਰ ਸਹਿਤ ਛਕ ਲਿਆ ਪਰ ਮਾਤਾ ਸਾਹਿਬ ਕੌਰ ਜੀ ਦਾ ਸੀਤ ਪ੍ਰਸ਼ਾਦ ਭਾਈਆਣੀਆਂ ਨੇ ਨਹੀਂ ਛਕਿਆ ਅਤੇ ਆਲੇ-ਦੁਆਲੇ ਫਿਰਦੇ ਕੁੱਤਿਆਂ ਨੂੰ ਪਾ ਦਿੱਤਾ। ਮਾਤਾ ਸਾਹਿਬ ਕੌਰ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਬਹੁਤ ਗੁੱਸਾ ਕੀਤਾ ਅਤੇ ਇਸ ਗੱਲ ਦੀ ਸ਼ਿਕਾਇਤ ਦਸਮ ਪਾਤਸ਼ਾਹ ਜੀ ਪਾਸ ਕੀਤੀ। 'ਸਾਖੀ ਪੋਥੀ' ਅਨੁਸਾਰ ਮਾਤਾ ਸਾਹਿਬ ਕੌਰ ਨੇ ਗੁਰੂ ਜੀ ਨੂੰ ਬੇਨਤੀ ਕੀਤੀ, 'ਜੀ, ਸੁੰਦਰੀ ਕਾ ਸੀਤ ਪ੍ਰਸਾਦਿ ਛਕਿਆ ਮੰਗਾਇ ਕੇ, ਸਾਡਾ ਪ੍ਰਸਾਦਿ ਕੁੱਤਿਆਂ ਨੂੰ ਪਾਇਆ, ਅਸੀਂ ਤਾਂ ਕਹਿਆ ਨਹੀਂ ਸੀ, ਪ੍ਰਸਾਦਿ ਲੇਹੋ। ਓਨੀ ਆਪ ਆਇ ਕੇ ਮੰਗਿਆ ਸੀ, ਅਸੀਂ ਤਾਂ ਦੀਆ ਥੀ।'

ਰਾਮ ਸਿੰਘ ਨੂੰ ਕਹਿਆ ਗੁਰੂ ਜੀ ਨੇ : 'ਇਹ ਕੀ ਕੀਆ? ਇਨ ਕਾ ਕਯੋਂ ਨਾ ਛਕਿਆ?'

ਰਾਮ ਸਿੰਘ ਪੁੱਛ ਕੇ ਆਇਆ : 'ਜੀ, ਕਹਿੰਦੀਆਂ ਹਨ, ਅਸੀਂ ਤਾਂ ਨਹੀਂ ਛਕਿਆ, ਇਨ ਕਾ ਗੋਤ ਕੁਨਾਲਾ ਨਹੀਂ ਕੀਆ। ਜੀ, ਗੁਰੂ ਜੀ ਕਾ ਅੰਗੁ ਨਾਹੀ ਲਗਾ।' (ਸਾਖੀ 84ਵੀਂ)

ਮਹਾਨ ਕੋਸ਼ ਵਿੱਚ 'ਗੋਤ ਕੁਨਾਲਾ' ਦਾ ਅਰਥ 'ਨਵੀਂ ਵਿਆਹੀ ਇਸਤਰੀ ਨੂੰ ਗੋਤ੍ਰ ਵਿੱਚ ਸ਼ਾਮਿਲ ਕਰਨ ਲਈ, ਕੁਨਾਲੀ ਵਿੱਚ ਭੋਜਨ ਪਰੋਸ ਕੇ ਪਰਿਵਾਰ ਦੇ ਇਕ ਥਾਂ ਖਾਣ ਦੀ ਰੀਤ' ਲਿਖਿਆ ਹੈ।

ਭਾਈ ਸੰਤੋਖ ਸਿੰਘ ਨੇ ਇਸ ਘਟਨਾ ਨੂੰ ਇਸ ਤਰ੍ਹਾਂ ਕਾਵਿ-ਬੱਧ ਕੀਤਾ ਹੈ—

ਸੀਤ ਪ੍ਰਸਾਦ ਸੁੰਦਰੀ ਕੇਰਾ।
ਸੋ ਅਚਵਨ ਕੀਨਸਿ ਤਿਸ ਬੇਰਾ।
ਸਾਹਿਬ ਦੇਵੀ ਕੋ ਲੇ ਥਾਰ।
ਦਿਯੋ ਕੂਕਰਨਿ ਆਗੇ ਡਾਰਿ।
ਸੁਨਿ ਕੈ ਕੋਪ ਕਰਯੋ ਮਨ ਮਾਂਹੀ।
ਕਹਿ ਭੇਜਯੋ ਸਤਿਗੁਰ ਕੇ ਪਾਹੀ।
ਹਮ ਨੇ ਕਹਯੋ ਨਹੀਂ-ਤੁਮ ਲੇਹੁ।
ਲੇ ਕਰਿ ਆਪ ਕਰੀ ਬਿਧਿ ਏਹੁ।
ਰਾਮ ਸਿੰਘ ਸੰਗ ਪ੍ਰਭੂ ਉਚਾਰਾ।
'ਇਹ ਕਯਾ ਕੀਨਿ ਤੁਮਾਰੀ ਦਾਰਾ?'
ਹਾਥ ਬੰਦਿ ਬੋਲਯੋ ਤਿਸ ਕਾਲਾ।
'ਇਸ ਕੋ ਭਯੋ ਨ ਗੋਤ ਕੁਨਾਲਾ।
ਗੁਰੂ ਅੰਗ ਸੰਗ ਨਹਿੰ ਤਨ ਲਾਗਾ।
ਇਮ ਬਿਚਾਰ ਕਰਿ ਥਾਰ ਸੁ ਤਯਾਗਾ।' —ਸੂਰਜ ਪ੍ਰਕਾਸ਼, ਐਨ 1, ਅੰਸੂ 23

(ਅਚਵਨ ਕੀਨਸਿ : ਛਕਿਆ, ਥਾਰ : ਥਾਲ, ਦਾਰਾ : ਇਸਤਰੀਆਂ)

ਭਾਈ-ਕਿਆਂ ਦੀ ਉਪਰੋਕਤ ਗੱਲ ਸੁਣ ਕੇ ਗੁਰੂ ਜੀ ਨੇ ਫ਼ਰਮਾਇਆ, 'ਭਾਈ ਸਿੱਖੋ, ਅਸੀਂ ਤਾਂ ਖਾਲਸਾ ਪ੍ਰਗਟ ਕਰਨ ਦੇ ਵੇਲੇ ਤੋਂ ਬ੍ਰਹਮਚਰੀਆ ਧਾਰਨ ਕੀਤਾ ਹੋਇਆ ਹੈ। ਇਸੇ ਲਈ ਖਾਲਸਾ ਪੰਥ ਸਾਹਿਬ ਕੌਰ ਦੀ ਝੋਲੀ ਪਾਇਆ ਹੈ। ਉਹ ਸਾਡੇ ਸਭ ਦੇ ਪੂਰਨ ਸਤਿਕਾਰ ਦੇ ਅਧਿਕਾਰੀ ਹਨ।'

ਚੱਕ ਫ਼ਤਿਹ ਸਿੰਘ ਵਿੱਚ ਗੁਰੂ-ਆਗਮਨ ਦੀ ਖ਼ਬਰ ਸੁਣ ਕੇ ਆਲੇ-ਦੁਆਲੇ ਦੇ ਪਿੰਡਾਂ ਵਿੱਚ ਬੜੀ ਉਤਸੁਕਤਾ ਸੀ ਕਿ ਚਲੋ, ਉਸ ਗੁਰੂ ਦੇ ਦਰਸ਼ਨ ਤਾਂ ਕਰੀਏ, ਜੋ ਸਾਰੇ ਹਿੰਦੁਸਤਾਨ ਨੂੰ ਪੈਰਾਂ ਹੇਠ ਨੱਪੀ ਬੈਠੇ ਅਤੇ ਆਲਮਗੀਰ ਕਹਾਉਂਦੇ ਔਰੰਗਜ਼ੇਬ ਤੋਂ ਵੀ ਨਹੀਂ ਡਰਦਾ ਅਤੇ ਉਸ ਦੀਆਂ ਫ਼ੌਜਾਂ ਦੇ ਕਈ ਵਾਰ ਦੰਦ ਖੱਟੇ ਕਰ ਚੁੱਕਾ ਹੈ। ਚੱਕ ਫ਼ਤਿਹ ਸਿੰਘ ਅੱਜ ਘੋੜ-ਸਵਾਰਾਂ, ਊਟ-ਸਵਾਰਾਂ ਅਤੇ ਪੈਦਲਾਂ ਦੀ ਆਵਾਜਾਈ ਦਾ ਕੇਂਦਰ ਬਣਿਆ ਹੋਇਆ ਸੀ।

ਹੌਲੀ-ਹੌਲੀ ਸ਼ਾਮ ਦਾ ਵੇਲਾ ਹੋ ਗਿਆ। ਨਿੰਮਾਂ ਅਤੇ ਪਿੱਪਲਾਂ ਦੀ ਝੰਗੀ ਵਿੱਚ ਰਹਿਰਾਸ ਸਾਹਿਬ ਦਾ ਪਾਠ ਹੋਇਆ। ਸੰਗਤਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਮਾਨਵ-ਹਿੱਤਕਾਰੀ ਓਜਮਈ ਬਚਨ ਸਰਵਣ ਕੀਤੇ। ਅਰਦਾਸ ਉਪਰੰਤ ਭਾਈ ਰਾਮ ਸਿੰਘ ਨੇ ਗੁਰੂ ਜੀ ਨੂੰ ਬੇਨਤੀ ਕੀਤੀ, 'ਮਹਾਰਾਜ ਜੀ! ਰਾਤ ਦਾ ਵਿਸਰਾਮ ਅੱਜ ਦਾਸ ਦੇ ਘਰ ਕਰੋ।' ਗੁਰੂ ਜੀ ਕਹਿਣ ਲੱਗੇ, 'ਨਹੀਂ, ਅੱਜ ਦੀ ਰਾਤ ਬਾਹਰ ਹੀ ਵਿਸਰਾਮ ਕਰਾਂਗੇ। ਇਹ ਥਾਂ ਬੜੀ ਸੁਖਦਾਈ ਹੈ ਅਤੇ ਸਾਨੂੰ ਬਹੁਤ ਪਸੰਦ ਹੈ।' ਭਾਈ ਸੰਤੋਖ ਸਿੰਘ ਦੇ ਸ਼ਬਦ ਹਨ—

ਸੰਧਯਾ ਭਈ ਰਾਮ ਸਿੰਘ ਪ੍ਰਾਹੀ।
'ਚਲਹੁ ਪ੍ਰਭੂ ਉਤਰਹੁ ਘਰ ਮਾਹੀ।'
ਕਹਯੋ 'ਇਹਾਂ ਹੀ ਬਸਹਿਂ ਸੁਖਾਰੇ।
ਆਛੋ ਥਾਨ ਪਸਿੰਦ ਹਮਾਰੇ।' —ਸੂਰਜ ਪ੍ਰਕਾਸ਼

(ਪ੍ਰਾਹੀ : ਕਿਹਾ)

ਚੱਕ ਫ਼ਤਿਹ ਸਿੰਘ ਵਾਲਾ ਵਿੱਚ ਪਹਿਲੀ ਰਾਤ ਗੁਰੂ ਗੋਬਿੰਦ ਸਿੰਘ ਜੀ ਨੇ ਕਾਠ ਦੇ ਬੰਗਲੇ ਵਿੱਚ ਹੀ ਬਤੀਤ ਕੀਤੀ। ਤਿਆਰ-ਬਰ-ਤਿਆਰ ਦਸ ਸਿੰਘ ਸਾਰੀ ਰਾਤ ਬੜੀ ਤੱਤਪਰਤਾ ਨਾਲ ਬੰਗਲੇ ਦੇ ਆਲੇ-ਦੁਆਲੇ ਪਹਿਰਾ ਦਿੰਦੇ ਰਹੇ।

# 65

## ਮਾਤਾ ਦੇਸਾਂ ਦਾ ਸੁਪਨਾ ਸਾਕਾਰ ਹੋਇਆ

ਚੱਕ ਫ਼ਤਿਹ ਸਿੰਘ ਵਾਲਾ ਵਿੱਚ ਅੱਜ ਗੁਰੂ ਗੋਬਿੰਦ ਸਿੰਘ ਜੀ ਦਾ ਦੂਸਰਾ ਦਿਨ ਸੀ। ਭਾਈ ਫ਼ਤਿਹ ਸਿੰਘ ਅਤੇ ਭਾਈ ਰਾਮ ਸਿੰਘ ਨੇ ਬੇਨਤੀ ਕੀਤੀ, 'ਸੱਚੇ ਪਾਤਸ਼ਾਹੋ, ਚਰਨ ਪਾ ਕੇ ਅੱਜ ਸਾਡੇ ਘਰ ਨੂੰ ਪਵਿੱਤਰ ਕਰੋ ਅਤੇ ਲੰਗਰ ਦੀ ਸੇਵਾ ਦਾ ਮਾਣ ਵੀ ਬਖਸ਼ੋ।' ਦੋਹਾਂ ਵੀਰਾਂ ਦੀ ਬੇਨਤੀ ਸਤਿਗੁਰੂ ਜੀ ਨੇ ਪ੍ਰਵਾਨ ਕਰ ਲਈ ਅਤੇ ਸਵੇਰ ਦੇ ਨਿੱਤਨੇਮ ਤੋਂ ਵਿਹਲੇ ਹੋ ਕੇ ਗੁਰੂ ਜੀ ਪ੍ਰਸਥਾਨ ਦੀ ਤਿਆਰੀ ਕਰਨ ਲੱਗੇ। ਸਤਿਗੁਰਾਂ ਨੇ ਆਪਣੇ ਸੀਸ ਉੱਤੇ ਸੁਹਣੀ ਦਸਤਾਰ ਅਤੇ ਸੁੰਦਰ ਕਲਗੀ ਸਜਾਈ। ਸੇਵਾਦਾਰ ਸਿੰਘ ਨੇ ਗੁਰੂ ਜੀ ਨੂੰ ਵਸਤਰਾਂ ਦਾ ਸਾਫ਼-ਸੁਥਰਾ ਜੋੜਾ ਪਹਿਨਾਇਆ। ਕਮਰਕਸਾ ਕਰਕੇ ਗੁਰੂ ਜੀ ਨੇ ਗਾਤਰੇ ਦੇ ਉਪਰ ਦੀ ਵੱਡੀ ਕਿਰਪਾਨ ਧਾਰਨ ਕੀਤੀ ਅਤੇ ਕਮਰਕਸੇ ਵਿੱਚ ਇਕ ਛੋਟੀ ਕਟਾਰ ਵੀ ਸਜਾਈ। ਸਮਾਂ ਹੀ ਐਸਾ ਸੀ ਕਿ ਚੌਵੀ ਘੰਟੇ ਸ਼ਸਤਰਾਂ ਦੀ ਲੋੜ ਸੀ। ਇਸੇ ਲਈ ਦਸਮ ਪਾਤਸ਼ਾਹ ਆਪਣੇ ਸਿੰਘਾਂ ਨੂੰ ਹਰ ਸਮੇਂ ਸ਼ਸਤਰ ਧਾਰਨ ਕਰਨ ਦੀ ਤਾਕੀਦ ਕਰਦੇ ਸਨ।

ਕਾਠ-ਬੰਗਲੇ ਤੋਂ ਭਾਈ ਰਾਮ ਸਿੰਘ ਦਾ ਘਰ ਬਹੁਤੀ ਦੂਰ ਨਹੀਂ ਸੀ। ਕਾਠ-ਬੰਗਲਾ ਗਲੀ ਦੇ ਸਿਰੇ 'ਤੇ ਕੁਝ ਹਟਵਾਂ ਸੀ ਅਤੇ ਰਾਮ ਸਿੰਘ ਹੁਰਾਂ ਦਾ ਘਰ ਗਲੀ ਦੇ ਤਕਰੀਬਨ ਅੱਧ-ਵਿਚਕਾਰ ਸੀ। ਭਾਈ ਬਖਤੂ ਸਿੰਘ ਅਤੇ ਤਖਤੂ ਸਿੰਘ ਦਾ ਘਰ ਪਹਿਲਾਂ ਆਉਂਦਾ ਸੀ ਅਤੇ ਉਸ ਦੇ ਨਾਲ ਹੀ ਮਾਈ ਦੇਸਾਂ ਦੀ ਕੋਠੜੀ ਸੀ। ਉਸ ਤੋਂ ਅੱਗੇ ਭਾਈ ਫ਼ਤਿਹ ਸਿੰਘ ਤੇ ਰਾਮ ਸਿੰਘ ਦਾ ਘਰ ਸੀ। ਕਹਿੰਦੇ ਹਨ ਕਿ ਭਾਈ ਰਾਮ ਸਿੰਘ ਹੁਰਾਂ ਦੇ ਪਿਤਾ ਭਾਈ ਸੰਤ ਦਾਸ ਦੇ ਤਿੰਨ ਵਿਆਹ ਸਨ। ਭਾਈ ਫ਼ਤਿਹ ਸਿੰਘ ਤੇ ਰਾਮ ਸਿੰਘ ਇਕ ਮਾਂ ਦੇ ਪੁੱਤਰ ਸਨ ਅਤੇ ਭਾਈ ਬਖਤੂ ਸਿੰਘ ਤੇ ਤਖਤੂ ਸਿੰਘ ਦੂਜੀ ਪਤਨੀ ਦੇ ਬੇਟੇ ਸਨ। ਤੀਜੀ ਪਤਨੀ ਮਾਈ ਦੇਸਾਂ ਸੀ ਜਿਸ ਦੀ ਕੋਈ ਸੰਤਾਨ ਨਹੀਂ ਸੀ। ਇਸ ਤਰ੍ਹਾਂ ਉਹ ਭਾਈ ਰਾਮ ਸਿੰਘ ਤੇ ਫ਼ਤਿਹ ਸਿੰਘ ਆਦਿ ਦੀ ਮਤਰੇਈ ਮਾਂ ਲਗਦੀ ਸੀ। 'ਸੂਰਜ ਪ੍ਰਕਾਸ਼' ਵਿੱਚ ਭਾਈ ਸੰਤੋਖ ਸਿੰਘ ਨੇ ਮਾਈ ਦੇਸਾਂ ਨੂੰ 'ਬਿਮਾਤ' ਲਿਖਿਆ ਹੈ। 'ਬਿਮਾਤ' ਦਾ ਅਰਥ ਵੀ ਮਤਰੇਈ ਮਾਂ ਹੀ ਹੁੰਦਾ ਹੈ। ਪਰਿਵਾਰ ਦੇ ਤਕਰੀਬਨ ਸਾਰੇ ਜੀਅ ਮਾਈ ਦੇਸਾਂ ਨੂੰ ਚਾਚੀ ਕਹਿੰਦੇ ਸਨ। ਇਕ ਕਿਤਾਬਚੇ 'ਇਤਿਹਾਸ ਮਾਈ ਵੀਰੋ ਭਾਈ ਭਗਤੂ' ਵਿੱਚ ਭਾਈ ਅਜੈਬ ਸਿੰਘ (ਚੱਕ ਬਖਤੂ) ਮਾਈ ਦੇਸਾਂ ਨੂੰ ਭਾਈ ਰਾਮ ਸਿੰਘ ਆਦਿ ਦੀ ਮਾਸੀ ਲਿਖਦੇ ਹਨ। ਗਿ: ਬਲਵੰਤ ਸਿੰਘ ਕੋਠਾ ਗੁਰੂ ਅਨੁਸਾਰ ਮਾਲਵੇ ਵਿੱਚ ਮਤਰੇਈ ਮਾਂ ਨੂੰ ਮਾਸੀ ਕਹਿਣ ਦਾ ਰਿਵਾਜ ਹੈ।

ਮਾਈ ਦੇਸਾਂ ਹੈ ਤਾਂ ਭਾਈ ਰਾਮ ਸਿੰਘ ਹੁਰਾਂ ਦੇ ਪਰਿਵਾਰ ਦੀ ਮਾਤਾ ਦੇ ਸਾਮਾਨ ਪਰ ਘਰ ਵਿੱਚ ਉਸ ਦਾ ਕੋਈ ਆਦਰ-ਸਤਿਕਾਰ ਨਹੀਂ ਸੀ। ਉਹ ਆਪਣੇ ਪਤੀ ਦੀ ਮੌਤ ਤੋਂ ਬਾਅਦ ਆਪਣੀ ਕੋਠੜੀ ਵਿੱਚ ਅਣਗੌਲਿਆਂ ਵਾਂਗ ਇਕੱਲੀ ਰਹਿੰਦੀ ਸੀ। ਉਸ ਨੇ ਆਪਣੇ ਪਤੀ ਨਾਲ ਕਈ ਵਾਰ ਅਨੰਦਪੁਰ ਦੀ ਯਾਤਰਾ ਸਮੇਂ ਗੁਰੂ ਦਸਮੇਸ਼ ਜੀ ਦੇ ਦਰਸ਼ਨ ਕੀਤੇ ਸਨ। ਆਪਣੀ ਮੌਜੂਦਾ ਹਾਲਤ ਵਿੱਚ ਉਸ ਨੂੰ ਗੁਰੂ-ਸਿਮਰਨ ਦਾ ਹੀ ਆਸਰਾ ਸੀ। ਬੜੇ ਚਿਰ ਤੋਂ ਉਹ ਮਾਲਵੇ ਵਿੱਚ ਦਸਮ ਪਾਤਸ਼ਾਹ ਦੇ ਵਿਚਰਨ ਦੀਆਂ ਸੋਆਂ ਸੁਣ ਰਹੀ ਸੀ। ਉਸ ਦੇ ਮਨ ਵਿੱਚ ਕਈ ਵਾਰ ਇਹ ਰੀਝ ਤੇ ਤਾਂਘ ਉਠਦੀ ਸੀ ਕਿ ਦਸਮ ਪਾਤਸ਼ਾਹ ਕਦੀ ਸਾਡੇ ਪਿੰਡ ਵੀ ਚਰਨ ਪਾਉਣਗੇ। ਮਾਲਵੇ ਵਿੱਚ ਆਪਣੇ ਪਿਆਰੇ ਤੇ ਸਤਿਕਾਰੇ ਸੱਜਣਾਂ ਨੂੰ ਖੇਸ ਭੇਟਾ ਕਰਨ ਦਾ ਰਿਵਾਜ ਬਹੁਤ ਪੁਰਾਣਾ ਹੈ ਜੋ ਅੱਜ ਵੀ ਪ੍ਰਚੱਲਿਤ ਹੈ। ਮਾਈ ਦੇਸਾਂ ਨੇ ਗੁਰੂ-ਆਗਮਨ ਦੀ ਉਡੀਕ ਵਿੱਚ ਆਪਣੇ ਹੱਥੀਂ ਸੂਤ ਕੱਤ ਕੇ ਇਕ ਬਹੁਤ ਸੁਹਣਾ ਮੁਲਾਇਮ ਚਿੱਟਾ ਖੇਸ ਬਣਵਾਇਆ ਸੀ। ਕੱਲ੍ਹ ਤੋਂ ਦਸਮ ਪਾਤਸ਼ਾਹ ਚੱਕ ਫ਼ਤਿਹ ਸਿੰਘ ਵਾਲਾ ਵਿੱਚ ਆਏ ਹੋਏ ਸਨ ਪਰ ਉਹ ਕੁਝ ਇਸਤਰੀਆਂ ਵਾਲੇ ਸੰਕੋਚ ਕਾਰਨ ਅਤੇ ਕੁਝ ਸ਼ਰੀਕਾਂ ਦੀ ਬੋਲੀ-ਠੋਲੀ ਤੋਂ ਡਰਦੀ ਘਰੋਂ ਬਾਹਰ ਨਹੀਂ ਸੀ ਨਿਕਲੀ। ਉਹ ਮਨੋ-ਮਨ ਸੋਚਦੀ ਸੀ ਕਿ ਦਿਲਾਂ ਦੀਆਂ ਜਾਣਨ ਵਾਲੇ ਦਸਮ ਪਿਤਾ ਕਿਸੇ ਬਿੱਧ ਸਾਡੀ ਗਲੀ ਵਿੱਚ ਪਧਾਰਨ ਤਾਂ ਮੈਂ ਉਨ੍ਹਾਂ ਦੇ ਪਵਿੱਤਰ ਚਰਨਾਂ ਉਤੇ ਆਪਣਾ ਮਸਤਕ ਟੇਕ ਕੇ ਚਿੱਟਾ ਖੇਸ ਉਨ੍ਹਾਂ ਨੂੰ ਭੇਟ ਕਰਾਂ।

ਆਖਰ ਉਹ ਭਾਗਾਂ-ਭਰਿਆ ਦਿਨ ਆ ਹੀ ਗਿਆ, ਜਿਸ ਦਿਨ ਕਲਗੀਧਰ ਪਾਤਸ਼ਾਹ ਉਨ੍ਹਾਂ ਦੀ ਗਲੀ ਵਿੱਚ

ਆਉਣ ਵਾਲੇ ਸਨ। ਮਾਤਾ ਦੇਸਾਂ ਨੇ ਸੁਬ੍ਹਾ ਸਵੇਰੇ ਉੱਠ ਕੇ ਸਾਰੇ ਘਰ ਨੂੰ ਸੁੰਬਰਿਆ-ਸੰਵਾਰਿਆ। ਪਲੰਘ ਉੱਤੇ ਧੋਤਾ ਹੋਇਆ ਖੇਸ ਵਿਛਾਇਆ। ...ਸ਼ਾਇਦ ਨਿਕਰਮਣ ਦੇ ਕਰਮੀਂ ਸਤਿਗੁਰੂ ਅੰਦਰ ਆ ਜਾਣ ਤਾਂ ਉਨ੍ਹਾਂ ਦੇ ਬਿਰਾਜਣ ਲਈ ਚੰਗਾ ਵਿਛਾਉਣਾ ਤਾਂ ਹੋਣਾ ਹੀ ਚਾਹੀਦਾ ਹੈ।

ਜਦੋਂ ਪਤਾ ਲੱਗਾ ਕਿ ਸਤਿਗੁਰੂ ਕਾਠ-ਬੰਗਲੇ ਤੋਂ ਚੱਲ ਪਏ ਹਨ ਤਾਂ ਮਾਤਾ ਦੇਸਾਂ ਰੀਝਾਂ ਨਾਲ ਬਣਾਏ ਹੋਏ ਚਿੱਟੇ ਖੇਸ ਨੂੰ ਆਪਣੀ ਬਾਂਹ ਉੱਤੇ ਰੱਖ ਕੇ ਅਤੇ ਉਸ ਨੂੰ ਦੁਪੱਟੇ ਦੇ ਲੜ ਨਾਲ ਛੁਪਾ ਕੇ ਆਪਣੇ ਬੂਹੇ ਵਿੱਚ ਖੜ੍ਹੀ ਹੋ ਗਈ। ਇਕ-ਦੋ ਜੈਕਾਰਿਆਂ ਦੀ ਗੂੰਜ ਸੁਣਾਈ ਦਿੱਤੀ ਤਾਂ ਕੁਝ ਸਿੰਘ ਕਾਹਲੀ-ਕਾਹਲੀ ਗਲੀ ਵਿਚ ਆਉਂਦੇ-ਜਾਂਦੇ ਦਿਖਾਈ ਦਿੱਤੇ। ਭਾਈ ਰਾਮ ਸਿੰਘ ਤੇ ਭਾਈ ਫ਼ਤਿਹ ਸਿੰਘ ਗੁਰੂ ਜੀ ਦੀ ਅਗਵਾਨੀ ਕਰ ਰਹੇ ਸਨ। ਉਨ੍ਹਾਂ ਦੀ ਮਨੋ-ਇੱਛਾ ਸੀ ਕਿ ਗੁਰੂ ਜੀ ਸਿੱਧੇ ਉਨ੍ਹਾਂ ਦੇ ਘਰ ਹੀ ਪ੍ਰਵੇਸ਼ ਕਰਨ ਅਤੇ ਇਹ ਮਾਣ ਕਿਸੇ ਹੋਰ ਸ਼ਰੀਕ ਨੂੰ ਨਾ ਮਿਲੇ। ਗਲੀ ਦੇ ਵਿਚਕਾਰ ਸਿੰਘਾਂ ਦੇ ਝੁਰਮਟ ਵਿੱਚ ਦਸਮ ਪਾਤਸ਼ਾਹ ਬੜੇ ਠਰ੍ਹੰਮੇ ਨਾਲ ਹੌਲੀ-ਹੌਲੀ ਚਲ ਰਹੇ ਸਨ। ਗਲੀ ਦੇ ਆਲੇ-ਦੁਆਲੇ ਦੇ ਘਰਾਂ ਵਿੱਚੋਂ ਨਿਕਲ-ਨਿਕਲ ਕੇ ਮਰਦ ਤੇ ਸੁਆਣੀਆਂ ਗੁਰੂ ਜੀ ਦੇ ਚਰਨਾਂ ਉੱਤੇ ਮੱਥਾ ਟੇਕ ਰਹੇ ਸਨ। ਜਿਉਂ-ਜਿਉਂ ਗੁਰੂ ਜੀ ਅਗਾਂਹ ਆ ਰਹੇ ਸਨ, ਮਾਈ ਦੇਸਾਂ ਦੇ ਦਿਲ ਦੀ ਧੜਕਣ ਤੇਜ਼ ਹੋ ਰਹੀ ਸੀ। ਦਸਮ ਪਾਤਸ਼ਾਹ ਨੂੰ ਜਦੋਂ ਆਪਣੇ ਘਰ ਦੇ ਬੂਹੇ ਵਿੱਚ ਖੜ੍ਹੀ ਮਾਈ ਦੇਸਾਂ ਨਜ਼ਰ ਆਈ ਤਾਂ ਉਹ ਇਕਦਮ ਉਧਰ ਨੂੰ ਅਹੁਲ ਪਏ। ਭਾਈ ਰਾਮ ਸਿੰਘ ਨੇ ਮਨ ਵਿਚ ਆਖਿਆ, 'ਲੈ ਬਈ, ਉਹੀ ਗੱਲ ਹੋਈ ਜਿਹੜੀ ਅਸੀਂ ਨਹੀਂ ਚਾਹੁੰਦੇ ਸਾਂ' ਅਤੇ ਕੁਝ ਉੱਚੀ ਆਵਾਜ਼ ਵਿੱਚ ਬੋਲਿਆ, 'ਸੱਚੇ ਪਾਤਸ਼ਾਹੋ, ਇੱਧਰ; ਇੱਧਰ ਆ ਜਾਓ, ਸਾਡਾ ਘਰ ਅੱਗੇ ਹੈ।' ਗੁਰੂ ਜੀ ਨੇ ਫ਼ਰਮਾਇਆ, 'ਭਾਈ ਰਾਮ ਸਿੰਘ, ਤੁਸੀਂ ਘਰ ਚਲ ਕੇ ਤਿਆਰੀ ਕਰੋ, ਅਸੀਂ ਆਉਂਦੇ ਹਾਂ।' ਅਤੇ ਉਹ ਤੇਜ਼ ਕਦਮੀਂ ਮਾਤਾ ਦੇਸਾਂ ਦੇ ਬੂਹੇ ਦੇ ਅੰਦਰ ਚਲੇ ਗਏ।

ਮਾਤਾ ਦੇਸਾਂ ਜਿਸ ਸਤਿਗੁਰੂ ਦੇ ਕਦੀ ਸੁੱਤਿਆਂ ਤੇ ਕਦੀ ਜਾਗਦਿਆਂ ਸੁਪਨੇ ਲੈਂਦੀ ਸੀ, ਉਹ ਅੱਜ ਉਸ ਦੀਆਂ ਬਰੂਹਾਂ ਵਿੱਚ ਖੜ੍ਹੇ ਸਨ। ਅਚਾਨਕ ਹੋਈ ਇਸ ਅਪਾਰ ਬਖ਼ਸ਼ਿਸ਼ ਨਾਲ ਉਸ ਦੀ ਸੁੱਧ-ਬੁੱਧ ਵਿਸਰ ਗਈ। ਉਸ ਨੂੰ ਪਤਾ ਨਾ ਲੱਗੇ ਕਿ ਪਹਿਲਾਂ ਖੇਸ ਅਰਪਨ ਕਰਾਂ ਕਿ ਸਤਿਗੁਰਾਂ ਨੂੰ ਨਮਸਕਾਰ ਕਰਾਂ। ਇਕ ਨਜ਼ਰ ਉਸ ਨੇ ਗੁਰੂ ਦਸਮੇਸ਼ ਜੀ ਦੇ ਨੂਰਾਨੀ ਚਿਹਰੇ ਵੱਲ ਤੱਕਿਆ ਅਤੇ ਫੇਰ ਚਰਨਾਂ ਉੱਤੇ ਢਹਿ ਪਈ।

ਸ੍ਰੀ ਦਸਮੇਸ਼ ਜੀ ਨੇ ਜ਼ਰਾ ਕੁ ਸਹਾਰਾ ਦਿੱਤਾ ਤਾਂ ਮਾਤਾ ਨੇ ਉਨ੍ਹਾਂ ਦੇ ਚਰਨਾਂ ਤੋਂ ਸਿਰ ਚੁੱਕਿਆ। ਹੱਥ ਜੋੜ ਕੇ ਬੇਨਤੀ ਕੀਤੀ, 'ਮਹਾਰਾਜ ਜੀ, ਅੰਦਰ ਪਲੰਘ ਉੱਤੇ ਬਿਰਾਜੋ।' ਸਤਿਗੁਰਾਂ ਨੇ ਫ਼ਰਮਾਇਆ, 'ਬਸ, ਮਾਤਾ ਜੀ ਅੱਜ ਇੰਨਾ ਹੀ। ਕੱਲ੍ਹ ਨੂੰ ਪਲੰਘ ਉੱਤੇ ਵੀ ਬੈਠਾਂਗੇ ਅਤੇ ਪ੍ਰਸ਼ਾਦਾ ਵੀ ਛਕਾਂਗੇ। ਹਾਂ, ਉਹ ਸਾਡਾ ਖੇਸ ਸਾਨੂੰ ਦੇ ਦਿਓ।' ਮਾਤਾ ਦੇਸਾਂ ਦੀ ਸੁਰਤ ਜ਼ਰਾ ਸੰਭਲੀ ਤਾਂ ਉਸ ਨੇ ਵੇਖਿਆ ਕਿ ਚਿੱਟਾ ਮੁਲਾਇਮ ਖੇਸ ਤਾਂ ਉਸ ਦੀ ਬਾਂਹ ਉੱਤੇ ਹੀ ਟਿਕਿਆ ਹੋਇਆ ਹੈ। ਉਸ ਨੇ ਖੇਸ ਨੂੰ ਜ਼ਰਾ ਕੁ ਸਤਿਗੁਰਾਂ ਦੇ ਚਰਨਾਂ ਵੱਲ ਝੁਕਾਇਆ ਅਤੇ ਫੇਰ ਬੜੇ ਅਦਬ-ਸਤਿਕਾਰ ਨਾਲ ਉਨ੍ਹਾਂ ਦੇ ਕਰ-ਕਮਲਾਂ ਉੱਤੇ ਧਰ ਦਿੱਤਾ। ਗੁਰੂ ਜੀ ਨੇ ਖੇਸ ਦੀ ਤਹਿ ਖੋਲ੍ਹ ਕੇ ਉਸ ਨੂੰ ਆਪਣੇ ਮੋਢਿਆਂ ਉੱਤੇ ਲੈ ਲਿਆ ਅਤੇ ਮਾਤਾ ਦੇਸਾਂ ਨੂੰ ਅਸ਼ੀਰਵਾਦ ਦੇ ਕੇ ਬਾਹਰ ਗਲੀ ਵਿੱਚ ਆ ਗਏ।

ਭਾਈ ਰਾਮ ਸਿੰਘ, ਭਾਈ ਫ਼ਤਿਹ ਸਿੰਘ ਅਤੇ ਕੁਝ ਹੋਰ ਸਿੰਘ ਗਲੀ ਵਿੱਚ ਖੜ੍ਹੇ ਸਨ। ਗੁਰੂ ਜੀ ਉਨ੍ਹਾਂ ਦੇ ਨਾਲ ਭਾਈ ਰਾਮ ਸਿੰਘ ਦੇ ਘਰ ਪਹੁੰਚੇ। ਗੁਰੂ ਜੀ ਦਾ ਉਤਾਰਾ ਇਕ ਚੁਬਾਰੇ ਵਿੱਚ ਕੀਤਾ ਗਿਆ ਸੀ। ਅਸਲ ਵਿੱਚ ਇਹ ਚੁਬਾਰਾ ਵੀ ਮਾਤਾ ਦੇਸਾਂ ਦੇ ਕਮਰੇ ਉੱਤੇ ਹੀ ਬਣਿਆ ਹੋਇਆ ਸੀ। ਭਾਈ ਰਾਮ ਸਿੰਘ ਦੇ ਵਿਹੜੇ ਦੀ ਇਕ ਕੰਧ ਨਾਲ ਟਿਕੀ ਹੋਈ ਲੱਕੜ ਦੀ ਪੌੜੀ ਰਾਹੀਂ ਗੁਰੂ ਜੀ ਚੁਬਾਰੇ ਵਿੱਚ ਪੁੱਜੇ ਅਤੇ ਪਲੰਘ ਉੱਤੇ ਬਿਰਾਜਮਾਨ ਹੋ ਗਏ। ਗੁਰੂ ਜੀ ਨੇ ਕੁਝ ਸਿੰਘਾਂ ਨਾਲ ਪ੍ਰਸ਼ਾਦਾ ਚੁਬਾਰੇ ਵਿੱਚ ਹੀ ਛਕਿਆ ਅਤੇ ਬਾਕੀ ਸਿੰਘਾਂ ਦੀ ਲੰਗਰ-ਪਾਣੀ ਦੀ ਸੇਵਾ ਭਾਈ ਰਾਮ ਸਿੰਘ ਅਤੇ ਭਾਈ ਫ਼ਤਿਹ ਸਿੰਘ ਦੇ ਸਾਂਝੇ ਘਰ ਵਿੱਚ ਕੀਤੀ ਗਈ।

ਦਿਨ ਢਲੇ ਗੁਰੂ ਗੋਬਿੰਦ ਸਿੰਘ ਜੀ ਚੁਬਾਰੇ ਵਿੱਚੋਂ ਬਾਹਰ ਨਿਕਲ ਕੇ ਛੱਤ ਉੱਤੇ ਟਹਿਲਣ ਲੱਗੇ ਤਾਂ ਉਨ੍ਹਾਂ ਨੇ ਦੇਖਿਆ ਕਿ ਨਾਲ ਦੇ ਘਰ ਵਿੱਚੋਂ ਮਿੱਟੀ ਦੀ ਕੱਚੀ ਪੌੜੀ ਚੁਬਾਰੇ ਨੂੰ ਆਉਂਦੀ ਹੈ। ਇਹ ਘਰ ਭਾਈ ਬਖਤੂ ਸਿੰਘ ਤੇ ਤਖਤੂ ਸਿੰਘ ਦਾ ਸੀ। ਗੁਰੂ ਜੀ ਭਾਂਪ ਗਏ ਕਿ ਇਨ੍ਹਾਂ ਭਰਾਵਾਂ ਵਿੱਚ ਈਰਖਾ ਬਹੁਤ ਹੈ। ਭਾਈ ਰਾਮ ਸਿੰਘ ਨੂੰ ਕੁਝ ਤਾੜਦੇ ਹੋਏ ਕਹਿਣ ਲੱਗੇ, 'ਰਾਮ ਸਿੰਘ, ਇਹ ਤੂੰ ਕੀ ਕੀਤਾ? ਜਦ ਨਾਲ ਦੇ ਘਰੋਂ ਚੁਬਾਰੇ ਨੂੰ ਬੜੀ ਸੁਹਣੀ ਕੱਚੀ ਪੌੜੀ ਆਉਂਦੀ ਸੀ ਤਾਂ ਸਾਨੂੰ ਕਾਠ ਦੀ ਪੌੜੀ ਚੜ੍ਹਾਉਣ ਦੀ ਕੀ ਲੋੜ ਸੀ। ਗੁਰੂ ਕੇ ਪਿਆਰਿਆਂ ਨੂੰ ਇਹੋ ਜਿਹੀ ਸ਼ਰੀਕਾਬਾਜ਼ੀ ਸ਼ੋਭਾ ਨਹੀਂ ਦਿੰਦੀ।' ਭਾਈ ਸੰਤੋਖ ਸਿੰਘ ਨੇ ਗੁਰੂ ਜੀ ਦੀ ਭਾਵਨਾ ਨੂੰ ਇਨ੍ਹਾਂ ਸ਼ਬਦਾਂ ਵਿੱਚ ਅੰਕਿਤ ਕੀਤਾ ਹੈ :

ਇਹ ਕਯਾ ਰਾਮ ਸਿੰਘ ਤੈਂ ਕੀਨਾ?
ਕਠਨ ਥਾਨ ਕੋ ਮਾਰਗ ਦੀਨਾ।
ਕਰਤਿ ਸ਼ਰੀਕਾ ਇਤਹਿ ਚਢਾਏ।
ਐਸੇ ਨਹਿੰ ਤੁਝ ਕੋ ਬਨਿ ਆਏ। —ਸੂਰਜ ਪ੍ਰਕਾਸ਼, ਐਨ 1, ਅੰਸੂ 23

ਗੁਰੂ ਜੀ ਦੇ ਬਚਨ ਸੁਣ ਕੇ ਭਾਈ ਰਾਮ ਸਿੰਘ ਤੇ ਭਾਈ ਫ਼ਤਿਹ ਸਿੰਘ ਨੇ ਖਿਮਾ ਮੰਗੀ। ਰਾਤ ਦਾ ਵਿਸ਼ਰਾਮ ਦਸਮ ਪਾਤਸ਼ਾਹ ਨੇ ਮਾਈ ਦੇਸਾਂ ਦੇ ਇਸੇ ਚੁਬਾਰੇ ਵਿੱਚ ਕੀਤਾ। ਰਵਾਇਤ ਹੈ ਕਿ ਗੁਰੂ ਗੋਬਿੰਦ ਸਿੰਘ ਚੱਕ ਫ਼ਤਿਹ ਸਿੰਘ ਵਾਲਾ ਵਿੱਚ ਸੱਤ ਦਿਨ ਰਹੇ। ਇਸ ਅਰਸੇ ਦੌਰਾਨ ਉਹ ਦਿਨ ਦਾ ਸਮਾਂ ਕਾਠ-ਬੰਗਲੇ ਵਿੱਚ ਬਤੀਤ ਕਰਦੇ ਸਨ ਅਤੇ ਉਨ੍ਹਾਂ ਦਾ ਰਾਤ ਦਾ ਨਿਵਾਸ ਮਾਈ ਦੇਸਾਂ ਦੇ ਚੁਬਾਰੇ ਵਿੱਚ ਹੁੰਦਾ ਸੀ।

## ਮਾਤਾ ਦੇਸਾਂ ਦਾ ਕੱਚਾ ਕੋਠਾ ਅੱਜ ਵੀ ਕਾਇਮ ਹੈ

ਮਾਤਾ ਦੇਸਾਂ ਦੇ ਚੁਬਾਰੇ ਵਿੱਚ ਰਾਤ ਦਾ ਵਿਸ਼ਰਾਮ ਕਰਕੇ ਦਸਮ ਪਾਤਸ਼ਾਹ ਅੰਮ੍ਰਿਤ ਵੇਲੇ ਸਾਵਧਾਨ ਹੋ ਗਏ। ਰੋਜ਼ਾਨਾ ਦੇ ਨਿੱਤ-ਕਰਮ ਅਤੇ ਨਿੱਤ-ਨੇਮ ਤੋਂ ਵਿਹਲੇ ਹੋ ਕੇ ਸਤਿਗੁਰੂ ਜੀ ਕੁਝ ਸਿੰਘਾਂ ਨੂੰ ਨਾਲ ਲੈ ਕੇ ਸਵੇਰ ਦੀ ਠੰਢੀ-ਸੁਖਾਵੀਂ ਪੌਣ ਵਿੱਚ ਕੋਠੇ ਦੀ ਛੱਤ ਉੱਤੇ ਟਹਿਲਣ ਲੱਗ ਪਏ। ਭਾਈ ਰਾਮ ਸਿੰਘ ਅਤੇ ਫ਼ਤਿਹ ਸਿੰਘ ਦਾ ਪਰਿਵਾਰ ਲੰਗਰ ਦੀ ਤਿਆਰੀ ਵਿੱਚ ਰੁੱਝਾ ਹੋਇਆ ਸੀ। ਸੂਰਜ ਦੇਵਤਾ ਦੇ ਆਗਮਨ ਦੀ ਖ਼ੁਸ਼ੀ ਵਿੱਚ ਪੂਰਬ ਦਾ ਆਕਾਸ਼ ਅਜੇ ਸੰਧੂਰੀ ਤੋਂ ਸੁਨਹਿਰੀ ਹੋਣਾ ਸ਼ੁਰੂ ਹੋਇਆ ਹੀ ਸੀ ਕਿ ਦਸਮ ਪਾਤਸ਼ਾਹ ਹੌਲੀ-ਹੌਲੀ ਭਾਈ ਬਖਤੂ ਸਿੰਘ ਅਤੇ ਤਖਤੂ ਸਿੰਘ ਦੇ ਮਕਾਨ ਦੀ ਕੱਚੀ ਪੌੜੀ ਰਾਹੀਂ ਉਨ੍ਹਾਂ ਦੇ ਵਿਹੜੇ ਵਿੱਚ ਉੱਤਰ ਗਏ। ਹਰ ਇਕ ਨੂੰ ਇਕੋ ਜਿਹਾ ਨਿਵਾਜਣ ਵਾਲੇ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੂੰ ਅਚਾਨਕ ਆਪਣੇ ਘਰ ਵਿੱਚ ਹਾਜ਼ਰ-ਨਾਜ਼ਰ ਵੇਖ ਕੇ ਦੋਹਾਂ ਭਰਾਵਾਂ ਦੀ ਖ਼ੁਸ਼ੀ ਦਾ ਕੋਈ ਅੰਤ ਨਾ ਰਿਹਾ। ਦੌੜ ਕੇ ਦੋਹਾਂ ਵੀਰਾਂ ਨੇ ਇਕ ਪਲੰਘ ਵਿਹੜੇ ਵਿੱਚ ਡਾਹਿਆ, ਉਸ ਉੱਤੇ ਸੁੰਦਰ ਬਿਸਤਰਾ ਵਿਛਾਇਆ ਅਤੇ ਹੱਥ ਜੋੜ ਕੇ ਗੁਰੂ ਜੀ ਨੂੰ ਬਿਰਾਜਣ ਦੀ ਬੇਨਤੀ ਕੀਤੀ। ਗੁਰੂ ਜੀ ਪਲੰਘ ਉੱਤੇ ਬੈਠ ਗਏ ਤਾਂ ਪਰਿਵਾਰ ਦੇ ਸਾਰੇ ਜੀਆਂ ਨੇ ਗੁਰੂ-ਚਰਨਾਂ ਉੱਤੇ ਨਮਸਕਾਰ ਕੀਤੀ। ਕੁਝ ਹੋਰ ਸੰਗਤ ਵੀ ਭਾਈ ਬਖਤੂ ਸਿੰਘ ਹੁਰਾਂ ਦੇ ਵਿਹੜੇ ਵਿੱਚ ਇਕੱਤਰ ਹੋ ਗਈ। ਭਾਈ ਰਾਮ ਸਿੰਘ ਤੇ ਫ਼ਤਿਹ ਸਿੰਘ ਵੀ ਉੱਥੇ ਆ ਗਏ। ਗੁਰੂ ਜੀ ਨੇ ਸਾਰੇ ਭਾਈਚਾਰੇ ਨੂੰ ਸੱਤ-ਸੰਤੋਖ ਨਾਲ ਰਹਿਣ ਅਤੇ ਬਜ਼ੁਰਗਾਂ ਦਾ ਆਦਰ-ਸਤਿਕਾਰ ਕਰਨ ਦਾ ਉਪਦੇਸ਼ ਦਿੱਤਾ। ਇਕ ਛੋਟਾ ਜਿਹਾ ਬੱਚਾ ਖੇਲ੍ਹਦਾ-ਖੇਲ੍ਹਦਾ ਗੁਰੂ ਜੀ ਦੀ ਗੋਦ ਵਿੱਚ ਆ ਕੇ ਬੈਠ ਗਿਆ। ਇਹ ਭਾਈ ਫ਼ਤਿਹ ਸਿੰਘ ਦਾ ਬੇਟਾ ਸੀ। ਰਾਮ ਸਿੰਘ ਨੇ ਬੱਚੇ ਨੂੰ ਝਿੜਕ ਕੇ ਆਖਿਆ, 'ਉਏ ਮੂਰਖਾ, ਕਿਉਂ ਸਤਿਗੁਰਾਂ ਦੇ ਕੱਪੜੇ ਖਰਾਬ ਕਰਦਾ ਹੈਂ, ਉਠ ਕੇ ਚਰਨੀਂ ਲੱਗ ਤੇ ਐਧਰ ਆ ਜਾ।' ਗੁਰੂ ਜੀ ਨੇ ਫ਼ਰਮਾਇਆ, 'ਨਾ ਰਾਮ ਸਿੰਘ, ਬੱਚੇ ਨੂੰ ਝਿੜਕ ਨਾ। ਇਸ ਨੇ ਤਾਂ ਇਕ ਦਿਨ ਚੰਗਾ ਮਹਾਂਪੁਰਸ਼ ਬਣਨਾ ਹੈ।'

ਕਹਯੋ ਪ੍ਰਭੂ 'ਨਹੀਂ ਝਿੜਕਨ ਬਾਂਛੋ।
ਇਹ ਭੀ ਪੁਰਖ ਹੋਇ ਹੈ ਆਛੋ।' —ਸੂਰਜ ਪ੍ਰਕਾਸ਼

ਗੁਰੂ ਜੀ ਨੇ ਬੱਚੇ ਦਾ ਸਿਰ ਪਲੋਸ ਕੇ ਅਸ਼ੀਰਵਾਦ ਦਿੱਤਾ ਤਾਂ ਉਹ ਸੰਗਦਾ-ਸੰਗਦਾ ਗੁਰੂ ਜੀ ਦੀ ਗੋਦ ਵਿੱਚੋਂ ਉਠ ਕੇ ਸੰਗਤ ਵਿੱਚ ਰਲ ਗਿਆ। ਕਹਿੰਦੇ ਹਨ ਕਿ ਇਸੇ ਕਰਕੇ ਗੁਰੂ ਜੀ ਨੇ ਉਸ ਬੱਚੇ ਦਾ ਨਾਂ 'ਸੰਗੂ ਸਿੰਘ' ਰੱਖ ਦਿੱਤਾ।

[ਭਾਈ ਸੰਗੂ ਸਿੰਘ ਵੱਡਾ ਹੋ ਕੇ ਬੜਾ ਕਰਨੀਵਾਲਾ ਮਹਾਂਪੁਰਸ਼ ਹੋਇਆ। ਭਾਈ ਫ਼ਤਿਹ ਸਿੰਘ ਦੇ ਪੰਜ ਪੁੱਤਰ ਸਨ : ਬਾਬਾ ਸਿੱਧ, ਬਾਬਾ ਦਾਨ ਸਿੰਘ, ਬਾਬਾ ਕੌਰ ਸਿੰਘ, ਬਾਬਾ ਬੁੱਢਾ ਸਿੰਘ ਅਤੇ ਬਾਬਾ ਸੰਗੂ ਸਿੰਘ। ਚੱਕ ਫ਼ਤਿਹ ਸਿੰਘ ਵਾਲਾ ਵਿੱਚ ਪੰਜ ਪੁੱਤਰਾਂ ਦੇ ਨਾਂ 'ਤੇ ਪੰਜ ਪੱਤੀਆਂ ਹਨ। ਪਹਿਲੇ ਚਹੁੰ ਦੀ ਔਲਾਦ ਆਪਣੀ-ਆਪਣੀ ਪੱਤੀ ਵਿੱਚ ਵਸਦੀ ਹੈ। ਪਰ ਬਾਬਾ ਸੰਗੂ ਸਿੰਘ ਦੀ ਕੋਈ ਔਲਾਦ ਨਹੀਂ ਸੀ। ਉਨ੍ਹਾਂ ਨੇ ਮੁਕਤਸਰ ਦੇ ਨੇੜੇ ਪਿੰਡ ਭੁੱਟੀਕੇ ਕਲਾਂ (ਜਾਂ ਭੁੱਟੀਵਾਲਾ) ਦੇ ਭਾਈ ਪ੍ਰਿਥਾ ਸਿੰਘ ਢਿੱਲੋਂ ਦਾ ਤਿੰਨ ਚਾਰ ਸਾਲ ਦਾ ਇਕ ਪੁੱਤਰ ਸੁੱਖਾ ਸਿੰਘ ਗੋਦ ਲੈ ਲਿਆ। ਉਦੋਂ ਤੋਂ ਇਹ ਢਿੱਲੋਂ ਖਾਨਦਾਨ ਪੁਸ਼ਤ-ਦਰ-ਪੁਸ਼ਤ ਗੁਰਦੁਆਰਾ ਬੁਰਜ ਮਾਈ ਦੇਸਾਂ ਦਾ ਪੁਜਾਰੀ ਚਲਿਆ ਆਉਂਦਾ ਹੈ। ਅੱਜਕਲ੍ਹ ਭਾਈ ਜਸਬੀਰ ਸਿੰਘ (ਉਮਰ 32 ਸਾਲ) ਸਪੁੱਤਰ ਭਾਈ ਲਾਲ ਸਿੰਘ ਇਸ ਗੁਰਦੁਆਰੇ ਦੇ ਪੁਜਾਰੀ ਹਨ।

ਬਾਬਾ ਸੰਗੂ ਸਿੰਘ ਨੇ ਆਪਣੇ ਹਿੱਸੇ ਦੀ ਬਹੁਤੀ ਜ਼ਮੀਨ ਆਪਣੇ ਭਰਾ ਬੁੱਢਾ ਸਿੰਘ ਨੂੰ ਦੇ ਦਿੱਤੀ ਸੀ। ਸਿਰਫ਼ 90

ਕਿੱਲੇ ਜ਼ਮੀਨ ਆਪਣੇ ਘੋੜਿਆਂ ਦੀ ਚਰਾਂਦ ਲਈ ਰੱਖ ਲਈ ਸੀ। ਅੱਜਕੱਲ੍ਹ ਇਹੀ ਜ਼ਮੀਨ ਪੁਜਾਰੀ ਢਿੱਲੋਂ ਖਾਨਦਾਨ ਦੇ ਤਿੰਨ ਪਰਿਵਾਰਾਂ ਵਿੱਚ 30-30 ਕਿੱਲੇ ਵੰਡੀ ਹੋਈ ਹੈ।]

ਭਾਈ ਬਖਤੂ ਸਿੰਘ ਤੇ ਤਖਤੂ ਸਿੰਘ ਨੇ ਗੁਰੂ ਜੀ ਨੂੰ ਯਥਾ-ਸ਼ਕਤ ਭੇਟਾਵਾਂ ਅਰਪਣ ਕੀਤੀਆਂ। ਇਸੇ ਸਮੇਂ ਸਤਿਗੁਰੂ ਜੀ ਦੀ ਨਜ਼ਰ ਮਾਤਾ ਦੇਸਾਂ ਦੇ ਘਰ ਵੱਲ ਦੀ ਇਕ ਕੰਧ ਉੱਤੇ ਪਈ। ਮਾਤਾ ਦੇਸਾਂ ਨਾਲ ਕੋਈ ਬੋਲ-ਚਾਲ ਨਾ ਹੋਣ ਕਰਕੇ ਇਸ ਕੰਧ ਵਿਚੀਂ ਉਸ ਦੇ ਘਰ ਵਲ ਜਾਂਦਾ ਰਾਹ ਕੱਚੀਆਂ ਇੱਟਾਂ ਚਿਣ ਕੇ ਬੰਦ ਕੀਤਾ ਹੋਇਆ ਸੀ। ਗੁਰੂ ਜੀ ਉਠ ਕੇ ਉਸ ਕੰਧ ਕੋਲ ਗਏ ਅਤੇ ਪੈਰ ਦੀ ਠੋਕਰ ਨਾਲ ਕੱਚੀਆਂ ਇੱਟਾਂ ਨੂੰ ਪਰਲੇ ਪਾਸੇ ਵੱਲ ਡੇਗ ਦਿੱਤਾ। ਮਾਤਾ ਦੇ ਘਰ ਦਾ ਰਾਹ ਖੁੱਲ੍ਹ ਗਿਆ। ਗੁਰੂ ਜੀ ਨੇ ਇਸੇ ਰਾਹ ਥਾਣੀ ਮਾਤਾ ਦੇਸਾਂ ਦੇ ਘਰ ਵਿੱਚ ਪ੍ਰਵੇਸ਼ ਕੀਤਾ।

ਅੱਗੇ ਮਾਤਾ ਦੇਸਾਂ ਚਿੱਟੇ ਵਿਛਾਉਣੇ ਵਾਲੇ ਪਲੰਘ ਦੇ ਸਾਹਮਣੇ ਇਕ ਚੌਂਕੀ ਉੱਤੇ ਲੰਗਰ ਦਾ ਥਾਲ ਪਰੋਸ ਕੇ ਇਕ ਪੀੜ੍ਹੀ ਉੱਤੇ ਬੈਠੀ ਥਾਲ ਨੂੰ ਹੌਲੀ-ਹੌਲੀ ਪੱਖਾ ਝੱਲ ਰਹੀ ਸੀ। ਦਸਮ ਪਾਤਸ਼ਾਹ ਪਲੰਘ ਉੱਤੇ ਜਾ ਬੈਠੇ। ਮਾਤਾ ਦੇਸਾਂ ਨੇ ਅੱਖ ਪੁੱਟ ਕੇ ਦੇਖਿਆ ਤਾਂ ਖ਼ੁਸ਼ੀ ਨਾਲ ਬਉਰੀ ਹੋ ਗਈ। ਇਕਦਮ ਉਠਕੇ ਚਰਨਾਂ ਉੱਤੇ ਮੱਥਾ ਟੇਕਿਆ। ਗੁਰੂ ਜੀ ਨੇ ਮਾਤਾ ਦੇਸਾਂ ਦਾ ਤਿਆਰ ਕੀਤਾ ਹੋਇਆ ਪ੍ਰਸ਼ਾਦ ਬੜੇ ਪ੍ਰੇਮ ਨਾਲ ਛਕਿਆ। ਮਾਤਾ ਦੇਸਾਂ ਕੋਲ ਖੜ੍ਹੀ ਹੋ ਕੇ ਪੱਖਾ ਝਲਦੀ ਰਹੀ। ਗੁਰੂ ਜੀ ਦੇ ਇਸ ਤਰ੍ਹਾਂ ਨਿਵਾਜਣ ਨਾਲ ਸਾਰੇ ਪਰਿਵਾਰ ਵੱਲੋਂ ਤ੍ਰਿਸਕਾਰੀ ਹੋਈ ਮਾਤਾ ਦਾ ਮਾਣ-ਸਤਿਕਾਰ ਪਰਿਵਾਰ ਵਿੱਚ ਇਕ ਵਾਰੀ ਫੇਰ ਕਾਇਮ ਹੋ ਗਿਆ।

ਮਾਤਾ ਦੇਸਾਂ ਦੇ ਘਰੋਂ ਭਾਈ ਰਾਮ ਸਿੰਘ ਅਤੇ ਫ਼ਤਿਹ ਸਿੰਘ ਗੁਰੂ ਜੀ ਨੂੰ ਆਪਣੇ ਘਰ ਲੈ ਗਏ। ਭਾਈ ਰਾਮ ਸਿੰਘ ਨੇ ਸਤਿਕਾਰ ਵਜੋਂ ਗੁਰੂ ਜੀ ਨੂੰ ਸਾਜ਼-ਸਹਿਤ ਇਕ ਘੋੜਾ, ਇਕ ਕੀਮਤੀ ਦੁਸ਼ਾਲਾ ਅਤੇ ਇਕ ਸੌ ਰੁਪਏ ਗੁਰੂ ਜੀ ਦੇ ਚਰਨਾਂ ਉੱਤੇ ਮਸਤਕ ਟੇਕ ਕੇ ਅਰਪਣ ਕੀਤੇ। ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੂੰ ਇਕੋ ਜਿਹੇ ਸੁੰਦਰ ਤਿਉਰ ਭੇਟਾ ਕੀਤੇ। ਸਾਖੀ ਪੋਥੀ ਦਾ ਕਥਨ ਹੈ—

'ਰਾਮ ਸਿੰਘ ਗੁਰੂ ਜੀ ਨੂੰ ਘੋੜਾ-ਦੁਸ਼ਾਲਾ ਮੱਥਾ ਟੇਕਿਆ। ਦੋਹਾਂ ਮਾਤਾ ਜੀ ਨੂੰ ਤਿਉਰ ਦਿੱਤੇ ਇਕੋ ਜਿਹੇ।' (ਸਾਖੀ 85ਵੀਂ)

ਭਾਈ ਸੰਤੋਖ ਸਿੰਘ ਦਾ ਵਰਨਣ ਇਸ ਪ੍ਰਕਾਰ ਹੈ :—

ਏਕ ਤੁਰੰਗਮ ਕੋ ਸ਼ਿੰਗਾਰ।<br>ਲੀਏ ਰਜਤਪਣ ਸੌ ਕਰ ਧਾਰਿ।<br>ਰਾਮ ਸਿੰਘ ਇਹ ਤਬੈ ਉਪਾਇਨ।<br>ਦਈ ਪ੍ਰਭੂ ਕੋ ਧਰਿ ਸਿਰ ਪਾਇਨ। —ਸੂਰਜ ਪ੍ਰਕਾਸ਼

[ਤੁਰੰਗਮ : ਘੋੜਾ, ਰਜਤਪਣ : ਚਾਂਦੀ ਦੇ ਰੁਪਏ, ਉਪਾਇਨ : ਭੇਟਾ, ਧਰਿ ਸਿਰ ਪਾਇਨ : ਚਰਨਾਂ ਉੱਤੇ ਸਿਰ ਰੱਖ ਕੇ]

ਇਸ ਤਰ੍ਹਾਂ ਇਕ ਦਿਨ ਅਤੇ ਇਕ ਰਾਤ ਭਾਈ ਰਾਮ ਸਿੰਘ, ਫ਼ਤਿਹ ਸਿੰਘ, ਭਾਈ ਬਖਤੂ ਸਿੰਘ ਅਤੇ ਤਖਤੂ ਸਿੰਘ ਅਤੇ ਮਾਤਾ ਦੇਸਾਂ ਦੇ ਘਰਾਂ ਵਿੱਚ ਬਤੀਤ ਕਰਕੇ ਦਸਮ ਪਾਤਸ਼ਾਹ ਆਪਣੇ ਕਾਠ-ਬੰਗਲੇ ਨੂੰ ਪਰਤ ਗਏ।

ਗੁਰਦੁਆਰਾ ਬੁਰਜ ਮਾਤਾ ਦੇਸਾਂ ਦੀ ਇਕ ਵਿਲੱਖਣ ਵਿਸ਼ੇਸ਼ਤਾ ਐਸੀ ਹੈ ਜੋ ਹੋਰ ਕਿਸੇ ਇਤਿਹਾਸਕ ਗੁਰਦੁਆਰੇ ਨੂੰ ਸ਼ਾਇਦ ਹੀ ਪ੍ਰਾਪਤ ਹੋਵੇ। ਇਸ ਗੁਰਦੁਆਰੇ ਦੇ ਦੂਰ-ਅੰਦੇਸ਼ ਸੇਵਾਦਾਰਾਂ ਨੇ ਮਾਤਾ ਦੇਸਾਂ ਦੇ ਉਸ ਪੁਰਾਤਨ ਕੱਚੇ ਕੋਠੇ ਅਤੇ ਚੁਬਾਰੇ ਨੂੰ ਉਸ ਦੇ ਉਸੇ ਅਸਲੀ ਰੂਪ ਵਿੱਚ ਸੰਭਾਲ ਕੇ ਰੱਖਿਆ ਹੋਇਆ ਹੈ, ਜਿਸ ਵਿੱਚ ਅੱਜ ਤੋਂ ਲਗਪਗ ਤਿੰਨ ਸੌ ਸਾਲ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਪਧਾਰੇ ਸਨ। ਇਸ ਕੋਠੇ ਦਾ ਕੱਚਾ ਫਰਸ਼ ਮੌਜੂਦਾ ਗਲੀ ਦੇ ਪੱਧਰ ਨਾਲੋਂ ਕਾਫ਼ੀ ਨੀਵਾਂ ਹੈ। ਕਮਰੇ ਦੇ ਵਿਚਾਲੇ ਚਾਰ ਪਿੱਲਰ ਚੁੱਕ ਕੇ ਚੁਬਾਰੇ ਦੀਆਂ ਚਾਰ ਕੱਚੀਆਂ ਕੰਧਾਂ ਨੂੰ ਸਹਾਰਾ ਦਿੱਤਾ ਗਿਆ ਹੈ ਅਤੇ ਕੋਠੇ ਦੀ ਕੜੀਆਂ ਲਟੈਣਾਂ ਵਾਲੀ ਛੱਤ ਨੂੰ ਸਹਾਰਾ ਦੇਣ ਲਈ ਚੌਹੀਂ ਪਾਸੀਂ ਦੋ-ਦੋ, ਕੁਲ ਅੱਠ ਪਿੱਲਰ ਉਸਾਰੇ ਗਏ ਹਨ। ਇਸ ਜੁਗਤ ਦੇ ਕਾਰਨ ਮਾਤਾ ਦੇਸਾਂ ਦਾ ਕੱਚਾ ਕੋਠਾ ਅੱਜ ਵੀ ਆਪਣੇ ਅਸਲੀ ਰੂਪ ਵਿੱਚ ਉਵੇਂ ਦਾ ਉਵੇਂ ਖੜ੍ਹਾ ਹੈ। ਚੱਕ ਫ਼ਤਿਹ ਸਿੰਘ ਵਾਲਾ ਦੇ ਸਿੰਘਾਂ ਦਾ ਇਹ ਸ਼ਲਾਘਾਯੋਗ ਉੱਦਮ ਕਾਰ-ਸੇਵਾ ਵਾਲੇ ਉਨ੍ਹਾਂ ਬਾਬਿਆਂ ਲਈ ਰੀਸ ਕਰਨਯੋਗ ਇਕ ਮਿਸਾਲ ਹੈ ਜਿਹੜੇ ਗੁਰਦੁਆਰਿਆਂ ਦੀ ਨਵੀਂ ਉਸਾਰੀ ਕਰਨ ਵੇਲੇ ਉਥੇ ਸਥਾਪਿਤ ਪੁਰਾਣੇ ਅਸਥਾਨਾਂ, ਇਤਿਹਾਸਕ ਰੁੱਖਾਂ-ਬੂਟਿਆਂ,

ਕੰਧ-ਚਿੱਤਰਾਂ ਅਤੇ ਹੋਰ ਦੁਰਲੱਭ ਵਸਤਾਂ ਨੂੰ ਮਲੀਆ-ਮੇਟ ਕਰਕੇ ਇਤਿਹਾਸ ਦੇ ਪ੍ਰਮਾਣੀਕ ਗਵਾਹ, ਅਸਲੀ ਸਬੂਤਾਂ ਨੂੰ ਨਸ਼ਟ ਕਰ ਦਿੰਦੇ ਹਨ।

ਇਸ ਤੋਂ ਇਲਾਵਾ ਇਸ ਗੁਰਦੁਆਰੇ ਵਿੱਚ ਦਸਮ ਪਾਤਸ਼ਾਹ ਅਤੇ ਮਾਤਾ ਦੇਸਾਂ ਨਾਲ ਸਬੰਧਿਤ ਹੇਠ ਲਿਖੀਆਂ ਇਤਿਹਾਸਕ ਵਸਤਾਂ ਸੰਭਾਲ ਕੇ ਰੱਖੀਆਂ ਹੋਈਆਂ ਹਨ--

(1) ਜਿਸ ਪਲੰਘ ਉੱਤੇ ਗੁਰੂ ਗੋਬਿੰਦ ਸਿੰਘ ਜੀ ਬਿਰਾਜੇ ਸਨ ਉਸ ਦਾ ਵਾਣ ਅਤੇ ਬਾਹੀਆਂ (2) ਦਸਮ ਪਾਤਸ਼ਾਹ ਦੀ ਟਸਰੀ ਦਸਤਾਰ (3) ਗੁਰੂ ਜੀ ਦੇ ਜੋੜੇ ਦਾ ਇਕ ਪੈਰ, ਦੂਜਾ ਪੈਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਾਲੇ ਲੈ ਗਏ ਸਨ (4) ਗੁਰੂ ਗ੍ਰੰਥ ਸਾਹਿਬ ਦੀ ਇਕ ਹੱਥ-ਲਿਖਤ ਬੀੜ ਜਿਸ ਦੇ 534 ਪੱਤਰੇ ਹਨ (5) ਮਾਤਾ ਦੇਸਾਂ ਦਾ ਪੀੜ੍ਹਾ (6) ਮਾਤਾ ਦੇਸਾਂ ਦੀ ਫੁਲਕੇ ਪਕਾਉਣ ਵਾਲੀ ਤਵੀ (7) ਲੰਗਰ ਤਿਆਰ ਕਰਨ ਵਾਲੇ ਮਿੱਟੀ ਦੇ ਪੁਰਾਤਨ ਚੁੱਲ੍ਹੇ (8) ਮਾਤਾ ਦੇਸਾਂ ਦੀਆਂ ਦੋ ਚਾਦਰਾਂ (9) ਇਕ ਕਛਹਿਰਾ (10) ਇਕ ਘਗਰਾ (11) ਮਾਤਾ ਦੇਸਾਂ ਦੀਆਂ ਖੜਾਵਾਂ ਜਿਨ੍ਹਾਂ ਨੂੰ ਮਾਤਾ ਸਾਹਿਬ ਕੌਰ ਜੀ ਦੀ ਚਰਨ-ਛੁਹ ਵੀ ਪ੍ਰਾਪਤ ਹੈ ਅਤੇ (12) ਬਾਬਾ ਸੰਗੂ ਸਿੰਘ ਦੀ ਬੈਰਾਗਨ।

ਇਸ ਪਿੰਡ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਸੁਨਹਿਰੀ ਮੁੱਠ ਵਾਲੀ ਕਿਰਪਾਨ ਵੀ ਹੁੰਦੀ ਸੀ ਜਿਸ ਨੂੰ ਇਥੋਂ ਕੋਈ, ਪਿੰਡ ਸੰਤਪੁਰਾ ਜ਼ਿਲ੍ਹਾ ਗੰਗਾਨਗਰ (ਰਾਜਸਥਾਨ) ਵਿੱਚ ਲੈ ਗਿਆ ਸੀ। ਚੱਕ ਫ਼ਤਿਹ ਸਿੰਘ ਵਾਲਾ ਦੀ ਪੰਚਾਇਤ ਇਸ ਕਿਰਪਾਨ ਨੂੰ ਉਥੋਂ ਆਪਣੇ ਪਿੰਡ ਲਿਆਉਣ ਦਾ ਯਤਨ ਕਰ ਰਹੀ ਹੈ। ਗੁਰਦੁਆਰਾ ਬੁਰਜ ਮਾਤਾ ਦੇਸਾਂ ਦੇ ਸੇਵਾਦਾਰ ਭਾਈ ਜਸਬੀਰ ਸਿੰਘ ਦੇ ਉੱਦਮ ਨਾਲ ਗੁਰਦੁਆਰਾ ਮਾਤਾ ਦੇਸਾਂ ਬਾਰੇ ਗਿ. ਬਲਵੰਤ ਸਿੰਘ ਕੋਠਾ ਗੁਰੂ ਨੇ ਇਕ ਪੁਸਤਕ ਸੰਪਾਦਿਤ ਕੀਤੀ ਹੈ, ਜਿਸ ਦਾ ਨਾਂ 'ਮਾਤਾ ਦੇਸਾਂ ਦਾ ਬੁਰਜ' ਹੈ। ਇਹ ਪੁਸਤਕ ਇਸ ਪਤੇ ਤੋਂ ਪ੍ਰਾਪਤ ਹੋ ਸਕਦੀ ਹੈ : ਭਾਈ ਜਸਬੀਰ ਸਿੰਘ ਸੇਵਾਦਾਰ ਗੁਰਦੁਆਰਾ ਬੁਰਜ ਮਾਤਾ ਦੇਸਾਂ ਪਿੰਡ ਚੱਕ ਫ਼ਤਿਹ ਸਿੰਘ ਵਾਲਾ ਜ਼ਿਲ੍ਹਾ ਬਠਿੰਡਾ।

• • •

# 66

# ਭਾਈ ਭਗਤੂ ਅਤੇ ਬੀਬੀ ਵੀਰੋ ਦੀ ਵਾਰਤਾ

ਤਿੰਨ ਦਸੰਬਰ, 1999 ਨੂੰ ਬਠਿੰਡੇ ਤੋਂ ਅਸੀਂ ਸ: ਨੇਤਾ ਸਿੰਘ (ਸੰਪਾਦਕ 'ਸਿੱਧੂ ਬਰਾੜ ਵਿਹਾਰ ਸੁਧਾਰ') ਨੂੰ ਨਾਲ ਲੈ ਕੇ ਫੂਸ ਮੰਡੀ, ਭਾਗੂ, ਭੁੱਚੋ ਅਤੇ ਲਵੇਰੀਸਰ ਵਿਚੀਂ ਤਕਰੀਬਨ ਡੇਢ ਵਜੇ ਚੱਕ ਫ਼ਤਿਹ ਸਿੰਘ ਵਾਲਾ ਵਿੱਚ ਪਹੁੰਚੇ ਤਾਂ ਦਸਮ ਪਾਤਸ਼ਾਹ ਦੇ ਕਾਠ-ਬੰਗਲੇ ਵਾਲੇ ਅਸਥਾਨ 'ਤੇ ਨਿੰਮਾਂ ਦੀ ਝੰਗੀ ਵਿੱਚ ਪਿੰਡ ਦੇ ਬਹੁਤ ਸਾਰੇ ਲੋਕ ਵੱਖ-ਵੱਖ ਢਾਣੀਆਂ ਬਣਾ ਕੇ ਆਪੋ-ਆਪਣੀਆਂ ਗੱਲਾਂ ਅਤੇ ਖੇਡਾਂ ਵਿੱਚ ਰੁੱਝੇ ਹੋਏ ਸਨ। ਗੱਡੀ ਖੜ੍ਹੀ ਕਰਕੇ ਅਸੀਂ ਦੱਸਿਆ ਕਿ ਅਸੀਂ 'ਅਜੀਤ' ਅਖ਼ਬਾਰ ਜਲੰਧਰ ਤੋਂ ਤੁਹਾਡੇ ਪਿੰਡ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਦੁਆਰੇ ਦੇ ਦਰਸ਼ਨ ਕਰਨ ਆਏ ਹਾਂ ਤਾਂ ਕਈ ਸਿੰਘ ਸਾਡੇ ਨਾਲ ਤੁਰ ਪਏ। ਉਨ੍ਹਾਂ ਵਿੱਚੋਂ ਗਿ: ਗੁਰਦੇਵ ਸਿੰਘ ਸਪੁੱਤਰ ਸ: ਜਗਤਾ ਸਿੰਘ, ਸ: ਅੰਗਰੇਜ਼ ਸਿੰਘ ਸਪੁੱਤਰ ਸ: ਨੈਬ ਸਿੰਘ ਅਤੇ ਭਾਈ ਹਾਕਮ ਸਿੰਘ ਸਪੁੱਤਰ ਸ: ਗੁੱਜਰ ਸਿੰਘ ਵਿਸ਼ੇਸ਼ ਤੌਰ 'ਤੇ ਸਾਰਾ ਸਮਾਂ ਸਾਡੇ ਨਾਲ ਰਹੇ। ਉਨ੍ਹਾਂ ਨੇ ਸਭ ਤੋਂ ਪਹਿਲਾਂ ਸਾਨੂੰ ਕਾਠ-ਬੰਗਲੇ ਵਾਲੇ ਅਸਥਾਨ 'ਤੇ ਗੁਰਦੁਆਰਾ ਸਾਹਿਬ ਦੀ ਉਸਾਰੀ-ਅਧੀਨ ਨਵੀਂ ਇਮਾਰਤ ਦੇ ਦਰਸ਼ਨ ਕਰਾਏ। ਪਾਣੀ ਦੀ ਜਿਸ ਢਾਬ ਤੋਂ ਹਵਾ ਠੰਢੀ ਹੋ ਕੇ ਕਾਠ-ਬੰਗਲੇ ਵਿੱਚ ਆਉਂਦੀ ਸੀ, ਉਹ ਢਾਬ ਅਜੇ ਵੀ ਕਾਇਮ ਹੈ ਅਤੇ ਉਸ ਢਾਬ ਵਾਲੇ ਥਾਂ 'ਤੇ ਹੁਣ ਸਾਫ਼-ਸੁਥਰੇ ਜਲ ਦਾ ਸਰੋਵਰ ਬਣਾਉਣ ਦੀ ਤਿਆਰੀ ਕੀਤੀ ਜਾ ਰਹੀ ਸੀ। ਇਸ ਗੁਰਦੁਆਰੇ ਦੀ ਕਾਰ-ਸੇਵਾ ਦਿੱਲੀ ਵਾਲੇ ਬਾਬਾ ਹਰਬੰਸ ਸਿੰਘ ਕਰਵਾ ਰਹੇ ਸਨ। ਕਾਠ-ਬੰਗਲੇ ਵਾਲੇ ਗੁਰਦੁਆਰੇ ਵਿੱਚ ਜਗ੍ਹਾ ਥੋੜ੍ਹੀ ਹੋਣ ਕਰਕੇ ਗੁਰਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚੱਕ ਫ਼ਤਿਹ ਸਿੰਘ ਵਾਲਾ ਦਾ ਵੱਡਾ ਹਾਲ ਅਤੇ ਲੰਗਰ ਅਸਥਾਨ ਗੁਰਦੁਆਰਾ ਕਾਠ ਬੰਗਲਾ ਤੋਂ ਕੁਝ ਹਟਵਾਂ ਪੱਕੀ ਸੜਕ ਤੋਂ ਪਾਰ ਖੁੱਲ੍ਹੇ ਥਾਂ ਬਣਾਇਆ ਗਿਆ ਹੈ।

ਇਸ ਉਪਰੰਤ ਅਸੀਂ ਪਿੰਡ ਦੀ ਉਸ ਗਲੀ ਵਿੱਚ ਗਏ ਜਿਸ ਵਿੱਚ ਮਾਤਾ ਦੇਸਾਂ ਅਤੇ ਭਾਈ ਰਾਮ ਸਿੰਘ ਤੇ ਫ਼ਤਿਹ ਸਿੰਘ ਦਾ ਘਰ ਹੁੰਦਾ ਸੀ। ਇਸ ਅਸਥਾਨ ਉੱਤੇ ਅੱਜਕੱਲ੍ਹ ਗੁਰਦੁਆਰਾ ਬੁਰਜ ਮਾਤਾ ਦੇਸਾਂ ਸ਼ਸ਼ੋਭਿਤ ਹੈ। ਗਿ: ਗੁਰਦੇਵ ਸਿੰਘ, ਸ: ਅੰਗਰੇਜ਼ ਸਿੰਘ ਅਤੇ ਭਾਈ ਹਾਕਮ ਸਿੰਘ ਨੇ ਇਥੇ ਸਾਨੂੰ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਦੇਸਾਂ ਨਾਲ ਸਬੰਧਿਤ ਉਨ੍ਹਾਂ ਇਤਿਹਾਸਕ ਵਸਤਾਂ ਦੇ ਦਰਸ਼ਨ ਕਰਾਏ ਜਿਨ੍ਹਾਂ ਦੀ ਸੂਚੀ ਅਸੀਂ ਆਪਣੇ ਪਿਛਲੇ ਕਾਂਡ ਵਿੱਚ ਪ੍ਰਕਾਸ਼ਿਤ ਕਰ ਚੁੱਕੇ ਹਾਂ। ਪਰ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੀ ਟਸਰੀ ਦਸਤਾਰ ਅਤੇ ਜੋੜੇ, ਮਾਤਾ ਦੇਸਾਂ ਦੀਆਂ ਚਾਦਰਾਂ, ਕਛਹਿਰੇ, ਘਗਰੇ ਅਤੇ ਬਾਬਾ ਸੰਗੂ ਸਿੰਘ ਦੀ ਬੈਰਾਗਨ ਦੇ ਦਰਸ਼ਨ ਨਾ ਕਰ ਸਕੇ ਕਿਉਂਕਿ ਇਹ ਵਸਤਾਂ ਕਿਤੇ ਜੰਦਰੇ ਵਿੱਚ ਬੰਦ ਸਨ ਜਿਸ ਦੀ ਚਾਬੀ ਭਾਈ ਜਸਬੀਰ ਸਿੰਘ ਕੋਲ ਸੀ। ਉਸ ਸਮੇਂ ਭਾਈ ਜਸਬੀਰ ਸਿੰਘ ਕਿਤੇ ਬਾਹਰ ਗਏ ਹੋਏ ਸਨ।

ਗਿ: ਗੁਰਦੇਵ ਸਿੰਘ ਤੇ ਸ: ਅੰਗਰੇਜ਼ ਸਿੰਘ ਨੇ ਸਾਨੂੰ ਦੱਸਿਆ ਕਿ ਭਾਈ ਭਗਤੂ ਦੇ ਵੰਸ਼ਜ ਅਤੇ ਭਾਈ ਸੰਤ ਦਾਸ ਦੇ ਚਾਰੇ ਪੁੱਤਰ ਪਹਿਲਾਂ ਚੱਕ ਫ਼ਤਿਹ ਸਿੰਘ ਵਾਲਾ ਵਿੱਚ ਇਕੋ ਥਾਂ ਦੋ ਜੁੜਵੇਂ ਘਰਾਂ ਵਿੱਚ ਰਹਿੰਦੇ ਸਨ। ਭਾਈ ਸੰਤ ਦਾਸ ਦੀ ਇਕ ਪਤਨੀ ਦੇ ਦੋ ਪੁੱਤਰ ਭਾਈ ਫ਼ਤਿਹ ਸਿੰਘ ਤੇ ਰਾਮ ਸਿੰਘ ਇਕ ਘਰ ਵਿੱਚ ਅਤੇ ਦੂਜੀ ਪਤਨੀ ਦੇ ਦੋ ਪੁੱਤਰ ਭਾਈ ਬਖਤੂ ਸਿੰਘ ਅਤੇ ਤਖਤੂ ਸਿੰਘ ਨਾਲ ਲਗਦੇ ਦੂਜੇ ਘਰ ਵਿੱਚ। ਇਨ੍ਹਾਂ ਦੋਹਾਂ ਘਰਾਂ ਦੇ ਵਿਚਾਲੇ ਮਾਈ ਦੇਸਾਂ ਦਾ ਕੱਚਾ ਕੋਠਾ ਹੁੰਦਾ ਸੀ। ਫੇਰ ਜ਼ਮੀਨ ਦੀ ਵੰਡ ਹੋ ਜਾਣ 'ਤੇ ਭਾਈ ਰਾਮ ਸਿੰਘ ਨੇ ਆਪਣਾ ਵੱਖਰਾ ਪਿੰਡ ਚੱਕ ਰਾਮ ਸਿੰਘ ਵਾਲਾ ਬੰਨ੍ਹ ਲਿਆ ਜੋ ਚੱਕ ਫ਼ਤਿਹ ਸਿੰਘ ਵਾਲਾ ਤੋਂ ਸਿਰਫ਼ ਇਕ ਕਿਲੋਮੀਟਰ ਦੀ ਵਿੱਥ 'ਤੇ ਹੈ। ਭਾਈ ਬਖਤੂ ਸਿੰਘ ਅਤੇ ਤਖਤੂ ਸਿੰਘ ਦੋਹਾਂ ਭਰਾਵਾਂ ਨੇ ਵੀ ਆਪਣਾ ਵੱਖਰਾ ਪਿੰਡ ਚੱਕ ਬਖਤੂ ਆਬਾਦ ਕਰ ਲਿਆ, ਜੋ ਚੱਕ ਰਾਮ ਸਿੰਘ ਵਾਲਾ ਦੇ ਬਿਲਕੁਲ ਨਾਲ ਹੀ ਹੈ। ਚੱਕ ਫ਼ਤਿਹ ਸਿੰਘ ਵਾਲਾ ਵਿੱਚ ਭਾਈ ਬਖਤੂ ਸਿੰਘ ਹੁਰਾਂ ਦੇ ਮਕਾਨ ਵਾਲਾ ਥਾਂ ਹੁਣ ਖਾਲੀ ਪਿਆ ਹੈ। ਭਾਈ ਜਸਬੀਰ ਸਿੰਘ ਨੇ ਇਕ ਦਿਨ ਟੈਲੀਫ਼ੋਨ 'ਤੇ ਦੱਸਿਆ ਕਿ ਭਾਈ ਬਖਤੂ ਸਿੰਘ ਤੇ ਤਖਤੂ ਸਿੰਘ ਦੇ ਘਰ ਵੱਲ ਮਾਤਾ ਦੇਸਾਂ ਦੇ ਚੁਬਾਰੇ ਤੋਂ ਉਤਰਦੀ ਮਿੱਟੀ ਦੀ ਉਹ ਕੱਚੀ ਪੌੜੀ ਅਜੇ ਵੀ ਕਾਇਮ ਹੈ, ਜਿਸ ਰਾਹੀਂ ਉੱਤਰ ਕੇ ਗੁਰੂ ਗੋਬਿੰਦ ਸਿੰਘ ਜੀ ਉਨ੍ਹਾਂ ਦੇ ਘਰ ਵਿੱਚ ਆਏ ਸਨ।

ਚੱਕ ਰਾਮ ਸਿੰਘ ਵਾਲਾ ਨਾਲ ਭਾਈ ਭਗਤੂ ਦੇ ਜੀਵਨ ਦੀ ਇਕ ਘਟਨਾ ਜੁੜੀ ਹੋਈ ਹੈ। ਭਾਈ ਭਗਤੂ ਦੀ ਪਤਨੀ ਅਤੇ ਭਾਈ ਗੌਰਾ ਤੇ ਜਿਉਣ (ਜੀਵਨ) ਦੀ ਮਾਤਾ ਨੂੰ ਗੁਜ਼ਰਿਆਂ ਜਦੋਂ ਕਈ ਸਾਲ ਬੀਤ ਗਏ ਤਾਂ ਇਕ ਵਾਰੀ ਭਾਈ ਭਗਤੂ ਕੀਰਤਪੁਰ ਜਾਂ ਕਰਤਾਰਪੁਰ ਗੁਰੂ ਹਰਿ ਰਾਏ ਜੀ ਦੇ ਦਰਸ਼ਨ ਕਰਨ ਗਿਆ। ਉਥੇ ਇਕ ਦਿਨ ਐਵੇਂ ਹਾਸੇ ਨਾਲ ਗੁਰੂ ਜੀ ਨੇ ਭਾਈ ਭਗਤੂ ਨੂੰ ਆਖ ਦਿੱਤਾ, 'ਭਾਈ ਜੀ, ਹੁਣ ਤੁਹਾਨੂੰ ਦੂਜੀ ਸ਼ਾਦੀ ਕਰ ਲੈਣੀ ਚਾਹੀਦੀ ਹੈ।' ਗੁਰੂ ਜੀ ਉੱਤੇ ਅਟੁੱਟ ਵਿਸ਼ਵਾਸ ਰੱਖਣ ਵਾਲਾ ਸਿੱਧਾ-ਸਾਦਾ ਭਾਈ ਭਗਤੂ ਗੁਰੂ ਜੀ ਦੇ ਇਸ ਸਾਧਾਰਨ ਬਚਨ ਨੂੰ ਸਤਿਗੁਰਾਂ ਦਾ ਹੁਕਮ ਸਮਝ ਬੈਠਾ।

ਇਕ ਵਾਰੀ ਫੇਰ ਜਦੋਂ ਉਹ ਘੋੜੇ 'ਤੇ ਸਵਾਰ ਹੋ ਕੇ ਭੁੱਚੋ (ਬਠਿੰਡੇ) ਤੋਂ ਕਰਤਾਰਪੁਰ ਨੂੰ ਗੁਰੂ ਹਰਿ ਰਾਏ ਜੀ ਦੇ ਦਰਸ਼ਨ ਕਰਨ ਜਾ ਰਿਹਾ ਸੀ ਤਾਂ ਪਿੰਡ ਡਿੱਖ ਦੀ ਜੂਹ ਵਿੱਚ ਉਸ ਨੂੰ ਬਾਜਰੇ ਦੇ ਇਕ ਖੇਤ ਵਿੱਚ ਮਨ੍ਹੇ ਉੱਤੇ ਬੈਠੀ ਇਕ ਮੁਟਿਆਰ ਕੁੜੀ ਨਜ਼ਰ ਆਈ। ਭਾਈ ਭਗਤੂ ਨੇ ਸੋਚਿਆ, ਮੈਨੂੰ ਹੁਣ ਇਸ ਉਮਰੇ ਕਿਸ ਨੇ ਧੀ ਦੇਣੀ ਹੈ ਅਤੇ ਹੁਣ ਮੈਂ ਆਪ ਵੀ ਕਿਸੇ ਨਾਲ ਆਪਣੇ ਵਿਆਹ ਦੀ ਗੱਲ ਕਰਦਾ ਚੰਗਾ ਨਹੀਂ ਲੱਗਦਾ, ਕਿਉਂ ਨਾ ਮੈਂ ਇਸੇ ਮੁਟਿਆਰ ਨਾਲ ਫੇਰੇ ਲੈ ਲਵਾਂ। ਇਹ ਸੋਚ ਕੇ ਭਾਈ ਭਗਤੂ ਨੇ ਗੁਰੂ ਜੀ ਦਾ ਬਚਨ ਪੁਗਾਉਣ ਲਈ ਮਨ੍ਹੇ ਦੇ ਦੁਆਲੇ, ਘੋੜੇ 'ਤੇ ਚੜ੍ਹੇ-ਚੜ੍ਹਾਏ, ਚਾਰ ਫੇਰੇ ਲੈ ਲਏ। ਮਾਸੂਮ ਕੁੜੀ ਨੇ ਮਨ੍ਹੇ ਤੋਂ ਹੇਠਾਂ ਉੱਤਰ ਕੇ ਪੁੱਛਿਆ, 'ਬਜ਼ੁਰਗੋ, ਇਹ ਤੁਸੀਂ ਕੀ ਕਰ ਚੱਲੇ ਹੋ? ਮੈਨੂੰ ਆਪਣਾ ਥਾਂ ਟਿਕਾਣਾ ਤਾਂ ਦੱਸ ਜਾਓ।' ਭਾਈ ਭਗਤੂ ਨੇ ਕਿਹਾ, 'ਮੈਂ ਆਪਣੇ ਗੁਰੂ ਦਾ ਹੁਕਮ ਪਾਲਣ ਲਈ ਤੇਰੇ ਨਾਲ ਚਾਰ ਫੇਰੇ ਲਏ ਹਨ। ਮੇਰਾ ਪਿੰਡ ਭੁੱਚੋ ਅਤੇ ਨਾਂ ਭਾਈ ਭਗਤੂ ਹੈ। ਹੁਣ ਮੈਂ ਗੁਰੂ ਜੀ ਦੇ ਦਰਸ਼ਨ ਕਰਨ ਕਰਤਾਰਪੁਰ ਜਾ ਰਿਹਾ ਹਾਂ।' ਸੁਚੱਜੇ ਘਰ ਦੀ ਕੁੜੀ ਨੇ ਭਾਈ ਭਗਤੂ ਦਾ ਨਾਂ ਸੁਣਿਆ ਹੋਇਆ ਸੀ ਅਤੇ ਉਹ ਸਤਵੀਂ ਪਾਤਸ਼ਾਹੀ ਗੁਰੂ ਹਰਿ ਰਾਏ ਜੀ ਦੀ ਮਹਿਮਾ ਤੋਂ ਵੀ ਵਾਕਿਫ਼ ਸੀ। ਉਸ ਨੇ ਗੁਰੂ ਦੇ ਭਾਣੇ ਅੱਗੇ ਸਿਰ ਝੁਕਾ ਦਿੱਤਾ।

ਭਾਈ ਭਗਤੂ ਨੇ ਕਰਤਾਰਪੁਰ ਜਾ ਕੇ ਸਤਿਗੁਰਾਂ ਨੂੰ ਸਾਰੀ ਗੱਲ ਦੱਸੀ ਤਾਂ ਉਹ ਮਨ-ਹੀ-ਮਨ ਮੁਸਕਰਾਏ। ਪਰ ਭਾਈ ਭਗਤੂ ਦੀ ਗੁਰੂ-ਘਰ ਪ੍ਰਤੀ ਸ਼ਰਧਾ ਨੂੰ ਅਨੁਭਵ ਕਰਕੇ ਉਸ ਦੀ ਕੰਡ ਉੱਤੇ ਹੱਥ ਫੇਰਿਆ।

ਕਰਨਾ ਕੁਦਰਤ ਦਾ ਐਸਾ ਹੋਇਆ ਕਿ ਕੁਝ ਦਿਨਾਂ ਪਿੱਛੋਂ ਕਰਤਾਰਪੁਰ ਵਿੱਚ ਹੀ ਭਾਈ ਭਗਤੂ ਦਾ ਦਿਹਾਂਤ ਹੋ ਗਿਆ। ਭਾਈ ਭਗਤੂ ਆਪਣੇ ਜਨਮ ਤੋਂ ਹੀ ਗੁਰੂ-ਘਰ ਤੋਂ ਵਰੋਸਾਇਆ ਹੋਇਆ ਸਿੱਖ ਸੀ। ਗੁਰੂ ਰਾਮਦਾਸ ਜੀ ਦੇ ਅਸ਼ੀਰਵਾਦ ਨਾਲ ਉਸ ਨੇ ਬਾਬਾ ਆਦਮ ਦੇ ਘਰ ਜਨਮ ਲਿਆ ਸੀ। ਉਸ ਨੂੰ ਚੌਥੀ ਪਾਤਸ਼ਾਹੀ ਤੋਂ ਲੈ ਕੇ ਸਤਵੀਂ ਪਾਤਸ਼ਾਹੀ ਤੱਕ ਚਾਰ ਗੁਰੂ ਸਾਹਿਬਾਨ ਦੇ ਦਰਸ਼ਨ ਕਰਨ ਦਾ ਸੁਭਾਗ ਮਿਲਿਆ ਸੀ। ਇਸ ਲਈ ਗੁਰੂ ਹਰਿ ਰਾਏ ਜੀ ਉਸ ਦੀ ਸੇਵਾ ਅਤੇ ਸ਼ਰਧਾ ਉੱਤੇ ਬਹੁਤ ਪ੍ਰਸੰਨ ਸਨ। ਗੁਰੂ ਜੀ ਨੇ ਬੜੇ ਆਦਰ-ਸਤਿਕਾਰ ਨਾਲ ਭਾਈ ਭਗਤੂ ਦਾ ਕਰਤਾਰਪੁਰ ਵਿੱਚ ਹੀ ਸਸਕਾਰ ਕਰ ਦਿੱਤਾ। ਉਸ ਦੀ ਚਿਤਾ ਨੂੰ ਆਪਣੇ ਕਰ-ਕਮਲਾਂ ਨਾਲ ਅਗਨੀ ਦਿਖਾਈ। ਕਰਤਾਰਪੁਰ (ਜ਼ਿਲ੍ਹਾ ਜਲੰਧਰ) ਵਿੱਚ ਭਾਈ ਭਗਤੂ ਦੀ ਸਮਾਧ ਅੱਜ ਵੀ ਵਿਦਮਾਨ ਹੈ। ਪਹਿਲਾਂ ਕਿਸੇ ਸਮੇਂ ਸਮਾਧ ਵਾਲੇ ਅਸਥਾਨ 'ਤੇ ਨਾਨਕਸ਼ਾਹੀ ਇੱਟਾਂ ਦੀ ਛੋਟੀ ਬੁਰਜੀ ਬਣੀ ਹੋਈ ਸੀ। ਫੇਰ ਉਸ ਛੋਟੀ ਬੁਰਜੀ ਨੂੰ ਵੱਡੀ ਗੋਲ ਸਮਾਧ ਦੀ ਪਿਛਲੀ ਕੰਧ ਵਿੱਚ ਲੈ ਕੇ ਉਸ ਉੱਤੇ ਵੱਡੀ ਸਮਾਧ ਬਣਾਈ ਗਈ। ਉਹ ਵੀ ਛੋਟੀਆਂ ਨਾਨਕਸ਼ਾਹੀ ਇੱਟਾਂ ਦੀ ਹੀ ਹੈ। ਹੁਣ ਇਸ ਸਮਾਧ ਦੇ ਆਲੇ-ਦੁਆਲੇ ਵਰਾਂਡਾ ਬਣਾ ਕੇ ਸਮਾਧ ਨੂੰ ਹੋਰ ਪ੍ਰਭਾਵਸ਼ਾਲੀ ਰੂਪ ਦਿੱਤਾ ਗਿਆ ਹੈ।

ਪਿੰਡ ਡਿੱਖ (ਬਠਿੰਡਾ) ਦੀ ਜੂਹ ਵਿੱਚ ਮਨ੍ਹੇ 'ਤੇ ਬੈਠੀ ਜਿਸ ਮੁਟਿਆਰ ਦੁਆਲੇ ਭਾਈ ਭਗਤੂ ਨੇ ਫੇਰੇ ਲਏ ਸਨ ਉਸ ਦਾ ਨਾਂ ਬੀਬੀ ਵੀਰੋ ਸੀ। ਗਿ: ਗੁਰਦੇਵ ਸਿੰਘ ਤੇ ਸ: ਅੰਗਰੇਜ਼ ਸਿੰਘ ਸਾਨੂੰ ਚੱਕ ਰਾਮ ਸਿੰਘ ਵਾਲਾ ਵਿੱਚ ਲੈ ਗਏ। ਉਥੇ ਭਾਈ ਭਗਤੂ ਅਤੇ ਬੀਬੀ ਵੀਰੋ ਦੀ ਯਾਦ ਵਿੱਚ ਗੁਰਦੁਆਰਾ ਬਣਿਆ ਹੋਇਆ ਹੈ। ਬੀਬੀ ਵੀਰੋ ਦਾ ਜੀਵਨ ਸਮੂਹ ਬੀਬੀਆਂ ਲਈ ਇਕ ਮਿਸਾਲ ਹੈ।

## ਸੱਚੇ ਸੁੱਚੇ ਆਦਰਸ਼ ਜੀਵਨ ਦੀ ਮਿਸਾਲ : ਬੀਬੀ ਵੀਰੋ

ਕੁਝ ਸਮੇਂ ਬਾਅਦ ਬੀਬੀ ਵੀਰੋ ਦੇ ਘਰ ਵਿੱਚ ਉਸ ਦੇ ਵਿਆਹ ਦੀ ਗੱਲ ਚੱਲੀ ਤਾਂ ਬੀਬੀ ਵੀਰੋ ਨੇ ਆਪਣੀ ਮਾਤਾ ਨੂੰ ਆਖਿਆ, 'ਮਾਂ ਜੀ, ਮੇਰੇ ਵਿਆਹ ਦੀ ਚਿੰਤਾ ਨਾ ਕਰੋ, ਮੇਰਾ ਵਿਆਹ ਹੋ ਚੁੱਕਾ ਹੈ।' ਉਸ ਦੀ ਇਹ ਗੱਲ ਸੁਣ ਕੇ ਮਾਤਾ ਹੈਰਾਨ ਹੋ ਗਈ। ਹੈਰਾਨੀ ਦੇ ਨਾਲ ਗੁੱਸਾ ਵੀ ਆਇਆ : ਇਹ ਕਿਵੇਂ ਹੋ ਸਕਦਾ ਸੀ ਕਿ ਧੀ ਦਾ ਵਿਆਹ ਹੋ ਜਾਏ ਤੇ ਮਾਪਿਆਂ ਨੂੰ ਪਤਾ ਹੀ ਨਾ ਲੱਗੇ। ਪਰ ਜਦੋਂ ਬੀਬੀ ਵੀਰੋ ਨੇ ਸਾਰੀ ਗੱਲ ਦੱਸੀ ਤਾਂ ਸਾਰਾ ਪਰਿਵਾਰ ਗੁਰੂ ਦੀ ਰਜ਼ਾ ਵਿੱਚ ਰਾਜ਼ੀ ਹੋ ਗਿਆ। ਭਾਈ ਭਗਤੂ ਅਤੇ ਉਸ ਦੇ ਪੁੱਤਰਾਂ ਦਾ ਨਾਂ ਸਾਰੇ ਇਲਾਕੇ ਵਿੱਚ ਮਸ਼ਹੂਰ ਸੀ। ਵੱਡਾ ਪੁੱਤਰ ਗੌਰਾ ਬੜਾ ਸੂਰਬੀਰ ਸੀ।

ਕਹਿੰਦੇ ਹਨ ਕਿ ਉਸ ਸਮੇਂ ਘੱਟੋ-ਘੱਟ ਬਾਰਾਂ ਪਿੰਡਾਂ ਉੱਤੇ ਇਸ ਖਾਨਦਾਨ ਦਾ ਅਧਿਕਾਰ ਸੀ। ਗੁਰੂ ਘਰ ਦਾ ਸੇਵਕ ਹੋਣ ਕਰਕੇ ਲੋਕ ਇਸ ਪਰਿਵਾਰ ਦਾ ਬਹੁਤ ਸਤਿਕਾਰ ਕਰਦੇ ਸਨ।

ਪਿੰਡ ਡਿੱਖ ਦੀ ਪੰਚਾਇਤ ਨੇ ਫੈਸਲਾ ਕੀਤਾ ਕਿ ਜੋ ਹੋ ਗਿਆ ਸੋ ਹੋ ਗਿਆ, ਹੁਣ ਭਾਈ ਭਗਤੂ ਨੂੰ ਬੇਨਤੀ ਕੀਤੀ ਜਾਏ ਕਿ ਉਹ ਆਪਣੀ ਧਰਮ ਪਤਨੀ ਬੀਬੀ ਵੀਰੋ ਨੂੰ ਆਪਣੇ ਗ੍ਰਹਿ ਵਿਖੇ ਲੈ ਜਾਣ। ਪੰਚਾਇਤ ਦੇ ਕੁਝ ਸਿਆਣੇ ਆਦਮੀ ਭਾਈ ਭਗਤੂ ਦੇ ਪਿੰਡ ਭੁੱਚੋ ਪਹੁੰਚੇ ਤਾਂ ਪਤਾ ਲੱਗਾ ਕਿ ਭਾਈ ਜੀ ਤਾਂ ਚਲਾਣਾ ਕਰ ਗਏ ਹਨ। ਭਾਈ ਸਾਹਿਬ ਦੇ ਵੱਡੇ ਸਪੁੱਤਰ ਭਾਈ ਗੌਰੇ ਨੇ ਪੰਚਾਇਤ ਦੀ ਬੜੇ ਸਤਿਕਾਰ ਨਾਲ ਆਉ-ਭਗਤ ਕੀਤੀ ਅਤੇ ਆਖਿਆ, 'ਸਾਡੇ ਪਿਤਾ ਜੀ ਤਾਂ ਭਾਵੇਂ ਹੁਣ ਇਸ ਸੰਸਾਰ ਵਿੱਚ ਨਹੀਂ ਹਨ ਪਰ ਆਪ ਦੀ ਸਪੁੱਤਰੀ ਸਾਡੇ ਸਤਿਕਾਰਯੋਗ ਮਾਤਾ ਜੀ ਹਨ। ਉਹ ਸਾਡੇ ਪਾਸ ਆ ਜਾਣ, ਅਸੀਂ ਉਨ੍ਹਾਂ ਨੂੰ ਪੂਰੇ ਆਦਰ-ਮਾਣ ਨਾਲ ਰੱਖਾਂਗੇ।'

ਇਹ ਬਿਰਤਾਂਤ ਭਾਈ ਅਜੈਬ ਸਿੰਘ ਰਚਿਤ ਕਿਤਾਬਚੇ 'ਇਤਿਹਾਸ ਮਾਈ ਵੀਰੋ ਭਾਈ ਭਗਤੂ' ਉੱਤੇ ਆਧਾਰਿਤ ਹੈ, ਜੋ ਭਾਈ ਸੰਤੋਖ ਸਿੰਘ ਰਚਿਤ 'ਸੂਰਜ ਪ੍ਰਕਾਸ਼' ਨਾਲ ਕਾਫ਼ੀ ਹੱਦ ਤੱਕ ਮਿਲਦਾ ਹੈ। ਭਾਈ ਅਜੈਬ ਸਿੰਘ ਅੱਗੇ ਲਿਖਦੇ ਹਨ, 'ਕੁਝ ਦਿਨ ਪਾ ਕੇ ਭਾਈ ਗੌਰਾ ਜੀ ਅਤੇ ਭਾਈ ਜਿਉਣ ਜੀ (ਭਾਈ ਭਗਤੂ ਜੀ ਦੇ ਦੋਨੋਂ ਸਪੁੱਤਰ) 25 ਘੋੜਸਵਾਰਾਂ ਨਾਲ ਸੁੰਦਰ ਰੱਥ ਲੈ ਕੇ ਡਿੱਖ ਪਿੰਡ ਪਹੁੰਚੇ। ਆਇਆਂ ਦੀ ਸੇਵਾ ਸੰਭਾਲ ਉਪਰੰਤ ਨਗਰ ਨੇ ਬੀਬੀ ਵੀਰੋ ਨੂੰ ਉਨ੍ਹਾਂ ਨਾਲ ਵਿਦਾ ਕੀਤਾ।...... ਬੀਬੀ ਵੀਰੋ ਭਾਈ ਭਗਤੂ ਜੀ ਦੇ ਘਰ ਭੁੱਚੋ ਨਗਰ ਪਹੁੰਚ ਗਈ।'

ਭਾਈ ਗੌਰੇ ਦੇ ਚਾਰ ਪੁੱਤਰ ਸਨ : ਕੁਸ਼ਲ ਚੰਦ, ਮਾਈ ਚੰਦ, ਮਿਹਰ ਚੰਦ ਅਤੇ ਦਿਆਲ ਦਾਸ। ਗੌਰੇ ਦੇ ਛੋਟੇ ਭਰਾ ਜਿਉਣ ਦਾ ਇਕਲੌਤਾ ਪੁੱਤਰ ਭਾਈ ਸੰਤ ਦਾਸ ਸੀ। ਸਾਰਾ ਭੁੱਚੋ ਪਰਿਵਾਰ ਬੀਬੀ ਵੀਰੋ ਦੀ ਆਗਿਆ ਵਿੱਚ ਚਲਦਾ ਸੀ। ਭਾਈ ਦਿਆਲ ਦਾਸ ਅਤੇ ਭਾਈ ਸੰਤ ਦਾਸ ਚਚੇਰੇ ਭਰਾ ਬੀਬੀ ਵੀਰੋ ਦੀ ਗੋਦ ਵਿੱਚ ਖੇਡ-ਖੇਡ ਕੇ ਵੱਡੇ ਹੋਏ। ਮਾਤਾ ਵੀਰੋ ਨੇ ਉਨ੍ਹਾਂ ਦੇ ਵਿਆਹ ਆਪਣੇ ਹੱਥੀਂ ਕੀਤੇ। ਭਾਈ ਦਿਆਲ ਦਾਸ ਦੇ ਘਰ ਗੁਰਬਖਸ਼ ਸਿੰਘ ਦਾ ਜਨਮ ਹੋਇਆ ਅਤੇ ਭਾਈ ਸੰਤ ਦਾਸ ਦੇ ਚਾਰ ਪੁੱਤਰ : ਫ਼ਤਿਹ ਸਿੰਘ, ਰਾਮ ਸਿੰਘ, ਬਖਤੂ ਸਿੰਘ ਅਤੇ ਤਖਤੂ ਸਿੰਘ ਸਨ। ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ ਵਿੱਚ ਨਿਵਾਸ ਕੀਤਾ ਤਾਂ ਭਾਈ ਸੰਤ ਦਾਸ ਦੇ ਚਹੁੰਆਂ ਸਪੁੱਤਰਾਂ ਨੇ ਅੰਮ੍ਰਿਤ ਛਕ ਲਿਆ ਪਰ ਭਾਈ ਦਿਆਲ ਦਾਸ ਗੁਰੂ ਦੀ ਇਸ ਦਾਤ ਤੋਂ ਕੁਝ ਟਾਲਾ ਵਟ ਗਿਆ।

ਇਸ ਤਰ੍ਹਾਂ ਜਦੋਂ ਦਿਆਲ ਦਾਸ ਤੇ ਸੰਤ ਦਾਸ ਦੀ ਅਗਲੀ ਪੀੜ੍ਹੀ ਜਵਾਨ ਹੋ ਗਈ ਤਾਂ ਜ਼ਮੀਨ-ਜਾਇਦਾਦ ਦੇ ਬਟਵਾਰੇ ਦਾ ਸਵਾਲ ਪੈਦਾ ਹੋ ਗਿਆ। ਇਸ ਪਰਿਵਾਰ ਵਿੱਚ ਹੁਣ ਬੀਬੀ ਵੀਰੋ ਕਈਆਂ ਦੀ ਮਾਂ, ਕਈਆਂ ਦੀ ਦਾਦੀ ਅਤੇ ਕਈਆਂ ਦੀ ਪੜਦਾਦੀ ਲੱਗਦੀ ਸੀ। ਪਰਿਵਾਰ ਦੇ ਸਾਰੇ ਪੁਰਸ਼ ਅਤੇ ਸੁਆਣੀਆਂ ਬੀਬੀ ਵੀਰੋ ਨੂੰ ਇਕ ਦੇਵੀ ਵਾਂਗ ਪੂਜਦੇ ਸਨ। ਇਕ ਸੱਚੇ-ਸੁੱਚੇ ਅਤੇ ਆਦਰਸ਼ ਜੀਵਨ ਦੀ ਮਿਸਾਲ ਸੀ ਬੀਬੀ ਵੀਰੋ। ਇਸ ਲਈ ਜ਼ਮੀਨ ਦੀ ਵੰਡ ਬਾਰੇ ਮਾਤਾ ਵੀਰੋ ਜੋ ਫੈਸਲਾ ਕਰ ਦੇਵੇ, ਉਹ ਸਭ ਨੂੰ ਮਨਜ਼ੂਰ ਸੀ।

ਭਾਈ ਅਜੈਬ ਸਿੰਘ ਦੇ ਕਿਤਾਬਚੇ ਅਨੁਸਾਰ ਮਾਤਾ ਵੀਰੋ ਨੇ ਫ਼ੈਸਲਾ ਕੀਤਾ ਕਿ 'ਤੁੰਗਵਾਲੀ, ਲਹਿਰਾ, ਖਾਨਾ ਅਤੇ ਝੁੰਡੂਕਿਆਂ ਦੇ ਵਿਚਕਾਰ ਪੈਂਦਾ ਦਸ-ਬਾਰਾਂ ਘੁਮਾਉਂ ਦਾ ਖੇਤਰ ਸੰਤ ਦਾਸ ਨੂੰ ਦਿੱਤਾ ਜਾਏ' ਅਤੇ ਬਾਕੀ ਦਾ ਖੇਤਰ ਭਾਈ ਗੌਰੇ ਦੀ ਸੰਤਾਨ ਪਾਸ ਰਹੇ। ਇਸ ਤੋਂ ਅੱਗੇ ਜਦੋਂ ਸੰਤ ਦਾਸ ਦੇ ਚਹੁੰਆਂ ਪੁੱਤਰਾਂ ਨੇ ਵੰਡ ਕੀਤੀ ਤਾਂ ਚੱਕ ਫ਼ਤਿਹ ਸਿੰਘ ਵਾਲਾ ਵਿੱਚੋਂ ਉੱਠ ਕੇ ਭਾਈ ਰਾਮ ਸਿੰਘ ਨੇ ਚੱਕ ਰਾਮ ਸਿੰਘ ਵਾਲਾ ਅਤੇ ਭਾਈ ਬਖਤੂ ਸਿੰਘ ਅਤੇ ਤਖਤੂ ਸਿੰਘ ਨੇ ਚੱਕ ਬਖਤੂ ਨਾਂ ਦੇ ਪਿੰਡ ਆਬਾਦ ਕਰ ਲਏ। ਜਦੋਂ ਚੱਕ ਰਾਮ ਸਿੰਘ ਵਾਲਾ ਚੰਗੀ ਤਰ੍ਹਾਂ ਵਸ ਗਿਆ ਤਾਂ ਬੀਬੀ ਵੀਰੋ ਪਿੰਡ ਭੁੱਚੋ ਤੋਂ ਚੱਕ ਰਾਮ ਸਿੰਘ ਵਾਲਾ ਵਿੱਚ ਆ ਗਈ। ਜਾਪਦਾ ਹੈ ਕਿ ਬੀਬੀ ਵੀਰੋ ਨੂੰ ਆਪਣੇ ਪੋਤਰੇ ਸੰਤ ਦਾਸ ਅਤੇ ਉਸ ਦੀ ਸੰਤਾਨ ਨਾਲ ਕੁਝ ਜ਼ਿਆਦਾ ਹੀ ਮੋਹ ਸੀ।

ਹੁਣ ਤੱਕ ਮਾਤਾ ਵੀਰੋ ਦੀਆਂ ਅੱਖਾਂ ਅਤੇ ਹੱਥਾਂ ਵਿਚੀਂ ਭਾਈ ਭਗਤੂ ਦੇ ਖਾਨਦਾਨ ਦੀਆਂ ਦੋ ਤਿੰਨ ਪੀੜ੍ਹੀਆਂ ਲੰਘ ਚੁੱਕੀਆਂ ਸਨ। ਆਪਣੇ ਜੀਵਨ ਦੀ ਉੱਚਤਾ ਅਤੇ ਸੁੱਚਤਾ ਕਾਰਨ ਇਲਾਕੇ ਭਰ ਦੇ ਲੋਕ ਵੀ ਉਨ੍ਹਾਂ ਦਾ ਸਤਿਕਾਰ ਕਰਦੇ ਸਨ। ਉਹ ਅੰਮ੍ਰਿਤ ਵੇਲੇ ਉਠ ਕੇ ਚੱਕ ਰਾਮ ਸਿੰਘ ਵਾਲਾ ਦੇ ਬਾਹਰ ਇਕ ਢਾਬ ਵਿੱਚ ਇਸ਼ਨਾਨ ਕਰਦੇ ਅਤੇ ਫੇਰ ਉੱਥੇ ਹੀ ਬੈਠ ਕੇ ਕੁਝ ਸਮਾਂ ਭਜਨ ਬੰਦਗੀ ਅਤੇ ਗੁਰੂ ਦੀ ਯਾਦ ਵਿੱਚ ਬਿਤਾਉਂਦੇ ਸਨ। ਭਾਈ ਭਗਤੂ ਦਾ ਪਰਿਵਾਰ ਹੁਣ ਕਈ ਹਿੱਸਿਆਂ ਅਤੇ ਪਿੰਡਾਂ ਵਿੱਚ ਵੰਡਿਆ ਗਿਆ ਸੀ। ਸਾਰੇ ਪਰਿਵਾਰ ਆਪਣੀ-ਆਪਣੀ ਜ਼ਿੰਮੇਵਾਰੀ ਨਿਭਾਅ ਰਹੇ ਸਨ। ਮਾਤਾ ਵੀਰੋ ਦਾ ਸਮਾਂ

ਹੁਣ ਸਦ-ਵਿਉਹਾਰ ਅਤੇ ਪਰਉਪਕਾਰ ਵਿੱਚ ਹੀ ਬਤੀਤ ਹੁੰਦਾ ਸੀ। ਦਰਸ਼ਨਾਰਥੀ ਪੁਰਸ਼-ਇਸਤਰੀਆਂ ਲਈ ਹਰ ਸਮੇਂ ਲੰਗਰ ਚੱਲਦਾ ਸੀ।

ਕੁਝ ਸਮਾਂ ਇਸੇ ਤਰ੍ਹਾਂ ਪਰਉਪਕਾਰੀ ਕਾਰਜਾਂ ਵਿੱਚ ਬਤੀਤ ਕਰਨ ਪਿੱਛੋਂ ਆਖਰ ਇਕ ਦਿਨ ਬਿਰਧ ਅਵਸਥਾ ਕਾਰਨ ਮਾਤਾ ਵੀਰੋ ਜੀ ਗੁਰੂ ਚਰਨਾਂ ਵਿੱਚ ਜਾ ਬਿਰਾਜੇ। ਉਨ੍ਹਾਂ ਦਾ ਸਸਕਾਰ ਚੱਕ ਰਾਮ ਸਿੰਘ ਵਾਲਾ ਦੇ ਬਾਹਰ ਉਸੇ ਢਾਬ ਦੇ ਕਿਨਾਰੇ ਕੀਤਾ ਗਿਆ ਜਿਥੇ ਉਹ ਬੈਠ ਕੇ ਭਜਨ ਬੰਦਗੀ ਕਰਿਆ ਕਰਦੇ ਸਨ। ਹੌਲੀ-ਹੌਲੀ ਸੰਗਤਾਂ ਉਸ ਢਾਬ ਵਿੱਚ ਇਸ਼ਨਾਨ ਕਰਨਾ ਅਤੇ ਢਾਬ ਵਿੱਚੋਂ ਕੁਝ ਮਿੱਟੀ ਕੱਢ ਕੇ ਸਸਕਾਰ-ਅਸਥਾਨ ਉੱਤੇ ਰੱਖਣਾ ਪਵਿੱਤਰ ਕਾਰਜ ਸਮਝਣ ਲੱਗ ਪਈਆਂ। ਇਸ ਤਰ੍ਹਾਂ ਸਸਕਾਰ-ਅਸਥਾਨ ਉੱਤੇ ਇਕ ਉੱਚਾ ਟਿੱਬਾ ਬਣ ਗਿਆ। ਸੰਨ 1960-61 ਵਿੱਚ ਇਲਾਕੇ ਦੀ ਸੰਗਤ ਨੇ ਉੱਦਮ ਕਰ ਕੇ ਇਸ ਅਸਥਾਨ 'ਤੇ ਗੋਲ ਗੁੰਬਦ ਵਾਲੀ ਮਾਈ ਵੀਰੋ ਦੀ ਸਮਾਧ ਅਤੇ ਗੁਰਦੁਆਰਾ ਸਾਹਿਬ ਦੀ ਉਸਾਰੀ ਕਰ ਦਿੱਤੀ। ਮਾਤਾ ਵੀਰੋ ਵਾਲੀ ਵੱਡੀ ਢਾਬ ਅੱਜ ਵੀ ਉਸੇ ਤਰ੍ਹਾਂ ਕਾਇਮ ਹੈ ਪਰ ਗੁਰਦੁਆਰੇ ਦੀ ਖੁੱਲ੍ਹੀ ਇਮਾਰਤ ਵਿੱਚ ਇਕ ਵੱਖਰਾ ਸਰੋਵਰ ਬਣਾ ਦਿੱਤਾ ਗਿਆ ਹੈ। ਬਾਅਦ ਵਿੱਚ ਕਰਤਾਰਪੁਰ (ਜਲੰਧਰ) ਵਿਖੇ ਭਾਈ ਭਗਤੂ ਦੀ ਸਮਾਧ ਵਿੱਚੋਂ ਕੁਝ ਇੱਟਾਂ ਲਿਆ ਕੇ ਇਕ ਵੱਖਰੇ ਸਥਾਨ 'ਤੇ ਨਿਸ਼ਾਨੀ ਵਜੋਂ ਭਾਈ ਭਗਤੂ ਦੀ ਸਮਾਧ ਵੀ ਬਣਾ ਦਿੱਤੀ ਗਈ।

ਹੁਣ ਹਰ ਸਾਲ ਫੱਗਣ ਦੀ ਮੱਸਿਆ ਨੂੰ ਇਸ ਗੁਰਦੁਆਰੇ ਵਿੱਚ ਜੋੜ ਮੇਲਾ ਮਨਾਇਆ ਜਾਂਦਾ ਹੈ। ਸੰਗਤਾਂ ਦੂਰ-ਨੇੜੇ ਤੋਂ ਆ ਕੇ, ਗੁਰੂ ਘਰ ਨੂੰ ਸਾਰਾ ਜੀਵਨ ਅਰਪਣ ਕਰਨ ਵਾਲੇ ਭਾਈ ਭਗਤੂ ਅਤੇ ਗੁਰੂ ਦੀ ਰਜ਼ਾ ਤੇ ਭਾਈ ਭਗਤੂ ਦੀ ਵਫ਼ਾ ਵਿੱਚ ਜ਼ਿੰਦਗੀ ਬਤੀਤ ਕਰਨ ਵਾਲੀ ਬੀਬੀ ਵੀਰੋ ਨੂੰ ਨਮਸਕਾਰ ਕਰਦੀਆਂ ਹਨ।

## ਭਾਈ ਗੌਰੇ ਦੀ ਗੁਰੂ ਘਰ ਨਾਲ ਪ੍ਰੀਤ

ਭਾਈ ਭਗਤੂ ਦੇ ਸੁਰਗਵਾਸ ਹੋਣ ਤੋਂ ਬਾਅਦ ਇਕ ਵਾਰ ਗੁਰੂ ਹਰਿ ਰਾਏ ਸਾਹਿਬ ਜ਼ਿਲ੍ਹਾ ਬਠਿੰਡਾ ਦੇ ਇਕ ਪਿੰਡ ਭੋਖੜੀ ਵਿੱਚ ਆਏ ਤਾਂ ਬੀਬੀ ਵੀਰੋ ਨੇ ਆਪਣੇ ਪੁੱਤਰ ਭਾਈ ਗੌਰੇ ਨੂੰ ਆਖਿਆ, 'ਸਤਿਗੁਰੂ ਸਾਡੇ ਇਲਾਕੇ ਵਿੱਚ ਆਏ ਹੋਏ ਹਨ, ਚਲੋ ਸਾਰਾ ਪਰਿਵਾਰ ਦਰਸ਼ਨ ਕਰ ਕੇ ਆਈਏ।' ਭਾਈ ਭਗਤੂ ਦਾ ਪਰਿਵਾਰ ਬੀਬੀ ਵੀਰੋ ਦਾ ਕਹਿਣਾ ਨਹੀਂ ਸੀ ਮੋੜਦਾ, ਸੋ ਸਾਰਾ ਹੀ ਪਰਿਵਾਰ ਪਿੰਡ ਭੁੱਚੋ ਤੋਂ ਭੋਖੜੀ ਨੂੰ ਚਲ ਪਿਆ। ਭਾਈ ਗੌਰਾ ਦੋ-ਤਿੰਨ ਸੌ ਘੋੜ-ਸਵਾਰ ਹਰ ਸਮੇਂ ਆਪਣੇ ਨਾਲ ਰੱਖਦਾ ਸੀ। ਰਥਾਂ, ਗੱਡਿਆਂ ਅਤੇ ਘੋੜ-ਸਵਾਰਾਂ ਦਾ ਇਹ ਕਾਫ਼ਲਾ ਭੋਖੜੀ ਪਹੁੰਚਾ ਤਾਂ ਗੁਰੂ ਹਰਿ ਰਾਏ ਸਾਹਿਬ ਦੇ ਡੇਰੇ ਦੀ ਗਹਿਮਾ-ਗਹਿਮੀ ਦੁੱਗਣੀ ਹੋ ਗਈ। ਗੁਰੂ ਹਰਿ ਰਾਏ ਸਾਹਿਬ ਨਾਲ ਵੀ ਬਾਈ ਸੌ ਘੋੜ-ਸਵਾਰ ਹਰ ਸਮੇਂ ਰਹਿੰਦੇ ਸਨ।

ਭਗਤੂ ਪਰਿਵਾਰ ਨੇ ਗੁਰੂ ਚਰਨਾਂ ਉੱਤੇ ਮੱਥਾ ਟੇਕਿਆ ਅਤੇ ਕਈ ਤਰ੍ਹਾਂ ਦੀਆਂ ਭੇਟਾਵਾਂ ਸਹਿਤ ਗੁਰੂ ਜੀ ਦੀ ਸਵਾਰੀ ਲਈ ਇਕ ਸੁੰਦਰ ਘੋੜਾ ਵੀ ਅਰਪਣ ਕੀਤਾ। ਬੀਬੀ ਵੀਰੋ ਸਮੇਤ ਬੀਬੀਆਂ ਹਰ ਰੋਜ਼ ਲੰਗਰ ਵਿੱਚ ਸੇਵਾ ਕਰਦੀਆਂ ਅਤੇ ਪੁਰਸ਼ ਵੀ ਡੇਰੇ ਦੇ ਕੰਮ-ਕਾਰ ਵਿੱਚ ਹੱਥ ਵਟਾਉਣ ਲੱਗੇ। ਸਵੇਰੇ-ਸ਼ਾਮ ਸੰਗਤ ਗੁਰੂ ਜੀ ਦੇ ਦੀਵਾਨ ਵਿੱਚ ਹਾਜ਼ਰੀ ਭਰਦੀ। ਗੁਰੂ ਜੀ ਦੇ ਅੰਮ੍ਰਿਤ ਬਚਨ ਸੁਣ ਕੇ ਮਨ ਨੂੰ ਬੜਾ ਸੁੱਖ ਅਤੇ ਸੰਤੋਖ ਪ੍ਰਾਪਤ ਹੁੰਦਾ ਸੀ।

ਇਕ ਦਿਨ ਸਵੇਰ ਦੇ ਦੀਵਾਨ ਪਿੱਛੋਂ ਭਾਈ ਗੌਰਾ ਆਪਣੇ ਕੁਝ ਸਾਥੀਆਂ ਨਾਲ ਗੁਰੂ ਜੀ ਦੇ ਡੇਰੇ ਵਿੱਚ ਬੈਠਾ ਸੀ ਕਿ ਉਥੇ ਸੱਤਵੀਂ ਪਾਤਸ਼ਾਹੀ ਦਾ ਚੌਰ-ਬਰਦਾਰ ਭਾਈ ਜੱਸਾ ਅਤੇ ਉਸ ਦੇ ਕੁਝ ਮਿੱਤਰ ਵੀ ਆ ਬੈਠੇ। ਭਾਈ ਗੌਰਾ ਅਤੇ ਜੱਸਾ ਇਕ-ਦੂਜੇ ਦੇ ਪੁਰਾਣੇ ਵਾਕਫ਼ ਸਨ। ਕੁਝ ਚਿਰ ਇੱਧਰ-ਉੱਧਰ ਦੀਆਂ ਗੱਲਾਂ ਹੁੰਦੀਆਂ ਰਹੀਆਂ ਅਤੇ ਫੇਰ ਪਤਾ ਨਹੀਂ, ਭਾਈ ਜੱਸੇ ਨੂੰ ਕੀ ਸੁੱਝੀ, ਉਸ ਨੇ ਇਕ ਅਵਾਗੌਣ ਜਿਹੀ ਗੱਲ ਕਰ ਦਿੱਤੀ। ਕਹਿਣ ਲੱਗਾ, 'ਭਾਈ ਗੌਰਾ, ਤੈਨੂੰ ਪਤਾ ਹੀ ਹੈ ਕਿ ਤੁਹਾਡੇ ਪਿਤਾ ਨਾਲ ਸਾਡਾ ਕਿੰਨਾ ਪਿਆਰ ਹੁੰਦਾ ਸੀ। ਬੱਸ ਇੰਜ ਸਮਝੋ, ਅਸੀਂ ਦੋਵੇਂ ਗੁਰਭਾਈ ਸਾਂ। ਉਹ ਵੱਡਾ ਭਰਾ ਅਤੇ ਮੈਂ ਛੋਟਾ। ਹੁਣ ਉਹ ਵਿਚਾਰਾ ਤਾਂ ਗੁਰੂ ਦੇ ਭਾਣੇ ਅਨੁਸਾਰ ਚਲਾਣਾ ਕਰ ਗਿਆ ਹੈ ਪਰ ਉਸ ਦੀ ਜਵਾਨ ਸੁੰਦਰ ਵਿਧਵਾ ਤੁਹਾਡੇ ਘਰ ਬੈਠੀ ਹੈ। ਜੇ ਤੁਸੀਂ ਉਸ ਨੂੰ ਮੇਰੇ ਲੜ ਲਾ ਦਿਓ ਤਾਂ ਸਾਡੇ ਘਰ ਬੜੀ ਸੁਹਣੀ ਸੰਤਾਨ ਉਪਜੇਗੀ।' ਭਾਈ ਜੱਸੇ ਦੀ ਇਸ ਗੱਲ ਨੂੰ ਭਾਈ ਸੰਤੋਖ ਸਿੰਘ ਇਸ ਤਰ੍ਹਾਂ ਲਿਖਦੇ ਹਨ—

ਇਕ ਜੱਸਾ ਕਰ ਮਹਿਂ ਜਿਸ ਚੌਰ।
ਕਰਤਿ ਹੁਤੋ ਗੁਰ ਪਰ ਤਿਸ ਠੌਰ।......
ਹਾਸ ਕਰਤਿ ਬੋਲਯੋ ਇਸ ਭਾਇ।
ਭਾਈ ਭਗਤੂ ਪ੍ਰਲੋਕ ਸਿਧਾਇ।

ਪੀਛੇ ਰਹੀ ਤ੍ਰਿਯਾ ਤਿਸ ਤਰੁਨੀ।
ਸੁੰਦਰ ਸੁਨੀ ਸੁ ਚੰਪਕ ਬਰਨੀ।
ਸੋ ਦੀਜੈ ਮੈਂ ਕਰਿ ਹੌਂ ਦਾਰਾ।
ਉਪਜੈ ਹੌਂ ਸੰਤਤਿ ਸੁਕੁਮਾਰਾ।

—ਸੂਰਜ ਪ੍ਰਕਾਸ਼, ਜਿਲਦ ਨੌਵੀਂ, ਪੰਨਾ-3806, ਭਾਸ਼ਾ ਵਿਭਾਗ ਪੰਜਾਬ, 1991

(ਤਰੁਨੀ : ਜਵਾਨ, ਚੰਪਕ ਬਰਨੀ : ਚੰਬੇ ਦੇ ਫੁੱਲ ਵਰਗੀ ਭਾਵ ਗੋਰੀ, ਦਾਰਾ : ਇਸਤਰੀ, ਪਤਨੀ; ਸੁਕੁਮਾਰਾ : ਸੁੰਦਰ)

ਭਾਈ ਜੱਸੇ ਦੀ ਇਹ ਗੱਲ ਭਾਈ ਗੌਰੇ ਦੇ ਸੀਨੇ ਵਿੱਚ ਗੋਲੀ ਵਾਂਗ ਵੱਜੀ। ਉਸ ਦੀਆਂ ਅੱਖਾਂ ਵਿੱਚ ਲਹੂ ਉਤਰ ਆਇਆ। ਕੋਈ ਬੰਦਾ ਗੌਰੇ ਵਰਗੇ ਸੂਰਬੀਰ ਦੀ ਮਾਤਾ ਨੂੰ ਮਖੌਲ ਕਰ ਜਾਵੇ, ਇਹ ਕਿਵੇਂ ਹੋ ਸਕਦਾ ਸੀ। ਉਸ ਦਾ ਦਿਲ ਕਰਦਾ ਸੀ ਕਿ ਹੁਣੇ ਕਿਰਪਾਨ ਨਾਲ ਜੱਸੇ ਦਾ ਸਿਰ ਲਾਹ ਦੇਵੇ ਪਰ ਸਤਿਗੁਰਾਂ ਦਾ ਡਰ ਮਾਰਦਾ ਸੀ। ਉਨ੍ਹਾਂ ਦੇ ਡੇਰੇ ਵਿੱਚ ਅਜਿਹੀ ਹਰਕਤ, ਗੁਰੂ-ਦਰਬਾਰ ਦੀ ਅਵੱਗਿਆ ਸੀ।

ਭਾਈ ਗੌਰੇ ਨੇ ਆਪਣੇ ਕੁਝ ਬਰਾੜ ਸਾਥੀਆਂ ਨਾਲ ਮਤਾ ਪਕਾਇਆ ਕਿ ਜਦੋਂ ਕਿਤੇ ਜੱਸਾ ਡੇਰੇ ਤੋਂ ਬਾਹਰ ਇਕੱਲਾ ਨਿਕਲੇ ਤਾਂ ਇਸ ਨੂੰ ਕਹੀ ਹੋਈ ਗੱਲ ਦਾ ਮਜ਼ਾ ਚਖਾਉਣਾ ਹੈ। ਇਕ ਦਿਨ ਭਾਈ ਜੱਸਾ ਘੋੜੇ 'ਤੇ ਸਵਾਰ ਹੋ ਕੇ ਜੰਗਲ ਵੱਲ ਸੈਰ ਲਈ ਨਿਕਲਿਆ ਤਾਂ ਗੌਰੇ ਦੇ ਬੰਦਿਆਂ ਨੇ ਉਸ ਨੂੰ ਇਕ ਟਿੱਬੇ ਉੱਤੇ ਘੇਰ ਲਿਆ। ਨੇੜੇ ਹੋ ਕੇ ਉੱਚੀ ਦੇਣੀ ਲਲਕਾਰਾ ਮਾਰਿਆ, 'ਥਾਂ ਖੜ੍ਹ ਜਾ, ਜੱਸਿਆ, ਤੈਨੂੰ ਆਖੀ ਹੋਈ ਗੱਲ ਦਾ ਫਲ ਚਖਾਈਏ।'

ਨਿਕਟਿ ਹੋਇ ਕਰਿ ਊਚ ਬਖਾਨਾ।
'ਰਹੁ ਠਾਂਢੋ, ਨਹਿਂ ਕਰਹੁ ਪਿਆਨਾ।
ਕਹੀ ਬਾਤ ਕੋ ਫਲ ਅਬਿ ਲੈਹੋ।
ਬਨਹੁ ਸੁਚੇਤ ਜਾਨਿ ਨਹਿਂ ਪੈਹੋ।' —ਸੂਰਜ ਪ੍ਰਕਾਸ਼
(ਰਹੁ ਠਾਂਢੋ : ਖੜ੍ਹਾ ਰਹਿ)

ਉਸੇ ਵੇਲੇ ਇਕ ਬਰਾੜ ਨੇ ਗੋਲੀ ਦਾਗ ਦਿੱਤੀ। ਭਾਈ ਜੱਸਾ ਕੱਟੇ ਹੋਏ ਰੁੱਖ ਵਾਂਗ ਧਰਤੀ ਉੱਤੇ ਡਿੱਗ ਪਿਆ। ਇਸ ਘਟਨਾ ਦੀ ਖ਼ਬਰ ਗੁਰੂ ਹਰਿ ਰਾਏ ਸਾਹਿਬ ਨੂੰ ਮਿਲੀ ਤਾਂ ਉਹ ਬਹੁਤ ਕ੍ਰੋਧਵਾਨ ਹੋਏ। ਕਹਿਣ ਲੱਗੇ, 'ਗੌਰੇ ਨੇ ਬੜਾ ਜ਼ੁਲਮ ਕੀਤਾ ਹੈ। ਜੇ ਜੱਸੇ ਨੇ ਕੋਈ ਗੱਲ ਆਖ ਦਿੱਤੀ ਸੀ ਤਾਂ ਸਾਡੇ ਪਾਸ ਸ਼ਿਕਾਇਤ ਕਰਦਾ, ਅਸੀਂ ਜੱਸੇ ਨੂੰ ਝਿੜਕ ਦਿੰਦੇ। ਗੌਰੇ ਨੇ ਸਾਡਾ ਵੀ ਕੋਈ ਅਦਬ ਨਹੀਂ ਰੱਖਿਆ। ਸਾਡੇ ਚੌਰਬਰਦਾਰ ਨੂੰ ਜਾਨੋਂ ਮਾਰ ਦਿੱਤਾ।' 'ਸੂਰਜ ਪ੍ਰਕਾਸ਼' ਦੀ ਸੂਚਨਾ ਹੈ ਕਿ ਗੁਰੂ ਹਰਿ ਰਾਏ ਜੀ ਨੇ ਭਾਈ ਗੌਰੇ ਨੂੰ ਇਕ ਸੌ ਇਕ ਸਰਾਪ ਦੇ ਦਿੱਤੇ ਅਤੇ ਇਹ ਵੀ ਫ਼ਰਮਾਇਆ ਕਿ ਅੱਜ ਤੋਂ ਬਾਅਦ ਸਾਡੇ ਮੱਥੇ ਨਹੀਂ ਲੱਗਣਾ, ਗੌਰਾ ਸਾਡੀਆਂ ਨਜ਼ਰਾਂ ਤੋਂ ਦੂਰ ਰਹੇ—

ਇਸ ਬਿਧਿ ਕੇਤਿਕ ਗਿਨੀਅਹਿ ਸ੍ਰਾਪ।
ਇਕ ਸੌ ਏਕ ਦੀਏ ਗੁਰ ਆਪ।
'ਅਬਿ ਤੇ ਮੁਖ ਨਹਿਂ ਲਗਹਿ ਹਮਾਰੇ।
ਰਹੈ ਦੂਰ ਨਹਿਂ ਪਰਹਿ ਨਿਹਾਰੇ।'

ਭਾਈ ਗੌਰੇ ਲਈ ਬੜੀ ਮੁਸ਼ਕਿਲ ਬਣ ਗਈ। ਪਿਤਾ-ਪਿਤਾਮਾ ਦੀ ਕੀਤੀ ਸੇਵਾ ਉੱਤੇ ਵੀ ਪਾਣੀ ਫਿਰ ਗਿਆ। ਜੇ ਗੁਰੂ ਦਾ ਆਸਰਾ ਹੀ ਨਾ ਰਿਹਾ ਤਾਂ ਲੋਕ-ਪਰਲੋਕ ਵਿੱਚ ਕਿਤੇ ਢੋਈ ਨਹੀਂ ਮਿਲਣੀ। ਕੁਝ ਸੰਗੀਆਂ-ਸਾਥੀਆਂ ਨੇ ਸਮਝਾਇਆ ਅਤੇ ਕੁਝ ਮਾਈ ਵੀਰੋ ਨੇ ਮਤ ਦਿੱਤੀ ਕਿ ਗੁਰੂ ਜੀ ਭਾਵੇਂ ਕਿੰਨੇ ਵੀ ਨਾਰਾਜ਼ ਹੋਣ, ਅਸੀਂ ਗੁਰੂ ਦਾ ਦਰ-ਘਰ ਨਹੀਂ ਛੱਡਣਾ। ਦੂਰ ਰਹੋ ਜਾਂ ਨੇੜੇ, ਗੁਰੂ ਘਰ ਦੀ ਸੇਵਾ ਕਰਦੇ ਰਹੋ। ਭਾਈ ਗੌਰੇ ਨੇ ਮਨ ਵਿੱਚ ਧਾਰ ਲਈ, ਜਿੰਨਾ ਚਿਰ ਗੁਰੂ ਜੀ ਮੇਰਾ ਅਪਰਾਧ ਮੁਆਫ਼ ਨਹੀਂ ਕਰਦੇ, ਉੱਨਾ ਚਿਰ ਮੈਂ ਗੁਰੂ ਜੀ ਦਾ ਸਾਥ ਨਹੀਂ ਛੱਡਣਾ।

ਕੁਝ ਲਿਖਾਰੀ ਇਹ ਘਟਨਾ ਪਿੰਡ ਮਰ੍ਹਾਜ ਵਿੱਚ ਹੋਈ ਲਿਖਦੇ ਹਨ ਪਰ ਇਸ ਸਮੇਂ ਗੁਰੂ ਹਰਿ ਰਾਏ ਜੀ ਦਾ ਪਿੰਡ ਭੋਖੜੀ ਵਿੱਚ ਆਉਣਾ ਵਧੇਰੇ ਪ੍ਰਮਾਣੀਕ ਹੈ। ਇਸ ਪਿੰਡ ਵਿੱਚ ਗੁਰੂ ਜੀ ਦੇ ਆਗਮਨ ਕਾਰਨ ਬਾਅਦ ਵਿੱਚ ਇਸ ਦਾ ਨਾਂ ਸ੍ਰੀ ਹਰਿ ਰਾਇਪੁਰ ਰੱਖ ਦਿੱਤਾ ਗਿਆ। ਪਿੰਡ ਵਿੱਚ ਗੁਰੂ ਹਰਿ ਰਾਏ ਜੀ ਦੀ ਯਾਦ ਵਿੱਚ ਇਕ ਗੁਰਦੁਆਰਾ ਵੀ ਬਣਿਆ ਹੋਇਆ

ਹੈ। ਸ: ਨੇਤਾ ਸਿੰਘ (ਸੰਪਾਦਕ 'ਸਿੱਧੂ ਬਰਾੜ ਵਿਹਾਰ ਸੁਧਾਰ' ਬਠਿੰਡਾ) ਅਨੁਸਾਰ ਪਿੰਡ ਭੋਖੜੀ ਅਤੇ ਜੰਡਾਂਵਾਲਾ ਦੇ ਐਨ ਵਿਚਕਾਰ ਇਕ ਟਿੱਬਾ ਹੈ। ਲੋਕ ਦੱਸਦੇ ਹਨ ਕਿ ਭਾਈ ਜੱਸੇ ਦਾ ਕਤਲ ਇਸ ਟਿੱਬੇ ਉੱਤੇ ਹੋਇਆ ਸੀ। ਦੋਹਾਂ ਪਿੰਡਾਂ ਵਿੱਚ ਤਿੰਨ ਕਿਲੋਮੀਟਰ ਦਾ ਫ਼ਾਸਲਾ ਹੈ।

ਕੁਝ ਸਮਾਂ ਭੋਖੜੀ ਵਿੱਚ ਬਤੀਤ ਕਰਕੇ ਗੁਰੂ ਹਰਿ ਰਾਏ ਜੀ ਦਾ ਵਹੀਰ ਕਰਤਾਰਪੁਰ (ਜਲੰਧਰ) ਨੂੰ ਚਲ ਪਿਆ। ਗੁਰੂ ਜੀ ਦੇ ਨਾਲ ਮਾਈਆਂ ਬੀਬੀਆਂ ਦੇ ਰਥ ਅਤੇ ਡੋਲੇ ਵੀ ਸਨ। ਭਾਈ ਗੌਰਾ ਗੁਰੂ ਜੀ ਦੇ ਪਿੱਛੇ-ਪਿੱਛੇ ਆਪਣੇ ਢਾਈ ਤਿੰਨ ਸੌ ਜਵਾਨਾਂ ਨਾਲ ਜਾ ਰਿਹਾ ਸੀ। ਹੁਣ ਉਹ ਗੁਰੂ ਜੀ ਦੇ ਵਹੀਰ ਨਾਲੋਂ ਇਕ ਕੋਹ ਦੇ ਫਰਕ ਨਾਲ ਪਿੱਛੇ ਰਹਿੰਦਾ ਸੀ, ਤਾਂ ਜੋ ਗੁਰੂ ਜੀ ਦੇ ਹੁਕਮ ਦੀ ਪਾਲਣਾ ਵੀ ਹੁੰਦੀ ਰਹੇ ਅਤੇ ਸਤਿਗੁਰਾਂ ਦਾ ਸੰਗ ਵੀ ਨਾ ਛੁਟੇ।

ਭਾਈ ਅਜੈਬ ਸਿੰਘ ਦੇ ਕਿਤਾਬਚੇ 'ਇਤਿਹਾਸ ਮਾਈ ਵੀਰੋ ਭਾਈ ਭਗਤੂ' ਅਨੁਸਾਰ ਗੁਰੂ ਜੀ ਦਾ ਵਹੀਰ ਇਕ ਦਿਨ ਜਲੰਧਰ ਅਤੇ ਕਰਤਾਰਪੁਰ ਦੇ ਵਿਚਾਲੇ ਜਾ ਰਿਹਾ ਸੀ। ਗੁਰੂ ਜੀ ਅਤੇ ਗੁਰੂ ਕੀ ਫ਼ੌਜ ਦੇ ਬਹੁਤੇ ਸਿਪਾਹੀ ਅੱਗੇ ਨਿਕਲ ਚੁੱਕੇ ਸਨ। ਥੋੜ੍ਹੀ ਫੌਜ ਪਿੱਛੇ ਸੀ। ਅਚਾਨਕ ਮਾਈਆਂ ਬੀਬੀਆਂ ਦੇ ਰਥਾਂ ਡੋਲਿਆਂ ਉੱਤੇ ਹਮਲਾ ਹੋ ਗਿਆ। ਹਮਲਾਵਰ ਪੈਂਦੇ ਖਾਨ ਪਠਾਣ ਦੇ ਖਾਨਦਾਨ ਦੇ ਲੋਕ ਸਨ ਜਿਸ ਨੂੰ ਕਰਤਾਰਪੁਰ ਦੀ ਜੰਗ (1634 ਈ:) ਵਿੱਚ ਗੁਰੂ ਹਰਿ ਗੋਬਿੰਦ ਸਾਹਿਬ ਨੇ ਪਾਰ ਬੁਲਾਇਆ ਸੀ। ਗੁਰੂ ਕੀ ਫੌਜ ਦੇ ਮੁੱਠੀ ਭਰ ਸਿਪਾਹੀ ਹਮਲਾਵਰਾਂ ਦਾ ਮੁਕਾਬਲਾ ਕਰ ਰਹੇ ਸਨ ਪਰ ਦੁਸ਼ਮਣ ਹਾਵੀ ਹੋ ਰਿਹਾ ਸੀ। ਇੰਨੇ ਚਿਰ ਨੂੰ ਪਿੱਛੋਂ ਭਾਈ ਗੌਰੇ ਦੇ ਜਵਾਨ ਪਹੁੰਚ ਗਏ। ਭਾਈ ਗੌਰੇ ਨੇ ਭੁੱਲ ਬਖਸ਼ਾਉਣ ਦਾ ਇਹ ਗਨੀਮਤ ਮੌਕਾ ਜਾਣ ਕੇ ਆਪਣੇ ਜਵਾਨਾਂ ਨੂੰ ਜਾਨਾਂ ਹੂਲ ਕੇ ਲੜਨ ਦਾ ਆਦੇਸ਼ ਦਿੱਤਾ। ਕੁਝ ਦੇਰ ਲੋਹੇ ਉੱਤੇ ਲੋਹਾ ਖ਼ੂਬ ਖੜਕਿਆ। ਦੋਹਾਂ ਪਾਸਿਆਂ ਦੇ ਕਈ ਜਵਾਨ ਰਣ-ਖੇਤਰ ਵਿੱਚ ਢੇਰੀ ਹੋ ਗਏ। ਪਰ ਅੱਗੋਂ ਕਰਾਰੇ ਹੱਥ ਵੇਖੇ ਤਾਂ ਹਮਲਾਵਰ ਛੇਤੀ ਹੀ ਪਤਰਾ ਵਾਚ ਗਏ। ਮਾਈਆਂ ਬੀਬੀਆਂ ਨੂੰ ਕਿਸੇ ਕਿਸਮ ਦੀ ਕੋਈ ਆਂਚ ਨਾ ਆਈ।

ਗੁਰੂ ਹਰਿ ਰਾਏ ਜੀ ਨੂੰ ਜਦੋਂ ਇਸ ਘਮਸਾਨ ਦੀ ਸੂਚਨਾ ਮਿਲੀ ਤਾਂ ਉਹ ਭਾਈ ਗੌਰੇ ਦੀ ਬਹਾਦਰੀ ਉੱਤੇ ਬਹੁਤ ਪ੍ਰਸੰਨ ਹੋਏ। ਭਾਈ ਗੌਰੇ ਉੱਤੇ ਭਾਵੇਂ ਕਿੰਨੀ ਕਰੋਪੀ ਹੋਈ ਸੀ ਪਰ ਉਸ ਨੇ ਗੁਰੂ ਘਰ ਉੱਤੇ ਆਪਣਾ ਸਿਦਕ ਅਤੇ ਭਰੋਸਾ ਨਹੀਂ ਸੀ ਛੱਡਿਆ। ਸਿਦਕਵਾਨਾਂ ਨੂੰ ਇਹੀ ਵਿਵਹਾਰ ਸੋਭਦਾ ਹੈ। ਗੁਰੂ ਜੀ ਨੇ ਤੁਰੰਤ ਭਾਈ ਗੌਰੇ ਨੂੰ ਹਾਜ਼ਰ ਹੋਣ ਦਾ ਹੁਕਮ ਭੇਜਿਆ। ਭਾਈ ਗੌਰੇ ਨੇ ਅਜੇ ਆਪਣੇ ਸਰੀਰ ਤੋਂ ਰਣਖੇਤਰ ਦਾ ਮਿੱਟੀ-ਘੱਟਾ ਵੀ ਨਹੀਂ ਝਾੜਿਆ ਸੀ। ਉਹ ਤੁਰੰਤ ਗੁਰੂ ਦਰਬਾਰ ਵਿੱਚ ਹਾਜ਼ਰ ਹੋਇਆ ਤਾਂ ਗੁਰੂ ਜੀ ਨੇ ਆਪਣੇ ਹੱਥੀਂ ਆਪਣੇ ਰੁਮਾਲ ਨਾਲ ਉਸ ਦੇ ਮੂੰਹ ਉੱਤੋਂ ਧੂੜ-ਮਿੱਟੀ ਪੂੰਝੀ। ਉਸ ਨੂੰ ਆਪਣੇ ਪਾਸ ਬਿਠਾਇਆ। ਆਪਣੇ ਅਪਰਾਧੀ ਸੇਵਕ ਦੇ ਸਾਰੇ ਗੁਨਾਹ ਮੁਆਫ਼ ਕਰ ਦਿੱਤੇ। ਗੁਰੂ ਜੀ ਨੇ ਆਪਣੇ ਕਰ-ਕਮਲਾਂ ਨਾਲ ਉਸ ਨੂੰ ਸਿਰੋਪਾ ਪਹਿਨਾਇਆ ਅਤੇ ਪ੍ਰਸੰਨ ਹੋ ਕੇ ਫ਼ਰਮਾਇਆ : ਭਾਈ ਗੌਰਾ, ਹੁਣ ਤੁਸੀਂ ਆਪਣੇ ਘਰ ਜਾਓ ਅਤੇ ਰਾਜ-ਭਾਗ ਦੇ ਕਾਰਜ ਕਰੋ—

ਸਿਰੋਪਾਵ ਤਬਿ ਗੁਰੂ ਮੰਗਾਯੋ।
ਨਿਜ ਕਰ ਤੇ ਤਿਸ ਤਨ ਪਹਿਰਾਯੋ।.....
ਕਹਯੋ ਤਬਹਿ 'ਅਪਨੇ ਘਰ ਜਾਓ।
ਕਰਹੁ ਰਾਜ ਸਭਿ ਕਾਜ ਚਲਾਓ।' —ਸੂਰਜ ਪ੍ਰਕਾਸ਼, ਜਿਲਦ ਦਸਵੀਂ, ਪੰਨਾ-3824

ਇਸ ਤਰ੍ਹਾਂ ਭਾਈ ਗੌਰੇ ਨੇ ਗੁਰੂ-ਘਰ ਨਾਲ ਆਪਣੀ ਪ੍ਰੀਤ ਨਿਭਾਈ।

## ਭਾਈ ਜੀਵਨ ਦੀ ਉਪਕਾਰ-ਗਾਥਾ

ਭਾਈ ਭਗਤੂ ਦੇ ਦੂਜੇ ਸਪੁੱਤਰ ਅਤੇ ਭਾਈ ਗੌਰੇ ਦੇ ਛੋਟੇ ਭਰਾ ਦਾ ਨਾਂ ਜਿਉਣ ਜਾਂ ਜੀਵਨ ਸੀ। ਉਹ ਬੀਬੀ ਵੀਰੋ ਦੇ ਹੱਥਾਂ ਵਿੱਚ ਪਲ ਕੇ ਵੱਡਾ ਹੋਇਆ ਸੀ। ਆਪਣੇ ਵੱਡੇ ਭਰਾ ਵਾਂਗ ਉਹ ਵੀ ਬੜਾ ਹੁੰਦੜਹੇਲ ਜਵਾਨ ਸੀ। ਬੀਬੀ ਵੀਰੋ ਨੇ ਉਸ ਦਾ ਵਿਆਹ ਬੜੀ ਧੂਮ-ਧਾਮ ਨਾਲ ਕੀਤਾ। ਨਵੀਂ ਬਹੂ ਦੇ ਆਉਣ ਨਾਲ ਘਰ ਦਾ ਰੰਗ-ਰੂਪ ਹੋਰ ਨਿਖਰ ਗਿਆ। ਭਾਈ ਜਿਉਣ ਵਿਆਹ ਦੇ ਰੁਝੇਵਿਆਂ ਤੋਂ ਕੁਝ ਵਿਹਲਾ ਹੋਇਆ ਤਾਂ ਉਸ ਦੇ ਮਨ ਵਿੱਚ ਗੁਰੂ ਦਾ ਸ਼ੁਕਰਾਨਾ ਕਰਨ ਦੀ ਰੀਝ ਜਾਗ ਪਈ। ਦੁੱਖ ਹੋਵੇ ਜਾਂ ਸੁੱਖ, ਭਾਈ ਭਗਤੂ ਦਾ ਪਰਿਵਾਰ ਸਭ ਤੋਂ ਪਹਿਲਾਂ ਗੁਰੂ ਚਰਨਾਂ ਉੱਤੇ ਹੀ ਨਮਸਕਾਰ ਕਰਦਾ ਸੀ। ਭਾਈ ਜੀਵਨ ਕੁਝ ਬਰਾੜ ਸਿੱਖਾਂ ਨੂੰ ਨਾਲ ਲੈ ਕੇ ਕਰਤਾਰਪੁਰ (ਜਲੰਧਰ) ਨੂੰ ਚੱਲ ਪਿਆ ਜਿਥੇ ਉਨ੍ਹੀਂ ਦਿਨੀਂ ਗੁਰੂ ਹਰਿ ਰਾਏ ਜੀ ਆਏ ਹੋਏ ਸਨ। ਗੁਰੂ ਜੀ ਦੇ ਦਰਬਾਰ ਵਿੱਚ ਹਾਜ਼ਰ ਹੋ ਕੇ ਭਾਈ ਜੀਵਨ ਨੇ ਗੁਰੂ ਹਰਿ ਰਾਏ ਜੀ ਦੇ ਚਰਨਾਂ ਉੱਤੇ ਮਸਤਕ

ਟੇਕਿਆ ਅਤੇ ਕੁਝ ਤਿਲ ਫੁੱਲ ਵਸਤਾਂ ਭੇਟ ਕੀਤੀਆਂ। ਸਤਿਗੁਰੂ ਜੀ ਨੇ ਭਾਈ ਭਗਤੂ ਦੇ ਸਪੁੱਤਰ ਨੂੰ ਆਪਣੇ ਪਾਸ ਬਿਠਾਇਆ ਅਤੇ ਉਸ ਦੀ ਕੰਡ ਉੱਤੇ ਹੱਥ ਫੇਰ ਕੇ ਘਰ-ਪਰਿਵਾਰ ਦੀ ਸੁੱਖ-ਸਾਂਦ ਪੁੱਛੀ। ਦੋ-ਤਿੰਨ ਪੀੜ੍ਹੀਆਂ ਤੋਂ ਗੁਰੂ ਘਰ ਦਾ ਸੇਵਕ ਹੋਣ ਕਰਕੇ ਭਾਈ ਭਗਤੂ ਦਾ ਪਰਿਵਾਰ ਗੁਰੂ ਸਾਹਿਬਾਂ ਦੀ ਵਿਸ਼ੇਸ਼ ਕ੍ਰਿਪਾ-ਦ੍ਰਿਸ਼ਟੀ ਦਾ ਪਾਤਰ ਸੀ।

ਭਾਈ ਜੀਵਨ ਹਰ ਰੋਜ਼ ਗੁਰੂ ਜੀ ਦੇ ਦੀਵਾਨ ਵਿੱਚ ਹਾਜ਼ਰੀ ਭਰਦਾ ਸੀ। ਇਕ ਦਿਨ ਸਵੇਰ ਦੇ ਦੀਵਾਨ ਵਿੱਚ ਕੁਝ ਹਲਚਲ ਮਚ ਗਈ। ਅਚਾਨਕ ਇਕ ਬ੍ਰਾਹਮਣ ਤੇ ਬ੍ਰਾਹਮਣੀ ਦੀਵਾਨ ਵਿੱਚ ਹਾਜ਼ਰ ਹੋਏ ਅਤੇ ਰੋ-ਰੋ ਕੇ ਬੇਨਤੀ ਕਰਨ ਲੱਗੇ, 'ਸੱਚੇ ਪਾਤਸ਼ਾਹੋ, ਸਾਡਾ ਇਕੋ ਇਕ ਪੁੱਤਰ ਚੜ੍ਹਾਈ ਕਰ ਗਿਆ ਹੈ। ਸਾਡੇ ਲਈ ਸੰਸਾਰ ਵਿੱਚ ਹਨੇਰਾ ਛਾ ਗਿਆ ਹੈ। ਤੁਸੀਂ ਜਾਣੀ-ਜਾਣ ਤੇ ਸਮਰੱਥ ਹੋ। ਕ੍ਰਿਪਾ ਕਰਕੇ ਸਾਡੇ ਪੁੱਤਰ ਨੂੰ ਜਿਊਂਦਾ ਕਰ ਦਿਓ।' ਮੁਰਦਾ ਪੁੱਤਰ ਦੀ ਲਾਸ਼ ਬਾਹਰ ਦਰਵਾਜ਼ੇ ਵਿੱਚ ਪਈ ਸੀ। ਪਰਿਵਾਰ ਦੇ ਕੁਝ ਹੋਰ ਜੀਅ ਉਸ ਦੇ ਕੋਲ ਬੈਠੇ ਸਨ।

ਇਹ ਬੜੇ ਸੰਕਟ ਦੀ ਘੜੀ ਸੀ। ਚਲਾਣਾ ਕਰ ਗਏ ਪੁੱਤਰ ਦੇ ਮਾਤਾ-ਪਿਤਾ ਗੁਰੂ ਘਰ ਤੋਂ ਉਸ ਚੀਜ਼ ਦੀ ਮੰਗ ਕਰ ਰਹੇ ਸਨ ਜਿਸ ਦੀ ਗੁਰਮਤਿ ਆਗਿਆ ਨਹੀਂ ਦਿੰਦੀ। ਜੰਮਣਾ-ਮਰਨਾ ਕਰਤਾਰ ਦੀ ਕੁਦਰਤ ਹੈ। ਇਸ ਵਿੱਚ ਇਨਸਾਨ ਦਾ ਕੋਈ ਦਖਲ ਨਹੀਂ। ਅਜਿਹੇ ਸ਼ੋਕਮਈ ਸਮਿਆਂ ਵਿੱਚ ਗੁਰੂ ਸਾਹਿਬਾਨ ਨੇ ਪ੍ਰਾਣੀ ਮਾਤਰ ਨੂੰ ਭਾਣਾ ਮੰਨਣ ਦਾ ਉਪਦੇਸ਼ ਦਿੱਤਾ ਹੈ। ਪਰ ਬ੍ਰਾਹਮਣ ਦੰਪਤੀ ਉੱਤੇ ਇਸ ਪ੍ਰਕਾਰ ਦੇ ਬਚਨਾਂ ਦਾ ਕੋਈ ਅਸਰ ਨਾ ਹੋਇਆ। ਸ਼ੋਕ-ਗ੍ਰਸਤ ਬ੍ਰਾਹਮਣ ਕਹਿਣ ਲੱਗਾ, 'ਗੁਰੂ ਨੇ ਮੈਨੂੰ ਪੁੱਤਰ ਦੀ ਦਾਤ ਬਖਸ਼ੀ ਸੀ। ਮੈਂ ਉਸ ਨੂੰ ਜਨਮ ਤੋਂ ਹੀ ਦਸਵੰਧੀ ਬਣਾ ਦਿੱਤਾ ਸੀ। ਮੈਂ ਤਨ-ਮਨ ਤੋਂ ਗੁਰੂ ਘਰ ਦਾ ਸੇਵਕ ਹਾਂ। ਮੇਰਾ ਹੋਰ ਕੋਈ ਆਸਰਾ ਨਹੀਂ। ਕ੍ਰਿਪਾ ਨਿਧਾਨ ਸਤਿਗੁਰੂ ਜੀ, ਜਾਂ ਤਾਂ ਮੇਰੇ ਪੁੱਤਰ ਨੂੰ ਜਿਊਂਦਾ ਕਰ ਦਿਓ ਨਹੀਂ ਤਾਂ ਮੈਂ ਵੀ ਇਸ ਦੇ ਨਾਲ ਹੀ ਆਪਣੇ ਪ੍ਰਾਣ ਦੇ ਦਿਆਂਗਾ—

ਸੁਨਿ ਦਿਜ ਕਹਯੋ, 'ਗੁਰੂ ਸੁਤ ਦਿਯੋ।
ਜਨਮਤਿ ਮੈਂ ਦਸਵੰਧੀ ਕਿਯੋ।
ਤਨ ਮਨ ਤੇ ਹੌਂ ਗੁਰ ਘਰ ਕੇਰਾ।
ਅਪਰ ਅਲੰਬ ਨ ਕੋ ਜਗ ਮੇਰਾ।.....
ਕੈ ਸੁਤ ਸੰਗ ਤਯਾਗ ਹੌਂ ਪ੍ਰਾਨੂ।
ਕੈ ਜਿਵਾਇ ਹੈਂ ਕ੍ਰਿਪਾ ਨਿਧਾਨੂ।'

—ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼, ਜਿਲਦ ਦਸਵੀਂ, ਪੰਨਾ : 3830

[ਸੁਤ : ਪੁਤੱਰ, ਦਿਜ : ਬ੍ਰਾਹਮਣ, ਅਲੰਬ : ਆਸਰਾ]

ਦਸਵੰਧੀ ਜਾਂ ਦਸੌਂਧੀਆ ਦਾ ਅਰਥ 'ਮਹਾਨ ਕੋਸ਼' ਵਿੱਚ ਇਸ ਤਰ੍ਹਾਂ ਦਿੱਤਾ ਹੈ : 'ਉਹ ਬਾਲਕ ਜਿਸ ਦਾ ਦਸੌਂਧ ਅਰਪਨ ਕੀਤਾ ਗਿਆ ਹੈ।.... ਮਾਤਾ-ਪਿਤਾ ਸੰਤਾਨ ਅਰਥ ਅਰਦਾਸ ਕਰਦੇ ਹੋਏ ਪ੍ਰਣ ਕਰਦੇ ਸਨ ਕਿ ਜੇ ਬਾਲਕ ਹੋਵੇ ਤਦ ਅਸੀਂ ਉਸ ਦਾ ਦਸੌਂਧ ਗੁਰੂ ਅਰਥ ਦੇਵਾਂਗੇ। ਜਦ ਲੜਕਾ ਤੁਰਨ-ਫਿਰਨ ਵਾਲਾ ਹੋ ਜਾਂਦਾ ਤਦ ਗੁਰਦੁਆਰੇ ਲੈ ਜਾਂਦੇ ਸਨ। ਪੰਜ ਸਿੱਖ ਉਸ ਦਾ ਜੋ ਮੁੱਲ ਪਾਉਂਦੇ, ਉਸ ਦਾ ਦਸਵਾਂ ਹਿੱਸਾ ਗੁਰਦੁਆਰੇ ਦਿੱਤਾ ਜਾਂਦਾ।' ਇਸ ਤਰ੍ਹਾਂ ਬ੍ਰਾਹਮਣ ਨੇ ਆਪਣੇ ਪੁੱਤਰ ਨੂੰ ਗੁਰੂ ਘਰ ਦਾ ਦਸੌਂਧੀਆ ਬਣਾਇਆ ਹੋਇਆ ਸੀ। ਇਸੇ ਮਾਣ ਨਾਲ ਹੁਣ ਉਹ ਗੁਰੂ ਜੀ ਨੂੰ ਵਾਰ-ਵਾਰ ਬੇਨਤੀਆਂ ਕਰ ਰਿਹਾ ਸੀ ਕਿ ਉਸ ਦੇ ਪੁੱਤਰ ਨੂੰ ਮੌਤ-ਮਾਰਗ ਤੋਂ ਵਾਪਸ ਮੋੜ ਲਿਆਂਦਾ ਜਾਵੇ। ਗੁਰੂ ਜੀ ਨੇ ਉਸ ਨੂੰ ਇਕ ਵਾਰ ਫੇਰ ਸਮਝਾਇਆ, 'ਭਾਈ ਮੌਤ ਦਾ ਚੱਕਰ ਗਰੀਬ-ਅਮੀਰ ਸਭ ਉੱਤੇ ਬਰਾਬਰ ਚਲਦਾ ਹੈ। ਜੇ ਮਰੇ ਹੋਏ ਜਿਊਂਦੇ ਹੋਣ ਲੱਗ ਜਾਣ ਤਾਂ ਹਰ ਮ੍ਰਿਤ ਪ੍ਰਾਣੀ ਸਾਡੇ ਬੂਹੇ ਉੱਤੇ ਆ ਜਾਏਗਾ। ਇਸ ਲਈ ਅਜਿਹਾ ਕਾਰਜ ਭਲੀ ਬਾਤ ਨਹੀਂ ਹੈ—

ਮਰਯੋ ਜਿਵਾਵਨ ਭਲੀ ਨ ਬਾਤ।
ਜੋ ਸਭਿ ਕੇ ਸਿਰ ਬੀਤਤਿ ਜਾਤਿ।
ਰਾਵ ਰੰਕ ਗਨ ਨਿਤ ਹੀ ਮਰੈਂ।
ਸੁਨਿ ਇਮ ਹਮਰੇ ਦਰ ਪਰ ਪਰੈਂ। —ਸੂਰਜ ਪ੍ਰਕਾਸ਼

ਪਰ ਇਸ ਉਪਦੇਸ਼ ਨੇ ਵੀ ਬ੍ਰਾਹਮਣ ਪਤੀ-ਪਤਨੀ ਨੂੰ ਕੋਈ ਸ਼ਾਂਤੀ ਨਾ ਦਿੱਤੀ। ਉਨ੍ਹਾਂ ਦਾ ਵਿਰਲਾਪ ਵਧਦਾ ਹੀ ਜਾ ਰਿਹਾ ਸੀ। ਇਸ ਹਾਏ-ਕਲਾਪ ਨੂੰ ਵੇਖ ਕੇ ਦੀਵਾਨ ਵਿੱਚ ਬੈਠੀ ਸੰਗਤ ਵੀ ਬੇਨਤੀਆਂ ਕਰਨ ਲੱਗ ਪਈ, 'ਸੱਚੇ ਪਾਤਸ਼ਾਹੋ, ਬ੍ਰਾਹਮਣ ਪਰਿਵਾਰ ਬਹੁਤ ਦੁਖੀ ਹੈ, ਬੱਚੇ ਉੱਤੇ ਕ੍ਰਿਪਾ ਕਰ ਦਿਓ, ਤਾਂ ਜੋ ਇਸ ਪਰਿਵਾਰ ਦਾ ਗੁਰੂ ਘਰ ਉੱਤੇ ਵਿਸ਼ਵਾਸ

ਬਣਿਆ ਰਹੇ।' ਗੁਰੂ ਜੀ ਨੇ ਕੁਝ ਚਿਰ ਨੇਤਰ ਬੰਦ ਕਰਕੇ ਵਿਚਾਰ ਕੀਤੀ ਅਤੇ ਫ਼ਰਮਾਇਆ, 'ਗੁਰੂ ਕੇ ਪਿਆਰੇ ਸਿੱਖੋ, ਇਸ ਬੱਚੇ ਦੀ ਆਰਜਾ ਤਾਂ ਸਮਾਪਤ ਹੋ ਚੁੱਕੀ ਹੈ। ਹੁਣ ਇਸ ਦੇ ਸੁਆਸ ਤਾਂ ਹੀ ਵੱਧ ਸਕਦੇ ਹਨ ਜੇ ਕੋਈ ਪ੍ਰੇਮੀ ਆਪਣੀ ਆਯੂ ਇਸ ਨੂੰ ਦਾਨ ਕਰ ਦੇਵੇ।' ਗੁਰੂ ਜੀ ਦੇ ਇਹ ਬਚਨ ਸੁਣ ਕੇ ਸੰਗਤ ਵਿੱਚ ਖਾਮੋਸ਼ੀ ਛਾ ਗਈ। ਗੁਰੂ ਜੀ ਨੇ ਇਕ ਵਾਰ ਫੇਰ ਆਖਿਆ, 'ਕੋਈ ਦਇਆਵਾਨ ਪੁਰਸ਼ ਆਪਣੀ ਉਮਰ ਦੇ ਕੇ ਇਸ ਬਾਲਕ ਦੀ ਜਾਨ ਬਚਾ ਸਕਦਾ ਹੈ।' ਸੰਗਤ ਉਸੇ ਤਰ੍ਹਾਂ ਖਾਮੋਸ਼ ਬੈਠੀ ਰਹੀ, ਸਗੋਂ ਵਿੱਚੋਂ ਵਿੱਚੋਂ ਕੁਝ ਵਿਅਕਤੀ ਉਠ ਕੇ ਜਾਣੇ ਸ਼ੁਰੂ ਹੋ ਗਏ। ਗੁਰੂ ਜੀ ਦੇ ਤੀਜੇ ਬਚਨ ਉੱਤੇ ਵੀ ਕੋਈ ਪ੍ਰੇਮੀ ਆਯੂ-ਦਾਨ ਕਰਨ ਵਾਸਤੇ ਅੱਗੇ ਨਾ ਆਇਆ। ਬੱਚੇ ਦੇ ਮਾਤਾ-ਪਿਤਾ ਹੱਥ ਜੋੜ ਕੇ ਗੁਰੂ ਜੀ ਦੇ ਹਜ਼ੂਰ ਬੈਠੇ ਸਨ। ਉਨ੍ਹਾਂ ਦੇ ਚਿਹਰਿਆਂ ਉੱਤੇ ਹੰਝੂਆਂ ਦੀ ਜਲ-ਧਾਰਾ ਵਹਿ ਰਹੀ ਸੀ।

ਭਾਈ ਭਗਤੂ ਦਾ ਛੋਟਾ ਪੁੱਤਰ ਭਾਈ ਜੀਵਨ ਗੁਰੂ ਜੀ ਦੇ ਪਿੱਛੇ ਕੁਝ ਵਿੱਥ 'ਤੇ ਬੈਠਾ ਸੀ। ਉਹ ਸ਼ੁਰੂ ਤੋਂ ਇਸ ਘਟਨਾ ਨੂੰ ਬੜੇ ਗਹੁ ਨਾਲ ਵੇਖ-ਸੁਣ ਰਿਹਾ ਸੀ। ਉਸ ਦੇ ਮਨ ਵਿੱਚ ਜਵਾਰਭਾਟਾ ਮਚਿਆ ਹੋਇਆ ਸੀ। ਸਤਿਗੁਰਾਂ ਦਾ ਸੋਚਵਾਨ ਚਿਹਰਾ ਵੇਖ ਕੇ ਉਸ ਦੇ ਦਿਲ ਦੀ ਧੜਕਨ ਤੇਜ਼ ਹੁੰਦੀ ਜਾ ਰਹੀ ਸੀ। ਉਸ ਨੂੰ ਲਗਦਾ ਸੀ ਕਿ ਇਸ ਸਮੇਂ ਗੁਰੂ ਘਰ ਦੀ ਪ੍ਰਤਿਸ਼ਠਾ ਦਾਅ ਉੱਤੇ ਲੱਗੀ ਹੋਈ ਹੈ। ਬੇਚੈਨ ਮਨ ਨਾਲ ਸਲਾਹਾਂ ਕਰਦਾ ਉਹ ਦੀਵਾਨ ਵਿੱਚੋਂ ਉੱਠ ਕੇ ਆਪਣੇ ਡੇਰੇ ਨੂੰ ਆ ਗਿਆ।

ਕੁਝ ਸਮਾਂ ਬਤੀਤ ਹੋਇਆ ਤਾਂ ਦੀਵਾਨ ਵਿੱਚ ਖ਼ਬਰ ਆਈ ਕਿ ਬ੍ਰਾਹਮਣ ਦਾ ਬੇਟਾ ਸਾਵਧਾਨ ਹੋ ਗਿਆ ਹੈ, ਉਸ ਦੀ ਹੋਸ਼ ਪਰਤ ਆਈ ਹੈ। ਬ੍ਰਾਹਮਣ ਅਤੇ ਬ੍ਰਾਹਮਣੀ ਨੇ ਗੁਰੂ ਚਰਨਾਂ ਉੱਤੇ ਮੱਥਾ ਟੇਕਿਆ ਅਤੇ ਬਾਹਰ ਨੂੰ ਭੱਜ ਗਏ। ਹੌਲੀ-ਹੌਲੀ ਇਹ ਖ਼ਬਰ ਸਾਰੇ ਸ਼ਹਿਰ ਵਿੱਚ ਫੈਲ ਗਈ। ਹਰ ਕੋਈ ਗੁਰੂ ਘਰ ਦੀ ਮਹਿਮਾ ਕਰ ਰਿਹਾ ਸੀ। ਪਰ ਦੂਜੇ ਪਾਸੇ ਗੁਰੂ ਹਰਿ ਰਾਇ ਸਾਹਿਬ ਅਜੇ ਵੀ ਚਿੰਤਾਵਾਨ ਬੈਠੇ ਸਨ। ਅਜੇ ਇਸ ਗੱਲ ਦਾ ਪਤਾ ਨਹੀਂ ਸੀ ਲੱਗਾ ਕਿ ਇਹ ਆਯੂ-ਦਾਨ ਕਿਸ ਨੇ ਕੀਤਾ ਸੀ। ਇਕ ਸਿੱਖ ਨੇ ਗੁਰੂ ਜੀ ਨੂੰ ਆਖਿਆ, 'ਮਹਾਰਾਜ ਜੀ, ਭਾਈ ਜੀਵਨ ਤੁਹਾਡੇ ਪਿੱਛੇ ਬੈਠਾ ਸੀ ਪਰ ਹੁਣ ਉਹ ਕਿਤੇ ਨਜ਼ਰ ਨਹੀਂ ਆਉਂਦਾ।' ਗੁਰੂ ਜੀ ਨੇ ਆਦੇਸ਼ ਦਿੱਤਾ ਕਿ ਭਾਈ ਜੀਵਨ ਦੀ ਛੇਤੀ ਤੋਂ ਛੇਤੀ ਭਾਲ ਕੀਤੀ ਜਾਵੇ।

ਕੁਝ ਸਿੱਖ ਦੌੜੇ-ਦੌੜੇ ਭਾਈ ਜੀਵਨ ਦੇ ਡੇਰੇ ਗਏ। ਜਾ ਕੇ ਦੇਖਿਆ ਕਿ ਭਾਈ ਜੀਵਨ ਘਾਹ ਦੇ ਵਿਛੌਣੇ ਉੱਤੇ ਕੱਪੜਾ ਓੜ੍ਹ ਕੇ ਲੇਟਿਆ ਹੋਇਆ ਹੈ। ਛੇਤੀ ਨਾਲ ਮੂੰਹ ਤੋਂ ਕੱਪੜਾ ਲਾਹ ਕੇ ਵੇਖਿਆ ਤਾਂ ਜੀਵਨ ਨਿਸ-ਪ੍ਰਾਣ ਹੋ ਚੁੱਕਿਆ ਸੀ—

ਬਸਤ੍ਰ ਅਛਾਦਤਿ ਤ੍ਰਿਨਨਿ ਪਰਯੋ ਹੈ।
ਪਿਖਿ ਉਘਾਰਿ : ਬਿਨ ਪ੍ਰਾਣ ਮਰਯੋ ਹੈ। —ਸੂਰਜ ਪ੍ਰਕਾਸ਼

[ਅਛਾਦਤਿ : ਓੜ੍ਹ ਕੇ, ਤ੍ਰਿਨਨਿ : ਘਾਹ, ਪਿਖਿ ਉਘਾਰਿ : ਉਘਾੜ ਕੇ ਦੇਖਿਆ]

ਜੀਵਨ ਨੇ ਡੇਰੇ ਆ ਕੇ ਸੋਚਿਆ : ਜਿਊਣਾ ਝੂਠ ਤੇ ਮਰਨਾ ਸੱਚ ਹੈ। ਆਖਰ ਸਭ ਨੇ ਹੀ ਮਰ ਜਾਣਾ ਹੈ। ਇਹ ਮੌਕਾ ਸਰੀਰ ਨੂੰ ਸਕਾਰਥ ਕਰਨ ਦਾ ਹੈ। ਇਸ ਨਾਲੋਂ ਭਲਾ ਕੰਮ ਹੋਰ ਕੀ ਹੋ ਸਕਦਾ ਹੈ—

ਜਿਯਨਿ ਝੂਠ ਜਗ ਮਹਿਂ ਸੱਚ ਮਰਨਾ।
ਆਗੇ ਪਾਛੇ ਸਭਿ ਸਿਰ ਪਰਨਾ।
ਅਬਿ ਤਨਿ ਲਗਹਿ ਸਕਾਰਥ ਮੇਰੋ।
ਇਸ ਤੇ ਅਪਰ ਭਲੋ ਨਹਿਂ ਹੇਰੋਂ। —ਸੂਰਜ ਪ੍ਰਕਾਸ਼

ਇਹ ਸੋਚ ਕੇ ਜੀਵਨ ਘਾਹ ਦੀ ਸੇਜਾ 'ਤੇ ਲੇਟ ਗਿਆ ਅਤੇ ਪਰਉਪਕਾਰ ਲਈ ਪ੍ਰਾਣ ਤਿਆਗ ਦਿੱਤੇ।

ਭਾਈ ਜੀਵਨ ਦੀ ਮ੍ਰਿਤੂ ਉੱਤੇ ਗੁਰੂ ਹਰਿ ਰਾਇ ਜੀ ਨੇ ਬਹੁਤ ਦੁੱਖ ਮਨਾਇਆ। ਕਹਿਣ ਲੱਗੇ, 'ਮੇਰੇ ਪੁੱਤਰ ਨੇ ਪਰਉਪਕਾਰ ਦੀ ਖ਼ਾਤਰ ਆਪਣੀ ਜਾਨ ਦੇ ਦਿੱਤੀ'—

ਮਮ ਸੁਤ ਹਤਿ ਦਿਜ ਪੁੱਤ੍ਰ ਜਿਵਾਯੋ।

ਕੁਝ ਸਮਾਂ ਪਹਿਲਾਂ ਗੁਰੂ ਹਰਿ ਰਾਇ ਜੀ ਨੇ ਕਰਤਾਰਪੁਰ ਵਿੱਚ ਭਾਈ ਭਗਤੂ ਦਾ ਸਸਕਾਰ ਆਪਣੇ ਹੱਥੀਂ ਕੀਤਾ ਸੀ। ਉਸੇ ਤਰ੍ਹਾਂ ਭਾਈ ਜੀਵਨ ਦਾ ਸਸਕਾਰ ਵੀ ਉਨ੍ਹਾਂ ਨੇ ਆਪਣੇ ਕਰ-ਕਮਲਾਂ ਨਾਲ ਕੀਤਾ। ਕਰਤਾਰਪੁਰ ਦੇ ਸ਼ਮਸ਼ਾਨ ਘਾਟ ਵਿੱਚ ਭਾਈ ਭਗਤੂ ਦੀ ਸਮਾਧ ਦੇ ਨੇੜੇ ਗੋਲ ਗੁੰਬਦ ਵਾਲੀ ਕੁਝ ਨੀਵੀਂ ਭਾਈ ਜੀਵਨ ਦੀ ਸਮਾਧ ਵੀ ਬਣੀ ਹੋਈ ਹੈ। ਪਰ

ਉਸ ਦੀ ਸਾਂਭ-ਸੰਭਾਲ ਵੱਲ ਲੋੜੀਂਦਾ ਧਿਆਨ ਨਹੀਂ ਦਿੱਤਾ ਜਾਂਦਾ। ਇਤਿਹਾਸ ਦੀ ਗਵਾਹੀ ਭਰਦੀਆਂ ਪੁਰਾਤਨ ਯਾਦਗਾਰਾਂ ਸਾਡੇ ਪੂਰਨ ਸਤਿਕਾਰ ਦੀਆਂ ਪਾਤਰ ਹਨ।

ਸਸਕਾਰ ਉਪਰੰਤ ਗੁਰੂ ਜੀ ਨੇ ਭਾਈ ਜੀਵਨ ਦੇ ਨਾਲ ਆਏ ਬਰਾੜ ਸਿੱਖਾਂ ਨੂੰ ਪੁੱਛਿਆ ਕਿ ਭਾਈ ਜੀਵਨ ਦਾ ਕੋਈ ਬਾਲ-ਬੱਚਾ ਹੈ? ਉੱਤਰ ਮਿਲਿਆ, 'ਮਹਾਰਾਜ ਜੀ, ਭਾਈ ਜੀਵਨ ਆਪਣੇ ਮੁਕਲਾਵੇ ਤੋਂ ਬਾਅਦ ਕੁਝ ਸਮਾਂ ਘਰ ਰਹਿ ਕੇ ਆਪ ਦੇ ਦਰਸ਼ਨਾਂ ਲਈ ਆ ਗਿਆ ਸੀ, ਅਜੇ ਉਸ ਦੇ ਘਰ ਕੋਈ ਸੰਤਾਨ ਨਹੀਂ ਹੋਈ। ਪਰ ਪਤਾ ਲੱਗਾ ਹੈ ਕਿ ਉਸ ਦੀ ਪਤਨੀ ਗਰਭਵਤੀ ਹੈ।' ਸਤਿਗੁਰਾਂ ਨੇ ਫ਼ਰਮਾਇਆ, 'ਭਾਈ ਜੀਵਨ ਦੇ ਘਰ ਬੜਾ ਭਾਗਸ਼ਾਲੀ ਪੁੱਤਰ ਪੈਦਾ ਹੋਵੇਗਾ। ਉਸ ਦੀ ਮਾਤਾ ਨੂੰ ਕਹਿਣਾ ਕਿ ਉਸ ਦਾ ਨਾਂ 'ਸੰਤ ਦਾਸ' ਰੱਖੇ। ਉਸ ਦੀ ਬੰਸ ਬਹੁਤ ਵਧੇ-ਫੁੱਲੇਗੀ। ਇਕ ਤੋਂ ਹਜ਼ਾਰ ਹੋ ਜਾਣਗੇ'—

'ਸੰਤ ਦਾਸ' ਤਿਸ ਨਾਮ ਰਖੀਜੈ।
ਅਧਿਕ ਬੰਸ ਜੁਤਿ ਹੋਇ ਜਨੀਜੈ।
ਜਨਮਹਿ ਪੁੱਤ੍ਰ ਪਯਾਰ ਕਰਿ ਪਾਰੋ।
ਇਕ ਤੇ ਹਮ ਕਰਿ ਦੇਹਿਂ ਹਜ਼ਾਰੋਂ।

—ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼, ਜਿਲਦ ਦਸਵੀਂ, ਪੰਨਾ : 3834

ਗੁਰੂ ਜੀ ਦੇ ਅਸ਼ੀਰਵਾਦ ਅਨੁਸਾਰ ਭਾਈ ਸੰਤ ਦਾਸ ਦੇ ਘਰ ਚਾਰ ਪੁੱਤਰ ਪੈਦਾ ਹੋਏ : ਫ਼ਤਿਹ ਸਿੰਘ, ਰਾਮ ਸਿੰਘ, ਬਖਤੂ ਸਿੰਘ ਅਤੇ ਤਖਤੂ ਸਿੰਘ। ਇਨ੍ਹਾਂ ਦੀ ਸੰਤਾਨ ਅੱਜ ਤੱਕ ਚੱਕ ਫ਼ਤਿਹ ਸਿੰਘ, ਚੱਕ ਰਾਮ ਸਿੰਘ, ਚੱਕ ਬਖਤੂ ਅਤੇ ਕਈ ਹੋਰ ਪਿੰਡਾਂ ਵਿੱਚ ਵਸਦੀ ਹੈ। ਭਾਈ ਸੰਤੋਖ ਸਿੰਘ ਨੇ 'ਸੂਰਜ ਪ੍ਰਕਾਸ਼' ਗ੍ਰੰਥ 1843 ਈ: ਵਿੱਚ ਮੁਕੰਮਲ ਕੀਤਾ ਸੀ। ਭਾਈ ਸੰਤ ਦਾਸ ਦੀ ਔਲਾਦ ਬਾਰੇ ਉਹ ਆਪਣੀ ਗਵਾਹੀ ਇਸ ਤਰ੍ਹਾਂ ਦਰਜ ਕਰਦੇ ਹਨ : ਭਾਈ ਭਗਤੂ ਦਾ ਵੱਡਾ ਪੁੱਤਰ ਗੌਰਾ ਸੀ। ਉਸ ਦੀ ਬੰਸ ਵਿੱਚ ਵੀਹ ਕੁ ਆਦਮੀ ਹੋਏ ਹਨ। ਭਾਈ ਜੀਵਨ ਦੇ ਪੁੱਤਰ ਸੰਤ ਦਾਸ ਦੇ ਖਾਨਦਾਨ ਦੇ ਅਸੀਂ ਹਜ਼ਾਰਾਂ ਲੋਕ ਦੇਖੇ ਹਨ। ਉਨ੍ਹਾਂ ਦੀ ਸੰਤਾਨ ਤਿੰਨਾਂ ਪਿੰਡਾਂ ਵਿੱਚ ਵੀ ਨਹੀਂ ਸਮਾਉਂਦੀ ਅਤੇ ਅੱਗੇ ਤੋਂ ਅੱਗੇ ਵਧਦੀ ਜਾਂਦੀ ਹੈ—

ਭਗਤੂ ਸੁਤ ਗੌਰਾ ਬਡ ਜੋਇ।
ਤਾਂਹਿ ਬੰਸ ਬੀਸਕ ਨਰ ਸੋਇ।
ਸੰਤ ਦਾਸ ਜੋ ਜੀਵਨ ਕੇਰਾ।
ਤਿਸ ਕੋ ਬੰਸ ਹਜ਼ਾਰੋਂ ਹੇਰਾ।
ਤੀਨ ਗ੍ਰਾਮ ਬਸਿ ਨਾਂਹਿ ਸਮਾਵੈਂ।
ਬਹੁਰ ਅਗਾਰੀ ਬਧਤੋ ਜਾਵੈਂ।

ਇਸ ਪ੍ਰਸੰਗ ਦੇ ਅੰਤ ਵਿੱਚ ਭਾਈ ਸੰਤੋਖ ਸਿੰਘ ਜੀ ਕਹਿੰਦੇ ਹਨ : ਧੰਨ ਹਨ ਸਤਿਗੁਰੂ ਜੀ ਅਤੇ ਧੰਨ ਹਨ ਉਨ੍ਹਾਂ ਦੇ ਸਿੱਖ ਜੋ ਗੁਰੂ ਸਾਹਿਬਾਂ ਦੇ ਬਚਨਾਂ ਨੂੰ ਆਪਣੇ ਜੀਵਨ ਵਿੱਚ ਧਾਰਨ ਕਰਦੇ ਹਨ—

ਸਤਿਗੁਰ ਧੰਨ ਸਿੱਖ ਭੀ ਧੰਨੇ।
ਪ੍ਰਭੁ ਕੇ ਬਾਕ ਦਾਸ ਜਿਨ ਮੰਨੇ।

• • •

## 67

# ਜਬਰ ਵਿਰੁੱਧ ਸੰਘਰਸ਼ ਦਾ ਪ੍ਰਤੀਕ ਗੁਰਦੁਆਰਾ ਲਵੇਰੀਸਰ ਸਾਹਿਬ

ਭਾਈ ਦਿਆਲ ਦਾਸ ਬਠਿੰਡੇ ਦੇ ਇਲਾਕੇ ਵਿੱਚ ਗੁਰੂ ਕਾ ਮਸੰਦ ਸੀ। ਇਹ ਸੇਵਾ ਉਸਦੇ ਖਾਨਦਾਨ ਨੂੰ ਉਸ ਦੇ ਬਾਬੇ ਭਾਈ ਭਗਤੂ ਦੇ ਵੇਲੇ ਤੋਂ ਮਿਲੀ ਹੋਈ ਸੀ। ਗੁਰੂ ਅਰਜਨ ਦੇਵ ਜੀ ਨੇ ਭਾਈ ਭਗਤੂ ਨੂੰ 'ਭਾਈ' ਦੀ ਪਦਵੀ ਅਤੇ ਪ੍ਰਚਾਰ ਦੀ ਸੇਵਾ ਬਖਸ਼ੀ ਸੀ। ਭਾਈ ਦਿਆਲ ਦਾਸ ਭਾਈ ਗੌਰੇ ਦਾ ਸਭ ਤੋਂ ਛੋਟਾ ਅਤੇ ਚੌਥਾ ਪੁੱਤਰ ਸੀ ਪਰ ਉਸ ਦੀ ਉਮਰ ਹੁਣ ਕਾਫ਼ੀ ਹੋ ਚੁੱਕੀ ਸੀ ਅਤੇ ਉਹ ਬਠਿੰਡੇ ਤੋਂ ਤਕਰੀਬਨ 15 ਕਿਲੋਮੀਟਰ ਦੇ ਫ਼ਾਸਲੇ 'ਤੇ ਪਿੰਡ ਭੁੱਚੋ ਵਿੱਚ ਰਹਿੰਦਾ ਸੀ। ਗੁਰੂ ਘਰ ਦਾ ਖਾਨਦਾਨੀ ਮਸੰਦ ਹੋਣ ਕਰਕੇ ਇਲਾਕੇ ਵਿੱਚ ਉਸ ਦੀ ਬਹੁਤ ਮਾਨਤਾ ਸੀ। ਤਲਵੰਡੀ ਸਾਬੋ-ਵਿੱਚ ਉਹ ਦਸਮ ਪਾਤਸ਼ਾਹ ਦੇ ਦਰਸ਼ਨ ਕਰਨ ਗਿਆ ਤਾਂ ਉਨ੍ਹਾਂ ਨੇ ਉਸ ਨੂੰ ਅੰਮ੍ਰਿਤਪਾਨ ਕਰਨ ਲਈ ਆਖਿਆ ਪਰ ਉਹ ਆਪਣੀ ਵਡੇਰੀ ਉਮਰ ਦਾ ਪੱਜ ਪਾ ਕੇ ਟਾਲਾ ਵੱਟ ਗਿਆ ਅਤੇ ਆਪਣੇ ਪਿੰਡ ਭੁੱਚੋ ਨੂੰ ਮੁੜ ਆਇਆ।

ਗੁਰੂ ਗੋਬਿੰਦ ਸਿੰਘ ਚੱਕ ਫ਼ਤਿਹ ਸਿੰਘ ਵਾਲਾ ਵਿੱਚ ਆਏ ਤਾਂ ਭਾਈ ਦਿਆਲ ਦਾਸ ਇਕ ਵਾਰ ਫੇਰ ਉਨ੍ਹਾਂ ਦੇ ਦਰਸ਼ਨ ਕਰਨ ਗਿਆ। ਚੱਕ ਫ਼ਤਿਹ ਸਿੰਘ ਵਾਲਾ ਉਸ ਦੇ ਚਾਚਾਜ਼ਾਦ ਭਤੀਜਿਆਂ ਭਾਈ ਫ਼ਤਿਹ ਸਿੰਘ, ਰਾਮ ਸਿੰਘ, ਬਖਤੂ ਸਿੰਘ ਅਤੇ ਤਖਤੂ ਸਿੰਘ ਦੇ ਅਧਿਕਾਰ ਵਿੱਚ ਸੀ ਅਤੇ ਭੁੱਚੋ ਤੋਂ ਸਿਰਫ਼ ਪੰਜ ਕਿਲੋਮੀਟਰ ਦੇ ਫਾਸਲੇ 'ਤੇ ਸੀ। ਭਾਈ ਦਿਆਲ ਦਾਸ ਭਾਈ ਰਾਮ ਸਿੰਘ ਨੂੰ ਨਾਲ ਲੈ ਕੇ ਦਸਮ ਪਾਤਸ਼ਾਹ ਦੇ ਸਨਮੁਖ ਹਾਜ਼ਰ ਹੋਇਆ ਅਤੇ ਚਰਨਾਂ ਉਤੇ ਨਮਸਕਾਰ ਕੀਤੀ ਪਰ ਗੁਰੂ ਜੀ ਨੇ ਉਸ ਵੱਲ ਕੋਈ ਧਿਆਨ ਨਾ ਦਿੱਤਾ ਅਤੇ ਚੁੱਪ ਕਰਕੇ ਬੈਠੇ ਰਹੇ। ਸਾਖੀ ਪੋਥੀ ਅਨੁਸਾਰ ਭਾਈ ਰਾਮ ਸਿੰਘ ਨੇ ਸਤਿਗੁਰਾਂ ਨੂੰ ਆਖਿਆ, 'ਜੀ, ਏਹੁ ਤਾਂ ਏਸੇ ਬਾੜੀ ਕਾ ਹੈ।' ਭਾਵ ਭਾਈ ਦਿਆਲ ਦਾਸ ਸਾਡੇ ਹੀ ਖਾਨਦਾਨ ਵਿੱਚੋਂ ਹੈ, ਪਰ ਗੁਰੂ ਜੀ ਫੇਰ ਵੀ ਚੁੱਪ ਹੀ ਰਹੇ ਅਤੇ ਕੋਈ ਜਵਾਬ ਨਾ ਦਿੱਤਾ। ਦਸਮ ਪਾਤਸ਼ਾਹ ਭਾਈ ਦਿਆਲ ਦਾਸ ਨਾਲ ਇਸ ਗੱਲੋਂ ਨਾਰਾਜ਼ ਸਨ ਕਿ ਉਸ ਨੇ ਅੰਮ੍ਰਿਤ ਛਕਣ ਤੋਂ ਨਾਂਹ ਕਰ ਦਿੱਤੀ ਸੀ।

ਭਾਈ ਰਾਮ ਸਿੰਘ ਨੇ ਦਿਆਲ ਦਾਸ ਨੂੰ ਵੱਖਰਿਆਂ ਕਰਕੇ ਸਮਝਾਇਆ, 'ਤਾਇਆ ਜੀ, ਤੁਸੀਂ ਆਪਣੇ ਪਿੰਡ ਚਲੇ ਜਾਓ ਅਤੇ ਲੰਗਰ ਤੇ ਕੜਾਹ ਪ੍ਰਸ਼ਾਦ ਦੇ ਗਹਿਰੇ ਗੱਡੇ ਤਿਆਰ ਕਰਵਾਓ। ਸਤਿਗੁਰੂ ਜੀ ਨੇ ਤੁਹਾਡੇ ਪਿੰਡ ਵਿੱਚੀਂ ਬਠਿੰਡੇ ਨੂੰ ਜਾਣਾ ਹੈ, ਉਸ ਵੇਲੇ ਤੁਸੀਂ ਸਾਰੀ ਸੰਗਤ ਨੂੰ ਲੰਗਰ ਛਕਾ ਕੇ ਆਪਣੀ ਭੁੱਲ ਬਖਸ਼ਾ ਲੈਣੀ।' ਸਾਖੀ ਪੋਥੀ ਦੇ ਆਧਾਰ 'ਤੇ ਭਾਈ ਸੰਤੋਖ ਸਿੰਘ ਲਿਖਦੇ ਹਨ :—

ਸਮੁਝਾਯੋ ਤਹਿਂ ਕਰ ਕੈ ਨਯਾਰੋ।  
'ਦੁਰਗ ਬਠਿੰਡੇ ਪ੍ਰਭੁ ਪਧਾਰੋ।  
ਭੁੱਚੋ ਗ੍ਰਾਮ ਨਿਕਟ ਕੋ ਜਾਇਂ।  
ਤੂੰ ਚਲਿ ਕਰ ਤਯਾਰੀ ਕਰਿਵਾਇ।  
ਦੇਗ ਬਿਸਾਲ ਕਰਾਹੁ ਕਰੀਜੈ।  
ਤਬਿ ਕਰਿ ਅਰਜੀ ਗੁਰੂ ਰਿਝੀਜੈ।'

—ਸੂਰਜ ਪ੍ਰਕਾਸ਼, ਜਿਲਦ ਚੌਦ੍ਹਵੀਂ, ਪੰਨਾ : 6088-89

ਭਾਈ ਦਿਆਲ ਦਾਸ ਭੁੱਚੋ ਨੂੰ ਚਲਾ ਗਿਆ ਤਾਂ ਗੁਰੂ ਦਸਮੇਸ਼ ਜੀ ਚੱਕ ਫ਼ਤਿਹ ਸਿੰਘ ਵਾਲਾ ਵਿੱਚੋਂ ਪ੍ਰਸਥਾਨ ਦੀ ਤਿਆਰੀ ਕਰਨ ਲੱਗੇ। ਪਿੰਡ ਵਿੱਚ ਪ੍ਰਚੱਲਿਤ ਰਵਾਇਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਇਸ ਪਿੰਡ ਵਿੱਚ 18 ਜੇਠ, 1763

ਬਿ. (16 ਮਈ, 1706 ਈ: ਵੀਰਵਾਰ) ਨੂੰ ਆਏ ਸਨ ਅਤੇ ਸੱਤ ਦਿਨ ਵਿਸ਼ਰਾਮ ਕਰਕੇ 25 ਜੇਠ 1763 ਬਿ: (23 ਮਈ, 1706 ਈ: ਵੀਰਵਾਰ) ਨੂੰ ਇਥੋਂ ਪ੍ਰਸਥਾਨ ਕਰ ਗਏ। ਦਸਮੇਸ਼ ਆਗਮਨ ਦੀ ਯਾਦ ਵਿੱਚ ਗੁਰਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਚੱਕ ਫ਼ਤਿਹ ਸਿੰਘ ਵਾਲਾ ਵਿੱਚ ਹਰ ਸਾਲ 18, 19 ਅਤੇ 20 ਜੇਠ ਨੂੰ ਜੋੜ ਮੇਲਾ ਲੱਗਦਾ ਹੈ। ਅਖੰਡ ਪਾਠ ਕਰਵਾਏ ਜਾਂਦੇ ਹਨ ਅਤੇ ਦੀਵਾਨ ਸਜਦੇ ਹਨ।

ਚੱਕ ਫ਼ਤਿਹ ਸਿੰਘ ਵਾਲਾ ਤੋਂ ਚੱਲ ਕੇ ਗੁਰੂ ਗੋਬਿੰਦ ਸਿੰਘ ਜੀ ਗੁਰਦੁਆਰਾ ਲਵੇਰੀਸਰ ਵਾਲੇ ਅਸਥਾਨ 'ਤੇ ਪਹੁੰਚੇ। ਇਹ ਅਸਥਾਨ ਚੱਕ ਫ਼ਤਿਹ ਸਿੰਘ ਵਾਲਾ ਤੋਂ ਚਾਰ ਕਿਲੋਮੀਟਰ ਦੇ ਫਾਸਲੇ 'ਤੇ ਇਕ ਉੱਚੇ ਟਿੱਬੇ ਉੱਤੇ ਬਣਿਆ ਹੋਇਆ ਹੈ। ਇਸ ਟਿੱਬੇ ਦੇ ਨਾਲ ਦੀ ਬਠਿੰਡਾ-ਪਟਿਆਲਾ ਰੇਲਵੇ ਲਾਈਨ ਲੰਘਦੀ ਹੈ ਜੋ ਗੁਰਦੁਆਰਾ ਸਾਹਿਬ ਤੋਂ ਤਕਰੀਬਨ 30 ਫੁੱਟ ਨੀਵੀਂ ਹੈ। ਗੁਰਦੁਆਰਾ ਲਵੇਰੀਸਰ ਪਿੰਡ ਕੱਚੀ ਭੁੱਚੋ ਦੀ ਜੂਹ ਵਿੱਚ ਸਥਿਤ ਹੈ।

ਭਾਈ ਰਾਮ ਸਿੰਘ ਨੇ ਗੁਰੂ ਦਸਮੇਸ਼ ਜੀ ਨੂੰ ਦੱਸਿਆ ਕਿ ਇਸ ਟਿੱਬੇ ਉੱਤੇ ਇਕ ਸੱਜਰ-ਸੂ ਗਾਂ ਆਪਣੇ ਵੱਛੇ ਨੂੰ ਬਚਾਉਣ ਲਈ ਕਿੰਨਾ ਚਿਰ ਬਘਿਆੜਾਂ ਨਾਲ ਲੜਦੀ ਰਹੀ। ਉਹ ਬੁਰੀ ਤਰ੍ਹਾਂ ਘਾਇਲ ਹੋ ਗਈ ਪਰ ਉਸ ਨੇ ਆਪਣੇ ਬੱਚੇ ਦਾ ਵਾਲ ਵਿੰਗਾ ਨਹੀਂ ਹੋਣ ਦਿੱਤਾ। ਬਘਿਆੜ ਗਊ ਦੇ ਸਿੰਗਾਂ ਦੀ ਮਾਰ ਖਾ ਕੇ ਹੌਲੀ-ਹੌਲੀ ਇਧਰ-ਉਧਰ ਖਿਸਕ ਗਏ। ਦਸਮ ਪਾਤਸ਼ਾਹ ਬਹਾਦਰ ਗਊ ਦੀ ਵਾਰਤਾ ਸੁਣ ਕੇ ਬਹੁਤ ਖ਼ੁਸ਼ ਹੋਏ। ਉਨ੍ਹਾਂ ਨੂੰ ਜਾਬਰਾਂ ਵਿਰੁੱਧ ਸੰਘਰਸ਼ ਕਰਨ ਵਾਲਿਆਂ ਦੀਆਂ ਗਾਥਾਵਾਂ ਬਹੁਤ ਚੰਗੀਆਂ ਲੱਗਦੀਆਂ ਸਨ। ਕਹਿਣ ਲੱਗੇ, 'ਸੂਰਬੀਰ ਗਊ ਦੀ ਯਾਦ ਵਿੱਚ ਅਸੀਂ ਇਸ ਟਿੱਬੇ ਉੱਤੇ ਕੁਝ ਚਿਰ ਵਿਸ਼ਰਾਮ ਕਰਾਂਗੇ।' ਤਾਜ਼ਾ ਸੂਈ ਗਊ ਦੇ ਨਾਂ ਉੱਤੇ ਹੀ ਇਸ ਗੁਰਦੁਆਰੇ ਦਾ ਨਾਂ ਲਵੇਰੀਸਰ ਰੱਖਿਆ ਗਿਆ ਹੈ।

ਗੁਰਦੁਆਰਾ ਲਵੇਰੀਸਰ ਨਾਲ ਭਾਈ ਫ਼ਤਿਹ ਸਿੰਘ ਦੇ ਸਪੁੱਤਰ ਬਾਬਾ ਸੰਗੂ ਸਿੰਘ ਦਾ ਨਾਂ ਵੀ ਜੁੜਿਆ ਹੋਇਆ ਹੈ। ਉਨ੍ਹਾਂ ਦਾ ਅੰਤਿਮ ਸਮਾਂ ਨੇੜੇ ਆਇਆ ਤਾਂ ਸਿੰਘਾਂ ਨੇ ਪੁੱਛਿਆ 'ਬਾਬਾ ਜੀ, ਤੁਹਾਡਾ ਅੰਤਿਮ ਸਸਕਾਰ ਕਿਸ ਥਾਂ ਕਰੀਏ?' ਕਹਿੰਦੇ ਹਨ ਕਿ ਬਾਬਾ ਜੀ ਨੇ ਇਕ ਤੀਰ ਚਲਾਇਆ ਜਿਸ ਦੇ ਡਿੱਗਣ ਦੀ ਥਾਂ ਦਾ ਕੁਝ ਪਤਾ ਨਾ ਲੱਗਾ, ਦੂਜਾ ਤੀਰ ਉਨ੍ਹਾਂ ਨੇ ਪੈਰ ਦੇ ਅੰਗੂਠੇ ਨਾਲ ਚਲਾਇਆ ਜੋ ਲਵੇਰੀਸਰ ਵਾਲੇ ਅਸਥਾਨ 'ਤੇ ਡਿੱਗਾ। ਇਸ ਲਈ ਬਾਬਾ ਸੰਗੂ ਸਿੰਘ ਦਾ ਸਸਕਾਰ ਲਵੇਰੀਸਰ ਕੀਤਾ ਗਿਆ। ਉਨ੍ਹਾਂ ਦੇ ਸਸਕਾਰ ਵਾਲੀ ਥਾਂ 'ਤੇ ਹੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼-ਅਸਥਾਨ ਬਣਾਇਆ ਗਿਆ ਹੈ। ਇਸ ਅਸਥਾਨ 'ਤੇ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਦਾ ਆਉਣਾ ਵੀ ਦੱਸਦੇ ਹਨ।

ਇਸ ਗੁਰਦੁਆਰਾ ਸਾਹਿਬ ਦੀ ਪਹਿਲੀ ਇਮਾਰਤ ਪੱਕੀ ਭੁੱਚੋ ਦੇ ਸੰਤ ਹਰਨਾਮ ਦਾਸ ਨੇ ਬਣਵਾਈ ਸੀ। ਹੁਣ ਨਵੀਂ ਇਮਾਰਤ ਦੀ ਕਾਰ-ਸੇਵਾ ਚਲ ਰਹੀ ਹੈ ਜਿਸ ਵਿੱਚ ਲੱਲ੍ਹ ਵਾਲੇ ਸੰਤਾਂ ਅਤੇ ਨਿਹੰਗ ਸਿੰਘਾਂ ਦੇ ਇਕ ਜਥੇ ਨੇ ਕੁਝ ਹਿੱਸਾ ਪਾਇਆ ਹੈ। ਅੱਜਕਲ੍ਹ ਪਿੰਡ ਕੱਚੀ ਭੁੱਚੋ ਅਤੇ ਬੁਰਜ ਕਾਹਨ ਸਿੰਘ ਵਾਲਾ ਦੇ ਕੁਝ ਮੈਂਬਰਾਂ ਦੀ ਕਮੇਟੀ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਨੂੰ ਮੁਕੰਮਲ ਕਰਨ ਦਾ ਯਤਨ ਕਰ ਰਹੀ ਹੈ।

ਇਨ੍ਹਾਂ ਸਤਰਾਂ ਦੇ ਲੇਖਕ ਨੂੰ ਗੁਰਦੁਆਰਾ ਲਵੇਰੀਸਰ ਵਿੱਚ ਤਿੰਨ ਦਸੰਬਰ, 1999 ਨੂੰ ਜਾਣ ਦਾ ਮੌਕਾ ਮਿਲਿਆ। ਇਸ ਇਲਾਕੇ ਵਿੱਚ ਜ਼ਿਆਦਾ-ਤਰ ਕਿੱਕਰਾਂ ਅਤੇ ਨਿੰਮਾਂ ਦੇ ਰੁੱਖ ਹੀ ਦਿਖਾਈ ਦਿੰਦੇ ਹਨ। ਮਾਲਵੇ ਦੇ ਕੁਝ ਹੋਰ ਗੁਰਦੁਆਰਿਆਂ ਵਾਂਗ ਇਸ ਗੁਰਦੁਆਰੇ ਵਿੱਚ ਵੀ ਨਿੰਮ ਦੇ ਇਕ ਛੋਟੇ ਰੁੱਖ ਦੇ ਦੁਆਲੇ ਸ਼ਰਧਾਲੂਆਂ ਵੱਲੋਂ ਚੜ੍ਹਾਏ ਹੋਏ ਲੱਕੜ ਦੇ ਨਿੱਕੇ-ਨਿੱਕੇ ਕਿੱਲੇ ਗੱਡੇ ਹੋਏ ਸਨ। ਉਨ੍ਹਾਂ ਉੱਤੇ ਪੱਛਮ ਦੇ ਰੰਗ-ਬਰੰਗੇ ਧਾਗੇ ਵੀ ਲਪੇਟੇ ਹੋਏ ਸਨ। ਮਾਲਵੇ ਵਿੱਚ ਘਰ-ਪਰਿਵਾਰ ਜਾਂ ਮਾਲ-ਡੰਗਰ ਬਾਰੇ ਸੁੱਖੀ ਹੋਈ ਕੋਈ ਸੁੱਖਣਾ ਲਾਹੁਣ ਲਈ ਗੁਰਦੁਆਰਿਆਂ ਵਿੱਚ ਕਿੱਲੇ ਚੜ੍ਹਾਉਣ ਦਾ ਰਿਵਾਜ ਹੈ।

ਲਵੇਰੀਸਰ ਤੋਂ ਗੁਰੂ ਗੋਬਿੰਦ ਸਿੰਘ ਜੀ ਪਿੰਡ ਭੁੱਚੋ ਅਤੇ ਭਾਗੂ ਵਿੱਚੀਂ ਬਠਿੰਡੇ ਨੂੰ ਗਏ ਸਨ। ਭੁੱਚੋ ਨਾਂ ਦੇ ਇੱਥੇ ਤਿੰਨ ਅਸਥਾਨ ਹਨ : ਕੱਚੀ ਭੁੱਚੋ, ਪੱਕੀ ਭੁੱਚੋ ਅਤੇ ਭੁੱਚੋ ਮੰਡੀ। ਕੱਚੀ ਭੁੱਚੋ ਨੂੰ ਭੁੱਚੋ ਖੁਰਦ ਅਤੇ ਪੱਕੀ ਭੁੱਚੋ ਨੂੰ ਭੁੱਚੋ ਕਲਾਂ ਵੀ ਕਹਿੰਦੇ ਹਨ। ਕੱਚੀ ਅਤੇ ਪੱਕੀ ਭੁੱਚੋ ਵਿੱਚ ਦੋ ਕਿਲੋਮੀਟਰ ਦਾ ਫਾਸਲਾ ਹੈ। ਭਾਈ ਦਿਆਲਦਾਸ ਪੱਕੀ ਭੁੱਚੋ ਵਿੱਚ ਰਹਿੰਦਾ ਸੀ ਪਰ ਦਸਮ ਪਾਤਸ਼ਾਹ ਦਾ ਰਸਤਾ ਕੱਚੀ ਭੁੱਚੋ ਦੇ ਨਾਲ ਦੀ ਜਾਂਦਾ ਸੀ। ਗੁਰੂ ਜੀ ਦਾ ਘੋੜਾ ਜਦੋਂ ਕੱਚੀ ਭੁੱਚੋ ਦੇ ਨੇੜੇ ਪਹੁੰਚਾ ਤਾਂ ਸਾਖੀ ਪੋਥੀ ਅਨੁਸਾਰ 'ਭਾਈ ਦਿਆਲ ਦਾਸ ਨੇ ਮੱਥਾ ਟੇਕਿਆ ਤੇ ਕਹਿਆ, 'ਗੁਰੂ ਜੀ, ਡੇਰਾ ਕਰਾਈਏ।'

ਗੁਰੂ ਜੀ ਕਹਿੰਦੇ : 'ਅਸੀਂ ਭਾਗੂ ਉਤਰਾਂਗੇ।'

'ਜੀ, ਪ੍ਰਸਾਦਿ ਤੀਆਰੁ ਹੈ।'

(ਪਰ ਗੁਰੂ ਜੀ ਨੇ ਕੋਈ ਜਵਾਬ ਨਾ ਦਿੱਤਾ। ਹੁਣ ਉਹ ਗੁਰੂ ਜੀ ਦੀ ਨਾਰਾਜ਼ਗੀ ਨੂੰ ਬਹੁਤ ਮਹਿਸੂਸ ਕਰਨ ਲੱਗ ਪਿਆ ਸੀ।)

ਦਿਆਲ ਦਾਸ ਨੇ ਕਹਿਆ : 'ਜੀ, ਅੰਮ੍ਰਿਤ ਛਕਾਵੋ।'

(ਗੁਰੂ ਜੀ) ਕਹਿੰਦੇ : 'ਅਸਾਂ ਜਾਰੂਰਿ ਜਾਣਾ ਹੈ ਅਜੁ।' (ਸਾਖੀ ਪੋਥੀ, ਸਾਖੀ 85ਵੀਂ)

ਭਾਈ ਦਿਆਲ ਦਾਸ ਹੁਣ ਬੜਾ ਲਾਚਾਰ ਹੋ ਗਿਆ। ਦੌੜਾ-ਦੌੜਾ ਭਾਈ ਰਾਮ ਸਿੰਘ ਕੋਲ ਗਿਆ, 'ਰਾਮ ਸਿੰਘ, ਗੁਰੂ ਜੀ ਨੇ ਲੰਗਰ ਛਕਣਾ ਪ੍ਰਵਾਨ ਨਹੀਂ ਕੀਤਾ, ਹੁਣ ਕੀ ਕਰੀਏ?'

ਭਾਈ ਰਾਮ ਸਿੰਘ ਨੇ ਆਖਿਆ, 'ਤਾਇਆ ਜੀ, ਸਾਰਾ ਲੰਗਰ ਗੱਡਿਆਂ ਉੱਤੇ ਲੱਦ ਕੇ ਗੁਰੂ ਜੀ ਦੇ ਪਿੱਛੇ-ਪਿੱਛੇ ਤੁਰ ਪਓ। ਜਿੱਥੇ ਉਨ੍ਹਾਂ ਦੀ ਖ਼ੁਸ਼ੀ ਅਤੇ ਆਗਿਆ ਹੋਵੇਗੀ, ਉੱਥੇ ਸੰਗਤ ਨੂੰ ਲੰਗਰ ਛਕਾ ਕੇ ਭੁੱਲ ਬਖਸ਼ਾ ਲਵਾਂਗੇ।'

ਭਾਈ ਦਿਆਲ ਦਾਸ ਨੇ ਇਸੇ ਤਰ੍ਹਾਂ ਕੀਤਾ। ਸਾਰਾ ਲੰਗਰ ਗੱਡਿਆਂ ਉੱਤੇ ਲੱਦ ਕੇ ਗੁਰੂ ਜੀ ਦੇ ਪਿੱਛੇ ਤੁਰ ਪਿਆ।

## ਕੱਚੀ ਭੁੱਚੋ ਦੀਆਂ ਬੇਰੀਆਂ

ਗੁਰੂ ਗੋਬਿੰਦ ਸਿੰਘ ਜੀ ਦਾ ਬਠਿੰਡੇ ਦਾ ਸਫ਼ਰ ਜਾਰੀ ਸੀ। ਲਵੇਰੀਸਰ ਦੇ ਟਿੱਬੇ ਤੋਂ ਚੱਲ ਕੇ ਗੁਰੂ ਜੀ ਪਿੰਡ ਕੱਚੀ ਭੁੱਚੋ ਦੀ ਜੂਹ ਵਿਚ ਪਹੁੰਚੇ ਤਾਂ ਉਨ੍ਹਾਂ ਦੇ ਘੋੜੇ ਨੂੰ ਪਿਆਸ ਲੱਗ ਗਈ। ਗੁਰੂ ਜੀ ਦਾ ਰਸਤਾ ਪਿੰਡ ਭੁੱਚੋ ਤੋਂ ਦਸ ਕੁ ਖੇਤ ਉਰੇ ਬੇਰੀਆਂ ਦੇ ਇਕ ਝੁੰਡ ਲਾਗਿਉਂ ਲੰਘਦਾ ਸੀ। ਬੇਰੀਆਂ ਦੇ ਵਿਚਾਲੇ ਇਕ ਛੱਪੜੀ ਨਜ਼ਰ ਆਈ ਤਾਂ ਗੁਰੂ ਜੀ ਨੇ ਆਪਣਾ ਘੋੜਾ ਉਧਰ ਨੂੰ ਮੋੜ ਲਿਆ। ਛੱਪੜੀ ਦੇ ਕਿਨਾਰੇ ਜਾ ਕੇ ਗੁਰੂ ਜੀ ਨੇ ਘੋੜੇ ਨੂੰ ਪਾਣੀ ਪਿਲਾਉਣ ਦੀ ਕੋਸ਼ਿਸ਼ ਕੀਤੀ ਪਰ ਘੋੜੇ ਨੇ ਪਾਣੀ ਨੂੰ ਸੁੰਘ ਕੇ ਬੂਥੀ ਉਤਾਂਹ ਚੁੱਕ ਲਈ ਅਤੇ ਛੱਪੜੀ ਤੋਂ ਦੋ ਕਦਮ ਪਿੱਛੇ ਹਟ ਗਿਆ। ਗੁਰੂ ਜੀ ਨੇ ਫ਼ਰਮਾਇਆ, 'ਸਾਡੇ ਇਰਾਕੇ ਨੂੰ ਸ਼ਾਇਦ ਇਸ ਛੱਪੜੀ ਵਿੱਚੋਂ ਮਸੰਦਾਂ ਦੀ ਬੋਅ ਆਉਂਦੀ ਹੈ, ਇਸੇ ਲਈ ਉਸ ਨੇ ਪਾਣੀ ਨਹੀਂ ਪੀਤਾ—

ਪਾਨੀ ਪਾਨ ਨ ਕੀਨ ਪਛਾਨਾ।
ਸ੍ਰੀ ਮੁੱਖ ਤੇ ਤਿਸ ਸਮੈਂ ਬਖਾਨਾ।
'ਹੈ ਮਸੰਦ ਕੀ ਇਤ ਬਦਬੋਇ।
ਯਾਂਤੇ ਅਸੁ ਜਲ ਛਕਯੋ ਨ ਸੋਇ। —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼
(ਪਾਨੀ ਪਾਨ ਨ ਕੀਨ : ਪਾਣੀ ਨਹੀਂ ਪੀਤਾ, ਅਸੁ : ਘੋੜਾ)

ਕੱਚੀ ਭੁੱਚੋ ਦੀ ਜੂਹ ਵਿੱਚ ਬੇਰੀਆਂ ਦਾ ਇਹ ਝੁੰਡ ਅਤੇ ਛੱਪੜੀ ਅੱਜ ਵੀ ਕਾਇਮ ਹਨ ਪਰ ਇਸ ਅਸਥਾਨ 'ਤੇ ਗੁਰੂ ਆਗਮਨ ਦੀ ਯਾਦ ਵਿੱਚ ਕੋਈ ਗੁਰਦੁਆਰਾ ਜਾਂ ਕਿਸੇ ਹੋਰ ਪ੍ਰਕਾਰ ਦਾ ਕੋਈ ਅਸਥਾਨ ਨਹੀਂ ਉਸਾਰਿਆ ਗਿਆ। ਬੇਰੀਆਂ ਦੇ ਝੁੰਡ ਦੇ ਆਲੇ-ਦੁਆਲੇ ਸਾਰੀ ਜ਼ਮੀਨ ਵਾਹੀ-ਅਧੀਨ ਹੈ। ਬੇਰੀਆਂ ਅਤੇ ਛੱਪੜੀ ਵਾਲਾ ਤਕਰੀਬਨ ਇਕ ਏਕੜ ਰਕਬਾ ਖਾਲੀ ਛੱਡਿਆ ਹੋਇਆ ਹੈ। ਇਹ ਜ਼ਮੀਨ ਸਵਰਗਵਾਸੀ ਸ: ਗੁਰਚਰਨ ਸਿੰਘ ਮਾਨ ਦੀ ਹੈ, ਜੋ ਅੱਜ ਕੱਲ੍ਹ ਸ਼ਾਇਦ ਉਨ੍ਹਾਂ ਦੀ ਧਰਮ ਪਤਨੀ ਬੀਬੀ ਸੁਰਜੀਤ ਕੌਰ ਦੇ ਨਾਂ ਚੜ੍ਹੀ ਹੋਈ ਹੈ। ਬੇਰੀਆਂ ਦੇ ਫਲ ਤੋਂ ਹਰ ਸਾਲ ਤਕਰੀਬਨ ਸਤਾਰਾਂ-ਅਠਾਰਾਂ ਹਜ਼ਾਰ ਰੁਪਏ ਦੀ ਆਮਦਨ ਹੁੰਦੀ ਹੈ। ਬੇਰੀਆਂ ਦੇ ਆਲੇ-ਦੁਆਲੇ ਇਸ ਪਰਿਵਾਰ ਦੀ ਕੁਝ ਹੋਰ ਜ਼ਮੀਨ ਵੀ ਹੈ।

ਇਸ ਅਸਥਾਨ ਉੱਤੇ ਅੱਜ ਤੱਕ ਕੋਈ ਯਾਦਗਾਰ ਨਾ ਬਣਨ ਦਾ ਕਾਰਨ ਸ਼ਾਇਦ ਇਹ ਹੈ ਕਿ ਦਸਮੇਸ਼-ਆਗਮਨ ਦੇ ਸਮੇਂ ਇਹ ਸਾਰਾ ਇਲਾਕਾ ਭਾਈ ਦਿਆਲ ਦਾਸ ਅਤੇ ਉਸ ਦੇ ਭਰਾਵਾਂ ਦੀ ਮਲਕੀਅਤ ਸੀ। ਇਸ ਅਸਥਾਨ ਨਾਲ ਸਬੰਧਿਤ ਘਟਨਾ ਭਾਈ ਦਿਆਲ ਦਾਸ ਦੀ ਸ਼ੋਭਾ ਵਿੱਚ ਕੋਈ ਵਾਧਾ ਨਹੀਂ ਸੀ ਕਰਦੀ ਸਗੋਂ ਨਿਰਾਦਰ ਦੀ ਹੀ ਸੂਚਕ ਸੀ। ਇਸ ਲਈ ਇਸ ਅਸਥਾਨ 'ਤੇ ਕੋਈ ਯਾਦਗਾਰੀ ਭਵਨ ਜਾਂ ਨਿਸ਼ਾਨੀ ਹੋਂਦ ਵਿੱਚ ਨਹੀਂ ਆਈ। ਦੂਜਾ ਕਾਰਨ ਇਹ ਹੋ ਸਕਦਾ ਹੈ ਕਿ ਇਹ ਬੇਰੀਆਂ ਜਿਸ ਪਰਿਵਾਰ ਦੇ ਅਧਿਕਾਰ ਵਿੱਚ ਹਨ, ਉਨ੍ਹਾਂ ਲਈ ਇਹ ਉਪਜੀਵਕਾ ਦਾ ਚੰਗਾ ਸਹਾਰਾ ਹਨ। ਇਸ ਲਈ ਉਹ ਇੱਥੇ ਕਿਸੇ ਕਿਸਮ ਦੀ ਯਾਦਗਾਰ ਬਣਾ ਕੇ ਆਮਦਨ ਦਾ ਇਹ ਸਾਧਨ ਹੱਥੋਂ ਗੁਆਉਣਾ ਨਹੀਂ ਚਾਹੁੰਦੇ।

ਤਵਾਰੀਖ ਗੁਰੂ ਖਾਲਸਾ (ਭਾਗ ਪਹਿਲਾ) ਵਿੱਚ ਗਿ: ਗਿਆਨ ਸਿੰਘ ਲਿਖਦੇ ਹਨ, 'ਪਿੰਡ ਭੁੱਚੋ ਦੇ ਭਾਈ ਦਿਆਲੇ ਨੇ ਪ੍ਰਸ਼ਾਦ ਤਿਆਰ ਕਰ ਰੱਖਿਆ ਸੀ, ਜਾਂ ਗੁਰੂ ਜੀ ਉਥੇ ਪੁੱਜੇ ਤਾਂ ਓਨ ਚਰਨ ਆ ਫੜੇ, ਬੇਨਤੀ ਕੀਤੀ 'ਜੀ, ਪ੍ਰਸ਼ਾਦ ਤਿਆਰ ਹੈ, ਮੇਰਾ ਘਰ ਪਵਿੱਤਰ ਕਰੋ।' ਉਸ ਥਾਂ ਇਕ ਤਲਾਉ ਪਾਣੀ ਦਾ ਸੀ। ਗੁਰੂ ਜੀ ਨੇ ਘੋੜਾ ਉਥੇ ਮੋੜਿਆ। ਭਾਵੇਂ ਘੋੜਾ ਤਿਹਾਇਆ ਤਾਂ ਸੀ ਪਰ ਸੁੰਘ ਕੇ ਹਟ ਗਿਆ। ਗੁਰੂ ਜੀ ਬੋਲੇ, 'ਇਸ ਤਲਾਉ ਵਿੱਚੋਂ ਮਸੰਦੀ ਦੀ ਬੋ ਆਉਂਦੀ ਹੈ, ਚਲੋ ਭਾਗੂ ਪਿੰਡ ਉਤਰਾਂਗੇ, ਕਿਉਂ ਜੋ ਘੋੜਾ ਮਸੰਦਾਂ ਦੇ ਟੋਭੇ ਦਾ ਪਾਣੀ ਨਹੀਂ ਪੀਂਦਾ, ਤਾਂ ਅਸੀਂ ਪ੍ਰਸ਼ਾਦ ਕਿਕੂੰ ਛਕਾਂਗੇ। ਇਤਨਾ ਕਹਿ ਕੇ ਗੁਰੂ ਜੀ ਅੱਗੇ ਨੂੰ ਤੁਰ ਪਏ। (ਪੰਨਾ : 1072-73)

ਭੁੱਚੋ ਤੋਂ ਭਾਗੂ ਅੱਜਕਲ੍ਹ ਸੜਕ ਰਾਹੀਂ 10-11 ਕਿਲੋਮੀਟਰ ਹੈ ਪਰ ਦਸਮ ਪਾਤਸ਼ਾਹ ਦੇ ਸਮੇਂ ਕੱਚੇ ਪਹਿਆਂ ਰਾਹੀਂ ਸਿਰਫ 7-8 ਕਿਲੋਮੀਟਰ ਹੀ ਸੀ। ਲਗਪਗ ਦੁਪਹਿਰ ਵੇਲੇ ਗੁਰੂ ਜੀ ਪਿੰਡ ਭਾਗੂ ਪਹੁੰਚੇ। ਉਥੇ ਜਾ ਕੇ ਭਾਈ ਦਿਆਲ ਦਾਸ ਫੇਰ ਦਸਮ ਪਾਤਸ਼ਾਹ ਦੇ ਸਨਮੁਖ ਹਾਜ਼ਰ ਹੋਇਆ। ਹੁਣ ਉਸ ਨੂੰ ਚੰਗੀ ਤਰ੍ਹਾਂ ਅਹਿਸਾਸ ਹੋ ਗਿਆ ਸੀ ਕਿ ਗੁਰੂ ਜੀ ਅੰਮ੍ਰਿਤ ਨਾ ਛਕਣ ਕਰਕੇ ਹੀ ਉਸ ਨਾਲ ਨਾਰਾਜ਼ ਹਨ। ਬੇਨਤੀ ਕੀਤੀ, 'ਸੱਚੇ ਪਾਤਸ਼ਾਹੋ, ਮੈਨੂੰ ਅੰਮ੍ਰਿਤ ਛਕਾਓ ਅਤੇ ਸੰਗਤ ਨੂੰ ਲੰਗਰ ਵਰਤਾਉਣ ਦੀ ਆਗਿਆ ਬਖਸ਼ੋ।'

ਇਸ ਸਮੇਂ ਦਸਮ ਪਾਤਸ਼ਾਹ ਦੇ ਨੇੜੇ ਭਾਈ ਗੋਦੜੀਆ ਬੈਠਾ ਸੀ। ਉਹ ਆਮ ਤੌਰ 'ਤੇ ਗੋਦੜੀ ਦੀ ਬੁੱਕਲ ਮਾਰ ਕੇ ਰੱਖਦਾ ਸੀ ਅਤੇ ਉਸ ਦੇ ਹੱਥ ਵਿੱਚ ਹਰ ਸਮੇਂ ਇਕ ਗਦਾਲਾ ਹੁੰਦਾ ਸੀ। ਉਸ ਨੂੰ ਰੁੱਖ ਲਾਉਣ ਦਾ ਬਹੁਤ ਸ਼ੌਕ ਸੀ। ਗਦਾਲੇ ਨਾਲ ਟੋਆ ਪੁੱਟ ਕੇ ਬੂਟਾ ਗੱਡ ਦਿੰਦਾ ਸੀ। 'ਮਹਾਨ ਕੋਸ਼' ਵਿੱਚ ਭਾਈ ਕਾਹਨ ਸਿੰਘ ਨਾਭਾ ਗੋਦੜੀਏ ਬਾਰੇ ਇਹ ਸੂਚਨਾ ਦਿੰਦੇ ਹਨ, 'ਭਾਈ ਗੌਰੇ ਦਾ ਇਕ ਸੇਵਕ, ਜੋ ਵੱਡਾ ਗੁਰਮੁਖ ਸੀ। ਇਹ ਨਿੱਤ 21 ਪਾਠ ਜਪੁ ਦੇ ਕਰਦਾ ਸੀ ਅਤੇ ਕਿਰਤ ਵਿੱਚ ਲੱਗਾ ਰਹਿੰਦਾ। ਜਦ ਦਸਮੇਸ਼ ਦਮਦਮੇ ਉਤਰੇ, ਤਦ ਇਹ ਸੇਵਾ ਵਿੱਚ ਹਾਜ਼ਰ ਹੋਇਆ ਅਤੇ ਜਿਸ ਵੇਲੇ ਦਸਮੇਸ਼ ਭਾਈ ਕੇ ਚੱਕ ਪਧਾਰੇ ਤਦ ਇਸ ਨੇ ਸਤਿਗੁਰੂ ਅਤੇ ਸੰਗਤ ਦੀ ਸੇਵਾ ਕਰਕੇ ਅਸ਼ੀਰਵਾਦ ਲਿਆ।' ਗਿ: ਗਿਆਨ ਸਿੰਘ ਲਿਖਦੇ ਹਨ, ਕਿ ਭਾਈ ਦਿਆਲ ਦਾਸ ਬਾਰੇ ਦਸਮ ਪਾਤਸ਼ਾਹ ਨੂੰ 'ਕਈ ਵਾਰ ਅਰਜ ਹੋਈ (ਪਰ) ਗੁਰੂ ਸਾਹਿਬ ਨੇ ਕੁਛ ਉੱਤਰ ਨਾ ਦਿੱਤਾ। ਜਦ ਭਾਈ ਗੋਦੜੀਏ ਨੇ ਬੇਨਤੀ ਕਰਨੀ ਚਾਹੀ ਤਾਂ ਮਹਾਰਾਜ ਨੇ ਉਸ ਨੂੰ ਗੁਰੂ ਕਾ ਸੱਚਾ ਸਾਧੂ ਸਮਝ ਕੇ ਹੁਕਮ ਕੀਤਾ, ਭਾਈ ਦਿਆਲਾ ਅੰਮ੍ਰਿਤ ਛਕੇ ਤਾਂ ਪ੍ਰਸਾਦ ਬਰਤੇਗਾ।' (ਤਵਾਰੀਖ ਗੁਰੂ ਖਾਲਸਾ, ਭਾਗ ਪਹਿਲਾ, ਪੰਨਾ : 1073)

ਗੁਰੂ ਜੀ ਦਾ ਇਹ ਹੁਕਮ ਸੁਣ ਕੇ ਭਾਈ ਦਿਆਲ ਦਾਸ ਨੂੰ ਖ਼ੁਸ਼ੀਆਂ ਚੜ੍ਹ ਗਈਆਂ। ਝੱਟ ਅੰਮ੍ਰਿਤ ਛਕਣ ਲਈ ਤਿਆਰ ਹੋ ਗਿਆ। ਸਾਖੀ ਪੋਥੀ ਅਨੁਸਾਰ ਭਾਈ ਦਿਆਲ ਦਾਸ ਨੂੰ ਅੰਮ੍ਰਿਤ ਛਕਾਉਣ ਵਾਲੇ ਪੰਜ ਪਿਆਰਿਆਂ ਵਿੱਚ ਇਕ ਰੰਘਰੇਟਾ ਸਿੰਘ ਸ਼ਾਮਿਲ ਸੀ, ਜਿਸ ਨੇ ਅੰਮ੍ਰਿਤ ਤਿਆਰ ਕਰਨ ਵੇਲੇ ਸਵੱਈਆਂ ਦਾ ਪਾਠ ਕੀਤਾ। ਤਲਵੰਡੀ ਸਾਬੋ ਵਿਖੇ ਜਦੋਂ ਭਾਈ ਦਿਆਲ ਦਾਸ ਨੇ ਅੰਮ੍ਰਿਤ ਛਕਣ ਤੋਂ ਨਾਂਹ ਕਰ ਦਿੱਤੀ ਸੀ ਤਾਂ ਦਸਮ ਪਾਤਸ਼ਾਹ ਨੇ ਫ਼ਰਮਾਇਆ ਸੀ, 'ਭਾਈ ਦਿਆਲ ਦਾਸ, ਅੱਜ ਤੂੰ ਸਾਡੇ ਕਹੇ ਅੰਮ੍ਰਿਤ ਨਹੀਂ ਛਕਦਾ, ਕਿਸੇ ਦਿਨ ਸਾਡੇ ਰੰਘਰੇਟੇ ਸਿੰਘਾਂ ਤੋਂ ਆਪ ਮੰਗ ਕੇ ਅੰਮ੍ਰਿਤ ਛਕੇਂਗਾ।' ਗੁਰੂ ਜੀ ਦੇ ਇਹ ਬਚਨ ਸੱਤ ਸਾਬਤ ਹੋਏ।

ਅੰਮ੍ਰਿਤ ਛਕਣ ਉਪਰੰਤ ਭਾਈ ਦਿਆਲ ਸਿੰਘ ਨੇ ਦਸਮ ਪਾਤਸ਼ਾਹ ਨੂੰ ਇਕ ਘੋੜਾ ਅਤੇ ਇਕ ਦੁਸ਼ਾਲਾ ਮੱਥਾ ਟੇਕਿਆ ਅਤੇ ਸੌ ਦਮੜਾ ਵੀ। (ਸਾਖੀ ਪੋਥੀ, ਸਾਖੀ 85ਵੀਂ)

ਭਾਈ ਦਿਆਲ ਦਾਸ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ ਤਾਂ ਸਾਰੀ ਸੰਗਤ ਨੂੰ ਉਸ ਦਾ ਲੰਗਰ ਵਰਤਾਇਆ ਗਿਆ। ਲੰਗਰ ਸਮਾਪਤ ਹੋ ਗਿਆ ਤਾਂ ਪੰਦਰਾਂ ਸਿੰਘ ਜੋ ਕਿਤੇ ਇਧਰ-ਉਧਰ ਬੈਠੇ ਸਨ, ਆ ਕੇ ਗੁਰੂ ਜੀ ਨੂੰ ਕਹਿਣ ਲੱਗੇ—

'ਜੀ, ਸਾਡੇ ਤਾਈਂ ਪ੍ਰਸਾਦਿ ਨਹੀਂ ਮਿਲਿਆ।'

ਗੁਰੂ ਜੀ ਖੜ੍ਹੇ ਘੋੜੇ ਵੇਖਦੇ ਸਨ। ਗੁਰੂ ਜੀ ਕਹਿੰਦੇ, ਦਿਆਲ ਸਿੰਘ ਕਾ ਪੱਲਾ ਫੜ ਕੇ :

'ਏਸ ਪਾਸੋਂ ਲਹੋ ਪ੍ਰਸਾਦਿ।'

ਦਿਆਲ ਸਿੰਘ ਨੇ ਛਾਪਿ ਲਾਹ ਦਿੱਤੀ, ਕਹਿੰਦਾ : 'ਇਸ ਕਾ ਪ੍ਰਸਾਦਿ ਰਸਤ ਲੈ ਕੇ ਬਣਾਇ ਲਹੋ।' ਓਨੀ ਪ੍ਰਸਾਦਿ ਛਾਪ ਵੇਚਿ ਕੇ ਬਣਾਇ ਲਇਆ। —ਸਾਖੀ ਪੋਥੀ, ਸਾਖੀ 85ਵੀਂ

ਇਸ ਤਰ੍ਹਾਂ ਭਾਈ ਦਿਆਲ ਦਾਸ ਦੇ ਅੰਮ੍ਰਿਤ ਛਕਣ ਦੀ ਵਾਰਤਾ ਸੰਪੂਰਨ ਹੋਈ।

ਕੁਝ ਵਿਦਵਾਨਾਂ ਦਾ ਮਤ ਹੈ ਕਿ ਭਾਈ ਦਿਆਲ ਦਾਸ ਨੇ ਅੰਮ੍ਰਿਤ ਉਦੋਂ ਛਕਿਆ ਜਦੋਂ ਦਸਮ ਪਾਤਸ਼ਾਹ ਭਾਗੂ ਅਤੇ ਬਠਿੰਡੇ ਆਦਿ ਦਾ ਭ੍ਰਮਣ ਕਰਕੇ ਵਾਪਸ ਤਲਵੰਡੀ ਸਾਬੋ ਪਹੁੰਚ ਗਏ ਸਨ। ਬਠਿੰਡੇ ਵਿੱਚ ਗੁਰੂ ਜੀ ਨੇ ਕਈ ਦਿਨ ਕਿਆਮ ਕੀਤਾ ਸੀ। ਇਸ ਲੰਮੇ ਅਰਸੇ ਦੌਰਾਨ ਭਾਈ ਦਿਆਲ ਦਾਸ ਤਿਆਰ ਕੀਤਾ ਹੋਇਆ ਲੰਗਰ ਆਪਣੇ ਨਾਲ ਲੈ ਕੇ ਫਿਰਦਾ ਰਿਹਾ। ਪਰ ਇਹ ਗੱਲ ਸਹੀ ਨਹੀਂ ਜਾਪਦੀ। ਭਾਈ ਦਿਆਲ ਦਾਸ ਦਾ ਭਾਗੂ ਵਿਖੇ ਹੀ ਅੰਮ੍ਰਿਤ ਛਕਣਾ ਵਧੇਰੇ ਸਹੀ ਸਿੱਧ ਹੁੰਦਾ ਹੈ, ਜਿਵੇਂ ਕਿ ਸਾਖੀ ਪੋਥੀ ਦੇ ਕਰਤਾ ਅਤੇ ਗਿ: ਗਿਆਨ ਸਿੰਘ ਨੇ ਲਿਖਿਆ ਹੈ।

• • •

# 68

# ਨਿੱਕੇ-ਨਿੱਕੇ ਪਿੰਡਾਂ ਵਿੱਚੀਂ ਲੰਘਿਆ ਦਸਮ ਪਾਤਸ਼ਾਹ ਦਾ ਕਾਫ਼ਲਾ

ਅਸੀਂ ਕੱਚੀ ਭੁੱਚੋ ਦੇ ਗੁਰਦੁਆਰੇ ਪਿੱਪਲਸਰ ਵਿੱਚ ਜਾ ਕੇ ਪੁੱਛਿਆ, 'ਕਿਉਂ ਬਈ ਸਿੰਘੋ, ਇਹ ਗੁਰਦੁਆਰਾ ਇਤਿਹਾਸਕ ਹੈ?' ਇਕ ਬਜ਼ੁਰਗ ਲਛਮਣ ਸਿੰਘ ਭਲੇਰੀਆ ਬੋਲਿਆ, 'ਨਾ ਜੀ, ਇਹ ਤਾਂ ਸਾਧਾਰਨ ਗੁਰਦੁਆਰਾ ਹੈ। ਦਸਵੇਂ ਪਾਤਸ਼ਾਹ ਇਸ ਪਿੰਡ ਨਹੀਂ ਵੜੇ। ਉਹ ਬਾਬੇ ਦਿਆਲ ਦਾਸ ਨਾਲ ਗੁੱਸੇ ਸਨ, ਇਸ ਲਈ ਪਿੰਡ ਦੇ ਬਾਹਰ-ਬਾਹਰ ਹੀ ਭਾਗੂ ਨੂੰ ਲੰਘ ਗਏ।'

ਦਸਮ ਪਾਤਸ਼ਾਹ ਦੇ ਚਰਨਾਂ ਪਿੱਛੇ ਸਾਨੂੰ ਬਹੁਤ ਸਾਰੇ ਇਤਿਹਾਸਕ ਕਸਬਿਆਂ ਅਤੇ ਪਿੰਡਾਂ ਵਿੱਚ ਜਾਣ ਦਾ ਮੌਕਾ ਮਿਲਿਆ। ਤਿੰਨ ਸੌ ਸਾਲ ਬੀਤ ਜਾਣ ਦੇ ਬਾਵਜੂਦ ਲੋਕਾਂ ਨੇ ਪੀੜ੍ਹੀ-ਦਰ-ਪੀੜ੍ਹੀ ਗੁਰੂ ਦਸਮੇਸ਼ ਦੀਆਂ ਯਾਦਾਂ ਨੂੰ ਆਪਣੇ ਦਿਲਾਂ ਵਿੱਚ ਸੰਭਾਲ ਕੇ ਰੱਖਿਆ ਹੋਇਆ ਹੈ। ਨਵੀਆਂ ਹੋਣੀਆਂ ਦੇ ਸਿਰਜਕ ਕ੍ਰਾਂਤੀਕਾਰੀ ਗੁਰੂ ਦੀ ਗੱਲ ਕਰਨ ਲੱਗਿਆਂ ਉਨ੍ਹਾਂ ਦੇ ਮਨ-ਚਿੱਤ ਸ਼ਰਧਾ ਅਤੇ ਗੌਰਵ ਨਾਲ ਭਰ ਜਾਂਦੇ ਹਨ।

ਬਾਬਾ ਦਿਆਲ ਦਾਸ ਗੁਰੂ ਦਾ ਹੁਕਮ ਮੰਨਣ ਤੋਂ ਜ਼ਰਾ ਖੁੰਝ ਗਿਆ ਇਸ ਲਈ ਇਹ ਪਿੰਡ (ਭੁੱਚੋ) ਗੁਰੂ ਚਰਨਾਂ ਦੀ ਛੂਹ ਤੋਂ ਵਾਂਝਾ ਰਹਿ ਗਿਆ। ਭਾਗੂ ਜਾ ਕੇ ਦਿਆਲ ਦਾਸ ਨੇ ਅੰਮ੍ਰਿਤ ਛਕਿਆ ਤਾਂ ਇਸ ਪਰਿਵਾਰ ਨੂੰ ਗੁਰੂ ਘਰ ਦੀਆਂ ਖ਼ੁਸ਼ੀਆਂ ਮੁੜ ਪ੍ਰਾਪਤ ਹੋ ਗਈਆਂ। ਇਲਾਕੇ ਵਿੱਚ ਦਸਮ ਪਾਤਸ਼ਾਹ ਦੇ ਭਰਮਣ ਤੋਂ ਕੁਝ ਸਮਾਂ ਬਾਅਦ ਬਾਬਾ ਦਿਆਲ ਸਿੰਘ ਚੜ੍ਹਾਈ ਕਰ ਗਏ। ਉਨ੍ਹਾਂ ਦੀ ਸਮਾਧ ਪੱਕੀ ਭੁੱਚੋ (ਭੁੱਚੋ ਕਲਾਂ) ਵਿੱਚ ਸਥਾਪਿਤ ਹੈ।

ਅਠਾਰ੍ਹਵੀਂ ਸਦੀ ਦਾ ਮੱਧ ਸਿੱਖ ਰਿਆਸਤਾਂ ਅਤੇ ਬਾਰਾਂ ਮਿਸਲਾਂ ਦੀ ਚੜ੍ਹਤ ਦਾ ਸਮਾਂ ਸੀ। ਇਸ ਸਮੇਂ ਜਿੱਥੇ ਬਾਬਾ ਫੂਲ ਦਾ ਪੋਤਰਾ ਬਾਬਾ ਆਲਾ ਸਿੰਘ ਬਰਨਾਲੇ ਦੇ ਆਲੇ-ਦੁਆਲੇ ਆਪਣੀ ਰਿਆਸਤ ਕਾਇਮ ਕਰਨ ਦੇ ਆਹਰ ਵਿੱਚ ਸੀ, ਉੱਥੇ ਬਾਬਾ ਦਿਆਲ ਸਿੰਘ (ਭਾਈਕਾ) ਦਾ ਪੁੱਤਰ ਭਾਈ ਗੁਰਬਖਸ਼ ਸਿੰਘ ਬਠਿੰਡੇ ਦੇ ਆਸ-ਪਾਸ ਇਲਾਕਾ ਮੱਲ ਰਿਹਾ ਸੀ। ਇਹ ਦੋਵੇਂ ਸੂਰਬੀਰ ਇਕੋ ਖਾਨਦਾਨ ਸਿੱਧੂ-ਬਰਾੜਾਂ ਦੇ ਵੰਸ਼ਜ ਸਨ। ਦੋਵਾਂ ਨੇ ਕਈ ਮੁਹਿੰਮਾਂ ਸਾਂਝੇ ਤੌਰ 'ਤੇ ਰਲ ਕੇ ਜਿੱਤੀਆਂ। ਬਠਿੰਡੇ ਦੇ ਆਲੇ-ਦੁਆਲੇ ਦਾ ਇਲਾਕਾ ਮੱਲਣ ਵਿੱਚ ਬਾਬਾ ਆਲਾ ਸਿੰਘ ਨੇ ਭਾਈ ਗੁਰਬਖਸ਼ ਸਿੰਘ ਦੀ ਮਦਦ ਕੀਤੀ। ਇਕ ਛੋਟੀ ਜਿਹੀ ਸਰਦਾਰੀ ਦੀ ਨੀਂਹ ਰੱਖ ਕੇ ਭਾਈ ਗੁਰਬਖਸ਼ ਸਿੰਘ 1760 ਈ: ਵਿੱਚ ਚਲਾਣਾ ਕਰ ਗਿਆ। ਉਸ ਦੀ ਸਮਾਧ ਵੀ ਪੱਕੀ ਭੁੱਚੋ ਵਿੱਚ ਬਣੀ ਹੋਈ ਹੈ।

ਭਾਈ ਗੁਰਬਖਸ਼ ਸਿੰਘ ਦੇ ਸਪੁੱਤਰ ਭਾਈ ਦੇਸੂ ਸਿੰਘ ਨੇ 1767 ਈ: ਵਿੱਚ ਕੁਰੂਕਸ਼ੇਤਰ ਦੇ ਇਲਾਕੇ ਵਿੱਚ ਕਰਨਾਲ ਦੇ ਨੇੜੇ ਕੈਥਲ ਰਿਆਸਤ ਕਾਇਮ ਕੀਤੀ। ਭਾਈ ਦੇਸੂ ਸਿੰਘ ਤੋਂ ਪਿੱਛੋਂ ਭਾਈ ਲਾਲ ਸਿੰਘ ਅਤੇ ਭਾਈ ਉਦੈ ਸਿੰਘ ਇਸ ਰਿਆਸਤ ਦੇ ਪ੍ਰਸਿੱਧ ਰਾਜੇ ਹੋਏ ਹਨ ਜੋ ਆਪਣੇ-ਆਪ ਨੂੰ ਰਾਜਾ ਜਾਂ ਮਹਾਰਾਜਾ ਅਖਵਾਉਣ ਦੀ ਬਜਾਏ ਗੁਰੂ-ਘਰ ਦੀ ਬਖਸੀ ਹੋਈ ਪਦਵੀ, 'ਭਾਈ' ਅਖਵਾਉਣਾ ਹੀ ਪਸੰਦ ਕਰਦੇ ਸਨ। ਅੱਜ ਵੀ ਇਸ ਖਾਨਦਾਨ ਦੇ ਵੱਡੇ ਜਾਂ ਛੋਟੇ ਸਰਦਾਰ ਅਤੇ ਅਫ਼ਸਰ ਆਪਣੇ ਨਾਂ ਨਾਲ 'ਭਾਈ' ਲਿਖਣਾ ਫ਼ਖ਼ਰ ਦੀ ਗੱਲ ਸਮਝਦੇ ਹਨ। ਇਸ ਸਬੰਧ ਵਿੱਚ ਭਾਈ ਸ਼ੇਰਜੰਗ ਸਿੰਘ ਦੀ ਮਿਸਾਲ ਸਾਡੇ ਸਾਹਮਣੇ ਹੈ, ਜੋ ਰਿਟਾਇਰਡ ਡਿਪਟੀ ਕਮਿਸ਼ਨਰ ਹਨ ਅਤੇ ਅੱਜਕਲ੍ਹ ਚੰਡੀਗੜ੍ਹ ਰਹਿੰਦੇ ਹਨ। ਉਹ ਅਤੇ ਉਨ੍ਹਾਂ ਦੇ ਖਾਨਦਾਨ ਦੇ ਸਾਰੇ ਸਰਦਾਰ ਆਪਣੇ ਨਾਂ ਨਾਲ ਸਰਦਾਰ ਦੀ ਬਜਾਏ 'ਭਾਈ' ਹੀ ਲਿਖਦੇ ਹਨ। ਭਾਈ ਸ਼ੇਰਜੰਗ ਸਿੰਘ ਦੇ ਪਿਤਾ ਦਾ ਨਾਂ ਭਾਈ ਜਬਰਜੰਗ ਸਿੰਘ ਅਤੇ ਵੱਡੇ ਭਰਾ ਦਾ ਨਾਂ ਫ਼ਤਿਹਜੰਗ ਸਿੰਘ (ਦਿਹਾਂਤ 1998 ਈ.) ਸੀ। ਅੱਗੋਂ ਭਾਈ ਫ਼ਤਿਹਜੰਗ ਸਿੰਘ ਦਾ ਬੇਟਾ ਭਾਈ ਅਮਰਜੰਗ ਸਿੰਘ (ਪਟਿਆਲਾ ਨਿਵਾਸੀ) ਤੇ ਭਾਈ ਸ਼ੇਰਜੰਗ ਸਿੰਘ ਦਾ ਸਪੁੱਤਰ ਭਾਈ ਇਕਬਾਲਜੰਗ ਸਿੰਘ ਹੈ। ਇਹ ਸਾਰੇ ਸਰਦਾਰ ਭਾਈ-ਕੇ ਖਾਨਦਾਨ ਦੇ ਸੁੱਧੂਵਾਲ ਘਰਾਣੇ ਨਾਲ ਸਬੰਧ ਰੱਖਦੇ ਹਨ। ਇਹ ਜਾਣਕਾਰੀ ਇਸ ਲੇਖਕ ਨੂੰ ਭਾਈ ਸ਼ੇਰਜੰਗ ਸਿੰਘ ਨੇ ਟੈਲੀਫੋਨ 'ਤੇ ਦਿੱਤੀ।

ਸਿੱਖ ਭਾਈਚਾਰੇ ਦੀ ਵਡਿਆਈ ਅਤੇ ਗੌਰਵ ਇਸੇ ਗੱਲ ਵਿੱਚ ਹੈ ਕਿ ਉਹ ਦੁਨੀਆ ਦੇ ਕਿਸੇ ਭਾਗ ਵਿੱਚ ਵੀ ਰਹਿੰਦੇ ਹੋਣ, ਉਹ ਸਿੱਖੀ ਸਰੂਪ, ਸਿੱਖ ਪ੍ਰੰਪਰਾ ਅਤੇ ਸਰਬੱਤ ਦਾ ਭਲਾ ਚਾਹੁਣ ਵਾਲੀ ਸਿੱਖ ਜੀਵਨ-ਜਾਚ ਨੂੰ ਪ੍ਰਕਾਸ਼ਮਾਨ ਰੱਖਣ। ਸਾਰੇ ਭਾਰਤ ਵਿੱਚ ਪੰਜਾਬ ਦੀ ਚੜ੍ਹਦੀ ਕਲਾ ਦਾ ਕਾਰਨ ਮਹਾਨ ਗੁਰੂ ਸਾਹਿਬਾਨ ਦੀ ਦੇਣ, ਹਰ ਸਮੇਂ ਦੇ ਅਨੁਕੂਲ, ਸਿੱਖ ਜੀਵਨ-ਜਾਚ ਹੀ ਹੈ।

ਕੱਚੀ ਭੁੱਚੋ ਦੀਆਂ ਬੇਰੀਆਂ ਕੋਲੋਂ ਦੀ ਲੰਘ ਕੇ ਗੁਰੂ ਗੋਬਿੰਦ ਸਿੰਘ ਜੀ ਦਾ ਵਹੀਰ ਪਿੰਡ ਭਾਗੂ ਵਿੱਚ ਜਾ ਪਹੁੰਚਾ। ਪਿੰਡ ਦੇ ਪੂਰਬ ਵਿੱਚ ਇਕ ਫਰਲਾਂਗ ਦੀ ਵਿੱਥ 'ਤੇ ਗੁਰੂ ਜੀ ਨੇ ਡੇਰਾ ਕੀਤਾ। ਇਸ ਅਸਥਾਨ 'ਤੇ ਅੱਜਕਲ੍ਹ ਗੁਰਦੁਆਰਾ ਪਾਤਸ਼ਾਹੀ ਦਸਵੀਂ ਸੁਭਾਇਮਾਨ ਹੈ। ਕਰੀਰ ਦੇ ਜਿਸ ਰੁੱਖ ਨਾਲ ਗੁਰੂ ਜੀ ਨੇ ਆਪਣਾ ਘੋੜਾ ਬੰਨ੍ਹਿਆ ਸੀ, ਉਹ ਕਰੀਰ ਗੁਰਦੁਆਰੇ ਦੀ ਇਕ ਨੁੱਕਰ ਵਿੱਚ ਅੱਜ ਵੀ ਕਾਇਮ ਹੈ। ਉਸ ਦੇ ਆਲੇ-ਦੁਆਲੇ ਇਕ ਛੋਟਾ ਜਿਹਾ ਥੜ੍ਹਾ ਬਣਿਆ ਹੋਇਆ ਹੈ।

ਗੁਰਦੁਆਰੇ ਦੀ ਨਵੀਂ ਇਮਾਰਤ 27, 28 ਸਾਲ ਪਹਿਲਾਂ ਬਣੀ ਹੈ। ਇਸ ਤੋਂ ਪਹਿਲਾਂ ਕੇਵਲ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਲਈ ਇਕ ਬਹੁਤ ਹੀ ਛੋਟਾ ਜਿਹਾ ਗੁੰਬਦ ਬਣਿਆ ਹੋਇਆ ਸੀ। ਹੁਣ ਪਿੰਡ ਦੀ ਸੰਗਤ ਨੇ ਗੁਰਦੁਆਰੇ ਦੀ ਪੱਕੀ ਇਮਾਰਤ ਬਣਾ ਦਿੱਤੀ ਹੈ। ਗ੍ਰੰਥੀ ਸਿੰਘ ਦੀ ਰਿਹਾਇਸ਼ ਲਈ ਪੱਕਾ ਮਕਾਨ ਹੈ। ਗੁਰਦੁਆਰੇ ਵਿੱਚ 85 ਫੁੱਟ ਉੱਚਾ ਗੁਰੂ ਦਾ ਨਿਸ਼ਾਨ ਝੁੱਲ ਰਿਹਾ ਹੈ। ਪਿੰਡ ਭਾਗੂ ਦੀ ਜ਼ਿਆਦਾ-ਤਰ ਆਬਾਦੀ ਰੁਮਾਣੇ ਜੱਟਾਂ ਦੀ ਹੈ ਜਿਨ੍ਹਾਂ ਨੇ 40, 45 ਕਿੱਲੇ ਜ਼ਮੀਨ ਦਸਮ ਪਾਤਸ਼ਾਹ ਨਮਿੱਤ ਇਸ ਗੁਰਦੁਆਰੇ ਨੂੰ ਦਿੱਤੀ ਹੋਈ ਹੈ। ਇਸ ਜ਼ਮੀਨ ਤੋਂ ਲਗਪਗ ਇਕ ਲੱਖ ਰੁਪਏ ਸਾਲਾਨਾ ਦੀ ਆਮਦਨ ਹੈ। ਅੱਜਕਲ੍ਹ ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਅਧੀਨ ਹੈ। ਗੁਰਦੁਆਰੇ ਦੀ ਆਮਦਨ ਦਾ ਦਸਵੰਧ ਸ਼੍ਰੋਮਣੀ ਕਮੇਟੀ ਨੂੰ ਦਿੱਤਾ ਜਾਂਦਾ ਹੈ ਅਤੇ ਬਾਕੀ ਰਕਮ ਸਥਾਨਕ ਗੁਰਦੁਆਰਾ ਕਮੇਟੀ ਖਰਚ ਕਰਦੀ ਹੈ। ਤਿੰਨ ਦਸੰਬਰ 1999 ਨੂੰ ਜਦੋਂ ਅਸੀਂ ਇਸ ਗੁਰਦੁਆਰਾ ਸਾਹਿਬ ਦੇ ਦਰਸ਼ਨ ਕੀਤੇ, ਉਦੋਂ ਇੱਥੇ ਭਾਈ ਬਹਾਦਰ ਸਿੰਘ, ਗ੍ਰੰਥੀ ਦੀ ਸੇਵਾ ਨਿਭਾਅ ਰਹੇ ਸਨ। ਇਹ ਗੁਰਦੁਆਰਾ ਇਕ ਬਹੁਤ ਵੱਡੇ ਛੱਪੜ ਦੇ ਕਿਨਾਰੇ ਬਣਿਆ ਹੋਇਆ ਹੈ। ਗੁਰਦੁਆਰੇ ਨੂੰ ਜਾਣ ਲਈ ਛੱਪੜ ਨੂੰ ਦੋ ਹਿੱਸਿਆਂ ਵਿੱਚ ਵੰਡ ਕੇ ਵਿਚਾਲੇ ਦੀ ਸੜਕ ਬਣਾਈ ਗਈ ਹੈ।

ਇਸ ਪਿੰਡ ਦੀ ਵਿਸ਼ੇਸ਼ ਘਟਨਾ ਇਹੀ ਆਖੀ ਜਾ ਸਕਦੀ ਹੈ ਕਿ ਇਥੇ ਭਾਈ ਦਿਆਲ ਦਾਸ ਨੇ ਗੁਰੂ ਜੀ ਦੇ ਪੰਜ ਪਿਆਰਿਆਂ ਦੇ ਕਰ-ਕਮਲਾਂ ਤੋਂ ਅੰਮ੍ਰਿਤ ਛਕਿਆ। ਇਕ ਰਾਤ ਬਤੀਤ ਕਰਕੇ ਦਸਮ ਪਾਤਸ਼ਾਹ ਇਥੋਂ ਬਠਿੰਡੇ ਨੂੰ ਪ੍ਰਸਥਾਨ ਕਰ ਗਏ।

ਭਾਗੂ ਤੋਂ ਬਠਿੰਡਾ ਸਿੱਧੇ ਰਸਤੇ ਤਾਂ ਸਿਰਫ਼ ਪੰਜ ਛੇ ਕਿਲੋਮੀਟਰ ਹੀ ਹੈ ਪਰ ਅੱਜਕਲ੍ਹ ਪੱਕੀਆਂ ਸੜਕਾਂ ਬਣ ਗਈਆਂ ਹਨ। ਸੜਕ ਰਾਹੀਂ ਭਾਗੂ ਤੋਂ ਬਠਿੰਡਾ ਤਕਰੀਬਨ ਦਸ ਕਿਲੋਮੀਟਰ ਹੈ। ਰਾਹ ਵਿੱਚ ਇਕ ਪਿੰਡ ਫੂਸ ਮੰਡੀ ਆਉਂਦਾ ਹੈ। ਇਸ ਪਿੰਡ ਦੇ ਨੇੜੇ ਹੀ ਬਠਿੰਡਾ ਛਾਉਣੀ ਦੀ ਤਕਰੀਬਨ 200 ਏਕੜ ਜ਼ਮੀਨ ਵਿੱਚ ਅੱਜ ਕਲ੍ਹ ਇਕ ਅਸਲ੍ਹਾਖਾਨਾ ਬਣਿਆ ਹੋਇਆ ਹੈ ਜੋ ਕੇਂਦਰ ਸਰਕਾਰ ਦੇ ਅਧੀਨ ਹੈ। ਕਹਿੰਦੇ ਹਨ ਕਿ ਇਸ ਅਸਲ੍ਹਾਖਾਨੇ ਵਿੱਚ ਆਧੁਨਿਕ ਹਥਿਆਰਾਂ ਦਾ ਇਕ ਚੰਗਾ ਭੰਡਾਰ ਹੈ।

ਬਠਿੰਡੇ ਵਿੱਚ ਦਸਮ ਪਾਤਸ਼ਾਹ ਨਾਲ ਸਬੰਧਿਤ ਦੋ ਅਸਥਾਨ ਪ੍ਰਸਿੱਧ ਹਨ : ਗੁਰਦੁਆਰਾ ਪਾਤਸ਼ਾਹੀ ਦਸਵੀਂ ਕਿਲਾ ਮੁਬਾਰਕ ਬਠਿੰਡਾ ਅਤੇ ਗੁਰਦੁਆਰਾ ਹਾਜੀ ਰਤਨ ਸਾਹਿਬ। ਦੋਵੇਂ ਅਸਥਾਨ ਬੇਹੱਦ ਇਤਿਹਾਸਕ ਮਹਤੱਵ ਦੇ ਲਖਾਇਕ ਹਨ।

## ਗੁਰੂ ਗੋਬਿੰਦ ਸਿੰਘ ਜੀ ਦਾ ਬਠਿੰਡੇ ਵਿੱਚ ਆਗਮਨ

ਗੁਰੂ ਗੋਬਿੰਦ ਸਿੰਘ ਜੀ ਦਾ ਬਠਿੰਡਾ ਆਗਮਨ ਆਪਣੇ-ਆਪ ਵਿੱਚ ਕਈ ਕੌਤਕ ਅਤੇ ਘਟਨਾਵਾਂ ਛੁਪਾਈ ਬੈਠਾ ਹੈ, ਜਿਨ੍ਹਾਂ ਵਿੱਚੋਂ ਕਈ ਅਜੇ ਤੱਕ ਸਿੱਖ ਇਤਿਹਾਸ ਦਾ ਹਿੱਸਾ ਨਹੀਂ ਬਣੀਆਂ। ਬਠਿੰਡੇ ਦੇ ਇਲਾਕੇ ਵਿੱਚ ਅਣ-ਲਿਖੇ ਇਤਿਹਾਸ ਦੀ ਭਾਲ ਵਿੱਚ ਇਸ ਲੇਖਕ ਨੂੰ ਦੋ ਵਾਰ ਜਾਣ ਦਾ ਮੌਕਾ ਮਿਲਿਆ। ਸ੍ਰੀ ਹੁਕਮ ਚੰਦ ਸ਼ਰਮਾ ਨੇ ਸਾਨੂੰ ਇਤਿਹਾਸਕ ਪਿੰਡਾਂ ਦੀ ਯਾਤਰਾ ਕਰਵਾਈ ਅਤੇ ਇਲਾਕੇ ਦੀਆਂ ਕੁਝ ਅਹਿਮ ਸ਼ਖ਼ਸੀਅਤਾਂ ਨਾਲ ਵੀ ਮਿਲਾਇਆ। ਉਹ ਬਠਿੰਡੇ ਵਿੱਚ ਪਿਛਲੇ 40 ਸਾਲ ਤੋਂ ਰੋਜ਼ਾਨਾ 'ਅਜੀਤ' ਦੇ ਸਟਾਫ਼ ਰਿਪੋਰਟਰ ਹਨ। ਇਕ ਦਿਨ ਸ਼ਰਮਾ ਜੀ ਸਾਨੂੰ ਬਠਿੰਡੇ ਦੀ ਮਾਨਸਾ ਰੋਡ ਉੱਤੇ ਪ੍ਰੋ: ਕਰਮ ਸਿੰਘ ਦੀ ਕੋਠੀ ਲੈ ਗਏ। ਪ੍ਰੋਫ਼ੈਸਰ ਸਾਹਿਬ ਨੂੰ ਵੇਖ ਕੇ ਅਤੇ ਉਨ੍ਹਾਂ ਦੇ ਮੁੱਖ ਤੋਂ ਮਲਵਈ ਲਹਿਜੇ ਵਿੱਚ ਬਾਰਾਂ ਵੰਨੀ ਦੇ ਸੋਨੇ ਵਰਗੀਆਂ ਖਰੀਆਂ ਅਤੇ ਅਨਮੋਲ ਗੱਲਾਂ ਸੁਣ ਕੇ ਇੰਜ ਲੱਗਦਾ ਸੀ ਜਿਵੇਂ ਅਸੀਂ 'ਸਾਖਿਆਤ ਮਾਲਵੇ' ਦੇ ਦਰਸ਼ਨ ਕਰ ਰਹੇ ਹਾਂ। ਵਾਰਸ ਸ਼ਾਹ ਦੀ ਹੀਰ ਅਤੇ ਮਾਲਵੇ ਦੇ ਕਵੀਸ਼ਰ ਤੇ ਗਵੰਤਰੀ ਪ੍ਰੋਫ਼ੈਸਰ ਸਾਹਿਬ ਦੇ ਮਨ-ਭਾਉਂਦੇ ਵਿਸ਼ੇ ਹਨ। ਉਨ੍ਹਾਂ ਨੇ ਆਪ ਵੀ 944 ਪੰਨਿਆਂ ਦਾ ਮਹਾਂਕਾਵਿ 'ਸੋਹਣੀ' ਪ੍ਰਕਾਸ਼ਿਤ ਕਰਵਾਇਆ ਹੈ। ਪੁਰਾਣੇ ਸਮਿਆਂ ਦੇ ਮਾਲਵੇ

ਬਾਰੇ ਪ੍ਰੋਫ਼ੈਸਰ ਸਾਹਿਬ ਨੇ ਸਾਨੂੰ ਦੱਸਿਆ ਕਿ ਜਦੋਂ ਇਥੇ ਕਦੀ ਅੱਠ, ਦਸ ਜਾਂ ਬਾਰਾਂ ਸਾਲਾਂ ਦੀ ਔੜ ਲੱਗਦੀ ਸੀ ਤਾਂ ਇਥੋਂ ਦੇ ਜੰਡ, ਕਰੀਰ ਅਤੇ ਵਣ ਲੋਕਾਂ ਦੀ ਪਾਲਣਾ ਕਰਦੇ ਸਨ। ਲੋਕ ਵਣਾਂ ਦੇ ਪੀਲੂ, ਜੰਡ ਦੀਆਂ ਫਲੀਆਂ ਅਤੇ ਕਰੀਰ ਦੇ ਡੇਲੇ ਤੇ ਪੀਂਜੂ ਖਾ ਕੇ ਗੁਜ਼ਾਰਾ ਕਰ ਲੈਂਦੇ ਸਨ। ਮਾਲਵੇ ਦੀਆਂ ਇਹ ਹਕੀਕਤਾਂ ਲੋਕ ਕਹਾਵਤਾਂ ਵਿੱਚ ਸੁਰੱਖਿਅਤ ਹਨ—

ਮਾਲਵੇ ਦੀ ਧਰਤੀ ਉੱਤੇ ਚਾਰ ਚੀਜ਼ਾਂ ਰਾਜ
ਕਰਦੀਆਂ ਹਨ : ਭੁੱਲਰ, ਮਾਣ, ਜੰਡ ਤੇ ਕਰੀਰ।

ਵਣ ਚੰਗੇ ਤਾਂ ਪੀਲਾਂ ਚੰਗੀਆਂ
ਤਕਲਾ ਚੰਗਾ ਤਾਂ ਸੂਤ
ਮਾਂ ਚੰਗੀ ਤਾਂ ਧੀ ਚੰਗੀ
ਪਿਉ ਚੰਗਾ ਤਾਂ ਪੂਤ।

ਮਾਵਾਂ ਜਿਨ੍ਹਾਂ ਦੀਆਂ ਚੰਗੀਆਂ
ਧੀਆਂ ਚੰਗੋ ਚੰਗ
ਜਿਉਂ ਜਿਉਂ ਹੋਣ ਪੁਰਾਣੀਆਂ
ਤਿਉਂ ਤਿਉਂ ਕੱਢਣ ਰੰਗ।

ਪ੍ਰੋ: ਕਰਮ ਸਿੰਘ ਦੀ ਸੋਚ ਬੜੀ ਵਿਸ਼ਾਲ, ਧਰਮ-ਨਿਰਪੱਖ ਅਤੇ ਉੱਚੀ ਹੈ। ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਦੀਆਂ ਗੱਲਾਂ ਚੱਲੀਆਂ ਤਾਂ ਪ੍ਰੋਫ਼ੈਸਰ ਸਾਹਿਬ ਜਿਵੇਂ ਜਲਾਲ ਵਿੱਚ ਆ ਗਏ, ਕਹਿਣ ਲੱਗੇ, 'ਗੁਰੂ ਸਾਹਿਬ ਸਹੀ ਅਰਥਾਂ ਵਿੱਚ ਪਾਤਸ਼ਾਹ ਸਨ। Guru Gobind Singh was India. He Loved India. He represents India. ਉਹ ਬਿਹਾਰ ਵਿੱਚ ਪੈਦਾ ਹੋਏ, ਪੰਜਾਬ ਵਿੱਚ ਪ੍ਰਵਾਨ ਚੜ੍ਹੇ, ਮਾਲਵੇ ਨੂੰ ਆਪਣੀ ਚਰਨ-ਛੁਹ ਨਾਲ ਵਰੋਸਾਇਆ ਅਤੇ ਆਖਰ ਮਹਾਰਾਸ਼ਟਰ ਵਿੱਚ ਜਾ ਕੇ ਜੋਤੀ ਜੋਤ ਸਮਾਏ। ਦਸਵੇਂ ਪਾਤਸ਼ਾਹ ਸਾਰੇ ਭਾਰਤ ਲਈ ਸੋਚਦੇ ਸਨ।' ਪ੍ਰੋ: ਕਰਮ ਸਿੰਘ ਦੇ ਗੋਲ ਗਲਮੇ ਵਾਲੇ ਚਿੱਟੇ ਕੁੜਤੇ ਉੱਤੇ ਹਲਕੇ ਮੋਤੀਆ ਰੰਗ ਦੀ ਦਸਤਾਰ ਫਬ ਰਹੀ ਸੀ। ਪਰ ਇੰਜ ਲੱਗਦਾ ਸੀ ਜਿਵੇਂ ਪ੍ਰੋਫ਼ੈਸਰ ਨਹੀਂ, ਕੋਈ ਮਹਾਂਰਿਸ਼ੀ ਬੋਲ ਰਿਹਾ ਹੋਵੇ। ਉਨ੍ਹਾਂ ਨੇ ਗੱਲ ਅੱਗੇ ਤੋਰਦਿਆਂ ਆਖਿਆ, 'ਜਦੋਂ ਦਸਵੇਂ ਪਾਤਸ਼ਾਹ ਬਠਿੰਡੇ ਵਿੱਚ ਆਏ ਤਾਂ ਇਥੋਂ ਦੇ ਇਕ ਮਹਾਜਨ ਪਰਿਵਾਰ ਦੇ ਬਜ਼ੁਰਗਾਂ ਨੇ ਗੁਰੂ ਜੀ ਦੇ ਘੋੜੇ ਦਾ ਕੰਡਿਆਲਾ ਫੜਿਆ ਅਤੇ ਉਨ੍ਹਾਂ ਨੂੰ ਸ਼ਹਿਰ ਵਿੱਚ ਲੈ ਕੇ ਆਏ। ਇਸ ਲਈ ਇਸ ਪਰਿਵਾਰ ਨੂੰ ਕੰਡਿਆਲੀਏ ਆਖਿਆ ਜਾਂਦਾ ਹੈ ਅਤੇ ਉਹ ਸਭ ਕੇਸਾਧਾਰੀ ਹਨ ਤੇ ਗੁਰੂ ਗ੍ਰੰਥ ਸਾਹਿਬ ਨੂੰ ਮੰਨਦੇ ਹਨ। ਹੋਰ ਬਾਣੀਏ ਅਤੇ ਮਹਾਜਨ ਉਨ੍ਹਾਂ ਨੂੰ 'ਸਿੰਘੜੇ' ਕਹਿੰਦੇ ਹਨ। (ਬਾਅਦ ਵਿੱਚ ਮੈਨੂੰ ਸ: ਨੇਤਾ ਸਿੰਘ (ਸੰਪਾਦਕ 'ਸਿੱਧੂ ਬਰਾੜ ਵਿਹਾਰ ਸੁਧਾਰ' ਬਠਿੰਡਾ) ਨੇ ਦੱਸਿਆ ਕਿ ਇਸ ਪਰਿਵਾਰ ਦੇ ਇਕ ਬਜ਼ੁਰਗ ਭਾਈ ਉੱਤਮ ਸਿੰਘ ਅਗਰਵਾਲ ਹਰ ਰੋਜ਼ ਗੁਰਦੁਆਰੇ ਜਾਂਦੇ ਸਨ। ਜਿੰਨਾ ਚਿਰ ਉਹ ਗੁਰਦੁਆਰੇ ਨਾ ਪਹੁੰਚਣ ਓਨਾ ਚਿਰ ਅਰਦਾਸ ਨਹੀਂ ਸੀ ਹੁੰਦੀ ਅਤੇ ਨਾ ਹੀ ਦੇਗ ਵਰਤਦੀ ਸੀ। ਭਾਈ ਉੱਤਮ ਸਿੰਘ ਦਾ ਪੁੱਤਰ ਭਾਈ ਤੋਤਾ ਸਿੰਘ ਅਗਰਵਾਲ ਵੀ ਪੂਰਾ ਗੁਰਸਿੱਖ ਸੀ। ਇਹ ਦੋਵੇਂ ਸਵਰਗਵਾਸ ਹੋ ਚੁੱਕੇ ਹਨ। ਭਾਈ ਤੋਤਾ ਸਿੰਘ ਦਾ ਪੁੱਤਰ ਨਿਰੰਜਨ ਸਿੰਘ ਹੁਣ ਸਿੱਖੀ ਰਹਿਤ-ਬਹਿਤ ਤੋਂ ਕੁਝ ਅਵੇਸਲਾ ਹੋ ਗਿਆ ਹੈ।)

ਭਾਸ਼ਾ ਵਿਭਾਗ ਪੰਜਾਬ ਨੇ ਪ੍ਰੋ: ਕਰਮ ਸਿੰਘ ਲਿਖਤ ਪੁਸਤਕ 'ਬਠਿੰਡਾ' 1966 ਵਿੱਚ ਪ੍ਰਕਾਸ਼ਿਤ ਕੀਤੀ ਸੀ। ਉਸ ਪੁਸਤਕ ਵਿੱਚ ਪ੍ਰੋ: ਸਾਹਿਬ ਲਿਖਦੇ ਹਨ, '(ਬਠਿੰਡੇ ਵਿੱਚ) ਇਕ ਪ੍ਰਸਿੱਧ ਘਰ ਕੰਡਿਆਲੀਆਂ ਦਾ ਸੀ ਜੋ ਇਕ ਕੇਸਾਧਾਰੀ ਮਹਾਜਨ ਸੀ ਇਨ੍ਹਾਂ ਦਾ ਪ੍ਰਸਿੱਧ ਗੁਰਸਿੱਖ ਤੋਤਾ ਸਿੰਘ ਜੀ, ਸੇਠ ਨਿਰੰਜਨ ਸਿੰਘ ਮਿੱਤਲ ਅੱਜਕਲ੍ਹ ਬਠਿੰਡੇ ਵਿੱਚ ਵੱਸਦੇ ਹਨ, ਜਿਨ੍ਹਾਂ ਦੇ ਵਡੇਰੇ ਗੁਰੂ ਦਸਵੇਂ ਪਾਤਸ਼ਾਹ ਦੀ ਆਮਦ ਵੇਲੇ ਏਥੇ ਸਨ। ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਘੋੜੇ ਦਾ ਕੰਡਿਆਲਾ ਫੜਿਆ ਅਤੇ ਗੁਰੂ ਸਾਹਿਬ ਦੇ ਅਨਿੰਨ ਸਿੱਖ ਬਣੇ।' (ਪੰਨਾ : 40) ਇਸ ਗੱਲ ਨੂੰ ਪ੍ਰੋ: ਕਰਮ ਸਿੰਘ ਨੇ ਇਸ ਪੁਸਤਕ ਵਿੱਚ ਕਈ ਵਾਰ ਦੁਹਰਾਇਆ ਹੈ।

ਬਠਿੰਡੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਿਤ ਦੋ ਗੁਰਦੁਆਰੇ ਹਨ ਇਕ ਗੁਰਦੁਆਰਾ ਬਠਿੰਡੇ ਦੇ ਪ੍ਰਸਿੱਧ ਕਿਲੇ ਵਿੱਚ ਹੈ ਅਤੇ ਦੂਸਰਾ ਕਿਲੇ ਤੋਂ ਕੋਈ ਡੇਢ ਕਿਲੋਮੀਟਰ ਦੂਰ ਮੁਸਲਮਾਨ ਫ਼ਕੀਰ ਹਾਜੀ ਰਤਨ ਦੀ ਦਰਗਾਹ ਦੇ ਬਿਲਕੁਲ ਨਾਲ ਲਗਵਾਂ ਹੈ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਗੁਰੂ ਸਾਹਿਬ ਪਹਿਲਾਂ ਕਿਲੇ ਵਿੱਚ ਆਏ ਸਨ ਕਿ ਹਾਜੀ ਰਤਨ

ਦੀ ਦਰਗਾਹ ਕੋਲ? ਸਿੱਖ ਇਤਿਹਾਸ ਦੇ ਪੁਰਾਣੇ ਗ੍ਰੰਥ ਤਾਂ ਦਸਮ ਪਾਤਸ਼ਾਹ ਦਾ ਬਠਿੰਡਾ-ਆਗਮਨ ਸਿੱਧਾ ਕਿਲੇ ਤੋਂ ਹੀ ਸ਼ੁਰੂ ਕਰਦੇ ਹਨ ਪਰ ਇਤਿਹਾਸ ਦੀਆਂ ਕੁਝ ਨਵੀਆਂ ਪੁਸਤਕਾਂ ਗੁਰੂ ਸਾਹਿਬ ਦਾ ਪਹਿਲਾਂ, ਗੁਰਦੁਆਰਾ ਹਾਜੀ ਰਤਨ ਵਾਲੇ ਅਸਥਾਨ 'ਤੇ ਆਉਣ ਵੱਲ ਸੰਕੇਤ ਕਰਦੀਆਂ ਹਨ। ਮਹਾਨ ਕੋਸ਼ (ਭਾਈ ਕਾਨ੍ਹ ਸਿੰਘ ਨਾਭਾ) ਦੀ ਸੂਚਨਾ ਅਨੁਸਾਰ 'ਦੂਜਾ (ਗੁਰਦੁਆਰਾ) ਰਤਨ ਹਾਜੀ ਦੇ ਮਕਾਨ ਪਾਸ ਹੈ ਜਿਸ ਥਾਂ ਗੁਰੂ ਸਾਹਿਬ ਦਾ ਕੈਂਪ ਸੀ।' (ਇੰਦਰਾਜ 'ਭਟਿੰਡਾ')

ਮੇਜਰ ਗੁਰਮੁੱਖ ਸਿੰਘ ਲਿਖਤ ਪੁਸਤਕ 'ਹਿਸਟਾਰੀਕਲ ਸਿੱਖ ਸ਼ਰਾਈਨਜ਼' (ਸਿੰਘ ਬ੍ਰਦਰਜ਼ ਅੰਮ੍ਰਿਤਸਰ, 1995) ਵਿੱਚ 'ਬਠਿੰਡਾ' ਦੇ ਸਿਰਲੇਖ ਅਧੀਨ ਇਸੇ ਤਰ੍ਹਾਂ ਦੀ ਸੂਚਨਾ ਦਿੱਤੀ ਗਈ ਹੈ, 'ਗੁਰਦੁਆਰਾ ਗੋਬਿੰਦ ਨਗਰ ਪਾਤਸ਼ਾਹੀ ਦਸਵੀਂ ਨੂੰ ਆਮ ਤੌਰ 'ਤੇ ਗੁਰਦੁਆਰਾ ਹਾਜੀ ਰਤਨ ਆਖਿਆ ਜਾਂਦਾ ਹੈ। ..... ਇਹ ਉਹ ਅਸਥਾਨ ਹੈ ਜਿੱਥੇ ਗੁਰੂ ਗੋਬਿੰਦ ਸਿੰਘ ਜੀ ਦੀ ਫ਼ੌਜ ਨੇ ਡੇਰਾ ਕੀਤਾ ਸੀ।'

ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਿਤ ਇਨਸਾਈਕਲੋਪੀਡੀਆ ਆਫ਼ ਸਿੱਖੀਇਜ਼ਮ (ਭਾਗ ਪਹਿਲਾ) ਅਨੁਸਾਰ 'ਇਕ ਗੁਰਦੁਆਰਾ ਕਿਲੇ ਦੇ ਅੰਦਰ ਹੈ ਜਿਥੇ ਗੁਰੂ ਗੋਬਿੰਦ ਸਿੰਘ ਜੀ ਠਹਿਰੇ ਸਨ ਅਤੇ ਦੂਜਾ ਕਿਲੇ ਤੋਂ ਬਾਹਰ ਹੈ, ਜਿਥੇ ਗੁਰੂ ਜੀ ਦੇ ਸਿੰਘਾਂ ਨੇ ਕਿਆਮ ਕੀਤਾ ਸੀ।' (ਪੰਨਾ : 299)

ਗੁਰਦੁਆਰਾ ਹਾਜੀ ਰਤਨ ਬਠਿੰਡਾ ਵਿੱਚ ਲੱਗੇ ਬੋਰਡ ਉੱਤੇ ਵੀ ਇਹ ਸੂਚਨਾ ਦਿੱਤੀ ਗਈ ਹੈ ਕਿ ਹਾਜੀ ਰਤਨ ਦੇ ਅਸਥਾਨ ਪਾਸ ਬਿਰਾਜਮਾਨ ਗੁਰੂ ਜੀ ਨੂੰ ਸੰਗਤ ਨੇ ਕਿਲੇ ਵਿੱਚ ਜਾਣ ਲਈ ਬੇਨਤੀ ਕੀਤੀ ਤਾਂ ਦਸਮ ਪਾਤਸ਼ਾਹ ਨੇ ਕਿਲੇ ਵਿੱਚ ਚਰਨ ਪਾਏ।

ਉਪਰੋਕਤ ਸੂਚਨਾਵਾਂ ਇਸ ਤੱਥ ਵੱਲ ਇਸ਼ਾਰਾ ਕਰਦੀਆਂ ਹਨ ਕਿ ਦਸਮ ਪਾਤਸ਼ਾਹ ਪਹਿਲਾਂ ਗੁਰਦੁਆਰਾ ਹਾਜੀ ਰਤਨ ਵਾਲੇ ਅਸਥਾਨ 'ਤੇ ਆਏ ਸਨ ਅਤੇ ਉਥੇ ਆਪਣੀ ਫ਼ੌਜ ਦਾ ਭਲੀ-ਭਾਂਤ ਡੇਰਾ ਕਰਵਾ ਕੇ ਫੇਰ ਕੁਝ ਚੋਣਵੇਂ ਸਿੰਘਾਂ ਨੂੰ ਨਾਲ ਲੈ ਕੇ ਕਿਲੇ ਵਿੱਚ ਪਧਾਰੇ ਸਨ। ਗੁਰੂ ਗੋਬਿੰਦ ਸਿੰਘ ਜੀ ਨੂੰ ਇਕ ਚੰਗੇ ਕਿਲੇ ਦੀ ਉਦੋਂ ਤੋਂ ਹੀ ਭਾਲ ਸੀ ਜਦੋਂ ਤੋਂ ਉਨ੍ਹਾਂ ਨੇ ਚਮਕੌਰ ਦੀ ਗੜ੍ਹੀ ਛੱਡੀ ਸੀ। ਉਨ੍ਹਾਂ ਨੂੰ ਇਸ ਗੱਲ ਦਾ ਪਤਾ ਸੀ ਕਿ ਮੁਗ਼ਲ ਸਰਕਾਰ, ਖ਼ਾਸ ਤੌਰ 'ਤੇ ਸੂਬੇਦਾਰ ਸਰਹਿੰਦ, ਉਨ੍ਹਾਂ ਦੀ ਬਚੀ-ਖੁਚੀ ਤਾਕਤ ਨੂੰ ਨਸ਼ਟ ਕਰਨ ਲਈ ਉਨ੍ਹਾਂ ਉੱਤੇ ਕਿਸੇ ਸਮੇਂ ਵੀ ਹਮਲਾ ਕਰ ਸਕਦਾ ਹੈ। ਖਿਦਰਾਣੇ ਦੀ ਢਾਬ ਮੁਕਤਸਰ ਉੱਤੇ ਇਹ ਘਟਨਾ ਵਾਪਰ ਚੁੱਕੀ ਸੀ। ਇਸ ਲਈ ਦਸਮ ਪਾਤਸ਼ਾਹ ਰਾਏ ਡੱਲੇ ਨੂੰ ਨਾਲ ਲੈ ਕੇ ਬਠਿੰਡੇ ਦਾ ਕਿਲਾ ਵੇਖਣ ਆਏ ਸਨ ਜੋ ਉਨ੍ਹਾਂ ਦਿਨਾਂ ਵਿੱਚ ਮੁਗ਼ਲ ਸਰਕਾਰ ਦੀ ਢਹਿੰਦੀ ਕਲਾ ਕਾਰਨ ਸੁੰਨਾ ਤੇ ਵੀਰਾਨ ਪਿਆ ਸੀ ਅਤੇ ਲਗਪਗ ਇਲਾਕੇ ਦੇ ਸਿੱਧੂ ਤੇ ਬਰਾੜ ਚੌਧਰੀਆਂ ਦੇ ਕਬਜ਼ੇ ਵਿੱਚ ਹੀ ਸੀ।

ਇਸ ਤੋਂ ਅੱਗੇ ਅਸੀਂ ਗੁਰੂ ਜੀ ਦੇ ਕਿਲੇ ਵਿੱਚ ਪ੍ਰਵੇਸ਼ ਕਰਨ ਦਾ ਉਹੀ ਬਿਰਤਾਂਤ ਦੇਣਾ ਚਾਹੁੰਦੇ ਹਾਂ ਜੋ 'ਸਾਖੀ ਪੋਥੀ' ਦੇ ਕਰਤਾ ਨੇ ਦਰਜ ਕੀਤਾ ਹੈ। 'ਸਾਖੀ ਪੋਥੀ' ਦਾ ਬਿਰਤਾਂਤ ਹਮੇਸ਼ਾ ਹੀ ਸੰਖੇਪ, ਢੁੱਕਵਾਂ ਅਤੇ ਰੌਚਕ ਹੁੰਦਾ ਹੈ। ਇਸ ਲਿਖਤ ਦੀ ਸ਼ੈਲੀ ਦਾ ਆਪਣਾ ਹੀ ਅਨੰਦ ਹੈ। 'ਸਾਖੀ ਪੋਥੀ' ਅਨੁਸਾਰ ਇਸ ਕਿਲੇ ਨੂੰ ਰਾਜਪੂਤ ਰਾਜੇ ਬਿਨੈਪਾਲ ਨੇ ਬਣਵਾਇਆ ਸੀ। ਲੋਕਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਇਸ ਕਿਲੇ ਵਿੱਚ ਕਾਣਾ ਦਿਉ ਰਹਿੰਦਾ ਹੈ ਜੋ ਇਲਾਕੇ ਦਾ ਸਾਰਾ ਅੰਨ ਖਾ ਜਾਂਦਾ ਹੈ। ਉਸ ਨੂੰ ਇੱਥੋਂ ਕੱਢੋ। ਇਕ ਪੰਡਿਤ ਨੇ ਆਖਿਆ, 'ਕਿਲੇ ਵਿੱਚ ਪ੍ਰਵੇਸ਼ ਕਰਨ ਤੋਂ ਪਹਿਲਾਂ ਹਾਥੀ ਦੀ ਬਲੀ ਦੇਣ ਦੀ ਸ਼ਰਤ ਹੈ। ਬਿਨਾਂ-ਸ਼ੱਕ ਗੁਰਮਤਿ ਇਸ ਕਿਸਮ ਦੇ ਕਰਮ-ਕਾਂਡਾਂ ਦੇ ਵਿਰੁੱਧ ਹੈ ਪਰ ਜਿਵੇਂ ਲੋਕ-ਕਥਾ ਚਲਦੀ ਹੈ ਅਤੇ ਜਿਵੇਂ ਸਾਡੇ ਪੁਰਾਣੇ ਗ੍ਰੰਥਕਾਰਾਂ ਨੇ ਆਪਣੀਆਂ ਰਚਨਾਵਾਂ ਵਿੱਚ ਅੰਕਿਤ ਕੀਤੀ ਹੈ, ਪਹਿਲਾਂ ਅਸੀਂ ਉਸ ਨੂੰ ਉਸੇ ਰੂਪ ਵਿੱਚ ਪੇਸ਼ ਕਰਾਂਗੇ ਅਤੇ ਉਸ ਬਾਰੇ ਵਿਸ਼ਲੇਸ਼ਣਾਤਮਿਕ ਵਿਚਾਰ ਬਾਅਦ ਵਿੱਚ ਦਿਆਂਗੇ। 'ਸਾਖੀ ਪੋਥੀ' ਦੀ 86ਵੀਂ ਸਾਖੀ ਇਸ ਤਰ੍ਹਾਂ ਚੱਲਦੀ ਹੈ—

ਗੁਰੂ ਜੀ ਚੜ੍ਹੇ, ਬਠਿੰਡੇ ਡੇਰਾ ਕੀਤਾ। ਗੁਰੂ ਜੀ ਕੇ ਨਾਲ ਪੰਡਤੁ ਸੀ, ਵੱਡਾ ਬੁਧਿਵਾਨੁ। ਕਹਿੰਦਾ : 'ਗੁਰੂ ਜੀ, ਵਿਨੈਪਾਲ ਕੀ ਤਲਾਕ (ਸ਼ਰਤ) ਹੈ ਜੇਹੜਾ ਕੋਈ ਪਾਤਿਸਾਹੁ ਏਥੇ ਬਠਿੰਡੇ ਵੜੇ, ਹਾਥੀ ਬਲੀ ਦੇ ਕੇ ਵੜੇ, ਨਾਲੇ ਏਥੇ ਦੇਉ ਰਹਿੰਦਾ ਹੈ।'

ਗੁਰੂ ਜੀ ਕਹਿੰਦੇ : 'ਹਾਥੀ ਏਥੇ ਕਹਾਂ ਹੈ?'

ਪੰਡਤੁ ਕਹਿੰਦਾ : 'ਝੋਟਾ ਦੇਵੋ ਵਲਿ। ਕਿਸੇ ਪਿੰਡ ਤੇ ਮੰਗਾਇ ਲਹੁ।'

ਵੰਗੇਹਰ ਸਿੰਘ ਭੇਜੇ ਪੰਜ ਮਹੇਂ ਨੂੰ। ਸਿੰਘੀਂ ਕਹਿਆ ਜਾਇ ਕੇ ਵੰਗੇਹਰੀਆਂ ਨੂੰ : 'ਗੁਰੂ ਜੀ ਝੋਟਾ ਮੰਗਿਆ ਹੈ ਵਲੀ ਦੇਣ ਵਾਸਤੇ।'

ਓਨੀ ਕਹਿਆ : 'ਲੈ ਜਾਹੁ, ਅਹੁ ਖੜ੍ਹਾ ਜੰਡ ਨਾਲ ਖਹਿੰਦਾ ਹੈ।' ਠੱਠਾ ਕੀਤਾ। ਮਾਰਖੰਡ ਸੀ ਮਹਿਆਂ।

ਸਿੱਖੀਂ ਕਹਿਆ ਜਾਇ ਕੇ : 'ਚਲੁ ਭਾਈ ਮਾਲੀਆ। ਗੁਰੂ ਜੀ ਯਾਦ ਕੀਤਾ ਹਹਿਂ, ਸੀਸੁ ਲੈਂਦੇ ਹਨਿ।'

ਮਹਿਆਂ ਤੁਰ ਪਇਆ ਜਾਂ ਸਿੱਖਾਂ ਸੋਟੀ ਲਾਈ।
ਮਾਰਖੰਡ ਸੀ ਮਹਿਆਂ, ਤੁਰ ਪਇਆ। ਵੰਗੇਹਰੀਏ ਹੈਰਾਨ ਹੋਇ ਗਏ, ਕਹਿੰਦੇ : 'ਗੁਰੂ ਕਲਾ ਵਾਲਾ ਹੈ।'
ਗੁਰੂ ਜੀ ਬਲਿ ਦੀਆ ਮਹਿਆਂ।
ਗੁਰੂ ਜੀ ਕਹਿੰਦੇ : 'ਮਹੋਂ ਨੂੰ ਸਿਟਿ ਪਾਓ ਹੇਠਿ।'
ਗੋਦੜੀਆ ਕਹਿੰਦਾ : 'ਜੀ, ਮੈਨੂੰ ਹੁਕਮ ਹੋਵੇ ਤਾਂ ਸਿਟ ਦੇਵਾਂ।' ਗੁਰੂ ਜੀ ਕਹਿੰਦੇ : 'ਸਿਟਿ ਦੇਹ'।
ਭਾਈ ਗੋਦੜੀਏ ਦੇਇ ਕੇ ਖਣਤੇ (ਗਦਾਲੇ) ਕਾ ਅੜਿੱਕਾ ਕਿਲੇ ਹੇਠਿ ਸਿਟਿ ਦੀਆ।
ਗੁਰੂ ਜੀ ਕਹਿੰਦੇ : 'ਵੱਡਾ ਬਲਕਾਰੀ ਹੈ ਸਾਧ।'
ਮੁਨਾਰੇ ਉਦੋਂ ਕਿਤੇ ਸਨ, ਕਿਤੇ ਨਾਹੀ ਸਨ। ਗੋਰੀਆ ਉਤਿਉਂ ਢਾਹਿ ਗਇਆ ਸੀ।....
ਗੁਰੂ ਜੀ ਕਹਿੰਦੇ : 'ਵੱਡੀ ਜਗਾ ਬਣਾਈ ਹੈ।'

ਬਰਾੜ ਕਹਿੰਦੇ : 'ਏਥੋਂ ਕਾ ਰਾਜਾ ਬਿਨੈਪਾਲ ਸ਼ਿਕਾਰ ਚੜ੍ਹਿਆ ਸੀ। ਵੇਖੇ ਤਾਂ ਸ਼ੇਰ ਤੋਂ ਬੱਕਰੀ ਅੜੀ ਖੜ੍ਹੀ ਹੈ। ਸ਼ੇਰ ਨੂੰ ਹਲਾਇ ਦੇਂਦੀ ਹੈ, ਜਾਂ ਸ਼ੇਰੁ ਨੇੜੇ ਢੁੱਕਦਾ ਹੈ। ਬਿਨੈਪਾਲ ਨੇ ਉਸੇ ਵੇਲੇ ਓਡਿ ਹੋਰੁ ਮਿਹਨਤੀ ਲਾਇ ਦਿੱਤੇ..... ਗੜ੍ਹਾ ਪਾਓ ਈਹਾਂ। (ਕਿਲਾ ਬਣਾਓ ਏਥੇ).....ਇਸ ਕੀ ਸੁਰੰਗ ਭਟਨੇਰ ਜਾਂਦੀ ਹੈ, ਵੱਡੀ ਚਉੜੀ ਹੈ। (ਪੰਨਾ : 88-90)

ਇਸ ਬਿਰਤਾਂਤ ਦੀਆਂ ਦੋ ਗੱਲਾਂ ਖੋਲ੍ਹਣ ਵਾਲੀਆਂ ਹਨ। ਭਾਈ ਸੰਤੋਖ ਸਿੰਘ ਅਨੁਸਾਰ ਬਲੀ ਦੇਣ ਲਈ ਝੋਟੇ ਨੂੰ ਕਿਲੇ ਦੇ ਸਿਖਰ ਜਾਂ ਫ਼ਸੀਲ ਉੱਤੇ ਲਿਜਾਇਆ ਗਿਆ ਸੀ। ਕਿਰਪਾਨ ਨਾਲ ਝੋਟੇ ਦਾ ਸਿਰ ਵੱਢਣ ਦਾ ਕੰਮ ਭਾਈ ਮਲਾਗਰ ਸਿੰਘ ਨੇ ਅਤੇ ਝੋਟੇ ਦੀ ਲਾਸ਼ ਨੂੰ ਕਿਲੇ ਦੀ ਫ਼ਸੀਲ ਤੋਂ ਹੇਠਾਂ ਸੁੱਟਣ ਦਾ ਕੰਮ ਗੋਦੜੀਏ ਸਾਧ ਨੇ ਕੀਤਾ ਸੀ। (ਸੂਰਜ ਪ੍ਰਕਾਸ਼, ਜਿਲਦ 14ਵੀਂ, ਭਾਸ਼ਾ ਵਿਭਾਗ ਪੰਜਾਬ, 1992, ਪੰਨਾ : 6093)

ਦੂਜੀ ਗੱਲ ਹੈ—ਗੋਰੀਏ ਦੇ ਮੁਨਾਰੇ ਢਾਹੁਣ ਦੀ। ਗੋਰੀਏ ਤੋਂ ਭਾਵ ਹੈ—ਪਠਾਨ ਹਮਲਾਵਰ ਸ਼ਹਾਬੁੱਦੀਨ ਮੁਹੰਮਦ ਗੌਰੀ ਜਿਸ ਨੇ ਭਾਰਤ ਉੱਤੇ ਕਈ ਹਮਲੇ ਕੀਤੇ। ਸੰਨ 1192 ਈ: ਵਿੱਚ ਉਸ ਨੇ ਦਿੱਲੀ ਉੱਤੇ ਜਿੱਤ ਪ੍ਰਾਪਤ ਕੀਤੀ। ਲਗਪਗ ਇਸੇ ਸਮੇਂ ਉਸ ਨੇ ਬਠਿੰਡੇ ਦਾ ਕਿਲਾ ਵੀ ਸਰ ਕੀਤਾ। ਇਸ ਕਿਲੇ ਦੇ 36 ਬੁਰਜ ਸਨ ਜਿਨ੍ਹਾਂ ਦੀ ਉੱਚਾਈ 118 ਫ਼ੁੱਟ ਤੱਕ ਸੀ। ਮੁਹੰਮਦ ਗੌਰੀ ਨੇ ਇਸ ਕਿਲੇ ਦੇ ਬਹੁਤ ਸਾਰੇ ਬੁਰਜ ਢਾਹ ਦਿੱਤੇ।

ਜਿੱਥੋਂ ਤੱਕ ਕਿਲੇ ਵਿੱਚੋਂ ਦਿਉ ਨੂੰ ਕੱਢਣ ਲਈ ਝੋਟੇ ਦੀ ਬਲੀ ਦੇਣ ਦਾ ਸਵਾਲ ਹੈ, ਇਸ ਘਟਨਾ ਨਾਲ ਜ਼ਿਆਦਾ-ਤਰ ਆਧੁਨਿਕ ਸਿੱਖ ਵਿਦਵਾਨ ਸਹਿਮਤ ਨਹੀਂ ਹਨ। 'ਸੂਰਜ ਪ੍ਰਕਾਸ਼' ਦੀ ਉਪਰੋਕਤ ਜਿਲਦ ਦੇ ਪੰਨਾ 6095 ਉੱਤੇ ਇਸ ਗ੍ਰੰਥ ਦੇ ਸੰਪਾਦਕ ਭਾਈ ਵੀਰ ਸਿੰਘ ਇਸ ਘਟਨਾ ਨਾਲ ਅਸਹਿਮਤੀ ਪ੍ਰਗਟ ਕਰਦੇ ਹਨ। ਉਹ ਕਹਿੰਦੇ ਹਨ, 'ਝਟਕੇ ਆਦਿ ਕੌਤਕਾਂ ਨੂੰ ਬਲੀ ਦੇ ਅਰਥ ਵਿੱਚ ਲੈਣਾ ਕਿਸੇ ਬਲੀਆਂ ਦੇ ਪ੍ਰੇਮੀ ਬ੍ਰਾਹਮਣ ਦੀ ਚਲਾਈ ਵਾਰਤਾ ਹੈ। ਜੋ ਪ੍ਰਸਿੱਧ ਹੋ ਗਈ ਤੇ 'ਸਾਖੀ ਪੋਥੀ' ਦੇ ਲੇਖਕ ਤੱਕ ਅੱਪੜੀ।' ਇਸੇ ਤਰ੍ਹਾਂ, 'ਹਿਸਟਾਰੀਕਲ ਸਿੱਖ ਸ਼ਰਾਈਨਜ਼' ਦੇ ਲੇਖਕ ਮੇਜਰ ਗੁਰਮੁੱਖ ਸਿੰਘ ਲਿਖਦੇ ਹਨ, 'ਗੁਰੂ ਗੋਬਿੰਦ ਸਿੰਘ ਜੀ ਦਿਉਆਂ ਪ੍ਰੇਤਾਂ ਵਿੱਚ ਵਿਸ਼ਵਾਸ ਨਹੀਂ ਰੱਖਦੇ ਸਨ ਪਰ ਉਨ੍ਹਾਂ ਨੇ ਵਹਿਮਾਂ-ਭਰਮਾਂ ਵਿੱਚ ਗ੍ਰਸਤ ਲੋਕਾਂ ਦੀ ਤਸੱਲੀ ਲਈ ਕਿਲੇ ਵਿੱਚ ਇਕ ਝੋਟੇ ਦੀ ਬਲੀ ਦੇ ਦਿੱਤੀ ਅਤੇ ਲੋਕਾਂ ਨੂੰ ਆਖਿਆ—ਹੁਣ ਕਿਲੇ ਵਿੱਚੋਂ ਦਿਉ ਨੱਸ ਗਿਆ ਹੈ। ਗੁਰੂ ਜੀ ਕੁਝ ਦਿਨ ਇਸ ਕਿਲੇ ਵਿੱਚ ਰਹੇ ਅਤੇ ਫੇਰ ਤਲਵੰਡੀ ਸਾਬੋ ਨੂੰ ਪਰਤ ਗਏ।' (ਪੰਨਾ : 252)

ਅਸੀਂ ਭਾਈ ਵੀਰ ਸਿੰਘ ਅਤੇ ਮੇਜਰ ਗੁਰਮੁੱਖ ਸਿੰਘ ਦੇ ਵਿਚਾਰਾਂ ਨਾਲ ਸਹਿਮਤ ਹਾਂ।

## ਸੱਸੀ ਪੁੰਨੂੰ ਦੀ ਪ੍ਰੇਮ ਗਾਥਾ

ਜਿਨ੍ਹਾਂ ਦਿਨਾਂ ਵਿੱਚ ਗੁਰੂ ਗੋਬਿੰਦ ਸਿੰਘ ਬਠਿੰਡੇ ਦੇ ਕਿਲੇ ਵਿੱਚ ਠਹਿਰੇ ਹੋਏ ਸਨ, ਉਨ੍ਹੀਂ ਦਿਨੀਂ ਇਕ ਰਾਤ ਨੂੰ ਇਕ ਬੜੀ ਰੌਚਕ ਘਟਨਾ ਵਾਪਰੀ। ਦਸਮ ਪਾਤਸ਼ਾਹ ਰਾਤ ਦਾ ਲੰਗਰ ਛਕਣ ਉਪਰੰਤ ਕੀਰਤਨ ਸੋਹਲੇ ਦਾ ਪਾਠ ਕਰਕੇ ਪਲੰਘ ਉੱਤੇ ਲੇਟਣ ਹੀ ਵਾਲੇ ਸਨ ਕਿ ਕੰਨਾਂ ਵਿੱਚ ਬੜੀ ਮਧੁਰ ਆਵਾਜ਼ ਪਈ। ਗੁਰੂ ਜੀ ਪਲੰਘ ਉੱਤੇ ਚੌਂਕੜਾ ਮਾਰ ਕੇ ਬੈਠ ਗਏ ਅਤੇ ਉਸ ਸੰਗੀਤਮਈ ਆਵਾਜ਼ ਨੂੰ ਬੜੇ ਧਿਆਨ ਨਾਲ ਸੁਣਨ ਲੱਗੇ। ਰਾਤ ਦੇ ਲਗਪਗ ਟਿਕੇ ਹੋਏ ਮਾਹੌਲ ਵਿੱਚ ਸੰਗੀਤ ਦੀਆਂ ਲਹਿਰਾਂ ਮਨ-ਮਸਤਕ ਨੂੰ ਬੜਾ ਸੁਖ ਦੇ ਰਹੀਆਂ ਸਨ। ਇੰਜ ਜਾਪਦਾ ਸੀ ਜਿਵੇਂ ਕੋਈ ਪ੍ਰੇਮ ਦਾ ਰਸੀਲਾ ਗੀਤ ਗਾ ਰਿਹਾ ਸੀ।

ਰਾਤ ਨੂੰ ਗੁਰੂ ਜੀ ਦੇ ਪਲੰਘ ਦੇ ਆਸ-ਪਾਸ ਦਸ ਸਿੰਘ ਪਹਿਰਾ ਦਿਆ ਕਰਦੇ ਸਨ। ਗੁਰੂ ਜੀ ਨੇ ਇਕ ਸਿੰਘ ਨੂੰ ਬੁਲਾ ਕੇ ਪੁੱਛਿਆ, 'ਇਹ ਆਵਾਜ਼ ਕਿੱਥੋਂ ਆਉਂਦੀ ਹੈ?' ਸਿੰਘ ਜੋ ਕਿਲੇ ਦੀ ਫ਼ਸੀਲ ਦੇ ਨਾਲ-ਨਾਲ ਘੁੰਮ ਰਿਹਾ ਸੀ, ਕਹਿਣ

ਲੱਗਾ, 'ਮਹਾਰਾਜ ਜੀ, ਕਿਲੇ ਦੀ ਦੀਵਾਰ ਦੇ ਨਾਲ ਹੇਠਾਂ ਕੁਝ ਵਪਾਰੀ ਉਤਰੇ ਹੋਏ ਹਨ। ਇਕ ਪਾਸੇ ਉਨ੍ਹਾਂ ਦੇ ਊਠ ਕੁਝ ਬੈਠੇ ਹਨ ਅਤੇ ਕੁਝ ਖੜ੍ਹੇ ਹਨ ਅਤੇ ਦੂਜੇ ਪਾਸੇ ਉਹ ਆਪ ਦਾਇਰੇ ਵਿੱਚ ਬੈਠੇ ਸੱਸੀ-ਪੁੰਨੂੰ ਦੀ ਗਾਥਾ ਗਾ ਰਹੇ ਹਨ।' ਗੁਰੂ ਜੀ ਪਹਿਰੇਦਾਰ ਸਿੰਘ ਦਾ ਉੱਤਰ ਸੁਣ ਕੇ ਮੁਸਕਰਾ ਪਏ। ਪਹਿਰੇਦਾਰ ਸਿੰਘ ਆਪਣੀ ਥਾਂ 'ਤੇ ਜਾ ਕੇ ਖੜ੍ਹਾ ਹੋ ਗਿਆ ਅਤੇ ਗੁਰੂ ਜੀ ਦੇਰ ਰਾਤ ਤੱਕ ਸੱਸੀ ਦੇ ਸਿਦਕ ਦੀ ਗਾਥਾ ਸੁਣਦੇ ਰਹੇ।

ਭਾਈ ਸੰਤੋਖ ਸਿੰਘ ਇਸ ਘਟਨਾ ਨੂੰ ਇਸ ਤਰ੍ਹਾਂ ਕਾਵਿ-ਬੱਧ ਕਰਦੇ ਹਨ—

ਖਾਨ ਪਾਨ ਕਰਿ ਰਾਤ ਕੋ
ਥਿਰਿ ਪ੍ਰਯੰਕ ਪਰ ਸੋਇ।
ਉਤਰੇ ਤਰੇ ਸੁ ਦੁਰਗ ਕੇ
ਹੁਤੇ ਵਪਾਰੀ ਕੋਇ।
ਤਿਨ ਸੱਸੀ ਪੁੰਨੂ ਕੋ ਗਾਯੋ।
ਬਾਰ-ਬਾਰ ਕਰਿ ਰਾਗ ਬਸਾਯੋ।
ਰਾਤਿ ਬਿਖੈ ਰਸ ਕੋ ਬਹੁ ਕੀਨਿ।
ਥਿਰਿ ਪ੍ਰਯੰਕ ਸੁਨਿ ਗੁਰੂ ਪ੍ਰਬੀਨ। —ਸੂਰਜ ਪ੍ਰਕਾਸ਼, ਜਿਲਦ 14ਵੀਂ, ਪੰਨਾ : 6095
(ਪ੍ਰਯੰਕ : ਪਲੰਘ, ਦੁਰਗ : ਕਿਲਾ)

ਦਿਨ ਚੜ੍ਹਿਆ ਤਾਂ ਗੁਰੂ ਜੀ ਨੇ ਸੱਸੀ ਪੁੰਨੂੰ ਦੇ ਗਵੱਈਆਂ ਨੂੰ ਕਿਲੇ ਵਿੱਚ ਬੁਲਾਇਆ। ਕਹਿਣ ਲੱਗੇ, 'ਰਾਤ ਭਰ ਤੁਸੀਂ ਜੋ ਗਾਥਾ ਗਾਈ, ਬਹੁਤ ਹੀ ਮਨੋਹਰ ਸੀ। ਦਿਲ ਕਰਦਾ ਹੈ ਕਿ ਉਹ ਪ੍ਰੇਮ-ਗੀਤ ਇਕ ਵਾਰ ਫੇਰ ਸੁਣੀਏ। ਆਓ, ਸਾਡੇ ਕੋਲ ਬੈਠ ਕੇ ਉਹ ਗਾਥਾ ਇਕ ਵਾਰ ਫੇਰ ਗਾਓ।' ਵਪਾਰੀ ਇਕ-ਦੂਜੇ ਦਾ ਮੂੰਹ ਤੱਕਣ ਲੱਗੇ। ਅਸਲ ਵਿੱਚ ਉਹ ਕੋਈ ਗਵੱਈਏ ਨਹੀਂ ਸਨ। ਉਹ ਤਾਂ ਇਸ ਲਈ ਗਾ ਰਹੇ ਸਨ ਕਿ ਰਾਤ ਦਾ ਸਮਾਂ ਗੁਜ਼ਰ ਜਾਏ ਅਤੇ ਉਹ ਚੋਰ-ਉਚੱਕਿਆਂ ਤੋਂ ਵੀ ਬਚੇ ਰਹਿਣ। ਕਹਿਣ ਲੱਗੇ, 'ਮਹਾਰਾਜ ਜੀ, ਆਪ ਦੇ ਸਾਹਮਣੇ ਬੈਠ ਕੇ ਅਸੀਂ ਨਹੀਂ ਗਾ ਸਕਦੇ, ਸਾਨੂੰ ਸ਼ਰਮ ਆਉਂਦੀ ਹੈ।'

ਗੁਰੂ ਜੀ ਨੇ ਓਹਲਾ ਕਰਨ ਲਈ ਉਥੇ ਇਕ ਕਨਾਤ ਲਗਵਾ ਦਿੱਤੀ। ਵਪਾਰੀ ਭਾਈਆਂ ਨੇ ਕਨਾਤ ਦੇ ਓਹਲੇ ਬੈਠ ਕੇ ਸੱਸੀ-ਪੁੰਨੂੰ ਦੀ ਗਾਥਾ ਗਾਈ ਪਰ ਰਾਤ ਵਾਲਾ ਰਸ ਨਾ ਬੱਝਾ। ਫੇਰ ਵੀ ਗੁਰੂ ਦਸਮੇਸ਼ ਜੀ ਨੇ ਪ੍ਰਸੰਨ ਹੋ ਕੇ ਉਨ੍ਹਾਂ ਨੂੰ ਇਨਾਮ ਵਜੋਂ ਚੰਗੀ ਮਾਇਆ ਭੇਟ ਕੀਤੀ। ਵਪਾਰੀਆਂ ਦਾ ਸਾਰਾ ਝੁੰਡ ਵਾਰੀ-ਵਾਰੀ ਗੁਰੂ ਜੀ ਦੇ ਚਰਨਾਂ ਉੱਤੇ ਨਮਸਕਾਰ ਕਰਕੇ ਕਿਲੇ ਦੀ ਫ਼ਸੀਲ ਦੀਆਂ ਪੌੜੀਆਂ ਰਾਹੀਂ ਹੇਠਾਂ ਉਤਰ ਗਿਆ।

ਗਿ: ਗਿਆਨ ਸਿੰਘ ਕਹਿੰਦੇ ਹਨ—ਸੱਸੀ ਦਾ ਕਿੱਸਾ ਗਾਉਣ ਵਾਲੇ ਵਪਾਰੀ, ਬਲੋਚ ਸਨ, 'ਰਾਤ ਨੂੰ.....(ਉਹ) ਸੱਸੀ-ਪੁੰਨੂ ਚੰਗੀਆਂ ਸੁਰਾਂ ਨਾਲ ਗਾਉਂਦੇ ਰਹੇ। ਗੁਰੂ ਸਾਹਿਬ ਜੀ ਸੁਣ ਕੇ ਪ੍ਰਸੰਨ ਹੋਏ ਤੇ ਦਿਨ ਚੜ੍ਹੇ ਦੀਵਾਨ ਵਿੱਚ ਉਨ੍ਹਾਂ ਨੂੰ ਬੁਲਾ ਕੇ ਆਖਿਆ, 'ਜਿਕੂੰ ਤੁਸੀਂ ਰਾਤ ਗਾਉਂਦੇ ਸੇ, ਓਸੇ ਭਾਂਤ ਹੁਣ ਸਾਨੂੰ ਸੁਣਾਓ। ਓਨ੍ਹਾਂ ਆਖਯਾ, ਜੀ ਹੁਣ ਤਾਂ ਤੁਸਾਡੇ ਪਾਸੋਂ ਸ਼ਰਮ ਆਉਂਦੀ ਹੈ, ਓਹੋ ਜੇਹਾ ਨਹੀਂ ਗਾਵਿਆ ਜਾਏਗਾ। ਓੜਕ ਓਹ ਬਚਨ ਮੰਨ ਕੇ ਗਾਉਣ ਤਾਂ ਲੱਗੇ ਪਰ ਓਹੋ ਜੇਹਾ ਰਸ ਨਾ ਬਣਿਆ।' (ਤਵਾਰੀਖ ਗੁਰੂ ਖਾਲਸਾ, ਭਾਗ ਪਹਿਲਾ, ਪੰਨਾ : 1075-76)

ਦਸਮ ਪਾਤਸ਼ਾਹ ਨੇ ਆਪਣੇ ਸਿੰਘਾਂ ਨੂੰ ਕਿੰਤੂ-ਪ੍ਰੰਤੂ ਕਰਨ ਦੀ ਖੁੱਲ੍ਹ ਦਿੱਤੀ ਹੋਈ ਸੀ। ਸੱਸੀ-ਪੁੰਨੂੰ ਦਾ ਪ੍ਰਸੰਗ ਸਮਾਪਤ ਹੋਇਆ ਤਾਂ ਇਕ ਸਿੰਘ ਨੇ ਅਜਿਹੇ ਪ੍ਰੇਮ-ਗੀਤ ਸੁਣਨ ਉੱਤੇ ਇਤਰਾਜ਼ ਕੀਤਾ। ਗੁਰੂ ਗੋਬਿੰਦ ਸਿੰਘ ਜੀ ਆਪਣੇ ਲਾਡਲੇ ਸਿੰਘ ਦੀ ਗੱਲ ਸੁਣ ਕੇ ਹੱਸ ਪਏ ਅਤੇ ਉਥੇ ਹਾਜ਼ਰ ਸਾਰੇ ਸਿੰਘਾਂ ਨੂੰ ਆਖਿਆ—'ਤੁਸੀਂ ਧਰਤੀ ਵਿੱਚ ਆਪਣੀ ਉਂਗਲ ਗੱਡ ਕੇ ਦੇਖੋ। ਕਿਸੇ ਦੀ ਉਂਗਲ ਧਰਤੀ ਵਿੱਚ ਨਾ ਗਈ ਤਾਂ ਗੁਰੂ ਜੀ ਬੋਲੇ, 'ਤੁਸੀਂ ਇਕ ਉਂਗਲ ਜ਼ਮੀਨ ਵਿੱਚ ਨਹੀਂ ਧਸਾ ਸਕੇ। ਸੱਸੀ ਤਾਂ ਪੁੰਨੂੰ ਦੇ ਪ੍ਰੇਮ ਵਿੱਚ ਸਾਰੀ ਹੀ ਧਰਤੀ ਵਿੱਚ ਧਸ ਗਈ ਸੀ। ਹੁਣ ਓਸ ਦਾ ਪ੍ਰੇਮ ਚੰਗਾ ਹੋਯਾ ਕਿ ਤੁਸਾਡਾ। ਤਰਕ ਓਸ ਨੂੰ ਕਰੀਏ ਜਿਸ ਤੋਂ ਅਧਕ ਕਮਾਈ ਕੀਤੀ ਹੋਵੇ। ਭਾਈ ਸਿੱਖੋ, ਸਾਰੇ ਪੋਥੀਆਂ ਗ੍ਰੰਥਾਂ ਵਿੱਚ ਪ੍ਰੇਮ ਦੀ ਉਪਮਾ ਹੈ। ਪ੍ਰੇਮ ਬਿਨਾਂ ਜਪ ਤਪ, ਛੂਛੇ ਹਨ—ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।' (ਗਿ: ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ (1) ਪੰਨਾ : 1076)

ਸੱਸੀ-ਪੁੰਨੂੰ ਦੀ ਗਾਥਾ ਰਾਹੀਂ ਦਸਮ ਪਾਤਸ਼ਾਹ ਨੇ ਆਪਣੇ ਸਿੱਖਾਂ ਨੂੰ ਸਮਝਾਇਆ ਕਿ ਸੱਚੀ ਪ੍ਰੀਤ ਵਿੱਚ ਬਹੁਤ ਸ਼ਕਤੀ ਹੁੰਦੀ ਹੈ। ਸੱਚੀ ਪ੍ਰੀਤ ਅਤੇ ਲਗਨ ਦੇ ਕਾਰਨ ਮਨੁੱਖ ਵੱਡੀ ਤੋਂ ਵੱਡੀ ਕੁਰਬਾਨੀ ਕਰਨ ਤੋਂ ਵੀ ਸੰਕੋਚ ਨਹੀਂ ਕਰਦਾ। ਜਿਹੜੇ ਮਨੁੱਖ ਕੋਈ ਮਹਾਨ ਕਾਰਜ ਕਰਨ ਦੇ ਇਛੁੱਕ ਹਨ, ਉਨ੍ਹਾਂ ਵਿੱਚ ਸੱਚੇ ਪ੍ਰੇਮੀਆਂ ਵਾਲਾ ਸਿਦਕ ਅਤੇ ਦ੍ਰਿੜ੍ਹਤਾ ਹੋਣੀ ਚਾਹੀਦੀ ਹੈ। ਇਸ ਪ੍ਰਸੰਗ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਗੁਰੂ ਸਾਹਿਬਾਨ ਨੇ ਸਿੱਖ ਧਰਮ ਨੂੰ ਕੋਈ ਅਜਿਹਾ ਤਥਾ-ਕਥਿਤ ਤੇ ਛੂਈ-ਮੂਈ 'ਪਵਿੱਤਰ' ਧਰਮ ਨਹੀਂ ਬਣਾਇਆ ਜੋ ਐਸੀਆਂ ਪ੍ਰੀਤ-ਗਾਥਾਵਾਂ ਨਾਲ 'ਅਪਵਿੱਤਰ' ਹੋ ਜਾਏਗਾ। ਉਨ੍ਹਾਂ ਦਾ

ਲਕਸ਼ ਭਾਰਤ ਵਾਸੀਆਂ ਵਿੱਚ ਕੁਝ ਕਰਨ ਦੀ ਸਮਰਥਾ, ਦ੍ਰਿੜ੍ਹਤਾ ਅਤੇ ਕੁਰਬਾਨੀ ਦਾ ਜਜ਼ਬਾ ਪੈਦਾ ਕਰਨਾ ਸੀ। ਇਸ ਮਕਸਦ ਦੀ ਪੂਰਤੀ ਲਈ ਜਿਥੇ ਉਨ੍ਹਾਂ ਨੇ ਭਾਰਤੀ ਵਿਰਸੇ ਵਿੱਚੋਂ ਸ੍ਰੀ ਰਾਮ ਅਤੇ ਸ੍ਰੀ ਕ੍ਰਿਸ਼ਨ ਦੀ ਧਰਮ-ਪਰਾਇਣਤਾ ਅਤੇ ਦੁਰਗਾ ਦੇਵੀ ਦੀ ਸੂਰਬੀਰਤਾ ਨੂੰ ਵਰਤਿਆ, ਉਥੇ ਪੁਰਾਤਨ ਪ੍ਰੇਮ-ਕਹਾਣੀਆਂ ਦੇ ਪਾਤਰਾਂ ਦੇ ਸਿਦਕ ਅਤੇ ਕੁਰਬਾਨੀ ਨੂੰ ਵੀ ਮਾਧਿਅਮ ਬਣਾਇਆ।

ਦਸਮ ਗ੍ਰੰਥ ਦੇ ਚਰਿਤ੍ਰੋਪਾਖਿਆਨ ਭਾਗ ਵਿੱਚ ਵੀ ਸੱਸੀ-ਪੁੰਨੂੰ ਦੀ ਗਾਥਾ 108ਵੇਂ ਅਤੇ 109ਵੇਂ ਚਰਿੱਤ੍ਰ ਵਿੱਚ ਬੜੇ ਸ਼ਿੰਗਾਰਮਈ ਅਤੇ ਓਜਮਈ ਸ਼ਬਦਾਂ ਵਿੱਚ ਅੰਕਿਤ ਕੀਤੀ ਗਈ ਹੈ।

'ਦੀ ਸਿੱਖ ਰਿਲੀਜਨ' ਵਿੱਚ ਮੈਕਸ ਆਰਥਰ ਮੈਕਾਲਿਫ਼ ਨੇ ਵੀ ਲਿਖਿਆ ਹੈ ਕਿ 'ਅਗਲੇ ਦਿਨ ਗੁਰੂ ਜੀ ਨੇ ਸਿੱਖਾਂ ਨੂੰ ਪ੍ਰੇਮ ਦੀ ਮਹੱਤਤਾ ਬਾਰੇ ਦੱਸਦਿਆਂ ਫ਼ਰਮਾਇਆ—'ਲੋਕ ਭਾਵੇਂ ਹਜ਼ਾਰਾਂ ਸਾਲ ਸ਼ਰਧਾ ਦਾ ਪ੍ਰਗਟਾਵਾ ਅਤੇ ਤਪੱਸਿਆ ਕਰਦੇ ਰਹਿਣ ਪਰ ਈਸ਼ਵਰ ਦੇ ਸੱਚੇ ਪ੍ਰੇਮ ਬਿਨਾਂ ਸਭ ਕੁਝ ਵਿਅਰਥ ਚਲਾ ਜਾਂਦਾ ਹੈ।'

ਸਿੱਖ ਸਾਹਿਤ ਦੇ ਪਹਿਲੇ ਵਿਦਵਾਨ ਲਿਖਾਰੀ ਅਤੇ ਕਵੀ ਭਾਈ ਗੁਰਦਾਸ (1551-1636 ਈ:) ਨੇ ਵੀ ਗੁਰੂ ਨਾਲ ਸਿੱਖਾਂ ਦੀ ਪ੍ਰੀਤ ਨੂੰ ਦ੍ਰਿੜ੍ਹ ਕਰਾਉਣ ਲਈ ਪਿਆਰ-ਕਹਾਣੀਆਂ ਦੇ ਨਾਇਕ ਅਤੇ ਨਾਇਕਾਵਾਂ ਦੇ ਪ੍ਰੇਮ ਨੂੰ ਦ੍ਰਿਸ਼ਟਾਂਤ ਵਜੋਂ ਵਰਤਿਆ ਹੈ। ਭਾਈ ਸਾਹਿਬ ਕਹਿੰਦੇ ਹਨ : ਲੈਲਾ-ਮਜਨੂੰ ਦੀ ਪ੍ਰੀਤ ਨੂੰ ਸਾਰਾ ਜਗ ਜਾਣਦਾ ਹੈ। ਸੋਰਠ ਤੇ ਬੀਜਾ ਦੀ ਗਾਥਾ ਨੂੰ ਸੁਘੜ ਲੋਕ ਗਾਉਂਦੇ ਹਨ। ਸੱਸੀ ਅਤੇ ਪੁੰਨੂੰ ਪਰਸਪਰ ਪ੍ਰੇਮ ਵਿੱਚ ਦੋ-ਜਾਤ ਤੋਂ ਇਕ-ਜਾਤ ਹੋ ਗਏ। ਮਹੀਂਵਾਲ ਨੂੰ ਮਿਲਣ ਲਈ ਸੋਹਣੀ ਰਾਤ ਨੂੰ ਨਦੀ ਤਰਦੀ ਸੀ। ਰਾਂਝਾ ਤੇ ਹੀਰ ਵੀ ਪ੍ਰੇਮ ਦੀ ਡੋਰ ਵਿੱਚ ਬੱਝੇ ਹੋਏ ਸਨ। ਗੁਰੂ ਕੇ ਸਿੱਖ ਵੀ ਇਸੇ ਤਰ੍ਹਾਂ ਗੁਰੂ ਨਾਲ ਪਿਆਰ ਕਰਦੇ ਹਨ। ਉਹ ਅੰਮ੍ਰਿਤ ਵੇਲੇ ਉਠ ਕੇ ਗੁਰੂ ਦੇ ਗੀਤ ਗਾਉਂਦੇ ਹਨ—

ਲੈਲਾ ਮਜਨੂੰ ਆਸ਼ਕੀ ਚਹੁ ਚਕੀ ਜਾਤੀ।
ਸੋਰਠਿ ਬੀਜਾ ਗਾਵੀਐ ਜਸੁ ਸੁਘੜਾ ਵਾਤੀ।
ਸਸੀ ਪੁੰਨੂੰ ਦੋਸਤੀ ਹੁਇ ਜਾਤਿ ਅਜਾਤੀ।
ਮਹੀਂਵਾਲ ਨੋ ਸੋਹਣੀ ਨੈ ਤਰਦੀ ਰਾਤੀ।
ਰਾਂਝਾ ਹੀਰ ਵਖਾਣੀਐ ਓਹੁ ਪਿਰਮ ਪਰਾਤੀ।
ਪੀਰ ਮੁਰੀਦਾ ਪਿਰਹੜੀ ਗਾਵਨਿ ਪਰਭਾਤੀ।

ਬਠਿੰਡੇ ਦੇ ਕਿਲੇ ਵਿੱਚ ਜਿਸ ਜਗ੍ਹਾ ਗੁਰੂ ਗੋਬਿੰਦ ਸਿੰਘ ਜੀ ਨੇ ਕੁਝ ਦਿਨ ਨਿਵਾਸ ਕੀਤਾ ਸੀ, ਉਸ ਅਸਥਾਨ 'ਤੇ ਅੱਜਕਲ੍ਹ ਗੁਰਦੁਆਰਾ ਪਾਤਸ਼ਾਹੀ ਦਸਵੀਂ ਸ਼ਸ਼ੋਭਤ ਹੈ। ਬਠਿੰਡਾ ਸ਼ਹਿਰ 1771 ਈ: ਵਿੱਚ ਮਹਾਰਾਜਾ ਅਮਰ ਸਿੰਘ (ਰਾਜਕਾਲ : 1765-1781 ਈ:) ਪਟਿਆਲਾਪਤੀ ਦੇ ਅਧਿਕਾਰ ਵਿੱਚ ਆਇਆ ਪਰ ਗੁਰੂ ਅਸਥਾਨ ਉੱਤੇ ਗੁਰਦੁਆਰਾ ਬਣਾਉਣ ਦਾ ਸੁਭਾਗ ਮਹਾਰਾਜਾ ਕਰਮ ਸਿੰਘ (1797-1845 ਈ:) ਨੂੰ ਪ੍ਰਾਪਤ ਹੋਇਆ। ਮਹਾਰਾਜਾ ਕਰਮ ਸਿੰਘ ਨੇ ਬਠਿੰਡੇ ਵਿੱਚ ਦਸਮ ਪਾਤਸ਼ਾਹ ਦੇ ਆਗਮਨ ਦੀ ਯਾਦ ਵਿੱਚ ਇਸ ਸ਼ਹਿਰ ਦਾ ਅਤੇ ਕਿਲੇ ਦਾ ਨਾਂ 'ਗੋਬਿੰਦਗੜ੍ਹ' ਰੱਖ ਦਿੱਤਾ। ਰਿਆਸਤ ਪਟਿਆਲਾ ਦੇ ਸਰਕਾਰੀ ਰਿਕਾਰਡ ਵਿੱਚ ਬਠਿੰਡੇ ਦੇ ਸ਼ਹਿਰ ਅਤੇ ਕਿਲੇ ਦਾ ਇਹੀ ਨਾਂ ਦਰਜ ਕੀਤਾ ਜਾਂਦਾ ਸੀ। ਗੁਰਦੁਆਰਾ ਪਾਤਸ਼ਾਹੀ ਦਸਵੀਂ ਕਿਲੇ ਦੇ ਮੁੱਖ-ਦੁਆਰ ਦੇ ਸੱਜੇ ਪਾਸੇ ਦੀ ਫ਼ਸੀਲ ਉੱਤੇ ਸੁਭਾਇਮਾਨ ਹੈ। ਸ਼ਹਿਰ ਦੀਆਂ ਸੰਗਤਾਂ ਵੱਡੀ ਗਿਣਤੀ ਵਿੱਚ ਸਵੇਰੇ-ਸ਼ਾਮ ਗੁਰੂ ਦਰਬਾਰ ਦੀ ਹਾਜ਼ਰੀ ਭਰਦੀਆਂ ਹਨ।

ਦਸਮ ਪਾਤਸ਼ਾਹ ਦਾ ਜੀਵਨ, ਰੂਹਾਨੀ ਅਤੇ ਇਨਸਾਨੀ ਪੱਖੋਂ ਹਰ ਤਰ੍ਹਾਂ ਪ੍ਰੇਰਣਾਦਾਇਕ ਹੈ। ਉਨ੍ਹਾਂ ਨੇ ਸ੍ਰੀ ਅਨੰਦਪੁਰ ਸਾਹਿਬ ਦੇ ਕਿਲਿਆਂ ਅਤੇ ਹਵੇਲੀਆਂ ਵਿੱਚ ਵੀ ਨਿਵਾਸ ਕੀਤਾ ਅਤੇ ਮਾਲਵੇ ਦੇ ਜੰਗਲ ਬੀਆਬਾਨ ਅਤੇ ਰੇਤ-ਥਲ ਵੀ ਗਾਹੇ। ਕਦੀ ਉਹ ਮਾਛੀਵਾੜੇ ਦੇ ਜੰਗਲਾਂ ਵਿੱਚ ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਸੁਣਾਉਂਦੇ ਹਨ ਅਤੇ ਕਦੀ ਬਾਦਸ਼ਾਹੀ ਕਿਲਿਆਂ ਵਿੱਚ ਬੈਠ ਕੇ ਸਿਦਕੀ ਪ੍ਰੇਮੀਆਂ ਦੀਆਂ ਗਾਥਾਵਾਂ ਸੁਣਦੇ ਹਨ। ਉਨ੍ਹਾਂ ਉੱਤੇ ਚੌਥੀ ਪਾਤਸ਼ਾਹੀ ਦੀਆਂ ਇਹ ਪਵਿੱਤਰ ਤੁਕਾਂ ਸੌ ਪ੍ਰਤੀਸ਼ਤ ਢੁੱਕਦੀਆਂ ਹਨ—

ਜੇ ਸੁਖੁ ਦੇਹਿ ਤ ਤੁਝਹਿ ਅਰਾਧੀ
ਦੁਖਿ ਭੀ ਤੁਝੈ ਧਿਆਈ॥
ਜੇ ਭੁਖ ਦੇਹਿ ਤ ਇਤ ਹੀ ਰਾਜਾ
ਦੁਖ ਵਿਚਿ ਸੂਖ ਮਨਾਈ॥

• • •

## 69
# ਬਾਬਾ ਹਾਜੀ ਰਤਨ ਦਾ ਰਹੱਸ ਕੀ ਹੈ?

ਬਠਿੰਡੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਿਤ ਦੂਸਰਾ ਅਸਥਾਨ ਗੁਰਦੁਆਰਾ ਹਾਜੀ ਰਤਨ ਸਾਹਿਬ ਹੈ ਜੋ ਕਿਲਾ ਮੁਬਾਰਕ ਬਠਿੰਡਾ ਤੋਂ ਤਕਰੀਬਨ ਡੇਢ ਕਿਲੋਮੀਟਰ ਦੇ ਫਾਸਲੇ 'ਤੇ ਸਥਿਤ ਹੈ। ਦਸਮ ਪਾਤਸ਼ਾਹ ਆਪਣੇ ਕੁਝ ਨਿਕਟਵਰਤੀ ਸਿੰਘਾਂ ਨਾਲ ਜਿੰਨੇ ਦਿਨ ਬਠਿੰਡੇ ਵਿੱਚ ਰਹੇ ਉਨ੍ਹਾਂ ਦਾ ਨਿਵਾਸ ਕਿਲਾ ਬਠਿੰਡਾ ਵਿੱਚ ਉਸ ਅਸਥਾਨ 'ਤੇ ਰਿਹਾ ਜਿੱਥੇ ਅੱਜਕਲ੍ਹ ਗੁਰਦੁਆਰਾ ਪਾਤਸ਼ਾਹੀ ਦਸਵੀਂ ਸੁਭਾਇਮਾਨ ਹੈ। ਗੁਰਦੁਆਰਾ ਹਾਜੀ ਰਤਨ ਵਾਲੇ ਅਸਥਾਨ 'ਤੇ ਗੁਰੂ ਜੀ ਦੇ ਨਾਲ ਆਏ ਹੋਰ ਸਿੰਘਾਂ ਦਾ ਡੇਰਾ ਸੀ। ਇਸ ਅਸਥਾਨ ਨੂੰ ਗੁਰਦੁਆਰਾ ਹਾਜੀ ਰਤਨ ਇਸ ਲਈ ਕਹਿੰਦੇ ਹਨ ਕਿਉਂਕਿ ਇਹ ਅਸਥਾਨ ਇਕ ਮੁਸਲਮਾਨ ਫ਼ਕੀਰ ਬਾਬਾ ਹਾਜੀ ਰਤਨ ਦੀ ਦਰਗਾਹ ਦੇ ਬਿਲਕੁਲ ਨਾਲ ਲਗਦਾ ਹੈ। ਬਾਬਾ ਹਾਜੀ ਰਤਨ ਦੀ ਦਰਗਾਹ ਗੁਰੂ ਸਾਹਿਬ ਦੇ ਇਥੇ ਆਉਣ ਤੋਂ ਪਹਿਲਾਂ ਹੀ ਸਥਾਪਿਤ ਸੀ। ਜਦੋਂ ਗੁਰੂ ਗੋਬਿੰਦ ਸਿੰਘ ਬਠਿੰਡੇ ਆਏ ਤਾਂ ਸਭ ਤੋਂ ਪਹਿਲਾਂ ਉਹ ਇਸੇ ਅਸਥਾਨ 'ਤੇ ਬਿਰਾਜੇ ਸਨ। ਬਾਅਦ ਵਿੱਚ ਜਦੋਂ ਸ਼ਹਿਰ ਦੇ ਲੋਕਾਂ ਨੇ ਗੁਰੂ ਜੀ ਨੂੰ ਕਿਲੇ ਵਿੱਚ ਪਧਾਰਨ ਦੀ ਬੇਨਤੀ ਕੀਤੀ ਤਾਂ ਉਨ੍ਹਾਂ ਨੇ ਕਿਲੇ ਵਿੱਚ ਪ੍ਰਵੇਸ਼ ਕੀਤਾ।

ਅਨੁਮਾਨ ਹੈ ਕਿ ਹਾਜੀ ਰਤਨ ਵਾਲੇ ਅਸਥਾਨ 'ਤੇ ਪਹਿਲੀ ਵਾਰ ਗੁਰਦੁਆਰਾ ਸਾਹਿਬ ਦਾ ਨਿਰਮਾਣ ਉਸ ਸਮੇਂ ਹੋਇਆ ਜਦੋਂ ਪਟਿਆਲਾਪਤੀ ਮਹਾਰਾਜਾ ਕਰਮ ਸਿੰਘ (ਰਾਜਕਾਲ : 1813-1845 ਈ:) ਨੇ ਕਿਲਾ ਬਠਿੰਡਾ ਵਿੱਚ ਗੁਰਦੁਆਰਾ ਪਾਤਸ਼ਾਹੀ ਦਸਵੀਂ ਬਣਵਾਇਆ ਅਤੇ ਦਸਮ ਪਾਤਸ਼ਾਹ ਦੇ ਆਗਮਨ ਦੀ ਯਾਦ ਵਿੱਚ ਬਠਿੰਡੇ ਸ਼ਹਿਰ ਅਤੇ ਕਿਲੇ ਦਾ ਨਾਂ ਬਦਲ ਕੇ 'ਗੋਬਿੰਦਗੜ੍ਹ' ਰੱਖਿਆ। ਗੁਰਦੁਆਰਾ ਹਾਜੀ ਰਤਨ ਦੀ ਨਵੀਂ ਇਮਾਰਤ ਵੀਹਵੀਂ ਸਦੀ ਦੇ ਅੱਠਵੇਂ ਦਹਾਕੇ ਵਿੱਚ ਬਣੀ ਹੈ। ਕਿਲੇ ਵਾਲੇ ਗੁਰਦੁਆਰੇ ਅਤੇ ਗੁਰਦੁਆਰਾ ਹਾਜੀ ਰਤਨ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਅਧੀਨ ਹੈ।

ਇਸ ਪ੍ਰਸੰਗ ਵਿੱਚ ਅਸੀਂ ਸਿੱਖ ਸੰਗਤਾਂ ਅਤੇ ਗੁਰਦੁਆਰਾ ਹਾਜੀ ਰਤਨ ਦੇ ਪ੍ਰਬੰਧਕਾਂ ਦਾ ਧਿਆਨ ਇਕ ਗੱਲ ਵੱਲ ਦੁਆਉਣਾ ਚਾਹੁੰਦੇ ਹਾਂ। ਗੁਰਦੁਆਰਾ ਹਾਜੀ ਰਤਨ ਵਿੱਚ ਲੱਗੇ ਹੋਏ ਬੋਰਡ ਉੱਤੇ ਗੁਰਦੁਆਰਾ ਸਾਹਿਬ ਦੇ ਇਤਿਹਾਸ ਬਾਰੇ ਇਹ ਜਾਣਕਾਰੀ ਲਿਖੀ ਹੋਈ ਹੈ, 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਿੰਡ ਭੁੱਚੋ ਅਤੇ ਪਿੰਡ ਭਾਗੂ ਹੁੰਦੇ ਹੋਏ ਬਠਿੰਡਾ ਵਿਖੇ ਪਹੁੰਚੇ ਅਤੇ ਗੁਰੂ ਸਾਹਿਬ ਜੀ ਨੇ ਰਤਨ ਹਾਜੀ ਨੂੰ ਬੁਲਾ ਕੇ ਬਚਨ ਬਿਲਾਸ ਕੀਤੇ। ਰਤਨ ਹਾਜੀ ਨੂੰ ਜਨਮ-ਮਰਨ ਤੋਂ ਮੁਕਤ ਕੀਤਾ।' ਇਸ ਸੂਚਨਾ ਦਾ ਭਾਵ ਹੈ ਕਿ ਬਾਬਾ ਰਤਨ ਹਾਜੀ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਸੀ ਅਤੇ ਉਸ ਨਾਲ ਦਸਮ ਪਾਤਸ਼ਾਹ ਦੀ ਮੁਲਾਕਾਤ ਹੋਈ ਸੀ। ਪਰ ਕੀ ਗੁਰਦੁਆਰਾ ਪ੍ਰਬੰਧਕਾਂ ਨੇ ਕਦੀ ਇਹ ਜਾਣਨ ਦੀ ਕੋਸ਼ਿਸ਼ ਕੀਤੀ ਹੈ ਕਿ ਬਾਬਾ ਰਤਨ ਹਾਜੀ ਕੌਣ ਸੀ ਅਤੇ ਉਹ ਕਿਸ ਸਮੇਂ ਵਿੱਚ ਹੋਇਆ ਸੀ? ਗੁਰਦੁਆਰਾ ਹਾਜੀ ਰਤਨ ਦੇ ਐਨ ਪਿੱਛੇ ਬਾਬਾ ਹਾਜੀ ਦੀ ਕਬਰ ਅਤੇ ਦਰਗਾਹ ਬਣੀ ਹੋਈ ਹੈ, ਉੱਥੋਂ ਹਾਜੀ ਰਤਨ ਬਾਰੇ ਹਰ ਤਰ੍ਹਾਂ ਦੀ ਜਾਣਕਾਰੀ ਹਾਸਲ ਕੀਤੀ ਜਾ ਸਕਦੀ ਹੈ। ਪਰ ਜਾਪਦਾ ਹੈ ਕਿ ਇਸ ਪ੍ਰਕਾਰ ਦੀ ਕੋਈ ਖੇਚਲ ਨਹੀਂ ਕੀਤੀ ਗਈ।

ਬਾਬਾ ਰਤਨ ਹਾਜੀ ਜਾਂ ਹਾਜੀ ਰਤਨ ਬਠਿੰਡੇ ਦਾ ਇਕ ਪ੍ਰਸਿੱਧ ਮੁਸਲਿਮ ਫ਼ਕੀਰ ਹੋਇਆ ਹੈ, ਜਿਸ ਨੂੰ ਇਸਲਾਮੀ ਜਗਤ ਵਿੱਚ ਬੇਹੱਦ ਸਤਿਕਾਰ ਅਤੇ ਮਾਨਤਾ ਪ੍ਰਾਪਤ ਹੈ। ਉਸ ਬਾਰੇ ਇਸਲਾਮੀ ਹਦੀਸ (ਸਾਖੀਆਂ) ਵਿੱਚ ਕਈ ਦੰਦ-ਕਥਾਵਾਂ ਪ੍ਰਚੱਲਿਤ ਹਨ। ਸਭ ਤੋਂ ਪਹਿਲੀ ਅਤੇ ਵਧੇਰੇ ਪ੍ਰਸਿੱਧ ਦੰਦ-ਕਥਾ ਅਨੁਸਾਰ ਬਾਬਾ ਹਾਜੀ ਰਤਨ ਬਠਿੰਡੇ ਦੇ ਇਕ ਬ੍ਰਾਹਮਣ ਜਾਂ ਚੌਹਾਨ ਰਾਜਪੂਤ ਪਰਿਵਾਰ ਵਿੱਚ ਪੈਦਾ ਹੋਇਆ ਅਤੇ ਉਸ ਦਾ ਪਹਿਲਾ ਨਾਂ ਰਤਨ ਪਾਲ ਜਾਂ ਰਤਨ ਨਾਥ ਸੀ। ਕੁਝ ਅੰਗਰੇਜ਼ ਲਿਖਾਰੀ ਉਸ ਦਾ ਹਿੰਦੂ ਨਾਂ 'ਚੰਕਰ' (Chankar) ਵੀ ਆਖਦੇ ਹਨ, ਜੋ ਸ਼ਾਇਦ 'ਸ਼ੰਕਰ' ਦਾ ਵਿਗੜਿਆ ਹੋਇਆ ਰੂਪ ਹੈ। ਕਹਿੰਦੇ ਹਨ, ਉਹ ਹਜ਼ਰਤ ਮੁਹੰਮਦ ਸਾਹਿਬ ਤੋਂ ਪਹਿਲਾਂ ਪੈਦਾ ਹੋਇਆ। ਉਸ ਨੂੰ ਇਕ ਨਵੇਂ ਧਰਮ ਦੀ ਤਾਂਘ ਅਤੇ ਉਡੀਕ ਸੀ। ਇਕ ਦਿਨ ਰਤਨ ਨਾਥ ਨੂੰ ਆਸਮਾਨ ਵਿੱਚ ਚੰਦ ਦੋ ਟੁਕੜਿਆਂ ਵਿੱਚ ਟੁੱਟਾ ਹੋਇਆ ਨਜ਼ਰ ਆਇਆ ਤਾਂ ਉਹ ਮੱਕੇ ਨੂੰ

ਚਲ ਪਿਆ। ਮੱਕੇ ਦੇ ਨਜ਼ਦੀਕ ਮੀਂਹ ਪੈਣ ਕਰਕੇ ਇਕ ਥਾਂ ਪਾਣੀ ਨਦੀ ਵਾਂਗ ਚਲ ਰਿਹਾ ਸੀ। ਇਸ ਨਦੀ ਦੇ ਕਿਨਾਰੇ ਕਣਕ-ਵੰਨੇ ਰੰਗ ਦਾ ਇਕ ਲੜਕਾ ਖੜ੍ਹਾ ਸੀ। ਉਸ ਦੇ ਊਠ ਨਦੀ-ਪਾਰ ਚਰ ਰਹੇ ਸਨ। ਮੁੰਡਾ ਨਦੀ ਵਿੱਚ ਵੜਨੋਂ ਡਰਦਾ ਸੀ। ਰਤਨ ਨਾਥ ਨੇ ਉਸ ਨੂੰ ਚੁੱਕ ਕੇ ਨਦੀ ਪਾਰ ਕਰਵਾ ਦਿੱਤੀ ਤਾਂ ਉਸ ਮੁੰਡੇ ਨੇ ਰਤਨ ਨਾਥ ਦੀ ਲੰਮੀ ਉਮਰ ਦੀ ਦੁਆ ਕੀਤੀ। ਇਹ ਲੜਕਾ ਅਸਲ ਵਿੱਚ ਖ਼ੁਦ ਹਜ਼ਰਤ ਮੁਹੰਮਦ ਸਾਹਿਬ (571-632 ਈ:) ਸਨ। ਰਤਨ ਨਾਥ ਨੇ ਇਸਲਾਮ ਧਾਰਨ ਕਰ ਲਿਆ ਅਤੇ ਮੱਕੇ ਦਾ ਹੱਜ ਕਰਕੇ ਵਾਪਸ ਬਠਿੰਡੇ ਆ ਗਿਆ। ਹੁਣ ਉਸ ਦਾ ਨਾਂ ਰਤਨ ਨਾਥ ਦੀ ਥਾਂ ਰਤਨ ਹਾਜੀ ਵਜੋਂ ਪ੍ਰਸਿੱਧ ਹੋ ਗਿਆ। ਹਜ਼ਰਤ ਮੁਹੰਮਦ ਸਾਹਿਬ ਦੀ ਦੁਆ ਕਾਰਨ ਹਾਜੀ ਰਤਨ 600 ਜਾਂ 700 ਸਾਲ ਦੀ ਉਮਰ ਭੋਗ ਕੇ ਬਠਿੰਡੇ ਵਿੱਚ ਹੀ ਸੁਰਗਵਾਸ ਹੋਇਆ। ਇਹ ਵੀ ਕਿਹਾ ਜਾਂਦਾ ਹੈ ਕਿ ਰਤਨ ਹਾਜੀ ਨੂੰ ਸੁਆਸ ਚੜ੍ਹਾਉਣ ਦੀ ਕਿਰਿਆ ਅਤੇ ਜੋਤਿਸ਼ ਦਾ ਵੀ ਗਿਆਨ ਸੀ।

ਪੰਜਾਬੀ ਸਾਹਿਤ ਦੇ ਇਤਿਹਾਸ ਵਿੱਚ ਬਾਬਾ ਰਤਨ ਨਾਥ ਜਾਂ ਹਾਜੀ ਰਤਨ ਨੂੰ ਨਾਥਾਂ ਅਤੇ ਜੋਗੀਆਂ ਵਿੱਚ ਸ਼ੁਮਾਰ ਕੀਤਾ ਗਿਆ ਹੈ, ਜਿਨ੍ਹਾਂ ਦਾ ਸਮਾਂ ਆਮ ਤੌਰ 'ਤੇ ਸੰਨ ਈਸਵੀ ਦੀ ਨੌਵੀਂ, ਦਸਵੀਂ ਅਤੇ ਗਿਆਰਵੀਂ ਸਦੀ ਮੰਨਿਆ ਜਾਂਦਾ ਹੈ। ਪੰਜਾਬੀ ਦੇ ਆਦਿ ਕਵੀਆਂ ਵਿੱਚ ਗੋਰਖ, ਚਰਪਟ ਅਤੇ ਚੌਰੰਗੀ ਨਾਥ ਆਦਿ ਦੇ ਨਾਲ ਰਤਨ ਨਾਥ ਦਾ ਨਾਂ ਵੀ ਲਿਆ ਜਾਂਦਾ ਹੈ। ਡਾ: ਪਰਮਿੰਦਰ ਸਿੰਘ 'ਪੰਜਾਬੀ ਸਾਹਿਤ ਦਾ ਇਤਿਹਾਸ' (ਆਦਿ ਕਾਲ) ਵਿੱਚ ਡਾ: ਮੋਹਨ ਸਿੰਘ ਦੀਵਾਨਾ ਦੇ ਹਵਾਲੇ ਨਾਲ ਲਿਖਦੇ ਹਨ, 'ਰਤਨ ਨਾਥ ਜਿਹੜਾ ਗੋਰਖ ਦਾ ਚੇਲਾ ਸੀ, ਉਸ ਦੀ ਥਾਂ ਵੀ ਪਿਸ਼ਾਵਰ ਵਿੱਚ ਮਿਲਦੀ ਹੈ।' (ਪੰਜਾਬੀ ਯੂਨੀਵਰਸਿਟੀ ਪਟਿਆਲਾ, 1993, ਪੰਨਾ : 13)

'ਪੰਜਾਬੀ ਸਾਹਿਤ ਦਾ ਆਲੋਚਨਾਤਮਿਕ ਇਤਿਹਾਸ' ਵਿੱਚ ਡਾ: ਜੀਤ ਸਿੰਘ ਸੀਤਲ ਰਤਨ ਨਾਥ ਦਾ ਹੋਰ ਵਿਸਥਾਰ ਦਿੰਦੇ ਹਨ, 'ਰਤਨ ਨਾਥ (1000-1120 ਈ:) ਨੂੰ ਬਾਬਾ, ਹਾਜੀ ਰਤਨ ਅਤੇ ਪੀਰ ਰਤਨ ਵੀ ਕਹਿੰਦੇ ਹਨ। ਉਸ ਦਾ ਜਨਮ ਬਠਿੰਡੇ ਹੋਇਆ ਦੱਸਿਆ ਜਾਂਦਾ ਹੈ। .....'ਪੋਥੀ ਰਤਨ ਗਿਆਨ' ਵਿੱਚ ਰਤਨ ਨਾਥ ਦਾ ਹਾਲ ਦਿੱਤਾ ਮਿਲਦਾ ਹੈ।..... 'ਪੋਥੀ ਰਤਨ ਗਿਆਨ', ਹਾਜੀ ਰਤਨ ਦੇ ਸ਼ਿਸ਼ ਬ੍ਰਹਮ ਦਾਸ ਦੀ ਰਚਨਾ ਹੈ। ....ਮਛੰਦਰ-ਰਤਨ ਗੋਸ਼ਟਿ ਵੀ ਇਕ ਮਹੱਤਵਪੂਰਨ ਰਚਨਾ ਹੈ। .... ਕਹਿੰਦੇ ਹਨ, ਰਤਨ ਨਾਥ ਨੇ ਨੌ ਵਾਰ ਹੱਜ ਕੀਤਾ। ਇਸ ਲਈ ਉਹ ਹਾਜੀ ਰਤਨ ਨਾਮ ਨਾਲ ਵੀ ਪ੍ਰਸਿੱਧ ਹੋਏ। ਬਠਿੰਡੇ ਵਿਖੇ 'ਹਾਜੀ ਰਤਨ ਸਮਾਧ' ਹਾਲੇ ਤੱਕ ਕਾਇਮ ਹੈ।' (ਪੈਪਸੂ ਬੁੱਕ ਡੀਪੋ ਪਟਿਆਲਾ, ਤੀਜਾ ਐਡੀਸ਼ਨ, ਪੰਨਾ : 38-39)

ਪਰ ਜਾਪਦਾ ਹੈ ਕਿ ਇਹ ਨਾਥ-ਜੋਗੀਆਂ ਵਾਲਾ ਰਤਨ ਨਾਥ, ਇਸਲਾਮੀ ਇਤਿਹਾਸ-ਮਿਥਿਹਾਸ ਵਿੱਚ ਪ੍ਰਸਿੱਧ ਬਾਬਾ ਰਤਨ ਹਾਜੀ ਨਾਲੋਂ ਵੱਖਰਾ, ਕੋਈ ਹੋਰ ਵਿਅਕਤੀ ਹੈ ਜਿਸ ਦਾ ਬਠਿੰਡੇ ਵਾਲੇ ਮੁਸਲਿਮ ਸੂਫ਼ੀ ਫ਼ਕੀਰ ਬਾਬਾ ਰਤਨ ਹਾਜੀ ਨਾਲ ਭੁਲੇਖਾ ਪੈਂਦਾ ਹੈ। ਜਿਸ ਤਰ੍ਹਾਂ ਬਾਬਾ ਹਾਜੀ ਰਤਨ ਨੂੰ ਇਸਲਾਮੀ ਜਗਤ ਵਿੱਚ ਮਾਨਤਾ ਪ੍ਰਾਪਤ ਹੈ, ਉਸ ਅਨੁਸਾਰ ਹਾਜੀ ਰਤਨ ਬਾਰੇ ਇਸਲਾਮੀ ਸਾਹਿਤ ਅਤੇ ਇਤਿਹਾਸ-ਮਿਥਿਹਾਸ ਤੱਕ ਸੀਮਤ ਰਹਿਣਾ ਹੀ ਵਧੇਰੇ ਉੱਚਿਤ ਹੋਵੇਗਾ।

ਬਾਬਾ ਹਾਜੀ ਰਤਨ ਬਾਰੇ ਇਕ ਹੋਰ ਬੜੀ ਅਹਿਮ ਰਵਾਇਤ ਵੀ ਪ੍ਰਚੱਲਿਤ ਹੈ ਜਿਸ ਦਾ ਇਤਿਹਾਸ ਨਾਲ ਬਹੁਤ ਨੇੜੇ ਦਾ ਸਬੰਧ ਮਹਿਸੂਸ ਹੁੰਦਾ ਹੈ। ਇਸ ਰਵਾਇਤ ਅਨੁਸਾਰ ਮੁਹੰਮਦ ਗੌਰੀ (ਮ੍ਰਿਤੂ : 1206 ਈ:) ਨੇ 1192 ਈ: ਵਿੱਚ ਹਿੰਦੁਸਤਾਨ ਉੱਤੇ ਹਮਲਾ ਕੀਤਾ ਤਾਂ ਰਤਨ ਪਾਲ (ਰਤਨ ਨਾਥ) ਬਠਿੰਡੇ ਦੇ ਰਾਜੇ ਵਿਨੈਪਾਲ ਦਾ ਵਜ਼ੀਰ ਸੀ। ਰਤਨ ਪਾਲ ਹਮਲਾਵਰ ਮੁਹੰਮਦ ਗੌਰੀ ਨਾਲ ਰਲ ਗਿਆ ਅਤੇ ਵਿਨੈਪਾਲ ਦੀ ਹਾਰ ਅਤੇ ਮੁਹੰਮਦ ਗੌਰੀ ਦੀ ਜਿੱਤ ਦਾ ਵਸੀਲਾ ਬਣਿਆ। ਕੁਝ ਥਾਈਂ ਇਹ ਵੀ ਲਿਖਿਆ ਮਿਲਦਾ ਹੈ ਕਿ ਰਤਨ ਪਾਲ ਨੇ ਵਿਨੈਪਾਲ ਅਤੇ ਉਸ ਦੇ ਪਰਿਵਾਰ ਨੂੰ ਤਲਵਾਰ ਨਾਲ ਮੌਤ ਦੇ ਘਾਟ ਉਤਾਰ ਦਿੱਤਾ। ਮੁਹੰਮਦ ਗੌਰੀ ਦੀ ਜਿੱਤ ਉਪਰੰਤ ਰਤਨ ਪਾਲ ਮੁਸਲਮਾਨ ਹੋ ਗਿਆ। ਉਸ ਨੇ ਮੱਕੇ ਦਾ ਹੱਜ ਕੀਤਾ ਅਤੇ ਲੋਕ ਉਸ ਨੂੰ ਹਾਜੀ ਰਤਨ ਆਖਣ ਲੱਗ ਪਏ। ਹਾਜੀ ਰਤਨ ਨੇ ਬਠਿੰਡੇ ਵਿੱਚ ਰਹਿ ਕੇ ਅਤੇ ਪੰਜਾਬ ਦੇ ਹੋਰ ਇਲਾਕਿਆਂ ਵਿੱਚ ਫਿਰ-ਤੁਰ ਕੇ ਇਸਲਾਮ ਦਾ ਬਹੁਤ ਪ੍ਰਚਾਰ ਕੀਤਾ।

ਇਕ ਅੰਗਰੇਜ਼ ਲਿਖਾਰੀ ਪ੍ਰੋ: ਜੇ. ਹੋਰੋਵਿਟਜ਼ ਪੀ. ਐੱਚ.ਡੀ., ਜੋ ਐਮ.ਏ.ਓ. ਕਾਲਜ ਅਲੀਗੜ੍ਹ ਵਿੱਚ ਅਰਬੀ ਦੇ ਪ੍ਰੋਫ਼ੈਸਰ ਸਨ, ਨੇ 1911 ਈ: ਵਿੱਚ 'ਬਠਿੰਡਾ-ਨਿਵਾਸੀ ਫ਼ਕੀਰ : ਬਾਬਾ ਰਤਨ' (Baba Ratan : The Saint of Bhatinda) ਨਾਂ ਦਾ ਇਕ ਲੇਖ ਲਿਖਿਆ ਸੀ। ਉਸ ਵਿੱਚ ਉਹ ਕਹਿੰਦੇ ਹਨ ਕਿ ਉਪਰੋਕਤ ਬਿਰਤਾਂਤ ਸਾਨੂੰ ਜਨਰਲ ਕਨਿੰਘਮ ਦੇ 'ਆਰਕਿਆਲੋਜੀਕਲ ਸਰਵੇ ਆਫ਼ ਇੰਡੀਆ' (ਜਿਲਦ 22ਵੀਂ) ਵਿੱਚੋਂ ਮਿਲਿਆ ਹੈ। ਪ੍ਰੋ: ਜੇ. ਹੋਰੋਵਿਟਜ਼ ਇਸ

ਘਟਨਾ ਉੱਤੇ ਟਿੱਪਣੀ ਕਰਦੇ ਹੋਏ ਲਿਖਦੇ ਹਨ ਕਿ ਜੇਤੂ ਮੁਸਲਮਾਨਾਂ ਨੇ ਆਪਣੇ ਹਮਾਇਤੀ ਰਤਨ ਪਾਲ ਦਾ ਆਪਣੇ ਰਾਜੇ ਨਾਲ ਗ਼ੱਦਾਰੀ ਦਾ ਦਾਗ ਧੋਣ ਲਈ ਉਸ ਨੂੰ ਇਕ ਪਹੁੰਚਿਆ ਹੋਇਆ ਕਰਾਮਾਤੀ ਫਕੀਰ ਮਸ਼ਹੂਰ ਕਰ ਦਿੱਤਾ।(ਪ੍ਰੋ: ਹੋਰੋਵਿਟਜ਼ ਦਾ ਇਹ ਲੇਖ ਪਾਕਿਸਤਾਨ ਵਿੱਚ ਛਪੀ ਪੁਸਤਕ 'Selections from the Journal of Punjab Historical Society Lahore, Vol. II, 1982' ਵਿੱਚ ਉਪਲੱਬਧ ਹੈ।

## ਗੁਰੂ ਨਾਨਕ ਨੇ ਹਾਜੀ ਰਤਨ ਨੂੰ ਆਪਣੀ 'ਗਜਲਿ' ਸੁਣਾਈ ?

ਪਿਛਲੇ ਪੰਨਿਆਂ 'ਤੇ ਬਾਬਾ ਹਾਜੀ ਰਤਨ ਬਾਰੇ ਜਿਨ੍ਹਾਂ ਰਵਾਇਤਾਂ ਦਾ ਜ਼ਿਕਰ ਕੀਤਾ ਗਿਆ ਹੈ, ਉਨ੍ਹਾਂ ਤੋਂ ਇਲਾਵਾ ਹੋਰ ਵੀ ਕਈ ਰਵਾਇਤਾਂ ਇਸਲਾਮੀ ਸਾਹਿਤ ਵਿੱਚ ਬਾਬਾ ਜੀ ਬਾਰੇ ਪ੍ਰਚੱਲਿਤ ਹਨ। ਅਜਿਹੀਆਂ ਸਾਰੀਆਂ ਰਵਾਇਤਾਂ ਦਾ ਵਰਨਣ ਕਰਨ ਲਈ ਬਹੁਤ ਲੰਮੇ-ਚੌੜੇ ਸਥਾਨ ਦੀ ਲੋੜ ਹੈ। ਅਸੀਂ ਉਸ ਵਿਸਥਾਰ ਵਿੱਚ ਨਾ ਜਾਂਦੇ ਹੋਏ ਇਥੇ ਕੇਵਲ ਉਨ੍ਹਾਂ ਕੁਝ ਸਿੱਖ ਰਵਾਇਤਾਂ ਦਾ ਹੀ ਜ਼ਿਕਰ ਕਰਾਂਗੇ ਜੋ ਬਾਬਾ ਹਾਜੀ ਰਤਨ ਬਾਰੇ ਸਿੱਖ ਸਾਹਿਤ ਵਿੱਚ ਪ੍ਰਚੱਲਿਤ ਹਨ।

ਪਹਿਲੀ ਸਿੱਖ ਰਵਾਇਤ ਦਾ ਅਸੀਂ ਪਹਿਲਾਂ ਜ਼ਿਕਰ ਕਰ ਚੁੱਕੇ ਹਾਂ ਜਿਸ ਅਨੁਸਾਰ ਬਾਬਾ ਹਾਜੀ ਰਤਨ ਬਠਿੰਡੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲੇ ਸਨ ਅਤੇ ਗੁਰੂ ਜੀ ਨੇ ਹਾਜੀ ਰਤਨ ਨੂੰ ਜਨਮ-ਮਰਨ ਤੋਂ ਮੁਕਤ ਕੀਤਾ ਸੀ।

ਦੂਜੀ ਰਵਾਇਤ ਅਨੁਸਾਰ ਬਾਬਾ ਹਾਜੀ ਰਤਨ ਜ਼ਿਲ੍ਹਾ ਬਠਿੰਡੇ ਦੇ ਇਕ ਪਿੰਡ ਨਥਾਣੇ ਵੀ ਜਾਂਦੇ-ਆਉਂਦੇ ਰਹਿੰਦੇ ਸਨ। ਪਿੰਡ ਮਹਿਰਾਜ ਅਤੇ ਨਥਾਣੇ ਦੇ ਵਿਚਕਾਰ ਦੋ ਵੱਡੀਆਂ ਢਾਬਾਂ ਸਨ ਜੋ ਜੋਗੀ ਰਤਨ ਨਾਥ ਅਤੇ ਕਾਲੂ ਨਾਥ ਦੇ ਨਾਂ 'ਤੇ ਰਤਨ ਨਾਥ ਦੀ ਢਾਬ ਅਤੇ ਕਾਲੂ ਨਾਥ ਦੀ ਗੰਗਾ ਦੇ ਨਾਂ ਨਾਲ ਮਸ਼ਹੂਰ ਸਨ। ਇਨ੍ਹਾਂ ਢਾਬਾਂ ਦੇ ਨੇੜੇ 1634 ਈ: ਵਿੱਚ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਫ਼ੌਜਾਂ ਦੀ ਮੁਗ਼ਲ ਬਾਦਸ਼ਾਹ ਸ਼ਾਹਜਹਾਨ ਦੀਆਂ ਫ਼ੌਜਾਂ ਨਾਲ 'ਮਹਿਰਾਜ ਦੀ ਜੰਗ' ਹੋਈ ਸੀ। ਜੰਗ ਤੋਂ ਪਿੱਛੋਂ ਜੋਗੀ ਕਾਲੂ ਨਾਥ ਅਤੇ ਰਤਨ ਨਾਥ ਕਈ ਦਿਨ ਗੁਰੂ ਹਰਿਗੋਬਿੰਦ ਸਾਹਿਬ ਦੀ ਸੰਗਤ ਵਿੱਚ ਰਹੇ। ਨਥਾਣੇ ਵਿਖੇ ਰਤਨ ਨਾਥ ਦੀ ਢਾਬ ਨੂੰ ਅੱਜਕਲ੍ਹ 'ਰਤਨਸਰ' ਕਹਿੰਦੇ ਹਨ।

ਤੀਜੀ ਸਿੱਖ ਰਵਾਇਤ ਅਨੁਸਾਰ ਬਾਬਾ ਹਾਜੀ ਰਤਨ ਦੀ ਸਾਖੀ ਹੋਰ ਵੀ ਪਿੱਛੇ ਚਲੀ ਜਾਂਦੀ ਹੈ। ਇਕ ਪੁਰਾਤਨ ਜਨਮ ਸਾਖੀ (ਜਿਸ ਦੀ ਇਕੋ-ਇਕ ਮੂਲ ਹੱਥ-ਲਿਖਤ ਇੰਡੀਆ ਆਫ਼ਿਸ ਲਾਇਬ੍ਰੇਰੀ ਲੰਡਨ ਵਿੱਚ ਨੰਬਰ Panj.B 40 ਉੱਤੇ ਸੁਰੱਖਿਅਤ ਹੈ) ਅਨੁਸਾਰ ਮੁਲਤਾਨ ਵਿਖੇ ਬਾਬਾ ਹਾਜੀ ਰਤਨ ਦੀ ਗੋਸ਼ਟ ਗੁਰੂ ਨਾਨਕ ਸਾਹਿਬ ਨਾਲ ਹੋਈ ਸੀ। ਹਾਜੀ ਰਤਨ ਨੇ ਗੁਰੂ ਜੀ ਨੂੰ ਆਖਿਆ, 'ਅਸਾਨੂੰ ਕੋਈ ਆਪਣਾ ਬੈਤੁ ਸੁਣਾਈਐ ਜੋ ਅਸੀਂ ਉਹੁ ਬੈਤੁ ਤੇਰਾ ਯਾਦਿ ਕਰਾਹੇ॥' (ਸਾਖੀ 16ਵੀਂ)

ਹਾਜੀ ਰਤਨ ਦੀ ਬੇਨਤੀ 'ਤੇ ਗੁਰੂ ਨਾਨਕ ਦੇਵ ਜੀ ਨੇ ਉਸ ਨੂੰ ਆਪਣੀ ਇਕ 'ਗਜਲਿ' ਸੁਣਾਈ। ਗ਼ਜ਼ਲ ਦੇ ਸ਼ਬਦ ਹਨ :

'ਹਾਜਰਾ ਕਉ ਮਿਹਰ ਹੈ। ਹੁਜਤ ਬੇ ਮੁਰੀਦ ਹੈ।
ਈਮਾਨੁ ਦੋਸਤੀ ਹੈ। ਬੇਈਮਾਨ ਕਾਫਰ ਹੈ।
ਗੁਸਾ ਹਰਾਮ ਹੈ। ਨਫਸ ਸੈਤਾਨੁ ਹੈ।
ਪਸ ਗੈਬਤੁ ਕਾ ਮੁਹ ਕਾਲਾ ਹੈ। ਬਦ ਨੀਯਤ ਤਨ ਖਾਕੁ ਹੈ।
ਮੋਮ ਦਿਲੁ ਪਾਕੁ ਹੈ। ਹਿਰਸ ਬੇਰਾਹੁ ਹੈ।
ਬੇਹਿਰਸੁ ਅਉਲੀਆਉ ਹੈ। ਬੇਦਿਆਨਤ ਸੁਰਖਰੂ ਹੈ।
ਇਕ੍ਰਤਘਣ ਜਰਦਰੂ ਹੈ। ਸਚੁ ਭਿਸਤੁ ਹੈ।
ਦਰੋਗੁ ਦੋਜਕੁ ਹੈ। ਇਲਮੁ ਹਲੀਮੀ ਹੈ।
ਜੋਰੁ ਜੁਲਮੁ ਹੈ। ਇਨਸਾਫ ਸਾਫੁ ਹੈ।
ਹਿਕਮਤਿ ਕਿਤਾਬੁ ਹੈ। ਕਿਬਰ ਕਹਰ ਹੈ।
ਗੁਮਾਨੁ ਲਾਨਤੀ ਹੈ। ਬਦ ਜੁਬਾਨ ਫਿਕਾ ਹੈ।
ਦਰਦੁਵੰਦ ਦਰਿਵੇਸ ਹੈ। ਬੇ ਦਰਦੁ ਕਸਾਈ ਹੈ।
ਧੈਰਵੰਦ ਸਤੀ ਹੈ। ਬੇ ਧੈਰ ਬਖੀਲੁ ਹੈ।
ਸਿਫਤ ਉਜੂ ਹੈ। ਬਾਂਗ ਬਲੇਲ ਹੈ।

ਜੁਵਾਨੀ ਮਸਤ ਹੈ। ਚੋਰੀ ਲਾਲਚ ਹੈ।
ਯਾਰੀ ਪਲੀਤੀ ਹੈ। ਫਕੀਰੀ ਸਬੂਰੀ ਹੈ।
ਨਾ ਸਬੂਰੀ ਮਕਰੁ ਹੈ। ਰਾਹੁ ਪੀਰਾ ਹੈ।
ਬੇ ਰਾਹੁ ਬੇ ਪੀਰਾ ਹੈ। ਦੁਆਇ ਦਉਲਤਿ ਹੈ।
ਬਦ ਦੁਆਇ ਸਿਤਮੁ ਹੈ। ਅਦਲੁ ਪਾਤਿਸਾਹਾ ਹੈ।
ਤੇਗੁ ਮਰਦਾ ਹੈ। ਏਤੇ ਟੋਲਿ ਜੋ ਜਾਇ ਕਰਿ ਰਹੈ
ਤਾ ਬੁਗੋ ਰਤਨ ਹਾਜੀ ਨਾਨਕੁ ਤਿਸੁ ਦਾਨਸਮੰਦ ਕਹੈ॥

ਇਸ ਰਚਨਾ ਵਿੱਚ ਭਾਵੇਂ ਗ਼ਜ਼ਲ ਦਾ ਅੰਦਾਜ਼ ਅਤੇ ਤੁਕਾਂਤ ਆਦਿ ਕੁਝ ਨਹੀਂ ਹੈ ਪਰ ਇਹ ਰਚਨਾ ਮਨੁੱਖ ਨੂੰ ਆਦਰਸ਼ ਮਾਨਵੀ ਚਰਿਤਰ ਦਾ ਸੰਦੇਸ਼ ਦਿੰਦੀ ਹੈ।

41 ਤੁਕਾਂ ਦੀ ਇਹ 'ਗਜਲਿ' ਪ੍ਰਮਾਣੀਕ ਬਾਣੀ ਨਾ ਹੋਣ ਕਰਕੇ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ਚਾੜ੍ਹੀ ਗਈ। ਉਪਰੋਕਤ ਜਨਮ ਸਾਖੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਨੇ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਦੇ ਸਿਰਲੇਖ ਹੇਠਾਂ ਪ੍ਰਕਾਸ਼ਿਤ ਕੀਤੀ ਹੈ। ਜਨਮ ਸਾਖੀ ਦੇ ਹੱਥ-ਲਿਖਤ ਖਰੜੇ ਵਿੱਚ ਬਾਬਾ ਰਤਨ ਅਤੇ ਗੁਰੂ ਨਾਨਕ ਦੇਵ ਜੀ ਦੀ ਮਿਲਣੀ ਨੂੰ ਦਰਸਾਉਂਦਾ ਇਕ ਰੰਗਦਾਰ ਚਿੱਤਰ ਵੀ ਬਣਿਆ ਹੋਇਆ ਹੈ।

ਉਪਰੋਕਤ ਸਿੱਖ ਰਵਾਇਤਾਂ ਵਿੱਚ ਬਾਬਾ ਹਾਜੀ ਰਤਨ ਗੁਰੂ ਨਾਨਕ ਦੇਵ ਜੀ, ਗੁਰੂ ਹਰਿਗੋਬਿੰਦ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਦਿਖਾਈ ਦਿੰਦਾ ਹੈ ਪਰ ਇਕ ਵਿਅਕਤੀ ਪਹਿਲੀ ਪਾਤਸ਼ਾਹੀ ਤੋਂ ਲੈ ਕੇ ਦਸਵੀਂ ਪਾਤਸ਼ਾਹੀ ਤੱਕ ਸਾਰੇ ਗੁਰੂ ਸਾਹਿਬਾਨ ਦਾ ਸਮਕਾਲੀ ਕਿਵੇਂ ਹੋ ਸਕਦਾ ਹੈ? ਇਸ ਲਈ ਇਹ ਗੱਲ ਆਸਾਨੀ ਨਾਲ ਆਖੀ ਜਾ ਸਕਦੀ ਹੈ ਕਿ ਬਾਬਾ ਹਾਜੀ ਰਤਨ ਬਾਰੇ ਇਸਲਾਮੀ ਰਵਾਇਤਾਂ ਵਾਂਗ ਸਿੱਖ ਰਵਾਇਤਾਂ ਵੀ ਆਧਾਰਹੀਣ ਅਤੇ ਯਥਾਰਥਹੀਣ ਹਨ। ਪੁਰਾਤਨ ਧਾਰਮਿਕ ਸਾਹਿਤ ਦੇ ਲਿਖਾਰੀ ਇਤਿਹਾਸਕ ਦ੍ਰਿਸ਼ਟੀਕੋਣ ਨੂੰ ਅੱਖੋਂ-ਪਰੋਖੇ ਕਰਕੇ ਕੇਵਲ ਮਹਾਂਪੁਰਸ਼ਾਂ ਦੇ ਅਧਿਆਤਮਿਕ ਅਤੇ ਉਪਦੇਸ਼ਾਤਮਿਕ ਤੱਤ ਨੂੰ ਹੀ ਆਪਣੀਆਂ ਰਚਨਾਵਾਂ ਵਿੱਚ ਪੇਸ਼ ਕਰਦੇ ਸਨ। ਇਹੀ ਕਾਰਨ ਹੈ ਕਿ ਇਸ ਤਰ੍ਹਾਂ ਦੇ ਸੰਤ-ਗਾਥਾ ਸਾਹਿਤ (Hagiography) ਵਿੱਚ ਸਦੀਆਂ ਦੇ ਅੰਤਰ ਨਾਲ ਜੀਵੇ-ਵਿਚਰੇ ਮਹਾਂਪੁਰਸ਼ ਇਕੋ ਸਮੇਂ ਵਿੱਚ ਰਲਗਡ ਹੋ ਜਾਂਦੇ ਹਨ। ਸਾਡਾ ਵਿਚਾਰ ਹੈ ਕਿ ਬਠਿੰਡੇ ਵਿਖੇ ਗੁਰੂ ਗੋਬਿੰਦ ਸਿੰਘ ਜੀ ਬਾਬਾ ਹਾਜੀ ਰਤਨ ਨੂੰ ਨਹੀਂ, ਉਸ ਦੇ ਕਿਸੇ ਉਤਰਅਧਿਕਾਰੀ ਗੱਦੀ-ਨਸ਼ੀਨ ਨੂੰ ਮਿਲੇ ਹੋਣਗੇ ਜਿਸ ਦਾ ਨਾਂ ਅਜੇ ਸਾਨੂੰ ਪਤਾ ਨਹੀਂ ਲੱਗਾ।

ਸਾਡੇ ਪਾਸ ਇਸ ਸਮੇਂ ਬਾਬਾ ਹਾਜੀ ਰਤਨ ਬਾਰੇ ਦੋ ਪ੍ਰਮਾਣੀਕ ਵਿਦਵਾਨਾਂ ਦੇ ਲੇਖ ਹਾਜ਼ਰ ਹਨ : 1. Prof. J. Horovitz : Baba Ratan, The Saint of Bhatinda (1911 ਈ:) ਅਤੇ 2. Sh. Subhash Parihar : The Dargah of Baba Haji Ratan at Bhatinda (2000 ਈ: ਅਪ੍ਰਕਾਸ਼ਿਤ) ਇਹ ਦੋਵੇਂ ਵਿਦਵਾਨ, ਇਕ ਵਿਦੇਸ਼ੀ ਅਤੇ ਇਕ ਸੁਦੇਸ਼ੀ, ਬਾਬਾ ਹਾਜੀ ਰਤਨ ਬਾਰੇ ਸਾਰੀਆਂ ਧਾਰਮਿਕ ਰਵਾਇਤਾਂ, ਇਤਿਹਾਸਿਕ ਬਿਰਤਾਂਤਾਂ ਅਤੇ ਦਰਗਾਹ ਹਾਜੀ ਰਤਨ ਬਠਿੰਡਾ ਨੂੰ ਭਵਨ ਨਿਰਮਾਣ (Architecture) ਅਤੇ ਪੁਰਾਤਤਵ ਵਿਗਿਆਨ (Archaeology) ਦੀ ਦ੍ਰਿਸ਼ਟੀ ਤੋਂ ਘੋਖ-ਪਰਖ ਕੇ ਇਸ ਨਤੀਜੇ 'ਤੇ ਪਹੁੰਚੇ ਹਨ ਕਿ ਬਾਬਾ ਹਾਜੀ ਰਤਨ ਦਾ ਜੀਵਨ-ਕਾਲ ਬਾਰ੍ਹਵੀਂ ਸਦੀ ਦੇ ਅੰਤ ਅਤੇ ਤੇਰ੍ਹਵੀਂ ਸਦੀ ਦੇ ਅਰੰਭ ਵਿੱਚ ਹੀ ਮੰਨਿਆ ਜਾ ਸਕਦਾ ਹੈ। ਇਹ ਸਮਾਂ ਭਾਰਤ ਉੱਤੇ ਸ਼ਹਾਬੁੱਦੀਨ ਮੁਹੰਮਦ ਗੌਰੀ ਦੇ ਹਮਲੇ ਨਾਲ ਮੇਲ ਖਾਂਦਾ ਹੈ। ਇਸ ਤਰ੍ਹਾਂ ਹਾਜੀ ਰਤਨ ਦੀ ਹਮਲਾਵਰ ਮੁਹੰਮਦ ਗੌਰੀ ਨਾਲ ਮਿਲ ਜਾਣ ਦੀ ਗੱਲ ਵੀ ਸਹੀ ਸਾਬਤ ਹੁੰਦੀ ਪ੍ਰਤੀਤ ਹੁੰਦੀ ਹੈ।

ਇਸ ਸਾਰੇ ਪ੍ਰਸੰਗ ਦੇ ਅੰਤ ਵਿੱਚ ਇਕ ਗੱਲ ਕਹਿਣੀ ਬਹੁਤ ਜ਼ਰੂਰੀ ਹੈ। ਬਾਬਾ ਹਾਜੀ ਰਤਨ ਦਾ ਪਿਛੋਕੜ ਭਾਵੇਂ ਕੁਝ ਵੀ ਰਿਹਾ ਹੋਵੇ ਪਰ ਪਿਛਲੀਆਂ ਸਦੀਆਂ ਵਿੱਚ ਬਠਿੰਡੇ ਦੇ ਇਲਾਕੇ ਉੱਤੇ ਹਾਜੀ ਰਤਨ ਦੀ ਦਰਗਾਹ ਦਾ ਪ੍ਰਭਾਵ ਬਹੁਤ ਚੰਗਾ ਅਤੇ ਉਸਾਰੂ ਰਿਹਾ ਹੈ। 1947 ਤੋਂ ਪਹਿਲਾਂ ਹਾਜੀ ਰਤਨ ਦੀ ਦਰਗਾਹ 'ਤੇ ਹਰ ਸਾਲ ਇਸਲਾਮੀ ਸਾਲ ਦੇ ਬਾਰ੍ਹਵੇਂ ਮਹੀਨੇ ਜ਼ੀ-ਉਲ-ਹੱਜ ਦੀ 7 ਤੋਂ 10 ਤਰੀਕ ਤੱਕ ਭਾਰੀ ਮੇਲਾ ਲੱਗਦਾ ਸੀ, ਜਿਸ ਵਿੱਚ ਪੰਜਾਬ ਤੋਂ ਬਾਹਰੋਂ ਵੀ ਲੋਕ ਆਉਂਦੇ ਸਨ। ਹਾਜੀ ਰਤਨ ਅਤੇ ਉਸ ਦੇ ਗੱਦੀ-ਨਸ਼ੀਨਾਂ ਦੇ ਸ਼ਰਧਾਲੂਆਂ ਵਿੱਚ ਹਿੰਦੂ ਮੁਸਲਮਾਨ ਸਿੱਖ ਅਤੇ ਹੋਰ ਸਾਰੀਆਂ ਕੌਮਾਂ ਦੇ ਲੋਕ ਸ਼ਾਮਿਲ ਹਨ। ਹਾਜੀ ਰਤਨ ਦੇ ਗੱਦੀ-ਨਸ਼ੀਨ, ਹਿੰਦੂ ਸਾਧੂਆਂ ਵਾਂਗ ਭਗਵੇਂ ਕੱਪੜੇ ਪਹਿਨਦੇ ਸਨ ਅਤੇ ਅਣਕੱਟੇ ਲੰਮੇ ਵਾਲ ਰੱਖਦੇ ਸਨ। ਇਸ ਤਰ੍ਹਾਂ ਬਾਬਾ ਹਾਜੀ ਰਤਨ ਦੀ ਦਰਗਾਹ ਧਰਮ-ਨਿਰਪੱਖਤਾ ਅਤੇ ਸਾਂਝੀਵਾਲਤਾ ਦਾ ਸੰਦੇਸ਼ ਦਿੰਦੀ ਹੈ।

ਸਾਲਾਨਾ ਮੇਲੇ ਹੁਣ ਵੀ ਲੱਗਦੇ ਹਨ ਪਰ ਉਹ ਪਹਿਲਾਂ ਵਾਲਾ ਜੋਸ਼-ਖਰੋਸ਼ ਅਤੇ ਰੌਣਕਾਂ ਨਹੀਂ ਰਹੀਆਂ। ਮਾਲਵੇ ਦਾ ਪ੍ਰਸਿੱਧ ਲੋਕ ਕਵੀ ਬਾਬੂ ਰਜਬ ਅਲੀ (1894-1979) ਪਾਕਿਸਤਾਨ ਜਾ ਕੇ ਵੀ ਹਾਜੀ ਰਤਨ ਦੇ ਮੇਲਿਆਂ ਨੂੰ ਨਹੀਂ ਭੁੱਲਿਆ—

ਅਠਾਰਾਂ ਬਰਸ ਗੁਜ਼ਾਰੇ ਮੈਂ
ਜਿਗਰ ਪਰ ਖਿੱਚ ਕੇ ਤਿੱਖੇ ਸੇਲੇ।
ਵਿਛੋੜਾ ਮਾਰੇ, ਰਹੇ ਤਾਂਘ ਵਤਨ ਦੀ ਜੀ
ਨਹਿਰ ਦੇ ਬੰਗਲੇ ਰਤਨ ਦੇ ਮੇਲੇ।

'ਸੋਹਣੀ-ਮਹੀਂਵਾਲ' ਦਾ ਆਧੁਨਿਕ ਕਿੱਸਾਕਾਰ ਪ੍ਰੋ: ਕਰਮ ਸਿੰਘ ਵੀ ਹਾਜੀ ਰਤਨ ਦੇ ਮੇਲੇ ਨੂੰ ਯਾਦ ਕਰਦਾ ਹੋਇਆ ਆਪਣੀ ਪੁਸਤਕ 'ਬਠਿੰਡਾ' ਵਿੱਚ ਲਿਖਦਾ ਹੈ, 'ਬਾਬਾ ਹਾਜੀ ਰਤਨ ਦੇ ਉਰਸ ਉੱਤੇ ਬੜਾ ਭਾਰੀ ਮੇਲਾ ਲਗਦਾ ਹੁੰਦਾ ਸੀ। ..... ਉਨ੍ਹੀਂ ਦਿਨੀਂ ਪੱਗਾਂ ਵੀ ਸੰਗਤਰੇ ਰੰਗੀਆਂ ਬਹੁਤੀਆਂ ਬੰਨ੍ਹਦੇ ਸਨ। ...ਉੱਚਿਆਂ ਥਾਵੀਂ ਖੜੋਤਿਆਂ ਨੂੰ ਸੰਗਤਰਾ ਹੀ ਸੰਗਤਰਾ ਉਡਦਾ ਵਿਖਾਈ ਦਿੰਦਾ ਸੀ।..... ਇਹ ਮੇਲਾ ਭਾਵੇਂ ਮੁਸਲਮਾਨਾਂ ਦਾ ਸੀ ਪਰ ਹਿੰਦੂ ਸਿੱਖਾਂ ਨੂੰ ਕੋਈ ਬੇਗਾਨਾ ਨਹੀਂ ਸੀ ਲੱਗਦਾ, ਸਗੋਂ ਆਪਣਾ ਲੱਗਦਾ ਸੀ। ਲੋਕ ਇਕਰਾਰ ਕਰਦੇ ਸਨ, 'ਮਿਲਾਂਗੇ ਬਾਬਾ ਰਤਨ' ਦੇ ਮੇਲੇ 'ਤੇ।' (ਪੰਨਾ : 15, 16)

ਸਿੱਖ ਧਰਮ ਇਕ ਧਰਮ ਹੁੰਦੇ ਹੋਏ ਵੀ ਇਕ ਧਰਮ-ਨਿਰਪੱਖ ਧਰਮ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵੀ ਮਾਨਵ-ਏਕਤਾ ਅਤੇ ਸਹਿਹੋਂਦ ਦਾ ਸੁਨੇਹਾ ਦਿੰਦੀ ਹੈ। ਬਾਣੀ ਦੇ ਬੋਹਿਥ ਗੁਰੂ ਅਰਜਨ ਦੇਵ ਜੀ ਦਾ ਫ਼ਰਮਾਨ ਹੈ—

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥
ਕੋਈ ਸੇਵੈ ਗੁਸਈਆ ਕੋਈ ਅਲਾਹਿ॥....
ਕੋਈ ਨਾਵੈ ਤੀਰਥਿ ਕੋਈ ਹਜ ਜਾਇ॥
ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥....
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥
ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥

• • •



ਗੁਰਦੁਆਰਾ ਪਾਤਸ਼ਾਹੀ ਦਸਵੀਂ ਕੋਟ ਕਪੂਰਾ (ਫ਼ਰੀਦਕੋਟ)



ਗੁਰਦੁਆਰਾ ਮੰਜੀ ਸਾਹਿਬ, ਪਿੰਡ ਵਾਂਦਰ (ਫ਼ਰੀਦਕੋਟ)



ਸਖ਼ੀ ਸਰਵਰ (ਅਸਲ ਨਾਂ ਸਈਅਦ ਅਹਿਮਦ, ਦਿਹਾਂਤ 1174 ਈ.)



ਭਾਈ ਰੂਪ ਚੰਦ ਜੀ, ਪਿੰਡ ਭਾਈ ਰੂਪਾ



ਗੁਰਦੁਆਰਾ ਗੰਗਸਰ ਸਾਹਿਬ ਜੈਤੋ (ਫ਼ਰੀਦਕੋਟ)



ਗੁਰਦੁਆਰਾ ਜੰਡ ਸਾਹਿਬ ਰਾਮੇਆਣਾ (ਫ਼ਰੀਦਕੋਟ)

ਇਕ ਦਿਨ ਅਚਾਨਕ ਖ਼ਬਰ ਉਡ ਗਈ ਕਿ ਅੱਜ ਲੰਗਰ ਮਸਤਾਨਾ ਰਹੇਗਾ ਕਿਉਂਕਿ ਨਾ ਤਾਂ ਲੰਗਰ ਵਿੱਚ ਰਸਦ ਉਪਲਬਧ ਹੈ ਅਤੇ ਨਾ ਹੀ ਮਾਇਆ ਦਾ ਪ੍ਰਬੰਧ ਹੈ। ਸੰਗਤ ਲੰਗਰ ਤੋਂ ਬਿਨਾਂ ਹੀ ਸੇਵਾ ਕਰਦੀ ਰਹੀ। ਗੁਰੂ ਪ੍ਰਤੀ ਸੰਗਤ ਦੇ ਅਜਿਹੇ ਸਮਰਪਨ ਨੂੰ ਵੇਖ ਕੇ ਗੰਗਾ ਰਾਮ ਹੋਰ ਵੀ ਹੈਰਾਨ ਹੋਇਆ। ਉਸ ਦਾ ਦਿਲ ਕਰਦਾ ਸੀ ਕਿ ਮੈਂ ਵੀ ਸੇਵਾ ਦੇ ਇਸ ਯੱਗ ਵਿੱਚ ਆਪਣਾ ਕੁੱਝ ਹਿੱਸਾ ਪਾਵਾਂ। ਅਗਲੇ ਦਿਨ ਵੀ ਜਦ ਲੰਗਰ ਦਾ ਕੋਈ ਪ੍ਰਬੰਧ ਨਾ ਹੋਇਆ ਤਾਂ ਪੰਡਤ ਗੰਗਾ ਰਾਮ ਨੇ ਮੋਹਰੀ ਸਿੱਖਾਂ ਨੂੰ ਆਖਿਆ ਕਿ ਮੇਰੇ ਪਾਸ ਕਾਫ਼ੀ ਬਾਜਰਾ ਹੈ, ਤੁਸੀਂ ਮੈਥੋਂ ਲੋੜ ਅਨੁਸਾਰ ਬਾਜਰਾ ਲੈ ਲਓ ਤੇ ਸੇਵਾ ਕਰ ਰਹੀਆਂ ਸੰਗਤਾਂ ਨੂੰ ਲੰਗਰ ਛਕਾਓ। ਸਿੱਖਾਂ ਨੇ ਗੁਰੂ ਜੀ ਦੀ ਆਗਿਆ ਨਾਲ ਸੌ ਮਣ ਬਾਜਰਾ ਲੈ ਲਿਆ ਅਤੇ ਪੰਡਤ ਜੀ ਨੂੰ ਆਖਿਆ ਕਿ ਆਪ ਨੂੰ ਬਾਜਰੇ ਦੀ ਕੀਮਤ ਵਿਸਾਖੀ ਦੇ ਮੇਲੇ 'ਤੇ ਤਾਰ ਦਿੱਤੀ ਜਾਏਗੀ।

ਪੰਜ ਦਿਨ ਇਹੀ ਵਿਹਾਰ ਚਲਦਾ ਰਿਹਾ। ਪੰਡਤ ਗੰਗਾ ਰਾਮ ਸੌ ਮਣ ਬਾਜਰਾ ਹਰ ਰੋਜ਼ ਦਿੰਦਾ ਰਿਹਾ। ਇਸ ਤਰ੍ਹਾਂ ਉਸ ਦਾ ਸਾਰੇ ਦਾ ਸਾਰਾ ਪੰਜ ਸੌ ਮਣ ਬਾਜਰਾ ਲੰਗਰ ਦੇ ਲੇਖੇ ਲੱਗ ਗਿਆ। ਫੇਰ ਦੂਰ ਨੇੜੇ ਦੀਆਂ ਸੰਗਤਾਂ ਵੱਲੋਂ ਰਸਦ ਪਹੁੰਚਣ ਲੱਗ ਪਈ ਅਤੇ ਲੰਗਰ ਤੇ ਕਾਰ-ਸੇਵਾ ਨਿਰਵਿਘਨ ਚਲਦੀ ਰਹੀ।

ਵਿਸਾਖੀ ਦਾ ਪੁਰਬ ਆਇਆ ਤਾਂ ਬੇਅੰਤ ਸੰਗਤਾਂ ਚੱਕ ਰਾਮਦਾਸ ਵਿੱਚ ਹਾਜ਼ਰ ਹੋਈਆਂ। ਅੰਨ-ਧਨ ਦੇ ਅੰਬਾਰ ਲੱਗ ਗਏ। ਗ਼ਰੀਬ ਅਮੀਰ ਸੰਗਤਾਂ ਮਾਇਆ ਵੀ ਭੇਟਾ ਕਰਦੀਆਂ ਸਨ ਅਤੇ ਕਾਰ-ਸੇਵਾ ਕਰਕੇ ਆਪਣੇ ਹੱਥ ਵੀ ਪਵਿੱਤਰ ਕਰਦੀਆਂ ਸਨ। ਮੇਲਾ ਸਮਾਪਤ ਹੋਇਆ ਤਾਂ ਗੁਰੂ ਜੀ ਨੇ ਬ੍ਰਾਹਮਣ ਗੰਗਾ ਰਾਮ ਨੂੰ ਆਪਣੇ ਪਾਸ ਬੁਲਾ ਕੇ ਆਖਿਆ, 'ਬਿਪਰ ਜੀ, ਜਦੋਂ ਲੰਗਰ ਵਿੱਚ ਰਸਦ ਖੁਣ ਗਈ ਸੀ ਤਾਂ ਸੰਗਤ ਆਪ ਵੱਲੋਂ ਦਿੱਤੇ ਬਾਜਰੇ ਦਾ ਭੋਜਨ ਛਕਦੀ ਰਹੀ। ਹੁਣ ਤੁਸੀਂ ਆਪਣੇ ਬਾਜਰੇ ਦਾ ਸਵਾਇਆ ਮੁੱਲ ਲੈ ਲਓ ਕਿਉਂਕਿ ਤੁਸੀਂ ਬੜੀ ਦੂਰ ਤੋਂ ਵਣਜ ਵਪਾਰ ਕਰਨ ਆਏ ਹੋ—

ਖੁਰਯੋ ਹੁਤੋ ਜਬਿ ਤੁਮ ਨੇ ਦਯੋ।
ਸਤਿਸੰਗਤ ਸਭ ਅਚਵਨ ਕਯੋ।
ਲੇਹੁ ਮੋਲ ਤੇ ਦਰਬ ਸਵਾਯੋ।
ਜਿਸ ਤੇ ਦੂਰ ਦੇਸ਼ ਤੇ ਲਯਾਯੋ। —ਸੂਰਜ ਪ੍ਰਕਾਸ਼
(ਅਚਵਨ ਕਯੋ : ਛਕਿਆ, ਦਰਬ : ਮਾਇਆ)

ਕੁਝ ਮਹੀਨੇ ਪੰਚਮ ਪਾਤਸ਼ਾਹ ਦੀ ਚਰਨ-ਸ਼ਰਨ ਵਿੱਚ ਰਹਿ ਕੇ ਗੰਗਾ ਰਾਮ ਹੁਣ ਹੋਰ ਦਾ ਹੋਰ ਹੋ ਗਿਆ ਸੀ। ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ—

ਸੁਨਿ ਦਿਜ ਹਾਥ ਜੋਰਿ ਕੈ ਬੋਲਾ।
'ਪ੍ਰਭੁ ਜੀ, ਮੈਂ ਨ ਲੇਉਂ ਕਛੁ ਮੋਲਾ।
ਰਾਵਰਿ ਕੀ ਸੇਵਾ ਮੈਂ ਕਰਹੌਂ।
ਜਨਮ ਸੁਫਲ ਕੀ ਆਸਾ ਧਰਿਹੌਂ। —ਸੂਰਜ ਪ੍ਰਕਾਸ਼
(ਰਾਵਰਿ : ਗੁਰੂ ਜੀ)

ਇਸ ਪਿੱਛੋਂ ਲੰਮੇ ਸਮੇਂ ਤੱਕ ਬ੍ਰਾਹਮਣ ਗੰਗਾ ਰਾਮ ਅੰਮ੍ਰਿਤਸਰ ਵਿੱਚ ਰਹਿ ਕੇ ਸਰੋਵਰ ਦੀ ਉਸਾਰੀ ਵਿੱਚ ਸੇਵਾ ਕਰਦਾ ਰਿਹਾ। ਗੁਰੂ ਅਰਜਨ ਦੇਵ ਜੀ ਦੀ ਚਰਨ-ਪਾਹੁਲ ਛਕ ਕੇ ਉਸ ਨੇ ਸਿੱਖੀ ਧਾਰਨ ਕਰ ਲਈ। ਪੰਚਮ ਪਾਤਸ਼ਾਹ ਭਾਈ ਗੰਗਾ ਰਾਮ ਦੀ ਸੇਵਾ ਅਤੇ ਸ਼ਰਧਾ ਤੋਂ ਬਹੁਤ ਪ੍ਰਸੰਨ ਹੋਏ। ਉਸ ਨੂੰ ਆਤਮਕ ਬਲ ਬਖਸ਼ ਕੇ ਬਠਿੰਡੇ ਭੇਜ ਦਿੱਤਾ। ਭਾਈ ਗੰਗਾ ਰਾਮ ਨੇ ਸ਼ਹਿਰ ਵਿੱਚ ਗੁਰੂ-ਉਪਦੇਸ਼ ਦੀ ਵਰਖਾ ਲਾ ਦਿੱਤੀ। ਉਨ੍ਹਾਂ ਨੇ ਵਣਜ ਅਤੇ ਪ੍ਰੋਹਿਤਪੁਣਾ, ਦੋਵੇਂ ਕੰਮ ਛੱਡ ਦਿੱਤੇ ਅਤੇ ਗੁਰਮਤਿ ਦੇ ਪ੍ਰਚਾਰ ਵਿੱਚ ਜੀਵਨ ਬਤੀਤ ਕੀਤਾ। ਅਨੇਕਾਂ ਪ੍ਰਾਣੀਆਂ ਨੇ ਉਨ੍ਹਾਂ ਦੀ ਸੰਗਤ ਕਰਕੇ ਸਿੱਖੀ ਗ੍ਰਹਿਣ ਕੀਤੀ। ਗਿ. ਗਿਆਨ ਸਿੰਘ ਲਿਖਦੇ ਹਨ : 'ਗੰਗਾ ਰਾਮ ਦੇ ਸੇਵਕ ਬਹੁਤ ਹੋਏ, ਜਿਨ੍ਹਾਂ ਨੂੰ ਹਰ ਵਰ੍ਹੇ ਨਾਲ ਲੈ ਕੇ ਗੁਰੂ ਜੀ ਦੇ ਦਰਸ਼ਨ ਜਾਯਾ ਕਰਦਾ ਤੇ ਨਜ਼ਰ-ਭੇਟ ਦਸਵੰਧ ਦਿਵਾਉਂਦਾ ਰਿਹਾ। (ਤਵਾਰੀਖ ਗੁਰੂ ਖਾਲਸਾ (1) ਪੰਨਾ : 395)

ਭਾਈ ਗੰਗਾ ਰਾਮ ਦੇ ਸ਼ਿਸ਼ਾਂ ਵਿੱਚੋਂ ਇਕ ਭਾਈ ਮੂਲ ਚੰਦ ਦਾ ਨਾਂ ਬਹੁਤ ਉੱਘਾ ਹੈ। ਉਹ ਬਠਿੰਡੇ ਦੇ ਦੁੱਗਲ ਖੱਤਰੀ ਪਰਿਵਾਰ ਵਿੱਚੋਂ ਸਨ। ਭਾਈ ਮੂਲ ਚੰਦ ਦੀ ਮਹਿਮਾ ਭਾਈ ਗੰਗਾ ਰਾਮ ਨਾਲੋਂ ਵੀ ਦੂਣ-ਸਵਾਈ ਹੈ। 1694 ਈ: ਵਿੱਚ ਬਠਿੰਡੇ ਵਿੱਚ ਅੰਨ ਦਾ ਕਾਲ ਪੈ ਗਿਆ ਤਾਂ ਦੋਵੇਂ ਗੁਰੂ ਚੇਲਾ ਭਾਈ ਗੰਗਾ ਰਾਮ ਤੇ ਭਾਈ ਮੂਲ ਚੰਦ ਸੁਨਾਮ ਆ ਗਏ। ਸੁਨਾਮ ਵਿੱਚ



ਗੁਰਦੁਆਰਾ ਰੰਗਸਰ ਸਾਹਿਬ ਜੈਤੋ (ਫ਼ਰੀਦਕੋਟ)



ਗੁਰਦੁਆਰਾ ਜੰਡ ਸਾਹਿਬ ਰਾਮੇਆਣਾ (ਫ਼ਰੀਦਕੋਟ)



ਗੁਰਦੁਆਰਾ ਟੁੱਟੀ ਗੰਢੀ ਦਰਬਾਰ ਸਾਹਿਬ, ਮੁਕਤਸਰ



ਗੁਰਦੁਆਰਾ ਸ਼ਹੀਦ ਗੰਜ ਸਾਹਿਬ ਮੁਕਤਸਰ ਜਿਥੇ ਸ਼ਹੀਦ ਸਿੰਘਾਂ ਦਾ ਸਸਕਾਰ ਕੀਤਾ ਗਿਆ

# 70

# ਬਠਿੰਡੇ ਦੀ ਵੀਰਾਨ ਧਰਤੀ ਵਿੱਚ ਸਿੱਖੀ ਦੇ ਸਰਸਬਜ਼ ਬੂਟੇ

## ਭਾਈ ਗੰਗਾ ਰਾਮ ਬ੍ਰਾਹਮਣ

ਪੁਰਾਣੇ ਸਮਿਆਂ ਵਿੱਚ ਬਠਿੰਡਾ ਅੰਨ-ਅਨਾਜ ਦੇ ਪੱਖੋਂ ਤਾਂ ਭਾਵੇਂ ਇਕ ਬੰਜਰ ਧਰਤੀ ਸੀ ਪਰ ਗੁਰੂ ਸਾਹਿਬਾਨ ਦੀ ਰਹਿਮਤ ਦੇ ਪੱਖੋਂ ਇਹ ਇਲਾਕਾ ਬਹੁਤ ਜ਼ਰਖੇਜ਼ ਅਤੇ ਹਰਾ-ਭਰਾ ਸੀ। ਉਸ ਸਮੇਂ ਦੇ ਬਠਿੰਡੇ ਵਿੱਚ ਗੁਰੂ ਸਾਹਿਬਾਨ ਦੇ ਕਰ-ਕਮਲਾਂ ਤੋਂ ਲੱਗੇ ਸਿੱਖੀ ਦੇ ਬੂਟੇ ਅੱਜ ਤੱਕ ਲਹਿ-ਲਹਾ ਰਹੇ ਹਨ। ਪਿਛਲੇ ਕੁਝ ਪੰਨਿਆਂ 'ਤੇ ਅਸੀਂ ਭਾਈ ਭਗਤੂ ਦੇ ਖਾਨਦਾਨ ਦਾ ਭਰਪੂਰ ਜ਼ਿਕਰ ਕੀਤਾ ਸੀ। ਭਾਈ ਭਗਤੂ ਦੇ ਪਿਤਾ ਭਾਈ ਆਦਮ ਉੱਤੇ ਸਿੱਖੀ ਦੀ ਬਖਸ਼ਿਸ਼ ਚੌਥੀ ਪਾਤਸ਼ਾਹੀ ਗੁਰੂ ਰਾਮਦਾਸ ਜੀ ਨੇ ਕੀਤੀ ਸੀ। ਭਾਈ ਭਗਤੂ ਦੇ ਮੁੱਢਲੇ ਨਗਰ ਟਿਕਾਣੇ ਦਾ ਭਾਵੇਂ ਨਿਸ਼ਚਿਤ ਤੌਰ 'ਤੇ ਕੁਝ ਪਤਾ ਨਹੀਂ ਲੱਗਦਾ ਪਰ ਉਨ੍ਹਾਂ ਦਾ ਜ਼ਿਆਦਾਤਰ ਸਬੰਧ ਬਠਿੰਡੇ ਅਤੇ ਇਸ ਦੇ ਆਸ-ਪਾਸ ਦੇ ਇਲਾਕੇ ਨਾਲ ਹੀ ਰਿਹਾ ਹੈ। ਭਾਈ ਕਾ ਮਹੱਲਾ ਅਤੇ ਭਾਈ ਕੀ ਛਪੜੀ (ਜਿਸ ਨੂੰ ਭਗਤੂਆਣੀ ਕਹਿੰਦੇ ਹਨ) ਅੱਜ ਵੀ ਬਠਿੰਡੇ ਸ਼ਹਿਰ ਵਿੱਚ ਭਾਈ ਭਗਤੂ ਦੀ ਯਾਦ ਨੂੰ ਸੰਭਾਲੀ ਬੈਠੇ ਹਨ। ਭਾਈ ਭਗਤੂ ਦੇ ਸਪੁੱਤਰ ਭਾਈ ਗੌਰੇ ਦੀ ਸਮਾਧ ਵੀ ਬਠਿੰਡੇ ਸ਼ਹਿਰ ਵਿੱਚ ਰਾਜਿੰਦਰਾ ਕਾਲਜ ਦੇ ਪਿੱਛੇ ਬਣੀ ਹੋਈ ਹੈ। ਬਠਿੰਡੇ ਦੀ ਬਹੁ-ਗਿਣਤੀ ਆਬਾਦੀ ਭਾਈ ਭਗਤੂ ਦੇ ਗੋਤੀ ਸਿੱਧੂ ਜੱਟਾਂ ਦੀ ਹੈ। ਬਾਅਦ ਵਿੱਚ ਭਾਈ ਭਗਤੂ ਦੀ ਸੰਤਾਨ ਨੇ ਬਠਿੰਡੇ ਦੇ ਨੇੜੇ ਪਿੰਡ ਭੁੱਚੋ ਨੂੰ ਆਪਣਾ ਟਿਕਾਣਾ ਬਣਾ ਲਿਆ। ਅਠਾਰ੍ਹਵੀਂ ਸਦੀ ਦੇ ਅੱਧ ਵਿੱਚ ਬਠਿੰਡੇ ਉੱਤੇ ਤਲਵੰਡੀ ਸਾਬੋ ਦੇ ਬਰਾੜ ਸਰਦਾਰਾਂ ਦਾ ਅਤੇ ਭਾਈ ਭਗਤੂ ਦੇ ਵੰਸ਼ਜ ਭਾਈ ਗੁਰਬਖਸ਼ ਸਿੰਘ ਦਾ ਕਬਜ਼ਾ ਹੋ ਗਿਆ। ਇਸ ਪਿੱਛੋਂ 1948 ਈ: ਵਿੱਚ ਪੈਪਸੂ ਬਣਨ ਤੱਕ ਬਠਿੰਡੇ ਦਾ ਇਲਾਕਾ ਪਟਿਆਲੇ ਦੀ ਸਿੱਖ ਰਿਆਸਤ ਵਿੱਚ ਸ਼ਾਮਿਲ ਰਿਹਾ। ਇਸ ਤਰ੍ਹਾਂ ਬਠਿੰਡੇ ਦੇ ਬੰਜਰ ਇਲਾਕੇ ਵਿੱਚ ਗੁਰੂ ਸਾਹਿਬਾਨ ਵੱਲੋਂ ਲਾਈ ਗਈ ਸਿੱਖੀ ਦੀ ਪਨੀਰੀ ਭਰਪੂਰ ਫਸਲ ਦੇ ਰੂਪ ਵਿੱਚ ਪ੍ਰਫੁੱਲਿਤ ਹੋਈ। ਇਸ ਕਾਂਡ ਵਿੱਚ ਅਸੀਂ ਬਠਿੰਡੇ ਦੇ ਕੁਝ ਉਨ੍ਹਾਂ ਮਹਾਂਪੁਰਸ਼ਾਂ ਅਤੇ ਗੁਰਸਿੱਖ ਪਰਿਵਾਰਾਂ ਦਾ ਜ਼ਿਕਰ ਕਰਾਂਗੇ, ਜਿਨ੍ਹਾਂ ਨੇ ਗੁਰੂ ਸਾਹਿਬਾਨ ਦੇ ਪ੍ਰਭਾਵ ਨਾਲ ਬ੍ਰਾਹਮਣ, ਮਹਾਜਨ ਅਤੇ ਖੱਤਰੀ ਪਰਿਵਾਰਾਂ ਵਿੱਚੋਂ ਸਿੱਖੀ ਧਾਰਨ ਕੀਤੀ।

ਬਠਿੰਡੇ ਨੂੰ ਦੋ ਗੁਰੂ ਸਾਹਿਬਾਨ ਗੁਰੂ ਤੇਗ਼ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੀ ਛੁਹ ਪ੍ਰਾਪਤ ਹੈ ਅਤੇ ਦੋ ਗੁਰੂ ਸਾਹਿਬਾਨ ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਜੀ ਦੀ ਰਹਿਮਤ ਹਾਸਲ ਹੈ। ਸਾਡੀਆਂ ਨਵੀਆਂ ਅਤੇ ਪੁਰਾਣੀਆਂ ਇਤਿਹਾਸਕ ਪੁਸਤਕਾਂ ਦੱਸਦੀਆਂ ਹਨ ਕਿ ਬਠਿੰਡੇ ਵਿੱਚ ਇਕ ਬ੍ਰਾਹਮਣ ਗੰਗਾ ਰਾਮ ਰਹਿੰਦੇ ਸਨ। ਉਹ ਅਨਾਜ ਤੇ ਹੋਰ ਵਸਤਾਂ ਦਾ ਵਣਜ ਕਰਦੇ ਸਨ। ਇਕ ਵਾਰ ਉਨ੍ਹਾਂ ਨੇ ਬਹੁਤ ਸਾਰਾ ਬਾਜਰਾ ਖ਼ਰੀਦ ਲਿਆ। ਮਾਲਵੇ ਵਿੱਚ ਬਾਜਰਾ ਚੰਗੇ ਭਾਅ ਨਾ ਵਿਕਿਆ ਤਾਂ ਪੰਡਤ ਗੰਗਾ ਰਾਮ ਊਠਾਂ 'ਤੇ ਬਾਜਰਾ ਲੱਦ ਕੇ ਮਾਝੇ ਵਿੱਚ ਆ ਗਏ। ਭਾਈ ਸੰਤੋਖ ਸਿੰਘ 'ਸੂਰਜ ਪ੍ਰਕਾਸ਼' ਵਿੱਚ ਲਿਖਦੇ ਹਨ—

ਨਗਰ ਬਠਿੰਡੇ ਮਹਿਂ ਬਸਹਿ ਇਕ ਦਿਜ ਗੰਗਾ ਰਾਮ।
ਲਾਦਿ ਅੰਨ ਬਹੁ ਬਾਜਰਾ ਆਇ ਬਨਜ ਕੇ ਕਾਮ। —ਰਾਸਿ 2, ਅੰਸੂ 49
(ਦਿਜ : ਬ੍ਰਾਹਮਣ)

ਚੱਕ ਰਾਮਦਾਸ (ਅੰਮ੍ਰਿਤਸਰ) ਵਿੱਚ ਗੁਰੂ ਅਰਜਨ ਦੇਵ ਜੀ ਉਸ ਸਮੇਂ ਸਰੋਵਰ ਦੀ ਕਾਰ-ਸੇਵਾ ਕਰਵਾ ਰਹੇ ਸਨ। ਬੇਸ਼ੁਮਾਰ ਸੰਗਤਾਂ ਸੇਵਾ ਵਿੱਚ ਜੁਟੀਆਂ ਹੋਈਆਂ ਸਨ। ਬ੍ਰਾਹਮਣ ਗੰਗਾ ਰਾਮ ਨੂੰ ਆਸ ਸੀ ਕਿ ਇਥੇ ਗੁਰੂ ਜੀ ਦੇ ਲੰਗਰ ਲਈ ਮੇਰਾ ਬਾਜਰਾ ਚੰਗੇ ਭਾਅ ਵਿਕ ਜਾਏਗਾ। ਗੰਗਾ ਰਾਮ ਹਰ ਰੋਜ਼ ਸਰੋਵਰ ਦੀ ਕਾਰ-ਸੇਵਾ ਨੂੰ ਵੇਖਦਾ ਅਤੇ ਮਨ ਹੀ ਮਨ ਸਿੱਖਾਂ ਦੀ ਸੇਵਾ ਅਤੇ ਸ਼ਰਧਾ ਤੋਂ ਬਲਿਹਾਰੇ ਜਾਂਦਾ। ਗੁਰੂ ਜੀ ਦਾ ਦੀਵਾਨ ਸਜਦਾ ਤਾਂ ਗੁਰੂ ਅਰਜਨ ਦੇਵ ਜੀ ਦੇ ਅੰਮ੍ਰਿਤ ਬਚਨ ਸੁਣ ਕੇ ਮਨ ਵਿੱਚ ਠੰਢ ਪੈ ਜਾਂਦੀ। ਗੁਰੂ ਜੀ ਦੀ ਦੈਵੀ ਸ਼ਖ਼ਸੀਅਤ ਨੇ ਗੰਗਾ ਰਾਮ ਨੂੰ ਬਹੁਤ ਪ੍ਰਭਾਵਿਤ ਕੀਤਾ।

ਇਕ ਦਿਨ ਅਚਾਨਕ ਖ਼ਬਰ ਉਡ ਗਈ ਕਿ ਅੱਜ ਲੰਗਰ ਮਸਤਾਨਾ ਰਹੇਗਾ ਕਿਉਂਕਿ ਨਾ ਤਾਂ ਲੰਗਰ ਵਿੱਚ ਰਸਦ ਉਪਲਬਧ ਹੈ ਅਤੇ ਨਾ ਹੀ ਮਾਇਆ ਦਾ ਪ੍ਰਬੰਧ ਹੈ। ਸੰਗਤ ਲੰਗਰ ਤੋਂ ਬਿਨਾਂ ਹੀ ਸੇਵਾ ਕਰਦੀ ਰਹੀ। ਗੁਰੂ ਪ੍ਰਤੀ ਸੰਗਤ ਦੇ ਅਜਿਹੇ ਸਮਰਪਨ ਨੂੰ ਵੇਖ ਕੇ ਗੰਗਾ ਰਾਮ ਹੋਰ ਵੀ ਹੈਰਾਨ ਹੋਇਆ। ਉਸ ਦਾ ਦਿਲ ਕਰਦਾ ਸੀ ਕਿ ਮੈਂ ਵੀ ਸੇਵਾ ਦੇ ਇਸ ਯੱਗ ਵਿੱਚ ਆਪਣਾ ਕੁੱਝ ਹਿੱਸਾ ਪਾਵਾਂ। ਅਗਲੇ ਦਿਨ ਵੀ ਜਦ ਲੰਗਰ ਦਾ ਕੋਈ ਪ੍ਰਬੰਧ ਨਾ ਹੋਇਆ ਤਾਂ ਪੰਡਤ ਗੰਗਾ ਰਾਮ ਨੇ ਮੋਹਰੀ ਸਿੱਖਾਂ ਨੂੰ ਆਖਿਆ ਕਿ ਮੇਰੇ ਪਾਸ ਕਾਫ਼ੀ ਬਾਜਰਾ ਹੈ, ਤੁਸੀਂ ਮੈਥੋਂ ਲੋੜ ਅਨੁਸਾਰ ਬਾਜਰਾ ਲੈ ਲਓ ਤੇ ਸੇਵਾ ਕਰ ਰਹੀਆਂ ਸੰਗਤਾਂ ਨੂੰ ਲੰਗਰ ਛਕਾਓ। ਸਿੱਖਾਂ ਨੇ ਗੁਰੂ ਜੀ ਦੀ ਆਗਿਆ ਨਾਲ ਸੌ ਮਣ ਬਾਜਰਾ ਲੈ ਲਿਆ ਅਤੇ ਪੰਡਤ ਜੀ ਨੂੰ ਆਖਿਆ ਕਿ ਆਪ ਨੂੰ ਬਾਜਰੇ ਦੀ ਕੀਮਤ ਵਿਸਾਖੀ ਦੇ ਮੇਲੇ 'ਤੇ ਤਾਰ ਦਿੱਤੀ ਜਾਏਗੀ।

ਪੰਜ ਦਿਨ ਇਹੀ ਵਿਹਾਰ ਚਲਦਾ ਰਿਹਾ। ਪੰਡਤ ਗੰਗਾ ਰਾਮ ਸੌ ਮਣ ਬਾਜਰਾ ਹਰ ਰੋਜ਼ ਦਿੰਦਾ ਰਿਹਾ। ਇਸ ਤਰ੍ਹਾਂ ਉਸ ਦਾ ਸਾਰੇ ਦਾ ਸਾਰਾ ਪੰਜ ਸੌ ਮਣ ਬਾਜਰਾ ਲੰਗਰ ਦੇ ਲੇਖੇ ਲੱਗ ਗਿਆ। ਫੇਰ ਦੂਰ ਨੇੜੇ ਦੀਆਂ ਸੰਗਤਾਂ ਵੱਲੋਂ ਰਸਦ ਪਹੁੰਚਣ ਲੱਗ ਪਈ ਅਤੇ ਲੰਗਰ ਤੇ ਕਾਰ-ਸੇਵਾ ਨਿਰਵਿਘਨ ਚਲਦੀ ਰਹੀ।

ਵਿਸਾਖੀ ਦਾ ਪੁਰਬ ਆਇਆ ਤਾਂ ਬੇਅੰਤ ਸੰਗਤਾਂ ਚੱਕ ਰਾਮਦਾਸ ਵਿੱਚ ਹਾਜ਼ਰ ਹੋਈਆਂ। ਅੰਨ-ਧਨ ਦੇ ਅੰਬਾਰ ਲੱਗ ਗਏ। ਗ਼ਰੀਬ ਅਮੀਰ ਸੰਗਤਾਂ ਮਾਇਆ ਵੀ ਭੇਟਾ ਕਰਦੀਆਂ ਸਨ ਅਤੇ ਕਾਰ-ਸੇਵਾ ਕਰਕੇ ਆਪਣੇ ਹੱਥ ਵੀ ਪਵਿੱਤਰ ਕਰਦੀਆਂ ਸਨ। ਮੇਲਾ ਸਮਾਪਤ ਹੋਇਆ ਤਾਂ ਗੁਰੂ ਜੀ ਨੇ ਬ੍ਰਾਹਮਣ ਗੰਗਾ ਰਾਮ ਨੂੰ ਆਪਣੇ ਪਾਸ ਬੁਲਾ ਕੇ ਆਖਿਆ, 'ਬਿਪਰ ਜੀ, ਜਦੋਂ ਲੰਗਰ ਵਿੱਚ ਰਸਦ ਥੁੜ ਗਈ ਸੀ ਤਾਂ ਸੰਗਤ ਆਪ ਵੱਲੋਂ ਦਿੱਤੇ ਬਾਜਰੇ ਦਾ ਭੋਜਨ ਛਕਦੀ ਰਹੀ। ਹੁਣ ਤੁਸੀਂ ਆਪਣੇ ਬਾਜਰੇ ਦਾ ਸਵਾਇਆ ਮੁੱਲ ਲੈ ਲਓ ਕਿਉਂਕਿ ਤੁਸੀਂ ਬੜੀ ਦੂਰ ਤੋਂ ਵਣਜ ਵਪਾਰ ਕਰਨ ਆਏ ਹੋ—

ਥੁਰਯੋ ਹੁਤੋ ਜਬਿ ਤੁਮ ਨੇ ਦਯੋ।
ਸਤਿਸੰਗਤ ਸਭ ਅਚਵਨ ਕਯੋ।
ਲੇਹੁ ਮੋਲ ਤੇ ਦਰਬ ਸਵਾਯੋ।
ਜਿਸ ਤੇ ਦੂਰ ਦੇਸ਼ ਤੇ ਲਯਾਯੋ। —ਸੂਰਜ ਪ੍ਰਕਾਸ਼
(ਅਚਵਨ ਕਯੋ : ਛਕਿਆ, ਦਰਬ : ਮਾਇਆ)

ਕੁਝ ਮਹੀਨੇ ਪੰਚਮ ਪਾਤਸ਼ਾਹ ਦੀ ਚਰਨ-ਸ਼ਰਨ ਵਿੱਚ ਰਹਿ ਕੇ ਗੰਗਾ ਰਾਮ ਹੁਣ ਹੋਰ ਦਾ ਹੋਰ ਹੋ ਗਿਆ ਸੀ। ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ—

ਸੁਨਿ ਦਿਜ ਹਾਥ ਜੋਰਿ ਕੈ ਬੋਲਾ।
'ਪ੍ਰਭੁ ਜੀ, ਮੈਂ ਨ ਲੇਉਂ ਕਛੁ ਮੋਲਾ।
ਰਾਵਰਿ ਕੀ ਸੇਵਾ ਮੈਂ ਕਰਹੌਂ।
ਜਨਮ ਸੁਫਲ ਕੀ ਆਸਾ ਧਰਿਹੌਂ। —ਸੂਰਜ ਪ੍ਰਕਾਸ਼
(ਰਾਵਰਿ : ਗੁਰੂ ਜੀ)

ਇਸ ਪਿੱਛੋਂ ਲੰਮੇ ਸਮੇਂ ਤੱਕ ਬ੍ਰਾਹਮਣ ਗੰਗਾ ਰਾਮ ਅੰਮ੍ਰਿਤਸਰ ਵਿੱਚ ਰਹਿ ਕੇ ਸਰੋਵਰ ਦੀ ਉਸਾਰੀ ਵਿੱਚ ਸੇਵਾ ਕਰਦਾ ਰਿਹਾ। ਗੁਰੂ ਅਰਜਨ ਦੇਵ ਜੀ ਦੀ ਚਰਨ-ਪਾਹੁਲ ਛਕ ਕੇ ਉਸ ਨੇ ਸਿੱਖੀ ਧਾਰਨ ਕਰ ਲਈ। ਪੰਚਮ ਪਾਤਸ਼ਾਹ ਭਾਈ ਗੰਗਾ ਰਾਮ ਦੀ ਸੇਵਾ ਅਤੇ ਸ਼ਰਧਾ ਤੋਂ ਬਹੁਤ ਪ੍ਰਸੰਨ ਹੋਏ। ਉਸ ਨੂੰ ਆਤਮਕ ਬਲ ਬਖਸ਼ ਕੇ ਬਠਿੰਡੇ ਭੇਜ ਦਿੱਤਾ। ਭਾਈ ਗੰਗਾ ਰਾਮ ਨੇ ਸ਼ਹਿਰ ਵਿੱਚ ਗੁਰੂ-ਉਪਦੇਸ਼ ਦੀ ਵਰਖਾ ਲਾ ਦਿੱਤੀ। ਉਨ੍ਹਾਂ ਨੇ ਵਣਜ ਅਤੇ ਪ੍ਰੋਹਿਤਪੁਣਾ, ਦੋਵੇਂ ਕੰਮ ਛੱਡ ਦਿੱਤੇ ਅਤੇ ਗੁਰਮਤਿ ਦੇ ਪ੍ਰਚਾਰ ਵਿੱਚ ਜੀਵਨ ਬਤੀਤ ਕੀਤਾ। ਅਨੇਕਾਂ ਪ੍ਰਾਣੀਆਂ ਨੇ ਉਨ੍ਹਾਂ ਦੀ ਸੰਗਤ ਕਰਕੇ ਸਿੱਖੀ ਗ੍ਰਹਿਣ ਕੀਤੀ। ਗਿ. ਗਿਆਨ ਸਿੰਘ ਲਿਖਦੇ ਹਨ : 'ਗੰਗਾ ਰਾਮ ਦੇ ਸੇਵਕ ਬਹੁਤ ਹੋਏ, ਜਿਨ੍ਹਾਂ ਨੂੰ ਹਰ ਵਰ੍ਹੇ ਨਾਲ ਲੈ ਕੇ ਗੁਰੂ ਜੀ ਦੇ ਦਰਸ਼ਨ ਜਾਯਾ ਕਰਦਾ ਤੇ ਨਜ਼ਰ-ਭੇਟ ਦਸਵੰਧ ਦਿਵਾਉਂਦਾ ਰਿਹਾ। (ਤਵਾਰੀਖ ਗੁਰੂ ਖਾਲਸਾ (1) ਪੰਨਾ : 395)

ਭਾਈ ਗੰਗਾ ਰਾਮ ਦੇ ਸ਼ਿਸ਼ਾਂ ਵਿੱਚੋਂ ਇਕ ਭਾਈ ਮੂਲ ਚੰਦ ਦਾ ਨਾਂ ਬਹੁਤ ਉੱਘਾ ਹੈ। ਉਹ ਬਠਿੰਡੇ ਦੇ ਦੁੱਗਲ ਖੱਤਰੀ ਪਰਿਵਾਰ ਵਿੱਚੋਂ ਸਨ। ਭਾਈ ਮੂਲ ਚੰਦ ਦੀ ਮਹਿਮਾ ਭਾਈ ਗੰਗਾ ਰਾਮ ਨਾਲੋਂ ਵੀ ਦੂਣ-ਸਵਾਈ ਹੈ। 1694 ਈ: ਵਿੱਚ ਬਠਿੰਡੇ ਵਿੱਚ ਅੰਨ ਦਾ ਕਾਲ ਪੈ ਗਿਆ ਤਾਂ ਦੋਵੇਂ ਗੁਰੂ ਚੇਲਾ ਭਾਈ ਗੰਗਾ ਰਾਮ ਤੇ ਭਾਈ ਮੂਲ ਚੰਦ ਸੁਨਾਮ ਆ ਗਏ। ਸੁਨਾਮ ਵਿੱਚ

ਭਾਈ ਮੂਲ ਚੰਦ ਦਾ ਡੇਰਾ (ਸਮਾਧ) ਬਹੁਤ ਪ੍ਰਸਿੱਧ ਹੈ। ਭਾਈ ਮੂਲ ਚੰਦ ਦੇ ਚੜ੍ਹਾਈ ਕਰ ਜਾਣ ਪਿੱਛੋਂ ਇਸ ਡੇਰੇ ਦਾ ਪ੍ਰਬੰਧ ਅੱਜ ਤੱਕ ਭਾਈ ਗੰਗਾ ਰਾਮ ਦੀ ਸੰਤਾਨ ਪਾਸ ਹੈ।

ਭਾਈ ਗੰਗਾ ਰਾਮ ਬਠਿੰਡੇ ਦੇ ਮੋਦਗਿਲ ਜੋਸ਼ੀ ਬ੍ਰਾਹਮਣ ਪਰਿਵਾਰ ਵਿੱਚੋਂ ਸਨ। ਇਸ ਲਈ ਉਨ੍ਹਾਂ ਦੀ ਅਗਲੇਰੀ ਸੰਤਾਨ ਵਿੱਚੋਂ ਕਈ ਵਿਅਕਤੀ, ਭਾਵੇਂ ਉਹ ਕੇਸਾਧਾਰੀ ਸਿੱਖ ਹਨ, ਆਪਣੇ ਨਾਂ ਨਾਲ 'ਜੋਸ਼ੀ' ਲਿਖਦੇ ਹਨ। ਭਾਈ ਗੰਗਾ ਰਾਮ ਦੇ ਚਾਰ ਪੁੱਤਰ ਸਨ : ਬਾਬਾ ਨੰਦ ਸਾਹਿਬ, ਬਾਬਾ ਚੰਦ ਸਾਹਿਬ, ਬਾਬਾ ਨਿੱਧ ਅਤੇ ਬਾਬਾ ਸਿੱਧ। ਬਾਬਾ ਨੰਦ ਸਾਹਿਬ ਆਪਣੇ ਪਿਤਾ ਵਾਂਗ ਕਰਨੀ ਵਾਲੇ ਮਹਾਤਮਾ ਸਨ। ਉਨ੍ਹਾਂ ਨੇ 1723 ਈ: ਵਿੱਚ ਸੁਨਾਮ ਦੇ ਨੇੜੇ ਪਿੰਡ 'ਪਿਸ਼ੌਰ' ਆਬਾਦ ਕੀਤਾ, ਜੋ ਅੱਜਕਲ੍ਹ 'ਭਾਈ ਕੀ ਪਿਸ਼ੌਰ' ਦੇ ਨਾਂ ਨਾਲ ਪ੍ਰਸਿੱਧ ਹੈ। ਨੰਦ ਸਾਹਿਬ ਦੀ ਔਲਾਦ ਇਸ ਪਿੰਡ ਵਿੱਚ ਵਸਦੀ ਹੈ।

ਇਸ ਖਾਨਦਾਨ ਵਿੱਚ ਕਈ ਨਾਮੀ-ਗਰਾਮੀ ਸੱਜਣ ਹੋਏ ਹਨ। ਬਾਬਾ ਬਲਰਾਮ ਪਿੰਡ ਭਾਈ ਕੀ ਪਿਸ਼ੌਰ ਦੀ ਇਕ ਪੂਜਨੀਕ ਹਸਤੀ ਸਨ। ਸ: ਅਨੰਦ ਸਰੂਪ ਸਿੰਘ ਜੋਸ਼ੀ ਰਿਆਸਤ ਪਟਿਆਲਾ ਵਿੱਚ ਮਾਨਸਾ ਵਿਖੇ ਨਾਜ਼ਮ ਹੁੰਦੇ ਸਨ। ਸ: ਮੋਹਨ ਸਰੂਪ ਸਿੰਘ ਲੱਲੀ (ਜੋਸ਼ੀ) ਨੇ 25 ਸਾਲ ਭਾਈ ਕੀ ਪਿਸ਼ੌਰ ਵਿੱਚ ਸਰਪੰਚੀ ਕੀਤੀ।

ਭਾਈ ਗੰਗਾ ਰਾਮ ਦੇ ਛੋਟੇ ਤਿੰਨ ਸਪੁੱਤਰ ਰਿਆਸਤ ਪਟਿਆਲਾ ਦੇ ਮੋਢੀ ਬਾਬਾ ਆਲਾ ਸਿੰਘ ਦੀ ਫ਼ੌਜ ਵਿੱਚ ਸੇਵਾ ਕਰਦੇ ਸਨ। ਦੂਜੇ ਸਪੁੱਤਰ ਬਾਬਾ ਚੰਦ ਸਾਹਿਬ ਵੀ ਆਪਣੇ ਵੱਡੇ ਭਰਾ ਨੰਦ ਸਾਹਿਬ ਵਾਂਗ ਪੂਜਨੀਕ ਮਹਾਂਪੁਰਸ਼ ਸਨ। ਉਹ ਕਮਾਲਪੁਰ ਦੇ ਲੁਟੇਰਿਆਂ ਨਾਲ ਲੜਦੇ ਹੋਏ ਸ਼ਹੀਦ ਹੋ ਗਏ। ਉਨ੍ਹਾਂ ਦੀ ਸਮਾਧ ਪਿੰਡ ਛਾਜਲੀ ਵਿੱਚ ਬਣੀ ਹੋਈ ਹੈ। ਹਰ ਸਾਲ ਭਾਦੋਂ ਸੁਦੀ ਤੀਜ ਨੂੰ ਸਾਰਾ ਜੋਸ਼ੀ ਪਰਿਵਾਰ ਬਾਬਾ ਚੰਦ ਜੀ ਨੂੰ ਸ਼ਰਧਾਂਜਲੀ ਭੇਟ ਕਰਨ ਲਈ ਛਾਜਲੀ ਵਿੱਚ ਇਕੱਤਰ ਹੁੰਦਾ ਹੈ। ਬਾਬਾ ਚੰਦ ਦੀ ਔਲਾਦ ਵਿੱਚ ਇਕ ਹੋਰ ਮਹਾਂਪੁਰਸ਼ ਬਾਬਾ ਰਾਮ ਸਿੰਘ, ਪਟਿਆਲਾਪਤੀ ਮਹਾਰਾਜਾ ਕਰਮ ਸਿੰਘ ਦੇ ਸਮੇਂ ਹੋਏ ਹਨ। ਮਹਾਰਾਜਾ ਕਰਮ ਸਿੰਘ ਨੇ ਉਨ੍ਹਾਂ ਨੂੰ ਇਕ ਪਿੰਡ ਭੇਟ ਕੀਤਾ ਜੋ ਹੁਣ 'ਰਾਮਗੜ੍ਹ' ਕਹਾਉਂਦਾ ਹੈ। ਇਸ ਪਿੰਡ ਵਿੱਚ ਬਾਬਾ ਰਾਮ ਸਿੰਘ ਦੀ ਸਮਾਧ ਬਣੀ ਹੋਈ ਹੈ।

ਇਸ ਪਰਿਵਾਰ ਦੀ ਇਕ ਨਾਮਵਰ ਹਸਤੀ ਭਾਈ ਚੇਤ ਸਿੰਘ ਸਨ ਜੋ ਸੰਸਕ੍ਰਿਤ ਦੇ ਮਹਾਂ ਵਿਦਵਾਨ ਮੰਨੇ ਜਾਂਦੇ ਹਨ। ਸ. ਅਨੰਦ ਸਰੂਪ ਸਿੰਘ ਜੋਸ਼ੀ ਦੇ ਪੜਦਾਦਾ ਸ. ਦਲ ਸਿੰਘ, ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਫ਼ੌਜ ਵਿੱਚ ਵੱਡੇ ਅਫ਼ਸਰ ਹੁੰਦੇ ਸਨ। ਅਨੰਦ ਸਰੂਪ ਸਿੰਘ ਦੇ ਪਿਤਾ ਸ. ਰਾਮ ਸਿੰਘ ਜੋਸ਼ੀ ਰਿਆਸਤ ਪਟਿਆਲਾ ਦੇ ਪਹਿਲੇ ਗਰੈਜੂਏਟ ਅਤੇ ਰਾਮ ਸਿੰਘ ਦੇ ਛੋਟੇ ਭਰਾ ਸ. ਭੋਲਾ ਸਿੰਘ ਰਿਆਸਤ ਦੇ ਦੂਜੇ ਗਰੈਜੂਏਟ ਸਨ।

ਭਾਈ ਗੰਗਾ ਰਾਮ ਦੇ ਵੰਸ਼ਜ ਸਮੂਹ ਜੋਸ਼ੀ ਪਰਿਵਾਰ ਦੇ ਸਾਰੇ ਪ੍ਰਸਿੱਧ ਵਿਅਕਤੀਆਂ ਦਾ ਵੇਰਵਾ ਇਥੇ ਦੇਣਾ ਸੰਭਵ ਨਹੀਂ ਹੈ। ਵਿਸਥਾਰ ਲਈ ਡਾ. ਜੀਤ ਸਿੰਘ ਜੋਸ਼ੀ ਦੀ ਪੁਸਤਕ 'ਮਾਲਵੇ ਦਾ ਮਹਾਨ ਦਰਵੇਸ਼ ਭਾਈ ਮੂਲ ਚੰਦ' (ਰੂਹੀ ਪ੍ਰਕਾਸ਼ਨ ਅੰਮ੍ਰਿਤਸਰ, 1996) ਪੜ੍ਹੀ ਜਾ ਸਕਦੀ ਹੈ। ਇਥੇ ਅਸੀਂ ਭਾਈ ਗੰਗਾ ਰਾਮ ਦੇ ਮੋਦਗਿਲ ਜੋਸ਼ੀ ਪਰਿਵਾਰ ਵਿੱਚੋਂ ਕੇਵਲ ਦੋ ਆਧੁਨਿਕ ਵਿਦਵਾਨਾਂ ਦਾ ਜ਼ਿਕਰ ਕਰਕੇ ਹੀ ਸੰਤੋਖ ਕਰਦੇ ਹਾਂ।

ਪੰਜਾਬੀ ਸਾਹਿਤ ਦੇ ਆਧੁਨਿਕ ਖੇਤਰ ਵਿੱਚ ਜਸਟਿਸ ਮਹਿੰਦਰ ਸਿੰਘ ਜੋਸ਼ੀ ਦਾ ਨਾਂ ਬਹੁਤ ਉੱਘਾ ਹੈ। ਉਨ੍ਹਾਂ ਨੇ ਜਿਥੇ ਭਾਰਤ ਦੇ ਅਦਾਲਤੀ ਖੇਤਰ ਵਿੱਚ ਇਕ ਮਜਿਸਟ੍ਰੇਟ ਜਾਂ ਜੱਜ ਵਜੋਂ ਬੜੀ ਸੱਚੀ-ਸੁੱਚੀ ਸੇਵਾ ਨਿਭਾਈ, ਉਥੇ ਪੰਜਾਬੀ ਦਾ ਸਾਹਿਤਕ ਖੇਤਰ ਵੀ ਮਹਿੰਦਰ ਸਿੰਘ ਜੋਸ਼ੀ ਦੀ ਕਲਮ ਦਾ ਰਿਣੀ ਹੈ। ਉਹ ਮੁੱਖ ਤੌਰ 'ਤੇ ਕਹਾਣੀਕਾਰ ਵਜੋਂ ਜਾਣੇ ਜਾਂਦੇ ਹਨ। ਉਨ੍ਹਾਂ ਦੇ 11 ਕਹਾਣੀ ਸੰਗ੍ਰਹਿ, ਦੋ ਨਾਵਲ, ਇਕ ਸਵੈ ਜੀਵਨੀ, ਇਕ ਸਾਹਿਤਕ ਸਵੈ ਜੀਵਨੀ ਆਦਿ ਪੁਸਤਕਾਂ ਪ੍ਰਕਾਸ਼ਿਤ ਹੋ ਚੁੱਕੀਆਂ ਹਨ। ਰਿਟਾਇਰਮੈਂਟ ਤੋਂ ਬਾਅਦ ਉਨ੍ਹਾਂ ਨੇ ਆਪਣੀਆਂ ਸੇਵਾਵਾਂ ਡੇਰਾ ਰਾਧਾ ਸੁਆਮੀ ਬਿਆਸ ਨੂੰ ਅਰਪਨ ਕਰ ਦਿੱਤੀਆਂ ਅਤੇ ਡੇਰੇ ਵਿੱਚ ਹੀ ਨਿਵਾਸ ਕਰਕੇ ਕੁਝ ਮੌਲਿਕ ਅਤੇ ਕੁਝ ਅਨੁਵਾਦਿਤ ਪੁਸਤਕਾਂ ਡੇਰੇ ਵੱਲੋਂ ਪ੍ਰਕਾਸ਼ਿਤ ਕਰਵਾਈਆਂ ਹਨ। ਉਨ੍ਹਾਂ ਨੇ ਆਪਣੀ ਸੁਨਾਮ ਵਾਲੀ ਜ਼ਮੀਨ ਵੀ ਡੇਰਾ ਬਿਆਸ ਨੂੰ ਭੇਟਾ ਕਰ ਦਿੱਤੀ। ਦੇਸ਼ ਦੇ ਨਿਆਂਇਕ, ਸਾਹਿਤਕ, ਧਾਰਮਿਕ ਅਤੇ ਸਮਾਜਿਕ ਖੇਤਰ ਵਿੱਚ ਆਪਣਾ ਅਮੁੱਲਾ ਯੋਗਦਾਨ ਪਾ ਕੇ ਜਸਟਿਸ ਮਹਿੰਦਰ ਸਿੰਘ ਜੋਸ਼ੀ ਨੇ ਆਪਣੇ-ਆਪ ਨੂੰ ਪਰਉਪਕਾਰੀ ਭਾਈ ਗੰਗਾ ਰਾਮ ਦਾ ਸੱਚਾ ਅਤੇ ਸਹੀ ਵੰਸ਼ਜ ਸਿੱਧ ਕੀਤਾ ਹੈ।

ਭਾਈ ਗੰਗਾ ਰਾਮ ਦੇ ਇਕ ਵੰਸ਼ਜ ਬਠਿੰਡਾ-ਨਿਵਾਸੀ ਡਾ. ਜੀਤ ਸਿੰਘ ਜੋਸ਼ੀ (ਜਨਮ : 1954, ਭਾਈ ਕੀ ਪਿਸ਼ੌਰ ਵਿਖੇ) ਹਨ। ਉਹ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਬਠਿੰਡਾ ਵਿਖੇ ਸਥਾਪਿਤ ਕੀਤੇ ਗਏ ਗੁਰੂ ਕਾਸ਼ੀ ਰਿਜਨਲ ਸੈਂਟਰ ਵਿੱਚ ਪੰਜਾਬੀ ਦੇ ਪ੍ਰੋਫੈਸਰ ਵਜੋਂ ਸੇਵਾ ਕਰ ਰਹੇ ਹਨ। ਉਨ੍ਹਾਂ ਨੇ ਵੀ ਪੰਜਾਬੀ ਸਾਹਿਤ ਵਿੱਚ ਆਪਣਾ ਯੋਗਦਾਨ ਪਾਇਆ ਹੈ। ਕੁਝ ਆਲੋਚਨਾ ਸਾਹਿਤ ਤੋਂ ਬਿਨਾਂ ਉਨ੍ਹਾਂ ਦੀ ਵਿਸ਼ੇਸ਼ ਰਚਨਾ ਭਾਈ ਗੰਗਾ ਰਾਮ ਦੇ ਪਰਮ ਸ਼ਿਸ਼ ਭਾਈ ਮੂਲ ਚੰਦ ਦੀ ਜੀਵਨੀ

ਹੈ ਜੋ 'ਮਾਲਵੇ ਦਾ ਮਹਾਨ ਦਰਵੇਸ਼ ਭਾਈ ਮੂਲ ਚੰਦ' ਦੇ ਨਾਂ 'ਤੇ ਪ੍ਰਕਾਸ਼ਿਤ ਹੋਈ ਹੈ। ਪੰਜਾਬੀ ਸਾਹਿਤ ਵਿੱਚ ਸ਼ਾਇਦ ਇਹ ਇਕੋ-ਇਕ ਪੁਸਤਕ ਹੈ ਜੋ ਭਾਈ ਗੰਗਾ ਰਾਮ ਅਤੇ ਭਾਈ ਮੂਲ ਚੰਦ ਬਾਰੇ ਬਹੁਮੁੱਲੀ ਜਾਣਕਾਰੀ ਪ੍ਰਦਾਨ ਕਰਦੀ ਹੈ। ਡਾ. ਜੀਤ ਸਿੰਘ ਜੋਸ਼ੀ ਨੇ ਪਿੰਡ ਭਾਈ ਕੀ ਪਿਸ਼ੌਰ ਵਿੱਚ ਭਾਈ ਮੂਲ ਚੰਦ ਦੀ ਯਾਦਗਾਰ ਸਥਾਪਿਤ ਕਰਨ ਵਿੱਚ ਵੀ ਮੋਹਰੀ ਭਾਗ ਲਿਆ। ਪ੍ਰੋ. ਜੋਸ਼ੀ ਦੀ ਇਕ ਹੋਰ ਪੁਸਤਕ 'ਲੋਕ ਦਰਦ ਦੇ ਮਸੀਹਾ' 2006 ਵਿਚ ਪ੍ਰਕਾਸ਼ਿਤ ਹੋਈ ਹੈ, ਜੋ ਭਾਈ ਗੰਗਾ ਰਾਮ ਅਤੇ ਭਾਈ ਮੂਲ ਚੰਦ, ਦੋਹਾਂ ਮਹਾਂਪੁਰਸ਼ਾਂ ਦੇ ਜੀਵਨ ਉਤੇ ਰੌਸ਼ਨੀ ਪਾਉਂਦੀ ਹੈ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਗੁਰੂ ਅਰਜਨ ਦੇਵ ਜੀ ਦੀ ਅਲੌਕਿਕ ਸ਼ਖ਼ਸੀਅਤ ਅਤੇ ਪਰਉਪਕਾਰੀ ਕਾਰਜਾਂ ਦੀ ਪ੍ਰੇਰਨਾ ਨਾਲ ਭਾਈ ਗੰਗਾ ਰਾਮ ਦੀ ਆਤਮਾ ਵਿੱਚ ਸਿੱਖੀ ਦਾ ਜੋ ਬੀਜ ਬੀਜਿਆ ਗਿਆ ਸੀ, ਉਹ ਕਿੱਥੋਂ ਤੱਕ ਪ੍ਰਫੁੱਲਤ ਹੋਇਆ ਅਤੇ ਹੋ ਰਿਹਾ ਹੈ। ਅਗਲੇ ਲੇਖ ਵਿੱਚ ਅਸੀਂ ਭਾਈ ਮੂਲ ਚੰਦ ਦੇ ਜੀਵਨ ਬਾਰੇ ਕੁਝ ਰੌਸ਼ਨੀ ਪਾਉਣ ਦਾ ਯਤਨ ਕਰਾਂਗੇ।

(ਇਸ ਲੇਖ ਦੀ ਸਮੱਗਰੀ ਲਈ ਲੇਖਕ ਪ੍ਰੋ. ਕਰਮ ਸਿੰਘ ਦੀ ਪੁਸਤਕ 'ਬਠਿੰਡਾ' ਅਤੇ ਡਾ. ਜੀਤ ਸਿੰਘ ਜੋਸ਼ੀ ਦੀ ਪੁਸਤਕ 'ਮਾਲਵੇ ਦਾ ਮਹਾਨ ਦਰਵੇਸ਼ ਭਾਈ ਮੂਲ ਚੰਦ' ਦਾ ਰਿਣੀ ਹੈ।)

## ਭਾਈ ਮੂਲ ਚੰਦ ਜੀ ਸੁਨਾਮ ਵਾਲੇ

ਗੁਰੂ ਸਾਹਿਬਾਨ ਦੀ ਬਖਸ਼ਿਸ਼ ਨਾਲ ਬਠਿੰਡੇ ਦਾ ਵੀਰਾਨ ਇਲਾਕਾ ਸਿੱਖੀ ਦੀ ਫੁਲਵਾੜੀ ਬਣਦਾ ਜਾ ਰਿਹਾ ਸੀ। ਭਾਈ ਭਗਤੂ ਅਤੇ ਭਾਈ ਗੰਗਾ ਰਾਮ ਬ੍ਰਾਹਮਣ ਦੇ ਪ੍ਰਭਾਵ ਨਾਲ ਬਹੁਤ ਸਾਰੇ ਜੱਟ, ਬ੍ਰਾਹਮਣ, ਮਹਾਜਨ ਅਤੇ ਖੱਤਰੀ ਪਰਿਵਾਰਾਂ ਨੇ ਸਿੱਖੀ ਧਾਰਨ ਕੀਤੀ। ਭਾਈ ਗੰਗਾ ਰਾਮ ਨੂੰ ਗੁਰੂ ਅਰਜਨ ਦੇਵ ਜੀ ਦੀ ਪਵਿੱਤਰ ਛੁਹ ਪ੍ਰਾਪਤ ਹੋਈ ਤਾਂ ਉਸ ਨੇ ਆਪਣਾ ਅੰਨ-ਅਨਾਜ, ਧਨ-ਮਾਲ ਅਤੇ ਵਣਜ-ਵਪਾਰ ਸਭ ਕੁਝ ਤਿਆਗ ਦਿੱਤਾ ਅਤੇ ਸਮੁੱਚੇ ਰੂਪ ਵਿੱਚ ਗੁਰੂ-ਘਰ ਨੂੰ ਸਮਰਪਿਤ ਹੋ ਗਿਆ। ਉਸ ਨੇ ਆਪਣਾ ਜੱਦੀ-ਪੁਸ਼ਤੀ ਕਿੱਤਾ ਪ੍ਰੋਹਿਤਪੁਣਾ ਵੀ ਛੱਡ ਦਿੱਤਾ ਅਤੇ ਆਪਣੀ ਸੰਤਾਨ ਨੂੰ ਵੀ ਇਹ ਕੰਮ ਕਰਨ ਦੀ ਮਨਾਹੀ ਕਰ ਦਿੱਤੀ। ਅੱਜ ਤੱਕ ਭਾਈ ਗੰਗਾ ਰਾਮ ਬ੍ਰਾਹਮਣ ਦਾ ਮੋਦਗਿਲ ਜੋਸ਼ੀ ਪਰਿਵਾਰ ਗੁਰਮਤਿ ਦੇ ਗਾਡੀ ਰਾਹ ਉੱਤੇ ਚੱਲ ਰਿਹਾ ਹੈ।

ਭਾਈ ਗੰਗਾ ਰਾਮ ਜਦੋਂ ਬਠਿੰਡਾ ਵਿੱਚ ਸਿੱਖੀ ਦਾ ਪ੍ਰਚਾਰ ਕਰ ਰਹੇ ਸਨ ਤਾਂ ਇਕ ਦੁੱਗਲ ਖੱਤਰੀ ਪਰਿਵਾਰ ਉਨ੍ਹਾਂ ਦਾ ਅਨਿਨ ਸੇਵਕ ਬਣ ਗਿਆ। ਸ੍ਰੀ ਹੇਮ ਚੰਦ ਦੇ ਸਪੁੱਤਰ ਭਾਈ ਵਿਧੀ ਚੰਦ ਅਤੇ ਸਿਧੀ ਚੰਦ ਹਰ ਰੋਜ਼ ਭਾਈ ਗੰਗਾ ਰਾਮ ਦੇ ਡੇਰੇ ਹਾਜ਼ਰੀ ਭਰਦੇ, ਗੁਰਮਤਿ ਦਾ ਪਵਿੱਤਰ ਉਪਦੇਸ਼ ਸੁਣਦੇ ਅਤੇ ਭਾਈ ਗੰਗਾ ਰਾਮ ਦੀ ਸੇਵਾ ਵਿੱਚ ਤਨੋਂ-ਮਨੋਂ ਜੁਟੇ ਰਹਿੰਦੇ। ਵਿਧੀ ਚੰਦ ਵੱਡਾ ਸੀ ਅਤੇ ਸਿਧੀ ਚੰਦ ਛੋਟਾ। ਭਾਈ ਸਿਧੀ ਚੰਦ ਮਹਾਂਪੁਰਸ਼ਾਂ ਦੀ ਸੇਵਾ-ਅਰਾਧਨਾ ਵਿੱਚ ਪੂਰੀ ਤਰ੍ਹਾਂ ਸਮਰਪਿਤ ਸੀ। ਉਹ ਦਿਨ-ਰਾਤ ਭਾਈ ਗੰਗਾ ਰਾਮ ਦੀ ਸੇਵਾ ਵਿੱਚ ਤਤਪਰ ਰਹਿੰਦਾ। ਭਾਈ ਗੰਗਾ ਰਾਮ ਸਿਧੀ ਚੰਦ ਦੀ ਸੇਵਾ-ਭਾਵਨਾ ਤੋਂ ਬਹੁਤ ਪ੍ਰਸੰਨ ਹੋਏ। ਇਕ ਦਿਨ ਮਿਹਰਬਾਨ ਹੋ ਕੇ ਕਹਿਣ ਲੱਗੇ, 'ਭਾਈ ਸਿਧੀ ਚੰਦ, ਤੇਰੀ ਕੀ ਅਭਿਲਾਸ਼ਾ ਹੈ, ਨਿਰਸੰਕੋਚ ਦੱਸ। ਗੁਰੂ ਮਹਾਰਾਜ ਦੀ ਕ੍ਰਿਪਾ ਨਾਲ ਪੂਰੀ ਹੋ ਜਾਏਗੀ।' ਭਾਈ ਸਿਧੀ ਚੰਦ ਨੇ ਬੇਨਤੀ ਕੀਤੀ :

ਪੁਤ੍ਰ ਨਹੀਂ ਉਪਜਤਿ ਘਰ ਮੇਰੇ।
ਹਾਰੇ ਕਰਿ ਉਪਚਾਰ ਘਨੇਰੇ।
ਸਿੱਧ ਸਪੂਤ ਦੀਜੀਏ ਮੋਹੀ।
ਬਚਨ ਆਪ ਕੇ ਤੇ ਸਭਿ ਹੋਹੀ।

—ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼ (ਭਾਸ਼ਾ ਵਿਭਾਗ ਪੰਜਾਬ)
ਜਿਲਦ ਛੇਵੀਂ, ਪੰਨਾ : 1844

ਭਾਈ ਗੰਗਾ ਰਾਮ ਨੇ ਅਸੀਸ ਦਿੱਤੀ, 'ਸਿਧੀ ਚੰਦ, ਗੁਰੂ ਅਰਜਨ ਦੇਵ ਜੀ ਦੀ ਕ੍ਰਿਪਾ ਨਾਲ ਤੇਰੇ ਘਰ ਬਹੁਤ ਬੁੱਧੀਮਾਨ ਸਪੁੱਤਰ ਜਨਮ ਲਵੇਗਾ। ਉਸ ਦੇ ਸਿਰ ਉੱਤੇ ਜਨਮ ਤੋਂ ਹੀ ਸਵਾ ਗਿੱਠ ਦੀ ਚਿੱਟੀ ਬੋਦੀ ਹੋਵੇਗੀ। ਉਹ ਤੇਰੇ ਘਰ ਦੀ ਸ਼ੋਭਾ ਅਤੇ ਜਗਤ ਪ੍ਰਸਿੱਧ ਪਰਉਪਕਾਰੀ ਮਹਾਂਪੁਰਸ਼ ਬਣੇਗਾ—

ਸੁਤ ਉਪਜਹਿ ਬੁਧਿ ਜੁਤਿ ਬਡ ਸਿੱਧ।
ਹੋਵਹਿ ਜਗਤਿ ਬਿਸਾਲ ਪ੍ਰਸਿੱਧ।....

ਸਵਾ ਗਿਲਸ਼ਤ ਪ੍ਰਮਾਨ ਕੀ ਚੋਟੀ ਕੇ ਸਿਰ ਕੇਸ।
ਅਤਿ ਸੁਪੈਦ ਜੁਤਿ ਜਨਮ ਹੈ ਅਸ ਹੁਇ ਸਿੱਧ ਵਿਸ਼ੇਸ਼।
ਬੰਸ ਬਿਭੂਖਨ, ਸੰਤ ਸ਼ੁਭ, ਦੀਰਘ ਪਰਉਪਕਾਰਿ।
ਸ੍ਰੀ ਅਰਜਨ ਦੀ ਕ੍ਰਿਪਾ ਤੇ ਉਪਜਹਿ ਪੁੱਤ੍ਰ ਤੁਮਾਰ।

—ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼

(ਸਵਾ ਗਿਲਸ਼ਤ : ਸਵਾ ਗਿੱਠ, ਬੰਸ ਬਿਭੂਖਨ : ਖਾਨਦਾਨ ਦਾ ਗਹਿਣਾ ਭਾਵ ਸ਼ੋਭਾ)।

ਭਾਈ ਗੰਗਾ ਰਾਮ ਦੇ ਆਸ਼ੀਰਵਾਦ ਨਾਲ ਭਾਈ ਸਿਧੀ ਚੰਦ ਦੇ ਘਰ ਬਠਿੰਡਾ ਵਿਖੇ ਸੰਨ 1648 ਈ: ਵਿੱਚ ਭਾਈ ਮੂਲ ਚੰਦ ਦਾ ਜਨਮ ਹੋਇਆ। ਕਹਿੰਦੇ ਹਨ ਕਿ ਜਨਮ ਤੋਂ ਹੀ ਉਸ ਦੇ ਸਿਰ ਉੱਤੇ ਚਿੱਟੇ ਕੇਸਾਂ ਦੀ ਸਵਾ ਗਿੱਠ ਲੰਮੀ ਬੋਦੀ ਸੀ। ਇਸੇ ਕਾਰਨ ਭਾਈ ਮੂਲ ਚੰਦ 'ਬੱਗੀ ਬੋਦੀ ਵਾਲੇ ਸੰਤ' ਵਜੋਂ ਮਸ਼ਹੂਰ ਹੋਏ। ਉਹ ਜਿਹੜਾ ਵੀ ਬਚਨ ਕਰਦੇ ਸਨ, ਪੂਰਾ ਹੋ ਜਾਂਦਾ ਸੀ। ਇਸ ਲਈ ਸੁਨਾਮ ਦੇ ਇਲਾਕੇ ਵਿੱਚ ਇਹ ਲੋਕ-ਕਹਾਵਤ ਪ੍ਰਚੱਲਿਤ ਹੈ : ਬਾਬਾ ਮੂਲਾ ਬਚਨਾਂ ਦਾ ਪੂਰਾ।

ਭਾਈ ਮੂਲ ਚੰਦ ਦੇ ਜੀਵਨ ਨਾਲ ਸਬੰਧਿਤ ਚਾਰ ਸਾਖੀ ਸੰਗ੍ਰਹਿ ਮਿਲਦੇ ਹਨ ਜੋ 1793 ਈ: ਤੋਂ ਲੈ ਕੇ 1975 ਈ: ਤੱਕ ਦੇ ਸਮੇਂ ਵਿੱਚ ਲਿਖੇ ਜਾਂ ਸੰਪਾਦਿਤ ਕੀਤੇ ਗਏ। ਉਨ੍ਹਾਂ ਵਿੱਚ ਇਕ ਸਾਖੀ ਭਾਈ ਮੂਲ ਚੰਦ ਦਾ ਸਬੰਧ ਗੁਰੂ ਤੇਗ਼ ਬਹਾਦਰ ਜੀ ਨਾਲ ਜੋੜਦੀ ਹੈ :

ਇਕ ਵਾਰ ਗੁਰੂ ਤੇਗ਼ ਬਹਾਦਰ ਜੀ ਬਠਿੰਡੇ ਆਏ ਤਾਂ ਭਾਈ ਕੌਰੇ ਦੀ ਹਵੇਲੀ ਵਿੱਚ ਨਿਵਾਸ ਕੀਤਾ। ਸਿੱਖ ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਲਈ ਜਾ ਰਹੀਆਂ ਸਨ ਅਤੇ ਆਪਣੀ ਸਮਰਥਾ ਅਨੁਸਾਰ ਗੁਰੂ ਜੀ ਨੂੰ ਭੇਟਾਵਾਂ ਅਰਪਨ ਕਰ ਰਹੀਆਂ ਸਨ। ਭਾਈ ਮੂਲ ਚੰਦ ਅਜੇ ਬਾਲ ਅਵਸਥਾ ਵਿੱਚ ਹੀ ਸਨ ਅਤੇ ਇਕ ਥਾਂ ਆਪਣੇ ਬਾਲ ਸਾਥੀਆਂ ਨਾਲ ਖੇਲ੍ਹ ਰਹੇ ਸਨ। ਉਨ੍ਹਾਂ ਨੇ ਗੁਰੂ ਜੀ ਦੇ ਦਰਸ਼ਨਾਂ ਨੂੰ ਜਾ ਰਹੇ ਇਕ ਪ੍ਰੇਮੀ ਨੂੰ ਬੁਲਾ ਕੇ ਪੁੱਛਿਆ, 'ਤੇਰੇ ਪਾਸ ਕੀ ਹੈ?' ਉਸ ਨੇ ਕਿਹਾ, 'ਮੇਰੇ ਪਾਸ ਦੋ ਸੌ ਰੁਪਏ ਅਤੇ ਦੋ ਲੁੰਗੀਆਂ ਹਨ। ਇਹ ਮੈਂ ਗੁਰੂ ਜੀ ਨੂੰ ਭੇਟਾ ਕਰਨ ਜਾ ਰਿਹਾ ਹਾਂ।' ਬਾਲ ਮੂਲ ਚੰਦ ਨੇ ਕਿਹਾ, 'ਸੌ ਰੁਪਏ ਇਨ੍ਹਾਂ ਬਾਲਾਂ ਨੂੰ ਵੰਡ ਦੇ ਅਤੇ ਦੋਵੇਂ ਲੁੰਗੀਆਂ ਮੈਨੂੰ ਦੇ ਦੇ, ਤੇਰੀ ਮਨੋਕਾਮਨਾ ਪੂਰੀ ਹੋ ਜਾਏਗੀ।' ਗੁਰੂ ਪ੍ਰੇਮੀ ਇਸ ਗੱਲ ਨੂੰ ਬੱਚਿਆਂ ਦੀ ਸ਼ਰਾਰਤ ਸਮਝ ਕੇ ਅੱਗੇ ਤੁਰ ਪਿਆ। ਗੁਰੂ ਜੀ ਪਾਸ ਹਾਜ਼ਰ ਹੋ ਕੇ ਜਦ ਉਹ ਰੁਪਏ ਅਤੇ ਲੁੰਗੀਆਂ ਭੇਟ ਕਰਨ ਲੱਗਾ ਤਾਂ ਗੁਰੂ ਜੀ ਨੇ ਉਸ ਨੂੰ ਰਸਤੇ ਵਿੱਚ ਵਾਪਰੀ ਘਟਨਾ ਬਾਰੇ ਪੁੱਛਿਆ। ਉਸ ਦਾ ਉੱਤਰ ਸੁਣ ਕੇ ਗੁਰੂ ਜੀ ਨੇ ਫ਼ਰਮਾਇਆ, 'ਉਹ ਬੱਚਾ ਕੋਈ ਸਾਧਾਰਨ ਬਾਲ ਨਹੀਂ ਹੈ, ਬੜੀ ਕਲਾ ਵਾਲਾ ਪੁਰਸ਼ ਹੈ। ਜਾਹ, ਜਿਵੇਂ ਉਹ ਕਹਿੰਦਾ ਹੈ, ਉਸੇ ਤਰ੍ਹਾਂ ਕਰ ਆ। ਤੇਰੀ ਮਨੋਕਾਮਨਾ ਪੂਰੀ ਹੋ ਜਾਏਗੀ।' ਗੁਰੂ -ਪ੍ਰੇਮੀ ਵਾਪਸ ਭਾਈ ਮੂਲ ਚੰਦ ਕੋਲ ਗਿਆ ਤੇ ਦੋਵੇਂ ਵਸਤਾਂ ਉਸ ਵਿਲੱਖਣ ਬਾਲ ਦੇ ਸਾਹਮਣੇ ਰੱਖ ਦਿੱਤੀਆਂ। ਭਾਈ ਮੂਲ ਚੰਦ ਨੇ ਸੌ ਰੁਪਿਆ ਆਪਣੇ ਸਾਥੀਆਂ ਵਿੱਚ ਵੰਡ ਦਿੱਤਾ ਅਤੇ ਇਕ ਲੁੰਗੀ ਆਪਣੇ ਲੱਕ ਬੰਨ੍ਹ ਲਈ। ਦੂਜੀ ਲੁੰਗੀ ਤੇ ਬਾਕੀ ਰੁਪਏ ਉਸ ਸਿੱਖ ਨੇ ਵਾਪਸ ਜਾ ਕੇ ਗੁਰੂ ਜੀ ਦੇ ਚਰਨਾਂ ਵਿੱਚ ਰੱਖ ਦਿੱਤੇ। ਗੁਰੂ ਜੀ ਤੇ ਭਾਈ ਮੂਲ ਚੰਦ ਜੀ ਦੇ ਆਸ਼ੀਰਵਾਦ ਨਾਲ ਉਸ ਸਿੱਖ ਦਾ ਜੀਵਨ ਬੜੇ ਸੁੱਖ ਨਾਲ ਬਤੀਤ ਹੋਇਆ।

ਭਾਈ ਸਿਧੀ ਚੰਦ ਆਪਣੇ ਇਕਲੌਤੇ ਪੁੱਤਰ ਨੂੰ ਕਾਰੋਬਾਰ ਵਿੱਚ ਪਾਉਣਾ ਚਾਹੁੰਦਾ ਸੀ। ਉਸ ਨੇ ਮੂਲ ਚੰਦ ਨੂੰ ਇਕ ਦੁਕਾਨ ਪਾ ਦਿੱਤੀ ਪਰ ਭਾਈ ਮੂਲ ਚੰਦ ਦਾ ਮਨ ਦੁਨਿਆਵੀ ਗੱਲਾਂ ਵਿੱਚ ਨਹੀਂ ਸੀ ਲੱਗਦਾ। ਉਹ ਇਕ ਰੂਹਾਨੀ ਆਤਮਾ ਸਨ। ਛੇਤੀ ਹੀ ਉਹ ਉਸ ਮਹਾਂਪੁਰਸ਼ ਭਾਈ ਗੰਗਾ ਰਾਮ ਦੇ ਚੇਲੇ ਬਣ ਗਏ, ਜਿਨ੍ਹਾਂ ਦੇ ਆਸ਼ੀਰਵਾਦ ਨਾਲ ਉਨ੍ਹਾਂ ਦਾ ਜਨਮ ਹੋਇਆ ਸੀ। 1694 ਈ: ਦੇ ਕਾਲ ਸਮੇਂ ਗੁਰੂ ਚੇਲਾ ਦੋਵੇਂ ਬਠਿੰਡੇ ਨੂੰ ਛੱਡ ਕੇ ਸੁਨਾਮ ਆ ਗਏ। ਦੋਵੇਂ ਮਹਾਂਪੁਰਸ਼ ਗੁਰਮਤਿ ਦੇ ਧਾਰਨੀ ਸਨ ਅਤੇ ਆਮ ਸੰਗਤਾਂ ਨੂੰ ਗੁਰੂ ਸਾਹਿਬਾਨ ਦੀ ਸਿੱਖਿਆ ਅਨੁਸਾਰ ਵਹਿਮਾਂ-ਭਰਮਾਂ ਤੋਂ ਰਹਿਤ, ਨੇਕ, ਪਵਿੱਤਰ, ਅਤੇ ਹਿੰਮਤ ਹੌਸਲੇ ਵਾਲਾ ਜੀਵਨ ਜਿਊਣ ਦਾ ਉਪਦੇਸ਼ ਦਿੰਦੇ ਸਨ। ਉਨ੍ਹਾਂ ਨੇ ਮਾਲਵੇ ਦੇ ਅਨੇਕਾਂ ਵਿਅਕਤੀਆਂ ਨੂੰ ਗੁਰੂ ਦੇ ਲੜ ਲਾਇਆ।

ਬੀਬੀ ਨੰਦ ਕਿਸ਼ੋਰੀ ਸੁਨਾਮ ਦੀ ਇਕ ਬ੍ਰਾਹਮਣ ਵਿਧਵਾ ਸੀ। ਮਹਾਂਪੁਰਸ਼ਾਂ ਦੇ ਸੰਪਰਕ ਵਿੱਚ ਆ ਕੇ ਉਸ ਨੇ ਆਪਣਾ ਜੀਵਨ, ਡੇਰਾ ਭਾਈ ਮੂਲ ਚੰਦ ਨੂੰ ਸਮਰਪਿਤ ਕਰ ਦਿੱਤਾ। ਭਾਈ ਗੰਗਾ ਰਾਮ ਦਾ ਅੰਤਿਮ ਸਮਾਂ ਨੇੜੇ ਆਇਆ ਤਾਂ ਉਨ੍ਹਾਂ ਨੇ ਭਾਈ ਮੂਲ ਚੰਦ ਨੂੰ ਤਿੰਨ ਬਚਨਾਂ ਦਾ ਪਾਲਣ ਕਰਨ ਦੀ ਤਾਕੀਦ ਕੀਤੀ—

1. ਮੂਲ ਚੰਦ, ਨੰਦ ਕਿਸ਼ੋਰੀ ਤੇਰੀ ਧਰਮ ਦੀ ਭੈਣ ਹੈ। ਸਾਰੀ ਉਮਰ ਇਸ ਦੀ ਆਗਿਆ ਦਾ ਪਾਲਣ ਕਰਨਾ, ਉਲੰਘਣਾ ਨਹੀਂ ਕਰਨੀ।

2. ਕਦੀ ਸਤਲੁਜ ਪਾਰ ਨਹੀਂ ਜਾਣਾ।

3. ਮੇਰੀ ਸੰਤਾਨ ਦੀ ਦੇਖ-ਭਾਲ ਕਰਨੀ ਤਾਂ ਜੋ ਉਹ ਗੁਰਮਤਿ ਦੇ ਰਾਹ ਤੋਂ ਭਟਕ ਨਾ ਜਾਵੇ।

ਭਾਈ ਗੰਗਾ ਰਾਮ ਨੇ ਆਪਣੇ ਸਿੱਖ ਸੇਵਕਾਂ ਨੂੰ ਤਮਾਕੂ, ਸ਼ਰਾਬ ਅਤੇ ਮਾਸ ਦੀ ਵਰਤੋਂ ਕਰਨ ਦੀ ਮਨਾਹੀ ਕਰ ਦਿੱਤੀ ਸੀ। ਸੰਤਾਨ ਨੂੰ ਜਜਮਾਨੀ ਪ੍ਰੋਹਿਤੀ ਦਾ ਕਾਰਜ ਕਰਨਾ ਵੀ ਮਨ੍ਹਾ ਸੀ। ਗੁਰਮਤਿ ਅਨੁਸਾਰ ਹੱਕ ਸੱਚ ਦੀ ਕਿਰਤ ਕਮਾਈ ਕਰਕੇ ਨੇਕ ਜੀਵਨ ਜਿਊਣ ਦਾ ਉਪਦੇਸ਼ ਸੀ। ਭਾਈ ਮੂਲ ਚੰਦ ਨੇ ਉਮਰ ਭਰ ਆਪਣੇ ਗੁਰੂ ਦੇ ਹੁਕਮਾਂ ਦੀ ਪਾਲਣਾ ਕੀਤੀ।

ਭਾਈ ਮੂਲ ਚੰਦ ਰਿਆਸਤ ਪਟਿਆਲਾ ਦੇ ਮੋਢੀ ਬਾਬਾ ਆਲਾ ਸਿੰਘ ਦੇ ਸਮਕਾਲੀ ਸਨ। ਬਾਬਾ ਆਲਾ ਸਿੰਘ ਨੂੰ ਬਾਦਸ਼ਾਹੀ ਦਾ ਵਰ ਦੇਣ ਵਾਲੇ ਦੋ ਮਹਾਂਪੁਰਸ਼ ਸਨ। ਪਹਿਲੇ ਭਾਈ ਮੂਲ ਚੰਦ ਸੁਨਾਮ ਵਾਲੇ ਅਤੇ ਦੂਜੇ ਬਾਬਾ ਚਰਨ ਦਾਸ ਭਦੌੜ ਵਾਲੇ। ਬਾਬਾ ਚਰਨ ਦਾਸ, ਅਜੀਤ ਸਿੰਘ (ਬੁਰਹਾਨਪੁਰੀ) ਵਾਂਗ ਮਾਤਾ ਸੁੰਦਰੀ ਜੀ ਦੇ ਪਾਲਿਤ ਪੁੱਤਰ ਸਨ ਅਤੇ ਮੌਜੂਦਾ ਜ਼ਿਲ੍ਹਾ ਸੰਗਰੂਰ ਦੇ ਇਕ ਪਿੰਡ ਭਦੌੜ ਵਿੱਚ ਰਹਿੰਦੇ ਸਨ।

ਇਕ ਵਾਰ ਇਕ ਬ੍ਰਾਹਮਣ ਨੇ ਭਾਈ ਮੂਲ ਚੰਦ ਨੂੰ ਬੇਨਤੀ ਕੀਤੀ, 'ਬਾਬਾ ਜੀ, ਮੇਰੀ ਪੁੱਤਰੀ ਵਰ-ਯੋਗ ਹੈ ਪਰ ਗਰੀਬੀ ਕਾਰਨ ਮੈਂ ਉਸ ਦਾ ਵਿਆਹ ਨਹੀਂ ਕਰ ਸਕਦਾ।' ਭਾਈ ਸਾਹਿਬ ਉਸ ਨੂੰ ਬਾਬਾ ਆਲਾ ਸਿੰਘ ਕੋਲ ਲੈ ਗਏ ਅਤੇ ਸਹਾਇਤਾ ਦੀ ਮੰਗ ਕੀਤੀ। ਬਾਬਾ ਆਲਾ ਸਿੰਘ ਨੇ ਜਿੰਨੇ ਵੀ ਰੁਪਏ ਘਰ ਵਿੱਚ ਸਨ, ਸਾਰੇ ਭਾਈ ਸਾਹਿਬ ਦੇ ਸਾਹਮਣੇ ਢੇਰੀ ਕਰ ਦਿੱਤੇ। ਭਾਈ ਸਾਹਿਬ ਨੇ ਪੁੱਛਿਆ, 'ਕਿੰਨੇ ਹਨ?' ਆਲਾ ਸਿੰਘ ਬੋਲੇ, 'ਜੀ ਗਿਣੇ ਨਹੀਂ, ਜਿੰਨੇ ਹਨ, ਹਾਜ਼ਰ ਹਨ।' ਭਾਈ ਮੂਲ ਚੰਦ ਨੇ ਖ਼ੁਸ਼ ਹੋ ਕੇ ਆਸ਼ੀਰਵਾਦ ਦਿੱਤਾ, 'ਚੌਧਰੀ, ਜਿਵੇਂ ਤੂੰ ਅਣਗਿਣਤ ਮਾਇਆ ਭੇਟ ਕੀਤੀ ਹੈ, ਇਸੇ ਤਰ੍ਹਾਂ ਅਣਗਿਣਤ ਪਿੰਡਾਂ ਉੱਤੇ ਤੇਰਾ ਹੁਕਮ ਚੱਲੇਗਾ।' 1761 ਈ: ਵਿੱਚ ਅਫ਼ਗਾਨ ਬਾਦਸ਼ਾਹ ਅਹਿਮਦ ਸ਼ਾਹ ਅਬਦਾਲੀ ਨੇ ਮਾਲਵੇ ਦੇ 726 ਪਿੰਡਾਂ ਉੱਤੇ ਰਾਜਾ ਆਲਾ ਸਿੰਘ ਦੀ ਸਰਦਾਰੀ ਕਬੂਲ ਕਰ ਲਈ ਸੀ।

ਸੁਨਾਮ ਦੇ ਇਲਾਕੇ ਵਿੱਚ ਭਾਈ ਮੂਲ ਚੰਦ ਨੂੰ ਇਕ ਈਸ਼ਵਰੀ ਸਰੂਪ ਵਾਲੇ ਮਹਾਂਪੁਰਸ਼ ਵਜੋਂ ਪੂਜਿਆ ਅਤੇ ਸਤਿਕਾਰਿਆ ਜਾਂਦਾ ਸੀ। ਇਸ ਸ਼ਹਿਰ ਵਿੱਚ ਭਾਈ ਮੂਲ ਚੰਦ ਦੀ ਸਮਾਧ ਦੀ ਉਸਾਰੀ ਲਈ ਜਿਥੇ ਮਹਾਰਾਜਾ ਆਲਾ ਸਿੰਘ ਨੇ ਰੁਪਿਆ ਅਤੇ ਜ਼ਮੀਨ ਪ੍ਰਦਾਨ ਕੀਤੀ, ਉਥੇ ਦੋ ਹਿੰਦੂ ਰਾਜਿਆਂ ਦੀ ਪ੍ਰੇਰਣਾ ਨਾਲ ਦਿੱਲੀ ਦੇ ਮੁਗ਼ਲ ਬਾਦਸ਼ਾਹ ਮੁਹੰਮਦ ਸ਼ਾਹ ਨੇ ਵੀ ਬਹੁਤ ਸਾਰੀ ਜ਼ਮੀਨ ਦਾ ਪਟਾ ਸਮਾਧ ਦੇ ਨਾਂ ਲਿਖ ਦਿੱਤਾ। ਸਮਾਧ ਦੀ ਉਸਾਰੀ ਵੀ ਬਾਦਸ਼ਾਹ ਵੱਲੋਂ ਭੇਜੇ ਗਏ ਮੁਸਲਮਾਨ ਕਾਰੀਗਰਾਂ ਨੇ ਕੀਤੀ। ਇਹੀ ਕਾਰਨ ਹੈ ਕਿ ਦੇਹਰਾਦੂਨ ਵਿੱਚ ਬਾਬਾ ਰਾਮ ਰਾਏ ਜੀ ਦੇ ਦੇਹੁਰੇ ਵਾਂਗ ਸੁਨਾਮ ਵਿੱਚ ਭਾਈ ਮੂਲ ਚੰਦ ਦੇ ਡੇਰੇ ਦੀ ਬਣਤਰ ਵੀ ਇਸਲਾਮੀ ਢੰਗ ਦੀ ਹੈ। ਦੇਹਰਾਦੂਨ ਵਿੱਚ ਰਾਮ ਰਾਏ ਦਾ ਦੇਹੁਰਾ ਔਰੰਗਜ਼ੇਬ ਵੱਲੋਂ ਭੇਜੇ ਗਏ ਮੁਸਲਮਾਨ ਰਾਜਾਂ ਨੇ ਬਣਾਇਆ ਸੀ।

ਭਾਈ ਮੂਲ ਚੰਦ ਸਾਰੀ ਉਮਰ ਬ੍ਰਹਮਚਾਰੀ ਰਹੇ। ਉਨ੍ਹਾਂ ਨੇ ਵਿਆਹ ਨਹੀਂ ਸੀ ਕਰਾਇਆ। ਇਸ ਲਈ ਭਾਈ ਮੂਲ ਚੰਦ ਦੀ ਸਮਾਧ ਅਤੇ ਡੇਰੇ ਦਾ ਪ੍ਰਬੰਧ ਸ਼ੁਰੂ ਤੋਂ ਲੈ ਕੇ ਅੱਜ ਤੱਕ ਭਾਈ ਗੰਗਾ ਰਾਮ ਦੀ ਸੰਤਾਨ ਕਰਦੀ ਆ ਰਹੀ ਹੈ। ਜੋਸ਼ੀ ਪਰਿਵਾਰ ਦੇ ਜਿੰਨੇ ਵੀ ਵਿਅਕਤੀ ਹਨ, ਉਹ ਵਾਰੀ-ਵਾਰੀ ਆ ਕੇ ਕੁਝ ਦਿਨ ਸਮਾਧ ਦਾ ਪ੍ਰਬੰਧ ਅਤੇ ਸੇਵਾ ਕਰਦੇ ਹਨ।

ਭਾਈ ਗੰਗਾ ਰਾਮ ਅਤੇ ਭਾਈ ਮੂਲ ਚੰਦ ਨੂੰ ਸਿੱਖ ਜਗਤ ਵਿੱਚ ਬੜੇ ਸਤਿਕਾਰ ਦੀ ਨਜ਼ਰ ਨਾਲ ਵੇਖਿਆ ਜਾਂਦਾ ਹੈ। 'ਤਾਰੀਖ-ਏ-ਪੰਜਾਬ' (1875 ਈ:) ਦਾ ਕਰਤਾ ਕਨ੍ਹਈਆ ਲਾਲ ਲਿਖਦਾ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਬ ਦੇ ਜ਼ਾਲਮ ਹਾਕਮਾਂ ਨੂੰ ਸਜ਼ਾ ਦੇਣ ਲਈ ਦੱਖਣ ਵਿੱਚੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਭੇਜਿਆ ਤਾਂ ਉਸ ਨੂੰ ਹਦਾਇਤ ਕੀਤੀ ਕਿ ਸੁਨਾਮ ਉੱਤੇ ਹੱਲਾ ਨਹੀਂ ਕਰਨਾ। ਉਸ ਸ਼ਹਿਰ ਵਿੱਚ 'ਭਾਈ ਮੂਲ ਚੰਦ ਸਾਡਾ ਸੰਤ ਪਿਆਰਾ ਰਹਿੰਦਾ ਹੈ।' (ਪੰਜਾਬੀ ਯੂਨੀਵਰਸਿਟੀ ਪਟਿਆਲਾ, 1987, ਪੰਨਾ : 53)

ਡਾ: ਜੀਤ ਸਿੰਘ ਜੋਸ਼ੀ ਦੀ ਪੁਸਤਕ 'ਭਾਈ ਮੂਲ ਚੰਦ' ਅਨੁਸਾਰ ਰਿਆਸਤ ਪਟਿਆਲਾ ਦੇ ਮਹਾਰਾਜੇ ਜਦੋਂ ਵੀ ਸੁਨਾਮ ਦੀ ਹੱਦ ਵਿੱਚ ਪ੍ਰਵੇਸ਼ ਕਰਦੇ ਸਨ ਤਾਂ ਭਾਈ ਮੂਲ ਚੰਦ ਦੀ ਸਮਾਧ ਲਈ 101 ਰੁਪਏ ਭੇਟਾ ਦਿੰਦੇ ਸਨ। ਜੇ ਪਿੰਡ 'ਭਾਈ ਕੀ ਪਿਸ਼ੌਰ' ਵਿੱਚ ਜਾਣ ਤਾਂ 25 ਰੁਪਏ ਅਵੱਸ਼ ਭਾਈਕਿਆਂ ਦੇ ਪਰਿਵਾਰ ਨੂੰ ਭੇਟ ਕੀਤੇ ਜਾਂਦੇ ਹਨ।

ਗੁਰਮਤਿ ਦੀ ਸਿੱਖਿਆ ਅਨੁਸਾਰ ਭਾਈ ਮੂਲ ਚੰਦ ਕੇਵਲ ਅਹਿੰਸਾਵਾਦੀ ਸਾਧੂ ਮਹਾਤਮਾ ਹੀ ਨਹੀਂ ਸਨ, ਸੰਕਟ ਸਮੇਂ ਉਹ ਜੁਝਾਰ-ਰੂਪ ਵੀ ਧਾਰ ਲੈਂਦੇ ਸਨ। ਪਿੰਡ ਦੰਦਰਾਲੇ ਢੀਂਡਸੇ ਵਿੱਚ ਉਨ੍ਹਾਂ ਨੇ ਇਕ ਵਾਰ 500 ਪਿੰਡ-ਵਾਸੀਆਂ ਦੀ ਅਗਵਾਈ ਕਰਦੇ ਹੋਏ ਧਾੜਵੀਆਂ ਦਾ ਮੁਕਾਬਲਾ ਕੀਤਾ। ਇਸ ਝੜਪ ਵਿੱਚ ਉਨ੍ਹਾਂ ਦਾ ਘੋੜਾ ਸ਼ਹੀਦ ਹੋ ਗਿਆ। ਪਿੰਡ ਵਿੱਚ

ਸ਼ਹੀਦ ਘੋੜੇ ਦੀ ਯਾਦ ਵਿੱਚ ਗੁਰਦੁਆਰਾ ਘੋੜਾ ਸਾਹਿਬ ਬਣਿਆ ਹੋਇਆ ਹੈ। ਭਾਈ ਮੂਲ ਚੰਦ ਦਾ ਦਿਹਾਂਤ ਵੀ ਇਕ ਅਜਿਹੀ ਝੜਪ ਦੇ ਨਤੀਜੇ ਵਜੋਂ ਹੀ ਹੋਇਆ। ਸੰਨ 1733 ਈ: ਵਿੱਚ ਬੀਬੀ ਨੰਦ ਕਿਸ਼ੋਰੀ ਨੇ ਭਾਈ ਸਾਹਿਬ ਨੂੰ ਆਖਿਆ ਕਿ ਮੇਰੀ ਭਾਵਨਾ ਜੁਆਲਾ ਜੀ ਦੀ ਯਾਤਰਾ ਕਰਨ ਦੀ ਹੈ। ਭਾਈ ਸਾਹਿਬ ਨੇ ਕਿਹਾ ਕਿ ਜੁਆਲਾ ਜੀ ਦਾ ਮੰਦਰ ਤਾਂ ਸਤਲੁਜ ਤੋਂ ਪਾਰ ਹੈ, ਸਤਲੁਜ ਪਾਰ ਜਾਣ ਦੀ ਸਾਨੂੰ ਮਨਾਹੀ ਹੈ ਪਰ ਬੀਬੀ ਨੰਦ ਕਿਸ਼ੋਰੀ ਮਾਤਾ ਜੁਆਲਾ ਜੀ ਦੇ ਦਰਸ਼ਨ ਕਰਨਾ ਹੀ ਚਾਹੁੰਦੇ ਸਨ। ਭਾਈ ਮੂਲ ਚੰਦ ਬੀਬੀ ਨੂੰ ਨਾਲ ਲੈ ਕੇ ਜੁਆਲਾ ਜੀ ਨੂੰ ਜਾਂਦੇ ਸੰਗ ਵਿੱਚ ਸ਼ਾਮਿਲ ਹੋ ਗਏ। ਸਤਲੁਜ ਪਾਰ ਕਰਕੇ ਯਾਤਰੀਆਂ ਨੇ ਇਕ ਝਿੜੀ ਵਿੱਚ ਪੜਾਅ ਕੀਤਾ ਤਾਂ ਲੁਟੇਰਿਆਂ ਨੇ ਉਨ੍ਹਾਂ ਉੱਤੇ ਹਮਲਾ ਕਰ ਦਿੱਤਾ। ਭਾਈ ਸਾਹਿਬ ਲੁਟੇਰਿਆਂ ਦਾ ਮੁਕਾਬਲਾ ਕਰਦੇ ਹੋਏ ਗੰਭੀਰ ਰੂਪ ਵਿੱਚ ਜ਼ਖ਼ਮੀ ਹੋ ਗਏ। ਬੀਬੀ ਨੰਦ ਕਿਸ਼ੋਰੀ ਉਨ੍ਹਾਂ ਨੂੰ ਉਥੋਂ ਹੀ ਵਾਪਸ ਸੰਗਰੂਰ ਲੈ ਆਈ, ਜਿਥੇ ਕੱਤਕ ਵਦੀ ਸੱਤਵੀਂ (1790 ਬਿ:/1733 ਈ:) ਨੂੰ ਉਨ੍ਹਾਂ ਦਾ ਦਿਹਾਂਤ ਹੋ ਗਿਆ। ਭਾਈ ਸਾਹਿਬ ਦੀ ਦੇਹ ਦਾ ਸਸਕਾਰ ਸੁਨਾਮ ਵਿੱਚ ਉਨ੍ਹਾਂ ਦੀ ਸਮਾਧ ਵਾਲੇ ਅਸਥਾਨ 'ਤੇ ਕੀਤਾ ਗਿਆ। ਸੰਗਤਾਂ ਦੇ ਦਿਲ ਵਿੱਚ ਭਾਈ ਮੂਲ ਚੰਦ ਜੀ ਦੀ ਮਾਨਤਾ ਅਤੇ ਸਤਿਕਾਰ ਅੱਜ ਵੀ ਓਨਾ ਹੀ ਹੈ, ਜਿੰਨਾ ਉਨ੍ਹਾਂ ਦੇ ਜੀਵਨ-ਕਾਲ ਵਿੱਚ ਸੀ।

ਭਾਈ ਮੂਲ ਚੰਦ ਦੀਆਂ ਸਾਖੀਆਂ ਪੰਜਾਬ ਅਤੇ ਸਿੱਖ ਇਤਿਹਾਸ ਦਾ ਇਕ ਚੰਗਾ ਸਰੋਤ ਹਨ। ਡਾ: ਕਿਰਪਾਲ ਸਿੰਘ ਨੇ ਆਪਣੀ ਪੁਸਤਕ 'Life of Maharaja Ala Singh of Patiala and His Times' ਵਿੱਚ ਸਾਖੀਆਂ ਭਾਈ ਮੂਲ ਚੰਦ ਵਿੱਚੋਂ ਘੱਟੋ-ਘੱਟ 19 ਹਵਾਲੇ ਦਿੱਤੇ ਹਨ। ਭਾਈ ਮੂਲ ਚੰਦ ਬਾਰੇ ਇਸ ਲੇਖਕ ਨੂੰ ਡਾ: ਕਿਰਪਾਲ ਸਿੰਘ ਦੀ ਪੁਸਤਕ ਤੋਂ ਹੀ ਪਤਾ ਲੱਗਾ।

ਇਸ ਕਾਂਡ ਦੇ ਅੰਤ ਵਿੱਚ ਅਸੀਂ ਇਕ ਅਣਸੁਖਾਵੀਂ ਘਟਨਾ ਦਾ ਜ਼ਿਕਰ ਕਰਨਾ ਜ਼ਰੂਰੀ ਸਮਝਦੇ ਹਾਂ। ਕੁਝ ਸਮੇਂ ਤੋਂ ਇਕ ਪ੍ਰਮੁੱਖ ਸਿੱਖ ਧਾਰਮਿਕ ਸੰਸਥਾ ਨੇ ਭਾਈ ਮੂਲ ਚੰਦ ਦੀ ਸਮਾਧ ਨੂੰ ਆਪਣੇ ਅਧਿਕਾਰ ਵਿੱਚ ਲੈਣ ਲਈ ਸਮਾਧ ਦੇ ਪ੍ਰਬੰਧਕਾਂ ਵਿਰੁੱਧ ਅਦਾਲਤ ਵਿੱਚ ਮੁਕੱਦਮਾ ਕੀਤਾ ਹੋਇਆ ਹੈ। ਸਿੱਖ ਸੰਸਥਾ ਇਸ ਅਸਥਾਨ ਨੂੰ ਸਿੱਖ ਇਤਿਹਾਸਕ ਅਸਥਾਨ ਸਿੱਧ ਕਰਨ ਲਈ ਜ਼ੋਰ ਲਾ ਰਹੀ ਹੈ ਅਤੇ ਸਮਾਧ ਦੇ ਪ੍ਰਬੰਧਕ ਸਿੱਖ ਧਰਮ ਦੇ ਵਿਸ਼ਵਾਸੀ ਹੁੰਦੇ ਹੋਏ ਵੀ ਇਸ ਅਸਥਾਨ ਨੂੰ ਗ਼ੈਰ-ਸਿੱਖ ਅਸਥਾਨ ਸਾਬਤ ਕਰਨ ਲਈ ਦਲੀਲਾਂ ਦੇ ਰਹੇ ਹਨ। ਇਸ ਵਿਵਾਦ ਦੇ ਕਾਰਨ ਸਿੱਖੀ ਨੂੰ ਬਹੁਤ ਢਾਹ ਲੱਗ ਰਹੀ ਹੈ। ਭਾਈ ਮੂਲ ਚੰਦ ਦੇ ਡੇਰੇ ਵਿੱਚ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ ਜੋ ਹੁਣ ਬੰਦ ਕਰ ਦਿੱਤਾ ਗਿਆ ਹੈ। ਭਾਈ ਗੰਗਾ ਰਾਮ ਬ੍ਰਾਹਮਣ ਦਾ ਜੋਸ਼ੀ ਪਰਿਵਾਰ ਜੋ ਕਦੀ ਬ੍ਰਾਹਮਣ ਮੱਤ ਨੂੰ ਤਿਆਗ ਕੇ ਸਿੱਖ ਧਰਮ ਦਾ ਵਿਸ਼ਵਾਸੀ ਬਣਿਆ ਸੀ, ਉਹ ਕੇਸਾਧਾਰੀ ਹੁੰਦੇ ਹੋਏ ਸਿੱਖੀ ਤੋਂ ਨਾਬਰ ਹੋ ਰਿਹਾ ਹੈ। ਜੋਸ਼ੀ ਪਰਿਵਾਰ ਦੇ ਕੁਝ ਮੈਂਬਰ ਇਸ ਗੱਲੋਂ ਬੜੇ ਦੁਖੀ ਹਨ ਕਿ ਸਿੱਖ ਹੁੰਦੇ ਹੋਏ ਵੀ ਉਨ੍ਹਾਂ ਨੂੰ ਸਿੱਖੀ ਤੋਂ ਇਨਕਾਰ ਕਰਨਾ ਪੈ ਰਿਹਾ ਹੈ। ਸਿੱਖ ਸੰਸਥਾ ਨੂੰ ਸੋਚਣਾ ਚਾਹੀਦਾ ਹੈ ਕਿ ਉਨ੍ਹਾਂ ਨੂੰ ਡੇਰੇ ਤੇ ਜ਼ਮੀਨਾਂ ਚਾਹੀਦੀਆਂ ਹਨ ਕਿ ਸਿੱਖੀ ਦਾ ਪ੍ਰਚਾਰ-ਪ੍ਰਸਾਰ ਲੋੜੀਂਦਾ ਹੈ। ਕੱਲ੍ਹ ਨੂੰ ਜੇ ਅਦਾਲਤ ਸਿੱਖ ਸੰਸਥਾ ਦੇ ਹੱਕ ਵਿੱਚ ਫ਼ੈਸਲਾ ਕਰ ਦਿੰਦੀ ਹੈ ਤਾਂ ਇਸ ਗੱਲ ਦਾ ਖਦਸ਼ਾ ਹੈ ਕਿ ਭਾਈ ਗੰਗਾ ਰਾਮ ਤੇ ਭਾਈ ਮੂਲ ਚੰਦ ਦੇ ਬਹੁਤ ਸਾਰੇ ਅਨੁਆਈ ਅਤੇ ਵੰਸ਼ਜ ਸਿੱਖੀ ਨੂੰ ਤਿਆਗ ਕੇ ਵਾਪਸ ਉਸੇ ਰਹੁ-ਰੀਤ ਵਿੱਚ ਪਰਤ ਜਾਣਗੇ, ਜਿਸ ਨੂੰ ਉਨ੍ਹਾਂ ਨੇ 400 ਸਾਲ ਪਹਿਲਾਂ ਤਿਆਗ ਦਿੱਤਾ ਸੀ। ਇਹੋ ਜਿਹੀਆਂ ਕਈ ਮਿਸਾਲਾਂ ਪਹਿਲਾਂ ਮੌਜੂਦ ਹਨ। ਜਦੋਂ ਇਕ ਸੰਪਰਦਾਇ ਜਾਂ ਪਰਿਵਾਰ ਕੋਲੋਂ ਗੁਰਦੁਆਰਾ ਖੋਹ ਲਿਆ ਜਾਂਦਾ ਹੈ ਤਾਂ ਉਹ ਗੁਰਦੁਆਰਾ ਖੁੱਸ ਜਾਣ ਦੇ ਨਾਲ ਹੀ ਸਿੱਖੀ ਵਿਸ਼ਵਾਸ ਅਤੇ ਸਰੂਪ ਤੋਂ ਵੀ ਕਿਨਾਰਾ ਕਰ ਜਾਂਦੇ ਹਨ।

• • •

## 71

# ਮਹਾਜਨ ਤੇ ਬ੍ਰਾਹਮਣ ਪਰਿਵਾਰਾਂ ਦਾ ਸਿੱਖੀ ਵਿਚ ਪ੍ਰਵੇਸ਼

ਜਿਵੇਂ ਬਾਬੂ ਰਜਬ ਅਲੀ ਨੇ ਆਪਣੀ ਕਵੀਸ਼ਰੀ ਵਿੱਚ ਮਾਲਵੇ ਅਤੇ ਬਠਿੰਡੇ ਨੂੰ ਅਮਰ ਕਰ ਦਿੱਤਾ ਹੈ, ਉਸੇ ਤਰ੍ਹਾਂ ਸੰਸਾਰ ਦੇ ਵੰਨ-ਸੁਵੰਨੇ ਦ੍ਰਿਸ਼ਾਂ ਦਾ ਸਮ-ਦ੍ਰਿਸ਼ਟੀ ਨਾਲ ਅਨੰਦ ਮਾਣਨ ਵਾਲੇ ਸੂਫ਼ੀ-ਸਿੱਖ-ਮਲਵਈ ਵਿੱਦਵਾਨ ਪ੍ਰੋ: ਕਰਮ ਸਿੰਘ ਨੇ ਆਪਣੀ ਲੋਕ-ਸ਼ੈਲੀ ਵਾਲੀ ਵਾਰਤਕ ਵਿੱਚ ਬਠਿੰਡੇ ਦੇ ਬੜੇ ਖ਼ੂਬਸੂਰਤ ਚਿੱਤਰ ਖਿੱਚੇ ਹਨ। ਉਸ ਨੇ 'ਬਠਿੰਡਾ' ਨਾਂ ਦੀ ਆਪਣੀ ਛੋਟੀ ਜਿਹੀ ਪੁਸਤਕ ਵਿੱਚ, ਇਸ ਸ਼ਹਿਰ ਵਿੱਚ ਦਸਮ ਪਾਤਸ਼ਾਹ ਦੇ ਆਗਮਨ ਨੂੰ ਕਈ ਵਾਰ ਯਾਦ ਕੀਤਾ ਹੈ। ਇਕ ਥਾਂ ਉਹ ਲਿਖਦੇ ਹਨ—

'ਗੁਰੂ ਗੋਬਿੰਦ ਸਿੰਘ ਜੀ ਦੀ ਚਰਨ-ਛੁਹ ਲਗਦਿਆਂ ਹੀ ਜਿਵੇਂ ਸਾਰੇ ਮਾਲਵੇ ਵਿੱਚ ਖ਼ੁਸ਼ਗਵਾਰੀਆਂ ਆਉਣੀਆਂ ਸ਼ੁਰੂ ਹੋਈਆਂ ਤਿਵੇਂ ਬਠਿੰਡੇ ਦੇ ਵੀ ਸੁੱਤੇ ਭਾਗ ਜਾਗ ਪਏ, ਜਿਹੜਾ ਬਠਿੰਡਾ ਭੂਤਾਂ ਦਾ ਮਰਕਜ਼ ਬਣਿਆ ਹੋਇਆ ਸੀ। 21 ਜੂਨ, 1706 ਨੂੰ ਗੁਰੂ ਗੋਬਿੰਦ ਸਿੰਘ ਇਥੇ ਆਏ।' (ਪੰਨਾ : 26)

ਇਕ ਥਾਂ ਹੋਰ ਲਿਖਦੇ ਹਨ—'ਕਹਿੰਦੇ ਹਨ ਜਦੋਂ ਬਠਿੰਡਾ.....ਘੁੱਗ ਵਸਦਾ ਸੀ, ਸਾਡੇ ਕਿਲੇ ਉਤੇ ਮਚਦਾ ਦੀਵਾ ਦਿੱਲੀ ਦੀਂਹਦਾ ਸੀ। .....ਮੁੜ ਉਹ ਸਮਾਂ ਆ ਗਿਆ ਜਦੋਂ ਬਠਿੰਡੇ ਦੇ ਕਿਲੇ ਵਿੱਚ ਉੱਲੂ ਬੋਲਣ ਲੱਗ ਪਏ....ਭਿਆਨਕਤਾ ਛਾ ਗਈ। ...ਸਾਰਾ ਇਲਾਕਾ ਹੀ ਬੰਜਰ ਵੀਰਾਨ ਬਣ ਗਿਆ। ...ਮੁੜ ਕੁਦਰਤ ਦੀ ਨਜ਼ਰ ਸਵੱਲੀ ਹੋਈ ਸਾਡੇ ਬਠਿੰਡੇ ਵੰਨੀ। ਅਰਸ਼ੀ ਨੂਰ ਵਾਲੇ ਸੋਢੀ ਪਾਤਸ਼ਾਹ ਨੇ ਇਥੇ ਚਰਨ ਪਾਏ। ਚੜ੍ਹਦੀ ਕਲਾ ਦੀ ਜਾਗ ਲਾਈ। ਸਰਹਿੰਦ ਦੀ ਧਰਤੀ ਬਠਿੰਡੇ ਨੂੰ ਲਾ ਦਿੱਤੀ।' (ਭਾਵ ਬਠਿੰਡੇ ਦੀ ਬੰਜਰ ਧਰਤੀ ਸਰਹਿੰਦ ਦੀ ਧਰਤੀ ਵਾਂਗ ਹਰੀ-ਭਰੀ ਤੇ ਉਪਜਾਊ ਬਣ ਗਈ।)

ਦਸਮ ਪਾਤਸ਼ਾਹ ਦੀ ਚਰਨ-ਛੁਹ ਨੇ ਰੁੱਖੇ-ਸੁੱਕੇ ਬਠਿੰਡੇ ਨੂੰ ਹਰਿਆਲੀ ਤੇ ਖ਼ੁਸ਼ਹਾਲੀ ਦਾ ਜੋ ਵਰ ਦਿੱਤਾ, ਉਸ ਪ੍ਰਤੀ ਕਿਰਤੱਗਤਾ ਪ੍ਰਗਟ ਕਰਦਿਆਂ ਪ੍ਰੋ: ਕਰਮ ਸਿੰਘ ਆਪਣੀ ਪੁਸਤਕ ਦੇ ਅਖੀਰਲੇ ਪੰਨਿਆਂ ਵਿੱਚ ਲਿਖਦੇ ਹਨ—

'ਗੁਰੂ ਦਸਮੇਸ਼ ਜੀ ਦੀ ਚਰਨ-ਛੁਹ ਲੱਗਣ ਤੋਂ ਛੇਤੀ ਪਿੱਛੋਂ ਮਹਾਰਾਜਾ ਆਲਾ ਸਿੰਘ ਅਤੇ ਉਨ੍ਹਾਂ ਦੇ ਪੁੱਤ-ਪੋਤਰਿਆਂ ਦੀ ਮੇਰ-ਮਾਲਕੀ ਬਠਿੰਡੇ ਉੱਤੇ ਵਧ ਗਈ। ਸੱਚ ਹੀ ਕਹਿੰਦੇ ਹਨ ਸ਼ਬਦ ਚੌਂਕੀ ਵਾਲੇ—

ਜਿਥੇ ਬਹਿ ਗਿਆ ਕਲਗੀਆਂ ਵਾਲਾ
ਧਰਤੀ ਨੂੰ ਭਾਗ ਲਗ ਗਏ।'

ਰਜਬ ਅਲੀ ਆਪਣੀ ਕਵੀਸ਼ਰੀ ਵਿੱਚ ਬਠਿੰਡੇ ਵਿੱਚ ਹਰ ਸਾਲ ਲੱਗਦੇ ਹਾਜੀ ਰਤਨ ਦੇ ਮੇਲੇ ਦੀਆਂ ਕਈ ਝਾਕੀਆਂ ਪੇਸ਼ ਕਰਦਾ ਹੈ। ਇਕ ਥਾਂ ਦਸਮ ਪਾਤਸ਼ਾਹ ਦੀ ਲਾਡਲੀ ਫ਼ੌਜ ਨਿਹੰਗ ਸਿੰਘਾਂ ਉੱਤੇ ਉਹਦੀ ਨਜ਼ਰ ਪਈ ਤਾਂ ਉਸ ਦੀ ਕਲਮ ਗੁਰੂ ਦੇ ਲਾਡਲੇ ਸਿੰਘਾਂ ਦੇ ਨਖ-ਸ਼ਿਖ ਚਿਤਰਨ ਲਗ ਪਈ—

ਦੂਹਰੇ ਦਸਤਾਰੇ ਸੁੰਹਦੇ, ਨੇਤਰ ਕੁਝ ਗਹਿਰੇ ਐ।
ਕਮਰੀਂ ਕਿਰਪਾਨਾਂ ਲਟਕਣ, ਫਬਦੇ ਕਛਹਿਰੇ ਐ।
ਚਾਕਵੇਂ ਦਾਹੜੇ ਸੁਹਣੇ ਭਰਵੇਂ ਮੁਛਹਿਰੇ ਐ।
ਕੇਸਾਂ ਵਿੱਚ ਆ 'ਗੇ ਡੋਹਲ ਕੇ ਅਤਰ ਦੀਆਂ ਪਲੀਆਂ ਜੀ।
ਹਸਤਨਾਪੁਰ ਦੇ ਵਰਗੀਆਂ ਬਠਿੰਡੇ ਦੀਆਂ ਗਲੀਆਂ ਜੀ।
ਹਸਤਨਾਪੁਰ ਦੇ ਵਰਗੀਆਂ.....

ਇਸ ਤਰ੍ਹਾਂ ਦਸਮ ਪਾਤਸ਼ਾਹ ਦੀ ਚਰਨ-ਛੁਹ ਨੇ ਬਠਿੰਡੇ ਦੀ ਬੰਜਰ ਧਰਤੀ ਵਿੱਚ ਨਵੇਂ-ਨਵੇਲੇ ਰੰਗ ਭਰ ਦਿੱਤੇ। ਬਠਿੰਡੇ ਦਾ ਵੀਰਾਨਾ, ਜਿਥੇ ਕਦੀ ਮੀਲਾਂ ਤਕ ਪਾਣੀ ਦੀ ਬੂੰਦ ਦੇ ਦਰਸ਼ਨ ਨਹੀਂ ਸੀ ਹੁੰਦੇ, ਗੁਰੂ ਦੀ ਬਖਸ਼ਿਸ਼ ਨਾਲ ਅੱਜ 'City of Lakes' 'ਝੀਲਾਂ ਦਾ ਸ਼ਹਿਰ' ਅਖਵਾਉਂਦਾ ਹੈ।

ਇਸ ਤੋਂ ਇਲਾਵਾ ਗੁਰੂ ਦਸਮੇਸ਼ ਦੇ ਪ੍ਰਭਾਵ ਅਤੇ ਬਖਸ਼ਿਸ਼ਾਂ ਦਾ ਇਕ ਵਿਸ਼ੇਸ਼ ਪੱਖ ਇਹ ਹੈ ਕਿ ਉਨ੍ਹਾਂ ਦੀ ਧਰਮ-ਰੱਖਿਅਕ, ਨਿਰਭਉ, ਨਿਰਵੈਰ ਅਤੇ ਨੂਰਾਨੀ ਸ਼ਖ਼ਸੀਅਤ ਨੇ ਉਨ੍ਹਾਂ ਲੋਕਾਂ ਨੂੰ ਵੀ ਸਿੱਖੀ ਦੇ ਰੰਗ ਵਿੱਚ ਰੰਗ ਦਿੱਤਾ ਜੋ ਆਪਣੇ ਸਨਾਤਨ ਧਰਮ ਤੋਂ ਕਦੀ ਇੱਧਰ-ਉੱਧਰ ਨਹੀਂ ਸੀ ਹੋਏ। ਸਾਡਾ ਭਾਵ ਉਨ੍ਹਾਂ ਮਹਾਜਨ ਪਰਿਵਾਰਾਂ ਤੋਂ ਹੈ ਜਿਨ੍ਹਾਂ ਨੂੰ ਆਮ ਤੌਰ 'ਤੇ 'ਬਾਣੀਏਂ' ਆਖਿਆ ਜਾਂਦਾ ਹੈ। ਬਠਿੰਡੇ ਦੇ ਕਈ ਮਹਾਜਨ ਪਰਿਵਾਰ ਗੁਰੂ ਗੋਬਿੰਦ ਸਿੰਘ ਜੀ ਦੀ ਕਥਨੀ, ਕਰਨੀ, ਕੁਰਬਾਨੀ ਅਤੇ ਸੂਰਬੀਰਤਾ ਤੋਂ ਇੰਨੇ ਪ੍ਰਭਾਵਿਤ ਹੋਏ ਕਿ ਉਹ ਮੁਕੰਮਲ ਰੂਪ ਵਿੱਚ 'ਗੁਰੂ ਕੇ ਸਿੱਖ' ਸਜ ਗਏ। ਇਸ ਗੱਲ ਦੀ ਪੁਸ਼ਟੀ ਕਰਨ ਲਈ ਅਸੀਂ ਇਕ ਵਾਰ ਫੇਰ ਪ੍ਰੋ: ਕਰਮ ਸਿੰਘ ਦੇ ਸ਼ਬਦਾਂ ਦਾ ਸਹਾਰਾ ਲੈਂਦੇ ਹਾਂ—

'ਹਿੰਦ ਭਰ ਦੇ ਮਹਾਜਨਾਂ ਵਿੱਚੋਂ ਕਿਸੇ ਨੇ ਵੀ ਆਪਣਾ ਭਾਰਤੀ ਸਨਾਤਨ ਮੱਤ ਛੱਡ ਕੇ ਹੋਰ ਬਦੇਸ਼ੀ ਮੱਤ ਜਿਵੇਂ ਇਸਲਾਮ ਅਤੇ ਅੰਗਰੇਜ਼ ਰਾਜ ਵਿੱਚ ਆ ਕੇ ਈਸਾਈਅਤ ਧਾਰਨ ਨਹੀਂ ਕੀਤਾ। ਹੋਰ ਸਭ ਜਾਤੀਆਂ ਨੇ ਇਸਲਾਮ ਅਤੇ ਈਸਾਈਅਤ ਮੱਤ ਧਾਰਨ ਕੀਤਾ ਹੈ। ਜਿਵੇਂ ਬ੍ਰਾਹਮਣ, ਜੱਟ, ਰਾਜਪੂਤ, ਖੱਤਰੀ, ਅਰੋੜਿਆਂ ਆਦਿ ਜਾਤੀਆਂ ਨੇ ਓਪਰੇ ਮੱਤ ਧਾਰਨ ਕੀਤੇ ਅਤੇ ਛੋਟੀਆਂ ਜਾਤੀਆਂ, ਪੱਛੜੀਆਂ ਬਰਾਦਰੀਆਂ ਨੇ ਇਸਲਾਮ ਤੇ ਕ੍ਰਿਸਚੈਨਿਟੀ ਮੱਤ ਬਹੁਤ ਧਾਰਨ ਕੀਤਾ, ਪਰ ਕਿਸੇ ਅਗਰਵਾਲ, ਗੁਪਤੇ, ਮਹਾਜਨ ਕਹੋ, ਜਾਂ ਬਾਣੀਆਂ ਨੇ ਓਪਰੇ ਮੱਤ ਬਿਲਕੁਲ ਨਹੀਂ ਧਾਰਨ ਕੀਤੇ।..... ਪਰ ਇਨ੍ਹਾਂ ਨੇ ਸਿੱਖ ਮੱਤ ਨੂੰ ਬੜੇ ਚਾਅ ਨਾਲ ਧਾਰਨ ਕੀਤਾ। ਅੱਜ ਵੀ ਇਨ੍ਹਾਂ ਮਹਾਜਨਾਂ ਨੂੰ ਸਿੱਖ ਹੋਣ ਦੀ ਗੌਰਵਤਾ ਹੈ। ਬਠਿੰਡੇ ਦੇ ਰਹਿਣ ਵਾਲੇ ਕੰਡਿਆਲੀਏ ਪਰਿਵਾਰ ਨੂੰ ਗੁਰੂ ਤੇਗ਼ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ ਭਗਤ ਬਣਨ ਦਾ ਸੁਭਾਗ ਪ੍ਰਾਪਤ ਹੋਇਆ।' (ਪੁਸਤਕ 'ਬਠਿੰਡਾ', ਪੰਨਾ : 97)

ਇਸ ਕੰਡਿਆਲੀਏ ਪਰਿਵਾਰ ਬਾਰੇ ਅਸੀਂ ਪਹਿਲਾਂ ਵੀ ਜ਼ਿਕਰ ਕਰ ਚੁੱਕੇ ਹਾਂ। ਜਦੋਂ ਪਿੰਡ ਭਾਗੂ ਵੱਲੋਂ ਗੁਰੂ ਗੋਬਿੰਦ ਸਿੰਘ ਜੀ ਨੇ ਬਠਿੰਡੇ ਵਿੱਚ ਪ੍ਰਵੇਸ਼ ਕੀਤਾ ਤਾਂ ਇਸ ਪਰਿਵਾਰ ਦੇ ਬਜ਼ੁਰਗਾਂ ਨੇ ਦਸਮੇਸ਼ ਜੀ ਦੇ ਘੋੜੇ ਦਾ ਕੰਡਿਆਲਾ ਜਾਂ ਵਾਗ ਫੜੀ ਸੀ ਤੇ ਉਨ੍ਹਾਂ ਨੂੰ ਬੜੇ ਚਾਅ ਅਤੇ ਸਤਿਕਾਰ ਨਾਲ ਸ਼ਹਿਰ ਵਿੱਚ ਲੈ ਕੇ ਆਏ ਸਨ। ਇਸ ਪਰਿਵਾਰ ਦਾ ਗੋਤ ਭਾਵੇਂ ਗਰਗ (ਅਗਰਵਾਲ) ਹੈ ਪਰ ਬਠਿੰਡੇ ਵਿੱਚ ਇਹ 'ਕੰਡਿਆਲੀਏ' ਵਜੋਂ ਹੀ ਮਸ਼ਹੂਰ ਹਨ। ਇਨ੍ਹਾਂ ਨੂੰ ਕੰਡਿਆਲੀਏ ਕਹਿਣ ਦਾ ਦੋਹਰਾ ਭਾਵ ਹੈ। ਇਨ੍ਹਾਂ ਦਾ ਪੁਰਾਣਾ ਜੱਦੀ ਪਿੰਡ ਜ਼ਿਲ੍ਹਾ ਸੰਗਰੂਰ ਵਿੱਚ ਦਿੜ੍ਹਬੇ ਦੇ ਨੇੜੇ ਕੜਿਆਲ ਹੈ। ਪੁਰਾਣੇ ਪਿੰਡ ਦੇ ਨਾਂ 'ਤੇ ਵੀ ਇਨ੍ਹਾਂ ਨੂੰ 'ਕੰਡਿਆਲੀਏ' ਕਿਹਾ ਜਾਂਦਾ ਹੈ।

ਕੜਿਆਲ ਦਿੜ੍ਹਬੇ ਤੋਂ ਪੰਜ ਕਿਲੋਮੀਟਰ ਦੇ ਫਾਸਲੇ 'ਤੇ ਹੈ। ਦਿੜ੍ਹਬੇ ਗੁਰੂ ਤੇਗ਼ ਬਹਾਦਰ ਜੀ ਦੇ ਆਗਮਨ ਦੀ ਯਾਦ ਵਿੱਚ ਗੁਰਦੁਆਰਾ ਪਾਤਸ਼ਾਹੀ ਨੌਵੀਂ ਬਣਿਆ ਹੋਇਆ ਹੈ। ਇਸ ਸਮੇਂ ਗੁਰੂ ਤੇਗ਼ ਬਹਾਦਰ ਜੀ ਕੜਿਆਲ ਵੀ ਗਏ ਸਨ। ਪਰ ਇਸ ਪਿੰਡ ਵਿੱਚ ਅਜੇ ਤੱਕ ਕੋਈ ਗੁਰੂ ਅਸਥਾਨ ਨਹੀਂ ਬਣਿਆ। ਕਹਿੰਦੇ ਹਨ—ਗੁਰੂ ਤੇਗ਼ ਬਹਾਦਰ ਜੀ ਪਿੰਡ ਕੜਿਆਲ ਦੇ ਬਾਹਰ ਸ਼ਮਸ਼ਾਨ ਭੂਮੀ ਦੇ ਨੇੜੇ ਇਕ ਥਾਂ ਬਿਰਾਜੇ ਸਨ। ਕੜਿਆਲ ਦਾ ਇਕ ਗਰੀਬ ਮਹਾਜਨ ਗੁੜ ਤੇ ਰੋਟੀ ਲੈ ਕੇ ਗੁਰੂ ਜੀ ਪਾਸ ਹਾਜ਼ਰ ਹੋਇਆ। ਗੁਰੂ ਜੀ ਨੇ ਕਿਹਾ, 'ਭਾਈ, ਅਸੀਂ ਤੇਰਾ ਪਰਸ਼ਾਦਾ ਤਾਂ ਛਕਾਂਗੇ, ਜੇ ਤੂੰ ਅੱਜ ਤੋਂ ਜ਼ਰਦਾ ਤਮਾਕੂ ਆਦਿ ਵਰਤਣਾ ਛੱਡ ਦੇਵੇਂਗਾ।' ਮਹਾਜਨ ਭਾਈ ਨੇ ਉਸੇ ਦਿਨ ਤੋਂ ਇਨ੍ਹਾਂ ਚੀਜ਼ਾਂ ਦੀ ਵਰਤੋਂ ਤਿਆਗ ਦਿੱਤੀ। ਇਹ ਵੀ ਕਿਹਾ ਜਾਂਦਾ ਹੈ ਕਿ ਕੜਿਆਲ ਦਾ ਇਕ ਮਹਾਜਨ ਗੁਰੂ ਤੇਗ਼ ਬਹਾਦਰ ਜੀ ਦੇ ਨਾਲ ਦਿੱਲੀ ਸ਼ਹੀਦ ਹੋਇਆ ਸੀ ਪਰ ਇਹ ਗੱਲ ਖੋਜ-ਪੜਤਾਲ ਦੀ ਮੁਹਤਾਜ ਹੈ। ਇਸ ਦੇ ਉਲਟ ਇਹ ਗੱਲ ਪੱਕੀ ਹੈ ਕਿ ਇਸ ਪਿੰਡ ਦੇ ਮਹਾਜਨ ਬਾਣੀਏਂ ਪਰਿਵਾਰਾਂ ਨੇ ਗੁਰੂ ਤੇਗ਼ ਬਹਾਦਰ ਜੀ ਦੇ ਉਪਦੇਸ਼ ਨਾਲ ਸਿੱਖੀ ਧਾਰਨ ਕੀਤੀ। ਤਿਲਕ-ਜੰਞੂ ਦੀ ਰਾਖੀ ਲਈ ਜਦੋਂ ਨੌਵੇਂ ਪਾਤਸ਼ਾਹ ਦਿੱਲੀ ਵਿੱਚ ਸ਼ਹੀਦ ਹੋ ਗਏ ਤਾਂ ਗੁਰੂ-ਘਰ ਉੱਤੇ ਕੜਿਆਲ-ਵਾਸੀ ਮਹਾਜਨਾਂ ਦਾ ਵਿਸ਼ਵਾਸ ਹੋਰ ਵੀ ਪੱਕਾ ਹੋ ਗਿਆ। ਅੱਜ ਤੱਕ ਇਹ ਪਰਿਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਇਸ਼ਟ ਮੰਨਦੇ ਹਨ। ਸਿਗਰਟ ਤਮਾਕੂ ਦੇ ਨੇੜੇ ਨਹੀਂ ਜਾਂਦੇ। ਇਨ੍ਹਾਂ ਦੀਆਂ ਸਾਰੀਆਂ ਰਸਮਾਂ-ਰੀਤਾਂ ਗੁਰਮਤਿ ਦੇ ਅਨੁਸਾਰ ਹਨ। ਇਨ੍ਹਾਂ ਦਾ ਵਿਸ਼ਵਾਸ ਹੈ ਕਿ ਜੇ ਕੋਈ ਗੁਰੂ ਦੀ ਰਹੁ-ਰੀਤ ਦੀ ਅਵੱਗਿਆ ਕਰਦਾ ਹੈ ਤਾਂ ਉਸ ਦਾ ਨੁਕਸਾਨ ਜ਼ਰੂਰ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਇਹ ਕੇਸਾਧਾਰੀ ਸਿੱਖ ਚਲੇ ਆਉਂਦੇ ਹਨ। ਕੜਿਆਲ ਵਿੱਚੋਂ ਇਨ੍ਹਾਂ ਦੇ ਕਈ ਪਰਿਵਾਰ ਸਮਾਣੇ, ਬਠਿੰਡੇ ਅਤੇ ਕਈ ਹੋਰ ਥਾਈਂ ਜਾ ਕੇ ਵਸ ਗਏ। ਨੇੜ-ਅਤੀਤ ਵਿੱਚ ਇਸ ਪਰਿਵਾਰ ਵਿੱਚੋਂ ਭਾਈ ਉੱਤਮ ਸਿੰਘ, ਭਾਈ ਤੋਤਾ ਸਿੰਘ ਅਤੇ ਸ੍ਰੀ ਨਿਰੰਜਨ ਸਿੰਘ ਗਰਗ ਦੇ ਨਾਂ ਬਠਿੰਡੇ ਸ਼ਹਿਰ ਵਿੱਚ ਬਹੁਤ ਜਾਣੇ-ਪਛਾਣੇ ਹਨ।

ਬਠਿੰਡੇ ਵਿੱਚ ਮਹਾਜਨ ਸਿੱਖਾਂ ਦਾ ਇਕ ਹੋਰ ਉੱਘਾ ਪਰਿਵਾਰ ਮਿੱਤਲ ਚੌਧਰੀਆਂ ਦਾ ਹੈ। ਇਸ ਪਰਿਵਾਰ ਵਿੱਚੋਂ ਚੌਧਰੀ ਗੋਪਾਲ ਸਿੰਘ ਮਿੱਤਲ ਐਡਵੋਕੇਟ (ਜਨਮ 25 ਦਸੰਬਰ, 1935) ਬਠਿੰਡੇ ਦੀ ਇਕ ਪ੍ਰਸਿੱਧ ਹਸਤੀ ਹਨ। ਉਨ੍ਹਾਂ ਨੂੰ

ਸਾਲ 1978-79 ਲਈ ਡਿਸਟ੍ਰਿਕਟ ਬਾਰ ਐਸੋਸੀਏਸ਼ਨ ਬਠਿੰਡਾ ਦਾ ਬਿਨਾਂ ਮੁਕਾਬਲਾ ਪ੍ਰਧਾਨ ਚੁਣਿਆ ਗਿਆ ਸੀ। ਉਹ ਦਸੰਬਰ 1979 ਤੋਂ ਦਸੰਬਰ 1984 ਤਕ ਮਿਊਂਸਪਲ ਕਮੇਟੀ ਬਠਿੰਡਾ ਦੇ ਪ੍ਰਧਾਨ ਵੀ ਰਹੇ ਹਨ। ਵਾਟਰ ਵਰਕਸ, ਰੋਜ਼ ਗਾਰਡਨ ਅਤੇ ਓਪਨ-ਏਅਰ ਥੀਏਟਰ ਵਰਗੀਆਂ ਆਧੁਨਿਕ ਸੁਗਾਤਾਂ ਬਠਿੰਡੇ ਨੂੰ ਚੌਧਰੀ ਗੋਪਾਲ ਸਿੰਘ ਮਿੱਤਲ ਦੀ ਹੀ ਦੇਣ ਹਨ। ਇਹ ਤਿੰਨੇ ਚੀਜ਼ਾਂ ਬਠਿੰਡੇ ਦੀ ਭਰਪੂਰ ਸੇਵਾ ਕਰ ਰਹੀਆਂ ਹਨ। ਰੋਜ਼ ਗਾਰਡਨ ਅੱਜ ਕੱਲ੍ਹ ਬਠਿੰਡਾ ਸ਼ਹਿਰ ਦਾ ਸਭ ਤੋਂ ਖ਼ੂਬਸੂਰਤ ਅਸਥਾਨ ਹੈ। ਅੱਜ ਕੱਲ੍ਹ (2007 ਈ:) ਵਿੱਚ ਚੌ. ਗੋਪਾਲ ਸਿੰਘ ਵਕਾਲਤ ਛੱਡ ਕੇ ਰਿਟਾਇਰਡ ਜ਼ਿੰਦਗੀ ਜੀ ਰਹੇ ਹਨ। ਕਹਿੰਦੇ ਹਨ, 'ਜ਼ਮਾਨਾ ਬਦਲ ਗਿਆ ਹੈ। ਇਨਸਾਫ਼ ਵਿਕਦਾ ਹੈ। ਅਸੀਂ ਇਨਸਾਫ਼ ਦੀ ਖ਼ਰੀਦੋ-ਫ਼ਰੋਖ਼ਤ ਨਹੀਂ ਕਰ ਸਕਦੇ।'

ਇਸ ਪਰਿਵਾਰ ਦਾ ਪਿਛਲਾ ਪਿੰਡ ਬਠਿੰਡੇ ਤੋਂ 28 ਕਿਲੋਮੀਟਰ ਦੂਰ ਗੁਰੂ ਸਾਹਿਬਾਨ ਦੀ ਵਰੋਸਾਈ ਹੋਈ ਨਗਰੀ ਤਲਵੰਡੀ ਸਾਬੋ ਹੈ। ਇਸ ਪਿੰਡ ਵਿੱਚ ਇਹ ਖਾਨਦਾਨ ਗੁਰੂ ਤੇਗ਼ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਤੋਂ ਪਹਿਲਾਂ ਦਾ ਵਸਦਾ ਹੈ। ਅੱਜ ਤੋਂ ਤਕਰੀਬਨ ਛੇ-ਸੱਤ ਪੀੜ੍ਹੀਆਂ ਉੱਪਰ ਇਨ੍ਹਾਂ ਦੇ ਬਜ਼ੁਰਗ ਨੌਵੀਂ ਅਤੇ ਦਸਵੀਂ ਪਾਤਸ਼ਾਹੀ ਨੂੰ ਮਿਲੇ ਸਨ। ਉਦੋਂ ਤੋਂ ਹੀ ਇਹ ਪਰਿਵਾਰ ਸਿੱਖ ਧਰਮ ਦਾ ਵਿਸ਼ਵਾਸੀ ਅਤੇ ਕੇਸਾਧਾਰੀ ਤੁਰਿਆ ਆਉਂਦਾ ਹੈ।

ਚੌਧਰੀ ਗੋਪਾਲ ਸਿੰਘ ਮਿੱਤਲ ਦੇ ਪਿਤਾ ਚੌਧਰੀ ਆਤਮਾ ਸਿੰਘ ਮਿੱਤਲ (1890-1948 ਈ:) ਇਲਾਕੇ ਵਿੱਚ ਬਹੁਤ ਹੀ ਸਤਿਕਾਰਿਤ ਅਤੇ ਪਤਵੰਤੇ ਸੱਜਣ ਸਨ। ਮਹਾਰਾਜਾ ਪਟਿਆਲਾ ਵੱਲੋਂ ਉਨ੍ਹਾਂ ਨੂੰ 'ਚੌਧਰੀ' ਦੀ ਗਜ਼ਟਿਡ ਪਦਵੀ ਦਿੱਤੀ ਗਈ ਸੀ। ਬਠਿੰਡੇ ਵਿੱਚ ਇਹ ਪਰਿਵਾਰ 'ਚੌਧਰੀਆਂ' ਵਜੋਂ ਮਸ਼ਹੂਰ ਹੈ। ਚੌਧਰੀ ਆਤਮਾ ਸਿੰਘ ਦੇ ਪੰਜ ਸਪੁੱਤਰ ਚੌਧਰੀ ਸਤਪਾਲ ਸਿੰਘ, ਚੌਧਰੀ ਯਸ਼ਪਾਲ ਸਿੰਘ, ਚੌਧਰੀ ਅੰਮ੍ਰਿਤਪਾਲ ਸਿੰਘ, ਚੌਧਰੀ ਗੋਪਾਲ ਸਿੰਘ ਅਤੇ ਚੌਧਰੀ ਸੁੰਦਰਪਾਲ ਸਿੰਘ ਸਨ। ਚੌ: ਅੰਮ੍ਰਿਤਪਾਲ ਸਿੰਘ ਆਪਣੀ ਕਾਬਲੀਅਤ ਕਾਰਨ ਇਕ ਆਜ਼ਾਦ ਉਮੀਦਵਾਰ ਵਜੋਂ ਪੰਜਾਬ ਦੇ ਐਮ. ਐੱਲ. ਸੀ. ਚੁਣੇ ਗਏ ਸਨ। 1984 ਦੇ ਘੱਲੂਘਾਰੇ ਸਮੇਂ ਚੌ. ਸਤਪਾਲ ਸਿੰਘ ਨੂੰ ਗੁਰੂ ਕਾਸ਼ੀ ਕਾਲਜ ਤਲਵੰਡੀ ਸਾਬੋ ਦੇ ਪ੍ਰਿੰਸੀਪਲ ਸ: ਇਕਬਾਲ ਸਿੰਘ ਘਈ ਦੇ ਨਾਲ ਸੀ. ਆਈ. ਸਟਾਫ਼ ਦੀ ਕਸਟਡੀ ਵਿੱਚ ਤਸੀਹੇ ਵੀ ਝੱਲਣੇ ਪਏ, ਕਿਉਂਕਿ ਉਹ ਫ਼ੌਜੀ ਅਫ਼ਸਰਾਂ ਦੀ ਮਰਜ਼ੀ ਮੁਤਾਬਿਕ ਬਿਆਨ ਨਹੀਂ ਦੇ ਰਹੇ ਸਨ। ਸੱਚ ਉੱਤੇ ਪਹਿਰਾ ਦੇਣ ਦੀ ਇਸ ਦਲੇਰੀ ਕਾਰਨ ਲੋਕਾਂ ਵਿੱਚ ਉਨ੍ਹਾਂ ਦਾ ਸਤਿਕਾਰ ਹੋਰ ਵਧ ਗਿਆ।

ਚੌਧਰੀ ਆਤਮਾ ਸਿੰਘ ਦੇ ਦੂਜੇ ਸਪੁੱਤਰ ਚੌਧਰੀ ਯਸ਼ਪਾਲ ਸਿੰਘ ਵੀ ਆਪਣੇ ਸਿੱਖ-ਸਰੂਪ ਅਤੇ ਨੇਕ-ਸੀਰਤ ਕਾਰਨ ਸਤਿਕਾਰੇ ਜਾਂਦੇ ਸਨ। ਚੌਧਰੀ ਗੋਪਾਲ ਸਿੰਘ ਦੀਵਾਨੀ ਮੁਕੱਦਮਿਆਂ ਦੇ ਸਫਲ ਵਕੀਲ ਹੁੰਦੇ ਹੋਏ ਵੀ ਆਪਣੇ ਸਾਊ ਸੁਭਾਅ ਲਈ ਪ੍ਰਸਿੱਧ ਹਨ। ਉਨ੍ਹਾਂ ਵਿੱਚ ਇਕ ਵਧੀਆ ਇਨਸਾਨ ਵਾਲੇ ਸਾਰੇ ਗੁਣ ਹਨ। ਵਡੇਰੀ ਉਮਰ ਵਿੱਚ ਆ ਕੇ ਉਹ ਕੇਸ-ਰਹਿਤ ਸਹਿਜਧਾਰੀ ਸਿੱਖ ਬਣ ਗਏ। ਇਹ ਗੱਲ ਸੋਚਣ ਵਾਲੀ ਹੈ ਕਿ ਗੁਰੂ ਸਾਹਿਬਾਨ ਦੀ ਪਵਿੱਤਰ ਪ੍ਰੇਰਨਾ ਅਤੇ ਇਲਾਹੀ ਉਪਦੇਸ਼ ਨਾਲ ਕਈ ਸਦੀਆਂ ਪਹਿਲਾਂ ਜੋ ਸੁਹਣੀਆਂ ਕੇਸਾਧਾਰੀ ਸੂਰਤਾਂ ਸਜੀਆਂ ਸਨ, ਉਹ ਹੁਣ ਹੌਲੀ-ਹੌਲੀ ਗਾਇਬ ਕਿਉਂ ਹੁੰਦੀਆਂ ਜਾ ਰਹੀਆਂ ਹਨ। ਜਾਪਦਾ ਹੈ ਕਿ ਸਿੱਖੀ ਦੇ ਪ੍ਰੇਰਨਾ-ਸੋਮੇ ਵਿੱਚ ਪਹਿਲਾਂ ਵਰਗੀ ਸ਼ੁੱਧਤਾ ਅਤੇ ਸਰਸ਼ਾਰੀ ਨਹੀਂ ਰਹੀ। ਇਹੀ ਕਾਰਨ ਹੈ ਕਿ ਕਈ ਥਾਈਂ ਸਿੱਖੀ ਦੇ ਪੁਰਾਣੇ ਸਰਸਬਜ਼ ਬੂਟੇ ਕੁਮਲਾਉਣ ਲੱਗ ਪਏ ਹਨ।

ਇਕ ਸਿੰਘ ਨੇ ਗੋਪਾਲ ਸਿੰਘ ਨੂੰ ਪੁੱਛਿਆ, 'ਚੌਧਰੀ ਸਾਹਿਬ, ਗੁਰੂਆਂ ਨੇ ਜਿਹੜੀ ਕੇਸਾਂ ਵਾਲੀ ਸਿੱਖੀ ਦੀ ਬਖਸ਼ਿਸ਼ ਕੀਤੀ ਸੀ, ਉਹ ਕਿੱਧਰ ਗਈ?' ਗੋਪਾਲ ਸਿੰਘ ਨੇ ਉੱਤਰ ਦਿੱਤਾ, 'ਖਾਲਸਾ ਜੀ, ਜਦੋਂ ਗੁਰੂ ਨੇ ਕੇਸ ਬਖਸ਼ੇ ਸਨ ਤਾਂ ਤੁਸੀਂ ਵੀ ਰੱਖ ਲਏ ਅਤੇ ਅਸੀਂ ਵੀ ਰੱਖ ਲਏ। ਹੁਣ ਜਦ ਗੁਰੂ ਦੀ ਮੋਹਰ ਤੁਹਾਡੇ ਕੋਲੋਂ ਆਪ ਈ ਨਹੀਂ ਸਾਂਭੀ ਜਾਂਦੀ, ਤਾਂ ਇਸ ਬਾਰੇ ਸਾਨੂੰ ਕੀ ਪੁੱਛਦੇ ਹੋ!'

ਚੌਧਰੀ ਗੋਪਾਲ ਸਿੰਘ ਦਾ ਉੱਤਰ ਬਿਲਕੁਲ ਸਹੀ ਨਿਸ਼ਾਨੇ ਉੱਤੇ ਚੋਟ ਮਾਰਦਾ ਹੈ ਅਤੇ ਸਿੱਖ ਪੰਥ ਨੂੰ 'ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ' ਦੀ ਚਿਤਾਵਨੀ ਦਿੰਦਾ ਹੈ।

## ਕੇਸਾਧਾਰੀ ਬ੍ਰਾਹਮਣ ਸਿੱਖ

ਗੱਲ ਚਲ ਰਹੀ ਸੀ, ਬਠਿੰਡੇ ਵਿੱਚ ਸਿੱਖੀ ਦੇ ਸਰਸਬਜ਼ ਬੂਟਿਆਂ ਦੀ। ਇਸ ਇਲਾਕੇ ਵਿੱਚ ਗੁਰੂ ਤੇਗ਼ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਪਿੰਡ-ਦਰ-ਪਿੰਡ ਸਫ਼ਰਾਂ ਕਾਰਨ ਇਹ ਇਲਾਕਾ ਇਤਿਹਾਸਕਾਰਾਂ ਦੇ ਵਿਸ਼ੇਸ਼ ਧਿਆਨ ਦੀ ਮੰਗ ਕਰਦਾ ਹੈ। ਇਸ ਇਲਾਕੇ ਦਾ ਤਕਰੀਬਨ ਹਰ ਪਿੰਡ ਗੁਰੂ ਸਾਹਿਬਾਂ ਦੀ ਕੋਈ ਨਾ ਕੋਈ ਕਥਾ-ਵਾਰਤਾ ਸੁਣਾਉਣ ਲਈ

ਆਪ ਦੀ ਉਡੀਕ ਕਰ ਰਿਹਾ ਹੈ। ਅਸੀਂ ਬਠਿੰਡੇ ਦੇ ਭਾਈ ਗੰਗਾ ਰਾਮ ਬ੍ਰਾਹਮਣ ਅਤੇ ਭਾਈ ਮੂਲ ਚੰਦ (ਦੁੱਗਲ ਖੱਤਰੀ) ਤੋਂ ਇਲਾਵਾ ਕੰਡਿਆਲੀਏ ਗਰਗ ਪਰਿਵਾਰ ਅਤੇ ਤਲਵੰਡੀ ਸਾਬੋ ਅਤੇ ਬਠਿੰਡੇ ਦੇ ਮਿੱਤਲ ਚੌਧਰੀਆਂ ਦੇ ਖ਼ਾਨਦਾਨ ਬਾਰੇ ਪਾਠਕਾਂ ਨੂੰ ਦੱਸ ਚੁੱਕੇ ਹਾਂ। ਇਹ ਪਰਿਵਾਰ ਗੁਰੂ ਤੇਗ਼ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਤੋਂ ਸਿੱਖੀ ਦੀ ਦਾਤ ਪ੍ਰਾਪਤ ਕਰਕੇ ਅੱਜ ਤੱਕ ਸਿੱਖੀ ਨਿਭਾਉਂਦੇ ਚਲੇ ਆ ਰਹੇ ਹਨ।

ਬਠਿੰਡਾ-ਵਾਸੀ ਪ੍ਰੋ: ਕਰਮ ਸਿੰਘ ਦੱਸਿਆ ਕਰਦੇ ਸਨ ਕਿ ਬਠਿੰਡੇ ਵਿੱਚ ਤਕਰੀਬਨ ਸੌ ਘਰ ਬ੍ਰਾਹਮਣਾਂ ਦੇ ਹਨ। ਉਨ੍ਹਾਂ ਵਿੱਚੋਂ ਕਈਆਂ ਦੇ ਨਾਂ ਭਾਵੇਂ ਬ੍ਰਾਹਮਣਾਂ ਵਾਲੇ ਹੀ ਹਨ ਪਰ ਉਹ ਕੇਸਾਧਾਰੀ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਫਲ ਪਾਠੀ ਹਨ। ਕਈਆਂ ਦੇ ਨਾਂ ਵੀ ਸਿੰਘਾਂ ਵਾਲੇ ਹਨ ਅਤੇ ਉਹ ਗੁਰਦੁਆਰਿਆਂ ਵਿੱਚ ਗ੍ਰੰਥੀ ਜਾਂ ਪਾਠੀ ਦੀ ਸੇਵਾ ਨਿਭਾ ਰਹੇ ਹਨ। ਗੁਰਦੁਆਰਾ ਸਿੰਘ ਸਭਾ ਬਠਿੰਡਾ ਦੇ ਗ੍ਰੰਥੀ ਭਾਈ ਬਲਦੇਵ ਸਿੰਘ, ਬ੍ਰਾਹਮਣ ਪਰਿਵਾਰ ਵਿੱਚੋਂ ਹੀ ਸਨ। ਉਨ੍ਹਾਂ ਦਾ ਸੰਨ 2000 ਈ: ਵਿੱਚ ਦਿਹਾਂਤ ਹੋਇਆ। ਉਨ੍ਹਾਂ ਨੇ 40 ਸਾਲ ਗ੍ਰੰਥੀ ਵਜੋਂ ਸੇਵਾ ਨਿਭਾਈ। ਉਨ੍ਹਾਂ ਦਾ ਪਰਿਵਾਰ ਵੀ ਕੇਸਾਧਾਰੀ ਹੈ।

ਬਠਿੰਡੇ ਤੋਂ 15 ਮੀਲ ਦੂਰ ਪ੍ਰੋ: ਕਰਮ ਸਿੰਘ ਦੇ ਪਿੰਡ ਭੂੰਦੜ ਵਿੱਚ ਤਕਰੀਬਨ ਸਾਰੇ ਬ੍ਰਾਹਮਣ ਪਰਿਵਾਰ ਕੇਸਾਧਾਰੀ ਹਨ। ਇਸ ਪਿੰਡ ਦੇ ਪੰਡਤ ਬਾਲ ਮੁਕੰਦ, ਉਨ੍ਹਾਂ ਦੇ ਪਿਤਾ ਪੰਡਤ ਮੁਨਸ਼ੀ ਰਾਮ ਅਤੇ ਦਾਦਾ ਪੰਡਤ ਦੇਵੀ ਦਿਆਲ ਸਾਰੇ ਸਿੱਖ ਧਰਮ ਵਿੱਚ ਵਿਸ਼ਵਾਸ ਰੱਖਦੇ ਸਨ। ਪੰਡਤ ਬਾਲ ਮੁਕੰਦ ਰਿਆਸਤ ਫਰੀਦਕੋਟ ਵਿੱਚ ਬਤੌਰ ਥਾਣੇਦਾਰ ਰਿਟਾਇਰ ਹੋਏ। ਸਾਰੀ ਉਮਰ ਕੇਸਾਧਾਰੀ ਸਿੱਖੀ ਉੱਤੇ ਪਹਿਰਾ ਦਿੱਤਾ। ਉਹ ਸੰਧਿਆ ਵਾਰਤਾ ਵੀ ਕਰਦੇ ਸਨ ਅਤੇ ਸੁਬ੍ਹਾ ਸ਼ਾਮ ਬਿਨਾਂ ਨਾਗਾ ਜਪੁ ਜੀ ਅਤੇ ਰਹਿਰਾਸ ਸਾਹਿਬ ਦਾ ਪਾਠ ਵੀ ਕਰਦੇ ਸਨ। ਬਠਿੰਡੇ ਤੋਂ 10 ਮੀਲ ਦੂਰ ਪਿੰਡ ਵਜੋਆਣਾ ਦੇ ਬ੍ਰਾਹਮਣ ਵੀ ਜ਼ਿਆਦਾਤਰ ਕੇਸਾਧਾਰੀ ਹਨ। ਇਸ ਪਿੰਡ ਦੇ ਪੁਲਿਸ ਹੌਲਦਾਰ ਪੰ: ਮਿੱਠੂ ਰਾਮ ਪੂਰਨ ਗੁਰਸਿੱਖ ਹਨ। ਉਨ੍ਹਾਂ ਨੇ ਆਪਣੀ ਬੇਟੀ ਵੀ ਅੱਗੇ ਕੇਸਾਧਾਰੀ ਬ੍ਰਾਹਮਣਾਂ ਦੇ ਘਰ ਹੀ ਵਿਆਹੀ ਹੈ।

ਬਠਿੰਡੇ ਵਿੱਚ ਪਿਛਲੇ 42 ਸਾਲਾਂ ਤੋਂ ਰੋਜ਼ਾਨਾ 'ਅਜੀਤ' ਦੇ ਸਟਾਫ਼ ਰਿਪੋਰਟਰ ਸ੍ਰੀ ਹੁਕਮ ਚੰਦ ਸ਼ਰਮਾ ਜ਼ਿਲ੍ਹਾ ਬਠਿੰਡਾ ਦੇ ਮਸ਼ਹੂਰ ਪਿੰਡ ਮਹਿਰਾਜ ਤੋਂ ਅੱਧ ਮੀਲ ਦੂਰ ਪਿੰਡ ਭੈਣੀ ਦੇ ਵਸਨੀਕ ਹਨ। ਉਨ੍ਹਾਂ ਦੀ ਦਿੱਖ ਅਤੇ ਦਸਤਾਰ ਪੂਰਨ ਗੁਰਸਿੱਖਾਂ ਵਾਲੀ ਹੈ। ਸ੍ਰੀ ਸ਼ਰਮਾ ਜੀ ਕਹਿੰਦੇ ਹਨ ਕਿ ਜ਼ਿਲ੍ਹਾ ਬਠਿੰਡਾ ਦੇ ਸੱਠ-ਪੈਂਠ ਪ੍ਰਤੀਸ਼ਤ ਬ੍ਰਾਹਮਣ, ਚਾਹੇ ਉਹ ਖੇਤੀ ਕਰਦੇ ਹਨ ਜਾਂ ਕੋਈ ਹੋਰ ਕਾਰੋਬਾਰ, ਸਭ ਕੇਸਾਧਾਰੀ ਅਤੇ ਦਸਤਾਰਧਾਰੀ ਹਨ। ਸ਼ਰਮਾ ਜੀ ਦੇ ਕੇਸਾਧਾਰੀ ਬਜ਼ੁਰਗ ਬਾਬਾ ਆਲਾ ਸਿੰਘ ਦੇ ਵੇਲੇ ਤੋਂ ਮਹਾਰਾਜਾ ਭੁਪਿੰਦਰ ਸਿੰਘ ਦੇ ਸਮੇਂ ਤਕ ਪਟਿਆਲਾ ਰਾਜ ਘਰਾਣੇ ਦੇ ਕੁੱਲ ਪ੍ਰੋਹਿਤਾਂ ਵਿੱਚ ਸ਼ਾਮਿਲ ਰਹੇ ਹਨ। ਪੰਜਾਬ ਦੇ ਸਾਬਕਾ ਮੁੱਖ-ਮੰਤਰੀ ਮਹਾਰਾਜਾ ਅਮਰਿੰਦਰ ਸਿੰਘ, ਅਜੇ ਤੱਕ ਇਸ ਗੱਲ ਨੂੰ ਨਹੀਂ ਭੁੱਲੇ। ਉਹ ਜਦ ਵੀ ਸ੍ਰੀ ਹੁਕਮ ਚੰਦ ਸ਼ਰਮਾ ਨੂੰ ਮਿਲਦੇ ਹਨ, ਪੂਰੇ ਸਤਿਕਾਰ ਨਾਲ ਮਿਲਦੇ ਹਨ।

ਸ੍ਰੀ ਹੁਕਮ ਚੰਦ ਸ਼ਰਮਾ ਦੇ ਪਿਤਾ ਜੀ ਪੰਡਿਤ ਸਾਧੂ ਰਾਮ (ਦਿਹਾਂਤ : 1982 ਈ:) ਗੁਰੂ ਗ੍ਰੰਥ ਸਾਹਿਬ ਦੇ ਪ੍ਰਸਿੱਧ ਤੇ ਸ਼ੁੱਧ ਪਾਠੀ ਸਨ। ਉੱਨੀ ਸੌ ਪੰਜਾਹ-ਪਚਵੰਜਾ ਦੀ ਗੱਲ ਹੈ ਕਿ ਪਿੰਡ ਭੈਣੀ ਦੇ ਡੇਰਾ ਕਸੂਰੀਗਿਰ ਵਿੱਚ ਪੋਹ ਸੁਦੀ ਸੱਤਵੀਂ ਦੇ ਗੁਰਪੁਰਬ 'ਤੇ ਅਖੰਡ ਪਾਠ ਰੱਖਿਆ ਹੋਇਆ ਸੀ। ਰਾਤ ਨੂੰ ਗੈਸ ਦੀ ਰੌਸ਼ਨੀ ਵਿੱਚ ਜਦੋਂ ਪੰ: ਸਾਧੂ ਰਾਮ ਪਾਠ ਕਰ ਰਹੇ ਸਨ ਤਾਂ ਅਚਾਨਕ ਗੈਸ ਬੁੱਝ ਗਿਆ। ਪੰਡਤ ਸਾਧੂ ਰਾਮ ਨੂੰ ਬਾਣੀ ਇੰਨੀ ਕੰਠ ਸੀ ਕਿ ਉਹ ਦਸ ਪੰਦਰਾਂ ਮਿੰਟਾਂ ਤੱਕ, ਜਿੰਨਾ ਚਿਰ ਗੈਸ ਦੁਬਾਰਾ ਠੀਕ ਨਹੀਂ ਹੋਇਆ, ਅਗਲਾ ਪਾਠ ਮੂੰਹ-ਜ਼ਬਾਨੀ ਹੀ ਕਰਦੇ ਰਹੇ ਅਤੇ ਅਖੰਡ ਪਾਠ ਖੰਡਿਤ ਨਹੀਂ ਹੋਣ ਦਿੱਤਾ। ਮਹਾਰਾਜਾ ਯਾਦਵਿੰਦਰ ਸਿੰਘ ਨੂੰ ਜਦੋਂ ਪੰਡਤ ਗਿਆਨੀ ਭਾਈ ਸਾਧੂ ਰਾਮ ਦੀ ਇਸ ਪਾਠ-ਮੁਹਾਰਤ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਪੰਡਤ ਗਿਆਨੀ ਜੀ ਨੂੰ ਦਸ ਹਜ਼ਾਰ ਰੁਪਏ ਇਨਾਮ ਦਿੱਤਾ।

ਬਠਿੰਡੇ ਦੀ ਮਾਨਸਾ ਰੋਡ 'ਤੇ ਮਹੱਲਾ ਨਛੱਤਰ ਨਗਰ ਦੇ ਨਾਲ ਭਾਈ ਮਤੀ ਦਾਸ ਨਗਰ ਆਬਾਦ ਹੈ। ਇਹ ਨਗਰ, ਤੁੰਗਵਾਲੀ ਦੇ ਪੰਡਤ ਉਦੇ ਰਾਮ ਨੇ ਆਪਣੀ ਜ਼ਮੀਨ ਵਿੱਚੋਂ ਪਲਾਟ ਕੱਟ ਕੇ ਵਸਾਇਆ ਹੈ ਅਤੇ ਇਸ ਦਾ ਨਾਂ ਸਿੱਖ ਧਰਮ ਦੇ ਪੂਜਨੀਕ ਸ਼ਹੀਦ ਭਾਈ ਮਤੀ ਦਾਸ ਜੀ ਦੇ ਨਾਂ 'ਤੇ ਰੱਖਿਆ ਹੈ। ਇਸ ਨਗਰ ਵਿੱਚ ਉਨ੍ਹਾਂ ਨੇ ਗੁਰਦੁਆਰਾ ਭਾਈ ਮਤੀ ਦਾਸ ਵੀ ਬਣਾਇਆ ਹੈ। ਪੰ: ਉਦੇ ਰਾਮ ਜੀ ਪੂਰਨ ਕੇਸਾਧਾਰੀ ਗੁਰਸਿੱਖ ਹਨ ਅਤੇ ਗੁਰਬਾਣੀ ਦਾ ਪਾਠ ਬੜੀ ਮਧੁਰ ਲੈਅ ਅਤੇ ਪ੍ਰੇਮ ਨਾਲ ਕਰਦੇ ਹਨ। ਉਹ ਮੋਤੀ ਮਹਿਲ ਪਟਿਆਲਾ ਵਿੱਚ ਅਖੰਡ ਪਾਠ ਵੀ ਕਰਦੇ ਹਨ।

ਬਠਿੰਡੇ ਵਿੱਚ ਪਿੰਡ ਭੀਖੀ ਨਾਲ ਸਬੰਧਿਤ ਭਾਈ ਮਦਨ ਸਿੰਘ (ਕਾਨੂੰਗੋ ਰਿਟਾਇਰ) ਦਾ ਪਰਿਵਾਰ ਰਹਿੰਦਾ ਹੈ। ਉਨ੍ਹਾਂ ਦੇ ਮਹਾਜਨ (ਬਾਣੀਆ) ਪਰਿਵਾਰ ਨੇ ਗੁਰੂ ਸਾਹਿਬਾਂ ਦੇ ਵੇਲੇ ਤੋਂ ਸਿੱਖੀ ਧਾਰਨ ਕੀਤੀ ਹੋਈ ਹੈ। ਅੱਜ ਤੱਕ ਸਾਰਾ ਪਰਿਵਾਰ ਕੇਸਾਧਾਰੀ ਹੈ। ਦੂਸਰੇ ਮਹਾਜਨ ਪਰਿਵਾਰ ਉਨ੍ਹਾਂ ਨੂੰ 'ਸਿੰਘੜੇ' ਕਹਿੰਦੇ ਹਨ। ਇਸੇ ਤਰ੍ਹਾਂ ਤਲਵੰਡੀ ਸਾਬੋ ਵਿੱਚ ਸ: ਰੁਲਦੂ ਸਿੰਘ ਪਟਵਾਰੀ ਦਾ ਮਹਾਜਨ ਪਰਿਵਾਰ ਢੇਰ ਚਿਰ ਪਹਿਲਾਂ ਤੋਂ ਗੁਰੂ ਦੇ ਲੜ ਲੱਗਾ ਹੋਇਆ ਹੈ। ਸਮੂਹ ਪਰਿਵਾਰ ਸਾਬਤ ਸੂਰਤ ਅਤੇ ਦਸਤਾਰਧਾਰੀ ਹੈ।

ਪੁਰਾਣੇ ਜ਼ਿਲ੍ਹਾ ਬਠਿੰਡਾ ਦਾ ਇਕ ਪਿੰਡ ਖਿਆਲਾ ਕਲਾਂ ਹੈ, ਜੋ ਹੁਣ ਮਾਨਸਾ ਜ਼ਿਲ੍ਹੇ ਵਿੱਚ ਚਲਾ ਗਿਆ ਹੈ। ਇਸ ਪਿੰਡ ਵਿੱਚ ਗੁਰੂ ਤੇਗ਼ ਬਹਾਦਰ ਜੀ ਗਏ ਤਾਂ ਪਿੰਡ ਦੇ ਇਕ ਬ੍ਰਾਹਮਣ ਗੁੱਜਰ ਰਾਮ ਨੇ ਗੁਰੂ ਜੀ ਨੂੰ ਇਕ ਛੰਨੇ ਵਿੱਚ ਦੁੱਧ ਛਕਾਇਆ। ਗੁਰੂ ਜੀ ਦੀ ਅਸੀਸ ਨਾਲ ਇਹ ਪਰਿਵਾਰ ਬਹੁਤ ਵਧਿਆ ਫੁੱਲਿਆ। ਗੁਰੂ ਗੋਬਿੰਦ ਸਿੰਘ ਦੇ ਸਮੇਂ ਇਹ ਪਰਿਵਾਰ ਅੰਮ੍ਰਿਤਧਾਰੀ ਸਿੰਘ ਸਜ ਗਿਆ। ਜਿਸ ਛੰਨੇ ਵਿੱਚ ਗੁਰੂ ਤੇਗ਼ ਬਹਾਦਰ ਜੀ ਨੇ ਦੁੱਧ ਛਕਿਆ ਸੀ, ਉਸ ਨੂੰ ਉਨ੍ਹਾਂ ਨੇ ਸ਼ੀਸ਼ਿਆਂ ਵਾਲੀ ਸੰਦੂਕੜੀ ਵਿੱਚ ਰੁਮਾਲਿਆਂ ਵਿੱਚ ਲਪੇਟ ਕੇ ਬੜੇ ਸਤਿਕਾਰ ਸਹਿਤ ਰੱਖਿਆ ਹੋਇਆ ਹੈ। ਹਰ ਰੋਜ਼ ਪਵਿੱਤਰ ਛੰਨੇ ਦੀ ਧੂਫ਼-ਬੱਤੀ ਕੀਤੀ ਜਾਂਦੀ ਹੈ।

ਖਿਆਲਾ ਕਲਾਂ ਤੋਂ ਗੁਰੂ ਤੇਗ਼ ਬਹਾਦਰ ਜੀ ਪਿੰਡ ਭੈਣੀ ਬਾਘਾ ਵੱਲ ਗਏ ਤਾਂ ਇਸ ਪਿੰਡ ਦੇ ਨੇੜੇ ਜਾ ਕੇ ਉਨ੍ਹਾਂ ਦੇ ਘੋੜੇ ਦੀ ਇਕ ਰਕਾਬ ਟੁੱਟ ਗਈ। ਨੇੜੇ ਹੀ ਰਾਮਦਾਸੀਆਂ ਦੇ ਚਾਰ ਪੰਜ ਘਰ ਸਨ। ਇਕ ਰਾਮਦਾਸੀਏ ਨੇ ਰਕਾਬ ਗੰਢ ਦਿੱਤੀ। ਗੁਰੂ ਜੀ ਨੇ ਖ਼ੁਸ਼ ਹੋ ਕੇ ਰਾਮਦਾਸੀਆਂ ਨੂੰ ਵਧਣ ਫੁਲਣ ਦੀ ਅਸੀਸ ਦਿੱਤੀ। ਅੱਜਕਲ੍ਹ ਇਸ ਪਿੰਡ ਵਿੱਚ ਰਾਮਦਾਸੀਏ ਸਿੱਖਾਂ ਦੇ ਤਕਰੀਬਨ 70 ਘਰ ਹਨ। ਸਾਰੇ ਪਰਿਵਾਰ ਗੁਰੂ ਘਰ ਉੱਤੇ ਪੂਰਨ ਭਰੋਸਾ ਰੱਖਦੇ ਹਨ ਅਤੇ ਪਿੰਡ ਦੇ ਜ਼ਿਮੀਂਦਾਰਾਂ ਨਾਲੋਂ ਵਧੇਰੇ ਖ਼ੁਸ਼ਹਾਲ ਹਨ।

ਗੁਰੂ ਸਾਹਿਬਾਨ ਦਾ ਸਿੱਖੀ ਸੰਦੇਸ਼ ਕੇਵਲ ਖੱਤਰੀਆਂ, ਮਹਾਜਨਾਂ, ਬ੍ਰਾਹਮਣਾਂ ਜਾਂ ਜੱਟ ਪਰਿਵਾਰਾਂ ਲਈ ਹੀ ਰਾਖਵਾਂ ਨਹੀਂ ਸੀ। ਗੁਰੂ ਸਾਹਿਬਾਨ ਦੇ ਜੀਵਨ-ਉਪਦੇਸ਼ ਦੀ ਅੰਮ੍ਰਿਤ-ਵਰਖਾ ਸਮੂਹ ਪ੍ਰਾਣੀਆਂ ਉੱਤੇ ਇਕੋ ਜਿਹੀ ਹੁੰਦੀ ਸੀ। ਪ੍ਰੋ: ਕਰਮ ਸਿੰਘ ਅਨੁਸਾਰ ਬਠਿੰਡੇ ਸ਼ਹਿਰ ਵਿੱਚ ਰਾਮਦਾਸੀਏ ਪਰਿਵਾਰ ਮੁਹੰਮਦ ਗੌਰੀ ਦੇ ਹਮਲੇ ਤੋਂ ਪਹਿਲਾਂ ਦੇ ਵਸਦੇ ਹਨ। ਗੁਰੂ ਸਾਹਿਬਾਨ ਦੇ ਉਪਦੇਸ਼ ਨਾਲ ਉਨ੍ਹਾਂ ਨੇ ਸਿੱਖੀ ਧਾਰਨ ਕੀਤੀ। ਇਸ ਬਰਾਦਰੀ ਵਿੱਚੋਂ ਜਥੇਦਾਰ ਗੰਡਾ ਸਿੰਘ ਬਠਿੰਡੇ ਦੇ ਜਾਣੇ-ਪਛਾਣੇ ਅਤੇ ਪਤਵੰਤੇ ਸੱਜਣ ਸਨ। ਉਹ ਆਪਣੇ ਖੇਤਰ ਵਿੱਚ ਨੰਬਰਦਾਰ ਵੀ ਸਨ। ਪੂਰਨ ਗੁਰਸਿੱਖ ਹੋਣ ਦੇ ਨਾਲ-ਨਾਲ ਉਨ੍ਹਾਂ ਨੇ ਸਮਰਥਾ ਅਨੁਸਾਰ ਸਿੱਖੀ ਦੀ ਸੇਵਾ ਵੀ ਕੀਤੀ। ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਉੱਘੇ ਮੈਂਬਰ ਸਨ। ਸਿਆਸਤ ਵਿੱਚ ਉਹ ਮਾਲਵੇ ਦੇ ਦਰਵੇਸ਼ ਸਿੱਖ ਸਿਆਸਤਦਾਨ ਜਥੇਦਾਰ ਸੰਪੂਰਨ ਸਿੰਘ ਰਾਮਾ ਦੇ ਸਾਥੀ ਸਨ। ਪ੍ਰੋ: ਕਰਮ ਸਿੰਘ ਲਿਖਦੇ ਹਨ, 'ਜਥੇਦਾਰ ਗੰਡਾ ਸਿੰਘ, ਰਾਮਾ ਜੀ ਦੇ ਸੱਚੇ-ਸੁੱਚੇ ਅਨਿਨ ਭਗਤ ਸਨ।.... ਉਨ੍ਹਾਂ ਨੇ ਏਧਰ-ਓਧਰ ਦੇ ਨਾਲਾਇਕ ਕੰਮ ਨਹੀਂ ਕੀਤੇ। ਜੋ ਕੀਤੇ ਉਹ ਇੱਜ਼ਤ ਮਾਣ ਵਾਲੇ, ਭਲਿਆਂ ਵਾਲੇ ਹੀ ਕੀਤੇ।' (ਪੁਸਤਕ 'ਬਠਿੰਡਾ', ਪੰਨਾ : 92)

ਸੰਨ 1999 ਵਿੱਚ ਜਥੇਦਾਰ ਗੰਡਾ ਸਿੰਘ ਸੁਰਗਵਾਸ ਹੋ ਗਏ। ਪ੍ਰੋ: ਕਰਮ ਸਿੰਘ ਕਹਿੰਦੇ ਸਨ ਕਿ ਪੁਸਤਕ 'ਬਠਿੰਡਾ' ਦੇ ਬਹੁਤ ਸਾਰੇ ਤੱਥ ਅਤੇ ਬਿਰਤਾਂਤ ਉਨ੍ਹਾਂ ਨੇ ਜਥੇਦਾਰ ਗੰਡਾ ਸਿੰਘ ਤੋਂ ਹੀ ਪ੍ਰਾਪਤ ਕੀਤੇ ਸਨ।

ਇਸੇ ਤਰ੍ਹਾਂ ਬਠਿੰਡੇ ਵਿੱਚ ਰਾਠੌਰਾਂ ਦੀ ਬਸਤੀ ਹੈ। ਇਥੇ ਰਾਜਪੂਤ ਗੋਤਾਂ ਦੇ ਕਿਰਤੀ ਸਿੱਖ ਰਹਿੰਦੇ ਹਨ। ਵਾਣ ਵੱਟਣਾ ਉਨ੍ਹਾਂ ਦਾ ਮੁੱਖ ਕਿੱਤਾ ਹੈ। ਉਨ੍ਹਾਂ ਉੱਤੇ ਸਿੱਖੀ ਦਾ ਬਹੁਤ ਪ੍ਰਭਾਵ ਹੈ। ਰਾਠੌਰ ਸਿੱਖਾਂ ਦੀ ਛੋਟੀ ਜਿਹੀ ਬਸਤੀ ਵਿੱਚ ਤਿੰਨ ਗੁਰਦੁਆਰੇ ਹਨ।

ਇਹ ਸੀ ਮਹਾਨ ਗੁਰੂ ਸਾਹਿਬਾਨ ਦੀ ਕਥਨੀ, ਕਰਨੀ ਅਤੇ ਕੁਰਬਾਨੀ ਦਾ ਪ੍ਰਭਾਵ। ਜਿਥੇ ਵੀ ਉਨ੍ਹਾਂ ਦੇ ਚਰਨ ਪਏ, ਸਿੱਖੀ ਦੇ ਸਰਸਬਜ਼ ਬਾਗ-ਬਗੀਚੇ ਲੱਗਦੇ ਗਏ। ਉਨ੍ਹਾਂ ਦਾ ਦੈਵੀ ਦਰਸ਼ਨ ਲੋਕਾਂ ਉੱਤੇ ਜਾਦੂ ਦਾ ਅਸਰ ਰੱਖਦਾ ਸੀ। ਉਨ੍ਹਾਂ ਦੇ ਮੁਖਾਰਬਿੰਦ ਤੋਂ ਨਿਕਲੇ ਪਵਿੱਤਰ ਬਚਨ ਅੰਮ੍ਰਿਤ ਦੀ ਬੂੰਦ ਵਾਂਗ ਮਨ-ਮਸਤਕ ਵਿੱਚ ਉਤਰ ਜਾਂਦੇ ਸਨ। ਉਸ ਸਮੇਂ 'ਸਿੱਖੀ ਖੰਨਿਉਂ ਤਿੱਖੀ' ਸੀ ਅਤੇ ਮਾਰਗ ਬਹੁਤ ਬਿਖੜਾ ਸੀ। ਫੇਰ ਵੀ ਅਨੇਕਾਂ ਭਾਰਤ-ਵਾਸੀ ਗੁਰੂ ਸਾਹਿਬਾਨ ਦੇ ਸਿੱਖ ਬਣੇ। ਅੱਜ ਅਸੀਂ ਪਦਾਰਥਕ ਪੱਖੋਂ ਅਮੀਰ ਹਾਂ ਪਰ ਕਿਰਦਾਰ ਦੇ ਪੱਖੋਂ ਬੇਹੱਦ ਗਰੀਬ ਹਾਂ। ਸਾਡੀ ਨੌਜਵਾਨ ਪੀੜ੍ਹੀ ਸਾਥੋਂ ਨਿਰਾਸ਼ ਹੈ। ਅਸੀਂ ਹੋਰ ਲੋਕਾਂ ਨੂੰ ਤਾਂ ਸਿੱਖੀ ਵਿੱਚ ਕੀ ਲਿਆਉਣਾ ਸੀ, ਸਾਡੇ ਕਿਰਦਾਰ ਦੀਆਂ ਕਮੀਆਂ ਕਾਰਨ ਸਾਡੇ ਆਪਣੇ ਲੋਕ ਵੀ ਸਿੱਖੀ ਤੋਂ ਦੂਰ ਜਾ ਰਹੇ ਹਨ। ਜਦੋਂ ਕਿਸੇ ਚੀਜ਼ ਵਿੱਚ ਕੋਈ ਖਿੱਚ ਨਹੀਂ ਰਹਿੰਦੀ ਤਾਂ ਉਹ ਆਪਣੀ ਨਿਗੂਣੀ ਤੇ ਨਿੱਕੀ ਹੋਂਦ ਵਿੱਚ ਸੁੰਗੜ ਕੇ ਰਹਿ ਜਾਂਦੀ ਹੈ। ਅਜੇ ਵੀ ਸੰਭਲਣ ਦਾ ਮੌਕਾ ਹੈ। ਜੇ ਮੌਕਾ ਖੁੰਝ ਗਿਆ ਤਾਂ ਅਸੀਂ ਇਹ ਸ਼ਿਅਰ ਪੜ੍ਹਨ ਜੋਗੇ ਹੀ ਰਹਿ ਜਾਵਾਂਗੇ—

ਤਾਰੀਖ ਕੀ ਨਜ਼ਰੋਂ ਨੇ ਵੁਹ ਦੌਰ ਭੀ ਦੇਖੇ ਹੈਂ,
ਲਮਹੋਂ ਨੇ ਖ਼ਤਾ ਕੀ ਥੀ ਸਦੀਉਂ ਨੇ ਸਜ਼ਾ ਪਾਈ।

• • •

## 72

# ਦਸਮ ਪਾਤਸ਼ਾਹ ਕੋਟ ਸ਼ਮੀਰ ਅਤੇ ਭਾਗੀ ਵਾਂਦਰ ਵਿਚ

ਗੁਰੂ ਗੋਬਿੰਦ ਸਿੰਘ ਜੀ ਦੇ ਬਠਿੰਡੇ ਵਿੱਚ ਪ੍ਰਵੇਸ਼ ਕਰਨ ਬਾਰੇ ਗੁਰ-ਇਤਿਹਾਸ ਦੇ ਪ੍ਰਸਿੱਧ ਗ੍ਰੰਥ 'ਗੁਰ ਬਿਲਾਸ ਪਾਤਸ਼ਾਹੀ ਦਸ' (1751 ਈ:) ਵਿੱਚ ਭਾਈ ਕੋਇਰ ਸਿੰਘ ਲਿਖਦੇ ਹਨ—

ਜਦੋਂ ਗੁਰੂ ਜੀ ਕਿਲੇ ਦੇ ਨੇੜੇ ਆਏ ਤਾਂ ਬਠਿੰਡਾ ਸ਼ਹਿਰ ਨੂੰ ਵੇਖ ਕੇ ਬਹੁਤ ਖ਼ੁਸ਼ ਹੋਏ। ਕਿਲੇ ਦੇ ਉੱਚੇ ਮੀਨਾਰ ਚਮਕ ਰਹੇ ਸਨ। ਇਸ ਕਿਲੇ ਜਿੰਨਾ ਉੱਚਾ ਕਿਲਾ ਹੋਰ ਕੋਈ ਨਹੀਂ ਸੀ। ਜਦੋਂ ਗੁਰੂ ਜੀ ਕਿਲੇ ਉੱਤੇ ਚੜ੍ਹੇ ਤਾਂ ਬਠਿੰਡਾ-ਨਿਵਾਸੀ ਲੋਕਾਂ ਨੇ ਗੁਰੂ ਜੀ ਨੂੰ ਦੱਸਿਆ 'ਇਹ ਕਿਲਾ ਸਤਿਯੁਗ ਦੇ ਵੇਲੇ ਦਾ ਹੈ। ਇਸ ਦੀ ਇਮਾਰਤ ਨੌਂ ਨੇਜ਼ੇ ਉੱਚੀ ਬਣਾਈ ਗਈ ਸੀ।'

ਤਬ ਪ੍ਰਭੁ ਦੁਰਗੇਸ਼ਰ ਤਟ ਆਯੋ।
ਨਿਰਖਿ ਬਠਿੰਡਾ ਅਤਿ ਬਿਗਸਾਯੋ।
ਊਚੋ ਦੁਰਗ ਦਿਪਤ ਬਰ ਸੋਹੈ।
ਯਹਿ ਸਮਾਨ ਊਚੋ ਗੜ੍ਹ ਕੋ ਹੈ?
ਚੜ੍ਹੇ ਆਨ ਜਬ ਗਢ ਕੇ ਸੀਸਾ।
ਲੋਗਨ ਕਹਯੋ ਤੀਰ ਜਗਦੀਸਾ।
'ਦੁਰਗੇਸ਼ਰ ਸਤ ਜੁਗ ਬਨਵਾਯੋ।
ਨੌਂ ਨੇਜ਼ੇ ਊਚਾ ਕਰਵਾਯੋ।' —ਪੰਨਾ : 230

ਜਦੋਂ ਗੁਰੂ ਜੀ ਨੇ ਪੁੱਛਿਆ ਕਿ ਹੁਣ ਇਸ ਕਿਲੇ ਵਿੱਚ ਕੋਈ ਰਹਿੰਦਾ ਕਿਉਂ ਨਹੀਂ, ਤਾਂ ਲੋਕਾਂ ਨੇ ਗੁਰੂ ਜੀ ਦੇ ਕੰਵਲ ਫੁੱਲ ਸਮਾਨ ਚਰਨਾਂ ਪਾਸ ਨਮਸਕਾਰ ਕਰ ਕੇ ਬੇਨਤੀ ਕੀਤੀ, 'ਇੱਥੇ ਇਕ ਦਿਉ ਰਹਿੰਦਾ ਹੈ ਜੋ ਸਭ ਜੀਵਾਂ ਦਾ ਨਾਸ ਕਰ ਦਿੰਦਾ ਹੈ। ਇਸ ਥਾਂ ਉਸ ਦਿਉ ਦਾ ਬਹੁਤ ਭਾਰੀ ਡਰ ਫੈਲਿਆ ਹੋਇਆ ਹੈ। ਤੁਸੀਂ ਕ੍ਰਿਪਾ ਕਰਕੇ ਉਸ ਨੂੰ ਕਿਲੇ ਵਿੱਚੋਂ ਬਾਹਰ ਕੱਢ ਦਿਓ।' ਦਇਆ ਦੇ ਸਾਗਰ ਗੁਰੂ ਦਸਮੇਸ਼ ਜੀ ਨੇ ਉਸ ਦਿਉ ਨੂੰ ਕਿਲੇ ਵਿੱਚੋਂ ਕੱਢ ਕੇ, 52 ਪਿੰਡਾਂ ਦੇ ਇਲਾਕੇ ਸਰਹਿੰਦ ਬਾਵਨੀ ਵੱਲ ਭੇਜ ਦਿੱਤਾ—

ਸ੍ਰੀ ਮੁਖ ਵਾਕ ਸੋ ਐਸ ਵਖਾਨੋ।
'ਅਬ ਯਹਿ ਬਸਤੋ ਕਿਮ ਨਹਿ ਥਾਨੋ?'
ਤਿਨ ਯੌਂ ਕਹੀ ਕਮਲ ਪਗ ਪਾਸਾ।
'ਦਾਨਵ ਕਰਤ ਜੀਵ ਸਭ ਨਾਸਾ।
ਤਾ ਕੋ ਡਰ ਯਹਿ ਥਾਂ ਪ੍ਰਭੂ, ਭਾਰੋ।
ਸੋ ਯਹਿ ਗੜ੍ਹ ਕੇ ਬੀਚ ਨਿਕਾਰੋ।'
ਤਬ ਕਰੁਨਾਨਿਧਿ ਤਾਹਿ ਨਿਕਾਰਾ।
ਦੇਸ ਬਾਵਨੀ ਮੈ ਤਹਿ ਡਾਰਾ। —ਗੁਰ ਬਿਲਾਸ ਪਾਤਸਾਹੀ ਦਸ, ਪੰਨਾ : 231

(ਕਮਲ ਪਗ : ਕਮਲ ਫੁੱਲ ਦੇ ਸਮਾਨ ਚਰਨ, ਕਰੁਨਾਨਿਧਿ : ਦਇਆ ਦੇ ਸਾਗਰ, ਦੇਸ ਬਾਵਨੀ : ਬਵੰਜਾ ਪਿੰਡਾਂ ਦਾ ਪਰਗਨਾ, ਸਰਹਿੰਦ)

ਕਿਲੇ ਵਿੱਚੋਂ ਕਾਣੇ ਦਿਉ ਨੂੰ ਕੱਢਣ ਦੀ ਵਾਰਤਾ ਤਕਰੀਬਨ ਸਾਰੀਆਂ ਨਵੀਆਂ ਪੁਰਾਣੀਆਂ ਪੁਸਤਕਾਂ ਵਿੱਚ ਲਿਖੀ ਮਿਲਦੀ ਹੈ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਕਾਣਾ ਦਿਉ ਸ਼ਾਇਦ ਮੁਗ਼ਲ ਸਰਕਾਰ ਦਾ ਕੋਈ ਛੋਟਾ-ਵੱਡਾ ਅਹਿਲਕਾਰ ਹੋਵੇਗਾ ਜੋ ਕਿਲੇ ਵਿੱਚ ਰਹਿ ਕੇ ਲੋਕਾਂ ਨੂੰ ਤੰਗ ਕਰਦਾ ਸੀ। ਜੰਗਲ ਦੇ ਇਲਾਕੇ ਵਿੱਚ ਉਸ ਸਮੇਂ ਮੁਗ਼ਲਾਂ ਦੀ

ਸ਼ਕਤੀ ਬਹੁਤ ਕਮਜ਼ੋਰ ਹੋ ਗਈ ਸੀ। ਗੁਰੂ ਜੀ ਨੇ ਇਸ ਅਹਿਲਕਾਰ ਨੂੰ ਸਰਹਿੰਦ ਵੱਲ ਭਜਾ ਦਿੱਤਾ ਅਤੇ ਬਠਿੰਡੇ ਦੇ ਇਲਾਕੇ ਵਿੱਚ ਸਿੱਖ ਸਰਦਾਰ (ਬਰਾੜ ਚੌਧਰੀ) ਹੋਰ ਵੀ ਸ਼ਕਤੀਸ਼ਾਲੀ ਹੋ ਗਏ।

ਗੁਰੂ ਗੋਬਿੰਦ ਸਿੰਘ ਬਠਿੰਡੇ ਦੇ ਕਿਲੇ ਵਿੱਚ ਕਿੰਨੇ ਦਿਨ ਰਹੇ? ਇਸ ਬਾਰੇ ਕੋਈ ਨਿਸਚਤ ਸੂਚਨਾ ਨਹੀਂ ਮਿਲਦੀ। ਗਿ: ਗਿਆਨ ਸਿੰਘ 'ਤਵਾਰੀਖ ਗੁਰੂ ਖਾਲਸਾ' ਵਿੱਚ 'ਕਈ ਦਿਨ' ਲਿਖਦੇ ਹਨ ਪਰ ਭਾਈ ਵੀਰ ਸਿੰਘ ਬੱਲ 'ਸਿੰਘ ਸਾਗਰ' (1827 ਈ:) ਵਿੱਚ 'ਥੋੜ੍ਹੇ ਹੀ ਦਿਨ' ਦੱਸਦੇ ਹਨ—

ਥੋਰੇ ਈ ਰੋਜ ਰਹਿਯੋ ਗਢ ਮੈ ਗੁਰ
ਫੇਰ ਚਲਿਯੋ ਚੜ੍ਹ ਕੈ ਤਲਵੰਡੀ। —ਪੰਨਾ : 167

ਬਠਿੰਡੇ ਵਿੱਚ ਕਈ ਤਰ੍ਹਾਂ ਦੇ ਕੌਤਕ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਵਾਪਸ ਤਲਵੰਡੀ ਸਾਬੋ ਵੱਲ ਨੂੰ ਚੱਲ ਪਏ। ਬਠਿੰਡੇ ਤੋਂ 12 ਕਿਲੋਮੀਟਰ ਦੂਰ ਪਿੰਡ ਕੋਟ ਸ਼ਮੀਰ ਵਿੱਚ ਗੁਰੂ ਜੀ ਨੇ ਨਿਵਾਸ ਕੀਤਾ। ਇਸ ਪਿੰਡ ਵਿੱਚ ਦਸਮ ਪਾਤਸ਼ਾਹ ਇਕ ਵਾਰ ਪਹਿਲਾਂ ਵੀ ਤਲਵੰਡੀ ਸਾਬੋ ਤੋਂ ਆਏ ਸਨ। ਇਸ ਵਾਰ ਗੁਰੂ ਜੀ ਕੋਟ ਸ਼ਮੀਰ ਪਹੁੰਚੇ ਤਾਂ ਪਿੰਡ ਦੇ ਲੋਕਾਂ ਨੇ ਸਤਿਗੁਰਾਂ ਦਾ ਬਹੁਤ ਆਦਰ-ਸਤਿਕਾਰ ਕੀਤਾ। ਸਮਰਥਾ ਅਨੁਸਾਰ ਭੇਟਾਵਾਂ ਅਰਪਨ ਕੀਤੀਆਂ ਅਤੇ ਦਰਸ਼ਨ ਕਰਕੇ ਚਰਨਾਂ ਉੱਤੇ ਨਮਸਕਾਰ ਕੀਤੀ। ਗੁਰੂ ਜੀ ਅਤੇ ਉਨ੍ਹਾਂ ਦੇ ਸਿੱਖਾਂ ਦੀ ਦੁੱਧ-ਦਹੀਂ ਨਾਲ ਸੇਵਾ ਕੀਤੀ। ਗੁਰੂ ਕੇ ਘੋੜਿਆਂ ਨੂੰ ਦਾਣਾ-ਪੱਠਾ ਖੁਆਇਆ। ਕੜਾਹ ਪ੍ਰਸ਼ਾਦ ਦੀ ਦੇਗ਼ ਤਿਆਰ ਕਰਕੇ ਸਿੰਘਾਂ ਨੂੰ ਛਕਾਈ। ਗੁਰੂ ਜੀ ਨੇ ਇਕ ਰਾਤ ਇਸ ਪਿੰਡ ਵਿੱਚ ਬਤੀਤ ਕੀਤੀ ਅਤੇ ਅਗਲੇ ਦਿਨ ਤਲਵੰਡੀ ਸਾਬੋ ਨੂੰ ਚੱਲ ਪਏ। ਭਾਈ ਸੰਤੋਖ ਸਿੰਘ ਲਿਖਦੇ ਹਨ—

ਤਹਿਂ ਕੇ ਨਰਨ ਆਇ ਕਰ ਜੋਰੇ।
ਜਥਾ ਸ਼ਕਤਿ ਧਰਿ ਅੱਗ੍ਰ ਅਕੋਰੇ।
ਦਰਸ਼ਨ ਕਰਿ ਪਦ ਬੰਦਤਿ ਸਾਰੇ।
ਦੁਗਧ ਦਧੀ ਲੇ ਧਰਯੋ ਅਗਾਰੇ।
ਤ੍ਰਿਣ ਦਾਨਾ ਘੋਰਨਿ ਕੋ ਦੀਨਿ।
ਰਸਤ ਪੁਚਾਈ ਦੇਗ ਸੁ ਕੀਨ।
ਸੁਪਤਿ ਜਥਾ ਸੁਖ ਰਾਤਿ ਬਿਤਾਈ।
ਪ੍ਰਾਤਿ ਭਈ ਚਢਿਕੈ ਸੁਖਦਾਈ। —ਸੂਰਜ ਪ੍ਰਕਾਸ਼
(ਕਰ ਜੋਰੇ : ਹੱਥ ਜੋੜੇ, ਅਕੋਰੇ : ਭੇਟਾਵਾਂ, ਪਦ : ਪੈਰ, ਚਰਨ, ਦਧੀ : ਦਹੀਂ)

ਕੋਟ ਸ਼ਮੀਰ ਚੌਧਰੀ ਡੱਲੇ ਦੀ ਚੌਧਰਾਇਤ ਦਾ ਇਸ ਪਾਸੇ ਅਖੀਰਲਾ ਪਿੰਡ ਸੀ। ਲੋਕਾਂ ਨੇ ਗੁਰੂ ਕੇ ਵਹੀਰ ਵਿੱਚ ਜਦੋਂ ਆਪਣੇ ਸਰਦਾਰ ਚੌਧਰੀ ਡੱਲੇ ਨੂੰ ਵੇਖਿਆ ਤਾਂ ਉਹ ਉਸ ਦੇ ਪੈਰੀਂ ਹੱਥ ਲਾਉਣ ਲੱਗ ਪਏ। ਭਾਈ ਡੱਲੇ ਨੇ ਲੋਕਾਂ ਨੂੰ ਸਮਝਾਇਆ, 'ਭੋਲਿਓ, ਸਾਡੇ ਸਿਰਾਂ ਦੇ ਪਾਤਸ਼ਾਹ ਗੁਰੂ ਦਸਮੇਸ਼ ਜੀ ਸਾਡੇ ਨਾਲ ਹਨ। ਉਨ੍ਹਾਂ ਦੀ ਹਾਜ਼ਰੀ ਵਿੱਚ ਮੈਂ ਆਪਣੇ ਪੈਰੀਂ ਕਿਵੇਂ ਹੱਥ ਲੁਆ ਸਕਦਾ ਹਾਂ। ਉਹ ਸਾਡੇ ਸਾਰਿਆਂ ਦੇ ਸਿਰਤਾਜ ਹਨ। ਇਸ ਲਈ ਸਿਰਫ਼ ਗੁਰੂ ਜੀ ਦੇ ਚਰਨਾਂ ਉੱਤੇ ਹੀ ਨਮਸਕਾਰ ਕਰੋ।' ਪਿੰਡ ਕੋਟ ਸ਼ਮੀਰ ਦੇ ਬਾਹਰ-ਵਾਰ ਜਿੱਥੇ ਗੁਰੂ ਜੀ ਬਿਰਾਜੇ ਸਨ, ਉੱਥੇ ਅੱਜਕਲ੍ਹ ਗੁਰਦੁਆਰਾ ਪਾਤਸ਼ਾਹੀ ਦਸਵੀਂ ਸੁਭਾਇਮਾਨ ਹੈ। ਗੁਰਦੁਆਰੇ ਦੇ ਸਰੋਵਰ ਨੂੰ 'ਗੁਰੂਸਰ' ਕਹਿੰਦੇ ਹਨ।

ਕੋਟ ਸ਼ਮੀਰ ਤੋਂ ਅੱਗੇ ਦਸਮ ਪਾਤਸ਼ਾਹ ਨੇ ਕੁਝ ਸਮਾਂ ਪਿੰਡ ਭਾਗੀ ਵਾਂਦਰ ਵਿੱਚ ਬਿਸਰਾਮ ਕੀਤਾ। ਇਥੋਂ ਦਮਦਮਾ ਸਾਹਿਬ ਤਲਵੰਡੀ ਸਾਬੋ ਕੇਵਲ ਪੰਜ ਕਿਲੋਮੀਟਰ ਦੂਰ ਹੈ।

ਗੁਰੂ ਜੀ ਇਥੇ ਇਕ ਜੰਡ ਦੇ ਰੁੱਖ ਹੇਠ ਬੈਠੇ ਸਨ। ਇਸ ਲਈ ਯਾਦਗਾਰੀ ਗੁਰਦੁਆਰੇ ਦਾ ਨਾਂ ਗੁਰਦੁਆਰਾ ਜੰਡਸਰ ਸਾਹਿਬ ਪਾਤਸ਼ਾਹੀ ਦਸਵੀਂ ਹੈ।

ਇਸ ਪਿੰਡ ਵਿੱਚ ਬਿਹਾਰੀ ਨਾਂ ਦਾ ਇਕ ਪ੍ਰਸਿੱਧ ਕਵੀ ਹੋਇਆ ਹੈ, ਜੋ ਦਸਮ ਪਾਤਸ਼ਾਹ ਦੇ ਦਰਬਾਰੀ ਕਵੀਆਂ ਵਿੱਚ ਸ਼ਾਮਿਲ ਸੀ। ਉਸ ਦੀ ਕਵਿਤਾ ਕਈ ਪੁਰਾਤਨ ਹੱਥ-ਲਿਖਤ ਗ੍ਰੰਥਾਂ ਵਿੱਚ ਮਿਲਦੀ ਹੈ। ਇਸ ਕਵੀ ਦਾ ਦੀਵਾਨੇ ਸਾਧੂਆਂ ਦੀ ਸੰਪਰਦਾਇ ਨਾਲ ਵੀ ਗੂੜ੍ਹਾ ਸਬੰਧ ਦੱਸਿਆ ਜਾਂਦਾ ਹੈ। 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ' ਵਿੱਚ ਪ੍ਰੋ: ਪਿਆਰਾ ਸਿੰਘ ਪਦਮ ਲਿਖਦੇ ਹਨ, 'ਇਹ ਜੰਮਪਲ ਤਾਂ ਭਾਗੀ ਵਾਂਦਰ ਦਾ ਸੀ ਪਰ ਮਹੰਤ ਸੀ (ਦੀਵਾਨੇ ਸਾਧੂਆਂ ਦੀ) ਕੋਟ ਪੀਰ ਜਾਂ

ਕੋਟ ਸ਼ਮੀਰ ਦੀ ਗੱਦੀ ਦਾ।' ਇਸ ਤਰ੍ਹਾਂ ਕਵੀ ਬਿਹਾਰੀ ਦਾ ਸਬੰਧ ਭਾਗੀ ਵਾਂਦਰ ਅਤੇ ਕੋਟ ਸ਼ਮੀਰ ਦੋਹਾਂ ਪਿੰਡਾਂ ਨਾਲ ਬਣ ਜਾਂਦਾ ਹੈ।

ਇਸ ਕਵੀ ਨੇ ਲੱਖੀ ਜੰਗਲ ਵਿਖੇ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕੀਤੇ ਸਨ ਅਤੇ ਲੱਖੀ ਜੰਗਲ ਦੇ ਕਵੀ ਦਰਬਾਰ ਵਿੱਚ ਭਾਗ ਲਿਆ ਸੀ। ਬਿਹਾਰੀ ਦੀਆਂ ਮਾਝਾਂ ਬਹੁਤ ਪ੍ਰਸਿੱਧ ਅਤੇ ਪਿਆਰੀਆਂ ਹਨ। ਲਹਿੰਦੀ ਬੋਲੀ ਦੀ ਪੁੱਠ ਨਾਲ ਇਨ੍ਹਾਂ ਮਾਝਾਂ ਵਿੱਚ ਹੋਰ ਵੀ ਮਿਠਾਸ ਭਰ ਗਈ ਹੈ। ਦੀਵਾਨਾ ਤਾਂ ਉਹ ਪਹਿਲਾਂ ਹੀ ਸੀ, ਪਰ ਜਦੋਂ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕੀਤੇ ਤਾਂ ਉਹ 'ਗੁਰੂ ਦਾ ਦੀਵਾਨਾ' ਹੋ ਗਿਆ। ਕਵੀ ਬਿਹਾਰੀ ਦਸਮ ਪਾਤਸ਼ਾਹ ਨੂੰ ਬੇਹੱਦ ਪਿਆਰ ਕਰਦਾ ਸੀ। ਵੰਨਗੀ ਵਜੋਂ ਉਸ ਦੀਆਂ ਕੁਝ ਮਾਝਾਂ ਇੱਥੇ ਪੇਸ਼ ਕਰਦੇ ਹਾਂ—

ਲਟਕ ਤੁਸਾਡੀ ਮੈਂ ਲੋਟਨ ਕੀਤੀ,<br>
ਫਿਰਾਂ ਲੁਟੀਂਦੀ ਰਾਹੀਂ।<br>
ਤਾਗਤਿ ਕਢਿ ਖੜੀ ਵਿਛੋੜੇ,<br>
ਮੈਂ ਕੱਤਾਂ ਕੌਂ ਦੀ ਬਾਹੀਂ।<br>
ਜਾਂ ਸਵਾਂ ਤਾਂ ਤੂੰ ਨਾਲੇ ਸਵੇਂ,<br>
ਜਾਂ ਚਲਨਾਂ ਉਠਿ ਰਾਹੀਂ।<br>
ਗੁਰੂ ਗੋਬਿੰਦ! ਜਬ ਭੀਤਰ ਦੇਖਾਂ,<br>
ਤੂੰ ਹੈਂ ਤੂੰ ਹੈਂ, ਮੈਂ ਨਾਹੀਂ।<br>
.... ... ...<br>
ਜਿਨ੍ਹੀਂ ਰਾਹੀਂ ਅਹਿਦੀਏ ਮੁੱਠੇ,<br>
ਅਸਾਂ ਰਾਹ ਤਿਤੇ ਵਲਿ ਜਾਣਾ।<br>
ਅੱਗੇ ਭਉਜਲ ਠਾਠੀਂ ਦੇਂਦਾ,<br>
ਮੇਰਾ ਸਤਿਗੁਰ ਹੋਗੁ ਮੁਹਾਣਾ।<br>
ਅਮਲਾਂ ਬਾਝਹੁੰ ਪਾਰ ਨ ਪਉਸੀ,<br>
ਹੋਸੀ ਜੀਉ ਨਿਮਾਣਾ।<br>
ਮਸਲਤਿ ਗੁਰ ਗੋਬਿੰਦ ਅਸਾਡਾ,<br>
ਜਿਨ ਕੀਤਾ ਮਨ ਦਾ ਭਾਣਾ।

ਗੁਰੂ ਗੋਬਿੰਦ ਸਿੰਘ ਜੀ ਦੀ ਅਲੌਕਿਕ ਸ਼ਖ਼ਸੀਅਤ ਨੇ ਸਮੁੱਚੇ ਪੰਜਾਬ ਨੂੰ ਮੋਹ ਲਿਆ ਸੀ। ਉਨ੍ਹਾਂ ਦੀਆਂ ਕੁਰਬਾਨੀਆਂ ਨਾਲ ਸਾਰੇ ਦੇਸ਼ ਵਿੱਚ ਹਲ-ਚਲ ਮਚ ਗਈ ਸੀ। ਦਸਮ ਪਾਤਸ਼ਾਹ ਅਸਲ ਅਰਥਾਂ ਵਿੱਚ ਲੋਕ-ਨਾਇਕ ਸਨ। ਇਕ ਹੋਰ ਦਰਬਾਰੀ ਕਵੀ 'ਆਢਾ' ਦਸਮੇਸ਼ ਪਿਤਾ ਨੂੰ ਆਪਣੀ ਸ਼ਰਧਾ ਦੇ ਫੁੱਲ ਇਸ ਤਰ੍ਹਾਂ ਭੇਟ ਕਰਦਾ ਹੈ—

ਗੁਰੂ ਗੋਬਿੰਦ ਜਿਨ੍ਹਾਂ ਦੇ ਸਿਰ ਤੇ<br>
ਤਿਨ੍ਹਾਂ ਕਮੀ ਨਾ ਕਾਈ।

ਗੁਰੂ ਸਾਹਿਬਾਨ ਦਾ ਸੁਨੇਹਾ ਸਰਵ-ਮਾਨਵ ਲਈ ਹੈ ਪਰ ਇਕ ਸਿੱਖ ਲਈ ਤਾਂ ਗੁਰੂ ਦੀ ਪ੍ਰਤੀਤ ਅਤੇ ਪ੍ਰੀਤੀ ਸਭ ਤੋਂ ਵੱਡੀ ਦੌਲਤ ਹੈ। ਜੇ ਅਸੀਂ, ਗ਼ੁਲਾਮਾਂ ਨੂੰ ਬਾਦਸ਼ਾਹ ਬਣਾਉਣ ਵਾਲੇ, ਤੇਗ਼-ਧਾਰੀ ਮਾਲਾ-ਧਾਰੀ ਦਸਮ ਪਾਤਸ਼ਾਹ ਨੂੰ ਭੁੱਲ ਜਾਂਦੇ ਹਾਂ, ਤਾਂ ਅਸੀਂ ਧਨਵਾਨ ਹੋ ਕੇ ਵੀ ਨਿਰਧਨ ਹੋਵਾਂਗੇ।

• • •

# 73

# ਗੁਰਦੁਆਰਾ ਟਾਹਲਾ ਸਾਹਿਬ

## (ਜਿਥੇ ਦਸਮ ਪਾਤਸ਼ਾਹ ਪੀਲੀ ਦਸਤਾਰ ਬੰਨ੍ਹ ਕੇ ਜਾਂਦੇ ਸਨ)

ਗੁਰੂ ਗੋਬਿੰਦ ਸਿੰਘ ਜੀ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ ਚੱਕ ਫ਼ਤਿਹ ਸਿੰਘ ਵਾਲਾ, ਲਵੇਰੀਸਰ, ਭੁੱਚੋ, ਭਾਗੂ ਅਤੇ ਬਠਿੰਡੇ ਦਾ, ਭਰਮਨ ਕਰਕੇ ਵਾਪਸ ਤਲਵੰਡੀ ਸਾਬੋ ਪਹੁੰਚੇ ਤਾਂ ਚੌਧਰੀ ਡੱਲੇ ਦੇ ਪਿੰਡ ਤਲਵੰਡੀ ਵਿੱਚ ਫੇਰ ਰੌਣਕਾਂ ਲੱਗ ਗਈਆਂ। ਦੂਰ ਨੇੜੇ ਦੀਆਂ ਸੰਗਤਾਂ ਸੋਚਦੀਆਂ ਸਨ 'ਪਤਾ ਨਹੀਂ ਇੰਨੀਆਂ ਮੁਸੀਬਤਾਂ ਅਤੇ ਕੁਰਬਾਨੀਆਂ ਤੋਂ ਬਾਅਦ ਦਸਮ ਪਾਤਸ਼ਾਹ ਦਾ ਚਿਹਰਾ ਹੁਣ ਕਿਹੋ ਜਿਹਾ ਦਿਖਾਈ ਦਿੰਦਾ ਹੋਵੇਗਾ। ਚਲੋ, ਇਸ ਮਹਾਨ ਗੁਰੂ ਦੇ ਦਰਸ਼ਨ ਕਰਕੇ ਆਈਏ।' ਪਰ ਦਸਮ ਪਾਤਸ਼ਾਹ ਦੇ ਚਿਹਰੇ ਵਿੱਚ ਕੋਈ ਅੰਤਰ ਨਹੀਂ ਸੀ ਆਇਆ। ਪਹਿਲਾਂ ਵਾਂਗ ਹੀ ਉਨ੍ਹਾਂ ਦੇ ਮੁੱਖ-ਮੰਡਲ ਉੱਤੇ ਅਨੰਦਪੁਰੀ ਆਭਾ ਖੇਲ੍ਹ ਰਹੀ ਸੀ। ਦੇਸ਼ ਅਤੇ ਕੌਮ ਦੀ ਖ਼ਾਤਰ ਕੀਤੀਆਂ ਕੁਰਬਾਨੀਆਂ ਦਾ ਜਲਾਲ ਉਨ੍ਹਾਂ ਦੇ ਚਿਹਰੇ ਉੱਤੇ ਚਮਕ ਰਿਹਾ ਸੀ। ਉਨ੍ਹਾਂ ਦੇ ਨੇਤਰਾਂ ਵਿੱਚ ਦੇਸ਼-ਕੌਮ ਦੇ ਭਵਿੱਖ ਦਾ ਇਕ ਸੁਪਨਾ ਭਰਿਆ ਹੋਇਆ ਸੀ ਜਿਸ ਦੇ ਪ੍ਰਭਾਵ ਨਾਲ ਉਨ੍ਹਾਂ ਦੇ ਨੇਤਰ ਪ੍ਰਕਾਸ਼ ਦੇ ਸੋਮੇ ਜਾਪਦੇ ਸਨ। ਗੁਰੂ ਗੋਬਿੰਦ ਸਿੰਘ ਜੀ ਦੀ ਇਲਾਹੀ ਸ਼ਖ਼ਸੀਅਤ ਵਿੱਚ ਇੰਨੀ ਖਿੱਚ ਸੀ ਕਿ ਉਨ੍ਹਾਂ ਦੀ ਹਜ਼ੂਰੀ ਵਿੱਚੋਂ ਉੱਠਣ ਨੂੰ ਦਿਲ ਨਹੀਂ ਸੀ ਕਰਦਾ।

ਇਕ ਦਿਨ ਦਸਮ ਪਾਤਸ਼ਾਹ ਰਾਤ ਨੂੰ ਨੀਂਦਰ ਵਿੱਚੋਂ ਜਾਗੇ ਅਤੇ ਪੁੱਛਿਆ, 'ਭਾਈ ਪਹਿਰੇ ਉੱਤੇ ਕੌਣ ਹੈ? ਪਹਿਰੇਦਾਰ ਨੇ ਉੱਤਰ ਦਿੱਤਾ, 'ਸੱਚੇ ਪਾਤਸ਼ਾਹੋ, ਪਹਿਰੇ ਉੱਤੇ ਮੈਂ ਹਾਂ ਤੁਹਾਡਾ ਸੇਵਕ ਡੱਲਾ।' ਭਾਈ ਡੱਲਾ ਇਕ ਹੱਥ ਵਿੱਚ ਤਲਵਾਰ ਅਤੇ ਦੂਜੇ ਹੱਥ ਵਿੱਚ ਢਾਲ ਫੜਕੇ ਸਾਵਧਾਨ ਖੜ੍ਹਾ ਸੀ। ਭਾਈ ਡੱਲੇ ਦੀ ਆਵਾਜ਼ ਸੁਣ ਕੇ ਗੁਰੂ ਜੀ ਹੈਰਾਨ ਹੋਏ ਅਤੇ ਆਖਿਆ, 'ਭਾਈ ਡੱਲਾ, ਇਹ ਤਾਂ ਪਹਿਰੇਦਾਰ ਸਿੰਘਾਂ ਦਾ ਕੰਮ ਹੈ, ਤੂੰ ਇੱਥੇ ਕਿਉਂ ਖੜ੍ਹਾ ਹੈਂ? ਜਾਹ, ਜਾ ਕੇ ਘਰ ਸੌਂ।' ਪਰ ਗੁਰੂ ਜੀ ਦੇ ਮਨ੍ਹਾ ਕਰਨ 'ਤੇ ਵੀ ਭਾਈ ਡੱਲਾ ਪਹਿਰੇ 'ਤੇ ਖੜ੍ਹਾ ਰਿਹਾ। ਸਾਰੀ ਰਾਤ ਜਾਗਦਿਆਂ ਬੀਤ ਗਈ। ਗੁਰੂ ਜੀ ਦੇ ਪ੍ਰੇਮ ਵਿੱਚ ਮੂੰਹ ਵਿੱਚ 'ਗੁਰੂ ਗੁਰੂ' ਜਪਦਾ ਰਿਹਾ।

ਇਮ ਕਹਿ ਖਰੋ ਰਹਯੋ ਨਿਸ ਜਾਗਾ।
'ਗੁਰ ਗੁਰ' ਜਪਯੋ ਪ੍ਰੇਮ ਮਹਿਂ ਪਾਗਾ। —ਸੂਰਜ ਪ੍ਰਕਾਸ਼
(ਨਿਸ : ਰਾਤ, ਪਾਗਾ : ਮਗਨ ਹੋਇਆ।)

ਪ੍ਰਭਾਤ ਹੋਈ ਤਾਂ ਗੁਰੂ ਜੀ ਸਾਵਧਾਨ ਹੋਏ। ਭਾਈ ਡੱਲਾ ਅਜੇ ਵੀ ਪਹਿਰੇ ਉੱਤੇ ਖੜ੍ਹਾ ਸੀ। ਗੁਰੂ ਜੀ ਬਹੁਤ ਖ਼ੁਸ਼ ਹੋਏ, ਫ਼ਰਮਾਇਆ, 'ਭਾਈ ਡੱਲਾ, ਸਾਡੀ ਤੇਰੇ ਉੱਤੇ ਬਹੁਤ ਖ਼ੁਸ਼ੀ ਹੈ, ਜੋ ਇੱਛਾ ਹੈ, ਮੰਗ ਲੈ।' ਭਾਈ ਡੱਲੇ ਨੇ ਬੇਨਤੀ ਕੀਤੀ, 'ਪ੍ਰਭੂ ਜੀ, ਜਿੱਥੇ ਤੁਹਾਡਾ ਨਿਵਾਸ ਹੋਵੇ, ਉਥੇ ਇਕ ਪੀੜ੍ਹੀ ਦੀ ਥਾਂ ਮੈਨੂੰ ਵੀ ਬਖਸ਼ ਦੇਣਾ। ਬੱਸ, ਮੇਰੀ ਹੋਰ ਕੋਈ ਇੱਛਾ ਨਹੀਂ। ਕ੍ਰਿਪਾ ਕਰਕੇ ਮੈਨੂੰ ਆਪਣੇ ਚਰਨਾਂ ਦੇ ਨੇੜੇ ਹੀ ਰੱਖਿਓ।'

'ਸ੍ਰੀ ਪ੍ਰਭੁ, ਜਹਾਂ ਬਾਸ ਤੁਮ ਠਾਨਾ।
ਇਕ ਪੀਢੀ ਕਹੁ ਮਹਿ ਦਿਹੁ ਥਾਨਾ।' —ਸੂਰਜ ਪ੍ਰਕਾਸ਼

ਗੁਰੂ ਜੀ ਨੇ ਕਿਹਾ, 'ਭਾਈ ਡੱਲਾ, ਜੇ ਤੇਰੀ ਇਹ ਭਾਵਨਾ ਹੈ ਤਾਂ ਖੰਡੇ ਦਾ ਅੰਮ੍ਰਿਤ ਛਕ ਲੈ।' ਭਾਈ ਡੱਲਾ ਅੰਮ੍ਰਿਤ ਛਕ ਕੇ ਡੱਲ ਸਿੰਘ ਹੋ ਗਿਆ।

'ਫੇਰ ਗੁਰੂ ਜੀ ਬਹੁਤ ਪ੍ਰਸੰਨ ਹੋਏ। ਗੁਰੂ ਜੀ ਨੇ ਸ੍ਰੀ ਸਾਹਿਬ, ਢਾਲਾ, ਦੋ ਹਜ਼ਾਰ ਕੀ ਜੜਾਊ ਕੰਙਣਾਂ ਕੀ ਜੋੜੀ

ਬਖਸ਼ੀ। ਗਲੋਂ ਲਾਹਿ ਕੇ ਚੋਲਾ ਬਖਸ਼ਿਆ। ਕਹਿੰਦਾ : 'ਜੀ ਚੋਲਾ ਗਲ ਨਹੀਂ ਪਾਉਂਦਾ, ਏਸ ਨੂੰ ਮੱਥਾ ਟੇਕਾਂਗੇ।' ਡੱਲ ਸਿੰਘ ਪਰ ਬਹੁਤ ਖ਼ੁਸ਼ੀ ਹੋਈ।' —ਸਾਖੀ ਪੋਥੀ, ਸਾਖੀ 102ਵੀਂ

ਐਸਾ ਅਨਿਨ ਸੇਵਕ ਸੀ ਭਾਈ ਡੱਲਾ। ਜਿੰਨਾ ਚਿਰ ਗੁਰੂ ਜੀ ਤਲਵੰਡੀ ਸਾਬੋ ਰਹੇ, ਭਾਈ ਡੱਲਾ ਸਿੰਘ ਦਿਨ ਰਾਤ ਗੁਰੂ ਜੀ ਦੀ ਸੇਵਾ ਵਿੱਚ ਹਾਜ਼ਰ ਰਿਹਾ।

ਇਕ ਦਿਨ ਗੁਰੂ ਜੀ ਚੌਧਰੀ ਡੱਲ ਸਿੰਘ ਨੂੰ ਨਾਲ ਲੈ ਕੇ ਸੈਰ-ਸ਼ਿਕਾਰ ਲਈ ਨਿਕਲੇ ਤਾਂ ਤਲਵੰਡੀ ਸਾਬੋ ਤੋਂ ਨੌਂ ਮੀਲ ਦੂਰ ਪਿੰਡ ਰਾਜਗੜ੍ਹ ਕੁੱਬੇ ਦੀ ਜੂਹ ਵਿੱਚ ਗੁਰਦੁਆਰਾ ਟਾਹਲਾ ਸਾਹਿਬ ਵਾਲੇ ਅਸਥਾਨ 'ਤੇ ਜਾ ਪਹੁੰਚੇ। ਇੱਥੇ ਟਾਹਲੀ ਦਾ ਇਕ ਬਹੁਤ ਪੁਰਾਣਾ ਤੇ ਭਾਰਾ ਰੁੱਖ ਹੁੰਦਾ ਸੀ ਜਿਸ ਦਾ ਗੇੜ ਘੱਟੋ-ਘੱਟ 15 ਹੱਥ ਸੀ। ਪਿੰਡ ਦੇ ਲੋਕ ਦੱਸਦੇ ਹਨ ਕਿ ਇਸ ਟਾਹਲੀ ਦਾ ਤਣਾ ਪੰਜ ਪੁਰ ਮੋਟਾ ਸੀ। ਦੋਵੇਂ ਬਾਹਾਂ ਫੈਲਾਓ ਤਾਂ ਇਕ ਪੁਰ ਬਣਦਾ ਹੈ। ਇਕ ਪੁਰ ਲਗਭਗ ਸਾਢੇ ਪੰਜ ਫੁੱਟ ਦਾ ਮੰਨਿਆ ਜਾਂਦਾ ਹੈ। ਇਸ ਹਿਸਾਬ ਨਾਲ ਇਸ ਟਾਹਲੀ ਦਾ ਘੇਰ ਤਕਰੀਬਨ 28 ਫੁੱਟ ਸੀ। ਦਸਮ ਪਾਤਸ਼ਾਹ ਇਸ ਟਾਹਲੀ ਹੇਠ ਬਿਰਾਜੇ ਤਾਂ ਨੇੜੇ ਹੀ ਖੇਤਾਂ ਵਿੱਚ ਕੰਮ ਕਰਦੇ ਜ਼ਿਮੀਂਦਾਰ ਢਾਈ ਮੀਲ ਦੂਰ ਆਪਣੇ ਪਿੰਡ ਮੌੜ ਕਲਾਂ ਨੂੰ ਭੱਜ ਗਏ। ਮੁੜਦੇ ਪੈਰੀਂ ਉਹ ਗੁਰੂ ਜੀ ਕੋਲ ਆਏ ਤਾਂ ਉਨ੍ਹਾਂ ਨੇ ਸਿਰਾਂ ਉੱਤੇ ਦੁੱਧ ਦੇ ਘੜੇ ਅਤੇ ਕਾੜ੍ਹਨੀਆਂ ਚੁੱਕੀਆਂ ਹੋਈਆਂ ਸਨ। ਗੁਰੂ ਜੀ ਸਮੇਤ ਸਾਰੇ ਸਿੰਘਾਂ ਨੇ ਰੱਜ ਕੇ ਦੁੱਧ ਛਕਿਆ। ਗੁਰੂ ਜੀ ਨੇ ਉਨ੍ਹਾਂ ਨੂੰ 'ਸਿੱਖੀ ਧਾਰਨ ਕਰਕੇ ਵਧਣ-ਫੁੱਲਣ ਦੀ ਅਸੀਸ' ਦਿੱਤੀ—

ਸਭਿ ਕੋ ਪਯਾਇ ਖੁਸ਼ੀ ਲੇ ਘਨੀ।
'ਵਧਹੁ ਬੰਸ ਹੁਇ ਸਿੰਘ ਸੁ ਬਨੀ।' —ਸੂਰਜ ਪ੍ਰਕਾਸ਼

ਅੱਜ ਤੋਂ ਸੱਤਰ ਪਚੱਤਰ ਸਾਲ ਪਹਿਲਾਂ ਟਾਹਲੀ ਦਾ ਇਹ ਰੁੱਖ ਸੁੱਕ ਗਿਆ ਤਾਂ ਇਕ ਕਾਰੀਗਰ ਸਿੱਖ ਭਾਈ ਬੂਟਾ ਸਿੰਘ ਧਾਲੀਵਾਲ ਨੇ, ਜੋ ਇੱਥੇ ਹੋਰ ਧਾਲੀਵਾਲਾਂ ਵਾਂਗ ਪਿੰਡ ਆਕਲੀਆ ਤੋਂ ਆ ਕੇ ਵਸਿਆ ਸੀ, ਤਣੇ ਦੀ ਕਾਲੀ-ਸ਼ਾਹ ਲੱਕੜ ਵਿੱਚੋਂ ਬਹੁਤ ਹੀ ਖ਼ੂਬਸੂਰਤ, ਪਲੰਘ ਦੇ ਚਾਰ ਪਾਵੇ ਬਣਾ ਲਏ। ਇਤਿਹਾਸਕ ਟਾਹਲੀ ਦੀ ਨਿਸ਼ਾਨੀ ਵਜੋਂ ਇਹ ਪਾਵੇ ਅੱਜਕਲ੍ਹ ਗੁਰਦੁਆਰਾ ਟਾਹਲਾ ਸਾਹਿਬ ਵਿੱਚ ਸੁਰੱਖਿਅਤ ਹਨ। ਇਨ੍ਹਾਂ ਪਾਵਿਆਂ ਦੇ ਚੌਹੀਂ ਪਾਸੀਂ ਬੇਲ-ਬੂਟੇ ਅਤੇ ਪਸ਼ੂ-ਪੰਛੀਆਂ ਦੀਆਂ ਆਕ੍ਰਿਤੀਆਂ ਉਕਰੀਆਂ ਹੋਈਆਂ ਹਨ। ਇਹ ਇਤਿਹਾਸਕ ਪਾਵੇ ਲੱਕੜ-ਤਰਾਸ਼ੀ (Wood Carving) ਦੀ ਕਲਾ ਦੇ ਸੁੰਦਰ ਨਮੂਨੇ ਹਨ। ਟਾਹਲੀ ਵਾਲੇ ਅਸਥਾਨ 'ਤੇ ਹੁਣ ਮੰਜੀ ਸਾਹਿਬ ਦੇ ਦਰਵਾਜ਼ੇ ਦੀ ਚੁਗਾਠ ਵੀ ਇਤਿਹਾਸਕ ਟਾਹਲੀ ਦੀ ਲੱਕੜ ਵਿੱਚੋਂ ਹੀ ਬਣਾਈ ਗਈ ਹੈ। ਇਸ ਚੁਗਾਠ ਉੱਤੇ ਵੀ ਲੱਕੜ-ਤਰਾਸ਼ੀ ਦੁਆਰਾ ਬਹੁਤ ਸੁੰਦਰ ਚਿਤਰਕਾਰੀ ਕੀਤੀ ਹੋਈ ਹੈ। ਉਪਰਲੀ ਬਾਹੀ ਉੱਤੇ ਮੋਰਾਂ ਦੀ ਲੰਮੀ ਕਤਾਰ ਉਕਰੀ ਹੋਈ ਹੈ। ਬਾਕੀ ਤਿੰਨ ਬਾਹੀਆਂ ਖ਼ੂਬਸੂਰਤ ਬੇਲ-ਬੂਟਿਆਂ ਨਾਲ ਸਜੀਆਂ ਹੋਈਆਂ ਹਨ।

ਹੁਣ ਟਾਹਲਾ ਸਾਹਿਬ ਨੂੰ ਪਿੰਡ ਰਾਜਗੜ੍ਹ ਕੁੱਬੇ ਨਾਲੋਂ ਵੱਖਰਾ ਪਿੰਡ ਮੰਨਿਆ ਜਾਂਦਾ ਹੈ। ਗੁਰਦੁਆਰਾ ਟਾਹਲਾ ਸਾਹਿਬ ਦਾ ਪ੍ਰਬੰਧ ਲੋਕਲ ਕਮੇਟੀ ਕਰਦੀ ਹੈ। ਪਿੰਡ ਵਿੱਚ ਧਾਲੀਵਾਲ ਜੱਟਾਂ ਦੇ ਤੀਹ-ਪੈਂਤੀ ਘਰ ਵਸਦੇ ਹਨ। ਹਰ ਘਰ ਵਾਰੀ-ਵਾਰੀ ਇਕ ਮਹੀਨੇ ਲਈ ਗੁਰਦੁਆਰਾ ਸਾਹਿਬ ਦੀ ਸੇਵਾ ਕਰਦਾ ਹੈ। ਇਸ ਤਰ੍ਹਾਂ ਇਕ ਘਰ ਦੀ ਵਾਰੀ ਤਕਰੀਬਨ ਤਿੰਨ ਸਾਲ ਬਾਅਦ ਆਉਂਦੀ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਟਾਹਲਾ ਸਾਹਿਬ ਵਾਲੇ ਅਸਥਾਨ 'ਤੇ ਆਉਣ ਤੋਂ ਪੈਂਤੀ ਚਾਲੀ ਸਾਲ ਪਹਿਲਾਂ ਗੁਰੂ ਤੇਗ਼ ਬਹਾਦਰ ਜੀ ਵੀ ਇੱਥੇ ਆਏ ਸਨ। ਨੌਵੀਂ ਪਾਤਸ਼ਾਹੀ ਉਸ ਸਮੇਂ ਮਾਨ ਜੱਟਾਂ ਦੇ ਪਿੰਡ ਮੌੜ ਕਲਾਂ ਵਿੱਚ ਠਹਿਰੇ ਹੋਏ ਸਨ ਅਤੇ ਉਹ ਉੱਥੋਂ ਹੀ ਇਸ ਜਗ੍ਹਾ ਕਈ ਵਾਰ ਆਏ ਸਨ। ਵੱਡੀ ਟਾਹਲੀ ਦੇ ਨੇੜੇ ਇੱਥੇ ਇਕ ਢਾਬ ਹੁੰਦੀ ਸੀ। ਗੁਰੂ ਤੇਗ ਬਹਾਦਰ ਜੀ ਇਸ ਟਾਹਲੀ ਦੇ ਹੇਠਾਂ ਬੈਠ ਕੇ ਆਪਣੇ ਸੇਵਕਾਂ ਤੋਂ ਢਾਬ ਵਿੱਚੋਂ ਮਿੱਟੀ ਕਢਵਾਇਆ ਕਰਦੇ ਸਨ।

ਗੁਰੂ ਗੋਬਿੰਦ ਸਿੰਘ ਜੀ ਵੀ ਤਲਵੰਡੀ ਸਾਬੋ ਤੋਂ ਸੈਰ-ਸ਼ਿਕਾਰ ਕਰਦੇ ਇੱਥੇ ਕਈ ਵਾਰ ਆਏ। ਇਸ ਤਰ੍ਹਾਂ ਗੁਰਦੁਆਰਾ ਟਾਹਲਾ ਸਾਹਿਬ ਨੂੰ ਦੋ ਗੁਰੂ ਸਾਹਿਬਾਨ ਦੇ ਚਰਨਾਂ ਦੀ ਛੁਹ ਪ੍ਰਾਪਤ ਹੈ। ਪਰ ਇਹ ਗੁਰਦੁਆਰਾ ਮਹਾਨ ਗੁਰੂ ਸਾਹਿਬਾਨ ਦੀ ਸ਼ਾਨ ਦੇ ਸ਼ਾਇਆਂ ਨਹੀਂ ਹੈ। ਥੋੜ੍ਹੀ ਜਿਹੀ ਜਗ੍ਹਾ ਵਿੱਚ ਸਾਧਾਰਨ ਜਿਹੇ ਦੋ ਤਿੰਨ ਕਮਰੇ ਬਣੇ ਹੋਏ ਹਨ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਿਤ ਪੁਸਤਕ 'ਗੁਰੂ ਤੇਗ਼ ਬਹਾਦਰ : ਯਾਤਰਾ ਅਸਥਾਨ, ਪਰੰਪਰਾਵਾਂ

ਤੇ ਯਾਦ ਚਿੰਨ੍ਹ' (1976) ਵਿੱਚ ਗੁਰੂ ਦਸਮੇਸ਼ ਜੀ ਬਾਰੇ ਇਕ ਸੁੰਦਰ ਰਵਾਇਤ ਅੰਕਿਤ ਕੀਤੀ ਗਈ ਹੈ ਜੋ ਇਥੇ ਦਸਮ ਪਾਤਸ਼ਾਹ ਦੇ ਆਉਣ ਦੀ ਗਵਾਹੀ ਭਰਦੀ ਹੈ : 'ਇਲਾਕੇ ਦੇ ਬਜ਼ੁਰਗਾਂ ਵਿੱਚ ਇਹ ਰਵਾਇਤ ਪ੍ਰਚਲਿਤ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਛੋਟੀ ਜਿਹੀ ਪੀਲੇ ਰੰਗ ਦੀ ਪਗੜੀ ਬੰਨ੍ਹੀ ਹੁੰਦੀ ਸੀ ਅਤੇ ਘੋੜੇ 'ਤੇ ਸ਼ਿਕਾਰ ਕਰਦੇ ਇਲਾਕੇ ਵਿੱਚ ਦੂਰ-ਦੂਰ ਤੱਕ ਨਿਕਲ ਜਾਂਦੇ ਸਨ। ਉਹ ਆਪਣੇ ਸਾਥੀ ਸਿੰਘਾਂ ਨਾਲ ਸ਼ਿਕਾਰ ਖੇਡਣ ਇੱਥੇ ਆਇਆ ਕਰਦੇ ਸਨ। ਉਹ ਸ਼ਿਕਾਰ ਮਗਰ ਘੋੜਾ ਬਹੁਤ ਤੇਜ਼ ਭਜਾਉਂਦੇ ਤੇ ਫਿਰ ਤੇਜ਼ੀ ਨਾਲ ਹੀ ਵਾਪਸ ਚਲੇ ਜਾਂਦੇ ਸਨ।' (ਪੰਨਾ : 132)

ਕਿੰਨੀ ਭਾਗਾਂ ਵਾਲੀ ਹੈ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਅਤੇ ਉਸ ਦੇ ਆਲੇ-ਦੁਆਲੇ ਦੇ ਪਿੰਡਾਂ ਦੀ ਧਰਤੀ, ਜੋ ਕਦੀ ਦਸਮ ਪਾਤਸ਼ਾਹ ਦੇ ਘੋੜੇ ਦੀਆਂ ਟਾਪਾਂ ਨਾਲ ਗੂੰਜ ਉਠਦੀ ਸੀ। ਗੁਰੂ ਗੋਬਿੰਦ ਸਿੰਘ ਜੀ ਦੀ ਅੰਬਰ-ਕੱਦ ਰੂਹਾਨੀ ਸ਼ਖ਼ਸੀਅਤ ਅਤੇ ਉਨ੍ਹਾਂ ਦਾ ਸਰਪਟ ਦੌੜਦਾ ਘੋੜਾ ਇਕ ਐਸੇ ਰੁਮਾਂਚਿਕ ਕਲਪਨਾ-ਚਿੱਤਰ ਨੂੰ ਜਨਮ ਦਿੰਦਾ ਹੈ, ਜਿਸ ਦੇ ਰਹੱਸਮਈ ਅਹਿਸਾਸ ਨੂੰ ਸ਼ਬਦਾਂ ਵਿੱਚ ਬਿਆਨ ਕਰਨਾ ਮੁਸ਼ਕਿਲ ਹੈ।

• • •

# 74

## ਗੁਰੂ ਦੀ ਬਖਸ਼ਿਸ਼ ਨਾਲ ਵਿਗਸ ਰਿਹਾ ਹੈ ਦੇਸ਼ ਮਾਲਵਾ

ਗੁਰੂ ਇਤਿਹਾਸ ਦੇ ਤਕਰੀਬਨ ਸਾਰੇ ਪੁਰਾਤਨ ਗ੍ਰੰਥਾਂ ਵਿੱਚ ਲਿਖਿਆ ਹੈ ਕਿ ਇਕ ਦਿਨ ਗੁਰੂ ਗੋਬਿੰਦ ਸਿੰਘ ਜੀ ਭਾਈ ਡੱਲੇ ਉੱਤੇ ਬਹੁਤ ਖ਼ੁਸ਼ ਹੋਏ ਅਤੇ ਫ਼ਰਮਾਇਆ, 'ਭਾਈ ਡੱਲਾ, ਅੱਜ ਸਾਡਾ ਮਨ ਤੇਰੇ ਉੱਤੇ ਬਹੁਤ ਪ੍ਰਸੰਨ ਹੈ, ਸਾਥੋਂ ਕੁਝ ਮੰਗ ਲੈ।'

ਡੱਲੇ ਪਰ ਰੀਝੇ ਭਗਵਾਨਾ।
'ਮਾਂਗ ਕਛੂ' ਬਚ ਐਸ ਬਖਾਨਾ।

—ਕੋਇਰ ਸਿੰਘ, ਗੁਰ-ਬਿਲਾਸ ਪਾਤਸ਼ਾਹੀ ਦਸਵੀਂ
(1751 ਈ:) ਅਧਿ: ਅਠਾਰ੍ਹਵਾਂ

ਸੁਨੋ ਡੱਲ ਰਾਈ। ਗੁਰੂ ਹੈ ਸਹਾਈ।
ਕਛੁ ਮਾਂਗ ਲੀਜੈ। ਨਹੀਂ ਦੇਰ ਕੀਜੈ।

—ਸੁੱਖਾ ਸਿੰਘ, ਗੁਰ ਬਿਲਾਸ
(1797 ਈ:) ਅਧਿ: ਤੇਈਵਾਂ

ਸੁਨਿ, ਡੱਲਾ, ਬੈਰਾੜ ਉਦਾਰਾ।
ਤੁਝ ਪਰ ਰਿਦਾ ਪ੍ਰਸੰਨ ਹਮਾਰਾ।
ਧਰਹੁ ਕਾਮਨਾ, ਸੋ ਕਹਿ ਦੇਈ।
ਹਮ ਤੇ ਕਰਹੁ ਜਾਚਨਾ ਲੇਈ।

—ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼
(1843 ਈ:), ਐਨ 1, ਅੰਸੂ 27

ਰਾਏ ਡੱਲੇ ਨੇ ਬੇਨਤੀ ਕੀਤੀ, 'ਪਾਤਸ਼ਾਹ, ਸਾਡੇ ਜੰਗਲ ਦੇ ਇਲਾਕੇ ਵਿੱਚ ਬਹੁਤ ਦੇਰ ਤੋਂ ਵਰਖਾ ਨਹੀਂ ਹੋਈ। ਖੇਤੀਆਂ ਸੁੱਕ ਰਹੀਆਂ ਹਨ। ਕਿਰਪਾ ਕਰਕੇ ਸਾਨੂੰ ਮੀਂਹ ਦੀ ਬਖਸ਼ਿਸ਼ ਕਰੋ।'

ਗੁਰੂ ਜੀ ਅਸਲ ਵਿੱਚ ਰਾਏ ਡੱਲੇ ਨੂੰ ਨਿੱਜੀ ਤੌਰ 'ਤੇ ਕੁਝ ਦੇਣਾ ਚਾਹੁੰਦੇ ਸਨ। ਇਸ ਲਈ ਉਸ ਦੀ ਗੱਲ ਨੂੰ ਟਾਲਦੇ ਹੋਏ ਬੋਲੇ, 'ਮੀਂਹ ਕਿਤੇ ਸਾਡੀ ਬਗਲ ਵਿੱਚ ਰੱਖਿਆ ਹੋਇਆ ਹੈ ਜੋ ਤੈਨੂੰ ਕੱਢ ਕੇ ਦੇ ਦੇਈਏ। ਭਾਈ ਡੱਲਾ, ਕੋਈ ਹੋਰ ਚੀਜ਼ ਮੰਗ ਲੈ।'

ਸੁਨਿ ਕਰਿ ਐਸੇ ਪ੍ਰਭੂ ਉਚਾਰਾ।
'ਮੀਂਹ ਕਹਾਂ ਹਮ ਕਾਂਖ ਮਝਾਰਾ।
ਜਿਸ ਤੇ ਅਬਿ ਨਿਕਾਸ ਕਰਿ ਦੇਹਿਂ।
ਅਪਰ ਕਾਮਨਾ ਜਾਚਨ ਲੇਹਿ।' —ਸੂਰਜ ਪ੍ਰਕਾਸ਼

ਰਾਏ ਡੱਲੇ ਨੇ ਦੂਜੀ ਵਾਰ ਵੀ ਇਹੀ ਬੇਨਤੀ ਕੀਤੀ—ਪਾਤਸ਼ਾਹੁ ਦਿਹੁ ਬਰਖਾ ਬਾਰੀ। —ਸੂਰਜ ਪ੍ਰਕਾਸ਼

ਕੁਝ ਦਿਨ ਬੀਤ ਗਏ ਤਾਂ ਇਕ ਦਿਨ ਫੇਰ ਗੁਰੂ ਜੀ ਨੇ ਰਾਏ ਡੱਲੇ ਨੂੰ ਆਖਿਆ—

ਡੱਲੇ ਬਿਰਾੜ, ਜਾਚ ਅਬਿ ਲੇਹੁ।
ਜੋ ਮੁਖ ਕਹੈਂ, ਤਥਾ ਕਰਿ ਦੇਹੁਂ।

ਚੌਧਰੀ ਡੱਲੇ ਨੇ ਅਰਜ਼ ਕੀਤੀ, 'ਸੱਚੇ ਪਾਤਸ਼ਾਹੋ, ਸਾਨੂੰ ਬਰਖਾ ਦਾ ਦਾਨ ਦਿਓ। ਸਭ ਲੋਕਾਈ ਦੀ ਇਹੀ ਮੰਗ ਹੈ।'

ਸ੍ਰੀ ਪ੍ਰਭੁ ਪਾਤਸ਼ਾਹੁ ਗੁਰ ਸਾਚੇ।
ਦਿਹੁ ਬਰਖਾ ਪ੍ਰਾਨੀ ਸਭਿ ਜਾਚੇ। —ਸੂਰਜ ਪ੍ਰਕਾਸ਼

ਗੁਰੂ ਜੀ ਨੇ ਕੁਝ ਨਾਰਾਜ਼ਗੀ ਨਾਲ ਆਖਿਆ, 'ਭਾਈ ਡੱਲੇ, ਕੀ ਤੂੰ ਮੀਂਹ ਮੀਂਹ ਦੀ ਰਟ ਲਾਈ ਹੈ। ਤੂੰ ਆਪਣੇ ਵਾਸਤੇ ਦਿੱਲੀ ਦਾ ਰਾਜ ਕਿਉਂ ਨਹੀਂ ਮੰਗ ਲੈਂਦਾ?' ਪਰ ਰਾਏ ਡੱਲੇ ਨੇ ਫੇਰ ਵੀ ਹੱਥ ਜੋੜ ਕੇ ਮੀਂਹ ਹੀ ਮੰਗਿਆ—

ਤਿਨੈ ਹਾਥ ਜੋਰੀ। ਵਹੇ ਬਾਤ ਤੋਰੀ।
ਪ੍ਰਭੂ ਮੇਘ ਦੀਜੈ। ਪ੍ਰਜਾ ਰਾਖ ਲੀਜੈ। —ਗੁਰ ਬਿਲਾਸ (ਸੁੱਖਾ ਸਿੰਘ)

ਆਖਰ ਗੁਰੂ ਜੀ ਰਾਏ ਡੱਲੇ ਦੀ ਪਰਉਪਕਾਰੀ ਭਾਵਨਾ ਉੱਤੇ ਪਸੀਜ ਗਏ। ਉਸ ਨੇ ਆਪਣੇ ਲਈ ਕੁਝ ਨਹੀਂ ਮੰਗਿਆ। ਵਾਰ-ਵਾਰ ਸਮੂਹ ਲੋਕਾਈ ਦੇ ਭਲੇ ਲਈ ਮੀਂਹ ਹੀ ਮੰਗਦਾ ਰਿਹਾ। ਗੁਰੂ ਜੀ ਨੇ ਹੱਸ ਕੇ ਆਖਿਆ, 'ਜੱਟ ਜੇ ਅੜੀ 'ਤੇ ਆ ਜਾਏ ਤਾਂ ਬੇਜਾਨ ਕੰਧ ਤੋਂ ਵੀ ਕੁਝ ਲੈ ਕੇ ਹੀ ਉੱਠਦਾ ਹੈ'—

ਜੱਟ ਪਿੰਨੇ ਤਾਂ ਕੰਧ ਥੀਂ ਘਿੰਨੇ....
ਜੱਟ ਦਾ ਬੋਲ, ਬਾਣੀਏ ਦੀ ਚੁੱਪ,
ਗੁਰੂ ਦਾ ਵਾਕ, ਬ੍ਰਾਹਮਣ ਦਾ ਸਾਕ
ਇਹ ਕਦੀ ਖਾਲੀ ਨਹੀਂ ਜਾਂਦੇ।

(ਸੌ ਸਾਖੀ, ਸਾਖੀ ਪੋਥੀ, ਸੂਰਜ ਪ੍ਰਕਾਸ਼, ਤਵਾਰੀਖ ਗੁਰੂ ਖਾਲਸਾ)

ਇਸ ਉਪਰੰਤ ਕੁਝ ਦਿਨ ਬੀਤੇ ਤਾਂ ਇਕ ਦਿਨ ਆਕਾਸ਼ ਬੱਦਲਾਂ ਨਾਲ ਭਰ ਗਿਆ। ਜੱਟਾਂ ਨੇ ਆਪਣੇ ਖੇਤਾਂ ਦੀਆਂ ਵੱਟਾਂ ਪੱਕੀਆਂ ਕਰ ਲਈਆਂ। ਬਹੁਤ ਮੀਂਹ ਪਿਆ। ਚਾਰੇ ਪਾਸੇ ਜਲ-ਥਲ ਹੋ ਗਿਆ। ਐਨੀ ਬਰਖਾ ਹੋਈ ਕਿ ਲੋਕ ਅੱਕ ਗਏ। ਰਾਏ ਡੱਲਾ ਫੇਰ ਗੁਰੂ ਜੀ ਕੋਲ ਗਿਆ। ਮੀਂਹ ਬੰਦ ਕਰਨ ਦੀ ਬੇਨਤੀ ਕੀਤੀ। ਲੰਮੀ ਝੜੀ ਬਾਅਦ ਬਰਖਾ ਬੰਦ ਹੋਈ। ਲੋਕਾਂ ਦੇ ਖੇਤ ਪਾਣੀ ਨਾਲ ਅਤੇ ਚਿਹਰੇ ਖ਼ੁਸ਼ੀ ਨਾਲ ਭਰ ਗਏ।

ਇਕ ਦਿਨ ਦਸਮ ਪਾਤਸ਼ਾਹ ਸੈਰ ਸ਼ਿਕਾਰ ਲਈ ਤਲਵੰਡੀ ਸਾਬੋ ਤੋਂ ਬਾਹਰ ਨਿਕਲੇ ਤਾਂ ਇਕ ਟਿੱਬੇ ਉੱਤੇ ਜਾ ਖਲੋਤੇ। ਰਾਏ ਡੱਲਾ ਅਤੇ ਕੁਝ ਹੋਰ ਸਿੰਘ ਵੀ ਨਾਲ ਸਨ। ਗੁਰੂ ਜੀ ਮਾਲਵੇ ਦੀ ਧਰਤੀ ਅਤੇ ਮਲਵਈ ਸਿੰਘਾਂ ਉੱਤੇ ਬਹੁਤ ਖ਼ੁਸ਼ ਸਨ। ਉਹ ਚਾਹੁੰਦੇ ਸਨ ਕਿ ਜੰਗਲ ਦੀ ਝਾੜਾਂ-ਝੰਖਾਰਾਂ ਨਾਲ ਭਰੀ ਧਰਤੀ ਹਰੇ-ਭਰੇ ਖੇਤਾਂ ਵਿੱਚ ਬਦਲ ਜਾਏ। ਇਸ ਲਈ ਭਾਈ ਡੱਲ ਸਿੰਘ ਨੂੰ ਮੁਖਾਤਿਬ ਹੋ ਕੇ ਫ਼ਰਮਾਇਆ—

'ਦੇਖ ਡੱਲ ਸਿੰਘ, ਕੇਹੀਆਂ ਕਣਕਾਂ ਖੜ੍ਹੀਆਂ ਹਨ'
ਸਾਬੋਕੇ ਬੋਲੇ, 'ਸਤਿਗੁਰੋ, ਇਹ ਤਾਂ ਉਲੇਹੇ,
ਖੋਹੀ ਤੇ ਕਾਹ ਦਾ ਤੱਲ ਜੰਮਿਆ ਹੋਇਆ
ਨਜ਼ਰੀ ਆ ਰਿਹਾ ਹੈ, ਕਣਕ ਨਹੀਂ।'
ਫੇਰ ਥੋੜ੍ਹੀ ਦੇਰ ਪਿੱਛੋਂ ਲੰਬਰ੍ਹੇ ਹੋਏ ਜੰਡਾਂ,
ਕਰੀਰਾਂ, ਵਣਾਂ ਨੂੰ ਵੇਖ ਕੇ ਗੁਰੂ ਜੀ ਬੋਲੇ—

'ਦੇਖ ਡੱਲ ਸਿੰਘਾ, ਕੇਹੇ ਅੰਬ ਅਨਾਰ ਦਿਖਾਈ ਦਿੰਦੇ ਹਨ।'

ਡੱਲੇ ਨੇ ਆਖਿਆ, 'ਮਹਾਰਾਜ ਇਹ ਜੰਡ, ਕਰੀਰ, ਵਣ, ਬੇਰੀਆਂ ਹਨ। ਅੰਬ ਅਨਾਰ ਐਥੇ ਕਿੱਥੇ?'

ਤੀਜੀ ਵਾਰੀ ਫੇਰ ਰੇਤੇ ਦੇ ਟਿੱਬੇ ਦੇਖ ਕੇ ਬਚਨ ਕੀਤਾ, 'ਦੇਖੋ ਭਾਈ, ਕੇਹੀਆਂ ਨਹਿਰਾਂ ਦੀਆਂ ਲਹਿਰਾਂ ਝਲਕ ਰਹੀਆਂ ਹਨ।'

ਡੱਲਾ ਸਿੰਘ ਹੱਸ ਕੇ ਆਖਣ ਲੱਗਾ, 'ਸਤਿਗੁਰੋ, ਇਹ ਤਾਂ ਕੱਕੇ ਰੇਤੇ ਦੀਆਂ ਕਿੰਗਰੀਆਂ, ਟਿੱਬੀਆਂ ਉੱਤੇ ਅੰਧੇਰੀ ਚੱਲਣ ਕਰਕੇ ਦਿਸਦੀਆਂ ਹਨ, ਨਹਿਰਾਂ ਕਿਥੋਂ ਆਈਆਂ, ਇੱਥੇ ਤਾਂ ਪਾਣੀ ਭੀ ਨਹੀਂ ਮਿਲਦਾ।'

ਤਿੰਨੇ ਵਾਰੀ ਜਵਾਬ ਸੁਣ ਕੇ ਮਹਾਰਾਜ ਨੇ ਬਚਨ ਕੀਤਾ, 'ਜਾਹ ਮਾਰਿਆ ਮਾਲਵਿਆ, ਤੁਸਾਨੂੰ ਸਵਾ ਪਹਿਰ ਦਿਨ ਚੜ੍ਹੇ ਅਕਲ ਆਇਆ ਕਰੂ, ਜਾਂ ਪਿੱਛੋਂ ਪਛਤਾ ਕੇ ਸਮਝਿਆ ਕਰੋਗੇ। ਜੇ ਤੁਸੀਂ ਸਤਬਚਨ ਆਖ ਦਿੰਦੇ ਤਾਂ ਸਾਰੀ ਸਰਹੰਦ ਦੇ ਮੇਵੇ ਅਸਾਂ ਏਥੇ ਹੁਣੇ ਭਰ ਦਿੱਤੇ ਸੇ। ਤੁਸਾਂ ਨਾਂਹ ਕੀਤੀ ਸੋ ਹੁਣ ਸਮਾਂ ਪਾ ਕੇ ਇਹ ਬਚਨ ਸੱਤ ਹੋਣਗੇ।'

(ਗਿ: ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ ਭਾਗ ਪਹਿਲਾ, ਪੰਨਾ : 1083)

ਇਸ ਘਟਨਾ ਨੂੰ ਭਾਈ ਸੰਤੋਖ ਸਿੰਘ ਜ਼ਰਾ ਵੱਖਰੇ ਢੰਗ ਨਾਲ ਬਿਆਨ ਕਰਦੇ ਹਨ। ਜਦੋਂ ਗੁਰੂ ਜੀ ਨੇ ਕਿਹਾ, 'ਦੇਖ ਡੱਲ ਸਿੰਘ, ਕਿਵੇਂ ਕਣਕ ਦੇ ਖੇਤ ਖੜ੍ਹੇ ਹਨ।' ਤਾਂ ਡੱਲ ਸਿੰਘ ਨੇ ਹੱਥ ਜੋੜ ਕੇ ਬੇਨਤੀ ਕੀਤੀ, 'ਨਾ ਮਹਾਰਾਜ, ਕਣਕ ਦੇ ਖੇਤ ਨਾ ਉਚਾਰੋ। ਸਾਨੂੰ ਮੋਠ ਬਾਜਰਾ ਹੀ ਚੰਗਾ ਹੈ। ਜੇ ਇੱਥੇ ਕਣਕ ਹੋਣ ਲੱਗ ਪਈ ਤਾਂ ਤੁਰਕ ਫ਼ੌਜਾਂ ਚਾੜ੍ਹ ਕੇ ਆ ਜਾਣਗੇ ਅਤੇ ਹਾਲਾ ਮੰਗਣਗੇ।'

ਬਚ ਗੋਧੂਮ ਖਰੀ ਨ ਉਚਾਰੋ।
ਮੋਠ ਬਾਜਰੀ ਭਲੀ ਵਿਚਾਰੋ।
ਛਿਤ ਗੋਧੂਮ ਜਿ ਇਹਾਂ ਉਪਾਵੈਂ।
ਤੁਰਕ ਦੇਹਿਂ ਦੁੱਖ, ਚੜ੍ਹਿ ਚਲਿ ਆਵੈਂ। —ਸੂਰਜ ਪ੍ਰਕਾਸ਼
(ਗੋਧੂਮ : ਗੰਦਮ, ਕਣਕ; ਛਿਤ : ਭੂਮੀ, ਧਰਤੀ)

ਇਕ ਦਿਨ ਫੇਰ ਗੁਰੂ ਜੀ ਨੇ ਉੱਚੀ ਥਾਂ ਬੈਠਿਆਂ ਫ਼ਰਮਾਇਆ, 'ਦੇਖ ਡੱਲ ਸਿੰਘ, ਕਿਵੇਂ ਕਮਾਦ ਦੇ ਖੇਤ ਖੜ੍ਹੇ ਹਨ। ਜਿਸ ਤੋਂ ਤਰ੍ਹਾਂ-ਤਰ੍ਹਾਂ ਦੇ ਸਵਾਦਲੇ ਮਿੱਠੇ ਭੋਜਨ ਬਣਦੇ ਹਨ।' ਤਾਂ ਡੱਲ ਸਿੰਘ ਨੇ ਆਖਿਆ, 'ਮਹਾਰਾਜ, ਇੱਥੇ ਇਹੋ ਜਿਹੀਆਂ ਚੀਜ਼ਾਂ ਕੋਈ ਨਹੀਂ ਚਾਹੁੰਦਾ। ਸਾਨੂੰ ਮੋਠ ਬਾਜਰੀ ਹੀ ਭਲੀ ਹੈ। ਨਹੀਂ ਤਾਂ ਤੁਰਕ ਇੱਥੇ ਆ ਜਾਣਗੇ।'

ਇਤਯਾਦਿਕ ਵਸ਼ੁ ਚਹੈ ਨ ਕੋਈ।
ਮੋਠ ਬਾਜਰੀ ਨਿਪਜਹਿ ਜੋਈ।
ਸੋਈ ਭਲੀ ਅਹੈ ਇਸ ਦੇਸ਼।
ਨਾਹਿ ਤ ਪਹੁੰਚੈ ਤੁਰਕ ਵਿਸ਼ੇਸ਼।

ਗੁਰੂ ਗੋਬਿੰਦ ਸਿੰਘ ਜੀ ਨੇ ਰਾਏ ਡੱਲੇ ਦੇ ਭੋਲੇਪਨ ਉੱਤੇ ਮੁਸਕਰਾ ਕੇ ਆਖਿਆ, 'ਭਾਈ ਡੱਲਾ, ਕਿਉਂ ਤੈਨੂੰ ਆਪਣਾ ਭਲਾ ਚੰਗਾ ਨਹੀਂ ਲੱਗਦਾ। ਅਸੀਂ ਜੰਗਲ ਦੀ ਧਰਤੀ ਨੂੰ ਸਰਹਿੰਦ ਵਰਗੀ ਹਰੀ-ਭਰੀ ਤੇ ਉਪਜਾਊ ਧਰਤੀ ਬਣਾਉਣ ਦਾ ਬਚਨ ਕੀਤਾ ਹੈ। ਜਿਹੋ ਜਿਹੇ ਸੁਆਦਲੇ ਪਦਾਰਥ ਉਥੇ ਪੈਦਾ ਹੁੰਦੇ ਹਨ, ਇਥੇ ਵੀ ਪੈਦਾ ਹੋਇਆ ਕਰਨਗੇ, ਅਤੇ ਜਿਨ੍ਹਾਂ ਤੁਰਕਾਂ ਦੀ ਤੂੰ ਗੱਲ ਕਰਦਾ ਹੈਂ, ਉਹ ਛੇਤੀ ਹੀ ਖ਼ਤਮ ਹੋ ਜਾਣਗੇ। ਹਰ ਪਾਸੇ ਖਾਲਸੇ ਦਾ ਰਾਜ ਹੋ ਜਾਏਗਾ ਪਰ ਤੁਸੀਂ ਮਲਵਈ ਲੋਕ ਸਿੱਧੇ ਅਤੇ ਭੋਲੇ ਹੋ। ਸਵਾ ਪਹਿਰ ਦਿਨ ਚੜ੍ਹਨ ਤੋਂ ਪਹਿਲਾਂ ਤੁਹਾਡੀ ਮਤ ਟਿਕਾਣੇ ਨਹੀਂ ਆਉਂਦੀ। ਹੌਲੀ-ਹੌਲੀ ਇਸ ਧਰਤੀ ਵਿੱਚ ਕਣਕ ਦੀ ਫਸਲ ਹੋਣ ਲੱਗ ਜਾਏਗੀ ਅਤੇ ਦਿਨ ਪ੍ਰਤੀ-ਦਿਨ ਹੋਰ ਵਸਤਾਂ ਵੀ ਬਹੁਤ ਮਾਤਰਾ ਵਿੱਚ ਪੈਦਾ ਹੋਣਗੀਆਂ।'

ਸੁਨਿ ਸ੍ਰੀ ਮੁਖ ਤੇ ਪੁਨ ਮੁਸਕਾਏ।
'ਕਯੋਂ ਤੁਮ ਅਪਨੋ ਭਲੋ ਨ ਭਾਏ?
ਅਵਿਨੀ ਪੁਰ ਸਿਰੰਦ ਕੀ ਸਾਰੀ।
ਇਹਾਂ ਲਗਾਵਨ ਹੇਤੁ ਉਚਾਰੀ।....
ਕੇਚਿਤ ਦਿਨ ਹੁਇ ਤੁਰਕ ਬਿਨਾਸੀ।
ਰਾਜ ਖਾਲਸੇ ਕੋ ਹੁਇ ਰਾਸੀ।....
ਸਵਾ ਜਾਮ ਦਿਨ ਚਰਿ ਹੈ ਜਾਵਦ।
ਤੁਮਰੀ ਮਤਿ ਥਿਰ ਰਹੈ ਨ ਤਾਵਦ।
ਸਨੇ ਸਨੇ ਗੋਧਮੁ ਹੁਇ ਜਾਇ।
ਦਿਨ ਪ੍ਰਤਿ ਬਸਤਿ ਰਹੈ ਅਧਿਕਾਇ। —ਸੂਰਜ ਪ੍ਰਕਾਸ਼, ਐਨ 1, ਅੰਸੂ 29

ਮਾਲਵੇ ਨੂੰ ਦਸਮ ਪਾਤਸ਼ਾਹ ਦੇ ਇਸ ਵਰਦਾਨ ਉੱਤੇ ਟਿੱਪਣੀ ਕਰਦੇ ਹੋਏ ਭਾਈ ਵੀਰ ਸਿੰਘ ਲਿਖਦੇ ਹਨ, 'ਇਹ ਸਾਰੇ ਵਰ ਹੁਣ ਸਫਲ ਹੋ ਰਹੇ ਹਨ। ... ਗੁਰੂ ਜੀ ਇਹ ਵਰ ਸੰਮਤ 1760 ਤੋਂ 1765 ਬਿ. (1703 ਈ: ਅਤੇ 1708 ਈ:) ਦੇ ਵਿਚਾਲੇ ਉਚਾਰ ਰਹੇ ਹਨ। ਕਵੀ (ਭਾਈ ਸੰਤੋਖ ਸਿੰਘ) ਜੀ ਇਹ ਵਾਕ ਸੰਮਤ (1890) ਬਿ. ਤੇ 1900 ਬਿ. (ਸੰਨ 1833 ਈ: ਤੇ 1843 ਈ:) ਦੇ ਵਿਚਾਲੇ ਲਿਖ ਰਹੇ ਹਨ। ਸੰਮਤ 1900 ਬਿ. (ਸੰਨ 1843 ਈ:) ਵਿੱਚ ਕਵੀ (ਸੰਤੋਖ ਸਿੰਘ) ਜੀ ਦਾ ਦੇਹਾਂਤ ਹੋ ਗਿਆ ਸੀ। ਰੋਪੜ ਤੋਂ ਵੱਡੀ ਨਹਿਰ ਖੋਲ੍ਹੀ ਗਈ, ਜਿਸ ਦੇ ਪਾਣੀ ਨੇ ਸਾਰੇ ਮਾਲਵੇ ਨੂੰ ਸਰਸਬਜ਼ ਕੀਤਾ, ਜਿੱਥੇ ਹੁਣ ਕਣਕਾਂ, ਕਮਾਦ ਸਭ ਕੁਛ ਹੋ ਰਿਹਾ ਹੈ। ਇਹ ਨਹਿਰ ਸਰਕਾਰ ਅੰਗਰੇਜ਼ੀ ਤੇ ਮਾਲਵੇ ਦੀਆਂ ਰਿਆਸਤਾਂ ਨੇ ਰਲ ਕੇ ਸੰਨ

1882 ਈ: ਵਿੱਚ ਬਣਾਈ ਸੀ। ....ਇਸ ਤੋਂ ਸਿੱਧ ਹੋ ਗਿਆ ਕਿ ਕਵੀ ਜੀ ਨੇ ਨਹਿਰ ਵੇਖ ਕੇ, ਮਾਲਵਾ ਵਸਦਾ ਵੇਖ ਕੇ ਜਾਂ ਸੁਣ ਕੇ ਇਹ ਸਾਖੀ ਨਹੀਂ ਲਿਖੀ। ਇਹ ਸਾਖੀ ਪੁਰਾਤਨ ਹੈ ਸੀ ਤੇ ਸਹੀ ਹੈ ਸੀ।' (ਸੂਰਜ ਪ੍ਰਕਾਸ਼, ਜਿਲਦ 14ਵੀਂ, ਭਾਸ਼ਾ ਵਿਭਾਗ ਪੰਜਾਬ, 1992, ਪੰਨਾ : 6117)

ਭਾਈ ਵੀਰ ਸਿੰਘ ਨੇ ਉਪਰੋਕਤ ਟਿੱਪਣੀ ਸੰਪਾਦਿਤ ਸੂਰਜ ਪ੍ਰਕਾਸ਼ ਦੀ ਪ੍ਰਕਾਸ਼ਨਾ ਸਮੇਂ 1934 ਈ: ਵਿੱਚ ਕੀਤੀ ਸੀ। ਇਸ ਟਿੱਪਣੀ ਨੂੰ 73 ਸਾਲ ਬੀਤ ਗਏ ਹਨ। ਇਸ ਸਮੇਂ ਦੌਰਾਨ ਮਾਲਵਾ ਹੋਰ ਵੀ ਸਮ੍ਰਿਧ ਅਤੇ ਖੁਸ਼ਹਾਲ ਹੋ ਗਿਆ ਹੈ। ਮਾਲਵੇ ਦੇ ਪ੍ਰਸਿੱਧ ਵਿਦਵਾਨ ਗਿ. ਬਲਵੰਤ ਸਿੰਘ ਜੀ ਕੋਠਾ ਗੁਰੂ ਜ਼ਿਲ੍ਹਾ ਬਠਿੰਡਾ ਦੇ ਵਸਨੀਕ ਹਨ। ਤਲਵੰਡੀ ਸਾਬੋ ਅਤੇ ਮਾਲਵੇ ਦੀ ਧਰਤੀ ਦਾ ਉਨ੍ਹਾਂ ਨੂੰ ਹੱਡੀਂ-ਹੰਢਾਇਆ ਅਤੇ ਅੱਖੀਂ ਡਿੱਠਾ ਗਿਆਨ ਹੈ। ਅੱਜਕਲ੍ਹ ਮਾਲਵੇ ਵਿੱਚ ਅੰਨ-ਅਨਾਜ ਦੀ ਬਹੁਲਤਾ ਤੋਂ ਇਲਾਵਾ ਉਹ ਤਲਵੰਡੀ ਸਾਬੋ ਦੇ ਇਲਾਕੇ ਵਿੱਚ ਫਲਾਂ ਦੀ ਕਾਸ਼ਤ ਬਾਰੇ ਇਹ ਸੂਚਨਾ ਦਿੰਦੇ ਹਨ, 'ਹੁਣ ਤਾਂ ਤਲਵੰਡੀ ਸਾਬੋ ਅੰਗੂਰਾਂ ਦੇ ਬਾਗਾਂ ਵਿੱਚ ਸਾਰੇ ਹਿੰਦੁਸਤਾਨ ਵਿੱਚ ਪ੍ਰਸਿੱਧ ਹੈ। ਗੁਰੂ ਕਲਗੀਧਰ ਪਿਤਾ ਦੇ ਵਰਦਾਨ ਕਰਕੇ ਤਲਵੰਡੀ ਵਿੱਚ ਅੰਗੂਰ ਹੀ ਨਹੀਂ, ਅੰਬ, ਬਦਾਮ, ਆੜੂ, ਨਾਸ਼ਪਾਤੀ ਆਦਿਕ ਅਨੇਕ ਤਰ੍ਹਾਂ ਦੇ ਬਾਗ ਹਨ। .... ਰੋਪੜ ਨਹਿਰ ਨਿਕਲਣ ਤੋਂ 139 ਵਰਸ਼ ਪਹਿਲਾਂ ਸਤਿਗੁਰੂ ਜੀ ਨੇ ਜੋ ਵਰਦਾਨ ਮਾਲਵੇ ਤਥਾ ਪੰਜਾਬ ਨੂੰ ਬਖਸ਼ੇ ਸਨ, ਉਹ 1882 ਈ: ਵਿੱਚ ਕ੍ਰਿਆਤਮਿਕ ਰੂਪ ਵਿੱਚ ਫਲੀਭੂਤ ਹੋਏ ਹਨ। ਅੱਜ ਮਾਲਵਾ ਹਰ ਤਰ੍ਹਾਂ ਨਾਲ ਮਾਲੋ-ਮਾਲ ਹੋਇਆ ਹੋਇਆ ਹੈ।' (ਸ੍ਰੀ ਦਮਦਮਾ ਗੁਰੂ ਕੀ ਕਾਸ਼ੀ (1995) ਪੰਨਾ : 13, 43)

ਇਤਿਹਾਸਕ ਖੋਜ ਦੇ ਸਬੰਧ ਵਿੱਚ ਇਸ ਲੇਖਕ ਨੂੰ ਵੀ ਬਠਿੰਡੇ ਦੇ ਇਲਾਕੇ ਵਿੱਚ ਫਿਰਨ-ਤੁਰਨ ਦਾ ਮੌਕਾ ਮਿਲਿਆ ਹੈ। ਇਹ ਗੱਲ ਆਸਾਨੀ ਨਾਲ ਕਹੀ ਜਾ ਸਕਦੀ ਹੈ ਕਿ ਹੁਣ ਮਾਲਵੇ ਦੀ ਧਰਤੀ ਮਾਝੇ ਅਤੇ ਦੁਆਬੇ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਹੈ। ਖੁਦ ਬਠਿੰਡਾ ਸ਼ਹਿਰ ਇਕ ਘੁਗ ਵਸਦਾ ਵੱਡਾ ਸ਼ਹਿਰ ਹੈ ਅਤੇ ਨਿੱਤ ਨਵੇਂ ਸੂਰਜ ਵਿਕਾਸ ਦੀਆਂ ਨਵੀਆਂ ਪੁਲਾਂਘਾਂ ਪੁੱਟ ਰਿਹਾ ਹੈ। ਬਠਿੰਡੇ ਦਾ ਲੋਕ ਕਵੀ ਪ੍ਰੋ: ਕਰਮ ਸਿੰਘ (1922-2007 ਈ:) ਆਪਣੇ ਮਹਾਂ-ਕਾਵਿ 'ਸੋਹਣੀ' ਵਿੱਚ ਕਹਿੰਦਾ ਹੈ—

ਸਾਡੇ ਸਾਬੋ ਕੇ ਦੇਸ ਨੂੰ ਗੁਰਾਂ ਨੇ ਨੀ
ਕੇਹਾ ਦਿੱਤਾ ਖਿਤਾਬ ਸਰਹੰਦ ਦਾ ਨੀ।
ਉਨ੍ਹਾਂ ਦਿਨਾਂ ਤੋਂ ਜ਼ਿੰਦਗੀ ਟਹਿਕ ਆਈ
ਲੱਗਾ ਚਰਨ-ਛੋਹ ਗੁਜਰੀ ਦੇ ਚੰਦ ਦਾ ਨੀ।
ਚੜ੍ਹੇ ਰੂਪ ਅਵੱਲੜੇ ਰੋਹੀਆਂ ਨੂੰ
ਚਰਚਾ ਮਥਰਾ 'ਚ ਜਿਵੇਂ ਮੁਕੰਦ ਦਾ ਨੀ।....
ਬਾਜਾਂ ਵਾਲੇ ਨੇ 'ਕਰਮ' ਤੇ ਕਰਮ ਕੀਤਾ
ਕਵ੍ਹੇ 'ਕਰਮ' ਕਲਾਮ ਪਸੰਦ ਦਾ ਨੀ।    (ਪੰਨਾ : 858)

• • •

## 75

# ਸੂਬੇਦਾਰ ਵਜ਼ੀਰ ਖਾਨ ਦੀਆਂ ਚਿੱਠੀਆਂ ਅਤੇ ਜ਼ਫ਼ਰਨਾਮਾ

ਖਿਦਰਾਣੇ ਦੀ ਢਾਬ ਉੱਤੇ ਹੋਈ ਜੰਗ ਵਿੱਚ ਬਾਦਸ਼ਾਹੀ ਫੌਜਾਂ ਹਾਰ ਗਈਆਂ ਅਤੇ ਸੂਬੇਦਾਰ ਵਜ਼ੀਰ ਖਾਨ ਦੀ ਸਰਦਾਰੀ ਹੇਠ ਸਰਹਿੰਦ ਨੂੰ ਵਾਪਸ ਮੁੜ ਗਈਆਂ। ਗੁਰੂ ਗੋਬਿੰਦ ਸਿੰਘ ਜੀ ਸ਼ਹੀਦਾਂ ਦਾ ਸਸਕਾਰ ਕਰ ਕੇ ਅਤੇ ਖਿਦਰਾਣੇ ਦੀ ਢਾਬ ਨੂੰ ਮੁਕਤਸਰ ਦਾ ਵਰ ਦੇ ਕੇ ਜੰਗਲ ਦੇ ਇਲਾਕੇ ਵਿੱਚ ਹੋਰ ਅੱਗੇ ਤਲਵੰਡੀ ਸਾਬੋ ਜਾ ਪਹੁੰਚੇ। ਰਾਏ ਡੱਲੇ ਨੇ ਗੁਰੂ ਜੀ ਦਾ ਭਰਪੂਰ ਸੁਆਗਤ ਕੀਤਾ। ਵਜ਼ੀਰ ਖਾਨ ਨੂੰ ਜਦੋਂ ਪਤਾ ਲੱਗਾ ਕਿ ਗੁਰੂ ਗੋਬਿੰਦ ਸਿੰਘ ਤਲਵੰਡੀ ਸਾਬੋ ਟਿਕੇ ਹੋਏ ਹਨ ਤਾਂ ਉਸ ਨੇ ਰਾਏ ਡੱਲੇ ਨੂੰ ਇਕ ਚਿੱਠੀ ਭੇਜੀ। ਚਿੱਠੀ ਵਿੱਚ ਰਾਏ ਡੱਲੇ ਨੂੰ ਖ਼ੂਬ ਤਾੜ ਕੇ ਵਜ਼ੀਰ ਖਾਨ ਨੇ ਲਿਖਿਆ, 'ਰਾਏ ਡੱਲਾ, ਪਤਾ ਲੱਗਾ ਹੈ ਕਿ ਤੂੰ ਸਰਕਾਰ ਦੇ ਬਾਗ਼ੀ ਨੂੰ ਆਪਣੇ ਕੋਲ ਰੱਖਿਆ ਹੋਇਆ ਹੈ। ਤੇਰੇ ਲਈ ਚੰਗੀ ਗੱਲ ਇਹ ਹੈ ਕਿ ਗੁਰੂ ਨੂੰ ਗ੍ਰਿਫ਼ਤਾਰ ਕਰਕੇ ਸਾਡੇ ਹਵਾਲੇ ਕਰ ਦੇ। ਮੈਂ ਤੈਨੂੰ ਬਾਦਸ਼ਾਹ ਔਰੰਗਜ਼ੇਬ ਪਾਸੋਂ ਬੇਅੰਤ ਵਡਿਆਈ ਅਤੇ ਇਨਾਮ ਦੁਆਵਾਂਗਾ ਪਰ ਜੇ ਤੂੰ ਸਰਕਾਰੀ ਹੁਕਮ ਦੀ ਤਾਮੀਲ ਨਾ ਕੀਤੀ ਤਾਂ ਮੈਂ ਭਾਰੀ ਫ਼ੌਜ ਲੈ ਕੇ ਤੇਰੇ ਉੱਤੇ ਚੜ੍ਹਾਈ ਕਰਾਂਗਾ ਅਤੇ ਤੇਰੇ ਸਮੇਤ ਗੁਰੂ ਨੂੰ ਮਾਰ ਮੁਕਾਵਾਂਗਾ।' ਭਾਈ ਸੰਤੋਖ ਸਿੰਘ ਚਿੱਠੀ ਦੇ ਇਸ ਭਾਵ ਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ :—

ਲਿਖਿ ਭੇਜਯੋ ਡੱਲੇ ਕੋ ਤਬੈ।
ਗੁਰ ਕੋ ਪਕਰਿ ਦੇਹੁ ਇਤ ਅਬੈ।
ਹਜ਼ਰਤ ਦੇਹਿ ਤੋਹਿ ਬਡਿਆਈ।
ਗਹੋ ਅਚਾਨਕ ਦੇਹੁ ਪਠਾਈ।
ਨਾਂਹਿ ਤ ਚਮੂੰ ਆਨਿ ਕਰਿ ਭਾਰੀ।
ਤੋਹਿ ਸਹਤ ਲੇ ਹੈਂ ਗੁਰ ਮਾਰੀ। —ਸੂਰਜ ਪ੍ਰਕਾਸ਼

[ਹਜ਼ਰਤ : ਬਾਦਸ਼ਾਹ ਔਰੰਗਜ਼ੇਬ, ਗਹੋ : ਫੜ ਲਓ, ਚਮੂੰ : ਫ਼ੌਜ, ਦੇਹੁ ਪਠਾਈ : ਭੇਜ ਦਿਓ]

ਰਾਏ ਡੱਲੇ ਨੇ ਇਸ ਚਿੱਠੀ ਦਾ ਉੱਤਰ ਬੜੀ ਦਲੇਰੀ ਨਾਲ ਦਿੱਤਾ। ਵਜ਼ੀਰ ਖਾਨ ਨੂੰ ਭੇਜੀ ਚਿੱਠੀ ਵਿੱਚ ਉਸ ਨੇ ਲਿਖਿਆ, 'ਗੁਰੂ ਤਾਂ ਸਾਡੀ ਜਾਨ ਦੀ ਜਾਨ ਹੈ। ਜਿੰਨਾ ਚਿਰ ਸਾਡੀ ਦੇਹ ਵਿੱਚ ਪ੍ਰਾਣ ਹਨ, ਗੁਰੂ ਜੀ ਨੂੰ ਅਸੀਂ ਤੁਹਾਡੇ ਹਵਾਲੇ ਨਹੀਂ ਕਰ ਸਕਦੇ। ਜਿਹੜੀ ਤੂੰ ਫ਼ੌਜ ਦੀ ਧਮਕੀ ਦਿੰਦਾ ਹੈਂ, ਬੇਸ਼ੱਕ ਲੈ ਕੇ ਆ ਜਾ। ਖਿਦਰਾਣੇ ਦੀ ਜੰਗ ਵਾਂਗ ਇਥੇ ਵੀ ਜੰਗਲ ਵਿੱਚ ਭੁੱਖੀ-ਪਿਆਸੀ ਮਰ ਜਾਵੇਗੀ।'

ਚੌਧਰੀ ਡੱਲੇ ਦਾ ਖੜਕਵਾਂ ਉੱਤਰ ਪੜ੍ਹ ਕੇ ਵਜ਼ੀਰ ਖਾਨ ਬਹੁਤ ਦੁਖੀ ਹੋਇਆ। ਪਰ ਉਸ ਦੀ ਕੋਈ ਪੇਸ਼ ਨਹੀਂ ਸੀ ਜਾਂਦੀ। ਸਰਹਿੰਦ ਤੋਂ ਤਲਵੰਡੀ ਸਾਬੋ ਦਾ ਫਾਸਲਾ ਲਗਪਗ 250 ਕਿਲੋਮੀਟਰ ਹੈ। ਏਨੀ ਦੂਰ ਚੜ੍ਹਾਈ ਕਰਨੀ ਕੋਈ ਸੌਖੀ ਗੱਲ ਨਹੀਂ ਸੀ।

ਇਮ ਲਿਖਿ ਪਠਯੋ ਸੁਨਤਿ ਦੁਖ ਪਾਯੋ।
ਮਹਾਂ ਮੂਢ ਕੋ ਬਸ ਨ ਬਸਾਯੋ। —ਸੂਰਜ ਪ੍ਰਕਾਸ਼

ਇਸ ਉਪਰੰਤ ਦਸਮ ਪਾਤਸ਼ਾਹ ਚੱਕ ਫ਼ਤਿਹ ਸਿੰਘ ਵਾਲਾ ਅਤੇ ਬਠਿੰਡੇ ਆਦਿ ਦੇ ਦੌਰੇ ਉੱਤੇ ਚਲੇ ਗਏ। ਵਾਪਸ ਤਲਵੰਡੀ ਸਾਬੋ ਆ ਕੇ ਕੁਝ ਸਮਾਂ ਬਤੀਤ ਹੋਇਆ ਤਾਂ ਇਕ ਦਿਨ ਫੇਰ ਸਰਹਿੰਦ ਤੋਂ ਪਰਵਾਨਾ ਆ ਗਿਆ। ਸਰਹਿੰਦ ਤੋਂ ਆਇਆ ਘੋੜ-ਸਵਾਰ ਸਿੱਧਾ ਕਿਲੇ ਵਿੱਚ ਜਾ ਪਹੁੰਚਾ। ਗੁਰੂ ਜੀ ਕਿਲੇ ਤੋਂ ਬਾਹਰ ਆਪਣੇ ਡੇਰੇ ਵਿੱਚ ਬਿਰਾਜਮਾਨ ਸਨ। ਉਨ੍ਹਾਂ ਨੇ ਆਪਣੇ ਇਕ ਸਿੱਖ ਨੂੰ ਹਦਾਇਤ ਕੀਤੀ ਕਿ ਤੂੰ ਕਿਲੇ ਵਿੱਚ ਜਾ ਕੇ ਸੁਣ ਕਿ ਸੂਬੇਦਾਰ ਨੇ ਆਪਣੀ ਚਿੱਠੀ ਵਿੱਚ ਕੀ ਲਿਖਿਆ ਹੈ ਅਤੇ ਰਾਏ ਡੱਲਾ ਸੂਬੇਦਾਰ ਦੀਆਂ ਧਮਕੀਆਂ ਤੋਂ ਡਰਦਾ ਹੈ ਕਿ ਨਹੀਂ :—

ਏਕ ਸਿੱਖ ਕੋ ਤਬੈ ਪਠਾਯੋ।

'ਗੁਪਤਿ ਰਹਹੁ, ਸੁਨਿ ਕਹਾ ਪਠਾਯੋ।
ਸੁਨਿ ਕੈ ਡੱਲਾ ਤਬਿ ਕਯਾ ਕਹੈ।
ਨਹੀਂ ਡਰੈ, ਕੈ ਡਰਪਤਿ ਅਹੈ! —ਸੂਰਜ ਪ੍ਰਕਾਸ਼

ਸੂਬੇਦਾਰ ਵਜ਼ੀਰ ਖਾਨ ਨੇ ਰਾਏ ਡੱਲੇ ਨੂੰ ਪਹਿਲਾਂ ਵਾਂਗ ਹੀ ਧਮਕੀ ਦਿੱਤੀ ਸੀ ਕਿ ਤੂੰ ਬਾਦਸ਼ਾਹ ਦੇ ਵੈਰੀ ਨੂੰ ਆਪਣੇ ਕੋਲ ਰੱਖਿਆ ਹੋਇਆ ਹੈ। ਗੁਰੂ ਨੂੰ ਸਾਡੇ ਹਵਾਲੇ ਕਰ ਦੇ। ਨਹੀਂ ਤਾਂ ਤੈਨੂੰ ਬੜੀ ਵੱਡੀ ਸਜ਼ਾ ਦਿੱਤੀ ਜਾਏਗੀ। ਤੈਨੂੰ ਤਲਵੰਡੀ ਸਾਬੋ ਵਿੱਚ ਵਸਣ ਨਹੀਂ ਦਿਆਂਗੇ। ਲੁੱਟ-ਮਾਰ ਕਰਕੇ ਸਾਰੇ ਪਿੰਡ ਉਜਾੜ ਦਿਆਂਗੇ। ਮੇਰੀ ਫ਼ੌਜ ਤੁਹਾਨੂੰ ਸਭ ਨੂੰ ਪਕੜ ਲਵੇਗੀ :—

ਨਤੁ ਤੁਝ ਕੋ ਦੇਂ ਬਡੀ ਸਜਾਈ।
ਬਸਿਬੇ ਦੇਹਿਂ ਨਹੀਂ ਇਸ ਥਾਈ।
ਲੂਟਹਿ ਗ੍ਰਾਮ ਉਜਾਰਨ ਕਰੈਂ।
ਆਇ ਅਚਾਨਕ ਸਭਿ ਕੋ ਧਰੈਂ। —ਸੂਰਜ ਪ੍ਰਕਾਸ਼
[ਨਤੁ : ਨਹੀਂ ਤਾਂ]

ਦਸਮ ਪਾਤਸ਼ਾਹ ਦਾ ਵਰੋਸਾਇਆ ਹੋਇਆ ਚੌਧਰੀ ਡੱਲ ਸਿੰਘ ਸੂਬਾ ਸਰਹਿੰਦ ਦੀਆਂ ਧਮਕੀਆਂ ਤੋਂ ਨਹੀਂ ਡਰਿਆ। ਉਸ ਨੇ ਸੂਬੇਦਾਰ ਨੂੰ ਮੋੜਵਾਂ ਉੱਤਰ ਇਸ ਤਰ੍ਹਾਂ ਲਿਖਵਾਇਆ, 'ਮੈਂ ਤੇਰੀਆਂ ਗਿੱਦੜ-ਭਬਕੀਆਂ ਤੋਂ ਨਹੀਂ ਡਰਦਾ। ਇਥੇ ਜੰਗਲ ਦੇ ਜਲ-ਵਹੀਨ ਰੁੱਖੇ ਸੁੱਕੇ ਇਲਾਕੇ ਵਿੱਚ ਤੇਰੀ ਫ਼ੌਜ ਕੁਝ ਨਹੀਂ ਕਰ ਸਕਦੀ। ਗੁਰੂ ਜੀ ਤਾਂ ਸਾਡੇ ਸਿਰ ਦਾ ਤਾਜ ਹਨ। ਨਾ ਅਸੀਂ ਉਨ੍ਹਾਂ ਨੂੰ ਫੜਾਵਾਂਗੇ, ਨਾ ਫੜਨ ਦਿਆਂਗੇ। ਉਨ੍ਹਾਂ ਨੂੰ ਆਪਣੇ ਪ੍ਰਾਣਾਂ ਤੋਂ ਵੀ ਵੱਧ ਪਿਆਰੇ ਰੱਖਾਂਗੇ।'

ਨਿਰਜਲ ਬਨ ਮਹਿਂ ਬਸ ਨਹਿਂ ਤੇਰੋ।
ਸਿਰ ਕੇ ਸਾਥ ਗੁਰੂ ਹੈ ਮੇਰੋ।
ਕਿਸ ਬਿਧਿ ਗਹੈਂ ਨ ਗਹਿਬੇ ਦੇਹਿਂ।
ਨਿਜ ਪ੍ਰਾਨਨਿ ਕੇ ਸੰਗ ਰਖੇਹਿਂ। —ਸੂਰਜ ਪ੍ਰਕਾਸ਼

ਗੁਰੂ ਕੇ ਸਿੰਘ ਨੇ ਕਿਲੇ ਵਿੱਚ ਇਹ ਸਾਰੀਆਂ ਗੱਲਾਂ ਸੁਣੀਆਂ ਅਤੇ ਡੇਰੇ ਆ ਕੇ ਗੁਰੂ ਜੀ ਨੂੰ ਦੱਸੀਆਂ। ਚੌਧਰੀ ਡੱਲ ਸਿੰਘ ਦੀ ਦਲੇਰੀ ਅਤੇ ਗੁਰੂ-ਪ੍ਰੇਮ ਨੂੰ ਦੇਖ ਕੇ ਦਸਮ ਪਾਤਸ਼ਾਹ ਬਹੁਤ ਪ੍ਰਸੰਨ ਹੋਏ। ਉਨ੍ਹਾਂ ਨੇ ਮਨ ਹੀ ਮਨ ਰਾਏ ਡੱਲੇ ਨੂੰ ਆਸ਼ੀਰਵਾਦ ਦਿੱਤਾ।

ਰਾਏ ਡੱਲੇ ਉੱਤੇ ਗੁਰੂ ਜੀ ਦੀ ਕ੍ਰਿਪਾ-ਦ੍ਰਿਸ਼ਟੀ ਪਹਿਲਾਂ ਵੀ ਘੱਟ ਨਹੀਂ ਸੀ, ਹੁਣ ਹੋਰ ਵਧ ਗਈ। ਰਾਏ ਡੱਲਾ ਹਰ ਰੋਜ਼ ਗੁਰੂ ਜੀ ਦੀ ਹਜ਼ੂਰੀ ਵਿੱਚ ਬੈਠਣ ਦਾ ਅਨੰਦ ਮਾਣਦਾ। ਕਦੀ-ਕਦੀ ਉਹ ਉਤਸੁਕਤਾ ਵਸ ਗੁਰੂ ਜੀ ਨੂੰ ਬੇਨਤੀ ਕਰਦਾ, 'ਸੱਚੇ ਪਾਤਸ਼ਾਹੋ, ਸਾਨੂੰ ਕੁਝ ਆਉਣ ਵਾਲੇ ਸਮੇਂ ਦੀ ਸੋਝੀ ਦਿਓ।' ਗੁਰੂ ਜੀ ਮੁਸਕਰਾ ਕੇ ਬਚਨ ਕਰਦੇ, 'ਡੱਲ ਸਿੰਘ, ਮੁਗ਼ਲਾਂ ਦਾ ਤਪ-ਤੇਜ ਹੁਣ ਮੁੱਕਣ ਵਾਲਾ ਹੈ। ਅਸੀਂ ਤੈਨੂੰ ਦਿੱਲੀ ਦਾ ਰਾਜਾ ਬਣਾ ਦਿਆਂਗੇ।' ਡੱਲ ਸਿੰਘ ਅੱਗੋਂ ਹੱਥ ਜੋੜ ਕੇ ਕਹਿੰਦਾ, 'ਨਾ ਮਹਾਰਾਜ, ਮੈਨੂੰ ਤਾਂ ਤਲਵੰਡੀ ਸਾਬੋ ਦੇ ਜੰਡ-ਕਰੀਰ ਹੀ ਚੰਗੇ ਹਨ।'

ਇਕ ਦਿਨ ਗੁਰੂ ਜੀ ਨੇ ਕੋਈ ਪੁਰਾਣੀ ਗੱਲ ਚੇਤੇ ਕਰਨ ਵਾਂਗ ਰਾਏ ਡੱਲੇ ਨੂੰ ਆਖਿਆ, 'ਡੱਲ ਸਿੰਘ, ਅਸੀਂ ਦੀਨੇ ਕਾਂਗੜ ਤੋਂ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਨੂੰ ਇਕ ਪੱਤਰ ਦੇ ਕੇ ਭੇਜਿਆ ਸੀ। ਇਹ ਚਿੱਠੀ ਉਨ੍ਹਾਂ ਨੇ ਔਰੰਗਜ਼ੇਬ ਨੂੰ ਪਹੁੰਚਾਉਣੀ ਸੀ। ਕਈ ਮਹੀਨੇ ਹੋ ਗਏ ਹਨ, ਦੋਹਾਂ ਸਿੰਘਾਂ ਦੀ ਕੋਈ ਖ਼ਬਰ ਨਹੀਂ ਆਈ। ਪਤਾ ਨਹੀਂ ਬਾਦਸ਼ਾਹ ਨਾਲ ਉਨ੍ਹਾਂ ਦੀ ਮੁਲਾਕਾਤ ਹੋਈ ਹੈ ਕਿ ਨਹੀਂ।'

ਦਇਆ ਸਿੰਘ ਕੋ ਸਿਮਰਤੇ-ਗਯੋ ਭਯੋ ਚਿਰਕਾਲ।
ਮਿਲਯੋ ਕਿ ਨਹਿਂ ਤੁਰਕੇਸ਼ ਕੋ ਲਾਗੀ ਬਿਲਮ ਬਿਸਾਲ। —ਸੂਰਜ ਪ੍ਰਕਾਸ਼
[ਬਿਲਮ : ਦੇਰ, ਬਿਸਾਲ : ਬਹੁਤ]

ਅਕਾਲ ਪੁਰਖ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਤ੍ਰੈਕਾਲ ਦ੍ਰਿਸ਼ਟੀ ਬਖਸ਼ੀ ਸੀ। ਉਹ ਅਤੀਤ, ਵਰਤਮਾਨ ਅਤੇ ਭਵਿੱਖ, ਤਿੰਨਾਂ ਸਮਿਆਂ ਉੱਤੇ ਵਿਚਾਰ ਕਰਦੇ ਸਨ। ਇਹਲੋਕ ਅਤੇ ਪਰਲੋਕ ਵੀ ਉਨ੍ਹਾਂ ਦੀ ਦ੍ਰਿਸ਼ਟੀ ਵਿੱਚ ਸਨ। ਭਾਰਤ ਦੇਸ਼ ਦੀ ਹੋਣੀ ਨੂੰ ਮੁੱਖ ਰੱਖ ਕੇ ਦਸਮ ਪਾਤਸ਼ਾਹ ਨੇ ਦੀਨੇ ਕਾਂਗੜ (ਅੱਜਕਲ੍ਹ ਜ਼ਿਲ੍ਹਾ ਮੋਗਾ) ਤੋਂ ਬਾਦਸ਼ਾਹ ਔਰੰਗਜ਼ੇਬ ਨੂੰ ਫ਼ਾਰਸੀ ਕਵਿਤਾ

ਵਿੱਚ ਇਕ ਚਿੱਠੀ ਲਿਖੀ ਸੀ ਜੋ ਇਤਿਹਾਸ ਵਿੱਚ 'ਜ਼ਫ਼ਰਨਾਮਾ' ਜਾਂ ਵਿਜੈ ਪੱਤਰ ਦੇ ਨਾਮ ਨਾਲ ਮਸ਼ਹੂਰ ਹੈ। ਦੀਨੇ ਕਾਂਗੜ ਤੋਂ ਪ੍ਰਸਥਾਨ ਕਰਨ ਪਿੱਛੋਂ ਗੁਰੂ ਜੀ ਕੋਟਕਪੂਰੇ ਪਹੁੰਚੇ। ਫੇਰ ਮੁਕਤਸਰ ਦੀ ਜੰਗ ਹੋਈ। ਹੁਣ ਕਈ ਮਹੀਨਿਆਂ ਤੋਂ ਗੁਰੂ ਜੀ ਤਲਵੰਡੀ ਸਾਬੋ ਟਿਕੇ ਹੋਏ ਹਨ। ਤਲਵੰਡੀ ਸਾਬੋ ਵਿੱਚ ਲੰਮੇ ਨਿਵਾਸ ਦਾ ਕਾਰਨ ਇਹੀ ਸੀ ਕਿ ਦਸਮ ਪਾਤਸ਼ਾਹ ਔਰੰਗਜ਼ੇਬ ਨੂੰ ਲਿਖੇ ਜ਼ਫ਼ਰਨਾਮੇ ਦਾ ਉੱਤਰ ਉਡੀਕ ਰਹੇ ਸਨ। ਪਰ ਲੰਮਾ ਸਮਾਂ ਗੁਜ਼ਰ ਜਾਣ ਦੇ ਬਾਅਦ ਵੀ ਦੱਖਣ ਤੋਂ ਕੋਈ ਖ਼ਬਰ ਨਹੀਂ ਸੀ ਆਈ। ਭਾਈ ਦਇਆ ਸਿੰਘ ਨੂੰ ਗੁਰੂ ਜੀ ਦਾ ਹੁਕਮ ਸੀ ਕਿ ਇਹ ਪੱਤਰ ਤੁਸੀਂ ਆਪ ਬਾਦਸ਼ਾਹ ਤੱਕ ਪਹੁੰਚਾਉਣਾ ਹੈ। ਕਿਸੇ ਹੋਰ ਨੂੰ ਨਹੀਂ ਦੇਣਾ।

ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਦੱਖਣ ਵਿੱਚ ਅਹਿਮਦ ਨਗਰ ਕਿਵੇਂ ਪਹੁੰਚੇ ਅਤੇ ਉਨ੍ਹਾਂ ਨੇ ਦਸਮ ਪਾਤਸ਼ਾਹ ਦਾ ਪਵਿੱਤਰ ਪੱਤਰ 'ਜ਼ਫਰਨਾਮਾ' ਔਰੰਗਜ਼ੇਬ ਤੱਕ ਕਿਵੇਂ ਪਹੁੰਚਾਇਆ, ਇਸ ਇਤਿਹਾਸਕ ਘਟਨਾ ਦਾ ਵਰਨਣ ਅਸੀਂ ਅਗਲੇ ਕਾਂਡ ਵਿੱਚ ਕਰਾਂਗੇ।

• • •

# 76

# ਬਹੁਤ ਲੰਮਾ ਤੇ ਕਠਿਨ ਸੀ ਜ਼ਫ਼ਰਨਾਮੇ ਦਾ ਮਾਰਗ

ਕਵੀ ਸੈਨਾਪਤਿ (1711 ਈ:) ਅਤੇ ਭਾਈ ਕੇਸਰ ਸਿੰਘ ਛਿੱਬਰ (1769 ਈ:) ਲਿਖਦੇ ਹਨ ਕਿ ਦਸਮ ਪਾਤਸ਼ਾਹ ਨੇ ਔਰੰਗਜ਼ੇਬ ਨੂੰ ਆਪਣਾ ਪ੍ਰਸਿੱਧ ਪੱਤਰ 'ਜ਼ਫ਼ਰਨਾਮਾ' ਮੁਕਤਸਰ ਦੀ ਜੰਗ ਤੋਂ ਬਾਅਦ ਲਿਖਿਆ ਪਰ ਬਹੁ-ਗਿਣਤੀ ਇਤਿਹਾਸਕਾਰਾਂ ਦਾ ਨਿਰਣਾ ਹੈ ਕਿ ਜ਼ਫ਼ਰਨਾਮੇ ਵਿੱਚ ਕਿਉਂਕਿ ਖਿਦਰਾਣੇ ਦੀ ਜੰਗ ਦਾ ਕੋਈ ਜ਼ਿਕਰ ਨਹੀਂ ਆਉਂਦਾ ਅਤੇ ਇਸ ਵਿਜੈ ਪੱਤਰ ਦਾ ਬਿਰਤਾਂਤ ਕਿਉਂਕਿ ਚਮਕੌਰ ਦੀ ਜੰਗ ਉੱਤੇ ਹੀ ਸਮਾਪਤ ਹੋ ਜਾਂਦਾ ਹੈ, ਇਸ ਲਈ ਇਹ ਪੱਤਰ ਚਮਕੌਰ ਦੀ ਜੰਗ ਤੋਂ ਬਾਅਦ ਅਤੇ ਮੁਕਤਸਰ ਦੀ ਜੰਗ ਤੋਂ ਪਹਿਲਾਂ ਦੀਨੇ ਕਾਂਗੜ ਤੋਂ ਲਿਖਿਆ ਅਤੇ ਭੇਜਿਆ ਗਿਆ ਸੀ। ਪਿੰਡ ਦੀਨਾ (ਜ਼ਿਲ੍ਹਾ ਮੋਗਾ) ਵਿੱਚ ਜਿੱਥੇ ਭਾਈ ਦੇਸਾ ਸਿੰਘ ਦੇ ਘਰ ਚੁਬਾਰੇ ਵਿੱਚ ਦਸਮ ਪਾਤਸ਼ਾਹ ਠਹਿਰੇ ਸਨ, ਉਸ ਅਸਥਾਨ 'ਤੇ ਅੱਜਕਲ੍ਹ ਗੁਰਦੁਆਰਾ ਲੋਹਗੜ੍ਹ ਸਾਹਿਬ ਬਣਿਆ ਹੋਇਆ ਹੈ ਅਤੇ ਪਿੰਡ ਦੀਨੇ ਤੋਂ ਚਾਰ ਪੰਜ ਕਿਲੋਮੀਟਰ ਦੂਰ ਜਿੱਥੇ ਵਣ ਦੇ ਰੁੱਖਾਂ ਦੀ ਸੰਘਣੀ ਝੰਗੀ ਵਿੱਚ ਇਕਾਂਤ ਬੈਠ ਕੇ ਗੁਰੂ ਜੀ ਜ਼ਫਰਨਾਮਾ ਲਿਖਿਆ ਕਰਦੇ ਸਨ ਉਸ ਜਗ੍ਹਾ ਗੁਰਦੁਆਰਾ ਜ਼ਫ਼ਰਨਾਮਾ ਸਾਹਿਬ ਸੁਭਾਇਮਾਨ ਹੈ। ਇਹ ਅਸਥਾਨ ਅਜਕਲ੍ਹ ਪਿੰਡ ਦਿਆਲਪੁਰਾ ਭਾਈ-ਕਾ (ਜ਼ਿਲ੍ਹਾ ਬਠਿੰਡਾ) ਦੀ ਜੂਹ ਵਿੱਚ ਆ ਗਿਆ ਹੈ ਜੋ ਗੁਰੂ ਸਾਹਿਬ ਦੇ ਇਥੋਂ ਚਲੇ ਜਾਣ ਪਿੱਛੋਂ ਵਸਿਆ ਸੀ।

ਜ਼ਫ਼ਰਨਾਮਾ ਮੁਕੰਮਲ ਹੋ ਗਿਆ ਤਾਂ ਗੁਰੂ ਜੀ ਨੇ ਇਸ ਨੂੰ ਦੱਖਣ ਵਿੱਚ ਬਾਦਸ਼ਾਹ ਪਾਸ ਭੇਜਣ ਦਾ ਪ੍ਰਬੰਧ ਕੀਤਾ। ਭਾਈ ਦਇਆ ਸਿੰਘ ਨੂੰ ਹੁਕਮ ਹੋਇਆ, 'ਭਾਈ ਸਾਹਿਬ, ਤੁਸੀਂ ਸਾਡਾ ਇਹ ਪੱਤਰ ਲੈ ਕੇ ਬਾਦਸ਼ਾਹ ਔਰੰਗਜ਼ੇਬ ਪਾਸ ਜਾਓ। ਬਾਦਸ਼ਾਹ ਅੱਜਕਲ੍ਹ ਦੱਖਣ ਵਿੱਚ ਅਹਿਮਦ ਨਗਰ ਦੇ ਸਥਾਨ 'ਤੇ ਰਹਿੰਦਾ ਹੈ। ਤੁਸੀਂ ਇਹ ਪੱਤਰ ਖ਼ੁਦ ਬਾਦਸ਼ਾਹ ਦੇ ਹੱਥ ਫੜਾਉਣਾ ਹੈ। ਹੋਰ ਕਿਸੇ ਨੂੰ ਨਹੀਂ ਦੇਣਾ। ਸਾਡਾ ਆਸ਼ੀਰਵਾਦ ਤੁਹਾਡੇ ਨਾਲ ਹੈ। ਮਨ ਵਿੱਚ ਕੋਈ ਕਮਜ਼ੋਰੀ ਜਾਂ ਸ਼ੰਕਾ ਨਹੀਂ ਲਿਆਉਣੀ। ਤੁਸੀਂ ਇਸ ਕਾਰਜ ਵਿੱਚ ਜ਼ਰੂਰ ਸਫਲ ਹੋਵੋਗੇ।'

ਔਰੰਗਜ਼ੇਬ ਪਾਸ ਜ਼ਫ਼ਰਨਾਮਾ ਭੇਜਣ ਦੀ ਸਰਵਪ੍ਰਥਮ ਸੂਚਨਾ ਸਾਨੂੰ ਕਵੀ ਸੈਨਾਪਤਿ ਦੀ ਪੁਸਤਕ 'ਸ੍ਰੀ ਗੁਰ ਸੋਭਾ' (1711 ਈ:) ਵਿੱਚੋਂ ਮਿਲਦੀ ਹੈ। ਸੈਨਾਪਤਿ ਲਿਖਦੇ ਹਨ—

ਦਯਾ ਕੋ ਸਿੰਘ ਤਿਹ ਸਾਜਿ ਸੀਗਾਰ ਕੈ
ਖੁਸੀ ਕਰਤਾਰ ਕਰਿ ਕੈ ਪਠਾਯੋ।....
ਕਹੀ ਸਮਝਾਇ ਕਰਤਾਰ ਤਾਹੀ ਸਮੈ
ਲਿਖਾ ਔਰੰਗ ਕੇ ਹਾਥ ਦੀਜੋ।
ਸਾਥ ਸਹਾਇ ਯੌਂ ਜਾਨ ਮੇਰਾ ਬਚਨ
ਨਾਹਿ ਮਨ ਮਾਹਿ ਕਛੁ ਸੰਕ ਕੀਜੋ। —ਅਧਿ : ਬਾਰ੍ਹਵਾਂ
(ਪਠਾਯੋ : ਭੇਜਿਆ)

ਭਾਈ ਦਇਆ ਸਿੰਘ ਨੇ ਗੁਰੂ ਜੀ ਦੇ 'ਹੁਕਮ' (ਪੱਤਰ) ਨੂੰ ਨਮਸਕਾਰ ਕੀਤੀ ਅਤੇ ਉਸ ਨੂੰ ਆਪਣੇ ਸਿਰ ਉੱਤੇ ਸਜਾ (ਬੰਨ੍ਹ) ਲਿਆ—

ਕਰੀ ਤਸਲੀਮ ਤਿਹ ਹੁਕਮ ਕੋ ਦੇਖ ਕੈ
ਸੀਸ ਪੈ ਬਾਂਧ ਤਾਂ ਤੇ ਸਿਧਾਯੋ। —ਕਵੀ ਸੈਨਾਪਤਿ

ਇਸ ਸਬੰਧ ਵਿੱਚ ਭਾਈ ਸੁੱਖਾ ਸਿੰਘ ਦੇ ਸ਼ਬਦ ਵੀ ਕੁਝ ਇਸੇ ਤਰ੍ਹਾਂ ਦੀ ਸੂਚਨਾ ਦਿੰਦੇ ਹਨ—

ਨਿਜੰ ਸੀਸੰ ਬਾਂਧੇ ਹੁਕਮੰ ਸਿਧਾਯੋ। —ਗੁਰ ਬਿਲਾਸ, ਅਧਿ: ਬਾਈਵਾਂ

ਦਸਮ ਪਾਤਸ਼ਾਹ ਦਾ ਪੱਤਰ ਲੈ ਕੇ, ਉੱਤਰ ਤੋਂ ਦੱਖਣ ਤੱਕ, ਸਾਰੇ ਹਿੰਦੁਸਤਾਨ ਵਿਚੀਂ ਸਫਰ ਕਰਨਾ, ਜੋ ਸਾਰੇ ਦਾ

ਸਾਰਾ ਇਲਾਕਾ ਮੁਗ਼ਲ ਰਾਜ ਦੇ ਅਧੀਨ ਸੀ, ਖਤਰੇ ਤੋਂ ਖਾਲੀ ਨਹੀਂ ਸੀ। ਇਸ ਲਈ ਭਾਈ ਦਇਆ ਸਿੰਘ ਨੇ ਮੁਗ਼ਲ ਸਰਕਾਰ ਦੇ ਅਹਿਦੀਆਂ ਵਾਲਾ ਨੀਲਾ ਭੇਸ ਧਾਰ ਲਿਆ ਅਤੇ ਗੁਰੂ ਜੀ ਨੂੰ ਨਮਸਕਾਰ ਕਰ ਕੇ ਤੁਰ ਪਿਆ—

ਬਿਦਾ ਭਯੋ ਤਾਹੀ ਸਮੈ ਪ੍ਰਭੁ ਕੋ ਸੀਸ ਨਿਵਾਇ।
ਅਹਿਦੀ ਭੇਸ ਬਨਾਇ ਕੈ, ਚਲਯੋ ਸਿੰਘ ਤਬ ਧਾਇ। —ਸੈਨਾਪਤਿ, ਸ੍ਰੀ ਗੁਰੁ ਸੋਭਾ

ਭਾਈ ਕੇਸਰ ਸਿੰਘ ਛਿੱਬਰ ਦੱਸਦੇ ਹਨ ਕਿ ਭਾਈ ਦਇਆ ਸਿੰਘ ਗੁਰੂ ਜੀ ਦਾ ਮੁਨਸ਼ੀ ਵੀ ਸੀ ਜੋ ਉਰਦੂ, ਫ਼ਾਰਸੀ ਪੜ੍ਹਿਆ ਹੋਇਆ ਸੀ। ਰਾਹ ਵਿੱਚ ਕਿਤੇ ਕੋਈ ਪੁੱਛ-ਗਿੱਛ ਹੋਵੇ ਤਾਂ ਉਹ ਚੰਗੇ ਜਵਾਬ ਦੇ ਸਕਦਾ ਸੀ—

ਨੀਲੇ ਕਪੜੇ ਪਾਇ ਬਣ ਗਿਆ ਮੱਕੇ ਦਾ ਹਾਜੀ।
ਹੈਸੀ ਮੁਨਸ਼ੀ ਪੜ੍ਹਿਆ ਹੋਇਆ,
ਜਬਾਬੁ ਸੁਆਲ ਨਿਸੰਗ ਕਰੇ,
ਸੰਗ ਮੁਫਤੀ ਮੁੱਲਾਂ ਕਾਜ਼ੀ।
—ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਚਰਨ ਦਸਵਾਂ

ਉਪਰੋਕਤ ਚਰਚਾ ਤੋਂ ਇੰਜ ਜਾਪਦਾ ਹੈ ਕਿ ਜਿਵੇਂ ਭਾਈ ਦਇਆ ਸਿੰਘ ਇਕੱਲੇ ਹੀ ਜ਼ਫ਼ਰਨਾਮਾ ਲੈ ਕੇ ਗਏ ਸਨ ਪਰ ਮਗਰਲੀਆਂ ਪੁਸਤਕਾਂ ਅਨੁਸਾਰ ਭਾਈ ਦਇਆ ਸਿੰਘ ਦੇ ਨਾਲ ਭਾਈ ਧਰਮ ਸਿੰਘ ਵੀ ਗਏ ਸਨ। ਇਸ ਸਬੰਧ ਵਿੱਚ 'ਗੁਰੂ ਕੀਆਂ ਸਾਖੀਆਂ' (ਲੇਖਕ ਭਾਈ ਸਵਰੂਪ ਸਿੰਘ ਕੌਸ਼ਿਸ਼) ਸਾਨੂੰ ਇਹ ਸੂਚਨਾ ਦਿੰਦੀਆਂ ਹਨ—

'ਇਹ ਜ਼ਫ਼ਰਨਾਮਾ ਲਿਖ ਭਾਈ ਦਯਾ ਸਿੰਘ ਸੇ ਬਚਨ ਹੋਆ, ਤੁਸੀਂ ਅਹਿਦੀਆ ਭੇਸ ਮੇਂ ਦੱਖਨ ਦੇਸ ਅਹਿਮਦ ਨਗਰ ਬਾਦਸ਼ਾਹ ਸੇ ਜਾਇ ਕੇ ਦੇਨਾ ਹੈ। ਇਸ ਕੇ ਗੈਲ ਦੂਜਾ ਸਿੱਖ ਧਰਮ ਸਿੰਘ ਪਿਆਰੇ ਕੋ ਤਿਆਰ ਕੀਆ। ਇਹ ਦੋਵੇਂ ਸਿੱਖ ਅਹਿਦੀਆ ਭੇਸ ਮੇਂ ਦੀਨਾ ਨਗਰੀ ਸੇ ਦੱਖਨ ਦੇਸ ਕੋ ਰਵਾਨਾ ਹੂਏ।' —ਸਾਖੀ 85ਵੀਂ

(ਸੰਭਵ ਹੈ ਕਿ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਦੇ ਨਾਲ ਇਕ ਦੋ ਹੋਰ ਸਿੰਘ ਵੀ ਗਏ ਹੋਣ)

ਭਾਈ ਸੰਤੋਖ ਸਿੰਘ ਲਿਖਦੇ ਹਨ ਕਿ 'ਗੁਰੂ ਦੇ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਦੋਵੇਂ ਸਿੰਘ ਖ਼ੁਸ਼ੀ ਖ਼ੁਸ਼ੀ ਤੁਰ ਪਏ—

ਧਰਮ ਸਿੰਘ ਤਿਮ ਨਮੋ ਕਰਿ ਰੁਖਸਤ ਜੁਗ ਹੋਏ।
ਚਲੇ ਗੁਰੂ ਕੇ ਕਾਜ ਕੋ ਹਰਖਤਿ ਸਿੱਖ ਦੋਏ। —ਰਿਤੁ 6, ਅੰਸੂ 58

ਦੀਨੇ ਤੋਂ ਚਲਕੇ ਦੋਵੇਂ ਸਿੰਘ ਕੁਝ ਦਿਨਾਂ ਬਾਅਦ ਦਿੱਲੀ ਪਹੁੰਚੇ। ਉਥੇ ਧਰਮਸਾਲਾ ਵਿੱਚ ਸਿੱਖਾਂ ਦਾ ਇਕੱਠ ਹੋਇਆ। ਭਾਈ ਦਇਆ ਸਿੰਘ ਨੇ ਗੁਰੂ ਜੀ ਦਾ ਹੁਕਮਨਾਮਾ ਉਨ੍ਹਾਂ ਦੇ ਸਾਹਮਣੇ ਰੱਖ ਦਿੱਤਾ। ਹੁਕਮਨਾਮੇ ਨੂੰ ਪੜ੍ਹ-ਸੁਣ ਕੇ ਸਿੰਘਾਂ ਦੇ ਦਿਲ ਗੁਰੂ-ਪਿਆਰ ਵਿੱਚ ਉਮਲ੍ਹ ਪਏ। ਸਫ਼ਰ ਦੇ ਖਰਚ ਲਈ ਜਿੰਨੀ ਰਕਮ ਗੁਰੂ ਜੀ ਨੇ ਲਿਖੀ ਸੀ, ਉਹ ਉਨ੍ਹਾਂ ਨੇ ਦੋਹਾਂ ਸਿੰਘਾਂ ਨੂੰ ਭੇਟਾ ਕਰ ਦਿੱਤੀ—

ਹੁਕਮ ਦਯਾ ਤਿਨ ਕੇ ਸਿੰਘ ਆਗੇ।
ਪੜ੍ਹਤ ਸੁਣਤ ਸਭ ਹੀ ਅਨੁਰਾਗੇ।
ਦੀਨੇ ਦਾਮ ਖਰਚ ਕੇ ਕਾਜਾ।
ਜੋ ਲਿਖ ਦਏ ਗਰੀਬ ਨਿਵਾਜਾ। —ਭਾਈ ਸੁੱਖਾ ਸਿੰਘ, ਗੁਰ ਬਿਲਾਸ ਅਧਿ: ਬਾਈਵਾਂ

ਦਿੱਲੀ ਤੋਂ ਬਾਅਦ ਸਿੰਘਾਂ ਦੀ ਜੋੜੀ ਆਗਰੇ ਪਹੁੰਚੀ। ਆਗਰੇ ਤੋਂ ਬਾਅਦ ਚੰਬਲ ਨਦੀ ਪਾਰ ਕਰ ਕੇ ਦੋਵੇਂ ਸਿੰਘ ਗਵਾਲੀਅਰ ਪਹੁੰਚ ਗਏ। ਗਵਾਲੀਅਰ ਤੋਂ 40 ਮੀਲ ਅੱਗੇ ਨਰਵਰ ਅਤੇ ਉਸ ਤੋਂ ਬਾਅਦ ਕਾਲਾ ਬਾਗ ਅਤੇ ਸਰੋਂਜ ਦਾ ਪੰਧ ਮੁਕਾਇਆ। ਸਰੋਂਜ ਤੋਂ ਚੱਲ ਕੇ ਅਜੋਕੇ ਮੱਧ ਪ੍ਰਦੇਸ਼ ਦੇ ਮਸ਼ਹੂਰ ਸ਼ਹਿਰ ਉਜੈਨ ਵਿੱਚ ਪ੍ਰਵੇਸ਼ ਕੀਤਾ। ਉਜੈਨ ਤੋਂ ਅੱਗੇ ਨਰਬਦਾ ਨਦੀ ਪਾਰ ਕੀਤੀ ਅਤੇ ਮਾਲਵੇ ਦੇ ਖੁਸ਼ਕ ਪਹਾੜੀ ਇਲਾਕੇ ਵਿਚੀਂ ਲੰਘਦਿਆਂ ਗਰਮੀ ਨਾਲ ਬੁਰਾ ਹਾਲ ਹੋ ਗਿਆ। ਭਾਈ ਕੋਇਰ ਸਿੰਘ ਲਿਖਦੇ ਹਨ—

ਜਾਹਿ ਮਾਲਵੇ ਕੋਹ ਸੁ ਭਾਰੇ।
ਲਗੀ ਸੁ ਅਚਵੀ ਸਾਹ ਬੀਚਾਰੇ। —ਗੁਰ ਬਿਲਾਸ ਪਾਤਸ਼ਾਹੀ ਦਸਵੀਂ ਅਧਿ: ਸਤਾਰ੍ਹਵਾਂ
(ਕੋਹ : ਪਹਾੜ)

ਇਸ ਤੋਂ ਅੱਗੇ ਸ਼ੇਰਗੜ੍ਹ ਵਿਚੀਂ ਹੁੰਦੇ ਹੋਏ ਦੋਵੇਂ ਸਿੰਘ ਬੁਰਹਾਨਪੁਰ ਪਹੁੰਚੇ। ਬੁਰਹਾਨਪੁਰ ਤਾਪਤੀ ਨਦੀ ਦੇ ਕੰਢੇ

ਵਸਿਆ ਹੋਇਆ ਖ਼ੂਬਸੂਰਤ ਸ਼ਹਿਰ ਹੈ। ਇਸ ਤੋਂ ਬਾਅਦ ਅਜੋਕੇ ਮਹਾਂਰਾਸ਼ਟਰ ਦਾ ਇਲਾਕਾ ਸ਼ੁਰੂ ਹੋ ਗਿਆ। ਦੋਹਾਂ ਸਿੰਘਾਂ ਨੇ ਇਕ ਪੜਾਅ ਔਰੰਗਾਬਾਦ ਵਿੱਚ ਕੀਤਾ ਤੇ ਫੇਰ ਉਥੋਂ 70 ਮੀਲ ਅੱਗੇ ਆਪਣੀ ਮੰਜ਼ਿਲ ਦੇ ਆਖਰੀ ਸ਼ਹਿਰ ਅਹਿਮਦ ਨਗਰ ਵਿੱਚ ਪਹੁੰਚ ਗਏ। ਦੀਨੇ ਕਾਂਗੜ ਤੋਂ ਦਿੱਲੀ ਅਤੇ ਦਿੱਲੀ ਤੋਂ ਅੱਗੇ ਅਹਿਮਦ ਨਗਰ ਤੱਕ ਗੁਰੂ ਕੇ ਸਿੰਘਾਂ ਨੇ ਤਕਰੀਬਨ 1700 ਕਿਲੋਮੀਟਰ ਲੰਮਾ ਜਾਨ-ਜੋਖੋਂ ਭਰਿਆ ਸਫ਼ਰ ਤੈਅ ਕੀਤਾ।

ਅਹਿਮਦ ਨਗਰ ਦਰਿਆ ਸੀਨਾ ਦੇ ਖੱਬੇ ਕੰਢੇ ਉੱਤੇ ਆਬਾਦ ਇਕ ਸ਼ਹਿਰ ਹੈ। ਉਨ੍ਹੀਂ ਦਿਨੀਂ (1706-1707 ਈ. ਵਿੱਚ) ਬਾਦਸ਼ਾਹ ਔਰੰਗਜ਼ੇਬ ਇਸ ਸ਼ਹਿਰ ਦੇ ਬਾਹਰ ਛਾਉਣੀ ਪਾਈ ਬੈਠਾ ਸੀ। ਬਹੁਤੀ ਫ਼ੌਜ ਤੰਬੂਆਂ ਵਿੱਚ ਹੀ ਰਹਿੰਦੀ ਸੀ। ਬਾਦਸ਼ਾਹ ਦਾ ਗੂੜ੍ਹੇ ਲਾਲ ਰੰਗ ਦਾ ਖ਼ੈਮਾ ਛਾਉਣੀ ਦੇ ਐਨ ਵਿਚਕਾਰ ਸਜਿਆ ਹੋਇਆ ਸੀ ਜਿਸ ਨੂੰ ਗੁਲਾਲਬਾਰ ਕਹਿੰਦੇ ਸਨ। ਗੁਲਾਲਬਾਰ ਦੇ ਆਲੇ-ਦੁਆਲੇ ਹਥਿਆਰਬੰਦ ਪਹਿਰੇਦਾਰ ਅਤੇ ਛੋਟੀਆਂ ਤੋਪਾਂ ਤਾਇਨਾਤ ਸਨ। ਸਾਰੇ ਹਿੰਦੁਸਤਾਨ ਦੇ ਬਾਦਸ਼ਾਹ ਨਾਲ ਮੁਲਾਕਾਤ ਕਰਨੀ ਕੋਈ ਸੌਖਾ ਕੰਮ ਨਹੀਂ ਸੀ। ਬਾਦਸ਼ਾਹ ਨੂੰ ਮਿਲਣ ਦਾ ਤੌਰ-ਤਰੀਕਾ ਬਹੁਤ ਗੁੰਝਲਦਾਰ ਸੀ। ਕਈ ਦੇਸ਼ਾਂ ਦੇ ਰਾਜਦੂਤ ਸ਼ਾਹੀ ਮੁਲਾਕਾਤ ਨੂੰ ਕਈ ਕਈ ਮਹੀਨੇ ਉਡੀਕਦੇ ਰਹਿੰਦੇ ਸਨ।

## ਜ਼ਫ਼ਰਨਾਮਾ ਔਰੰਗਜ਼ੇਬ ਤੱਕ ਕਿਵੇਂ ਪਹੁੰਚਿਆ ?

ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਦਸਮ ਪਾਤਸ਼ਾਹ ਦਾ ਜ਼ਫ਼ਰਨਾਮਾ ਲੈ ਕੇ ਅਜੋਕੇ ਮਹਾਂਰਾਸ਼ਟਰ ਦੇ ਸੂਬੇ ਵਿੱਚ ਅਹਿਮਦ ਨਗਰ ਪਹੁੰਚ ਗਏ। ਦੱਖਣ ਦੇ ਵਿਸ਼ਾਲ ਨੀਮ ਪਹਾੜੀ ਇਲਾਕੇ ਵਿੱਚ ਅਨੇਕਾਂ ਜਿੱਤਾਂ-ਹਾਰਾਂ ਦਾ ਸਾਹਮਣਾ ਕਰ ਕੇ ਬਾਦਸ਼ਾਹ ਔਰੰਗਜ਼ੇਬ ਇੱਥੇ ਛਾਉਣੀ ਪਾ ਕੇ ਆਪਣੀ ਉਮਰ ਦਾ ਆਖਰੀ ਸਮਾਂ ਗੁਜ਼ਾਰ ਰਿਹਾ ਸੀ। ਬਾਦਸ਼ਾਹ ਦੀ ਛਾਉਣੀ ਦਰਿਆ ਤੋਂ ਲੈ ਕੇ ਤਿੰਨ ਚਾਰ ਮੀਲ ਪਰੇ ਪਹਾੜੀਆਂ ਤੱਕ ਫ਼ੈਲੀ ਹੋਈ ਸੀ, ਜਿਸ ਵਿੱਚ ਲਗਪਗ ਦੋ ਲੱਖ ਮਨੁੱਖ ਅਤੇ ਏਨੇ ਹੀ ਜਾਨਵਰ ਹਾਥੀ, ਘੋੜੇ, ਊਠ ਆਦਿ ਰਹਿੰਦੇ ਸਨ। ਤੰਬੂਆਂ ਦੇ ਇਸ ਸ਼ਹਿਰ ਵਿੱਚ ਬਾਦਸ਼ਾਹ ਦਾ ਖ਼ੈਮਾ ਛਾਉਣੀ ਦੇ ਵਿਚਕਾਰ ਸਭ ਤੋਂ ਉੱਚੀ ਥਾਂ ਲਗਾਇਆ ਗਿਆ ਸੀ। ਸ਼ਾਹੀ ਖ਼ੈਮੇ ਦੇ ਆਲੇ-ਦੁਆਲੇ ਸੱਤ-ਅੱਠ ਫੁੱਟ ਉੱਚੀਆਂ ਲਾਲ ਕਨਾਤਾਂ ਦਾ ਮਜ਼ਬੂਤ ਪਰਦਾ ਲੱਗਾ ਹੋਇਆ ਸੀ। ਇਸੇ ਲਈ ਸ਼ਾਹੀ ਰਿਹਾਇਸ਼ ਦੇ ਤੰਬੂਆਂ ਨੂੰ ਗੁਲਾਲਬਾਰ ਕਹਿੰਦੇ ਸਨ। ਗੁਲਾਲਬਾਰ ਦੇ ਬਾਹਰ ਹਥਿਆਰਬੰਦ ਘੋੜ-ਸਵਾਰ ਪਹਿਰਾ ਦਿੰਦੇ ਸਨ। ਸਪੱਸ਼ਟ ਹੈ ਕਿ ਅਜਿਹੀ ਸ਼ਾਨ-ਸ਼ੌਕਤ ਅਤੇ ਸਖ਼ਤ ਇੰਤਜ਼ਾਮ ਵਿੱਚ ਰਹਿੰਦੇ ਬਾਦਸ਼ਾਹ ਨੂੰ ਮਿਲਣਾ ਕੋਈ ਸੌਖਾ ਕੰਮ ਨਹੀਂ ਸੀ, ਜਦਕਿ ਦਸਮ ਪਾਤਸ਼ਾਹ ਦਾ ਭਾਈ ਦਇਆ ਸਿੰਘ ਨੂੰ ਹੁਕਮ ਸੀ ਕਿ ਜ਼ਫ਼ਰਨਾਮਾ ਤੁਸੀਂ ਖ਼ੁਦ ਬਾਦਸ਼ਾਹ ਦੇ ਹੱਥ ਵਿੱਚ ਫੜਾਉਣਾ ਹੈ, ਹੋਰ ਕਿਸੇ ਨੂੰ ਨਹੀਂ ਦੇਣਾ।

ਗੁਰ-ਇਤਿਹਾਸ ਦੇ ਸਾਰੇ ਪੁਰਾਤਨ ਗ੍ਰੰਥਾਂ ਨੇ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਦੇ ਅਹਿਮਦ ਨਗਰ ਪਹੁੰਚਣ ਦੀ ਸੂਚਨਾ ਦਿੱਤੀ ਹੈ ਪਰ ਭਾਈ ਸੁੱਖਾ ਸਿੰਘ (1797 ਈ.) ਦਾ ਬਿਰਤਾਂਤ ਬਹੁਤ ਸਰਲ ਅਤੇ ਢੁੱਕਵਾਂ ਹੈ। ਉਹ ਲਿਖਦੇ ਹਨ : ਜਦੋਂ ਭਾਈ ਦਇਆ ਸਿੰਘ ਅਹਿਮਦ ਨਗਰ ਪਹੁੰਚਿਆ ਤਾਂ ਉਸ ਨੂੰ ਬਹੁਤ ਖ਼ੁਸ਼ੀ ਹੋਈ। ਲੰਮੇ ਪੈਂਡੇ ਦੀ ਥਕਾਵਟ ਭੁੱਲ ਗਈ ਤੇ ਸੁੱਖ ਦਾ ਅਹਿਸਾਸ ਹੋਇਆ। ਉਹ ਉਸ ਸ਼ਹਿਰ ਵਿੱਚ ਆ ਪਹੁੰਚਾ ਜਿੱਥੇ ਬਾਦਸ਼ਾਹ ਔਰੰਗਜ਼ੇਬ ਨੇ ਛਾਉਣੀ ਪਾਈ ਹੋਈ ਸੀ—

ਅਹਿਮਦ ਨਗਰ ਸਿੰਘ ਜਬ ਆਯੋ।
ਮਹਾ ਪ੍ਰਮੋਦ ਮੱਧ ਚਿਤ ਪਾਯੋ।
ਪੈਂਡ ਮਾਂਦਗੀ ਦਰਦ ਮਿਟਾਇਸ।
ਕਾਟੇ ਦੂਖ, ਸੂਖ ਮਨ ਪਾਇਸ।
ਉਤਰਿਉ ਤਵਨ ਨਗਰ ਮਹਿ ਆਈ।
ਹਜ਼ਰਤ ਜਹਾਂ ਛਾਵਨੀ ਪਾਈ। —ਗੁਰ ਬਿਲਾਸ, ਅਧਿ: ਬਾਈਵਾਂ
(ਹਜ਼ਰਤ : ਬਾਦਸ਼ਾਹ ਔਰੰਗਜ਼ੇਬ)

ਸ਼ਹਿਰ ਵਿੱਚ ਕੁਝ ਲੋਕਾਂ ਨੂੰ ਮਿਲ ਕੇ ਭਾਈ ਦਇਆ ਸਿੰਘ ਨੇ ਪੁੱਛਿਆ ਕਿ ਇਸ ਸ਼ਹਿਰ ਵਿੱਚ ਕੋਈ ਗੁਰੂ ਕਾ ਸਿੱਖ ਵੀ ਰਹਿੰਦਾ ਹੈ। ਪਤਾ ਲੱਗਾ ਕਿ ਮੰਡੀ ਵਿੱਚ ਭਾਈ ਜੇਠਾ ਸਿੰਘ ਨਾਂ ਦਾ ਇਕ ਵਪਾਰੀ ਸਿੱਖ ਰਹਿੰਦਾ ਹੈ—

ਕਿਨੀ ਗੰਜ ਮੈ ਜੇਠ ਸਿੰਘੰ ਬਤਾਯੋ। —ਸੈਨਾਪਤਿ, ਸ੍ਰੀ ਗੁਰ ਸੋਭਾ
(ਗੰਜ : ਮੰਡੀ, ਬਾਜ਼ਾਰ)

ਗੁਰ ਜੀ ਦੇ ਏਲਚੀ ਸਿੰਘਾਂ ਨੇ ਰਾਤ ਭਾਈ ਜੇਠਾ ਸਿੰਘ ਦੇ ਘਰ ਬਿਤਾਈ। ਜੇਠਾ ਸਿੰਘ ਨੇ ਦੋਵਾਂ ਸਿੰਘਾਂ ਦੀ ਬਹੁਤ ਸੇਵਾ ਕੀਤੀ। ਰਾਤੀਂ ਸੌਣ ਵੇਲੇ ਭਾਈ ਦਇਆ ਸਿੰਘ ਨੇ ਭਾਈ ਜੇਠਾ ਸਿੰਘ ਨੂੰ ਆਪਣੇ ਅਹਿਮਦ ਨਗਰ ਆਉਣ ਦਾ ਮਨੋਰਥ ਦੱਸਿਆ ਅਤੇ ਆਖਿਆ, 'ਤੁਸੀਂ ਸਵੇਰ ਨੂੰ ਆਪਣੀ ਧਰਮਸਾਲਾ ਵਿੱਚ ਗੁਰੂ-ਪ੍ਰੇਮੀਆਂ ਦਾ ਇਕ ਇਕੱਠ ਬੁਲਾਓ, ਉੱਥੇ ਗੁਰੂ ਜੀ ਦੇ ਇਸ ਮਹਾਨ ਕਾਰਜ ਨੂੰ ਨੇਪਰੇ ਚਾੜ੍ਹਨ ਦੀ ਕੋਈ ਵਿਉਂਤ ਬਣਾਵਾਂਗੇ।'

ਅਗਲੇ ਦਿਨ ਧਰਮਸਾਲਾ ਵਿੱਚ ਸਿੱਖਾਂ ਦਾ ਇਕੱਠ ਹੋਇਆ। ਭਾਈ ਦਇਆ ਸਿੰਘ ਨੇ ਸਰਬ ਸੰਗਤ ਨੂੰ ਸ੍ਰੀ ਦਸਮੇਸ਼ ਜੀ ਦਾ ਹੁਕਮ ਪੜ੍ਹ ਕੇ ਸੁਣਾਇਆ। ਗੁਰੂ ਜੀ ਨੇ ਸਿੱਖਾਂ ਨੂੰ ਹਦਾਇਤ ਕੀਤੀ ਸੀ ਕਿ ਤੁਸੀਂ ਭਾਈ ਦਇਆ ਸਿੰਘ ਦੇ ਨਾਲ ਹੋ ਕੇ ਇਸ ਕੰਮ ਨੂੰ ਸਿਰੇ ਚਾੜ੍ਹੋ—

ਸਰਬ ਖਾਲਸੇ ਜੋੜ ਕਰਾਈ।
ਕੀਨੋ ਗੁਰ ਕਾ ਹੁਕਮ ਸੁਣਾਈ।...
'ਦਯਾ ਸਿੰਘ ਕੇ ਹ੍ਵੈ ਕਰ ਸੰਗਾ।
ਇਹ ਸਭ ਕਾਰਜ ਕਰੋ ਨਿਸੰਗਾ।' —ਸੁੱਖਾ ਸਿੰਘ, ਗੁਰ ਬਿਲਾਸ
(ਜੋੜ : ਇਕੱਠ)

ਬਹੁ-ਗਿਣਤੀ ਗੁਰਸਿੱਖਾਂ ਨੇ ਗੁਰੂ ਜੀ ਦੇ ਹੁਕਮ ਅੱਗੇ ਸਿਰ ਝੁਕਾਇਆ ਅਤੇ ਇਸ ਗੱਲ ਦੀ ਵਿਉਂਤ ਬਣਾਉਣ ਲੱਗੇ ਕਿ ਭਾਈ ਦਇਆ ਸਿੰਘ ਦੀ ਬਾਦਸ਼ਾਹ ਨਾਲ ਮੁਲਾਕਾਤ ਕਿਵੇਂ ਕਰਾਈ ਜਾਵੇ ਪਰ ਕੁਝ ਹੰਕਾਰੇ ਹੋਏ ਮਾਇਆਧਾਰੀ ਮਨਮੁਖਾਂ ਨੇ, ਜੋ ਬਾਦਸ਼ਾਹ ਅਤੇ ਗੁਰੂ ਜੀ ਦੀ ਸੁਲਾਹ ਅਤੇ ਮੁਲਾਕਾਤ ਨਹੀਂ ਹੋਣ ਦੇਣਾ ਚਾਹੁੰਦੇ ਸਨ, ਇਸ ਸਮੇਂ ਬਹੁਤ ਫਿੱਕੇ ਬਚਨ ਬੋਲੇ। ਉਨ੍ਹਾਂ ਨੂੰ ਕਲਗੀਧਰ ਪਾਤਸ਼ਾਹ ਦੇ ਦੂਰਦਰਸ਼ੀ ਕਲਾ-ਕੌਤਕਾਂ ਦੀ ਸੋਝੀ ਨਹੀਂ ਸੀ—

ਮਾਇਆ ਕੇ ਮਦ ਜੋ ਜਨ ਫੂਲੇ।
ਐਂਡੇ ਫਿਰੈਂ ਹੁਕਮ ਤੇ ਭੂਲੇ।
ਫੀਕੇ ਕਹੇ ਬੈਨ ਅਤਿ ਭਾਰੀ।
ਪ੍ਰਭ ਕੀ ਕਲਾ ਨ ਸਕੈਂ ਬਿਚਾਰੀ। —ਸੁੱਖਾ ਸਿੰਘ, ਗੁਰ ਬਿਲਾਸ
(ਐਂਡੇ ਫਿਰੈਂ : ਹੰਕਾਰੇ ਫ਼ਿਰਦੇ ਸਨ, ਪ੍ਰਭ : ਗੁਰੂ ਗੋਬਿੰਦ ਸਿੰਘ ਜੀ)

ਅਜਿਹੇ ਲੋਕਾਂ ਨੇ ਭਾਈ ਦਇਆ ਸਿੰਘ ਦੀ ਬਾਦਸ਼ਾਹ ਨਾਲ ਮੁਲਾਕਾਤ ਵਿੱਚ ਰੁਕਾਵਟਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ। ਜਿਹੜੀ ਵੀ ਵਿਉਂਤ ਸਿੰਘ ਬਣਾਉਂਦੇ, ਉਹ ਉਸ ਵਿੱਚ ਵਿਘਨ ਪਾ ਦਿੰਦੇ। ਜੇ ਭਾਈ ਜੇਠਾ ਸਿੰਘ ਜਾਂ ਦਇਆ ਸਿੰਘ ਇਸ ਸਬੰਧ ਵਿੱਚ ਕਿਸੇ ਅਹਿਲਕਾਰ ਤੱਕ ਪਹੁੰਚ ਕਰਦੇ ਤਾਂ ਗੁਰੂ-ਦੋਖੀ ਭਾਨੀ ਮਾਰ ਕੇ ਉਸ ਨੂੰ ਮੁਕਰਾ ਦਿੰਦੇ। ਸਿੰਘਾਂ ਨੇ ਬੜੇ ਯਤਨ ਕੀਤੇ ਪਰ ਬਾਦਸ਼ਾਹ ਨੂੰ ਮਿਲਣ ਦੀ ਕੋਈ ਵਿਧ ਨਾ ਬਣੀ—

ਅਨਿਕ ਉਪਾਵ ਸਿੰਘ ਨੈ ਕਰੈ।
ਛੰਦ-ਬੰਦ ਕਰ ਕਾਜ ਨਾ ਸਰੈ। —ਭਾਈ ਸੁੱਖਾ ਸਿੰਘ
(ਛੰਦ-ਬੰਦ : ਢੰਗ, ਜੁਗਤ)

ਜਦ ਬਾਦਸ਼ਾਹ ਨੂੰ ਮਿਲ ਕੇ ਉਸ ਨੂੰ ਜ਼ਫ਼ਰਨਾਮਾ ਦੇਣ ਦੀ ਕੋਈ ਵਿਉਂਤ ਸਿਰੇ ਨਾ ਚੜ੍ਹੀ ਤਾਂ ਭਾਈ ਦਇਆ ਸਿੰਘ ਅਤੇ ਭਾਈ ਜੇਠਾ ਸਿੰਘ ਨੇ ਇਸ ਸਾਰੀ ਹਾਲਤ ਤੋਂ ਗੁਰੂ ਜੀ ਨੂੰ ਜਾਣੂ ਕਰਾਉਣ ਦਾ ਪ੍ਰੋਗਰਾਮ ਬਣਾਇਆ—

ਲਿਖ ਸਭ ਕਥਾ ਹਜ਼ੂਰ ਪਠਾਈ।
ਦਯਾ ਕਰੋ ਪ੍ਰਭ ਹੋਇ ਸਹਾਈ। —ਭਾਈ ਸੁੱਖਾ ਸਿੰਘ

ਇਸ ਸਬੰਧ ਵਿੱਚ 'ਗੁਰੂ ਕੀਆਂ ਸਾਖੀਆਂ' (1790 ਈ.) ਸਾਨੂੰ ਕੁਝ ਵਿਸਥਾਰ-ਮਈ ਸੂਚਨਾ ਦਿੰਦੀਆਂ ਹਨ। ਭਾਈ ਸਵਰੂਪ ਸਿੰਘ ਕੌਸ਼ਿਸ਼ ਲਿਖਤ ਇਸ ਪੁਸਤਕ ਵਿੱਚ ਇਹ ਸ਼ਬਦ ਦਰਜ ਹਨ—

'ਏਕ ਦਿਹੁੰ ਸਾਵਨ ਮਾਸੇ ਸੁਦੀ ਤੀਜ (1763 ਬਿ.) ਭਾਈ ਧਰਮ ਸਿੰਘ ਤੇ ਦੇਸਾ ਸਿੰਘ ਦੋਵੇਂ ਸਿੱਖ ਭਾਈ ਦਇਆ ਸਿੰਘ ਕੀ ਲਿਖੀ ਪਾਤੀ ਲਿਆ ਕੇ ਸਾਬੋ ਕੀ ਤਲਵੰਡੀ ਗੁਰਚਰਨਾਂ ਮੇਂ ਰਾਖੀ ਤੇ ਹਾਥ ਬਾਂਧ ਬੇਨਤੀ ਕੀ, ਮਹਾਰਾਜ! ਅਸਾਂ

ਜੇਠਾ ਸਿੰਘ ਕੋ ਗੈਲ ਲੈ ਔਰੰਗਜ਼ੇਬ ਕੋ ਮਿਲਨੇ ਕੇ ਲੀਏ ਅਪਨੀ ਤਰਫ ਸੇ ਕੋਸ਼ਿਸ਼ ਕੀ ਹੈ ਪ੍ਰੰਤੂ ਮੇਲ ਨਹੀਂ ਹੋਇ ਸਕਿਆ। ਗੁਰੂ ਜੀ ਨੇ ਧਰਮ ਸਿੰਘ ਆਦਿ ਦੋਹਾਂ ਸਿੱਖਾਂ ਸੇ ਪਾਂਚ ਹੁਕਮ ਲਿਖ ਕੇ ਦੀਏ। ਇਨ੍ਹੈ ਕਹਾ, ਜਾਓ ਜ਼ਰੂਰ ਕਾਮਯਾਬ ਹੋਵੋਗੇ। ਭਾਈ ਧਰਮ ਸਿੰਘ ਤੇ ਦੇਸਾ ਸਿੰਘ ਦੋਮੇ ਗੁਰੂ ਜੀ ਸੇ ਆਗਿਆ ਪਾਇ ਅਹਿਦੀਆ ਭੇਸ ਮੇਂ ਸਾਂਢਨੀ ਤੇ ਸਵਾਰ ਹੋਇ ਸਾਬੋ ਕੀ ਤਲਵੰਡੀ ਸੇ ਅਹਿਮਦ ਨਗਰ ਕੀ ਤਰਫ ਰਵਾਨਾ ਹੁਏ।' —ਸਾਖੀ 100ਵੀਂ

ਇਸ ਹਵਾਲੇ ਵਿੱਚ ਭਾਈ ਧਰਮ ਸਿੰਘ ਤੇ ਭਾਈ ਦੇਸਾ ਸਿੰਘ ਦੇ ਤਲਵੰਡੀ ਸਾਬੋ ਪਹੁੰਚਣ ਦੀ ਤਾਰੀਖ ਦਾ ਹੋਣਾ ਬੜੀ ਮਹੱਤਵਪੂਰਨ ਗੱਲ ਹੈ। ਸੰਨ ਈਸਵੀ ਵਿੱਚ ਇਹ ਤਾਰੀਖ 31 ਜੁਲਾਈ 1706 ਈ. ਬਣਦੀ ਹੈ ਅਤੇ ਠੀਕ ਜਾਪਦੀ ਹੈ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਹੀ ਪੰਜ ਮਹੀਨੇ ਪਹਿਲਾਂ ਲਗਪਗ ਫਰਵਰੀ 1706 ਈ. ਵਿੱਚ ਦੀਨੇ ਕਾਂਗੜ ਤੋਂ ਜ਼ਫ਼ਰਨਾਮਾ ਭੇਜਿਆ ਗਿਆ ਸੀ। ਪੰਜ-ਛੇ ਮਹੀਨੇ ਬੀਤ ਜਾਣ ਉਪਰੰਤ ਵੀ ਜ਼ਫ਼ਰਨਾਮਾ ਔਰੰਗਜ਼ੇਬ ਤੱਕ ਨਹੀਂ ਪਹੁੰਚਾ ਸੀ। ਹੁਣ ਇਸ ਕੰਮ ਨੂੰ ਨੇਪਰੇ ਚਾੜ੍ਹਨ ਲਈ ਗੁਰੂ ਜੀ ਨੇ ਭਾਈ ਦਇਆ ਸਿੰਘ ਨੂੰ ਪੰਜ ਹੁਕਮ ਭੇਜੇ ਸਨ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਭਾਈ ਦਇਆ ਸਿੰਘ ਨੂੰ ਗੁਰੂ ਜੀ ਨੇ ਲਿਖਿਆ ਸੀ, 'ਦਯਾ ਸਿੰਘ, ਅਸਾਂ ਕੇ ਲਿਖੇ ਹੂਏ ਪਾਂਚ ਬਚਨਾਂ 'ਤੇ ਅਮਲ ਕਰਨਾ, ਤੁਸਾਂ ਕਾ ਮੇਲ ਬਾਦਸ਼ਾਹ ਸੇ ਅਵੱਸ਼ ਹੋਇ ਜਾਏਗਾ।'

ਇਸ ਤੋਂ ਅੱਗੇ ਜ਼ਫ਼ਰਨਾਮੇ ਦੇ ਦੋ ਬਿਰਤਾਂਤ ਹੋ ਜਾਂਦੇ ਹਨ। ਪਹਿਲੇ ਬਿਰਤਾਂਤ ਅਨੁਸਾਰ ਭਾਈ ਧਰਮ ਸਿੰਘ ਤੇ ਦੇਸਾ ਸਿੰਘ ਦੇ ਵਾਪਸ ਅਹਿਮਦ ਨਗਰ ਪਹੁੰਚਣ ਤੋਂ ਪਹਿਲਾਂ ਹੀ ਕਿਸੇ ਵਸੀਲੇ ਰਾਹੀਂ ਭਾਈ ਦਇਆ ਸਿੰਘ ਦੀ ਬਾਦਸ਼ਾਹ ਨਾਲ ਮੁਲਾਕਾਤ ਹੋ ਗਈ ਸੀ। ਦੂਜੇ ਬਿਰਤਾਂਤ ਅਨੁਸਾਰ ਭਾਈ ਧਰਮ ਸਿੰਘ ਤੇ ਦੇਸਾ ਸਿੰਘ ਦੇ ਵਾਪਸ ਅਹਿਮਦ ਨਗਰ ਪਹੁੰਚਣ ਉਪਰੰਤ, ਜਦੋਂ ਭਾਈ ਦਇਆ ਸਿੰਘ ਨੇ ਗੁਰੂ ਜੀ ਦੇ ਬਚਨਾਂ ਅਨੁਸਾਰ ਅਮਲ ਕੀਤਾ ਤਾਂ ਬਾਦਸ਼ਾਹ ਨਾਲ ਉਸ ਦੀ ਮੁਲਾਕਾਤ ਹੋਈ। ਅਸਲ ਘਟਨਾ ਕੁਝ ਵੀ ਹੋਵੇ ਪਰ ਬਾਦਸ਼ਾਹ ਨਾਲ ਭਾਈ ਦਇਆ ਸਿੰਘ ਦੀ ਮੁਲਾਕਾਤ ਜਿਸ ਤਰਕੀਬ ਨਾਲ ਸੰਭਵ ਹੋਈ, ਉਹ ਸਾਡੇ ਪੁਰਾਣੇ ਗ੍ਰੰਥਕਾਰਾਂ ਨੇ ਇਸ ਤਰ੍ਹਾਂ ਲਿਖੀ ਹੈ—

ਭਾਈ ਦਇਆ ਸਿੰਘ ਦੇ ਸਹਾਇਕ ਸਿੱਖਾਂ ਨੇ ਸ਼ਾਹੀ ਕੈਂਪ ਦੇ ਕਿਸੇ ਅਹਿਲਕਾਰ ਨਾਲ ਸਾਂਝ ਪਾ ਕੇ ਭਾਈ ਦਇਆ ਸਿੰਘ ਦੀ ਅਰਜ਼ੀ ਬਾਦਸ਼ਾਹ ਦੇ ਪਲੰਘ ਉੱਤੇ ਸੁਟਵਾ ਦਿੱਤੀ। ਅਰਜ਼ੀ ਵਿੱਚ ਇਹ ਸ਼ਬਦ ਲਿਖੇ ਗਏ ਸਨ, 'ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਗੱਦੀ ਉੱਤੇ ਅੱਜਕਲ੍ਹ ਗੁਰੂ ਗੋਬਿੰਦ ਸਿੰਘ ਜੀ ਸੁਭਾਇਮਾਨ ਹਨ ਉਹ ਅਕਾਲ ਪੁਰਖ ਦੀ ਦਰਗਾਹ ਤੋਂ ਸੱਚਾ ਹੁਕਮ ਲੈ ਕੇ ਇਸ ਸੰਸਾਰ ਵਿੱਚ ਆਏ ਹਨ। ਮੈਂ ਉਨ੍ਹਾਂ ਦਾ ਸੇਵਕ ਦਇਆ ਸਿੰਘ, ਸ਼ਾਹੀ ਦੀਦਾਰ ਦਾ ਚਾਹਵਾਨ ਹਾਂ। ਹੋਰ ਸਾਰਾ ਹਾਲ ਮੈਂ ਆਪ ਨੂੰ ਮਿਲ ਕੇ ਦੱਸਾਂਗਾ। ਆਪਣਾ ਬੰਦਾ ਭੇਜ ਕੇ ਮੈਨੂੰ ਆਪਣੀ ਹਾਜ਼ਰੀ ਵਿੱਚ ਬੁਲਾ ਲਓ—

ਅਚੁਤ ਅਲਖ ਅਨੰਤ ਗੁਰ ਸ੍ਰੀ ਨਾਨਕ ਕਰਤਾਰ।
ਤਾਕੀ ਸੁਭ ਮਸਨਦ ਪਰ ਗੋਬਿੰਦ ਸਿੰਘ ਅਵਤਾਰ।
ਸਾਚ ਹੁਕਮ ਦਰਗਾਹ ਤੇ ਲੈ ਆਯੋ ਸੰਸਾਰ।
ਤਾਕੋ ਸੇਵਕ ਦਯਾ ਸਿੰਘ ਚਾਹਤ ਸ਼ਾਹ ਦੀਦਾਰ।
ਔਰ ਕਥਾ ਸਭ ਕਹੇਗਾ ਤੁਮਰੇ ਨਿਕਟ ਜੁ ਆਇ।
ਨਿਜ ਮਾਨਸ ਕੋ ਭੇਜ ਕਰ ਲੀਜੈ ਮੋਹ ਬੁਲਾਇ।

—ਸੁੱਖਾ ਸਿੰਘ, ਗੁਰ ਬਿਲਾਸ, ਅਧਿ : ਬਾਈਵਾਂ

(ਮਸਨਦ : ਗੱਦੀ)

ਭਾਈ ਦਇਆ ਸਿੰਘ ਦੀ ਅਰਜ਼ੀ ਬਾਦਸ਼ਾਹ ਦੇ ਹੱਥ ਲੱਗੀ ਤਾਂ ਉਸ ਨੇ ਬੜੇ ਧਿਆਨ ਨਾਲ ਪੜ੍ਹੀ। ਗੁਰੂ ਗੋਬਿੰਦ ਸਿੰਘ ਨਾਲ ਬਾਦਸ਼ਾਹ ਦੀ ਖਤੋ-ਕਿਤਾਬਤ ਪਹਿਲਾਂ ਹੀ ਚੱਲ ਰਹੀ ਸੀ। ਔਰੰਗਜ਼ੇਬ ਆਪ ਗੁਰੂ ਜੀ ਨਾਲ ਰਾਬਤਾ ਕਾਇਮ ਕਰਨ ਦਾ ਇੱਛੁਕ ਸੀ। ਇਸ ਲਈ ਉਸ ਨੇ ਭਾਈ ਦਇਆ ਸਿੰਘ ਨੂੰ ਆਪਣੇ ਪਾਸ ਆਉਣ ਦੀ ਆਗਿਆ ਦੇ ਦਿੱਤੀ। ਦਸਮ ਪਾਤਸ਼ਾਹ ਦਾ ਸਿੰਘ ਪੂਰੇ ਸ਼ਸਤਰ-ਵਸਤਰ ਸਜਾ ਕੇ ਬਾਦਸ਼ਾਹ ਦੇ ਦਰਬਾਰ ਵਿੱਚ ਹਾਜ਼ਰ ਹੋ ਗਿਆ—

ਪੜ੍ਹ ਪਤੀਆ ਵਹ ਸ਼ਾਹ ਨੈ ਲੀਨੋ ਸਿੰਘ ਬੁਲਾਇ।
ਅੰਗ ਅੰਗ ਹਥਿਆਰ ਸਜ ਤਹਾਂ ਪਹੁੰਚਿਓ ਆਇ। —ਭਾਈ ਸੁੱਖਾ ਸਿੰਘ

## ਜ਼ਫ਼ਰਨਾਮੇ ਬਾਰੇ ਸਰਕਾਰੀ ਮੁਗਲ ਰਿਕਾਰਡ ਦੀ ਗਵਾਹੀ

ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਅਹਿਮਦ ਨਗਰ ਵਿਖੇ ਜਦੋਂ ਸ਼ਾਹੀ ਖ਼ੇਮੇ ਵਿੱਚ ਪਹੁੰਚੇ ਤਾਂ ਬਾਦਸ਼ਾਹ ਔਰੰਗਜ਼ੇਬ ਉੱਚੀ ਥਾਂ ਸਜਾਏ ਹੋਏ ਤਖ਼ਤ ਉੱਤੇ ਬੈਠਾ ਸੀ। ਬੁੱਢੀ ਉਮਰ ਕਾਰਨ ਉਸ ਦੀ ਗਰਦਨ ਅਤੇ ਮੋਢੇ ਅੱਗੇ ਨੂੰ ਝੁਕੇ ਹੋਏ ਸਨ। ਕਤਰੀ ਹੋਈ ਸਫ਼ੈਦ ਦਾਹੜੀ ਅਤੇ ਮੁਗਲਈ ਦਸਤਾਰ ਉੱਤੇ ਕਲਗੀ ਸਜੀ ਹੋਈ ਸੀ। ਸੱਜੇ-ਖੱਬੇ ਕੁਝ ਨੀਵੀਆਂ ਕੁਰਸੀਆਂ ਉੱਤੇ ਅਮੀਰ-ਵਜ਼ੀਰ ਬੈਠੇ ਸਨ।

ਏਲਚੀ ਸਿੰਘਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਸੀ ਕਿ ਬਾਦਸ਼ਾਹ ਨੂੰ ਹੱਥ ਨਾਲ ਸਲਾਮ ਨਹੀਂ ਕਰਨੀ, ਹਮੇਸ਼ਾ, ਹਰ ਜਗ੍ਹਾ ਵਾਹਿਗੁਰੂ ਜੀ ਕੀ ਫ਼ਤਿਹ ਬੁਲਾਉਣੀ ਹੈ—

ਨਹੀ ਹਾਥ ਸੇ ਉਸ ਕੋ ਕਰਨਾ ਸਲਾਮ।
ਗੁਰੂ ਕੀ ਫਤੇ ਮੂੰਹ ਸੌ ਕਰਨਾ ਮੁਦਾਮ। —ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼ (1776 ਈ.) ਸਾਖੀ 26ਵੀਂ

(ਮੁਦਾਮ : ਹਮੇਸ਼ਾ, ਨਿੱਤ)

ਭਾਈ ਸੁੱਖਾ ਸਿੰਘ ਨੇ ਔਰੰਗਜ਼ੇਬ ਦੇ ਦਰਬਾਰ ਵਿੱਚ ਭਾਈ ਦਇਆ ਸਿੰਘ ਦੇ ਜਾਣ ਦਾ ਬਹੁਤ ਸੁੰਦਰ ਚਿੱਤਰ ਖਿੱਚਿਆ ਹੈ : ਭਾਈ ਦਇਆ ਸਿੰਘ ਨੇ ਨੀਲੇ ਵਸਤਰ ਪਹਿਨੇ ਹੋਏ ਸਨ। ਉਸ ਦੇ ਸਰੀਰ ਉੱਤੇ ਸਾਰੇ ਹਥਿਆਰ ਤੀਰ, ਤਲਵਾਰ, ਕਮਾਨ ਅਤੇ ਤਰਕਸ਼ ਸਜੇ ਹੋਏ ਸਨ। ਉਸ ਦਾ ਨੂਰ ਭਰਿਆ ਚਿਹਰਾ ਚਮਕ ਰਿਹਾ ਸੀ। ਉਹ ਖ਼ੁਸ਼ੀ-ਖ਼ੁਸ਼ੀ ਉਸ ਜਗ੍ਹਾ ਪਹੁੰਚਾ, ਜਿੱਥੇ ਬਾਦਸ਼ਾਹ ਬੈਠਾ ਸੀ। ਔਰੰਗਜ਼ੇਬ ਗੁਰੂ ਕੇ ਸਿੰਘ ਦਾ ਜਲਾਲ ਵੇਖ ਕੇ ਹੈਰਾਨ ਹੋ ਗਿਆ। ਉਸੇ ਸਮੇਂ ਭਾਈ ਦਇਆ ਸਿੰਘ ਨੇ ਨੇੜੇ ਢੁਕ ਕੇ ਬਾਦਸ਼ਾਹ ਨੂੰ ਵਾਹਿਗੁਰੂ ਜੀ ਕੀ ਫ਼ਤਿਹ ਗਜਾ ਦਿੱਤੀ—

ਸਭੈ ਨੀਲ ਚੀਰੰ ਸਜੈ ਅੰਗ ਆਛੈ।
ਅਸੰ ਚਾਂਪ ਤੀਰੰ ਤੁਨੀਰੰ ਸੁ ਕਾਛੈ।
ਦਿਪੈ ਦਿੱਬ ਰੂਪੰ ਗਯੋ ਤੌਨ ਜਾਇ।
ਜਹਾਂ ਸ਼ਾਹ ਬੈਠਯੋ ਬਡ਼ੋ ਮੋਦ ਪਾਇ।
ਲਖੈ ਰੂਪ ਯਾਨੋ ਰਹਾ ਬਿਸਮਾਈ।
ਤਬੈ ਲਾਗ ਯਾਨੈ ਫਤੇ ਜੁ ਬੁਲਾਈ। —ਗੁਰ ਬਿਲਾਸ, (1797 ਈ.) ਅਧਿ : ਬਾਈਵਾਂ

(ਚੀਰੰ : ਵਸਤਰ, ਅਸੰ: ਤਲਵਾਰ, ਚਾਂਪ : ਧਨੁੱਖ, ਤੁਨੀਰ : ਤਰਕਸ਼, ਕਾਛੈ : ਸਜੇ ਹੋਏ, ਮੋਦ : ਖ਼ੁਸ਼ੀ, ਲਖੈ : ਦੇਖੇ, ਬਿਸਮਾਈ : ਹੈਰਾਨ ਹੋਇਆ)

ਇਸੇ ਪ੍ਰਸੰਗ ਵਿੱਚ ਭਾਈ ਕੋਇਰ ਸਿੰਘ ਲਿਖਦੇ ਹਨ : ਭਾਈ ਦਇਆ ਸਿੰਘ ਨਿਡਰ ਹੋ ਕੇ ਬਾਦਸ਼ਾਹ ਦੇ ਦਰਬਾਰ ਵਿੱਚ ਗਿਆ ਅਤੇ ਗੱਜ ਕੇ ਫ਼ਤਿਹ ਬੁਲਾਈ। ਉਸ ਨੇ ਦਸਮ ਪਾਤਸ਼ਾਹ ਦਾ ਜ਼ਫ਼ਰਨਾਮਾ ਔਰੰਗਜ਼ੇਬ ਦੇ ਅੱਗੇ ਰੱਖ ਦਿੱਤਾ। ਆਸ ਪਾਸ ਬੈਠੇ ਲੋਕ ਬਿਟ-ਬਿਟ ਵੇਖਣ ਲੱਗ ਪਏ—

ਨਿਡਰ ਸਿੰਘ ਸ਼ਾਹਨ ਤਟ ਜਾਈ।
ਪ੍ਰਗਟ ਖਾਲਸੇ ਫਤੇ ਬੁਲਾਈ।
ਹੁਕਮ ਧਰਾ ਹਜਰਤ ਕੇ ਆਗੇ।
ਟਕ ਟਕ ਲੋਗ ਪੇਖਨੇ ਲਾਗੇ।

—ਗੁਰ ਬਿਲਾਸ ਪਾਤਸ਼ਾਹੀ ਦਸਵੀਂ (1751 ਈ: ਅਧਿ : ਸਤਾਰ੍ਹਵਾਂ)

(ਹੁਕਮ : ਜ਼ਫ਼ਰਨਾਮਾ)

ਜ਼ਫ਼ਰਨਾਮੇ ਵਿੱਚ ਜੋ ਕੁਝ ਗੁਰੂ ਜੀ ਨੇ ਔਰੰਗਜ਼ੇਬ ਨੂੰ ਲਿਖਿਆ ਸੀ, ਉਸ ਦਾ ਨਿਚੋੜ ਕਈ ਪੁਰਾਤਨ ਗ੍ਰੰਥਾਂ ਵਿੱਚ ਮਿਲਦਾ ਹੈ। ਕਵੀ ਸੈਨਾਪਤਿ ਅਨੁਸਾਰ-ਗੁਰੂ ਜੀ ਨੇ ਔਰੰਗਜ਼ੇਬ ਨੂੰ ਲਿਖਿਆ ਕਿ ਮੈਂ ਤੁਹਾਡੇ ਪਾਸ ਆਉਣਾ ਚਾਹੁੰਦਾ ਹਾਂ। ਜੰਗ ਦਾ ਹਾਲ ਦੱਸਦਿਆਂ ਗੁਰੂ ਜੀ ਨੇ ਬਾਦਸ਼ਾਹ ਨੂੰ ਆਖਿਆ ਕਿ ਤੁਹਾਡੇ ਸਾਰੇ ਫ਼ੌਜਦਾਰ ਅਤੇ ਸੂਬੇਦਾਰ ਆਪਣੇ ਕੌਲਾਂ-ਇਕਰਾਰਾਂ ਤੋਂ ਬੇਕੌਲ ਹੋ ਗਏ ਹਨ। ਐਸੀ ਹਾਲਤ ਨੂੰ ਵਿਚਾਰ ਕੇ ਹੀ ਅਸੀਂ ਆਪਣਾ ਸਿੰਘ ਤੁਹਾਡੇ ਪਾਸ ਭੇਜਿਆ ਹੈ। ਅਸੀਂ ਇਕ ਹਜ਼ਾਰ ਘੋੜ-ਸਵਾਰਾਂ ਨਾਲ ਤੁਹਾਡੇ ਪਾਸ ਆਵਾਂਗੇ। ਖਾਲਸਾ ਫ਼ੌਜ ਡੰਕੇ ਵਜਾਉਂਦੀ ਤੁਹਾਡੇ ਪਾਸ ਪਹੁੰਚੇਗੀ। ਰਸਤੇ ਦੇ

ਸਾਰੇ ਸੂਬਿਆਂ ਦੇ ਨਾਂ ਸਾਡੇ ਆਉਣ ਬਾਰੇ ਇਕ ਫ਼ੁਰਮਾਨ ਜਾਰੀ ਕਰ ਦਿਓ। ਜਦੋਂ ਇਸ ਤਰ੍ਹਾਂ ਦਾ ਸ਼ਾਹੀ ਫ਼ਰਮਾਨ ਸਾਡੇ ਪਾਸ ਪਹੁੰਚ ਜਾਵੇਗਾ, ਅਸੀਂ ਉਸੇ ਵਕਤ ਤੁਹਾਡੇ ਵੱਲ ਕੂਚ ਕਰ ਦਿਆਂਗੇ—

ਸਾਹਿ ਔਰੰਗ ਕੋ ਲਿਖਾ ਯਹ ਭਾਂਤਿ ਸੌ
ਚਾਹਤਾ ਆਪ ਤੁਹਿ ਪਾਸ ਆਯੋ।
ਕੌਲ ਬੇਕੌਲ ਸਬ ਲੋਗ ਤੇਰੇ ਭਏ
ਜੰਗ ਕੋ ਭੇਦ ਐਸੇ ਬਤਾਯੋ।....
ਦੇਖਿ ਕੈ ਚੇਤ ਬਿਚਾਰ ਏਤਾ ਯਹੀ
ਸਿੰਘ ਤੁਹਿ ਪਾਸਿ ਯਾਤੇ ਪਠਾਯੋ।....
ਕਿ ਅਸਵਾਰ ਹਜ਼ਾਰ ਸੋ ਸਾਥ ਆਵੈ।
ਭਲੀ ਫੌਜ ਸੌ ਸਿੰਘ ਡੰਕਾ ਬਜਾਵੈ।....
ਯਾ ਫਰਮਾਨ ਕੋ ਤਯਾਰ ਕੈ ਭੇਜ ਦੀਜੈ।
ਲਿਖਾ ਠਉਰ ਹੀ ਠਉਰ ਕੋ ਆਪ ਕੀਜੈ।
ਹੁਕਮ ਸਾਹ ਕਾ ਜੋ ਕਬੀ ਹਾਥ ਆਵੈ।
ਚਲੈਂ ਕੂਚ ਕੈ ਕੈ ਯਹੀ ਮੋਹਿ ਭਾਵੈ। —ਸ੍ਰੀ ਗੁਰੁ ਸੋਭਾ, (1711 ਈ.) ਅਧਿ : ਬਾਰ੍ਹਵਾਂ

ਕੁਝ ਗੱਲਾਂ ਭਾਈ ਦਇਆ ਸਿੰਘ ਦੇ ਮੁੱਖ ਤੋਂ ਸੁਣ ਕੇ ਅਤੇ ਕੁਝ ਜ਼ਫ਼ਰਨਾਮੇ ਉੱਤੇ ਨਜ਼ਰ ਮਾਰ ਕੇ ਔਰੰਗਜ਼ੇਬ ਬੋਲਿਆ 'ਅਜਿਹੀਆਂ ਖ਼ਬਰਾਂ ਮੈਂ ਪਹਿਲਾਂ ਕਦੀ ਨਹੀਂ ਸੁਣੀਆਂ। ਅੱਜ ਮੈਨੂੰ ਹੋਰ ਤਰ੍ਹਾਂ ਦੇ ਹਾਲਾਤ ਦਾ ਪਤਾ ਲੱਗਾ ਹੈ—

ਇਹ ਤੋ ਖ਼ਬਰ ਸੁਨੀ ਨਹੀਂ ਕਾਹੂ।
ਭਈ ਆਜ ਬੋਲੀ ਅਵਰਾਹੂ। —ਭਾਈ ਕੋਇਰ ਸਿੰਘ

'ਗੁਰੂ ਕੀਆਂ ਸਾਖੀਆਂ' ਦਾ ਵਰਨਣ ਹਮੇਸ਼ਾ ਕੁਝ ਵੱਖਰਾ ਅਤੇ ਕੁਝ ਵਿਸਥਾਰਮਈ ਹੁੰਦਾ ਹੈ। ਇਸ ਪੁਸਤਕ ਦੇ ਲੇਖਕ ਭਾਈ ਸਵਰੂਪ ਸਿੰਘ ਕੌਸ਼ਿਸ਼ ਦਾ ਸੂਚਨਾ-ਸਰੋਤ ਭੱਟਾਂ ਦੀਆਂ ਵਹੀਆਂ ਹਨ। ਉਹ ਲਿਖਦੇ ਹਨ—

'ਭਾਈ ਦਯਾ ਸਿੰਘ, ਧਰਮ ਸਿੰਘ, ਜੇਠਾ ਸਿੰਘ, ਸ਼ਿਵ ਸਿੰਘ ਤੇ ਦੇਸਾ ਸਿੰਘ ਆਦਿ.....ਔਰੰਗਜ਼ੇਬ ਕੋ ਜਾਇ ਮਿਲੇ। ਸਤਿਗੁਰਾਂ ਕੀ ਤਰਫ ਸੇ ਆਪਣੀ ਦਾਸਤਾਨ ਬਾਦਸ਼ਾਹ ਕੇ ਆਗੇ ਜਾਇ ਰੱਖੀ। ਉਸ ਆਪਣੇ ਮੁਨਸ਼ੀ ਸੇ ਬੜੇ ਗਉਰ ਕੇ ਸਾਥ ਸੁਨੀ। ਬਾਦਸ਼ਾਹ ਨੇ ਜ਼ਫ਼ਰਨਾਮਾ ਸੁਣ ਕੇ ਕਈ ਬਾਰ ਸਿਰ ਹਿਲਾਇਆ ਤੇ ਤੋਬਾ ਕਰੀ। ਮੁਖ ਥੀਂ ਕਹਾ ਕਿ ਦਿਲੀ ਵਾਲਿਆਂ ਮੁਝੇ ਆਜ ਤੀਕ ਅੰਧੇਰੇ ਮੇਂ ਹੀ ਰਾਖਾ ਹੈ ਵਰਨਾ ਐਸੇ ਖੁਦਾ-ਪ੍ਰਸਤ ਦਰਵੇਸ਼ ਨਾਲ ਇਹ ਗਲਤ ਵਰਤਾਉ ਨਾ ਹੋਤਾ' ਮੁਨਸ਼ੀ ਨੇ ਕਹਾ, 'ਹਜਰਤ! ਨਾਨਕ ਪ੍ਰਸਤ ਗੁਰੂ ਗੋਬਿੰਦ ਨੇ ਆਪ ਸੇ ਮੁਲਾਕਾਤ ਮਾਂਗੀ ਹੈ। ....ਬਾਦਸ਼ਾਹ ਬੋਲਾ, ਮੁਨਸ਼ੀ ਮੈਂ ਐਸੇ ਮੁਸੀਬਤਜ਼ਦਾ ਦਰਵੇਸ਼ ਸੇ ਜ਼ਰੂਰ ਮਿਲਣਾ ਚਾਹਤਾ ਹੂੰ.....ਉਨ੍ਹਾਂ ਨੂੰ ਬੜੀ ਚੌਕਸੀ ਸੇ ਅਹਿਮਦ ਨਗਰ ਬੁਲਾਇ ਲੀਆ ਜਾਏ। ਉਸੇ ਕੁਰਾਨ ਸ਼ਰੀਫ ਦੀ ਜਿਲਦ ਤੇ ਜੈਸਾ ਉਨ੍ਹਾਂ ਮਾਂਗਾ ਹੈ, ਲਿਖ ਕੇ ਫੁਰਮਾਨ ਜਾਰੀ ਕੀਆ ਜਾਏ ਕਿ ਉਹ ਮੁਝੇ ਅਹਿਮਦ ਨਗਰ ਆਨ ਕੇ ਮਿਲਨ।' —ਸਾਖੀ 101ਵੀਂ

ਦਸਮ ਪਾਤਸ਼ਾਹ ਦੇ ਏਲਚੀ ਸਿੰਘਾਂ ਦੀ ਬਾਦਸ਼ਾਹ ਨਾਲ ਹੋਈ ਮੁਲਾਕਾਤ ਪਿੱਛੋਂ ਔਰੰਗਜ਼ੇਬ ਵੱਲੋਂ ਜਾਰੀ ਹੋਏ ਸ਼ਾਹੀ ਫ਼ਰਮਾਨ ਦੀ ਗੱਲ ਤਕਰੀਬਨ ਸਾਡੇ ਸਾਰੇ ਪੁਰਾਤਨ ਗ੍ਰੰਥਕਾਰਾਂ (ਸੈਨਾਪਤਿ, ਕੋਇਰ ਸਿੰਘ, ਸੁੱਖਾ ਸਿੰਘ ਅਤੇ ਭਾਈ ਸਵਰੂਪ ਸਿੰਘ ਕੌਸ਼ਿਸ਼ ਆਦਿ) ਨੇ ਲਿਖੀ ਹੈ। ਸੂਰਜ ਪ੍ਰਕਾਸ਼ ਵਿੱਚ ਭਾਈ ਸੰਤੋਖ ਸਿੰਘ ਨੇ ਬਾਦਸ਼ਾਹ ਨਾਲ ਭਾਈ ਦਇਆ ਸਿੰਘ ਦੇ ਕਈ ਸਵਾਲ-ਜਵਾਬ ਅੰਕਿਤ ਕੀਤੇ ਹਨ। (ਐਨ 1, ਅੰਸੂ 32) ਇਸ ਸਾਰੀ ਗੱਲ ਨੂੰ ਸਮੇਟਦੇ ਹੋਏ ਡਾ: ਗੰਡਾ ਸਿੰਘ ਇੰਜ ਲਿਖਦੇ ਹਨ—

'ਇਸ (ਜ਼ਫ਼ਰਨਾਮੇ) ਦੇ ਉੱਤਰ ਵਿੱਚ ਬਾਦਸ਼ਾਹ ਨੇ ਗੁਰੂ ਜੀ ਦੀ ਇੱਛਾ ਅਨੁਸਾਰ ਉਨ੍ਹਾਂ ਦੇ ਨਾਉਂ ਦੱਖਣ ਵਿੱਚ ਦਰਸ਼ਨ ਦੇਣ ਲਈ ਫ਼ਰਮਾਨ ਜਾਰੀ ਕਰਕੇ ਉਨ੍ਹਾਂ ਪਾਸ ਪਹੁੰਚਣ ਲਈ ਲਾਹੌਰ ਦੇ ਨਾਇਬ ਸੂਬੇਦਾਰ ਵਜ਼ਾਰਤ-ਪਨਾਹ ਮੁਨਇਮ ਖ਼ਾਨ ਵੱਲ ਮੁਹੰਮਦ ਬੇਗ ਗੁਰਜਬਰਦਾਰ ਅਤੇ ਸ਼ੇਖ ਯਾਰ ਮੁਹੰਮਦ ਮਨਸਬਦਾਰ ਭਾਈ ਦਯਾ ਸਿੰਘ ਦੇ ਨਾਲ ਹੀ ਭੇਜ ਦਿੱਤੇ। ਬਾਦਸ਼ਾਹ ਨੇ ਮੁਨਇਮ ਖਾਨ ਨੂੰ ਲਿਖਿਆ ਕਿ ਉਹ ਗੁਰੂ ਸਾਹਿਬ ਨੂੰ ਹਰ ਪ੍ਰਕਾਰ ਦੀ ਤਸੱਲੀ ਦੇ ਕੇ ਬਾਦਸ਼ਾਹ ਵੱਲ ਦੱਖਣ ਭੇਜ ਦੇਵੇ ਅਤੇ ਜੇ ਗੁਰੂ ਜੀ ਦੇ ਮਨ ਵਿੱਚ ਜਾਂ ਖੁੱਲ੍ਹੇ ਤੌਰ 'ਤੇ ਕੋਈ ਭਰਮ ਜਾਂ ਸ਼ੱਕ ਹੋਵੇ ਤਾਂ ਉਹ ਨਵਿਰਤ ਕਰ ਦੇਵੇ ਅਤੇ ਜੇ ਉਹ

ਰਾਹ ਦੇ ਖ਼ਰਚ ਲਈ ਮੰਗ ਕਰਨ ਤਾਂ ਉਸ ਮਾਲ ਵਿੱਚੋਂ ਜੋ ਉਨ੍ਹਾਂ ਦਾ ਫੜਿਆ ਹੋਇਆ ਹੈ, ਲੋੜ ਅਨੁਸਾਰ ਨਕਦੀ ਦੇ ਦੇਵੇ।'
—ਸ੍ਰੀ ਗੁਰੁ ਸੋਭਾ (ਸੰਪਾਦਿਤ) ਪੰਨਾ : 63

ਗੁਰੂ ਗੋਬਿੰਦ ਸਿੰਘ ਜੀ ਦਾ ਜ਼ਫ਼ਰਨਾਮਾ ਬਾਦਸ਼ਾਹ ਔਰੰਗਜ਼ੇਬ ਨੂੰ ਪ੍ਰਾਪਤ ਹੋਣ ਦੀ ਗਵਾਹੀ ਸਿੱਖ ਗ੍ਰੰਥਾਂ ਤੋਂ ਇਲਾਵਾ ਔਰੰਗਜ਼ੇਬ ਦੇ ਸਰਕਾਰੀ ਰਿਕਾਰਡ ਵਿੱਚ ਵੀ ਮਿਲਦੀ ਹੈ। ਔਰੰਗਜ਼ੇਬ ਦਾ ਮੁਨਸ਼ੀ ਮਿਰਜ਼ਾ ਇਨਾਇਤ ਉੱਲਾ ਖਾਨ ਇਸਮੀ, ਜੋ ਕਈ ਸਾਲ ਬਾਦਸ਼ਾਹ ਦੀਆਂ ਨਿੱਜੀ ਅਤੇ ਸਰਕਾਰੀ ਚਿੱਠੀਆਂ ਲਿਖਦਾ ਰਿਹਾ, ਦੀ ਇਕ ਫਾਰਸੀ ਪੁਸਤਕ 'ਅਹਿਕਾਮਿ ਆਲਮਗੀਰੀ' ਬਹੁਤ ਪ੍ਰਸਿੱਧ ਹੈ। ਇਸ ਪੁਸਤਕ ਵਿੱਚ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਮਿਲਣ ਤੇ ਉਸ ਵੱਲੋਂ ਗੁਰੂ ਸਾਹਿਬ ਨੂੰ ਬਾਦਸ਼ਾਹ ਨਾਲ ਮੁਲਾਕਾਤ ਵਾਸਤੇ ਸੁਰੱਖਿਅਤ ਦੱਖਣ ਵੱਲ ਆਉਣ ਦਾ ਸ਼ਾਹੀ ਫ਼ਰਮਾਨ ਜਾਰੀ ਕਰਨ ਦਾ ਜ਼ਿਕਰ ਦੋ ਵਾਰ ਆਉਂਦਾ ਹੈ। ਇਸ ਪੁਸਤਕ ਵਿੱਚ ਸ਼ਾਹੀ ਸ਼ਾਨ ਦੇ ਅਡੰਬਰ ਅਤੇ ਹੰਕਾਰ ਵਾਲੀ ਰਸਮੀ ਅਲੰਕ੍ਰਿਤ ਭਾਸ਼ਾ ਵਰਤੀ ਗਈ ਹੈ। ਮੁਨਸ਼ੀ ਇਨਾਇਤ ਉੱਲਾ ਖਾਨ ਲਿਖਦੇ ਹਨ, 'ਦੁਨਿਆਵੀ ਮਾਲਕ ਬਾਦਸ਼ਾਹ ਦਾ ਹੁਕਮ ਪ੍ਰਾਪਤ ਹੋਇਆ ਹੈ ਕਿ ਨਾਨਕ-ਪੂਜਾਂ ਦੇ ਆਗੂ ਗੋਬਿੰਦ ਨੇ ਹਜ਼ੂਰ ਬਾਦਸ਼ਾਹ ਦੀ ਦਹਿਲੀਜ਼ ਚੁੰਮਣ ਦੇ ਇਰਾਦੇ ਨਾਲ ਇਕ ਪ੍ਰਤੀਨਿਧ ਰਾਹੀਂ ਜਿਹੜੀ ਅਰਜ਼ੀ ਭੇਜੀ ਸੀ, ਹਜ਼ੂਰ ਦੀ ਕਿਰਪਾ ਨੇ ਅਤੇ ਫ਼ਰਮਾਨ ਨੇ ਉਸ ਦਾ ਸਨਮਾਨ ਵਧਾ ਦਿੱਤਾ ਅਤੇ ਮੁਹੰਮਦ ਬੇਗ ਗੁਰਜ ਵਾਲਾ ਅਤੇ ਸ਼ੇਖ਼ ਮੁਹੰਮਦ ਯਾਰ ਮਨਸਬਦਾਰ ਉਪਰੋਕਤ ਖ਼ਾਨ (ਭਾਵ ਮੁਨਇਮ ਖਾਨ ਨਾਇਬ ਸੂਬੇਦਾਰ ਲਾਹੌਰ) ਨੂੰ ਹੁਕਮ ਜਾਰੀ ਕੀਤਾ ਗਿਆ ਹੈ ਕਿ ਉਸ ਸ਼ਖ਼ਸ (ਗੋਬਿੰਦ) ਨੂੰ ਤਾੜਨਾ ਦੇਂਦੇ ਹੋਏ ਪਾਸ ਸੱਦੇ ਅਤੇ ਫ਼ਰਮਾਨ ਪ੍ਰਾਪਤ ਹੋਣ ਪਿੱਛੋਂ ਆਪਣੇ ਕਿਸੇ ਵਿਸ਼ਵਾਸਯੋਗ ਆਦਮੀ ਨਾਲ ਗੁਰਜਬਰਦਾਰ ਅਤੇ ਮਨਸਬਦਾਰ ਨਾਲ ਹਜ਼ੂਰ (ਬਾਦਸ਼ਾਹ) ਵੱਲ ਭੇਜ ਦੇਵੇ। ਜਿਉਂ ਹੀ ਗੋਬਿੰਦ ਸਹਰਨਦ (ਸਰਹਿੰਦ) ਦੇ ਇਲਾਕੇ ਪਹੁੰਚੇ, ਉਸ ਨੂੰ ਰਾਹਨੁਮਾ ਦੇ ਕੇ ਆਪਣੀ ਸਰਹੱਦ ਤੋਂ ਲੰਘਾ ਦੇਵੇ। ਜੇ ਉਹ ਪ੍ਰਤੱਖ ਤੌਰ ਉੱਤੇ ਜਾਂ ਪਰਦੇ ਵਿੱਚ ਕੋਈ ਸ਼ੱਕੀ ਗੱਲ ਕਰੇ ਤਾਂ ਤਾੜਨਾ ਕਰ ਦੇਵੇ। ਜੇ ਉਹ ਰਸਤੇ ਦਾ ਖ਼ਰਚ ਮੰਗੇ ਤਾਂ ਉਸ ਸਾਰੀ ਜਾਇਦਾਦ ਵਿੱਚੋਂ ਜੋ ਆਪ ਨੇ ਜ਼ਬਤ ਕੀਤੀ ਹੈ, ਖ਼ਰਚੇ ਜੋਗੀ ਨਕਦੀ ਦੇ ਦੇਵੇ।'

(ਡਾ: ਗੰਡਾ ਸਿੰਘ ਵੱਲੋਂ ਸੰਗ੍ਰਹਿਤ 'ਮਾਖ਼ਜ਼ਿ-ਤਵਾਰੀਖਿ ਸਿੱਖਾਂ' ਦੇ ਪੰਜਾਬੀ ਅਨੁਵਾਦ 'ਸਿੱਖ ਇਤਿਹਾਸ ਸਰੋਤ ਪੁਸਤਕ' ਵਿੱਚੋਂ)

ਪਰ 'ਨਹਿ ਭੈ ਮਾਨਤ ਆਨ' ਦੇ ਨਿਰਭੈ ਮਾਰਗ ਉੱਤੇ ਚੱਲਣ ਵਾਲੇ ਦਸਮ ਪਾਤਸ਼ਾਹ ਨੇ ਆਲਮਗੀਰ ਦੇ ਉਪਰੋਕਤ ਹੁਕਮਾਂ ਅਤੇ ਹਦਾਇਤਾਂ ਦੀ ਕੋਈ ਪਰਵਾਹ ਨਹੀਂ ਕੀਤੀ। ਉਹ ਔਰੰਗਜ਼ੇਬ ਨੂੰ ਮਿਲਣ ਲਈ ਦੱਖਣ ਵੱਲ ਗਏ ਜ਼ਰੂਰ, ਪਰ ਆਪਣੀ ਖ਼ੁਸ਼ੀ ਅਤੇ ਮਰਜ਼ੀ ਨਾਲ। ਉਨ੍ਹਾਂ ਦੇ ਨਾਲ ਕੋਈ ਸਰਕਾਰੀ ਗੁਰਜਬਰਦਾਰ ਜਾਂ ਮਨਸਬਦਾਰ ਨਹੀਂ ਸੀ, ਸਗੋਂ ਢਾਈ ਤਿੰਨ ਸੌ ਕਿਰਪਾਨਧਾਰੀ ਤੇ ਨੇਜ਼ਾਬਰਦਾਰ ਘੋੜਸਵਾਰ ਸਿੰਘ ਸਨ। ਪਰ ਬੁਢਾਪੇ ਅਤੇ ਗੁਨਾਹਾਂ ਦੇ ਭਾਰ ਨਾਲ ਕੁੱਬੇ ਹੋਏ ਔਰੰਗਜ਼ੇਬ ਉੱਤੇ ਜ਼ਫ਼ਰਨਾਮੇ ਦਾ ਵਾਰ ਆਖਰੀ ਸਿੱਧ ਹੋਇਆ। ਸਾਡੇ ਸਮੂਹ ਗ੍ਰੰਥਕਾਰਾਂ ਨੇ ਲਿਖਿਆ ਹੈ ਕਿ ਸਾਰਾ ਜ਼ਫ਼ਰਨਾਮਾ ਪੜ੍ਹ ਕੇ ਔਰੰਗਜ਼ੇਬ ਦੇ ਮੂੰਹ ਉੱਤੇ ਪਿਲੱਤਣ ਅਤੇ ਸਿਆਹੀ ਛਾ ਗਈ ਅਤੇ ਉਹ ਦਸਮ ਪਾਤਸ਼ਾਹ ਦੇ ਅਹਿਮਦ ਨਗਰ ਪਹੁੰਚਣ ਤੋਂ ਪਹਿਲਾਂ ਹੀ ਚਲਾਣਾ ਕਰ ਗਿਆ। ਗੁਰੂ ਗੋਬਿੰਦ ਸਿੰਘ ਜੀ ਰਾਜਸਥਾਨ ਵਿੱਚੋਂ ਹੀ ਵਾਪਸ ਦਿੱਲੀ ਵੱਲ ਨੂੰ ਮੁੜ ਪਏ।

• • •

## 77

# ਔਰੰਗਜ਼ੇਬ ਨੂੰ ਸ਼ਹਿਜ਼ਾਦਾ ਅਕਬਰ ਤੇ ਸ਼ਿਵਾ ਜੀ ਦੇ ਪੱਤਰ ਅਤੇ ਜ਼ਫ਼ਰਨਾਮਾ

ਹਿੰਦੁਸਤਾਨ ਦੇ ਬਾਦਸ਼ਾਹ ਔਰੰਗਜ਼ੇਬ ਆਲਮਗੀਰ ਨੂੰ ਉਸ ਦੇ ਰਾਜਕਾਲ ਵਿੱਚ ਅਨੇਕਾਂ ਲੋਕਾਂ ਨੇ ਅਰਜ਼ਦਾਸ਼ਤਾਂ ਅਤੇ ਪੱਤਰ ਲਿਖੇ ਹੋਣਗੇ ਪਰ ਇਥੇ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਜ਼ਫ਼ਰਨਾਮੇ ਦੇ ਸੰਦਰਭ ਵਿੱਚ ਕੇਵਲ ਦੋ ਪੱਤਰਾਂ ਦਾ ਜ਼ਿਕਰ ਕਰਾਂਗੇ ਜੋ ਬਾਦਸ਼ਾਹ ਨੂੰ ਪ੍ਰਸਿੱਧ ਮਰਾਠਾ-ਨਾਇਕ ਸ਼ਿਵਾ ਜੀ ਅਤੇ ਔਰੰਗਜ਼ੇਬ ਦੇ ਪੁੱਤਰ ਸ਼ਹਿਜ਼ਾਦਾ ਅਕਬਰ ਨੇ ਲਿਖੇ ਸਨ। ਇਹ ਦੋਵੇਂ ਇਤਿਹਾਸਕ ਪੱਤਰ ਜ਼ਫ਼ਰਨਾਮੇ ਦੀ ਅਹਿਮੀਅਤ ਨੂੰ ਸਮਝਣ ਵਿੱਚ ਸਹਾਈ ਹੋ ਸਕਦੇ ਹਨ।

ਸ਼ਹਿਜ਼ਾਦਾ ਮੁਹੰਮਦ ਅਕਬਰ (ਜਨਮ : 1657 ਈ:) ਔਰੰਗਜ਼ੇਬ ਦੇ ਪੰਜਾਂ ਪੁੱਤਰਾਂ ਵਿੱਚੋਂ ਚੌਥਾ ਸੀ। ਜੋਧਪੁਰ ਦੇ ਮਹਾਰਾਜਾ ਜਸਵੰਤ ਸਿੰਘ ਦੀ ਮੌਤ ਤੋਂ ਬਾਅਦ ਜਦੋਂ ਔਰੰਗਜ਼ੇਬ ਜੋਧਪੁਰ ਦੀ ਰਿਆਸਤ ਨੂੰ ਹੜੱਪ ਕਰਨਾ ਚਾਹੁੰਦਾ ਸੀ ਅਤੇ 15 ਜਨਵਰੀ, 1681 ਈ: ਨੂੰ ਜਿਸ ਸਮੇਂ ਅਜਮੇਰ ਤੋਂ ਦਸ ਮੀਲ ਦੂਰ ਦੋਰਾਹਾ ਦੇ ਮੈਦਾਨ ਵਿੱਚ ਇਕ ਪਾਸੇ ਜੋਧਪੁਰ ਅਤੇ ਉਦੇਪੁਰ ਦੀਆਂ ਅਤੇ ਦੂਜੇ ਪਾਸੇ ਔਰੰਗਜ਼ੇਬ ਦੀਆਂ ਫ਼ੌਜਾਂ ਲੜਨ ਲਈ ਤਿਆਰ ਖੜ੍ਹੀਆਂ ਸਨ ਤਾਂ ਸ਼ਹਿਜ਼ਾਦਾ ਅਕਬਰ ਆਪਣੇ ਬਾਪ ਦੇ ਅਨਿਆਈ ਪੱਖ ਨੂੰ ਛੱਡ ਕੇ ਰਾਜਪੂਤਾਂ ਨਾਲ ਮਿਲ ਗਿਆ। ਉਹ ਔਰੰਗਜ਼ੇਬ ਦੇ ਨਿੱਜੀ ਸੁਭਾਅ ਅਤੇ ਉਸ ਦੀਆਂ ਪਰਜਾ-ਵਿਰੋਧੀ ਨੀਤੀਆਂ ਨੂੰ ਪਸੰਦ ਨਹੀਂ ਕਰਦਾ ਸੀ। ਅਕਬਰ ਦੇ ਰਾਜਪੂਤਾਂ ਨਾਲ ਮਿਲ ਜਾਣ ਕਰਕੇ ਭਾਵੇਂ ਰਾਜਪੂਤਾਂ ਦੀ ਧਿਰ ਬਹੁਤ ਮਜ਼ਬੂਤ ਹੋ ਗਈ ਸੀ ਪਰ ਮੱਕਾਰ ਔਰੰਗਜ਼ੇਬ ਨੇ ਇਕ ਅਜਿਹੀ ਚਾਲ ਚੱਲੀ ਕਿ ਰਾਜਪੂਤ ਫ਼ੌਜਾਂ ਲੜਾਈ ਸ਼ੁਰੂ ਹੋਣ ਤੋਂ ਪਹਿਲਾਂ ਹੀ ਮੈਦਾਨ ਛੱਡ ਗਈਆਂ। ਇਸ ਘਟਨਾ ਪਿੱਛੋਂ ਸ਼ਹਿਜ਼ਾਦਾ ਅਕਬਰ ਭਗੌੜਾ ਹੋ ਗਿਆ, ਦੱਖਣੀ ਭਾਰਤ ਅਤੇ ਈਰਾਨ ਵਿੱਚ ਥਾਂ-ਥਾਂ ਭਟਕਦਾ ਰਿਹਾ, ਔਰੰਗਜ਼ੇਬ ਉਸ ਨੂੰ ਮੁਆਫ਼ੀ ਮੰਗ ਲੈਣ ਲਈ ਕਹਿੰਦਾ ਰਿਹਾ ਪਰ ਉਹ ਆਪਣੇ ਬਾਪ ਦੇ ਬਦਲਾਖ਼ੋਰ ਕਮੀਨੇ ਸੁਭਾਅ ਤੋਂ ਚੰਗੀ ਤਰ੍ਹਾਂ ਵਾਕਫ਼ ਸੀ, ਇਸ ਲਈ ਔਰੰਗਜ਼ੇਬ ਦੇ ਨਜ਼ਦੀਕ ਨਹੀਂ ਫਟਕਿਆ। ਇਨ੍ਹਾਂ ਦਿਨਾਂ ਵਿੱਚ ਤਕਰੀਬਨ ਸੰਨ 1700 ਈ: ਦੇ ਅੱਗੇ-ਪਿੱਛੇ ਸ਼ਹਿਜ਼ਾਦਾ ਅਕਬਰ ਨੇ ਔਰੰਗਜ਼ੇਬ ਨੂੰ ਇਕ ਖ਼ਤ ਲਿਖਿਆ, ਜਿਸ ਦੇ ਕੁਝ ਜ਼ਰੂਰੀ ਅੰਸ਼ ਸੰਖੇਪ ਰੂਪ ਵਿੱਚ ਹੇਠਾਂ ਲਿਖੇ ਜਾਂਦੇ ਹਨ—

'ਹਜ਼ੂਰ ਬਾਦਸ਼ਾਹ ਸਲਾਮਤ, ਬਾਪ ਵਿਰੁੱਧ ਬਗ਼ਾਵਤ ਕਰਨ ਦਾ ਸਬਕ ਸਾਨੂੰ ਆਪ ਨੇ ਹੀ ਸਿਖਾਇਆ ਹੈ। ਜਿਸ ਰਸਤੇ ਉੱਤੇ ਹਜ਼ੂਰ ਬਾਦਸ਼ਾਹ ਚੱਲੇ ਹੋਣ, ਉਹ ਗ਼ਲਤ ਕਿਵੇਂ ਹੋ ਸਕਦਾ ਹੈ!'

'ਤੁਸੀਂ ਮਹਾਰਾਜਾ ਜਸਵੰਤ ਸਿੰਘ ਅਤੇ ਹੋਰ ਰਾਜਪੂਤਾਂ ਨੂੰ ਨਿੰਦਦੇ ਹੋ ਪਰ ਸਾਡੇ ਬਜ਼ੁਰਗਾਂ ਅਕਬਰ ਆਦਿ ਸਮਰਾਟਾਂ ਨੇ ਇਨ੍ਹਾਂ ਦੀ ਵਫ਼ਾਦਾਰੀ ਸਦਕਾ ਹੀ ਹਿੰਦੁਸਤਾਨ ਦਾ ਰਾਜ ਪ੍ਰਾਪਤ ਕੀਤਾ। ਉਨ੍ਹਾਂ ਦੀ ਬਹਾਦਰੀ ਜਗਤ-ਪ੍ਰਸਿੱਧ ਹੈ।

'ਹਜ਼ੂਰ ਦੇ ਰਾਜ ਵਿੱਚ ਵਜ਼ੀਰਾਂ ਨੂੰ ਕੋਈ ਅਧਿਕਾਰ ਹਾਸਲ ਨਹੀਂ ਹਨ। ਸਿਪਾਹੀ ਗ਼ਰੀਬ, ਲਿਖਾਰੀ ਬੇਰੁਜ਼ਗਾਰ, ਵਪਾਰੀ ਲਾਚਾਰ ਅਤੇ ਕਿਸਾਨ ਮੰਦੇ-ਹਾਲ ਹਨ। ਸਵਰਗ ਸਮਾਨ ਦੱਖਣ ਦੀ ਧਰਤੀ ਵੀਰਾਨ ਤੇ ਬੇਰੌਣਕ ਹੈ। ਧਰਤੀ ਦੀ ਗੱਲ੍ਹ ਉੱਤੇ ਤਿਲ ਵਰਗਾ ਬੁਰਹਾਨਪੁਰ ਉੱਜੜ-ਪੁੱਜੜ ਗਿਆ ਹੈ। ਤੁਹਾਡੇ ਨਾਂ 'ਤੇ ਵਸਿਆ ਔਰੰਗਾਬਾਦ ਪਾਰੇ ਵਾਂਗ ਕੰਬ ਰਿਹਾ ਹੈ। ਹਿੰਦੂ ਪਰਜਾ ਜਜ਼ੀਏ ਅਤੇ ਅੱਤਿਆਚਾਰ ਦੀ ਦੋਹਰੀ ਮਾਰ ਖਾ ਰਹੀ ਹੈ।

'ਸਰਕਾਰੀ ਕੰਮ-ਕਾਜ ਨੂੰ ਘਟੀਆ ਤੇ ਬਦਮਾਸ਼ ਲੋਕ ਚਲਾ ਰਹੇ ਹਨ ਜੋ ਕਣਕ ਕਹਿ ਕੇ ਜੌਂ ਵੇਚਦੇ ਹਨ ਅਤੇ ਪਹਾੜ ਨੂੰ ਘਾਹ ਅਤੇ ਘਾਹ ਨੂੰ ਪਹਾੜ ਦੱਸਦੇ ਹਨ। ਜਾਪਦਾ ਹੈ ਹਜ਼ੂਰ ਦਾ ਰਾਜ ਢਹਿ-ਢੇਰੀ ਹੋਣ ਵਾਲਾ ਹੈ।

'ਅਜਿਹੀ ਮੰਦਹਾਲੀ ਨੂੰ ਵੇਖ ਕੇ ਅਤੇ ਇਹ ਸੋਚ ਕੇ ਕਿ ਹਜ਼ੂਰ ਦੇ ਤੌਰ-ਤਰੀਕੇ ਵਿੱਚ ਸੁਧਾਰ ਦੀ ਕੋਈ ਆਸ ਨਹੀਂ, ਮੇਰੇ ਸ਼ਾਹੀ ਖ਼ਾਨਦਾਨੀ ਖ਼ੂਨ ਨੇ ਉਬਾਲਾ ਖਾਧਾ ਕਿ ਮੈਂ ਹਿੰਦੁਸਤਾਨ ਦੀ ਧਰਤੀ ਨੂੰ ਜ਼ੁਲਮ ਅਤੇ ਅਨਿਆਂ ਦੇ ਕੰਡਿਆਂ ਤੋਂ

ਪਾਕ-ਪਵਿੱਤਰ ਕਰ ਦਿਆਂ ਤਾਂ ਜੋ ਇਸ ਦੇ ਵਾਸੀ ਕੁਝ ਅਮਨ ਚੈਨ ਨਾਲ ਜੀ ਸਕਣ।'

'ਹਜ਼ੂਰ ਪਾਤਸ਼ਾਹ ਨੇ ਸਾਰੀ ਉਮਰ ਇਸ ਸੰਸਾਰ ਦੀਆਂ ਨਾਸਵਾਨ ਚੀਜ਼ਾਂ ਦੇ ਲਾਲਚ ਵਿੱਚ ਗੁਜ਼ਾਰੀ ਹੈ, ਹੁਣ ਸਮਾਂ ਆ ਗਿਆ ਹੈ ਕਿ ਤੁਸੀਂ ਪਾਕ ਮੱਕਾ ਮਦੀਨਾ ਦੀ ਯਾਤਰਾ ਕਰੋ ਅਤੇ ਆਪਣੇ ਮਹਾਨ ਬਾਪ ਤੇ ਨੇਕ ਭਰਾਵਾਂ ਨੂੰ ਕਤਲ ਕਰਨ ਦੇ ਗੁਨਾਹਾਂ ਦੀ ਮੁਆਫ਼ੀ ਮੰਗੋ।'

'ਪਰ ਅਫ਼ਸੋਸ ਕਿ ਤੁਸੀਂ ਅਜੇ ਤੱਕ ਸੁੱਤੇ ਪਏ ਹੋ, ਜਦ ਕਿ ਤੁਹਾਡੀ ਉਮਰ ਅੱਸੀਆਂ ਨੂੰ ਟੱਪ ਗਈ ਹੈ'

ਸ਼ਹਿਜ਼ਾਦਾ ਅਕਬਰ ਦੀ ਇਹ ਚਿੱਠੀ 17ਵੀਂ ਸਦੀ ਦੇ ਅਖੀਰਲੇ ਸਾਲਾਂ ਵਿੱਚ ਹਿੰਦੁਸਤਾਨ ਦੀ ਹਾਲਤ ਅਤੇ ਔਰੰਗਜ਼ੇਬ ਦੇ ਰਾਜ-ਪ੍ਰਬੰਧ ਉੱਤੇ ਭਰਪੂਰ ਰੌਸ਼ਨੀ ਪਾਉਂਦੀ ਹੈ।

ਇਸੇ ਤਰ੍ਹਾਂ ਤਕਰੀਬਨ 1679 ਈ: ਵਿੱਚ ਮਰਾਠਾ-ਨਾਇਕ ਸ਼ਿਵਾ ਜੀ ਨੇ ਔਰੰਗਜ਼ੇਬ ਨੂੰ ਇਕ ਚਿੱਠੀ ਲਿਖੀ। 2 ਅਪ੍ਰੈਲ, 1679 ਈ: ਨੂੰ ਔਰੰਗਜ਼ੇਬ ਨੇ ਭਾਰਤ ਦੀ ਹਿੰਦੂ ਜਨਤਾ ਤੋਂ ਜਜ਼ੀਆ ਵਸੂਲ ਕਰਨ ਦਾ ਹੁਕਮ ਜਾਰੀ ਕੀਤਾ। ਸ਼ਿਵਾ ਜੀ ਨੇ ਇਸ ਚਿੱਠੀ ਵਿੱਚ ਜਜ਼ੀਆ ਲਾਉਣ ਦਾ ਵਿਰੋਧ ਕੀਤਾ ਹੈ। ਇਸ ਚਿੱਠੀ ਵਿੱਚ ਸ਼ਿਵਾ ਜੀ ਦੀ ਚਤਰ-ਬੁੱਧ ਕਈ ਥਾਂ ਦਿਖਾਈ ਦਿੰਦੀ ਹੈ। ਇਸ ਪੱਤਰ ਦੀਆਂ ਵਿਸ਼ੇਸ਼ ਗੱਲਾਂ ਹੇਠ ਲਿਖੇ ਅਨੁਸਾਰ ਹਨ :

'ਬਾਦਸ਼ਾਹ ਆਲਮਗੀਰ ਦੀ ਸੇਵਾ ਵਿੱਚ ਮੈਂ ਆਪ ਦਾ ਨਿਰੰਤਰ ਹਿਤੈਸ਼ੀ ਸ਼ਿਵਾ ਜੀ ਅਰਜ਼ ਕਰਦਾ ਹਾਂ। ਪਤਾ ਲੱਗਾ ਹੈ ਕਿ ਮੇਰੇ ਨਾਲ ਯੁੱਧਾਂ ਕਾਰਨ ਆਪ ਦਾ ਖ਼ਜ਼ਾਨਾ ਖ਼ਾਲੀ ਹੋ ਗਿਆ ਹੈ। ਇਸ ਲਈ ਜਹਾਂ-ਪਨਾਹ ਨੇ ਹਿੰਦੂਆਂ ਉੱਤੇ ਜਜ਼ੀਆ (ਟੈਕਸ) ਲਾਉਣ ਦਾ ਹੁਕਮ ਜਾਰੀ ਕੀਤਾ ਹੈ। ਹੁਣ ਬਾਦਸ਼ਾਹੀ ਲੋੜਾਂ ਇਸ ਟੈਕਸ ਨਾਲ ਪੂਰੀਆਂ ਕੀਤੀਆਂ ਜਾਣਗੀਆਂ।

'ਮਹਾਨ ਅਕਬਰ ਨੇ 52 ਸਾਲ, ਜਹਾਂਗੀਰ ਨੇ 22 ਸਾਲ ਅਤੇ ਸ਼ਾਹ ਜਹਾਂ ਨੇ 32 ਸਾਲ ਰਾਜ ਕੀਤਾ। ਉਹ ਵੀ ਜਜ਼ੀਆ ਲਾ ਸਕਦੇ ਸੀ ਪਰ ਉਨ੍ਹਾਂ ਨੇ ਸਾਰੀ ਪਰਜਾ ਨੂੰ ਇਕੋ ਜਿਹਾ ਸਮਝਿਆ। ਉਨ੍ਹਾਂ ਦੇ ਲੋਕ-ਹਿਤੈਸ਼ੀ ਕੰਮ ਲੋਕਾਂ ਦੇ ਹਿਰਦਿਆਂ ਉੱਤੇ ਲਿਖੇ ਹੋਏ ਹਨ। ਹਰ ਪਾਸੇ ਜਿੱਤ ਉਨ੍ਹਾਂ ਦੇ ਪੈਰ ਚੁੰਮਦੀ ਸੀ।

'ਪਰ ਆਲਮਗੀਰ ਬਾਦਸ਼ਾਹ ਦੇ ਬਹੁਤ ਸਾਰੇ ਪ੍ਰਾਂਤ ਅਤੇ ਕਿਲੇ ਉਸ ਦੇ ਹੱਥੋਂ ਨਿਕਲ ਗਏ ਹਨ। ਬਾਕੀਆਂ ਨੂੰ ਖੋਹਣ ਵਿੱਚ ਹੁਣ ਮੈਂ ਸੁਸਤੀ ਨਹੀਂ ਕਰਾਂਗਾ। ਤੁਹਾਡੀ ਆਮਦਨੀ ਘਟ ਰਹੀ ਹੈ। ਲੱਖ ਦੀ ਥਾਂ ਹਜ਼ਾਰ ਅਤੇ ਹਜ਼ਾਰ ਦੀ ਥਾਂ ਦਸ ਰੁਪਏ ਵਸੂਲ ਹੁੰਦੇ ਹਨ। ਕਿਸਾਨ ਦੁਖੀ ਹਨ, ਸਿਪਾਹੀ ਅਸੰਤੁਸ਼ਟ ਹਨ। ਮੁਸਲਮਾਨ ਚਿੱਲਾ ਰਹੇ ਹਨ, ਹਿੰਦੂ ਪਿਸ ਰਹੇ ਹਨ। ਪਰਜਾ ਦੀ ਐਸੀ ਤਰਸਯੋਗ ਹਾਲਤ ਵਿੱਚ ਤੁਹਾਨੂੰ ਜਜ਼ੀਆ ਲਾਉਣ ਦੀ ਸੁੱਝੀ ਕਿਵੇਂ? ਜਜ਼ੀਆ ਇਕੱਲੇ ਹਿੰਦੂਆਂ ਉੱਤੇ ਹੀ ਲਾਇਆ ਗਿਆ ਹੈ ਪਰ ਕੁਰਾਨ ਸ਼ਰੀਫ ਦੀ ਸਿੱਖਿਆ ਅਨੁਸਾਰ ਈਸ਼ਵਰ 'ਰੱਬੀ-ਉਲ-ਆਲਮੀਨ' ਹੈ ਭਾਵ ਰੱਬ ਸਮੂਹ ਪ੍ਰਾਣੀਆਂ ਦਾ ਹੈ, ਕੇਵਲ 'ਰੱਬੀ-ਉਲ-ਮੁਸਲਮੀਨ' ਨਹੀਂ, ਭਾਵ ਇਕੱਲੇ ਮੁਸਲਮਾਨਾਂ ਦਾ ਨਹੀਂ। ਧਰਮ ਦੇ ਆਧਾਰ 'ਤੇ ਇਨਸਾਨਾਂ ਨਾਲ ਵਿਤਕਰਾ ਜਾਂ ਕਠੋਰਤਾ ਕਰਨਾ ਪਵਿੱਤਰ ਕੁਰਾਨ ਸ਼ਰੀਫ਼ ਦੀ ਬਾਣੀ ਨੂੰ ਬਦਲਣਾ ਹੈ।

'ਜਜ਼ੀਆ ਕਿਸੇ ਵੀ ਤਰ੍ਹਾਂ ਨਿਆਂ-ਅਨੁਕੂਲ ਨਹੀਂ ਪਰ ਫੇਰ ਵੀ ਜੇ ਹਜ਼ੂਰ ਲੋਕਾਂ ਉੱਤੇ ਅੱਤਿਆਚਾਰ ਕਰਨਾ ਅਤੇ ਹਿੰਦੂਆਂ ਨੂੰ ਤੰਗ ਕਰਨਾ ਆਪਣਾ ਧਰਮ ਸਮਝਦੇ ਹਨ ਤਾਂ ਜਜ਼ੀਆ ਸਭ ਤੋਂ ਪਹਿਲਾਂ ਉਦੇਪੁਰ (ਮੇਵਾੜ) ਦੇ ਰਾਣਾ ਰਾਜ ਸਿੰਘ ਤੋਂ ਵਸੂਲ ਕੀਤਾ ਜਾਏ ਜੋ ਹਿੰਦੂਆਂ ਦੇ ਮੁਖੀ ਹਨ। ਫੇਰ ਮੇਰੇ ਜਿਹੇ ਆਪ ਦੇ ਸਦਾ-ਸੇਵਕ ਤੋਂ ਜਜ਼ੀਆ ਵਸੂਲ ਕਰਨਾ ਮੁਸ਼ਕਿਲ ਨਹੀਂ ਹੋਵੇਗਾ ਪਰ ਕੀੜੀਆਂ ਅਤੇ ਮੱਖੀਆਂ (ਭਾਵ ਗਰੀਬ ਜਨਤਾ) ਨੂੰ ਦੁਖੀ ਕਰਨਾ ਕੋਈ ਬਹਾਦਰੀ ਨਹੀਂ ਹੈ।'

## ਜ਼ਫ਼ਰਨਾਮਾ

ਸ਼ਿਵਾ ਜੀ ਅਤੇ ਸ਼ਹਿਜ਼ਾਦਾ ਅਕਬਰ ਦੇ ਉਪਰੋਕਤ ਪੱਤਰ ਅਸੀਂ ਸ੍ਰੀ ਐਸ. ਆਰ. ਸ਼ਰਮਾ ਦੀ ਪੁਸਤਕ 'ਭਾਰਤ ਮੇਂ ਮੁਗ਼ਲ ਸਾਮਰਾਜ' ਵਿੱਚੋਂ ਲਏ ਹਨ। ਉਨ੍ਹਾਂ ਨੇ ਅੱਗੋਂ ਇਹ ਚਿੱਠੀਆਂ ਸ੍ਰੀ ਜਾਦੂ ਨਾਥ ਸਰਕਾਰ ਦੀਆਂ ਪੁਸਤਕਾਂ 'ਸਟੱਡੀਜ਼ ਇਨ ਮੁਗ਼ਲ ਇੰਡੀਆ' ਅਤੇ 'ਹਿਸਟਰੀ ਆਫ਼ ਔਰੰਗਜ਼ੇਬ' (ਭਾਗ ਤੀਜਾ) ਵਿੱਚੋਂ ਲਈਆਂ ਹਨ।

ਇਹ ਪੱਤਰ ਲਿਖਣ ਵਿੱਚ ਸ਼ਹਿਜ਼ਾਦਾ ਅਕਬਰ ਅਤੇ ਸ਼ਿਵਾ ਜੀ ਨੇ ਬਹੁਤ ਜੁਰਅੱਤ ਦਿਖਾਈ ਹੈ। ਇਹ ਚਿੱਠੀਆਂ ਔਰੰਗਜ਼ੇਬ ਨੂੰ ਉਸ ਦੇ ਨਿੱਜੀ ਅਤੇ ਰਾਜਸੀ ਕਿਰਦਾਰ ਦਾ ਸਹੀ ਅਤੇ ਸਪੱਸ਼ਟ ਸ਼ੀਸ਼ਾ ਦਿਖਾਉਂਦੀਆਂ ਹਨ। ਸ਼ਹਿਜ਼ਾਦਾ ਅਕਬਰ ਦੀ ਇਹ ਭਵਿੱਖਬਾਣੀ ਕਿ ਜਹਾਂ ਪਨਾਹ (ਔਰੰਗਜ਼ੇਬ) ਦੀਆਂ ਪਰਜਾ-ਵਿਰੋਧੀ ਨੀਤੀਆਂ ਕਾਰਨ ਮੁਗ਼ਲ ਰਾਜ ਢਹਿ-ਢੇਰੀ ਹੋਣ ਵਾਲਾ ਹੈ, ਸਹੀ ਸਾਬਤ ਹੋਈ। ਸ਼ਿਵਾ ਜੀ ਆਪਣੀ ਚਿੱਠੀ ਵਿੱਚ ਇਕ ਤਰ੍ਹਾਂ ਔਰੰਗਜ਼ੇਬ ਨੂੰ ਵੰਗਾਰਦੇ ਹਨ ਕਿ ਜਜ਼ੀਆ ਮੇਵਾੜ ਦੇ ਰਾਣਾ ਰਾਜ ਸਿੰਘ ਅਤੇ ਮੇਰੇ ਤੋਂ ਵਸੂਲ ਕਰਕੇ ਦਿਖਾਓ। ਔਰੰਗਜ਼ੇਬ ਵਰਗੇ ਬੇਰਹਿਮ ਅਤੇ ਸੰਗਦਿਲ ਸਮਰਾਟ ਨੂੰ

ਅਜਿਹੀਆਂ ਨਿਡਰ ਚਿੱਠੀਆਂ ਲਿਖਣਾ ਸੱਚਮੁੱਚ ਹੀ ਵੱਡੇ ਹੌਸਲੇ ਦਾ ਕੰਮ ਸੀ, ਜਿਸ ਨੇ ਆਪਣੇ ਬਾਪ ਅਤੇ ਭਰਾਵਾਂ ਨੂੰ ਵੀ ਕਤਲ ਕਰਨੋਂ ਸੰਕੋਚ ਨਹੀਂ ਸੀ ਕੀਤਾ।

ਪਰ ਇਨ੍ਹਾਂ ਚਿੱਠੀਆਂ ਦੇ ਮੁਕਾਬਲੇ ਵਿੱਚ ਦਸਮ ਪਾਤਸ਼ਾਹ ਦੇ ਜ਼ਫ਼ਰਨਾਮੇ ਦੀ ਉੱਚਾਈ ਅਤੇ ਵਡਿਆਈ ਕੁਝ ਵੱਖਰੀ ਹੀ ਹੈ। ਅਕਾਲ ਪੁਰਖ-ਸੁਤ ਸ੍ਰੀ ਗੁਰੂ ਗੋਬਿੰਦ ਸਿੰਘ, ਜਿਸ ਦੈਵੀ ਅਤੇ ਨੈਤਿਕ ਬੁਲੰਦੀ ਤੋਂ ਬੋਲਦੇ ਹਨ, ਉਸ ਰੂਹਾਨੀ ਉੱਚਾਈ ਤੱਕ ਦੁਨਿਆਵੀ ਸ਼ਾਹ ਅਤੇ ਸੁਲਤਾਨ ਨਹੀਂ ਪਹੁੰਚ ਸਕਦੇ। ਗੁਰੂ ਗੋਬਿੰਦ ਸਿੰਘ ਅਤੇ ਜ਼ਫ਼ਰਨਾਮੇ ਦੀ ਟੇਕ ਸਤਿ-ਧਰਮ ਅਤੇ ਸਰਬ-ਸ਼ਕਤੀਮਾਨ ਅਕਾਲ ਪੁਰਖ ਦੀ ਸਰਵ-ਵਿਆਪਕ ਸ਼ਹਿਨਸ਼ਾਹੀਅਤ ਉੱਤੇ ਹੈ, ਜਿਸ ਦੇ ਸਾਹਮਣੇ ਸੰਸਾਰ ਦੇ ਬਾਦਸ਼ਾਹ ਕਿਣਕੇ ਦੀ ਹੈਸੀਅਤ ਰੱਖਦੇ ਹਨ—

ਨਦਰਿ ਉਪਠੀ ਜੇ ਕਰੇ
ਸੁਲਤਾਨਾ ਘਾਹੁ ਕਰਾਇਦਾ॥

........................

ਕੀੜਾ ਥਾਪਿ ਦੇਇ ਪਾਤਿਸਾਹੀ
ਲਸਕਰ ਕਰੇ ਸੁਆਹ॥ —ਗੁਰੂ ਨਾਨਕ

ਇਸ ਸਰਵ-ਵਿਆਪਕ ਅਟੱਲ ਮਹਾਂਸ਼ਕਤੀ ਦੀ ਵਿਆਖਿਆ ਧਾਰਮਕ, ਨੈਤਿਕ ਅਤੇ ਵਿਗਿਆਨਕ ਪੱਖ ਤੋਂ ਵੱਖਰੀ-ਵੱਖਰੀ ਹੋ ਸਕਦੀ ਹੈ। ਦਸਮ ਪਾਤਸ਼ਾਹ ਔਰੰਗਜ਼ੇਬ ਨੂੰ ਕਹਿੰਦੇ ਹਨ : ਤੈਨੂੰ ਆਪਣੇ ਮੁਲਕੋ-ਮਾਲ ਦਾ ਗ਼ਰੂਰ ਹੈ, ਸਾਨੂੰ ਆਪਣੇ ਅਕਾਲ ਪੁਰਖ ਦਾ ਆਸਰਾ ਹੈ। ਸਾਰਾ ਜ਼ਫ਼ਰਨਾਮਾ ਅਕਾਲ ਪੁਰਖ ਦੀ ਸਰਵ-ਉੱਚ ਨਿਆਇ-ਸ਼ਕਤੀ ਅਤੇ ਔਰੰਗਜ਼ੇਬ ਦੇ ਕਿਰਦਾਰ ਦੀ ਆਲੋਚਨਾ ਨਾਲ ਭਰਿਆ ਹੋਇਆ ਹੈ। ਗੁਰੂ ਦਸਮੇਸ਼ ਔਰੰਗਜ਼ੇਬ ਨੂੰ ਵਾਰ-ਵਾਰ ਉਸ ਦੀਆਂ ਝੂਠੀਆਂ ਕਸਮਾਂ ਅਤੇ ਧੋਖੇ-ਫ਼ਰੇਬ ਭਰੀਆਂ ਚਾਲਾਂ ਦੀ ਨੀਚਤਾ ਯਾਦ ਕਰਾਉਂਦੇ ਹਨ, ਉਸ ਨੂੰ ਦੀਨ-ਧਰਮ ਤੋਂ ਬਹੁਤ ਦੂਰ ਦੱਸਦੇ ਹਨ।

ਜਿੱਥੇ ਸ਼ਹਿਜ਼ਾਦਾ ਅਕਬਰ ਅਤੇ ਸ਼ਿਵਾ ਜੀ ਦੀਆਂ ਚਿੱਠੀਆਂ ਦਾ ਬਾਦਸ਼ਾਹ ਉੱਤੇ ਕੋਈ ਅਸਰ ਨਹੀਂ ਹੋਇਆ ਅਤੇ ਉਹ ਆਪਣੀ ਪੁਰਾਣੀ ਡਗਰ ਉੱਤੇ ਹੀ ਪਹਿਲਾਂ ਵਾਂਗ ਚਲਦਾ ਰਿਹਾ, ਉੱਥੇ ਜ਼ਫ਼ਰਨਾਮੇ ਨੂੰ ਪੜ੍ਹ ਕੇ ਔਰੰਗਜ਼ੇਬ ਦੇ ਉਮਰ-ਭਰ ਦੇ ਗੁਨਾਹ ਉਸ ਦੀਆਂ ਅੱਖਾਂ ਸਾਹਮਣੇ ਝਿਲਮਿਲਾਉਣ ਲੱਗ ਪਏ ਅਤੇ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲਣ ਦੀ ਤੁਰੰਤ ਪ੍ਰਵਾਨਗੀ ਦੇ ਦਿੱਤੀ। ਉਸ ਨੇ ਆਪਣੇ ਖ਼ਾਸ ਏਲਚੀਆਂ ਰਾਹੀਂ ਦਸਤੀ, ਲਾਹੌਰ ਤੇ ਸਰਹਿੰਦ ਦੇ ਸੂਬੇਦਾਰਾਂ ਨੂੰ ਸ਼ਾਹੀ ਫ਼ਰਮਾਨ ਭੇਜੇ ਕਿ ਗੁਰੂ ਨਾਨਕ ਦੀ ਗੱਦੀ ਦੇ ਵਾਰਸ ਗੁਰੂ ਗੋਬਿੰਦ ਸਿੰਘ ਨੂੰ ਬਿਨਾਂ ਰੋਕ-ਟੋਕ ਦੱਖਣ ਵਿੱਚ ਮੇਰੇ ਪਾਸ ਆਉਣ ਦਿੱਤਾ ਜਾਵੇ। ਅਜਿਹੇ ਫ਼ਰਮਾਨਾਂ ਦੀ ਸੂਚਨਾ ਸਿੱਖ ਇਤਿਹਾਸਕ ਗ੍ਰੰਥਾਂ ਤੋਂ ਇਲਾਵਾ ਉਸ ਸਮੇਂ ਦੇ ਮੁਗ਼ਲ ਰਿਕਾਰਡ (ਅਹਿਕਾਮਿ ਆਲਮਗੀਰੀ) ਵਿੱਚ ਦੇਖੀ ਜਾ ਸਕਦੀ ਹੈ।

ਔਰੰਗਜ਼ੇਬ ਨੂੰ ਆਪਣੀ ਵਿਅਰਥ ਬੀਤ ਗਈ ਉਮਰ ਉੱਤੇ ਕਿੰਨਾ ਪਛਤਾਵਾ ਹੋਇਆ, ਉਹ, ਆਪਣੀ ਮੌਤ ਤੋਂ ਕੁਝ ਦਿਨ ਪਹਿਲਾਂ ਉਸ ਵੱਲੋਂ ਆਪਣੇ ਪੁੱਤਰਾਂ ਨੂੰ ਲਿਖੀਆਂ ਚਿੱਠੀਆਂ ਵਿੱਚ ਪੜ੍ਹਿਆ ਜਾ ਸਕਦਾ ਹੈ। ਔਰੰਗਜ਼ੇਬ ਦੀ ਆਪਣੇ ਆਖ਼ਰੀ ਦਿਨਾਂ ਦੀ ਕਾਰਗੁਜ਼ਾਰੀ ਅਤੇ ਉਪਰੋਕਤ ਇਤਿਹਾਸਕ ਰਿਕਾਰਡ ਜ਼ਫ਼ਰਨਾਮੇ ਦੀ ਸਫ਼ਲਤਾ ਦੇ ਪ੍ਰਮਾਣ ਹਨ।

• • •

## 78

# ਜਦੋਂ ਦਸਮ ਪਾਤਸ਼ਾਹ ਨੇ ਦੱਖਣ ਨੂੰ ਜਾਣ ਦਾ ਫ਼ੈਸਲਾ ਕੀਤਾ

ਜ਼ਫ਼ਰਨਾਮੇ ਦੇ ਉੱਤਰ ਵਿੱਚ ਬਾਦਸ਼ਾਹ ਔਰੰਗਜ਼ੇਬ ਨੇ ਜਿਹੜਾ ਸ਼ਾਹੀ ਫ਼ਰਮਾਨ ਦਿੱਲੀ, ਸਰਹਿੰਦ ਅਤੇ ਲਾਹੌਰ ਦੇ ਸੂਬੇਦਾਰਾਂ ਦੇ ਨਾਂ ਜਾਰੀ ਕੀਤਾ ਸੀ, ਉਹ ਬਾਦਸ਼ਾਹ ਦੇ ਦੋ ਅਹਿਲਕਾਰ ਮੁਹੰਮਦ ਬੇਗ ਗੁਰਜਬਰਦਾਰ ਅਤੇ ਸ਼ੇਖ਼ ਯਾਰ ਮੁਹੰਮਦ ਮਨਸਬਦਾਰ ਪੰਜਾਬ ਵੱਲ ਲੈ ਕੇ ਆਏ ਸਨ। ਇਹ ਦੋਵੇਂ ਸ਼ਾਹੀ ਅਹਿਲਕਾਰ ਬਾਦਸ਼ਾਹ ਨੇ ਅਹਿਮਦ ਨਗਰ ਤੋਂ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਦੇ ਨਾਲ ਹੀ ਦਿੱਲੀ ਵੱਲ ਭੇਜੇ ਸਨ। ਕਵੀ ਸੈਨਾਪਤਿ ਸੂਚਨਾ ਦਿੰਦੇ ਹਨ—

ਗੁਰਜਦਾਰ ਫੁਰਮਾਨ ਲੈ ਦਯਾ ਸਿੰਘ ਕੇ ਸੰਗਿ।
ਬਿਦਾ ਕਿਯੇ ਤਾਹੀ ਸਮੈ ਬਾਦਸਾਹ ਔਰੰਗ। —ਸ੍ਰੀ ਗੁਰ ਸੋਭਾ, ਅਧਿ: ਬਾਰ੍ਹਵਾਂ

ਸੈਨਾਪਤਿ ਇਹ ਸੂਚਨਾ ਵੀ ਦਿੰਦੇ ਹਨ ਕਿ ਬਾਦਸ਼ਾਹ ਨੇ ਪੰਜ ਹੁਕਮ ਜਾਰੀ ਕੀਤੇ ਸਨ—

ਗੁਰਜਦਾਰ ਅਰੁ ਸਿੰਘ ਤਾਤੇ ਸਿਧਾਏ।
ਲਿਖੇ ਪਾਂਚ ਦਰਬਾਰ ਤੇ ਹੁਕਮ ਆਏ।

ਬਾਦਸ਼ਾਹ ਨੇ ਇਹ ਪੰਜ ਫ਼ਰਮਾਨ ਵੱਖ-ਵੱਖ ਸੂਬੇਦਾਰਾਂ ਅਤੇ ਫ਼ੌਜਦਾਰਾਂ ਨੂੰ ਲਿਖੇ ਹੋਣਗੇ। ਸ: ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ 'ਇਸ ਸ਼ਾਹੀ ਫ਼ਰਮਾਨ ਦੀ ਨਕਲ ਨਵਾਬ ਰਾਮਪੁਰ (ਯੂ.ਪੀ.) ਦੀ ਲਾਇਬ੍ਰੇਰੀ ਵਿੱਚ ਮੌਜੂਦ ਹੈ।' —ਸ੍ਰੀ ਗੁਰ ਸੋਭਾ (ਸੰਪਾਦਿਤ) ਪੰਨਾ : 100

ਜ਼ਫ਼ਰਨਾਮਾ ਮਿਲਣ 'ਤੇ ਬਾਦਸ਼ਾਹ ਨੇ ਭਾਵੇਂ ਗੁਰੂ ਗੋਬਿੰਦ ਸਿੰਘ ਜੀ ਦੀ ਨਿਰਵਿਘਨ ਦੱਖਣ-ਯਾਤਰਾ ਬਾਰੇ ਤੁਰੰਤ ਫ਼ਰਮਾਨ ਜਾਰੀ ਕਰ ਦਿੱਤਾ ਸੀ ਪਰ ਇਸ ਕਾਰਵਾਈ ਸਬੰਧੀ ਤਲਵੰਡੀ ਸਾਬੋ ਵਿਖੇ ਗੁਰੂ ਜੀ ਨੂੰ ਕੋਈ ਸੂਚਨਾ ਨਹੀਂ ਮਿਲੀ ਸੀ। ਉਹ ਤਲਵੰਡੀ ਵਿੱਚ ਬੈਠੇ ਜ਼ਫ਼ਰਨਾਮੇ ਦੀ ਬਾਦਸ਼ਾਹ ਤੱਕ ਪਹੁੰਚ ਅਤੇ ਉਸ ਦੇ ਪ੍ਰਤੀਕਰਮ ਬਾਰੇ ਚਿੰਤਾ ਕਰ ਰਹੇ ਸਨ। ਡਾ: ਗੰਡਾ ਸਿੰਘ ਅਨੁਸਾਰ, 'ਉਨ੍ਹਾਂ ਨੂੰ ਕਾਫ਼ੀ ਚਿਰ ਤੋਂ ਦੱਖਣ ਵੱਲੋਂ ਕੋਈ ਖ਼ਬਰ ਨਹੀਂ ਸੀ ਪੁੱਜੀ। ਸੋ ਉਨ੍ਹਾਂ ਨੂੰ ਆਪਣੇ ਭੇਜੇ ਹੋਏ ਮਿਸ਼ਨ ਦੀ ਸਫਲਤਾ ਜਾਂ ਅਸਫਲਤਾ ਦਾ ਕੋਈ ਪਤਾ ਨਹੀਂ ਸੀ ਲੱਗ ਸਕਿਆ। ਭਾਈ ਦਇਆ ਸਿੰਘ ਵੱਲੋਂ ਜੋ ਕੁਝ ਉਨ੍ਹਾਂ ਨੂੰ ਪੁੱਜਾ, ਉਹ ਸੀ ਉਨ੍ਹਾਂ ਦੀਆਂ ਆਪਣੀਆਂ ਔਕੜਾਂ ਔਰੰਗਜ਼ੇਬ ਤੱਕ ਜ਼ਫ਼ਰਨਾਮਾ ਪੁਚਾਣ ਵਿੱਚ। ਬਾਦਸ਼ਾਹ ਦੀ ਡਿਗ ਰਹੀ ਸਿਹਤ ਤੇ ਲੰਬੀ ਬਿਮਾਰੀ ਦੀ ਖ਼ਬਰ ਆਮ ਸੀ ਅਤੇ 90 ਵਰ੍ਹਿਆਂ ਦੇ ਭਾਰ ਹੇਠਾਂ ਉਸ ਦਾ ਅੰਤ ਛੇਤੀ ਹੀ ਨੇੜੇ ਆ ਰਿਹਾ ਸੀ। ਸੋ ਗੁਰੂ ਸਾਹਿਬ ਨੇ ਆਪ ਹੀ ਦੱਖਣ ਜਾਣਾ ਤੇ ਬਾਦਸ਼ਾਹ ਨਾਲ ਫ਼ੈਸਲਾ ਕਰ ਲੈਣਾ ਠੀਕ ਸਮਝਿਆ।' (ਪੁਸਤਕ : ਸਿੱਖ ਇਤਿਹਾਸ ਬਾਰੇ, ਲੇਖ : ਗੁਰੂ ਗੋਬਿੰਦ ਸਿੰਘ ਜੀ ਦੇ ਅੰਤਲੇ ਦਿਨ)

ਇਸ ਤਰ੍ਹਾਂ ਦੀ ਵਿਚਾਰ ਉਪਰੰਤ ਗੁਰੂ ਜੀ ਨੇ ਇਕ ਦਿਨ ਰਾਏ ਡੱਲਾ ਸਿੰਘ ਨੂੰ ਆਖਿਆ, 'ਸਾਨੂੰ ਤੇਰੇ ਪਾਸ ਇਸ ਨਗਰੀ ਮੇਂ ਆਇਆਂ ਨੌਂ ਮਹੀਨੇ ਦੇ ਕਰੀਬ ਹੋਇ ਗਿਆ ਹੈ। ਹੁਣ ਆਗੈ ਜਾਣਾ ਹੈ।... ਸਾਡੇ ਸੇ ਓਸ ਮਹਾਂਕਾਲ ਨੇ ਕੁਝ ਐਸੇ ਕਾਮ ਲੈਣੇ ਹੈਂ, ਅਸਾਂ ਕਾ ਜਹਾਂ ਸੇ ਜਾਨਾ ਜ਼ਰੂਰੀ ਹੈ।'

'ਇਤਨਾ ਬਚਨ ਕਹਿ ਕੇ ਭਾਈ ਮਾਨ ਸਿੰਘ ਕੋ ਨਿਕਟ ਬੁਲਾਇ ਹੁਕਮ ਦੀਆ—ਅਸਾਂ ਦੱਖਣ ਦੇਸ ਜਾਨੇ ਕੀ ਤਿਆਰੀ ਕੀ ਹੈ। ਸਿੱਖ ਸੰਗਤਾਂ ਦੇ ਨਾਉਂ ਹੁਕਮਨਾਮੇ ਜਾਰੀ ਕੀਏ ਜਾਏਂ। ਸਾਲ ਸਤਰਾ ਸੈ ਤ੍ਰੈਸਠ ਕਾਰਤਕ ਮਾਸੇ ਬਦੀ ਇਕਾਦਸੀ ਕੇ ਦਿਹੁੰ ਭਾਈ ਮਾਨ ਸਿੰਘ ਨੇ ਹੁਕਮਨਾਮੇ ਲਿਖ ਕੇ ਜਾਰੀ ਕੀਏ।' (ਗੁਰੂ ਕੀਆਂ ਸਾਖੀਆਂ (1790 ਈ.) ਸਾਖੀ 102ਵੀਂ)

ਸੰਨ ਈਸਵੀ ਵਿੱਚ ਉਪਰੋਕਤ ਮਿਤੀ 21 ਅਕਤੂਬਰ 1706 ਈ. ਸੋਮਵਾਰ ਬਣਦੀ ਹੈ। ਡਾ: ਗੰਡਾ ਸਿੰਘ ਵੱਲੋਂ ਇਕੱਤਰ 'ਹੁਕਮਨਾਮੇ' ਅਤੇ ਸ: ਸ਼ਮਸ਼ੇਰ ਸਿੰਘ ਅਸ਼ੋਕ ਵੱਲੋਂ ਸੰਗ੍ਰਹਿਤ 'ਨਿਸ਼ਾਨ ਤੇ ਹੁਕਮਨਾਮੇ' ਵਿੱਚ ਬੈਰਾੜਾਂ ਤੇ ਭਾਈ ਰੂਪੇ

ਦੀ ਸੰਗਤ ਦੇ ਨਾਂ ਇਕ ਹੁਕਮਨਾਮਾ ਮਿਲਦਾ ਹੈ, ਜਿਸ ਉੱਤੇ 20 ਕੱਤਕ 1763 ਬਿ. ਤਾਰੀਖ ਪਈ ਹੋਈ ਹੈ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਹੁਕਮਨਾਮੇ 'ਸਾਲ 1763 ਬਿ. ਕਾਰਤਕ ਮਾਸੇ ਬਦੀ ਇਕਾਦਸੀ' ਨੂੰ ਜਾਰੀ ਕੀਤੇ ਗਏ। ਬਿਕਰਮੀ ਸੰਮਤ 1763 ਵਿੱਚ 20 ਕੱਤਕ ਅਤੇ ਕੱਤਕ ਵਦੀ ਇਕਾਦਸੀ ਦੀਆਂ ਤਰੀਕਾਂ ਇਕੋ ਦਿਨ ਨੂੰ ਆਉਂਦੀਆਂ ਹਨ। ਸੰਨ ਈਸਵੀ ਵਿੱਚ ਇਹ ਤਰੀਕ 21 ਅਕਤੂਬਰ 1706 ਬਣਦੀ ਹੈ। ਸੋ ਇਸ ਤਰੀਕ ਨੂੰ ਹੁਕਮਨਾਮੇ ਜਾਰੀ ਕੀਤੇ ਗਏ। ਇਸ ਤਰੀਕ ਨੂੰ ਉਪਰੋਕਤ ਹੁਕਮਨਾਮੇ ਤੋਂ ਬਿਨਾਂ ਕੁਝ ਹੋਰ ਥਾਵਾਂ ਦੀ ਸੰਗਤ ਨੂੰ ਵੀ ਹੁਕਮਨਾਮੇ ਭੇਜੇ ਗਏ ਹੋਣਗੇ ਪਰ ਉਹ ਉਪਲਬਧ ਨਹੀਂ ਹਨ। ਉਪਰੋਕਤ ਹੁਕਮਨਾਮੇ ਵਿੱਚ ਗੁਰੂ ਜੀ ਨੇ ਭਾਈ ਥਿਰਾਜ ਸਿੰਘ, ਭਾਈ ਬੁਲਾਕੀ ਸਿੰਘ, ਭਾਈ ਬਾਜ ਸਿੰਘ ਅਤੇ ਭਾਈ ਧਰਮ ਸਿੰਘ ਨੂੰ ਇਕ-ਇਕ ਬੈਲ ਭੇਜਣ ਦਾ ਹੁਕਮ ਕੀਤਾ ਹੈ। ਹੁਕਨਾਮੇ ਦੀਆਂ ਪਿਛਲੀਆਂ ਸਤਰਾਂ ਇਸ ਤਰ੍ਹਾਂ ਹਨ—

'ਸਰਬਤਿ ਸੰਗਤਿ ਬੈਰਾੜਾਂ ਕੀ ਭਾਈ ਰੂਪੇ ਕੀ ਵਸਦੀ ਕੀ ਗੁਰੂ ਰਖੈਗਾ। ੪ ਬੈਲ ਚਾਰ ਹਛੇ ਬਹਲਾ ਨੋ ਭੇਜਣੇ ਹੁਕਮੁ ਦੇਖਦਿਆਂ, ਮੇਰੀ ਤੁਸਾਂ ਉਪਰਿ ਖੁਸੀ ਹੈ ਅਸਾ ਦਖਣ ਨੋ ਕੂਚੁ ਕੀਤਾ ਹੈ ਜਿਨਿ ਸਿਖ ਸਾਡੇ ਨਾਲਿ ਚਲਣਾ ਹੋਇ ਤਿਨਿ ਹੁਕਮੁ ਦੇਖਦਿਆ ਹਜੂਰਿ ਆਵਣਾ ਮੇਰੀ ਤੁਸਾ ਉਪਰਿ ਖੁਸੀ ਹੈ ਗੁਰੂ ਤੁਸਾਡੀ ਰਖੈਗਾ।'

ਗੁਰੂ ਜੀ ਦੇ ਹੁਕਮਨਾਮੇ ਪਹੁੰਚੇ ਤਾਂ ਕਈ ਥਾਵਾਂ ਤੋਂ ਸੰਗਤਾਂ ਦਸਮ ਪਾਤਸ਼ਾਹ ਪਾਸ ਹਾਜ਼ਰ ਹੋ ਗਈਆਂ। 'ਗੁਰੂ ਕੀਆਂ ਸਾਖੀਆਂ' ਅਨੁਸਾਰ 'ਰਾਮਦਾਸੋਂ ਬਾਬੇ ਬੁੱਢੇ ਕਾ ਗੁਰਬਖਸ਼ ਸਿੰਘ ਆਇਆ ਸੰਗਤ ਕੋ ਗੈਲ ਲੈ ਕੇ, ਅੰਮ੍ਰਿਤਸਰ ਸੇ ਭਾਈ ਮਨੀ ਸਿੰਘ, ਭਾਈ ਭੂਪਤ ਸਿੰਘ, ਗੁਲਜ਼ਾਰ ਸਿੰਘ ਕੋ ਸਾਥ ਲੈ ਕੇ, ਸ੍ਰੀ ਗ੍ਰੰਥ ਸਾਹਿਬ ਕੀ ਸਵਾਰੀ ਆਈ। ਅਜਨਾਲੇ ਸੇ ਮਹਿਤਾਬ ਸਿੰਘ ਨਿਝਰ ਆਇਆ, ਢਿਲਮਾਂ ਸੇ ਸੋਢੀ ਕਮਲਨੈਨ ਆਇਆ ਬੇਟੇ ਅਭੈ ਸਿੰਘ ਕੋ ਸਾਥ ਲੈ ਕੇ। ਦਬੁਰਜੀ ਉਦੈ ਕਰਨ ਵਾਲੀ ਸੇ ਗੁਰਦਾਸ ਸਿੰਘ ਆਇਆ ਬੇਟੇ ਸਰੂਪ ਸਿੰਘ ਕੋ ਗੈਲ ਲੇ ਕੇ। ਭਾਈ ਰੂਪੇ ਕਿਆਂ ਤੇ ਭਾਈ ਰਾਮ ਸਿੰਘ ਬੈਰਾੜਾਂ ਕੀ ਸੰਗਤ ਕੋ ਸਾਥ ਲੈ ਕੇ। ਭਾਈ ਚੱਕ ਸੇ ਭਾਈ ਰਾਮ ਸਿੰਘ ਆਇਆ ਭਾਈ ਦਿਆਲ ਸਿੰਘ ਕੋ ਗੈਲ ਲੈ ਕੇ। ਸੋਧਰੇ ਸੇ ਭਾਈ ਬੱਜਰ ਸਿੰਘ ਆਇਆ ਸਿੱਖ ਸੰਗਤ ਕੋ ਸਾਥ ਲੈ ਕੇ, ਫੂਲ ਤੇ ਰਾਮ ਸਿੰਘ ਆਇਆ ਭਾਈ ਤ੍ਰਿਲੋਕ ਸਿੰਘ ਕੋ ਗੈਲ ਲੈ ਕੇ, ਭੁੱਚੋ ਨਗਰੀ ਸੇ ਭਾਈ ਗੋਦੜੀਆ ਸਿੰਘ ਆਇਆ ਸਿੱਖ ਸੰਗਤ ਕੋ ਗੈਲ ਲੈ ਕੇ, ਅਬਲੂ ਮਹਿਮੇ ਥੀਂ ਦਾਨ ਸਿੰਘ ਆਇਆ ਬੇਟੇ ਗੁਰਬਖਸ਼ ਸਿੰਘ ਕੋ ਸਾਥ ਲੈ ਕੇ। ਬਾਂਡੀ ਸੇ ਦੇਸਾ ਸਿੰਘ ਆਇਆ ਅਪਨੀ ਇਸਤਰੀ ਸਭਰਾਈ ਕੋ ਗੈਲ ਲੈ ਕੇ। ਸਭਨਾਂ ਆਇ ਸਤਿਗੁਰਾਂ ਕਾ ਦਰਸਨ ਪਾਇਆ, ਆਪੋ ਆਪਣੀ ਭੇਟਾ ਚਾੜ੍ਹੀ।' (ਸਾਖੀ 102ਵੀਂ)

ਤਲਵੰਡੀ ਸਾਬੋ ਵਿੱਚ ਇਕੱਤਰ ਹੋਈ ਸੰਗਤ ਨੂੰ ਜਦੋਂ ਗੁਰੂ ਜੀ ਨੇ ਆਪਣੇ ਦੱਖਣ ਜਾਣ ਦੀ ਗੱਲ ਦੱਸੀ ਤਾਂ ਸਾਰੀ ਸੰਗਤ ਉਦਾਸ ਹੋ ਗਈ। ਇਕੱਲਾ-ਇਕੱਲਾ ਸਿੰਘ ਬੇਨਤੀ ਕਰਨ ਲੱਗਾ, 'ਸੱਚੇ ਪਾਤਸ਼ਾਹੋ, ਸਾਨੂੰ ਛੱਡ ਕੇ ਤੁਸੀਂ ਕਿਉਂ ਜਾ ਰਹੇ ਹੋ? ਦੱਖਣ ਦੇਸ਼ ਬਹੁਤ ਦੂਰ ਹੈ, ਉੱਥੇ ਤੁਹਾਨੂੰ ਕੀ ਕੰਮ ਹੈ? ਤੁਹਾਡੇ ਦਰਸ਼ਨਾਂ ਬਿਨਾਂ ਅਸੀਂ ਕਿਵੇਂ ਰਹਾਂਗੇ?' 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਦੱਸਦੀ ਹੈ—

'ਦਰਬਾਰੀ ਘਰਬਾਰੀ ਦੀਵਾਨੇ ਸੇ ਗੁਰੂ ਜੀ ਕੇ। ਓਨਾਂ ਬੇਨਤੀ ਕੀਤੀ : 'ਜੀ ਪਾਤਿਸ਼ਾਹ, ਆਪ ਮਾਲਵੇ ਦੇਸ ਵਿਚਿ ਗੁਰੂ ਕੀ ਕਾਂਸੀ ਬੈਠੇ ਹੋ, ਦਰਸਨ ਦੇਂਦੇ ਹੋ। ਸਿੱਖ ਸਖਾ ਸਭ ਕੋਈ ਚਲਿਆ ਆਂਵਦਾ ਹੈ। ਦੱਖਣ ਭੱਠ ਪਈ ਕਾ ਕੀ ਨਾਉਂ ਲੈਂਦੇ ਹੋ!'

'ਗੁਰੂ ਜੀ ਬਚਨ ਕੀਤਾ : 'ਨਾ ਵੇ! ਸਾਡਾ ਕਾਰਜ ਹੀ ਹੈ। ਅਸਾਨੂੰ ਜ਼ਰੂਰ ਜਾਣਾ ਹੀ ਹੈ। ਦਮਦਮੇ ਕੇ ਸਮਾਨ ਅਸਥਾਨ ਨਹੀਂ ਹੈ ਹੋਰੁ, ਪਰ ਅਸੀਂ ਜਾਣਾ ਹੀ ਹੈ।' (ਸਾਖੀ 105ਵੀਂ)

ਗੁਰ ਬਿਲਾਸ ਭਾਈ ਸੁੱਖਾ ਸਿੰਘ (1797 ਈ.) ਵੀ ਇਹੀ ਸੂਚਨਾ ਦਿੰਦਾ ਹੈ। ਭਾਈ ਘਰਬਾਰੀ ਦਰਬਾਰੀ ਨੇ ਗੁਰੂ ਜੀ ਨੂੰ ਬੇਨਤੀ ਕੀਤੀ—

ਦੱਖਣ ਕਾ ਸਾਹਿਬ ਕੋ ਕਾਜਾ?
ਬਰਨਤ ਜਾਨ ਗਰੀਬ ਨਿਵਾਜਾ।
ਆਸਣ ਦ੍ਰਿਢ ਜੰਗਲ ਮੈ ਕੀਜੈ।
ਦੱਖਣ ਭੱਠ ਨਾਮ ਨਹੀਂ ਲੀਜੈ॥ 112॥ —ਅਧਿ: ਤੇਈਵਾਂ

ਦਸਮ ਪਾਤਸ਼ਾਹ ਪ੍ਰਤੀ ਸਾਡੇ ਪੁਰਾਤਨ ਗ੍ਰੰਥਾਂ ਦੀ ਸ਼ੈਲੀ ਸ਼ਰਧਾਮਈ ਹੋਣ ਦੇ ਨਾਲ-ਨਾਲ ਬੜੀ ਰੌਚਕ ਵੀ ਹੈ। ਭਾਈ ਕੋਇਰ ਸਿੰਘ ਕਹਿੰਦੇ ਹਨ, 'ਜਦੋਂ ਗੁਰੂ ਜੀ ਨੇ ਦੱਖਣ ਜਾਣ ਦੀ ਗੱਲ ਕੀਤੀ ਤਾਂ ਸਾਰੀ ਸੰਗਤ ਸੰਸੇ ਵਿੱਚ ਪੈ ਗਈ। ਉਨ੍ਹਾਂ ਨੇ

ਦਸਮ ਪਿਤਾ ਨੂੰ ਬੇਨਤੀ ਕੀਤੀ ਕਿ ਭੱਠ-ਪਈ ਦੱਖਣ ਦਾ ਨਾਂ ਨਾ ਲਓ ਅਤੇ ਮਾਲਵੇ ਦੇ ਜੰਗਲ ਦੇਸ਼ ਵਿੱਚ ਹੀ ਵਿਸਰਾਮ ਕਰੋ। ਮਾਲਵਾ ਦੇਸ ਵਧੀਆ ਧਰਤੀ ਹੈ। ਇੱਥੋਂ ਦੇ ਘੋੜੇ ਅਤੇ ਜਵਾਨ ਬਹੁਤ ਅਨੋਖੇ ਹਨ। ਇਥੋਂ ਦੇ ਛੋਟੇ-ਵੱਡੇ ਸਰਦਾਰ ਅਤੇ ਰਜਵਾੜੇ ਸਭ ਆਪ ਦੇ ਸ਼ਰਧਾਵਾਨ ਹਨ। ਇਹ ਬਾਗੀਆਂ ਦਾ ਇਲਾਕਾ ਹੈ, ਜੋ ਦੁਸ਼ਮਣ ਨੂੰ ਟਿੱਚ ਜਾਣਦਾ ਹੈ। ਇੱਥੇ ਚਾਹੇ ਕਿੱਡੀ ਭਾਰੀ ਸੈਨਾ ਚੜ੍ਹ ਕੇ ਆ ਜਾਵੇ, ਕਦੀ ਜਿੱਤ ਕੇ ਨਹੀਂ ਜਾ ਸਕਦੀ'।

ਇਸ ਤਰ੍ਹਾਂ ਪੰਜਾਬ ਭਰ 'ਚੋਂ ਇਕੱਤਰ ਹੋਈ ਸੰਗਤ ਗੁਰੂ ਜੀ ਨੂੰ ਬੇਨਤੀਆਂ ਕਰਦੀ ਰਹੀ, ਉਨ੍ਹਾਂ ਨੂੰ ਦੱਖਣ ਜਾਣ ਤੋਂ ਹੋੜਦੀ ਰਹੀ ਪਰ ਗੁਰੂ ਗੋਬਿੰਦ ਸਿੰਘ ਜੀ ਦੇ ਨੇਤਰਾਂ ਵਿੱਚ ਪੰਜਾਬ ਅਤੇ ਭਾਰਤ ਦਾ ਭਵਿੱਖ ਝਲਕ ਰਿਹਾ ਸੀ। ਉਨ੍ਹਾਂ ਦੀ ਦ੍ਰਿਸ਼ਟੀ ਕਿਸੇ ਮਹਾਨ ਉਦੇਸ਼ ਉੱਤੇ ਟਿਕੀ ਹੋਈ ਸੀ। ਉਹ ਹਰ ਸਵਾਲ ਦਾ ਇਹੀ ਜਵਾਬ ਦਿੰਦੇ ਸਨ, 'ਸਾਡਾ ਦੱਖਣ ਜਾਣਾ ਬਹੁਤ ਜ਼ਰੂਰੀ ਹੈ।'

## ਦੱਖਣ ਯਾਤਰਾ ਬਾਰੇ ਸਿੱਖਾਂ ਦੀ ਚਿੰਤਾ

ਪੰਜਾਬ ਨੂੰ ਛੱਡ ਕੇ ਦੂਰ-ਦੁਰਾਡੇ ਦੱਖਣ ਦੇਸ ਨੂੰ ਜਾਣ ਦੀ ਗੱਲ ਸੁਣ ਕੇ ਸੰਗਤਾਂ ਬਹੁਤ ਬਿਹਬਲ ਹੋ ਰਹੀਆਂ ਸਨ ਅਤੇ ਗੁਰੂ ਜੀ ਨੂੰ ਵਾਰ-ਵਾਰ ਦੱਖਣ ਵੱਲ ਨਾ ਜਾਣ ਦੀਆਂ ਬੇਨਤੀਆਂ ਕਰ ਰਹੀਆਂ ਸਨ ਪਰ ਗੁਰੂ ਜੀ ਨੇ ਫ਼ਰਮਾਇਆ, 'ਨਾ ਭਾਈ ਸਿੰਘੋ, ਸਾਡਾ ਦੱਖਣ ਜਾਣਾ ਬਹੁਤ ਜ਼ਰੂਰੀ ਹੈ। ਉੱਥੇ ਸਾਡਾ ਅਦਭੁਤ ਟਿਕਾਣਾ ਹੈ। ਇਸ ਲਈ ਸਾਡੀ ਦੱਖਣ ਯਾਤਰਾ ਨੂੰ ਸੱਚ ਜਾਣੋ। ਰਸਤੇ ਵਿੱਚ ਅਸੀਂ ਕਈ ਦੇਸਾਂ ਦੇ ਦਰਸ਼ਨ ਕਰਦੇ ਜਾਵਾਂਗੇ'—

ਦੱਖਣ ਹਮੈ ਜਰੂਰ ਸੋ ਜਾਣਾ।
ਹਮਰੋ ਅਦਭੁਤ ਤਹਾਂ ਟਿਕਾਣਾ।
ਤਾ ਤੇ ਸਹੀ ਸਤਿ ਹਮ ਜੈ ਹੈਂ
ਦੇਸ ਦੇਸ ਕੇ ਦਰਸਨ ਕੈ ਹੈਂ।

—ਕੋਇਰ ਸਿੰਘ, ਗੁਰ ਬਿਲਾਸ ਪਾਤਸ਼ਾਹੀ ਦਸਵੀਂ, ਅਧਿ: ਅਠਾਰ੍ਹਵਾਂ

ਗੁਰੂ ਜੀ ਦੇ ਇਹ ਬਚਨ ਸੁਣ ਕੇ ਸਿੱਖਾਂ ਨੇ ਫੇਰ ਅਰਜ਼ ਕੀਤੀ, 'ਮਹਾਰਾਜ, ਤੁਸੀਂ ਉਸ ਔਰੰਗਜ਼ੇਬ ਉੱਤੇ ਵਿਸ਼ਵਾਸ ਕਰ ਰਹੇ ਹੋ, ਜਿਸ ਨੇ ਤੁਹਾਡੇ ਨਾਲ ਅਨੇਕਾਂ ਛਲ ਕੀਤੇ। ਆਪ ਦੇ ਪਿਤਾ ਗੁਰੂ ਤੇਗ਼ ਬਹਾਦਰ ਜੀ, ਮਾਤਾ ਗੁਜਰੀ ਜੀ ਅਤੇ ਚਹੁੰਆਂ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰ ਦਿੱਤਾ। ਜਿਸ ਨੇ ਅਨੇਕਾਂ ਮੰਦਰ ਢਾਹ ਦਿੱਤੇ ਹਨ। ਤੀਰਥ-ਯਾਤਰਾ ਉੱਤੇ ਕਰ (ਜਜ਼ੀਆ) ਲਾ ਦਿੱਤਾ ਹੈ। ਐਸੇ ਜਾਬਰ ਦੋਖੀ ਦਾ ਕੋਈ ਮੂੰਹ ਵੇਖਣਾ ਨਹੀਂ ਚਾਹੁੰਦਾ'—

'ਤਿਨ ਤੁਮ ਸੋ ਯਾ ਬਿਧਿ ਛਲ ਕੀਨੇ।
ਤਾਤ ਮਾਤ ਸੁਤ ਕੋ ਬਧ ਚੀਨੇ।
ਜਿਨੇ ਦੇਹੁਰੇ ਸਗਲ ਗਿਰਾਏ।
ਤਟ ਤੀਰਥ ਕੋ ਦੰਡ ਲਗਾਏ।
ਤਾ ਕੇ ਮੁਖ ਲਾਗਤ ਕੋ ਨਾਹੀ'
ਸਿਖ ਸੁ ਬਚ ਐਸੇ ਉਚਰਾਹੀ। —ਭਾਈ ਕੋਇਰ ਸਿੰਘ
(ਤਾਤ : ਪਿਤਾ, ਦੰਡ : ਟੈਕਸ, ਜਜ਼ੀਆ)

ਗੁਰ ਬਿਲਾਸ (ਭਾਈ ਸੁੱਖਾ ਸਿੰਘ) ਵਿੱਚ ਵੀ ਇਸੇ ਤਰ੍ਹਾਂ ਦਾ ਵਾਰਤਾਲਾਪ ਮਿਲਦਾ ਹੈ। ਸਿੱਖ ਕਹਿੰਦੇ ਹਨ : 'ਗੁਰੂ ਜੀ, ਇਹ ਗੱਲ ਚੰਗੀ ਨਹੀਂ। ਅਸੀਂ ਔਰੰਗਜ਼ੇਬ ਨੂੰ ਪਹਿਲਾਂ ਨਿਰਖ-ਪਰਖ ਚੁੱਕੇ ਹਾਂ। ਉਸ ਨੇ ਤੁਹਾਡੇ ਨਾਲ ਧੋਖਾ ਕੀਤਾ। ਅਨੰਦਪੁਰ ਤੋਂ ਨਿਰਵਿਘਨ ਸੁਰੱਖਿਅਤ ਕੂਚ ਦਾ ਵਾਅਦਾ ਕਰਕੇ ਸਾਡੇ ਮਗਰ ਫ਼ੌਜ ਚੜ੍ਹਾ ਦਿੱਤੀ। ਜਿਸ ਨੇ ਆਪਣੇ ਪਿਉ ਅਤੇ ਸਕੇ ਭਰਾਵਾਂ ਨੂੰ ਮਾਰ ਦਿੱਤਾ, ਹੋਰ ਕੋਈ ਉਸ ਦਾ ਕੀ ਲੱਗਦਾ ਹੈ। ਐਸੇ ਬੰਦੇ ਦੇ ਸਨਮੁਖ ਜਾਣਾ ਤੁਹਾਡੇ ਲਈ ਚੰਗੀ ਗੱਲ ਨਹੀਂ'—

ਇਹ ਤੋ ਭਲੀ ਬਾਤ ਨਹੀਂ ਢੰਗਾ।
ਆਗੈ ਨਿਰਖੋ ਸ਼ਾਹ ਔਰੰਗਾ।

ਨਿਜ ਯਾ ਬਿਧ ਤੁਮ ਸੋ ਛਲ ਕੀਨਾ।
ਕੂਚ ਕਰਾਈ ਸੈਨ ਪਠ ਦੀਨਾ।....
ਜਿਨੈ ਤਾਤ ਭਰਾਤ ਸਗੋ ਲੈ ਸੰਹਾਰੇ।
ਕਹਾਂ ਔਰ ਮੀਤੰ ਤਿਨੁ ਕੇ ਵਿਚਾਰੇ।....
ਤਾ ਕੇ ਸਨਮੁਖ ਜਾਨ ਸੁ ਹੋਈ।
ਆਛੀ ਬਾਤ ਨ ਤੁਮ ਕਉ ਜੋਈ। —ਅਧਿ : ਤੇਈਵਾਂ
(ਸੈਨ ਪਠ ਦੀਨਾ : ਫ਼ੌਜ ਭੇਜ ਦਿੱਤੀ)

ਰਾਏ ਡੱਲਾ ਸਿੰਘ ਨੇ ਵੀ ਗੁਰੂ ਜੀ ਨੂੰ ਉਚੇਚੀ ਬੇਨਤੀ ਕੀਤੀ, 'ਸੱਚੇ ਪਾਤਸ਼ਾਹੋ, ਇਹ ਦੇਸ ਆਪ ਦਾ ਹੀ ਹੈ। ਇਥੇ ਹੀ ਟਿਕੇ ਰਹੋ। ਇਸ ਇਲਾਕੇ ਦੇ ਸਾਰੇ ਰਾਜੇ-ਰਾਣੇ ਤੁਹਾਡੇ ਸੇਵਕ ਹਨ। ਇਥੇ ਹੀ ਬਿਰਾਜੋ। ਉਥੇ ਦੱਖਣ ਦੇਸ ਵਿੱਚ ਤੁਹਾਨੂੰ ਕਿਹੜਾ ਜ਼ਰੂਰੀ ਕੰਮ ਹੈ?'—

ਕਹੀ ਡੱਲ ਆਈ। ਪ੍ਰਭੂ ਕੋ ਸੁਨਾਈ।
ਇਹੈ ਦੇਸ ਤੇਰਾ। ਕਰੋ ਜੂ ਬਸੇਰਾ।
ਸਬੈ ਰਾਵ ਰਾਣੇ। ਤੁਝੇ ਦਾਸ ਜਾਨੇ।
ਇਤੈ ਹੀ ਬਿਰਾਜੋ। ਤਹਾਂ ਕੌਣ ਕਾਜੋ? —ਭਾਈ ਸੁੱਖਾ ਸਿੰਘ, ਗੁਰ ਬਿਲਾਸ

ਪਰ ਗੁਰੂ ਜੀ ਦੱਖਣ ਜਾਣ ਲਈ ਦ੍ਰਿੜ੍ਹ ਸਨ। ਉਨ੍ਹਾਂ ਨੇ ਬਾਦਸ਼ਾਹ ਨਾਲ ਪੰਜਾਬ ਅਤੇ ਅਨੰਦਪੁਰ ਸਾਹਿਬ ਬਾਰੇ ਕਈ ਫ਼ੈਸਲੇ ਕਰਨੇ ਸਨ। ਬਾਦਸ਼ਾਹ ਨੂੰ ਉਸ ਦੀਆਂ ਝੂਠੀਆਂ ਕਸਮਾਂ ਅਤੇ ਬਦ-ਨੀਅਤ ਵਾਅਦਿਆਂ ਦਾ ਅਹਿਸਾਸ ਕਰਾਉਣਾ ਸੀ। ਭਾਰਤੀ ਸੱਭਿਆਚਾਰ ਦੀ ਸੁਰੱਖਿਆ ਲਈ ਬਾਦਸ਼ਾਹ ਨਾਲ ਗੱਲ ਕਰਨੀ ਸੀ। ਇਸ ਲਈ ਉਨ੍ਹਾਂ ਨੇ ਭਾਵਨਾਵਾਂ ਦੇ ਵੇਗ ਵਿੱਚ ਰੁੜ੍ਹੇ ਜਾ ਰਹੇ ਸਿੱਖਾਂ ਨੂੰ ਸਮਝਾਇਆ, 'ਮੇਰੇ ਪਿਆਰੇ ਸਿੱਖੋ, ਤੁਸੀਂ ਕਿਉਂ ਭਰਮਾਂ ਵਿੱਚ ਪੈ ਕੇ ਕੱਚੀ ਮਤ ਵਾਲੀਆਂ ਗੱਲਾਂ ਕਰਦੇ ਹੋ। ਅਸੀਂ ਤਾਂ ਭਾਈ ਜਾਣਾ ਹੀ ਜਾਣਾ ਹੈ। ਤੁਸੀਂ ਸਾਨੂੰ ਮਨ੍ਹਾ ਨਾ ਕਰੋ। ਸਾਨੂੰ ਉਥੇ ਕੋਈ ਖ਼ਤਰਾ ਨਹੀਂ। ਸਾਡੀ ਖਾਲਸੇ ਨਾਲ ਬਣ ਆਈ ਹੈ, ਖਾਲਸਾ ਸਾਡੇ ਅੰਗ-ਸੰਗ ਹੈ'—

ਤੁਮ ਕਾਹੇ ਭਰਮਤ ਮਤਿ ਕਾਚੀ।
ਹਮ ਜੈ ਹੈਂ ਸਮਝੋ ਤੁਮ ਸਾਚੀ।
ਤੁਮ ਮਤ ਮਨੈ ਕਰੋ ਹਮ ਭਾਈ।
ਹਮੈ ਖਾਲਸੇ ਸਿਉਂ ਬਨਿ ਆਈ।
—ਕੋਇਰ ਸਿੰਘ, ਗੁਰ ਬਿਲਾਸ ਪਾਤਸ਼ਾਹੀ ਦਸਵੀਂ, ਅਧਿ: ਅਠਾਰ੍ਹਵਾਂ

'ਸੂਰਜ ਪ੍ਰਕਾਸ਼' (ਜਿਸ ਦਾ ਅਸਲ ਨਾਂ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਹੈ) ਵਿੱਚ ਭਾਈ ਸੰਤੋਖ ਸਿੰਘ ਨੇ ਵੀ ਦਸਮ ਪਾਤਸ਼ਾਹ ਦੀ ਦੱਖਣ ਯਾਤਰਾ ਦਾ ਪ੍ਰਸੰਗ ਬੜੇ ਵਿਸਥਾਰ ਨਾਲ ਲਿਖਿਆ ਹੈ। ਗੁਰੂ ਜੀ ਸਿੱਖਾਂ ਨੂੰ ਕਹਿੰਦੇ ਹਨ—ਦੱਖਣ ਵਿੱਚ ਅਸੀਂ ਕਈ ਤਰ੍ਹਾਂ ਦੇ ਬੜੇ ਜ਼ਰੂਰੀ ਕੰਮ ਕਰਨੇ ਹਨ ਜੋ ਟਾਲੇ ਨਹੀਂ ਜਾ ਸਕਦੇ ਅਤੇ ਜਿਹੜਾ ਤੁਸੀਂ ਸਾਨੂੰ ਔਰੰਗਜ਼ੇਬ ਦਾ ਡਰਾਵਾ ਦਿੰਦੇ ਹੋ, ਸਾਡੇ ਮਨ ਵਿੱਚ ਉਸ ਦਾ ਕੋਈ ਭੈ ਨਹੀਂ ਹੈ। ਦੱਖਣ ਜਾਣ ਨਾਲ ਸਾਡੇ ਕਈ ਕੰਮ ਸੁਧਰ ਜਾਣਗੇ'—

ਤਹਿੰ ਕਾਰਜ ਹੈਂ ਅਨਿਕ ਪ੍ਰਕਾਰੇ।
ਕਰਨੇ ਬਨਹਿੰ ਟਰਹਿੰ ਨਹਿੰ ਟਾਰੇ।....
ਅਵਰੰਗ ਕੋ ਕੁਛ ਭੈ ਨ ਹਮਾਰੇ।
ਦੱਛਨ ਚਲੀਅਹਿ ਕਾਜ ਸੁਧਾਰੇ। —ਸੂਰਜ ਪ੍ਰਕਾਸ਼, ਐਨ: 1, ਅੰਸੂ 32

ਗੁਰੂ ਜੀ ਦੇ ਇਹ ਬਚਨ ਸੁਣ ਕੇ ਵੀ ਸਿੱਖਾਂ ਨੂੰ ਧੀਰਜ ਨਹੀਂ ਆਇਆ। ਉਹ ਮੁਗ਼ਲਾਂ ਦੀ ਵੱਡੀ ਪਾਤਸ਼ਾਹੀ ਦੀਆਂ ਗੱਲਾਂ ਕਰਦੇ ਹਨ ਪਰ ਗੁਰੂ ਜੀ ਆਪਣੀ ਦੂਰ-ਦ੍ਰਿਸ਼ਟੀ ਨਾਲ ਭਾਰਤ ਦਾ ਭਵਿੱਖ ਸਪੱਸ਼ਟ ਵੇਖ ਰਹੇ ਸਨ। ਉਨ੍ਹਾਂ ਦਾ ਸਵੈ-ਭਰੋਸਾ ਪਰਬਤ-ਸਮਾਨ ਸੀ। ਉਨ੍ਹਾਂ ਨੇ ਸਿੱਖਾਂ ਨੂੰ ਆਖਿਆ, 'ਮੁਗਲਾਂ ਦੀ ਜਿਸ ਬਾਦਸ਼ਾਹੀ ਦਾ ਤੁਸੀਂ ਜ਼ਿਕਰ ਕਰਦੇ ਹੋ, ਉਹ ਅਸੀਂ ਉਨ੍ਹਾਂ ਤੋਂ ਖੋਹ ਲੈਣੀ ਹੈ। ਹੁਣ ਇਥੇ ਤੁਸੀਂ ਰਾਜ ਕਰਨਾ ਹੈ। ਦਿਨ ਪ੍ਰਤੀ ਦਿਨ ਖਾਲਸਾ ਵਧਦਾ ਜਾਏਗਾ। ਉਹ ਇਸ

ਧਰਤੀ ਉੱਤੇ ਰਾਜ ਕਰਨ ਦਾ ਅਧਿਕਾਰੀ ਹੈ। ਔਰੰਗਜ਼ੇਬ ਦੇ ਵੱਡੇ-ਵਡੇਰੇ ਨਹੀਂ ਰਹੇ। ਹੁਣ ਉਹ ਵੀ ਨਹੀਂ ਰਹੇਗਾ। ਸੱਚ ਜਾਣੋ, ਹੁਣ ਇਥੇ ਮੁਗ਼ਲ ਟਿਕ ਨਹੀਂ ਸਕਣਗੇ। ਇਸ ਲਈ ਦੱਖਣ ਜਾਣ ਤੋਂ ਮਨ੍ਹਾ ਕਰਨ ਦੀ ਬਜਾਏ ਤੁਸੀਂ ਸਾਡੇ ਨਾਲ ਚਲੋ'—

ਛੀਨਹਿੰ ਤੁਰਕਨਿ ਕੀ ਠਕੁਰਾਈ।
ਤੁਮ ਤੇ ਰਾਜ ਕਰਾਇੰ ਤਿਥਾਹੀਂ।....
ਦਿਨ ਪ੍ਰਤਿ ਵਧਹਿ ਖਾਲਸਾ ਭਾਰੀ।
ਧਰਾ ਰਾਜ ਕੇ ਹਵੈ ਅਧਿਕਾਰੀ।....
ਇਸ ਕੇ ਬਡੇ ਬਡੇਰੇ ਕਹਾਂ।
ਸ਼ਾਹੁਜਹਾਂ ਜਹਾਂਗੀਰ ਨਾ ਰਹਾ।
ਇਹ ਅਬਿ ਥਿਰੈ ਨਹੀਂ, ਸਚ ਜਾਨੋ।
ਦੱਛਨ ਕੋ ਤੁਮ ਸੰਗ ਪਯਾਨੋ। —ਸੂਰਜ ਪ੍ਰਕਾਸ਼

ਇਸ ਤਰ੍ਹਾਂ ਦਸਮ ਪਾਤਸ਼ਾਹ ਨੇ ਖਾਲਸੇ ਨੂੰ ਭਾਰਤ ਦੇ ਭਵਿੱਖ ਦੀ ਇਕ ਝਲਕ ਦਿਖਾ ਕੇ ਪ੍ਰੇਰਨਾ ਦਿੱਤੀ ਕਿ ਵੱਧ ਤੋਂ ਵੱਧ ਸਿੰਘ ਸਾਡੇ ਨਾਲ ਚਲੋ। ਜੇਕਰ ਸਾਡੇ ਨਾਲ ਚਲੋਗੇ ਤਾਂ ਜੋ ਵੀ ਕਾਮਨਾ ਮਨ ਵਿੱਚ ਧਾਰੋਗੇ, ਗੁਰੂ ਘਰ ਪੂਰੀ ਕਰੇਗਾ। ਅੰਤ ਵਿੱਚ ਗੁਰੂ ਜੀ ਨੇ ਸਿੱਖਾਂ ਨੂੰ ਕਿਹਾ, 'ਲਓ ਬਈ ਸਿੱਖੋ, ਅਸੀਂ ਸਾਰਾ ਹਾਣ-ਲਾਭ ਤੁਹਾਨੂੰ ਸਮਝਾ ਦਿੱਤਾ ਹੈ, ਅੱਗੋਂ ਹੁਣ ਆਪਣਾ ਭਲਾ-ਬੁਰਾ ਤੁਸੀਂ ਆਪ ਸੋਚ ਲਓ'—

ਜਥਾ ਕਾਮਨਾ ਮਨ ਮਹਿੰ ਧਰੋ।
ਗੁਰ ਘਰ ਤੇ ਸੋ ਪੂਰਨ ਕਰੋ।.....
ਹਮ ਨੇ ਤੁਮ ਕੋ ਬਿਦਤ ਸੁਨਾਈ।
ਲਾਭ ਰੁ ਹਾਨ ਅਧਿਕ ਅਧਿਕਾਈ। —ਸੂਰਜ ਪ੍ਰਕਾਸ਼

## ਦਸਮ ਪਾਤਸ਼ਾਹ ਰਾਏ ਡੱਲਾ ਸਿੰਘ ਨੂੰ ਦਿੱਲੀ ਦਾ ਰਾਜ ਦੇਣਾ ਚਾਹੁੰਦੇ ਸਨ

ਤਲਵੰਡੀ ਸਾਬੋ ਵਿੱਚ ਬੈਠਿਆਂ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਇਕ ਵਾਰ ਦੱਖਣ ਵਿੱਚ ਜਾ ਕੇ ਔਰੰਗਜ਼ੇਬ ਨੂੰ ਮਿਲਣ ਦਾ ਸੰਕਲਪ ਕਰ ਲਿਆ ਤਾਂ ਅਨੇਕਾਂ ਸਿੰਘਾਂ ਦੇ ਕਹਿਣ 'ਤੇ ਵੀ ਆਪਣਾ ਫ਼ੈਸਲਾ ਨਹੀਂ ਬਦਲਿਆ। ਗੁਰੂ ਜੀ ਦੇ ਦੱਖਣ ਨੂੰ ਕੂਚ ਕਰਨ ਦੀ ਗੱਲ ਹਰ ਪਾਸੇ ਫੈਲ ਗਈ। ਸਭ ਨੂੰ ਪਤਾ ਲੱਗ ਗਿਆ ਕਿ ਹੁਣ ਗੁਰੂ ਜੀ ਕਿਸੇ ਤਰ੍ਹਾਂ ਵੀ ਨਹੀਂ ਰੁਕਣਗੇ—

ਦੱਖਨ ਕੋ ਪ੍ਰਭ ਜੁ ਚਲਿਓ
ਸਕਲ ਰਹੀ ਕਰ ਜੋਰ।
ਊਚ ਨੀਚ ਸਭਹੂੰ ਸੁਨਿਓ
ਨਹੀਂ ਰਹਿਤ ਬਿਧ ਕੋਰ। —ਸੁੱਖਾ ਸਿੰਘ, ਗੁਰ ਬਿਲਾਸ ਅਧਿ : ਤੇਈਵਾਂ
[ਸਕਲ : ਸਾਰੀ ਸੰਗਤ, ਰਹੀ ਕਰ ਜ਼ੋਰ : ਹੱਥ ਜੋੜਦੀ ਰਹੀ, ਕੋਰ : ਕਰੋੜ]

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਗੁਰੂ ਜੀ ਉੱਤੇ ਸਿੱਖਾਂ ਦਾ ਸਿਦਕ ਅਤੇ ਭਰੋਸਾ ਬਹੁਤ ਪੱਕਾ ਸੀ। ਦਸਮ ਪਾਤਸ਼ਾਹ ਜ਼ੁਲਮ ਅਤੇ ਜਬਰ ਵਿਰੁੱਧ ਸੰਘਰਸ਼ ਕਰ ਰਹੇ ਸਨ। ਹਜ਼ਾਰਾਂ ਸਿੰਘਾਂ ਨੇ ਇਸ ਧਰਮ ਯੁੱਧ ਵਿੱਚ ਸੂਰਬੀਰਤਾ ਨਾਲ ਹਿੱਸਾ ਲਿਆ ਅਤੇ ਖਿੜੇ ਮੱਥੇ ਸ਼ਹੀਦੀਆਂ ਪਾਈਆਂ। ਪਰ ਇਤਿਹਾਸ ਵਿੱਚ ਕੁਝ ਮੌਕੇ ਅਜਿਹੇ ਵੀ ਆਏ ਜਦੋਂ ਕੁਝ ਸਿੱਖਾਂ ਦੇ ਮਨ ਡੋਲ ਗਏ। ਇਸ ਸਮੇਂ ਤਲਵੰਡੀ ਸਾਬੋ ਵਿੱਚ ਗੁਰੂ ਜੀ ਪਾਸ ਪੰਜਾਬ ਦੇ ਕਈ ਇਲਾਕਿਆਂ ਵਿੱਚੋਂ ਸਿੱਖ ਆਏ ਹੋਏ ਸਨ। ਉਨ੍ਹਾਂ ਵਿੱਚ ਕੋਟਕਪੂਰੇ ਦੇ ਨੇੜੇ ਢਿਲਵਾਂ ਕਲਾਂ ਤੋਂ ਸੋਢੀ ਅਭੈ ਰਾਮ ਵੀ ਆਇਆ ਹੋਇਆ ਸੀ। ਦਸਮ ਪਾਤਸ਼ਾਹ ਨੇ ਦੀਨੇ ਕਾਂਗੜ ਤੋਂ ਢਿਲਵੀਂ ਆ ਕੇ ਸੋਢੀ ਕੰਵਲ ਨੈਣ ਦੇ ਕਹਿਣ 'ਤੇ ਨੀਲਾ ਬਾਣਾ ਉਤਾਰ ਕੇ ਚਿੱਟੇ ਵਸਤਰ ਪਹਿਨ ਲਏ ਸਨ। ਅਭੈ ਰਾਮ ਕੰਵਲ ਨੈਣ ਦਾ ਪੋਤਰਾ ਅਤੇ ਸੋਢੀ ਬਨਵਾਲੀ ਦਾ ਪੁੱਤਰ ਸੀ। ਇਹ ਸੋਢੀ ਗੁਰੂ ਅਰਜਨ ਦੇਵ ਜੀ ਦੇ ਵੱਡੇ ਭਰਾ ਪ੍ਰਿਥੀ ਚੰਦ ਦੀ ਔਲਾਦ ਵਿੱਚੋਂ ਸਨ ਜਿਨ੍ਹਾਂ ਨੂੰ ਭਾਈ ਗੁਰਦਾਸ ਨੇ 'ਮੀਣੇ' ਲਿਖਿਆ ਹੈ। ਇਹ ਮਾਲਵੇ ਵਿੱਚ ਆ ਕੇ ਵੱਸ ਗਏ ਸਨ। ਅਭੈ ਰਾਮ ਉਸ ਸਮੇਂ ਵੀਹ-ਇੱਕੀ ਸਾਲ ਦਾ ਹੋਣਹਾਰ ਨੌਜਵਾਨ ਸੀ। ਗੁਰੂ ਜੀ ਨੇ ਉਸ ਨੂੰ ਖੰਡੇ ਦੀ ਪਾਹੁਲ ਛਕਾਈ ਅਤੇ ਆਪਣੇ

ਪਾਸ ਰੱਖ ਲਿਆ। ਅਭੈ ਰਾਮ ਤੋਂ ਅਭੈ ਸਿੰਘ ਸਜੇ ਸੋਢੀ-ਪੁੱਤਰ ਉੱਤੇ ਦਸਮ ਪਾਤਸ਼ਾਹ ਬਹੁਤ ਖ਼ੁਸ਼ ਸਨ। ਉਹ ਉਸ ਨੂੰ ਪਿਆਰ ਨਾਲ 'ਸਵੱਛ ਭਾਂਡਾ' ਕਹਿੰਦੇ ਸਨ ਜਿਸ ਵਿੱਚ ਕੋਈ ਵੀ ਚੰਗੀ ਵਸਤੂ ਪਾਈ ਜਾ ਸਕਦੀ ਹੈ:

ਇਤਨ-ਕ ਸਤਿਗੁਰ ਬਾਤ ਸੁਨਾਈ।
ਹੈ ਭਾਂਡਾ ਵਥ ਪੜੈ ਜੁ ਪਾਈ। --ਰਤਨ ਸਿੰਘ ਭੰਗੂ, ਸ੍ਰੀ ਗੁਰ ਪੰਥ ਪ੍ਰਕਾਸ਼, ਪੰਨਾ : 115

ਇਸ ਦਾ ਭਾਵ-ਅਰਥ ਸ਼ਾਇਦ ਇਹ ਹੈ ਕਿ ਗੁਰੂ ਜੀ ਉਸ ਤੋਂ ਕੋਈ ਵੱਡੀ ਸੇਵਾ ਲੈਣਾ ਚਾਹੁੰਦੇ ਸਨ। ਪਰ ਕੁਦਰਤ ਦਾ ਭਾਣਾ ਅਜਿਹਾ ਵਰਤਿਆ ਕਿ ਦੱਖਣ ਨੂੰ ਜਾਣ ਤੋਂ ਡਰਦਾ ਸੋਢੀ ਅਭੈ ਸਿੰਘ ਤਲਵੰਡੀ ਸਾਬੋ ਤੋਂ ਸਭ ਤੋਂ ਪਹਿਲਾਂ ਭੱਜਿਆ। ਭਾਈ ਰਤਨ ਸਿੰਘ ਭੰਗੂ ਲਿਖਦੇ ਹਨ ਕਿ ਜਦੋਂ ਕੋਠੇ ਵਾਲੇ ਸੋਢੀ ਕੌਲ ਨੇ ਸੁਣਿਆ (ਢਿਲਵਾਂ ਤੋਂ ਪਹਿਲਾਂ ਸੋਢੀ ਕੰਵਲ ਨੈਣ ਜ਼ਿਲ੍ਹਾ ਬਠਿੰਡਾ ਦੇ ਇਕ ਪਿੰਡ ਗੁਰੂ ਕੋਠਾ ਵਿੱਚ ਰਹਿੰਦੇ ਸਨ) ਕਿ ਸਾਡਾ ਪੁੱਤਰ ਵੀ ਗੁਰੂ ਜੀ ਦੇ ਨਾਲ ਹੈ, ਤਾਂ ਉਸ ਨੇ ਆਪਣੇ ਸੇਵਕ ਤਲਵੰਡੀ ਸਾਬੋ ਭੇਜੇ, ਜੋ ਸੋਢੀ ਅਭੈ ਸਿੰਘ ਨੂੰ ਰਾਤ ਦੇ ਸਮੇਂ ਪਲੰਘ ਸਮੇਤ ਚੁੱਕ ਲਿਆਏ।

ਹੁਤੋ 'ਕੌਲ' ਸੋਢੀ ਕੋਠੈ ਵਾਰਾ।
ਸੁਨਯੋ ਉਨ੍ਹੈ ਸੁਤ ਲਗਯੋ ਹਮਾਰਾ।
ਉਨ ਮਗਰੋਂ ਦੀਵਾਨ ਦੌੜਾਏ।
ਸਣ ਪਲੰਘ ਉਸ ਚੱਕ ਲਿਆਏ। —ਸ੍ਰੀ ਗੁਰ ਪੰਥ ਪ੍ਰਕਾਸ਼, ਪੰਨਾ : 117

ਇਹੀ ਹਾਲ ਦੀਵਾਨੇ ਸਾਧਾਂ ਦਾ ਹੋਇਆ। ਉਨ੍ਹਾਂ ਨੂੰ ਵੀ ਗੁਰੂ ਜੀ ਨੇ ਨਾਲ ਚੱਲਣ ਲਈ ਬਹੁਤ ਪ੍ਰੇਰਿਆ, ਪਰ ਕਈ ਹੋਰ ਸਿੱਖਾਂ ਵਾਂਗ ਉਹ ਵੀ ਆਪਣੇ ਡੇਰਿਆਂ ਦਾ ਮੋਹ ਨਾ ਤਿਆਗ ਸਕੇ। ਉਨ੍ਹਾਂ ਨੂੰ ਘਰ ਰਹਿਣ ਵਿੱਚ ਸੁੱਖ ਅਤੇ ਦੱਖਣ ਜਾਣ ਵਿੱਚ ਦੁੱਖ ਨਜ਼ਰ ਆਉਂਦਾ ਸੀ—

'ਰਹਿਬੇ ਸੁਖ, ਚਲਿਬੇ ਦੁਖ' ਕਹੇ। —ਸੂਰਜ ਪ੍ਰਕਾਸ਼,

ਇਸ ਲਈ ਜਿਵੇਂ ਭੰਗਾਣੀ ਦੇ ਯੁੱਧ ਸਮੇਂ ਪਾਉਂਟਾ ਸਾਹਿਬ ਤੋਂ ਉਦਾਸੀ ਸਾਧ ਨਸ ਗਏ ਸਨ ਉਸੇ ਤਰ੍ਹਾਂ ਤਲਵੰਡੀ ਸਾਬੋ ਤੋਂ ਇਕ ਦਿਨ, ਰਾਤ ਨੂੰ ਦਰਬਾਰੀ ਅਤੇ ਘਰਬਾਰੀ ਸਮੇਤ ਸਾਰੇ ਦੀਵਾਨੇ ਸਾਧ ਪੱਤਰਾ ਵਾਚ ਗਏ। ਜਾਣ ਲੱਗਿਆਂ ਸਗੋਂ ਉਹ ਕੁਝ ਬਰਾੜਾਂ ਨੂੰ ਵੀ ਨਾਲ ਲੈ ਗਏ—

ਕੇਤਿਕ ਸੰਗ ਲੀਨਿ ਬੈਰਾਰੇ।
ਲੇ ਕਰਿ ਚਲੇ ਦਿਵਾਨੇ ਸਾਰੇ।
ਨਿਸ ਮਹਿ ਭਾਜ ਗਯੋ, ਨਹਿੰ ਰਹਯੋ।
ਗੁਰ ਸੰਗ ਜਾਇ ਪ੍ਰਸੰਗ ਸੁ ਕਹਯੋ। —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼
[ਨਿਸ : ਰਾਤ]

'ਗੁਰ ਬਿਲਾਸ' ਵਿੱਚ ਭਾਈ ਸੁੱਖਾ ਸਿੰਘ ਲਿਖਦੇ ਹਨ ਕਿ ਸੋਢੀ-ਪੁੱਤਰ ਅਭੈ ਸਿੰਘ, ਕਈ ਬਰਾੜ, ਦਰਬਾਰੀ ਅਤੇ ਘਰਬਾਰੀ ਦੀਵਾਨੇ ਅਤੇ ਉਨ੍ਹਾਂ ਦੇ ਕਈ ਨੌਕਰ-ਚਾਕਰ ਰਾਤ ਦੇ ਹਨੇਰੇ ਵਿੱਚ ਭੱਜ ਗਏ ਅਤੇ ਡੇਰੇ ਵਿੱਚ ਉਜਾੜ ਪਾ ਗਏ—

ਕਿਤਕ ਬੀਰ ਬੈਰਾੜ ਤਬ ਲੈ ਸੋਢੀ ਸੁਤ ਖਾਟ।
ਭਾਜ ਗਏ ਨਿਸ ਅੰਧ ਮੈ ਕੀਨੋ ਕਾਰਜ ਘਾਟ।
ਦਰਬਾਰੀ ਘਰਬਾਰ ਜੁਤ ਚਾਕਰ ਬੀਰ ਹਜ਼ਾਰ।
ਗਏ ਭਾਜ ਸੋਢੀ ਸਭੈ ਕੀਨੋ ਸਦਨ ਉਜਾਰਿ॥136॥ —ਅਧਿ : ਤੇਈਵਾਂ

ਹੁਣ ਵਾਰੀ ਆਈ ਚੱਕ ਫ਼ਤਿਹ ਸਿੰਘ ਵਾਲਾ (ਜ਼ਿਲ੍ਹਾ ਬਠਿੰਡਾ) ਦੇ ਭਾਈ ਰਾਮ ਸਿੰਘ ਅਤੇ ਫ਼ਤਿਹ ਸਿੰਘ ਦੀ। ਇਹ ਦੋਵੇਂ ਭਰਾ ਭਾਈ ਭਗਤੂ ਦੇ ਪੋਤਰੇ ਭਾਈ ਸੰਤ ਦਾਸ ਦੇ ਪੁੱਤਰ ਸਨ। ਇਨ੍ਹਾਂ ਨੇ ਵੀ ਤਲਵੰਡੀ ਸਾਬੋ ਵਿਖੇ ਹੀ ਗੁਰੂ ਜੀ ਤੋਂ ਅੰਮ੍ਰਿਤ ਛੱਕਿਆ ਸੀ। ਦਸਮ ਪਾਤਸ਼ਾਹ ਪ੍ਰਤੀ ਇਨ੍ਹਾਂ ਦੀ ਸ਼ਰਧਾ ਅਤੇ ਪ੍ਰੇਮ ਬੇਅੰਤ ਸੀ। ਗਰਮੀ ਦੇ ਮੌਸਮ ਵਿੱਚ ਜਦੋਂ ਗੁਰੂ ਜੀ ਇਨ੍ਹਾਂ ਦੇ ਪਿੰਡ ਆਏ ਸਨ ਤਾਂ ਇਨ੍ਹਾਂ ਨੇ ਗੁਰੂ ਜੀ ਦੇ ਨਿਵਾਸ ਲਈ ਬੜੇ ਸਿਦਕ ਅਤੇ ਪਿਆਰ ਨਾਲ ਠੰਢਾ-ਠਾਰ ਕਾਠ ਦਾ ਬੰਗਲਾ ਬਣਾਇਆ ਸੀ। ਪਰ ਹੁਣ ਜਦੋਂ ਗੁਰੂ ਜੀ ਦੇ ਨਾਲ ਦੱਖਣ ਦੇਸ਼ ਨੂੰ ਜਾਣ ਦੀ ਗੱਲ ਆਈ ਤਾਂ ਦੁਚਿੱਤੀ ਵਿੱਚ ਪੈ ਗਏ। ਭਾਈ ਫ਼ਤਿਹ ਸਿੰਘ ਆਪਣੇ ਨਾਂ 'ਤੇ ਵਸੇ ਚੱਕ ਫ਼ਤਿਹ ਸਿੰਘ ਵਾਲਾ ਦੇ ਪੂਰੇ ਪਿੰਡ ਦਾ ਮਾਲਕ ਸੀ। ਭਾਈ ਰਾਮ ਸਿੰਘ ਪਾਸ

ਵੀ ਇਕ ਪੂਰੇ ਪਿੰਡ ਦੀ ਜ਼ਮੀਨ ਸੀ ਅਤੇ ਉਸ ਨੂੰ ਚੱਕ ਭਾਈ ਰਾਮ ਸਿੰਘ ਕਹਿੰਦੇ ਸਨ। ਜ਼ਮੀਨਾਂ-ਜਾਇਦਾਦਾਂ ਦੇ ਮਾਲਕ ਸਰਦਾਰਾਂ ਨੂੰ ਆਪਣੇ ਧਨ-ਧਾਮ ਅਤੇ ਧਰਤੀ ਦਾ ਮੋਹ ਤਿਆਗਣਾ ਬਹੁਤ ਔਖਾ ਸੀ। ਇਕ ਪਾਸੇ ਦਸਮ ਪਾਤਸ਼ਾਹ ਦਾ ਪ੍ਰੇਮ ਅਤੇ ਦੂਜੇ ਪਾਸੇ ਘਰ-ਪਰਿਵਾਰ ਦਾ ਮੋਹ, ਉਨ੍ਹਾਂ ਦੇ ਦਿਲ ਪਾਰੇ ਵਾਂਗ ਡੋਲ ਰਹੇ ਸਨ। ਕਿੰਨਾ ਚਿਰ ਦੋਵੇਂ ਭਰਾ ਸਲਾਹ ਕਰਦੇ ਰਹੇ। ਆਖਰ ਰਾਮ ਸਿੰਘ ਨੇ ਹੱਥ ਜੋੜ ਕੇ ਗੁਰੂ ਜੀ ਨੂੰ ਬੇਨਤੀ ਕੀਤੀ, 'ਸੱਚੇ ਪਾਤਸ਼ਾਹ ਜੀ, ਭਰਾ ਫ਼ਤਿਹ ਸਿੰਘ ਨੂੰ ਪਿੱਛੇ ਪਿੰਡ ਨੂੰ ਮੋੜ ਦਿੰਦੇ ਹਾਂ। ਉਹ ਜ਼ਿਮੀਂਦਾਰੇ ਦੀ ਸੰਭਾਲ ਕਰੇਗਾ। ਮੈਂ ਆਪ ਦੇ ਨਾਲ ਚਲਦਾ ਹਾਂ। ਜਿੱਥੇ ਮਹਾਰਾਜ ਜੀ ਜਾਣਗੇ, ਉੱਥੇ ਮੈਂ ਨਾਲ ਜਾਵਾਂਗਾ—

ਰਾਮ ਸਿੰਘ ਬੋਲਯੋ ਕਰ ਜੋਰਿ।
'ਭ੍ਰਾਤ ਫਤੇ ਸਿੰਘ ਕੌ ਦੇਂ ਮੋਰ।
ਮੈਂ ਚਲਿ ਹੌਂ ਰਾਵਰ ਕੇ ਸਾਥ।
ਜਿਤ ਗਮਨਹੁਂ ਗਮਨਹਿੰਗੇ ਨਾਥ।' —ਸੂਰਜ ਪ੍ਰਕਾਸ਼, ਐਨ 1, ਅੰਸੂ 32

ਜਿਨ੍ਹਾਂ ਨੇ ਜਿੰਦ-ਜਾਨ ਗੁਰੂ ਦੇ ਅਰਪਨ ਕੀਤੀ ਹੋਈ ਸੀ, ਉਨ੍ਹਾਂ ਲਈ ਕਿਤੇ ਵੀ ਜਾਣਾ ਕੋਈ ਮੁਸ਼ਕਿਲ ਨਹੀਂ ਸੀ। ਉਨ੍ਹਾਂ ਨੂੰ ਹਰ ਸਮੇਂ ਗੁਰੂ ਜੀ ਦੀ ਹਜ਼ੂਰੀ ਵਿੱਚ ਰਹਿਣ ਦਾ ਚਾਅ ਚੜ੍ਹਿਆ ਰਹਿੰਦਾ ਸੀ ਪਰ ਜ਼ਿਆਦਾਤਰ ਸਿੱਖਾਂ ਨੂੰ ਇਹ ਚਿੰਤਾ ਸੀ ਕਿ ਦੱਖਣ ਦੇਸ਼ ਬਹੁਤ ਦੂਰ ਹੈ। ਪਤਾ ਨਹੀਂ ਉੱਥੋਂ ਮੁੜ ਕੇ ਆਵਾਂਗੇ ਵੀ ਕਿ ਨਹੀਂ। ਏਨੀ ਦੂਰੋਂ ਆਪਣੇ ਘਰ-ਪਰਿਵਾਰ ਦੀ ਖ਼ਬਰ-ਸਾਰ ਲੈਣੀ ਵੀ ਔਖੀ ਹੈ। ਇਸ ਲਈ ਗੁਰੂ ਜੀ ਤੋਂ ਖਿਮਾ ਮੰਗ ਲੈਣੀ ਹੀ ਬਿਹਤਰ ਹੈ।

ਦਸਮ ਪਾਤਸ਼ਾਹ ਨੂੰ ਭਾਈ ਡੱਲਾ ਸਿੰਘ ਦੀ ਮਨੋ-ਦਸ਼ਾ ਦਾ ਵੀ ਪਤਾ ਸੀ। ਉਹ ਵੀ ਪੱਤੇ ਵਾਂਗ ਡੋਲ ਰਿਹਾ ਸੀ। ਗੁਰੂ ਜੀ ਨੇ ਉਸ ਦਾ ਮਨ ਸਥਿਰ ਕਰਨ ਲਈ ਆਖਿਆ, 'ਡੱਲਾ ਸਿੰਘ, ਅਸੀਂ ਤੁਰਕਾਂ ਨੂੰ ਮਾਰ ਦਿਆਂਗੇ ਅਤੇ ਉਨ੍ਹਾਂ ਦੀ ਥਾਂ 'ਤੇ ਰਾਜ ਦੇ ਤਖ਼ਤ ਉੱਤੇ ਤੈਨੂੰ ਬਿਠਾ ਦਿਆਂਗੇ'—

'ਡੱਲ ਸਿੰਘ ਲਿਹੁ ਦਿੱਲੀ ਕੋ ਰਾਜ।
ਫੇਰਹਿੰਗੇ ਤੁਝ ਸਿਰ ਪਰ ਤਾਜ।
ਤੁਰਕ ਹਤੈਂ, ਅਬਿ ਤਿਸ ਕੇ ਥਾਨੂ।
ਕਰਹਿਂ ਬਿਠਾਵਨ ਰਾਜ ਮਹਾਨੂ।'

ਸੂਰਜ ਪ੍ਰਕਾਸ਼ ਵਿੱਚ ਇਸ ਪ੍ਰਸੰਗ ਦੇ ਇਕ ਫ਼ੁੱਟ ਨੋਟ ਵਿੱਚ ਸੰਪਾਦਕ ਭਾਈ ਵੀਰ ਸਿੰਘ ਲਿਖਦੇ ਹਨ, 'ਡੱਲੇ ਨੂੰ ਦਿੱਲੀ-ਪਤ ਬਣਾਉਣਾ ਕਹਿਣ ਤੋਂ ਪ੍ਰਤੀਤ ਹੁੰਦਾ ਹੈ ਕਿ ਜਿਸ ਕੰਮ 'ਤੇ ਬੰਦਾ (ਬਹਾਦਰ) ਘੱਲਿਆ ਸੀ, ਉਸ ਕੰਮ 'ਤੇ ਪਹਿਲੀ ਮਿਹਰ-ਨਜ਼ਰ ਡੱਲੇ 'ਤੇ ਪਈ। ਡੱਲਾ ਉਸ ਉੱਚ ਆਸ਼ੇ ਦਾ ਉਸ ਮਹਾਨ ਕੁਰਬਾਨੀ ਦਾ ਬੰਦਾ ਨਹੀਂ ਸੀ, ਜਿਸ ਦੀ ਸਤਿਗੁਰਾਂ ਨੂੰ ਲੋੜ ਸੀ। ਸੋ ਗੁਰਾਂ ਨੇ ਪਰਖ ਕੀਤੀ ਤਾਂ ਡੱਲ ਸਿੰਘ ਤਾਉ ਨਾ ਸਹਿ ਸਕਿਆ।' ਡੱਲਾ ਸਿੰਘ ਨੇ ਸਤਿਗੁਰਾਂ ਨੂੰ ਉੱਤਰ ਦਿੱਤਾ—

ਰਾਵਰ ਕੋ ਦਮਦਮਾ ਸਥਾਨਾ।
ਦਿੱਲੀ ਕੇ ਸਮਾਨ ਹਮ ਜਾਨਾ।
ਇਹੀ ਰਾਜ ਹਮ ਕੋ ਬਹੁਤੇਰਾ।
ਮੋਠ ਬਾਜਰੀ ਅੰਨ ਘਨੇਰਾ। —ਸੂਰਜ ਪ੍ਰਕਾਸ਼

ਭੋਲਾ ਰਾਏ ਡੱਲਾ ਮਾਲਵੇ ਦੇ ਮੋਠ-ਬਾਜਰੀ ਉੱਤੇ ਹੀ ਗੀਝਿਆ ਹੋਇਆ ਸੀ! ਦੂਜੀ ਗੱਲ ਉਸ ਨੇ ਇਹ ਆਖੀ, 'ਸੱਚੇ ਪਾਤਸ਼ਾਹੋ, ਜੇ ਮੈਂ ਤੁਹਾਡੇ ਨਾਲ ਚਲਾ ਗਿਆ ਤਾਂ ਇਹ ਦੇਸ ਉਜੜ ਜਾਏਗਾ। ਮੇਰੇ ਬਿਨਾਂ ਇਹ ਦੇਸ ਵਸ ਨਹੀਂ ਸਕਦਾ, ਮੈਂ ਤੁਹਾਡੇ ਨਾਲ ਕਿਵੇਂ ਜਾਵਾਂ? ਮੇਰੇ ਬਿਨਾਂ ਇਸ ਦੇਸ ਦੇ ਰੁੱਖਾਂ-ਝਾੜਾਂ ਦੀ ਰਾਖੀ ਕੌਣ ਕਰੇਗਾ?'

ਜਬ ਜਾਉ ਕ੍ਰਿਪਾਨਿਧਿ ਸਾਥ ਅਬੈ।
ਯਹ ਦੇਸ ਉਜਾਰ ਸੁ ਹੋਏ ਸਬੈ।
ਬਿਨ ਮੋਏ ਨਹੀਂ ਅਹਿ ਦੇਸ ਬਸੈ।
ਮਮ ਜਾਉਂ ਕ੍ਰਿਪਾਨਿਧਿ ਸਾਥ ਕਸੈ। —ਸੁੱਖਾ ਸਿੰਘ, ਗੁਰ ਬਿਲਾਸ
ਹਾਥ ਜੋਰਿ ਬੋਲਯੋ ਤਬਿ ਸੋਇ।
ਇਨ ਝਾਰਨ ਰਾਖਾ ਨਹਿਂ ਕੋਇ। —ਸੂਰਜ ਪ੍ਰਕਾਸ਼

ਦਸਮ ਪਾਤਸ਼ਾਹ ਨੇ ਫ਼ਰਮਾਇਆ, 'ਭਾਈ ਡੱਲਾ ਸਿੰਘ, ਜਿਵੇਂ ਦਰਿਆ ਦਾ ਪ੍ਰਵਾਹ ਹਮੇਸ਼ਾ ਚੱਲਦਾ ਰਹਿੰਦਾ ਹੈ ਅਤੇ ਦਰਿਆ ਸਦਾ ਭਰਿਆ ਰਹਿੰਦਾ ਹੈ, ਇਹ ਪਿੰਡ ਅਤੇ ਰੁੱਖ-ਝਾੜ ਵੀ ਸਦਾ ਵਸਦੇ ਅਤੇ ਉੱਗਦੇ ਰਹਿਣਗੇ। ਇਨ੍ਹਾਂ ਥਾਵਾਂ 'ਤੇ ਲੱਖਾਂ ਮਨੁੱਖ ਜੰਮਦੇ ਹਨ ਅਤੇ ਮਰਦੇ ਹਨ। ਤੂੰ ਕਿਉਂ ਬਿਨਸਣਹਾਰ ਰਿਸ਼ਤਿਆਂ ਦੇ ਮੋਹ-ਬੰਧਨਾਂ ਵਿੱਚ ਫਸਦਾ ਹੈਂ?—

ਜਿਮ ਪ੍ਰਵਾਹੁ ਕੋ ਚਲਨ ਸੁਭਾਉ।
ਭਰਯੋ ਰਹਿਤ ਹੈ ਨਿਤ ਦਰਿਆਉ।
ਰਾਖੇ ਝਾਰਨ ਗ੍ਰਾਮ ਬਸਾਵਨ।
ਉਪਜਹਿੰ ਨਰ ਲਾਖਹੁੰ ਇਨ ਥਾਵਨ।
ਕਯੋਂ ਤੂੰ ਫਸਹਿੰ ਮੋਹ ਕੇ ਫੰਧ।
ਲਖਿ ਬੰਧੂ ਆਦਿਕ ਸਨਬੰਧ? —ਸੂਰਜ ਪ੍ਰਕਾਸ਼

ਗੁਰੂ ਜੀ ਨੇ ਰਾਏ ਡੱਲੇ ਨੂੰ ਯਾਦ ਕਰਾਇਆ ਕਿ ਤੂੰ ਹਮੇਸ਼ਾ ਸਾਨੂੰ ਕਹਿੰਦਾ ਰਹਿੰਦਾ ਹੈਂ ਕਿ ਆਪਣੇ ਹਜ਼ੂਰ ਮੈਨੂੰ ਇਕ ਪੀੜ੍ਹੀ ਦਾ ਥਾਂ ਜ਼ਰੂਰ ਦੇਣਾ। ਹੁਣ ਕਿਉਂ ਭਰਮ ਵਿੱਚ ਪੈ ਕੇ ਸਾਥ ਛੱਡਣਾ ਚਾਹੁੰਦਾ ਹੈਂ? ਉੱਠ, ਤਿਆਰ ਹੋ ਅਤੇ ਸਾਡੇ ਨਾਲ ਦੱਖਣ ਨੂੰ ਚੱਲ'—

ਕਯੋਂ ਅਬਿ ਭਰਮ ਸੰਗ ਚਹਿੰ ਛੋਰਾ।
ਚਲਹੁ ਤਯਾਰ ਹਵੈ ਦੱਖਨ ਓਰਾ। —ਸੂਰਜ ਪ੍ਰਕਾਸ਼
[ਚਹਿੰ ਛੋਰਾ : ਛੱਡਣਾ ਚਾਹੁੰਦਾ ਹੈਂ]

ਗੁਰੂ ਜੀ ਦੇ ਇਹ ਬਚਨ ਸੁਣ ਕੇ ਰਾਏ ਡੱਲ ਸਿੰਘ ਨੂੰ ਕੋਈ ਜਵਾਬ ਨਾ ਅਹੁੜਿਆ। ਡਰਦੇ ਮਾਰੇ ਨੇ 'ਹਾਂ' ਕਰ ਦਿੱਤੀ ਪਰ ਮਨ ਵਿੱਚ ਹਾਲੇ ਵੀ ਚੋਰ ਸੀ—

ਡਰਤਿ ਕਹੈ 'ਸਤਿ ਬਚਨ ਭਲਾ ਜੀ'।
ਅੰਤਰ ਚਾਹਤਿ ਗੁਰੂ ਛਲਾ ਜੀ।

• • •

## 79

# ਦੱਖਣ ਯਾਤਰਾ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੀ ਚੜ੍ਹਤ

ਜਦੋਂ ਚੌਧਰੀ ਡੱਲਾ ਸਿੰਘ ਅਤੇ ਭਾਈ ਭਗਤੂ ਦੇ ਵੰਸ਼ਜ ਭਾਈ ਰਾਮ ਸਿੰਘ ਨੇ ਦੱਖਣ ਜਾਣ ਲਈ ਹਾਂ ਕਰ ਦਿੱਤੀ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ ਤੋਂ ਚਾਲੇ ਪਾਉਣ ਦਾ ਦਿਨ ਨਿਸ਼ਚਿਤ ਕਰ ਦਿੱਤਾ। ਪ੍ਰਸਥਾਨ ਕਰਨ ਦੀ ਮਿਤੀ ਤੋਂ ਦੋ ਦਿਨ ਪਹਿਲਾਂ ਗੁਰੂ ਜੀ ਨੇ ਭਾਈ ਮਨੀ ਸਿੰਘ ਨੂੰ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਅਰੰਭ ਕਰਨ ਦਾ ਆਦੇਸ਼ ਦਿੱਤਾ। ਇਹ ਗੱਲ ਸਿਵਾਏ 'ਗੁਰੂ ਕੀਆਂ ਸਾਖੀਆਂ' ਤੋਂ ਹੋਰ ਕਿਸੇ ਪੁਰਾਤਨ ਗ੍ਰੰਥ ਵਿੱਚ ਨਹੀਂ ਮਿਲਦੀ। ਭਾਈ ਸਵਰੂਪ ਸਿੰਘ ਕੌਸ਼ਿਸ਼ ਲਿਖਦੇ ਹਨ—

'ਸਤਿਗੁਰਾਂ ਦੱਖਨ ਦਿਸ਼ਾ ਜਾਨੇ ਸੇ ਤੀਨ ਦਿਵਸ ਪਹਿਲੇ ਭਾਈ ਮਨੀ ਸਿੰਘ ਸੇ ਬਚਨ ਹੋਆ, ਸ੍ਰੀ ਗ੍ਰੰਥ ਸਾਹਿਬ ਜੀ ਲੈ ਆਈਏ, ਅਸਾਂ ਅਖੰਡ ਪਾਠ ਕਰਾਨਾ ਹੈ। ਭਾਈ ਡੱਲਾ ਸਿੰਘ ਸੇ ਬਚਨ ਹੋਆ, ਸਿੱਖਾ! ਅਪਨੇ ਗ੍ਰਿਹਿ ਸੇ ਜਾਇ ਪਾਠ ਕੀ ਸਮੱਗਰੀ ਲੈ ਆਓ।.... ਗੁਰੂ ਜੀ ਨੇ.... ਸ੍ਰੀ ਗ੍ਰੰਥ ਜੀ ਕਾ ਪ੍ਰਕਾਸ਼ ਏਕ ਉਚੀ ਠੇਰੀ 'ਤੇ ਕਰਾਇਆ। .... ਸਿੱਖਾਂ ਗੁਰੂ ਜੀ ਕਾ ਬਚਨ ਪਾਇ ਸ੍ਰੀ ਗ੍ਰੰਥ ਜੀ ਕੇ ਉਪਰ ਚੰਦੋਆ ਤਾਨਿਆ। ਲਾਂਗਰੀ ਸਿੱਖ ਨੇ ਤ੍ਰਿਹਾਵਲ ਪ੍ਰਸਾਦ ਕੀ ਦੇਗ ਤਿਆਰ ਕਰ ਕੇ ਸ੍ਰੀ ਗ੍ਰੰਥ ਜੀ ਕੇ ਪਾਸ ਏਕ ਚੌਂਕੀ 'ਤੇ ਲਿਆਇ ਰਾਖੀ। ਸੰਗਤ ਸ਼ਬਦ ਕੀਰਤਨ ਕਰਨੇ ਲਾਗੀ। .....ਉਪਰੰਤ ਅਰਦਾਸੀਏ ਸਿੱਖ ਨੇ ਖਲੇ ਹੋਇ ਅਰਦਾਸ ਕੀ। ਭਾਈ ਮਨੀ ਸਿੰਘ ਨੇ ਗੁਰੂ ਜੀ ਕੀ ਆਗਿਆ ਪਾਇ ਅਖੰਡ ਪਾਠ ਪ੍ਰਾਰੰਭ ਕੀਆ।' (ਸਾਖੀ 103ਵੀਂ)

'ਗੁਰੂ ਕੀਆਂ ਸਾਖੀਆਂ' ਦੀ ਸੂਚਨਾ ਅਨੁਸਾਰ ਹੀ 'ਤੀਜੇ ਦਿਹੁੰ ਕਾਰਤਕ ਸੁਦੀ ਪੰਚਮੀ ਕੇ ਦਿਵਸ ਏਕ ਪਹਿਰ ਦਿਹੁੰ ਚਢੇ ਪਾਠੀ ਸਿੰਘ ਨੇ ਪਾਠ ਕੀ ਸਮਾਪਤੀ ਕੀ।.... (ਗੁਰੂ ਜੀ ਨੇ) ਭਾਈ ਮਨੀ ਸਿੰਘ ਕੀ ਤਰਫ਼ ਦੇਖਾ, ਬਚਨ ਹੋਆ ਕਿ ਅਸਾਂ ਸਾਬੋ ਕੀ ਤਲਵੰਡੀ ਸੇ ਕੂਚ ਕਰਨਾ ਹੈ।'

ਹੋਰ ਇਤਿਹਾਸਕ ਗ੍ਰੰਥਾਂ ਵਿੱਚ ਦੱਖਣ-ਪ੍ਰਸਥਾਨ ਤੋਂ ਪਹਿਲਾਂ ਅਖੰਡ ਪਾਠ ਕਰਾਉਣ ਦੀ ਸੂਚਨਾ ਭਾਵੇਂ ਨਹੀਂ ਮਿਲਦੀ ਪਰ ਗੁਰੂ ਜੀ ਦੀ ਤਿਆਰੀ ਦਾ ਵਰਨਣ ਬੜੇ ਵਿਸਥਾਰ ਨਾਲ ਦਿੱਤਾ ਗਿਆ ਹੈ। 'ਗੁਰ ਬਿਲਾਸ' (1797 ਈ:) ਵਿੱਚ ਭਾਈ ਸੁੱਖਾ ਸਿੰਘ ਲਿਖਦੇ ਹਨ :

ਸਵੇਰ ਹੋਈ ਤਾਂ ਗੁਰੂ ਜੀ ਡੇਰੇ ਤੋਂ ਬਾਹਰ ਆਏ। ਕੰਵਲ-ਮੁੱਖ ਤੋਂ ਫ਼ਰਮਾਇਆ : ਜਲ ਲਿਆਓ। ਮੁੱਖ-ਮੰਜਨ ਕਰ ਕੇ ਗੁਰੂ ਜੀ ਨੇ ਇਸ਼ਨਾਨ ਕੀਤਾ। ਇਸ ਉਪਰੰਤ ਦਰਜੀ ਨੇ ਪਸ਼ਮੀਨੇ ਦੇ ਸੁੰਦਰ ਵਸਤਰ ਗੁਰੂ ਜੀ ਦੇ ਸਾਹਮਣੇ ਲਿਆ ਰੱਖੇ—

ਧਾਮ ਤੇ ਬਾਹਰ ਆਇ ਕ੍ਰਿਪਾਨਿਧਿ
ਸ੍ਰੀ ਮੁਖ ਅੰਬੁਜ ਯੌ ਫੁਰਮਾਈ।
ਬਾਰ ਮੰਗਾਇ ਸੁ ਕੈ ਮੁਖ ਮੰਜਨ
ਕੀਨ ਸਨਾਨ ਤਬੈ ਸੁਨ ਭਾਈ।
ਤੌਂ ਦਰਜੀ ਪਸਮੀ ਪਟ ਸੁੰਦਰ
ਆਨ ਦਏ ਸੁ ਹਜੂਰ ਬਨਾਈ। —ਅਧਿ : ਤੇਈਵਾਂ
[ਅੰਬੁਜ : ਕੰਵਲ, ਬਾਰ : ਜਲ, ਪਾਣੀ, ਪਟ : ਕੱਪੜੇ]

ਕਵੀ ਸੈਨਾਪਤਿ (1711 ਈ:) ਦੱਸਦੇ ਹਨ ਕਿ ਗੁਰੂ ਜੀ ਨੇ ਸਵੇਰੇ ਇਸ਼ਨਾਨ ਕਰ ਕੇ ਆਪਣੇ ਹਥਿਆਰ ਸੰਭਾਲੇ। ਸ਼ਸਤਰਾਂ ਨੂੰ ਵੀ ਇਸ਼ਨਾਨ ਕਰਾਇਆ ਅਤੇ ਉਨ੍ਹਾਂ ਨੂੰ ਆਪਣੇ ਕਰ-ਕਮਲਾਂ ਸਹਿਤ ਪਰਨੇ ਨਾਲ ਪੂੰਝ ਕੇ ਸਾਫ਼ ਕੀਤਾ—

ਤਾਹਿ ਸਮੈ ਪ੍ਰਭੁ ਨੇ ਇਸਨਾਨ ਕਿਯੋ
ਕਰਿ ਕੈ ਹਥਿਆਰ ਸੰਭਾਰੇ।

ਲੈ ਤਿਨ ਕੋ ਇਸਨਾਨ ਦਿਯੋ
ਕਰਿ ਆਪਿ ਅਗੋਛਨ ਪੋਛ ਸੁਧਾਰੇ। —ਸ੍ਰੀ ਗੁਰੁ ਸੋਭਾ, ਅਧਿ : ਚੌਧਵਾਂ

ਫੇਰ ਦਸਮ ਪਾਤਸ਼ਾਹ ਨੇ ਸਿੰਘਾਂ ਨੂੰ ਹੁਕਮ ਕੀਤਾ ਕਿ ਅਸੀਂ ਦੱਖਣ ਦਿਸ਼ਾ ਨੂੰ ਮਾਰਵਾੜ ਦੇ ਰਸਤੇ ਜਾਣਾ ਹੈ, ਸਾਰੇ ਤਿਆਰ ਹੋ ਜਾਓ—

'ਮਾਰਵਾਰ ਕੇ ਰਾਹ, ਦਿਸ ਦੱਛਨ ਕੋ ਕੂਚ ਹੈ।
ਸਬੈ ਹੋਹੁ ਤਯਾਰ', ਪ੍ਰਭੁ ਇਮ ਕਹੀ ਸੁਨਾਇ ਕੈ। —ਸੈਨਾਪਤਿ, ਸ੍ਰੀ ਗੁਰੁ ਸੋਭਾ

ਸਿੰਘਾਂ ਨੇ ਆਪਣੇ ਤਨ 'ਤੇ ਪੰਜ-ਪੰਜ ਹਥਿਆਰ ਸਜਾਏ ਅਤੇ ਛੇਤੀ ਹੀ ਨਿਸ਼ਚਿਤ ਥਾਂ 'ਤੇ ਆ ਖੜ੍ਹੇ ਹੋਏ। ਉਨ੍ਹਾਂ ਨੂੰ ਵੇਖ ਕੇ ਗੁਰੂ ਜੀ ਨੇ ਫ਼ਰਮਾਇਆ, 'ਸਿੰਘ ਇਵੇਂ ਲੱਗਦੇ ਹਨ ਜਿਵੇਂ ਕਿਸੇ ਫ਼ੌਜ ਦੇ ਜਵਾਨ ਹੋਣ'—

ਭਏ ਤਯਾਰ ਹਥਯਾਰ ਪਾਂਚੋ ਕਸੇ
ਸਿੰਘ ਤਿਹ ਠੌਰ ਬਨ ਬੇਗ ਆਏ।....
ਦੇਖਿ ਕਰਤਾਰ ਤਿਹ ਓਰ ਐਸੇ ਕਹਯੋ
'ਅਨੀ ਕੇ ਜਵਾਨ ਹੈਂ ਦਿਸਟਿ ਆਏ।' —ਸ੍ਰੀ ਗੁਰੁ ਸੋਭਾ
[ਬੇਗ : ਛੇਤੀ, ਅਨੀ : ਫ਼ੌਜ]

ਇਸ ਸਮੇਂ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਛਬਿ ਵੀ ਦਰਸ਼ਨਯੋਗ ਸੀ। ਗੁਰੂ ਜੀ ਦੇ ਸ਼ਸਤਰ, ਵਸਤਰ, ਦਸਤਾਰ ਅਤੇ ਕਲਗੀ ਦਾ ਵਰਨਣ ਕਵੀ ਸੈਨਾਪਤਿ ਨੇ ਇੰਨੇ ਸੁੰਦਰ ਸ਼ਬਦਾਂ ਵਿੱਚ ਕੀਤਾ ਹੈ ਕਿ ਉਨ੍ਹਾਂ ਤੋਂ 40 ਅਤੇ 86 ਸਾਲ ਮਗਰੋਂ ਕ੍ਰਮਵਾਰ ਭਾਈ ਕੋਇਰ ਸਿੰਘ ਅਤੇ ਭਾਈ ਸੁੱਖਾ ਸਿੰਘ ਨੇ ਵੀ ਥੋੜ੍ਹੇ ਬਹੁਤ ਫ਼ਰਕ ਨਾਲ ਉਨ੍ਹਾਂ ਦੇ ਲਿਖੇ ਛੰਦ ਹੀ ਆਪਣੇ ਗੁਰ ਬਿਲਾਸਾਂ ਵਿੱਚ ਵਰਤ ਲਏ ਹਨ। ਕਵੀ ਸੈਨਾਪਤਿ ਦਸਮ ਪਾਤਸ਼ਾਹ ਦੀ ਪਵਿੱਤਰ ਕਲਗੀ ਦੇ ਦਰਸ਼ਨ ਇਸ ਤਰ੍ਹਾਂ ਕਰਾਉਂਦੇ ਹਨ : ਗੁਰੂ ਜੀ ਦੇ ਪਵਿੱਤਰ ਸੀਸ ਉੱਤੇ ਲਾਲਾਂ ਹੀਰਿਆਂ ਨਾਲ ਜੜੀ ਸੁਨਹਿਰੀ ਕਲਗੀ ਸ਼ਾਹੀ ਤਾਜ ਵਾਂਗ ਜਗਮਗਾ ਰਹੀ ਹੈ। ਉਸ ਵਿੱਚ ਹੀਰੇ, ਪੰਨੇ ਅਤੇ ਮੋਤੀ ਲੱਗੇ ਹੋਏ ਹਨ। ਕਲਗੀ ਦੀ ਸ਼ਾਨ ਅਤੇ ਸ਼ੋਭਾ ਦਰਸ਼ਕਾਂ ਦੇ ਮਨ ਨੂੰ ਬਹੁਤ ਸੁਹਾਵਣੀ ਲੱਗਦੀ ਹੈ। ਕਲਗੀਧਰ ਜੀ ਦੀ ਕਲਗੀ ਜਦੋਂ ਹਿਲਦੀ ਹੈ ਤਾਂ ਉਸ ਦੇ ਲਟਕਦੇ ਬੁੰਦੇ ਇੰਜ ਝਿਲਮਿਲਾਉਂਦੇ ਹਨ ਕਿ ਉਨ੍ਹਾਂ ਦੀ ਸ਼ੋਭਾ ਵਰਨਣ ਨਹੀਂ ਕੀਤੀ ਜਾ ਸਕਦੀ। ਦਸਮ ਪਾਤਸ਼ਾਹ ਦੀ ਕਲਗੀ ਤਿੰਨਾਂ ਲੋਕਾਂ ਨੂੰ ਪ੍ਰਕਾਸ਼ਮਾਨ ਕਰ ਰਹੀ ਹੈ। ਸੰਤ ਅਤੇ ਨੇਕ ਪੁਰਸ਼ ਗੁਰੂ ਜੀ ਦੀ ਕਲਗੀ ਦੇ ਦਰਸ਼ਨ ਕਰ ਕੇ ਸਰਬ-ਸੁਖ ਅਨੁਭਵ ਕਰ ਰਹੇ ਹਨ—

ਸੀਸ ਪੈ ਤਾਜ ਲੈ ਸੋਨ ਕਲਗੀ ਧਰੀ
ਲਾਲ ਹੀਰੇ ਜਰੀ ਜਗਮਗਾਵੈ।
ਹੀਰ ਪੰਨਾ ਖਰੇ, ਓਰ ਮੋਤੀ ਜਰੇ
ਝਲਕ ਛਬਿ ਸੋਭ ਤਾਕੀ ਸੁਹਾਵੈ।
ਝੋਕ ਐਸੇ ਲਸੈ ਜੋਤਿ ਞੁੰਦਨ ਦਿਸੈ
ਸੋਭ ਅਪਾਰ ਨਹੀਂ ਬਰਨਿ ਆਵੈ।
ਪ੍ਰਗਟਿ ਪ੍ਰਚੰਡਿ ਤ੍ਰਈ ਲੋਕ ਸੋਭਾ ਕਰੈ
ਪੇਖ ਤਿਹ ਸੰਤ ਸੁਖ ਸਰਬ ਪਾਵੈ। —ਸ੍ਰੀ ਗੁਰੁ ਸੋਭਾ, ਅਧਿ: ਚੌਧਵਾਂ
[ਝੋਕ ਐਸੇ ਲਸੈ : ਹਿੱਲਣ ਨਾਲ ਲਿਸ਼ਕ ਇਸ ਤਰ੍ਹਾਂ ਪੈਂਦੀ ਹੈ]

ਇਸ ਉਪਰੰਤ ਕਵੀ ਸੈਨਾਪਤਿ ਦਸਮ ਪਾਤਸ਼ਾਹ ਦੇ ਸ਼ਸਤਰਧਾਰੀ ਸਰੂਪ ਦਾ ਵਰਨਣ ਕਰਦੇ ਹਨ : ਸ੍ਰੀ ਦਸਮੇਸ਼ ਜੀ ਨੇ ਵਸਤਰਾਂ ਦੇ ਹੇਠਾਂ ਕੱਵਚ ਧਾਰਨ ਕੀਤਾ। ਉਨ੍ਹਾਂ ਦੀ ਕਮਰ ਵਿੱਚ ਤਲਵਾਰ, ਕਮਰਕਸੇ ਵਿੱਚ ਕਟਾਰ ਅਤੇ ਪਿੱਠ ਉੱਤੇ ਢਾਲ ਫਬਦੀ ਸੀ। ਸੱਜੇ ਮੋਢੇ ਉੱਤੇ ਤੀਰ-ਕਮਾਨ ਅਤੇ ਹੱਥ ਵਿੱਚ ਨੇਜ਼ਾ ਚਮਕ ਰਿਹਾ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਜਾਹੋ-ਜਲਾਲ ਅਤੇ ਚੜ੍ਹਤ ਨੂੰ ਵੇਖ ਕੇ ਇੰਜ ਜਾਪਦਾ ਸੀ ਕਿ ਉਹ ਸਭ ਦੁਸ਼ਟਾਂ ਨੂੰ ਪਲਾਂ-ਛਿਣਾਂ ਵਿੱਚ ਹੀ ਨਸ਼ਟ ਕਰ ਦੇਣਗੇ—

ਸਬ ਦੂਤਨ ਛਾਰ ਕਰੌ ਛਿਨ ਮੈ
ਕਹਿ ਗੋਬਿੰਦ ਸਿੰਘ ਚੜ੍ਹੇ ਤਬ ਹੀ। —ਸ੍ਰੀ ਗੁਰੁ ਸੋਭਾ

'ਸ੍ਰੀ ਗੁਰ ਪੰਥ ਪ੍ਰਕਾਸ਼' ਵਿੱਚ ਭਾਈ ਰਤਨ ਸਿੰਘ ਭੰਗੂ ਦੱਸਦੇ ਹਨ ਕਿ ਦਸਮ ਪਾਤਸ਼ਾਹ ਨਾਲ ਦੱਖਣ ਨੂੰ ਚਾਰ ਖਾਨਦਾਨਾਂ ਦੇ ਸਿੰਘ ਗਏ ਅਤੇ ਉਨ੍ਹਾਂ ਵਿੱਚੋਂ ਕਈ ਗੁਰੂ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰ ਕੇ ਵਾਪਸ ਮੁੜ ਆਏ—

ਰਹੇ ਮਜੂਦ ਗੁਰ ਸੰਗ ਘਰ ਚਾਰ।
ਮੋਹਨ, ਭਗਤੂ, ਬਹਲੋ, ਰੂਪੇ ਵਾਰ।
ਗਏ ਸਤਿਗੁਰੂ ਸੰਗ ਬਹੁ ਦੂਰ।
ਸੋ ਹਟੇ ਖ਼ੁਸ਼ੀ ਲੈ ਮੁਖੋਂ ਹਜ਼ੂਰ।

'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਅਨੁਸਾਰ ਹੋਰਨਾਂ ਤੋਂ ਇਲਾਵਾ 'ਭਾਈ ਗੁਰਬਖਸ਼ ਸਿੰਘ (ਰਾਮ ਕੋਇਰ), ਭਾਈ ਮਨੀ ਸਿੰਘ, ਭਾਈ ਧਰਮ ਸਿੰਘ, ਦਾਨ ਸਿੰਘ ਕਾ ਬੇਟਾ ਗੁਰਬਖਸ਼ ਸਿੰਘ, ਭਾਈ ਸੰਤੋਖ ਸਿੰਘ ਏਹ ਪੰਜੇ ਨਾਮਦਾਰ ਗੁਰੂ ਜੀ ਕੇ ਸਾਥ ਹੀ ਚੜ੍ਹੇ, ਚਰਨ ਕਮਲੋਂ ਕੇ। .... ਚੜ੍ਹੇ ਕਤਕ ਕੀ ਸੁਦੀ ਤਿਥਿ ਪੰਚਮੀ ਦਿਨ ਵੀਰਵਾਰ, ਸਵਾ ਪਹਿਰ ਦਿਨ ਚੜ੍ਹੇ ਕੂਚ ਕੀਆ ਦੱਖਣ ਕੋ।' (ਸਾਖੀ 105ਵੀਂ)

'ਗੁਰੂ ਕੀਆਂ ਸਾਖੀਆਂ' ਵਿੱਚ ਇਹ ਤਾਰੀਖ ਇਸ ਤਰ੍ਹਾਂ ਲਿਖੀ ਮਿਲਦੀ ਹੈ 'ਸੰਮਤ ਸਤਾਰਾਂ ਸੈ ਤ੍ਰੇਸਠ ਮਾਹ ਕਾਰਤਕ ਸੁਦੀ ਪੰਚਮੀ ਡੇਢ ਪਹਿਰ ਦਿਹੁੰ ਚਢੇ..... ਪਾਂਚ ਹੀ ਨਾਮਦਾਰ ਸਿੱਖ ਭਾਈ ਮਨੀ ਸਿੰਘ, ਬਾਬਾ ਬੁੱਢੇ ਕਾ ਸਾਹਿਬ ਗੁਰਬਖਸ਼ ਸਿੰਘ ਆਦਿ ਹਮ-ਰਕਾਬ ਅਰਾਕਿਆਂ ਤੇ ਅਸਵਾਰ ਹੋਇ ਸਤਿਗੁਰਾਂ ਕੀ ਸੇਵਾ ਮੇਂ ਤਿਆਰ ਹੂਏ।' (ਸਾਖੀ 103ਵੀਂ)

ਕੁਝ ਹੋਰ ਸਰੋਤ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਤਲਵੰਡੀ ਸਾਬੋ ਤੋਂ ਦੱਖਣ ਨੂੰ ਪ੍ਰਸਥਾਨ ਕਰਨ ਦੀ ਇਹੀ ਤਾਰੀਖ ਦੱਸਦੇ ਹਨ। ਸੰਨ ਈਸਵੀ ਵਿੱਚ ਇਹ ਤਾਰੀਖ 30 ਅਕਤੂਬਰ, 1706 ਈ: ਬਣਦੀ ਹੈ। ਪਰ ਸ: ਪਾਲ ਸਿੰਘ ਪੁਰੇਵਾਲ ਦੀ 'ਜੰਤਰੀ 500 ਸਾਲ' ਅਨੁਸਾਰ ਉਸ ਦਿਨ ਵੀਰਵਾਰ ਨਹੀਂ, ਸਗੋਂ ਬੁੱਧਵਾਰ ਸੀ। ਅੱਗੇ ਗੁਰੂ ਦੀਆਂ ਗੁਰੂ ਜਾਣੇ!

• • •

# 80

# ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ : ਬਾਬਾ ਦੀਪ ਸਿੰਘ ਜੀ ਸ਼ਹੀਦ

ਸਾਡਾ ਇਤਿਹਾਸ ਸੂਚਨਾ ਦਿੰਦਾ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਸਾਬੋ ਤੋਂ ਦੱਖਣ ਨੂੰ ਰਵਾਨਾ ਹੋਏ ਤਾਂ ਉਹ ਸ੍ਰੀ ਦਮਦਮਾ ਸਾਹਿਬ ਦੀ ਸੇਵਾ ਸੰਭਾਲ ਦੀ ਜ਼ਿੰਮੇਵਾਰੀ ਬਾਬਾ ਦੀਪ ਸਿੰਘ ਜੀ ਨੂੰ ਸੌਂਪ ਗਏ। ਬਾਬਾ ਦੀਪ ਸਿੰਘ ਜੀ ਦਾ ਨਾਂ ਸਿੱਖ ਇਤਿਹਾਸ ਵਿੱਚ ਰੌਸ਼ਨ ਸਿਤਾਰੇ ਦੀ ਤਰ੍ਹਾਂ ਚਮਕਦਾ ਹੈ। ਅਹਿਮਦ ਸ਼ਾਹ ਅਬਦਾਲੀ ਦੀ ਪਠਾਨ ਫ਼ੌਜ ਦੇ ਕਬਜ਼ੇ ਵਿੱਚੋਂ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਨੂੰ ਸੁਤੰਤਰ ਕਰਾਉਣ ਲਈ ਜਿਸ ਸੂਰਬੀਰਤਾ ਨਾਲ ਉਨ੍ਹਾਂ ਨੇ ਆਪਣਾ ਸੀਸ ਭੇਟ ਕੀਤਾ, ਸ਼ਹਾਦਤ ਦੇ ਇਤਿਹਾਸ ਵਿੱਚ ਉਸ ਦੀ ਮਿਸਾਲ ਮਿਲਣੀ ਬਹੁਤ ਮੁਸ਼ਕਿਲ ਹੈ। ਪਰ ਸਾਨੂੰ ਸਿੱਖ ਇਤਿਹਾਸ ਦੀ ਹਾਲਤ ਉੱਤੇ ਇਕ ਵਾਰ ਫੇਰ ਉਦੋਂ ਹੈਰਾਨੀ ਹੋਈ ਜਦੋਂ ਇਹ ਵੇਖਿਆ ਕਿ ਬਾਬਾ ਜੀ ਦੇ ਮੁੱਢਲੇ ਜੀਵਨ ਬਾਰੇ ਕਿਤਿਉਂ ਵੀ ਕੋਈ ਭਰੋਸੇਯੋਗ ਜਾਣਕਾਰੀ ਨਹੀਂ ਮਿਲਦੀ। ਅਸੀਂ ਪੰਜਾਬੀ ਦੇ ਚੰਗੇ-ਚੰਗੇ ਪ੍ਰਕਾਸ਼ਕਾਂ ਕੋਲੋਂ ਜਦੋਂ ਬਾਬਾ ਦੀਪ ਸਿੰਘ ਜੀ ਦੀ ਕਿਸੇ ਪ੍ਰਮਾਣੀਕ ਜੀਵਨੀ ਦੀ ਮੰਗ ਕੀਤੀ ਤਾਂ ਉੱਤਰ ਇਹੀ ਮਿਲਿਆ ਕਿ ਇਸ ਤਰ੍ਹਾਂ ਦੀ ਕੋਈ ਕਿਤਾਬ ਅਜੇ ਤੱਕ ਪ੍ਰਕਾਸ਼ਿਤ ਨਹੀਂ ਹੋਈ। ਵਾਹ ਰੇ ਸਿੱਖ ਇਤਿਹਾਸ! ਜਿੱਥੇ ਕਿਤੇ ਵੀ ਡੂੰਘੀ ਝਾਤ ਮਾਰਨ ਦੀ ਕੋਸ਼ਿਸ਼ ਕੀਤੀ, ਉੱਥੇ ਹਨੇਰਾ ਪਸਰਿਆ ਹੀ ਵਿਖਾਈ ਦਿੱਤਾ!

ਲਾ ਪਾ ਕੇ ਸਾਨੂੰ ਬਾਬਾ ਜੀ ਬਾਰੇ ਭਾਸ਼ਾ ਵਿਭਾਗ ਪੰਜਾਬ ਦਾ ਇਕ 50 ਸਫ਼ਿਆਂ ਦਾ ਕਿਤਾਬਚਾ ਹੀ ਹੱਥ ਲੱਗਾ ਜੋ ਪ੍ਰੋ: ਪ੍ਰਕਾਸ਼ ਸਿੰਘ ਦਾ ਲਿਖਿਆ ਹੋਇਆ ਹੈ। ਬਾਬਾ ਦੀਪ ਸਿੰਘ ਜੀ ਸ਼ਹੀਦ ਸਿੱਖ ਇਤਿਹਾਸ ਦੀ ਇਕ ਬਹੁਤ ਹੀ ਪ੍ਰਸਿੱਧ ਅਤੇ ਮਾਣਯੋਗ ਹਸਤੀ ਹਨ ਪਰ ਬਹੁਤ ਅਫ਼ਸੋਸ ਦੀ ਗੱਲ ਹੈ ਕਿ ਸਿੱਖ ਪੰਥ ਅਜੇ ਤੱਕ ਇਤਿਹਾਸ ਪ੍ਰੇਮੀਆਂ ਨੂੰ ਬਾਬਾ ਜੀ ਦੀ ਕੋਈ ਭਰੋਸੇਯੋਗ ਵਿਸਥਾਰਤ ਇਤਿਹਾਸਕ ਜੀਵਨੀ ਮੁਹੱਈਆ ਨਹੀਂ ਕਰ ਸਕਿਆ। ਇਹੀ ਸਮੱਸਿਆ ਸਾਨੂੰ ਉਦੋਂ ਪੇਸ਼ ਆਈ ਸੀ ਜਦੋਂ ਅਸੀਂ ਮੁਕਤਸਰ ਦੀ ਜੰਗ ਵਿੱਚ ਬੇਦਾਵਾ ਪੜਵਾਉਣ ਵਾਲੇ ਭਾਈ ਮਹਾਂ ਸਿੰਘ ਦਾ ਪਿਛੋਕੜ ਲੱਭਣ ਦੀ ਕੋਸ਼ਿਸ਼ ਕੀਤੀ ਸੀ। ਜਿਵੇਂ ਸਾਡੇ ਲਿਖਾਰੀ ਭਾਈ ਮਹਾਂ ਸਿੰਘ ਦੇ ਮੁਕੰਮਲ ਜੀਵਨ-ਵੇਰਵੇ ਪੇਸ਼ ਕਰਨ ਦੀ ਬਜਾਏ ਕੇਵਲ ਉਨ੍ਹਾਂ ਦੇ ਬੇਦਾਵਾ ਪੜਵਾਉਣ ਦੇ ਪ੍ਰਸੰਗ ਉੱਤੇ ਹੀ ਵਾਰ-ਵਾਰ ਕਲਮ-ਘਸਾਈ ਕਰਦੇ ਰਹਿੰਦੇ ਹਨ, ਉਸੇ ਤਰ੍ਹਾਂ ਉਹ ਬਾਬਾ ਦੀਪ ਸਿੰਘ ਜੀ ਦੇ ਮੁਕੰਮਲ ਜੀਵਨ ਵੇਰਵੇ ਦਰਜ ਕਰਨ ਦੀ ਥਾਂ ਕੇਵਲ ਉਨ੍ਹਾਂ ਦੇ ਸ਼ਹੀਦੀ ਪ੍ਰਸੰਗ ਉੱਤੇ ਹੀ ਆਪਣੀ ਕਲਮ-ਕਲਾ ਦੇ ਜੌਹਰ ਵਿਖਾਉਂਦੇ ਰਹਿੰਦੇ ਹਨ। ਜਾਪਦਾ ਇੰਜ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਸੁਤੰਤਰਤਾ ਅਤੇ ਸੁਰੱਖਿਆ ਲਈ ਸ਼ਹੀਦ ਹੋਣ ਤੋਂ ਪਹਿਲਾਂ ਬਾਬਾ ਦੀਪ ਸਿੰਘ ਬਹੁਤੇ ਪ੍ਰਸਿੱਧ ਨਹੀਂ ਸਨ। ਵਿਲੱਖਣ ਸ਼ਹੀਦੀ ਨੇ ਉਨ੍ਹਾਂ ਨੂੰ ਅਮਰ ਪ੍ਰਸਿੱਧੀ ਪ੍ਰਦਾਨ ਕੀਤੀ। ਇਸ ਲਈ ਉਨ੍ਹਾਂ ਦੇ ਜੀਵਨ ਦੇ ਹੋਰ ਵੇਰਵਿਆਂ ਉੱਤੇ ਕੇਵਲ ਸ਼ਹੀਦੀ ਪ੍ਰਸੰਗ ਹੀ ਹਾਵੀ ਹੋ ਗਿਆ।

ਪ੍ਰੋ: ਪ੍ਰਕਾਸ਼ ਸਿੰਘ ਨੇ ਬਾਬਾ ਦੀਪ ਸਿੰਘ ਨੂੰ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਪੋਹੂਵਿੰਡ ਦਾ ਜੰਮਪਲ ਦੱਸਿਆ ਹੈ। ਉਨ੍ਹਾਂ ਦੇ ਪਿਤਾ ਦਾ ਨਾਂ ਭਾਈ ਭਗਤਾ ਅਤੇ ਮਾਤਾ ਦਾ ਨਾਂ ਬੀਬੀ ਜਿਊਣੀ ਸੀ। ਅਠਾਰ੍ਹਾਂ ਸਾਲ ਦੀ ਉਮਰ ਵਿੱਚ ਨੌਜਵਾਨ ਦੀਪਾ (ਜਨਮ : 1682 ਈ:) ਆਪਣੇ ਮਾਤਾ-ਪਿਤਾ ਨਾਲ ਅਨੰਦਪੁਰ ਗਿਆ। ਸਾਰੇ ਪਰਿਵਾਰ ਨੇ (1700 ਈ: ਵਿੱਚ) ਅਨੰਦਪੁਰ ਵਿਖੇ ਅੰਮ੍ਰਿਤ ਛਕਿਆ। ਭਾਈ ਭਗਤਾ ਅਤੇ ਨੌਜਵਾਨ ਦੀਪਾ ਅੰਮ੍ਰਿਤ ਛਕ ਕੇ ਭਾਈ ਭਗਤ ਸਿੰਘ ਅਤੇ ਦੀਪ ਸਿੰਘ ਸਜ ਗਏ। ਸਾਰਾ ਪਰਿਵਾਰ ਵਾਪਸ ਪੋਹੂਵਿੰਡ ਆ ਗਿਆ ਪਰ ਦੀਪ ਸਿੰਘ ਅਨੰਦਪੁਰ ਹੀ ਠਹਿਰ ਗਿਆ। ਲਗਪਗ ਸਾਢੇ ਤਿੰਨ ਮਹੀਨੇ ਬਾਅਦ ਭਾਈ ਭਗਤ ਸਿੰਘ ਦੁਬਾਰਾ ਅਨੰਦਪੁਰ ਗਏ ਤਾਂ ਭਾਈ ਦੀਪ ਸਿੰਘ ਨੂੰ ਆਪਣੇ ਨਾਲ ਵਾਪਸ ਪੋਹੂਵਿੰਡ ਲੈ ਆਏ। ਇਸ ਪਿੱਛੋਂ ਚਾਰ ਪੰਜ ਸਾਲ ਦੀਪ ਸਿੰਘ ਆਪਣੇ ਪਿੰਡ ਹੀ ਰਿਹਾ। ਅਨੰਦਪੁਰ ਤਿਆਗ ਅਤੇ ਮੁਕਤਸਰ ਦੀ ਜੰਗ ਤੋਂ ਬਾਅਦ ਜਦੋਂ ਗੁਰੂ ਗੋਬਿੰਦ ਸਿੰਘ 1706 ਈ: ਵਿੱਚ ਤਲਵੰਡੀ ਸਾਬੋ ਪਹੁੰਚੇ ਤਾਂ ਉਨ੍ਹਾਂ ਨੇ ਪੋਹੂਵਿੰਡ ਤੋਂ ਭਾਈ ਦੀਪ ਸਿੰਘ ਨੂੰ ਆਪਣੇ ਪਾਸ ਤਲਵੰਡੀ ਸਾਬੋ ਬੁਲਾ ਲਿਆ। ਦੱਖਣ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਪਿੱਛੋਂ ਬਾਬਾ ਬੰਦਾ ਸਿੰਘ ਬਹਾਦਰ ਪੰਜਾਬ ਆਇਆ ਤਾਂ ਚਾਰ-ਪੰਜ ਸਾਲ ਬਾਬਾ ਦੀਪ ਸਿੰਘ ਉਸ ਦੇ ਨਾਲ ਜੰਗਾਂ-ਯੁੱਧਾਂ ਵਿੱਚ ਸ਼ਾਮਿਲ ਰਹੇ।

ਤੱਤ ਖਾਲਸੇ ਨਾਲ ਬੰਦਾ ਸਿੰਘ ਬਹਾਦਰ ਦੇ ਝਗੜੇ ਸਮੇਂ ਬਾਬਾ ਦੀਪ ਸਿੰਘ ਉਸ ਦਾ ਸਾਥ ਛੱਡ ਕੇ ਤਲਵੰਡੀ ਸਾਬੋ ਚਲੇ ਗਏ। ਦਸਮ ਪਾਤਸ਼ਾਹ ਵੱਲੋਂ ਲਿਖਵਾਈ ਗਈ ਦਮਦਮੀ ਬੀੜ ਦੇ ਚਾਰ ਉਤਾਰੇ ਕਰਕੇ ਚਹੁੰਆਂ ਤਖ਼ਤਾਂ ਨੂੰ ਭੇਜੇ ਅਤੇ ਤਕਰੀਬਨ 40 ਸਾਲ ਦਮਦਮਾ ਸਾਹਿਬ ਵਿਖੇ ਰਹਿ ਕੇ ਗੁਰੂ ਇਤਿਹਾਸ ਅਤੇ ਗੁਰਬਾਣੀ ਦਾ ਪ੍ਰਚਾਰ ਕੀਤਾ; ਕਥਾ-ਕੀਰਤਨ ਦਾ ਪ੍ਰਵਾਹ ਚਲਾਇਆ। ਆਖਰਕਾਰ 1761 ਈ: ਵਿੱਚ ਅਬਦਾਲੀ ਦੀਆਂ ਪਠਾਨੀ ਫ਼ੌਜਾਂ ਵੱਲੋਂ ਸ੍ਰੀ ਹਰਿਮੰਦਰ ਸਾਹਿਬ ਦੀ ਸੁਤੰਤਰਤਾ ਲਈ ਪਠਾਨ ਜਰਨੈਲ ਜਹਾਨ ਖ਼ਾਨ ਦੀ ਫ਼ੌਜ ਨਾਲ ਲੋਹਾ ਲੈਂਦੇ ਹੋਏ, ਅਦੁੱਤੀ ਸੂਰਬੀਰਤਾ ਦਾ ਪ੍ਰਦਰਸ਼ਨ ਕਰਕੇ ਸ਼ਹੀਦ ਹੋ ਗਏ। ਕੁਝ ਇਤਿਹਾਸਕਾਰ ਬਾਬਾ ਜੀ ਦੀ ਸ਼ਹੀਦੀ 1757 ਈ: ਵਿੱਚ ਹੋਈ ਦੱਸਦੇ ਹਨ।

ਬਹੁ-ਗਿਣਤੀ ਇਤਿਹਾਸਾਂ ਵਿੱਚ ਬਾਬਾ ਦੀਪ ਸਿੰਘ ਜੀ ਨੂੰ ਪੋਹੂਵਿੰਡ (ਅੰਮ੍ਰਿਤਸਰ) ਦਾ ਜੰਮਪਲ ਹੀ ਲਿਖਿਆ ਮਿਲਦਾ ਹੈ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਸੰਧੂ ਜੱਟ ਖਾਨਦਾਨ ਨਾਲ ਸਬੰਧਿਤ ਕੀਤਾ ਜਾਂਦਾ ਹੈ। ਪਰ ਬਾਬਾ ਜੀ ਦੇ ਜਨਮ ਪਿੰਡ ਦੀ ਸਮੱਸਿਆ ਉਦੋਂ ਸ਼ੁਰੂ ਹੁੰਦੀ ਹੈ ਜਦੋਂ ਕੁਝ ਇਤਿਹਾਸਕ ਪੁਸਤਕਾਂ ਵਿੱਚ ਬਾਬਾ ਜੀ ਦਾ ਜਨਮ, ਪਿੰਡ ਗੁਰਮ ਜ਼ਿਲ੍ਹਾ ਲੁਧਿਆਣਾ ਵਿੱਚ ਹੋਇਆ ਦੱਸਿਆ ਜਾਂਦਾ ਹੈ। ਗਿ: ਲਾਲ ਸਿੰਘ ਸੰਗਰੂਰ ਆਪਣੀ ਪੁਸਤਕ ਤਵਾਰੀਖ ਗੁਰੂ ਖਾਲਸਾ ਪੰਥ ਵਿੱਚ ਲਿਖਦੇ ਹਨ, 'ਖੋਜ ਤੋਂ ਪਤਾ ਲੱਗਦਾ ਹੈ ਕਿ ਬਾਬਾ ਦੀਪ ਜੀ ਦੀ ਜਨਮ ਭੂਮੀ ਨਗਰ ਗੁਰਮ ਜ਼ਿਲ੍ਹਾ ਲੁਧਿਆਣਾ ਸੀ। ਇਹ ਨਗਰ ਪੋਹੂ ਦੇ ਦੋਹਤਰੇ ਸਨ। ਨਾਨਕੇ ਰਹਿਣ ਕਰਕੇ ਨਾਮ ਪੋਹੂਵਿੰਡ ਦਾ ਪੈਂਦਾ ਹੈ। ਇਨ੍ਹਾਂ ਨੇ ਦਮਦਮੇ ਸਾਹਿਬ ਦੇ ਗਿਰਦੇ ਚੁਰਾਸੀ ਨਗਰ ਅਰ ਅੰਬਾਲਾ ਦੇ ਉਪਰਲੇ ਇਲਾਕੇ ਫ਼ਤਿਹ ਕਰ ਕੇ ਆਪਣੀ ਰਾਜਧਾਨੀ ਦਮਦਮੇ ਸਾਹਿਬ ਵਿਖੇ ਕਾਇਮ ਕੀਤੀ ਸੀ।' (ਪੰਨਾ : 1344)

ਸੰਤ ਵਿਸਾਖਾ ਸਿੰਘ ਆਪਣੇ ਗ੍ਰੰਥ 'ਮਾਲਵਾ ਸਿੱਖ ਇਤਿਹਾਸ' (ਭਾਗ ਦੂਜਾ) ਵਿੱਚ ਲਿਖਦੇ ਹਨ 'ਬਾਬਾ ਦੀਪ ਸਿੰਘ ਜੀ ਗੁਰਮ (ਜ਼ਿਲ੍ਹਾ ਲੁਧਿਆਣਾ) ਨੇ ਸ੍ਰੀ ਦਸਮੇਸ਼ ਜੀ ਤੋਂ ਦੀਨਾ ਕਾਂਗੜ ਵਿਖੇ ਅੰਮ੍ਰਿਤ ਛੱਕ ਕੇ ਸ੍ਰੀ ਦਸਮੇਸ਼ ਜੀ ਦੀ ਅਰਦਲ ਵਿੱਚ ਰਹਿੰਦੇ ਹੋਏ ਜੰਗ ਮੁਕਤਸਰ, ਦਮਦਮਾ ਸਾਹਿਬ ਕਥਾ ਆਦਿ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਵਣ ਕੀਤੀ ਅਤੇ ਸ੍ਰੀ ਦਸਮੇਸ਼ ਜੀ ਨੇ ਦੱਖਣ ਦੇਸ਼ ਨੂੰ ਜਾਣ ਵੇਲੇ (ਤਖ਼ਤ) ਸ੍ਰੀ ਦਮਦਮਾ ਸਾਹਿਬ ਦੇ ਹੈੱਡ ਜਥੇਦਾਰ ਨੀਯਤ ਕੀਤੇ।' (ਪੰਨਾ : 108)

ਸ: ਹੁਸ਼ਿਆਰ ਸਿੰਘ ਦੁਲੇਹ ਦੀ ਪੁਸਤਕ 'ਜੱਟਾਂ ਦਾ ਇਤਿਹਾਸ' (ਲੋਕ-ਗੀਤ ਪ੍ਰਕਾਸ਼ਨ, ਚੰਡੀਗੜ੍ਹ, 2001) ਅਨੁਸਾਰ 'ਮਹਾਨ ਸ਼ਹੀਦ ਬਾਬਾ ਦੀਪ ਸਿੰਘ ਜੀ ਦਾ ਜਨਮ ਵੀ ਪਿੰਡ ਗੁਰਮ ਜ਼ਿਲ੍ਹਾ ਲੁਧਿਆਣਾ ਵਿੱਚ ਹੋਇਆ ਸੀ। ਬਾਬਾ ਜੀ ਦੇ ਪਿਤਾ ਆਪਣੇ ਸਾਥੀਆਂ ਸਮੇਤ ਲਾਪੁਰ ਦੇ ਪਠਾਣਾਂ ਨਾਲ ਲੜਦੇ ਹੋਏ ਸ਼ਹੀਦ ਹੋ ਗਏ ਸਨ। ਇਨ੍ਹਾਂ ਸ਼ਹੀਦਾਂ ਦੀਆਂ ਸਮਾਧੀਆਂ ਨਵੇਂ ਗੁਰਮ ਕੋਲ ਦੱਖਣ ਵੱਲ ਹਨ। ਆਪਣੇ ਪਿਤਾ ਦੇ ਮਰਨ ਦੇ ਮਗਰੋਂ ਬਚਪਨ ਵਿੱਚ ਬਾਬਾ ਦੀਪ ਸਿੰਘ ਆਪਣੇ ਨਾਨਕੇ ਪਿੰਡ ਪੋਹੂਵਿੰਡ ਮਾਝੇ ਵਿੱਚ ਚਲਾ ਗਿਆ ਸੀ। ਮਹਾਨ ਸ਼ਹੀਦ ਬਾਬਾ ਦੀਪ ਸਿੰਘ ਵੀ ਜਗਦੇਉ ਬੰਸੀ ਗੁਰਮ ਜੱਟ ਸੀ। ਇਹ ਪਰਮਾਰ ਰਾਜਪੂਤ ਹੀ ਸੀ।' (ਪੰਨਾ : 76)

ਪ੍ਰਸਿੱਧ ਵਿਦਵਾਨ ਗਿ: ਬਲਵੰਤ ਸਿੰਘ ਕੋਠਾ ਗੁਰੂ ਦਾ ਇਕ ਲੇਖ 'ਸਿੰਘ ਸਾਹਿਬ ਬਾਬਾ ਦੀਪ ਸਿੰਘ ਜੀ ਸ਼ਹੀਦ' ਖਾਲਸਾ ਪਾਰਲੀਮੈਂਟ ਗਜ਼ਟ (ਜੇਠ 490 ਖਾਲਸਾ ਸੰਮਤ) ਵਿੱਚ ਪ੍ਰਕਾਸ਼ਿਤ ਹੋਇਆ ਸੀ। ਇਸ ਲੇਖ ਅਨੁਸਾਰ, ਪਿੰਡ ਗੁਰਮ ਜ਼ਿਲ੍ਹਾ ਲੁਧਿਆਣਾ) ਦਾ ਇਕ ਗੁਰਮੁਖ ਪਿਆਰਾ ਭਾਈ ਚੂਹੜ ਛੇਵੀਂ ਪਾਤਸ਼ਾਹੀ ਗੁਰੂ ਹਰਿਗੋਬਿੰਦ ਸਾਹਿਬ ਦੀ ਫ਼ੌਜ ਵਿੱਚ ਸੇਵਾ ਕਰਦਾ ਸੀ। ਉਹ ਘਵੱਦੀ ਵਾਲਿਆਂ ਦੀ ਲੜਕੀ ਦੇ ਸਤੀਤਵ ਧਰਮ ਨੂੰ ਬਚਾਉਂਦਾ ਹੋਇਆ ਅੱਲਾਪੁਰ (ਲਾਪੁਰ) ਦੇ ਪਠਾਣਾਂ ਨਾਲ ਲੜਦਾ ਹੋਇਆ ਸ਼ਹੀਦ ਹੋ ਗਿਆ। ਭਾਈ ਚੂਹੜ ਦਾ ਇਕੋ-ਇਕ ਪੁੱਤਰ ਸੁੱਘੜ ਸਿੰਘ ਸੀ। ਭਾਈ ਚੂਹੜ ਦੇ ਮਿੱਤਰ ਪਿਆਰੇ ਮੇਹਰੇ ਸੇਖੋਂ ਨੇ ਸੁੱਘੜ ਸਿੰਘ ਨੂੰ ਮਾਝੇ ਦੇ ਪਿੰਡ ਪੋਹੂਵਿੰਡ ਵਿੱਚ ਵਿਆਹਿਆ। ਅੰਤ ਭਾਈ ਸੁੱਘੜ ਸਿੰਘ ਵੀ ਆਪਣੇ ਪਿਤਾ ਵਾਂਗ ਗਿਦੜੀ ਵਾਲੇ ਲੋਧੀਆਂ ਨਾਲ ਯੁੱਧ ਕਰਦਾ ਹੋਇਆ ਸ਼ਹੀਦ ਹੋ ਗਿਆ।

ਭਾਈ ਸੁੱਘੜ ਸਿੰਘ ਦਾ ਪੁੱਤਰ ਸੀ ਬਾਬਾ ਦੀਪ ਸਿੰਘ ਜੋ ਪਿੰਡ ਗੁਰਮ (ਲੁਧਿਆਣਾ) ਵਿੱਚ ਪੈਦਾ ਹੋਇਆ। ਪੰਜ ਛੇ ਸਾਲ ਦੀ ਉਮਰ ਵਿੱਚ ਸਿਰ ਤੋਂ ਬਾਪ ਦਾ ਸਾਇਆ ਉੱਠ ਜਾਣ ਕਰਕੇ ਮਾਤਾ ਜਿਊਣ ਕੌਰ ਉਸ ਨੂੰ ਆਪਣੇ ਪੇਕੇ ਪਿੰਡ ਪੋਹੂਵਿੰਡ ਲੈ ਗਈ। ਦੀਪ ਸਿੰਘ ਨੇ ਗੁਰਮੁਖੀ ਅਤੇ ਗੁਰਮਤਿ ਦੀ ਸਿੱਖਿਆ ਅਤੇ ਸ਼ਸਤਰ ਵਿੱਦਿਆ ਆਦਿ ਸਭ ਕੁਝ ਨਾਨਕੀਂ ਰਹਿ ਕੇ ਹੀ ਪ੍ਰਾਪਤ ਕੀਤਾ। ਦੀਪ ਸਿੰਘ ਭਰ ਜਵਾਨ ਹੋਇਆ ਤਾਂ ਪਿੰਡ ਗੁਰਮ ਦੀ ਪੰਚਾਇਤ ਉਸ ਨੂੰ ਪੋਹੂਵਿੰਡ ਤੋਂ ਆਪਣੇ ਪਿੰਡ (ਗੁਰਮ) ਲੈ ਆਈ। ਜਦੋਂ ਗੁਰੂ ਗੋਬਿੰਦ ਸਿੰਘ ਅਨੰਦਪੁਰ ਨੂੰ ਛੱਡਣ ਉਪਰੰਤ ਦੀਨੇ ਕਾਂਗੜ ਪਹੁੰਚੇ ਤਾਂ ਬਾਬਾ ਦੀਪ ਸਿੰਘ ਤਕਰੀਬਨ ਡੇਢ ਸੌ ਜਵਾਨਾਂ ਨੂੰ ਨਾਲ ਲੈ ਕੇ ਦੀਨੇ ਗੁਰੂ ਜੀ ਪਾਸ ਹਾਜ਼ਰ ਹੋ ਗਏ। ਦੀਨੇ ਹੀ ਉਨ੍ਹਾਂ ਨੇ ਗੁਰੂ ਜੀ ਤੋਂ ਅੰਮ੍ਰਿਤ ਛਕਿਆ। ਉਦੋਂ ਤੋਂ ਲੈ ਕੇ ਗੁਰੂ ਜੀ ਦੇ ਦੱਖਣ-ਪਿਆਣੇ ਤੱਕ ਉਹ ਦਸਮ ਪਾਤਸ਼ਾਹ ਦੀ ਹਜ਼ੂਰੀ ਵਿੱਚ ਰਹੇ। ਗੁਰੂ ਜੀ ਨੇ ਦੱਖਣ

ਨੂੰ ਜਾਣ ਸਮੇਂ ਬਾਬਾ ਦੀਪ ਸਿੰਘ ਨੂੰ ਦਮਦਮਾ ਸਾਹਿਬ ਦੀ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਸੌਂਪੀ। ਇਸ ਤੋਂ ਅਗਲਾ ਇਤਿਹਾਸ ਹੋਰ ਇਤਿਹਾਸਾਂ ਨਾਲ ਮੇਲ ਖਾਂਦਾ ਹੈ।

ਉਪਰੋਕਤ ਵੇਰਵਿਆਂ ਅਨੁਸਾਰ ਮਹਾਨ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਜਨਮ ਨਾਲ ਦੋ ਪਿੰਡ ਸਬੰਧਿਤ ਹੋ ਜਾਂਦੇ ਹਨ। ਇਕ ਹੈ ਮਾਝੇ ਵਿੱਚ ਪੋਹੂਵਿੰਡ, ਜੋ ਅੱਜ ਕੱਲ੍ਹ ਜ਼ਿਲ੍ਹਾ ਅੰਮ੍ਰਿਤਸਰ ਦੀ ਤਹਿਸੀਲ ਪੱਟੀ ਵਿੱਚ ਮਸ਼ਹੂਰ ਪਿੰਡ ਝਬਾਲ ਤੋਂ 19 ਕਿਲੋਮੀਟਰ ਦੇ ਫਾਸਲੇ 'ਤੇ ਸਥਿਤ ਹੈ। 1947 ਤੋਂ ਪਹਿਲਾਂ ਪੋਹੂਵਿੰਡ ਜ਼ਿਲ੍ਹਾ ਲਾਹੌਰ ਦੀ ਕਸੂਰ ਤਹਿਸੀਲ ਵਿੱਚ ਪੈਂਦਾ ਸੀ। ਦੂਜਾ ਪਿੰਡ ਜ਼ਿਲ੍ਹਾ ਲੁਧਿਆਣਾ ਦੀ ਸਬ ਤਹਿਸੀਲ ਡੇਹਲੋਂ ਵਿੱਚ ਗੁਰਮ ਹੈ, ਜੋ ਲੁਧਿਆਣਾ ਤੋਂ 18 ਕਿਲੋਮੀਟਰ ਅਤੇ ਡੇਹਲੋਂ ਤੋਂ ਕੇਵਲ ਤਿੰਨ ਕਿਲੋਮੀਟਰ ਦੇ ਫਾਸਲੇ 'ਤੇ ਸਥਿਤ ਹੈ। ਇਨ੍ਹਾਂ ਦੋਹਾਂ ਪਿੰਡਾਂ ਬਾਰੇ ਡੂੰਘੀ ਵਿਚਾਰ ਕਰਨ ਦੀ ਲੋੜ ਹੈ।

## ਬਾਬਾ ਦੀਪ ਸਿੰਘ ਦੇ ਜਨਮ ਪਿੰਡ ਦੀ ਭਾਲ ਵਿੱਚ
## ਪਿੰਡ ਗੁਰਮ ਦੀ ਵਾਰਤਾ

ਮਾਝਾ ਅਤੇ ਮਾਲਵਾ ਦੋਨੋਂ, ਸ਼ਹੀਦ ਬਾਬਾ ਦੀਪ ਸਿੰਘ ਦੇ ਜਨਮ-ਪਿੰਡ ਉੱਤੇ ਮੇਰ ਕਰਦੇ ਹਨ। ਪੋਹੂਵਿੰਡ (ਅੰਮ੍ਰਿਤਸਰ) ਦੇ ਵਸਨੀਕ ਕਹਿੰਦੇ ਹਨ ਕਿ ਬਾਬਾ ਜੀ ਦਾ ਜਨਮ ਸਾਡੇ ਪਿੰਡ ਹੋਇਆ ਸੀ। ਬਹੁਤ ਸਾਰੀਆਂ ਪੁਸਤਕਾਂ ਵਿੱਚ ਬਾਬਾ ਜੀ ਦਾ ਜਨਮ ਪਿੰਡ ਪੋਹੂਵਿੰਡ ਹੀ ਲਿਖਿਆ ਹੈ। ਪਰ ਦੂਜੇ ਪਾਸੇ ਪਿੰਡ ਗੁਰਮ (ਲੁਧਿਆਣਾ) ਦੇ ਸਿੰਘ ਵੀ ਦਾਅਵਾ ਕਰਦੇ ਹਨ ਕਿ ਬਾਬਾ ਜੀ ਦਾ ਜਨਮ ਸਾਡੇ ਪਿੰਡ ਵਿੱਚ ਹੋਇਆ ਸੀ। ਇਨ੍ਹਾਂ ਦੋਹਾਂ ਪਿੰਡਾਂ ਵਿੱਚੋਂ ਬਾਬਾ ਦੀਪ ਸਿੰਘ ਦਾ ਅਸਲ ਜਨਮ-ਪਿੰਡ ਕਿਹੜਾ ਹੈ? ਇਸ ਦਾ ਨਿਰਣਾ ਕਰਨਾ ਭਾਵੇਂ ਮੁਸ਼ਕਿਲ ਹੈ ਪਰ ਅਸੀਂ ਦੋਹਾਂ ਪਿੰਡਾਂ ਦੇ ਤੱਥ ਪਾਠਕਾਂ ਦੇ ਸਾਹਮਣੇ ਰੱਖਦੇ ਹਾਂ ਜੋ ਕਿਸੇ ਨਿਰਣੇ ਉੱਤੇ ਪਹੁੰਚਣ ਵਿੱਚ ਸਹਾਇਤਾ ਕਰ ਸਕਦੇ ਹਨ।

ਇਸ ਲੇਖਕ ਨੇ 24 ਮਈ, 2001 ਨੂੰ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਗੁਰਮ ਦੀ ਯਾਤਰਾ ਕੀਤੀ। ਡੇਹਲੋਂ ਵਿਖੇ ਨਿਯੁਕਤ 'ਅਜੀਤ' ਦੇ ਪੱਤਰਕਾਰ ਸ੍ਰੀ ਜੱਸੀ ਫਲੇਵਾਲੀਆ ਸਾਨੂੰ ਇਸ ਪਿੰਡ ਵਿੱਚ ਲੈ ਕੇ ਗਏ। ਸਬ-ਤਹਿਸੀਲ ਕਸਬਾ ਡੇਹਲੋਂ ਲੁਧਿਆਣਾ-ਮਲੇਰਕੋਟਲਾ ਸੜਕ ਉੱਤੇ ਲੁਧਿਆਣੇ ਤੋਂ 15 ਕਿਲੋਮੀਟਰ ਦੇ ਫਾਸਲੇ 'ਤੇ ਸਥਿਤ ਹੈ। ਡੇਹਲੋਂ ਤੋਂ ਅੱਗੇ ਪਿੰਡ ਗੁਰਮ, ਸਾਹਨੇਵਾਲ ਵਾਲੀ ਸੜਕ ਉੱਤੇ ਸਿਰਫ਼ ਦੋ ਕਿਲੋਮੀਟਰ ਦੂਰ ਹੈ। ਗੁਰਦੁਆਰਾ ਜਨਮ ਅਸਥਾਨ ਬਾਬਾ ਦੀਪ ਸਿੰਘ ਸ਼ਹੀਦ, ਪਿੰਡ ਗੁਰਮ ਦੇ ਵਿਚਾਲੇ ਸੰਤ ਬਾਵਾ ਦੁਪਹਿਰ ਦਾਸ ਦੀ ਸੰਤ ਕੁਟੀਆ ਦੇ ਸਾਹਮਣੇ ਬਣਿਆ ਹੋਇਆ ਹੈ। ਪਿੰਡ ਗੁਰਮ ਵਿੱਚ ਉਦਾਸੀ ਸਾਧੂਆਂ ਦੀ ਇਹ ਸੰਤ ਕੁਟੀਆ ਜਾਂ ਧਰਮ ਕੁਟੀਆ ਬਾਬਾ ਦੀਪ ਸਿੰਘ ਦੇ ਜਨਮ ਤੋਂ ਪਹਿਲਾਂ ਦੀ ਬਣੀ ਹੋਈ ਦੱਸੀ ਜਾਂਦੀ ਹੈ। ਇਹ ਸਾਧੂ ਅੰਮ੍ਰਿਤ ਵੇਲੇ ਉੱਠ ਕੇ ਦੁਪਹਿਰ ਤੱਕ ਭਜਨ ਬੰਦਗੀ ਕਰਿਆ ਕਰਦੇ ਸਨ। ਇਸ ਲਈ ਇਨ੍ਹਾਂ ਦਾ ਨਾਂ 'ਦੁਪਹਿਰੀਏ' ਪੈ ਗਿਆ। ਧਰਮ ਕੁਟੀਆ ਦੇ ਸੰਸਥਾਪਕ ਉਦਾਸੀ ਸਾਧੂ ਦਾ ਅਸਲ ਨਾਂ ਤਾਂ ਕੁਝ ਹੋਰ ਹੋਵੇਗਾ ਪਰ ਉਹ ਦੁਪਹਿਰ ਦਾਸ ਦੇ ਨਾਂ ਨਾਲ ਮਸ਼ਹੂਰ ਹੋ ਗਏ। ਸੰਤ ਕੁਟੀਆ ਵਿੱਚ ਸੰਤ ਦੁਪਹਿਰ ਦਾਸ ਦੀ ਸਮਾਧ ਬਣੀ ਹੋਈ ਹੈ, ਜਿਸ ਦੇ ਨੇੜੇ ਇਕ ਵਿਸ਼ਾਲ-ਕੱਦ ਇਮਲੀ ਦਾ ਰੁੱਖ ਖਲੋਤਾ ਹੈ। ਕਹਿੰਦੇ ਹਨ ਕਿ ਇਹ ਰੁੱਖ ਤਿੰਨ-ਚਾਰ ਸੌ ਸਾਲ ਪੁਰਾਣਾ ਹੈ।

ਸੰਤ ਕੁਟੀਆਂ ਦੇ ਲੋਹ ਲੰਗਰ ਦੇ ਨਾਂ ਪੁਰਾਣੇ ਸਮੇਂ ਤੋਂ 75 ਏਕੜ ਜ਼ਮੀਨ ਲੱਗੀ ਹੋਈ ਹੈ, ਜਿਸ ਦਾ ਤਿੰਨ-ਚਾਰ ਲੱਖ ਰੁਪਏ ਸਾਲਾਨਾ ਠੇਕਾ ਆਉਂਦਾ ਹੈ। ਇਹ ਰਕਮ ਪਿੰਡ ਦੀ ਤਰੱਕੀ ਅਤੇ ਭਲਾਈ ਲਈ ਖ਼ਰਚ ਕੀਤੀ ਜਾਂਦੀ ਹੈ। ਸੰਤ ਕੁਟੀਆ ਦੇ ਖੁੱਲ੍ਹੇ ਅਹਾਤੇ ਵਿੱਚ ਸਰਕਾਰੀ ਪ੍ਰਾਇਮਰੀ ਸਕੂਲ ਚਲਦਾ ਹੈ ਅਤੇ ਗੁਰਦੁਆਰਾ ਜਨਮ ਅਸਥਾਨ ਬਾਬਾ ਦੀਪ ਸਿੰਘ ਸ਼ਹੀਦ ਵੀ ਸੰਤ ਕੁਟੀਆ ਦੀ ਜ਼ਮੀਨ ਵਿੱਚ ਹੀ ਬਣਿਆ ਹੋਇਆ ਹੈ।

ਗੁਰਦੁਆਰਾ ਸਾਹਿਬ ਦੀ ਡਿਉਢੀ ਵਿੱਚ, ਧਰਤੀ ਉੱਤੇ ਖੰਡੇ ਨਾਲ ਲਕੀਰ ਖਿੱਚਦੇ ਬਾਬਾ ਦੀਪ ਸਿੰਘ ਦਾ ਵੱਡਾ ਚਿੱਤਰ ਲੱਗਾ ਹੋਇਆ ਹੈ। ਦੂਜੀ ਕੰਧ ਉੱਤੇ ਲੱਗੇ ਬੋਰਡ ਉੱਤੇ ਗਿ: ਬਲਵੰਤ ਸਿੰਘ ਕੋਠਾ ਗੁਰੂ ਦੇ ਹਵਾਲੇ ਨਾਲ, ਇਸ ਪਿੰਡ ਨਾਲ ਸਬੰਧਿਤ ਬਾਬਾ ਦੀਪ ਸਿੰਘ ਦਾ ਇਤਿਹਾਸ ਲਿਖਿਆ ਹੋਇਆ ਹੈ। ਗੁਰਦੁਆਰਾ ਸਾਹਿਬ ਵਿੱਚ ਪਿੰਡ ਦੇ ਕੁਝ ਸਰਕਰਦਾ ਸੱਜਣਾਂ ਨਾਲ ਸਾਡੀ ਗੱਲਬਾਤ ਹੋਈ, ਜਿਨ੍ਹਾਂ ਵਿੱਚ ਸ: ਕੌਰ ਸਿੰਘ ਦਿਉਲ ਸਰਪੰਚ, ਸ: ਪ੍ਰੀਤਮ ਸਿੰਘ ਪੰਚ, ਸ: ਪ੍ਰੀਤਮ ਸਿੰਘ ਖਾਲਸਾ, ਸ੍ਰੀ ਅਮਰਜੀਤ ਸਿੰਘ ਦਿਉਲ, ਮਾਸਟਰ ਬਲਵੰਤ ਸਿੰਘ ਅਤੇ ਉਨ੍ਹਾਂ ਦਾ ਬੇਟਾ ਨਵਦੀਪ ਸਿੰਘ ਐਮ.ਏ. ਆਦਿ ਸ਼ਾਮਿਲ ਸਨ। ਇਨ੍ਹਾਂ ਸੱਜਣਾਂ ਨੇ ਦੱਸਿਆ ਕਿ ਗੁਰਮ ਗੋਤ ਦਾ ਕੋਈ ਘਰ ਹੁਣ ਇਸ ਪਿੰਡ ਵਿੱਚ ਨਹੀਂ ਵੱਸਦਾ, ਇਹ ਸਾਰਾ ਪਿੰਡ ਦਿਉਲ ਗੋਤੀਆਂ ਦਾ ਹੈ। ਵੈਸੇ ਗੁਰਮ ਤੇ ਦਿਉਲ ਇਕੋ ਖਾਨਦਾਨ ਦੇ ਦੋ ਗੋਤ ਹਨ। ਜਗਦੇਵ-ਬੰਸੀ ਪਰਮਾਰ ਰਾਜਪੂਤ ਸ਼ੇਸ਼ ਰਾਮ ਦੇ 12 ਪੋਤਰਿਆਂ ਵਿੱਚ ਦਿਉਲ ਅਤੇ ਗੁਰਮ ਨਾਂ ਦੇ ਦੋ ਪੋਤਰੇ ਸਨ। ਇਨ੍ਹਾਂ ਦੋਹਾਂ ਦੇ ਨਾਂ 'ਤੇ ਦਿਉਲ ਤੇ ਗੁਰਮ ਗੋਤ

ਚੱਲੇ। ਇਸ ਸੂਚਨਾ ਅਨੁਸਾਰ ਬਾਬਾ ਦੀਪ ਸਿੰਘ ਜਾਂ ਤਾਂ ਦਿਉਲ ਗੋਤ ਨਾਲ ਸਬੰਧਿਤ ਸਨ ਅਤੇ ਜੇ ਉਹ ਗੁਰਮ ਗੋਤੀ ਸਨ ਤਾਂ ਉਨ੍ਹਾਂ ਦੇ ਪਰਿਵਾਰ ਦੇ ਲੋਕ ਗੁਰਮ ਨੂੰ ਛੱਡ ਕੇ ਕਿਸੇ ਹੋਰ ਥਾਂ ਜਾ ਕੇ ਵਸ ਗਏ ਹੋਣਗੇ, ਜਿਵੇਂ ਕਿ ਸ: ਹੁਸ਼ਿਆਰ ਸਿੰਘ ਦੁਲੇਹ ਆਪਣੀ ਪੁਸਤਕ 'ਜੱਟਾਂ ਦਾ ਇਤਿਹਾਸ' ਵਿੱਚ ਲਿਖਦੇ ਹਨ, '1761 ਈ: ਵਿੱਚ ਜਦੋਂ ਘੱਲੂਘਾਰਾ ਵਰਤਿਆ, ਉਸ ਸਮੇਂ ਅਹਿਮਦ ਸ਼ਾਹ ਅਬਦਾਲੀ ਨੇ ਗੁਰਮ ਪਿੰਡ ਦਾ ਬਹੁਤ ਨੁਕਸਾਨ ਕੀਤਾ। ਇਸ ਕਾਰਨ ਹੀ ਗੁਰਮ ਗੋਤ ਦੇ ਜੱਟਾਂ ਦੀ ਗਿਣਤੀ ਬਹੁਤ ਹੀ ਘੱਟ ਹੈ। ਘੱਲੂਘਾਰੇ ਦੇ ਸਮੇਂ ਕੁਝ ਗੁਰਮ ਮਲੇਰਕੋਟਲਾ ਵੱਲ ਚਲੇ ਗਏ। ਉੱਥੇ ਜਾ ਕੇ ਵੀ ਉਨ੍ਹਾਂ ਨੇ ਗੁਰਮ ਨਾਂਵ ਦਾ ਇਕ ਨਵਾਂ ਪਿੰਡ ਵਸਾਇਆ।' (ਪੰਨਾ : 76)

ਸੰਤ ਵਿਸਾਖਾ ਸਿੰਘ ਲਿਖਤ 'ਮਾਲਵਾ ਸਿੱਖ ਇਤਿਹਾਸ' (ਭਾਗ ਪਹਿਲਾ) ਅਨੁਸਾਰ '1761 ਈ: ਵਿੱਚ ਜਦੋਂ ਅਬਦਾਲੀ ਅਤੇ ਖਾਲਸਾ ਪੰਥ ਵਿੱਚ ਘੱਲੂਘਾਰਾ ਵਰਤਿਆ ਤਾਂ ਅਬਦਾਲੀ ਦੀ ਸੈਨਾ ਦਾ ਰਸਦਖਾਨਾ 'ਰਹੀੜੇ' ਸੀ ਅਤੇ ਖਾਲਸੇ ਦਾ ਗੁਰਮ ਪਿੰਡ ਦੀ ਧਰਮਸ਼ਾਲਾ ਵਿੱਚ ਸੀ, ਜਿੱਥੇ (ਹੁਣ) ਨਵੇਂ ਗੁਰਮਾਂ ਦਾ ਗੁਰਦੁਆਰਾ ਹੈ। ਉਦੋਂ ਇਸ ਨੂੰ 'ਧਰਮ ਕੁਟੀਆ' ਆਖਿਆ ਜਾਂਦਾ ਸੀ।' (ਪੰਨਾ : 278)

ਵੱਡੇ ਘੱਲੂਘਾਰੇ ਦਾ ਮੈਦਾਨੇ-ਜੰਗ ਕੁੱਪ ਰਹੀੜਾ, ਗੁਰਮ ਤੋਂ ਕੇਵਲ 12 ਕਿਲੋਮੀਟਰ ਦੂਰ ਹੈ। ਇਸ ਤੋਂ ਪਤਾ ਲੱਗਦਾ ਹੈ ਕਿ ਅਠਾਰ੍ਹਵੀਂ ਸਦੀ ਈਸਵੀ ਦੇ ਅੱਧ ਵਿੱਚ ਪਿੰਡ ਗੁਰਮ ਸਿੱਖ ਇਤਿਹਾਸ ਵਿੱਚ ਇਕ ਵਿਸ਼ੇਸ਼ ਅਸਥਾਨ ਰੱਖਦਾ ਸੀ।

ਪਿੰਡ-ਵਾਸੀ ਪਿੰਡ ਗੁਰਮ ਨੂੰ ਬਾਬਾ ਦੀਪ ਸਿੰਘ ਦਾ ਜਨਮ ਅਸਥਾਨ ਦੱਸਦੇ ਹਨ। ਸ਼ਹੀਦੀ ਪ੍ਰੰਪਰਾ ਇਸ ਪਰਿਵਾਰ ਵਿੱਚ ਪਿਤਾ-ਪੁਰਖੀ ਸੀ। ਬਾਬਾ ਦੀਪ ਸਿੰਘ ਦਾ ਬਾਬਾ ਭਾਈ ਚੂਹੜ ਪਿੰਡ ਘਵੱਦੀ ਦੀ ਲੜਕੀ ਦਾ ਸਤੀਤਵ ਬਚਾਉਣ ਲਈ ਅੱਲਾਪੁਰ (ਲਾਪੁਰ) ਦੇ ਪਠਾਨਾਂ ਨਾਲ ਲੜਦਾ ਸ਼ਹੀਦ ਹੋਇਆ ਅਤੇ ਪਿਤਾ ਭਾਈ ਸੁੱਘੜ ਸਿੰਘ ਪਿੰਡ ਗਿਦੜੀ ਦੇ ਲੋਧੀਆਂ ਨਾਲ ਹੋਏ ਯੁੱਧ ਵਿੱਚ ਸ਼ਹੀਦੀ ਪਾ ਗਿਆ। ਪਤੀ ਦੀ ਸ਼ਹੀਦੀ ਉਪਰੰਤ ਮਾਤਾ ਜਿਊਣ ਕੌਰ ਪੰਜਾਂ ਸਾਲਾਂ ਦੇ ਦੀਪ ਸਿੰਘ ਨੂੰ ਆਪਣੇ ਪੇਕੇ ਪੋਹੂਵਿੰਡ (ਅੰਮ੍ਰਿਤਸਰ) ਲੈ ਗਈ। ਜਵਾਨ ਹੋ ਕੇ ਭਾਈ ਦੀਪ ਸਿੰਘ ਵਾਪਸ ਆਪਣੇ ਪਿੰਡ ਗੁਰਮੀਂ ਆ ਗਿਆ। ਦਸਮ ਪਾਤਸ਼ਾਹ ਜਦੋਂ ਦੀਨਾ ਕਾਂਗੜ (ਜ਼ਿਲ੍ਹਾ ਮੋਗਾ) ਵਿੱਚ ਨਿਵਾਸ ਕਰ ਰਹੇ ਸਨ ਤਾਂ ਭਾਈ ਦੀਪ ਸਿੰਘ ਨੇ ਉਨ੍ਹਾਂ ਪਾਸ ਹਾਜ਼ਰ ਹੋ ਕੇ ਅੰਮ੍ਰਿਤ ਛਕਿਆ ਅਤੇ ਫੇਰ ਤਲਵੰਡੀ ਸਾਬੋ ਤੱਕ ਗੁਰੂ ਜੀ ਦੇ ਨਾਲ ਹੀ ਰਹੇ। ਗੁਰਮ-ਵਾਸੀਆਂ ਦਾ ਕਹਿਣਾ ਹੈ ਕਿ ਬਚਪਨ ਅਤੇ ਚੜ੍ਹਦੀ ਜਵਾਨੀ ਤੱਕ ਨਾਨਕੇ ਪਿੰਡ ਪੋਹੂਵਿੰਡ (ਅੰਮ੍ਰਿਤਸਰ) ਰਹਿਣ ਕਰਕੇ ਬਾਬਾ ਦੀਪ ਸਿੰਘ ਪੋਹੂਵਿੰਡ ਦੇ ਹੀ ਮਸ਼ਹੂਰ ਹੋ ਗਏ। ਅਸਲ ਵਿੱਚ ਉਨ੍ਹਾਂ ਦਾ ਦਾਦਕਾ (ਜਨਮ) ਪਿੰਡ ਗੁਰਮ ਸੀ।

ਭਾਈ ਰਣਧੀਰ ਸਿੰਘ ਨਾਰੰਗਵਾਲ ਅਤੇ ਗਿ: ਹਰਭਗਤ ਸਿੰਘ ਵਰਗੇ ਵਿਦਵਾਨ ਗੁਰਸਿੱਖਾਂ ਦੇ ਕਹਿਣ 'ਤੇ ਗੁਰਮ-ਨਿਵਾਸੀ ਸਿੰਘਾਂ ਨੇ 1948 ਈ: ਵਿੱਚ ਆਪਣੇ ਪਿੰਡ ਵਿਖੇ ਗੁਰਦੁਆਰਾ ਜਨਮ ਅਸਥਾਨ ਬਾਬਾ ਦੀਪ ਸਿੰਘ ਸ਼ਹੀਦ ਦੀ ਉਸਾਰੀ ਕੀਤੀ। ਗੁਰਦੁਆਰੇ ਦੀ ਉਸਾਰੀ ਵਿੱਚ ਭਾਈ ਰੂੜ ਸਿੰਘ ਸਪੁੱਤਰ ਭਾਈ ਲਾਲ ਸਿੰਘ ਨੇ ਮੋਹਰੀ ਭਾਗ ਲਿਆ। ਭਾਈ ਰੂੜ ਸਿੰਘ ਪਿੰਡ ਦੇ ਸਰਪੰਚ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸਨ। ਅੱਜਕਲ੍ਹ (ਜੂਨ 2001 ਵਿੱਚ) ਭਾਈ ਰਾਮ ਸਿੰਘ ਸਪੁੱਤਰ ਭਾਈ ਜੈਮਲ ਸਿੰਘ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਹਨ। ਭਾਈ ਸੋਹਨ ਸਿੰਘ ਸਫ਼ਰੀ ਗ੍ਰੰਥੀ ਸਿੰਘ ਵਜੋਂ ਸੇਵਾ ਕਰ ਰਹੇ ਹਨ। ਗੁਰਦੁਆਰਾ ਸਾਹਿਬ ਵਿੱਚ ਹਰ ਸਾਲ 24, 25, 26 ਜਨਵਰੀ ਨੂੰ ਬਾਬਾ ਦੀਪ ਸਿੰਘ ਦਾ ਜਨਮ ਦਿਵਸ ਮਨਾਇਆ ਜਾਂਦਾ ਹੈ। ਇਸ ਅਵਸਰ 'ਤੇ ਇਕ ਚੰਗੇ ਕਵੀਸ਼ਰੀ ਜਾਂ ਢਾਡੀ ਜਥੇ ਨੂੰ ਸਨਮਾਨਿਤ ਕੀਤਾ ਜਾਂਦਾ ਹੈ। ਪਿੰਡ ਵਿੱਚ ਬਾਬਾ ਜੀ ਦੇ ਨਾਂ 'ਤੇ ਸ਼ਹੀਦ ਬਾਬਾ ਦੀਪ ਸਿੰਘ ਲਾਇਬ੍ਰੇਰੀ ਅਤੇ ਸ਼ਹੀਦ ਬਾਬਾ ਦੀਪ ਸਿੰਘ ਸਪੋਰਟਸ ਕਲੱਬ ਆਦਿ ਸੰਸਥਾਵਾਂ ਚੱਲ ਰਹੀਆਂ ਹਨ। ਡੇਹਲੋਂ-ਸਾਹਨੇਵਾਲ ਸੜਕ ਉੱਤੇ ਗੁਰਮ ਦੇ ਮੋੜ 'ਤੇ ਇਕ ਵੱਡਾ ਪ੍ਰਭਾਵਸ਼ਾਲੀ ਗੇਟ ਉਸਾਰੀ ਅਧੀਨ ਹੈ, ਜਿਸ ਉੱਤੇ 'ਜਨਮ ਅਸਥਾਨ ਸ਼ਹੀਦ ਬਾਬਾ ਦੀਪ ਸਿੰਘ ਗੁਰਮ' ਲਿਖਿਆ ਜਾਏਗਾ।

ਲੋਧੀਆਂ ਨਾਲ ਹੋਈ ਲੜਾਈ ਵਿੱਚ ਬਾਬਾ ਜੀ ਦੇ ਪਿਤਾ ਭਾਈ ਸੁੱਘੜ ਸਿੰਘ ਨਾਲ ਸ਼ਹੀਦ ਹੋਣ ਵਾਲੇ ਦੋ ਸਿੰਘਾਂ ਦੀਆਂ ਸਮਾਧਾਂ ਵੀ ਪਿੰਡ ਗੁਰਮ ਵਿੱਚ ਗੁਰਦੁਆਰੇ ਦੇ ਪ੍ਰਧਾਨ ਭਾਈ ਰਾਮ ਸਿੰਘ ਦੇ ਘਰ ਦੇ ਨੇੜੇ ਬਣੀਆਂ ਹੋਈਆਂ ਹਨ। ਗੁਰਦੁਆਰਾ ਜਨਮ ਅਸਥਾਨ ਸ਼ਹੀਦ ਬਾਬਾ ਦੀਪ ਸਿੰਘ ਗੁਰਮ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਪੁਰਾਤਨ ਹੱਥ-ਲਿਖਤ ਬੀੜ ਵੀ ਸੁਰੱਖਿਅਤ ਹੈ, ਜਿਸ ਦੇ 741 ਪੱਤਰੇ (ਭਾਵ 1482 ਪੰਨੇ) ਹਨ। ਇਸ ਬੀੜ ਦੇ ਸਮਾਪਤੀ ਪੰਨੇ ਉੱਤੇ ਇਹ ਸ਼ਬਦ ਲਿਖੇ ਹੋਏ ਹਨ 'ਸੰਮਤ ਅਠਾਰਾਂ ਸੈ ਸੈਤਾਲੀਆ॥ ਸੰਮਤ ੧੮ ਸੈ ਸੈਤਾਲੀਆ ੪੭ ਪੋਹ ਸੁਦੀ ਦਸਮੀ ੧੦ ਗਿਰੰਥ ਜੀ ਸੰਪੂਰਨ ਭਏ।' ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪੂਰਨ ਹੋਣ ਦੀ ਇਹ ਮਿਤੀ ਸੰਨ ਈਸਵੀ ਵਿੱਚ 14 ਜਨਵਰੀ, 1791 ਈ: ਬਣਦੀ ਹੈ। ਇਸ ਹਿਸਾਬ ਨਾਲ ਇਹ ਪਵਿੱਤਰ ਬੀੜ 210 ਸਾਲ ਪੁਰਾਣੀ ਹੈ।

ਸਾਡੇ ਖ਼ਿਆਲ ਵਿੱਚ ਸਭ ਤੋਂ ਪਹਿਲਾਂ ਇਹ ਸੂਚਨਾ ਗਿ: ਲਾਲ ਸਿੰਘ ਸੰਗਰੂਰ ਨੇ ਆਪਣੀ ਪੁਸਤਕ 'ਤਵਾਰੀਖ ਗੁਰੂ ਖਾਲਸਾ ਪੰਥ' ਵਿੱਚ ਦਿੱਤੀ ਕਿ ਬਾਬਾ ਦੀਪ ਸਿੰਘ ਦਾ ਜਨਮ, ਪਿੰਡ ਗੁਰਮ (ਜ਼ਿਲ੍ਹਾ ਲੁਧਿਆਣਾ) ਵਿੱਚ ਹੋਇਆ ਸੀ। ਫੇਰ 'ਮਾਲਵਾ ਸਿੱਖ ਇਤਿਹਾਸ' ਵਿੱਚ ਸੰਤ ਵਿਸਾਖਾ ਸਿੰਘ ਨੇ ਕਈ ਥਾਂ ਇਹ ਗੱਲ ਬੜੇ ਵਿਸਥਾਰ ਨਾਲ ਲਿਖੀ। ਇਸ ਉਪਰੰਤ ਸੰਤ ਵਿਸਾਖਾ ਸਿੰਘ ਅਤੇ ਪੰਡਿਤ ਕਰਤਾਰ ਸਿੰਘ ਦਾਖਾ ਸਾਹਿਤਾਚਾਰਯ ਦੇ 'ਕਾਸ਼ੀ ਪੱਤਰ' ਦੇ ਕੁਝ ਲੇਖਾਂ ਦੇ ਆਧਾਰ ਉੱਤੇ ਗਿ: ਬਲਵੰਤ ਸਿੰਘ ਕੋਠਾ ਗੁਰੂ ਨੇ ਇਸ ਸਬੰਧ ਵਿੱਚ ਇਕ ਲੰਬਾ ਲੇਖ ਲਿਖਿਆ ਜੋ 'ਖਾਲਸਾ ਪਾਰਲੀਮੈਂਟ ਗਜ਼ਟ' ਅਤੇ 'ਗੁਰਮਤਿ ਰਹਿਣੀ' ਪੱਤਰ ਵਿੱਚ ਪ੍ਰਕਾਸ਼ਤ ਹੋਇਆ। ਸ: ਹੁਸ਼ਿਆਰ ਸਿੰਘ ਦੁਲੇਹ ਨੇ ਵੀ ਆਪਣੀ ਪੁਸਤਕ 'ਜੱਟਾਂ ਦਾ ਇਤਿਹਾਸ' (2001) ਵਿੱਚ ਬਾਬਾ ਦੀਪ ਸਿੰਘ ਨੂੰ ਪਿੰਡ ਗੁਰਮ ਨਾਲ ਹੀ ਸਬੰਧਿਤ ਕੀਤਾ ਹੈ।

## ਪੋਹੂਵਿੰਡ ਦਾ ਬਿਰਤਾਂਤ

ਬਾਬਾ ਦੀਪ ਸਿੰਘ ਦੇ ਜਨਮ ਪਿੰਡ ਵਜੋਂ ਜ਼ਿਲ੍ਹਾ ਅੰਮ੍ਰਿਤਸਰ ਦਾ ਪਿੰਡ ਪੋਹੂਵਿੰਡ ਸਭ ਤੋਂ ਵੱਧ ਮਸ਼ਹੂਰ ਹੈ। ਕਹਿੰਦੇ ਹੋਨ ਇਹ ਪਿੰਡ ਬਾਬਾ ਪੋਹੂ ਨੇ ਵਸਾਇਆ ਸੀ। ਬਾਬਾ ਪੋਹੂ ਇਸ ਪਿੰਡ ਤੋਂ ਤਿੰਨ ਕਿਲੋਮੀਟਰ ਦੂਰ ਭਿੱਖੀਵਿੰਡ ਵਿੱਚ ਰਹਿੰਦਾ ਸੀ। ਭਿੱਖੀਵਿੰਡ ਦੇ ਮੁਸਲਮਾਨ ਰੰਘੜ ਪੋਹੂ ਨੂੰ ਤੰਗ ਕਰਦੇ ਸਨ, ਇਸ ਲਈ ਉਸ ਨੇ ਆਪਣੇ ਨਾਂ 'ਤੇ ਨਵਾਂ ਪਿੰਡ ਪੋਹੂਵਿੰਡ ਵਸਾ ਲਿਆ। ਬਾਬਾ ਪੋਹੂ ਦੀ ਕੋਈ ਔਲਾਦ ਨਹੀਂ ਸੀ। ਦਾਨਾ, ਮਿਰਜ਼ਾ, ਵਸਾਊ ਤੇ ਬਿੰਨਾ ਉਸ ਦੇ ਭਤੀਜੇ ਸਨ। ਇਨ੍ਹਾਂ ਚਹੁੰਆਂ ਭਰਾਵਾਂ ਦੇ ਨਾਂ 'ਤੇ ਪਿੰਡ ਦੀਆਂ ਚਾਰ ਪੱਤੀਆਂ ਹਨ। ਇਸ ਸਮੇਂ (2001 ਈ:) ਪੋਹੂਵਿੰਡ ਵਿੱਚ ਬਾਬੇ ਪੋਹੂ ਦੇ ਸੰਧੂ ਖਾਨਦਾਨ ਦੇ ਲਗਪਗ 175 ਘਰ ਵੱਸਦੇ ਹਨ। ਇਸ ਪਿੰਡ ਵਿੱਚ ਦੂਜੇ ਨੰਬਰ 'ਤੇ ਖਹਿਰੇ ਜੱਟਾਂ ਦੀ ਆਬਾਦੀ ਸੀ। ਉਨ੍ਹਾਂ ਦੇ ਇਸ ਪਿੰਡ ਵਿੱਚ ਕਈ ਘਰ ਸਨ, ਜਿਨ੍ਹਾਂ ਵਿੱਚੋਂ ਤਕਰੀਬਨ ਅੱਧੇ ਘਰ ਕਿਸੇ ਸਮੇਂ ਇਸ ਪਿੰਡ ਵਿੱਚੋਂ ਉੱਠ ਕੇ ਲਗਪਗ 20 ਕਿਲੋਮੀਟਰ ਦੂਰ ਪੱਟੀ ਦੇ ਨੇੜੇ ਜਾ ਵਸੇ। ਇਨ੍ਹਾਂ ਦਾ ਦਾਅਵਾ ਹੈ ਕਿ ਬਾਬਾ ਦੀਪ ਸਿੰਘ ਜੀ ਸ਼ਹੀਦ ਸਾਡੇ ਗੋਤੀ ਖਹਿਰਾ ਜੱਟ ਸਨ। ਇਸ ਲਈ ਉਨ੍ਹਾਂ ਨੇ ਆਪਣੇ ਨਵੇਂ ਪਿੰਡ ਦਾ ਨਾਂ 'ਸ਼ਹੀਦ' ਰੱਖ ਲਿਆ। ਪੋਹੂਵਿੰਡ ਵਿੱਚ ਅੱਜ ਵੀ 30-35 ਘਰ ਖਹਿਰੇ ਜੱਟਾਂ ਦੇ ਹਨ ਜੋ ਆਪਣੇ-ਆਪ ਨੂੰ 'ਸ਼ਹੀਦ' ਕਹਿੰਦੇ ਹਨ। ਪੋਹੂਵਿੰਡ ਵਿੱਚ ਉਨ੍ਹਾਂ ਦੀ ਪੱਤੀ ਦਾ ਨਾਂ ਵੀ 'ਸ਼ਹੀਦ ਪੱਤੀ' ਹੈ।

ਉਪਰੋਕਤ ਸਾਰੀ ਜਾਣਕਾਰੀ ਸਾਨੂੰ ਪੋਹੂਵਿੰਡ ਵਿੱਚੋਂ ਮਿਲੀ, ਜਿੱਥੇ ਅਸੀਂ 25 ਮਈ, 2001 ਨੂੰ ਗਏ ਸਾਂ। ਅੰਮ੍ਰਿਤਸਰ ਤੋਂ 19 ਕਿਲੋਮੀਟਰ ਝਬਾਲ, ਝਬਾਲ ਤੋਂ 16 ਕਿਲੋਮੀਟਰ ਭਿੱਖੀਵਿੰਡ ਅਤੇ ਭਿੱਖੀਵਿੰਡ ਤੋਂ ਤਿੰਨ ਕਿਲੋਮੀਟਰ ਅੱਗੇ ਪੋਹੂਵਿੰਡ ਹੈ। ਪਾਕਿਸਤਾਨ ਬਣਨ ਤੋਂ ਪਹਿਲਾਂ ਇਹ ਪਿੰਡ ਜ਼ਿਲ੍ਹਾ ਲਾਹੌਰ ਦੀ ਕਸੂਰ ਤਹਿਸੀਲ ਵਿੱਚ ਹੁੰਦਾ ਸੀ। ਅੱਜਕਲ੍ਹ ਜ਼ਿਲ੍ਹਾ ਅੰਮ੍ਰਿਤਸਰ ਦੀ ਪੱਟੀ ਤਹਿਸੀਲ ਵਿੱਚ ਪੈਂਦਾ ਹੈ। ਗੁਰਦੁਆਰਾ ਜਨਮ ਅਸਥਾਨ ਸ਼ਹੀਦ ਬਾਬਾ ਦੀਪ ਸਿੰਘ ਦੀ ਉੱਜਲ ਚਿੱਟੀ ਇਮਾਰਤ ਪਿੰਡ ਦੇ ਸ਼ੁਰੂ ਵਿੱਚ ਹੀ ਸੁਭਾਇਮਾਨ ਹੈ। ਪਿੰਡ ਨੂੰ ਜਾਂਦੀ ਸੜਕ ਉੱਤੇ ਬਾਬਾ ਦੀਪ ਸਿੰਘ, ਗੁਰੂ ਤੇਗ਼ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਚਿੱਤਰਾਂ ਨਾਲ ਸਜਿਆ ਸੁੰਦਰ ਗੇਟ ਵੀ ਬਣਿਆ ਹੋਇਆ ਹੈ। ਗੁਰਦੁਆਰਾ ਸਾਹਿਬ ਵਿੱਚ ਬਹੁਤ ਸਾਰੇ ਸਿੰਘਾਂ ਨਾਲ ਸਾਡੀ ਗੱਲਬਾਤ ਹੋਈ, ਜਿਨ੍ਹਾਂ ਵਿੱਚੋਂ ਕੁਝ ਦੇ ਨਾਂ ਇਸ ਪ੍ਰਕਾਰ ਹਨ : ਸ: ਜਗਤ ਸਿੰਘ ਸੰਧੂ ਨੰਬਰਦਾਰ ਮੈਂਬਰ ਪੰਚਾਇਤ, ਬਾਬਾ ਕਸ਼ਮੀਰ ਸਿੰਘ ਸੰਧੂ, ਭਾਈ ਸਾਹਿਬ ਭਾਈ ਕੁਲਵੰਤ ਸਿੰਘ ਜੀ ਹੈੱਡ ਗ੍ਰੰਥੀ ਗੁਰਦੁਆਰਾ ਬਾਬਾ ਦੀਪ ਸਿੰਘ ਜੀ ਅਤੇ ਬਾਬਾ ਜੋਗਿੰਦਰ ਸਿੰਘ ਸੰਧੂ ਆਦਿ।

ਪੋਹੂਵਿੰਡ ਵਿੱਚ ਸੰਧੂ ਖਾਨਦਾਨ ਦੀ ਬਹੁਗਿਣਤੀ ਹੈ ਅਤੇ ਉਨ੍ਹਾਂ ਦਾ ਦਾਅਵਾ ਹੈ ਕਿ ਬਾਬਾ ਦੀਪ ਸਿੰਘ ਵੀ ਸੰਧੂ ਸਨ ਅਤੇ ਉਨ੍ਹਾਂ ਦੇ ਖਾਨਦਾਨ ਵਿੱਚੋਂ ਸਨ। ਬਾਬਾ ਜੀ ਦੀ ਯਾਦ ਵਿੱਚ ਪੁਰਾਣਾ ਗੁਰਦੁਆਰਾ ਪਿੰਡ ਦੇ ਅੰਦਰ ਮਿਰਜ਼ੇ ਦੀ ਪੱਤੀ ਵਿੱਚ ਬਣਿਆ ਹੋਇਆ ਹੈ। ਉਸ ਗੁਰਦੁਆਰੇ ਨੂੰ ਪਲਸਤਰ ਆਦਿ ਕਰਕੇ ਅੱਜਕਲ੍ਹ ਨਵਾਂ ਰੂਪ ਦਿੱਤਾ ਜਾ ਰਿਹਾ ਹੈ।

ਪਿੰਡ ਵਾਸੀਆਂ ਅਨੁਸਾਰ ਨਵੇਂ ਗੁਰਦੁਆਰੇ ਦੀ ਨੀਂਹ 1969 ਈ: ਵਿੱਚ ਰੱਖੀ ਗਈ ਸੀ ਅਤੇ 1984-85 ਤੱਕ ਉਸਾਰੀ ਹੁੰਦੀ ਰਹੀ। ਸੋਨੇ ਦਾ ਕਲਸ਼ 1983 ਵਿੱਚ ਚੜ੍ਹਾਇਆ ਗਿਆ। ਉਸ ਸਮੇਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ, ਭਾਈ ਦਇਆ ਸਿੰਘ ਬਿਧੀਚੰਦੀਏ ਸੁਰ ਸਿੰਘ ਵਾਲੇ ਅਤੇ ਬਾਬਾ ਖੜਕ ਸਿੰਘ ਕਾਰ ਸੇਵਾ ਵਾਲੇ ਵੀ ਆਏ ਸਨ। ਭਿੰਡਰਾਂਵਾਲੇ ਸੰਤ ਜਰਨੈਲ ਸਿੰਘ 1982 ਵਿੱਚ ਉਸ ਸਮੇਂ ਵੀ ਆਏ ਸਨ ਜਦੋਂ ਪੋਹੂਵਿੰਡ ਵਿੱਚ ਬਾਬਾ ਦੀਪ ਸਿੰਘ ਜੀ ਦਾ 300-ਸਾਲਾ ਜਨਮ ਦਿਵਸ ਮਨਾਇਆ ਗਿਆ ਸੀ। ਨਵੇਂ ਗੁਰਦੁਆਰੇ ਵਾਲੀ ਜ਼ਮੀਨ ਮੁਸਲਮਾਨਾਂ ਦੀ ਹੁੰਦੀ ਸੀ (ਪੋਹੂਵਿੰਡ ਵਿੱਚ ਤਕਰੀਬਨ 60 ਘਰ ਮੁਸਲਮਾਨਾਂ ਦੇ ਹੁੰਦੇ ਸਨ) 1947 ਵਿੱਚ ਉਨ੍ਹਾਂ ਦੇ ਪਾਕਿਸਤਾਨ ਚਲੇ ਜਾਣ ਕਰਕੇ ਇਹ ਜ਼ਮੀਨ ਲਾਵਾਰਸ ਹੋ ਗਈ। ਇਸ ਲਈ ਖੁੱਲ੍ਹੀ ਥਾਂ 'ਤੇ ਬਾਬਾ ਜੀ ਦੀ ਯਾਦ ਵਿੱਚ ਨਵਾਂ ਗੁਰਦੁਆਰਾ ਬਣਾ ਦਿੱਤਾ ਗਿਆ।

ਨਵੇਂ ਗੁਰਦੁਆਰੇ ਦੀ ਉਸਾਰੀ ਵਿੱਚ ਅਤੇ ਪੋਹੂਵਿੰਡ ਵਿੱਚ ਬਾਬਾ ਦੀਪ ਸਿੰਘ ਜੀ ਦਾ 300-ਸਾਲਾ ਜਨਮ ਦਿਵਸ ਮਨਾਉਣ ਵਿੱਚ ਇਸ ਪਿੰਡ ਦੇ ਸ: ਗੁਰਵਰਿਆਮ ਸਿੰਘ ਸੰਧੂ ਨੇ ਮੋਹਰੀ ਭਾਗ ਲਿਆ। ਸ: ਗੁਰਵਰਿਆਮ ਸਿੰਘ ਰਿਟਾਇਰਡ ਜੱਜ ਅਤੇ ਪੁਰਾਣੇ ਖਾਨਦਾਨੀ ਸਰਦਾਰ ਸਨ, ਜਿਨ੍ਹਾਂ ਦਾ ਦਿਹਾਂਤ ਤਕਰੀਬਨ 1986 ਵਿੱਚ ਹੋਇਆ। ਉਨ੍ਹਾਂ ਦਾ ਇਕ ਬਜ਼ੁਰਗ ਸ: ਗੁਲਾਬ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਜਰਨੈਲ ਹੁੰਦਾ ਸੀ। ਸ: ਗੁਰਵਰਿਆਮ ਸਿੰਘ ਨੂੰ ਜ਼ਿਲ੍ਹਾ ਉਕਾੜਾ (ਪੱਛਮੀ ਪੰਜਾਬ) ਵਿੱਚ ਸਰਕਾਰ ਅੰਗਰੇਜ਼ੀ ਵੱਲੋਂ 110 ਮੁਰੱਬੇ ਜ਼ਮੀਨ ਮਿਲੀ ਹੋਈ ਸੀ। ਸਰਦਾਰ ਜੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਅਤੇ ਬੜੇ ਖਰੇ, ਇਮਾਨਦਾਰ ਅਤੇ ਉੱਦਮੀ ਪੁਰਸ਼ ਸਨ। ਉਹ ਪੋਹੂਵਿੰਡ ਦੀ ਹਰ ਪੱਖੋਂ ਉੱਨਤੀ ਚਾਹੁੰਦੇ ਸਨ।

1982 ਵਿੱਚ ਜਦੋਂ ਬਾਬਾ ਦੀਪ ਸਿੰਘ ਜੀ ਦਾ 300-ਸਾਲਾ ਜਨਮ ਪੁਰਬ ਮਨਾਉਣ ਦਾ ਅਵਸਰ ਆਇਆ ਤਾਂ ਸ: ਗੁਰਵਰਿਆਮ ਸਿੰਘ ਸੰਧੂ ਨੇ ਆਪਣੇ ਅਸਰ-ਰਸੂਖ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਇਹ ਜਨਮ-ਪੁਰਬ ਪੋਹੂਵਿੰਡ ਵਿੱਚ ਮਨਾਉਣ ਦਾ ਪ੍ਰੋਗਰਾਮ ਉਲੀਕਿਆ। ਇਸ ਸਮੇਂ ਪਿੰਡ ਗੁਰਮ (ਲੁਧਿਆਣਾ) ਅਤੇ ਪਿੰਡ ਸ਼ਹੀਦ (ਅੰਮ੍ਰਿਤਸਰ) ਦੇ ਸਿੰਘਾਂ ਨੇ ਬਾਬਾ ਦੀਪ ਸਿੰਘ ਜੀ ਨੂੰ ਆਪਣੇ-ਆਪਣੇ ਪਿੰਡ ਅਤੇ ਗੋਤ ਨਾਲ ਸਬੰਧਿਤ ਹੋਣ ਦਾ ਮਾਮਲਾ ਸਾਹਮਣੇ ਲਿਆਂਦਾ। ਜਥੇਦਾਰ ਗੁਰਚਰਨ ਸਿੰਘ ਟੌਹੜਾ ਅਤੇ ਹੋਰ ਆਗੂਆਂ ਨੇ ਇਸ ਵਿਵਾਦ ਵਿੱਚ ਨਾ ਪੈਣ ਦੀ ਸਲਾਹ ਦਿੱਤੀ ਅਤੇ ਆਖਿਆ ਕਿ ਸਿੱਖ ਧਰਮ ਜਾਤਾਂ-ਗੋਤਾਂ ਵਿੱਚ ਵਿਸ਼ਵਾਸ ਨਹੀਂ ਰੱਖਦਾ। ਇਸ ਲਈ ਬਾਬਾ ਜੀ ਦਾ ਤਿੰਨ-ਸੌ-ਸਾਲਾ ਜਨਮ ਦਿਵਸ ਨਿਰਵਿਘਨ ਮਨਾਇਆ ਜਾਵੇ। ਨਤੀਜੇ ਵਜੋਂ ਪਿੰਡ ਪੋਹੂਵਿੰਡ ਤੋਂ ਨਗਰ ਕੀਰਤਨ ਕੱਢਿਆ ਗਿਆ ਜੋ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਅੰਮ੍ਰਿਤਸਰ ਵਿਖੇ ਜਾ ਕੇ ਸਮਾਪਤ ਹੋਇਆ। ਪਿੰਡ ਸ਼ਹੀਦ ਦੀ ਸੰਗਤ ਇਸ ਨਗਰ ਕੀਰਤਨ ਵਿੱਚ ਭਿੱਖੀਵਿੰਡ ਦੇ ਨੇੜੇ ਪਿੰਡ ਦਿਆਲਪੁਰ ਤੋਂ ਸ਼ਾਮਿਲ ਹੋਈ। ਪੋਹੂਵਿੰਡ ਦੇ ਸੰਧੂ ਸਿੰਘ ਕਹਿੰਦੇ ਹਨ ਕਿ ਸ਼੍ਰੋਮਣੀ ਕਮੇਟੀ ਦੇ ਸਹਿਯੋਗ ਨਾਲ ਪੋਹੂਵਿੰਡ ਵਿੱਚ ਬਾਬਾ ਜੀ ਦਾ ਤਿੰਨ-ਸੌ-ਸਾਲਾ ਜਨਮ ਦਿਨ ਮਨਾਇਆ ਜਾਣਾ ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਬਾਬਾ ਦੀਪ ਸਿੰਘ ਜੀ ਪੋਹੂਵਿੰਡ ਦੇ ਸਨ।

ਪੋਹੂਵਿੰਡ ਦੇ ਸੰਧੂ ਸਿੰਘਾਂ ਅਨੁਸਾਰ ਬਾਬਾ ਦੀਪ ਸਿੰਘ ਜੀ ਭਾਈ ਭਗਤਾ ਅਤੇ ਮਾਤਾ ਜਿਊਣੀ ਦੇ ਸਪੁੱਤਰ ਅਤੇ ਸੰਧੂ ਪਰਿਵਾਰ ਵਿੱਚੋਂ ਸਨ। ਜਦੋਂ ਉਨ੍ਹਾਂ ਨੂੰ ਦੱਸਿਆ ਗਿਆ ਕਿ ਲੁਧਿਆਣਾ ਜ਼ਿਲ੍ਹੇ ਦੇ ਗੁਰਮ-ਵਾਸੀ ਸਿੰਘ ਬਾਬਾ ਜੀ ਦਾ ਜਨਮ ਪਿੰਡ ਗੁਰਮ ਦੇ ਦਿਉਲ ਜਾਂ ਗੁਰਮ ਪਰਿਵਾਰ ਵਿੱਚ ਹੋਇਆ ਦੱਸਦੇ ਹਨ ਤਾਂ ਸੰਧੂ ਸਿੰਘਾਂ ਨੇ ਉੱਤਰ ਦਿੱਤਾ ਕਿ ਪਿੰਡ ਗੁਰਮ ਵਿੱਚ ਬਾਬਾ ਜੀ ਦੇ ਨਾਨਕੇ ਸਨ। ਹੋ ਸਕਦਾ ਹੈ ਕਿ ਬਾਬਾ ਜੀ ਦੇ ਜਨਮ ਸਮੇਂ ਜਿਵੇਂ ਕਿ ਲੜਕੀਆਂ ਆਮ ਤੌਰ 'ਤੇ ਆਪਣੇ ਪੇਕੀਂ ਚਲੀਆਂ ਜਾਂਦੀਆਂ ਹਨ, ਮਾਤਾ ਜਿਊਣੀ ਵੀ ਆਪਣੇ ਪੇਕੀਂ ਚਲੀ ਗਈ ਹੋਵੇ ਤੇ ਬਾਬਾ ਜੀ ਦਾ ਜਨਮ ਗੁਰਮ ਵਿੱਚ ਹੋਇਆ ਹੋਵੇ ਪਰ ਉਹ ਹੈ ਸਨ ਪੋਹੂਵਿੰਡ ਦੇ ਸੰਧੂ ਸਿੰਘ ਹੀ। ਉਨ੍ਹਾਂ ਨੇ ਇਹ ਵੀ ਦੱਸਿਆ ਕਿ ਬੀਤੇ ਸਮਿਆਂ ਵਿੱਚ ਮਾਲਵੇ ਦੀਆਂ ਲੜਕੀਆਂ ਮਾਝੇ ਦੇ ਖ਼ੁਸ਼ਹਾਲ ਇਲਾਕੇ ਵਿੱਚ ਤਾਂ ਵਿਆਹੀਆਂ ਜਾਂਦੀਆਂ ਸਨ ਪਰ ਮਾਝੇ ਦੇ ਲੋਕ ਆਪਣੀਆਂ ਧੀਆਂ ਮਾਲਵੇ ਵਿੱਚ ਨਹੀਂ ਵਿਆਹੁੰਦੇ ਸਨ, ਕਿਉਂਕਿ ਮਾਲਵੇ ਨੂੰ ਪਾਣੀ ਅਤੇ ਚੰਗੀਆਂ ਫ਼ਸਲਾਂ ਦੀ ਘਾਟ ਕਰਕੇ ਗ਼ਰੀਬ ਇਲਾਕਾ ਸਮਝਿਆ ਜਾਂਦਾ ਸੀ।

ਇਨ੍ਹਾਂ ਸਵਾਲਾਂ ਦੇ ਉੱਤਰ ਵਿੱਚ ਕਿ ਪੋਹੂਵਿੰਡ ਵਿੱਚ ਬਾਬਾ ਦੀਪ ਸਿੰਘ ਜੀ ਦੇ ਘਰ-ਮਕਾਨ ਦਾ ਕੋਈ ਨਿਸ਼ਾਨ ਹੈ, ਕੀ ਉਨ੍ਹਾਂ ਦੇ ਪਰਿਵਾਰ ਨਾਲ ਸਬੰਧਿਤ ਕੋਈ ਘਰ ਅੱਜ ਕਲ੍ਹ ਪਿੰਡ ਵਿੱਚ ਵਸਦਾ ਹੈ ਜਾਂ ਬਾਬਾ ਜੀ ਦੇ ਸੰਧੂ ਖਾਨਦਾਨ ਨਾਲ ਸਬੰਧਿਤ ਹੋਣ ਦੀ ਕੋਈ ਬੰਸਾਵਲੀ ਤੁਹਾਡੇ ਪਾਸ ਹੈ, ਉਨ੍ਹਾਂ ਨੇ ਸਾਫ਼ ਨਾਂਹ ਕਰ ਦਿੱਤੀ। ਉਨ੍ਹਾਂ ਕਿਹਾ ਕਿ ਬਾਬਾ ਦੀਪ ਸਿੰਘ ਨੇ ਸਾਰੀ ਉਮਰ ਸ਼ਾਦੀ ਨਹੀਂ ਸੀ ਕਰਾਈ, ਇਸ ਲਈ ਉਨ੍ਹਾਂ ਦਾ ਪਰਿਵਾਰ ਅੱਗੇ ਨਹੀਂ ਤੁਰਿਆ। ਭਾਈ ਕੁਲਵੰਤ ਸਿੰਘ ਜੀ ਨੇ ਕਿਹਾ ਕਿ ਸ: ਗੁਰਵਰਿਆਮ ਸਿੰਘ ਦੇ ਸਪੁੱਤਰ ਸ: ਗੁਰਬੰਸ ਜਸਿੰਦਰ ਸਿੰਘ ਪਾਸ ਕੁਝ ਬੰਸਾਵਲੀ-ਵੇਰਵੇ ਹਨ ਪਰ ਉਹ ਸਾਨੂੰ ਪ੍ਰਾਪਤ ਨਹੀਂ ਹੋ ਸਕੇ। ਅਸੀਂ ਪੁੱਛਿਆ ਕਿ ਸ੍ਰੀ ਹਰਿਮੰਦਰ ਸਾਹਿਬ ਦੀ ਸੁਤੰਤਰਤਾ ਲਈ ਜਦੋਂ ਬਾਬਾ ਦੀਪ ਸਿੰਘ ਜੀ ਦਮਦਮਾ ਸਾਹਿਬ ਤੋਂ ਆਪਣੇ ਸ਼ਹੀਦੀ ਜਥੇ ਸਹਿਤ ਤਰਨ ਤਾਰਨ ਸਾਹਿਬ ਆ ਕੇ ਠਹਿਰੇ ਤਾਂ ਪੋਹੂਵਿੰਡ ਦਾ ਕੋਈ ਸਿੰਘ ਬਾਬਾ ਜੀ ਦੇ ਜਥੇ ਵਿੱਚ ਸ਼ਾਮਿਲ ਹੋਇਆ? ਕਿਉਂਕਿ ਉਨ੍ਹਾਂ ਦਾ ਪਿੰਡ ਪੋਹੂਵਿੰਡ ਤਰਨ ਤਾਰਨ ਦੇ ਨੇੜੇ ਹੀ ਸੀ ਅਤੇ ਉਹ ਸੁਭਾਵਿਕ ਤੌਰ 'ਤੇ ਇਸ ਧਰਮ-ਯੁੱਧ ਵਿੱਚ ਆਪਣੇ ਪਿੰਡ ਦੇ ਕੁਝ ਸਿੰਘਾਂ ਨੂੰ ਵੀ ਬੁਲਾ ਸਕਦੇ ਸਨ।

ਪੋਹੂਵਿੰਡੀਆਂ ਨੇ ਇਸ ਪ੍ਰਸ਼ਨ ਦਾ ਉੱਤਰ ਵੀ ਨਾਂਹ ਵਿੱਚ ਦਿੱਤਾ, ਪਰ ਉਨ੍ਹਾਂ ਨੇ ਆਪਣੇ ਪਿੰਡ ਦੇ ਇਕ ਹੋਰ ਸ਼ਹੀਦ ਦੀ ਦੱਸ ਜ਼ਰੂਰ ਪਾਈ। ਕਹਿੰਦੇ ਹਨ ਕਿ ਦੇਸੂ, ਦੇਸਾ ਜਾਂ ਦੇਸਾ ਸਿੰਘ ਨਾਂ ਦਾ ਇਹ ਸਿੰਘ ਚਮਕੌਰ ਦੀ ਜੰਗ ਵਿੱਚ ਸ਼ਹੀਦ

ਹੋਇਆ ਸੀ। ਪਿੰਡ ਦੇ ਇਸ ਸ਼ਹੀਦ ਦੀ ਯਾਦ ਵਜੋਂ ਉਸ ਦੀ ਸਮਾਧ ਦਾਨੇ ਦੀ ਪੱਤੀ ਦੇ ਗੁਰਦੁਆਰੇ ਵਿੱਚ ਬਣੀ ਹੋਈ ਹੈ। ਅਸੀਂ ਇਸ ਸਮਾਧ ਦੇ ਦਰਸ਼ਨ ਕੀਤੇ, ਜੋ ਪਿੱਪਲ ਅਤੇ ਬੋਹੜ ਦੇ ਸੰਘਣੇ ਰੁੱਖਾਂ ਹੇਠ ਬਣੀ ਹੋਈ ਹੈ। ਪਰ ਚਮਕੌਰ ਦੇ ਸ਼ਹੀਦਾਂ ਦੀਆਂ ਸੂਚੀਆਂ ਜੋ ਮਿਲਦੀਆਂ ਹਨ, ਉਨ੍ਹਾਂ ਵਿੱਚ ਦੇਸਾ ਜਾਂ ਦੇਸੂ ਸਿੰਘ ਨਾਂ ਦਾ ਕੋਈ ਸ਼ਹੀਦ ਨਹੀਂ ਹੈ ਪਰ ਉਹ ਸੂਚੀਆਂ ਵੀ ਸੌ ਪ੍ਰਤੀਸ਼ਤ ਸਹੀ ਨਹੀਂ ਹਨ। ਕੋਈ ਪ੍ਰਮਾਣੀਕ ਗਵਾਹੀ ਹੋਵੇ ਤਾਂ ਕਿਸੇ ਹੋਰ ਸ਼ਹੀਦ ਦਾ ਨਾਂ ਵੀ ਉਨ੍ਹਾਂ ਵਿੱਚ ਸ਼ਾਮਿਲ ਹੋ ਸਕਦਾ ਹੈ।

ਪੋਹੂਵਿੰਡ ਵਿੱਚ ਹਰ ਸਾਲ ਬਾਬਾ ਦੀਪ ਸਿੰਘ ਜੀ ਦਾ ਜਨਮ ਪੁਰਬ 14 ਮਾਘ ਨੂੰ ਮਨਾਇਆ ਜਾਂਦਾ ਹੈ। ਆਮ ਤੌਰ 'ਤੇ ਜਨਵਰੀ ਮਹੀਨੇ ਦੀ 25, 26, 27 ਤਰੀਕ ਨੂੰ ਗੁਰਦੁਆਰਾ ਜਨਮ ਅਸਥਾਨ ਬਾਬਾ ਦੀਪ ਸਿੰਘ ਸ਼ਹੀਦ ਵਿੱਚ ਇਕੱਤਰ ਹੋ ਕੇ ਸੰਗਤਾਂ ਬਾਬਾ ਜੀ ਦੀ ਮਹਾਨ ਕੁਰਬਾਨੀ ਨੂੰ ਸ਼ਰਧਾਂਜਲੀ ਭੇਟ ਕਰਦੀਆਂ ਹਨ।

ਏਨਾ ਕੁ ਹੈ ਪਿੰਡ ਪੋਹੂਵਿੰਡ ਦਾ ਬਿਰਤਾਂਤ, ਜਿਸ ਉੱਤੇ ਇਤਿਹਾਸਕਾਰ ਸੱਜਣਾਂ ਨੂੰ ਵਿਚਾਰ ਕਰਨੀ ਚਾਹੀਦੀ ਹੈ। ਪਿੰਡ ਗੁਰਮ ਅਤੇ ਪੋਹੂਵਿੰਡ ਦੇ ਨਾਲ ਹੁਣ ਪਿੰਡ ਸ਼ਹੀਦ ਦਾ ਨਾਂ ਵੀ ਬੋਲਣ ਲੱਗ ਪਿਆ ਹੈ। ਇਸ ਪਿੰਡ ਦਾ ਬਿਰਤਾਂਤ ਵੀ ਵਿਚਾਰਨਯੋਗ ਹੈ।

## ਬਾਬਾ ਦੀਪ ਸਿੰਘ ਜੀ ਦੀ ਬੰਸਾਵਲੀ
## ਪਿੰਡ ਸ਼ਹੀਦ ਦਾ ਪ੍ਰਸੰਗ

ਬਾਬਾ ਦੀਪ ਸਿੰਘ ਦੇ ਪ੍ਰਸੰਗ ਵਿੱਚ ਤੀਸਰੇ ਨੰਬਰ 'ਤੇ ਹੁਣ ਅਸੀਂ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ 'ਸ਼ਹੀਦ' ਦੀ ਗੱਲ ਕਰਾਂਗੇ। ਇਸ ਪਿੰਡ ਵਿੱਚ ਖਹਿਰਾ ਗੋਤ ਦੇ ਜੱਟ ਬਹੁ-ਗਿਣਤੀ ਵਿੱਚ ਵਸਦੇ ਹਨ। ਉਹ ਆਪਣੇ-ਆਪ ਨੂੰ 'ਸ਼ਹੀਦ' ਕਹਿੰਦੇ ਹਨ। 'ਸ਼ਹੀਦ' ਇਕ ਤਰ੍ਹਾਂ ਨਾਲ ਉਨ੍ਹਾਂ ਦਾ ਉਪ-ਗੋਤ ਹੀ ਬਣ ਗਿਆ ਹੈ। ਉਨ੍ਹਾਂ ਦਾ ਦਾਅਵਾ ਹੈ ਕਿ ਉਹ ਬਾਬਾ ਦੀਪ ਸਿੰਘ ਜੀ ਦੇ ਪਰਿਵਾਰ ਨਾਲ ਸਬੰਧ ਰੱਖਦੇ ਹਨ ਅਤੇ ਬਾਬਾ ਦੀਪ ਸਿੰਘ ਜੀ ਖਹਿਰਾ ਖਾਨਦਾਨ ਦੇ ਮਾਨਯੋਗ ਬਜ਼ੁਰਗ ਸਨ।

ਬਾਬਾ ਜੀ ਨਾਲ ਸਬੰਧਿਤ ਜਦ ਇਕ-ਦੋ ਲੇਖ 'ਅਜੀਤ' ਵਿੱਚ ਪ੍ਰਕਾਸ਼ਤ ਹੋਏ ਤਾਂ ਖਹਿਰਾ ਖਾਨਦਾਨ ਦੇ ਕੁਝ ਸੱਜਣਾਂ ਨੇ ਟੈਲੀਫੋਨ ਅਤੇ ਚਿੱਠੀਆਂ ਰਾਹੀਂ ਇਸ ਲੇਖਕ ਨਾਲ ਸੰਪਰਕ ਕੀਤਾ। ਉਨ੍ਹਾਂ ਵਿੱਚੋਂ ਇਕ ਸ: ਵਰਿੰਦਰਪਾਲ ਸਿੰਘ ਸ਼ਹੀਦ ਜਲੰਧਰ ਵਿੱਚ ਹੀ ਰਹਿੰਦੇ ਹਨ। ਉਹ ਮੇਰੇ ਪਾਸ ਆਏ ਅਤੇ ਉਨ੍ਹਾਂ ਨੇ ਬਾਬਾ ਦੀਪ ਸਿੰਘ ਜੀ ਦੇ ਖਹਿਰਾ ਖਾਨਦਾਨ ਨਾਲ ਸਬੰਧਿਤ ਹੋਣ ਬਾਰੇ ਬਹੁਤ ਸਾਰੀਆਂ ਗੱਲਾਂ ਦੱਸੀਆਂ। ਸ: ਵਰਿੰਦਰਪਾਲ ਸਿੰਘ ਪਿੰਡ ਸ਼ਹੀਦ ਦੇ ਹੀ ਵਸਨੀਕ ਹਨ ਅਤੇ ਕੁਝ ਸਮਾਂ ਪਹਿਲਾਂ ਹੀ ਉਹ ਮਾਰਚ, 2001 ਵਿੱਚ ਸਟੇਟ ਬੈਂਕ ਆਫ਼ ਇੰਡੀਆ ਵਿੱਚੋਂ ਚੀਫ਼ ਮੈਨੇਜਰ ਦੇ ਅਹੁਦੇ ਤੋਂ ਰਿਟਾਇਰ ਹੋਏ ਹਨ। ਇਸ ਖਾਨਦਾਨ ਦੇ ਬਹੁਤ ਸਾਰੇ ਪਰਿਵਾਰ ਹੁਣ ਨੌਕਰੀਆਂ ਕਾਰਨ ਪੰਜਾਬ ਅਤੇ ਪੰਜਾਬ ਤੋਂ ਬਾਹਰ ਕਈ ਸ਼ਹਿਰਾਂ ਅਤੇ ਕਸਬਿਆਂ ਵਿੱਚ ਰਹਿੰਦੇ ਹਨ।

ਸ: ਵਰਿੰਦਰਪਾਲ ਸਿੰਘ ਸ਼ਹੀਦ ਨੇ ਦੱਸਿਆ ਕਿ ਬਾਬਾ ਦੀਪ ਸਿੰਘ ਜੀ ਦੇ ਸਾਡੇ ਖਾਨਦਾਨ ਨਾਲ ਸਬੰਧਿਤ ਹੋਣ ਦਾ ਇਕ ਸਬੂਤ ਤਾਂ ਇਹ ਹੈ ਕਿ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਪਰਕਰਮਾ ਵਿੱਚ ਜਿੱਥੇ ਬਾਬਾ ਜੀ ਦਾ ਸ਼ਹੀਦੀ ਗੁਰਦੁਆਰਾ ਹੈ, ਉਸ ਦੇ ਪਿਛਲੇ ਪਾਸੇ ਸ਼ਹੀਦਾਂ ਦਾ ਇਕ ਬੁੰਗਾ ਹੁੰਦਾ ਸੀ। ਉਸ ਬੁੰਗੇ ਉੱਤੇ ਹੁਣ ਤੱਕ ਸਾਡੇ ਪਰਿਵਾਰ ਦਾ ਕਬਜ਼ਾ ਰਿਹਾ ਹੈ। ਸਾਕਾ ਨੀਲਾ ਤਾਰਾ ਤੋਂ ਬਾਅਦ ਇਹ ਥਾਂ ਗਲਿਆਰਾ ਸਕੀਮ ਵਿੱਚ ਆ ਗਿਆ ਅਤੇ ਸਾਡੇ ਪਰਿਵਾਰ ਦੇ ਤਿੰਨ ਮੈਂਬਰਾਂ ਨੂੰ ਉਸ ਦਾ ਮੁਆਵਜ਼ਾ ਮਿਲਿਆ।

ਦੂਜਾ ਸਬੂਤ ਇਹ ਹੈ ਕਿ ਸਾਡੇ ਪਾਸ ਬਾਬਾ ਜੀ ਦੇ ਖਾਨਦਾਨ ਦੀ ਬੰਸਾਵਲੀ ਵੀ ਹੈ। ਇਹ ਬੰਸਾਵਲੀ ਸਾਡੇ ਇਕ ਚਚੇਰੇ ਭਰਾ ਸ: ਜੋਗਿੰਦਰ ਸਿੰਘ ਸ਼ਹੀਦ 1982 ਈ: ਵਿੱਚ ਹਰਿਦੁਆਰ ਤੋਂ ਕਢਵਾ ਕੇ ਲਿਆਏ ਸਨ। ਉਨ੍ਹਾਂ ਦੇ ਨਾਲ ਪਿੰਡ ਸ਼ਹੀਦ ਦੇ ਸ: ਭੁੱਲਾ ਸਿੰਘ ਵੀ ਹਰਿਦੁਆਰ ਗਏ ਸਨ। ਬਾਬਾ ਦੀਪ ਸਿੰਘ ਜੀ ਦਾ 300 ਸਾਲਾ ਜਨਮ ਦਿਵਸ ਮਨਾਉਣ ਸਮੇਂ ਸ: ਜੋਗਿੰਦਰ ਸਿੰਘ ਸ਼ਹੀਦ ਨੇ ਇਹ ਬੰਸਾਵਲੀ ਜਥੇਦਾਰ ਗੁਰਚਰਨ ਸਿੰਘ ਟੌਹੜਾ ਪ੍ਰਧਾਨ ਸ਼੍ਰੋਮਣੀ ਕਮੇਟੀ ਅਤੇ ਬਾਬਾ ਖੜਕ ਸਿੰਘ ਕਾਰ ਸੇਵਾ ਵਾਲਿਆਂ ਨੂੰ ਦਿਖਾਈ ਸੀ। ਇਨ੍ਹਾਂ ਦੋਹਾਂ ਆਗੂਆਂ ਨੇ ਇਸ ਬੰਸਾਵਲੀ ਨੂੰ ਸਹੀ ਪ੍ਰਵਾਨ ਕੀਤਾ। ਇਹ ਬੰਸਾਵਲੀ ਸ: ਵਰਿੰਦਰਪਾਲ ਸਿੰਘ ਨੇ ਮੈਨੂੰ ਅਗਲੇ ਦਿਨ ਦਿਖਾਈ, ਜੋ ਉਹ ਆਪਣੇ ਕੁਝ ਸਬੰਧੀਆਂ ਨਾਲ ਟੈਲੀਫ਼ੋਨ 'ਤੇ ਸੰਪਰਕ ਕਰਕੇ, ਲਿਖ ਕੇ ਲਿਆਏ ਸਨ।

ਇਹ ਬੜੀ ਮਹੱਤਵਪੂਰਨ ਗੱਲ ਹੈ ਕਿ ਬਾਬਾ ਦੀਪ ਸਿੰਘ ਦੀ ਬੰਸਾਵਲੀ ਇਤਿਹਾਸ ਵਿੱਚ ਪਹਿਲੀ ਵਾਰ ਦਰਜ ਹੋ

ਰਹੀ ਹੈ। ਇਸ ਬੰਸਾਵਲੀ ਅਨੁਸਾਰ ਖਹਿਰਾ ਗੋਤ 'ਖਹਿਰਾ' ਨਾਂ ਦੇ ਇਕ ਵਿਅਕਤੀ ਤੋਂ ਚਲਦਾ ਹੈ। (ਆਮ ਤੌਰ 'ਤੇ ਸਾਰੇ ਗੋਤ ਕਿਸੇ ਵੱਡੇ-ਵਡੇਰੇ ਦੇ ਨਾਂ 'ਤੇ ਹੀ ਚਲਦੇ ਹਨ) ਖਹਿਰੇ ਦੇ ਦੋ ਪੁੱਤਰ ਸਨ : ਕਾਲੂ ਤੇ ਵਾਹਲੂ। ਕਾਲੂ ਦੀਆਂ 12 ਪੀੜ੍ਹੀਆਂ ਭਾਈ ਭਗਤਾ ਤੱਕ ਇਸ ਤਰ੍ਹਾਂ ਚਲਦੀਆਂ ਹਨ : ਕਾਲੂ-ਸੂਰਜ-ਜ਼ਿਮੀਂਦਾਰ-ਸਾਲਾਰ-ਸਾਹੂ-ਜਟਰੀਆਂ-ਸਾਦੂ-ਡੱਲਾ-ਘਣੀਆ-ਦੁਲਚੀ-ਸ਼ੀਹਾਂ ਅਤੇ ਭਗਤਾ। ਭਾਈ ਭਗਤੇ ਦੇ ਚਾਰ ਪੁੱਤਰ ਸਨ : ਅਮਰ ਸਿੰਘ, ਮਿਹਰ ਸਿੰਘ, ਦੀਪ ਸਿੰਘ ਅਤੇ ਭਾਗ ਸਿੰਘ। ਕਹਿੰਦੇ ਹਨ ਕਿ ਬਾਬਾ ਦੀਪ ਸਿੰਘ ਜੀ ਨੇ ਸ਼ਾਦੀ ਨਹੀਂ ਕਰਾਈ। ਇਸ ਲਈ ਸ: ਵਰਿੰਦਰਪਾਲ ਸਿੰਘ ਹੁਰਾਂ ਦਾ ਖਾਨਦਾਨ ਬਾਬਾ ਦੀਪ ਸਿੰਘ ਜੀ ਦੇ ਛੋਟੇ ਭਰਾ ਭਾਈ ਭਾਗ ਸਿੰਘ ਤੋਂ ਚਲਦਾ ਹੈ। ਭਾਈ ਭਾਗ ਸਿੰਘ ਦੇ ਤਿੰਨ ਪੁੱਤਰ ਸਨ : ਧਰਮ ਸਿੰਘ, ਕਰਮ ਸਿੰਘ ਅਤੇ ਬਘੇਲ ਸਿੰਘ। ਅੱਗੇ ਬਘੇਲ ਸਿੰਘ ਦੇ ਦੋ ਪੁੱਤਰ ਹੋਏ : ਅਮਰ ਸਿੰਘ, ਵਜ਼ੀਰ ਸਿੰਘ। ਵਜ਼ੀਰ ਸਿੰਘ ਦੇ ਚਾਰ ਪੁੱਤਰ ਸਨ : ਫ਼ਤਿਹ ਸਿੰਘ, ਊਧਮ ਸਿੰਘ, ਸ਼ਾਮ ਸਿੰਘ ਤੇ ਗੁਲਾਬ ਸਿੰਘ। ਅੱਗੇ ਫ਼ਤਿਹ ਸਿੰਘ ਦਾ ਪੁੱਤਰ ਹੋਇਆ ਭਾਈ ਟਹਿਲ ਸਿੰਘ। ਟਹਿਲ ਸਿੰਘ ਦੇ ਪੰਜ ਪੁੱਤਰ ਸਨ : ਅਮਰ ਸਿੰਘ, ਸੰਗਤ ਸਿੰਘ, ਚਤਰ ਸਿੰਘ, ਨੌਰੰਗ ਸਿੰਘ ਅਤੇ ਜਵੰਦ ਸਿੰਘ। (ਇਨ੍ਹਾਂ ਪੰਜਾਂ ਭਰਾਵਾਂ ਦੀ ਔਲਾਦ ਅੱਜਕਲ੍ਹ ਨਾਭਾ, ਚੰਡੀਗੜ੍ਹ, ਜਲੰਧਰ, ਅੰਮ੍ਰਿਤਸਰ ਅਤੇ ਲੁਧਿਆਣਾ ਆਦਿ ਸ਼ਹਿਰਾਂ ਵਿੱਚ ਰਹਿੰਦੀ ਹੈ। ਕੁਝ ਪਰਿਵਾਰ ਯੂ. ਪੀ., ਇੰਗਲੈਂਡ, ਕੈਨੇਡਾ ਅਤੇ ਅਮਰੀਕਾ ਵਿੱਚ ਚਲੇ ਗਏ ਹਨ।) ਸ: ਨੌਰੰਗ ਸਿੰਘ ਦੇ ਤਿੰਨ ਪੁੱਤਰ ਹੋਏ : ਡਾ: ਗੋਪਾਲ ਸਿੰਘ, ਸ: ਗੁਰਦਿਆਲ ਸਿੰਘ ਅਤੇ ਸ: ਹਰਬੰਸ ਸਿੰਘ। ਡਾ: ਗੋਪਾਲ ਸਿੰਘ ਦੇ ਅੱਗੇ ਤਿੰਨ ਸਪੁੱਤਰ ਹਨ : ਸ: ਵਰਿੰਦਰਪਾਲ ਸਿੰਘ ਸ਼ਹੀਦ (ਜਲੰਧਰ), ਸ: ਪਰਮਪਾਲ ਸਿੰਘ ਸ਼ਹੀਦ (ਚੰਡੀਗੜ੍ਹ) ਅਤੇ ਸ: ਸੁਰਿੰਦਰਪਾਲ ਸਿੰਘ ਸ਼ਹੀਦ (ਅੰਮ੍ਰਿਤਸਰ)। ਬਹੁਤ ਸਾਰੇ ਸ਼ਹੀਦ ਪਰਿਵਾਰ ਅਜੇ ਵੀ ਪਿੰਡ ਸ਼ਹੀਦ (ਜ਼ਿਲ੍ਹਾ ਅੰਮ੍ਰਿਤਸਰ) ਵਿੱਚ ਰਹਿੰਦੇ ਹਨ ਅਤੇ ਖੇਤੀਬਾੜੀ ਦਾ ਕੰਮ ਕਰਦੇ ਹਨ।

ਜਿਹੜੇ ਸ: ਜੋਗਿੰਦਰ ਸਿੰਘ ਸ਼ਹੀਦ ਹਰਿਦੁਆਰ ਤੋਂ ਬੰਸਾਵਲੀ ਲੈ ਕੇ ਆਏ ਸਨ, ਉਹ 1997 ਵਿੱਚ ਸੁਰਗਵਾਸ ਹੋ ਗਏ। ਉਨ੍ਹਾਂ ਦੇ ਸਪੁੱਤਰ ਸ: ਚਰਨਜੀਤ ਸਿੰਘ ਸ਼ਹੀਦ ਅੱਜਕਲ੍ਹ ਅੰਮ੍ਰਿਤਸਰ ਵਿੱਚ ਹੈੱਡ ਕਾਂਸਟੇਬਲ ਹਨ। ਉਨ੍ਹਾਂ ਨੇ ਟੈਲੀਫੋਨ 'ਤੇ ਉਪਰੋਕਤ ਸਾਰੀਆਂ ਗੱਲਾਂ ਦੀ ਪੁਸ਼ਟੀ ਕੀਤੀ ਅਤੇ ਦੱਸਿਆ ਕਿ ਉਨ੍ਹਾਂ ਦੇ ਪਿਤਾ ਸ: ਜੋਗਿੰਦਰ ਸਿੰਘ ਦੇ ਹੱਥਾਂ ਦੀ ਇਕ ਰਜਿਸਟਰ ਵਿੱਚ ਲਿਖੀ ਹੋਈ ਉਪਰੋਕਤ ਬੰਸਾਵਲੀ ਉਨ੍ਹਾਂ ਪਾਸ ਮੌਜੂਦ ਹੈ ਅਤੇ ਇਹ ਬੰਸਾਵਲੀ ਸਾਡੀ ਉਸ ਬੰਸਾਵਲੀ ਨਾਲ ਮੇਲ ਖਾਂਦੀ ਹੈ ਜੋ ਸਾਡੇ ਸਾਂਸੀ ਸਾਡੇ ਖਾਨਦਾਨ ਦੀ ਕਲਾਣ ਕਰਦਿਆਂ ਸਾਨੂੰ ਸੁਣਾਉਂਦੇ ਹਨ। ਉਨ੍ਹਾਂ ਇਹ ਵੀ ਦੱਸਿਆ ਕਿ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਨੇੜੇ ਬਾਬਾ ਦੀਪ ਸਿੰਘ ਜੀ ਦੇ ਸ਼ਹੀਦ ਬੁੰਗੇ ਦਾ ਢਾਈ--ਢਾਈ ਲੱਖ ਮੁਆਵਜ਼ਾ ਸਾਡੇ ਪਰਿਵਾਰ ਦੇ ਸ: ਗੰਗਾ ਸਿੰਘ, ਸ: ਮੇਜਰ ਸਿੰਘ ਅਤੇ ਸ: ਬਲੀ ਸਿੰਘ ਨੂੰ ਮਿਲਿਆ ਹੈ।

ਗਿ: ਗਿਆਨ ਸਿੰਘ ਲਿਖਤ 'ਤਾਵੀਰਖ ਸ੍ਰੀ ਅੰਮ੍ਰਿਤਸਰ' (ਪ੍ਰਕਾਸ਼ਕ : ਕੇਂਦਰੀ ਸਿੰਘ ਸਭਾ ਸ਼ਤਾਬਦੀ ਕਮੇਟੀ, ਅੰਮ੍ਰਿਤਸਰ, 1977) ਅਤੇ ਸ: ਕਰਮ ਸਿੰਘ ਹਿਸਟੋਰੀਅਨ ਲਿਖਤ 'ਅੰਮ੍ਰਿਤਸਰ ਦੀ ਤਵਾਰੀਖ' (ਪ੍ਰਕਾਸ਼ਕ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ, 1998) ਇਸ ਗੱਲ ਦੀ ਪੁਸ਼ਟੀ ਕਰਦੀਆਂ ਹਨ ਕਿ ਸ੍ਰੀ ਹਰਿਮੰਦਰ ਸਾਹਿਬ ਦੀ ਪਰਕਰਮਾ ਦੀ ਪੱਛਮੀ ਬਾਹੀ ਵੱਲ 'ਬੁੰਗਾ ਭਾਗ ਸਿੰਘ ਸ਼ਹੀਦ ਵਾਲਾ' ਅਤੇ 'ਬੁੰਗਾ ਦੇਵਾ ਸਿੰਘ ਸ਼ਹੀਦ' ਬਣੇ ਹੋਏ ਸਨ। ਦੋਵੇਂ ਬੁੰਗੇ ਦੋ ਮੰਜ਼ਿਲੇ ਸਨ। ਗਿ: ਗਿਆਨ ਸਿੰਘ ਅਨੁਸਾਰ ਇਹ ਬੁੰਗੇ 1822 ਬਿ: (1765 ਈ:) ਵਿੱਚ ਬਣੇ ਸਨ ਅਤੇ ਇਨ੍ਹਾਂ ਉੱਤੇ ਸੱਤ ਹਜ਼ਾਰ ਰੁਪਏ ਖ਼ਰਚ ਆਇਆ ਸੀ। ਸ: ਕਰਮ ਸਿੰਘ ਹਿਸਟੋਰੀਅਨ ਅਨੁਸਾਰ ਇਹ ਬੁੰਗੇ 1828 ਬਿ: (1771 ਈ:) ਵਿੱਚ ਬਣੇ ਸਨ ਅਤੇ ਖ਼ਰਚ ਹੋਇਆ ਸੀ ਕੇਵਲ 1700 ਰੁਪਏ। ਇਹ ਦੋਵੇਂ ਹਵਾਲੇ ਸ: ਵਰਿੰਦਰਪਾਲ ਸਿੰਘ ਸ਼ਹੀਦ ਅਤੇ ਸ: ਚਰਨਜੀਤ ਸਿੰਘ ਸ਼ਹੀਦ ਦੀ ਸੂਚਨਾ ਨੂੰ ਸਹੀ ਸਿੱਧ ਕਰਦੇ ਹਨ। ਪਹਿਲਾ ਬੁੰਗਾ ਭਾਗ ਸਿੰਘ ਸ਼ਹੀਦ ਦੇ ਨਾਂ 'ਤੇ ਹੈ। ਉਪਰੋਕਤ ਬੰਸਾਵਲੀ ਅਨੁਸਾਰ ਭਾਈ ਭਾਗ ਸਿੰਘ ਬਾਬਾ ਦੀਪ ਸਿੰਘ ਜੀ ਦੇ ਛੋਟੇ ਭਰਾ ਸਨ। ਦੂਜਾ ਬੁੰਗਾ ਦੇਵਾ ਸਿੰਘ ਸ਼ਹੀਦ ਦੇ ਨਾਂ 'ਤੇ ਹੈ। ਜਾਪਦਾ ਹੈ ਕਿ ਇਹ ਸਿੰਘ ਬਾਬਾ ਜੀ ਦੇ ਦੋ ਵੱਡੇ ਭਰਾਵਾਂ ਭਾਈ ਅਮਰ ਸਿੰਘ ਅਤੇ ਭਾਈ ਮਿਹਰ ਸਿੰਘ ਵਿੱਚੋਂ ਕਿਸੇ ਇਕ ਦਾ ਵੰਸ਼ਜ ਹੋਵੇਗਾ।

ਸ: ਵਰਿੰਦਰਪਾਲ ਸਿੰਘ ਅਤੇ ਸ: ਚਰਨਜੀਤ ਸਿੰਘ ਦੀ ਸੂਚਨਾ ਅਨੁਸਾਰ ਇਨ੍ਹਾਂ ਬੁੰਗਿਆਂ ਵਿੱਚ ਸ਼ਹੀਦ (ਖਹਿਰਾ) ਪਰਿਵਾਰ ਦੇ ਜਿਹੜੇ ਸਿੰਘ ਰਹਿੰਦੇ ਸਨ, ਉਨ੍ਹਾਂ ਨੂੰ ਸ੍ਰੀ ਦਰਬਾਰ ਸਾਹਿਬ ਦੇ ਚੜ੍ਹਾਵੇ ਵਿੱਚੋਂ ਹਿੱਸਾ ਮਿਲਦਾ ਸੀ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਇਨ੍ਹਾਂ ਸਿੰਘਾਂ ਨੇ ਫ਼ੈਸਲਾ ਕੀਤਾ ਕਿ ਅਸੀਂ ਸਤਿਕਾਰ ਵਜੋਂ ਗੁਰੂ ਘਰ ਦੀ ਮਾਇਆ ਵਿੱਚੋਂ ਹਿੱਸਾ ਨਹੀਂ ਲੈਣਾ। ਇਸ ਗੱਲ ਦਾ ਮਹਾਰਾਜਾ ਰਣਜੀਤ ਸਿੰਘ ਨੂੰ ਪਤਾ ਲੱਗਾ ਤਾਂ ਉਸ ਨੇ ਚੜ੍ਹਾਵੇ ਦਾ ਹਿੱਸਾ ਛੱਡਣ ਦੇ ਇਵਜ਼ਾਨੇ ਵਜੋਂ ਇਸ ਪਰਿਵਾਰ ਨੂੰ ਦੋ ਪਿੰਡਾਂ ਦੀ ਜਾਗੀਰ ਦੇ ਦਿੱਤੀ। ਇਸ ਲਈ ਕੁਝ ਸ਼ਹੀਦ (ਖਹਿਰੇ) ਪਰਿਵਾਰਾਂ ਨੇ ਪੋਹੂਵਿੰਡ ਵਿੱਚੋਂ ਉੱਠ ਕੇ ਪੋਹੂਵਿੰਡ ਤੋਂ 20 ਕਿਲੋਮੀਟਰ ਦੂਰ ਪੱਟੀ ਨੇੜੇ ਆਪਣਾ ਨਵਾਂ ਪਿੰਡ 'ਸ਼ਹੀਦ' ਆਬਾਦ ਕਰ ਲਿਆ ਅਤੇ ਦੇਵਾ ਸਿੰਘ ਬੁੰਗੇ ਨਾਲ ਸਬੰਧਿਤ ਖਹਿਰੇ ਸਿੰਘਾਂ ਨੇ ਹਰੀਕੇ ਪੱਤਣ ਦੇ ਬਿਲਕੁਲ ਨੇੜੇ 'ਬੁਰਜ ਦੇਵਾ ਸਿੰਘ' ਨਾਂ ਦਾ ਪਿੰਡ ਵਸਾ ਲਿਆ। 'ਪੰਜਾਬ

ਦੇ ਪਿੰਡ ਸ਼ਹਿਰ ਅਤੇ ਕਸਬੇ' ਨਾਂ ਦੀ ਡਾਇਰੈਕਟਰੀ (ਪ੍ਰਕਾਸ਼ਕ-ਅਮਰਜੀਤ ਡਾਇਰੈਕਟਰੀ ਪਬਲਿਸ਼ਿੰਗ ਕੰਪਨੀ (ਪ੍ਰਾਈ:) ਲਿਮਟਿਡ, ਲੁਧਿਆਣਾ, 2001) ਅਨੁਸਾਰ 1991 ਈ: ਵਿੱਚ ਪਿੰਡ ਸ਼ਹੀਦ ਅਤੇ ਬੁਰਜ ਦੇਵਾ ਸਿੰਘ ਦੀ ਕ੍ਰਮਵਾਰ ਆਬਾਦੀ 1061 ਅਤੇ 681 ਸੀ ਅਤੇ ਇਨ੍ਹਾਂ ਦੋਹਾਂ ਪਿੰਡਾਂ ਦਾ ਰਕਬਾ ਕ੍ਰਮਵਾਰ 386 ਅਤੇ 208 ਹੈਕਟੇਅਰ ਹੈ। (ਪੰਨਾ : 142, 143)

ਇਸ ਤਰ੍ਹਾਂ ਬਾਬਾ ਦੀਪ ਸਿੰਘ ਜੀ ਦੀ ਮਹਾਨ ਅਤੇ ਅਦਭੁੱਤ ਸ਼ਹੀਦੀ ਦੀ ਯਾਦ ਅਤੇ ਸਤਿਕਾਰ ਵਿੱਚ ਖਹਿਰੇ ਖਾਨਦਾਨ ਦੇ ਪਰਿਵਾਰਾਂ ਨੇ ਆਪਣੇ ਨਵੇਂ ਪਿੰਡ ਦਾ ਨਾਂ 'ਸ਼ਹੀਦ' ਰੱਖ ਲਿਆ ਅਤੇ ਉਹ ਆਪਣੇ-ਆਪ ਨੂੰ ਖਹਿਰੇ ਦੇ ਨਾਲ-ਨਾਲ 'ਸ਼ਹੀਦ' ਵੀ ਕਹਿਣ ਲੱਗ ਪਏ। ਪਿੰਡ ਸ਼ਹੀਦ ਵਿੱਚ ਇਸ ਪਰਿਵਾਰ ਨੂੰ 'ਬਾਬੇ-ਕੇ' ਆਖਿਆ ਜਾਂਦਾ ਹੈ, ਜਿਸ ਦਾ ਭਾਵ ਹੈ ਕਿ ਇਹ ਪਰਿਵਾਰ ਬਾਬਾ ਦੀਪ ਸਿੰਘ ਜੀ ਨਾਲ ਸਬੰਧਿਤ ਹੈ।

ਜਿੱਥੋਂ ਤੱਕ ਬਾਬਾ ਦੀਪ ਸਿੰਘ ਜੀ ਦੇ 'ਖਹਿਰਾ' ਗੋਤ ਨਾਲ ਸਬੰਧਿਤ ਹੋਣ ਦਾ ਸਵਾਲ ਹੈ, ਉਸ ਦੇ ਦੋ ਭਰੋਸੇਯੋਗ ਹਵਾਲੇ ਸਾਨੂੰ ਇਤਿਹਾਸ ਵਿੱਚੋਂ ਮਿਲਦੇ ਹਨ। 'ਮਹਾਨ ਕੋਸ਼' ਵਿੱਚ ਭਾਈ ਕਾਨ੍ਹ ਸਿੰਘ ਨਾਭਾ 'ਦੀਪ ਸਿੰਘ ਸ਼ਹੀਦ' ਦੇ ਅੰਦਰਾਜ ਵਿੱਚ ਲਿਖਦੇ ਹਨ, 'ਇਹ ਪਰਗਨੇ ਲਾਹੌਰ ਦੇ ਪੋਹੂਵਿੰਡ ਪਿੰਡ ਵਿੱਚ ਰਹਿਣ ਵਾਲੇ ਖਰ੍ਹਾ ਗੋਤ ਦੇ ਜੱਟ ਸਨ।' ਦੂਜਾ ਹਵਾਲਾ ਪੰਥ ਦੇ ਪ੍ਰਸਿੱਧ ਵਿਦਵਾਨ ਪ੍ਰੋ: ਪਿਆਰਾ ਸਿੰਘ ਪਦਮ ਦਾ ਹੈ, ਜੋ ਹੁਣੇ ਜਿਹੇ 1 ਮਈ 2001 ਨੂੰ ਸੁਰਗਵਾਸ ਹੋ ਗਏ ਹਨ। ਪਦਮ ਜੀ ਆਪਣੀ ਪੁਸਤਕ 'ਗੋਬਿੰਦ ਸਾਗਰ' ਵਿੱਚ 'ਬਾਬਾ ਦੀਪ ਸਿੰਘ' ਦੇ ਸਿਰਲੇਖ ਹੇਠ ਲਿਖਦੇ ਹਨ, 'ਇਹ ਭਾਈ ਭਾਗ ਸਿੰਘ ਦਾ ਪੁੱਤਰ, ਦੂਲਚੇ ਦਾ ਪੜਪੋਤਾ ਗੋਤ ਖਹਰਾ ਜੱਟ ਪੋਹੂਵਿੰਡ ਜ਼ਿਲ੍ਹਾ ਅੰਮ੍ਰਿਤਸਰ ਦਾ ਵਸਨੀਕ ਸੀ ਤੇ ਇਸ ਦੇ ਦਾਦਕੇ ਗੁਰਮ ਜ਼ਿਲ੍ਹਾ ਲੁਧਿਆਣਾ ਵਿੱਚ ਸਨ। ਨਿਹੰਗ ਸਿੰਘਾਂ ਵਿੱਚ ਰਵਾਇਤ ਹੈ, ਇਹ ਨੌਜੁਆਨ ਦਮਦਮੇ ਸਾਹਿਬ ਗੁਰੂ ਦੀ ਸੇਵਾ ਵਿੱਚ ਆਇਆ ਤੇ ਡੋਲ ਨਾਲ ਪਾਣੀ ਕੱਢ ਕੇ ਲੰਗਰ ਦੀ ਸੇਵਾ ਵਿੱਚ ਜੁਟਿਆ ਰਹਿੰਦਾ ਤੇ ਇੱਥੇ ਹੀ ਇਸ ਨੇ ਕਲਗੀਧਰ ਜੀ ਤੋਂ ਹੀ ਅੰਮ੍ਰਿਤ ਛਕਿਆ।' (ਪੰਨਾ : 242)

ਪਰ ਪਦਮ ਜੀ ਦੇ ਇਸ ਹਵਾਲੇ ਵਿੱਚ ਦੋ ਭੁਲੇਖੇ ਦੂਰ ਕਰਨ ਵਾਲੇ ਹਨ। ਪਹਿਲਾ—ਭਾਈ ਭਾਗ ਸਿੰਘ ਜਿਵੇਂ ਕਿ ਅਸੀਂ ਉੱਪਰ ਲਿਖਿਆ ਹੈ, ਬਾਬਾ ਦੀਪ ਸਿੰਘ ਜੀ ਦੇ ਪਿਤਾ ਨਹੀਂ, ਛੋਟੇ ਭਰਾ ਸਨ। ਉਨ੍ਹਾਂ ਦੇ ਪਿਤਾ ਭਾਈ ਭਗਤਾ ਜੀ ਸਨ। ਦੂਜਾ—ਜੇ ਬਾਬਾ ਦੀਪ ਸਿੰਘ ਪੋਹੂਵਿੰਡ ਦਾ ਵਸਨੀਕ ਸੀ ਤਾਂ ਉਸ ਦੇ ਦਾਦਕੇ 'ਗੁਰਮ' ਵਿੱਚ ਕਿਵੇਂ ਹੋ ਸਕਦੇ ਹਨ?

ਬਾਬਾ ਜੀ ਬਾਰੇ ਲਿਖੇ ਆਪਣੇ ਪਿਛਲੇ ਤਿੰਨਾਂ ਲੇਖਾਂ ਸਮੇਤ, ਅਸੀਂ ਆਪਣੇ ਇਸ ਚੌਥੇ ਲੇਖ ਦਾ ਨਤੀਜਾ ਇਹ ਕੱਢ ਸਕਦੇ ਹਾਂ ਕਿ ਬਾਬਾ ਦੀਪ ਸਿੰਘ ਜੀ ਦਾ ਜਨਮ 1682 ਈ: ਵਿੱਚ ਉਸ ਸਮੇਂ ਹੋਇਆ ਜਦੋਂ ਸਾਰੇ ਖਹਿਰਾ (ਸ਼ਹੀਦ) ਪਰਿਵਾਰ ਪੋਹੂਵਿੰਡ ਵਿੱਚ ਰਹਿੰਦੇ ਸਨ। ਪਿੰਡ ਸ਼ਹੀਦ ਖਹਿਰਾ-ਗੋਤੀਆਂ ਨੇ ਪੋਹੂਵਿੰਡ ਵਿੱਚੋਂ ਉੱਠ ਕੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਉਦੋਂ ਵਸਾਇਆ ਜਦੋਂ ਉਨ੍ਹਾਂ ਨੂੰ ਉੱਥੇ ਜਗੀਰ ਮਿਲੀ। ਪਿੰਡ ਸ਼ਹੀਦ ਦਾ ਮਹੱਤਵ ਕੇਵਲ ਏਨਾ ਹੀ ਹੈ ਕਿ ਇਸ ਪਿੰਡ ਵਿੱਚ ਬਾਬਾ ਦੀਪ ਸਿੰਘ ਦੇ ਹਮ-ਗੋਤੀ ਖਹਿਰਾ ਪਰਿਵਾਰ ਵਸਦੇ ਹਨ। ਉਨ੍ਹਾਂ ਨੇ ਉਥੇ ਬਾਬਾ ਜੀ ਦੀ ਯਾਦ ਅਤੇ ਸਤਿਕਾਰ ਵਿੱਚ ਗੁਰਦੁਆਰਾ ਬਾਬਾ ਦੀਪ ਸਿੰਘ ਬਣਾਇਆ ਹੋਇਆ ਹੈ ਪਰ ਬਾਬਾ ਜੀ ਦਾ ਜੱਦੀ ਪਿੰਡ ਪੋਹੂਵਿੰਡ ਹੀ ਹੈ।

ਜਿੱਥੋਂ ਤੱਕ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਗੁਰਮ ਦਾ ਸਵਾਲ ਹੈ, ਇਸ ਪਿੰਡ ਨੂੰ ਪੋਹੂਵਿੰਡ ਦੇ ਸੰਧੂ ਸਿੰਘ ਅਤੇ ਸ਼ਹੀਦ ਪਿੰਡ ਦੇ ਖਹਿਰੇ (ਸ਼ਹੀਦ) ਸਿੰਘ ਬਾਬਾ ਜੀ ਦਾ ਨਾਨਕਾ ਅਤੇ ਜਨਮ ਪਿੰਡ ਮੰਨਣ ਨੂੰ ਤਿਆਰ ਹਨ, ਕਿਉਂਕਿ ਇਹ ਸੰਭਵ ਹੈ ਕਿ ਮਾਤਾ ਜਿਉਣੀ ਜੀ, ਬਾਬਾ ਜੀ ਦੇ ਜਨਮ ਸਮੇਂ ਆਪਣੇ ਪੇਕੀਂ ਚਲੀ ਗਈ ਹੋਵੇ ਅਤੇ ਬਾਬਾ ਦੀਪ ਸਿੰਘ ਦਾ ਜਨਮ ਪਿੰਡ ਗੁਰਮ ਵਿੱਚ ਹੀ ਹੋਇਆ ਹੋਵੇ। ਇਸ ਲੰਬੀ ਚਰਚਾ ਉਪਰੰਤ ਬਾਬਾ ਜੀ ਦਾ ਜੀਵਨ-ਵੇਰਵਾ ਕੁਝ ਇਸ ਤਰ੍ਹਾਂ ਬਣਦਾ ਹੈ : ਬਾਬਾ ਦੀਪ ਸਿੰਘ ਦਾ ਜੱਦੀ ਦਾਦਕਾ ਪਿੰਡ : ਪੋਹੂਵਿੰਡ (ਜ਼ਿਲ੍ਹਾ ਅੰਮ੍ਰਿਤਸਰ), ਨਾਨਕਾ ਅਤੇ ਜਨਮ ਪਿੰਡ : ਗੁਰਮ (ਜ਼ਿਲ੍ਹਾ ਲੁਧਿਆਣਾ), ਬਾਬਾ ਜੀ ਦਾ ਗੋਤ ਪਰਿਵਾਰ : ਖਹਿਰੇ ਜੱਟ, ਬਾਬਾ ਜੀ ਦੇ ਹਮ-ਗੋਤੀਆਂ ਦੇ ਮੁੱਖ ਪਿੰਡ : ਪੋਹੂਵਿੰਡ ਅਤੇ ਸ਼ਹੀਦ (ਜ਼ਿਲ੍ਹਾ ਅੰਮ੍ਰਿਤਸਰ)।

ਵੈਸੇ ਇਤਿਹਾਸਕ ਸੱਚ ਦੀ ਖੋਜ ਦਾ ਪੰਧ ਕਦੀ ਸਮਾਪਤ ਨਹੀਂ ਹੁੰਦਾ। ਕੋਈ ਪ੍ਰਮਾਣੀਕ ਤੱਥ ਉਪਲੱਬਧ ਹੋਵੇ ਤਾਂ ਇਨ੍ਹਾਂ ਵੇਰਵਿਆਂ ਵਿੱਚ ਤਬਦੀਲੀ ਹੋਣੀ ਸੰਭਵ ਹੈ।

ਸ਼ਹੀਦ ਪਿੰਡ ਵਿੱਚ ਹਰ ਸਾਲ 14 ਮਾਘ (25, 26, 27 ਜਨਵਰੀ) ਨੂੰ ਬਾਬਾ ਦੀਪ ਸਿੰਘ ਜੀ ਦਾ ਜਨਮ ਦਿਵਸ ਅਤੇ 18 ਚੇਤ (31 ਮਾਰਚ) ਨੂੰ ਸ਼ਹੀਦੀ ਦਿਵਸ ਮਨਾਇਆ ਜਾਂਦਾ ਹੈ।

(ਲੇਖਕ ਸ: ਵਰਿੰਦਰਪਾਲ ਸਿੰਘ ਸ਼ਹੀਦ ਜਲੰਧਰ ਅਤੇ ਸ: ਚਰਨਜੀਤ ਸਿੰਘ ਸ਼ਹੀਦ ਅੰਮ੍ਰਿਤਸਰ ਦਾ ਧੰਨਵਾਦੀ ਹੈ, ਜਿਨ੍ਹਾਂ ਨੇ ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ ਬਾਰੇ ਮਹੱਤਵਪੂਰਨ ਜਾਣਕਾਰੀ ਮੁਹੱਈਆ ਕੀਤੀ।)

• • •

## 81

# ਤਖ਼ਤ ਦਮਦਮਾ ਸਾਹਿਬ ਵਿਖੇ ਬਾਬਾ ਦੀਪ ਸਿੰਘ ਜੀ ਦੀ ਸੇਵਾ

ਬਾਬਾ ਦੀਪ ਸਿੰਘ ਜੀ ਦੇ ਜੱਦੀ ਪਿੰਡ, ਜਨਮ ਪਿੰਡ ਅਤੇ ਗੋਤ-ਪਰਿਵਾਰ ਦੀ ਸਮੱਸਿਆ ਤੋਂ ਬਾਅਦ ਉਨ੍ਹਾਂ ਬਾਰੇ ਇਕ ਹੋਰ ਸਮੱਸਿਆ ਸਾਡੇ ਸਾਹਮਣੇ ਆਉਂਦੀ ਹੈ। ਬਾਬਾ ਜੀ ਨਾਲ ਸਬੰਧਿਤ ਕੁਝ ਲਿਖਤਾਂ ਵਿੱਚ ਅਤੇ ਖ਼ਾਸ ਕਰਕੇ 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਦੇ ਇਕ ਹੱਥ-ਲਿਖਤ ਖਰੜੇ ਵਿੱਚ ਇਹ ਗੱਲ ਲਿਖੀ ਮਿਲਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਦੱਖਣ-ਪਿਆਨੇ ਸਮੇਂ ਬਾਬਾ ਦੀਪ ਸਿੰਘ ਜੀ ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਦਾ ਸੇਵਾਦਾਰ (ਜਾਂ ਜਥੇਦਾਰ) ਥਾਪਿਆ ਸੀ ਪਰ ਇਸ ਗੱਲ ਦਾ ਜ਼ਿਕਰ ਗੁਰੂ ਇਤਿਹਾਸ ਦੇ ਹੋਰ ਪ੍ਰਸਿੱਧ ਗ੍ਰੰਥਾਂ ਵਿੱਚ ਉੱਕਾ ਨਹੀਂ ਆਉਂਦਾ। ਇਸ ਦਾ ਕੀ ਕਾਰਨ ਹੈ?

ਦਸਮ ਪਾਤਸ਼ਾਹ ਦਾ ਇਤਿਹਾਸ ਸਾਨੂੰ ਉਨ੍ਹਾਂ ਦੇ ਸਵੈ-ਲਿਖਤ 'ਬਚਿੱਤਰ ਨਾਟਕ' ਤੋਂ ਬਿਨਾਂ 'ਸ੍ਰੀ ਗੁਰ ਸੋਭਾ' (ਸੈਨਾਪਤਿ, 1711 ਈ.), ਗੁਰ ਬਿਲਾਸ ਪਾਤਸ਼ਾਹੀ ਦਸਵੀਂ (ਕੋਇਰ ਸਿੰਘ, 1751 ਈ.), ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ (ਕੇਸਰ ਸਿੰਘ ਛਿੱਬਰ, 1769 ਈ.), ਸ੍ਰੀ ਗੁਰ ਮਹਿਮਾ ਪ੍ਰਕਾਸ਼ (ਬਾਵਾ ਸਵਰੂਪ ਚੰਦ ਭੱਲਾ, 1776 ਈ.), ਗੁਰੂ ਕੀਆਂ ਸਾਖੀਆਂ (ਸਵਰੂਪ ਸਿੰਘ ਕੌਸ਼ਿਸ਼, 1790 ਈ.), ਗੁਰਬਿਲਾਸ (ਸੁੱਖਾ ਸਿੰਘ, 1797 ਈ.), ਸਿੰਘ ਸਾਗਰ (ਵੀਰ ਸਿੰਘ ਬੱਲ, 1827 ਈ.), ਪੰਥ ਪ੍ਰਕਾਸ਼ (ਰਤਨ ਸਿੰਘ ਭੰਗੂ, 1841 ਈ.), ਸੂਰਜ ਪ੍ਰਕਾਸ਼ (ਭਾਈ ਸੰਤੋਖ ਸਿੰਘ, 1843 ਈ.) ਅਤੇ ਤਵਾਰੀਖ ਗੁਰੂ ਖਾਲਸਾ-੧ (ਗਿ. ਗਿਆਨ ਸਿੰਘ, 1900 ਈ.) ਆਦਿ ਗ੍ਰੰਥਾਂ ਵਿੱਚੋਂ ਮਿਲਦਾ ਹੈ ਪਰ ਇਨ੍ਹਾਂ ਸਾਰੇ ਗ੍ਰੰਥਾਂ ਵਿੱਚ ਕਿਤੇ ਵੀ ਇਹ ਦਰਜ ਨਹੀਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਦੱਖਣ-ਪਿਆਨੇ ਸਮੇਂ ਬਾਬਾ ਦੀਪ ਸਿੰਘ ਨੂੰ ਸ੍ਰੀ ਦਮਦਮਾ ਸਾਹਿਬ ਦਾ ਜਥੇਦਾਰ ਨਿਯੁਕਤ ਕੀਤਾ ਸੀ। ਇਹ ਬੜੀ ਹੈਰਾਨੀ ਦੀ ਗੱਲ ਹੈ ਅਤੇ ਵਿਦਵਾਨ ਸੱਜਣਾਂ ਲਈ ਇਕ ਵਿਚਾਰਨਯੋਗ ਵਿਸ਼ਾ ਹੈ।

ਕੁਝ ਲਿਖਾਰੀ ਲਿਖਦੇ ਹਨ ਕਿ ਦਸਮ ਪਾਤਸ਼ਾਹ ਨੇ ਨੰਦੇੜ ਵਿਖੇ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਤਖ਼ਤਾਂ ਦੇ ਜਥੇਦਾਰ ਨਿਯੁਕਤ ਕੀਤੇ ਸਨ। ਉਸ ਸਮੇਂ ਉਨ੍ਹਾਂ ਨੇ ਬਾਬਾ ਦੀਪ ਸਿੰਘ ਨੂੰ ਸ੍ਰੀ ਦਮਦਮਾ ਸਾਹਿਬ ਦੀ ਜਥੇਦਾਰੀ ਸੌਂਪੀ। (ਗਿ. ਗੁਰਬਚਨ ਸਿੰਘ ਭਿੰਡਰਾਂ ਵਾਲਿਆਂ ਦੀ ਪੁਸਤਕ 'ਸ੍ਰੀ ਗੁਰਮਤਿ ਪ੍ਰਕਾਸ਼' ਅਤੇ ਗੁਲਾਬ ਸਿੰਘ ਸੇਠੀ ਦੀ ਪੁਸਤਕ 'ਕਲਗੀਧਰ ਦਰਸ਼ਨ'; ਜਿਨ੍ਹਾਂ ਦਾ ਗਿ. ਗੁਰਦਿੱਤ ਸਿੰਘ ਨੇ 'ਸਿੰਘ ਸਭਾ ਪੱਤ੍ਰਕਾ' (ਦਸੰਬਰ 1981-ਜਨਵਰੀ 1982) ਦੇ ਅੰਕ ਵਿੱਚ ਹਵਾਲਾ ਦਿੱਤਾ ਹੈ।)

ਪਰ ਜਾਪਦਾ ਹੈ ਕਿ ਦਸਮ ਪਾਤਸ਼ਾਹ ਦੇ ਸ੍ਰੀ ਦਮਦਮਾ ਸਾਹਿਬ ਤੋਂ ਪ੍ਰਸਥਾਨ ਕਰ ਜਾਣ ਪਿੱਛੋਂ ਬਾਬਾ ਦੀਪ ਸਿੰਘ ਜੀ ਨੇ ਇਸ ਧਰਮ ਅਸਥਾਨ ਦੀ ਬਹੁਤ ਚੰਗੇ ਢੰਗ ਨਾਲ ਸੇਵਾ-ਸੰਭਾਲ ਕੀਤੀ। ਬਾਬਾ ਬੰਦਾ ਸਿੰਘ ਬਹਾਦਰ ਅਤੇ ਭਾਈ ਮਨੀ ਸਿੰਘ ਦੀ ਸ਼ਹੀਦੀ ਤੋਂ ਬਾਅਦ ਜਦੋਂ ਜ਼ਕਰੀਆ ਖ਼ਾਨ (1726-1745 ਈ.) ਅਤੇ ਮੀਰ ਮੰਨੂੰ (1748-1753 ਈ.) ਦੇ ਸੂਬੇਦਾਰੀ ਕਾਲ ਵਿੱਚ ਮਾਝੇ ਅਤੇ ਦੁਆਬੇ ਦੇ ਸਿੰਘਾਂ ਉੱਤੇ ਬੜਾ ਭਿਆਨਕ ਦਮਨ-ਚੱਕਰ ਚੱਲ ਰਿਹਾ ਸੀ, ਉਸ ਸਮੇਂ ਲੱਖੀ ਜੰਗਲ ਦੇ ਦੂਰ-ਦੁਰਾਡੇ ਅਤੇ ਬੇ-ਰਾਹ ਇਲਾਕੇ ਵਿੱਚ ਸ੍ਰੀ ਦਮਦਮਾ ਸਾਹਿਬ ਦਾ ਅਸਥਾਨ ਕੁਝ ਸੁਰੱਖਿਅਤ ਸੀ। ਇੱਥੇ ਮੁਗ਼ਲ ਸ਼ਾਸਕਾਂ ਅਤੇ ਫ਼ੌਜਾਂ ਦਾ ਪਹੁੰਚਣਾ ਬਹੁਤ ਮੁਸ਼ਕਿਲ ਸੀ। ਮਾਝੇ ਦੁਆਬੇ ਦੇ ਸਿੰਘਾਂ ਉੱਤੇ ਜਦੋਂ ਭੀੜ ਪੈਂਦੀ, ਉਹ ਲੱਖੀ ਜੰਗਲ ਵੱਲ ਨੂੰ ਕੂਚ ਕਰ ਜਾਂਦੇ ਸਨ। ਇੱਥੇ ਬਾਬਾ ਦੀਪ ਸਿੰਘ ਨੇ ਗੁਰਬਾਣੀ ਪ੍ਰਚਾਰ ਅਤੇ ਸ਼ਸਤਰ-ਸਿੱਖਿਆ ਦਾ ਪ੍ਰਵਾਹ ਚਲਾਇਆ ਹੋਇਆ ਸੀ। ਬਾਬਾ ਜੀ ਦੇ ਪਾਸ ਸਿੱਖੀ-ਸਿਦਕ ਅਤੇ ਗੁਰੂ ਭਰੋਸੇ ਵਾਲੇ ਬਹੁਤ ਸਾਰੇ ਸਿਰਲੱਥ ਸੰਤ-ਸਿਪਾਹੀ ਇਕੱਤਰ ਹੋ ਗਏ ਸਨ। ਬਾਬਾ ਜੀ ਦਾ ਇਹ ਸ਼ਹੀਦੀ ਜਥਾ ਸਮੇਂ-ਸਮੇਂ ਲੋੜ ਅਨੁਸਾਰ ਮਾਝੇ ਅਤੇ ਦੁਆਬੇ ਦੇ ਸਿੰਘਾਂ ਦੀ ਮਦਦ ਕਰਦਾ ਰਹਿੰਦਾ ਸੀ। ਇਸ ਤਰ੍ਹਾਂ ਦੀ ਸੇਵਾ ਅਤੇ ਸਿੱਖੀ ਪ੍ਰਚਾਰ ਕਾਰਨ ਬਾਬਾ ਜੀ ਖਾਲਸਾ ਪੰਥ ਵਿੱਚ ਇਕ ਪ੍ਰਸਿੱਧ ਹਸਤੀ ਬਣ ਗਏ ਅਤੇ ਪੰਥ ਦੇ ਜਥੇਦਾਰਾਂ ਨੇ ਬਾਬਾ ਜੀ ਨੂੰ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਦੀ ਜਥੇਦਾਰੀ ਬਖ਼ਸ਼ ਦਿੱਤੀ। ਬੁੱਢਾ ਦਲ ਅਤੇ ਤਰਨਾ

ਦਲ ਦੇ ਸੰਗਠਨ ਤੋਂ ਬਾਅਦ ਜਦੋਂ ਤਰਨਾ ਦਲ ਦੇ ਪੰਜ ਜਥੇ ਬਣਾਏ ਗਏ ਤਾਂ ਪਹਿਲੇ ਜਥੇ ਦਾ ਮੁਖੀ ਬਾਬਾ ਦੀਪ ਸਿੰਘ ਨੂੰ ਥਾਪਿਆ ਗਿਆ। 1748 ਈ. ਦੀ ਵਿਸਾਖੀ ਨੂੰ ਜਦੋਂ ਅੰਮ੍ਰਿਤਸਰ ਵਿਖੇ ਬਾਰਾਂ ਮਿਸਲਾਂ ਬਣਾਉਣ ਦਾ ਗੁਰਮਤਾ ਪਾਸ ਹੋਇਆ ਤਾਂ ਬਾਬਾ ਦੀਪ ਸਿੰਘ ਨੂੰ ਮਿਸਲ ਸ਼ਹੀਦਾਂ ਦੀ ਜਥੇਦਾਰੀ ਸੌਂਪੀ ਗਈ।

ਬਾਬਾ ਦੀਪ ਸਿੰਘ ਜੀ ਨੂੰ ਸ੍ਰੀ ਦਮਦਮਾ ਸਾਹਿਬ ਦੀ ਜਥੇਦਾਰੀ ਦਸਮ ਪਾਤਸ਼ਾਹ ਨੇ ਬਖ਼ਸ਼ੀ ਕਿ ਖਾਲਸਾ ਪੰਥ ਨੇ? ਇਹ ਪ੍ਰਸ਼ਨ ਵਿਦਵਾਨ ਖੋਜਕਾਰਾਂ ਦੀ ਵਿਚਾਰ-ਗੋਚਰਾ ਛੱਡ ਕੇ ਹੁਣ ਅਸੀਂ 'ਸਾਖੀ ਪੋਥੀ' ਅਤੇ ਕੁਝ ਹੋਰ ਲਿਖਤਾਂ ਦੇ ਆਧਾਰ 'ਤੇ ਬਾਬਾ ਦੀਪ ਸਿੰਘ ਜੀ ਦੀ ਉਸ ਸੇਵਾ ਦਾ ਵਰਨਣ ਕਰਾਂਗੇ ਜੋ ਉਨ੍ਹਾਂ ਨੇ ਸ੍ਰੀ ਦਮਦਮਾ ਸਾਹਿਬ ਦੇ ਅਸਥਾਨ ਦੀ ਕੀਤੀ।

'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਦੇ ਤਿੰਨ ਉਤਾਰੇ ਉਪਲੱਬਧ ਹਨ। ਪਹਿਲਾ ਉਤਾਰਾ ਉਹ ਹੈ ਜਿਸ ਦਾ ਅੰਗਰੇਜ਼ੀ ਅਨੁਵਾਦ ਕਰਕੇ ਸਰ ਅਤਰ ਸਿੰਘ ਭਦੌੜ ਨੇ The Travels of Guru Tegh Bahadur And Guru Gobind Singh ਦੇ ਨਾਂ ਹੇਠ 1876 ਈ. ਵਿੱਚ Sakhi Book ਪ੍ਰਕਾਸ਼ਿਤ ਕੀਤੀ। ਦੂਜਾ ਉਤਾਰਾ ਉਹ ਹੈ ਜਿਸ ਨੂੰ ਸੰਪਾਦਿਤ ਕਰਕੇ ਭਾਈ ਵੀਰ ਸਿੰਘ ਨੇ 1950 ਈ. ਵਿੱਚ ਪ੍ਰਕਾਸ਼ਿਤ ਕੀਤਾ। ਇਨ੍ਹਾਂ ਦੋਹਾਂ ਪ੍ਰਕਾਸ਼ਿਤ ਪੋਥੀਆਂ ਦੀ ਸਮੱਗਰੀ (Matter) ਇਕੋ ਜਿਹੀ ਹੈ। 'ਸਾਖੀ ਪੋਥੀ' ਦਾ ਤੀਸਰਾ ਖਰੜਾ ਗਿ. ਗੁਰਦਿੱਤ ਸਿੰਘ ਚੰਡੀਗੜ੍ਹ ਪਾਸ ਹੈ। ਉਹ ਉਨ੍ਹਾਂ ਨੇ ਤਲਵੰਡੀ ਸਾਬੋ ਤੋਂ ਕਿਸੇ ਸਿੰਘ ਪਾਸੋਂ ਪ੍ਰਾਪਤ ਕੀਤਾ ਸੀ। ਇਸ ਖਰੜੇ ਵਿੱਚ ਪਹਿਲੀਆਂ ਦੋਹਾਂ ਪੋਥੀਆਂ ਨਾਲੋਂ ਕੁਝ ਵੱਧ ਸਾਖੀਆਂ ਹਨ ਜਿਨ੍ਹਾਂ ਨੂੰ ਭਾਈ ਵੀਰ ਸਿੰਘ ਅਸਲ ਪੋਥੀ ਵਿੱਚ ਪਿੱਛੋਂ ਸ਼ਾਮਿਲ ਕੀਤੀਆਂ ਗਈਆਂ ਕਹਿੰਦੇ ਹਨ। ਅਜਿਹੀ ਹੀ ਇਕ ਵਾਧੂ ਸਾਖੀ ਵਿੱਚ ਇਹ ਸ਼ਬਦ ਲਿਖੇ ਹੋਏ ਹਨ—

(ਗੁਰੂ ਗੋਬਿੰਦ ਸਿੰਘ ਜੀ ਨੇ) 'ਭਾਈ ਦੀਪ ਸਿੰਘ ਜੀ ਨੂੰ ਹੁਕਮ ਕੀਤਾ, ਘਰ ਇਕ ਵਾਰ ਜਾਇ ਆਓ, ਫਿਰ ਨਾ ਜਾਵਣਾ, ਈਹਾਂ ਗੁਰ ਸੇਵ ਕਰਨੀ ਗੁਰਧਾਮ ਦੀ, ਗੁਰੂ ਕੀ ਕਾਸ਼ੀ ਕੀ ਖ਼ੁਸ਼ੀ ਹੈ, ਤਾਂ ਦੀਪ ਸਿੰਘ ਨੇ ਆਖਿਆ, ਸਤਿ ਬਚਨ ਜੀ। ਬਾਹਰੋਂ ਹਜ਼ੂਰ ਕਾ ਬਚਨ ਹੋਆ ਭਾਈ ਫਤਹ ਸਿੰਘ ਪ੍ਰਤਿ, ਭਾਈ ਤੈਂ ਈਹੈ ਰਹਿਣਾ। ਭਾਈ ਦੀਪ ਸਿੰਘ ਦੇ ਆਵਣੇ ਤੀਕ ਸੇਵਾ ਕਰਨੀ ਗੁਰੂ ਕੀ ਕਾਸ਼ੀ ਕੀ....'

ਇਸ ਹਵਾਲੇ ਉੱਤੇ ਟਿੱਪਣੀ ਕਰਦੇ ਹੋਏ ਗਿ. ਬਲਵੰਤ ਸਿੰਘ ਕੋਠਾ ਗੁਰੂ ਲਿਖਦੇ ਹਨ, 'ਇਸ ਪੁਰਾਤਨ ਲਿਖਤ ਤੋਂ ਪਤਾ ਲੱਗਦਾ ਹੈ ਕਿ ਸਤਿਗੁਰੂ ਜੀ ਨੇ ਤਖ਼ਤ ਦਮਦਮਾ ਸਾਹਿਬ ਦੇ ਪਹਿਲੇ ਜਥੇਦਾਰ ਦੀਪ ਸਿੰਘ ਜੀ ਨਿਯਤ ਕੀਤੇ ਸਨ। ਨਾਲ ਹੀ ਫ਼ਰਮਾਇਆ ਸੀ ਕਿ ਇਕ ਵਾਰ ਪਿੰਡ ਜਾ ਕੇ ਮਾਤਾ ਜੀ ਨੂੰ ਮਿਲ ਆਉ।.... ਬਾਬਾ ਦੀਪ ਸਿੰਘ ਜੀ ਦੀ ਗ਼ੈਰ ਹਾਜ਼ਰੀ ਵਿੱਚ ਦਮਦਮਾ ਸਾਹਿਬ ਦੇ ਜਥੇਦਾਰ ਭਾਈ ਫ਼ਤਿਹ ਸਿੰਘ ਜੀ ਮਲਵਈ ਨਿਯਤ ਕੀਤੇ ਗਏ ਸਨ। ਇਸ ਵਾਸਤੇ ਤਖ਼ਤ ਦਮਦਮਾ ਸਾਹਿਬ ਦੇ ਰਾਜਕੀਯ ਨਾਦੀ ਵੰਸ਼ ਵ੍ਰਿਕਸ਼ਾਂ (ਸ਼ਜਰਿਆਂ) ਵਿੱਚ ਬਾਬਾ ਦੀਪ ਸਿੰਘ ਜੀ ਤੋਂ ਪਹਿਲਾਂ ਨਾਉਂ ਭਾਈ ਫਤਹ ਸਿੰਘ ਜੀ ਦਾ ਆਉਂਦਾ ਹੈ।' (ਸ੍ਰੀ ਦਮਦਮਾ ਗੁਰੂ ਕੀ ਕਾਸ਼ੀ, ਪੰਨਾ : 76)

ਗਿ. ਬਲਵੰਤ ਸਿੰਘ ਕੋਠਾ ਗੁਰੂ ਦੀ ਸੂਚਨਾ ਅਨੁਸਾਰ ਤਲਵੰਡੀ ਸਾਬੋ ਦੇ ਵੱਖ-ਵੱਖ ਬੁੰਗਿਆਂ ਦੇ ਮਹੰਤਾਂ (ਜਥੇਦਾਰਾਂ) ਦੇ ਕੁਰਸੀਨਾਮੇ ਸ੍ਰੀ ਦਮਦਮਾ ਸਾਹਿਬ ਵਿੱਚ ਮੌਜੂਦ ਹਨ।

## ਸ੍ਰੀ ਦਮਦਮਾ ਸਾਹਿਬ ਵਿਖੇ ਬਾਬਾ ਦੀਪ ਸਿੰਘ ਜੀ ਦੀਆਂ ਯਾਦਗਾਰਾਂ

ਬਾਬਾ ਦੀਪ ਸਿੰਘ (ਜਨਮ 1682 ਈ.) 24 ਸਾਲ ਦੀ ਉਮਰ ਵਿੱਚ ਦਮਦਮਾ ਸਾਹਿਬ ਆਏ ਸਨ ਅਤੇ 75 ਸਾਲ ਦੀ ਉਮਰ ਤੱਕ ਇਸ ਧਰਮ-ਅਸਥਾਨ ਦੀ ਸੇਵਾ ਕਰਦੇ ਰਹੇ। ਬਹੁਗਿਣਤੀ ਇਤਿਹਾਸਕਾਰ ਬਾਬਾ ਜੀ ਦੀ ਸ਼ਹੀਦੀ 11 ਨਵੰਬਰ 1757 ਈ. ਨੂੰ ਹੋਈ ਮੰਨਦੇ ਹਨ। ਇਸ ਤਰ੍ਹਾਂ ਬਾਬਾ ਜੀ ਨੇ 51 ਸਾਲ ਸ੍ਰੀ ਦਮਦਮਾ ਸਾਹਿਬ ਦੀ ਸੇਵਾ-ਸੰਭਾਲ ਕੀਤੀ। ਦਸਮ ਪਾਤਸ਼ਾਹ ਨੇ ਆਪਣੇ ਦਮਦਮਾ-ਨਿਵਾਸ ਸਮੇਂ ਭਾਈ ਮਨੀ ਸਿੰਘ ਅਤੇ ਭਾਈ ਦੀਪ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਦਮਦਮੀ ਬੀੜ ਲਿਖਵਾਈ ਸੀ। ਬਾਬਾ ਦੀਪ ਸਿੰਘ ਨੇ ਇਸ ਬੀੜ ਦੇ ਚਾਰ ਉਤਾਰੇ ਕੀਤੇ ਅਤੇ ਪੰਥ ਦੇ ਤਖ਼ਤ ਸਾਹਿਬਾਨ ਉੱਤੇ ਇਕ-ਇਕ ਉਤਾਰਾ ਭੇਜਿਆ। ਬਾਬਾ ਜੀ ਨੇ ਦਸਮ ਪਾਤਸ਼ਾਹ ਦੇ ਮੁਖਾਰਬਿੰਦ ਤੋਂ ਗੁਰਬਾਣੀ ਦੇ ਅਰਥ ਸੁਣੇ ਸਨ। ਉਹੀ ਅਰਥ ਉਹ ਅੱਗੇ ਸੰਗਤਾਂ ਨੂੰ ਸੁਣਾਉਂਦੇ ਸਨ। ਇਸ ਤਰ੍ਹਾਂ ਗੁਰਬਾਣੀ ਵਿਆਖਿਆ ਦੀ ਦਮਦਮੀ ਟਕਸਾਲ ਦਾ ਮੁੱਢ ਬੱਝਾ। ਬਾਬਾ ਜੀ ਨੇ ਦਮਦਮੀ ਬੀੜ ਦਾ ਕਰਤਾਰਪੁਰੀ ਬੀੜ ਨਾਲ ਮੀਲਾਣ ਕਰਨ ਦਾ ਉੱਦਮ ਵੀ ਕੀਤਾ। ਕਰਤਾਰਪੁਰ ਵਿੱਚ ਛੇ ਮਹੀਨੇ ਰਹਿ ਕੇ ਉਨ੍ਹਾਂ ਨੇ ਦਮਦਮੀ ਬੀੜ ਦਾ ਇਕ-ਇਕ ਅੱਖਰ ਕਰਤਾਰਪੁਰੀ ਬੀੜ ਨਾਲ ਮਿਲਾ ਕੇ ਵੇਖਿਆ। ਦਮਦਮੀ ਬੀੜ ਦੀ ਸਾਰੀ ਗੁਰਬਾਣੀ ਸ਼ੁੱਧ ਨਿਕਲੀ। ਇਸ ਸਮੇਂ ਕਰਤਾਰਪੁਰ ਸ: ਜੱਸਾ ਸਿੰਘ ਆਹਲੂਵਾਲੀਏ ਦੇ ਕਬਜ਼ੇ ਵਿੱਚ ਸੀ। ਉਨ੍ਹਾਂ ਨੇ ਬਾਬਾ ਜੀ ਨੂੰ ਬੜੇ ਆਦਰ-ਸਤਿਕਾਰ ਨਾਲ ਵਿਦਾ ਕੀਤਾ।

ਮੀਰ ਮੰਨੂੰ (ਜਿਸ ਦਾ ਅਸਲ ਨਾਂ ਮੁਈਅਨ-ਉ-ਦੀਨ ਜਾਂ ਮੁਈਅਨ-ਮੁਲਕ ਸੀ) ਦੇ ਸਮੇਂ ਵਿੱਚ ਸਿੱਖਾਂ ਉੱਤੇ ਬਹੁਤ ਜ਼ੁਲਮ ਹੋਏ। ਇਸ ਸਮੇਂ ਸਿਆਲਕੋਟ ਦਾ ਹਾਕਮ ਮੁਹੰਮਦ ਅਮੀਨ ਖਾਂ ਕੁਝ ਜ਼ਿਆਦਾ ਈ ਭੂਏ ਚੜ੍ਹਿਆ ਹੋਇਆ ਸੀ। ਬਾਬਾ ਦੀਪ ਸਿੰਘ ਨੇ ਮਾਲਵੇ, ਦੁਆਬੇ ਅਤੇ ਮਾਝੇ ਵਿੱਚੀਂ ਲੰਘ ਕੇ ਸਿਆਲਕੋਟ ਉੱਤੇ ਜਾ ਚੜ੍ਹਾਈ ਕੀਤੀ। ਅਮੀਨ ਖ਼ਾਂ ਭੱਜ ਗਿਆ। ਬਾਬਾ ਜੀ ਨੇ ਇਹ ਇਲਾਕਾ ਆਪਣੇ ਸਾਥੀ ਬਾਬਾ ਦਿਆਲ ਸਿੰਘ ਅਤੇ ਬਾਬਾ ਨੱਥਾ ਸਿੰਘ ਦੇ ਹਵਾਲੇ ਕਰ ਦਿੱਤਾ। ਬਾਅਦ ਵਿੱਚ ਇਹ ਇਲਾਕਾ ਸਿਆਲਕੋਟ ਵਿੱਚ ਗੁਰੂ ਨਾਨਕ ਦੇਵ ਜੀ ਦੇ ਗੁਰਦੁਆਰਾ ਬੇਰ ਸਾਹਿਬ ਨੂੰ ਜਗੀਰ ਵਜੋਂ ਦੇ ਦਿੱਤਾ ਗਿਆ। (ਪ੍ਰੋ. ਪ੍ਰਕਾਸ਼ ਸਿੰਘ ਲਿਖਤ 'ਸ਼ਹੀਦ ਬਾਬਾ ਦੀਪ ਸਿੰਘ', ਪੰਨਾ : 31)

ਜਦੋਂ ਪੰਜਾਬ ਵਿੱਚ ਸਿੱਖਾਂ ਦਾ ਜੀਣਾ ਦੁੱਭਰ ਹੋ ਜਾਂਦਾ ਤਾਂ ਉਹ ਔਖੇ ਦਿਨ ਕੱਟਣ ਲਈ ਲੱਖੀ ਜੰਗਲ ਵਿੱਚ ਤਲਵੰਡੀ ਸਾਬੋ ਚਲੇ ਜਾਂਦੇ। ਬਾਬਾ ਜੀ ਦਾ ਸ਼ਹੀਦੀ ਜਥਾ ਉਨ੍ਹਾਂ ਦੀ ਹਰ ਪੱਖੋਂ ਸੇਵਾ ਸੰਭਾਲ ਕਰਦਾ। ਇਸ ਲਈ ਇਕ ਵਾਰੀ ਜਦੋਂ ਦਲ ਖਾਲਸਾ ਨੂੰ ਕਿਤਿਉਂ ਚੋਖੀ ਮਾਇਆ ਹੱਥ ਲੱਗੀ ਤਾਂ ਸਿੰਘ-ਸਰਦਾਰਾਂ ਨੇ ਪੰਜਾਹ ਹਜ਼ਾਰ ਰੁਪਈਆ ਸ੍ਰੀ ਦਮਦਮਾ ਸਾਹਿਬ ਦੀ ਸੇਵਾ ਲਈ ਭੇਜਿਆ। ਗਿ. ਬਲਵੰਤ ਸਿੰਘ ਕੋਠਾ ਗੁਰੂ ਲਿਖਦੇ ਹਨ, 'ਦਸਮ ਸਤਿਗੁਰੂ ਜੀ ਦੇ ਸਮੇਂ ਸ੍ਰੀ ਦਮਦਮਾ ਸਾਹਿਬ ਉੱਪਰ ਕੇਵਲ ਤੰਬੂ ਲੱਗੇ ਹੁੰਦੇ ਸਨ। ਗੁਰੂ ਜੀ ਤੋਂ ਮਗਰੋਂ ਵੀ ਤੰਬੂ ਰਹੇ। ਮਿਸਲਾਂ ਦੇ ਸਮੇਂ ਖਾਲਸਾ ਪੰਥ ਤਾਕਤ ਵਿੱਚ ਆਇਆ ਤਾਂ ਪੰਜਾਹ ਹਜ਼ਾਰ ਰੁਪਏ ਸ੍ਰੀ ਦਮਦਮਾ ਸਾਹਿਬ ਦੀ ਕਾਰ-ਸੇਵਾ ਲਈ ਆਏ। ਬਾਬਾ ਜੀ ਨੇ ਇਸ ਰੁਪਏ ਨਾਲ ਤਖ਼ਤ ਸਾਹਿਬ, ਨੌਵੇਂ ਸਤਿਗੁਰੂ ਜੀ ਦਾ ਮੰਜੀ ਸਾਹਿਬ, ਭੋਰਾ, ਬੁਰਜ ਅਤੇ ਨੌ-ਵਿੱਢਾ ਖੂਹ, ਇਹ ਸਾਰੀਆਂ ਇਮਾਰਤਾਂ ਤਿਆਰ ਕੀਤੀਆਂ। ਲੰਗਰ, ਰਿਹਾਇਸ਼ੀ ਕਮਰੇ ਵੀ ਬਣਾਏ। ਸਮੂਹ ਗੁਰਦੁਆਰਿਆਂ ਦੇ ਨਿਸ਼ਾਨ ਅਤੇ ਸਰੋਵਰਾਂ ਦੀ ਨਿਸ਼ਾਨਦੇਹੀ ਕੀਤੀ। ਤਖ਼ਤ ਸਾਹਿਬ ਦੀ ਰੱਖਿਆ ਅਤੇ ਵਿਦਿਆਰਥੀਆਂ ਵਿਹੰਗਮਾਂ ਦੇ ਨਿਵਾਸ ਵਾਸਤੇ ਚਾਰ ਕੱਚੇ ਬੁਰਜ ਜੰਗੀ ਦ੍ਰਿਸ਼ਟੀ ਨਾਲ ਤਿਆਰ ਕੀਤੇ। ਆਪ ਜੀ ਦਾ ਸਵਾਸ-ਸਵਾਸ ਪਰਉਪਕਾਰ ਵਿੱਚ ਬਤੀਤ ਹੁੰਦਾ ਸੀ।' (ਸ੍ਰੀ ਦਮਦਮਾ ਗੁਰੂ ਕੀ ਕਾਸ਼ੀ, ਪੰਨਾ : 79)

ਜਿਸ ਅਦੁੱਤੀ ਪਰਾਕਰਮ ਨੇ ਬਾਬਾ ਦੀਪ ਸਿੰਘ ਜੀ ਨੂੰ ਸਰਬਕਾਲ ਪ੍ਰਸਿੱਧੀ ਅਤੇ ਅਮਰਤਾ ਪ੍ਰਦਾਨ ਕੀਤੀ, ਉਹ ਉਨ੍ਹਾਂ ਦਾ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਸੁਤੰਤਰਤਾ ਅਤੇ ਸੁਰੱਖਿਆ ਲਈ ਸ਼ਹੀਦ ਹੋ ਜਾਣਾ ਸੀ। ਇਸ ਧਰਮ ਯੁੱਧ ਵਿੱਚ ਉਹ ਕੇਸਰੀ ਬਾਣਾ ਪਹਿਨ ਕੇ ਅਤੇ ਸ਼ਹੀਦੀ ਗਾਨਾ ਬੰਨ੍ਹ ਕੇ ਇੰਨੇ ਜੋਸ਼ ਅਤੇ ਬਹਾਦਰੀ ਨਾਲ ਜੂਝੇ ਕਿ ਪਠਾਨ ਜਰਨੈਲ ਜਮਾਲ ਸ਼ਾਹ ਨਾਲ ਹੋਈ ਆਖਰੀ ਝੜਪ ਵਿੱਚ ਲਗਪਗ ਸਿਰ ਕੱਟਿਆ ਜਾਣ ਦੇ ਬਾਵਜੂਦ ਆਪਣਾ ਦੋਧਾਰਾ ਖੰਡਾ ਵਾਹੁੰਦੇ ਅੱਗੇ ਹੀ ਅੱਗੇ ਵਧਦੇ ਗਏ। ਆਖਰ ਉਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਪਰਕਰਮਾ ਵਿੱਚ ਪਹੁੰਚ ਕੇ ਆਪਣਾ ਸ਼ਹੀਦ ਸਿਰ ਗੁਰੂ ਦਰਬਾਰ ਦੇ ਅਰਪਨ ਕਰ ਦਿੱਤਾ। ਬਾਬਾ ਦੀਪ ਸਿੰਘ ਜੀ ਦੀ ਵਿਲੱਖਣ ਸ਼ਹੀਦੀ ਅਨੰਤ ਕਾਲ ਤੱਕ ਸਿੱਖ ਸੂਰਬੀਰਾਂ ਨੂੰ ਧਰਮ ਦੀ ਸ਼ਮ੍ਹਾ ਉੱਤੇ ਕੁਰਬਾਨ ਹੋਣ ਦੀ ਪ੍ਰੇਰਨਾ ਦਿੰਦੀ ਰਹੇਗੀ।

ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿੱਚ ਬਾਬਾ ਜੀ ਦੇ ਹੇਠ ਲਿਖੇ ਯਾਦਗਾਰੀ ਅਸਥਾਨਾਂ ਅਤੇ ਵਸਤਾਂ ਦੇ ਦਰਸ਼ਨ ਕੀਤੇ ਜਾ ਸਕਦੇ ਹਨ—

1. **ਬੁਰਜ ਬਾਬਾ ਦੀਪ ਸਿੰਘ ਜੀ**—ਗੜ੍ਹੀ ਦੀ ਸ਼ਕਲ ਦਾ ਇਹ 70 ਫੁੱਟ ਉੱਚਾ ਅੱਠ-ਕੋਨਾ ਬੁਰਜ ਤਖਤ ਸ੍ਰੀ ਦਮਦਮਾ ਸਾਹਿਬ ਦੇ ਖੱਬੇ ਪਾਸੇ ਹੁੰਦਾ ਸੀ। ਗਿ. ਬਲਵੰਤ ਸਿੰਘ ਕੋਠਾ ਗੁਰੂ, ਜਿਨ੍ਹਾਂ ਨੇ ਸ੍ਰੀ ਦਮਦਮਾ ਸਾਹਿਬ ਦੀਆਂ ਪੁਰਾਤਨ ਇਮਾਰਤਾਂ ਅੱਖੀਂ ਦੇਖੀਆਂ ਸਨ, ਲਿਖਦੇ ਹਨ : ਇਹ ਬੁਰਜ 'ਬਾਬਾ ਦੀਪ ਸਿੰਘ ਜੀ ਦੇ ਇੰਜੀਨੀਅਰੀ ਦਿਮਾਗ਼ ਦਾ ਪ੍ਰਤੱਖ ਪ੍ਰਮਾਣ ਸੀ ਜੋ ਇਕ ਹਜ਼ਾਰ ਵਰਸ਼ ਤੱਕ ਸੁਭਾਵਿਕ ਰਹਿ ਸਕਦਾ ਸੀ ਪਰ (ਕਾਰ ਸੇਵਾ ਵਾਲੇ ਬਾਬਿਆਂ ਨੇ) ਅਕਾਰਨ ਹੀ ਢਾਹ ਦਿੱਤਾ।' ਇਸ ਪੁਰਾਤਨ ਬੁਰਜ ਦੇ ਸਥਾਨ 'ਤੇ ਹੁਣ ਨਵਾਂ ਗੁਰਦੁਆਰਾ ਬਣਾ ਦਿੱਤਾ ਗਿਆ ਹੈ।

2. **ਭੋਰਾ ਬਾਬਾ ਦੀਪ ਸਿੰਘ ਜੀ**—ਤਖ਼ਤ ਸਾਹਿਬ ਦੇ ਸੱਜੇ ਪਾਸੇ ਨਾਨਕ ਸ਼ਾਹੀ ਨਿੱਕੀਆਂ ਇੱਟਾਂ ਦਾ ਬਣਿਆ ਇਹ ਭੋਰਾ ਆਪਣੇ ਪੁਰਾਤਨ ਰੂਪ ਵਿੱਚ ਹੀ ਕਾਇਮ ਹੈ। ਇਸ ਭੋਰੇ ਵਿੱਚ ਬਾਬਾ ਜੀ ਭਜਨ-ਬੰਦਗੀ ਅਤੇ ਬੀੜਾਂ ਤੇ ਪੋਥੀਆਂ ਦੇ ਉਤਾਰੇ ਕਰਿਆ ਕਰਦੇ ਸਨ। ਇਸ ਭੋਰੇ ਦੇ ਉੱਪਰ ਵੀ ਇਕ ਬੜਾ ਮਜ਼ਬੂਤ ਪੁਰਾਤਨ ਬੁਰਜ ਹੁੰਦਾ ਸੀ ਜੋ ਉਸ ਸਮੇਂ ਦੀ ਇਮਾਰਤ-ਕਲਾ ਦਾ ਵਧੀਆ ਨਮੂਨਾ ਸੀ ਪਰ ਉਹ ਵੀ ਕਾਰ ਸੇਵਾ ਵਾਲੇ ਬਾਬਿਆਂ ਦੀ ਭੇਟਾ ਚੜ੍ਹ ਗਿਆ। ਉਸ ਦੇ ਸਥਾਨ 'ਤੇ ਹੁਣ ਨਵਾਂ ਅੱਠ-ਕੋਨਾ ਬੁਰਜ ਬਣਾ ਦਿੱਤਾ ਗਿਆ ਹੈ।

3. **ਖੂਹ ਬਾਬਾ ਦੀਪ ਸਿੰਘ ਜੀ**—ਤਖ਼ਤ ਸਾਹਿਬ ਦੇ ਸਾਹਮਣੇ ਬਾਬਾ ਜੀ ਨੇ ਇਕ ਨੌ-ਵਿੱਢਾ ਖੂਹ ਬਣਵਾਇਆ ਸੀ ਜਿਸ ਦੇ ਵੱਡੇ ਵੱਡੇ ਚੁਬੱਚੇ ਸਨ। ਇਕ ਪੁਰਾਤਨ ਯਾਦਗਾਰ ਵਜੋਂ ਇਹ ਖੂਹ ਵੀ ਇਕ ਦਰਸ਼ਨਯੋਗ ਚੀਜ਼ ਸੀ ਪਰ ਹੁਣ ਕਾਰ

ਸੇਵਾ ਵਾਲਿਆਂ ਨੇ ਪੁਰਾਤਨ ਉਸਾਰੀ ਨੂੰ ਢਾਹ ਕੇ ਖੂਹ ਉੱਤੇ ਇਕ ਸਾਧਾਰਨ ਜਿਹੀ ਛਤਰੀ ਬਣਾ ਦਿੱਤੀ ਹੈ।

4. **ਤੇਗਾ ਬਾਬਾ ਦੀਪ ਸਿੰਘ ਜੀ**—ਤਖ਼ਤ ਸਾਹਿਬ ਵਿੱਚ ਬਾਬਾ ਜੀ ਦਾ ਇਤਿਹਾਸਕ ਤੇਗਾ ਸੁਰੱਖਿਅਤ ਹੈ ਜੋ ਤਿੰਨ ਗਿੱਠ ਤਿੰਨ ਉਂਗਲਾਂ ਲੰਮਾ ਅਤੇ ਪੌਣੇ ਚਾਰ ਉਂਗਲਾਂ ਚੌੜਾ ਹੈ।

5. **ਪੋਥੀ ਬਾਬਾ ਦੀਪ ਸਿੰਘ ਜੀ**—ਗਿ. ਬਲਵੰਤ ਸਿੰਘ ਕੋਠਾ ਗੁਰੂ ਅਨੁਸਾਰ 971 ਪਤਰਿਆਂ ਦੀ ਇਹ ਪੋਥੀ ਬਾਬਾ ਦੀਪ ਸਿੰਘ ਜੀ ਦੇ ਹੱਥਾਂ ਦੀ ਲਿਖੀ ਹੋਈ ਸੀ। ਬਾਬਾ ਜੀ ਹਮੇਸ਼ਾ ਇਸ ਪੋਥੀ ਨੂੰ ਆਪਣੇ ਗਾਤਰੇ ਵਿੱਚ ਰੱਖਦੇ ਸਨ। ਜ਼ਫ਼ਰਨਾਮੇ ਤੋਂ ਬਿਨਾਂ ਇਸ ਵਿੱਚ ਦਸਮ ਪਾਤਸ਼ਾਹ ਦੀ ਸਾਰੀ ਬਾਣੀ ਦਰਜ ਹੈ। ਕੁਝ ਸਮਾਂ ਪਹਿਲਾਂ ਬਾਬਾ ਜੀ ਦੇ ਭੋਰੇ ਵਿੱਚ ਇਸ ਪੋਥੀ ਦਾ ਪ੍ਰਕਾਸ਼ ਹੁੰਦਾ ਸੀ ਪਰ ਹੁਣ ਇਹ ਪੋਥੀ ਭੋਰੇ ਵਿੱਚ ਨਹੀਂ ਹੈ।

ਸ੍ਰੀ ਦਮਦਮਾ ਸਾਹਿਬ ਦੇ ਸਾਬਕ ਹੈੱਡ ਗ੍ਰੰਥੀ ਭਾਈ ਮਿਹਰ ਸਿੰਘ (ਜੋ ਅੱਜਕਲ੍ਹ ਤਲਵੰਡੀ ਸਾਬੋ ਵਿੱਚ ਹੀ ਨਿਵਾਸ ਕਰਦੇ ਹਨ) ਅਤੇ ਬੁੰਗਾ ਮਸਤੂਆਣਾ ਸਾਹਿਬ ਤਲਵੰਡੀ ਸਾਬੋ ਦੇ ਸੰਤ ਮਿੱਠਾ ਸਿੰਘ ਜੀ ਨੇ ਵੀ ਇਸ ਪੋਥੀ ਦੇ ਖੁੱਲ੍ਹੇ ਦਰਸ਼ਨ ਕੀਤੇ ਸਨ। ਬੁੰਗਾ ਮਸਤੂਆਣਾ ਦੇ ਸੰਤ ਛੋਟਾ ਸਿੰਘ ਤਾਂ ਇਸ ਪੋਥੀ ਦਾ ਪਾਠ ਵੀ ਕਰਦੇ ਰਹੇ ਹਨ। ਗਿ. ਗੁਰਦਿੱਤ ਸਿੰਘ ਜੀ ਚੰਡੀਗੜ੍ਹ ਨੇ ਵੀ ਭੋਰਾ ਸਾਹਿਬ ਵਿੱਚ ਪੋਥੀ ਦੇ ਦਰਸ਼ਨ ਕੀਤੇ ਸਨ। ਪਰ ਹੁਣ ਪਤਾ ਨਹੀਂ, ਇਹ ਇਤਿਹਾਸਕ ਹੱਥ ਲਿਖਤ ਪੋਥੀ ਸ੍ਰੀ ਦਮਦਮਾ ਸਾਹਿਬ ਤੋਂ ਕਿਵੇਂ ਅਲੋਪ ਹੋ ਗਈ ਹੈ ? ਪੁਰਾਣੀਆਂ ਇਤਿਹਾਸਕ ਯਾਦਗਾਰਾਂ ਦੇ ਸਬੰਧ ਵਿੱਚ ਕਾਰ ਸੇਵਾ ਵਾਲੇ ਜਥਿਆਂ ਨੂੰ ਇਕ ਬੇਨਤੀ ਕਰਨੀ ਬਹੁਤ ਜ਼ਰੂਰੀ ਹੈ। ਉਨ੍ਹਾਂ ਦੀ ਸੇਵਾ ਬਹੁਤ ਵੱਡੀ ਅਤੇ ਸ਼ਲਾਘਾਯੋਗ ਹੈ ਪਰ ਇਤਿਹਾਸਕ ਮਹੱਤਵ ਵਾਲੀਆਂ ਪੁਰਾਤਨ ਨਿਸ਼ਾਨੀਆਂ ਨੂੰ ਨਸ਼ਟ ਕਰਨ ਤੋਂ ਉਨ੍ਹਾਂ ਨੂੰ ਗੁਰੇਜ਼ ਕਰਨਾ ਚਾਹੀਦਾ ਹੈ। ਕਹਿੰਦੇ ਹਨ, ਸ੍ਰੀ ਦਮਦਮਾ ਸਾਹਿਬ ਵਿਖੇ ਸੰਗਤਾਂ ਨੇ ਕਾਰ ਸੇਵਾ ਵਾਲਿਆਂ ਤੋਂ ਬਾਬਾ ਦੀਪ ਸਿੰਘ ਦਾ ਪੁਰਾਤਨ ਭੋਰਾ ਬੜੀ ਮੁਸ਼ਕਿਲ ਨਾਲ ਬਚਾਇਆ ਸੀ।

ਬਾਬਾ ਦੀਪ ਸਿੰਘ ਜੀ ਦਾ ਜੀਵਨ ਅਤੇ ਸ਼ਹੀਦੀ ਜਿੰਨੇ ਮਹਾਨ ਹਨ, ਪੰਥ ਨੇ ਉਨ੍ਹਾਂ ਦੇ ਇਤਿਹਾਸ ਪ੍ਰਤੀ ਉੱਨੀ ਹੀ ਅਣਗਹਿਲੀ ਵਰਤੀ ਹੈ। ਆਸ ਹੈ, ਨੇੜ-ਭਵਿੱਖ ਵਿੱਚ ਕੋਈ ਵਿਦਵਾਨ ਬਾਬਾ ਜੀ ਦੀ ਮੁਕੰਮਲ ਇਤਿਹਾਸਕ ਜੀਵਨੀ ਲਿਖਣ ਦਾ ਉੱਦਮ ਕਰੇਗਾ।

• • •

# 82

# ਸ੍ਰੀ ਦਸਮੇਸ਼ ਦੀ ਦੱਖਣ ਯਾਤਰਾ ਦਾ ਪਹਿਲਾ ਪੜਾਅ : ਕੇਵਲ ਗਰਾਮ

ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਸੰਗ ਵਿੱਚ ਸਾਨੂੰ ਬਾਬਾ ਦੀਪ ਸਿੰਘ ਜੀ ਬਾਰੇ ਕੁਝ ਵਿਸਥਾਰ ਨਾਲ ਇਸ ਲਈ ਲਿਖਣਾ ਪਿਆ ਕਿਉਂਕਿ ਕਿਹਾ ਜਾਂਦਾ ਹੈ ਕਿ ਦਸਮ ਪਾਤਸ਼ਾਹ ਬਾਬਾ ਜੀ ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਦਾ ਜਥੇਦਾਰ ਥਾਪ ਕੇ ਦੱਖਣ ਨੂੰ ਗਏ ਸਨ ਪਰ ਗੁਰੂ ਇਤਿਹਾਸ ਦੇ ਪ੍ਰਮੁੱਖ ਗ੍ਰੰਥਾਂ ਵਿੱਚ ਇਸ ਗੱਲ ਦਾ ਜ਼ਿਕਰ ਨਹੀਂ ਮਿਲਦਾ। ਦੂਜਾ ਖ਼ਾਸ ਕਾਰਨ ਇਹ ਸੀ ਕਿ ਇਹ ਬੜੀ ਹੈਰਾਨੀ ਵਾਲੀ ਗੱਲ ਹੈ ਕਿ ਬੇਦਾਵਾ ਪੜਵਾਉਣ ਵਾਲੇ ਭਾਈ ਮਹਾਂ ਸਿੰਘ ਵਾਂਗ ਬਾਬਾ ਦੀਪ ਸਿੰਘ ਜੀ ਦੇ ਮੁੱਢਲੇ ਜੀਵਨ ਬਾਰੇ ਵੀ ਸਿੱਖ ਇਤਿਹਾਸ ਵਿੱਚੋਂ ਕੋਈ ਭਰੋਸੇਯੋਗ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ ਅਤੇ ਉਨ੍ਹਾਂ ਦੇ ਜਨਮ-ਪਿੰਡ ਬਾਰੇ ਇਤਿਹਾਸ ਵਿੱਚ ਕੁਝ ਸ਼ੰਕੇ ਪਾਏ ਜਾਂਦੇ ਹਨ। ਇਸ ਲਈ ਪਿਛਲੇ ਕੁਝ ਕਾਂਡਾਂ ਵਿੱਚ ਅਸੀਂ ਆਪਣੀ ਸਮਰਥਾ ਅਨੁਸਾਰ ਬਾਬਾ ਦੀਪ ਸਿੰਘ ਜੀ ਦੇ ਮੁੱਢਲੇ ਜੀਵਨ ਬਾਰੇ ਕੁਝ ਵੇਰਵੇ ਸਪੱਸ਼ਟ ਕਰਨ ਦੀ ਕੋਸ਼ਿਸ਼ ਕੀਤੀ ਹੈ। ਆਸ ਹੈ ਕਿ ਸਿੱਖ ਪੰਥ ਇਸ ਸੇਵਾ ਨੂੰ ਪ੍ਰਵਾਨ ਕਰੇਗਾ।

ਅਨੇਕਾਂ ਕ੍ਰਾਂਤੀਆਂ ਦੇ ਸਿਰਜਕ ਅਤੇ ਮਹਾਂ ਰਾਸ਼ਟਰ-ਨਾਇਕ ਗੁਰੂ ਗੋਬਿੰਦ ਸਿੰਘ ਤਲਵੰਡੀ ਸਾਬੋ ਤੋਂ ਦੱਖਣ ਨੂੰ ਪ੍ਰਸਥਾਨ ਕਰਨ ਦੀਆਂ ਤਿਆਰੀਆਂ ਕਰ ਰਹੇ ਸਨ। ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਨੂੰ ਦੱਖਣ ਵਿੱਚ ਬਾਦਸ਼ਾਹ ਔਰੰਗਜ਼ੇਬ ਪਾਸ 'ਜ਼ਫ਼ਰਨਾਮਾ' ਲੈ ਕੇ ਗਿਆਂ ਬਹੁਤ ਸਮਾਂ ਬੀਤ ਗਿਆ ਸੀ। ਦੋਹਾਂ ਸਿੰਘਾਂ ਦੀ ਉਡੀਕ ਜਦੋਂ ਜ਼ਿਆਦਾ ਹੀ ਲੰਬੀ ਹੋ ਗਈ ਤਾਂ ਦਸਮ ਪਾਤਸ਼ਾਹ ਨੇ ਆਪ ਹੀ ਦੱਖਣ ਨੂੰ ਜਾਣ ਦਾ ਫ਼ੈਸਲਾ ਕਰ ਲਿਆ। ਸੋਚਿਆ ਹੋਵੇਗਾ ਕਿ ਤਲਵੰਡੀ ਸਾਬੋ ਵਿੱਚ ਬੈਠ ਕੇ ਸਮਾਂ ਬਿਤਾਉਣ ਨਾਲੋਂ ਦੱਖਣ ਦਾ ਸਫ਼ਰ ਤੈਅ ਕਰਨਾ ਵਧੇਰੇ ਸਾਰਥਕ ਹੋਵੇਗਾ, ਸ਼ਾਇਦ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਰਸਤੇ ਵਿੱਚ ਹੀ ਮਿਲ ਜਾਣ ਅਤੇ ਬਾਦਸ਼ਾਹ ਨਾਲ ਮੁਲਾਕਾਤ ਛੇਤੀ ਹੋ ਜਾਵੇ।

ਗੁਰੂ ਜੀ ਨੇ ਪੰਜਾਬ ਭਰ ਵਿੱਚ ਸਿੱਖਾਂ ਨੂੰ ਹੁਕਮਨਾਮੇ ਲਿਖੇ ਕਿ ਅਸੀਂ ਦੱਖਣ ਨੂੰ ਪ੍ਰਸਥਾਨ ਕਰ ਰਹੇ ਹਾਂ, ਜਿਨ੍ਹਾਂ ਨੇ ਸਾਡੇ ਨਾਲ ਜਾਣਾ ਹੋਵੇ, ਉਹ ਤਲਵੰਡੀ ਸਾਬੋ ਪਹੁੰਚ ਜਾਣ। ਕੁਝ ਸਿੰਘਾਂ ਨੂੰ ਉਨ੍ਹਾਂ ਨੇ ਚੰਗੇ-ਚੰਗੇ ਬੈਲ, ਗੱਡੇ ਅਤੇ ਕੁਝ ਹੋਰ ਵਸਤਾਂ ਲੈ ਕੇ ਆਉਣ ਦਾ ਵੀ ਆਦੇਸ਼ ਦਿੱਤਾ। ਜਦੋਂ ਸਾਰੀ ਤਿਆਰੀ ਮੁਕੰਮਲ ਹੋ ਗਈ ਤਾਂ 'ਗੁਰੂ ਕੀਆਂ ਸਾਖੀਆਂ' ਅਨੁਸਾਰ ਦਸਮ ਪਾਤਸ਼ਾਹ ਨੇ ਭਾਈ ਮਨੀ ਸਿੰਘ ਨੂੰ ਸ੍ਰੀ (ਗੁਰੂ) ਗ੍ਰੰਥ ਸਾਹਿਬ ਦਾ ਅਖੰਡ ਪਾਠ ਅਰੰਭ ਕਰਨ ਦਾ ਹੁਕਮ ਦਿੱਤਾ।

'ਤੀਜੇ ਦਿਹੁੰ ਕਾਰਤਕ ਸੁਦੀ ਪੰਚਮੀਂ ਕੇ ਦਿਵਸ ਏਕ ਪਹਿਰ ਦਿਹੁੰ ਚੜ੍ਹੇ ਪਾਠੀ ਸਿੰਘ ਨੇ ਪਾਠ ਕੀ ਸਮਾਪਤੀ ਕੀ। ਸਿੰਘਾਂ ਸਤਿ ਸ੍ਰੀ ਅਕਾਲ ਕੇ ਜੈਕਾਰਿਆਂ ਸੇ ਅਸਮਾਨ ਗੁੰਜਾ ਦਿੱਤਾ। ਸੰਗਤ ਮੇਂ ਤਰਾ ਤਰੀ ਦੇਗ ਵਰਤਾਈ ਗਈ।' (ਗੁਰੂ ਕੀਆਂ ਸਾਖੀਆਂ, ਸਾਖੀ 103)

ਸਾਖੀ ਪੋਥੀ ਅਨੁਸਾਰ ਗੁਰੂ ਜੀ ਨੇ ਇਸ ਸਮੇਂ 'ਰਾਮੇ ਸਿੰਘ ਨੂੰ ਤਿਲੋਕੇ ਸਿੰਘ ਨੂੰ ਖ਼ੁਸੀ ਕੀਤੀ ਸਿਰੋਪਾਉ ਦੀਏ। ਰਾਮ ਸਿੰਘ ਦਿਆਲ ਸਿੰਘ ਕੋ ਖ਼ੁਸੀ ਕੀਤੀ, ਸਿਰੋਪਾਉ ਦੀਏ। ਭਾਈ ਗੁਰਬਖਸ ਸਿੰਘ (ਰਾਮ ਕੋਇਰ), ਭਾਈ ਮਨੀ ਸਿੰਘ, ਭਾਈ ਧਰਮ ਸਿੰਘ, ਦਾਨ ਸਿੰਘ ਕਾ ਬੇਟਾ ਗੁਰਬਖਸ਼ ਸਿੰਘ, ਭਾਈ ਸੰਤੋਖ ਸਿੰਘ ਇਹ ਪੰਜੇ ਨਾਮਦਾਰ ਗੁਰੂ ਜੀ ਕੇ ਸਾਥ ਹੀ ਚੜ੍ਹੇ।' (ਸਾਖੀ 105ਵੀਂ)

ਤਲਵੰਡੀ ਸਾਬੋ ਤੋਂ ਵਿਦਾ ਹੋਣ ਤੋਂ ਪਹਿਲਾਂ ਗੁਰੂ ਜੀ ਸਮੂਹ ਸਿੰਘਾਂ ਸਮੇਤ ਗੁਰੂ ਤੇਗ਼ ਬਹਾਦਰ ਜੀ ਦੇ ਅਸਥਾਨ 'ਤੇ ਗਏ ਅਤੇ ਮੱਥਾ ਟੇਕਿਆ। ਕਈ ਸਾਲ ਪਹਿਲਾਂ ਨੌਵੇਂ ਪਾਤਸ਼ਾਹ ਇੱਥੇ ਆਏ ਸਨ ਅਤੇ ਇਸ ਅਸਥਾਨ 'ਤੇ ਨੌਂ ਦਿਨ ਨਿਵਾਸ ਕੀਤਾ ਸੀ।

'ਗੁਰੂ ਕੀਆਂ ਸਾਖੀਆਂ' ਅਨੁਸਾਰ ਗੁਰੂ ਜੀ ਨੇ 'ਸੰਮਤ ਸਤਾਰਾਂ ਸੇ ਤ੍ਰੈਸਠ ਮਾਹ ਕਾਰਤਕ ਸੁਦੀ ਪੰਚਮੀ ਡੇਢ ਪਹਿਰ

ਦਿਹੁੰ ਚਢੇ' ਦੱਖਣ ਨੂੰ ਪ੍ਰਸਥਾਨ ਕੀਤਾ ਅਤੇ 'ਪਾਂਚ ਹੀ ਨਾਮਦਾਰ ਸਿੱਖ ਭਾਈ ਮਨੀ ਸਿੰਘ, ਬਾਬੇ ਬੁੱਢੇ ਕਾ ਸਾਹਿਬ ਗੁਰਬਖਸ਼ ਸਿੰਘ ਆਦਿ ਹਮਰਕਾਬ ਅਰਾਕੀਆਂ 'ਤੇ ਅਸਵਾਰ ਹੋਇ ਸਤਿਗੁਰਾਂ ਕੀ ਸੇਵਾ ਮੇਂ ਤਿਆਰ ਹੂਏ।' (ਸਾਖੀ 103) ਸੰਨ ਈਸਵੀ ਵਿੱਚ ਦਸਮ ਪਾਤਸ਼ਾਹ ਦੇ ਤਲਵੰਡੀ ਸਾਬੋ ਤੋਂ ਪ੍ਰਸਥਾਨ ਕਰਨ ਦੀ ਮਿਤੀ 30 ਅਕਤੂਬਰ 1706 ਬਣਦੀ ਹੈ।

'ਸਤਿਗੁਰਾਂ ਸਾਬੋਂ ਕੀ ਤਲਵੰਡੀ ਸੇ ਕੁਝ ਫਾਸਲੇ ਤੇ ਜਾਇ, ਭਾਈ ਰਾਮ ਸਿੰਘ, ਤ੍ਰਿਲੋਕ ਸਿੰਘ ਆਦਿ ਸਿੱਖਾਂ ਕੋ ਵਿਦਾਇਗੀ ਦਈ। ਭਾਈ ਮਾਨ ਸਿੰਘ ਤੇ ਬਚਿੱਤਰ ਸਿੰਘ ਕਾ ਬੇਟਾ ਰਾਮ ਸਿੰਘ, ਬਾਵਾ ਕਾਹਨ ਸਿੰਘ ਤੇ ਬਿਨੋਦ ਸਿੰਘ ਆਦਿ ਕੁਝ ਸਿੱਖ ਅਰਾਕੀਆਂ 'ਤੇ ਅਸਵਾਰ ਹੋਇ ਪੀਛੇ ਪੀਛੇ ਆ ਰਹੇ ਸਨ। ਸਭ ਸੇ ਆਗੇ ਸਤਿਗੁਰਾਂ ਕੀ ਅਸਵਾਰੀ ਜਾ ਰਹੀ ਸੀ।' (ਗੁਰੂ ਕੀਆਂ ਸਾਖੀਆਂ, ਸਾਖੀ 104)

ਤਲਵੰਡੀ ਸਾਬੋ ਤੋਂ ਦਸਮ ਪਾਤਸ਼ਾਹ ਦੇ ਪ੍ਰਸਥਾਨ ਕਰਨ ਦਾ ਚਿੱਤਰ, 'ਸੂਰਜ ਪ੍ਰਕਾਸ਼' ਵਿੱਚ ਭਾਈ ਸੰਤੋਖ ਸਿੰਘ ਨੇ ਆਪਣੇ ਢੰਗ ਨਾਲ ਚਿਤਰਿਆ ਹੈ : ਗੁਰੂ ਜੀ ਨੇ ਸਿੰਘਾਂ ਨੂੰ ਘੋੜਿਆਂ ਉੱਤੇ ਕਾਠੀਆਂ ਪਾ ਲੈਣ ਦਾ ਹੁਕਮ ਦਿੱਤਾ। ਸਾਰੇ ਸਿੰਘ ਤਤਕਾਲ ਸਾਰਾ ਸਾਜ਼-ਸਾਮਾਨ ਬੰਨ੍ਹ ਕੇ ਤਿਆਰ ਹੋ ਗਏ। ਕੁਝ ਸਿੰਘ ਘੋੜਿਆਂ ਉੱਤੇ ਸਵਾਰ ਸਨ ਅਤੇ ਕੁਝ ਪੈਦਲ ਜਾ ਰਹੇ ਸਨ। ਸਭ ਨੇ ਕਮਰਕਸਾ ਕਰ ਕੇ ਤੀਰ ਕਮਾਨ ਅਤੇ ਬੰਦੂਕ ਆਦਿ ਸ਼ਸਤਰ ਸੰਭਾਲੇ ਹੋਏ ਸਨ। ਚੌਧਰੀ ਡੱਲਾ ਸਿੰਘ ਅਤੇ ਰਾਮ ਸਿੰਘ ਵੀ ਤਿਆਰ ਸਨ, ਇਨ੍ਹਾਂ ਉੱਤੇ ਗੁਰੂ ਜੀ ਦੀ ਅਪਾਰ ਕਿਰਪਾ ਸੀ—

ਹੁਕਮ ਕਰਯੋ 'ਘੋਰਨ ਪਰ ਜ਼ੀਨ।
ਪਾਵਹੁ ਤਯਾਰੀ ਕਰਹੁ ਪ੍ਰਬੀਨ।
ਸੁਨਿ ਦਾਸਨ ਤਤਛਿਨ ਕਰਿ ਲਈ।
ਸਕਲ ਸੌਂਜ ਬੰਧਨ ਕਰਿ ਦਈ।
ਸੰਗ ਖਾਲਸਾ ਹੋਇਸਿ ਤਯਾਰ।
ਕਿਤਿਕ ਪਦਾਂਤੀ ਕੋ ਅਸਵਾਰ।
ਸਭਿ ਹੂੰ ਕਮਰਕਸਾ ਕਰਿ ਲੀਨ।
ਧਨੁਖ ਤੁਫੰਗ ਸੰਭਾਰਨ ਕੀਨਿ।
ਡਲ ਸਿੰਘ ਰਾਮ ਸਿੰਘ ਭੇ ਤਯਾਰ।
ਇਨ ਪਰ ਘਨੀ ਕ੍ਰਿਪਾ ਪ੍ਰਭੁ ਧਾਰਿ।
(ਸਕਲ ਸੌਂਜ : ਸਾਰਾ ਸਾਜ਼-ਸਾਮਾਨ, ਪਦਾਂਤੀ : ਪੈਦਲ, ਤੁਫੰਗ : ਬੰਦੂਕ)

ਫੇਰ ਗੁਰੂ ਜੀ ਨੇ ਆਪਣਾ ਘੋੜਾ ਮੰਗਵਾਇਆ ਅਤੇ ਉਸ ਉੱਤੇ ਅਸਵਾਰ ਹੋ ਗਏ। ਸਾਰੇ ਸਿੰਘਾਂ ਨੇ ਕੱਸ ਕੱਸ ਕੇ ਕਮਰਕਸੇ ਕੀਤੇ ਹੋਏ ਸਨ ਅਤੇ ਗੁਰੂ ਜੀ ਦੇ ਨਾਲ ਜਾ ਰਹੇ ਸਨ। ਗੁਰੂ ਜੀ ਦਾ ਸਿੰਘ-ਦਲ ਜਦੋਂ ਤਲਵੰਡੀ ਸਾਬੋ ਤੋਂ ਰਵਾਨਾ ਹੋਇਆ ਤਾਂ ਘੋੜਿਆਂ ਦੇ ਪੌੜਾਂ ਨਾਲ ਉਡਦੀ ਧੂੜ ਆਸਮਾਨ ਉੱਤੇ ਛਾ ਗਈ। ਦਸਮ ਪਾਤਸ਼ਾਹ ਦੀ ਸਵਾਰੀ ਇੰਜ ਜਾ ਰਹੀ ਸੀ ਜਿਵੇਂ ਕਦੀ ਸ੍ਰੀ ਰਾਮ ਚੰਦਰ ਜੀ ਅਯੁੱਧਿਆ ਤੋਂ ਦੱਖਣ ਨੂੰ ਗਏ ਸਨ—

ਹਯ ਅਨਵਾਇ ਅਰੋਹੇ ਨਾਥ।
ਕਸਿ ਕਸਿ ਕਟਿ ਗਮਨੇ ਪ੍ਰਭੁ ਸਾਥ।
ਸ੍ਰੀ ਪ੍ਰਭੁ ਕੀ ਤਬਿ ਭਈ ਚਢਾਈ।
ਉਡੀ ਧੂਰ ਸਭ ਲੀਨਸਿ ਛਾਈ।...
ਸ਼ੋਭਤਿ ਚਢੇ ਜਾਤਿ ਮਗ ਐਸੇ।
ਦੱਛਨ ਗਮਨੇ ਰਘੁਪਤਿ ਜੈਸੇ। —ਸੂਰਜ ਪ੍ਰਕਾਸ਼
(ਹਯ : ਘੋੜਾ, ਅਰੋਹੇ : ਸਵਾਰ ਹੋਏ, ਕਟਿ : ਕਮਰ, ਲੱਕ, ਗਮਨੇ : ਗਏ)

ਤਲਵੰਡੀ ਸਾਬੋ ਦੇ ਰਈਸ ਰਾਏ ਡੱਲੇ ਦੀ ਦੁਚਿੱਤੀ ਬਾਰੇ ਅਸੀਂ ਪਹਿਲਾਂ ਲਿਖ ਚੁੱਕੇ ਹਾਂ। ਦਸਮ ਪਾਤਸ਼ਾਹ ਉਸ ਨੂੰ ਆਪਣੇ ਨਾਲ ਲਿਜਾਣਾ ਚਾਹੁੰਦੇ ਸਨ ਪਰ ਉਸ ਦਾ ਮਨ ਤਲਵੰਡੀ ਸਾਬੋ ਦੇ ਝਾੜਾਂ-ਝੰਖਾਰਾਂ ਵਿੱਚ ਹੀ ਅਟਕਿਆ ਹੋਇਆ ਸੀ। ਗੁਰੂ ਜੀ ਦਾ ਆਦੇਸ਼ ਮੰਨ ਕੇ ਉਹ ਨਾਲ ਤੁਰ ਤਾਂ ਪਿਆ ਪਰ ਗਿ. ਗਿਆਨ ਸਿੰਘ ਦੇ ਕਹਿਣ ਅਨੁਸਾਰ ਉਸ ਦਾ 'ਮਨ ਝੰਡੇ ਦੇ ਫੱਰਰੇ ਵਾਂਗ ਡੋਲਦਾ ਹੀ ਰਿਹਾ।'

ਤਲਵੰਡੀ ਸਾਬੋ ਤੋਂ ਰਵਾਨਾ ਹੋ ਕੇ ਦਸਮ ਪਾਤਸ਼ਾਹ ਦੇ ਵਹੀਰ ਨੇ ਕੇਵਲ ਗਰਾਮ ਵਿੱਚ ਪਹਿਲਾ ਪੜਾਅ ਕੀਤਾ। ਤਲਵੰਡੀ ਸਾਬੋ ਤੋਂ ਸਤ ਕੋਹ (ਤਕਰੀਬਨ 16 ਕਿਲੋਮੀਟਰ) ਦੂਰ ਇਸ ਪਿੰਡ ਨੂੰ ਇਲਾਕੇ ਵਿੱਚ 'ਕਿਉਲ' ਕਹਿੰਦੇ ਹਨ। ਅਸੀਂ ਚਾਰ ਦਸੰਬਰ 1999 ਨੂੰ ਇਸ ਪਿੰਡ ਦੀ ਯਾਤਰਾ ਕੀਤੀ। ਪਿੰਡ ਦੇ ਬਾਹਰਵਾਰ ਜਿੱਥੇ ਦਸਮ ਪਾਤਸ਼ਾਹ ਨੇ ਇਕ ਰਾਤ ਵਿਸਰਾਮ ਕੀਤਾ ਸੀ, ਗੁਰਦੁਆਰਾ ਪੈਂਤਰਾ ਸਾਹਿਬ ਬਣਿਆ ਹੋਇਆ ਹੈ। ਗੁਰਦੁਆਰੇ ਦੇ ਪਿਛਲੇ ਪਾਸੇ ਸਰੋਵਰ ਹੈ ਜੋ ਉਸ ਦਿਨ ਕੰਢਿਆਂ ਤੀਕ ਭਰਿਆ ਹੋਇਆ ਸੀ। ਗੁਰਦੁਆਰੇ ਵਿੱਚ ਦੋ ਤਿੰਨ ਸਿੰਘ ਬੈਠੇ ਸਨ। ਉਨ੍ਹਾਂ ਨੇ ਦਸਮ ਪਾਤਸ਼ਾਹ ਦੇ ਇੱਥੇ ਆਉਣ ਬਾਰੇ ਸਾਨੂੰ ਕੋਈ ਵਿਸ਼ੇਸ਼ ਜਾਣਕਾਰੀ ਨਹੀਂ ਦਿੱਤੀ। ਸਾਡੇ ਪੁੱਛਣ 'ਤੇ ਸਿਰਫ਼ ਇਹ ਦੱਸਿਆ ਕਿ ਗੁਰੂ ਜੀ ਇੱਥੇ ਇਕ ਰਾਤ ਰਹੇ ਸਨ ਅਤੇ ਪਿੰਡ ਵਿੱਚ ਚੀਮੇ, ਸਰਾ, ਮਲਕਾਣੇ ਅਤੇ ਕਲਾਲ ਆਦਿ ਸਿੰਘਾਂ ਦੀ ਆਬਾਦੀ ਹੈ। ਪਿੰਡ ਵੱਲੋਂ ਦਿੱਤੀ ਹੋਈ 18 ਕਿੱਲੇ ਜ਼ਮੀਨ ਗੁਰਦੁਆਰੇ ਦੇ ਨਾਂ ਹੈ। ਗੁਰਦੁਆਰੇ ਦੇ ਅਹਾਤੇ ਵਿੱਚ ਕੁਝ ਨਿੰਮਾਂ ਅਤੇ ਵਣ ਦੇ ਪੁਰਾਣੇ ਤੇ ਭਾਰੇ-ਭਾਰੇ ਰੁੱਖ ਇਸ ਅਸਥਾਨ ਦੇ ਪੁਰਾਤਨ ਹੋਣ ਦੀ ਗਵਾਹੀ ਭਰ ਰਹੇ ਸਨ। ਰੁੱਖਾਂ ਦੇ ਹੇਠਾਂ ਸ਼ਰਧਾਲੂਆਂ ਵੱਲੋਂ ਚੜ੍ਹਾਏ ਹੋਏ ਨਿੱਕੇ-ਨਿੱਕੇ ਰੰਗ-ਬਰੰਗੇ ਧਾਗੇ ਲਟਕ ਰਹੇ ਸਨ। ਮਾਲਵੇ ਵਿੱਚ ਦੁੱਧ-ਪੁੱਤ ਅਤੇ ਮਾਲ-ਡੰਗਰ ਦੀ ਸੁੱਖਣਾ ਪੂਰੀ ਹੋਣ 'ਤੇ ਗੁਰਦੁਆਰਿਆਂ ਵਿੱਚ ਕਿੱਲੇ ਅਤੇ ਰੰਗ-ਬਰੰਗੇ ਸੂਤ ਅਤੇ ਪੱਛਮ ਦੇ ਧਾਗੇ ਚੜ੍ਹਾਉਣ ਦਾ ਰਿਵਾਜ ਹੈ।

ਸਾਖੀ ਪੋਥੀ ਵਿੱਚ 'ਕੇਵਲ' ਬਾਰੇ ਕੇਵਲ ਇਕ ਵਾਕ ਹੀ ਲਿਖਿਆ ਹੈ : 'ਦਮਦਮੇ ਤੇ ਡੇਰਾ ਸਤ ਕੋਹ, ਕੇਵਲ ਕੀਆ।' 'ਗੁਰੂ ਕੀਆਂ ਸਾਖੀਆਂ' ਅਨੁਸਾਰ 'ਸ੍ਰੀ ਗੁਰੂ ਜੀ ਕਾ ਪਹਿਲਾ ਟਿਕਾਣਾ ਕੇਵਲ ਗਾਉਂ ਮੇਂ ਬਾਹਰ ਤਾਲ ਕੇ ਕਿਨਾਰੇ ਤੇ ਹੂਆ।' ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਵਿੱਚ 'ਕੇਵਲ' ਦੇ ਸਿਰਲੇਖ ਹੇਠ ਇਹ ਸੂਚਨਾ ਦਿੱਤੀ ਹੈ : 'ਦਮਦਮੇ ਤੋਂ ਸਤ ਕੋਹ ਦੱਖਣ ਇਕ ਪਿੰਡ, ਦੱਖਣ ਨੂੰ ਜਾਣ ਸਮੇਂ ਦਸਮੇਸ਼ ਦਾ ਪਹਿਲਾ ਡੇਰਾ ਦਮਦਮੇ ਤੋਂ ਚਲ ਕੇ ਇਸ ਥਾਂ ਹੋਇਆ ਸੀ। ਇਹ ਜ਼ਿਲ੍ਹਾ ਹਿਸਾਰ, ਤਹਿਸੀਲ ਥਾਣਾ ਰੋੜੀ ਵਿੱਚ ਰੇਲਵੇ ਸਟੇਸ਼ਨ ਕਾਲਾਂਵਾਲੀ ਤੋਂ ਈਸ਼ਾਨ ਕੋਣ 4 (ਚਾਰ) ਮੀਲ ਹੈ। ਪਿੰਡ ਤੋਂ ਦੱਖਣ ਦੇ ਪਾਸੇ ਬਾਹਰਵਾਰ ਦਸਮੇਸ਼ ਜੀ ਦਾ ਗੁਰਦੁਆਰਾ ਹੈ।.... ਇਸ ਗੁਰਦੁਆਰੇ ਨਾਲ 40 (ਚਾਲੀ) ਵਿਘੇ ਜ਼ਮੀਨ ਹੈ।'

ਅੱਜਕਲ੍ਹ ਇਹ ਪਿੰਡ ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਸਰਸਾ ਵਿੱਚ ਚਲਾ ਗਿਆ ਹੈ।

'ਸੂਰਜ ਪ੍ਰਕਾਸ਼' ਵਿੱਚ ਭਾਈ ਸੰਤੋਖ ਸਿੰਘ ਨੇ ਕੇਵਲ ਗਰਾਮ ਦਾ ਹਾਲ ਇਸ ਤਰ੍ਹਾਂ ਲਿਖਿਆ ਹੈ : ਗੁਰੂ ਜੀ ਨੇ ਦਮਦਮੇ ਤੋਂ ਸੱਤੀਂ ਕੋਹੀਂ ਪਹਿਲਾ ਡੇਰਾ ਕੇਵਲ ਕੀਤਾ। ਸਿੰਘਾਂ ਨੇ ਘੋੜਿਆਂ ਤੋਂ ਕਾਠੀਆਂ ਲਾਹ ਦਿੱਤੀਆਂ। ਘਾਹ-ਪੱਠੇ ਦਾ ਪ੍ਰਬੰਧ ਕੀਤਾ। ਛਕ-ਛਕਾ ਕੇ ਰਾਤ ਸੁੱਖ ਨਾਲ ਬਤੀਤ ਕੀਤੀ। ਦਸਮ ਪਾਤਸ਼ਾਹ ਨੇ ਸਵੇਰੇ ਉੱਠ ਕੇ ਸਮੂਹ ਸਿੰਘਾਂ ਦੀ ਤਿਆਰੀ ਕਰਵਾਈ ਅਤੇ ਘੋੜੇ ਉੱਤੇ ਸਵਾਰ ਹੋ ਗਏ :

ਸਪਤਿ ਕੋਸ ਗਮਨੇ ਸੁਖਦਾਇ।
ਨਾਮ ਗ੍ਰਾਮ ਕੇਵਲ ਤਬਿ ਆਇ।
ਪ੍ਰਥਮ ਸਿਵਰ ਤਹਿਂ ਹੀ ਕਰਿ ਦਏ।
ਸੁਖ ਸਮੇਤ ਪ੍ਰਭੁ ਆਵਤਿ ਭਏ।
ਈਂਧਨ ਘਾਸ ਬਟੋਰਨ ਕੀਨਾ।
ਕਰੇ ਉਤਾਰਨਿ ਹਯ ਤੇ ਜ਼ੀਨਾ।
ਖਾਨ ਪਾਨ ਸਭਿਹਿਨ ਕਰਿ ਲੀਨਾ।
ਭਈ ਰਾਤ੍ਰਿ ਨਿੰਦ੍ਰਾ ਸੁਖ ਭੀਨਾ।
ਪ੍ਰਾਤਿ ਉਠੇ ਤਯਾਰੀ ਕਰਿਵਾਈ।
ਭਏ ਅਰੋਹਨ ਤੁਰਤ ਗੁਸਾਈਂ।
(ਸਿਵਰ : ਡੇਰਾ, ਹਯ : ਘੋੜੇ, ਅਰੋਹਨ : ਸਵਾਰ ਹੋਏ)

ਕਹਿੰਦੇ ਹਨ, ਹਜ਼ਾਰਾਂ ਕੋਹਾਂ ਦਾ ਸਫ਼ਰ ਪਹਿਲੇ ਕਦਮ ਨਾਲ ਸ਼ੁਰੂ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਅਹਿਮਦ ਨਗਰ (ਦੱਖਣ) ਵਿੱਚ ਔਰੰਗਜ਼ੇਬ ਨੂੰ ਮਿਲਣ ਜਾ ਰਹੇ ਹਨ। ਸੈਂਕੜੇ ਮੀਲ ਲੰਮੇ, ਇਸ ਸਫ਼ਰ ਉੱਤੇ ਦਸਮ ਪਾਤਸ਼ਾਹ ਦਾ ਕਾਫ਼ਲਾ ਕਿਵੇਂ ਸਫ਼ਰ ਕਰਦਾ ਹੈ, ਇਹ ਅਸੀਂ ਪੜਾਅ-ਦਰ-ਪੜਾਅ ਅਗਲੇ ਪੰਨਿਆਂ 'ਤੇ ਦੇਖਾਂਗੇ।

• • •

## 83

# ਬੀਆਬਾਨ ਰਾਹਾਂ ਦੇ ਰਾਹੀ : ਸ੍ਰੀ ਦਸਮੇਸ਼ ਗੁਰੂ

## ਪਿੰਡ ਝੋਰੜ ਰੋਹੀ

ਤਲਵੰਡੀ ਸਾਬੋ ਤੋਂ ਚੱਲ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਦੱਖਣ-ਯਾਤਰਾ ਦਾ ਪਹਿਲਾ ਪੜਾਅ ਪਿੰਡ ਕੇਵਲ ਵਿੱਚ ਕੀਤਾ। ਇਕ ਰਾਤ ਇੱਥੇ ਵਿਸ਼ਰਾਮ ਕਰ ਕੇ ਗੁਰੂ ਜੀ ਅਗਲੇ ਦਿਨ 31 ਅਕਤੂਬਰ 1706 ਈ. ਨੂੰ ਆਪਣੀ ਮੰਜ਼ਿਲ ਦੇ ਅਗਲੇ ਪੜਾਅ ਵੱਲ ਚੱਲ ਪਏ। ਗੁਰੂ ਜੀ ਦੇ ਚਰਨਾਂ ਪਿੱਛੇ ਸਾਨੂੰ ਵੀ ਇਸ ਰਸਤੇ ਉੱਤੇ 4 ਦਸੰਬਰ, 1999 ਨੂੰ ਸਫ਼ਰ ਕਰਨ ਦਾ ਸੁਭਾਗ ਪ੍ਰਾਪਤ ਹੋਇਆ। 'ਸਿੱਧੂ ਬਰਾੜ ਵਿਹਾਰ ਸੁਧਾਰ' ਬਠਿੰਡਾ ਦੇ ਸੰਪਾਦਕ ਸ: ਨੇਤਾ ਸਿੰਘ ਇਸ ਗੁਰੂ-ਮਾਰਗ ਉੱਤੇ ਸਾਡੀ ਅਗਵਾਈ ਕਰ ਰਹੇ ਸਨ। ਉਨ੍ਹਾਂ ਨੂੰ ਇਸ ਇਲਾਕੇ ਦੀ ਚੱਪਾ-ਚੱਪਾ ਧਰਤੀ ਦਾ ਪਤਾ ਹੈ ਅਤੇ ਉਹ ਇਤਿਹਾਸ ਦੀ ਖੋਜ ਵਿੱਚ ਡੂੰਘੀ ਦਿਲਚਸਪੀ ਰੱਖਦੇ ਹਨ। ਪਿੰਡ ਕੇਵਲ (ਕਿਉਲ) ਤੋਂ ਉਹ ਸਾਨੂੰ ਧਰਮਪੁਰਾ ਅਤੇ ਦਾਦੂ ਵਿੱਚੀਂ ਪਿੰਡ ਪੱਕਾ ਸ਼ਹੀਦਾਂ ਵਿੱਚ ਲੈ ਗਏ। ਕਿਉਲ ਤੋਂ ਪੱਕਾ ਸ਼ਹੀਦਾਂ ਲਗਪਗ ਪੰਜ ਕਿਲੋਮੀਟਰ ਦੂਰ ਹੈ। ਇਤਿਹਾਸ ਦੀਆਂ ਪੁਸਤਕਾਂ ਵਿੱਚ ਭਾਵੇਂ ਦਸਮ ਪਾਤਸ਼ਾਹ ਦਾ ਪੱਕਾ ਸ਼ਹੀਦਾਂ ਵਿੱਚ ਆਉਣਾ ਦਰਜ ਨਹੀਂ ਪਰ ਪਿੰਡ ਦੀ ਸੰਗਤ ਦਾ ਪੱਕਾ ਵਿਸ਼ਵਾਸ ਹੈ ਕਿ ਦਸਮ ਪਾਤਸ਼ਾਹ ਸਾਡੇ ਪਿੰਡ ਆਏ ਸਨ। ਗੁਰੂ ਜੀ ਨੇ ਪਿੰਡ ਦੇ ਬਾਹਰ ਇਕ ਛੱਪੜ ਦੇ ਕਿਨਾਰੇ ਡੇਰਾ ਕੀਤਾ, ਜਿੱਥੇ ਅੱਜਕਲ੍ਹ ਗੁਰਦੁਆਰਾ ਹਜ਼ੂਰ ਸਾਹਿਬ ਦੀ ਸੁੰਦਰ ਇਮਾਰਤ ਸੁਭਾਇਮਾਨ ਹੈ। ਕਹਿੰਦੇ ਹਨ ਇਸ ਅਸਥਾਨ 'ਤੇ ਗੁਰੂ ਜੀ ਦੇ ਸਿੰਘਾਂ ਦੀ, ਗਊਆਂ ਫੜ ਕੇ ਲਈ ਜਾਂਦੇ ਕੁਝ ਮੁਸਲਮਾਨਾਂ ਨਾਲ ਝੜਪ ਹੋ ਗਈ ਜਿਸ ਵਿੱਚ ਸੱਤ ਸਿੰਘ ਸ਼ਹੀਦ ਹੋ ਗਏ। ਇਨ੍ਹਾਂ ਸਿੰਘਾਂ ਦਾ ਜਥੇਦਾਰ ਭਾਈ ਨੱਥਾ ਸਿੰਘ ਸੀ। ਅੰਤਮ ਪਲਾਂ 'ਤੇ ਭਾਈ ਨੱਥਾ ਸਿੰਘ ਨੂੰ ਦਸਮ ਪਾਤਸ਼ਾਹ ਨੇ ਪੁੱਛਿਆ, 'ਸਿੰਘਾ, ਆਪਣੀ ਕੋਈ ਅਭਿਲਾਸ਼ਾ ਦੱਸ।' ਕਹਿਣ ਲੱਗਾ, 'ਸੱਚੇ ਪਾਤਸ਼ਾਹੋ, ਆਪ ਦੇ ਨਾਲ ਸ੍ਰੀ ਹਜ਼ੂਰ ਸਾਹਿਬ ਜਾਣ ਦੀ ਅਭਿਲਾਸ਼ਾ ਸੀ ਪਰ ਇੱਥੇ ਹੀ ਭਾਣਾ ਵਰਤ ਗਿਆ।' ਗੁਰੂ ਜੀ ਨੇ ਫ਼ਰਮਾਇਆ, 'ਚਿੰਤਾ ਨਾ ਕਰ ਸਿੰਘਾ, ਤੇਰਾ ਹਜ਼ੂਰ ਸਾਹਿਬ ਇੱਥੇ ਹੀ ਹੈ।' ਇਸ ਲਈ ਇਸ ਗੁਰਦੁਆਰੇ ਦਾ ਨਾਂ 'ਹਜ਼ੂਰ ਸਾਹਿਬ' ਰੱਖਿਆ ਗਿਆ। ਗੁਰਦੁਆਰੇ ਦੀ ਉਸਾਰੀ ਵਿੱਚ ਮੁੱਖ ਸੇਵਾ ਸ: ਕਿਰਪਾਲ ਸਿੰਘ ਕਰ ਰਹੇ ਹਨ ਜੋ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਹਨ। ਗੁਰਦੁਆਰੇ ਦੇ ਪਿੱਛੇ ਇਕ ਪੁਰਾਣੇ ਵਣ ਦੇ ਰੁੱਖ ਹੇਠਾਂ ਸ਼ਹੀਦ ਸਿੰਘਾਂ ਦੀਆਂ ਸੱਤ ਕੱਚੀਆਂ ਸਮਾਧਾਂ ਬਣੀਆਂ ਹੋਈਆਂ ਹਨ।

ਪੱਕਾ ਸ਼ਹੀਦਾਂ ਵਿੱਚ ਪਿੰਡ ਕਿਉਲ ਦੀ ਗੱਲ ਚੱਲੀ ਤਾਂ ਇਕ ਸਿੰਘ ਨੇ ਕਿਹਾ, 'ਇਸ ਪਿੰਡ ਦੇ ਲੋਕਾਂ ਨੇ ਜਦ ਗੁਰੂ ਜੀ ਵੱਲ ਬਹੁਤਾ ਧਿਆਨ ਨਾ ਦਿੱਤਾ ਤਾਂ ਗੁਰੂ ਜੀ ਨੇ ਸਹਿਜ-ਸੁਭਾ ਆਖਿਆ, 'ਇਹ ਕੋਕੋ ਨਗਰੀ ਹੈ, ਇਨ੍ਹਾਂ ਨੂੰ ਜਗ-ਜਹਾਨ ਦਾ ਕੁਝ ਪਤਾ ਨਹੀਂ।' ਇਲਾਕੇ ਵਿੱਚ ਇਸ ਪਿੰਡ ਨੂੰ 'ਕਿਉਲ ਕਮਲੀ' ਵੀ ਕਹਿੰਦੇ ਹਨ।'

ਇਸ ਇਲਾਕੇ ਦੇ ਕਈ ਹੋਰ ਪਿੰਡਾਂ ਜਿਵੇਂ ਧਰਮਪੁਰਾ, ਦਾਦੂ, ਦੇਸੂ, ਚੋਰਮਾਰ, ਝੋਰੜ, ਰੋੜੀ ਅਤੇ ਝੰਡਾ ਆਦਿ ਵਿੱਚ ਸ਼ਹੀਦ ਬੁੰਗੇ ਹਨ। ਸ: ਨੇਤਾ ਸਿੰਘ ਦੇ ਕਹਿਣ ਅਨੁਸਾਰ ਇਨ੍ਹਾਂ ਪਿੰਡਾਂ ਵਿੱਚ ਦਸਮ ਪਾਤਸ਼ਾਹ ਦੱਖਣ ਨੂੰ ਜਾਂਦੇ ਹੋਏ ਨਹੀਂ ਆਏ। ਉਹ ਇਨ੍ਹਾਂ ਪਿੰਡਾਂ ਵਿੱਚ ਤਲਵੰਡੀ ਸਾਬੋ ਤੋਂ ਆਇਆ ਕਰਦੇ ਸਨ ਕਿਉਂਕਿ ਇਨ੍ਹਾਂ ਪਿੰਡਾਂ ਦੇ ਕਈ ਸਿੰਘ ਮੁਕਤਸਰ ਦੀ ਜੰਗ ਅਤੇ ਕੁਝ ਹੋਰ ਝੜਪਾਂ ਵਿੱਚ ਸ਼ਹੀਦ ਜਾਂ ਜ਼ਖ਼ਮੀ ਹੋ ਗਏ ਸਨ। ਗੁਰੂ ਜੀ ਉਨ੍ਹਾਂ ਸ਼ਹੀਦ ਪਰਿਵਾਰਾਂ ਦੀ ਖ਼ਬਰ-ਸਾਰ ਲੈਣ ਜਾਂ ਦਮ-ਦਲਾਸਾ ਦੇਣ ਲਈ ਆਇਆ ਕਰਦੇ ਸਨ।

ਪਿੰਡ ਧਰਮਪੁਰਾ ਵਿੱਚ ਵੀ ਪੁਰਾਣੇ ਸਮੇਂ ਤੋਂ ਸ਼ਹੀਦਾਂ ਦਾ ਬੁੰਗਾ ਸਥਾਪਤ ਹੈ। ਪਿੰਡ-ਵਾਸੀਆਂ ਨੇ ਇਸ ਬੁੰਗੇ ਦੇ ਦੁਆਲੇ ਚਾਰ ਕਨਾਲ ਜ਼ਮੀਨ ਛੱਡੀ ਹੋਈ ਹੈ। ਬੁੰਗੇ ਦੇ ਨਿਸ਼ਾਨ ਸਾਹਿਬ ਦੇ ਥੜ੍ਹੇ ਉੱਤੇ ਭਾਈ ਕਿਰਪਾਲ ਸਿੰਘ, ਭਾਈ ਨੱਥਾ ਸਿੰਘ ਅਤੇ ਭਾਈ ਹੀਰਾ ਸਿੰਘ ਸ਼ਹੀਦਾਂ ਦੇ ਨਾਂ ਲਿਖੇ ਹੋਏ ਹਨ। ਦੀਵਾਲੀ ਅਤੇ ਵਿਸਾਖੀ ਨੂੰ ਇਸ ਅਸਥਾਨ 'ਤੇ ਦੀਵਾਨ ਸਜਾਏ ਜਾਂਦੇ ਹਨ। ਲੰਗਰ ਵਿੱਚ ਖੀਰ ਵਿਸ਼ੇਸ਼ ਤੌਰ 'ਤੇ ਵਰਤਾਈ ਜਾਂਦੀ ਹੈ।

ਪਿੰਡ ਕੇਵਲ ਤੋਂ ਦੋ ਕੁ ਕਿਲੋਮੀਟਰ ਦੇ ਫਾਸਲੇ 'ਤੇ ਇਕ ਪਿੰਡ ਤਖਤ ਮੱਲ ਹੈ। ਪ੍ਰਸਿੱਧ ਵਿਦਵਾਨ ਗਿ: ਬਲਵੰਤ ਸਿੰਘ ਕੋਠਾ ਗੁਰੂ ਦਾ ਇਹ ਨਾਨਕਾ ਪਿੰਡ ਹੈ। ਗਿਆਨੀ ਜੀ ਨੇ ਇਕ ਦਿਨ ਦੱਸਿਆ ਕਿ ਜਦੋਂ ਦਸਮ ਪਾਤਸ਼ਾਹ ਕੇਵਲ (ਕਿਉਲ) ਵਿੱਚ ਬਿਰਾਜਮਾਨ ਸਨ ਤਾਂ ਉਨ੍ਹਾਂ ਦੇ ਕੁਝ ਸਿੰਘ ਤਖਤ ਮੱਲ ਵੱਲ ਆਏ। ਉਨ੍ਹਾਂ ਨੇ ਪਿੰਡ ਦੀ ਢਾਬ ਵਿੱਚ ਘੋੜੇ ਨੁਹਾਏ ਤੇ ਵਾਪਸ ਕਿਉਲ ਨੂੰ ਚਲੇ ਗਏ। ਢਾਬ ਦੇ ਕਿਨਾਰੇ ਹੁਣ ਪਿੰਡ-ਵਾਸੀਆਂ ਨੇ ਗੁਰੂ ਦਸਮੇਸ਼ ਦੇ ਸਿੰਘਾਂ ਦੀ ਯਾਦ ਵਿੱਚ ਗੁਰਦੁਆਰਾ ਬਣਾ ਦਿੱਤਾ ਹੈ।

ਲਿਖਤੀ ਗ੍ਰੰਥਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਪਿੰਡ ਕੇਵਲ ਤੋਂ ਝੋਰੜ ਨੂੰ ਗਏ ਸਨ। ਸੜਕ ਰਾਹੀਂ ਕੇਵਲ ਤੋਂ ਝੋਰੜ ਦਾ ਫਾਸਲਾ ਤਕਰੀਬਨ 35 ਕਿਲੋਮੀਟਰ ਹੈ। ਅਸੀਂ ਵੀ ਕੇਵਲ ਤੋਂ ਧਰਮਪੁਰਾ, ਦਾਦੂ, ਪੱਕਾ ਸ਼ਹੀਦਾਂ, ਕੁਰੰਗਾਂਵਾਲੀ, ਫੱਗੂ, ਦੇਸੂ ਅਤੇ ਥਰਾਜ ਪਿੰਡਾਂ ਵਿੱਚੀਂ ਝੋਰੜ ਪਹੁੰਚੇ। ਬੜਾ ਰੁੱਖਾ-ਸੁੱਕਾ ਅਤੇ ਰੋਹੀ-ਬੀਆਬਾਨ ਇਲਾਕਾ ਹੈ। ਕਿੱਕਰਾਂ ਹੀ ਕਿੱਕਰਾਂ ਦਿਖਾਈ ਦਿੰਦੀਆਂ ਹਨ। ਖੇਤਾਂ ਵਿੱਚ ਅਜੇ ਵੀ ਕਿਤੇ-ਕਿਤੇ ਰੋਝ ਅਤੇ ਜੰਗਲੀ ਗਾਈਆਂ ਫਿਰਦੀਆਂ ਹਨ। ਪਹਿਲਾਂ ਪਾਣੀ ਦੀ ਬਹੁਤ ਤੰਗੀ ਸੀ। ਹੁਣ ਨਹਿਰਾਂ ਤੇ ਟਿਊਬਵੈੱਲਾਂ ਦਾ ਪਾਣੀ ਖੇਤਾਂ ਨੂੰ ਲੱਗਦਾ ਹੈ। ਝੋਰੜ ਵਿੱਚ ਦਸਮ ਪਾਤਸ਼ਾਹ ਦਾ ਅਸਥਾਨ ਪਿੰਡ ਤੋਂ ਬਾਹਰ ਸੇਮ ਅਤੇ ਕੱਲਰ-ਮਾਰੀ ਧਰਤੀ ਉੱਤੇ ਇਕ ਉੱਚੀ ਥਾਂ ਸੁਭਾਇਮਾਨ ਹੈ। ਆਲੇ-ਦੁਆਲੇ ਧਰਤੀ ਉੱਤੇ ਚਿੱਟਾ ਸ਼ੋਰਾ ਚਮਕਦਾ ਹੈ।

ਇਸ ਇਲਾਕੇ ਵਿੱਚੀ ਗੁਜ਼ਰਦਿਆਂ ਮਨ ਵਿੱਚ ਖ਼ਿਆਲ ਆਉਂਦਾ ਹੈ ਕਿ ਦਰਿਆਵਾਂ ਦੇ ਕਿਨਾਰੇ ਹਰਿਆਵਲੀ ਧਰਤੀ 'ਤੇ ਰਹਿਣ ਵਾਲੇ, ਅਨੰਦਪੁਰ ਦੇ ਵਾਲੀ ਗੁਰੂ ਗੋਬਿੰਦ ਸਿੰਘ ਜੀ ਨੂੰ ਦੇਸ਼ ਅਤੇ ਕੌਮ ਦੀ ਖ਼ਾਤਰ ਕਿਹੋ ਜਿਹੇ ਰਾਹਾਂ ਅਤੇ ਥਾਵਾਂ ਉੱਤੇ ਵਿਚਰਨਾ ਪਿਆ। ਦੇਸ਼ ਦੀ ਸਰਕਾਰ ਗੁਰੂ ਜੀ ਦੀ ਵੈਰੀ ਹੈ ਪਰ ਫੇਰ ਵੀ ਚੜ੍ਹਦੀ ਕਲਾ ਅਤੇ ਅਡੋਲ ਇਰਾਦੇ ਦੇ ਮਾਲਕ ਨਿਡਰ ਅਤੇ ਨਿਰਭਉ ਸਤਿਗੁਰੂ ਹਜ਼ਾਰਾਂ ਮੀਲਾਂ ਦਾ ਸਫ਼ਰ ਤੈਅ ਕਰ ਕੇ ਬਾਦਸ਼ਾਹ ਔਰੰਗਜ਼ੇਬ ਨੂੰ ਮਿਲਣ ਜਾ ਰਹੇ ਹਨ।

ਝੋਰੜ ਅੱਜਕਲ੍ਹ ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਸਰਸਾ ਵਿੱਚ ਪੈਂਦਾ ਹੈ। ਇੱਥੇ ਦਸਮ ਪਾਤਸ਼ਾਹ ਦੇ ਗੁਰਦੁਆਰੇ ਦਾ ਨਾਂ 'ਗੁਰਦੁਆਰਾ ਗੁਰੂ ਸਰ ਸਾਹਿਬ ਝੋਰੜ ਰੋਹੀ' ਹੈ। ਪਹਿਲਾਂ ਇੱਥੇ ਗੁਰਦੁਆਰਾ ਸਾਹਿਬ ਦੀ ਕੱਚੀ ਇਮਾਰਤ ਹੁੰਦੀ ਸੀ। 1943-44 ਵਿੱਚ ਪੱਕੀ ਇਮਾਰਤ ਬਣੀ। ਹੁਣ ਗੁਰਦੁਆਰਾ ਸਾਹਿਬ ਦੀ ਨਵੀਂ 83 ਫੁੱਟ ਉੱਚੀ ਆਲੀਸ਼ਾਨ ਇਮਾਰਤ ਉਸਾਰੀ-ਅਧੀਨ ਹੈ। ਝੋਰੜ, ਸੰਤ ਮਿੱਠਾ ਸਿੰਘ ਜੀ ਬੁੰਗਾ ਮਸਤੂਆਣਾ ਤਲਵੰਡੀ ਸਾਬੋ ਵਾਲਿਆਂ ਦਾ ਜੱਦੀ ਪਿੰਡ ਹੈ। ਇਸ ਲਈ ਗੁਰਦੁਆਰਾ ਸਾਹਿਬ ਦੀ ਨਵੀਂ ਉਸਾਰੀ ਵਿੱਚ ਉਹ ਵੱਧ-ਚੜ੍ਹ ਕੇ ਯੋਗਦਾਨ ਪਾ ਰਹੇ ਹਨ। ਉਦੋਂ ਤੱਕ ਗੁਰਦੁਆਰਾ ਸਾਹਿਬ ਉੱਤੇ 17 ਲੱਖ ਤੋਂ ਵੱਧ ਰੁਪਿਆ ਖ਼ਰਚ ਹੋ ਚੁੱਕਾ ਸੀ। ਗੁਰਦੁਆਰੇ ਦੀ ਸੱਤ ਮੈਂਬਰੀ ਕਮੇਟੀ ਦੇ ਪ੍ਰਧਾਨ ਸ: ਨਛੱਤਰ ਸਿੰਘ ਅਤੇ ਸਕੱਤਰ ਸ: ਗੁਰਜੰਟ ਸਿੰਘ ਸਨ।

ਗੁਰਦੁਆਰੇ ਵਿੱਚ ਸੇਵਾ ਕਰਦੇ ਸਿੰਘਾਂ ਨੇ ਦੱਸਿਆ ਕਿ ਦਸਮ ਪਾਤਸ਼ਾਹ ਕੱਤਕ ਸੁਦੀ ਛਟ (ਛੇ) ਨੂੰ ਝੋਰੜ ਆਏ ਸਨ। ਇਹ ਤਾਰੀਖ਼ ਠੀਕ ਹੈ ਕਿਉਂਕਿ ਕੱਤਕ ਸੁਦੀ ਪੰਜ ਨੂੰ ਗੁਰੂ ਜੀ ਤਲਵੰਡੀ ਸਾਬੋ ਤੋਂ ਚਲੇ ਸਨ। ਇਕ ਰਾਤ ਕੇਵਲ ਵਿੱਚ ਰਹਿ ਕੇ ਉਹ ਅਗਲੇ ਦਿਨ ਕੱਤਕ ਸੁਦੀ ਛੇ (31 ਅਕਤੂਬਰ 1706, ਵੀਰਵਾਰ) ਨੂੰ ਝੋਰੜ ਪਹੁੰਚੇ ਸਨ। ਗੁਰੂ ਜੀ ਨੇ ਇੱਥੇ ਦੁਪਹਿਰਾ ਕੱਟਿਆ ਅਤੇ ਫੇਰ ਅੱਗੇ ਤੁਰ ਪਏ। ਜਿਸ ਜੰਡ ਹੇਠ ਗੁਰੂ ਜੀ ਨੇ ਵਿਸ਼ਰਾਮ ਕੀਤਾ ਸੀ ਉਹ ਜੰਡ ਅਜੇ ਵੀ ਖੜ੍ਹਾ ਹੈ ਪਰ ਹੁਣ ਪੁਰਾਣਾ ਹੋਣ ਕਰਕੇ ਸੁੱਕਦਾ ਜਾ ਰਿਹਾ ਹੈ। ਕਹਿੰਦੇ ਹਨ, ਇੱਥੇ ਦਸਮ ਪਾਤਸ਼ਾਹ ਨੇ ਖ਼ੁਸ਼ੀ ਨਾਲ ਦੋ ਤੀਰ ਚਲਾਏ। ਇਕ ਤੀਰ ਦੀ ਹੱਥ ਦੀ ਹਥਿਆਲੀ ਜਿੱਡੀ ਲੋਹੇ ਦੀ ਮੁਖੀ ਗੁਰਦੁਆਰੇ ਦੇ ਨੇੜੇ ਛੱਪੜ ਪੁੱਟਦਿਆਂ ਨਿਕਲੀ। ਦੂਜੇ ਤੀਰ ਦੀ ਮੁਖੀ ਤਕਰੀਬਨ ਡੇਢ ਮੁਰੱਬਾ ਪਰੇ ਇਕ ਦਰੱਖ਼ਤ ਪੁੱਟਦਿਆਂ ਨਿਕਲ ਆਈ। ਦੋਹਾਂ ਮੁਖੀਆਂ ਉੱਤੇ 'ਗੁਰੂ ਗੋਬਿੰਦ ਸਿੰਘ ਜੀ' ਸ਼ਬਦ ਉਕਰੇ ਹੋਏ ਹਨ ਪਰ ਇਨ੍ਹਾਂ ਮੁਖੀਆਂ ਦੇ ਸਾਨੂੰ ਦਰਸ਼ਨ ਨਾ ਹੋ ਸਕੇ। ਜਿਸ ਸਿੰਘ ਪਾਸ ਤਾਲਾ-ਬੰਦ ਅਲਮਾਰੀ ਵਿੱਚ ਇਹ ਮੁਖੀਆਂ ਪਈਆਂ ਸਨ, ਉਹ ਉੱਥੇ ਹਾਜ਼ਰ ਨਹੀਂ ਸੀ।

ਗੁਰਦੁਆਰਾ ਗੁਰੂਸਰ ਸਾਹਿਬ ਝੋਰੜ ਦੇ ਨੇੜੇ ਉਦਾਸੀ ਸਾਧੂਆਂ ਦਾ ਇਕ ਡੇਰਾ ਹੈ ਜਿਸ ਨੂੰ ਬਾਬਾ ਨਾਗਾ ਦਾ ਡੇਰਾ ਕਹਿੰਦੇ ਹਨ। ਪਿੰਡ ਵਿੱਚ ਰਵਾਇਤ ਹੈ ਕਿ ਉਸ ਵਕਤ ਡੇਰੇ ਦੇ ਜੋ ਮਹੰਤ ਸਨ, ਉਨ੍ਹਾਂ ਨਾਲ ਦਸਮ ਪਾਤਸ਼ਾਹ ਦਾ ਵਾਰਤਾਲਾਪ ਹੋਇਆ। ਸਾਧੂ ਬਾਬਾ ਨੇ ਕਿਹਾ, 'ਇਕ ਦਿਨ ਡੇਰਾ ਡੁੱਬੂਗਾ।' ਗੁਰੂ ਜੀ ਨੇ ਫ਼ਰਮਾਇਆ, 'ਨਹੀਂ।' ਪਰ ਜਦੋਂ ਸਾਧੂ ਨੇ ਵਾਰ-ਵਾਰ ਹਠ ਕਰਕੇ ਆਖਿਆ, 'ਡੇਰਾ ਡੁੱਬੂਗਾ' ਤਾਂ ਦਸਮ ਪਾਤਸ਼ਾਹ ਨੇ ਫ਼ਰਮਾਇਆ, 'ਡੇਰਾ ਨਹੀਂ, ਪਿੰਡ ਡੁੱਬੂਗਾ।' ਪਿੰਡ-ਵਾਸੀਆਂ ਦਾ ਵਿਸ਼ਵਾਸ ਹੈ ਕਿ ਗੁਰੂ ਜੀ ਦਾ ਵਾਕ ਸਹੀ ਸਿੱਧ ਹੋਇਆ। 1987-88 ਵਿੱਚ ਜਦੋਂ ਬਹੁਤ ਮੀਂਹ ਪਏ ਤਾਂ

ਝੋਰੜ ਦੀ 4400 ਕਿੱਲੇ ਜ਼ਮੀਨ ਵਿੱਚੋਂ ਲਗਪਗ ਅੱਧੀ 2000 ਕਿੱਲੇ ਜ਼ਮੀਨ ਸੇਮ ਦੀ ਮਾਰ ਹੇਠ ਆ ਗਈ। ਲੋਕਾਂ ਦੇ ਘਰ ਧਰਤੀ ਵਿੱਚ ਧਸ ਗਏ। ਪਰ ਉਦਾਸੀ ਡੇਰੇ ਅਤੇ ਦਸਮ ਪਾਤਸ਼ਾਹ ਦੇ ਗੁਰਦੁਆਰੇ ਦਾ ਕੋਈ ਨੁਕਸਾਨ ਨਹੀਂ ਹੋਇਆ।

'ਮਹਾਨ ਕੋਸ਼' (1930 ਈ.) ਅਨੁਸਾਰ ਸ੍ਰੀ ਦਸਮੇਸ਼ ਜੀ ਝੋਰੜ ਵਿੱਚ ਪਧਾਰੇ ਸਨ। ਜੰਡ ਦੇ ਜਿਸ ਬਿਰਛ ਨਾਲ ਘੋੜਾ ਬੰਨ੍ਹਿਆ ਸੀ, ਉਹ ਅਜੇ ਮੌਜੂਦ ਹੈ ਪਰ ਇੱਥੇ ਗੁਰਦੁਆਰਾ ਨਹੀਂ ਬਣਿਆ।

'ਸੂਰਜ ਪ੍ਰਕਾਸ਼' ਵਿੱਚ ਭਾਈ ਸੰਤੋਖ ਸਿੰਘ ਨੇ ਝੋਰੜ ਬਾਰੇ ਸਿਰਫ਼ ਦੋ ਸਤਰਾਂ ਲਿਖੀਆਂ ਹਨ—

ਗ੍ਰਾਮ ਝੋਰੜੀ ਉਤਰੇ ਜਾਇ।
ਤਹਾਂ ਦੁਪਹਿਰਾ ਥਿਰੇ ਬਿਲਾਇ।

ਫੁੱਟਨੋਟ ਵਿੱਚ ਭਾਈ ਵੀਰ ਸਿੰਘ ਲਿਖਦੇ ਹਨ, 'ਏਥੇ ਜੰਡ ਹੈ ਯਾਦਗਾਰੀ, ਗੁਰਦੁਆਰਾ ਨਹੀਂ ਹੈ।' (ਜਿਲਦ 14ਵੀਂ, ਭਾਸ਼ਾ ਵਿਭਾਗ ਪੰਜਾਬ, ਪੰਨਾ : 6135)

Historical Sikh Shrines (1995) ਵਿੱਚ ਮੇਜਰ ਗੁਰਮੁਖ ਸਿੰਘ ਸੂਚਨਾ ਦਿੰਦੇ ਹਨ ਕਿ ਪਿੰਡ ਝੋਰੜ ਹਰਿਆਣੇ ਦੇ ਜ਼ਿਲ੍ਹਾ ਸਰਸਾ ਵਿੱਚ ਹੈ। ਇੱਥੇ ਗੁਰੂ ਗੋਬਿੰਦ ਸਿੰਘ ਜੀ ਨੇ ਕੇਵਲ ਤੋਂ ਬਾਅਦ ਅਗਲਾ ਪੜਾਅ ਕੀਤਾ। ਇਲਾਕਾ ਅਜੇ ਵੀ ਬਹੁਤ ਖੁਸ਼ਕ ਹੈ। ਅੰਸ਼-ਮਾਤਰ ਜ਼ਮੀਨ ਖੇਤੀ ਹੇਠ ਲਿਆਂਦੀ ਗਈ ਹੈ। ਨੇੜੇ ਦੀ ਪੱਕੀ ਸੜਕ 'ਤੇ ਪਹੁੰਚਣ ਲਈ ਬੇਨਿਸ਼ਾਨ ਰੇਤ-ਭਰੇ ਰਾਹਾਂ 'ਤੇ ਤੁਰਨਾ ਪੈਂਦਾ ਹੈ।

ਅਸੀਂ ਦਸੰਬਰ 1999 ਵਿੱਚ ਗੁਰਦੁਆਰਾ ਗੁਰੂ ਸਰ ਸਾਹਿਬ ਝੋਰੜ ਰੋਹੀ ਦੇ ਦਰਸ਼ਨ ਕੀਤੇ ਸਨ। ਉਸ ਸਮੇਂ ਗੁਰਦੁਆਰੇ ਦੀ ਬੁਲੰਦ ਅਤੇ ਵਿਸ਼ਾਲ ਨਵੀਂ ਇਮਾਰਤ ਬਣ ਰਹੀ ਸੀ। ਉਮੀਦ ਹੈ, ਹੁਣ ਤੱਕ ਇਹ ਸੁੰਦਰ ਇਮਾਰਤ ਮੁਕੰਮਲ ਹੋ ਗਈ ਹੋਵੇਗੀ। ਗੁਰਦੁਆਰਾ ਸਾਹਿਬ ਵਿੱਚ ਝੁਲ ਰਿਹਾ 105 ਫੁੱਟ ਉੱਚਾ ਨਿਸ਼ਾਨ ਸਾਹਿਬ ਇਸ ਬੀਆਬਾਨ ਧਰਤੀ ਉੱਤੇ ਦਸਮ ਪਾਤਸ਼ਾਹ ਦੇ ਪਧਾਰਨ ਦਾ ਐਲਾਨ ਕਰ ਰਿਹਾ ਹੈ।

• • •

## 84

# ਝੰਡਾ ਕਲਾਂ ਵਿੱਚ ਰੰਗਲੇ ਮਾਹੀ ਦਾ ਉਡੀਕਵਾਨ ਸਾਈਂ ਵਲਾਇਤ ਸ਼ਾਹ

ਗੁਰੂ ਗੋਬਿੰਦ ਸਿੰਘ ਜੀ ਨੇ ਦੋ ਵਾਰ ਦੱਖਣ ਦਾ ਸਫ਼ਰ ਕੀਤਾ। ਤਲਵੰਡੀ ਸਾਬੋ ਤੋਂ ਸ਼ੁਰੂ ਕੀਤੀ ਪਹਿਲੀ ਦੱਖਣ ਯਾਤਰਾ ਔਰੰਗਜ਼ੇਬ ਦੀ ਮੌਤ ਕਾਰਨ ਅਧੂਰੀ ਰਹੀ ਅਤੇ ਗੁਰੂ ਜੀ ਰਾਜਪੂਤਾਨੇ ਵਿੱਚੋਂ ਵਾਪਸ ਦਿੱਲੀ ਨੂੰ ਆ ਗਏ। ਦੂਜੀ ਦੱਖਣ ਯਾਤਰਾ ਉਨ੍ਹਾਂ ਨੇ ਆਗਰੇ ਤੋਂ ਬਾਦਸ਼ਾਹ ਬਹਾਦਰ ਸ਼ਾਹ ਪਹਿਲੇ ਨਾਲ ਸ਼ੁਰੂ ਕੀਤੀ ਅਤੇ ਸ੍ਰੀ ਹਜ਼ੂਰ ਸਾਹਿਬ ਨੰਦੇੜ ਜਾ ਕੇ ਕਿਆਮ ਕੀਤਾ।

ਅਸੀਂ ਦਸਮ ਪਾਤਸ਼ਾਹ ਦੀ ਪਹਿਲੀ ਦੱਖਣ ਯਾਤਰਾ ਦਾ ਵਰਨਣ ਕਰ ਰਹੇ ਹਾਂ। ਤਲਵੰਡੀ ਸਾਬੋ ਤੋਂ ਚੱਲ ਕੇ ਗੁਰੂ ਜੀ ਨੇ ਦੂਜਾ ਪੜਾਅ ਪਿੰਡ ਝੋਰੜ ਰੋਹੀ ਵਿੱਚ ਕੀਤਾ ਸੀ। 'ਸਾਖੀ ਪੋਥੀ' ਅਨੁਸਾਰ ਗੁਰੂ ਜੀ ਨੇ ਝੋਰੜ ਤੋਂ ਅੱਗੇ 'ਝੰਡੇ ਡੇਰਾ ਕੀਆ ਅਠਾਰਾਂ ਕੋਸ'। ਭਾਈ ਸੰਤੋਖ ਸਿੰਘ ਵੀ ਇਹੀ ਸੂਚਨਾ ਦਿੰਦੇ ਹਨ ਕਿ ਗੁਰੂ ਜੀ ਨੇ ਝੋਰੜ ਤੋਂ ਅਗੇ ਅਠਾਰਾਂ ਕੋਹ (ਤਕਰੀਬਨ 36 ਕਿਲੋਮੀਟਰ) ਸਫ਼ਰ ਤੈਅ ਕਰਕੇ ਝੰਡੇ ਗਰਾਮ ਵਿੱਚ ਡੇਰਾ ਕੀਤਾ। ਲੰਮੇ ਸਫ਼ਰ ਕਾਰਨ ਸਿੰਘ ਥੱਕ ਗਏ ਸਨ। ਇਸ ਲਈ ਇਥੇ ਇਕ ਰਾਤ ਬਤੀਤ ਕੀਤੀ। ਅਗਲੇ ਦਿਨ ਪੂਰਬ ਦਿਸ਼ਾ ਵਿੱਚ ਸੂਰਜ ਦੀ ਲਾਲੀ ਦਿਖਾਈ ਦਿੱਤੀ ਤਾਂ ਗੁਰੂ ਜੀ ਦੇ ਵਹੀਰ ਨੇ ਘੋੜਿਆਂ ਉੱਤੇ ਕਾਠੀਆਂ ਕੱਸ ਕੇ ਅਗਲੀ ਮੰਜ਼ਿਲ ਵੱਲ ਚੜ੍ਹਾਈ ਕੀਤੀ—

ਕੋਸ ਅਸ਼ਟ ਦਸ ਪਹੁੰਚੇ ਜਬੈ।
ਝੰਡੇ ਗ੍ਰਾਮ ਸਿਵਰ ਕਿਯ ਤਬੈ।
ਸ਼੍ਰਮਤਿ ਭਏ ਨਰ, ਨਿਸਾ ਬਿਤਾਈ।
ਪ੍ਰਾਚੀ ਦਿਸ਼ਾ ਭਈ ਅਰੁਨਾਈ।
ਤੰਗ ਤੁਰੰਗਨ ਐਂਚਨਿ ਕਰੇ।
ਤਯਾਰ ਹੋਇ ਕਰਿ ਸਤਿਗੁਰ ਚਰੇ। —ਸੂਰਜ ਪ੍ਰਕਾਸ਼, ਐਨ ੧ ਅੰਸੂ ੩੩

(ਸਿਵਰ : ਡੇਰਾ, ਸ਼੍ਰਮਤਿ : ਥੱਕੇ ਹੋਏ, ਨਿਸਾ : ਰਾਤ, ਪ੍ਰਾਚੀ ਦਿਸ਼ਾ : ਪੂਰਬ ਦਿਸ਼ਾ, ਅਰੁਨਾਈ : ਲਾਲੀ, ਐਂਚਨਿ ਕਰੇ : ਕੱਸੇ)

ਗੁਰੂ-ਮਾਰਗ ਉੱਤੇ ਸਾਡਾ ਸਫ਼ਰ ਵੀ ਜਾਰੀ ਸੀ। ਸ: ਨੇਤਾ ਸਿੰਘ ਦੀ ਅਗਵਾਈ ਵਿੱਚ ਅਸੀਂ ਝੋਰੜ ਤੋਂ ਥਰਾਜ, ਭੀਮਾ ਅਤੇ ਮਾਲੜੀ ਵਿੱਚੀਂ ਪਿੰਡ ਰੋੜੀ ਪੁੱਜੇ। ਸ: ਨੇਤਾ ਸਿੰਘ ਦੱਸ ਰਹੇ ਸਨ ਕਿ ਕਦੀ ਦਰਿਆ ਘੱਗਰ, ਰੋੜੀ ਅਤੇ ਸਰਦੂਲਗੜ੍ਹ ਦੇ ਆਲੇ-ਦੁਆਲੇ 169 ਪਿੰਡਾਂ ਵਿੱਚ ਦੰਦੀਵਾਲ ਚੌਹਾਨਾਂ ਦੀ ਸਰਦਾਰੀ ਹੁੰਦੀ ਸੀ। ਸ: ਨੇਤਾ ਸਿੰਘ ਆਪ ਵੀ ਦੰਦੀਵਾਲ ਚੌਹਾਨ ਹਨ। ਮੁਗਲਾਂ ਤੋਂ ਪਹਿਲਾਂ ਪਠਾਨ ਸੁਲਤਾਨਾਂ ਦੇ ਰਾਜ ਸਮੇਂ ਜੋਧਪੁਰ, ਜੈਸਲਮੇਰ (ਰਾਜਸਥਾਨ) ਅਤੇ ਦਿੱਲੀ ਵੱਲੋਂ ਚੌਹਾਨ ਰਾਜਪੂਤਾਂ ਦਾ ਇਕ ਕਾਫ਼ਲਾ ਹਿਜਰਤ ਕਰ ਕੇ ਪੰਜਾਬ ਵੱਲ ਆ ਗਿਆ। ਇਹ ਚੌਹਾਨ ਕਬੀਲਾ ਦਰਿਆ ਘੱਗਰ ਦੀ ਦੰਦੀ (ਕਿਨਾਰੇ) ਉੱਤੇ ਵਸ ਗਿਆ। ਇਹੀ ਕਾਰਨ ਹੈ ਕਿ ਇਨ੍ਹਾਂ ਨੂੰ ਦੰਦੀਵਾਲ ਚੌਹਾਨ ਆਖਿਆ ਜਾਂਦਾ ਹੈ। Glossary of the Tribes and Castes ਵਿੱਚ ਵੀ 'ਦੰਦੀਵਾਲ' ਦੇ ਸਿਰਲੇਖ ਹੇਠ ਦੰਦੀਵਾਲ ਚੌਹਾਨ ਜੱਟਾਂ ਨੂੰ ਸਰਸਾ ਅਤੇ ਹਿਸਾਰ ਦੇ ਇਲਾਕੇ ਦੇ ਵਸਨੀਕ ਦੱਸਿਆ ਗਿਆ ਹੈ, ਜੋ ਜੈਸਲਮੇਰ ਵੱਲੋਂ ਹਿਜਰਤ ਕਰਕੇ ਆਏ ਸਨ। ਸ: ਹੁਸ਼ਿਆਰ ਸਿੰਘ ਦੁਲੇਹ ਨੇ ਆਪਣੀ ਪੁਸਤਕ 'ਜੱਟਾਂ ਦਾ ਇਤਿਹਾਸ' ਵਿੱਚ ਦੰਦੀਵਾਲ ਚੌਹਾਨ ਜੱਟਾਂ ਬਾਰੇ ਪੂਰਾ ਡੇਢ ਸਫ਼ਾ ਲਿਖਿਆ ਹੈ।

ਦੰਦੀਵਾਲ ਚੌਹਾਨ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਹੀ ਸਿੱਖੀ ਵਿੱਚ ਸ਼ਰਧਾ ਰੱਖਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਤੇਗ਼ ਬਹਾਦਰ ਜੀ ਕਈ ਵਾਰ ਇਸ ਇਲਾਕੇ ਵਿੱਚ ਆਏ। ਸਿੱਧੂ-ਬਰਾੜਾਂ ਦੇ ਨਾਲ-ਨਾਲ ਦੰਦੀਵਾਲ ਚੌਹਾਨ ਵੀ

ਗੁਰੂ ਸਾਹਿਬਾਨ ਦੇ ਸੇਵਕ ਸਨ। ਗੁਰੂ ਹਰਿ ਰਾਏ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਸ ਧਰਤੀ ਨੂੰ ਆਪਣੀ ਚਰਨ-ਛੋਹ ਨਾਲ ਨਿਵਾਜਿਆ। ਕਾਫ਼ੀ ਸਮਾਂ ਪਹਿਲਾਂ ਅਸੀਂ ਮੁਕਤਸਰ ਦੀ ਜੰਗ ਦੇ ਪ੍ਰਸੰਗ ਵਿੱਚ ਬਾਬਾ ਪੀਰਾ ਅਤੇ ਭਾਈ ਗੁਰਬਖ਼ਸ਼ ਦਾ ਜ਼ਿਕਰ ਕੀਤਾ ਸੀ। ਬਾਬਾ ਪੀਰਾ ਦੰਦੀਵਾਲ ਚੌਹਾਨ ਸਨ। ਉਨ੍ਹਾਂ ਨੇ ਬਚਪਨ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨ ਕੀਤੇ ਸਨ ਅਤੇ ਤਕਰੀਬਨ 90 ਸਾਲ ਦੀ ਉਮਰ ਵਿੱਚ ਮੁਕਤਸਰ ਦੀ ਜੰਗ ਵਿੱਚ ਸ਼ਹੀਦੀ ਪਾਈ। ਬਾਬਾ ਪੀਰਾ ਰੋੜੀ ਦੇ ਇਲਾਕੇ ਵਿੱਚ ਰਹਿੰਦੇ ਸਨ। ਤਲਵੰਡੀ ਸਾਬੋ ਅਤੇ ਸਰਸਾ ਦੇ ਵਿਚਕਾਰ ਬਹੁਤ ਸਾਰੇ ਪਿੰਡ ਜਿਵੇਂ ਥਰਾਜ, ਭੀਮਾ, ਫੱਗੂ, ਫੱਤਾ ਬਾਲੂ, ਸੂਰਤੀਆ, ਰੋੜੀ, ਭੂੰਦੜ, ਨੰਦਗੜ੍ਹ, ਝੰਡੂਕੇ, ਰਾਈਆ, ਪੱਕਾ ਸ਼ਹੀਦਾਂ, ਗੋਲੇਵਾਲਾ ਅਤੇ ਰੋਹਣ ਆਦਿ ਦੰਦੀਵਾਲ ਚੌਹਾਨਾਂ ਦੇ ਵਸਾਏ ਹੋਏ ਹਨ। ਅਠਾਰ੍ਹਵੀਂ ਸਦੀ ਦੇ ਅਰੰਭ ਵਿੱਚ ਇਹ ਭਾਈਚਾਰਾ ਦੱਖਣੀ ਪੰਜਾਬ ਵਿੱਚ ਬਹੁਤ ਸ਼ਕਤੀਸ਼ਾਲੀ ਸੀ ਪਰ ਮਾਲਵੇ ਵਿੱਚ ਫੂਲ ਮਿਸਲ ਦੇ ਹਾਵੀ ਹੋ ਜਾਣ ਕਰਕੇ ਦੰਦੀਵਾਲ ਚੌਹਾਨਾਂ ਦਾ ਤਪ-ਤੇਜ ਮੱਠਾ ਪੈ ਗਿਆ।

ਸ: ਨੇਤਾ ਸਿੰਘ ਦੀ ਸੂਚਨਾ ਅਨੁਸਾਰ ਮੁਗਲ ਰਾਜ ਸਮੇਂ ਕੁਝ ਦੰਦੀਵਾਲ ਮੁਸਲਮਾਨ ਵੀ ਹੋ ਗਏ ਸਨ ਪਰ ਇਨ੍ਹਾਂ ਦੰਦੀਵਾਲ ਮੁਸਲਮਾਨਾਂ ਨਾਲ ਹਿੰਦੂ-ਸਿੱਖ ਦੰਦੀਵਾਲਾਂ ਦਾ ਮਿਲਵਰਤਨ ਅਤੇ ਖਾਣਾ-ਪੀਣਾ 1947 ਤੱਕ ਸਾਂਝਾ ਰਿਹਾ। ਇਸਲਾਮ ਧਾਰਨ ਕਰ ਲੈਣ ਦੇ ਬਾਵਜੂਦ ਵੀ ਬਹੁਤ ਸਾਰੇ ਮੁਸਲਮਾਨ ਦੰਦੀਵਾਲ ਚੌਹਾਨ ਗੁਰੂ ਸਾਹਿਬਾਨ ਨੂੰ ਬੜੇ ਸਤਿਕਾਰ ਦੀ ਨਜ਼ਰ ਨਾਲ ਵੇਖਦੇ ਸਨ। ਪਿੰਡ ਝੰਡੇ ਕਲਾਂ ਵਿੱਚ ਵਲਾਇਤ ਸ਼ਾਹ ਨਾਂ ਦਾ ਇਕ ਮੁਸਲਮਾਨ ਫ਼ਕੀਰ ਬਹੁਤ ਪ੍ਰਸਿੱਧ ਸੀ। ਸ: ਨੇਤਾ ਸਿੰਘ ਦਾ ਅਨੁਮਾਨ ਹੈ ਕਿ ਉਹ ਵੀ ਦੰਦੀਵਾਲ ਚੌਹਾਨ ਸੀ ਅਤੇ ਉਸ ਨੂੰ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਉੱਤੇ ਬਹੁਤ ਏਤਕਾਦ (ਭਰੋਸਾ) ਸੀ।

ਪਿੰਡ ਰੋੜੀ ਹਰਿਆਣੇ ਵਿੱਚ ਹੈ। ਅਸੀਂ ਰੋੜੀ ਤੋਂ ਇਕ ਕਿਲੋਮੀਟਰ ਅੱਗੇ ਗਏ ਤਾਂ ਪੰਜਾਬ ਦੇ ਜ਼ਿਲ੍ਹਾ ਮਾਨਸਾ ਦਾ ਇਲਾਕਾ ਸ਼ੁਰੂ ਹੋ ਗਿਆ। ਘੱਗਰ ਦਰਿਆ ਪਾਰ ਕਰਕੇ ਸਰਦੂਲਗੜ੍ਹ ਪਹੁੰਚੇ। ਸਰਦੂਲਗੜ੍ਹ ਤੋਂ 8 ਕਿਲੋਮੀਟਰ ਦੂਰ ਪਿੰਡ ਝੰਡਾ ਕਲਾਂ ਇਕ ਲਿੰਕ ਰੋਡ ਉੱਤੇ ਸਥਿਤ ਹੈ। ਇਥੇ ਦਸਮ ਪਾਤਸ਼ਾਹ ਦੇ ਗੁਰਦੁਆਰੇ ਦਾ ਨਾਂ 'ਸ੍ਰੀ ਗੁਰਦੁਆਰਾ ਝੰਡਾ ਸਾਹਿਬ ਪਾਤਸ਼ਾਹੀ ਦਸਵੀਂ' ਹੈ। ਪਿੰਡ ਤੋਂ ਬਾਹਰ ਇਕ ਵੱਡੀ ਢਾਬ ਦੇ ਕਿਨਾਰੇ ਗੁਰਦੁਆਰਾ ਸਾਹਿਬ ਦੀ ਇਮਾਰਤ ਉੱਚੀ ਕੁਰਸੀ ਰੱਖ ਕੇ ਬਣਾਈ ਗਈ ਹੈ। ਇਸ ਗੁਰਦੁਆਰੇ ਦਾ ਪ੍ਰਬੰਧ ਬੁੱਢਾ ਦਲ ਦੇ ਨਿਹੰਗ ਸਿੰਘ ਕਰਦੇ ਹਨ। ਇਸ ਲਈ ਗੁਰਦੁਆਰਾ ਸਾਹਿਬ ਵਿੱਚ ਨੀਲਾ ਨਿਸ਼ਾਨ ਸਾਹਿਬ ਝੁਲ ਰਿਹਾ ਹੈ। ਗੁਰਦੁਆਰਾ ਸਾਹਿਬ ਵਿੱਚ ਲੱਗੇ ਬੋਰਡ ਉੱਤੇ ਇਸ ਅਸਥਾਨ ਦਾ ਇਤਿਹਾਸ ਇਸ ਤਰ੍ਹਾਂ ਲਿਖਿਆ ਹੋਇਆ ਹੈ—

'ਪਿੰਡ ਝੰਡਾ ਸਾਹਿਬ ਇਤਿਹਾਸਕ ਮਹੱਤਤਾ ਤੇ ਪ੍ਰਸਿੱਧੀ ਰੱਖਣ ਵਾਲਾ ਪਿੰਡ ਹੈ। ਜਦ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੰਗਾਂ ਤੋਂ ਵਿਹਲੇ ਹੋ ਕੇ ਮਾਲਵੇ ਦੀ ਧਰਤੀ ਨੂੰ ਭਾਗ ਲਾ ਰਹੇ ਸਨ, ਉਸ ਵੇਲੇ ਇਥੇ ਅੱਲ੍ਹਾ ਦਾ ਪਿਆਰਾ ਸਾਈਂ ਵਲੈਤ ਸ਼ਾਹ ਫ਼ਕੀਰ ਰਹਿੰਦਾ ਸੀ। ਉਹ ਹਰ ਰੋਜ਼ ਨਿੱਤ-ਨੇਮ ਤੋਂ ਵਿਹਲਾ ਹੋ ਕੇ ਝੰਡਾ ਸਾਹਿਬ ਤੋਂ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਦੇ ਰਾਹ 'ਤੇ ਪਾਣੀ ਛਿੜਕਦਾ ਤੇ ਝਾੜੂ ਲਾਉਂਦਾ। ਲੋਕਾਂ ਨੇ ਪੁੱਛਣਾ, ਆਪ ਇਥੇ ਪਾਣੀ ਛਿੜਕਦੇ ਹੋ, ਹੋਰ ਕਿਤੇ ਨਹੀਂ? ਤਾਂ ਫ਼ਕੀਰ ਵਲੈਤ ਸ਼ਾਹ ਨੇ ਕਹਿਣਾ ਕਿ ਇਸ ਰਾਹ 'ਤੇ ਮੇਰਾ ਰੰਗਲਾ ਮਾਹੀ ਆ ਰਿਹਾ ਹੈ। ਸਾਈਂ ਵਲੈਤ ਸ਼ਾਹ ਦੇ ਪ੍ਰੇਮ ਦੀ ਬਿਹਬਲਤਾ ਵੇਖ ਕੇ ਅੰਤਰਯਾਮੀ ਸਤਿਗੁਰੂ ਕਲਗੀਧਰ ਪਾਤਸ਼ਾਹ ਜੀ ਨੇ ਸ੍ਰੀ ਦਮਦਮਾ ਸਾਹਿਬ ਤੋਂ ਆਪ ਆ ਕੇ ਸਾਈਂ ਵਲੈਤ ਸ਼ਾਹ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ ਤੇ ਉਸ ਦੀ ਸੇਵਾ ਨੂੰ ਪ੍ਰਵਾਨ ਕੀਤਾ ਤੇ ਖੂਹ ਦਾ ਪਾਣੀ ਮਿੱਠਾ ਕੀਤਾ। ਸ੍ਰੀ ਗੁਰੂ ਕਲਗੀਧਰ ਪਾਤਸ਼ਾਹ ਜੀ ਦੇ ਆਉਣ ਦੀ ਖ਼ੁਸ਼ੀ ਵਿੱਚ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਤੇ ਇਲਾਕੇ ਦੀਆਂ ਸਿੱਖ ਸੰਗਤਾਂ ਵੱਲੋਂ ਹਰ ਸਾਲ 21, 22, 23 ਕੱਤਕ ਨੂੰ ਜੋੜ ਮੇਲਾ ਮਨਾਇਆ ਜਾਂਦਾ ਹੈ।'

ਕੁਝ ਸਮਾਂ ਪਿੱਛੋਂ ਜਦ ਫ਼ਕੀਰ ਵਲਾਇਤ ਸ਼ਾਹ ਅੱਲ੍ਹਾ ਨੂੰ ਪਿਆਰਾ ਹੋ ਗਿਆ ਤਾਂ ਉਸ ਨੂੰ ਇਸੇ ਅਸਥਾਨ 'ਤੇ ਦਫ਼ਨਾ ਦਿੱਤਾ ਗਿਆ। ਸਾਈਂ ਵਲਾਇਤ ਸ਼ਾਹ ਦੀ ਕਬਰ ਗੁਰਦੁਆਰਾ ਸਾਹਿਬ ਦੇ ਬਿਲਕੁਲ ਨਾਲ ਹੀ ਇਕ ਪੁਰਾਣੇ ਵਣ ਦੇ ਰੁੱਖ ਹੇਠਾਂ ਬਣੀ ਹੋਈ ਹੈ। ਕਬਰ ਉੱਤੇ ਹਰੀ ਚਾਦਰ ਵਿਛੀ ਹੋਈ ਹੈ। ਦਸਮ ਪਾਤਸ਼ਾਹ ਦੇ ਪ੍ਰੇਮੀ ਵਲਾਇਤ ਸ਼ਾਹ ਦਾ ਨਿਹੰਗ ਸਿੰਘ ਏਨਾ ਸਤਿਕਾਰ ਕਰਦੇ ਹਨ ਕਿ ਉਸ ਦੀ ਕਬਰ ਉੱਤੇ ਬਿਜਲੀ ਦਾ ਪੱਖਾ ਲਾਇਆ ਹੋਇਆ ਹੈ। ਹਰ ਸਾਲ ਵੀਹ ਜੇਠ ਨੂੰ ਸਾਈਂ ਦੀ ਯਾਦ ਵਿੱਚ ਮੇਲਾ ਲੱਗਦਾ ਹੈ। ਇਹ ਦੋ ਧਰਮਾਂ ਦੀ ਸਹਿਹੋਂਦ ਦੀ ਬਹੁਤ ਵਧੀਆ ਮਿਸਾਲ ਹੈ।

ਦਸਮ ਪਾਤਸ਼ਾਹ ਦੇ ਆਗਮਨ-ਦਿਵਸ ਤੋਂ ਇਲਾਵਾ ਗੁਰਦੁਆਰਾ ਸਾਹਿਬ ਵਿੱਚ ਹਰ ਸਾਲ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਗੁਰਪੁਰਬ ਵੀ ਮਨਾਇਆ ਜਾਂਦਾ ਹੈ। ਉਸ ਸਮੇਂ ਬੁੱਢਾ ਦਲ ਦੇ ਜਥੇਦਾਰ ਬਾਬਾ ਸੰਤਾ ਸਿੰਘ ਵੀ ਇਥੇ ਆਉਂਦੇ ਹਨ। ਨਿਹੰਗ ਸਿੰਘਾਂ ਦੀ ਰੌਣਕ ਨਾਲ ਇਹ ਅਸਥਾਨ ਸਜੀਵ ਹੋ ਉੱਠਦਾ ਹੈ।

ਗੁਰਦੁਆਰੇ ਦੇ ਸੇਵਾਦਾਰ ਨਿਹੰਗ ਸਿੰਘ ਬਾਬਾ ਗੁਰਚਰਨ ਸਿੰਘ ਨੇ ਸਾਨੂੰ ਦੱਸਿਆ ਕਿ ਪਿੰਡ ਝੰਡਾ ਕਲਾਂ ਦੇ ਮੁਸਲਮਾਨ ਦਸਮ ਪਾਤਸ਼ਾਹ ਦੇ ਇਸ ਅਸਥਾਨ ਦਾ ਬਹੁਤ ਸਤਿਕਾਰ ਕਰਦੇ ਸਨ। ਇਸ ਪਿੰਡ ਦਾ ਜ਼ੈਲਦਾਰ ਚੌਧਰੀ ਮਹਿਮਾ ਗੁਰੂ ਕੀ ਢਾਬ ਵਿੱਚ ਕਿਸੇ ਨੂੰ ਹੁੱਕੇ ਦੀ ਨੜੀ ਨਹੀਂ ਸੀ ਧੋਣ ਦਿੰਦਾ। ਇਸ ਪਿੰਡ ਦੇ ਮੁਸਲਮਾਨ 1947 ਵਿੱਚ ਪਾਕਿਸਤਾਨ ਚਲੇ ਗਏ ਪਰ ਉਹ ਅਜੇ ਤੱਕ ਵਲਾਇਤ ਸ਼ਾਹ ਤੇ ਗੁਰੂ ਦੇ ਅਸਥਾਨ ਨੂੰ ਨਹੀਂ ਭੁੱਲੇ। ਕਦੀ-ਕਦੀ ਉਹ ਆਪਣੇ ਜੱਦੀ ਪਿੰਡ ਨੂੰ ਵੇਖਣ ਅਤੇ ਇਨ੍ਹਾਂ ਦੋਹਾਂ ਪਵਿੱਤਰ ਥਾਵਾਂ ਨੂੰ ਸਜਦਾ ਕਰਨ ਲਈ ਝੰਡਾ ਕਲਾਂ ਆਉਂਦੇ ਰਹਿੰਦੇ ਹਨ। ਇਸ ਗੱਲ ਨਾਲ ਸ: ਨੇਤਾ ਸਿੰਘ ਦੇ ਕਥਨ ਦੀ ਪੁਸ਼ਟੀ ਹੋ ਜਾਂਦੀ ਹੈ ਕਿ ਇਸ ਇਲਾਕੇ ਦੀ ਸਿੱਖ-ਮੁਸਲਮਾਨ ਵਸੋਂ ਦਾ ਪਿਛੋਕੜ ਇਕੋ ਸੀ ਅਤੇ ਉਨ੍ਹਾਂ ਦੀ ਭਾਈਚਾਰਕ ਸਾਂਝ ਬਹੁਤ ਗੂੜ੍ਹੀ ਸੀ।

ਝੰਡਾ ਕਲਾਂ ਵਿੱਚ ਗੁਰਦੁਆਰਾ ਸਾਹਿਬ ਵਾਲੇ ਅਸਥਾਨ 'ਤੇ ਪਹਿਲਾਂ ਕੇਵਲ ਮੰਜੀ ਸਾਹਿਬ (ਇਕ ਥੜ੍ਹਾ) ਹੀ ਬਣਿਆ ਹੁੰਦਾ ਸੀ। 1949-50 ਵਿੱਚ ਇਸ ਅਸਥਾਨ 'ਤੇ ਗੁਰਦੁਆਰਾ ਸਾਹਿਬ ਦੀ ਪਹਿਲੀ ਇਮਾਰਤ ਸ: ਰਘਬੀਰ ਸਿੰਘ ਪਟਵਾਰੀ ਨੇ ਸੰਗਤ ਦੇ ਸਹਿਯੋਗ ਨਾਲ ਬਣਵਾਈ। ਹੁਣ ਵਾਲੀ ਨਵੀਂ ਇਮਾਰਤ ਬੁੱਢਾ ਦਲ ਨੇ ਤਕਰੀਬਨ 1975-76 ਵਿੱਚ ਬਣਾਈ। ਸ: ਰਘਬੀਰ ਸਿੰਘ ਬਠਿੰਡਾ ਨੇੜੇ ਪਿੰਡ ਭੂਸ ਮੰਡੀ ਦੇ ਵਸਨੀਕ ਸਨ ਅਤੇ ਪਟਵਾਰੀ ਵਜੋਂ ਆਪਣੀ ਸਰਕਾਰੀ ਨੌਕਰੀ ਦੌਰਾਨ ਬਦਲ ਕੇ ਝੰਡਾ ਕਲਾਂ ਗਏ ਸਨ।

ਦਸਮ ਪਾਤਸ਼ਾਹ ਦੇ ਵਹੀਰ ਨੇ ਝੰਡਾ ਕਲਾਂ ਵਿਖੇ ਇਕ ਰਾਤ ਕਿਆਮ ਕੀਤਾ ਅਤੇ ਅਗਲੇ ਦਿਨ ਸਰਸੇ ਵੱਲ ਪ੍ਰਸਥਾਨ ਕਰ ਗਏ।

• • •

# 85

# ਜਿਹੜੇ ਕਹਿੰਦੇ ਸੀ ਮਰਾਂਗੇ ਨਾਲ ਤੇਰੇ...

## ਦਸਮ ਪਾਤਸ਼ਾਹ ਸਰਸੇ ਵਿੱਚ

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਪਹਿਲੀ ਦੱਖਣ ਯਾਤਰਾ ਲਈ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ 30 ਅਕਤੂਬਰ 1706 ਈ. ਨੂੰ ਪ੍ਰਸਥਾਨ ਕੀਤਾ। ਇਸ ਸਫ਼ਰ ਦੀ ਪਹਿਲੀ ਰਾਤ ਉਨ੍ਹਾਂ ਨੇ ਪਿੰਡ ਕੇਵਲ ਵਿੱਚ ਅਤੇ ਦੂਜੀ ਰਾਤ ਪਿੰਡ ਝੰਡੇ ਕਲਾਂ ਵਿੱਚ ਬਤੀਤ ਕੀਤੀ। ਤੀਜੇ ਦਿਨ 1 ਨਵੰਬਰ 1706 ਈ. ਸ਼ੁੱਕਰਵਾਰ ਨੂੰ ਉਹ ਸਰਸਾ ਪਹੁੰਚ ਗਏ। ਸਰਸਾ, ਝੰਡੇ ਕਲਾਂ ਤੋਂ ਸਰਦੂਲ ਗੜ੍ਹ ਰਾਹੀਂ 37 ਕਿਲੋਮੀਟਰ ਹੈ, ਪਰ 'ਸਾਖੀ ਪੋਥੀ' ਅਤੇ 'ਸੂਰਜ ਪ੍ਰਕਾਸ਼' ਵਿੱਚ ਝੰਡੇ ਤੋਂ ਸਰਸੇ ਦਾ ਫਾਸਲਾ 12 ਕੋਹ ਲਿਖਿਆ ਹੈ, ਜੋ ਤਕਰੀਬਨ 25 ਕਿਲੋਮੀਟਰ ਬਣਦਾ ਹੈ। ਇਸ ਲਈ ਹੋ ਸਕਦਾ ਹੈ ਕਿ ਗੁਰੂ ਜੀ ਨੇ ਝੰਡੇ ਤੋਂ ਸਰਸੇ ਜਾਣ ਲਈ ਕੋਈ ਛੋਟਾ ਰਾਹ ਚੁਣਿਆ ਹੋਵੇ। ਸਰਸਾ ਅੱਜਕਲ੍ਹ ਹਰਿਆਣਾ ਪ੍ਰਾਂਤ ਵਿੱਚ ਇਕ ਜ਼ਿਲ੍ਹਾ-ਕੇਂਦਰ ਹੈ।

'ਸਾਖੀ ਪੋਥੀ' ਦੇ ਸ਼ਬਦ ਹਨ : 'ਸਰਸੇ ਡੇਰਾ ਕੀਆ (ਝੰਡੇ ਤੋਂ) ਬਾਰਾਂ ਕੋਸ।' 'ਸੂਰਜ ਪ੍ਰਕਾਸ਼' ਦੀ ਸੂਚਨਾ ਇਸ ਤਰ੍ਹਾਂ ਹੈ : ਝੰਡੇ ਤੋਂ 12 ਕੋਹ ਪੈਂਡਾ ਕੀਤਾ ਤਾਂ ਸਰਸਾ ਗਰਾਮ ਨਜ਼ਰ ਆਇਆ। ਗੁਰੂ ਜੀ ਨੇ ਇੱਥੇ ਦਲ ਸਮੇਤ ਡੇਰਾ ਕੀਤਾ। ਉਸ ਸਮੇਂ ਸਾਰਾ ਵਹੀਰ ਨਾਲ ਸੀ—

ਦ੍ਵਾਦਸ਼ ਕੋਸ ਉਲੰਘਿ ਮਗ ਆਏ।
ਸਰਸਾ ਗ੍ਰਾਮ ਤਹਾਂ ਦਰਸਾਏ।
ਦਲ ਸਮੇਤ ਪ੍ਰਭੁ ਕੀਨਸਿ ਡੇਰਾ।
ਸਕਲ ਬਹੀਰ ਆਇ ਤਿਸ ਬੇਰਾ।
(ਦ੍ਵਾਦਸ਼ : ਬਾਰਾਂ, ਮਗ : ਰਸਤਾ)

ਗੁਰੂ ਜੀ ਦੇ ਨਾਲ ਹੋਰ ਸਿੰਘਾਂ ਤੋਂ ਇਲਾਵਾ ਭਾਈ ਰੂਪ ਚੰਦ ਦੇ ਦੋ ਪੁੱਤਰ ਭਾਈ ਪਰਮ ਸਿੰਘ ਅਤੇ ਧਰਮ ਸਿੰਘ ਵੀ ਜਾ ਰਹੇ ਸਨ। ਭਾਈ ਰੂਪ ਚੰਦ ਦਾ ਰਾਮਗੜ੍ਹੀਆ ਪਰਿਵਾਰ ਛੇਵੀਂ ਪਾਤਸ਼ਾਹੀ ਦੇ ਸਮੇਂ ਤੋਂ ਗੁਰੂ ਘਰ ਦਾ ਸ਼ਰਧਾਲੂ ਸੀ। ਭਾਈ ਰੂਪ ਚੰਦ ਦੇ ਨਾਂ 'ਤੇ ਇਕ ਪਿੰਡ 'ਭਾਈ ਰੂਪਾ' (ਜ਼ਿਲ੍ਹਾ ਬਠਿੰਡਾ) ਵਸਿਆ ਹੋਇਆ ਹੈ। ਭਾਈ ਪਰਮ ਸਿੰਘ ਅਤੇ ਧਰਮ ਸਿੰਘ ਇਸੇ ਪਿੰਡ ਦੇ ਵਸਨੀਕ ਸਨ। ਦਸਮ ਪਾਤਸ਼ਾਹ ਸਫ਼ਰ ਦੌਰਾਨ ਜਿੱਥੇ ਵੀ ਡੇਰਾ ਕਰਦੇ ਸਨ, ਇਹ ਦੋਵੇਂ ਭਰਾ ਤੁਰੰਤ ਗੁਰੂ ਜੀ ਦੇ ਸੌਣ ਅਤੇ ਬਿਰਾਜਣ ਲਈ ਆਸਣ ਜਾਂ ਪਲੰਘ ਤਿਆਰ ਕਰ ਦਿੰਦੇ ਸਨ। ਸਰਸੇ ਵਿੱਚ ਗੁਰੂ ਜੀ ਪਲੰਘ ਉੱਤੇ ਬੈਠੇ ਸਨ ਕਿ ਭਾਈ ਭਗਤੂ ਦੇ ਵੰਸ਼ਜ ਭਾਈ ਰਾਮ ਸਿੰਘ ਨੇ ਦਸਮ ਪਾਤਸ਼ਾਹ ਨੂੰ ਬੇਨਤੀ ਕੀਤੀ—

'ਪਾਤਸ਼ਾਹ ਜੀਉ, ਮੇਰੇ ਭਰਾ ਫ਼ਤਿਹ ਸਿੰਘ ਨੂੰ ਘਰ ਜਾਣ ਦੀ ਆਗਿਆ ਬਖ਼ਸ਼ੋ, ਤਾਂ ਜੋ ਉਹ ਪਿੱਛੇ ਘਰ ਦੀ ਦੇਖ-ਭਾਲ ਕਰ ਸਕੇ।'

ਖ਼ੁਸ਼ੀ ਕਰਹੁ ਇਹ ਸਦਨ ਸਿਧਾਵੈ।
ਸਕਲ ਕਾਰ ਪਾਛੇ ਨਿਬਹਾਵੈ।          —ਸੂਰਜ ਪ੍ਰਕਾਸ਼

ਗੁਰੂ ਜੀ ਨੇ ਕਿਹਾ, 'ਸਾਨੂੰ ਸਭ ਪਤਾ ਹੈ। ਤੂੰ ਛਲ ਵਾਲੀ ਗੱਲ ਕਰਦਾ ਹੈਂ। ਅਸੀਂ ਫ਼ਤਿਹ ਸਿੰਘ ਨੂੰ ਜਾਣ ਨਹੀਂ ਦੇਣਾ। ਨਹੀਂ ਤਾਂ ਤੂੰ ਵੀ ਨਾਲ ਤੁਰ ਜਾਏਂਗਾ।' ਫੇਰ ਕੁਝ ਵਕਫ਼ੇ ਬਾਅਦ ਆਪ ਹੀ ਫ਼ਰਮਾਇਆ, 'ਅਸੀਂ ਕੀ ਕਹੀਏ, ਜੇ ਭੇਜਣਾ ਹੈ ਤਾਂ ਭੇਜ ਦੇ, ਪਰ ਇਹ ਕਪਟ ਵਾਲੀ ਗੱਲ ਤੁਹਾਡੇ ਵਾਸਤੇ ਚੰਗੀ ਨਹੀਂ।'

ਹਮ ਕਯਾ ਕਹੈਂ, ਭੇਜ ਦੇਹੁ ਪਾਛੇ।
ਕਰਹਿਂ ਕਪਟ ਤੁਝ ਹੋਇ ਨ ਆਛੇ।

ਰਾਮ ਸਿੰਘ ਨੇ ਆਖਿਆ, 'ਪ੍ਰਭੂ ਜੀ, ਗ਼ੁੱਸਾ ਨਾ ਕਰੋ। ਆਦਮੀ ਬਿਨ੍ਹਾਂ ਘਰ ਨਹੀਂ ਚਲਦਾ।' ਇੰਨੀ ਗੱਲ ਕਹਿ ਕੇ ਭਾਈ ਰਾਮ ਸਿੰਘ ਨੇ ਆਪਣੇ ਛੋਟੇ ਭਰਾ ਫ਼ਤਿਹ ਸਿੰਘ ਨੂੰ ਪਿੱਛੇ ਪਿੰਡ ਵੱਲ ਮੋੜ ਦਿੱਤਾ। ਇੰਜ ਦੋਹਾਂ ਭਰਾਵਾਂ ਵਿੱਚੋਂ ਇਕ ਸਰਸੇ ਤੋਂ ਵਾਪਸ ਚਲਾ ਗਿਆ ਅਤੇ ਇਕ (ਭਾਈ ਰਾਮ ਸਿੰਘ) ਗੁਰੂ ਜੀ ਦੇ ਪਾਸ ਅਟਕ ਗਿਆ। ਪਰ ਜਿਵੇਂ ਕਿ ਗੁਰੂ ਜੀ ਨੇ ਉੱਪਰ ਫ਼ਰਮਾਇਆ ਹੈ, ਨੀਤ ਉਸ ਦੀ ਵੀ ਚੰਗੀ ਨਹੀਂ ਸੀ।

ਸਰਸੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਕਸਬੇ ਦੇ ਲਹਿੰਦੇ ਪਾਸੇ ਲੱਖੀ ਤਲਾਉ ਦੇ ਕਿਨਾਰੇ ਡੇਰਾ ਕੀਤਾ। ਉਸ ਸਮੇਂ ਤਾਂ ਇਹ ਥਾਂ ਕਸਬੇ ਤੋਂ ਬਾਹਰ ਸੀ। ਪਰ ਹੁਣ ਆਬਾਦੀ ਵਧਣ ਕਰਕੇ ਇਹ ਅਸਥਾਨ ਸ਼ਹਿਰ ਦੇ ਵਿੱਚ ਆ ਗਿਆ ਹੈ। ਲੱਖੀ ਤਲਾਉ ਦੀ ਥਾਂ ਹੁਣ ਗੁਰਦੁਆਰੇ ਦੇ ਅੰਦਰ ਬਹੁਤ ਵੱਡਾ ਸਰੋਵਰ ਹੈ। ਗੁਰਦੁਆਰੇ ਨੂੰ 'ਇਤਿਹਾਸਕ ਗੁਰਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪਾਤਸ਼ਾਹੀ ਦਸਵੀਂ' ਕਹਿੰਦੇ ਹਨ। ਗੁਰਦੁਆਰੇ ਦੀ ਸੰਗਮਰਮਰੀ ਨੁਹਾਰ ਬਹੁਤ ਸੁੰਦਰ ਹੈ। ਜਦੋਂ ਦਸਮ ਪਾਤਸ਼ਾਹ ਇਸ ਅਸਥਾਨ 'ਤੇ ਆ ਕੇ ਬਿਰਾਜੇ, ਉਦੋਂ ਡੇਰੇ ਦੇ ਨੇੜੇ ਹੀ ਇੱਟਾਂ ਦਾ ਇਕ ਭੱਠਾ ਹੁੰਦਾ ਸੀ। ਇਕ ਦਿਨ ਗੁਰੂ ਜੀ ਭੱਠੇ ਉੱਤੇ ਜਾ ਚੜ੍ਹੇ ਅਤੇ ਭਾਈ ਡੱਲ ਸਿੰਘ ਨੂੰ ਆਵਾਜ਼ ਦਿੱਤੀ—

'ਡੱਲ ਸਿੰਘ! ਆਓ, ਤੈਨੂੰ ਜਿਹੜਾ ਮੁਲਖ ਦੇਣਾ ਹੈ, ਵਿਖਾਈਏ।' (ਸਾਖੀ ਪੋਥੀ)

ਪਰ ਰਾਏ ਡੱਲਾ ਤਾਂ ਗੁਰੂ ਜੀ ਨਾਲ ਬੱਧਾ-ਰੁੱਧਾ ਹੀ ਜਾ ਰਿਹਾ ਸੀ। ਉਸ ਦਾ ਮਨ ਤਲਵੰਡੀ ਸਾਬੋ ਵਿੱਚ ਅਟਕਿਆ ਹੋਇਆ ਸੀ। ਇਸ ਲਈ ਬੇਦਿਲੀ ਜਿਹੀ ਨਾਲ ਕਹਿਣ ਲੱਗਾ—

'ਜੀ ਜਦੋਂ ਚਲਾਂਗੇ, ਓਦੋਂ ਵੇਖ ਲਵਾਂਗੇ, ਪਾਤਿਸਾਹਿ ਜੀ!' (ਸਾਖੀ ਪੋਥੀ)

ਭਾਈ ਸੰਤੋਖ ਸਿੰਘ ਨੇ ਰਾਏ ਡੱਲੇ ਦੇ ਜਵਾਬ ਨੂੰ ਇਸ ਤਰ੍ਹਾਂ ਲਿਖਿਆ ਹੈ : ਮੁਰਝਾਏ ਹੋਏ ਮੂੰਹ ਨਾਲ ਡੱਲਾ ਬੋਲਿਆ 'ਰਹਿਣ ਦਿਓ ਪਾਤਸ਼ਾਹੋ, ਜਦੋਂ ਅੱਗੇ ਚਲਾਂਗੇ, ਉਦੋਂ ਦੇਖ ਲਵਾਂਗੇ।' ਉਸ ਦਾ ਧੀਰਜ ਛੁੱਟਦਾ ਜਾ ਰਿਹਾ ਸੀ। ਉਸ ਦੇ ਮਨ ਵਿੱਚ ਆਪਣੇ ਪਿੰਡ ਤਲਵੰਡੀ ਦਾ ਮੋਹ ਪ੍ਰਬਲ ਹੋ ਰਿਹਾ ਸੀ'—

ਮੁਖ ਮੁਰਝਾਨੇ ਤਬਹਿ ਉਚਾਰੇ।  
'ਜਬਿ ਚਲਿ ਹੈਂ ਤਬਿ ਲੇਹਿਂ ਨਿਹਾਰੇ।'  
ਛੂਟਿ ਗਯੋ ਧੀਰਜ ਜਿਸ ਕੇਰਾ।  
ਮੋਹ ਸਦਨ ਗਨ ਗ੍ਰਾਮ ਬਡੇਰਾ। —ਸੂਰਜ ਪ੍ਰਕਾਸ਼, ਐਨ ੧, ਅੰਸੂ ੩੩

ਰਾਤ ਪਈ ਤਾਂ ਸਾਰੇ ਸਿੰਘ ਆਪਣੇ-ਆਪਣੇ ਅਸਥਾਨਾਂ 'ਤੇ ਸੌਂ ਗਏ। ਦਸਮ ਪਾਤਸ਼ਾਹ ਵੀ ਆਪਣੇ ਪਲੰਘ 'ਤੇ ਬਿਰਾਜਮਾਨ ਹੋ ਗਏ। ਅੱਧੀ ਰਾਤ ਹੋਈ ਤਾਂ ਗੁਰੂ ਜੀ ਦੀ ਵੀ ਅੱਖ ਲੱਗ ਗਈ। ਰਾਏ ਡੱਲਾ ਆਪਣੇ ਆਸਣ 'ਤੇ ਉੱਸਲ-ਵੱਟੇ ਲੈ ਰਿਹਾ ਸੀ। ਉਸ ਦੇ ਮਨ ਵਿੱਚ ਜੁਆਰ-ਭਾਟਾ ਮਚਿਆ ਹੋਇਆ ਸੀ। ਇਕ ਛੱਲ ਆਉਂਦੀ ਜੋ ਗੁਰੂ ਜੀ ਦੇ ਚਰਨਾਂ ਵਿੱਚ ਹਾਜ਼ਰ ਰਹਿਣ ਦੀ ਪ੍ਰੇਰਨਾ ਦਿੰਦੀ ਪਰ ਦੂਜੀ ਛੱਲ ਇਸ ਗੁਰੂ-ਪ੍ਰੇਮ ਨੂੰ ਰੋੜ੍ਹ ਕੇ ਲੈ ਜਾਂਦੀ ਅਤੇ ਆਖਦੀ : 'ਡੱਲਿਆ, ਤਲਵੰਡੀ ਨੂੰ ਮੁੜ ਚੱਲ।' ਗੁਰੂ ਜੀ ਨੇ ਰਾਏ ਡੱਲੇ ਦੀ ਸੇਵਾ ਤੋਂ ਖ਼ੁਸ਼ ਹੋ ਕੇ ਕਦੀ ਉਸ ਨੂੰ ਸੋਨੇ ਦੇ ਕੜਿਆਂ ਦੀ ਇਕ ਜੋੜੀ ਅਤੇ ਇਕ ਖੰਡਾ ਬਖਸ਼ਿਆ ਸੀ। ਦਸਮ ਪਾਤਸ਼ਾਹ ਦੀਆਂ ਇਨ੍ਹਾਂ ਦੋਹਾਂ ਪਵਿੱਤਰ ਵਸਤਾਂ ਨੂੰ ਰਾਏ ਡੱਲਾ ਆਪਣੇ ਹੱਥਾਂ ਵਿੱਚ ਉਲਟ-ਪਲਟ ਕੇ ਵੇਖ ਰਿਹਾ ਸੀ। ਆਖਰ ਉਸ ਨੇ ਮਨ ਪੱਕਾ ਕੀਤਾ ਤੇ—

'ਗੁਰੂ ਜੀ ਕੇ ਪਲੰਘ ਉੱਪਰ ਕੰਙਣ ਤੇ ਖੰਡਾ, ਬਿਛਾਉਣੇ ਕੇ ਹੇਠ ਕੀ ਧਰ ਦਿੱਤੇ। ਫੇਰ ਰਾਤ ਨੂੰ ਗੁਰੂ ਜੀ ਕੇ ਡੇਰੇ ਨੂੰ ਦੁਇ ਬਾਰੀ ਪਰਕੰਮਿਆ ਦੇ ਕੇ ਭੱਜ ਗਇਆ। ਬੇਨਵਾ ਫਕੀਰ ਫਿਰਦਾ ਸੀ ਪਰਕੰਮਿਆ ਦੇਂਦਾ, ਉਸ ਨੇ ਉਦੋਂ ਵੇਖਿਆ ਸੀ ਜਾਂਦਾ।

ਗੁਰੂ ਜੀ ਕਹਿੰਦੇ : 'ਬੁਲਾਵੋ, ਡੱਲ ਸਿੰਘ ਨੂੰ।'

ਪਿਛਲੇ ਪਹਿਰ ਕੀ ਰਾਤ ਦਾ ਚਾਰ ਘੜੀਆਂ ਕਾ ਅੰਮ੍ਰਿਤ ਵੇਲਾ ਰਹਿੰਦਾ ਸੀ। ਬੇਨਵਾ ਕਹਿੰਦਾ : 'ਡੱਲਾ ਨਾ ਮੱਲਾ, ਏਕੁ ਅੱਲਾ ਹੀ ਅੱਲਾ।' ਕਹਿੰਦਾ : 'ਜੀ ਡੱਲਾ ਭਾਗ ਗਇਆ ਹੈ।' ਗੁਰੂ ਜੀ ਕਹਿੰਦੇ : 'ਤਿੰਨ ਜਨਮ ਮਿਲਦਾ ਆਇਆ ਸੀ।' (ਸਾਖੀ ਪੋਥੀ, ਸਾਖੀ 109ਵੀਂ)

ਰਾਏ ਡੱਲੇ ਦੇ ਤੁਰ ਜਾਣ ਦਾ ਗੁਰੂ ਜੀ ਨੇ ਬਹੁਤ ਗ਼ਮ ਕੀਤਾ। ਭਾਈ ਡੱਲੇ ਨਾਲ ਗੁਰੂ ਜੀ ਦਾ ਬਹੁਤ ਪ੍ਰੇਮ ਸੀ। ਤਲਵੰਡੀ ਸਾਬੋ ਵਿਚ ਰਾਏ ਡੱਲਾ ਚੌਵੀ ਘੰਟੇ ਗੁਰੂ ਜੀ ਦੀ ਸੇਵਾ ਵਿੱਚ ਹਾਜ਼ਰ ਰਹਿੰਦਾ ਸੀ। ਗੁਰੂ ਪ੍ਰਤੀ ਪ੍ਰੇਮ ਅਤੇ ਸ਼ਰਧਾ ਉਸ ਦੇ ਮਨ ਵਿੱਚ ਠਾਠਾਂ ਮਾਰਦੀ ਸੀ ਪਰ ਤਲਵੰਡੀ ਸਾਬੋ ਉਸ ਦੀ ਕਮਜ਼ੋਰੀ ਸੀ। ਤਲਵੰਡੀ ਦਾ ਮੋਹ ਗੁਰੂ-ਪ੍ਰੇਮ ਉੱਤੇ ਹਾਵੀ ਹੋ

ਗਿਆ। ਜਦੋਂ ਦਸਮ ਪਾਤਸ਼ਾਹ ਨੂੰ ਖ਼ਬਰ ਮਿਲੀ ਕਿ ਰਾਏ ਡੱਲਾ ਆਪਣੇ ਭਰਾ ਮੱਲੇ ਸਮੇਤ ਨੱਸ ਗਿਆ ਹੈ ਤਾਂ—

'ਗੁਰੂ ਜੀ ਬੋਲਣ ਨਾਂਹੀ, ਚੁਪ ਕਰ ਰਹੇ। ਡੱਲਾ ਕਹਿੰਦਾ ਹੁੰਦਾ ਸੀ—ਜੀ, ਜਿੱਥੇ ਆਪ ਕਾ ਥਾਉਂ ਰਹਿਣੇ ਕਾ ਹੋਵੇ, ਓਥੇ ਗੁਰੂ ਜੀ! ਪੀੜ੍ਹੀ ਕਾ ਥਾਉਂ ਦਾਸ ਕੋ ਰਖਣਾ ਜੀ।'

ਗੁਰੂ ਜੀ ਕਹਿੰਦੇ : '(ਹੁਣ) ਆਪ ਹੀ ਉਠ ਗਇਆ ਹੈਂ—ਵੇ ਡੱਲਾ!'

ਗੁਰੂ ਜੀ ਕਹਿੰਦੇ ਹੁੰਦੇ : 'ਡੱਲ ਸਿੰਘ, ਦੱਖਣ ਨੂੰ ਹਮ ਜਾਵਣਾ ਹੈ, .... ਤੁਮ ਭੀ ਚੜ੍ਹੋ।' ਡੱਲ ਸਿੰਘ ਕਹਿੰਦਾ ਹੁੰਦਾ : 'ਜੀ, ਏਨਾਂ ਝਾੜਾਂ ਕਾ ਰਾਖਾ ਕੋਈ ਨਹੀਂ।' ਗੁਰੂ ਜੀ ਕਹਿੰਦੇ ਹੁੰਦੇ : 'ਤੈਂ ਹੀ ਨਾਹੀਂ ਹੋਣਾ, ਝਾੜਾਂ ਕੇ ਰਾਖੇ ਕੇਤੇ ਹੀ ਹੋਏ ਹਨ, ਹੋਣਿਗੇ ਅੱਗੇ ਕੇਤੇ।' (ਸਾਖੀ ਪੋਥੀ, ਸਾਖੀ 109ਵੀਂ)

ਭਾਈ ਸੰਤੋਖ ਸਿੰਘ ਲਿਖਦੇ ਹਨ—

ਭਾਗਯੋ ਡੱਲਾ ਤਾਉ ਨਾ ਝੱਲਾ।<br>
ਸੰਗ ਰਹਯੋ ਅੱਲਾ ਹੀ ਅੱਲਾ।

ਰਾਏ ਡੱਲੇ ਦੇ ਪਿਛਾਂਹ ਮੁੜ ਜਾਣ 'ਤੇ ਗਿ. ਗਿਆਨ ਸਿੰਘ ਨੇ ਇਹ ਦੋ ਵਾਕ ਲਿਖੇ ਹਨ : 'ਇਹ ਸੁਣ ਕੇ ਗੁਰੂ ਜੀ ਚੁੱਪ ਕਰ ਰਹੇ। ਫੇਰ ਬੋਲੇ, ਦੇਖੋ ਭਾਈ, ਰਾਇ ਡੱਲਾ ਗੁਰੂ ਕੇ ਚਰਨਾਂ ਵਿੱਚ ਪੀੜ੍ਹੀ ਜਿਤਨੀ ਥਾਂ ਮੰਗਦਾ ਸੀ, ਹੁਣ ਗਿੱਠ ਭਰ ਦਾ ਭੀ ਦਾਵੇਦਾਰ ਨਾ ਰਿਹਾ।'

ਐਸੀ ਹਾਲਤ ਵਿੱਚ ਦਸਮ ਪਾਤਸ਼ਾਹ, ਮਹਾਂ ਵਿਦਵਾਨ, ਰਾਸ਼ਟਰ-ਨਾਇਕ, ਸਰਬੰਸ ਦਾਨੀ, ਅਦੁੱਤੀ ਜਰਨੈਲ ਗੁਰੂ ਗੋਬਿੰਦ ਸਿੰਘ ਜੀ ਦਾ ਦ੍ਰਿੜ੍ਹ ਇਰਾਦਾ ਅਤੇ ਅਟੱਲ ਹੌਸਲਾ ਵੇਖਣ ਵਾਲਾ ਹੈ। ਭਾਵੇਂ ਘਰ-ਘਾਟ ਖੁੱਸ ਜਾਵੇ, ਪਰਿਵਾਰ ਸ਼ਹੀਦ ਹੋ ਜਾਵੇ, ਸਿੰਘ ਬੇਦਾਵਾ ਲਿਖ ਜਾਣ, ਪਰ ਉਨ੍ਹਾਂ ਨੇ ਦੇਸ਼ ਅਤੇ ਕੌਮ ਦਾ ਗੌਰਵ ਬਹਾਲ ਕਰਨ ਲਈ ਜਿਹੜਾ ਰਾਹ੍ ਚੁਣ ਲਿਆ ਹੈ, ਉਸ ਉੱਤੇ ਸਾਬਤ-ਕਦਮ ਅਡੋਲ ਤੁਰਦੇ ਜਾ ਰਹੇ ਹਨ। 'ਸੂਰਜ ਪ੍ਰਕਾਸ਼' ਦੇ ਇਕ ਫੁੱਟਨੋਟ ਵਿੱਚ ਭਾਈ ਵੀਰ ਸਿੰਘ ਲਿਖਦੇ ਹਨ : 'ਕਿੰਨੇ ਪਿਆਰ ਵਾਲੇ ਭਰੋਸੇਯੋਗ ਸਰਦਾਰ ਸਨ ਜੋ ਵਜ਼ੀਦੇ ਨੂੰ ਲਿਖਦੇ ਸਨ ਕਿ ਗੁਰੂ ਜੀ ਦੇ ਨਾਲ ਲੜਾਂ ਮਰਾਂਗੇ, ਓਹ ਵੀ ਸਾਥ ਛੱਡੀ ਜਾਂਦੇ ਹਨ ਪਰ ਗੁਰੂ ਜੀ ਦਾ ਹਿਰਦਾ ਅਹਿੱਲ ਹੈ। ਸਭ ਕੁਝ ਝੱਲਦਾ ਹੈ ਤੇ ਆਪਣੇ ਪਰਪੱਕ ਇੰਦੀਏ 'ਤੇ ਟੁਰੀ ਜਾ ਰਿਹਾ ਹੈ। ਚੰਗੇ-ਚੰਗੇ ਸੂਰਮੇ ਐਸੇ ਸਮਿਆਂ 'ਤੇ ਦਿਲ ਛੱਡ ਬੈਠਦੇ ਹਨ। .... ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਨਾ ਕੇਵਲ ਹਿੰਦ ਵਿੱਚ ਬਲਕਿ ਜਗਤ ਵਿੱਚ ਅਦੁੱਤੀ ਸ਼ਖ਼ਸੀਅਤ ਹੈ ਜੋ ਕਿਤੇ ਦਿਲ ਨਹੀਂ ਛੱਡਦੀ।'

## ਰਾਏ ਡੱਲੇ ਦੀ ਅਜੀਬ ਹੋਣੀ : ਇਕ ਯੋਧੇ ਦਾ ਅੰਤ

ਗੁਰੂ ਗੋਬਿੰਦ ਸਿੰਘ ਜੀ ਅਜੇ ਸਰਸੇ ਹੀ ਠਹਿਰੇ ਹੋਏ ਸਨ ਕਿ ਇਕ ਦਿਨ ਰਾਤ ਨੂੰ ਰਾਏ ਡੱਲਾ ਗੁਰੂ ਦੀਆਂ ਬਖਸ਼ਿਸ਼ਾਂ, ਸੋਨੇ ਦੇ ਕੜੇ ਅਤੇ ਇਕ ਖੰਡਾ ਗੁਰੂ ਜੀ ਦੇ ਵਿਛਾਉਣੇ ਹੇਠਾਂ ਰੱਖ ਕੇ ਆਪਣੇ ਪਿੰਡ ਨੂੰ ਮੁੜ ਆਇਆ। ਗੁਰੂ ਦੇ ਸਿੱਖ ਗੁਰੂ ਦੀਆਂ ਬਖਸ਼ਿਸ਼ਾਂ ਨੂੰ ਤਰਸਦੇ ਹਨ ਪਰ ਨਿਰਭਾਗ ਰਾਏ ਡੱਲਾ ਗੁਰੂ ਅਤੇ ਗੁਰੂ ਦੀਆਂ ਬਖਸ਼ਿਸ਼ਾਂ ਨੂੰ ਪਿੱਠ ਦੇ ਕੇ ਗੁਰੂ ਦੀ ਹਜ਼ੂਰੀ ਵਿੱਚੋਂ ਆਪਣੇ ਪਿੰਡ ਨੂੰ ਉੱਠ ਤੁਰਿਆ।

ਕਹਿੰਦੇ ਹਨ, ਦੁੱਧ ਤੇ ਬੁੱਧ ਫਿੱਟਦਿਆਂ ਦੇਰ ਨਹੀਂ ਲੱਗਦੀ। ਰਾਏ ਡੱਲੇ ਦੀ ਬੁੱਧੀ ਵੀ ਪਲਟਾ ਖਾ ਗਈ ਸੀ। ਦਸਮ ਪਾਤਸ਼ਾਹ ਰਾਏ ਡੱਲੇ ਨੂੰ ਦਿੱਲੀ ਦਾ ਰਾਜ ਦਿੰਦੇ ਸਨ ਪਰ ਥਿੜਕੇ ਹੋਏ ਚਿੱਤ ਵਾਲਾ ਰਾਏ ਡੱਲਾ ਕਹਿਣ ਲੱਗਾ, 'ਮੇਰੀ ਤਲਵੰਡੀ ਵੱਡੀ ਹੈ।'

ਛੂਟਿ ਗਯੋ ਧੀਰਜ ਜਿਸ ਕੇਰਾ।<br>
'ਮੋਹ ਸਦਨ ਗਨ ਗ੍ਰਾਮ ਬਡੇਰਾ। —ਸੂਰਜ ਪ੍ਰਕਾਸ਼

ਰਾਏ ਡੱਲੇ ਨੇ ਗੁਰੂ ਵੱਲੋਂ ਮੂੰਹ ਫੇਰਿਆ ਤਾਂ ਉਸ ਦੇ ਭਾਗ ਵੀ ਉਸ ਵੱਲੋਂ ਮੂੰਹ ਫੇਰ ਗਏ।

ਇਸ ਉਪਰੰਤ ਰਾਏ ਡੱਲਾ ਸਿੰਘ ਨਾਲ ਕੀ ਬੀਤੀ? ਸਿਵਾਏ 'ਸੂਰਜ ਪ੍ਰਕਾਸ਼' ਵਿੱਚ ਭਾਈ ਸੰਤੋਖ ਸਿੰਘ ਦੇ, ਸਾਡੇ ਨਵੇਂ ਪੁਰਾਣੇ ਕਿਸੇ ਇਤਿਹਾਸਕਾਰ ਨੇ ਇਸ ਬਾਰੇ ਕੁਝ ਨਹੀਂ ਲਿਖਿਆ। ਗਿ: ਗਿਆਨ ਸਿੰਘ ਦੇ ਇਤਿਹਾਸਕ ਗ੍ਰੰਥ ਜ਼ਿਆਦਾਤਰ 'ਸੂਰਜ ਪ੍ਰਕਾਸ਼' ਉੱਤੇ ਹੀ ਆਧਾਰਿਤ ਹਨ। ਉਹ ਆਪ ਵੀ ਭਾਰਤ ਭਰ ਵਿੱਚ ਬਹੁਤ ਘੁੰਮੇ-ਫਿਰੇ, ਪਰ ਉਨ੍ਹਾਂ ਨੇ ਵੀ ਆਪਣੇ ਗ੍ਰੰਥਾਂ ਵਿੱਚ ਰਾਏ ਡੱਲਾ ਸਿੰਘ ਦੇ ਅੰਤ ਬਾਰੇ ਕੋਈ ਗੱਲ ਨਹੀਂ ਲਿਖੀ। ਭਾਈ ਸੰਤੋਖ ਸਿੰਘ ਨੇ ਰਾਏ ਡੱਲਾ ਸਿੰਘ ਦੇ

ਅੰਤ ਬਾਰੇ ਜੋ ਕੁਝ 'ਸੂਰਜ ਪ੍ਰਕਾਸ਼' ਵਿੱਚ ਲਿਖਿਆ ਸੀ, ਗਿ: ਗਿਆਨ ਸਿੰਘ ਨੇ ਉਹ ਵੀ ਛੱਡ ਦਿੱਤਾ। ਸ਼ਾਇਦ ਉਨ੍ਹਾਂ ਨੂੰ ਉਸ ਬਿਰਤਾਂਤ ਉੱਤੇ ਯਕੀਨ ਨਹੀਂ ਆਇਆ।

ਸਿਰਫ਼ 'ਸੂਰਜ ਪ੍ਰਕਾਸ਼' ਹੀ ਹੈ ਜੋ ਰਾਏ ਡੱਲੇ ਦੇ ਸਰਸੇ ਤੋਂ ਨੱਸਣ ਪਿੱਛੋਂ ਉਸ ਦੇ ਅੰਤ ਦਾ ਹਾਲ ਦੱਸਦਾ ਹੈ। ਭਾਈ ਸੰਤੋਖ ਸਿੰਘ ਲਿਖਦੇ ਹਨ : ਰਾਏ ਡੱਲੇ ਸਮੇਤ ਜਿਹੜੇ ਸਿੱਖ ਵੀ ਗੁਰੂ ਜੀ ਕੋਲੋਂ ਭੱਜੇ, ਉਨ੍ਹਾਂ ਨੂੰ ਛੇਤੀ ਹੀ ਮੌਤ ਨੇ ਘੇਰ ਲਿਆ। .... ਕਈ ਦਿਨ ਦੁੱਖ ਪਾ ਕੇ ਮਨ ਵਿੱਚ ਪਛਤਾਉਂਦਾ ਰਾਏ ਡੱਲਾ ਮਰ ਗਿਆ।

ਡੱਲੇ ਸਹਿਤ ਜਿਤਿਕ ਭਜ ਗਏ।
ਸੋ ਜਮ ਨੇ ਤੂਰਨ ਗਹਿ ਲਏ।....
ਤਿਮ ਹੀ ਕੇਤਕ ਦਿਨ ਦੁਖ ਪਾਇ।
ਡੱਲਾ ਮਰਯੋ ਰਿਦੇ ਪਛੁਤਾਇ।
[ਤੂਰਨ : ਛੇਤੀ ਹੀ, ਗਹਿ ਲਏ : ਫੜ ਲਏ]

ਰਾਏ ਡੱਲੇ ਨੂੰ ਮਰਿਆ ਸੁਣ ਕੇ ਧਾੜਵੀਆਂ ਦਾ ਇਕ ਟੋਲਾ ਤਲਵੰਡੀ ਨੂੰ ਲੁੱਟਣ ਆ ਪਿਆ। .... ਰਾਏ ਡੱਲੇ ਦੇ ਦੋ ਪੋਤਰੇ ਘਰ ਵਿੱਚ ਖੇਡ ਰਹੇ ਸਨ। ਇਕ ਦੇ ਹੱਥ ਵਿੱਚ ਤਕਲਾ ਸੀ। ਦੂਜਾ ਉਸ ਦੇ ਪਿੱਛੇ ਦੌੜਾ ਤਾਂ ਪਹਿਲਾ ਡਿੱਗ ਪਿਆ। ਤਕਲਾ ਉਸ ਦੇ ਕਲੇਜੇ ਵਿੱਚ ਖੁੱਭ ਗਿਆ ਤੇ ਉਸ ਦੀ ਮੌਤ ਹੋ ਗਈ। ਦੂਜਾ ਪੋਤਾ ਵੀ ਮਾਤਾ ਦੀ ਬਿਮਾਰੀ ਨਾਲ ਮਰ ਗਿਆ। ਇਸ ਤਰ੍ਹਾਂ ਡੱਲੇ ਦਾ ਖਾਨਦਾਨ ਖ਼ਤਮ ਹੋ ਗਿਆ—

ਚਢੀ ਧਾੜ ਪੁਰਿ ਲੂਟਨ ਆਈ।
ਸੁਨਿ ਡੱਲੇ ਕੋ ਮਰਯੋ ਤਿਥਾਈਂ।
ਹੁਤੇ ਪੌਤ੍ਰ ਦੋ ਖੇਲ ਸੁ ਪਾਗੇ।
ਇਕ ਲੇ ਤਕਵਾ ਦੌਰਯੋ ਆਗੇ।
ਇਕ ਪਾਛੇ ਪਕਰਨ ਕੋ ਧਾਯੋ।
ਗਿਰਯੋ ਕਰੇਜਾ ਤਕਵੇ ਘਾਯੋ।
ਦੁਤੀ ਸੀਤਲਾ ਤੇ ਮਰਿ ਗਯੋ।
ਇਮ ਸਭਿ ਬੰਸ ਬਿਨਾਸ਼ੀ ਭਯੋ।
[ਖੇਲ ਸੁ ਪਾਗੇ : ਖੇਡ ਵਿੱਚ ਮਸਤ]

ਭਾਈ ਵੀਰ ਸਿੰਘ ਨੇ 'ਸੂਰਜ ਪ੍ਰਕਾਸ਼' ਨੂੰ ਸੰਪਾਦਿਤ ਕਰਕੇ ਛਪਵਾਇਆ। ਭਾਸ਼ਾ ਵਿਭਾਗ ਪੰਜਾਬ ਨੇ ਇਸ ਸੰਪਾਦਿਤ 'ਸੂਰਜ ਪ੍ਰਕਾਸ਼' ਨੂੰ 1989-1992 ਵਿੱਚ 14 ਭਾਗਾਂ ਵਿੱਚ ਫੇਰ ਪ੍ਰਕਾਸ਼ਿਤ ਕੀਤਾ। 'ਸੂਰਜ ਪ੍ਰਕਾਸ਼' ਵਿੱਚ ਰਾਏ ਡੱਲੇ ਦੇ ਅੰਤ ਬਾਰੇ ਉਪਰੋਕਤ ਬਿਰਤਾਂਤ ਉੱਤੇ ਟਿੱਪਣੀ ਕਰਦੇ ਹੋਏ ਭਾਈ ਵੀਰ ਸਿੰਘ ਲਿਖਦੇ ਹਨ, 'ਇਹ ਗੱਲ ਵਿਸ਼ੇਸ਼ ਖੋਜ-ਤਲਬ ਹੈ ਕਿਉਂਕਿ ਉਸ ਦਾ (ਰਾਏ ਡੱਲੇ ਦਾ) ਘਰਾਣਾ ਹੁਣ ਤੱਕ ਮੌਜੂਦ ਹੈ, ਜਿਨ੍ਹਾਂ ਦੇ ਪਾਸ ਡੱਲੇ ਨੂੰ ਹੋਈਆਂ ਗੁਰੂ ਕੀਆਂ ਬਖਸ਼ਿਸ਼ਾਂ ਮੌਜੂਦ ਹਨ ਤੇ ਦਰਸ਼ਨ ਕਰਵਾਉਂਦੇ ਹਨ। ਜਾਪਦਾ ਹੈ ਕਿ ਡੱਲੇ ਦੇ ਬੇਟੇ ਤਾਂ ਗੁਜ਼ਰ ਗਏ। ਪਰ ਭਰਾਵਾਂ ਵਿੱਚੋਂ ਯਾ ਕਿਸੇ ਹੋਰਸ ਪੁੱਤ੍ਰ ਤੋਂ ਵੰਸ਼ ਜਾਰੀ ਰਿਹਾ ਹੈ।' [ਸੂਰਜ ਪ੍ਰਕਾਸ਼ ਜਿਲਦ 14ਵੀਂ, ਪੰਨਾ 6146]

ਇਸ ਗੱਲ ਦਾ ਅੰਦਾਜ਼ਾ ਲਾਉਣਾ ਮੁਸ਼ਕਿਲ ਹੈ ਕਿ ਭਾਈ ਸੰਤੋਖ ਸਿੰਘ ਨੂੰ ਰਾਏ ਡੱਲੇ ਦੇ ਅੰਤ ਬਾਰੇ ਉਪਰੋਕਤ ਬਿਰਤਾਂਤ ਕਿੱਥੋਂ ਮਿਲਿਆ? ਤਲਵੰਡੀ ਸਾਬੋ ਵਿੱਚ ਰਾਏ ਡੱਲੇ ਦੇ ਖ਼ਾਨਦਾਨ ਦੇ ਸਿੰਘ, ਰਾਏ ਡੱਲੇ ਦੀ ਮੌਤ ਦਾ ਇਹ ਕਾਰਨ ਨਹੀਂ ਦੱਸਦੇ। ਸ਼ਾਇਦ ਇਹੀ ਕਾਰਨ ਹੈ ਕਿ ਰਾਏ ਡੱਲੇ ਦੀ ਮੌਤ ਦਾ ਇਹ ਬਿਰਤਾਂਤ ਨਾ ਹੀ ਕਿਸੇ ਇਤਿਹਾਸਕਾਰ ਨੇ ਸਵੀਕਾਰ ਕੀਤਾ ਅਤੇ ਨਾ ਹੀ ਇਸ ਨੂੰ ਆਪਣੀ ਕਿਸੇ ਲਿਖਤ ਵਿੱਚ ਦਰਜ ਕੀਤਾ।

ਇਸ ਲੇਖਕ ਨੂੰ ਬਠਿੰਡਾ-ਨਿਵਾਸੀ ਸ: ਨੇਤਾ ਸਿੰਘ ਨੇ ਰਾਏ ਡੱਲੇ ਦੀ ਮੌਤ ਦਾ ਇਕ ਹੋਰ ਬਿਰਤਾਂਤ ਸੁਣਾਇਆ। ਅਸੀਂ ਪਹਿਲਾਂ ਵੀ ਲਿਖ ਚੁੱਕੇ ਹਾਂ ਕਿ 'ਸਿੱਧੂ ਬਰਾੜ ਵਿਹਾਰ ਸੁਧਾਰ' ਦੇ ਸੰਪਾਦਕ ਸ: ਨੇਤਾ ਸਿੰਘ ਇਕ ਚੱਕਰਵਰਤੀ ਲੇਖਕ ਹਨ। ਜਿੱਥੇ ਵੀ ਉਨ੍ਹਾਂ ਨੂੰ ਕਿਸੇ ਗੱਲ ਦਾ ਪਤਾ ਲੱਗੇ, ਉਹ ਪੜਤਾਲ ਕਰਨ ਲਈ ਤੁਰੰਤ ਉੱਥੇ ਪਹੁੰਚ ਜਾਂਦੇ ਹਨ। ਮਾਲਵੇ ਵਿੱਚ ਇਤਿਹਾਸ ਨਾਲ ਸਬੰਧ ਰੱਖਦੀਆਂ ਨਿੱਕੀਆਂ-ਵੱਡੀਆਂ ਤਕਰੀਬਨ ਸਾਰੀਆਂ ਥਾਵਾਂ ਸ: ਨੇਤਾ ਸਿੰਘ ਦੀਆਂ ਦੇਖੀਆਂ ਹੋਈਆਂ ਹਨ। ਸ: ਨੇਤਾ ਸਿੰਘ ਨੇ ਦੱਸਿਆ, 'ਸਰਸੇ ਵਿੱਚ ਦਸਮ ਪਾਤਸ਼ਾਹ ਦੇ ਡੇਰੇ ਵਿੱਚੋਂ ਜਦੋਂ ਰਾਏ ਡੱਲਾ ਤਲਵੰਡੀ ਸਾਬੋ ਨੂੰ ਉੱਠ ਤੁਰਿਆ ਤਾਂ ਉਹ ਤਲਵੰਡੀ ਸਾਬੋ ਨਹੀਂ ਪਹੁੰਚ ਸਕਿਆ, ਰਾਹ ਵਿੱਚ ਹੀ ਮਾਰਿਆ ਗਿਆ।' ਉਨ੍ਹਾਂ ਨੇ 'ਸਿੱਧੂ ਬਰਾੜ

ਵਿਹਾਰ ਸੁਧਾਰ' ਦੇ ਬਾਬਾ ਡੱਲਾ ਸਿੰਘ ਅੰਕ (ਅਗਸਤ 1992 ਨਵੰਬਰ 1993) ਵਿੱਚ ਵੀ ਇਸ ਘਟਨਾ ਦਾ ਜ਼ਿਕਰ ਕੀਤਾ ਹੈ, ਜਿਸ ਦਾ ਨਿਚੋੜ ਇਸ ਤਰ੍ਹਾਂ ਹੈ : ਬਾਬਾ ਡੱਲੇ ਦੇ ਦੁਸ਼ਮਣ ਨਵਾਬ ਰਾਣੀਆਂ (ਸਰਸਾ) ਤੇ ਸੂਬੇਦਾਰ ਸਰਹਿੰਦ ਦੇ ਬੰਦੇ ਮੌਕੇ ਦੀ ਭਾਲ ਵਿੱਚ ਸਨ। ਉਨ੍ਹਾਂ ਨੂੰ ਰਾਏ ਡੱਲਾ ਸਿੰਘ ਦੀ ਚੜ੍ਹਤ ਫੁੱਟੀ ਅੱਖ ਨਹੀਂ ਸੀ ਭਾਉਂਦੀ। ਆਪਣੇ ਥੋੜ੍ਹੇ ਜਿਹੇ ਸਾਥੀਆਂ ਨਾਲ ਜਦੋਂ ਬਾਬਾ ਡੱਲਾ ਸਿੰਘ ਸਰਸੇ ਤੋਂ 15-16 ਕੋਹ ਪਿੰਡ ਲੱਕੜਵਾਲੀ ਦੀ ਜੂਹ ਵਿੱਚ ਪਹੁੰਚਾ ਤਾਂ ਵਿਰੋਧੀਆਂ ਨੇ ਹਮਲਾ ਕਰ ਦਿੱਤਾ। ਚੰਗੀ ਲੜਾਈ ਹੋਈ। ਬਾਬਾ ਡੱਲਾ ਸਿੰਘ ਇਸੇ ਝੜਪ ਵਿੱਚ ਸ਼ਹੀਦ ਹੋ ਗਿਆ।

ਇਸ ਤੋਂ ਬਿਨਾਂ ਸ: ਨੇਤਾ ਸਿੰਘ ਨੇ ਦੱਸਿਆ ਕਿ ਪਿੰਡ ਲੱਕੜਵਾਲੀ ਦੇ ਨਾਲ ਦੀ ਬਠਿੰਡਾ-ਸਰਸਾ ਰੇਲਵੇ ਲਾਈਨ ਲੰਘਦੀ ਹੈ। ਲੱਕੜਵਾਲੀ ਨੂੰ ਰੇਲਵੇ ਸਟੇਸ਼ਨ 'ਸੁਖਚੈਨ' ਲੱਗਦਾ ਹੈ। ਲੱਕੜਵਾਲੀ ਦੀ ਜੂਹ ਵਿੱਚ ਰੇਲਵੇ ਲਾਈਨ ਅਤੇ ਸੜਕ ਦੇ ਐਨ ਵਿਚਾਲੇ ਬਾਬਾ ਡੱਲਾ ਸਿੰਘ ਦੀ ਸਮਾਧ ਬਣੀ ਹੋਈ ਹੈ।

ਇਸ ਲੇਖਕ ਲਈ ਇਹ ਬੜੀ ਹੈਰਾਨੀਜਨਕ ਸੂਚਨਾ ਸੀ। ਰਾਏ ਡੱਲਾ ਸਿੱਖ ਇਤਿਹਾਸ ਦਾ ਇਕ ਪ੍ਰਮੁੱਖ ਪਾਤਰ ਹੈ। ਤਲਵੰਡੀ ਸਾਬੋ ਤੋਂ ਤਕਰੀਬਨ 30 ਕਿਲੋਮੀਟਰ ਦੂਰ ਉਸ ਨਾਲ ਇਕ ਜਾਨ-ਲੇਵਾ ਘਟਨਾ ਵਾਪਰੀ ਅਤੇ ਉਸ ਅਸਥਾਨ 'ਤੇ ਉਸ ਦੀ ਸਮਾਧ ਵੀ ਬਣੀ ਹੋਈ ਹੈ, ਪਰ ਇਸ ਘਟਨਾ ਅਤੇ ਸਮਾਧ ਤੋਂ ਸਿੱਖ ਇਤਿਹਾਸ ਉੱਕਾ ਅਣਜਾਣ ਹੈ। ਅਸੀਂ ਸੋਚਿਆ ਕਿ ਸਾਨੂੰ ਲੱਕੜਵਾਲੀ ਦੀ ਯਾਤਰਾ ਜ਼ਰੂਰ ਕਰਨੀ ਚਾਹੀਦੀ ਹੈ।

ਬੜੀ ਦੇਰ ਬਾਅਦ 28 ਜੁਲਾਈ, 2001 ਨੂੰ ਲੱਕੜਵਾਲੀ ਜਾਣ ਦਾ ਪ੍ਰੋਗਰਾਮ ਬਣਿਆ। ਸ: ਨੇਤਾ ਸਿੰਘ, ਗਿ: ਬਲਵੰਤ ਸਿੰਘ ਕੋਠਾ ਗੁਰੂ ਅਤੇ ਪ੍ਰੋ: ਕਰਮ ਸਿੰਘ ਬਠਿੰਡਾ ਦੇ ਸਪੁੱਤਰ ਫ਼ਤਿਹ ਸਿੰਘ ਪਹਿਲਵਾਨ ਨਾਲ ਅਸੀਂ ਬਠਿੰਡੇ ਤੋਂ ਕਾਰ ਵਿੱਚ ਸਫ਼ਰ ਸ਼ੁਰੂ ਕੀਤਾ। ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਅਤੇ ਜੱਜਲ ਵਿੱਚੀਂ ਲੰਘ ਕੇ ਸਵਰਗਵਾਸੀ ਜਥੇਦਾਰ ਸੰਪੂਰਨ ਸਿੰਘ ਰਾਮਾ ਦਾ ਪਿੰਡ ਰਾਮਾ ਮੰਡੀ ਆ ਗਿਆ। ਇਸ ਤੋਂ ਅੱਗੇ ਪਿੰਡ ਫੁੱਲੋਖਾਰੀ ਆਇਆ ਜਿੱਥੇ ਲਗਪਗ 2000 ਏਕੜ ਜ਼ਮੀਨ ਵਿੱਚ ਭਾਰਤ ਸਰਕਾਰ ਦੀ ਸਹਾਇਤਾ ਨਾਲ ਪੰਜਾਬ ਸਰਕਾਰ ਗੁਰੂ ਗੋਬਿੰਦ ਸਿੰਘ ਤੇਲ-ਸੋਧਕ ਕਾਰਖਾਨਾ ਲਾ ਰਹੀ ਹੈ। ਇਸ ਤੋਂ ਪੰਜ ਕੁ ਕਿਲੋਮੀਟਰ ਅੱਗੇ ਮੰਡੀ ਕਾਲਿਆਂ ਵਾਲੀ ਆ ਗਈ। ਇੱਥੋਂ ਹਰਿਆਣੇ ਦਾ ਇਲਾਕਾ ਸ਼ੁਰੂ ਹੋ ਜਾਂਦਾ ਹੈ। ਕਾਲਿਆਂ ਵਾਲੀ ਤੋਂ ਲਗਪਗ ਚਾਰ ਕਿਲੋਮੀਟਰ ਅੱਗੇ ਆਈ ਲੱਕੜਵਾਲੀ। ਲੱਕੜਵਾਲੀ ਵੀ ਹਰਿਆਣੇ ਦੇ ਜ਼ਿਲ੍ਹਾ ਸਰਸਾ ਵਿੱਚ ਹੈ। ਪਿੰਡ ਤੋਂ ਚੜ੍ਹਦੇ ਵੱਲ ਇਕ ਕਿਲੋਮੀਟਰ ਦੇ ਫਾਸਲੇ 'ਤੇ ਸਰਸੇ ਵਾਲੀ ਸੜਕ ਉੱਤੇ ਉਹ ਅਸਥਾਨ ਹੈ, ਜਿੱਥੇ ਰਾਏ ਡੱਲਾ ਸ਼ਹੀਦ ਹੋਇਆ ਸੀ। ਰੇਲਵੇ ਲਾਈਨ ਤੇ ਪੱਕੀ ਸੜਕ ਦੇ ਵਿਚਾਲੇ ਥੋੜ੍ਹੀ ਜਿਹੀ ਥਾਂ ਉੱਤੇ ਕਿੱਕਰਾਂ, ਨਿੰਮਾਂ ਅਤੇ ਕਰੀਰ ਦੇ ਰੁੱਖਾਂ ਹੇਠ ਇਕ ਕਮਰੇ ਵਿੱਚ ਰਾਏ ਡੱਲੇ ਦੀ ਸਮਾਧ ਬਣੀ ਹੋਈ ਹੈ। ਸਮਾਧ ਦੀ ਸ਼ਕਲ ਕਬਰ ਵਰਗੀ ਹੈ ਜਿਸ ਉੱਤੇ ਹਰੀ ਚਾਦਰ ਵਿਛੀ ਹੋਈ ਸੀ। ਉੱਥੇ ਹਾਜ਼ਰ ਲੋਕਾਂ ਨੇ ਦੱਸਿਆ ਕਿ ਇਲਾਕੇ ਦੇ ਲੋਕ ਇਸ ਅਸਥਾਨ ਨੂੰ ਕਈ ਰੂਪਾਂ ਵਿੱਚ ਪੂਜਦੇ ਹਨ। ਹੈ ਇਹ ਰਾਏ ਡੱਲੇ ਦੇ ਸ਼ਹੀਦ ਹੋਣ ਦਾ ਅਸਥਾਨ ਹੀ। ਬੰਗੀ ਕਲਾਂ ਦਾ ਵਸਨੀਕ ਰੂਪਾ ਸਿੰਘ ਪਿਛਲੇ ਤਿੰਨ ਸਾਲਾਂ ਤੋਂ ਇਸ ਅਸਥਾਨ ਦੀ ਸੇਵਾ-ਸੰਭਾਲ ਕਰ ਰਿਹਾ ਹੈ। ਦੂਰ ਨੇੜੇ ਦੇ ਪਿੰਡਾਂ ਦੇ ਕੁਝ ਲੋਕ ਸਮਾਧ ਨੂੰ ਮੱਥਾ ਟੇਕਣ ਆਏ ਹੋਏ ਸਨ। ਸਾਨੂੰ ਬਹੁਤੀਆਂ ਗੱਲਾਂ ਇਕ ਕਲੀਨ-ਸ਼ੇਵ ਨੌਜਵਾਨ ਰਘਬੀਰ ਸਿੰਘ ਗਿੱਲ (ਪੁੱਤਰ ਸ: ਭੂਰਾ ਸਿੰਘ) ਨੇ ਦੱਸੀਆਂ। ਉਸ ਦੇ ਤਰਜ਼ੇ-ਬਿਆਨ ਅਤੇ ਅੱਖਾਂ ਤੋਂ ਰਾਏ ਡੱਲੇ ਦੀ ਸ਼ਰਧਾ ਟਪਕ ਰਹੀ ਸੀ। ਕਹਿਣ ਲੱਗਾ, 'ਬਾਬਾ ਡੱਲਾ ਕਦੀ-ਕਦੀ ਕਿਸੇ ਨੂੰ ਘੋੜੇ ਉੱਤੇ ਚੜ੍ਹਿਆ ਜਾਂਦਾ ਦਿਖਾਈ ਦਿੰਦਾ ਹੈ। ਬੱਸ, ਚਿੱਟੇ ਵਸਤਰਾਂ ਵਾਲੇ ਬਾਬੇ ਡੱਲੇ ਦੀ ਪਿੱਠ ਹੀ ਦਿਖਾਈ ਦਿੰਦੀ ਹੈ।' ਅਸੀਂ ਪੁੱਛਿਆ, 'ਇਥੇ ਕਦੀ ਤਲਵੰਡੀ ਸਾਬੋ ਵਾਲੇ ਸਰਦਾਰ ਵੀ ਆਉਂਦੇ ਹਨ?' ਰਘਬੀਰ ਸਿੰਘ ਅਤੇ ਇਕ ਹੋਰ ਨੌਜਵਾਨ ਬੋਲਿਆ, 'ਹਾਂ, ਕਦੀ-ਕਦੀ ਆਉਂਦੇ ਹਨ।' ਰਘਬੀਰ ਸਿੰਘ ਨੇ ਦੱਸਿਆ ਕਿ ਲੱਕੜਵਾਲੀ ਸਾਰਾ ਪਿੰਡ ਗਿੱਲ ਗੋਤ ਦੇ ਜੱਟਾਂ ਦਾ ਹੈ। ਰਾਏ ਡੱਲੇ ਦੀ ਸ਼ਹੀਦੀ ਦਾ ਕਾਰਨ ਉਨ੍ਹਾਂ ਨੇ ਇਹ ਦੱਸਿਆ ਕਿ ਇਥੇ ਬਾਬੇ ਡੱਲੇ ਦੀ ਓਡਾਂ ਨਾਲ ਲੜਾਈ ਹੋ ਗਈ ਸੀ। ਬੱਸ ਇਸ ਲੜਾਈ ਵਿੱਚ ਬਾਬਾ ਡੱਲਾ ਸ਼ਹੀਦ ਹੋ ਗਿਆ।'

ਅਸੀਂ ਆਖਿਆ ਕਿ ਜੇ ਇਹ ਰਾਏ ਡੱਲਾ ਸਿੰਘ ਦੀ ਸਮਾਧ ਹੈ ਤਾਂ ਇਥੇ ਹੁਣ ਤੱਕ ਕੋਈ ਗੁਰਦੁਆਰਾ ਜਾਂ ਯਾਦਗਾਰੀ ਅਸਥਾਨ ਕਿਉਂ ਨਹੀਂ ਬਣਿਆ?' ਇਸ ਪ੍ਰਸ਼ਨ ਦੇ ਉੱਤਰ ਵਿੱਚ ਉਨ੍ਹਾਂ ਆਖਿਆ, 'ਅਸਲ ਵਿਚ ਇਹ ਥਾਂ ਰੇਲਵੇ ਦੇ ਅਧੀਨ ਹੈ। ਉਹ ਇਥੇ ਕੋਈ ਕਮਰਾ ਜਾਂ ਯਾਦਗਾਰ ਨਹੀਂ ਬਣਨ ਦਿੰਦੇ।' ਰਘਬੀਰ ਸਿੰਘ ਨੇ ਇਕ ਢੱਠੇ ਹੋਏ ਕਮਰੇ ਵੱਲ ਇਸ਼ਾਰਾ ਕਰ ਕੇ ਆਖਿਆ, 'ਇਹ ਕਮਰਾ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਲਈ ਬਣਾਇਆ ਸੀ ਪਰ ਰੇਲਵੇ ਦੇ ਅਫ਼ਸਰਾਂ ਨੇ ਢਾਹ ਦਿੱਤਾ। ਇੱਥੇ ਜੇ ਕੁਝ ਬਣਾਉਣਾ ਹੋਵੇ ਤਾਂ ਰੇਲ ਮਹਿਕਮੇ ਦੀ ਮਨਜ਼ੂਰੀ ਨਾਲ ਹੀ ਬਣ ਸਕਦਾ ਹੈ।' ਵੈਸੇ ਇਸ ਅਸਥਾਨ ਉੱਤੇ ਪਿਛਲੇ ਕੁਝ ਸਾਲਾਂ ਵਿੱਚ ਦੋ-ਤਿੰਨ ਵਾਰ ਅਖੰਡ ਪਾਠ ਕਰਾਏ ਗਏ ਹਨ।

ਇਹ ਸੋਚਣ ਵਾਲੀ ਗੱਲ ਹੈ ਕਿ ਜੇ ਰਾਏ ਡੱਲਾ ਸਿੰਘ ਦਾ ਅੰਤ ਸਾਧਾਰਨ ਓਡਾਂ ਨਾਲ ਲੜ ਕੇ ਹੀ ਹੋਇਆ ਹੋਵੇ ਤਾਂ ਇਹ ਕੁਦਰਤ ਦੀ ਬੜੀ ਅਜੀਬ ਹੋਣੀ ਹੈ। ਇਸ ਸਬੰਧ ਵਿੱਚ ਸਾਨੂੰ ਆਧੁਨਿਕ ਇਤਿਹਾਸ ਦੀ ਇਕ ਬੜੀ ਢੁੱਕਵੀਂ ਘਟਨਾ ਯਾਦ ਆ ਰਹੀ ਹੈ। ਇਕ ਰੂਸੀ ਹਵਾਬਾਜ਼ ਯੂਰੀ ਗਗਾਰੀਨ ਦੁਨੀਆ ਦਾ ਪਹਿਲਾ ਪੁਲਾੜ ਯਾਤਰੀ ਸੀ। ਉਸ ਨੇ 12 ਅਪ੍ਰੈਲ, 1961 ਨੂੰ 'ਵਾਸਤੋਕ' ਨਾਂ ਦੇ ਪੌਣੇ ਪੰਜ ਟਨ ਭਾਰੇ ਪੁਲਾੜੀ ਜਹਾਜ਼ ਵਿੱਚ 18 ਹਜ਼ਾਰ ਮੀਲ ਪ੍ਰਤੀ ਘੰਟਾ ਦੀ ਰਫ਼ਤਾਰ ਨਾਲ ਧਰਤੀ ਦਾ ਇਕ ਚੱਕਰ ਲਾਇਆ ਅਤੇ ਸਹੀ-ਸਲਾਮਤ ਧਰਤੀ ਉੱਤੇ ਉੱਤਰ ਆਇਆ। ਪਰ ਸੱਤ ਸਾਲ ਬਾਅਦ 1968 ਵਿੱਚ ਉਹ ਇਕ ਸਾਧਾਰਨ ਉਡਾਨ ਸਮੇਂ ਨਿੱਕੇ ਜਿਹੇ ਹਵਾਈ ਜਹਾਜ਼ ਦੇ ਹਾਦਸਾਗ੍ਰਸਤ ਹੋ ਜਾਣ ਕਾਰਨ ਚਲਾਣਾ ਕਰ ਗਿਆ।

ਰਾਏ ਡੱਲਾ ਮਾਲਵੇ ਦਾ ਇਕ ਸਿਰਕੱਢ ਸਰਦਾਰ ਸੀ। ਉਹ 48 ਪਿੰਡਾਂ ਦਾ ਚੌਧਰੀ ਅਤੇ ਕਈ ਕਿਲਿਆਂ ਦਾ ਮਾਲਕ ਸੀ। ਉਸ ਨੇ ਮੁਗ਼ਲ ਸਰਕਾਰ ਤੋਂ ਨਿਰਭੈ ਹੋ ਕੇ ਕਈ ਮਹੀਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਪਾਸ ਰੱਖਿਆ। ਸੂਬੇਦਾਰ ਸਰਹਿੰਦ ਨੇ ਉਸ ਨੂੰ ਦੋ ਵਾਰ ਧਮਕੀ-ਪੱਤਰ ਲਿਖੇ ਪਰ ਰਾਏ ਡੱਲਾ ਸਿੰਘ ਨੇ ਪ੍ਰਵਾਹ ਨਹੀਂ ਕੀਤੀ। ਉਹ ਕਈ ਵੱਡੀਆਂ ਲੜਾਈਆਂ ਵਿੱਚੋਂ ਸਹੀ ਸਲਾਮਤ ਘਰ ਪਰਤਿਆ ਸੀ। ਪਰ ਜਦੋਂ ਉਹ ਤਲਵੰਡੀ ਦੇ ਮੋਹਵੱਸ ਦਸਮ ਪਾਤਸ਼ਾਹ ਦਾ ਸਾਥ ਛੱਡ ਕੇ ਸਰਸੇ ਤੋਂ ਆਪਣੇ ਪਿੰਡ ਨੂੰ ਪਰਤਿਆ ਤਾਂ ਇਕ ਮਾਮੂਲੀ ਜਿਹੀ ਝੜਪ ਵਿੱਚ ਹੀ ਅਕਾਲ ਚਲਾਣਾ ਕਰ ਗਿਆ। ਮਨੁੱਖ ਦੀ ਹੋਣੀ ਉਸ ਨੂੰ ਅਜਬ ਰੰਗ ਦਿਖਾਉਂਦੀ ਹੈ।

ਗੁਰੂ ਨਾਨਕ ਦੀ ਬਾਣੀ ਰਾਠਾਂ ਅਤੇ ਸੁਲਤਾਨਾਂ ਦੇ ਅੰਤ ਵੱਲ ਇੰਜ ਇਸ਼ਾਰਾ ਕਰਦੀ ਹੈ :—

ਆਪੇ ਦੇ ਵਡਿਆਈਆ
ਆਪੇ ਹੀ ਕਰਮ ਕਰਾਇਦਾ॥......
ਨਦਰਿ ਉਪਠੀ ਜੇ ਕਰੇ
ਸੁਲਤਾਨਾ ਘਾਹੁ ਕਰਾਇਦਾ॥

ਗੁਰੂ ਦੇ ਇਹ ਬੋਲ ਰਾਏ ਡੱਲਾ ਸਿੰਘ ਦੇ ਦਿਹਾਂਤ ਉੱਤੇ ਇੰਨ-ਬਿੰਨ ਢੁੱਕਦੇ ਹਨ।

• • •

# 86

# ਰਾਏ ਡੱਲਾ ਸਿੰਘ ਦੇ ਘਰ ਤੇ ਤਲਵੰਡੀ ਸਾਬੋ ਵਿਚ ਸੁਰੱਖਿਅਤ ਇਤਿਹਾਸਕ ਵਸਤਾਂ

ਲੱਕੜਵਾਲੀ ਵਿੱਚ ਰਾਏ ਡੱਲੇ ਦਾ ਸ਼ਹੀਦੀ ਅਸਥਾਨ ਵੇਖ ਕੇ ਅਗਲੇ ਦਿਨ 29 ਜੁਲਾਈ, 2001 ਨੂੰ ਅਸੀਂ ਤਲਵੰਡੀ ਸਾਬੋ ਦੀ ਯਾਤਰਾ ਕੀਤੀ। ਸਾਡੇ ਨਾਲ ਕੱਲ੍ਹ ਵਾਲੇ ਸਾਥੀ ਹੀ ਸਨ : ਗਿ: ਬਲਵੰਤ ਸਿੰਘ ਕੋਠਾ ਗੁਰੂ, ਸ: ਨੇਤਾ ਸਿੰਘ ਬਠਿੰਡਾ ਅਤੇ ਪ੍ਰੋ: ਕਰਮ ਸਿੰਘ ਬਠਿੰਡਾ ਦੇ ਸਪੁੱਤਰ ਸ੍ਰੀ ਫ਼ਤਿਹ ਸਿੰਘ ਪਹਿਲਵਾਨ। ਤਲਵੰਡੀ ਸਾਬੋ ਵਿੱਚ ਅਸੀਂ ਰਾਏ ਡੱਲੇ ਦੇ ਖਾਨਦਾਨ ਦੇ ਕੁਝ ਵਿਅਕਤੀਆਂ ਨੂੰ ਮਿਲਣਾ ਚਾਹੁੰਦੇ ਸਾਂ। ਇਹ ਕੰਮ ਗਿਆਨੀ ਬਲਵੰਤ ਸਿੰਘ ਅਤੇ ਸ: ਨੇਤਾ ਸਿੰਘ ਦੀ ਸਹਾਇਤਾ ਨਾਲ ਹੀ ਹੋ ਸਕਦਾ ਸੀ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਤ ਪੁਸਤਕ 'ਗੁਰੂ ਗੋਬਿੰਦ ਸਿੰਘ : ਯਾਤਰਾ ਅਸਥਾਨ, ਪ੍ਰੰਪਰਾਵਾਂ ਅਤੇ ਯਾਦ-ਚਿੰਨ੍ਹ' (1989) ਇਸ ਗੱਲ ਦੀ ਪੁਸ਼ਟੀ ਕਰਦੀ ਹੈ ਕਿ ਜਦੋਂ ਰਾਏ ਡੱਲਾ ਇਕ ਦਿਨ ਰਾਤ ਨੂੰ ਗੁਰੂ ਗੋਬਿੰਦ ਸਿੰਘ ਜੀ ਨੂੰ ਦੱਸੇ ਬਿਨਾਂ ਆਪਣੇ ਪਿੰਡ ਨੂੰ ਮੁੜ ਆਇਆ ਤਾਂ ਤਲਵੰਡੀ ਸਾਬੋ ਪਹੁੰਚਣ ਤੋਂ ਪਹਿਲਾਂ ਰਾਹ ਵਿੱਚ ਹੀ ਮਾਰਿਆ ਗਿਆ। ਪਰ ਇਸ ਪੁਸਤਕ ਦੇ ਸੰਪਾਦਕ ਪ੍ਰੋ: ਗੁਰਬਚਨ ਸਿੰਘ ਨਈਅਰ ਅਤੇ ਪ੍ਰੋ: ਸੁਖਦਿਆਲ ਸਿੰਘ ਰਾਏ ਡੱਲੇ ਦਾ ਮੁੜਨਾ ਸਰਸੇ ਦੀ ਬਜਾਏ ਸੁਹਾਵਾ (ਰਾਜਸਥਾਨ) ਤੋਂ ਦੱਸਦੇ ਹਨ। ਲਿਖਿਆ ਹੈ ਕਿ ਜਦੋਂ ਗੁਰੂ ਜੀ ਨੂੰ ਰਾਏ ਡੱਲੇ ਦੇ ਨੱਸ ਜਾਣ ਦਾ ਪਤਾ ਲੱਗਾ ਤਾਂ ਉਨ੍ਹਾਂ ਕਿਹਾ, 'ਜਿਸ ਲਾਲਚ ਲਈ ਉਹ ਦੌੜਿਆ ਹੈ, ਉਸ ਦਾ ਉਹ ਲਾਲਚ ਪੂਰਾ ਨਹੀਂ ਹੋ ਸਕੇਗਾ। ਕਿਹਾ ਜਾਂਦਾ ਹੈ ਕਿ ਰਾਏ ਡੱਲਾ ਰਾਹ ਵਿੱਚ ਆਉਂਦਾ ਹੀ ਮਰ ਗਿਆ ਸੀ। ਉਸ ਦੇ ਭਰਾ ਮੱਲੇ ਨੇ ਭਾਈ ਡੱਲੇ ਦੀ ਲਾਸ਼ ਲਿਆ ਕੇ ਤਲਵੰਡੀ ਸਾਬੋ ਵਿਖੇ ਦਫ਼ਨਾਈ (ਸਸਕਾਰੀ) ਸੀ। ਜਦ ਇਸ ਗੱਲ ਦਾ ਪਤਾ ਭਾਈ ਡੱਲੇ ਦੀ ਭੈਣ ਨੂੰ ਲੱਗਿਆ ਤਾਂ ਉਹ ਆਪਣੇ ਭਾਈ ਦੀ ਭੁੱਲ ਬਖਸ਼ਾਉਣ ਵਾਸਤੇ ਸੁਹਾਵਾ ਵਿਖੇ ਗੁਰੂ ਸਾਹਿਬ ਕੋਲ ਗਈ ਅਤੇ ਆਪਣੇ ਭਾਈ ਦੀ ਗ਼ਲਤੀ ਦਾ ਪਛਤਾਵਾ ਕੀਤਾ।' (ਪੰਨਾ : 125)

ਉਪਰੋਕਤ ਗੱਲ ਰਾਏ ਡੱਲੇ ਦੇ ਵੰਸ਼ਜ ਸ: ਸ਼ਮਸ਼ੇਰ ਸਿੰਘ ਬਰਾੜ ਦੀ ਨੂੰਹ ਅਤੇ ਸ: ਰਤਨ ਅਮੋਲ ਸਿੰਘ ਬਰਾੜ ਦੀ ਮਾਤਾ ਬੀਬੀ ਅਵਤਾਰ ਕੌਰ ਦੇ ਹਵਾਲੇ ਨਾਲ ਲਿਖੀ ਗਈ ਹੈ। ਤਲਵੰਡੀ ਸਾਬੋ ਵਿਖੇ ਇਸ ਪਰਿਵਾਰ ਪਾਸ ਦਸਮ ਪਾਤਸ਼ਾਹ ਦੇ ਸ਼ਸਤਰ ਅਤੇ ਵਸਤਰ ਸੁਰੱਖਿਅਤ ਹਨ। ਸਵਰਗਵਾਸੀ ਸ: ਜਗਦੀਪ ਸਿੰਘ ਬਰਾੜ ਦੀ ਪਤਨੀ ਬੀਬੀ ਅਵਤਾਰ ਕੌਰ ਅੱਜਕਲ੍ਹ (ਜੁਲਾਈ 2001 ਵਿੱਚ) ਤਲਵੰਡੀ ਸਾਬੋ ਵਿਖੇ ਇਕ ਪੁਰਾਣੀ ਹਵੇਲੀ ਵਿੱਚ ਰਹਿੰਦੇ ਹਨ। ਸਭ ਤੋਂ ਪਹਿਲਾਂ ਅਸੀਂ ਉਨ੍ਹਾਂ ਨੂੰ ਮਿਲਣ ਗਏ ਤਾਂ ਜੋ ਉਪਰੋਕਤ ਸੂਚਨਾ ਉਨ੍ਹਾਂ ਦੇ ਮੂੰਹੋਂ ਸੁਣ ਸਕੀਏ ਪਰ ਉਹ ਪਟਿਆਲੇ ਗਏ ਹੋਏ ਸਨ, ਇਸ ਲਈ ਉਨ੍ਹਾਂ ਨਾਲ ਮੁਲਾਕਾਤ ਨਾ ਹੋ ਸਕੀ।

ਅਸੀਂ ਡੱਲਾ-ਖਾਨਦਾਨ ਦੇ ਇਕ ਹੋਰ ਬਜ਼ੁਰਗ ਸ: ਬਲਵਿੰਦਰ ਸਿੰਘ ਬਰਾੜ ਨੂੰ ਮਿਲੇ। 1916 ਈ: ਵਿੱਚ ਜਨਮੇ ਸ: ਬਲਵਿੰਦਰ ਸਿੰਘ ਦੀ ਉਮਰ 85 ਸਾਲ ਸੀ। ਸਾਡੇ ਪੁੱਛਣ 'ਤੇ ਉਨ੍ਹਾਂ ਨੇ ਵੀ ਇਹੀ ਗੱਲ ਦੁਹਰਾਈ ਕਿ ਰਾਏ ਡੱਲਾ ਜੀ ਸਰਸੇ ਤੋਂ ਤਲਵੰਡੀ ਸਾਬੋ ਨੂੰ ਆਉਂਦੇ ਹੋਏ ਰਾਹ ਵਿੱਚ ਓਡਾਂ ਨਾਲ ਹੋਈ ਇਕ ਝੜਪ ਵਿੱਚ ਮਾਰੇ ਗਏ ਸਨ। ਲੜਾਈ ਦਾ ਕਾਰਨ ਇਹ ਸੀ ਕਿ ਓਡਾਂ ਦੇ ਕੁਝ ਛਤਰੇ (ਭੇਡੂ) ਰਾਏ ਡੱਲੇ ਦੇ ਸਾਥੀਆਂ ਦੇ ਘੋੜਿਆਂ ਹੇਠ ਆ ਕੇ ਜ਼ਖ਼ਮੀ ਹੋ ਗਏ ਸਨ। ਅਸੀਂ ਪੁੱਛਿਆ, 'ਤੁਹਾਡੇ ਪਾਸ ਰਾਏ ਡੱਲੇ ਦੀ ਕੋਈ ਨਿਸ਼ਾਨੀ ਹੈ?' ਸ: ਬਲਵਿੰਦਰ ਸਿੰਘ ਨੇ ਦੱਸਿਆ ਕਿ ਸਾਡੇ ਘਰ ਰਾਏ ਡੱਲਾ ਦੀ ਇਕ ਛੋਟੀ ਤੋਪ ਹੁੰਦੀ ਸੀ, ਜਿਸ ਨੂੰ ਅਸੀਂ 1947 ਦੇ ਫ਼ਸਾਦਾਂ ਵਿੱਚ ਚਲਾਉਂਦੇ ਰਹੇ ਹਾਂ। ਲਾਇਸੈਂਸ ਨਾ ਹੋਣ ਕਰਕੇ ਸਰਕਾਰ ਨੇ ਸਾਡੇ ਪਾਸੋਂ ਇਹ ਤੋਪ ਲੈ ਲਈ। ਹੁਣ ਇਹ ਤੋਪ ਪਟਿਆਲੇ ਸਰਕਾਰੀ ਅਸਲ੍ਹਾਖਾਨੇ ਵਿੱਚ ਪਈ ਹੈ। ਇਸ ਮੁਲਾਕਾਤ ਸਮੇਂ ਸ: ਬਲਵਿੰਦਰ ਸਿੰਘ ਦੇ ਪੋਤਰੇ ਸ: ਹਰਮਹਿੰਦਰ ਸਿੰਘ ਬਰਾੜ ਵੀ ਹਾਜ਼ਰ ਸਨ।

ਤੀਜੀ ਮੁਲਾਕਾਤ ਅਸੀਂ ਸ: ਸ਼ਮਸ਼ੇਰ ਸਿੰਘ ਬਰਾੜ ਦੀ ਸਪੁੱਤਰੀ ਬੀਬੀ ਪ੍ਰੀਤਮ ਕੌਰ ਨਾਲ ਕੀਤੀ। ਬੀਬੀ ਜੀ ਦੀ ਸ਼ਾਦੀ ਸ: ਸਿਮਰਨਜੀਤ ਸਿੰਘ ਮਾਨ ਦੇ ਪਰਿਵਾਰ ਵਿੱਚ ਹੋਈ ਸੀ ਪਰ ਉਹ ਕਾਫ਼ੀ ਸਮੇਂ ਤੋਂ ਤਲਵੰਡੀ ਸਾਬੋ ਹੀ ਰਹਿੰਦੇ ਹਨ। ਉਸ ਸਮੇਂ ਉਨ੍ਹਾਂ ਦੀ ਉਮਰ 88 ਸਾਲ ਸੀ ਪਰ ਸਿਹਤ ਚੰਗੀ ਅਤੇ ਸੁਰਤ ਬੜੀ ਸੁਚੇਤ ਸੀ। ਤਲਵੰਡੀ ਸਾਬੋ ਵਿੱਚ ਗੁਰਸਿੱਖ ਭਾਵਨਾ ਵਾਲੇ ਮਾਲ ਅਫ਼ਸਰ ਸ: ਮਿਹਰ ਸਿੰਘ (ਦੂੰਨਾ ਕੋਟ) ਦੇ ਉੱਦਮ ਨਾਲ 1908 ਈ. ਵਿੱਚ ਖਾਲਸਾ ਪ੍ਰਾਇਮਰੀ ਸਕੂਲ ਖੁੱਲ੍ਹਿਆ ਸੀ। ਬੀਬੀ ਪ੍ਰੀਤਮ ਕੌਰ ਇਸ ਸਕੂਲ ਵਿੱਚ ਦਾਖਲ ਹੋਣ ਵਾਲੀਆਂ ਪਹਿਲੀਆਂ ਵਿਦਿਆਰਥਣਾਂ ਵਿੱਚੋਂ ਸਨ। ਬੀਬੀ ਜੀ ਨੇ ਸੰਤ ਅਤਰ ਸਿੰਘ ਜੀ ਮਸਤੂਆਣਾ ਤੋਂ ਅੰਮ੍ਰਿਤ ਛਕਿਆ ਸੀ। ਅਸੀਂ ਉਨ੍ਹਾਂ ਨੂੰ ਲੱਕੜਵਾਲੀ ਵਿੱਚ ਰਾਏ ਡੱਲਾ ਜੀ ਦੇ ਸ਼ਹੀਦੀ ਅਸਥਾਨ ਬਾਰੇ ਪੁੱਛਿਆ ਤਾਂ ਕਹਿਣ ਲੱਗੇ, 'ਹਾਂ ਭਾਈ, ਪਹਿਲਾਂ ਤਾਂ ਤਲਵੰਡੀ ਵਾਲਿਆਂ ਨੇ ਉਸ ਥਾਂ ਵੱਲ ਧਿਆਨ ਨਹੀਂ ਦਿੱਤਾ, ਹੁਣ ਖ਼ਿਆਲ ਕਰਨ ਲੱਗ ਪਏ ਹਨ ਪਰ ਬਾਬਾ ਡੱਲਾ ਜੀ ਦਾ ਸਸਕਾਰ ਤਲਵੰਡੀ ਸਾਬੋ ਵਿੱਚ ਕੀਤਾ ਗਿਆ ਸੀ। ਉਨ੍ਹਾਂ ਦੀ ਸਮਾਧ ਤਖਤ ਸਾਹਿਬ ਦੇ ਪਿੱਛੇ ਬਣੀ ਹੋਈ ਹੈ। ਇਕ ਵਾਰੀ ਕਾਰ ਸੇਵਾ ਵਾਲੇ ਮੈਨੂੰ ਕਹਿਣ ਲੱਗੇ, ਬੀਬੀ ਜੀ ਬਾਬਾ ਜੀ ਦੀ ਸਮਾਧ ਜ਼ਰਾ ਪਰੇ ਬਣਾ ਦੇਈਏ? ਮੈਂ ਕਿਹਾ—'ਐਉਂ ਤਾਂ ਤੁਸੀਂ ਕਿਸੇ ਦਿਨ ਤਖਤ ਸਾਹਿਬ ਨੂੰ ਵੀ ਪਰੇ ਬਣਾ ਦਿਉਂਗੇ। ਜਿਥੇ ਕੋਈ ਨਿਸ਼ਾਨੀ ਹੈ, ਉਥੇ ਹੀ ਰਹਿਣੀ ਚਾਹੀਦੀ ਹੈ।' ਬੀਬੀ ਜੀ ਨੇ ਕੁਝ ਰੋਹ ਨਾਲ ਆਖਿਆ, 'ਤਲਵੰਡੀ ਵਿੱਚੋਂ ਗੁਰੂ ਚਰਨਾਂ ਦੀਆਂ ਨਿਸ਼ਾਨੀਆਂ ਕਿਉਂ ਢਾਹ ਦਿੱਤੀਆਂ? ਪਹਿਲਾਂ ਤਿੰਨ ਮਹਾਰਾਜ ਪ੍ਰਕਾਸ਼ ਹੁੰਦੇ ਸੀ। ਕੋਠੜੀ ਵਿੱਚ ਸੁੱਖ-ਆਸਨ ਕਰਦੇ ਸੀ। ਹੁਣ ਸਭ ਕੁਝ ਬਦਲ ਦਿੱਤਾ।' ਅਸੀਂ ਪੁੱਛਿਆ, 'ਸ: ਸ਼ਮਸ਼ੇਰ ਸਿੰਘ ਦੇ ਘਰ ਦਸਮ ਪਾਤਸ਼ਾਹ ਦੀਆਂ ਪਵਿੱਤਰ ਵਸਤਾਂ ਤੋਂ ਬਿਨਾਂ ਪਰਿਵਾਰ ਵਿੱਚ ਕਿਸੇ ਹੋਰ ਪਾਸ ਵੀ ਕੋਈ ਪੁਰਾਣੀਆਂ ਇਤਿਹਾਸਕ ਵਸਤਾਂ ਹਨ?' ਬੀਬੀ ਜੀ ਕਹਿਣ ਲੱਗੇ, 'ਬਾਬਾ ਡੱਲਾ ਸਿੰਘ ਦੇ ਸੋਨੇ ਦੇ ਕੜਿਆਂ ਦੀ ਜੋੜੀ ਹੁੰਦੀ ਸੀ। ਬਾਬਾ ਡੱਲਾ ਜੀ ਦਾ ਸੋਨੇ ਦੇ ਤੀਰਾਂ ਦਾ ਮੁੱਠਾ ਸੁਣਿਆ ਸੀ। ਪਤਾ ਨਹੀਂ ਇਹ ਚੀਜ਼ਾਂ ਕਿਧਰ ਗਈਆਂ?' ਬੀਬੀ ਪ੍ਰੀਤਮ ਕੌਰ ਦੇ ਮਨ-ਮਸਤਕ ਵਿੱਚ ਡੱਲਾ-ਖਾਨਦਾਨ ਦੇ ਇਤਿਹਾਸ ਦਾ ਇਕ ਵੱਡਾ ਭੰਡਾਰ ਜਮ੍ਹਾ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ 'ਜ਼ਬਾਨੀ ਇਤਿਹਾਸ ਵਿਭਾਗ' (Oral History Cell) ਨੂੰ ਬੀਬੀ ਜੀ ਦਾ ਬਿਆਨ ਟੇਪ-ਰਿਕਾਰਡ ਕਰਨਾ ਚਾਹੀਦਾ ਹੈ।

ਰਾਏ ਡੱਲਾ ਸਿੰਘ ਬਰਾੜ ਦਸਮ ਪਾਤਸ਼ਾਹ ਦੇ ਨਾਲ ਦੱਖਣ ਜਾਣ ਵਾਸਤੇ ਭਾਵੇਂ ਆਪਣੀਆਂ ਕੁਝ ਘਰੇਲੂ ਮਜਬੂਰੀਆਂ ਅਤੇ ਜ਼ਿੰਮੇਵਾਰੀਆਂ ਨੂੰ ਛੱਡਣ ਦਾ ਹੌਸਲਾ ਨਹੀਂ ਕਰ ਸਕਿਆ ਪਰ ਉਸ ਦੇ ਮਨ ਵਿੱਚ ਦਸਮ ਪਾਤਸ਼ਾਹ ਦਾ ਪੂਰਾ ਪਿਆਰ ਅਤੇ ਸਤਿਕਾਰ ਸੀ। ਉਹ ਗੁਰੂ ਦਸਮੇਸ਼ ਜੀ ਨੂੰ ਹਮੇਸ਼ਾ ਲਈ ਆਪਣੇ ਪਾਸ ਰੱਖ ਕੇ ਸੇਵਾ ਕਰਨ ਨੂੰ ਤਿਆਰ ਸੀ। ਤਲਵੰਡੀ ਸਾਬੋ ਵਿੱਚ ਗੁਰੂ ਤੇਗ਼ ਬਹਾਦਰ ਜੀ ਵੀ ਆਏ ਸਨ। ਉਨ੍ਹਾਂ ਦੇ ਅਸਥਾਨ ਦੀ ਸੇਵਾ ਲਈ ਰਾਏ ਡੱਲਾ ਨੇ 500 ਘੁਮਾਂ ਜ਼ਮੀਨ ਅਰਦਾਸ ਕਰਾਈ ਹੋਈ ਸੀ। ਉਹ ਗੁਰੂ ਦਸਮੇਸ਼ ਜੀ ਨੂੰ ਕਈ ਵਾਰ ਬੇਨਤੀ ਕਰਦਾ ਸੀ ਕਿ ਸੱਚੇ ਪਾਤਸ਼ਾਹੋ, ਜਿਥੇ ਆਪਦਾ ਨਿਵਾਸ ਹੋਵੇ, ਉਥੇ ਆਪਣੇ ਚਰਨਾਂ ਵਿੱਚ ਮੈਨੂੰ ਇਕ ਪੀੜ੍ਹੀ ਜਿੰਨਾ ਥਾਂ ਜ਼ਰੂਰ ਬਖ਼ਸ਼ਣਾ। ਇਸ ਲਈ ਜਦੋਂ ਭਾਈ ਡੱਲਾ ਸਿੰਘ ਚੜ੍ਹਾਈ ਕਰ ਗਿਆ ਤਾਂ ਉਸ ਦੇ ਵਾਰਸਾਂ ਨੇ ਤਲਵੰਡੀ ਸਾਬੋ ਵਿਖੇ ਦਸਮ ਪਾਤਸ਼ਾਹ ਦੇ ਗੁਰਦੁਆਰਾ ਤਖ਼ਤ ਸਾਹਿਬ ਦੇ ਪਿੱਛੇ ਬਹੁਤ ਨੇੜੇ ਇਕ ਥਾਂ ਉਸ ਦਾ ਸਸਕਾਰ ਕਰ ਦਿੱਤਾ। ਅੱਜਕਲ੍ਹ ਇਸ ਅਸਥਾਨ 'ਤੇ ਬਣੀ ਸਮਾਧ ਉੱਤੇ ਇਹ ਸ਼ਬਦ ਲਿਖੇ ਹੋਏ ਹਨ : 'ਸਮਾਧ ਭਾਈ ਸਾਹਿਬ ਡੱਲ ਸਿੰਘ ਜੀ।'

ਭਾਈ ਵੀਰ ਸਿੰਘ ਨੇ ਤਲਵੰਡੀ ਸਾਬੋ ਵਿੱਚ ਰਾਏ ਡੱਲੇ ਦੇ ਘਰਾਣੇ ਬਾਰੇ ਇਹ ਟਿੱਪਣੀ ਕੀਤੀ ਹੈ—'(ਤਲਵੰਡੀ ਸਾਬੋ ਵਿੱਚ) ਉਸ ਦਾ ਘਰਾਣਾ ਹੁਣ ਤੱਕ ਮੌਜੂਦ ਹੈ।.... ਜਾਪਦਾ ਹੈ ਕਿ ਡੱਲੇ ਦੇ ਬੇਟੇ ਤਾਂ ਗੁਜ਼ਰ ਗਏ ਪਰ ਭਰਾਵਾਂ ਵਿੱਚੋਂ ਯਾਂ ਕਿਸੇ ਹੋਰਸ ਪੁੱਤਰ ਤੋਂ ਵੰਸ ਜਾਰੀ ਹੈ।' ਇਹੋ ਜਿਹੀਆਂ ਟਿੱਪਣੀਆਂ ਉਸ ਸਮੇਂ ਹੁੰਦੀਆਂ ਹਨ ਜਦੋਂ ਕੋਈ ਇਤਿਹਾਸਕਾਰ ਆਪਣੇ ਲਿਖਣ-ਮੇਜ਼ ਤੋਂ ਉੱਠ ਕੇ ਇਤਿਹਾਸਕ ਘਟਨਾ ਵਾਲੇ ਅਸਥਾਨ ਦੇ ਦਰਸ਼ਨ ਕਰਨ ਦੀ ਖੇਚਲ ਨਹੀਂ ਕਰਦਾ (ਬੇਸ਼ੱਕ ਹਰ ਥਾਂ ਜਾਣਾ ਤਾਂ ਸੰਭਵ ਨਹੀਂ ਹੈ ਪਰ ਜਿਹੜੇ ਅਸਥਾਨ ਸਾਡੀ ਪਹੁੰਚ ਵਿੱਚ ਹੋਣ, ਉੱਥੇ ਜ਼ਰੂਰ ਜਾਣਾ ਚਾਹੀਦਾ ਹੈ।) ਜੇ ਕੋਈ ਤਲਵੰਡੀ ਸਾਬੋ ਜਾਵੇ ਤਾਂ ਉਸ ਨੂੰ ਇਕਦਮ ਚਾਨਣ ਹੋ ਜਾਵੇਗਾ ਕਿ ਰਾਏ ਡੱਲੇ ਦੇ ਖਾਨਦਾਨ ਦਾ ਇਕ-ਅੱਧਾ ਬੰਦਾ ਤਾਂ ਕੀ, ਸਾਰੀ ਤਲਵੰਡੀ ਸਾਬੋ ਅਤੇ ਬਠਿੰਡੇ-ਮਾਨਸੇ ਦਾ ਸਾਰਾ ਇਲਾਕਾ ਰਾਏ ਡੱਲੇ ਦੇ ਖਾਨਦਾਨ ਦੇ ਬੰਦਿਆਂ ਨਾਲ ਭਰਿਆ ਹੋਇਆ ਹੈ।

ਕੁਝ ਸਮਾਂ ਪਹਿਲਾਂ ਅਸੀਂ ਆਪਣੇ ਇਕ ਲੇਖ ਵਿੱਚ ਰਾਏ ਡੱਲੇ ਦੇ ਖਾਨਦਾਨ ਦਾ ਪੂਰਾ ਪਿਛੋਕੜ ਲਿਖਿਆ ਸੀ। ਇਹ ਖਾਨਦਾਨ ਸਿੱਧੂ ਅਤੇ ਬਰਾੜ ਦੋ ਬਜ਼ੁਰਗਾਂ ਦੀ ਸੰਤਾਨ ਹੈ, ਤਾਂ ਹੀ ਇਸ ਖਾਨਦਾਨ ਦੇ ਲੋਕ ਆਪਣੇ-ਆਪ ਨੂੰ ਬੜੇ ਫ਼ਖ਼ਰ ਨਾਲ ਸਿੱਧੂ-ਬਰਾੜ ਕਹਿੰਦੇ ਹਨ। ਚੌਧਰੀ ਸਲੇਮ ਸ਼ਾਹ ਦੇ ਪੁੱਤਰ ਰਾਏ ਡੱਲੇ ਹੁਰੀਂ ਛੇ ਭਰਾ ਸਨ : ਡੱਲਾ, ਮੱਲਾ, ਹਮੀਰ, ਬੀਰ,

ਨੱਥੂ ਤੇ ਲਾਲ ਚੰਦ। 'ਸਿੱਧੂ ਬਰਾੜ ਵਿਹਾਰ ਸੁਧਾਰ' ਦੇ ਸੰਪਾਦਕ ਸ: ਨੇਤਾ ਸਿੰਘ ਅਤੇ ਗਿ: ਬਲਵੰਤ ਸਿੰਘ ਕੋਠਾ ਗੁਰੂ ਅਨੁਸਾਰ ਰਾਏ ਡੱਲੇ ਦਾ ਵਿਆਹ ਥਨੇਸਰ ਨਿਵਾਸੀ ਤਲੋਕੇ ਦੀ ਧੀ ਬੀਬੀ ਖਾਤੀ ਨਾਲ ਹੋਇਆ ਸੀ ਪਰ ਰਾਏ ਡੱਲੇ ਦੀ ਕੋਈ ਸੰਤਾਨ ਨਹੀਂ ਸੀ। ਬਾਕੀ ਪੰਜਾਂ ਭਰਾਵਾਂ ਦੀ ਸੰਤਾਨ ਵੱਖ-ਵੱਖ ਪਿੰਡਾਂ ਵਿੱਚ ਰਹਿੰਦੀ ਹੈ। ਮੱਲੇ ਦੀ ਔਲਾਦ ਡੱਬਵਾਲੀ ਦੇ ਨੇੜੇ ਜ਼ਿਲ੍ਹਾ ਬਠਿੰਡਾ ਵਿੱਚ ਪਿੰਡ ਕੋਟਲੀ ਫਰੀਦਕੋਟ ਵਿੱਚ ਵਸਦੀ ਹੈ। ਹਮੀਰ ਦੀ ਸੰਤਾਨ ਕੋਟ ਸ਼ਮੀਰ (ਜ਼ਿਲ੍ਹਾ ਬਠਿੰਡਾ) ਅਤੇ ਉਡਤ ਭੰਮੇ (ਜ਼ਿਲ੍ਹਾ ਮਾਨਸਾ) ਦੇ ਬਰਾੜ ਹਨ। ਨੱਥੂ ਦੇ ਵੰਸ਼ਜ ਗਿੱਦੜਬਾਹੇ ਨੇੜੇ ਸਰਦਾਰ ਗੜ੍ਹ ਦੇ ਸਰਦਾਰ ਹਨ। ਲਾਲ ਚੰਦ ਦੀ ਔਲਾਦ ਜ਼ਿਲ੍ਹਾ ਮਾਨਸਾ ਵਿੱਚ ਨੰਗਲ ਕਲਾਂ ਅਤੇ ਨੰਗਲ ਖੁਰਦ ਵਿੱਚ ਵਸਦੀ ਹੈ। ਤਲਵੰਡੀ ਸਾਬੋ ਦੇ ਬਰਾੜ ਬੀਰ (ਜਾਂ ਬੀਰ ਸਿੰਘ) ਦੀ ਸੰਤਾਨ ਹਨ। (ਗਿ: ਬਲਵੰਤ ਸਿੰਘ ਕੋਠਾ ਗੁਰੂ ਰਚਿਤ 'ਸ੍ਰੀ ਦਮਦਮਾ ਗੁਰੂ ਕੀ ਕਾਸ਼ੀ' ਪੰਨਾ : 6-7)

ਬੀਰ ਸਿੰਘ ਦੀ ਬੰਸਾਵਲੀ ਇਸ ਤਰ੍ਹਾਂ ਚਲਦੀ ਹੈ : ਬੀਰ ਸਿੰਘ-ਅਮਰ ਸਿੰਘ-ਨਗਾਹੀਆ ਸਿੰਘ-ਆਲਾ ਸਿੰਘ-ਸਾਹਿਬ ਸਿੰਘ (ਜਾਂ ਹਰੀ ਸਿੰਘ)। ਸ: ਹਰੀ ਸਿੰਘ ਦੇ ਦੋ ਪੁੱਤਰ ਸਨ : ਜੈ ਸਿੰਘ ਅਤੇ ਖੜਕ ਸਿੰਘ। ਅੱਜਕਲ੍ਹ ਤਲਵੰਡੀ ਸਾਬੋ ਵਿੱਚ ਜੈ ਸਿੰਘ ਦੇ ਨਾਂ ਦੀ ਇਕ ਪੱਤੀ ਹੈ, ਜਿਸ ਵਿੱਚ ਉਸ ਦੀ ਸੰਤਾਨ ਦੇ ਵੀਹ-ਪੱਚੀ ਘਰ ਵਸਦੇ ਹਨ। ਜਿਸ ਪਰਿਵਾਰ ਕੋਲ ਦਸਮ ਪਾਤਸ਼ਾਹ ਦੇ ਸ਼ਸਤਰ ਅਤੇ ਵਸਤਰ ਸੁਰੱਖਿਅਤ ਹਨ, ਉਹ ਪਰਿਵਾਰ ਸ: ਖੜਕ ਸਿੰਘ ਦੀ ਔਲਾਦ ਹੈ। ਸ: ਖੜਕ ਸਿੰਘ ਦਾ ਸ਼ਜਰਾ ਇਸ ਤਰ੍ਹਾਂ ਚੱਲਦਾ ਹੈ : ਖੜਕ ਸਿੰਘ–ਕਿਸ਼ਨ ਸਿੰਘ–ਹੀਰਾ ਸਿੰਘ–ਸ਼ਮਸ਼ੇਰ ਸਿੰਘ। ਸ: ਸ਼ਮਸ਼ੇਰ ਸਿੰਘ 1961 ਈ: ਵਿੱਚ ਚੜ੍ਹਾਈ ਕਰ ਗਏ ਸਨ। ਉਨ੍ਹਾਂ ਦੇ ਦੋ ਪੁੱਤਰ ਸਨ : ਪ੍ਰੀਤਮ ਸਿੰਘ ਤੇ ਜਗਦੀਪ ਸਿੰਘ। ਤੀਜਾ ਪੁੱਤਰ ਸ: ਗੁਰਤੇਜ ਸਿੰਘ ਉਨ੍ਹਾਂ ਦਾ ਗੋਦ ਲਿਆ ਬੇਟਾ ਹੈ। ਦਸਮ ਪਾਤਸ਼ਾਹ ਦੀਆਂ ਪਵਿੱਤਰ ਵਸਤਾਂ ਸ: ਗੁਰਤੇਜ ਸਿੰਘ ਪਾਸ ਹੀ ਹਨ। ਉਨ੍ਹਾਂ ਦੀ ਧਰਮ ਪਤਨੀ ਬੀਬੀ ਗੁਰਪਾਲ ਕੌਰ ਇਤਿਹਾਸਕ ਵਸਤਾਂ ਦੇ ਦਰਸ਼ਨ ਬੜੀ ਸ਼ਰਧਾ ਤੇ ਸਤਿਕਾਰ ਨਾਲ ਕਰਾਉਂਦੇ ਹਨ। ਬਾਬਾ ਖੜਕ ਸਿੰਘ ਦੀ ਔਲਾਦ ਦੇ ਤਿੰਨ ਘਰ ਉਸ ਦੇ ਪੁੱਤਰ ਕਿਸ਼ਨ ਸਿੰਘ ਦੇ ਨਾਂ 'ਤੇ ਬਣੀ ਹੋਈ 'ਪੱਤੀ ਕਿਸ਼ਨ ਸਿੰਘ' ਵਿੱਚ ਰਹਿੰਦੇ ਹਨ। ਪੱਤੀ ਜੈ ਸਿੰਘ ਅਤੇ ਪੱਤੀ ਕਿਸ਼ਨ ਸਿੰਘ ਨੂੰ ਮਿਲਾ ਕੇ 'ਸਰਦਾਰਾਂ ਵਾਲਾ ਅਗਵਾੜ' ਵੀ ਕਿਹਾ ਜਾਂਦਾ ਹੈ। ਡੱਲਾ ਖਾਨਦਾਨ ਦੇ ਕੁਝ ਬੰਦੇ ਅੱਜ-ਕੱਲ੍ਹ ਉੱਤਰ ਪ੍ਰਦੇਸ਼ ਅਤੇ ਵਿਦੇਸ਼ ਵਿੱਚ ਵੀ ਰਹਿੰਦੇ ਹਨ।

ਇਸ ਤਰ੍ਹਾਂ ਰਾਏ ਡੱਲਾ ਸਿੰਘ ਦਾ ਖਾਨਦਾਨ ਕੋਈ ਛੋਟਾ-ਮੋਟਾ ਪਰਿਵਾਰ ਨਹੀਂ ਹੈ। ਰਾਏ ਡੱਲੇ ਦੇ ਵੰਸ਼ਜ ਬਠਿੰਡਾ-ਮਾਨਸਾ ਦੇ ਇਲਾਕੇ ਵਿੱਚ ਦੂਰ ਤੱਕ ਫੈਲੇ ਹੋਏ ਹਨ ਪਰ ਤਲਵੰਡੀ ਸਾਬੋ ਦੇ ਬਰਾੜ ਰਾਏ ਡੱਲੇ ਦੀ ਸੰਤਾਨ ਨਹੀਂ ਹਨ, ਉਸ ਦੇ ਛੋਟੇ ਭਰਾ ਬੀਰ ਸਿੰਘ ਦੀ ਔਲਾਦ ਹਨ।

## ਰਾਏ ਡੱਲਾ ਸਿੰਘ ਦੇ ਪਰਿਵਾਰ ਪਾਸ ਸੁਰੱਖਿਅਤ ਇਤਿਹਾਸਕ ਵਸਤਾਂ

ਗੁਰੂ ਗੋਬਿੰਦ ਸਿੰਘ ਜੀ ਜਿੰਨਾ ਚਿਰ ਵੀ ਤਲਵੰਡੀ ਸਾਬੋ ਰਹੇ, ਰਾਏ ਡੱਲਾ ਉਨ੍ਹਾਂ ਦੀ ਤਨ, ਮਨ ਅਤੇ ਧਨ ਨਾਲ ਨਿਰੰਤਰ ਸੇਵਾ ਕਰਦਾ ਰਿਹਾ। ਉਹ ਗੁਰੂ ਜੀ ਅਤੇ ਉਨ੍ਹਾਂ ਦੇ ਮਹਿਲਾਂ ਦਾ ਨਿਵਾਸ ਅਤੇ ਲੰਗਰ ਆਪਣੇ ਕਿਲੇ ਵਿੱਚ ਕਰਨਾ ਚਾਹੁੰਦਾ ਸੀ ਪਰ ਗੁਰੂ ਜੀ ਨੇ ਕੁਝ ਦਿਨ ਪ੍ਰਾਹੁਣਾਚਾਰੀ ਵਜੋਂ ਕਿਲੇ ਵਿੱਚ ਗੁਜ਼ਾਰ ਕੇ ਫੇਰ ਆਪਣਾ ਡੇਰਾ ਕਿਲੇ ਦੇ ਨਾਲ, ਬਾਹਰ ਕਰ ਲਿਆ। ਫੇਰ ਵੀ ਰਾਏ ਡੱਲਾ ਗੁਰੂ ਜੀ ਦੇ ਲੰਗਰ ਲਈ ਰਸਦਾਂ, ਗੁਰੂ ਜੀ ਦੇ ਵਹੀਰ ਦੇ ਘੋੜਿਆਂ, ਊਠਾਂ ਲਈ ਘਾਹ-ਪੱਠਾ ਅਤੇ ਦਾਣਾ ਆਦਿ ਹਰ ਤਰ੍ਹਾਂ ਦੀ ਸਮੱਗਰੀ ਮੁਹੱਈਆ ਕਰਦਾ ਰਿਹਾ। ਉਸ ਨੇ ਕਈ ਵਾਰ ਗੁਰੂ ਜੀ ਨੂੰ ਸਿੰਘਾਂ ਸਮੇਤ ਆਪਣੇ ਗ੍ਰਿਹਿ ਵਿਖੇ ਪ੍ਰਸ਼ਾਦ ਛਕਾਇਆ ਅਤੇ ਗੁਰੂ ਕੇ ਮਹਿਲਾਂ ਨੂੰ ਚੰਗੇ-ਚੰਗੇ ਤਿਓਰ ਅਤੇ ਪੱਚੀ-ਪੱਚੀ ਦਮੜੇ ਭੇਟਾ ਕੀਤੇ।

ਇਕ ਦਿਨ ਰਾਏ ਡੱਲਾ ਸਾਰੀ ਰਾਤ ਗੁਰੂ ਜੀ ਦੇ ਪਲੰਘ ਉੱਤੇ ਪਹਿਰਾ ਦਿੰਦਾ ਰਿਹਾ। ਗੁਰੂ ਜੀ ਜਿੰਨੀ ਵਾਰ ਵੀ ਰਾਤ ਨੂੰ ਜਾਗੇ, ਉਨ੍ਹਾਂ ਨੇ, ਢਾਲ-ਤਲਵਾਰ ਪਹਿਨੀ ਰਾਏ ਡੱਲੇ ਨੂੰ ਸਾਵਧਾਨ ਪਹਿਰੇ 'ਤੇ ਖੜ੍ਹਾ ਦੇਖਿਆ। 'ਸਾਖੀ ਪੋਥੀ' ਦੀ ਸੂਚਨਾ ਹੈ ਕਿ 'ਇਕ ਦਿਨ ਭਜਾਊ (ਸੂਹੀਆ) ਆਇਆ : 'ਤੁਰਕ ਆਂਵਦਾ ਹੈ ਡੱਲ ਸਿੰਘ।'.... (ਰਾਏ ਡੱਲਾ) ਕਹਿੰਦਾ : 'ਪਾਤਿਸਾਹਿ ਜੇ ਕਿਤੇ ਤੁਰਕ ਨਾਲ ਟਾਕਰਾ ਭੀ ਹੋਇ ਗਇਆ, ਬਰਾੜਾਂ ਕੀ ਤਲਵਾਰ ਵੇਖੋਗੇ ਜੀ।' ਗੁਰੂ ਜੀ ਬਹੁਤ ਖ਼ੁਸੀ ਹੋਏ।' (ਸਾਖੀ 102ਵੀਂ)

ਇਕ ਦਿਨ ਗੁਰੂ ਜੀ ਰਾਏ ਡੱਲੇ ਉੱਤੇ ਬਹੁਤ ਦਿਆਲ ਹੋਏ ਅਤੇ ਫ਼ਰਮਾਇਆ, 'ਰਾਏ ਡੱਲਾ, ਹੁਣ ਤੂੰ ਅੰਮ੍ਰਿਤ ਛਕ ਲੈ।' ਦਸਮ ਪਾਤਸ਼ਾਹ ਦਾ ਹੁਕਮ ਮੰਨ ਕੇ ਰਾਏ ਡੱਲੇ ਨੇ ਇਕ ਸੌ ਸਿੰਘਾਂ ਸਮੇਤ ਅੰਮ੍ਰਿਤ ਛਕਿਆ ਅਤੇ ਸੁਨਹਿਰੀਆ (ਅੰਮ੍ਰਿਤਧਾਰੀ) ਸਿੰਘ ਹੋ ਗਿਆ।

'ਗੁਰੂ ਜੀ ਬਹੁਤ ਪ੍ਰਸੰਨ ਹੋਏ। ਗੁਰੂ ਜੀ ਨੇ ਸ੍ਰੀ ਸਾਹਿਬ, ਢਾਲਾ, ਦੋ ਹਜ਼ਾਰ ਕੀ ਜੜਾਊ ਕੰਙਣਾਂ ਕੀ ਜੋੜੀ ਬਖ਼ਸ਼ੀ।

ਗਲੋਂ ਲਾਹਿ ਕੇ ਚੋਲਾ ਬਖਸ਼ਿਆ। (ਰਾਏ ਡੱਲਾ) ਕਹਿੰਦਾ : 'ਜੀ ਚੋਲਾ ਗਲ ਨਹੀਂ ਪਾਉਂਦਾ, ਏਸ ਨੂੰ ਮੱਥਾ ਟੇਕਾਂਗੇ।' ਡੱਲ ਸਿੰਘ ਪਰ ਬਹੁਤ ਖ਼ੁਸੀ ਹੋਈ।' (ਸਾਖੀ ਪੋਥੀ)

ਇਸੇ ਤਰ੍ਹਾਂ ਕਈ ਹੋਰ ਮੌਕਿਆਂ 'ਤੇ ਸ੍ਰੀ ਦਸਮੇਸ਼ ਜੀ ਨੇ ਰਾਏ ਡੱਲੇ ਦੀ ਸੇਵਾ ਅਤੇ ਸ਼ਰਧਾ-ਭਾਵਨਾ ਤੋਂ ਪ੍ਰਸੰਨ ਹੋ ਕੇ ਉਸ ਨੂੰ ਆਪਣੇ ਤਨ ਦੇ ਕਈ ਸ਼ਸਤਰ ਅਤੇ ਵਸਤਰ ਬਖ਼ਸ਼ਿਸ਼ ਕੀਤੇ। ਸਿੱਖ ਪੰਥ ਉੱਤੇ ਡੱਲਾ-ਪਰਿਵਾਰ ਦਾ ਇਹ ਬੜਾ ਵੱਡਾ ਅਹਿਸਾਨ ਹੈ ਕਿ ਉਨ੍ਹਾਂ ਨੇ ਸ੍ਰੀ ਦਸਮੇਸ਼ ਜੀ ਦੀਆਂ ਇਹ ਪਵਿੱਤਰ ਨਿਸ਼ਾਨੀਆਂ ਅੱਜ ਤੱਕ ਬੜੇ ਸਤਿਕਾਰ ਨਾਲ ਸੰਭਾਲ ਕੇ ਰੱਖੀਆਂ ਹੋਈਆਂ ਹਨ। ਤਲਵੰਡੀ ਸਾਬੋ ਵਿਖੇ ਗੁਰਦੁਆਰਾ ਸ੍ਰੀ ਤਖ਼ਤ ਸਾਹਿਬ ਦੇ ਪਿੱਛੇ ਤਿੰਨ-ਚਾਰ ਗਲੀਆਂ ਛੱਡ ਕੇ ਇਕ ਗਲੀ ਵਿੱਚ ਡੱਲਾ-ਪਰਿਵਾਰ ਦਾ ਮਕਾਨ ਹੈ, ਜਿਸ ਵਿੱਚ ਅੱਜਕਲ੍ਹ ਸ: ਗੁਰਤੇਜ ਸਿੰਘ ਦਾ ਪਰਿਵਾਰ ਰਹਿੰਦਾ ਹੈ। ਇਸ ਪਰਿਵਾਰ ਪਾਸ ਦਸਮ ਪਾਤਸ਼ਾਹ ਦੀਆਂ ਪਵਿੱਤਰ ਵਸਤਾਂ ਸੁਰੱਖਿਅਤ ਹਨ। ਇਸ ਲੇਖਕ ਨੂੰ ਸ੍ਰੀ ਦਸਮੇਸ਼ ਜੀ ਦੀਆਂ ਇਨ੍ਹਾਂ ਪਵਿੱਤਰ ਨਿਸ਼ਾਨੀਆਂ ਦੇ ਦੋ ਵਾਰ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਫੇਰ ਵੀ ਇਨ੍ਹਾਂ ਇਤਿਹਾਸਕ ਵਸਤਾਂ ਦਾ ਹੇਠ ਲਿਖਿਆ ਵੇਰਵਾ ਡੱਲਾ-ਖਾਨਦਾਨ ਦੇ ਮੌਜੂਦਾ ਪਰਿਵਾਰ ਪਾਸੋਂ ਦੁਬਾਰਾ ਪੜਤਾਲ ਕਰਕੇ ਲਿਖਿਆ ਜਾ ਰਿਹਾ ਹੈ। ਪਵਿੱਤਰ ਵਸਤਾਂ ਦਾ ਵੇਰਵਾ ਇਸ ਤਰ੍ਹਾਂ ਹੈ :

1. **ਤੇਗ਼ਾ**—ਗੁਰੂ ਦਸਮੇਸ਼ ਜੀ ਦਾ ਸੁੰਦਰ ਵੱਡਾ ਤੇਗ਼ਾ, ਜਿਸ ਉੱਤੇ ਫਾਰਸੀ ਅੱਖਰਾਂ ਵਿੱਚ 'ਅੱਲਾ' ਸ਼ਬਦ ਉਕਰਿਆ ਹੋਇਆ ਹੈ। ਮਿਆਨ ਉੱਤੇ ਲਾਲ ਮਖ਼ਮਲੀ ਕੱਪੜਾ ਚੜ੍ਹਿਆ ਹੋਇਆ ਹੈ। ਲੰਬਾਈ ਡੇਢ ਗਜ਼; ਵਜ਼ਨ ਤਕਰੀਬਨ ਸੱਤ-ਅੱਠ ਕਿਲੋ ਹੋਵੇਗਾ।

2. **ਦਸਤਾਰ ਵੱਡੀ**—ਦਸਮ ਪਾਤਸ਼ਾਹ ਦੀ ਇਹ ਦਸਤਾਰ ਬਰੀਕ ਮਲਮਲ ਦੀ ਬਣੀ ਹੋਈ ਹੈ। ਕੜਾਹ ਪ੍ਰਸ਼ਾਦ ਵਰਗੇ ਬਿਸਕੁਟੀ ਰੰਗ ਦੀ ਇਹ ਦਸਤਾਰ ਤਹਿ ਮਾਰ ਕੇ ਰੱਖੀ ਹੋਈ ਹੈ।

3. **ਦਸਤਾਰ ਛੋਟੀ**—ਦਸਮ ਪਾਤਸ਼ਾਹ ਦੀ ਇਹ ਛੋਟੀ ਦਸਤਾਰ ਉਨਾਭੀ ਰੰਗ ਦੀ ਹੈ। ਤਹਿ ਮਾਰੀ ਹੋਈ ਹੈ।

4. **ਵੱਡਾ ਚੋਲਾ**—ਦਸਮ ਪਾਤਸ਼ਾਹ ਜੀ ਦਾ ਇਹ ਵੱਡਾ ਚੋਲਾ ਮਹੀਨ ਮਲਮਲ ਦਾ ਬਣਿਆ ਹੋਇਆ ਹੈ। ਰੰਗ ਭੂਸਲਾ ਜਿਹਾ ਹੈ।

5. **ਛੋਟਾ ਚੋਲਾ**—ਦਸਮ ਗੁਰੂ ਜੀ ਦਾ ਇਹ ਛੋਟਾ ਚੋਲਾ ਬਨੈਣ ਵਾਂਗ ਵੱਡੇ ਚੋਲੇ ਦੇ ਹੇਠਾਂ ਪਹਿਨਣ ਵਾਲਾ ਵਸਤਰ ਹੈ। ਗਿ: ਬਲਵੰਤ ਸਿੰਘ ਕੋਠਾ ਗੁਰੂ ਅਨੁਸਾਰ ਇਹ ਛੋਟਾ ਚੋਲਾ 'ਕਲੀਦਾਰ ਅੰਗਰਖਾ, ਮਹੀਨ ਮਲਮਲ ਦਾ ਬਣਿਆ ਹੈ। ਨੈਨ ਸੁਖ ਦਾ ਕੱਪੜਾ ਪ੍ਰਤੀਤ ਹੁੰਦਾ ਹੈ। ਤਹਿ ਮਾਰੀ ਹੋਈ ਹੈ।'

6. **ਰੇਬ ਪਜਾਮਾ**—ਦਸਮ ਗੁਰੂ ਜੀ ਦੇ ਇਸ ਰੇਬ ਪਜਾਮੇ ਦਾ ਰੰਗ ਉਨ੍ਹਾਂ ਦੇ ਵੱਡੇ ਚੋਲੇ ਵਾਂਗ ਹਲਕਾ ਭੂਸਲਾ ਜਿਹਾ ਹੈ। ਤਹਿ ਮਾਰ ਕੇ ਰੱਖਿਆ ਹੋਇਆ ਹੈ।

7. **ਮਾਤਾ ਸਾਹਿਬ ਕੌਰ ਜੀ ਦਾ ਰੇਬ ਪਜਾਮਾ**—ਮਾਤਾ ਜੀ ਦਾ ਇਹ ਰੇਬ ਪਜਾਮਾ ਉਨਾਭੀ ਰੰਗ ਦਾ ਹੈ, ਜਿਸ ਵਿੱਚ ਸੁਨਹਿਰੀ ਧਾਰੀਆਂ ਹਨ। ਰੇਸ਼ਮੀ ਕੱਪੜੇ ਦਾ ਬਣਿਆ ਹੋਇਆ ਹੈ।

8. **ਬਾਜ਼ ਦੀ ਡੋਰ**—ਦਸਮ ਗੁਰੂ ਜੀ ਦੇ ਬਾਜ਼ ਦੀ ਡੋਰ, ਜੋ ਦੋ ਗਜ਼ ਲੰਮੀ ਹੈ। ਰੰਗ ਉਨਾਭੀ ਹੈ। ਡੋਰ ਦੇ ਇਕ ਸਿਰੇ 'ਤੇ ਕੱਪੜੇ ਦਾ ਫੁੱਲ ਬਣਿਆ ਹੋਇਆ ਹੈ। ਦੂਜੇ ਸਿਰੇ ਦਾ ਫੁੱਲ ਝੜ ਗਿਆ ਹੈ।

9. **ਛੋਟੇ ਆਕਾਰ ਦੀ ਬੀੜ**—ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਸ ਛੋਟੀ ਬੀੜ ਦਾ ਆਕਾਰ ਡੇਢ ਇੰਚ ਹੈ। ਅੱਖਰ ਬਹੁਤ ਮਹੀਨ ਹਨ। ਪਾਠ ਕਰਨ ਲਈ ਵੱਡ-ਦਰਸ਼ੀ ਸ਼ੀਸ਼ਾ ਨਾਲ ਰੱਖਿਆ ਹੋਇਆ ਹੈ।

ਇਹ ਸਾਰੀਆਂ ਇਤਿਹਾਸਕ ਵਸਤਾਂ ਇਕ ਵਿਸ਼ੇਸ਼ ਕਮਰੇ ਵਿੱਚ ਸੰਭਾਲ ਕੇ ਰੱਖੀਆਂ ਹੋਈਆਂ ਹਨ। ਇਸ ਕਮਰੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਵੀ ਕੀਤਾ ਹੋਇਆ ਹੈ। ਸ: ਗੁਰਤੇਜ ਸਿੰਘ ਦੀ ਧਰਮ ਪਤਨੀ ਬੀਬੀ ਗੁਰਪਾਲ ਕੌਰ ਡੱਲਾ-ਪਰਿਵਾਰ ਉੱਤੇ ਦਸਮ ਪਾਤਸ਼ਾਹ ਦੀ ਅਪਾਰ ਕਿਰਪਾ ਦੇ ਬਹੁਤ ਵਿਸ਼ਵਾਸੀ ਹਨ। ਉਹ ਦਰਸ਼ਨ-ਅਭਿਲਾਸ਼ੀ ਸੰਗਤਾਂ ਨੂੰ ਬੜੇ ਸਤਿਕਾਰ ਨਾਲ ਸਮੇਂ-ਸਮੇਂ ਇਨ੍ਹਾਂ ਪਵਿੱਤਰ ਵਸਤਾਂ ਦੇ ਦਰਸ਼ਨ ਕਰਾਉਂਦੇ ਰਹਿੰਦੇ ਹਨ।

ਉਪਰੋਕਤ ਵਸਤਾਂ ਵਿੱਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਛੋਟੀ ਬੀੜ ਦਸਮ ਪਾਤਸ਼ਾਹ ਦੀ ਬਖਸ਼ਿਸ਼ ਨਹੀਂ ਹੈ। ਡੱਲਾ ਪਰਿਵਾਰ ਨੂੰ ਇਹ ਦੁਰਲੱਭ ਬੀੜ ਬਾਅਦ ਵਿੱਚ ਕਿਸੇ ਹੋਰ ਵਸੀਲੇ ਤੋਂ ਪ੍ਰਾਪਤ ਹੋਈ ਹੈ। ਬਾਕੀ ਸਾਰੀਆਂ ਵਸਤਾਂ ਰਾਏ ਡੱਲਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ਿਸ਼ ਹਨ। ਜ਼ਿਆਦਾ ਬਿਰਧ ਹੋਣ ਕਰਕੇ ਇਨ੍ਹਾਂ ਵਸਤਰਾਂ ਨੂੰ ਬਹੁਤਾ ਚੁੱਕਣ-ਰੱਖਣ ਅਤੇ ਵਾਰ-ਵਾਰ ਛੂਹਣ ਨਾਲ ਇਨ੍ਹਾਂ ਦੇ ਭੁਰ ਕੇ ਜਾਂ ਪਾਟ ਕੇ ਖ਼ਰਾਬ ਹੋ ਜਾਣ ਦਾ ਡਰ ਹੈ। ਇਸ ਲਈ ਇਨ੍ਹਾਂ ਵਸਤਰਾਂ ਨੂੰ

ਪਾਰਦਰਸ਼ੀ ਮੋਮੀ ਪੈਕਟਾਂ ਵਿੱਚ ਬੰਦ ਕਰਕੇ ਰੱਖਿਆ ਹੋਇਆ ਹੈ। ਇਨ੍ਹਾਂ ਵਸਤਰਾਂ ਅਤੇ ਸ਼ਸਤਰਾਂ ਦੀ ਸੇਵਾ-ਸੰਭਾਲ ਲਈ ਸਵਰਗਵਾਸੀ ਸ: ਸ਼ਮਸ਼ੇਰ ਸਿੰਘ ਬਰਾੜ ਨੇ ਇਨ੍ਹਾਂ ਵਸਤਾਂ ਦੇ ਨਾਂ 26 ਕਿੱਲੇ ਜ਼ਮੀਨ ਲੁਆਈ ਹੋਈ ਹੈ।

ਇਕ ਦਿਨ ਸ: ਗੁਰਤੇਜ ਸਿੰਘ ਦੇ ਨੌਜਵਾਨ ਸਪੁੱਤਰ ਸ: ਬਲਤੇਜ ਸਿੰਘ ਨੂੰ ਇਸ ਲੇਖਕ ਨੇ ਫੋਨ 'ਤੇ ਪੁੱਛਿਆ ਕਿ 'ਤੁਸੀਂ ਇਨ੍ਹਾਂ ਵਸਤਰਾਂ ਨੂੰ ਕਦੀ ਖੋਲ੍ਹ ਕੇ ਵੀ ਦੇਖਿਆ ਹੈ?' ਬਲਤੇਜ ਸਿੰਘ ਨੇ ਉੱਤਰ ਦਿੱਤਾ, 'ਪਿੱਛੇ ਜਿਹੇ ਖਾਲਸਾ ਸਿਰਜਣਾ ਦੀ ਤੀਜੀ ਸ਼ਤਾਬਦੀ ਦੇ ਸਬੰਧ ਵਿੱਚ ਫ਼ਿਲਮ ਬਣਾਉਣ ਵਾਲੀ ਇਕ ਟੀਮ ਆਈ ਸੀ। ਉਨ੍ਹਾਂ ਨੂੰ ਗੁਰੂ ਦਸਮੇਸ਼ ਜੀ ਦਾ ਵੱਡਾ ਚੋਲਾ ਅਤੇ ਪਜਾਮਾ ਖੋਲ੍ਹ ਕੇ ਦਿਖਾਏ ਸਨ। ਵੱਡੇ ਚੋਲੇ ਦੀ ਲੰਬਾਈ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਕੱਦ ਪੰਜ ਫੁੱਟ ਸੱਤ-ਅੱਠ ਇੰਚ ਹੋਵੇਗਾ।'

ਇਕ ਬਹੁਤ ਹੀ ਵਿਲੱਖਣ ਅਤੇ ਇਤਿਹਾਸ ਦੇ ਪੱਖੋਂ ਬੜੀ ਮਹੱਤਵਪੂਰਨ ਗੱਲ ਬਲਤੇਜ ਸਿੰਘ ਨੇ ਇਹ ਦੱਸੀ ਕਿ 'ਸ੍ਰੀ ਦਸਮੇਸ਼ ਜੀ ਦੇ ਇਸ ਚੋਲੇ ਦੇ ਉਪਰਲੇ ਪੱਲੇ ਉੱਤੇ ਲਹੂ ਦੇ ਨਿਸ਼ਾਨ ਲੱਗੇ ਹੋਏ ਹਨ। ਇਸੇ ਤਰ੍ਹਾਂ ਦਸਮ ਪਾਤਸ਼ਾਹ ਦੇ ਪਜਾਮੇ ਦੇ ਸੱਜੇ ਪੱਟ ਵਾਲੇ ਭਾਗ ਉੱਤੇ ਵੀ ਲਹੂ ਦੇ ਨਿਸ਼ਾਨ ਹਨ। ਸਾਡੇ ਪਰਿਵਾਰ ਵਿੱਚ ਸੀਨਾ-ਬਸੀਨਾ ਇਹ ਗੱਲ ਚਲੀ ਆਉਂਦੀ ਹੈ ਕਿ ਇਹ ਚੋਲਾ ਅਤੇ ਪਜਾਮਾ ਗੁਰੂ ਜੀ ਨੇ ਮੁਕਤਸਰ ਦੀ ਜੰਗ ਸਮੇਂ ਪਹਿਨਿਆ ਹੋਇਆ ਸੀ। ਜੰਗ ਦੇ ਮੈਦਾਨ ਵਿੱਚ ਜਦੋਂ ਦਸਮ ਪਾਤਸ਼ਾਹ ਨੇ ਲਹੂ-ਲੁਹਾਨ ਹੋਏ ਭਾਈ ਮਹਾਂ ਸਿੰਘ ਦਾ ਸਿਰ ਆਪਣੀ ਪਵਿੱਤਰ ਗੋਦ ਵਿੱਚ ਰੱਖਿਆ ਤਾਂ ਸ਼ਹੀਦ ਸਿੰਘ ਦਾ ਪਾਕ-ਪਵਿੱਤਰ ਖ਼ੂਨ ਗੁਰੂ ਜੀ ਦੇ ਵਸਤਰਾਂ ਨੂੰ ਲੱਗ ਗਿਆ।' ਬਲਤੇਜ ਸਿੰਘ ਦੇ ਮੂੰਹੋਂ ਇਹ ਗੱਲ ਸੁਣ ਕੇ ਮੇਰੇ ਸਰੀਰ ਵਿੱਚ ਇਕ ਝਰਨਾਟ ਜਿਹੀ ਫਿਰ ਗਈ। ਕੀ ਕਿਸੇ ਕੌਮ ਦਾ ਏਨਾ ਜਿਉਂਦਾ-ਜਾਗਦਾ ਅਤੇ ਪ੍ਰਤੱਖ ਇਤਿਹਾਸ ਵੀ ਹੋ ਸਕਦਾ ਹੈ!

ਬੀਬੀ ਗੁਰਪਾਲ ਕੌਰ ਵੀ ਜਦੋਂ ਸੰਗਤਾਂ ਨੂੰ ਵੱਡੇ ਚੋਲੇ ਦੇ ਦਰਸ਼ਨ ਕਰਾਉਂਦੇ ਹਨ ਤਾਂ ਕਹਿੰਦੇ ਹਨ, 'ਇਹ ਚੋਲਾ ਗੁਰੂ ਜੀ ਨੇ ਮੁਕਤਸਰ ਦੀ ਜੰਗ ਵਿੱਚ ਪਹਿਨਿਆ ਹੋਇਆ ਸੀ। ਇਸ ਉੱਤੇ ਲਹੂ ਦੇ ਨਿਸ਼ਾਨ ਲੱਗੇ ਹੋਏ ਹਨ।'

ਇਹੋ ਜਿਹੀਆਂ ਵਿਲੱਖਣ ਨਿਸ਼ਾਨੀਆਂ ਅਤੇ ਕਹਾਣੀਆਂ ਹਨ ਸਿੱਖ ਇਤਿਹਾਸ ਦੀਆਂ! ਜਿਸ ਨੂੰ ਸਾਰੀ ਕੌਮ ਭੁੱਲੀ ਬੈਠੀ ਹੈ। ਸਾਡੀ ਨੌਜਵਾਨ ਪੀੜ੍ਹੀ ਤਾਂ ਗੁਰੂ ਸਾਹਿਬਾਨ ਦੇ ਅਲੌਕਿਕ ਕਾਰਨਾਮਿਆਂ ਤੋਂ ਬਿਲਕੁਲ ਅਣਜਾਣ ਹੈ। ਆਪਣੇ ਇਤਿਹਾਸ ਉੱਤੇ ਉਹੀ ਕੌਮ ਮਾਣ ਕਰ ਸਕਦੀ ਹੈ ਜਿਸ ਨੂੰ ਆਪਣੇ ਇਤਿਹਾਸ ਦਾ ਪਤਾ ਹੋਵੇ। ਇਤਿਹਾਸ ਪ੍ਰਤੀ ਸਾਨੂੰ ਜਾਗ੍ਰਿਤ ਹੋਣ ਦੀ ਲੋੜ ਹੈ।

## ਦੁਰਲੱਭ ਇਤਿਹਾਸਕ ਵਸਤਾਂ ਦਾ ਖ਼ਜ਼ਾਨਾ : ਤਖ਼ਤ ਸ੍ਰੀ ਦਮਦਮਾ ਸਾਹਿਬ

ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਸਤਰਾਂ, ਵਸਤਰਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਦੀਆਂ ਹੱਥ-ਲਿਖਤ ਬੀੜਾਂ ਅਤੇ ਕਈ ਹੋਰ ਇਤਿਹਾਸਕ ਯਾਦਗਾਰਾਂ ਦਾ ਖਜ਼ਾਨਾ ਹੈ। ਤਲਵੰਡੀ ਸਾਬੋ ਤੋਂ ਦਸਮ ਪਾਤਸ਼ਾਹ ਦੇ ਪ੍ਰਸਥਾਨ ਤੋਂ ਲੈ ਕੇ ਪੰਜਾਬ ਵਿੱਚ ਸਿੱਖ ਮਿਸਲਾਂ ਦੀ ਸਥਾਪਤੀ ਤੱਕ ਮਾਲਵੇ ਦੇ ਇਸ ਖੇਤਰ ਵਿੱਚ ਕੋਈ ਵੱਡੀ ਹਲਚਲ ਜਾਂ ਉਥਲ-ਪੁਥਲ ਨਹੀਂ ਹੋਈ। ਕੋਟਕਪੂਰੇ ਦਾ ਚੌਧਰੀ ਕਪੂਰ ਸਿੰਘ ਬਰਾੜ, ਲੱਖੀ ਜੰਗਲ ਦਾ ਭਾਈ ਦਾਨ ਸਿੰਘ ਬਰਾੜ ਅਤੇ ਤਲਵੰਡੀ ਸਾਬੋ ਦਾ ਚੌਧਰੀ ਡੱਲਾ ਸਿੰਘ ਮੁਗ਼ਲ ਸਰਕਾਰ ਤੋਂ ਲਗਪਗ ਆਕੀ ਹੀ ਸਨ। ਮੁਕਤਸਰ ਦੀ ਜੰਗ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਵੀ, ਜਿਨ੍ਹਾਂ ਨੂੰ ਸਰਕਾਰ ਆਪਣਾ ਬਾਗੀ ਸਮਝਦੀ ਸੀ, ਇਸ ਇਲਾਕੇ ਵਿੱਚ ਘੱਟੋ-ਘੱਟ ਛੇ ਮਹੀਨੇ ਵਿਚਰਦੇ ਰਹੇ ਪਰ ਮੁਗਲ ਸਰਕਾਰ ਨੇ ਉਨ੍ਹਾਂ ਉੱਤੇ ਦੁਬਾਰਾ ਹਮਲਾ ਕਰਨ ਦੀ ਜੁਰਅੱਤ ਨਹੀਂ ਕੀਤੀ। ਨਾਦਰ ਸ਼ਾਹ ਅਤੇ ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਸਮੇਂ ਵੀ ਉਨ੍ਹਾਂ ਦੀਆਂ ਲੁਟੇਰੀਆਂ ਫ਼ੌਜਾਂ ਦਾ ਰਾਹ ਲਾਹੌਰ-ਅੰਮ੍ਰਿਤਸਰ-ਸਰਹਿੰਦ-ਪਾਨੀਪਤ ਅਤੇ ਦਿੱਲੀ ਵੱਲ ਹੀ ਰਿਹਾ। ਸੋ ਤਲਵੰਡੀ ਸਾਬੋ ਦੇ ਇਲਾਕੇ ਵਿੱਚ ਕਦੀ ਲੁੱਟਮਾਰ ਵਰਗੀ ਹਾਲਤ ਪੈਦਾ ਨਹੀਂ ਹੋਈ।

1984 ਵਿੱਚ ਜਦੋਂ ਭਾਰਤੀ ਫ਼ੌਜ ਨੇ ਗੁਰਦੁਆਰਿਆਂ ਨਾਲ ਦੁਰਵਿਵਹਾਰ ਕੀਤਾ ਤਾਂ ਗੁਰਦੁਆਰਾ ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਵੀ ਫ਼ੌਜ ਕੁਝ ਚੀਜ਼ਾਂ ਚੁੱਕ ਕੇ ਲੈ ਗਈ ਪਰ ਛੇਤੀ ਹੀ ਉਨ੍ਹਾਂ ਦੀ ਇਤਿਹਾਸਕ ਅਹਿਮੀਅਤ ਨੂੰ ਸਮਝ ਕੇ ਉਹ ਵਾਪਸ ਕਰ ਦਿੱਤੀਆਂ ਗਈਆਂ। ਅਜਿਹੀਆਂ ਇਤਿਹਾਸਕ ਵਸਤਾਂ ਵਿੱਚ ਮੁਕੰਮਲ ਲੋਹੇ ਦਾ ਬਣਿਆ ਹੋਇਆ ਇਕ ਭਾਰੀ ਗੁਰਜ ਵੀ ਸੀ। ਇਕ ਫ਼ੌਜੀ ਅਫ਼ਸਰ ਇਸ ਗੁਰਜ ਨੂੰ ਇਕ ਵੱਡੀ ਟਰੇਅ ਵਿੱਚ ਹੇਠ-ਉੱਪਰ ਸਾਫ ਕਾਗਜ਼ ਰੱਖ ਕੇ ਬੜੇ ਅਦਬ ਨਾਲ ਲੈ ਕੇ ਆਇਆ ਅਤੇ ਤਖ਼ਤ ਸਾਹਿਬ ਦੇ ਅਧਿਕਾਰੀਆਂ ਨੂੰ ਵਾਪਸ ਕਰ ਦਿੱਤਾ। ਕੁਝ ਸਿੰਘ ਇਸ ਗੁਰਜ ਨੂੰ ਬਾਬਾ ਦੀਪ ਸਿੰਘ ਜੀ ਦਾ ਗੁਰਜ ਕਹਿੰਦੇ ਹਨ ਪਰ ਇਸ ਬਾਰੇ ਨਿਰਣਾ ਹੋਣਾ ਅਜੇ ਬਾਕੀ ਹੈ।

ਉਪਰੋਕਤ ਚਰਚਾ ਤੋਂ ਸਾਡਾ ਭਾਵ ਹੈ ਕਿ ਸਿੱਖ ਇਤਿਹਾਸ ਦੇ ਭਿਆਨਕ ਸਮਿਆਂ ਵਿੱਚ ਵੀ ਸ੍ਰੀ ਦਮਦਮਾ ਸਾਹਿਬ ਦਾ ਅਸਥਾਨ ਸੁਰੱਖਿਅਤ ਰਿਹਾ ਹੈ। ਬਾਬਾ ਦੀਪ ਸਿੰਘ ਜੀ ਦੀ ਛਤਰ-ਛਾਇਆ ਹੇਠ ਇੱਥੇ ਮੱਸੇ ਰੰਘੜ ਦਾ ਸਿਰ ਵੱਢਣ ਵਾਲੇ ਭਾਈ ਸੁੱਖਾ ਸਿੰਘ, ਮਹਿਤਾਬ ਸਿੰਘ ਅਤੇ ਸਿੱਖ ਮਿਸਲਾਂ ਨੂੰ ਸਥਾਪਤ ਕਰਨ ਵਾਲੇ ਸ: ਜੱਸਾ ਸਿੰਘ ਆਹਲੂਵਾਲੀਆ ਅਤੇ ਬਾਬਾ ਆਲਾ ਸਿੰਘ ਵਰਗੇ ਯੋਧੇ ਅਤੇ ਜਰਨੈਲ ਆਉਂਦੇ-ਜਾਂਦੇ ਰਹੇ ਹਨ। ਇਥੇ ਇਤਿਹਾਸਕ ਵਸਤਾਂ ਦਾ ਇਕ ਵੱਡਾ ਭੰਡਾਰ ਜਮ੍ਹਾ ਹੈ, ਜਿਸ ਦੀ ਅਜੇ ਤੱਕ ਪੂਰੀ ਤਰ੍ਹਾਂ ਛਾਣ-ਬੀਣ ਨਹੀਂ ਕੀਤੀ ਗਈ। ਜਿਨ੍ਹਾਂ ਵਸਤਾਂ ਦੇ ਸਪੱਸ਼ਟ ਵੇਰਵੇ ਉਪਲਬਧ ਹਨ, ਸੰਗਤਾਂ ਦੀ ਜਾਣਕਾਰੀ ਲਈ ਉਹ ਹੇਠਾਂ ਦਰਜ ਕੀਤੇ ਜਾਂਦੇ ਹਨ :

1. **ਇਤਿਹਾਸਕ ਬੰਦੂਕ**—ਇਹ ਬੰਦੂਕ ਲਾਹੌਰ ਨਿਵਾਸੀ ਇਕ ਮਿਸਤਰੀ ਸਿੰਘ ਭਾਈ ਉਦੈ ਸਿੰਘ ਨੇ ਤਲਵੰਡੀ ਸਾਬੋ ਵਿਖੇ ਸ੍ਰੀ ਦਸਮੇਸ਼ ਜੀ ਨੂੰ ਭੇਟ ਕੀਤੀ ਸੀ। ਇਸ ਬੰਦੂਕ ਦਾ ਨਿਸ਼ਾਨਾ ਪਰਖਣ ਲਈ ਗੁਰੂ ਜੀ ਨੇ ਰਾਏ ਡੱਲੇ ਨੂੰ ਆਪਣੇ ਦੋ ਸੂਰਮੇ ਬੁਲਾਉਣ ਲਈ ਆਖਿਆ ਪਰ ਕੋਈ ਨਾ ਨਿੱਤਰਿਆ। ਸ੍ਰੀ ਦਸਮੇਸ਼ ਜੀ ਦੇ ਦੋ ਸਿਦਕੀ ਯੋਧੇ ਭਾਈ ਬੀਰ ਸਿੰਘ ਅਤੇ ਧੀਰ ਸਿੰਘ ਇਸ ਪ੍ਰੀਖਿਆ ਵਿੱਚ ਸਫਲ ਹੋਏ। ਇਹ ਬੰਦੂਕ ਅੱਜਕਲ੍ਹ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਸੁਸ਼ੋਭਿਤ ਹੈ। ਗਿ: ਬਲਵੰਤ ਸਿੰਘ ਕੋਠਾ ਗੁਰੂ ਇਸ ਬੰਦੂਕ ਬਾਰੇ ਇਹ ਵੇਰਵੇ ਦਿੰਦੇ ਹਨ : 'ਇਹ ਤੋੜੇਦਾਰ ਬੰਦੂਕ ਹੈ, ਸੱਜੇ ਪਾਸੇ ਘੋੜਾ ਹੈ। ਨਾਲੀ ਗੁਲਾਈ ਵਿੱਚ ਨਹੀਂ, ਫਾਂਟੇਦਾਰ ਹੈ। ਅੰਦਰਲੇ ਪਾਸੇ ਕੋਈ ਗਰੂਫ਼ ਨਹੀਂ। ਸ਼ਿਸਤ ਲੈਣ ਲਈ ਮੱਖੀ ਲੱਗੀ ਹੋਈ ਹੈ।' (ਸ੍ਰੀ ਦਮਦਮਾ ਗੁਰੂ ਕੀ ਕਾਸ਼ੀ, ਪੰਨਾ : 71)

2. **ਸ੍ਰੀ ਦਸਮੇਸ਼ ਜੀ ਦਾ ਸ਼ੀਸ਼ਾ**—ਇਹ ਸ਼ੀਸ਼ਾ ਦਿੱਲੀ ਦੇ ਇਕ ਸਿੱਖ ਨੇ ਦਸਮ ਪਾਤਸ਼ਾਹ ਜੀ ਨੂੰ ਭੇਟਾ ਕੀਤਾ ਸੀ। ਇਸ ਸ਼ੀਸ਼ੇ ਦੇ ਤਿੰਨ ਪੱਲੇ ਹਨ। ਸੱਜੇ-ਖੱਬੇ ਦੇ ਦੋਵੇਂ ਪੱਲੇ ਵਿਚਕਾਰਲੇ ਮੁੱਖ ਪੱਲੇ ਉੱਤੇ ਤਹਿ ਹੋ ਜਾਂਦੇ ਹਨ। ਤਿੰਨਾਂ ਪੱਲਿਆਂ ਵਿੱਚ ਸ਼ੀਸ਼ੇ ਦੀਆਂ ਟੁਕੜੀਆਂ ਲੱਗੀਆਂ ਹੋਈਆਂ ਹਨ। ਮੁੱਖ ਵੱਡਾ ਸ਼ੀਸ਼ਾ ਵਿਚਕਾਰਲੇ ਪੱਲੇ 'ਤੇ ਹੈ। ਕਿਸੇ ਸ਼ਰਧਾਲੂ ਦਾ ਦੂਰੋਂ ਜ਼ੋਰ ਨਾਲ ਚੜ੍ਹਾਇਆ ਰੁਪਈਆ ਵਿੱਚ ਵੱਜਣ ਕਰਕੇ ਇਹ ਸ਼ੀਸ਼ਾ ਤਿੜਕ ਗਿਆ ਹੈ। ਗਿ: ਬਲਵੰਤ ਸਿੰਘ ਕੋਠਾ ਗੁਰੂ ਅਨੁਸਾਰ ਵਿਚਕਾਰਲੇ ਵੱਡੇ ਸ਼ੀਸ਼ੇ ਦਾ ਸਾਈਜ਼ 10×8 ਇੰਚ ਹੈ ਅਤੇ ਚੁਗਾਠ ਸਮੇਤ ਸ਼ੀਸ਼ੇ ਦਾ ਸਾਈਜ਼ 18×16 ਇੰਚ ਹੈ। ਤਹਿ ਕਰਨ 'ਤੇ ਇਸ ਦਾ ਰੂਪ ਗੁੰਬਦ-ਨੁਮਾ ਬਣ ਜਾਂਦਾ ਹੈ। 'ਇਸ ਸ਼ੀਸ਼ੇ ਬਾਰੇ ਦਸਮ ਗੁਰੂ ਜੀ ਦਾ ਵਰਦਾਨ ਹੈ, ਜੋ ਵਿੰਗੇ ਮੂੰਹ ਵਾਲੇ ਵੇਖਣਗੇ ਤਾਂ ਮੂੰਹ ਸਿੱਧੇ ਹੋ ਜਾਣਗੇ। ਧੁੱਪ ਸਮੇਂ (ਬੱਦਲ ਨਾ ਹੋਣ) ਇਕ-ਇਕ ਘੰਟਾ ਤਿੰਨ ਦਿਨ ਸ਼ੀਸ਼ਾ ਵੇਖਣਾ ਹੁੰਦਾ ਹੈ। ਨਾਲ ਛੋਲਿਆਂ ਦੇ ਦਾਣੇ ਚੱਬਣੇ ਹੁੰਦੇ ਹਨ। ਮੂੰਹ ਸਿੱਧਾ ਹੋ ਜਾਂਦਾ ਹੈ।' ਇਸ ਤਰ੍ਹਾਂ ਸ਼ੀਸ਼ਾ ਵੇਖਣ ਵਾਲੇ ਲੋੜਵੰਦਾਂ ਦੇ ਨਾਂ-ਪਤੇ ਇਕ ਰਜਿਸਟਰ ਵਿੱਚ ਦਰਜ ਕੀਤੇ ਜਾਂਦੇ ਹਨ। ਗੁਰਦੁਆਰਾ ਤਖ਼ਤ ਸਾਹਿਬ ਵਿੱਚ ਇਹ ਸ਼ੀਸ਼ਾ ਇਕ ਸੁਨਹਿਰੀ ਅਲਮਾਰੀ ਵਿੱਚ ਸਜਾ ਕੇ ਰੱਖਿਆ ਹੋਇਆ ਹੈ।

3. **ਸ੍ਰੀ ਸਾਹਿਬ**—ਇਹ ਗੁਰੂ ਗੋਬਿੰਦ ਸਿੰਘ ਜੀ ਦੇ ਗਾਤਰੇ ਦੀ ਕਿਰਪਾਨ ਹੈ। ਲੰਬਾਈ ਲਗਪਗ ਸਵਾ ਤਿੰਨ ਫੁੱਟ ਅਤੇ ਫਲ ਦੀ ਚੌੜਾਈ ਡੇਢ ਇੰਚ ਹੈ। ਮੁੱਠਾ ਸਰਬਲੋਹ ਦਾ ਹੈ।

4. **ਤੇਗ਼ਾ ਬਾਬਾ ਦੀਪ ਸਿੰਘ ਜੀ**—ਇਹ ਤੇਗ਼ਾ ਵੀ ਤਖ਼ਤ ਸਾਹਿਬ ਵਿਖੇ ਪ੍ਰਦਰਸ਼ਿਤ ਕੀਤਾ ਗਿਆ ਹੈ। ਗਿ: ਬਲਵੰਤ ਸਿੰਘ ਕੋਠਾ ਗੁਰੂ ਅਨੁਸਾਰ 'ਇਸ ਤੇਗ਼ੇ ਦੀ ਲੰਬਾਈ 3 ਗਿੱਠ 4 ਉਂਗਲ ਭਾਵ ਦੋ ਫੁੱਟ 5-7/8 ਇੰਚ, ਚੌੜਾਈ ਪੌਣੇ ਚਾਰ ਉਂਗਲ (ਭਾਵ ਢਾਈ ਇੰਚ), ਮੁੱਠ ਲੋਹੇ ਦੀ ਤਾੜੀਦਾਰ, ਪਕੜ ਸਾਢੇ ਤਿੰਨ ਇੰਚ, ਤੋਲ ਡੇਢ ਸੇਰ ਸਤ ਤੋਲੇ' ਹੈ।

5. **ਤਖ਼ਤ ਸਾਹਿਬ ਦੀ ਮੋਹਰ**—ਭਾਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਵਿਧੀਵਤ ਰੂਪ ਵਿੱਚ ਮਤਾ ਪਾਸ ਕਰਕੇ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਨੂੰ ਮਿਤੀ 18 ਨਵੰਬਰ, 1966 ਤੋਂ ਪੰਜਵਾਂ ਤਖ਼ਤ ਪ੍ਰਵਾਨ ਕੀਤਾ ਹੈ ਪਰ ਖਾਲਸਾ ਪੰਥ ਪੁਰਾਣੇ ਸਮੇਂ ਤੋਂ ਇਸ ਅਸਥਾਨ ਨੂੰ ਤਖ਼ਤ ਮੰਨਦਾ ਆ ਰਿਹਾ ਹੈ ਜਿਸ ਦਾ ਇਕ ਸਬੂਤ ਤਖ਼ਤ ਸਾਹਿਬ ਦੀ ਪੁਰਾਤਨ ਚਾਂਦੀ ਦੀ ਮੋਹਰ ਹੈ, ਜੋ ਇਥੋਂ ਜਾਰੀ ਕੀਤੇ ਜਾਂਦੇ ਹੁਕਮਨਾਮਿਆਂ ਉੱਤੇ ਲਾਈ ਜਾਂਦੀ ਸੀ। ਇਹ ਮੋਹਰ ਪੁਰਾਤਨ ਸਮੇਂ ਤੋਂ ਇਸ ਅਸਥਾਨ 'ਤੇ ਸੰਭਾਲ ਕੇ ਰੱਖੀ ਹੋਈ ਹੈ। ਅਜਿਹੀ ਪੁਰਾਤਨ ਮੋਹਰ ਹੋਰ ਕਿਸੇ ਤਖ਼ਤ ਪਾਸ ਨਹੀਂ ਹੈ। ਇਸ ਮੋਹਰ ਉੱਤੇ ਹੇਠ ਲਿਖੇ ਸ਼ਬਦ ਇਸੇ ਢੰਗ ਅਤੇ ਤਰਤੀਬ ਨਾਲ ਉਕਰੇ ਹੋਏ ਹਨ—

ਅਕਾਲ ਸਹਾਇ
ਗੁਰੂ ਗੋਬਿੰਦ ਸਿੰਘ
ਸਾਹਿਬ ਜੀ ਕੀ ਜਾਗਾ ਤ
ਖਤ ਸ੍ਰੀ ਦਮਦਮਾ ਜੀ

6. **ਦਸਮ ਪਾਤਸ਼ਾਹ ਦੀ ਤਸਵੀਰ**—ਇਸ ਪੁਰਾਤਨ ਚਿੱਤਰ ਵਿੱਚ ਸ੍ਰੀ ਦਸਮੇਸ਼ ਜੀ ਭਾਈ ਮਨੀ ਸਿੰਘ ਨੂੰ ਬੀੜ

ਲਿਖਵਾ ਰਹੇ ਹਨ। ਗੁਰੂ ਜੀ ਨੇ ਹੱਥ ਵਿੱਚ ਤੀਰ ਫੜਿਆ ਹੋਇਆ ਹੈ ਅਤੇ ਭਾਈ ਮਨੀ ਸਿੰਘ ਤਖਤੀ ਉੱਤੇ ਪੱਤਰਾ ਰੱਖ ਕੇ ਬਾਣੀ ਲਿਖ ਰਹੇ ਹਨ। ਚੌਗਾਠ ਸਮੇਤ ਤਸਵੀਰ ਦਾ ਸਾਈਜ਼ 23 × ਸਵਾ 27 ਇੰਚ ਹੈ।

**7. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹੱਥ-ਲਿਖਤ ਬੀੜ**—ਸ੍ਰੀ ਦਮਦਮਾ ਸਾਹਿਬ ਵਿਖੇ ਗੁਰਦੁਆਰਾ ਬਾਬਾ ਬੀਰ ਸਿੰਘ, ਬਾਬਾ ਧੀਰ ਸਿੰਘ ਵਿੱਚ ਹੱਥ-ਲਿਖਤ ਬੀੜਾਂ ਦਾ ਇਕ ਚੰਗਾ ਭੰਡਾਰ ਹੈ। ਉਨ੍ਹਾਂ ਵਿੱਚ ਇਕ ਬੀੜ ਬਾਬਾ ਦੀਪ ਸਿੰਘ ਜੀ ਦੇ ਹੱਥਾਂ ਦੀ ਲਿਖਤ ਹੈ। ਬਾਬਾ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ ਜੋ ਚਾਰ ਉਤਾਰੇ ਕੀਤੇ ਸਨ, ਇਹ ਬੀੜ ਉਨ੍ਹਾਂ ਵਿੱਚੋਂ ਇਕ ਹੈ। ਬਹੁਤ ਬਿਰਧ ਹੋਣ ਕਰਕੇ ਇਸ ਦਾ ਪ੍ਰਕਾਸ਼ ਕਰਨ ਤੋਂ ਸੰਕੋਚ ਕੀਤਾ ਜਾਂਦਾ ਹੈ। ਆਸ ਹੈ ਇਸ ਬੀੜ ਦੇ ਪੱਤਰਿਆਂ ਦੀ ਲੈਮੀਨੇਸ਼ਨ ਕਰਾ ਕੇ ਇਸ ਨੂੰ ਸੁਰੱਖਿਅਤ ਕਰ ਲਿਆ ਜਾਏਗਾ।

**8. ਬਾਬਾ ਦੀਪ ਸਿੰਘ ਜੀ ਦੀ ਪੋਥੀ**—ਇਹ ਪੋਥੀ ਵੀ ਬਾਬਾ ਦੀਪ ਸਿੰਘ ਜੀ ਦੀ ਹੱਥ-ਲਿਖਤ ਹੈ। ਇਸ ਦੇ ਕੁੱਲ ਪੱਤਰੇ 911 (ਭਾਵ 1822 ਪੰਨੇ) ਹਨ। ਅੰਤ ਵਿੱਚ 16 ਪੰਨੇ ਤਤਕਰੇ ਦੇ ਹਨ। ਇਹ ਪੋਥੀ ਸ੍ਰੀ ਜਾਪ ਸਾਹਿਬ ਤੋਂ ਅਰੰਭ ਹੋ ਕੇ ਚੌਪਈ ਸਾਹਿਬ 'ਤੇ ਸਮਾਪਤ ਹੁੰਦੀ ਹੈ। ਹਰ ਪੰਨੇ ਉੱਤੇ 15 ਸਤਰਾਂ ਹਨ। ਗਿ: ਬਲਵੰਤ ਸਿੰਘ ਕੋਠਾ ਗੁਰੂ ਅਨੁਸਾਰ ਇਹ ਪੋਥੀ 'ਜ਼ਫ਼ਰਨਾਮੇ ਤੋਂ ਬਿਨਾਂ ਦਸਮ ਪਾਤਸ਼ਾਹ ਦੀ ਸਮੂਹ ਬਾਣੀ ਦਾ ਸੰਗ੍ਰਹਿ ਹੈ।' ਪਿਛਲੇ ਇਕ ਲੇਖ ਵਿੱਚ ਅਸੀਂ ਇਸ ਪੋਥੀ ਦੇ ਗੁੰਮ ਹੋ ਜਾਣ ਬਾਰੇ ਲਿਖਿਆ ਸੀ ਪਰ ਖ਼ੁਸ਼ਕਿਸਮਤੀ ਦੀ ਗੱਲ ਹੈ ਕਿ ਸ੍ਰੀ ਦਮਦਮਾ ਸਾਹਿਬ ਵਿਖੇ ਇਹ ਦੁਰਲੱਭ ਪੋਥੀ ਮੌਜੂਦ ਹੈ। 29 ਜੁਲਾਈ, 2001 ਨੂੰ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ ਗਿ: ਮੱਲ ਸਿੰਘ ਜੀ ਨੇ ਬੜੇ ਪਿਆਰ ਅਤੇ ਸਤਿਕਾਰ ਨਾਲ ਸਾਨੂੰ ਇਸ ਪੋਥੀ ਦੇ ਦਰਸ਼ਨ ਕਰਵਾਏ।

**9. ਕਰੀਰ ਦੇ ਇਤਿਹਾਸਕ ਬਿਰਛ**—ਗੁਰਦੁਆਰਾ ਦਮਦਮਾ ਸਾਹਿਬ ਦੇ ਉੱਤਰੀ ਦਰਵਾਜ਼ੇ ਦੇ ਨਾਲ ਕਰੀਰ ਦਾ ਇਕ ਰੁੱਖ ਖੜ੍ਹਾ ਹੈ। ਇਸ ਕਰੀਰ ਨਾਲ ਦਸਮ ਪਾਤਸ਼ਾਹ ਦਾ ਘੋੜਾ ਬੰਨ੍ਹਿਆ ਜਾਂਦਾ ਸੀ। ਇਸ ਰੁੱਖ ਤੋਂ ਕੁਝ ਦੂਰੀ 'ਤੇ ਕਰੀਰ ਦਾ ਇਕ ਹੋਰ ਬਿਰਛ ਹੈ। ਇਸ ਨਾਲ ਘੋੜੇ ਦੀ ਪਿਛਾੜੀ ਬੰਨ੍ਹੀ ਜਾਂਦੀ ਸੀ। ਅੱਜਕਲ੍ਹ ਇਹ ਦੋਵੇਂ ਇਤਿਹਾਸਕ ਕਰੀਰ ਸੰਗਮਰਮਰੀ ਫਰਸ਼ ਵਿੱਚ ਜਕੜੇ ਹੋਏ ਉਦਾਸ ਜਿਹੇ ਖੜ੍ਹੇ ਹਨ। ਪਾਣੀ ਦੇਣ ਲਈ ਵੀ ਉਨ੍ਹਾਂ ਦੇ ਆਲੇ-ਦੁਆਲੇ ਥਾਂ ਨਹੀਂ ਛੱਡੀ ਗਈ। ਕਿਸੇ ਬਾਗਬਾਨੀ-ਮਾਹਿਰ ਦੀ ਸਲਾਹ ਲੈ ਕੇ ਇਨ੍ਹਾਂ ਇਤਿਹਾਸਕ ਕਰੀਰਾਂ ਨੂੰ ਹਰਾ-ਭਰਾ ਰੱਖਣ ਦੇ ਯਤਨ ਕਰਨੇ ਚਾਹੀਦੇ ਹਨ।

ਉਪਰਲੀਆਂ ਅਨਮੋਲ ਵਸਤਾਂ ਤੋਂ ਇਲਾਵਾ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਹੋਰ ਵੀ ਬਹੁਤ ਸਾਰੀਆਂ ਦੁਰਲੱਭ ਇਤਿਹਾਸਕ ਵਸਤਾਂ ਸੁਰੱਖਿਅਤ ਹਨ। ਹੈੱਡ ਗ੍ਰੰਥੀ ਗਿ: ਮੱਲ ਸਿੰਘ ਜੀ ਦੇ ਸਹਿਯੋਗ ਨਾਲ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਕੁਝ ਹੱਥ-ਲਿਖਤ ਬੀੜਾਂ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ। ਇਹ ਬੀੜਾਂ ਵੱਡੇ-ਵੱਡੇ ਪਲੰਘਾਂ ਉੱਤੇ ਰੁਮਾਲਿਆਂ ਵਿੱਚ ਸੁੱਖ-ਆਸਣ ਕੀਤੀਆਂ ਹੋਈਆਂ ਹਨ। ਕੁਝ ਬੀੜਾਂ ਬਹੁਤ ਪੁਰਾਤਨ ਅਤੇ ਬਿਰਧ ਹਨ। ਸਾਧਾਰਨ ਅੰਦਾਜ਼ੇ ਅਨੁਸਾਰ ਅਸੀਂ ਗੁਰੂ ਗ੍ਰੰਥ ਸਾਹਿਬ ਦੀਆਂ 20 ਅਤੇ ਦਸਮ ਗ੍ਰੰਥ ਦੀਆਂ 5 ਹੱਥ-ਲਿਖਤ ਬੀੜਾਂ ਦੇ ਦਰਸ਼ਨ ਕੀਤੇ। ਇਨ੍ਹਾਂ ਬੀੜਾਂ ਵਿੱਚ ਭਾਈ ਬੰਨੋ ਵਾਲੀ ਬੀੜ ਦੇ ਤਿੰਨ ਉਤਾਰੇ ਵੀ ਸ਼ਾਮਿਲ ਹਨ।

ਹੱਥ-ਲਿਖਤ ਬੀੜਾਂ ਤੋਂ ਇਲਾਵਾ ਇਸ ਧਰਮ-ਅਸਥਾਨ 'ਤੇ ਪੁਰਾਤਨ ਸਿੰਘਾਂ ਦੇ ਕੁਝ ਸ਼ਸਤਰ ਵੀ ਸੁਰੱਖਿਅਤ ਹਨ। ਅਸੀਂ ਸਰਬਲੋਹ ਦੇ ਇਕ ਮੋਟੇ ਕੜੇ, ਇਕ ਸਿਮਰਨੇ, ਇਕ ਭਾਰੀ-ਭਰਕਮ ਗੁਰਜ, ਇਕ ਢਾਲ, ਇਕ ਸੁਨਹਿਰੀ ਮੁੱਠ ਵਾਲੀ ਕਿਰਪਾਨ ਅਤੇ ਦਾਰ ਲੋਹੇ ਦੇ ਤੀਰਾਂ ਦੇ ਦਰਸ਼ਨ ਕੀਤੇ। ਕੁਝ ਹੋਰ ਸਮਾਂ ਮਿਲਦਾ ਤਾਂ ਅਸੀਂ ਕੁਝ ਹੋਰ ਸ਼ਸਤਰਾਂ ਦੇ ਦਰਸ਼ਨ ਵੀ ਕਰਦੇ। ਪਰ ਇਸ ਸਾਰੇ ਖ਼ਜ਼ਾਨੇ ਨੂੰ ਸ੍ਰੀ ਤਖ਼ਤ ਸਾਹਿਬ ਦੇ ਪ੍ਰਬੰਧਕਾਂ ਨੇ ਗੁਪਤ ਰੂਪ ਵਿੱਚ ਹੀ ਰੱਖਿਆ ਹੋਇਆ ਹੈ। ਇਹ ਕੌਮ ਦਾ ਇਤਿਹਾਸਕ ਸਰਮਾਇਆ ਹੈ। ਕੌਮ ਨੂੰ ਇਸ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਣਾ ਚਾਹੀਦਾ ਹੈ। ਇਸ ਅਸਥਾਨ 'ਤੇ ਏਨੀਆਂ ਹੱਥ-ਲਿਖਤ ਬੀੜਾਂ, ਪੋਥੀਆਂ, ਪੁਰਾਤਨ ਸ਼ਸਤਰ ਅਤੇ ਦੁਰਲੱਭ ਵਸਤਾਂ ਹਨ ਕਿ ਇਕ ਪੂਰਾ ਅਜਾਇਬ ਘਰ ਬਣ ਸਕਦਾ ਹੈ।

ਇਸ ਸਬੰਧ ਵਿੱਚ ਅਸੀਂ ਸ੍ਰੀ ਤਖ਼ਤ ਸਾਹਿਬ ਦੇ ਮੈਨੇਜਰ ਸ: ਭਰਪੂਰ ਸਿੰਘ ਅਤੇ ਹੈੱਡ ਗ੍ਰੰਥੀ ਗਿ: ਮੱਲ ਸਿੰਘ ਜੀ ਨਾਲ ਵਿਚਾਰ ਕੀਤੀ। ਇਹ ਦੋਵੇਂ ਸੱਜਣ ਬੜੇ ਉੱਦਮੀ, ਸੂਝਵਾਨ ਅਤੇ ਸਿਦਕਵਾਨ ਸਿੰਘ ਹਨ। ਉਨ੍ਹਾਂ ਨੇ ਸਾਨੂੰ ਯਕੀਨ ਦੁਆਇਆ ਕਿ ਉਹ ਤਖ਼ਤ ਸਾਹਿਬ ਦੇ ਪ੍ਰਬੰਧਕਾਂ ਦੀ ਇਕ ਮੀਟਿੰਗ ਬੁਲਾ ਕੇ ਇਨ੍ਹਾਂ ਪੁਰਾਤਨ ਸ਼ਸਤਰਾਂ ਬਾਰੇ ਵਿਚਾਰ ਅਤੇ ਨਿਰਣਾ ਕਰਨਗੇ ਕਿ ਕਿਹੜਾ ਸ਼ਸਤਰ ਕਿਸ ਸਮੇਂ ਅਤੇ ਕਿਸ ਸ਼ਖ਼ਸੀਅਤ ਨਾਲ ਸਬੰਧ ਰੱਖਦਾ ਹੈ। ਇਨ੍ਹਾਂ ਸ਼ਸਤਰਾਂ ਨੂੰ ਪ੍ਰਦਰਸ਼ਿਤ ਕਰਨ ਦਾ ਪ੍ਰਬੰਧ ਵੀ ਕੀਤਾ ਜਾਵੇਗਾ। ਇਸ ਸਾਰੇ ਗੁਪਤ ਖ਼ਜ਼ਾਨੇ ਨੂੰ ਪ੍ਰਦਰਸ਼ਿਤ ਕਰਨ ਨਾਲ ਤਖ਼ਤ ਸ੍ਰੀ ਦਮਦਮਾ ਸਾਹਿਬ ਦੀ ਸ਼ਾਨ ਅਤੇ ਸ਼ੋਭਾ ਵਿੱਚ ਹੋਰ ਵਾਧਾ ਹੋਵੇਗਾ।

• • •

# 87

# ਸਿੱਖ ਬੇਮੁੱਖ ਹੋ ਕੇ ਵੀ ਬੇਵਫ਼ਾ ਨਹੀਂ ਹੁੰਦਾ

## ਭਾਈ ਰਾਮ ਸਿੰਘ ਅਤੇ ਭਾਈ ਫ਼ਤਿਹ ਸਿੰਘ ਦੀ ਵਾਰਤਾ

ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਸਾਬੋ ਤੋਂ ਦੱਖਣ ਦੀ ਪਹਿਲੀ ਯਾਤਰਾ 'ਤੇ ਚੜ੍ਹੇ ਤਾਂ ਤਲਵੰਡੀ ਸਾਬੋ ਦਾ ਚੌਧਰੀ, ਰਾਏ ਡੱਲਾ ਗੁਰੂ ਜੀ ਦਾ ਸਾਥ ਛੱਡ ਕੇ ਇਕ ਦਿਨ ਰਾਤ ਨੂੰ ਸਰਸੇ ਤੋਂ ਆਪਣੇ ਪਿੰਡ ਤਲਵੰਡੀ ਸਾਬੋ ਨੂੰ ਮੁੜ ਗਿਆ। ਗੁਰੂ ਜੀ ਦਾ ਇਕ ਹੋਰ ਸਾਥੀ ਭਾਈ ਰਾਮ ਸਿੰਘ ਵੀ ਕੁਝ ਦੂਰ ਅੱਗੇ ਜਾ ਕੇ ਥਿੜਕ ਗਿਆ ਅਤੇ ਆਪਣੇ ਪਿੰਡ ਨੂੰ ਮੁੜ ਆਇਆ। ਭਾਈ ਰਾਮ ਸਿੰਘ ਭਾਵੇਂ ਰਾਜਸਥਾਨ ਵਿੱਚ ਗੁਰੂ ਜੀ ਦੇ ਇਕ ਪੜਾਅ ਸੁਹਾਵੇ ਤੋਂ ਮੁੜਿਆ ਸੀ ਪਰ ਅਸੀਂ ਚਾਹੁੰਦੇ ਹਾਂ ਕਿ ਰਾਏ ਡੱਲੇ ਦੇ ਨਾਲ ਹੀ ਭਾਈ ਰਾਮ ਸਿੰਘ ਦੇ ਗੁਰੂ-ਤਿਆਗ ਦਾ ਪ੍ਰਸੰਗ ਵੀ ਪਾਠਕਾਂ ਨੂੰ ਭੇਟ ਕਰ ਦੇਈਏ। ਭਾਈ ਰਾਮ ਸਿੰਘ ਦੀ ਗੁਰੂ ਤੋਂ ਬੇਮੁਖ ਹੋਣ ਦੀ ਵਾਰਤਾ ਏਨੀ ਕਰੁਣਾਮਈ ਹੈ ਕਿ ਇਸ ਨੂੰ ਪੜ੍ਹਦਿਆਂ ਗੁਰੂ-ਪ੍ਰੇਮੀ ਪਾਠਕਾਂ ਦੀਆਂ ਅੱਖਾਂ ਵਿੱਚ ਹੰਝੂ ਆ ਜਾਂਦੇ ਹਨ।

ਭਾਈ ਰਾਮ ਸਿੰਘ, ਭਾਈ ਫ਼ਤਿਹ ਸਿੰਘ, ਭਾਈ ਬਖਤੂ ਸਿੰਘ ਅਤੇ ਭਾਈ ਤਖਤੂ ਸਿੰਘ, ਗੁਰੂ ਅਰਜਨ ਦੇਵ ਜੀ ਦੇ ਪ੍ਰਸਿੱਧ ਸੇਵਕ ਭਾਈ ਭਗਤੂ ਦੇ ਪੋਤਰੇ ਭਾਈ ਸੰਤ ਦਾਸ ਦੇ ਪੁੱਤਰ ਸਨ ਅਤੇ ਚੱਕ ਫ਼ਤਿਹ ਸਿੰਘ ਵਾਲਾ (ਜ਼ਿਲ੍ਹਾ ਬਠਿੰਡਾ) ਵਿੱਚ ਰਹਿੰਦੇ ਸਨ। ਦੱਖਣ ਯਾਤਰਾ ਸਮੇਂ ਭਾਈ ਰਾਮ ਸਿੰਘ ਅਤੇ ਫ਼ਤਿਹ ਸਿੰਘ ਦੋਵੇਂ ਭਰਾ ਗੁਰੂ ਜੀ ਦੇ ਨਾਲ ਜਾ ਰਹੇ ਸਨ। ਸਰਸੇ ਵਿੱਚ ਇਕ ਦਿਨ ਭਾਈ ਰਾਮ ਸਿੰਘ ਨੇ ਦਸਮ ਪਾਤਸ਼ਾਹ ਜੀ ਤੋਂ ਅੱਧੀ-ਪਚੱਧੀ ਆਗਿਆ ਲੈ ਕੇ ਆਪਣੇ ਛੋਟੇ ਭਰਾ ਫ਼ਤਿਹ ਸਿੰਘ ਨੂੰ ਵਾਪਸ ਘਰ ਨੂੰ ਮੋੜ ਦਿੱਤਾ ਅਤੇ ਆਪ ਗੁਰੂ ਜੀ ਦੇ ਨਾਲ ਰਿਹਾ ਪਰ ਉਸ ਦੇ ਦਿਲ ਨੂੰ ਵੀ ਪਿੱਛੇ ਮੁੜ ਜਾਣ ਦੀ ਤਾਂਘ ਸੁਬ੍ਹਾ-ਸ਼ਾਮ ਤੁਣਕੇ ਮਾਰਦੀ ਰਹਿੰਦੀ ਸੀ।

ਦਸਮ ਪਾਤਸ਼ਾਹ ਦਾ ਕਾਫ਼ਲਾ ਪੜਾਅ-ਦਰ-ਪੜਾਅ ਬੀਕਾਨੇਰ ਦੀ ਰਿਆਸਤ ਵਿੱਚ ਪਿੰਡ ਸੁਹਾਵੇ ਪਹੁੰਚ ਗਿਆ। ਇਥੇ ਕੁਝ ਦਿਨ ਡੇਰਾ ਕਰਕੇ ਗੁਰੂ ਜੀ ਅੱਗੇ ਤੁਰੇ ਤਾਂ ਵਹੀਰ ਦੇ ਸਾਰੇ ਸਿੰਘ ਅੱਗੜ-ਪਿੱਛੜ ਗੁਰੂ ਜੀ ਦੇ ਨਾਲ ਤੁਰ ਪਏ ਪਰ ਭਾਈ ਰਾਮ ਸਿੰਘ ਡੇਰੇ ਵਾਲੀ ਥਾਂ ਹੀ ਪੈਰ ਮਲਦਾ ਰਿਹਾ। ਉਸ ਦੇ ਮਨ ਵਿੱਚ ਗੁਰੂ-ਪ੍ਰੇਮ ਅਤੇ ਪਰਿਵਾਰਕ-ਮੋਹ ਦਾ ਯੁੱਧ ਛਿੜਿਆ ਹੋਇਆ ਸੀ। ਇਕ ਮਨ ਕਹਿੰਦਾ ਸੀ—'ਰਾਮ ਸਿੰਘ, ਗੁਰੂ ਦੀ ਹਜ਼ੂਰੀ ਵਿੱਚ ਹੀ ਹਾਜ਼ਰ ਰਹਿ' ਪਰ ਨਾਲ ਹੀ ਦੂਜੀ ਆਵਾਜ਼ ਆਉਂਦੀ—'ਨਹੀਂ, ਘਰ ਨੂੰ ਮੁੜ ਚੱਲ, ਤੇਰੇ ਬਿਨਾਂ ਜ਼ਮੀਨਾਂ-ਜਾਇਦਾਦਾਂ ਦੀ ਸੰਭਾਲ ਕੌਣ ਕਰੇਗਾ।' ਆਖਰ ਭਾਈ ਰਾਮ ਸਿੰਘ ਨੇ ਮਨ ਕਰੜਾ ਕਰਕੇ ਫ਼ੈਸਲਾ ਕਰ ਹੀ ਲਿਆ ਅਤੇ ਗੁਰੂ ਕੇ ਵਹੀਰ ਤੋਂ ਉਲਟੇ ਪਾਸੇ, ਆਪਣੇ ਪਿੰਡ ਵੱਲ ਨੂੰ ਤੁਰ ਪਿਆ।

ਇਕ ਸੁੰਦਰ ਸਜੀਲੇ ਘੋੜੇ ਉੱਤੇ ਸਵਾਰ ਗੁਰੂ ਜੀ ਕਾਫ਼ੀ ਅੱਗੇ ਨਿਕਲ ਗਏ ਸਨ। ਇਕ ਸਿੰਘ ਨੇ ਭਾਈ ਰਾਮ ਸਿੰਘ ਨੂੰ ਪਿੱਛੇ ਮੁੜਦਿਆਂ ਦੇਖ ਲਿਆ ਸੀ। ਉਹ ਸਰਪਟ ਘੋੜਾ ਦੌੜਾ ਕੇ ਗੁਰੂ ਜੀ ਦੇ ਕੋਲ ਪਹੁੰਚਾ ਅਤੇ ਆਖਿਆ—

ਰਾਮ ਸਿੰਘ ਭਾਈ ਭਜ ਚਲਯੋ।
ਸੰਗ ਆਪ ਕੇ ਨਾਂਹਿਨ ਮਿਲਯੋ। —ਸੂਰਜ ਪ੍ਰਕਾਸ਼

ਭਾਈ ਭਗਤੂ ਦਾ ਘਰਾਣਾ ਕਈ ਪੀੜ੍ਹੀਆਂ ਤੋਂ ਗੁਰੂ-ਘਰ ਦਾ ਸੇਵਕ ਸੀ। ਉਨ੍ਹਾਂ ਦੇ ਸਿੱਖੀ-ਸਿਦਕ ਵਿੱਚ ਕਦੀ ਲਰਜ਼ਿਸ਼ ਨਹੀਂ ਸੀ ਆਈ ਪਰ ਅੱਜ ਭਾਈ ਰਾਮ ਸਿੰਘ ਨੇ ਕੀ ਕੀਤਾ? ਗੁਰੂ ਤੋਂ ਬੇਮੁੱਖ ਹੋ ਕੇ ਘਰ ਨੂੰ ਉੱਠ ਤੁਰਿਆ ਅਤੇ ਦਸਮ ਪਾਤਸ਼ਾਹ ਨੂੰ ਦੱਸਿਆ ਤੱਕ ਨਹੀਂ। ਗੁਰੂ ਜੀ ਨੇ ਇਕ ਸਿੱਖ ਨੂੰ ਹੁਕਮ ਕੀਤਾ ਕਿ ਜਾਓ, ਭਾਈ ਰਾਮ ਸਿੰਘ ਨੂੰ ਵਾਪਸ ਬੁਲਾ ਲਿਆਓ। ਆਖਣਾ ਕਿ ਗੁਰੂ ਜੀ ਕਹਿੰਦੇ ਹਨ—ਪਿਛਾਂਹ ਮੁੜ ਆ।

ਹੁਣ ਤੱਕ ਭਾਈ ਰਾਮ ਸਿੰਘ ਤਿੰਨ-ਚਾਰ ਮੀਲ ਪੈਂਡਾ ਤੈਅ ਕਰ ਚੁੱਕਾ ਸੀ। ਇਕ ਸਿੰਘ ਘੋੜਾ ਦੌੜਾ ਕੇ ਉਸ ਕੋਲ

ਪਹੁੰਚਾ ਅਤੇ ਉਸ ਨੂੰ ਗੁਰੂ ਜੀ ਦਾ ਹੁਕਮ ਸੁਣਾਇਆ। ਭਾਈ ਰਾਮ ਸਿੰਘ ਇਕ ਵਾਰ ਜੱਕੋ-ਤੱਕੀ ਵਿੱਚੋਂ ਬੜੀ ਮੁਸ਼ਕਿਲ ਨਾਲ ਨਿਕਲਿਆ ਸੀ। ਹੁਣ ਧਰਮ-ਸੰਕਟ ਇਕ ਵਾਰ ਫੇਰ ਉਸ ਦੇ ਸਾਹਮਣੇ ਆ ਖਲੋਤਾ। ਕਹਿਣ ਲੱਗਾ, 'ਸਿੰਘ ਜੀ, ਮੈਂ ਹੁਣ ਇਕ ਵਾਰ ਜਿਸ ਰਾਹ ਤੁਰ ਪਿਆ ਹਾਂ, ਮੈਨੂੰ ਤੁਰੀ ਜਾਣ ਦਿਓ। ਗੁਰੂ ਜੀ ਨੂੰ ਕਹਿਣਾ—ਮੈਨੂੰ ਮੁਆਫ਼ ਕਰ ਦੇਣ।'

ਸਿੰਘ ਸਾਹਿਬ ਨੇ ਕਿਹਾ, 'ਭਾਈ ਰਾਮ ਸਿੰਘ, ਗੁਰੂ ਜੀ ਤੋਂ ਇੰਜ ਬੇਮੁਖ ਹੋਣਾ ਤੈਨੂੰ ਸ਼ੋਭਾ ਨਹੀਂ ਦਿੰਦਾ। ਮੇਰੇ ਨਾਲ ਵਾਪਸ ਤੁਰ ਚੱਲ। ਗੁਰੂ ਜੀ ਬਖਸ਼ਣਹਾਰ ਹਨ, ਤੇਰੀ ਭੁੱਲ ਬਖਸ਼ ਦੇਣਗੇ।' ਪਰ ਸਿੰਘ ਸਾਹਿਬ ਦੇ ਸੋਨੇ ਵਰਗੇ ਬਚਨ ਸੁਣ ਕੇ ਵੀ ਨਾ ਤਾਂ ਭਾਈ ਰਾਮ ਸਿੰਘ ਦਾ ਮਨ ਮੁੜਿਆ ਅਤੇ ਨਾ ਹੀ ਉਸ ਦੇ ਕਦਮ ਦਸਮ ਪਾਤਸ਼ਾਹ ਵੱਲ ਮੁੜੇ। ਉਹ ਢੀਠ ਬਣ ਕੇ ਬੇਮੁਖਤਾ ਦੀ ਪਗਡੰਡੀ ਉੱਤੇ ਤੁਰਦਾ ਰਿਹਾ।

ਸਿੰਘ ਸਾਹਿਬ ਨੇ ਭਾਈ ਰਾਮ ਸਿੰਘ ਦੀ ਸਾਰੀ ਗੱਲ ਗੁਰੂ ਜੀ ਨੂੰ ਦੱਸੀ ਤਾਂ ਕਲਗੀਧਰ ਪਾਤਸ਼ਾਹ ਨੇ ਫ਼ਰਮਾਇਆ, 'ਜਾਓ, ਭਾਈ ਰਾਮ ਸਿੰਘ ਨੂੰ ਇਕ ਵਾਰ ਫੇਰ ਆਖੋ ਕਿ ਪਿਛਾਂਹ ਮੁੜ ਆਵੇ। ਜੇ ਫੇਰ ਵੀ ਨਾ ਮੰਨੇ ਤਾਂ ਉਸ ਦੇ ਪੈਰਾਂ ਅੱਗੇ ਤਿੰਨ ਲਕੀਰਾਂ ਖਿੱਚ ਦੇਣੀਆਂ ਤੇ ਆਖਣਾ : 'ਤੈਨੂੰ ਸਹੁੰ ਹੈ ਗੁਰੂ ਦੀ, ਜੇ ਇਨ੍ਹਾਂ ਲਕੀਰਾਂ ਨੂੰ ਟੱਪੇਂ।' ਭਾਈ ਰਾਮ ਸਿੰਘ, ਭਾਈ ਭਗਤੂ ਦੀ ਅੰਸ-ਬੰਸ ਹੈ, ਜ਼ਰੂਰ ਮੁੜ ਆਵੇਗਾ।'

ਸਿੰਘ ਸਾਹਿਬ ਨੇ ਫੇਰ ਘੋੜਾ ਦੌੜਾਇਆ ਤੇ ਸੱਤੀਂ-ਅੱਠੀਂ ਕੋਹੀਂ ਜਾ ਰਾਮ ਸਿੰਘ ਨੂੰ ਘੇਰਿਆ।

ਹਿਰਦੇ ਵਿੱਚ ਮਚੀ ਸਿਦਕ ਤੇ ਅਸਿਦਕ ਦੀ ਜੰਗ ਕਾਰਨ ਭਾਈ ਰਾਮ ਸਿੰਘ ਦਾ ਮੂੰਹ ਮੁਰਝਾਇਆ ਹੋਇਆ ਸੀ। ਸਿੰਘ ਸਾਹਿਬ ਨੇ ਘੋੜਾ ਭਾਈ ਰਾਮ ਸਿੰਘ ਦੇ ਸਾਹਮਣੇ ਜਾ ਖੜ੍ਹਾ ਕੀਤਾ। ਰਾਮ ਸਿੰਘ ਦਾ ਮੂੰਹ ਪੀਲਾ ਪੈ ਗਿਆ। ਸਿੰਘ ਸਾਹਿਬ ਨੇ ਆਖਿਆ, 'ਭਾਈ ਰਾਮ ਸਿੰਘ, ਇਸ ਵਾਰ ਤਾਂ ਤੈਨੂੰ ਮੁੜਨਾ ਹੀ ਪੈਣਾ ਹੈ। ਗੁਰੂ ਜੀ ਤੇਰੇ ਲਈ ਬਹੁਤ ਬਿਹਬਲ ਹਨ। ਛਾਲ ਮਾਰ ਕੇ ਘੋੜੇ ਉੱਤੇ ਮੇਰੇ ਮਗਰ ਬੈਠ ਜਾ। ਚੱਲ, ਗੁਰੂ ਜੀ ਦੇ ਚਰਨਾਂ ਵਿੱਚ ਜਾ ਹਾਜ਼ਰ ਹੋਈਏ।' ਪਰ ਭਾਈ ਰਾਮ ਸਿੰਘ ਕੁਝ ਪਲ ਅਹਿੱਲ ਖੜ੍ਹਾ ਰਿਹਾ ਅਤੇ ਫੇਰ ਆਪਣੇ ਉਸੇ ਬੇਵਫ਼ਾ ਰਸਤੇ ਉੱਤੇ ਤੁਰ ਪਿਆ। ਸਿੰਘ ਘੋੜੇ ਉੱਤੋਂ ਛਾਲ ਮਾਰ ਕੇ ਹੇਠਾਂ ਆ ਗਿਆ। ਉਸ ਨੇ ਭਾਈ ਰਾਮ ਸਿੰਘ ਦੇ ਪੈਰਾਂ ਅੱਗੇ ਤਿੰਨ ਲਕੀਰਾਂ ਖਿੱਚ ਦਿੱਤੀਆਂ ਅਤੇ ਗੁਰੂ ਜੀ ਦੇ ਵਚਨ ਦੁਹਰਾਏ। ਪਰ ਭਾਈ ਰਾਮ ਸਿੰਘ ਦਾ ਹਾਲ ਤਾਂ ਕੱਟੀ ਹੋਈ ਪਤੰਗ ਵਰਗਾ ਸੀ। ਡੋਰ ਨਾਲੋਂ ਟੁੱਟੀ ਪਤੰਗ ਦਾ ਕੋਈ ਥਹੁ-ਟਿਕਾਣਾ ਨਹੀਂ ਹੁੰਦਾ। ਵਿਸ਼ਵਾਸ ਤੋਂ ਥਿੜਕਿਆ ਬੰਦਾ ਵੀ ਦਿਸ਼ਾਹੀਣ ਹੋ ਜਾਂਦਾ ਹੈ। ਸਿੰਘ ਸਾਹਿਬ ਦੀਆਂ ਅੱਖਾਂ ਉਸ ਵੇਲੇ ਖੁੱਲ੍ਹੀਆਂ ਦੀਆਂ ਖੁੱਲ੍ਹੀਆਂ ਰਹਿ ਗਈਆਂ, ਜਦੋਂ ਭਾਈ ਰਾਮ ਸਿੰਘ ਗੁਰੂ ਦੀ ਆਨ ਵਾਲੀਆਂ ਤਿੰਨ ਲਕੀਰਾਂ ਵੀ ਟੱਪ ਗਿਆ।

ਗੁਰੂ ਜੀ ਨੂੰ ਜਦੋਂ ਭਾਈ ਰਾਮ ਸਿੰਘ ਦੀ ਇਸ ਉਲੰਘਣਾ ਦਾ ਪਤਾ ਲੱਗਾ ਤਾਂ ਉਹ ਡੂੰਘੀ ਸੋਚ ਵਿੱਚ ਪੈ ਗਏ। ਉਹ ਗੁਰੂ ਦੇ ਸਿੱਖ ਨੂੰ ਸਿਦਕਹੀਣਤਾ ਦੀ ਖੱਡ ਵਿੱਚੋਂ ਉਭਾਰਨਾ ਚਾਹੁੰਦੇ ਸਨ। ਉਨ੍ਹਾਂ ਨੇ ਸਿੰਘ ਸਾਹਿਬ ਨੂੰ ਆਖਿਆ, 'ਇਕ ਹੰਭਲਾ ਹੋਰ ਮਾਰ ਕੇ ਦੇਖ ਲਓ। ਮੇਰਾ ਇਹ ਰੁਮਾਲ ਭਾਈ ਰਾਮ ਸਿੰਘ ਦੇ ਅੱਗੇ ਵਿਛਾ ਕੇ ਆਖਣਾ 'ਰਾਮ ਸਿੰਘ, ਇਹ ਗੁਰੂ ਦੀ ਦਸਤਾਰ ਹੈ। ਇਸ ਨੂੰ ਉਲੰਘਣਾ ਤੇਰੇ ਲਈ ਕਿਸੇ ਤਰ੍ਹਾਂ ਵੀ ਉੱਚਿਤ ਨਹੀਂ। ਗੁਰੂ ਜੀ ਦਾ ਆਖਾ ਮੰਨ ਲੈ ਤੇ ਪਿੱਛੇ ਮੁੜ ਚਲ'—

ਪੁਨ ਸਤਿਗੁਰ ਨਿਜ ਪਠਯੋ ਰੁਮਾਲ।
'ਆਗੇ ਦੇਹੁ ਤਿਸੀ ਕੇ ਡਾਲਿ।
ਕਹਹੁ ਕਿ ਗੁਰੂ ਪਾਗ ਇਹ ਜਾਨ।
ਇਸ ਕੋ ਉਲਾਂਘ ਨ ਬਨਹਿ, ਸੁ ਮਾਨ।' —ਸੂਰਜ ਪ੍ਰਕਾਸ਼

ਭਾਈ ਰਾਮ ਸਿੰਘ ਨੇ ਗੁਰੂ ਜੀ ਦੇ ਰੁਮਾਲ ਨੂੰ ਮੱਥਾ ਟੇਕਿਆ ਅਤੇ ਕੁਝ ਦੇਰ ਉਹ ਉਸ ਨੂੰ ਟਿਕ-ਟਿਕੀ ਲਾ ਕੇ ਵੇਖਦਾ ਰਿਹਾ। ਫੇਰ ਕਹਿਣ ਲੱਗਾ, 'ਸਿੰਘ ਜੀ, ਹੁਣ ਗੁਰੂ ਜੀ ਦੇ ਚਰਨੀਂ ਨਹੀਂ ਲੱਗਿਆ ਜਾਂਦਾ। ਹੁਣ ਤਾਂ ਮੈਂ ਘਰ ਜਾ ਕੇ ਹੀ ਦਮ ਲਵਾਂਗਾ। ਮੈਨੂੰ ਖਿਮਾ ਕਰ ਦਿਓ'

ਰਾਮ ਸਿੰਘ ਬੋਲਯੋ 'ਮੈਂ ਜਾਨਾ।
ਹਟਯੋ ਨ ਜੈ ਹੈ, ਨਿਸ਼ਚੈ ਮਾਨਾ।....
ਹਮ ਤੇ ਤਯਾਗਯੋ ਜਾਇ ਨ ਸਦਨ।
ਲਗਯੋ ਨ ਜਾਇ ਗੁਰੂ ਕੇ ਬਦਨ।' —ਸੂਰਜ ਪ੍ਰਕਾਸ਼
(ਸਦਨ : ਘਰ)

ਇੰਨੀ ਗੱਲ ਕਹਿ ਕੇ ਭਾਈ ਰਾਮ ਸਿੰਘ ਅੱਗੇ ਤੁਰ ਪਿਆ ਅਤੇ ਜੜ੍ਹ-ਪੱਤਿਆਂ ਸਮੇਤ ਆਪਣਾ ਸਭ ਕੁਝ ਉਜਾੜ ਬੈਠਾ—

ਇਮ ਕਹਿ ਉਲੰਘ ਰੁਮਾਲ ਸਿਧਾਯੋ।
ਡਾਲ ਮੂਲ ਇਕ ਬਾਰ ਨਸਾਯੋ।

ਕਹਿੰਦੇ ਹਨ ਕਿ ਜਦੋਂ ਇੰਜ ਹਠ ਕਰ ਕੇ ਭਾਈ ਰਾਮ ਸਿੰਘ ਘਰ ਪਹੁੰਚਾ ਤਾਂ ਉਸ ਨੂੰ ਆਪਣਾ ਅੰਤਹਿਕਰਨ ਹੀ ਲਾਅਨਤਾਂ ਪਾਉਣ ਲੱਗ ਪਿਆ। ਗੁਰੂ ਜੀ ਦਾ ਨੂਰਾਨੀ ਚਿਹਰਾ ਉਸ ਦੀਆਂ ਅੱਖਾਂ ਅੱਗੇ ਫਿਰ ਰਿਹਾ ਸੀ। ਗੁਰੂ ਤੋਂ ਬੇਮੁੱਖਤਾ ਉਸ ਨੂੰ ਅੰਦਰੇ-ਅੰਦਰ ਖਾ ਰਹੀ ਸੀ। ਦਿਲ-ਦਿਮਾਗ਼ ਉੱਤੇ ਇੰਨਾ ਬੋਝ ਪਿਆ ਕਿ ਉਹ ਸੁੱਧ-ਬੁੱਧ ਖੋ ਬੈਠਾ। ਪਾਗ਼ਲ ਹੋ ਕੇ ਇਕ ਮਹੀਨਾ ਉਸ ਘਰ ਦੀਆਂ ਕੰਧਾਂ ਨਾਲ ਟੱਕਰਾਂ ਮਾਰ-ਮਾਰ ਕੇ ਮਰ ਗਿਆ ਜਿਸ ਦੀ ਖ਼ਾਤਰ ਉਹ ਉਸ ਗੁਰੂ ਨੂੰ ਪਿੱਠ ਦੇ ਕੇ ਆ ਗਿਆ ਸੀ ਜਿਸ ਨੇ ਘਰ-ਘਾਟ ਤਾਂ ਕੀ, ਇਸ ਦੇਸ਼ ਦੇ ਲੋਕਾਂ ਦੀ ਖ਼ਾਤਰ ਆਪਣੇ ਮਾਤਾ-ਪਿਤਾ ਅਤੇ ਹੀਰਿਆਂ ਵਰਗੇ ਚਾਰ ਪੁੱਤਰ ਵੀ ਵਾਰ ਦਿੱਤੇ ਸਨ।

ਮਾਸ ਬਿਤਯੋ ਦੁਖ ਪਾਵਤਿ ਜਬੈ।
ਰਾਮ ਸਿੰਘ ਤਨੁ ਤਯਾਗਯੋ ਤਬੈ। —ਸੂਰਜ ਪ੍ਰਕਾਸ਼, ਭਾਈ ਸੰਤੋਖ ਸਿੰਘ

ਇਸ ਤਰ੍ਹਾਂ ਭਾਈ ਰਾਮ ਸਿੰਘ ਨੂੰ ਤਾਂ ਆਪਣੀ ਭੁੱਲ ਬਖਸ਼ਾਉਣ ਦਾ ਮੌਕਾ ਨਾ ਮਿਲਿਆ ਪਰ ਉਸ ਦੇ ਛੋਟੇ ਭਰਾ ਭਾਈ ਫ਼ਤਿਹ ਸਿੰਘ ਨੇ ਆਪਣੀ ਬੇਮੁੱਖਤਾ ਦਾ ਪ੍ਰਾਸ਼ਚਿਤ ਬੜੇ ਸੁੰਦਰ ਢੰਗ ਨਾਲ ਕੀਤਾ। ਤਿੰਨ ਸਾਲ ਬਾਅਦ ਜਦੋਂ ਦੱਖਣ ਤੋਂ ਦਸਮ ਪਾਤਸ਼ਾਹ ਦਾ ਭੇਜਿਆ ਬਾਬਾ ਬੰਦਾ ਸਿੰਘ ਬਹਾਦਰ ਪੰਜਾਬ ਵਿੱਚ ਆਇਆ ਤਾਂ ਸੋਨੀਪਤ ਦੇ ਨੇੜੇ ਸਿਹਰਖੇੜੇ ਦੇ ਸਥਾਨ 'ਤੇ ਪੰਜਾਬ ਦੇ ਸਿੱਖਾਂ ਦਾ ਜਿਹੜਾ ਸਭ ਤੋਂ ਪਹਿਲਾ ਜਥਾ ਬੰਦਾ ਸਿੰਘ ਬਹਾਦਰ ਪਾਸ ਪਹੁੰਚਾ, ਉਸ ਦਾ ਜਥੇਦਾਰ ਭਾਈ ਫਤਿਹ ਸਿੰਘ ਸੀ। ਉਸ ਦੇ ਜਥੇ ਵਿੱਚ 500 ਮਲਵਈ ਯੋਧੇ ਸ਼ਾਮਿਲ ਸਨ। ਸਰਹਿੰਦ ਉੱਤੇ ਹਮਲਾ ਕਰਨ ਤੋਂ ਪਹਿਲਾਂ ਬੰਦਾ ਸਿੰਘ ਬਹਾਦਰ ਨੇ ਸਮਾਣੇ ਉੱਤੇ ਚੜ੍ਹਾਈ ਕੀਤੀ, ਜਿੱਥੇ ਗੁਰੂ ਤੇਗ਼ ਬਹਾਦਰ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਵਾਲੇ ਕਾਤਲ-ਜਲਾਦ ਰਹਿੰਦੇ ਸਨ। ਇਸ ਹਮਲੇ ਵਿੱਚ ਭਾਈ ਫ਼ਤਿਹ ਸਿੰਘ ਨੇ ਏਨੀ ਸੂਰਬੀਰਤਾ ਦਿਖਾਈ ਕਿ ਬੰਦਾ ਸਿੰਘ ਬਹਾਦਰ ਨੇ ਖ਼ੁਸ਼ ਹੋ ਕੇ ਉਸ ਨੂੰ ਸਮਾਣੇ ਦਾ ਸੂਬੇਦਾਰ ਨੀਯਤ ਕਰ ਦਿੱਤਾ। ਪਰ ਭਾਈ ਫ਼ਤਿਹ ਸਿੰਘ ਦੀ ਤੇਗ਼ ਵਿੱਚ ਅਜੇ ਕਈ ਹੋਰ ਜੌਹਰ ਬਾਕੀ ਸਨ।

ਸਰਹਿੰਦ ਦੀ ਲੜਾਈ ਦੇ ਆਖਰੀ ਦੌਰ ਵਿੱਚ ਭਾਈ ਬਾਜ਼ ਸਿੰਘ ਅਤੇ ਸਰਹਿੰਦ ਦਾ ਸੂਬੇਦਾਰ ਨਵਾਬ ਵਜ਼ੀਰ ਖ਼ਾਨ ਇਕ-ਦੂਜੇ ਦੇ ਸਾਹਮਣੇ ਆ ਗਏ। ਵਜ਼ੀਰ ਖਾਨ ਆਪਣੀ ਕਮਾਨ ਖਿੱਚ ਕੇ ਭਾਈ ਬਾਜ਼ ਸਿੰਘ ਉੱਤੇ ਤੀਰ ਛੱਡਣ ਹੀ ਲੱਗਾ ਸੀ ਕਿ ਪਿੱਛੋਂ ਭਾਈ ਫ਼ਤਿਹ ਸਿੰਘ ਨੇ ਆ ਕੇ ਆਪਣੀ ਤਲਵਾਰ ਦਾ ਅਜਿਹਾ ਭਰਵਾਂ ਵਾਰ ਕੀਤਾ ਕਿ ਨਵਾਬ ਵਜ਼ੀਰ ਖਾਨ ਮੋਢੇ ਤੋਂ ਲੈ ਕੇ ਲੱਕ ਤੱਕ ਚੀਰਿਆ ਗਿਆ। ਸੂਬੇਦਾਰ ਵਜ਼ੀਰ ਖ਼ਾਨ ਦੀ ਮੌਤ ਨਾਲ ਜੰਗ ਸਮਾਪਤ ਹੋ ਗਈ ਅਤੇ ਸਿੰਘਾਂ ਨੇ ਸਰਹਿੰਦ ਦੀ ਇੱਟ ਨਾਲ ਇੱਟ ਵਜਾ ਦਿੱਤੀ।

ਬਾਬਾ ਬੰਦਾ ਸਿੰਘ ਬਹਾਦਰ ਨੇ ਅੱਤਿਆਚਾਰੀ ਮੁਗ਼ਲ ਸਾਮਰਾਜ ਤੋਂ ਸੁਤੰਤਰ ਹੋਣ ਲਈ ਅੱਠ ਸਾਲ ਸੰਘਰਸ਼ ਕੀਤਾ। ਆਖਰ ਮੁਗ਼ਲ ਸਰਕਾਰ ਉਸ ਨੂੰ 700 ਸਾਥੀਆਂ ਸਮੇਤ ਗ੍ਰਿਫ਼ਤਾਰ ਕਰਨ ਵਿੱਚ ਕਾਮਯਾਬ ਹੋ ਗਈ। ਭਾਈ ਫ਼ਤਿਹ ਸਿੰਘ ਬੰਦਾ ਸਿੰਘ ਬਹਾਦਰ ਦੇ ਖ਼ਾਸ ਜਰਨੈਲਾਂ ਵਿੱਚ ਸ਼ਾਮਿਲ ਸੀ। ਬੰਦਾ ਸਿੰਘ ਬਹਾਦਰ ਦੇ 674 ਸਾਥੀ ਮਾਰਚ, 1716 ਈ: ਵਿੱਚ ਦਿੱਲੀ ਵਿਖੇ ਸ਼ਹੀਦ ਕਰ ਦਿੱਤੇ ਗਏ। ਬੰਦਾ ਸਿੰਘ ਬਹਾਦਰ ਦੇ ਖ਼ਾਸ 25 ਜਰਨੈਲਾਂ ਨੂੰ ਤਿੰਨ ਮਹੀਨੇ ਬਾਅਦ 9 ਜੂਨ, 1716 ਨੂੰ ਕੁਤਬ ਮੀਨਾਰ ਦੇ ਨੇੜੇ ਖੁਆਜਾ ਕੁਤੁੱਬੁਦੀਨ ਬਖ਼ਤਿਆਰ ਕਾਕੀ ਦੇ ਰੌਜ਼ੇ ਪਾਸ ਸ਼ਹੀਦ ਕੀਤਾ ਗਿਆ। ਭਾਈ ਫ਼ਤਿਹ ਸਿੰਘ ਨੇ ਆਪਣੇ ਸੂਰਬੀਰ ਆਗੂ ਬਾਬਾ ਬੰਦਾ ਸਿੰਘ ਬਹਾਦਰ ਦੇ ਮੋਢੇ ਨਾਲ ਮੋਢਾ ਜੋੜ ਕੇ ਖਿੜੇ ਮੱਥੇ ਸ਼ਹੀਦੀ ਪ੍ਰਾਪਤ ਕੀਤੀ।

ਭਾਈ ਰਾਮ ਸਿੰਘ, ਭਾਈ ਫ਼ਤਿਹ ਸਿੰਘ, ਭਾਈ ਬਖਤੂ ਸਿੰਘ ਅਤੇ ਭਾਈ ਤਖਤੂ ਸਿੰਘ ਚਾਰ ਭਰਾਵਾਂ ਵਿੱਚੋਂ ਤਿੰਨ ਭਰਾਵਾਂ ਦੇ ਨਾਂ 'ਤੇ ਪੰਜਾਬ ਦੇ ਜ਼ਿਲ੍ਹਾ ਬਠਿੰਡਾ ਵਿੱਚ ਚੱਕ ਰਾਮ ਸਿੰਘ ਵਾਲਾ, ਚੱਕ ਫ਼ਤਿਹ ਸਿੰਘ ਵਾਲਾ ਅਤੇ ਚੱਕ ਬਖਤੂ ਤਿੰਨ ਪਿੰਡ ਵਸਦੇ ਹਨ। ਭਾਈ ਭਗਤੂ ਦੇ ਖਾਨਦਾਨ ਦੀਆਂ ਇਹ ਕਹਾਣੀਆਂ ਕੇਵਲ ਕਹਾਣੀਆਂ ਨਹੀਂ ਹਨ, ਪੰਜਾਬ ਦਾ ਜਿਊਂਦਾ-ਜਾਗਦਾ ਇਤਿਹਾਸ ਹਨ।

• • •

# 88
# ਕੀ ਦਸਮ ਪਾਤਸ਼ਾਹ ਰਤੀਏ ਵਿੱਚ ਆਏ ਸਨ ?

ਤਲਵੰਡੀ ਸਾਬੋ ਤੋਂ ਦੱਖਣ ਦੀ ਪਹਿਲੀ ਯਾਤਰਾ ਸਮੇਂ ਜਦੋਂ ਗੁਰੂ ਗੋਬਿੰਦ ਸਿੰਘ ਜੀ ਸਰਸਾ ਵਿਖੇ ਨਿਵਾਸ ਕਰ ਰਹੇ ਸਨ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਸਰਸਾ ਤੋਂ ਤਕਰੀਬਨ ਸੱਠ ਮੀਲ (100 ਕਿਲੋਮੀਟਰ) ਦੂਰ ਬਰੇਟੇ ਦੇ ਨੇੜੇ ਇਕ ਪਿੰਡ ਖੁਡਾਲ ਵਿੱਚ ਉੱਥੋਂ ਦੇ ਹਾਕਮ ਨਬੀ ਬਖਸ਼ ਨੇ ਇਕ ਗੁਰਸਿੱਖ ਭਾਈ ਗੁਲਾਬ ਸਿੰਘ ਨੂੰ ਇਕ ਭੋਰੇ ਵਿੱਚ ਕੈਦ ਕੀਤਾ ਹੋਇਆ ਹੈ ਅਤੇ ਉਹ ਗੁਰਸਿੱਖ ਤਹਿਖਾਨੇ ਦੇ ਤਸੀਹੇ ਝੱਲਦਾ ਹੋਇਆ ਹਰ ਸਮੇਂ ਦਸਮ ਪਾਤਸ਼ਾਹ ਨੂੰ ਯਾਦ ਕਰਦਾ ਹੈ। ਗੁਰੂ ਜੀ ਨੇ ਇਹ ਖ਼ਬਰ ਸੁਣੀ ਤਾਂ ਆਪਣੇ ਸਿੱਖ ਦੀ ਬੰਦ-ਖਲਾਸ ਕਰਨ ਲਈ ਕੇਵਲ ਪੰਜ ਸ਼ਸਤਰ-ਬਧ ਸਿੰਘਾਂ ਨੂੰ ਨਾਲ ਲੈ ਕੇ ਖੁਡਾਲ ਵੱਲ ਚਾਲੇ ਪਾ ਦਿੱਤੇ।

ਸਰਸੇ ਤੋਂ ਖੁਡਾਲ ਦਾ ਰਸਤਾ ਅੱਜ ਕਲ੍ਹ ਸੜਕ ਰਾਹੀਂ ਫ਼ਤਿਹਾਬਾਦ, ਰਤੀਆ ਅਤੇ ਬਰੇਟੇ ਵਿੱਚੀਂ ਜਾਂਦਾ ਹੈ। ਸਰਸੇ ਤੋਂ 42 ਕਿਲੋਮੀਟਰ ਫ਼ਤਿਹਾਬਾਦ, ਫ਼ਤਿਹਾਬਾਦ ਤੋਂ 26 ਕਿਲੋਮੀਟਰ ਰਤੀਆ, ਰਤੀਆ ਤੋਂ 27 ਕਿਲੋਮੀਟਰ ਬਰੇਟਾ ਅਤੇ ਬਰੇਟੇ ਤੋਂ 4 ਕਿਲੋਮੀਟਰ ਅੱਗੇ ਖੁਡਾਲ। ਉਸ ਸਮੇਂ ਪੰਜਾਬ ਦੀ ਸੀਮਾ ਦਿੱਲੀ ਦੀਆਂ ਦੀਵਾਰਾਂ ਨਾਲ ਖਹਿੰਦੀ ਸੀ ਅਤੇ ਫ਼ਤਿਹਾਬਾਦ ਤੇ ਰਤੀਆ ਆਦਿ ਹਿਸਾਰ ਦੇ ਜ਼ਿਲ੍ਹੇ ਵਿੱਚ ਪੈਂਦੇ ਸਨ ਪਰ ਅੱਜ ਕਲ੍ਹ ਸਰਸਾ, ਫ਼ਤਿਹਾਬਾਦ ਅਤੇ ਰਤੀਆ ਹਰਿਆਣੇ ਵਿੱਚ ਹਨ ਅਤੇ ਬਰੇਟਾ ਤੇ ਖੁਡਾਲ ਪੰਜਾਬ ਦੇ ਜ਼ਿਲ੍ਹਾ ਮਾਨਸਾ ਵਿੱਚ।

ਮੁਕਤਸਰ ਤੋਂ ਜਦੋਂ ਗੁਰੂ ਗੋਬਿੰਦ ਸਿੰਘ ਗਿੱਦੜਬਾਹੇ ਦੇ ਨੇੜੇ ਪਿੰਡ ਥੇਹੜੀ ਵਿੱਚ ਆਏ ਸਨ ਤਾਂ ਉਥੇ ਇਕ ਯੋਗੀ ਹੁਕਮ ਨਾਥ ਗੁਰੂ ਜੀ ਦੀ ਕਰਾਮਾਤ ਦੇਖਣਾ ਚਾਹੁੰਦਾ ਸੀ। ਦਸਮ ਪਾਤਸ਼ਾਹ ਨੇ ਉਸ ਨੂੰ ਅਜਿਹੇ ਕੌਤਕ ਦਿਖਾਏ ਕਿ ਉਹ ਥੇਹੜੀ ਛੱਡ ਕੇ ਰਤੀਏ ਚਲਾ ਗਿਆ। ਰਤੀਆ ਉਸ ਸਮੇਂ ਨਾਥਾਂ ਯੋਗੀਆਂ ਦਾ ਗੜ੍ਹ ਸੀ। ਨਾਥਾਂ ਯੋਗੀਆਂ ਦੇ ਉਥੇ ਕਈ ਡੇਰੇ ਸਨ। ਇਸ ਲਈ ਇਸ ਗੱਲ ਦੀ ਸੰਭਾਵਨਾ ਬਣ ਜਾਂਦੀ ਹੈ ਕਿ ਹੁਣ ਜਦੋਂ ਸ੍ਰੀ ਦਸਮੇਸ਼ ਜੀ ਰਤੀਏ ਵਿੱਚੀਂ ਖੁਡਾਲ ਨੂੰ ਗਏ ਸਨ ਤਾਂ ਉਥੇ ਉਨ੍ਹਾਂ ਦਾ ਯੋਗੀ ਹੁਕਮ ਨਾਥ ਨਾਲ ਫੇਰ ਮੇਲ ਹੋਇਆ ਹੋਵੇ, ਸ਼ਾਇਦ ਰਤੀਏ ਵਿੱਚ ਹੋਰ ਡੇਰਿਆਂ ਵਾਂਗ ਹੁਕਮ ਨਾਥ ਦਾ ਵੀ ਕੋਈ ਡੇਰਾ ਹੋਵੇ, ਸ਼ਾਇਦ ਰਤੀਏ ਵਿੱਚ ਕੋਈ ਅਸਥਾਨ ਦਸਮ ਪਾਤਸ਼ਾਹ ਨਾਲ ਸਬੰਧਿਤ ਹੋਵੇ। ਪਰ ਸਾਡਾ ਇਤਿਹਾਸ ਇਸ ਸਬੰਧ ਵਿੱਚ ਚੁੱਪ ਹੈ। ਇਤਿਹਾਸ ਦੀਆਂ ਨਵੀਆਂ-ਪੁਰਾਣੀਆਂ ਪੁਸਤਕਾਂ ਵਿੱਚ ਰਤੀਏ ਵਿੱਚ ਕਿਸੇ ਗੁਰੂ-ਅਸਥਾਨ ਦਾ ਜ਼ਿਕਰ ਨਹੀਂ ਆਉਂਦਾ।

ਉਪਰੋਕਤ ਸੰਭਾਵਨਾ ਦੀ ਘੋਖ ਕਰਨ ਲਈ ਇਨ੍ਹਾਂ ਸਤਰਾਂ ਦੇ ਲੇਖਕ ਨੇ 5 ਸਤੰਬਰ 1999 ਨੂੰ ਰਤੀਏ ਦੀ ਯਾਤਰਾ ਕੀਤੀ। ਰਤੀਏ ਵਿੱਚ ਰੋਜ਼ਾਨਾ 'ਅਜੀਤ' ਦੇ ਪੱਤਰ ਪ੍ਰੇਰਕ ਸ: ਨੈਬ ਸਿੰਘ ਮੰਡੇਰ ਨੇ ਇਸ ਸਬੰਧ ਵਿੱਚ ਸਾਡੀ ਬਹੁਤ ਮਦਦ ਕੀਤੀ। ਸ਼ਹਿਰ ਦੇ ਅੰਦਰ ਅਤੇ ਬਾਹਰ ਸਾਧਾਂ ਦੇ ਕਈ ਪੁਰਾਣੇ ਡੇਰੇ ਸਨ, ਜੋ ਅੱਜ ਕਲ੍ਹ ਖਤਮ ਹੋ ਗਏ ਹਨ ਜਾਂ ਇਨ੍ਹਾਂ ਡੇਰਿਆਂ ਦੇ ਮਾਲਕ ਗ੍ਰਿਹਸਤੀ ਹੋ ਗਏ ਹਨ। ਗਣੇਸ਼ ਦਾਸ ਦੇ ਡੇਰੇ ਨੂੰ ਅੱਜਕਲ੍ਹ ਗਣੇਸ਼ ਦਾਸ ਦਾ ਖੂਹ ਜਾਂ ਸਾਧਾਂ ਦਾ ਖੂਹ ਕਹਿੰਦੇ ਹਨ। ਕੁਝ ਹੋਰ ਡੇਰਿਆਂ ਦੇ ਨਾਂ ਇਸ ਪ੍ਰਕਾਰ ਹਨ : ਧਰਮ ਦਾਸ ਦਾ ਡੇਰਾ, ਸੁਰਜਨਹਾਰ ਦਾ ਡੇਰਾ, ਦਾਸੇ ਵਾਲਾ ਡੇਰਾ, ਡੇਰਾ ਚਮਰੂਆ, ਦਾਦੂਪੰਥੀਆਂ ਦਾ ਡੇਰਾ ਅਤੇ ਕਈ ਹੋਰ ਬੇਨਾਮ ਡੇਰੇ।

ਇਨ੍ਹਾਂ ਡੇਰਿਆਂ ਵਿੱਚ ਯੋਗੀ ਹੁਕਮ ਨਾਥ ਦੇ ਨਾਂ ਦਾ ਕੋਈ ਡੇਰਾ ਨਹੀਂ ਪਰ ਇਕ ਹੋਰ ਡੇਰੇ ਦਾ ਨਾਂ 'ਨਾਥਾਂ ਦਾ ਡੇਰਾ ਨਾਲੀ ਵਿਹੜਾ' ਹੈ ਜੋ ਸ਼ਹਿਰ ਦੇ ਵਾਰਡ ਨੰਬਰ ਇਕ ਵਿੱਚ ਪੈਂਦਾ ਹੈ। ਇਹ ਡੇਰਾ ਸਭ ਤੋਂ ਪੁਰਾਣਾ ਮੰਨਿਆ ਜਾਂਦਾ ਹੈ। ਕਹਿੰਦੇ ਹਨ ਕਿ ਥੇਹੜੀ (ਗਿੱਦੜਬਾਹਾ) ਤੋਂ ਆਇਆ ਯੋਗੀ ਹੁਕਮ ਨਾਥ ਇਸ ਡੇਰੇ ਵਿੱਚ ਬਹੁਤ ਆਇਆ ਕਰਦਾ ਸੀ। ਰਤੀਏ ਦੇ ਨਾਥ-ਯੋਗੀ, ਹੁਕਮ ਨਾਥ ਦੀ ਸ਼ਕਤੀ ਅਤੇ ਵਿਦੱਵਤਾ ਦਾ ਲੋਹਾ ਮੰਨਦੇ ਸਨ। ਰਤੀਏ ਦੇ ਕੁਝ ਸਿੰਘ ਕਹਿੰਦੇ ਹਨ ਕਿ ਉਸ ਨੂੰ ਥੇਹੜੀ ਤੋਂ ਗੁਰੂ ਗੋਬਿੰਦ ਸਿੰਘ ਜੀ ਨੇ ਭੇਜਿਆ ਸੀ ਪਰ ਅਸਲ ਗੱਲ ਇਹ ਹੈ ਕਿ ਉਹ ਥੇਹੜੀ ਤੋਂ ਦਸਮ ਪਾਤਸ਼ਾਹ ਦਾ ਭਜਾਇਆ ਹੋਇਆ ਰਤੀਏ ਆਇਆ ਸੀ, ਜਿਵੇਂ ਕਿ 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਵਿੱਚ ਲਿਖਿਆ ਹੈ : '(ਗੁਰੂ ਜੀ

ਨਾਲ ਆਢਾ ਲਾ ਕੇ) ਜੋਗੀ ਦੀ ਸਕਤਿ ਜਾਂਦੀ ਰਹੀ।.....ਜੋਗੀ ਉੱਥੋਂ ਉੱਠ ਕੇ ਸਤਾਬੀ ਰਤੀਏ ਜਾਇ ਰਹਿਆ। ਗਾਈਂ ਵੱਛੇ ਲੈਇ ਗਇਆ, ਹੋਰ ਸਭ ਕਹੁ ਛਡਿ ਗਇਆ।' (ਸਾਖੀ 63ਵੀਂ)

ਪਰ ਇਸ ਗੱਲ ਦਾ ਜ਼ਿਕਰ ਅਜੇ ਤੱਕ ਕਿਤੇ ਨਹੀਂ ਮਿਲਿਆ ਕਿ ਗੁਰੂ ਗੋਬਿੰਦ ਸਿੰਘ ਜੀ ਖੁਡਾਲ (ਬਰੇਟਾ) ਨੂੰ ਜਾਂਦੇ ਹੋਏ ਜਦੋਂ ਰਤੀਏ ਵਿੱਚੀਂ ਲੰਘੇ ਸਨ ਤਾਂ ਉਹ ਇਥੇ ਫੇਰ ਯੋਗੀ ਹੁਕਮ ਨਾਥ ਨੂੰ ਮਿਲੇ ਸਨ।

ਸ਼ਹਿਰ ਦੇ ਅੰਦਰ ਇਕ ਪੁਰਾਣੇ ਡੇਰੇ ਵਾਲੇ ਅਸਥਾਨ 'ਤੇ ਗੁਰਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਬਣਿਆ ਹੋਇਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਅਧੀਨ ਇਸ ਗੁਰਦੁਆਰੇ ਦਾ ਪ੍ਰਬੰਧ ਇਕ ਲੋਕਲ ਪੰਜ-ਮੈਂਬਰੀ ਕਮੇਟੀ ਕਰਦੀ ਹੈ। ਸ: ਰੂਪ ਸਿੰਘ ਖੋਖਰ ਇਸ ਕਮੇਟੀ ਦੇ ਪ੍ਰਧਾਨ ਅਤੇ ਜਥੇਦਾਰ ਬੁਲੰਦ ਸਿੰਘ ਭਾਨੀ ਖੇੜਾ, ਸ: ਜੋਗਿੰਦਰ ਸਿੰਘ ਢੋਡੀ, ਗਿ: ਨਾਜ਼ਰ ਸਿੰਘ ਅਤੇ ਸ: ਪਿਆਰਾ ਸਿੰਘ ਮੈਂਬਰ ਹਨ। ਪੱਤਰ ਪ੍ਰੇਰਕ ਸ: ਨੈਬ ਸਿੰਘ ਮੰਡੇਰ ਨੇ ਇਸ ਗੁਰਦੁਆਰੇ ਵਿੱਚ ਸ਼ਹਿਰ ਅਤੇ ਇਲਾਕੇ ਦੇ ਕੁਝ ਪਤਵੰਤੇ ਸੱਜਣਾਂ ਨਾਲ ਸਾਡੀ ਮੁਲਾਕਾਤ ਕਰਵਾਈ, ਜਿਨ੍ਹਾਂ ਵਿੱਚ ਪ੍ਰਿੰ: ਹਰਨੇਕ ਸਿੰਘ ਖੋਖਰ, ਸ: ਮੇਜਰ ਸਿੰਘ ਅਤੇ ਸ: ਲਾਭ ਸਿੰਘ ਦੇ ਨਾਂ ਵਰਨਣਯੋਗ ਹਨ।

ਇਨ੍ਹਾਂ ਸਭ ਸੱਜਣਾਂ ਨੇ ਸਾਨੂੰ ਇਕ-ਮਤ ਹੋ ਕੇ ਆਖਿਆ ਕਿ ਪੁਸਤਕਾਂ ਵਿੱਚ ਭਾਵੇਂ ਦਸਮ ਪਾਤਸ਼ਾਹ ਦਾ ਰਤੀਏ ਆਉਣਾ ਲਿਖਿਆ ਹੋਵੇ ਜਾਂ ਨਾ, ਸਾਡਾ ਵਿਸ਼ਵਾਸ ਹੈ ਕਿ ਗੁਰੂ ਗੋਬਿੰਦ ਸਿੰਘ ਖੁਡਾਲ (ਬਰੇਟੇ) ਨੂੰ ਜਾਂਦੇ ਹੋਏ ਰਤੀਏ ਵਿੱਚ ਕੁਝ ਸਮਾਂ ਰੁਕੇ ਸਨ। ਗੁਰੂ ਜੀ ਦੇ ਵਿਸਰਾਮ ਕਰਨ ਦਾ ਅਸਥਾਨ ਦਰਿਆ ਘੱਗਰ ਦੇ ਕਿਨਾਰੇ ਸਾਧੂਆਂ ਦਾ ਇਕ ਡੇਰਾ ਸੀ। ਉਸ ਅਸਥਾਨ 'ਤੇ ਗੋਲ ਆਕਾਰ ਦੇ ਗੁੰਬਦ-ਨੁਮਾ ਦੋ ਗੁੰਮਟ ਅੱਜ ਵੀ ਕਾਇਮ ਹਨ। ਇਨ੍ਹਾਂ ਗੁੰਮਟਾਂ ਵਿੱਚ ਸਾਧੂ ਰਿਹਾ ਕਰਦੇ ਸਨ। ਲੋਕਾਂ ਦਾ ਵਿਸ਼ਵਾਸ ਹੈ ਕਿ ਇਸ ਅਸਥਾਨ 'ਤੇ ਕਿਸੇ ਸਮੇਂ ਗੁਰੂ ਨਾਨਕ ਦੇਵ ਜੀ ਵੀ ਆਏ ਸਨ ਅਤੇ ਉਨ੍ਹਾਂ ਨੇ ਇਥੇ ਨਾਥਾਂ ਯੋਗੀਆਂ ਨਾਲ ਵਾਰਤਾਲਾਪ ਕੀਤਾ ਸੀ। ਕੁਝ ਸਿੰਘ ਇਹ ਵੀ ਕਹਿੰਦੇ ਹਨ ਕਿ ਅਠਾਰ੍ਹਵੀਂ ਸਦੀ ਦੇ ਸ਼ੁਰੂ ਵਿੱਚ ਜਦੋਂ ਇਸ ਇਲਾਕੇ ਵਿੱਚ ਮੁਸਲਿਮ ਵਸੋਂ ਦਾ ਗਲਬਾ ਸੀ ਤਾਂ ਦਰਿਆ ਘੱਗਰ ਦੇ ਕਿਨਾਰੇ ਉੱਤੇ ਗੁੰਮਟਾਂ ਵਾਲਾ ਅਸਥਾਨ ਸਿੰਘਾਂ ਦੀ ਪਨਾਹਗਾਹ ਸੀ। ਜਥੇਦਾਰ ਬੁਲੰਦ ਸਿੰਘ ਜੋ ਰਤੀਏ ਤੋਂ ਨੌਂ ਕਿਲੋਮੀਟਰ ਦੂਰ ਪਿੰਡ ਭਾਨੀ ਖੇੜਾ ਦੇ ਵਸਨੀਕ ਹਨ, ਨੇ ਇਹ ਵੀ ਦੱਸਿਆ ਕਿ ਸਾਡੇ ਪਿੰਡ ਇਕ ਛੱਪੜੀ ਨੂੰ ਸਾਰੇ ਪਿੰਡ ਵਾਸੀ ਗੁਰੂਸਰ ਕਹਿੰਦੇ ਹਨ। ਇਸ ਦੇ ਪਾਣੀ ਵਿੱਚ ਇਸ਼ਨਾਨ ਕਰਕੇ ਖਾਰਸ਼ ਹਟ ਜਾਂਦੀ ਹੈ। ਹੁਣ ਇਸ ਛੱਪੜੀ ਦੇ ਕਿਨਾਰੇ ਸਰੋਵਰ ਵਾਂਗ ਪੱਕੇ ਕਰ ਦਿੱਤੇ ਹਨ। ਇਹ ਨਹੀਂ ਪਤਾ ਕਿ ਇਸ ਅਸਥਾਨ 'ਤੇ ਕਿਹੜੇ ਗੁਰੂ ਸਾਹਿਬ ਆਏ ਸਨ ਪਰ ਲੋਕਾਂ ਨੂੰ ਇਸ ਅਸਥਾਨ ਉੱਤੇ ਬਹੁਤ ਸ਼ਰਧਾ ਹੈ। ਸਮੂਹ ਸਿੰਘਾਂ ਨੇ ਸਾਨੂੰ ਦੱਸਿਆ ਕਿ ਗੁੰਮਟਾਂ ਵਾਲੇ ਅਸਥਾਨ 'ਤੇ ਗੁਰੂ ਗੋਬਿੰਦ ਸਿੰਘ ਆਏ ਸਨ। ਅੱਜਕਲ੍ਹ ਇਸ ਅਸਥਾਨ 'ਤੇ ਬੁੱਢਾ ਦਲ ਦੇ ਨਿਹੰਗ ਸਿੰਘਾਂ ਦਾ ਪਹਿਰਾ ਹੈ। ਉਹ ਇਥੇ ਗੁਰਦੁਆਰਾ ਬਣਾ ਰਹੇ ਹਨ। ਗੁਰਦੁਆਰੇ ਦਾ ਨਾਂ 'ਗੁਰਦੁਆਰਾ ਗੁੰਮਟਸਰ ਸਾਹਿਬ ਪਾਤਸ਼ਾਹੀ ਦਸਵੀਂ' ਰੱਖਿਆ ਗਿਆ ਹੈ। ਸ: ਨੈਬ ਸਿੰਘ ਪੱਤਰਕਾਰ 'ਅਜੀਤ', ਸ: ਹਰਨੇਕ ਸਿੰਘ ਖੋਖਰ ਪ੍ਰਿੰਸੀਪਲ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਰਤੀਆ ਅਤੇ ਜਥੇਦਾਰ ਬੁਲੰਦ ਸਿੰਘ ਭਾਨੀ ਖੇੜਾ ਨੇ ਸਾਨੂੰ ਗੁੰਮਟਾਂ ਵਾਲੇ ਅਸਥਾਨ ਦੇ ਦਰਸ਼ਨ ਕਰਵਾਏ।

ਗੁੰਮਟਾਂ ਵਾਲਾ ਡੇਰਾ ਸ਼ਹਿਰ ਤੋਂ ਦੋ ਕੁ ਕਿਲੋਮੀਟਰ ਬਾਹਰ ਦਰਿਆ ਘੱਗਰ ਤੋਂ ਤਕਰੀਬਨ 200 ਗਜ਼ ਹਟਵਾਂ ਇਕ ਉੱਚੇ ਅਸਥਾਨ 'ਤੇ ਸਥਿਤ ਹੈ। ਇਥੇ ਇਕ ਬਹੁਤ ਪੁਰਾਣਾ ਪਿੱਪਲ ਦਾ ਰੁੱਖ ਹੈ, ਜਿਸ ਦੇ ਤਣੇ ਦਾ ਘੇਰਾ ਤਕਰੀਬਨ 35 ਫੁੱਟ ਹੈ। ਇਹ ਪੁਰਾਣਾ ਪਿੱਪਲ ਇਸ ਅਸਥਾਨ ਦੀ ਪੁਰਾਤਨਤਾ ਨੂੰ ਸਿੱਧ ਕਰਦਾ ਹੈ। ਬਰਸਾਤਾਂ ਵਿੱਚ ਦਰਿਆ ਦਾ ਪਾਣੀ ਬਹੁਤ ਚੜ੍ਹ ਜਾਂਦਾ ਹੈ। ਇਸ ਲਈ ਹੜ੍ਹ ਦੀ ਮਾਰ ਤੋਂ ਬਚਣ ਲਈ ਸ਼ਹਿਰ ਅਤੇ ਦਰਿਆ ਦੇ ਵਿਚਾਲੇ ਇਕ ਕੱਚਾ ਬੰਨ੍ਹ ਲਾਇਆ ਹੋਇਆ ਹੈ।

ਗੁੰਮਟਸਰ ਤੋਂ ਚੜ੍ਹਦੇ ਵੱਲ ਅੱਧਾ ਕਿਲੋਮੀਟਰ ਦੂਰ ਖਾਬੜਾ ਖੇੜਾ ਨਾਂ ਦਾ ਇਕ ਥੇਹ ਹੈ। ਕਹਿੰਦੇ ਹਨ ਪੁਰਾਣਾ ਰਤੀਆ ਇਥੇ ਵਸਦਾ ਸੀ। ਕਿਸੇ ਕਾਰਨ ਇਹ ਪਿੰਡ ਉੱਜੜ ਗਿਆ। ਉਪਰੋਕਤ ਸੱਜਣਾਂ ਦੇ ਦੱਸਣ ਅਨੁਸਾਰ ਨਵੀਂ ਆਬਾਦੀ ਦੀ ਮੋੜ੍ਹੀ ਸੰਤ ਰਤੀ ਰਾਮ ਨੇ ਗੱਡੀ ਸੀ। ਇਸ ਲਈ ਨਵੀਂ ਵਸੋਂ ਦਾ ਨਾਂ 'ਰਤੀਆ' ਰੱਖਿਆ ਗਿਆ। ਰਤੀਏ ਦੀ ਬਹੁ-ਗਿਣਤੀ ਆਬਾਦੀ ਖੋਖਰ ਗੋਤ ਦੇ ਸਿੱਖ ਜੱਟਾਂ ਦੀ ਹੈ। ਕਿਸੇ ਕਾਰਨ ਖੋਖਰ ਜੱਟਾਂ ਦੀ ਅੱਲ 'ਬੋਲੇ' ਪੈ ਗਈ। ਇਸ ਲਈ ਕਈ ਵਾਰ ਰਤੀਏ ਨੂੰ 'ਰਤੀਆ ਬੋਲਾ' ਵੀ ਆਖਿਆ ਜਾਂਦਾ ਹੈ। ਸ: ਹੁਸ਼ਿਆਰ ਸਿੰਘ ਦੁਲੇਹ ਆਪਣੀ ਪੁਸਤਕ 'ਜੱਟਾਂ ਦਾ ਇਤਿਹਾਸ' ਵਿੱਚ ਲਿਖਦੇ ਹਨ 'ਪੁਰਾਣੇ ਸਮੇਂ ਵਿੱਚ ਕਾਲ ਪੈਣ ਜਾਂ ਬਦੇਸ਼ੀ ਹਮਲਿਆਂ ਕਾਰਨ ਜੱਟ ਕਬੀਲੇ ਇਕ ਜਗ੍ਹਾ ਤੋਂ ਉੱਠ ਕੇ ਦੂਜੇ ਖੇਤਰਾਂ ਵਿੱਚ ਚਲੇ ਜਾਂਦੇ ਸਨ।.... ਖੋਖਰ ਰਾਜਸਥਾਨ ਤੋਂ ਉੱਠ ਕੇ ਮਹਿਮੜੇ ਦੀ ਰੋਹੀ ਵਿੱਚ ਆ ਕੇ ਆਬਾਦ ਹੋ ਗਏ। ਕਾਫ਼ੀ ਸਮੇਂ ਪਿੱਛੋਂ ਇਕ ਪ੍ਰਸਿੱਧ ਖੋਖਰ ਜੱਟ ਚੌਧਰੀ ਰਤੀ ਰਾਮ ਨੇ ਰਤੀਆ ਬੋਲਾ ਕਸਬੇ ਦਾ ਮੁੱਢ ਬੰਨ੍ਹਿਆ। ਹੁਣ ਰਤੀਆ ਖੇਤਰ

ਹਰਿਆਣੇ ਵਿੱਚ ਹੈ।' (ਪੰਨਾ-129) ਸ: ਹੁਸ਼ਿਆਰ ਸਿੰਘ ਨੇ ਆਪਣੀ ਪੁਸਤਕ ਵਿੱਚ ਖੋਖਰ ਜੱਟਾਂ ਦੀ ਅੱਲ 'ਬੋਲੇ' ਪੈਣ ਬਾਰੇ ਇਕ-ਦੋ ਰਵਾਇਤਾਂ ਵੀ ਲਿਖੀਆਂ ਹਨ।

ਖੋਖਰ ਸਿੱਖ ਜੱਟਾਂ ਤੋਂ ਇਲਾਵਾ ਅਰੋੜੇ, ਮਹਾਜਨ ਅਤੇ ਮਜ਼੍ਹਬੀ ਸਿੱਖ ਰਤੀਏ ਦੇ ਪੁਰਾਣੇ ਵਸਨੀਕ ਹਨ। 1947 ਤੋਂ ਬਾਅਦ ਕੁਝ ਰਫ਼ਿਊਜੀ ਅਤੇ ਸੈਣੀ ਬਰਾਦਰੀ ਦੇ ਲੋਕ ਵੀ ਇਥੇ ਵਸ ਗਏ ਹਨ।

ਗੁੰਮਟਸਰ ਵਾਲੇ ਅਸਥਾਨ 'ਤੇ ਵਿਸ਼ਾਲ ਪੁਰਾਣੇ ਪਿੱਪਲ ਦੇ ਨੇੜੇ ਗੋਲ ਆਕਾਰ ਦੇ ਦੋ ਪੁਰਾਣੇ ਗੁੰਮਟ ਖੜ੍ਹੇ ਹਨ। ਇਕ ਗੁੰਮਟ ਦੀ ਛੱਤ ਗੁੰਬਦ-ਨੁਮਾ ਨੋਕਦਾਰ ਹੈ ਅਤੇ ਦੂਜੇ ਦੀ ਲੈਂਟਰ ਵਾਂਗ ਸਿੱਧੀ ਪੱਧਰੀ। ਇਸ ਅਸਥਾਨ 'ਤੇ ਹੁਣ ਬੁੱਢਾ ਦਲ ਨੇ ਗੁਰਦੁਆਰਾ ਸਾਹਿਬ ਦੀ ਉਸਾਰੀ ਅਰੰਭੀ ਹੋਈ ਹੈ। ਇਕ ਗੁੰਮਟ ਅਤੇ ਇਕ ਨਵੇਂ ਬਣਾਏ ਕਮਰੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ। ਗੁਰਦੁਆਰੇ ਵਿੱਚ 85 ਫੁੱਟ ਉੱਚਾ ਨਿਸ਼ਾਨ ਸਾਹਿਬ ਝੁਲਾਇਆ ਗਿਆ ਹੈ। ਗੁਰਦੁਆਰਾ ਗੁੰਮਟਸਰ ਸਾਹਿਬ ਵਿੱਚ ਹਰ ਮੱਸਿਆ ਨੂੰ ਵਿਸ਼ੇਸ਼ ਦੀਵਾਨ ਸਜਾਇਆ ਜਾਂਦਾ ਹੈ। ਇਸ ਵਿੱਚ ਕਾਫ਼ੀ ਗਿਣਤੀ ਵਿੱਚ ਇਲਾਕੇ ਦੀਆਂ ਸੰਗਤਾਂ ਸ਼ਾਮਿਲ ਹੁੰਦੀਆਂ ਹਨ ਅਤੇ ਸਰੋਵਰ ਵਿੱਚ ਇਸ਼ਨਾਨ ਕਰਦੀਆਂ ਹਨ। ਨਿਹੰਗ ਸਿੰਘਾਂ ਨੇ ਸਾਨੂੰ ਇਕ ਕਿਰਪਾਨ, ਇਕ ਲੋਹੇ ਦਾ ਗੋਲਾ ਅਤੇ ਕਿਰਪਾਨ ਦੀ ਇਕ ਟੁੱਟੀ ਹੋਈ ਮੁੱਠ ਵਿਖਾਈ। ਇਹ ਵਸਤਾਂ ਇਥੇ ਇਕ ਖੂਹੀ ਵਿੱਚੋਂ ਨਿਕਲੀਆਂ ਹਨ।

ਇਹ ਵੀ ਕਿਹਾ ਜਾਂਦਾ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਇਥੋਂ ਰਤੀਏ ਤੋਂ ਅੱਗੇ ਭਾਈ ਗੁਲਾਬ ਸਿੰਘ ਨੂੰ ਪਿੰਡ ਖੁਡਾਲ ਵਿਖੇ ਨਵਾਬ ਦੀ ਕੈਦ ਵਿੱਚੋਂ ਛੁਡਾਉਣ ਲਈ ਗਏ ਤਾਂ ਉਨ੍ਹਾਂ ਨੇ ਜ਼ਰੂਰ ਹੀ ਗੁੰਮਟਾਂ ਵਾਲੇ ਡੇਰੇ ਦੇ ਨਜ਼ਦੀਕ ਰਤੀਏ ਦੇ ਪੱਤਨ ਤੋਂ ਦਰਿਆ ਘੱਗਰ ਨੂੰ ਪਾਰ ਕੀਤਾ ਹੋਵੇਗਾ, ਕਿਉਂਕਿ ਉਸ ਸਮੇਂ ਇਸ ਇਲਾਕੇ ਵਿੱਚ ਇਸ ਪੱਤਨ ਤੋਂ ਬਿਨਾਂ ਘੱਗਰ ਨੂੰ ਪਾਰ ਕਰਨ ਦਾ ਨੇੜੇ-ਤੇੜੇ ਹੋਰ ਕੋਈ ਪੱਤਨ ਨਹੀਂ ਸੀ।

ਬੇਸ਼ੱਕ ਰਤੀਏ ਦੇ ਸਿੰਘਾਂ ਨੂੰ ਇਸ ਗੱਲ ਦਾ ਪੂਰਾ ਯਕੀਨ ਹੈ ਕਿ ਦਸਮ ਪਾਤਸ਼ਾਹ ਜੀ ਖੁਡਾਲ ਨੂੰ ਜਾਂਦੇ ਹੋਏ ਰਤੀਏ ਵਿੱਚ ਗੁੰਮਟਸਰ ਵਾਲੇ ਅਸਥਾਨ 'ਤੇ ਜ਼ਰੂਰ ਆਏ ਸਨ ਪਰ ਇਸ ਗੱਲ ਦੀ ਪੁਸ਼ਟੀ ਕਿਸੇ ਪੁਰਾਣੀ ਪੋਥੀ ਜਾਂ ਪੁਸਤਕ ਵਿੱਚੋਂ ਮਿਲ ਜਾਏ ਤਾਂ ਹੋਰ ਵੀ ਬਿਹਤਰ ਗੱਲ ਹੋਵੇਗੀ।

• • •

# 89

# ਸੁਤੰਤਰ ਹੋਣੀਆਂ ਦੇ ਸਿਰਜਣਹਾਰ : ਸ੍ਰੀ ਗੁਰੂ ਗੋਬਿੰਦ ਸਿੰਘ ਜੀ

## ਭਾਈ ਗੁਲਾਬ ਸਿੰਘ ਦੀ ਬੰਦਖਲਾਸੀ

ਸਰਸਾ ਸ਼ਹਿਰ ਵਿੱਚ ਦਸਮ ਪਾਤਸ਼ਾਹ ਦਾ ਗੁਰਦੁਆਰਾ ਸੂਰਤਗੜ੍ਹੀਆ ਚੌਕ ਦੇ ਨੇੜੇ ਹੈ। ਸੂਰਤਗੜ੍ਹੀਆ ਬਾਜ਼ਾਰ ਜਾਂ ਮਹੱਲੇ ਵਿੱਚ ਗੁਰੂ ਸਾਹਿਬ ਦੇ ਵੇਲੇ ਵੀ ਅਤੇ ਅੱਜ ਵੀ ਵਧੇਰੇ ਆਬਾਦੀ ਅਰੋੜੇ ਅਤੇ ਸੁਨਿਆਰੇ ਹਿੰਦੂ ਸਿੱਖਾਂ ਦੀ ਹੈ। ਇਸ ਗੁਰਦੁਆਰੇ ਤੋਂ ਦੋ ਕੁ ਸੌ ਗਜ਼ ਦੇ ਫਾਸਲੇ 'ਤੇ ਗੁਰੂ ਨਾਨਕ ਦੇਵ ਜੀ ਦਾ ਗੁਰਦੁਆਰਾ ਹੈ। ਦੋਹਾਂ ਗੁਰਦੁਆਰਿਆਂ ਦੀਆਂ ਸੰਗਮਰਮਰੀ ਇਮਾਰਤਾਂ ਬਹੁਤ ਸੁੰਦਰ ਹਨ। ਦਸੰਬਰ 1999 ਵਿੱਚ ਅਸੀਂ ਸਰਸੇ ਦੇ ਗੁਰੂ-ਅਸਥਾਨਾਂ ਦੀ ਪਹਿਲੀ ਵਾਰ ਯਾਤਰਾ ਕੀਤੀ। ਇਸ ਯਾਤਰਾ ਸਮੇਂ ਸਾਨੂੰ ਸਰਸੇ ਦੇ ਗੁਰਦੁਆਰਿਆਂ ਦੇ ਇਤਿਹਾਸ ਬਾਰੇ ਕੋਈ ਵਿਸ਼ੇਸ਼ ਜਾਣਕਾਰੀ ਪ੍ਰਾਪਤ ਨਾ ਹੋਈ। ਇਸ ਕਮੀ ਨੂੰ ਪੂਰਾ ਕਰਨ ਲਈ ਅਸੀਂ ਜੁਲਾਈ 2001 ਵਿੱਚ ਸਰਸੇ ਦੀ ਦੋਬਾਰਾ ਯਾਤਰਾ ਕੀਤੀ ਪਰ ਇਸ ਵਾਰ ਵੀ ਅਸੀਂ ਜਾਣਕਾਰੀ ਪ੍ਰਾਪਤ ਕਰਨ ਦੇ ਪੱਖੋਂ ਨਿਰਾਸ਼ ਹੀ ਮੁੜੇ। ਬਾਬਾ ਪ੍ਰੀਤਮ ਸਿੰਘ, ਜਿਨ੍ਹਾਂ ਨੇ ਇਨ੍ਹਾਂ ਗੁਰਦੁਆਰਿਆਂ ਦੀ ਕਾਰਸੇਵਾ ਕਰਾਈ ਹੈ, ਬਹੁਤ ਬਿਰਧ ਹਨ। ਉਨ੍ਹਾਂ ਨੂੰ ਹਰ ਸਮੇਂ ਮਿਲਣਾ ਸੰਭਵ ਨਹੀਂ। ਬਹੁਤ ਸਾਰੇ ਸਿੰਘ ਗੁਰੂ ਨਾਨਕ ਦੇਵ ਜੀ ਦੇ ਗੁਰਦੁਆਰੇ ਵਿੱਚ ਕਾਰ-ਸੇਵਾ ਕਰਵਾ ਰਹੇ ਸਨ। ਪਰ ਉਹ ਗੁਰਦੁਆਰਿਆਂ ਦੇ ਇਤਿਹਾਸ ਬਾਰੇ ਕੁਝ ਵੀ ਦੱਸਣ ਲਈ ਤਿਆਰ ਨਹੀਂ ਸਨ। ਇੰਜ ਲੱਗਦਾ ਸੀ ਜਿਵੇਂ ਉਹ ਕੋਈ ਜਾਣਕਾਰੀ ਦੇਣ ਤੋਂ ਸੰਕੋਚ ਕਰ ਰਹੇ ਸਨ।

ਸਾਡੀ ਇਸ ਘਾਟ ਨੂੰ ਪੂਰਾ ਕਰਨ ਦਾ ਉੱਦਮ ਬਠਿੰਡਾ-ਨਿਵਾਸੀ ਪ੍ਰੋ: ਕਰਮ ਸਿੰਘ ਦੇ ਸਪੁੱਤਰ ਸ੍ਰੀ ਫ਼ਤਿਹ ਸਿੰਘ ਨੇ ਕੀਤਾ। ਉਹ ਕੁਝ ਦਿਨਾਂ ਬਾਅਦ ਇਕ ਵਾਰ ਫੇਰ ਸਰਸੇ ਗਏ ਅਤੇ ਉਥੇ ਇਕ 85-ਸਾਲਾ ਬਜ਼ੁਰਗ ਸ੍ਰੀ ਭਗਵਾਨ ਦਾਸ ਚੁੱਘ ਨੂੰ ਲੱਭਿਆ। ਸ੍ਰੀ ਭਗਵਾਨ ਦਾਸ ਭਾਵੇਂ ਦਮੇ ਦੇ ਦੌਰੇ ਕਾਰਨ ਬੜੇ ਔਖੇ ਸਨ ਪਰ ਉਨ੍ਹਾਂ ਨੇ ਫ਼ਤਿਹ ਸਿੰਘ ਨੂੰ ਦੋਹਾਂ ਗੁਰਦੁਆਰਿਆਂ ਦੇ ਇਤਿਹਾਸ ਬਾਰੇ ਕਾਫ਼ੀ ਜਾਣਕਾਰੀ ਪ੍ਰਦਾਨ ਕੀਤੀ। ਸ੍ਰੀ ਚੁੱਘ ਅਨੁਸਾਰ ਜਦੋਂ ਗੁਰੂ ਗੋਬਿੰਦ ਸਿੰਘ ਜੀ ਸਰਸੇ ਆਏ ਤਾਂ ਉਨ੍ਹਾਂ ਨੇ ਲੱਖੀ ਤਲਾਅ ਦੇ ਕੰਢੇ ਇਕ ਪਿੱਪਲ ਦੇ ਰੁੱਖ ਹੇਠ ਡੇਰਾ ਕੀਤਾ। ਇਸ ਥਾਂ 'ਤੇ ਸੁਨਿਆਰੇ ਅਤੇ ਅਰੋੜੇ ਸ਼ਰਧਾਲੂਆਂ ਨੇ ਗੁਰੂ ਜੀ ਦਾ ਸੁਆਗਤ-ਸਤਿਕਾਰ ਕੀਤਾ ਅਤੇ ਬਾਅਦ ਵਿੱਚ ਉਨ੍ਹਾਂ ਨੇ ਹੀ ਇੱਥੇ ਸਭ ਤੋਂ ਪਹਿਲਾਂ ਪਿੱਪਲ ਦੇ ਨੇੜੇ ਛੋਟੀ ਇੱਟ ਦਾ ਗੁਰੂ-ਅਸਥਾਨ ਬਣਵਾਇਆ। ਸ੍ਰੀ ਭਗਵਾਨ ਦਾਸ ਕਹਿੰਦੇ ਹਨ ਕਿ ਉਨ੍ਹਾਂ ਨੇ ਛੋਟੀ ਇੱਟ ਦੇ ਗੁਰਦੁਆਰੇ ਅਤੇ ਪਿੱਪਲ ਦੇ ਦਰਸ਼ਨ ਕੀਤੇ ਹਨ। ਕਾਰ ਸੇਵਾ ਵਾਲੇ ਬਾਬਾ ਬਘੇਲ ਸਿੰਘ ਅਤੇ ਬਾਬਾ ਪ੍ਰੀਤਮ ਸਿੰਘ ਨੇ ਜਦੋਂ ਸੰਗਮਰਮਰ ਦਾ ਨਵਾਂ ਗੁਰਦੁਆਰਾ ਬਣਾਇਆ ਤਾਂ ਛੋਟੀ ਇੱਟ ਦਾ ਪੁਰਾਣਾ ਗੁਰੂ-ਅਸਥਾਨ ਢਾਹ ਦਿੱਤਾ ਅਤੇ ਪੁਰਾਣਾ ਪਿੱਪਲ ਖ਼ਤਮ ਕਰ ਦਿੱਤਾ। ਸੰਗਮਰਮਰ ਦਾ ਨਵਾਂ ਗੁਰਦੁਆਰਾ ਪੁਰਾਣੇ ਪਿੱਪਲ ਵਾਲੇ ਅਸਥਾਨ ਉੱਤੇ ਹੀ ਬਣਾਇਆ ਗਿਆ ਹੈ।

ਸ੍ਰੀ ਭਗਵਾਨ ਦਾਸ ਚੁੱਘ ਦਾ ਇਹ ਬਿਆਨ ਭਾਈ ਵੀਰ ਸਿੰਘ ਦੇ ਕਥਨ ਨਾਲ ਮੇਲ ਖਾਂਦਾ ਹੈ। ਭਾਈ ਸਾਹਿਬ 'ਸ੍ਰੀ ਕਲਗੀਧਰ ਚਮਤਕਾਰ (ਉਤਰਾਰਧ)' ਵਿੱਚ ਲਿਖਦੇ ਹਨ ਕਿ ਜਦੋਂ ਸ੍ਰੀ ਦਸਮੇਸ਼ ਜੀ ਸਰਸੇ ਠਹਿਰੇ ਹੋਏ ਸਨ ਤਾਂ ਇਕ ਦਿਨ ਚਮਕੌਰ ਵਿਖੇ ਸ਼ਹੀਦੀ ਪਾਉਣ ਵਾਲੇ ਭਾਈ ਸੰਤ ਸਿੰਘ ਦੇ 'ਹਮਵੰਸ਼ੀ' ਭਾਈ ਜੱਸਾ ਸਿੰਘ ਨੇ ਗੁਰੂ ਜੀ ਨੂੰ ਇਕ ਬੇਨਤੀ ਕੀਤੀ। ਇੱਥੇ 'ਹਮਵੰਸ਼ੀ' ਦਾ ਭਾਵ 'ਅਰੋੜਾ ਸਿੱਖ' ਹੈ ਕਿਉਂਕਿ 'ਮਹਾਨ ਕੋਸ਼' ਅਨੁਸਾਰ ਭਾਈ ਸੰਤ ਸਿੰਘ ਜ਼ਿਲ੍ਹਾ ਅੰਮ੍ਰਿਤਸਰ ਦੇ ਇਕ ਨਗਰ ਪੱਟੀ ਦਾ ਅਰੋੜਾ ਸਿੱਖ ਸੀ। ਭਾਈ ਜੱਸਾ ਸਿੰਘ (ਅਰੋੜਾ) ਨੇ ਬੇਨਤੀ ਇਹ ਕੀਤੀ ਕਿ ਸੱਚੇ ਪਾਤਸ਼ਾਹੋ, ਸਾਡੇ ਇੱਥੇ ਸਰਸੇ ਵਿੱਚ ਇਕ ਸੁਨਿਆਰਾ ਜਾਤ ਤੋਂ ਸਜਿਆ ਸਿੰਘ, ਗੁਲਾਬ ਸਿੰਘ ਸੀ। ਉਸ ਨੂੰ ਬਰੇਟੇ ਨੇੜੇ ਖੁਡਾਲ ਪਿੰਡ ਵਿੱਚ ਉਥੋਂ ਦੇ ਸ਼ਾਸਕ ਨਬੀ ਬਖਸ਼ (ਜਾਂ ਨਬੀ ਖਾਂ) ਨੇ ਕੈਦ ਕੀਤਾ ਹੋਇਆ ਹੈ।.....ਇਸ ਸੂਚਨਾ ਤੋਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਸਰਸੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਦੁਆਰੇ ਕੋਲ ਅਰੋੜੇ ਤੇ ਸੁਨਿਆਰੇ ਸਿੱਖਾਂ ਦੀ ਆਬਾਦੀ ਸੀ।

ਖੁਡਾਲ ਵਿੱਚ ਭਾਈ ਗੁਲਾਬ ਸਿੰਘ ਨੂੰ ਉਥੋਂ ਦੇ ਹਾਕਮ ਨਬੀ ਬਖਸ਼ ਵੱਲੋਂ ਬੰਦੀ ਬਣਾਉਣ ਦੀ ਵਾਰਤਾ ਵੱਖ-ਵੱਖ

ਲੇਖਕਾਂ ਨੇ ਵੱਖ-ਵੱਖ ਰੂਪ ਵਿੱਚ ਲਿਖੀ ਹੈ। 'ਮਹਾਨ ਕੋਸ਼' ਅਨੁਸਾਰ ਖੁਡਾਲ ਦੇ ਹਾਕਮ ਦੀ ਧੀ ਭਾਈ ਗੁਲਾਬ ਸਿੰਘ ਉੱਤੇ ਮੋਹਿਤ ਹੋ ਗਈ ਸੀ ਅਤੇ ਕੁਕਰਮ ਕਰਨ ਲਈ ਆਖਦੀ ਸੀ। ਗੁਲਾਬ ਸਿੰਘ ਦੇ ਇਨਕਾਰ ਕਰਨ 'ਤੇ ਉਸ ਲੜਕੀ ਨੇ ਕਿਸੇ ਹੋਰ ਬਹਾਨੇ ਨਾਲ ਉਸ ਨੂੰ ਕੈਦ ਕਰਵਾ ਦਿੱਤਾ। 'ਗੁਰੂ ਤੇਗ਼ ਬਹਾਦਰ ਯਾਤਰਾ ਅਸਥਾਨ ਪ੍ਰੰਪਰਾਵਾਂ ਤੇ ਯਾਦ ਚਿੰਨ੍ਹ' ਦੇ ਕਰਤਾ ਡਾ: ਫੌਜਾ ਸਿੰਘ ਅਨੁਸਾਰ ਨਬੀ ਬਖਸ਼ ਦੀ ਬੇਗਮ ਗੁਲਾਬ ਸਿੰਘ ਦੀ ਸੁੰਦਰਤਾ ਉੱਤੇ ਮੋਹਿਤ ਹੋ ਗਈ। 'ਤਵਾਰੀਖ ਗੁਰੂ ਖਾਲਸਾ' ਵਿੱਚ ਗਿ: ਗਿਆਨ ਸਿੰਘ ਲਿਖਦੇ ਹਨ ਕਿ ਨਬੀ ਬਖਸ਼ ਭਾਈ ਗੁਲਾਬ ਸਿੰਘ ਦੀ ਬੇਟੀ ਨਾਲ ਸ਼ਾਦੀ ਕਰਾਉਣੀ ਚਾਹੁੰਦਾ ਸੀ। ਭਾਈ ਗੁਲਾਬ ਸਿੰਘ ਦੇ ਇਨਕਾਰ ਕਰਨ 'ਤੇ ਨਬੀ ਬਖਸ਼ ਨੇ ਉਸ ਨੂੰ ਕੈਦਖਾਨੇ ਵਿੱਚ ਸੁੱਟ ਦਿੱਤਾ। ਬਹੁਗਿਣਤੀ ਲੇਖਕ ਭਾਈ ਗੁਲਾਬ ਸਿੰਘ ਨੂੰ ਖੁਡਾਲ ਦਾ ਵਸਨੀਕ ਦੱਸਦੇ ਹਨ।

ਪਰ ਭਾਈ ਵੀਰ ਸਿੰਘ ਦਾ ਬਿਰਤਾਂਤ ਉਪਰੋਕਤ ਸਾਰੇ ਬਿਰਤਾਂਤਾਂ ਤੋਂ ਵੱਖਰਾ ਹੈ ਅਤੇ ਅਸਲੀਅਤ ਦੇ ਵਧੇਰੇ ਨੇੜੇ ਜਾਪਦਾ ਹੈ। ਭਾਈ ਸਾਹਿਬ ਨੇ ਇਸ ਪ੍ਰਸੰਗ ਨੂੰ ਸ਼ਰਧਾਮਈ ਰੰਗਣ ਦੇ ਕੇ ਬਹੁਤ ਹੀ ਸਾਹਿਤਕ ਅਤੇ ਕਲਾਤਮਿਕ ਢੰਗ ਨਾਲ ਪੇਸ਼ ਕੀਤਾ ਹੈ।

ਭਾਈ ਵੀਰ ਸਿੰਘ ਅਨੁਸਾਰ ਭਾਈ ਗੁਲਾਬ ਸਿੰਘ ਦਾ ਇਕ ਮਿੱਤਰ ਸਰਸਾ-ਨਿਵਾਸੀ ਭਾਈ ਜੱਸਾ ਸਿੰਘ ਅਰੋੜਾ ਦਸਮ ਪਾਤਸ਼ਾਹ ਨੂੰ ਦੱਸਦਾ ਹੈ ਕਿ 'ਪਾਤਸ਼ਾਹ, ਸਾਡੇ ਵਿੱਚ ਇਕ ਸੁਨਿਆਰਾ ਜਾਤ ਤੋਂ ਸਜਿਆ ਸਿੰਘ ਹੈ ਸੀ, ਜਿਸ ਦਾ ਨਾਮ ਗੁਲਾਬ ਸਿੰਘ ਜੀ। ਅੰਮ੍ਰਿਤ ਉਸ ਨੇ ਅਨੰਦਪੁਰ ਸਾਹਿਬ ਤੋਂ ਛਕਿਆ ਸੀ।....ਅਸੀਂ ਇੱਥੇ ਤ੍ਰੈ ਘਰ ਸਿੰਘਾਂ ਦੇ ਹਾਂ, ਥੋੜ੍ਹੇ ਸਹਿਜਧਾਰੀ ਹਨ।....ਭਾਈ ਗੁਲਾਬ ਸਿੰਘ ਜੀ ਨਾਲ ਮਜੌਰ ਦਰਗਾਹ ਦੇ ਖੁਣਸਦੇ ਸਨ ਕਿ ਉਹਦੇ ਸਤਿਸੰਗ ਨਾਲ ਲੋਕੀਂ ਧਰਮ 'ਤੇ ਪੱਕੇ ਰਹਿੰਦੇ ਸਨ। ਉਨ੍ਹਾਂ ਨੇ ਖੁਡਾਲੇ ਦੇ ਹਾਕਮ ਨੂੰ ਸੂਹ ਪਾਈ ਕਿ ਗੁਲਾਬ ਸਿੰਘ ਦੀ ਬੇਟੀ ਸੁੰਦਰ ਹੈ, ਵਰ ਪ੍ਰਾਪਤੀ ਦੀ ਉਮਰੇ ਹੈ, ਖੱਸ ਲਓ। ਸੋ ਜਦੋਂ ਹਾਕਮ ਦੀ ਘੱਲੀ ਖੁਡਾਲੇ ਤੋਂ ਵਾਹਰ ਆਈ ਤਾਂ ਅਸੀਂ ਬੀਬੀ ਉਸ ਦੇ ਘਰੋਂ ਲਿਆ ਕੇ ਲੁਕਾ ਲਈ। ਸਿਪਾਹੀਆਂ ਆ ਕੇ ਉਸ ਦਾ ਘਰ ਛਾਣਿਆ, ਬੀਬੀ ਨਾ ਲੱਭੀ ਤਾਂ ਗੁਲਾਬ ਸਿੰਘ ਨੂੰ ਜ਼ੋਰੀਂ ਲੈ ਗਏ। ਖੁਡਾਲੇ ਲਿਜਾ ਕੇ ਭੋਰੇ ਵਿੱਚ ਪਾ ਛੱਡਿਆ। ਬਹੁਤ ਲਾਲਚ ਦਾਬੇ ਮਿਲ ਰਹੇ ਹਨ ਪਰ ਭਾਈ ਸਾਹਿਬ ਅਹਿਲ ਖੜ੍ਹੇ ਹਨ।... ਸਿੱਖ ਬੜਾ ਪਿਆਰਾ ਹੈ, ਆਪ ਦੇ ਚਰਨਾਂ ਦਾ ਦਾਸ ਹੈ ਤੇ ਸਾਡਾ ਸਿਰਤਾਜ ਹੈ। ਜੇ ਉਹ ਹਾਕਮ ਨੇ ਮਾਰ ਘੱਤਿਆ ਤਾਂ ਅਸੀਂ ਬੜੇ ਵਿਆਕੁਲ ਹੋਵਾਂਗੇ।' (ਕਲਗੀਧਰ ਚਮਤਕਾਰ (ਉਤਰਾਰਧ) ਪੰਨਾ 270)

ਭਾਈ ਜੱਸਾ ਸਿੰਘ ਦੀ ਬੇਨਤੀ ਸੁਣ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਨੇਤਰਾਂ ਵਿੱਚ ਲਾਲੀ ਉੱਤਰ ਆਈ। ਉਨ੍ਹਾਂ ਨੇ ਉਸੇ ਪਲ ਆਪਣਾ ਅਬਲਕ ਘੋੜਾ ਮੰਗਵਾਇਆ ਅਤੇ ਪੰਜ ਸਿੰਘਾਂ ਨੂੰ ਸ਼ਸਤਰ-ਬੱਧ ਹੋ ਕੇ ਨਾਲ ਚਲਣ ਦਾ ਹੁਕਮ ਦਿੱਤਾ। ਛੇ ਘੋੜਸਵਾਰ ਹਵਾ ਨਾਲ ਗੱਲਾਂ ਕਰਦੇ ਬਰੇਟੇ ਦੇ ਰਾਹ ਪੈ ਗਏ। ਰਾਹ ਦੱਸਣ ਲਈ ਭਾਈ ਜੱਸਾ ਸਿੰਘ ਵੀ ਨਾਲ ਜਾ ਰਿਹਾ ਸੀ। ਦੇਖਦਿਆਂ ਹੀ ਦੇਖਦਿਆਂ ਪੰਜ ਦਸ ਹੋਰ ਸਿੰਘ ਵੀ ਦਸਮ ਪਾਤਸ਼ਾਹ ਦੇ ਮਗਰ-ਮਗਰ ਖੁਡਾਲ ਵੱਲ ਚਲ ਪਏ। ਸਰਸੇ ਤੋਂ ਸਤਿਗੁਰੂ ਰਤੀਏ ਵਿੱਚੀਂ ਬਰੇਟੇ ਪਹੁੰਚੇ ਅਤੇ ਬਰੇਟੇ ਤੋਂ ਚਾਰ ਕਿਲੋਮੀਟਰ ਅੱਗੇ ਖੁਡਾਲ ਦੀ ਜੂਹ ਵਿੱਚ ਦਾਖਲ ਹੋ ਗਏ। ਭੋਰੇ ਉੱਤੇ ਨਬੀ ਬਖਸ਼ ਦੇ ਥੋੜ੍ਹੇ ਜਿਹੇ ਸਿਪਾਹੀ ਪਹਿਰਾ ਦੇ ਰਹੇ ਸਨ। ਅਵੇਸਲੇ ਪਏ ਪਹਿਰੇਦਾਰਾਂ ਨੂੰ ਇੱਲ ਦੀ ਝਪਟ ਵਾਂਗ ਸਿੰਘਾਂ ਨੇ ਜਾ ਦਬੋਚਿਆ। ਗੰਦੇ ਤੇ ਮਲੀਨ ਭੋਰੇ ਵਿੱਚੋਂ ਭਾਈ ਗੁਲਾਬ ਸਿੰਘ ਨੂੰ ਆਜ਼ਾਦ ਕਰ ਦਿੱਤਾ। ਭਾਈ ਗੁਲਾਬ ਸਿੰਘ ਦਾ ਸ਼ਰੀਰ ਬਹੁਤ ਲਿਬੜਿਆ-ਤਿਬੜਿਆ ਅਤੇ ਕਮਜ਼ੋਰ ਸੀ। ਉਸ ਨੇ ਅਬਲਕ ਘੋੜੇ ਉੱਤੇ ਸਵਾਰ ਅਤੇ ਹੱਥ ਵਿੱਚ ਨੰਗੀ ਤਲਵਾਰ, ਕਲਗੀਧਰ ਦਸਮ ਪਾਤਸ਼ਾਹ ਦੇ ਦਰਸ਼ਨ ਕੀਤੇ ਤਾਂ ਉਸ ਦੀਆਂ ਅੱਖਾਂ ਵਿੱਚ ਹੰਝੂ ਆ ਗਏ। ਇਕਦਮ ਗੁਰੂ ਜੀ ਦੇ ਚਰਨਾਂ ਉੱਤੇ ਢਹਿ ਪਿਆ। ਉਸ ਨੂੰ ਸਮਝ ਨਹੀਂ ਸੀ ਆਉਂਦੀ ਕਿ ਕਿਨ੍ਹਾਂ ਸ਼ਬਦਾਂ ਨਾਲ ਸਤਿਗੁਰੂ ਜੀ ਦੀ ਮਿਹਰ ਦਾ ਸ਼ੁਕਰਾਨਾ ਕਰੇ ਜਿਨ੍ਹਾਂ ਨੇ ਇੰਨੀ ਦੂਰੋਂ ਆਪ ਆ ਕੇ ਆਪਣੇ ਨਿਮਾਣੇ ਸਿੱਖ ਦੀ ਬੰਦ-ਖਲਾਸੀ ਕੀਤੀ। ਇਤਿਹਾਸ ਦੀ ਸੂਚਨਾ ਹੈ ਕਿ ਇਸ ਹੱਲੇ ਵਿੱਚ ਕੋਈ ਖ਼ੂਨ-ਖਰਾਬਾ ਨਹੀਂ ਹੋਇਆ। ਆਪਣੇ ਮੁਸਾਹਿਬਾਂ ਦੇ ਸਮਝਾਉਣ 'ਤੇ ਨਵਾਬ ਨਬੀ ਬਖਸ਼ ਵੀ ਆਪਣੀ ਭੁੱਲ ਬਖ਼ਸ਼ਾਉਣ ਲਈ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰ ਹਾਜ਼ਰ ਹੋਇਆ। 'ਨਬੀ ਖਾਂ ਬੈਵਸਾ ਪੈਰਾਂ 'ਤੇ ਢਹਿ ਪਿਆ ਤੇ ਸਤਿਗੁਰੂ ਜੀ ਨੇ ਕੁਛ ਪਿਆਰ ਦੇ ਬਚਨ ਕੀਤੇ, ਜੋ ਸਮਾ ਗਏ ਉਸ ਦੇ ਅੰਦਰ। 'ਜੁਨਾਬ ਮਿਹਰ' ਦੋ ਲਫਜ਼ ਬਾਰ ਬਾਰ ਉਸ ਦੇ ਮੂੰਹੋਂ ਨਿਕਲਦੇ ਰਹੇ।.... ਨਬੀ ਖਾਂ ਫਿਰ ਨਹੀਂ ਉਹ ਕਦੇ ਕੁਸਕਿਆ। (ਉਸ ਦੇ) ਅੰਦਰ ਕੁਝ ਵਾਪਰ ਗਿਆ। ਫਿਰ ਪਰਜਾ ਉਸ ਦੇ ਵਕਤ ਵਿੱਚ ਸੁਖੀ ਰਹੀ।' (ਸ੍ਰੀ ਕਲਗੀਧਰ ਚਮਤਕਾਰ)

ਭਾਈ ਗੁਲਾਬ ਸਿੰਘ ਨੂੰ ਆਪਣੇ ਨਾਲ ਲੈ ਕੇ ਦਸਮ ਪਾਤਸ਼ਾਹ ਗੋਬਿੰਦਪੁਰੇ ਵਿੱਚੀਂ ਸਰਸੇ ਨੂੰ ਵਾਪਸ ਆ ਗਏ।

ਅਨੁਮਾਨ ਲੱਗਦਾ ਹੈ ਕਿ ਭਾਈ ਗੁਲਾਬ ਸਿੰਘ ਸਰਸੇ ਦਾ ਹੀ ਵਸਨੀਕ ਸੀ ਅਤੇ ਗੁਰੂ ਜੀ ਨੇ ਉਸ ਨੂੰ ਉਸ ਦੇ ਪਰਿਵਾਰ ਵਿੱਚ ਸਰਸੇ ਹੀ ਵਾਪਸ ਪਹੁੰਚਾ ਦਿੱਤਾ।

ਪਿੰਡ ਖੁਡਾਲ (ਜ਼ਿਲ੍ਹਾ ਮਾਨਸਾ) ਦੇ ਵਿਚਕਾਰ ਇਕ ਉੱਚੀ ਥਾਂ 'ਤੇ ਭੋਰੇ ਵਾਲੇ ਅਸਥਾਨ 'ਤੇ ਅੱਜਕਲ੍ਹ 'ਗੁਰਦੁਆਰਾ ਭੋਰਾ ਸਾਹਿਬ ਪਾਤਸ਼ਾਹੀ ਦਸਵੀਂ ਸਿਦਕ ਭਾਈ ਗੁਲਾਬ ਸਿੰਘ ਨਿਸਤਾਰਾ ਅਸਥਾਨ' ਬਣਿਆ ਹੋਇਆ ਹੈ। ਪਿੰਡ ਵਾਸੀਆਂ ਦੇ ਕਹਿਣ ਅਨੁਸਾਰ ਇਹ ਅਸਥਾਨ ਸ: ਨੱਥਾ ਸਿੰਘ ਪੁੱਤਰ ਸ: ਸੋਭਾ ਸਿੰਘ ਦੇ ਘਰ ਵਿੱਚੋਂ ਨਿਕਲਿਆ ਸੀ। ਕਹਿੰਦੇ ਹਨ ਇੱਥੇ ਕਿਲਾ ਹੁੰਦਾ ਸੀ ਜਿਸ ਦੀਆਂ ਦੋ ਢਾਈ ਮੀਟਰ ਚੌੜੀਆਂ ਨੀਹਾਂ ਹੁਣ ਵੀ ਕਦੀ-ਕਦੀ ਪੁਟਾਈ ਸਮੇਂ ਨਿਕਲ ਆਉਂਦੀਆਂ ਹਨ। ਭੋਰਾ ਕਿਲੇ ਦੇ ਵਿੱਚ ਸੀ। ਭੋਰੇ ਵਾਲੇ ਥਾਂ ਇਕ ਮਟੀ ਹੁੰਦੀ ਸੀ ਜਿਸ ਉੱਤੇ ਜੋਤ ਜਗਾਈ ਜਾਂਦੀ ਸੀ। 1950 ਈ. ਵਿੱਚ ਸ: ਕਿਸ਼ਨ ਸਿੰਘ ਸਾਬਕਾ ਸਰਦਾਰ ਡਿਉਢੀ ਮੁਅੱਲਾ ਰਈਸ ਉਭੋਕੇ ਅਤੇ ਸ: ਹਰਚੰਦ ਸਿੰਘ ਜੇਜੀ ਦੇ ਉੱਦਮ ਨਾਲ ਇੱਥੇ ਗੁਰਦੁਆਰਾ ਸਾਹਿਬ ਦੀ ਉਸਾਰੀ ਕੀਤੀ ਗਈ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਪ੍ਰਬੰਧ ਅਧੀਨ ਹੈ।

ਖੁਡਾਲ ਵਿੱਚ ਦਸਮ ਪਾਤਸ਼ਾਹ ਦੀ ਯਾਦ ਵਿੱਚ ਦੋ ਗੁਰਦੁਆਰੇ ਹਨ। ਦੂਜਾ ਗੁਰੂ-ਅਸਥਾਨ 'ਚਰਨ ਕੰਵਲ ਜੀਤਾ ਸਾਹਿਬ' ਪਿੰਡ ਤੋਂ ਬਾਹਰ ਹੈ। ਕਹਿੰਦੇ ਹਨ, ਭੋਰੇ ਉੱਤੇ ਹਮਲਾ ਕਰਨ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਇਸ ਅਸਥਾਨ 'ਤੇ ਰੁਕੇ ਸਨ। ਇੱਥੇ ਵਣ ਦੇ ਇਕ ਰੁੱਖ ਨਾਲ ਉਨ੍ਹਾਂ ਨੇ ਆਪਣਾ ਘੋੜਾ ਬੰਨ੍ਹਿਆ ਸੀ। ਉਹ ਮਧਰਾ ਜਿਹਾ ਵਣ ਅੱਜ ਵੀ ਗੁਰਦੁਆਰਾ ਸਾਹਿਬ ਵਿੱਚ ਖੜ੍ਹਾ ਹੈ। ਇਸ ਗੁਰਦੁਆਰੇ ਦਾ ਪ੍ਰਬੰਧ ਬੁੱਢਾ ਦਲ ਦੇ ਨਿਹੰਗ ਸਿੰਘ ਕਰਦੇ ਹਨ।

ਭਾਰਤ ਵਰਸ਼ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਣਗਿਣਤ ਪਰਉਪਕਾਰ ਹਨ। ਉਨ੍ਹਾਂ ਨੇ ਕਿੱਥੇ-ਕਿੱਥੇ ਜਾ ਕੇ ਆਪਣੇ ਸਿੱਖਾਂ ਦੀ ਅਤੇ ਦੇਸ਼ ਦੀ ਵਿਗੜੀ ਨੂੰ ਸੁਆਰਨ ਲਈ ਪ੍ਰਾਕਰਮ ਕੀਤੇ। ਉਨ੍ਹਾਂ ਨੇ ਭਾਰਤ ਦੇਸ਼ ਵਿੱਚ ਸੁਤੰਤਰਤਾ ਦਾ ਮਾਹੌਲ ਸਿਰਜ ਦਿੱਤਾ। ਉਨ੍ਹਾਂ ਦੀ ਪਰਬਤ-ਸਮਾਨ ਦ੍ਰਿੜ੍ਹਤਾ ਅਤੇ ਬੁਲੰਦ ਹੌਸਲਾ ਕਥਨ ਤੋਂ ਬਾਹਰ ਹਨ। ਸੰਤਾਂ ਫ਼ਕੀਰਾਂ ਨਾਲ ਮਿੱਤਰਾਚਾਰੀ ਅਤੇ ਬਾਦਸ਼ਾਹੀਆਂ ਨਾਲ ਧਰਮ-ਯੁੱਧ ਦਾ ਚਾਅ। ਉਨ੍ਹਾਂ ਨੇ ਦੇਸ਼ ਅਤੇ ਮਾਨਵਤਾ ਦੇ ਕਲਿਆਣ ਲਈ ਇਕ ਪਵਿੱਤਰ ਆਦਰਸ਼ ਮਿਥ ਲਿਆ ਅਤੇ ਫੇਰ ਉਸ ਨੂੰ ਨੇਪਰੇ ਚਾੜ੍ਹਨ ਲਈ ਆਪਣਾ ਸਭ ਕੁਝ ਕੁਰਬਾਨ ਕਰ ਦਿੱਤਾ। ਕਾਸ਼! ਸਾਡੇ ਰਾਸ਼ਟਰ-ਨਿਰਮਾਤਾ ਅਤੇ ਕੌਮ ਦੇ ਨੇਤਾ ਦਸਮ ਪਾਤਸ਼ਾਹ ਦੀ ਕਥਨੀ ਅਤੇ ਕਰਨੀ ਤੋਂ ਕੁਝ ਪ੍ਰੇਰਨਾ ਲੈ ਸਕਣ।

• • •

# 90

## ਦੋ ਪਾਤਸ਼ਾਹੀਆਂ ਦਾ ਆਗਮਨ ਅਸਥਾਨ : ਪਿੰਡ ਗੋਬਿੰਦਪੁਰਾ

ਦਸਮ ਪਾਤਸ਼ਾਹ ਨੇ ਖੁਡਾਲ ਪਹੁੰਚ ਕੇ ਭਾਈ ਗੁਲਾਬ ਸਿੰਘ ਨੂੰ ਨਵਾਬ ਨਬੀ ਬਖਸ਼ ਦੀ ਕੈਦ ਵਿੱਚੋਂ ਆਜ਼ਾਦ ਕਰਵਾਇਆ ਅਤੇ ਉਸ ਨੂੰ ਪਿੰਡ ਗੋਬਿੰਦਪੁਰੇ ਵਿੱਚੀਂ ਵਾਪਸ ਸਰਸੇ ਲੈ ਆਏ। ਪਿੰਡ ਖੁਡਾਲ ਅਤੇ ਗੋਬਿੰਦਪੁਰਾ ਜ਼ਿਲ੍ਹਾ ਮਾਨਸਾ ਵਿੱਚ ਸਥਿਤ ਹਨ ਅਤੇ ਇਨ੍ਹਾਂ ਦੋਹਾ ਪਿੰਡਾਂ ਵਿੱਚ ਦਸਮ ਪਾਤਸ਼ਾਹ ਦੇ ਗੁਰਦੁਆਰੇ ਬਣੇ ਹੋਏ ਹਨ।

ਬਰੇਟਾ ਵਿੱਚ ਰੋਜ਼ਾਨਾ 'ਅਜੀਤ' ਦੇ ਪੱਤਰਕਾਰ ਸ੍ਰੀ ਸਤ ਪ੍ਰਕਾਸ਼ ਸਿੰਗਲਾ ਨੇ ਸਾਨੂੰ ਇਨ੍ਹਾਂ ਦੋਹਾਂ ਗੁਰਦੁਆਰਿਆਂ ਦੇ ਦਰਸ਼ਨ ਕਰਵਾਏ। ਗੋਬਿੰਦਪੁਰਾ ਬਰੇਟੇ ਦੇ ਪੱਛਮ ਵਿੱਚ 8 ਕਿਲੋਮੀਟਰ ਦੇ ਫਾਸਲੇ 'ਤੇ ਆਬਾਦ ਹੈ। ਪਿੰਡ ਦੇ ਉੱਤਰ ਵੱਲ ਇਕ ਵੱਡੇ ਛੱਪੜ ਦੇ ਕਿਨਾਰੇ ਨੌਵੀਂ ਅਤੇ ਦਸਵੀਂ ਪਾਤਸ਼ਾਹੀ ਦਾ ਗੁਰਦੁਆਰਾ ਬਣਿਆ ਹੋਇਆ ਹੈ। ਦਸਮ ਪਾਤਸ਼ਾਹ ਦੇ ਇਥੇ ਪਧਾਰਨ ਤੋਂ ਪਹਿਲਾਂ ਗੁਰੂ ਤੇਗ਼ ਬਹਾਦਰ ਜੀ ਵੀ ਇਸ ਪਿੰਡ ਵਿੱਚ ਆਏ ਸਨ।

ਰਵਾਇਤ ਹੈ ਭਾਈ ਗੁਲਾਬ ਸਿੰਘ ਨੂੰ ਭੋਰੇ ਵਿੱਚੋਂ ਆਜ਼ਾਦ ਕਰਾਉਣ ਉਪਰੰਤ ਦਸਮ ਪਾਤਸ਼ਾਹ ਨੇ ਉਸ ਨੂੰ ਆਖਿਆ ਕਿ ਤੂੰ ਘੋੜੇ ਉੱਤੇ ਸਾਡੇ ਪਿੱਛੇ ਬੈਠ ਜਾ ਪਰ ਗੁਲਾਬ ਸਿੰਘ ਨੇ ਬੇਨਤੀ ਕੀਤੀ ਕਿ ਮੈਂ ਭੋਰੇ ਦੇ ਗੰਦ-ਮੰਦ ਅਤੇ ਮਿੱਟੀ-ਘੱਟੇ ਨਾਲ ਲਿਬੜਿਆ ਹੋਇਆਂ ਹਾਂ। ਆਪ ਦੇ ਪਿੱਛੇ ਬਹਿਣ ਨਾਲ ਆਪ ਦਾ ਜਾਮਾ ਵੀ ਅਪਵਿੱਤਰ ਹੋ ਜਾਏਗਾ। ਇਹ ਅਵੱਗਿਆ ਮੈਂ ਨਹੀਂ ਕਰ ਸਕਦਾ। ਦਸਮ ਪਾਤਸ਼ਾਹ ਨੇ ਭਾਈ ਗੁਲਾਬ ਸਿੰਘ ਦਾ ਇਕ ਪੈਰ ਘੋੜੇ ਦੀ ਰਕਾਬ ਵਿੱਚ ਰਖਵਾ ਕੇ ਉਸ ਨੂੰ ਖੜ੍ਹਾ ਕਰ ਲਿਆ ਅਤੇ ਉਸ ਦਾ ਡੌਲਾ ਆਪਣੇ ਹੱਥ ਵਿੱਚ ਪਕੜ ਕੇ ਘੋੜਾ ਸਰਪਟ ਦੌੜਾ ਦਿੱਤਾ। ਕੁਝ ਹੀ ਮਿੰਟਾਂ ਵਿੱਚ ਉਹ ਗੋਬਿੰਦਪੁਰੇ ਦੇ ਬਾਹਰ ਇਕ ਛਪੜੀ ਦੇ ਕਿਨਾਰੇ ਪਹੁੰਚ ਗਏ। ਗੁਰੂ ਜੀ ਨੇ ਭਾਈ ਗੁਲਾਬ ਸਿੰਘ ਨੂੰ ਇਸ ਛੱਪੜੀ ਵਿੱਚ ਇਸ਼ਨਾਨ ਕਰਵਾ ਕੇ ਸਾਫ਼-ਸੁਥਰੇ ਵਸਤਰ ਪਹਿਨਾਏ ਤਾਂ ਗੁਲਾਬ ਸਿੰਘ ਨੇ ਆਖਿਆ, 'ਸੱਚੇ ਪਾਤਸ਼ਾਹ ਜੀ, ਆਪ ਦੀ ਕ੍ਰਿਪਾ ਨਾਲ ਮੇਰੇ ਸਾਰੇ ਦੁੱਖ-ਕਲੇਸ਼ ਕੱਟੇ ਗਏ ਹਨ।' ਅੱਜਕਲ੍ਹ ਇਸ ਅਸਥਾਨ 'ਤੇ ਸਰੋਵਰ ਬਣਿਆ ਹੋਇਆ ਹੈ, ਜਿਸ ਵਿੱਚ ਇਸ਼ਨਾਨ ਕਰਕੇ ਸੰਗਤਾਂ ਆਪਣਾ ਤਨ ਮਨ ਪਵਿੱਤਰ ਕਰਦੀਆਂ ਹਨ। ਗੁਰਦੁਆਰਾ ਸਾਹਿਬ ਦੇ ਵੱਡੇ ਹਾਲ ਵਿੱਚ ਨੌਵੀਂ ਅਤੇ ਦਸਵੀਂ ਪਾਤਸ਼ਾਹੀ ਦੇ ਬਿਰਾਜਣ ਵਾਲੇ ਅਸਥਾਨਾਂ 'ਤੇ ਮੰਜੀ ਸਾਹਿਬ ਬਣੇ ਹੋਏ ਹਨ।

ਇਸ ਅਸਥਾਨ 'ਤੇ ਗੁਰਦੁਆਰਾ ਸਾਹਿਬ ਦੀ ਉਸਾਰੀ ਦਾ ਪਹਿਲਾ ਉੱਦਮ ਬਾਬਾ ਮਨਜੀਤ ਸਿੰਘ ਜੀ ਭਿੱਖੀ ਵਾਲਿਆਂ ਨੇ ਕੀਤਾ। ਉਨ੍ਹਾਂ ਤੋਂ ਪਿੱਛੋਂ ਬਾਬਾ ਅਮਰੀਕ ਸਿੰਘ ਜੀ ਪਟਿਆਲੇ ਵਾਲਿਆਂ ਨੇ ਕਾਰ ਸੇਵਾ ਕਰਵਾ ਕੇ ਇਥੇ ਇਕ ਆਲੀਸ਼ਾਨ ਗੁਰਦੁਆਰਾ ਸੁਭਾਇਮਾਨ ਕਰ ਦਿੱਤਾ ਹੈ। ਗੁਰਦੁਆਰੇ ਦੇ ਨਾਂ ਤਿੰਨ ਕਿੱਲੇ ਜ਼ਮੀਨ ਹੈ ਜੋ ਪਿੰਡ ਦੀ ਸੰਗਤ ਨੇ ਹੀ ਭੇਟਾ ਕੀਤੀ ਹੈ।

ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਇਸ ਪਿੰਡ ਵਿੱਚ ਆਏ ਤਾਂ ਇਥੇ ਬੋਲੇ ਗੋਤ ਦੇ ਜੱਟ ਵਸਦੇ ਸਨ। ਉਨ੍ਹਾਂ ਨੇ ਗੁਰੂ ਜੀ ਦਾ ਕੋਈ ਆਦਰ-ਸਤਿਕਾਰ ਨਾ ਕੀਤਾ। ਇਸ ਪਿੰਡ ਦੇ ਇਕ ਬਜ਼ੁਰਗ ਦੀ ਕੋਈ ਔਲਾਦ ਨਹੀਂ ਸੀ। ਉਸ ਨੇ ਆਪਣਾ ਇਕ ਦੋਹਤਾ ਆਪਣੇ ਪਾਸ ਰੱਖਿਆ ਹੋਇਆ ਸੀ। ਇਹ ਲੜਕਾ ਧੂਰਕੋਟ ਦੇ ਇਕ ਧਾਲੀਵਾਲ ਪਰਿਵਾਰ ਵਿੱਚੋਂ ਸੀ। ਦੋਹਤੇ ਨੂੰ ਕੋਲ ਰੱਖਣ ਕਰਕੇ, ਬਜ਼ੁਰਗ ਦੇ ਸ਼ਰੀਕ ਉਸ ਨੂੰ ਤੰਗ ਕਰਦੇ ਸਨ। ਇਸ ਲਈ ਬਜ਼ੁਰਗ ਕੁਝ ਫਿਕਰਮੰਦ ਰਹਿੰਦਾ ਸੀ।

ਇਹ ਨਾਨਾ ਅਤੇ ਦੋਹਤਾ ਦੋਵੇਂ ਜਣੇ ਗੁਰੂ ਤੇਗ਼ ਬਹਾਦਰ ਜੀ ਪਾਸ ਹਾਜ਼ਰ ਹੋਏ ਅਤੇ ਦੁੱਧ ਛਕਾ ਕੇ ਉਨ੍ਹਾਂ ਦੀ ਸੇਵਾ ਕੀਤੀ। ਗੁਰੂ ਜੀ ਨੇ ਬਜ਼ੁਰਗ ਦੇ ਚਿਹਰੇ ਵੱਲ ਵੇਖ ਕੇ ਉਸ ਦੀ ਚਿੰਤਾ ਦਾ ਕਾਰਨ ਪੁੱਛਿਆ ਤਾਂ ਉਸ ਨੇ ਆਪਣੇ ਦੋਹਤੇ ਵੱਲ ਪਿਆਰ ਨਾਲ ਤੱਕਦਿਆਂ ਆਖਿਆ, 'ਸੱਚੇ ਪਾਤਸ਼ਾਹੋ, ਮੇਰੇ ਬੋਲੇ ਸ਼ਰੀਕ ਮੇਰੇ ਧਾਲੀਵਾਲ ਦੋਹਤੇ ਨੂੰ ਵੇਖ ਨਹੀਂ ਸੁਖਾਉਂਦੇ। ਇਸ ਦਾ ਬੁਰਾ ਤੱਕਦੇ ਹਨ।' ਬਜ਼ੁਰਗ ਦੀ ਚਿੰਤਾ ਨੂੰ ਅਨੁਭਵ ਕਰਕੇ ਗੁਰੂ ਤੇਗ਼ ਬਹਾਦਰ ਜੀ ਨੇ ਸਹਿਜ-ਸੁਭਾਅ ਬਚਨ ਕੀਤਾ—

ਬੋਲਿਆਂ ਦੇ ਹੋਣਗੇ ਖੋਲੇ,
ਵਸਣਗੇ ਧਾਲੀਵਾਲ।

ਦੱਸਦੇ ਹਨ ਕਿ ਇਸ ਸਮੇਂ ਗੋਬਿੰਦਪੁਰੇ ਵਿੱਚ ਬੋਲਿਆਂ ਦਾ ਇਕ ਵੀ ਘਰ ਨਹੀਂ ਵਸਦਾ। ਸਾਰੇ ਦਾ ਸਾਰਾ ਗੋਬਿੰਦਪੁਰਾ ਧਾਲੀਵਾਲਾਂ ਦਾ ਹੈ।

ਗੁਰਦੁਆਰਾ ਪਾਤਸ਼ਾਹੀ ਨੌਵੀਂ ਅਤੇ ਦਸਵੀਂ ਗੋਬਿੰਦਪੁਰਾ ਵਿੱਚ ਹਰ ਮਹੀਨੇ ਮੱਸਿਆ ਨੂੰ ਦੀਵਾਨ ਸਜਦਾ ਹੈ। ਹਰ ਸਾਲ ਦੀਵਾਲੀ ਦੇ ਮੌਕੇ 'ਤੇ ਇਸ ਗੁਰਦੁਆਰੇ ਵਿੱਚ ਵਿਸ਼ੇਸ਼ ਸਮਾਗਮ ਕੀਤੇ ਜਾਂਦੇ ਹਨ। ਇਲਾਕੇ ਦੀਆਂ ਸੰਗਤਾਂ ਤੋਂ ਇਲਾਵਾ ਦੂਰ-ਦੁਰਾਡੇ ਦੀਆਂ ਸੰਗਤਾਂ ਪਰਉਪਕਾਰੀ ਸਤਿਗੁਰਾਂ ਦੇ ਦਰਬਾਰ ਵਿੱਚ ਹਾਜ਼ਰੀ ਭਰਦੀਆਂ ਹਨ ਅਤੇ ਸਰੋਵਰ ਵਿੱਚ ਇਸ਼ਨਾਨ ਕਰਕੇ ਭਾਈ ਗੁਲਾਬ ਸਿੰਘ ਵਾਂਗ ਮਾਨਸਿਕ ਅਤੇ ਸਰੀਰਕ ਦੁੱਖਾਂ-ਕਲੇਸ਼ਾਂ ਤੋਂ ਛੁਟਕਾਰਾ ਪਾਉਂਦੀਆਂ ਹਨ। ਰਾਤ ਨੂੰ ਗੁਰਦੁਆਰੇ ਵਿੱਚ ਦੀਪਮਾਲਾ ਕੀਤੀ ਜਾਂਦੀ ਹੈ ਅਤੇ ਆਤਿਸ਼ਬਾਜ਼ੀ ਚਲਾਈ ਜਾਂਦੀ ਹੈ।

ਭਾਰਤ ਵਰਸ਼ ਅਤੇ ਕੁਲ ਮਾਨਵ ਜਾਤੀ ਉੱਤੇ ਗੁਰੂ ਸਾਹਿਬਾਨ ਦੇ ਪਰਉਪਕਾਰਾਂ ਦੀ ਲੜੀ ਬਹੁਤ ਲੰਮੀ ਹੈ। ਉਨ੍ਹਾਂ ਦੇ ਮਨ-ਮਸਤਕ ਵਿੱਚ ਦੇਸ਼, ਕੌਮ ਅਤੇ ਮਨੁੱਖ-ਮਾਤਰ ਦੇ ਕਲਿਆਣ ਦੀ ਭਾਵਨਾ ਸਮਾਈ ਹੋਈ ਸੀ ਜੋ ਸਮੇਂ ਅਤੇ ਸਥਾਨ ਦੀ ਲੋੜ ਅਨੁਸਾਰ ਆਪ-ਮੁਹਾਰੇ ਪ੍ਰਗਟ ਹੁੰਦੀ ਰਹਿੰਦੀ ਸੀ। ਨੌਵੇਂ ਅਤੇ ਦਸਵੇਂ ਗੁਰੂ ਸਾਹਿਬਾਨ ਦਾ ਜੀਵਨ ਅਨੇਕਾਂ ਸਾਕਿਆਂ ਨਾਲ ਭਰਿਆ ਹੋਇਆ ਹੈ। ਇਹ ਸਾਕੇ ਉਨ੍ਹਾਂ ਨੇ ਮਨੁੱਖੀ ਸੁਤੰਤਰਤਾ ਅਤੇ ਧਰਮ ਦੀ ਸੁਰੱਖਿਆ ਲਈ ਵਰਤਾਏ। ਜਿੱਥੇ-ਜਿੱਥੇ ਵੀ ਇਨ੍ਹਾਂ ਦੈਵੀ ਹਸਤੀਆਂ ਦੇ ਚਰਨ ਪਏ, ਉੱਥੇ-ਉੱਥੇ ਅੱਜ ਮਨੁੱਖ ਨਤ-ਮਸਤਕ ਹੋ ਕੇ ਉਨ੍ਹਾਂ ਦੀ ਚਰਨ-ਧੂੜੀ ਆਪਣੇ ਮੱਥੇ 'ਤੇ ਲਾਉਂਦਾ ਹੈ। ਗੋਬਿੰਦਪੁਰੇ ਦਾ ਪ੍ਰਭਾਵਸ਼ਾਲੀ ਗੁਰੂ-ਭਵਨ ਗੁਰੂ ਤੇਗ਼ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਕੁਰਬਾਨੀਆਂ ਅਤੇ ਉਨ੍ਹਾਂ ਦੇ ਅਮਰ ਉਪਦੇਸ਼ਾਂ ਦੀ ਯਾਦ ਦੁਆਉਂਦਾ ਹੈ।

• • •

# 91

# ਦਸਮ ਪਾਤਸ਼ਾਹ ਨੇ ਮਾਲਵੇ ਦਾ ਇਤਿਹਾਸ ਹੀ ਨਹੀਂ ਭੂਗੋਲ ਵੀ ਬਦਲ ਦਿੱਤਾ

ਕਹਿਣ ਨੂੰ ਤਾਂ ਕਈ ਲੇਖਕ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਡੇਢ ਸਾਲ ਤੋਂ ਵੱਧ ਸਮਾਂ ਨਿਵਾਸ ਕੀਤਾ ਪਰ ਅਨੰਦਪੁਰ-ਤਿਆਗ ਤੋਂ ਬਾਅਦ ਵਾਪਰੀਆਂ ਘਟਨਾਵਾਂ ਦੀ ਲੜੀ ਅਤੇ ਉਨ੍ਹਾਂ ਘਟਨਾਵਾਂ ਦੀਆਂ ਇਤਿਹਾਸ ਵਿੱਚ ਪ੍ਰਾਪਤ ਕੁਝ ਮਿਤੀਆਂ ਤੋਂ ਹਿਸਾਬ ਲਾਈਏ ਤਾਂ ਤਲਵੰਡੀ ਸਾਬੋ ਵਿੱਚ ਏਨਾ ਲੰਮਾ ਕਿਆਮ ਸੰਭਵ ਨਹੀਂ ਹੈ। ਫੇਰ ਵੀ ਸਾਰੇ ਸ਼ੰਕਿਆਂ ਨੂੰ ਧਿਆਨ ਵਿੱਚ ਰੱਖਦੇ ਹੋਏ ਇਹ ਕਹਿਣਾ ਗ਼ਲਤ ਨਹੀਂ ਹੋਵੇਗਾ ਕਿ ਅਨੰਦਪੁਰ ਨੂੰ ਛੱਡਣ ਉਪਰੰਤ ਗੁਰੂ ਗੋਬਿੰਦ ਸਿੰਘ ਜੀ ਮਾਲਵੇ ਦੇ ਇਲਾਕੇ ਵਿੱਚ ਤਕਰੀਬਨ ਇਕ ਸਾਲ ਵਿਚਰਦੇ ਰਹੇ। ਅਸੀਂ ਜ਼ਿਲ੍ਹਾ ਲੁਧਿਆਣਾ ਦੇ ਕਸਬੇ ਮਾਛੀਵਾੜੇ ਤੋਂ ਗੁਰੂ ਜੀ ਦਾ ਮਾਲਵੇ ਵਿੱਚ ਪ੍ਰਵੇਸ਼ ਮੰਨ ਲਈਏ ਤਾਂ ਮੌਜੂਦਾ ਹਰਿਆਣੇ ਦੇ ਜ਼ਿਲ੍ਹਾ-ਕੇਂਦਰ ਸਰਸਾ ਤੱਕ ਸ੍ਰੀ ਦਸਮੇਸ਼ ਜੀ ਦਾ ਮਾਲਵਾ-ਭਰਮਣ ਬਣਦਾ ਹੈ। ਦੱਖਣ ਦੀ ਆਪਣੀ ਪਹਿਲੀ ਯਾਤਰਾ ਸਮੇਂ ਸਰਸੇ ਤੋਂ ਬਾਅਦ ਉਹ ਰਾਜਸਥਾਨ ਵਿੱਚ ਪ੍ਰਵੇਸ਼ ਕਰ ਗਏ।

ਗੁਰੂ ਗੋਬਿੰਦ ਸਿੰਘ, ਥੋੜ੍ਹਾ ਜਾਂ ਬਹੁਤਾ, ਜਿੰਨਾ ਚਿਰ ਵੀ ਮਾਲਵੇ ਵਿੱਚ ਰਹੇ, ਉਨ੍ਹਾਂ ਦੀਆਂ ਕਥਨੀਆਂ ਅਤੇ ਕਰਨੀਆਂ ਅਤੇ ਉਨ੍ਹਾਂ ਦੇ ਨਿਰਾਲੇ ਕੌਤਕਾਂ ਦਾ ਇਸ ਖੇਤਰ ਦੀ ਧਰਤੀ ਅਤੇ ਇਤਿਹਾਸ ਉੱਤੇ ਡੂੰਘਾ ਅਤੇ ਦੂਰ-ਰਸ ਪ੍ਰਭਾਵ ਪਿਆ।

ਮੁਗਲ ਸਰਕਾਰ ਸ਼ਾਇਦ ਗੁਰੂ ਗੋਬਿੰਦ ਸਿੰਘ ਜੀ ਨੂੰ ਅਨੰਦਪੁਰ ਤੋਂ ਉਜਾੜ ਕੇ ਬਹੁਤ ਖ਼ੁਸ਼ ਹੁੰਦੀ ਹੋਵੇਗੀ ਪਰ ਉਸ ਨੂੰ ਗੁਰੂ ਦਸਮੇਸ਼ ਜੀ ਦੀ ਸ਼ਕਤੀ ਦਾ ਉਸ ਸਮੇਂ ਭਲੀ-ਭਾਂਤ ਅਹਿਸਾਸ ਹੋ ਗਿਆ ਹੋਵੇਗਾ ਜਦੋਂ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਤੋਂ ਪੰਜਾਹ ਸਾਲਾਂ ਦੇ ਅੰਦਰ-ਅੰਦਰ ਹੀ ਮਾਲਵੇ ਦੀ ਧਰਤੀ 'ਤੇ ਪਟਿਆਲਾ, ਨਾਭਾ, ਜੀਂਦ, ਫਰੀਦਕੋਟ ਅਤੇ ਕੈਥਲ ਦੀਆਂ ਸਿੱਖ ਰਿਆਸਤਾਂ ਕਾਇਮ ਹੋ ਗਈਆਂ। ਸਿੱਖ ਸ਼ਕਤੀ ਦੇ ਇਨ੍ਹਾਂ ਕੇਂਦਰਾਂ ਵਿੱਚ ਅਨੰਦਪੁਰ ਦੇ ਕੇਸਰੀ ਨਿਸ਼ਾਨ ਹੀ ਝੂਲਦੇ ਸਨ। ਇਸ ਤਰ੍ਹਾਂ ਇਕ ਅਨੰਦਪੁਰ ਦੀ ਥਾਂ ਮਾਲਵੇ ਵਿੱਚ ਕਈ ਅਨੰਦਪੁਰ ਪੈਦਾ ਹੋ ਗਏ। ਉੱਤਰ ਪੱਛਮੀ ਭਾਰਤ ਵਿੱਚ ਮੁਗਲ ਰਾਜ-ਸੱਤਾ ਦੇ ਪ੍ਰਮੁੱਖ ਕੇਂਦਰ ਸਰਹਿੰਦ ਦੀ ਸਿੱਖਾਂ ਨੇ ਦੋ ਵਾਰ ਇੱਟ ਨਾਲ ਇੱਟ ਖੜਕਾਈ। ਸਿੱਖਾਂ ਦੀ ਰਾਜਨੀਤਿਕ ਸ਼ਕਤੀ ਦਾ ਉਦੈ ਸਭ ਤੋਂ ਪਹਿਲਾਂ ਮਾਲਵੇ ਵਿੱਚ ਹੋਇਆ। ਗੁਰੂ ਸਾਹਿਬਾਂ ਨੇ ਮਾਲਵੇ ਨੂੰ ਕਈ ਤਰ੍ਹਾਂ ਦੇ ਵਰ ਦਿੱਤੇ। ਇਹੀ ਕਾਰਨ ਹੈ ਕਿ ਮਾਲਵੇ ਦਾ ਜਨ-ਮਾਨਸ ਆਪਣੇ ਦੇਸ਼ ਨੂੰ 'ਗੁਰੂ ਕਾ ਮਾਲਵਾ' ਕਹਿਣ ਵਿੱਚ ਫ਼ਖ਼ਰ ਮਹਿਸੂਸ ਕਰਦਾ ਹੈ।

ਦਸਮ ਪਾਤਸ਼ਾਹ ਦੇ ਮਾਲਵਾ-ਨਿਵਾਸ ਨੇ ਇਸ ਖੇਤਰ ਦੇ ਇਤਿਹਾਸ ਨੂੰ ਮੁੱਢੋਂ ਹੀ ਬਦਲ ਕੇ ਰੱਖ ਦਿੱਤਾ। ਇਸ ਤੋਂ ਇਲਾਵਾ ਮਲਵਈ ਲੋਕਾਂ ਦੀ ਸੇਵਾ ਤੋਂ ਖ਼ੁਸ਼ ਹੋ ਕੇ ਗੁਰੂ ਜੀ ਨੇ ਇਲਾਹੀ ਵਜਦ ਵਿੱਚ ਆ ਕੇ ਇਸ ਧਰਤੀ ਨੂੰ ਅਜਿਹੇ ਵਰਦਾਨ ਬਖਸ਼ੇ ਜਿਨ੍ਹਾਂ ਨਾਲ ਇਸ ਧਰਤੀ ਦਾ ਭੂਗੋਲ ਵੀ ਬਦਲ ਗਿਆ। ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ, '(ਮਾਲਵੇ ਨੂੰ) ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਵਰਦਾਨ ਨਾਲ ਸਰਸਬਜ਼ ਕੀਤਾ ਅਤੇ ਜੰਗਲ ਤੋਂ 'ਮਾਲਵਾ' ਨਾਮ ਰੱਖਿਆ। ਇਤਿਹਾਸਾਂ ਵਿੱਚ ਕਥਾ ਹੈ ਕਿ ਜਦ ਦਸਮੇਸ਼ ਦਮਦਮੇ ਬਿਰਾਜ ਰਹੇ ਸਨ ਤਦ ਇਕ ਦਿਨ ਉੱਚੇ ਟਿੱਬੇ ਪੁਰ ਖੜ੍ਹੇ ਹੋ ਕੇ ਫ਼ਰਮਾਉਣ ਲੱਗੇ—ਅਹੁ, ਕੇਹੀ ਸੁੰਦਰ ਨਹਿਰ ਚਲ ਰਹੀ ਹੈ, ਕੈਸੇ ਮਨੋਹਰ ਅੰਬ ਫਲੇ ਹਨ, ਕੇਹੀ ਉੱਤਮ ਕਣਕ ਖੜ੍ਹੀ ਹੈ। ਇਸ ਪੁਰ ਡੱਲੇ ਨੇ ਕਿਹਾ, 'ਮਹਾਰਾਜ, ਆਪ ਨੂੰ ਭੁਲੇਖਾ ਲੱਗਾ ਹੈ, ਏਥੇ ਇਹ ਵਸਤਾਂ ਕਿੱਥੇ? ਸੂਰਜ ਦੀ ਚਮਕ ਨਾਲ ਰੇਤਾ ਨਹਿਰ ਭਾਸਦਾ ਹੈ, ਅੱਕ ਅੰਬ ਪ੍ਰਤੀਤ ਹੁੰਦੇ ਹਨ। ਅਤੇ ਕਾਹੀ-ਘਾਹ ਕਣਕ ਜਿਹਾ ਦਿਖਾਈ ਦਿੰਦਾ ਹੈ। ਦਸਮੇਸ਼ ਨੇ ਬਚਨ ਕੀਤਾ—ਓ ਡੱਲਾ ਝੱਲਾ, ਤੂੰ ਨਹੀਂ ਜਾਣਦਾ ਕਿ ਮੈਂ ਇਸ ਮੁਲਕ ਨੂੰ 'ਮਾਲਵਾ' ਬਣਾ ਦਿੱਤਾ ਹੈ ਅਰ ਸਭ ਪਦਾਰਥ ਇਸ ਦੇਸ਼ ਨੂੰ ਬਖਸ਼ੇ ਹਨ। ਇਹ ਉਸ ਵੇਲੇ ਦੀ ਕਥਾ ਹੈ ਜਦ ਕਿਸੇ ਨੂੰ ਨਹਿਰਾਂ ਕੱਢਣ ਦਾ ਸੁਪਨਾ ਭੀ ਨਹੀਂ ਸੀ ਆਇਆ। ਅੱਜ ਸ੍ਰੀ ਗੁਰੂ ਗੋਬਿੰਦ

ਸਿੰਘ ਸਾਹਿਬ ਦੀ ਪੇਸ਼ੀਨਗੋਈ ਪੂਰੀ ਹੋਈ ਵੇਖ ਕੇ ਮਾਲਵਾ ਵਾਸੀ ਪਰਮ ਕ੍ਰਿਤੱਗਯ ਅਤੇ ਅਚਰਜ ਹੋ ਰਹੇ ਹਨ।' (ਮਹਾਨ ਕੋਸ਼ ਪੰਨਾ 967)

ਇਸ ਵਰਦਾਨ ਦੇ ਫਲੀਭੂਤ ਹੋਣ ਦੀ ਤਾਜ਼ਾ ਗਵਾਹੀ ਗਿ: ਬਲਵੰਤ ਸਿੰਘ ਕੋਠਾ ਗੁਰੂ ਇਸ ਤਰ੍ਹਾਂ ਭਰਦੇ ਹਨ, 'ਹੁਣ ਤਾਂ ਤਲਵੰਡੀ ਸਾਬੋ ਅੰਗੂਰਾਂ ਦੇ ਬਾਗਾਂ ਵਿੱਚ ਸਾਰੇ ਹਿੰਦੁਸਤਾਨ ਵਿੱਚ ਪ੍ਰਸਿੱਧ ਹੈ। ਗੁਰੂ ਕਲਗੀਧਰ ਪਿਤਾ ਦੇ ਵਰਦਾਨ ਕਰਕੇ ਤਲਵੰਡੀ ਵਿੱਚ ਅੰਗੂਰ ਹੀ ਨਹੀਂ, ਅੰਬ, ਬਾਦਾਮ, ਆੜੂ, ਨਾਸ਼ਪਾਤੀ ਆਦਿਕ ਅਨੇਕਾਂ ਤਰ੍ਹਾਂ ਦੇ ਬਾਗ ਹਨ। ਹਰ ਤਰ੍ਹਾਂ ਦੀਆਂ ਇੱਥੇ ਸੁੱਖ ਸਹੂਲਤਾਂ ਹਨ। ਇਹ ਨਗਰ ਧਾਰਮਿਕ, ਰਾਜਨੀਤਕ ਅਤੇ ਵਿੱਦਿਅਕ ਤੌਰ 'ਤੇ ਦੇਸ਼ ਦੀ ਅਗਵਾਈ ਕਰ ਰਿਹਾ ਹੈ।' (ਸ੍ਰੀ ਦਮਦਮਾ ਗੁਰੂ ਕੀ ਕਾਸ਼ੀ (1995) ਪੰਨਾ 13-14)

ਮਾਲਵੇ ਨੂੰ ਦਸਮ ਪਾਤਸ਼ਾਹ ਦਾ ਤੀਜਾ ਵਰਦਾਨ ਹੈ—ਗੁਰੂ ਕੀ ਕਾਸ਼ੀ। ਇਕ ਦਿਨ ਦਸਮ ਪਾਤਸ਼ਾਹ ਕਲਮਾਂ ਘੜ-ਘੜ ਕੇ ਲਿਖਣਸਰ ਸਰੋਵਰ ਵਿੱਚ ਸੁੱਟ ਰਹੇ ਸਨ। ਭਾਈ ਡੱਲੇ ਨੇ ਕਾਰਨ ਪੁੱਛਿਆ, ਤਾਂ ਫ਼ਰਮਾਇਆ—

ਇਹ ਹੈ ਪ੍ਰਗਟ ਹਮਾਰੀ ਕਾਸੀ।
ਪੜ੍ਹ ਹੈਂ ਈਹਾਂ ਢੋਰ ਮਤਿਰਾਸੀ।
ਲੇਖਕ ਗੁਨੀ ਕਵਿੰਦ ਗਿਆਨੀ।
ਬੁੱਧ ਸਿੰਧ ਹ੍ਵੈ ਹੈ ਇਤ ਆਨੀ।

—ਭਾਈ ਸੁੱਖਾ ਸਿੰਘ, ਗੁਰ ਬਿਲਾਸ, (ਹਿੰਦੀ ਛਾਪ) ਪੰਨਾ 348

ਗੁਰੂ ਗੋਬਿੰਦ ਸਿੰਘ ਜੀ ਦੇ ਮਾਲਵਾ-ਨਿਵਾਸ ਅਤੇ ਭਰਮਣ ਕਾਰਨ ਇਸ ਖੇਤਰ ਵਿੱਚ ਅੱਖਰ-ਵਿੱਦਿਆ, ਗੁਰਬਾਣੀ ਅਤੇ ਸਿੱਖ ਸਾਹਿਤ ਤੇ ਸੱਭਿਆਚਾਰ ਦਾ ਬਹੁਤ ਪ੍ਰਚਾਰ ਅਤੇ ਪ੍ਰਸਾਰ ਹੋਇਆ। ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਸਭ ਤੋਂ ਪਹਿਲਾਂ ਬਾਬਾ ਦੀਪ ਸਿੰਘ ਜੀ ਨੇ ਗੁਰਮੁਖੀ ਅਤੇ ਗੁਰਬਾਣੀ ਦੀ ਸਿੱਖਿਆ-ਸਿਖਲਾਈ ਦਾ ਕਾਰਜ ਅਰੰਭ ਕੀਤਾ ਅਤੇ ਦਮਦਮੀ ਟਕਸਾਲ ਦੀ ਨੀਂਹ ਰੱਖੀ। ਫੇਰ ਸੰਤਾਂ, ਮਹੰਤਾਂ ਦੀ ਅਗਵਾਈ ਵਿੱਚ ਤਲਵੰਡੀ ਸਾਬੋ ਵਿਖੇ 12 ਬੁੰਗੇ ਸਥਾਪਤ ਹੋਏ ਜੋ ਆਪਣੇ ਵਿਤ ਅਨੁਸਾਰ ਵਿਦਿਆਰਥੀਆਂ ਨੂੰ ਗੁਰਮਤਿ ਦਾ ਗਿਆਨ ਦਿੰਦੇ ਸਨ। ਵੀਹਵੀਂ ਸਦੀ ਵਿੱਚ ਸੰਤ ਅਤਰ ਸਿੰਘ ਜੀ ਮਸਤੂਆਣਾ ਨੇ ਤਲਵੰਡੀ ਸਾਬੋ ਵਿੱਚ ਬੁੰਗਾ ਮਸਤੂਆਣਾ ਸਥਾਪਤ ਕਰਕੇ ਗੁਰਮੁਖੀ ਅਤੇ ਗੁਰਬਾਣੀ ਦੇ ਸਿੱਖਿਆ ਕਾਰਜ ਨੂੰ ਹੋਰ ਵਿਸਥਾਰ ਦਿੱਤਾ। ਹੁਣ ਤਾਂ ਤਲਵੰਡੀ ਸਾਬੋ, ਬਠਿੰਡਾ ਅਤੇ ਫਰੀਦਕੋਟ ਆਦਿ ਸਥਾਨਾਂ 'ਤੇ ਦਸਮ ਪਾਤਸ਼ਾਹ ਦੇ ਨਾਂ 'ਤੇ ਕਈ ਸਕੂਲ, ਕਾਲਜ ਅਤੇ ਵਿਦਿਆਲੇ ਨਵੀਂ ਪਨੀਰੀ ਨੂੰ ਬਹੁਪੱਖੀ ਵਿੱਦਿਆ-ਦਾਨ ਦੇ ਰਹੇ ਹਨ। ਤਲਵੰਡੀ ਸਾਬੋ ਅਤੇ ਬਠਿੰਡਾ ਵਿਖੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਵੀ ਦਸਮ ਪਾਤਸ਼ਾਹ ਦੇ ਵਾਕਾਂ ਨੂੰ ਸੱਚ ਸਿੱਧ ਕਰਨ ਲਈ ਕੁਝ ਵਿਦਿਅਕ ਸੰਸਥਾਵਾਂ ਸਥਾਪਤ ਕਰ ਦਿੱਤੀਆਂ ਹਨ।

ਮਾਲਵੇ ਦਾ ਸਾਹਿਤ ਅਤੇ ਲੋਕ-ਸਾਹਿਤ ਵੀ ਗੁਰੂ ਗੋਬਿੰਦ ਸਿੰਘ ਜੀ ਤੋਂ ਬੇਹੱਦ ਪ੍ਰਭਾਵਿਤ ਹਨ। ਮਾਲਵੇ ਦੇ ਕਵੀਸ਼ਰ ਅਤੇ ਗਵੰਤਰੀ ਬਹੁਤ ਪ੍ਰਸਿੱਧ ਹਨ। ਇਨ੍ਹਾਂ ਦੇ ਕਵੀਸ਼ਰੀ-ਗੌਣ ਮਲਵਈ ਲੋਕ-ਹਿਰਦੇ ਉੱਤੇ ਰਾਜ ਕਰਦੇ ਹਨ। ਕਵੀਸ਼ਰੀ ਦੀ ਲੋਕ-ਲੈ ਅਤੇ ਸ਼ਬਦਾਂ ਦੀ ਮਿਠਾਸ ਮਨਾਂ ਨੂੰ ਮੋਹ ਲੈਂਦੀ ਹੈ। ਜ਼ਿਲ੍ਹਾ ਬਠਿੰਡਾ ਦੇ ਪਿੰਡ ਬਾਜਕ ਵਿੱਚ ਦਸਮ ਪਾਤਸ਼ਾਹ ਨੂੰ ਸੁੱਖੂ ਤੇ ਬੁੱਧੂ ਦੀਵਾਨੇ ਸਾਧ ਮਿਲੇ। ਉਹ ਢੱਡ ਸਾਰੰਗੀ ਨਾਲ ਗਾਇਆ ਕਰਦੇ ਸਨ। ਗੁਰੂ ਜੀ ਦੇ ਕਹਿਣ 'ਤੇ ਉਨ੍ਹਾਂ ਨੇ 'ਕੱਚਾ ਕੋਠਾ, ਵਿਚ ਵਸਦਾ ਜਾਨੀ। ਸਦਾ ਨਹੀਂ ਮਾਪੇ ਸਦਾ ਨਹੀਂ ਜੁਆਨੀ' ਗੀਤ ਸੁਣਾਇਆ ਤਾਂ ਗੁਰੂ ਜੀ ਬਹੁਤ ਖ਼ੁਸ਼ ਹੋਏ। ਤਿੰਨ ਵਾਰ ਇਹ ਗੀਤ ਸੁਣਿਆ। ਗੁਰੂ ਗੋਬਿੰਦ ਸਿੰਘ ਜੀ ਜਦੋਂ ਬਠਿੰਡੇ ਦੇ ਕਿਲੇ ਵਿੱਚ ਠਹਿਰੇ ਹੋਏ ਸਨ ਤਾਂ ਇਕ ਦਿਨ ਰਾਤ ਨੂੰ ਕਿਲੇ ਤੋਂ ਬਾਹਰ ਕੰਧ ਨਾਲ ਬੈਠੇ ਕੁਝ ਰਾਹੀ ਸੱਸੀ ਦਾ ਗੀਤ ਗਾ ਰਹੇ ਸਨ। ਦਸਮ ਪਾਤਸ਼ਾਹ ਨੇ ਅਗਲੀ ਸਵੇਰ ਨੂੰ ਉਨ੍ਹਾਂ ਨੂੰ ਕਿਲੇ ਵਿੱਚ ਬੁਲਾ ਕੇ ਉਨ੍ਹਾਂ ਤੋਂ ਸੱਸੀ ਦਾ ਪ੍ਰੇਮ-ਗੀਤ ਸੁਣਿਆ ਅਤੇ ਸਿੱਖਾਂ ਨੂੰ ਉਪਦੇਸ਼ ਦਿੱਤਾ ਕਿ ਗੁਰੂ ਨਾਲ ਸਿੱਖਾਂ ਦਾ ਪ੍ਰੇਮ ਇਹੋ ਜਿਹਾ ਹੋਣਾ ਚਾਹੀਦਾ ਹੈ।

ਮਾਲਵੇ ਦੀ ਕਵੀਸ਼ਰੀ ਅਤੇ ਲੋਕ-ਗੀਤਾਂ ਦੀ ਫੁਲਕਾਰੀ ਵਿੱਚ ਗੁਰੂ ਸਾਹਿਬਾਂ ਦੇ ਪ੍ਰਸੰਗ ਮੋਤੀਆਂ ਵਾਂਗ ਜੜੇ ਹੋਏ ਹਨ ਜਿਨ੍ਹਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਭਾਵ ਪ੍ਰਮੁੱਖ ਹੈ। ਭੂੰਦੜ-ਨਿਵਾਸੀ ਭਾਈ ਧਿਆਨ ਸਿੰਘ (1856-1945 ਈ:) ਨੇ 'ਅਥ ਦਸਾਂ ਗੁਰੂਆਂ ਦਾ ਬਾਰਾਮਾਂਹ' ਡਿਉਢ ਛੰਦ ਵਿੱਚ ਲਿਖਿਆ ਹੈ। ਗੁਰੂ ਘਰ ਦੀ ਮਹਿਮਾ ਬਾਰੇ ਉਹ ਲਿਖਦੇ ਹਨ—

ਧਿਆਨ ਸਿੰਘਾ ਗੁਰ ਦਾਤ ਵੱਡੀ ਹੈ
ਕਵੀ ਜਦੋਂ ਗੁਣ ਗਾਵੇ, ਲਾਜ ਮਰਾਵੇ।

ਦਸਮ ਪਾਤਸ਼ਾਹ ਦੇ ਪ੍ਰਾਕਰਮਾਂ ਨੂੰ ਕਵੀ ਧਿਆਨ ਸਿੰਘ ਸਭ ਤੋਂ ਪ੍ਰਭਾਵਸ਼ਾਲੀ ਦੱਸਦਾ ਹੈ—

ਚੌਦਾਂ ਭਵਨ ਕੰਬੇ ਉਸ ਵੇਲੇ
ਚੋਟ ਨਗਾਰੇ ਮਾਰੇ, ਤੁਰਕ ਕੰਬਾਰੇ।....
ਧਿਆਨ ਸਿੰਘਾ, ਕਵਿ ਵੇਦ ਕਹਿਣ ਕੀ
ਇਹ ਗੁਰ ਸਭ ਤੋਂ ਭਾਰੇ, ਖ਼ੂਬ ਵਿਚਾਰੇ।

ਸਾਧੂ ਸਦਾ ਰਾਮ ਆਰਿਫ਼ ਮਾਲਵੇ ਦੇ ਪ੍ਰਸਿੱਧ ਕਵੀਸ਼ਰ ਹੋਏ ਹਨ। ਉਨ੍ਹਾਂ ਨੇ 17 ਕਿੱਸੇ ਲਿਖੇ। ਉਨ੍ਹਾਂ ਦਾ 34 ਸਫ਼ਿਆਂ ਦਾ ਇਕ ਕਿੱਸਾ 'ਦਮਦਮੇ ਸਾਹਿਬ ਦਾ ਫਲ' ਮਸ਼ਹੂਰ ਹੈ। ਇਸ ਕਿੱਸੇ ਵਿੱਚ ਉਨ੍ਹਾਂ ਨੇ 'ਦਸਵੇਂ ਉਤਾਰ ਕਾ ਜਹਾਂ ਤਖਤ ਜੀ' ਦੀ ਟੇਕ ਉੱਤੇ ਅੱਠ ਬੰਦਾਂ ਦਾ ਇਕ ਛੰਦ ਲਿਖਿਆ ਹੈ। ਇਕ ਬੰਦ ਦੇਖੋ—

ਕਾਰ ਕੋ ਵਿਸਾਰ ਨਰ ਦਿਨ ਚਾਰ ਜੀ।
ਗੁਰੂ ਕੇ ਤਖਤ ਕਾ ਕਰੋ ਦਿਦਾਰ ਜੀ।
ਆਵਣਾ ਨਾ ਹਾਥ ਨੱਸਿਆ ਵਖਤ ਜੀ।
ਦਸਵੇਂ ਉਤਾਰ ਕਾ ਜਹਾਂ ਤਖਤ ਜੀ।

ਇਸੇ ਕਿੱਸੇ ਵਿੱਚ ਸਾਧੂ ਸਦਾ ਰਾਮ ਗੁਰੂ ਕਾਸ਼ੀ ਦਮਦਮਾ ਸਾਹਿਬ ਦੀ ਉਸਤਤ ਇਸ ਤਰ੍ਹਾਂ ਕਰਦੇ ਹਨ—

ਧੰਨ ਧੰਨ ਧੰਨ ਧੰਨ ਹੈ ਧਰਨ ਜੀ।
ਜਿੱਥੇ ਆਨ ਗੁਰਾਂ ਨੇ ਧਰੇ ਚਰਨ ਜੀ।
ਜਿੱਥੇ ਬੈਠ ਗੁਰਾਂ ਨੇ ਤਜੀ ਨਰਾਸੀ ਹੈ।
ਸ੍ਰੀ ਦਮਦਮਾ ਜੀ ਗੁਰਾਂ ਕੀ ਕਾਸੀ ਹੈ।

ਮਾਛੀਵਾੜੇ ਦੇ ਜੰਗਲਾਂ ਵਿੱਚ ਸੁੱਤੇ ਪਏ ਦਸਮੇਸ਼ ਜੀ ਨੂੰ ਵੇਖ ਕੇ ਕਵੀਸ਼ਰ ਟਹਿਲ ਸਿੰਘ ਭੁੱਟੀ ਵਾਲੇ ਨੇ ਇਕ ਕਲੀ ਲਿਖੀ ਹੈ। ਇਸ ਕਲੀ ਵਿੱਚ ਟਹਿਲ ਸਿੰਘ ਨੇ ਦਸਵੇਂ ਪਾਤਸ਼ਾਹ ਦੀ ਜੋ ਟਹਿਕ ਤੇ ਮਹਿਕ ਭਰੀ ਹੈ, ਕੀ ਕਿਸੇ ਅੱਜ ਦੇ ਕਵੀ ਨੇ ਭਰ ਲੈਣੀ ਹੈ! ਸੰਖੇਪ ਰੂਪ ਵਿੱਚ ਕਲੀ ਪੇਸ਼ ਹੈ—

ਉਠ ਮੁਸਾਫ਼ਰ ਸੁੱਤਿਆ, ਤੇਰਾ ਪੈਂਡਾ ਰਹਿੰਦਾ ਦੂਰ।
ਤੂੰ ਸੂਲਾਂ ਉੱਤੇ ਸੌਂ ਗਿਆ, ਜਿਵੇਂ ਸੂਲੀ ਤੇ ਮਨਸੂਰ।....
ਤੇਰੇ ਸਿਰ ਤੇ ਸਿਹਰਾ ਸਿਦਕ ਦਾ,
ਤੇਰੇ ਨੇਤਰਾਂ ਵਿੱਚ ਸਰੂਰ।...
ਤੂੰ ਸਭ ਕੁਝ ਕਰ ਕੇ ਸੌਂ ਗਿਆ,
ਅਜੇ ਰੱਬ ਨੂੰ ਨਹੀਂ ਮਨਜ਼ੂਰ
ਹੁਣ ਚੱਲ ਖਿਦਰਾਣੇ ਦੀ ਢਾਬ ਨੂੰ,
ਜਿਥੇ ਕਰਨੇ ਮਾਫ ਕਸੂਰ।...
ਤੇਗ਼ ਪਾ ਲਈ ਗਾਤਰੇ ਟਹਿਲ ਸਿਆਂ,
ਹੋ ਭੁੱਟੀ ਵਾਲੇ ਟਹਿਲ ਸਿਆਂ
ਅੱਗੇ ਤੁਰ ਪਿਆ ਰੱਬ ਦਾ ਨੂਰ।
ਚਾਰ ਚੁਫੇਰੇ ਨੂਰ ਈ ਸੰਗਤੇ ਨੂਰ।
ਜਿਵੇਂ ਰੌਸ਼ਨ ਕੋਹ ਤੂਰ।

ਮਾਲਵੇ ਦੇ ਕਵੀਸ਼ਰਾਂ ਦੀ ਦ੍ਰਿਸ਼ਟੀ ਬੜੀ ਪਾਕ-ਸਾਫ਼ ਅਤੇ ਸਰਬ-ਸਾਂਝੀ ਹੈ। ਉਹ ਹਿੰਦੂ, ਸਿੱਖ, ਮੁਸਲਮਾਨ ਵਿੱਚ ਕੋਈ ਭਿੰਨ-ਭੇਦ ਨਹੀਂ ਕਰਦੇ। ਸਾਰੇ ਧਰਮਾਂ ਦੇ ਗੁਰੂਆਂ, ਪੀਰਾਂ ਅਤੇ ਦੇਵਤਿਆਂ ਨੂੰ ਇਕੋ ਜਿਹਾ ਧਿਆਉਂਦੇ ਹਨ। ਪ੍ਰੋ: ਕਰਮ ਸਿੰਘ (ਬਠਿੰਡਾ) ਦੱਸਦੇ ਹਨ ਕਿ ਕਵੀਸ਼ਰ ਗੰਗਾ ਸਿੰਘ ਆਪਣੀਆਂ ਕਿਰਤਾਂ ਦੇ ਮੰਗਲਾ-ਚਰਨ ਵਿੱਚ ਆਮ ਤੌਰ 'ਤੇ ਦੇਵੀ-

ਦੇਵਤਿਆਂ ਨੂੰ ਪਹਿਲਾਂ ਧਿਆਉਂਦਾ ਹੈ ਅਤੇ ਪੰ: ਬ੍ਰਹਮਾ ਨੰਦ ਆਪਣੇ ਮੰਗਲਾ-ਚਰਨਾਂ ਵਿੱਚ ਸਭ ਤੋਂ ਪਹਿਲਾਂ ਦਸਾਂ ਗੁਰੂਆਂ ਦੀ ਉਸਤਤ ਕਰਦਾ ਹੈ। ਪੰ: ਬ੍ਰਹਮਾ ਨੰਦ ਦਾ ਇਕ ਮੰਗਲਾ-ਚਰਨ 'ਪਹਿਲਾਂ ਵੰਦਨਾ ਜੀ ਓ ਅੰਕਾਰ ਨੂੰ....' ਤੋਂ ਸ਼ੁਰੂ ਹੁੰਦਾ ਹੈ। ਫੇਰ ਨੌਂਆਂ ਗੁਰੂਆਂ ਦੀ ਉਸਤਤ ਕਰ ਕੇ ਉਹ ਦਸਵੇਂ ਗੁਰੂ ਦੀ ਵੰਦਨਾ ਕਰਦਾ ਹੈ—

ਫੇਰ ਵੰਦਨਾ ਮੈਂ ਕਰਦਾ ਗੁਰ ਦਸਮੇਸ਼ ਨੂੰ
ਅੰਮ੍ਰਿਤ ਪਿਆ ਕੇ ਤੀਜਾ ਪੰਥ ਸੀ ਚਲਾਇਆ।
ਪੁੱਤਰ ਪਿਆਰੇ ਚਾਰੇ ਵਾਰੇ ਖਾਤਰ ਹਿੰਦ ਦੀ ਜੀ
ਥਾਂ ਤੇ ਜਲ ਦੀ ਸੋਮਾ ਲਹੂ ਦਾ ਵਗਾਇਆ।....
ਗੁਰੂ ਦੇ ਚਰਨਾਂ ਨਾਲ ਪ੍ਰੀਤੀ ਲਾ ਮਨ ਮੂਰਖਾ
ਧੰਨ ਹੈ ਸੀਸ ਜਿਹੜਾ ਗੁਰੂ ਨੂੰ ਨਿਵਾਇਆ।....
ਸਵਾਂਤੀ ਬੂੰਦ ਬ੍ਰਹਮਾ ਨੰਦ ਮਿਲੇ ਜੇ ਪਪੀਹੇ ਨੂੰ
ਮੈਂ ਤਾਂ ਗੁਰੂਆ, ਤੇਰੇ ਜਸ ਦਾ ਤਿਹਾਇਆ।

ਗਿੱਦੜਬਾਹੇ ਦੇ ਨੇੜੇ ਪਿੰਡ ਰਾਜੇਵਾਲੇ ਦੇ ਇਕ ਮੁਸਲਮਾਨ ਕਵੀਸ਼ਰ ਦਸੌਂਧੀ ਲਲਾਰੀ ਨੇ ਮਿਰਜ਼ਾ ਲਿਖਿਆ ਹੈ। ਇਸ ਕਿੱਸੇ ਵਿੱਚ ਮਿਰਜ਼ੇ ਨੂੰ ਉਸ ਦੀ ਬੱਕੀ (ਘੋੜੀ) ਕਹਿੰਦੀ ਹੈ : ਅਸੀਂ ਦੋ ਭੈਣਾਂ ਤੇ ਚਾਰ ਭਰਾ ਅਰਸ਼ੋਂ ਉਤਰੇ ਸੀ। ਕਾਲਾ ਘੋੜਾ ਰਸਾਲੂ ਨੂੰ, ਨੀਲਾ ਗੁੱਗੇ ਚੌਹਾਨ ਨੂੰ ਅਤੇ ਭੌਰਾ ਦੁੱਲੇ ਭੱਟੀ ਨੂੰ ਮਿਲ ਗਿਆ। ਕੱਕੀ ਘੋੜੀ ਮਿਲੀ ਸਖੀ ਸੁਲਤਾਨ ਨੂੰ ਅਤੇ ਮੈਂ ਬੱਕੀ ਮਿਲ ਗਈ ਮਿਰਜ਼ਿਆ ਤੈਨੂੰ। ਰੋਝ (ਬਿਸਕੁਟੀ) ਰੰਗ ਦਾ ਘੋੜਾ ਮਿਲਿਆ ਹਿੰਦ ਦੇ ਰਾਖੇ ਗੁਰੂ ਗੋਬਿੰਦ ਸਿੰਘ ਨੂੰ। ਦਸੌਂਧੀ ਲਲਾਰੀ ਦੇ ਬੋਲ ਦੇਖੋ—

ਰੋਝਾ ਮਿਲ ਗਿਆ ਗੁਰੂ ਗੋਬਿੰਦ ਨੂੰ
ਰਾਖੇ ਹਿੰਦ ਨੂੰ, ਗੁਜਰੀ ਦੇ ਚੰਦ ਨੂੰ
ਦਿੱਤਾ ਹਿੰਦ ਦਾ ਧਰਮ ਬਚਾ।

ਮਾਲਵੇ ਦੇ ਕਵੀਸ਼ਰਾਂ ਵਿੱਚ ਬਾਬੂ ਰਜਬ ਅਲੀ ਦਾ ਜ਼ਿਕਰ ਨਾ ਕਰਨਾ ਇਕ ਗੁਨਾਹ ਹੈ। ਗੁਰੂ ਸਾਹਿਬਾਨ ਸਬੰਧੀ ਬਾਬੂ ਜੀ ਨੇ ਬਹੁਤ ਕੁਝ ਲਿਖਿਆ ਹੈ। ਪਰ ਉਨ੍ਹਾਂ ਦੀਆਂ ਰਚਨਾਵਾਂ ਸਾਨੂੰ ਮੌਕੇ ਸਿਰ ਨਹੀਂ ਮਿਲ ਸਕੀਆਂ। ਪਤਾ ਲੱਗਾ ਹੈ ਕਿ ਬਾਬੂ ਰਜਬ ਅਲੀ ਪਾਕਿਸਤਾਨ ਜਾ ਕੇ ਵੀ ਗੁਰੂ ਸਾਹਿਬਾਂ ਦੇ ਪ੍ਰਸੰਗ ਲਿਖ-ਲਿਖ ਕੇ ਆਪਣੇ ਸ਼ਾਗਿਰਦਾਂ ਨੂੰ ਪੂਰਬੀ ਪੰਜਾਬ ਵਿੱਚ ਭੇਜਦੇ ਰਹੇ ਹਨ। ਸਿੱਖ ਇਤਿਹਾਸ ਪ੍ਰਤੀ ਬਾਬੂ ਰਜਬ ਅਲੀ ਦਾ ਕਰਜ਼ ਅਸੀਂ ਕਿਸੇ ਹੋਰ ਮੌਕੇ 'ਤੇ ਉਤਾਰਨ ਦਾ ਯਤਨ ਕਰਾਂਗੇ।

ਇਸੇ ਤਰ੍ਹਾਂ ਹੋਰ ਵੀ ਕਈ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ ਜਿਨ੍ਹਾਂ ਤੋਂ ਮਾਲਵੇ ਦੇ ਲੋਕ ਸਾਹਿਤ ਅਤੇ ਸਭਿਆਚਾਰ ਉੱਤੇ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਅਮਿੱਟ ਪ੍ਰਭਾਵ ਦਾ ਪਤਾ ਲੱਗਦਾ ਹੈ। ਦਸਮ ਪਾਤਸ਼ਾਹ ਮਾਲਵੇ ਦੇ ਕਣ-ਕਣ ਅਤੇ ਲੋਕ-ਮਾਨਸ ਦੇ ਮਨ-ਮਨ ਵਿੱਚ ਸਮਾਏ ਹੋਏ ਹਨ। ਪਤਾ ਲੱਗਾ ਹੈ ਕਿ ਮੁਕਤਸਰ ਦੇ ਇਕ ਲੇਖਕ ਸ: ਰਾਜਵਿੰਦਰ ਸਿੰਘ 'ਮਲਵਈ ਕਵੀਸ਼ਰੀ ਵਿੱਚ ਸਿੱਖ ਗੁਰੂ ਸਾਹਿਬਾਨ ਦੇ ਪ੍ਰਸੰਗ' ਵਿਸ਼ੇ ਉੱਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਤੋਂ ਪੀ. ਐੱਚ. ਡੀ. ਕਰ ਰਹੇ ਹਨ।

• • •

## 92

# ਕਰਮ ਸਿੰਘ ਦੀ 'ਸੋਹਣੀ' ਵਿੱਚ ਜ਼ਫ਼ਰਨਾਮੇ ਦੇ ਬੋਲ ਗੂੰਜਦੇ ਹਨ

ਮਾਲਵੇ ਦਾ ਇਕ ਵਿਦਵਾਨ ਗੁਰੂ ਗੋਬਿੰਦ ਸਿੰਘ ਜੀ ਦੀ ਬੀਰ ਅਤੇ ਵਿਲੱਖਣ ਸ਼ਖ਼ਸੀਅਤ ਬਾਰੇ ਲਿਖਦਾ ਹੈ—

'ਪੰਜਾਬ ਗੁਰੂ ਸਾਹਿਬਾਨ ਦੀ ਬਖਸ਼ਿਸ਼ ਦਾ ਘਰ ਹੈ। 'ਪੰਜਾਬ ਨਾ ਹਿੰਦੂ, ਪੰਜਾਬ ਨਾ ਮੁਸਲਿਮ, ਪੰਜਾਬ ਜੀਂਦਾ ਗੁਰਾਂ ਦੇ ਨਾਮ ਤੇ।' ਪੰਜਾਬ ਦਾ ਆਦਰਸ਼ ਬੀਰ-ਨਾਇਕ ਗੁਰੂ ਗੋਬਿੰਦ ਸਿੰਘ ਹੈ। ਪੰਜਾਬ ਦੀ ਬੀਰ ਪ੍ਰੰਪਰਾ ਦੁਨੀਆ ਤੋਂ ਨਿਆਰੀ ਹੈ। ਇਥੇ ਜ਼ਰ, ਜੋਰੂ, ਜ਼ਮੀਨ ਲਈ ਜੰਗ ਨਹੀਂ ਹੋਈ। ਸਵੈ-ਕੀਰਤੀ, ਸਵੈ-ਵਾਸਨਾ, ਸਵੈ-ਅਹੰਕਾਰ ਲਈ ਯੁੱਧ ਨਹੀਂ ਕੀਤੇ, ਸਗੋਂ ਨਿੱਜ-ਸੁਆਰਥ ਤੋਂ ਪੂਰੀ ਤਰ੍ਹਾਂ ਉੱਪਰ ਉੱਠ ਕੇ ਸਰਬੰਸ ਵਾਰਨ ਦੀ ਓਜਮਈ ਗਾਥਾ ਦੀ ਹਕੀਕਤ ਹੈ। 'ਅਵਰ ਵਾਸਨਾ ਨਹਿ ਪ੍ਰਭ ਧਰਮ ਜੁੱਧ ਕੋ ਚਾਇ।'

'ਗੁਰੂ ਗੋਬਿੰਦ ਸਿੰਘ ਅਜਿਹੇ ਅਦੁੱਤੀ ਜਰਨੈਲ ਸਨ, ਜਿਨ੍ਹਾਂ ਨੇ ਕੇਵਲ 40 ਸਿੰਘਾਂ ਨਾਲ ਟਿੱਡੀ ਦਲ ਜਿੰਨੇ ਲਸ਼ਕਰ ਦਾ ਬੜੀ ਬੀਰਤਾ ਤੇ ਜ਼ਿੰਦਾ-ਦਿਲੀ ਨਾਲ ਟਾਕਰਾ ਕੀਤਾ। ਆਪਣੇ ਪਿਤਾ ਨੂੰ ਸ਼ਹੀਦ ਹੋਣ ਲਈ ਪ੍ਰੇਰਿਆ, ਪੁੱਤਰਾਂ ਨੂੰ ਮੈਦਾਨਿ-ਜੰਗ ਵਿੱਚ ਮੌਤ ਲਾੜੀ ਵਰਨ ਲਈ ਸ਼ਿੰਗਾਰਿਆ। ਸਦਾ ਚੜ੍ਹਦੀ ਕਲਾ ਦਾ ਮੁਜੱਸਮਾ ਰਹੇ। ਉਹ ਸ਼ਸਤਰ ਦੇ ਨਾਲ-ਨਾਲ ਸ਼ਾਸਤਰ ਦੇ ਵੀ ਧਨੀ ਸਨ। ਉਨ੍ਹਾਂ ਨੇ ਉਤਕ੍ਰਿਸ਼ਟਤਮ ਬੀਰ-ਕਾਵਿ ਦੀ ਸਿਰਜਨਾ ਕਈ ਭਾਸ਼ਾਵਾਂ ਵਿੱਚ ਕੀਤੀ। ਉਹ ਹਿੰਦੁਸਤਾਨ ਦੇ ਪਹਿਲੇ ਮਰਦ ਕਵੀ ਸਨ।'

—ਡਾ: ਅਜਮੇਰ ਸਿੰਘ, ਮੁੱਖ ਸੰਪਾਦਕ : ਬੀਰ-ਕਾਵਿ ਵਿਸ਼ੇਸ਼ ਅੰਕ, 'ਖੋਜ ਪਤ੍ਰਿਕਾ', ਮਾਰਚ 1992, ਪੰਜਾਬੀ ਯੂਨੀਵਰਸਿਟੀ ਪਟਿਆਲਾ।

ਇਹ ਹੈ ਮਾਲਵੇ ਉੱਤੇ ਦਸਮ ਪਾਤਸ਼ਾਹ ਦਾ ਪ੍ਰਭਾਵ। ਪੰਜਾਬੀ ਸਾਹਿਤ ਦਾ ਆਧੁਨਿਕ ਯੁੱਗ ਅਰੰਭ ਹੋਣ ਤੋਂ ਪਹਿਲਾਂ ਅਤੇ ਕੁਝ ਹੱਦ ਤੱਕ ਹੁਣ ਵੀ, ਮਾਲਵੇ ਦੇ ਕਿੱਸਾਕਾਰਾਂ ਅਤੇ ਕਵੀਸ਼ਰਾਂ ਨੇ ਗੁਰੂ ਸਾਹਿਬਾਂ ਦੇ ਪ੍ਰਸੰਗ ਲਿਖ ਕੇ ਅਤੇ ਗਾ ਕੇ ਮਲਵਈ ਹਿਰਦੇ ਨੂੰ ਗੁਰੂ ਸਾਹਿਬਾਂ ਦੇ ਪਰਉਪਕਾਰਾਂ ਨਾਲ ਸਰਸ਼ਾਰ ਕੀਤਾ ਹੋਇਆ ਹੈ। ਮਾਲਵੇ ਦੇ ਕਵੀਸ਼ਰਾਂ ਅਤੇ ਸ਼ਾਇਰਾਂ ਦੀ ਦ੍ਰਿਸ਼ਟੀ ਭਾਵੇਂ ਧਰਮ-ਨਿਰਪੱਖ ਅਤੇ ਉਨ੍ਹਾਂ ਦੀ ਬਿਰਤੀ ਜ਼ਿਆਦਾਤਰ ਲੌਕਿਕ ਬਿਰਤਾਂਤਾਂ ਵੱਲ ਰੁਚਿਤ ਹੈ ਪਰ ਉਨ੍ਹਾਂ ਦੇ ਤਕਰੀਬਨ ਹਰ ਪ੍ਰਸੰਗ ਅਤੇ ਬੰਦ ਵਿੱਚ ਗੁਰੂ ਸਾਹਿਬਾਂ ਦੀ ਧੁਨੀ ਗੂੰਜਦੀ ਹੈ। ਮਾਲਵੇ ਦੇ ਬਹੁ-ਗਿਣਤੀ ਕਵੀਸ਼ਰ ਭਾਵੇਂ ਅਨਪੜ੍ਹ ਜਾਂ ਅੱਧ-ਪੜ੍ਹ ਹਨ ਪਰ ਇਕ ਯੂਨੀਵਰਸਿਟੀ ਵਿੱਦਿਆ ਪ੍ਰਾਪਤ ਵਿਦਵਾਨ ਵੀ ਸਾਡੀ ਨਜ਼ਰ ਚੜ੍ਹੇ ਹਨ ਜੋ ਕਵੀਸ਼ਰੀ ਕਰਦੇ ਹਨ। ਉਨ੍ਹਾਂ ਨੇ ਸ: ਸ਼ਾਮ ਸਿੰਘ ਅਟਾਰੀ ਵਾਲੇ ਦੀ ਸੂਰਬੀਰਤਾ ਉੱਤੇ 'ਸਤਿਲੁਜ ਦੀ ਕਲੀ' ਲਿਖੀ ਹੈ। ਉਹ ਆਪਣੀ ਉੱਚ-ਵਿੱਦਿਆ ਦਾ ਮਾਣ ਨਾ ਕਰਦੇ ਹੋਏ ਕਹਿੰਦੇ ਹਨ—

ਤੂੰ ਗੱਲ ਸੁਣ ਲੈ ਅਜਮੇਰ ਸਿੰਹਾ,<br>
ਤੂੰ ਛੱਡ ਦੇ ਮਾਣ ਪੜ੍ਹਾਈ ਦਾ।<br>
ਜਸ ਗਾ ਲੈ ਅਮਰ ਸ਼ਹੀਦਾਂ ਦਾ<br>
ਤੂੰ ਰੱਖ ਸਤਿਗੁਰ 'ਤੇ ਡੋਰੀ ਓਇ।

ਸੰਤ ਕਵੀ ਧਿਆਨ ਸਿੰਘ ਭੂੰਦੜ ਨੇ ਪ੍ਰਹਿਲਾਦ ਭਗਤ, ਮਾਧਵ ਨਲ ਕਾਮ ਕੰਦਲਾ, ਮਲਕੀ ਛੋਟੀ, ਮਲਕੀ ਵੱਡੀ ਅਤੇ ਤਵਾਰੀਖ ਭੂੰਦੜ ਆਦਿ ਦਸ ਰਚਨਾਵਾਂ ਰਚੀਆਂ ਹਨ। ਇਹ ਦਸੇ ਪੁਸਤਕਾਂ ਉਹ ਦਸ ਗੁਰੂ ਸਾਹਿਬਾਂ ਦੇ ਚਰਨਾਂ ਵਿੱਚ ਭੇਟ ਕਰਦੇ ਹਨ—

ਦਸ ਗ੍ਰੰਥ ਜਹਾਨ ਤਿਆਰ ਕੀਤੇ<br>
ਦਸਾਂ ਗੁਰੂਆਂ ਨੂੰ ਮੱਥਾ ਟਿਕਾਵੰਦਾ ਮੈਂ।

ਕਵੀਸ਼ਰ ਰੰਗਾ ਸਿੰਘ, ਮਾਘੀ ਸਿੰਘ ਹੋਵੇ ਜਾਂ ਸਦਾ ਰਾਮ ਅਤੇ ਬਾਬੂ ਰਜਬ ਅਲੀ, ਕੋਈ ਵੀ ਦਸਾਂ ਗੁਰੂਆਂ ਅਤੇ

ਖ਼ਾਸ ਕਰਕੇ ਦਸਮ ਪਾਤਸ਼ਾਹ ਦੇ ਪ੍ਰਭਾਵ ਤੋਂ ਅਛੂਤਾ ਨਹੀਂ ਹੈ। ਬਾਬੂ ਰਜਬ ਅਲੀ ਨੇ 'ਸਿਫਤ ਖੜੋਤੇ ਕਰਦੇ, ਸੇਵਕ ਦਸ ਅਵਤਾਰਾਂ ਦੀ' ਦੀ ਟੇਕ ਉੱਤੇ ਦਸ ਗੁਰੂਆਂ ਦੀ ਉਸਤਤ ਵਿੱਚ ਦਸਾਂ ਬੰਦਾਂ ਦਾ ਇਕ ਕਬਿੱਤ ਲਿਖਿਆ ਹੈ ਅਤੇ ਦਸਵੇਂ ਪਾਤਸ਼ਾਹ ਦੀ ਵਿਸ਼ੇਸ਼ ਮਹਿਮਾ ਵਿੱਚ 'ਪਟਨੇ ਜਰਮ ਵਾਲੇ ਮੇਰੇ ਦਸਮੇਸ਼ ਗੁਰ।' ਦੀ ਧਾਰਨਾ ਉੱਤੇ ਚਾਰ ਬੰਦ ਵੱਖਰੇ ਲਿਖੇ ਹਨ।

ਖ਼ੁਸ਼ੀ ਦੀ ਗੱਲ ਹੈ ਕਿ ਕੁਝ ਸਮਾਂ ਪਹਿਲਾਂ ਤੱਕ ਮਾਲਵੇ ਦੇ ਇਸ ਅਣਗੌਲੇ ਕਿੱਸਾ ਤੇ ਕਵੀਸ਼ਰੀ ਸਾਹਿਤ ਨੂੰ ਹੁਣ ਕੁਝ ਗੌਲਿਆ ਜਾਣ ਲੱਗ ਪਿਆ ਹੈ ਅਤੇ ਮਾਲਵੇ ਦੇ ਕੁਝ ਵਿਦਵਾਨ ਇਸ ਵੰਨਗੀ ਦੀ ਕਵਿਤਾ ਬੜੀ ਸਫਲਤਾ ਨਾਲ ਅੱਜ ਵੀ ਲਿਖ ਰਹੇ ਹਨ। ਡਾ: ਅਜਮੇਰ ਸਿੰਘ ਨੇ ਜੇ 'ਸਤਿਲੁਜ ਦੀ ਕਲੀ' ਲਿਖੀ ਹੈ ਤਾਂ ਪ੍ਰੋ: ਕਰਮ ਸਿੰਘ ਬਠਿੰਡਾ ਨੇ ਬੈਂਤਾਂ ਵਿੱਚ ਸੋਹਣੀ-ਮਹੀਂਵਾਲ ਦੀ ਪ੍ਰੀਤ-ਗਾਥਾ ਨੂੰ ਪ੍ਰਕਾਸ਼ਿਤ ਕੀਤਾ ਹੈ। ਮਾਣ ਦੀ ਗੱਲ ਇਹ ਹੈ ਕਿ 'ਸੋਹਣੀ' ਨਾਂ ਦਾ ਪੂਰੇ 944 ਪੰਨਿਆਂ ਦਾ ਇਹ ਮਹਾਂਕਾਵਿ ਆਕਾਰ ਦੇ ਪੱਖੋਂ 'ਹੀਰ ਵਾਰਸ' ਅਤੇ 'ਸੈਫ਼ਲ ਮਲੂਕ' ਤੋਂ ਵੀ ਵੱਡਾ ਹੈ। 'ਸੋਹਣੀ' ਦੀ ਸਿਰਜਨਾ, ਪ੍ਰੋ: ਕਰਮ ਸਿੰਘ ਦੀ ਸੱਚ-ਮੁੱਚ ਹੀ ਇਕ ਵੱਡੀ ਪ੍ਰਾਪਤੀ ਹੈ। ਸਾਡੇ ਲਈ ਖ਼ੁਸ਼ੀ ਦੀ ਗੱਲ ਇਹ ਹੈ ਕਿ ਸੋਹਣੀ-ਮਹੀਂਵਾਲ ਦਾ ਰੁਮਾਂਟਿਕ ਕਿੱਸਾ ਸੁਣਾਉਂਦੇ ਹੋਏ ਵੀ ਪ੍ਰੋ: ਕਰਮ ਸਿੰਘ ਮਲਵਈ ਕਿੱਸਾ-ਕਾਵਿ ਪ੍ਰੰਪਰਾ ਅਨੁਸਾਰ ਗੁਰੂ ਸਾਹਿਬਾਂ ਨੂੰ ਕਦੀ ਨਹੀਂ ਭੁੱਲਦੇ। ਪ੍ਰੇਮ-ਗਾਥਾ ਦੇ ਚਲਦੇ ਪ੍ਰਵਾਹ ਵਿੱਚ ਉਹ ਥਾਂ-ਪੁਰ-ਥਾਂ ਗੁਰਮਤਿ, ਗੁਰਬਾਣੀ ਅਤੇ ਗੁਰ-ਇਤਿਹਾਸ ਦੇ ਇਸ਼ਾਰੇ ਸੁੱਟੀ ਜਾਂਦੇ ਹਨ। ਬਾਜ਼ਾਂ ਵਾਲੇ ਦੇ ਵਰਦਾਨ ਨੇ ਤਲਵੰਡੀ ਸਾਬੋ ਦੇ ਰੇਤਲੇ ਦੇਸ਼ ਨੂੰ ਸਰਹਿੰਦ ਵਰਗਾ ਸਰਸਬਜ਼ ਖਿੱਤਾ ਬਣਾ ਦਿੱਤਾ। ਪ੍ਰੋ. ਕਰਮ ਸਿੰਘ ਇਸ ਵਰਦਾਨ ਦਾ ਸ਼ੁਕਰਾਨਾ ਇਸ ਤਰ੍ਹਾਂ ਕਰਦੇ ਹਨ—

ਸਾਡੇ ਸਾਬੋ ਕੇ ਦੇਸ ਨੂੰ ਗੁਰਾਂ ਨੇ ਨੀ
ਕੇਹਾ ਦਿੱਤਾ ਖਿਤਾਬ ਸਰਹੰਦ ਦਾ ਨੀ।
ਉਨ੍ਹਾਂ ਦਿਨਾਂ ਤੋਂ ਜ਼ਿੰਦਗੀ ਟਹਿਕ ਆਈ
ਲੱਗਾ ਚਰਨ-ਛੁਹ ਗੁਜਰੀ ਦੇ ਚੰਦ ਦਾ ਨੀ।
ਚੜ੍ਹੇ ਰੂਪ ਅਵੱਲੜੇ ਰੋਹੀਆਂ ਨੂੰ
ਚਰਚਾ ਮਥਰਾ 'ਚ ਜਿਵੇਂ ਮੁਕੰਦ ਦਾ ਨੀ।
ਬਾਜ਼ਾਂ ਵਾਲੇ ਨੇ 'ਕਰਮ' ਤੇ ਕਰਮ ਕੀਤਾ
ਕਵ੍ਹੇ 'ਕਰਮ' ਕਲਾਮ ਪਸੰਦ ਦਾ ਨੀ। (ਪੰਨਾ : 858)

ਸ਼ਾਇਰ ਇਸ ਗੱਲ ਉੱਤੇ ਹੈਰਾਨ ਹੁੰਦਾ ਹੈ ਕਿ ਜ਼ਿੰਦਗੀ ਦਾ ਘਟਨਾ-ਚੱਕਰ ਕਿਹੜੇ-ਕਿਹੜੇ ਰਾਹਾਂ ਤੋਂ ਲੰਘਦਾ ਹੈ। ਇਸ ਲੜੀ ਵਿੱਚ ਉਹ ਪਟਨੇ ਅਤੇ ਅਨੰਦਪੁਰ ਨੂੰ ਵੀ ਯਾਦ ਕਰਦਾ ਹੈ—

ਜਨਮ ਸਾਹਿਬ ਪਟਨਾ ਡੇਰੇ ਨੰਦਪੁਰ ਤੇ
ਜਿਥੋਂ ਮੁਗਲ ਦੇ ਪੈਰ ਉਖੇੜੇ ਸੀ ਨੀ। (ਪੰਨਾ : 877)

ਪ੍ਰੇਮ-ਮਾਰਗ ਦੀ ਮੰਜ਼ਿਲ ਵੱਲ ਇਸ਼ਾਰਾ ਕਰਦਾ ਹੋਇਆ ਕਵੀ ਆਖਦਾ ਹੈ—

ਘਰ ਦੂਰ ਤੋਂ ਦੂਰ ਪਿਆਰਿਆਂ ਦਾ
ਹੇਮ ਕੁੰਡ ਚੜ੍ਹਾਈ ਤੇ ਚੜ੍ਹੀ ਜਾ ਓਏ। (ਪੰਨਾ : 313)

ਕਵੀ ਸੋਹਣੀ ਦੀ ਪ੍ਰੇਮ-ਗਾਥਾ ਲਿਖ ਰਿਹਾ ਹੈ ਪਰ ਜਦੋਂ ਸੋਹਣੀ ਲਈ ਸੁਹਣਾ ਵਰ ਢੂੰਡਣ ਦੀ ਗੱਲ ਤੁਰਦੀ ਹੈ ਤਾਂ ਕਰਮ ਸਿੰਘ ਨੂੰ ਗੁਰੂ-ਵਰੋਸਾਏ ਮਾਲਵੇ ਦੀ ਸਿਫ਼ਤ ਕਰਨ ਦਾ ਮੌਕਾ ਮਿਲ ਜਾਂਦਾ ਹੈ—

ਰੱਜਿਆ ਮਾਲਵਾ ਦੇਸ ਪਸੰਦ ਬਹੁਤਾ
ਭਲੀਆਂ ਰੀਤੀਆਂ ਸਾਫ਼ ਇਖਲਾਕਾਂ ਨੇ ਜੇ।
ਖੁੱਲ੍ਹੇ ਮਾਲਵੇ ਨੇ ਗੁਰੂਆਂ ਖਿੱਚ ਪਾਈ
ਮੋਹਿਆ ਗੁਰੂ ਬਰਾੜਾਂ ਬੇਬਾਕਾਂ ਨੇ ਜੇ। (ਪੰਨਾ : 212)

ਇਕ ਹੋਰ ਥਾਂ ਕਵੀ ਕਹਿੰਦਾ ਹੈ—

ਚੋਜੀ ਪਾਤਸ਼ਾਹ ਮਾਲਵੇ ਵਿੱਚ ਆਇਆ
ਲਿਖਤਾਂ ਦੇ ਗਿਆ ਕਾਗਜ਼ਾਂ ਦੀਨਿਆਂ ਨੂੰ। (ਪੰਨਾ : 117)

ਇਕ ਥਾਂ ਸ਼ਾਇਰਾਂ ਨੂੰ ਮੁਖਾਤਿਬ ਹੋ ਕੇ ਕਵੀ ਆਖਦਾ ਹੈ—

ਵਾਹ ਓਇ ਸ਼ਾਇਰ ਲੋਕੋ ਥੋਡੇ ਕੀ ਕਹਿਣੇ
ਸੁੱਕੇ ਅੰਬਰੀਂ ਮੀਂਹ ਵਰ੍ਹਾ ਦੇਵੋਂ।
ਚਰਨ ਘੋਲ ਪੀ ਕੇ ਬਾਜਾਂ ਵਾਲੜੇ ਦੀ
ਚਿੜੀਆਂ ਬਾਜਾਂ ਦੇ ਨਾਲ ਲੜਾ ਦੇਵੋਂ। (ਪੰਨਾ : 826-27)

ਸੋਹਣੀ ਦੇ ਇਸ਼ਕ ਦੀ ਗੱਲ ਕਰਦਾ-ਕਰਦਾ ਸ਼ਾਇਰ ਇਸ਼ਕ ਨੂੰ ਬਹੁਤ ਉੱਚਾਈ ਉੱਤੇ ਲੈ ਜਾਂਦਾ ਹੈ—

ਇਸ਼ਕ ਪੀਰਾਂ ਫਕੀਰਾਂ ਦਾ ਮਰਤਬਾ ਏ
ਕਾਮਲ ਬੰਦਿਆਂ ਰੱਬ 'ਚ ਰੰਗਿਆਂ ਦਾ। (ਪੰਨਾ : 234)

ਗੱਲ 'ਇਸ਼ਕ ਮਜ਼ਾਜੀ' ਤੋਂ ਤੁਰ ਕੇ 'ਇਸ਼ਕ ਹਕੀਕੀ' ਵਿੱਚੀਂ ਹੁੰਦੀ ਹੋਈ ਸਿੱਖੀ ਸਿਦਕ ਤੱਕ ਪਹੁੰਚ ਜਾਂਦੀ ਹੈ—

ਗਲੀ ਤਲੀ ਪ੍ਰੇਮ ਦੀ ਸੀਸ ਧਰਨਾ
ਇਹ ਵੀ ਇਸ਼ਕ ਖੇਡਾ ਕਰੜੀ ਸਿੱਖੀ ਐ ਨੀ।
ਜਿਹਨੇ ਸਿੱਖੀ ਐ ਨੀ, ਉਹ ਨੇ ਲੱਖੀ ਐ ਨੀ।
ਇਹ ਵੀ ਸਿੱਖੀ ਤਲਵਾਰ ਤੋਂ ਤਿੱਖੀ ਐ ਨੀ। (ਪੰਨਾ : 897-98)

ਸੱਚੀ ਪ੍ਰੀਤ ਦੀ ਮਹਿਮਾ ਗੁਰਮਤਿ ਵਿੱਚ ਵੀ ਕੀਤੀ ਗਈ ਹੈ। ਭਾਈ ਗੁਰਦਾਸ ਨੇ ਆਪਣੀ ਇਕ ਪੌੜੀ ਵਿੱਚ ਪੰਜਾਬ ਦੇ ਪ੍ਰਸਿੱਧ ਪ੍ਰੀਤ-ਨਾਇਕਾਂ ਦਾ ਜ਼ਿਕਰ ਕੀਤਾ ਹੈ। ਪ੍ਰੋ: ਕਰਮ ਸਿੰਘ ਵੀ ਸੱਚੇ ਆਸ਼ਿਕਾਂ-ਸਾਦਕਾਂ ਦੇ ਨਿਡਰ ਤੇ ਦ੍ਰਿੜ੍ਹ ਇਰਾਦੇ ਦੀ ਸਿਫ਼ਤ ਕਰਦਾ ਹੈ, ਸਿੰਘ ਵੀਰਾਂ ਨੂੰ ਹਲੂਣਦਾ ਅਤੇ ਆਪਣੇ ਮਾਧਿਅਮ ਨਾਲ ਕਮਜ਼ੋਰ-ਦਿਲ ਬੰਦਿਆਂ ਨੂੰ ਦੁਚਿੱਤੀ ਦੀ ਦਲਦਲ ਵਿੱਚੋਂ ਨਿਕਲਣ ਲਈ ਪ੍ਰੇਰਦਾ ਹੈ—

ਸੋਹਣੀ ਸੱਸੀ ਨੂੰ ਸਤਿਗੁਰਾਂ ਕਹੀ ਸ਼ਾਬਾ
ਮੌਤੋਂ ਨਾ ਡਰੀਆਂ ਸੱਜਣ ਪਾਇਆ ਈ।
ਸਿੰਘਾ! ਸੱਚ ਤੇ ਤੁਰ ਪਿਉਂ ਖੌਫ਼ ਕਾਹਦਾ
ਸੱਚੇ ਸਤਿਗੁਰਾਂ ਇਹ ਸਮਝਾਇਆ ਈ।
ਐਸੇ ਮਰਤਬੇ 'ਕਰਮਿਆ' ਕਹਾਂ ਤੈਨੂੰ
ਕਰਕੇ ਗਿਣਤੀਆਂ ਚਿੱਤ ਡਰਾਇਆ ਈ। (ਪੰਨਾ : 567)

ਸੋਹਣੀ ਮਹੀਂਵਾਲ ਦੇ ਕਿੱਸੇ ਵਿੱਚ ਜੇ ਜ਼ਫ਼ਰਨਾਮੇ ਦੇ ਬੋਲ ਗੂੰਜਣ ਤਾਂ ਇਸ ਦਾ ਕੀ ਸਬੱਬ ਜਾਣੀਏਂ। ਸਬੱਬ ਇਹੀ ਹੈ ਕਿ ਮਾਲਵੇ ਦੇ ਕਣ-ਕਣ ਵਿੱਚ ਗੁਰੂ ਦਸਮੇਸ਼ ਸਮਾਇਆ ਹੋਇਆ ਹੈ। ਪ੍ਰੋ: ਕਰਮ ਸਿੰਘ ਕਹਿੰਦਾ ਹੈ ਕਿ ਦੀਨੇ ਕਾਂਗੜ ਦੀ ਧਰਤੀ ਉੱਤੇ ਜ਼ਫ਼ਰਨਾਮੇ ਦੀ ਸੁਰਖ਼ ਸਬਜ਼ ਸ਼ਾਇਰੀ ਉੱਤਰੀ। ਬਾਦਸ਼ਾਹਾਂ ਨੂੰ ਵੰਗਾਰਨ ਵਾਲੇ ਰੋਹ-ਭਰੇ ਸੁਰਖ਼ ਸ਼ਬਦ ਅਤੇ ਸਮੇਂ ਦੇ ਹਾਕਮਾਂ ਨੂੰ ਨਿਆਂ ਦੀ ਨਸੀਹਤ ਕਰਨ ਵਾਲੀ ਸਬਜ਼ (ਅਮਰ) ਸ਼ਾਇਰੀ—

ਸੁਰਖ਼ ਸਬਜ਼ ਸ਼ਾਇਰੀ ਆਈ ਅਰਸ਼ ਉੱਤੋਂ
ਹਸਦੀ ਧਰਤ ਨੀ ਕਾਂਗੜਾਂ ਦੀਨਿਆਂ ਦੀ। (ਪੰਨਾ : 368)

ਸੱਚ ਅਤੇ ਝੂਠ ਦੀ ਜੰਗ ਵਿੱਚ ਹਮੇਸ਼ਾ ਸੱਚ ਦੇ ਝੰਡੇ ਬੁਲੰਦ ਹੁੰਦੇ ਹਨ! ਸੱਚੇ ਪਾਤਸ਼ਾਹ ਜਿੱਤਦੇ ਹਨ ਅਤੇ ਅਨਿਆਂ ਤੇ ਅੱਤਿਆਚਾਰ ਦੇ ਤਖ਼ਤ ਉੱਤੇ ਬੈਠੇ ਸ਼ਹਿਨਸ਼ਾਹ ਹਾਰਦੇ ਹਨ—

ਅਗਲਾ ਸਮਝੇ ਨਾ ਸਮਝੇ ਹੈ ਭਾਗ ਉਹਦਾ
ਜ਼ਫ਼ਰਨਾਮੇ ਅਖੀਰ ਨੂੰ ਲਿਖਣੇ ਨੇ।
ਜਦ ਕਦ ਜਿੱਤਣਾ, ਸੱਚ ਨੇ ਜਿੱਤਣਾ ਈ
ਝੂਠੇ ਇਸ਼ਕ ਮੈਦਾਨ ਨਾ ਟਿਕਣੇ ਨੇ। (ਪੰਨਾ : 897)

ਪ੍ਰੋ: ਕਰਮ ਸਿੰਘ ਆਪਣੇ ਦੇਸ਼ ਪੰਜਾਬ ਬਾਰੇ ਵੀ ਬੜਾ ਭਾਵਕ ਹੈ। 1947 ਵਿੱਚ ਦੇਸ਼ ਦੀ ਵੰਡ ਕਰਨ ਵਾਲਿਆਂ ਨੂੰ ਉਹ ਬੜੀ ਨਫ਼ਰਤ ਦੀ ਨਿਗਾਹ ਨਾਲ ਦੇਖਦਾ ਹੈ—

ਦੇਸ ਪਾੜ ਉਜਾੜ ਬਖੇੜ ਦਿੱਤਾ
ਫਿਟਕ ਪਾਵਣੀ ਤੇ ਹੱਜੋਂ ਕੱਢਣਾ ਈ। (ਪੰਨਾ : 899)

ਉਸ ਦੀ ਦਿਲੀ ਤਮੰਨਾ ਅਤੇ ਭਵਿੱਖਬਾਣੀ ਹੈ ਕਿ ਪੰਜਾਬ ਮੁੜ ਕੇ ਇਕ ਹੋ ਜਾਏਗਾ—

ਬੰਦੇ ਦੋਸਤੋ ਛੇਤੀ ਹਨ ਆਉਣ ਵਾਲੇ
ਜਿਹੜੇ ਪੜ੍ਹਨਗੇ ਏਕਤਾ ਬਾਬ ਹੈ ਨੀ।
ਟੁੱਟਾ ਚੰਨ ਦੋ ਖੰਨ ਮੁੜ ਇਕ ਹੋਊ
ਮੁੜ ਕੇ ਹੋਵਣਾ ਇਕ ਪੰਜਾਬ ਹੈ ਨੀ। (ਪੰਨਾ : 840)

ਫਿਰੋਜ਼ਦੀਨ ਸ਼ਰਫ਼ ਵਾਂਗ ਪ੍ਰੋ: ਕਰਮ ਸਿੰਘ ਵੀ ਪੰਜਾਬ ਨੂੰ 'ਦੇਸਾਂ ਵਿਚੋਂ ਦੇਸ' ਅਤੇ ਮੋਤੀਆਂ ਦੇ ਹਾਰ ਵਿੱਚ ਚਮਕਦਾ ਲਾਲ ਸਮਝਦਾ ਹੈ। ਅੱਵਲ ਤਾਂ ਉਹ ਜ਼ਿੰਦਗੀ ਦੀ ਗੁਲਜ਼ਾਰ ਵਿੱਚੋਂ ਜਾਣਾ ਨਹੀਂ ਚਾਹੁੰਦਾ ਪਰ ਜੇ ਜਾਣਾ ਹੀ ਪਿਆ ਤਾਂ ਉਹ ਅਗਲਾ ਜਨਮ ਵੀ ਪੰਜਾਬ ਵਿੱਚ ਹੀ ਲੈਣਾ ਚਾਹੁੰਦਾ ਹੈ—

ਉਹ ਹੈ ਦੇਸ ਪੰਜਾਬ ਜਹਾਨ ਅੰਦਰ
ਚਮਕੇ ਲਾਲ ਜਿਉਂ ਮੋਤੀਏ ਹਾਰ ਵਿੱਚੋਂ।
ਮੁੜ ਕੇ ਜਨਮਾਂ ਤਾਂ ਜਨਮਾਂ ਪੰਜਾਬ ਅੰਦਰ
'ਕਰਮ' ਚਾਹੇ ਨਾ ਜਾਣਾ ਗੁਲਜ਼ਾਰ ਵਿੱਚੋਂ। (ਪੰਨਾ : 19)

ਪਰ ਹੁਣ ਪੰਜਾਬ ਦਾ ਮੂੰਹ-ਮੱਥਾ ਪਹਿਲਾਂ ਵਾਂਗ ਸਾਬਤ ਅਤੇ ਸੁਨੱਖਾ ਨਹੀਂ ਰਿਹਾ। ਸਾਮਰਾਜੀ ਸਿਆਸਤਾਂ ਦੇ ਹੱਥ ਚੜ੍ਹ ਕੇ ਪੰਜਾਬ ਦੇ ਕੋਹਿ-ਨੂਰ ਹੀਰੇ ਵਾਂਗ ਪੰਜਾਂ ਦਰਿਆਵਾਂ ਦਾ ਦੇਸ ਵੀ ਕਈ ਟੁਕੜਿਆਂ ਵਿੱਚ ਵੰਡਿਆ ਗਿਆ ਹੈ। ਸੋਹਣੀ ਦਾ ਸ਼ਾਇਰ ਪੰਜਾਬ ਦੀ ਗੁਆਚੀ ਸ਼ਾਨ ਨੂੰ ਮੁੜ ਬਹਾਲ ਕਰਨ ਦਾ ਇੱਛਕ ਹੈ। ਉਹ ਆਪਣੀ ਜ਼ਿੰਦਗੀ ਪੰਜਾਬ ਦੀ ਚੜ੍ਹਦੀ ਕਲਾ ਦੇ ਲੇਖੇ ਲਾਉਣਾ ਚਾਹੁੰਦਾ ਹੈ—

ਸੁੱਤੀ ਜ਼ਿੰਦਗੀ ਦੇਸ ਪੰਜਾਬ ਵਾਲੀ
ਨਵੇਂ ਸਿਰੇ ਤੋਂ ਫੇਰ ਜਗਾਈਏ ਜੀ।
ਬਾਬੇ ਕਾਲੇ ਦੀ ਤੇਗ ਦਾ ਜ਼ਿਕਰ ਕਰਕੇ
ਚੜ੍ਹਦੀ ਕਲਾ ਦਾ ਝੰਡਾ ਝੁਲਾਈਏ ਜੀ।
ਸੂਰੇ ਸੱਚਿਆਂ ਗੁਰੂਆਂ ਦਾ ਰੰਗ ਦੇ ਕੇ
ਗੰਗਾ ਜਮਨਾ ਜਾ ਘੋੜੇ ਪਿਆਈਏ ਜੀ।
ਆਉਣਾ ਏਸ ਜਹਾਨ ਤੇ ਗੱਲ ਤੁਰ ਜੇ
ਮੁੜ ਕੇ ਆਈਏ ਕਿ ਨਾ ਆਈਏ ਜੀ। (ਪੰਨਾ : 845)

ਪ੍ਰੋ: ਕਰਮ ਸਿੰਘ ਦੀ 'ਸੋਹਣੀ' ਇਕ ਬਹੁ-ਪੱਖੀ ਅਤੇ ਬਹੁ-ਰੰਗੀ ਰਚਨਾ ਹੈ। ਅਸੀਂ ਇਸ ਦਾ ਕੇਵਲ ਗੁਰੂ-ਰੰਗ ਨਿਖੇੜ ਕੇ ਪੇਸ਼ ਕੀਤਾ ਹੈ। ਇਸ ਦਾ ਵਿਸਥਾਰ-ਪੂਰਬਕ ਬਹੁ-ਪੱਖੀ ਵਿਸ਼ਲੇਸ਼ਨ ਕੀਤਾ ਜਾਵੇ ਤਾਂ ਕਰਮ ਸਿੰਘ ਦੀ 'ਸੋਹਣੀ' ਪੰਜਾਬੀ ਸਾਹਿਤ ਦੀ ਇਕ ਸਿਰਮੌਰ ਰਚਨਾ ਸਿੱਧ ਹੋ ਸਕਦੀ ਹੈ। ਪ੍ਰੋਫ਼ੈਸਰ ਸਾਹਿਬ ਦੀਆਂ ਹੋਰ ਪੁਸਤਕਾਂ ਢੱਡ ਸਾਰੰਗੀ ਵਜਦੀ ਮਾਲਵੇ, ਬਠਿੰਡਾ, ਮਲਕੀ ਕਵੀ ਧਿਆਨ ਸਿੰਘ (ਸੰਪਾਦਿਤ) ਵਿੱਚ ਵੀ ਬਣਦੀ-ਢੁੱਕਵੀਂ ਥਾਂ 'ਤੇ ਗੁਰੂ ਸਾਹਿਬਾਂ ਨੂੰ ਬੜੇ ਪਿਆਰ-ਸਤਿਕਾਰ ਨਾਲ ਯਾਦ ਕੀਤਾ ਗਿਆ ਹੈ।

ਮਲਵਈ ਸਾਹਿਤ ਵਿੱਚ ਗੁਰੂ ਸਾਹਿਬਾਨ ਦਾ ਭਰਪੂਰ ਜ਼ਿਕਰ ਇਹੀ ਸਿੱਧ ਕਰਦਾ ਹੈ ਕਿ ਮਾਲਵੇ ਦਾ ਕੋਈ ਵੀ ਚਿੱਤਰ ਦਸਮ ਪਾਤਸ਼ਾਹ ਦੀ ਛਬਿ ਤੋਂ ਬਿਨਾਂ ਪੂਰਾ ਨਹੀਂ ਹੋ ਸਕਦਾ।

• • •

## 93

# ਗੁਰੂ-ਜੱਸ ਦਾ ਗਵਈਆ : ਬਾਬੂ ਰਜਬ ਅਲੀ

ਮਾਲਵੇ ਦੀ ਕਵੀਸ਼ਰ ਢਾਣੀ ਦਾ ਮੋਹਰੀ ਬਾਬੂ ਰਜਬ ਅਲੀ ਪੰਜਾਬ ਦੀ ਲੋਕ-ਸ਼ਾਇਰੀ ਵਿੱਚ ਡਾ: ਆਤਮ ਹਮਰਾਹੀ ਦੀ ਖੋਜ ਹੈ ਅਤੇ ਡਾ: ਆਤਮ ਹਮਰਾਹੀ ਪੰਜਾਬੀ ਸਾਹਿਤ ਨੂੰ ਪੰਜਾਬੀ ਲਿਖਾਰੀ ਸਭਾ ਰਾਮਪੁਰ ਦੀ ਦੇਣ ਹੈ। ਗੱਲ ਉਦੋਂ ਦੀ ਹੈ ਜਦੋਂ ਅਜੇ ਆਤਮ ਹਮਰਾਹੀ ਦੇ ਦਾਹੜੀ-ਮੁੱਛ ਉਤਰ ਰਹੀ ਸੀ। ਉਹ ਪੰਜਾਬੀ ਲਿਖਾਰੀ ਸਭਾ ਰਾਮਪੁਰ ਦਾ ਡਾਕ-ਮੈਂਬਰ ਬਣ ਗਿਆ। ਡਾਕ-ਮੈਂਬਰਾਂ ਦੀਆਂ ਰਚਨਾਵਾਂ ਸਭਾ ਦੀ ਮੀਟਿੰਗ ਵਿੱਚ ਪੜ੍ਹੀਆਂ ਜਾਂਦੀਆਂ ਸਨ ਅਤੇ ਉਨ੍ਹਾਂ ਉੱਤੇ ਜੋ ਵੀ ਟੀਕਾ-ਟਿੱਪਣੀ ਹੁੰਦੀ ਸੀ ਉਹ ਡਾਕ-ਮੈਂਬਰਾਂ ਨੂੰ ਲਿਖ ਕੇ ਡਾਕ ਰਾਹੀਂ ਭੇਜੀ ਜਾਂਦੀ ਸੀ। ਸਭਾ ਦਾ ਜਰਨਲ ਸਕੱਤਰ ਹੋਣ ਦੇ ਨਾਤੇ ਇਹ ਸੇਵਾ ਇਨ੍ਹਾਂ ਸਤਰਾਂ ਦਾ ਲੇਖਕ ਹੀ ਨਿਭਾਉਂਦਾ ਸੀ। ਅੱਜ ਤੱਕ ਆਤਮ ਹਮਰਾਹੀ ਜਦੋਂ ਵੀ ਮਿਲਦਾ ਹੈ, ਤਾਂ ਇਹ ਗੱਲ ਜ਼ਰੂਰ ਕਹਿੰਦਾ ਹੈ, "ਯਾਰ ਸਾਥੀ, ਜਿਹੜੀ ਤੂੰ ਆਲੋਚਨਾ ਲਿਖ ਕੇ ਭੇਜਦਾ ਹੁੰਦਾ ਸੈਂ, ਉਸ ਨੂੰ ਪੜ੍ਹ ਕੇ ਬੜਾ ਸੁਆਦ ਆਉਂਦਾ ਸੀ। ਉਸ ਤੋਂ ਮੈਂ ਬਹੁਤ ਕੁਝ ਸਿੱਖਿਆ। ਮੈਨੂੰ ਲੇਖਕ ਬਣਾਉਣ ਵਾਲੀ ਪੰਜਾਬੀ ਲਿਖਾਰੀ ਸਭਾ ਰਾਮਪੁਰ ਹੈ।" ਇਹ ਗੱਲ ਕਹਿਣੀ ਆਤਮ ਹਮਰਾਹੀ ਦੀ ਸੁਹਿਰਦਤਾ ਅਤੇ ਵਡਿਆਈ ਹੈ ਕਿਉਂਕਿ ਕਿਸੇ ਉੱਚੇ ਮੁਕਾਮ 'ਤੇ ਪਹੁੰਚਣ ਲਈ ਪੌੜੀ ਦਾ ਪਹਿਲਾ ਡੰਡਾ ਇਕ ਵਿਅਕਤੀ ਦੀ ਆਪਣੀ ਪ੍ਰਤਿਭਾ ਹੁੰਦੀ ਹੈ। ਡਾ: ਆਤਮ ਹਮਰਾਹੀ ਨੇ ਪੰਜਾਬੀ ਸਾਹਿਤ ਵਿੱਚ ਬਹੁਤ ਮਾਅਰਕੇ ਮਾਰੇ। ਉਨ੍ਹਾਂ ਵਿੱਚੋਂ ਇਕ ਮਾਅਰਕਾ ਬਾਬੂ ਰਜਬ ਅਲੀ ਦੀ ਖੋਜ ਹੈ। ਉਸ ਨੇ ਮਾਲਵੇ ਦੇ ਇਕ ਹੋਰ ਮਕਬੂਲ ਸ਼ਾਇਰ, 'ਜ਼ਿੰਦਗੀ ਬਿਲਾਸ' ਦੇ ਰਚੈਤਾ ਸਾਧੂ ਦਇਆ ਸਿੰਘ ਉੱਤੇ ਡਾਕਟਰੇਟ ਕਰ ਕੇ ਉਸ ਨੂੰ ਪੰਜਾਬੀ ਸਾਹਿੱਤਕਾਰਾਂ ਦੇ ਧਿਆਨ ਵਿੱਚ ਲਿਆਂਦਾ। ਕਵੀਸ਼ਰ ਬਸੰਤ ਸਿੰਘ ਸਾਹੋਕੇ (ਕੈਨੇਡਾ) ਲਿਖਦਾ ਹੈ :

ਮਾਲਵੇ ਦਾ ਹੀਰਾ ਸੀ ਸੁਆਹ 'ਚ ਦੱਬਿਆ।
'ਰਾਹੀ' ਬਿਨਾਂ 'ਬਾਬੂ' ਨਾ ਕਿਸੇ ਨੇ ਲੱਭਿਆ।
ਸਾਧੂ ਦਯਾ ਸਿੰਘ ਮੁੱਦਤਾਂ ਦਾ ਮਰਿਆ।
ਸਿਵਿਆਂ 'ਚੋਂ ਲੱਭ ਸੁਰਜੀਤ ਕਰਿਆ।

ਬਾਬੂ ਰਜਬ ਅਲੀ ਸੱਚ-ਮੁੱਚ ਹੀ ਡਾ: ਆਤਮ ਹਮਰਾਹੀ ਦੀ ਬਹੁਤ ਵੱਡੀ ਲੱਭਤ ਹੈ। ਰਜਬ ਅਲੀ ਮਾਲਵੇ ਦੇ ਕਵੀਸ਼ਰੀ-ਅੰਬਰ ਉੱਤੇ ਚੰਦਰਮਾ ਵਾਂਗ ਚਮਕਦਾ ਹੈ। ਉਸ ਨੇ ਅਨੇਕਾਂ ਕਿੱਸੇ ਅਤੇ ਪ੍ਰਸੰਗ ਲਿਖੇ ਜੋ ਉਸ ਦੇ ਸ਼ਾਗਿਰਦਾਂ ਦੀ ਯਾਦ ਵਿੱਚ ਫੁੱਲਾਂ ਦੀਆਂ ਲੜੀਆਂ ਵਾਂਗ ਲਟਕ ਰਹੇ ਹਨ—

ਬਾਬੂ ਸ਼ਿਅਰ ਬਣਾਉਂਦਾ ਜੀ
ਜਿਸ ਤਰ੍ਹਾਂ ਫੁੱਲ ਦੀ ਲੜੀ ਪਰੋਤੀ।

.................................

ਹਾਰ ਗੁੰਦੇ ਸਾਰੀ ਫੁਲਵਾੜੀ ਚੁਣ ਕੇ।
ਪਾਉਣਗੇ ਕਦਰ ਜੋ ਗਾਹਕ ਗੁਣ ਕੇ।

ਇਕ ਅੰਦਾਜ਼ੇ ਅਨੁਸਾਰ ਰਜਬ ਅਲੀ ਨੇ 85 ਤੋਂ ਵੱਧ ਕਿੱਸੇ ਅਤੇ ਪ੍ਰਸੰਗ ਲਿਖੇ। ਉਸ ਦੇ ਸ਼ਾਗਿਰਦਾਂ ਦੀ ਗਿਣਤੀ 100 ਤੋਂ ਵੀ ਵਧੇਰੇ ਹੈ। ਆਪਣੀ ਇਕ ਰਚਨਾ 'ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ' ਵਿੱਚ ਉਸ ਨੇ ਆਪਣੇ 53 ਸ਼ਾਗਿਰਦਾਂ ਦਾ ਜ਼ਿਕਰ ਕੀਤਾ ਹੈ ਅਤੇ ਜਿਨ੍ਹਾਂ ਦੇ ਨਾਂ ਲਿਖਣੋਂ ਰਹਿ ਗਏ ਹਨ, ਉਨ੍ਹਾਂ ਨੂੰ ਨਾਰਾਜ਼ ਨਾ ਹੋਣ ਦੀ ਬੇਨਤੀ ਕੀਤੀ ਹੈ—

ਤੇ ਅਣਗਿਣਤ ਸ਼ਾਗਿਰਦ ਸੀ ਰਹੇ ਯਾਦ ਨਾ ਬਾਅਜ਼।
ਕੁਛ ਲਿਖੇ 'ਤੇ ਕੁਛ ਨਾ ਲਿਖੇ, ਹੋਣਾ ਨਹੀਂ ਨਾਰਾਜ਼।



ਗੁਰਦੁਆਰਾ ਗੁਰੂਸਰ ਸਾਹਿਬ ਰੂਪਾਣਾ (ਮੁਕਤਸਰ)



ਮੁਕਤਸਰ ਦੀ ਰਣਭੂਮੀ ਵਿਚ ਮਾਤਾ ਭਾਗੋ ਜੀ



ਗੁਰਦੁਆਰਾ ਜ਼ਾਮਨੀਸਰ ਵਜ਼ੀਦਪੁਰ (ਫ਼ਿਰੋਜ਼ਪੁਰ)



ਗੁਰਦੁਆਰਾ ਗੁਪਤਸਰ ਸਾਹਿਬ ਛੱਤੇਆਣਾ (ਮੁਕਤਸਰ)



ਗੁਰਦੁਆਰਾ ਜੰਡਸਰ ਸਾਹਿਬ ਥੇਹੜੀ (ਮੁਕਤਸਰ)



ਗੁਰਦੁਆਰਾ ਲੱਖੀਸਰ ਸਾਹਿਬ, ਲੱਖੀ ਜੰਗਲ (ਬਠਿੰਡਾ)



ਪਿੰਡ ਸ਼ੇਰ ਮੁਹੰਮਦ ਮਾਹੀਗੀਰ ਤਹਿਸੀਲ ਜਲਾਲਾਬਾਦ ਪੱਛਮੀ ਜ਼ਿਲ੍ਹਾ ਫਿਰੋਜ਼ਪੁਰ ਵਿਚ ਪਹਿਲਾਂ ਫੱਤੂ ਸੰਮੂ ਦੀਆਂ ਦੋ ਕਬਰਾਂ ਹੁੰਦੀਆਂ ਸਨ। ਉਨ੍ਹਾਂ ਦੇ ਢਹਿ ਜਾਣ ਕਰਕੇ ਹੁਣ ਇਕੋ ਲੰਮੀ ਕਬਰ ਬਣਾ ਦਿੱਤੀ ਗਈ ਹੈ।



ਪਿੰਡ ਸ਼ਮਸਦੀਨ ਚਿਸ਼ਤੀਆਂ, (ਨੇੜੇ ਜਲਾਲਾਬਾਦ ਪੱਛਮੀ) ਵਿਖੇ ਸੜਕ ਦੇ ਕਿਨਾਰੇ ਫੱਤੂ ਸੰਮੂ ਦੀਆਂ ਟਾਹਲੀਆਂ ਵਿਚੋਂ ਹੁਣ ਇਕੋ ਟਾਹਲੀ ਖੜ੍ਹੀ ਹੈ । ਟਾਹਲੀ ਪਾਸ ਜਥੇਦਾਰ ਗੁਰਮੁਖ ਸਿੰਘ (ਝੋਕ ਟਹਿਲ ਸਿੰਘ) ਅਤੇ ਸ੍ਰੀ ਜਗਦੀਸ਼ ਸਿੰਘ ਥਿੰਦ ਖੜ੍ਹੇ ਹਨ।

ਬਾਬੂ ਰਜਬ ਅਲੀ ਮੋਗੇ ਦੇ ਨੇੜੇ ਪਿੰਡ ਸਾਹੋਕੇ ਦਾ ਵਸਨੀਕ ਸੀ। ਸਾਰੇ ਮਾਲਵੇ ਵਿੱਚ ਉਸ ਦੀ ਸ਼ਾਇਰੀ ਦਾ ਸਿੱਕਾ ਚਲਦਾ ਸੀ। 'ਬਾਬੂ' ਉਸ ਨੂੰ ਇਸ ਲਈ ਕਹਿੰਦੇ ਹਨ ਕਿਉਂਕਿ ਉਹ ਨਹਿਰ ਦੇ ਮਹਿਕਮੇ ਵਿੱਚ ਓਵਰਸੀਅਰ ਹੁੰਦਾ ਸੀ।

1947 ਵਿੱਚ ਰਜਬ ਅਲੀ ਪਾਕਿਸਤਾਨ ਚਲਾ ਗਿਆ ਪਰ ਉਸ ਦੇ ਦਿਲ ਵਿੱਚ ਨਿਰੰਤਰ ਮਾਲਵਾ ਹੀ ਧੜਕਦਾ ਰਿਹਾ। ਮਾਰਚ 1965 ਵਿੱਚ ਬਾਬੂ ਜੀ ਨੂੰ ਉਸ ਦੇ ਵਤਨ-ਪਿੰਡ ਸਾਹੋਕੇ ਵਿੱਚ ਬੁਲਾਇਆ ਗਿਆ। ਉਸ ਦੀ ਪ੍ਰਧਾਨਗੀ ਵਿੱਚ ਚਾਰ ਦਿਨ ਕਵੀਸ਼ਰੀ ਦਰਬਾਰ ਹੋਇਆ। ਇਸ ਸਮੇਂ ਬਾਬੂ ਜੀ ਦੇ ਸ਼ਾਗਿਰਦਾਂ ਨੇ ਉਨ੍ਹਾਂ ਨੂੰ 60 ਪੱਗਾਂ ਭੇਟ ਕੀਤੀਆਂ। ਬਾਬੂ ਰਜਬ ਅਲੀ ਸੱਚ-ਮੁੱਚ ਹੀ ਕਵੀਸ਼ਰੀ-ਕਾਵਿ ਦਾ ਮਹਾਰਾਜਾ ਹੈ।

ਰਜਬ ਅਲੀ ਨੇ ਹਿੰਦੂ ਪੌਰਾਣਿਕ ਪ੍ਰਸੰਗ ਵੀ ਲਿਖੇ ਹਨ ਅਤੇ ਇਸਲਾਮੀ ਰਵਾਇਤਾਂ ਦੇ ਕਿੱਸੇ-ਕਸੀਦੇ ਵੀ, ਪਰ ਸਾਨੂੰ ਜਾਪਦਾ ਹੈ ਕਿ ਜਿੰਨਾ ਦਿਲ ਉਸ ਨੇ ਸਿੱਖ ਸੂਰਬੀਰਤਾ ਅਤੇ ਗੁਰੂ ਸਾਹਿਬਾਂ ਦੇ ਪ੍ਰਸੰਗਾਂ ਵਿੱਚ ਡੋਲ੍ਹਿਆ ਹੈ, ਓਨਾ ਸ਼ਾਇਦ ਹੀ ਹੋਰ ਕਿਸੇ ਵਾਰਤਾ-ਬਿਰਤਾਂਤ ਵਿੱਚ ਡੋਲ੍ਹਿਆ ਹੋਵੇ। ਗੁਰੂ ਨਾਨਕ ਤੋਂ ਲੈ ਕੇ ਬਾਬਾ ਦੀਪ ਸਿੰਘ ਤੱਕ ਬਾਬੂ ਰਜਬ ਅਲੀ ਨੇ ਸਿੱਖ ਇਤਿਹਾਸ ਦੇ ਕਈ ਪ੍ਰਸੰਗ ਲਿਖੇ ਜਿਨ੍ਹਾਂ ਵਿੱਚ ਦਸਮ ਪਾਤਸ਼ਾਹ ਦਾ ਹਿੱਸਾ ਸਭ ਤੋਂ ਵੱਧ ਹੈ। ਡਾ: ਅਜੀਤ ਸਿੰਘ ਕਹਿੰਦੇ ਹਨ : 'ਬਾਬੂ ਰਜਬ ਅਲੀ ਆਪ ਮੁਸਲਮਾਨ ਸੀ ਪਰ ਉਸ ਦਾ ਸਿੱਖ ਗੁਰੂ ਸਾਹਿਬਾਨ ਤੇ ਸਿੱਖ ਇਤਿਹਾਸ, ਪੰਜਾਬੀ ਸਭਿਆਚਾਰ ਤੇ ਪੰਜਾਬੀ ਜੀਵਨ ਬਾਰੇ ਅਧਿਐਨ ਕਮਾਲ ਦਾ ਸੀ।' ਡਾ: ਹਮਰਾਹੀ ਅਨੁਸਾਰ 'ਇਕ ਹਜ਼ਾਰ ਤੋਂ ਵਧ ਛੰਦ ਉਸ ਨੇ ਕੇਵਲ ਸਿੱਖ ਧਰਮ ਅਤੇ ਇਤਿਹਾਸ ਬਾਰੇ ਲਿਖੇ ਹਨ। ਆਪਣੇ ਵਿਸ਼ੇ ਪ੍ਰਤੀ ਉਸ ਦੀ ਸੁਹਿਰਦਤਾ ਲਾਜਵਾਬ ਹੈ। ਗੁਰੂ ਗੋਬਿੰਦ ਸਿੰਘ ਜੀ ਬਾਰੇ ਲਿਖੇ ਮੰਗਲ ਦੇ ਉਸ ਦੇ ਚਾਰ ਕਬਿੱਤ ਸੰਜਮ, ਸੂਝ, ਸ਼ਰਧਾ ਅਤੇ ਅਪਣੱਤ ਦੀ ਅਦੁੱਤੀ ਮਿਸਾਲ ਹਨ।' ਉਨ੍ਹਾਂ ਕਬਿੱਤਾਂ ਦਾ ਕੁਝ ਨਮੂਨਾ ਦੇਖੋ—

ਰੱਬ ਤੋਂ ਡਰਨ ਵਾਲੇ, ਕੋਮਲ ਚਰਨ ਵਾਲੇ
ਗੱਲ ਤੇ ਮਰਨ ਵਾਲੇ, ਦੇਸ ਦੇ ਨਰੇਸ਼ ਗੁਰ।
ਛਾਂਟਵੇਂ ਸਰੀਰ ਵਾਲੇ, ਧਣਸ਼ ਤੇ ਤੀਰ ਵਾਲੇ
ਸੋਹਣੀ ਤਸਵੀਰ ਵਾਲੇ, ਦੁਆਰੇ ਤੇ ਧਰਮ ਵਾਲੇ
ਪਟਨੇ ਜਰਮ ਵਾਲੇ, ਮੇਰੇ ਦਸਮੇਸ਼ ਗੁਰ।

ਪਰ ਬਾਬੂ ਰਜਬ ਅਲੀ ਗੁਰੂ ਸਾਹਿਬਾਂ ਦੀ ਸਿਫ਼ਤ ਪਹਿਲੇ ਗੁਰੂ, ਗੁਰੂ ਨਾਨਕ ਦੇਵ ਜੀ ਤੋਂ ਸ਼ੁਰੂ ਕਰਦਾ ਹੈ। ਦੇਖੋ ਕਿਵੇਂ ਕਰਦਾ ਹੈ ਸਿਫ਼ਤ—

ਦੇਵਾਂ ਕਾਵਿ ਸੁਣਾ ਹੱਸ ਹੱਸ ਮੈਂ,
ਬੜਾ ਭਰ 'ਤਾ ਤਰਜ਼ ਵਿਚ ਰਸ ਮੈਂ।
ਕਰਾਂ ਪਹਿਲੇ ਗੁਰਾਂ ਦਾ ਜੱਸ ਮੈਂ,
ਮੇਰੀ ਜੀਭ ਕੀ ਸਿਫ਼ਤ ਕਰ ਸਕਦੀ ਐ।
ਕਲਮ ਲਿਖਦੀ ਰਹੀ, ਲਿਖ ਥਕਦੀ ਐ।

ਇਸ ਤੋਂ ਬਾਅਦ ਉਸ ਨੇ ਨੌਆਂ ਗੁਰੂਆਂ ਦੀ ਸਿਫ਼ਤ ਵਿੱਚ ਵੱਖੋ-ਵੱਖਰੇ ਛੰਦ ਲਿਖੇ ਹਨ। ਦਸਮ ਪਾਤਸ਼ਾਹ ਬਾਰੇ ਰਜਬ ਅਲੀ ਵਾਰ-ਵਾਰ ਕਈ ਵਾਰ ਲਿਖਦਾ ਹੈ। ਕਿਤੇ ਕਹਿੰਦਾ ਹੈ—

ਨੀਲਾ ਕੋਤਲ ਨੀਲਾ ਬਾਣਾ।
ਕਿਤੇ ਲੜਨ ਸ਼ੇਰ ਨਾਲ ਜਾਣਾ।
ਚੜ੍ਹਿਆ ਭਾਰਤ ਦਾ ਰਖਵਾਲਾ ਜੀ,
ਸਜੇ ਬਾਜ਼ ਸ਼ਿਕਾਰੀ ਹੱਥ ਉੱਤੇ
ਤਾਹੀਂ ਕਹਿੰਦੇ 'ਬਾਜ਼ਾਂ ਵਾਲਾ' ਜੀ।

ਅਤੇ ਫੇਰ ਆਖਦਾ ਹੈ—

ਹਿੰਦ ਰੁੜ੍ਹਦੀ ਜ਼ੁਲਮ ਸਮੁੰਦਰ ਮੇਂ
ਲਾਈ ਦਸਵੇਂ ਗੁਰੂ ਕਿਨਾਰੇ ਸੀ।

'ਦਸ ਅਵਤਾਰਾਂ ਦੀ ਸਿਫ਼ਤ' ਅਤੇ 'ਦਸਮੇਸ਼ ਮਹਿਮਾ ਦੇ ਕਬਿੱਤਾਂ' ਤੋਂ ਬਿਨਾਂ ਰਜਬ ਅਲੀ ਨੇ ਗੁਰੂ-ਇਤਿਹਾਸ ਦੇ

ਹੋਰ ਵੀ ਕਈ ਪ੍ਰਸੰਗ ਲਿਖੇ ਹਨ, ਜਿਵੇਂ ਸੰਮਣ ਮੁਸਣ, ਬਿਧੀ ਚੰਦ ਦੇ ਦੁਸ਼ਾਲੇ, ਬਿਧੀ ਚੰਦ ਦੇ ਘੋੜੇ, ਜੰਗ ਮਰਾਝ ਅਤੇ ਬਾਬਾ ਦੀਪ ਸਿੰਘ ਸ਼ਹੀਦ। ਪਰ ਅਸੀਂ ਇਸ ਲੇਖ ਵਿੱਚ ਜ਼ਿਆਦਾ-ਤਰ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਿਤ ਪ੍ਰਸੰਗਾਂ ਦਾ ਹੀ ਜ਼ਿਕਰ ਕਰਾਂਗੇ। ਦਸਮ ਪਾਤਸ਼ਾਹ ਸਬੰਧੀ ਰਜਬ ਅਲੀ ਨੇ ਇਹ ਪ੍ਰਸੰਗ ਲਿਖੇ ਹਨ : ਜੰਗ ਪਾਉਂਟਾ ਸਾਹਿਬ, ਸਾਕਾ ਜੰਗ ਚਮਕੌਰ, ਸਾਕਾ ਸਰਹਿੰਦ, ਮਾਤਾਵਾਂ ਦਾ ਵਿਰਲਾਪ ਅਤੇ ਮਾਲਵੇ ਦਾ ਦੌਰਾ। ਰਜਬ ਅਲੀ ਦੀ ਖ਼ੂਬੀ ਇਹ ਹੈ ਕਿ ਉਸ ਨੇ ਗੁਰੂ ਸਾਹਿਬਾਂ ਦੇ ਪ੍ਰਸੰਗ ਏਨੀ ਸ਼ਰਧਾ, ਪਿਆਰ ਅਤੇ ਵਲਵਲੇ ਨਾਲ ਲਿਖੇ ਹਨ ਕਿ ਉਨ੍ਹਾਂ ਨੂੰ ਪੜ੍ਹ ਕੇ ਕੋਈ ਇਹ ਨਹੀਂ ਕਹਿ ਸਕਦਾ ਕਿ ਇਹ ਕਿਸੇ ਗ਼ੈਰ-ਸਿੱਖ ਕਵੀ ਦੀ ਰਚਨਾ ਹਨ। ਰਜਬ ਅਲੀ ਦੀ ਸ਼ਬਦਾਵਲੀ, ਮੁਹਾਵਰਾ ਅਤੇ ਅੰਦਾਜ਼ ਆਪਣਾ ਹੀ ਹੈ ਜੋ ਹੋਰ ਸ਼ਾਇਰਾਂ ਅਤੇ ਕਿੱਸਾਕਾਰਾਂ ਤੋਂ ਵੱਖਰਾ ਹੈ। ਉਸ ਦੀ ਸ਼ਾਇਰੀ ਵਿੱਚ ਜਨ-ਮਾਨਸ ਅਤੇ ਲੋਕ-ਕਾਵਿ ਦੀ ਧੁਨੀ ਗੂੰਜਦੀ ਹੈ। ਜੇ ਰਜਬ ਅਲੀ ਦੀ ਸ਼ਾਇਰੀ ਨੂੰ ਜ਼ਰਾ ਕਵੀਸ਼ਰੀ-ਲੈਅ ਤੇ ਰਹਾਅ ਨਾਲ ਪੜ੍ਹੀਏ ਤਾਂ ਇਸ ਦਾ ਰਸ ਅਤੇ ਸੁਆਦ ਦੁੱਗਣਾ ਹੋ ਜਾਂਦਾ ਹੈ। ਜੰਗ ਪਾਉਂਟਾ ਸਾਹਿਬ ਵਿੱਚ ਪੀਰ ਬੁੱਧੂ ਸ਼ਾਹ ਦੀ ਕੁਰਬਾਨੀ ਵਾਲਾ ਛੰਦ ਦੇਖੋ, ਕਿਵੇਂ ਮੋਰ ਵਾਂਗ ਪੈਲਾਂ ਪਾਉਂਦਾ ਹੈ—

ਨਾ ਲੁਕੋਈ ਕੋਈ ਚੀਜ਼, ਫਰਜ਼ੰਦ ਨਾ ਭਤੀਜ<br>
ਕਰਿਆ ਵੀਰ ਨਾ ਅਜ਼ੀਜ਼, ਕੁਰਬਾਨ ਯਾਰ ਤੇ।<br>
ਚਾਰੇ ਪੁੱਤ ਪੀਰ ਨੇ, ਗੁਰਾਂ ਤੇ ਵਾਰਤੇ।

'ਪ੍ਰਸੰਗ : ਬਿਧੀ ਚੰਦ ਦੇ ਦੁਸ਼ਾਲੇ' ਵਿੱਚ ਰਜਬ ਅਲੀ ਸਿੱਖੀ ਦੀ ਪਰਿਭਾਸ਼ਾ ਇੰਜ ਕਰਦਾ ਹੈ—

ਸੌਖੀ ਨਾ ਮਿਲਣੀ ਸਿੱਖੀ<br>
ਝੱਲਣੀ ਤਲਵਾਰ ਤਿੱਖੀ<br>
ਖੰਡੇ ਤੇ ਨਾਚ ਕਰਨਾ<br>
ਮੌਤ ਪਰਾਈ ਮਰਨਾ

ਚਮਕੌਰ, ਸਰਹਿੰਦ ਤੇ ਸ੍ਰੀ ਹਰਿਮੰਦਰ ਸਾਹਿਬ ਦੇ ਸਾਕਿਆਂ ਵਿੱਚ ਇਸੇ ਸਿੱਖੀ ਦੀ ਪਰਖ ਹੋਈ ਜਿਸ ਵਿੱਚੋਂ ਦਸਮੇਸ਼ ਦੇ ਦੁਲਾਰੇ ਸਾਹਿਬਜ਼ਾਦੇ ਅਤੇ ਗੁਰੂ ਦੇ ਸਵਾਰੇ ਸਿੰਘ ਸੁਰਖ਼ਰੂ ਹੋ ਕੇ ਨਿਕਲੇ। ਚਮਕੌਰ ਦੀ ਗੜ੍ਹੀ ਵਿੱਚ ਜਦੋਂ ਸਿੰਘਾਂ ਨੇ ਮੋਰਚੇ ਮੱਲ ਲਏ ਤਾਂ ਮੁਗਲਾਂ ਦੀ ਫ਼ੌਜ ਲਈ ਗੁਰੂ ਦਸਮੇਸ਼ ਦਾ ਮੁਕਾਬਲਾ ਕਰਨਾ ਬੇਹੱਦ ਔਖਾ ਹੋ ਗਿਆ। ਰਜਬ ਅਲੀ ਕਹਿੰਦਾ ਹੈ—

ਵਰਮੀ ਵਿੱਚ ਮੁਸ਼ਕਲ ਦੀਂਹਦਾ, ਉਡਣਾ ਸੱਪ ਫੜਨਾ ਹੈ।<br>
ਮੌਤ ਨੂੰ ਚੈਲੰਜ ਦੇਣਾ ਸਤਿਗੁਰ ਨਾਲ ਲੜਨਾ ਹੈ।<br>
ਓਧਰ ਨੂੰ ਮੂੰਹ ਨਾ ਕਰਦੇ, ਡਰਦੇ ਪਏ ਪਾਪੀ ਜੀ।<br>
ਹਿੰਦ ਨੂੰ ਆਜ਼ਾਦ ਕਰਾਉਂਦੇ ਸਤਿਗੁਰ ਪ੍ਰਤਾਪੀ ਜੀ।

ਜੰਗ-ਚਮਕੌਰ ਦਾ ਸਭ ਤੋਂ ਵਿਲੱਖਣ ਦ੍ਰਿਸ਼ ਉਹ ਹੈ ਜਦੋਂ ਇਕ ਪਿਤਾ, ਮੌਤ ਦਾ ਅਖਾੜਾ ਬਣੀ ਰਣਭੂਮੀ ਵਿੱਚ ਆਪਣੇ ਪੁੱਤਰਾਂ ਨੂੰ ਆਪਣੇ ਹੱਥੀਂ ਤਿਆਰ ਕਰ ਕੇ ਭੇਜਦਾ ਹੈ। ਸਾਹਿਬਜ਼ਾਦਾ ਅਜੀਤ ਸਿੰਘ ਦੀ ਚੜ੍ਹਤ ਦੇਖੋ—

ਪਿਤਾ ਕਹੇ ਪਿਆਰ ਦੇ ਅਜੀਤ ਸਿੰਘ ਨੂੰ<br>
ਕੱਢ ਪੁੱਤ ਵਿੰਗੇ ਮੁਗਲਾਂ ਦੇ ਵਿੰਗ ਨੂੰ।<br>
ਸੁੱਚਾ ਸੂਟ ਸਜੇ ਪਤਲੇ ਪਤੰਗ 'ਤੇ<br>
ਗੁਰਾਂ ਨੇ ਬੱਗੇ ਸ਼ੇਰ ਨੂੰ ਚੜ੍ਹਾ 'ਤਾ ਜੰਗ ਤੇ।

ਨਿੱਕੇ ਜੁਝਾਰ ਸਿੰਘ ਦੀ ਬੀਰ ਅਤੇ ਬਾਲੜੀ ਚੜ੍ਹਤ ਨੂੰ ਜਿਵੇਂ ਰਜਬ ਅਲੀ ਨੇ ਬਿਆਨ ਕੀਤਾ ਹੈ ਸ਼ਾਇਦ ਹੀ ਕਿਸੇ ਹੋਰ ਕਵੀ ਨੇ ਕੀਤਾ ਹੋਵੇ—

ਛੋਟਾ ਬਾਰਾਂ ਕੁ ਬਰਸ ਦਾ ਹੋਣਾ<br>
ਲਾਲ ਦਸਮੇਸ਼ ਗੁਰ ਦਾ, ਅਭਿਮੰਨੂ ਤੋਂ ਜ਼ਿਆਦਾ ਸੋਹਣਾ।<br>
ਲਾ ਕੇ ਹਥਿਆਰ ਤੁਰਦਾ, ਖੱਟੇ ਰੰਗ ਦਾ ਸੁਨਹਿਰੀ ਬਾਣਾ।<br>
ਸੋਸਣੀ ਪੁਸ਼ਾਕ ਫਬਦੀ, ਚੜ੍ਹੇ ਗੁਰਾਂ ਦਾ ਦੁਲਾਰਾ ਨਿਆਣਾ।

ਚਮਕੌਰ ਦੀ ਗੜ੍ਹੀ ਵਿੱਚੋਂ ਜਦੋਂ ਗੁਰੂ ਗੋਬਿੰਦ ਸਿੰਘ ਅਲੋਪ ਹੋ ਗਏ ਤਾਂ ਸੂਬਾ ਸਰਹਿੰਦ ਦੀ ਸਾਰੀ ਮਾਯੂਸੀ ਰਜਬ

ਅਲੀ ਨੇ ਇਕੋ ਸਤਰ ਵਿੱਚ ਭਰ ਦਿੱਤੀ ਹੈ—

ਸੂਬਾ ਹੀਰਾ ਦਮਕਦਾ ਭਾਲੇ, ਗੜ੍ਹੀ ਦੇ ਵਿੱਚੋਂ।

ਸਾਕਾ ਸਰਹਿੰਦ ਅਤੇ ਚਮਕੌਰ ਜਿੱਥੇ ਸਿੱਖ ਇਤਿਹਾਸ ਦੀਆਂ ਲਹੂ-ਭਿੱਜੀਆਂ ਦਾਸਤਾਨਾਂ ਹਨ, ਉਥੇ ਧਰਮ ਦੀ ਸ਼ਮ੍ਹਾ ਉੱਤੇ ਕੁਰਬਾਨ ਹੋਣ ਦੀਆਂ ਸੁਨਹਿਰੀ ਅੱਖਰਾਂ ਵਿੱਚ ਲਿਖੀਆਂ ਅਮਰ ਉਦਾਹਰਨਾਂ ਵੀ ਹਨ। ਸੂਬੇਦਾਰ ਸਰਹਿੰਦ ਦੀਆਂ ਧਮਕੀਆਂ ਅਤੇ ਲਾਲਚਾਂ ਵਿਰੁੱਧ ਛੋਟੇ ਸਾਹਿਬਜ਼ਾਦਿਆਂ ਨੇ ਜੋ ਜਵਾਬ ਦਿੱਤਾ, ਰਜਬ ਅਲੀ ਨੇ ਉਸ ਨੂੰ ਬਹੁਤ ਹੀ ਢੁੱਕਵੇਂ ਅਤੇ ਮਾਨ-ਮੱਤੇ ਸ਼ਬਦਾਂ ਵਿੱਚ ਦਰਜ ਕੀਤਾ ਹੈ—

ਕੌਰ ਕਹਿੰਦੇ ਮਾਰ ਨਾ ਵਡਿਆਈ ਸੱਖਣੀ<br>
ਅਸੀਂ ਦੋਹਾਂ ਵੀਰਾਂ ਨੇ ਸਿੱਖਾਂ ਦੀ ਰੱਖਣੀ।<br>
ਸਾਡੇ ਕੰਮ ਤੁਸਾਂ ਦੇ ਵਿਆਹ ਤੇ ਰਾਜ ਨਾ।<br>
ਪਿਤਾ ਦਸਮੇਸ਼ ਨੂੰ ਲਗਾਉਣੀ ਲਾਜ ਨਾ।

ਸਾਹਿਬਜ਼ਾਦਿਆਂ ਨੂੰ ਨੀਹਾਂ ਵਿੱਚ ਚਿਣਨ ਦੇ ਫ਼ੈਸਲੇ ਵਿਰੁੱਧ ਮਲੇਰ ਕੋਟਲੇ ਦਾ ਨਵਾਬ 'ਹਾਅ ਦਾ ਨਾਅਰਾ' ਇੰਜ ਮਾਰਦਾ ਹੈ—

ਸ਼ੇਰ ਖਾਨ ਸੂਬੇ ਨੂੰ ਸੁਣਾਉਂਦਾ ਸਿੱਧੀਆਂ<br>
ਪਾਕ ਰੂਹਾਂ ਜਾਣ ਨਾ ਕਿਸੇ ਤੋਂ ਮਿੱਧੀਆਂ।

ਬਾਬੂ ਰਜਬ ਅਲੀ ਨੇ ਸਿੱਖ ਇਤਿਹਾਸ ਨੂੰ ਜਿੰਨੇ ਜਜ਼ਬੇ ਅਤੇ ਓਜਮਈ ਸ਼ਬਦਾਂ ਵਿੱਚ ਕਵਿਤਾਇਆ ਹੈ ਉਸ ਦੀਆਂ ਹੋਰ ਵੀ ਇਕ ਤੋਂ ਇਕ ਵਧ ਸੁਹਣੀਆਂ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ, ਰਜਬ ਅਲੀ ਦੀ ਸ਼ਾਇਰੀ ਦਰਿਆ ਦੇ ਵਹਿਣ ਵਾਂਗ ਵਗਦੀ ਹੈ। ਪਰ ਸਾਡਾ ਪ੍ਰਯੋਜਨ ਸਿਰਫ਼ ਇਹ ਦੱਸਣਾ ਹੈ ਕਿ ਦਸਮ ਪਾਤਸ਼ਾਹ ਨੇ ਮਾਲਵੇ ਦੀ ਮਾਨਸਿਕਤਾ ਨੂੰ ਕਿੰਨਾ ਅਤੇ ਕਿਵੇਂ ਪ੍ਰਭਾਵਿਤ ਕੀਤਾ। ਸ੍ਰੀ ਦਸਮੇਸ਼ ਨੇ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਦਾ ਸੰਦੇਸ਼ ਦਿੱਤਾ। ਇਸ ਲਈ ਉਨ੍ਹਾਂ ਦੀ ਕਥਨੀ ਅਤੇ ਕਰਨੀ ਤੋਂ ਪ੍ਰਭਾਵਿਤ ਹੋ ਕੇ ਹਰ ਧਰਮ ਅਤੇ ਵਰਗ ਦੇ ਕਲਮਕਾਰ ਪਿਛਲੇ 300 ਸਾਲਾਂ ਤੋਂ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫ਼ੁੱਲ ਭੇਟ ਕਰ ਰਹੇ ਹਨ ਅਤੇ ਆਉਣ ਵਾਲੀਆਂ ਸਦੀਆਂ ਵਿੱਚ ਵੀ ਕਰਦੇ ਰਹਿਣਗੇ।

ਬਾਬੂ ਰਜਬ ਅਲੀ 1894 ਵਿੱਚ ਪੈਦਾ ਹੋਏ ਅਤੇ 1979 ਈ: ਵਿੱਚ 85 ਸਾਲ ਦੀ ਉਮਰ ਭੋਗ ਕੇ ਪਾਕਿਸਤਾਨ ਦੇ ਜ਼ਿਲ੍ਹਾ ਉਕਾੜਾ ਵਿੱਚ ਅੱਲਾ ਨੂੰ ਪਿਆਰੇ ਹੋ ਗਏ। ਪਰ ਰਜਬ ਅਲੀ ਵਰਗੇ ਲੋਕ ਕਦੀ ਮਰਦੇ ਨਹੀਂ। ਉਸ ਨੇ ਆਪਣੀ ਸਾਰੀ ਉਮਰ ਲੋਕ-ਦਿਲਾਂ ਦੀ ਤਰਜਮਾਨੀ ਕਰਦਿਆਂ ਬਤੀਤ ਕੀਤੀ। ਰਜਬ ਅਲੀ ਆਪਣੀ ਸ਼ਾਇਰੀ ਵਿੱਚ ਸਦਾ ਜਿਊਂਦਾ ਰਹੇਗਾ। ਗੁਰੂ ਦੇ ਪਿਆਰੇ ਸਿੱਖ ਉਸ ਨੂੰ ਇਸ ਲਈ ਹਮੇਸ਼ਾ ਯਾਦ ਰੱਖਣਗੇ ਕਿਉਂਕਿ ਉਹ ਮਹਾਨ ਗੁਰੂ ਸਾਹਿਬਾਂ ਦੇ ਪਰਉਪਕਾਰੀ ਪ੍ਰਸੰਗਾਂ ਦਾ ਰਚਈਆ ਅਤੇ ਗਵਈਆ ਸੀ।

• • •

## 94

# ਦਸਮ ਪਾਤਸ਼ਾਹ ਦੇ ਇਤਿਹਾਸ ਬਾਰੇ ਨਵੀਂ ਖੋਜ

### ਮਾਧੋ ਸਿੰਘਾਣਾ ਕਿੱਥੇ ਹੈ ?

ਮਾਲਵੇ ਦੇ ਸਾਹਿਤ, ਇਤਿਹਾਸ ਅਤੇ ਸੱਭਿਆਚਾਰ ਉੱਤੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੋ ਪ੍ਰਭਾਵ ਪਿਆ ਉਸ ਦਾ ਸੰਖੇਪ ਵਰਨਣ ਅਸੀਂ ਆਪਣੇ ਕੁਝ ਪਿਛਲੇ ਲੇਖਾਂ ਵਿੱਚ ਕੀਤਾ ਹੈ। ਇਸ ਲੇਖ ਵਿੱਚ ਅਸੀਂ ਉਸ ਪਿੰਡ ਦਾ ਜ਼ਿਕਰ ਕਰਾਂਗੇ ਜੋ ਮਾਲਵੇ ਵਿੱਚ ਦਸਮ ਪਾਤਸ਼ਾਹ ਦਾ ਆਖਰੀ ਪੜਾਅ ਸੀ। ਇਸ ਪੜਾਅ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਰਾਜਪੂਤਾਨੇ (ਰਾਜਸਥਾਨ) ਦੇ ਮਾਰੂ ਦੇਸ ਵਿੱਚ ਪ੍ਰਵੇਸ਼ ਕਰ ਜਾਂਦੇ ਹਨ। ਸਰਸੇ ਵਿੱਚ ਕੁਝ ਦਿਨ ਬਤੀਤ ਕਰਕੇ ਸ੍ਰੀ ਦਸਮੇਸ਼ ਜੀ ਨੇ ਅਗਲਾ ਪੜਾਅ ਪਿੰਡ ਮਾਧੋ ਸਿੰਘਾਣੇ ਵਿੱਚ ਕੀਤਾ। ਮਾਧੋ ਸਿੰਘਾਣਾ ਸਰਸੇ ਦੇ ਦੱਖਣ ਵਿੱਚ 21 ਕਿਲੋਮੀਟਰ ਦੇ ਫਾਸਲੇ 'ਤੇ ਸਥਿਤ ਹੈ। ਇਥੇ ਬਹੁਤ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ। ਇਸ ਲੇਖਕ ਨੂੰ ਇਸ ਅਸਥਾਨ ਦੇ 5 ਦਸੰਬਰ, 1999 ਅਤੇ ਅਕਤੂਬਰ 2007 ਨੂੰ ਦੋ ਵਾਰ ਦਰਸ਼ਨ ਕਰਨ ਦਾ ਮੌਕਾ ਮਿਲਿਆ। ਸਿੰਘਾਂ ਨੇ ਦੱਸਿਆ ਕਿ ਕਲਗੀਧਰ ਪਾਤਸ਼ਾਹ ਨੇ ਇਸ ਪਿੰਡ ਵਿੱਚ ਇਕ ਰਾਤ ਵਿਸ਼ਰਾਮ ਕੀਤਾ ਸੀ।

ਪਰ ਬੜੀ ਹੈਰਾਨੀ ਦੀ ਗੱਲ ਹੈ ਕਿ ਸਾਡੇ ਪੁਰਾਣੇ ਗ੍ਰੰਥਾਂ ਵਿੱਚ ਮਾਧੋ ਸਿੰਘਾਣੇ ਦਾ ਜ਼ਿਕਰ ਸਰਸੇ ਤੋਂ ਬਾਅਦ ਨਹੀਂ ਆਉਂਦਾ, ਸਗੋਂ ਬਹੁਤ ਦੂਰ ਅੱਗੇ ਜਾ ਕੇ ਆਉਂਦਾ ਹੈ। ਸਾਡੇ ਪੁਰਾਤਨ ਗ੍ਰੰਥ ਸਰਸੇ ਤੋਂ ਬਾਅਦ ਦਸਮ ਪਾਤਸ਼ਾਹ ਦਾ ਅਗਲਾ ਪੜਾਅ ਮਾਧੋ ਸਿੰਘਾਣੇ ਦੀ ਬਜਾਏ ਨੌਹਰ ਦੱਸਦੇ ਹਨ। ਨੌਹਰ ਤੋਂ ਅੱਗੇ ਭਾਦਰਾ ਅਤੇ ਭਾਦਰੇ ਤੋਂ ਅੱਗੇ ਸੁਹਾਵਾ ਆਉਂਦਾ ਹੈ। ਪੁਰਾਣੇ ਗ੍ਰੰਥਕਾਰਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਸੁਹਾਵੇ ਤੋਂ ਬਾਅਦ ਮਾਧੋ ਸਿੰਘਾਣੇ ਪਹੁੰਚੇ।

ਦਸੰਮ ਪਾਤਸ਼ਾਹ ਦੀ ਪਹਿਲੀ ਦੱਖਣ ਯਾਤਰਾ ਦੇ ਪੜਾਵਾਂ ਦੀ ਇਹ ਤਰਤੀਬ ਸਭ ਤੋਂ ਪਹਿਲਾਂ 'ਸਾਖੀ ਪੋਥੀ' ਦੇ ਕਰਤਾ ਨੇ ਲਿਖੀ ਅਤੇ ਉਸ ਤੋਂ ਬਾਅਦ ਮਗਰਲੇ ਸਾਰੇ ਇਤਿਹਾਸਕਾਰਾਂ ਨੇ ਇਸ ਤਰਤੀਬ ਨੂੰ ਅਪਣਾ ਲਿਆ। ਭਾਈ ਸੰਤੋਖ ਸਿੰਘ, ਪੰਡਿਤ ਤਾਰਾ ਸਿੰਘ ਨਰੋਤਮ, ਗਿ: ਗਿਆਨ ਸਿੰਘ ਅਤੇ ਗਿ: ਕਰਤਾਰ ਸਿੰਘ ਕਲਾਸਵਾਲੀਆ ਆਦਿ ਨੇ ਆਪਣੀਆਂ ਰਚਨਾਵਾਂ ਵਿੱਚ ਦਸਮ ਪਾਤਸ਼ਾਹ ਦੇ ਪੜਾਵਾਂ ਦੀ ਇਹੀ ਤਰਤੀਬ ਲਿਖੀ ਹੈ, ਭਾਵ ਮਾਧੋ ਸਿੰਘਾਣਾ ਸੁਹਾਵੇ ਤੋਂ ਪਿੱਛੋਂ ਆਉਂਦਾ ਹੈ। ਪਰ ਪੜਾਵਾਂ ਦੀ ਇਹ ਤਰਤੀਬ ਕਿਸੇ ਭੁਲੇਖੇ ਕਾਰਨ ਗ਼ਲਤ ਲਿਖੀ ਗਈ ਹੈ। ਮਾਧੋ ਸਿੰਘਾਣਾ ਤਾਂ ਸਰਸੇ ਤੋਂ ਸਿਰਫ਼ 21 ਕਿਲੋਮੀਟਰ ਦੂਰ ਹੈ ਜੋ ਅਸੀਂ ਆਪ ਜਾ ਕੇ ਦੇਖਿਆ ਹੈ ਅਤੇ ਇਹ ਸਰਸੇ ਤੋਂ ਬਾਅਦ ਗੁਰੂ ਜੀ ਦਾ ਪਹਿਲਾ ਪੜਾਅ ਹੈ ਪਰ ਸਾਡੇ ਪੁਰਾਣੇ ਇਤਿਹਾਸਕਾਰ ਉਸ ਨੂੰ ਸਰਸੇ ਤੋਂ ਲਗਪਗ 150 ਕਿਲੋਮੀਟਰ ਦੂਰ ਗੁਰੂ ਜੀ ਦਾ ਚੌਥਾ ਪੜਾਅ ਦੱਸਦੇ ਹਨ।

'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' (ਸੂਰਜ ਪ੍ਰਕਾਸ਼) ਦੀ ਸੰਪਾਦਨਾ ਕਰਦਿਆਂ ਇਕ ਫੁੱਟ-ਨੋਟ ਵਿੱਚ ਭਾਈ ਵੀਰ ਸਿੰਘ ਲਿਖਦੇ ਹਨ : 'ਮਧੂ ਸਿੰਘਾਣਾ ਪਿੰਡ ਦਾ ਨਾਮ ਹੈ। ਇਥੇ ਗੁਰਧਾਮ ਨਹੀਂ ਹੈ, (ਇਹ) ਸਰਸੇ ਦੇ ਨੇੜੇ ਹੈ। ਸਰਸੇ ਤੋਂ ਅੱਗੇ ਉਤਾਰੇ ਦੇ ਥਾਂਵਾਂ ਵਿੱਚ ਕੁਛ ਅੱਗੜ-ਪਿੱਛੜ ਰਲਾ ਹੈ ਤੇ ਮੰਜ਼ਿਲਾਂ ਤੇ ਟਿਕਾਣੇ ਅਜਮੇਰ ਤੱਕ ਸਾਰੇ ਸਿਲਸਿਲੇਵਾਰ ਨਹੀਂ ਆਏ। ਖੋਜ ਦੀ ਲੋੜ ਹੈ।' (ਸੂਰਜ ਪ੍ਰਕਾਸ਼, ਜਿਲਦ ਚੌਧਵੀਂ, ਭਾਸ਼ਾ ਵਿਭਾਗ, ਪੰਜਾਬ, ਪੰਨਾ : 6148)

ਸਹੀ ਸਥਿਤੀ ਇਹ ਹੈ ਕਿ ਮਾਧੋ ਸਿੰਘਾਣਾ, ਸਰਸੇ ਤੋਂ ਬਾਅਦ ਦਸਮ ਪਾਤਸ਼ਾਹ ਦਾ ਪਹਿਲਾ ਪੜਾਅ ਹੈ ਅਤੇ ਇਹ ਅਸਥਾਨ ਸਰਸੇ ਦੇ ਦੱਖਣ ਵਿੱਚ ਕੇਵਲ 21 ਕਿਲੋਮੀਟਰ ਦੇ ਫਾਸਲੇ 'ਤੇ ਸਥਿਤ ਹੈ। ਆਪਣੇ ਇਤਿਹਾਸ ਵਿੱਚ ਸਾਨੂੰ ਇਹ ਸੋਧ ਕਰ ਲੈਣੀ ਚਾਹੀਦੀ ਹੈ।

ਭਾਈ ਸੰਤੋਖ ਸਿੰਘ ਨੇ 'ਸੂਰਜ ਪ੍ਰਕਾਸ਼' ਵਿੱਚ ਮਾਧੋ ਸਿੰਘਾਣੇ ਦੀ ਇਕ ਘਟਨਾ ਲਿਖੀ ਹੈ। ਬਾਅਦ ਵਿੱਚ ਗਿ:

ਗਿਆਨ ਸਿੰਘ ਨੇ ਵੀ 'ਤਵਾਰੀਖ ਗੁਰੂ ਖਾਲਸਾ ਭਾਗ ਪਹਿਲਾ' ਵਿੱਚ ਇਸ ਘਟਨਾ ਨੂੰ ਦੁਹਰਾਇਆ ਹੈ। ਇਸ ਯਾਤਰਾ ਵਿੱਚ ਭਾਈ ਰੂਪੇ ਦੇ ਦੋ ਸਪੁੱਤਰ ਭਾਈ ਧਰਮ ਸਿੰਘ ਅਤੇ ਪਰਮ ਸਿੰਘ ਗੁਰੂ ਜੀ ਦੇ ਵਿਸ਼ਰਾਮ ਲਈ ਨਵਾਂ ਆਸਨ (ਪਲੰਘ) ਤਿਆਰ ਕਰਿਆ ਕਰਦੇ ਸਨ। ਮਾਧੋ ਸਿੰਘਾਣੇ ਗੁਰੂ ਜੀ ਦਾ ਵਹੀਰ ਕੁਝ ਦੇਰ ਨਾਲ ਸ਼ਾਮ ਦੇ ਸਮੇਂ ਪਹੁੰਚਾ, ਜਦੋਂ ਲੰਗਰ-ਪਾਣੀ ਛੱਕ ਕੇ ਸੌਣ ਵਿੱਚ ਬਹੁਤ ਥੋੜ੍ਹਾ ਸਮਾਂ ਰਹਿੰਦਾ ਸੀ ਤਾਂ ਗੁਰੂ ਜੀ ਨੇ ਮਨ ਵਿੱਚ ਆਖਿਆ—ਦੇਖੀਏ, ਅੱਜ ਇੰਨੇ ਥੋੜ੍ਹੇ ਸਮੇਂ ਵਿੱਚ ਦੋਵੇਂ ਭਰਾ ਪਲੰਘ ਤਿਆਰ ਕਰਨ ਦੀ ਸੇਵਾ ਕਿਵੇਂ ਨਿਭਾਉਂਦੇ ਹਨ :

ਨਵੋਂ ਮੰਚ ਕਿਮ ਆਜ ਬਨਾਵੈਂ।
ਦੇਖਿ ਲੇਹੁ ਕਿਮ ਸਿਦਕ ਕਮਾਵੈਂ।
ਦਿਨ ਨਹਿੰ ਕਛੂ ਰਹਯੋ ਇਸ ਕਾਲ।
ਆਜ ਨ ਬਨਹਿ ਕਿਸੂ ਬਿਧਿ ਨਾਲ।

ਪਰ ਭਾਈ ਧਰਮ ਸਿੰਘ ਅਤੇ ਪਰਮ ਸਿੰਘ ਨੇ ਬੜੀ ਫੁਰਤੀ ਕੀਤੀ। ਛੇਤੀ-ਛੇਤੀ ਨੇੜੇ ਦੇ ਜੰਗਲ ਵਿੱਚੋਂ ਚਾਰ ਦੁਸਾਂਗੜ ਲੱਕੜਾਂ ਵੱਢ ਲਿਆਏ। ਉਨ੍ਹਾਂ ਉੱਤੇ ਬਾਹੀਆਂ ਤੇ ਸੇਰੂਏ ਰੱਖ ਕੇ ਘਾਹ ਦੀਆਂ ਬੇੜਾਂ ਨਾਲ ਕੱਸ ਕੇ ਬੰਨ੍ਹ ਦਿੱਤੇ। ਉਨ੍ਹਾਂ ਉੱਪਰ ਮੋਟਾ ਗਦੈਲਾ ਰੱਖ ਦਿੱਤਾ ਅਤੇ ਗਦੈਲੇ ਉੱਤੇ ਸੋਹਣੀ ਚਿੱਟੀ ਚਾਦਰ ਵਿਛਾ ਕੇ ਸਤਿਗੁਰਾਂ ਨੂੰ ਬੇਨਤੀ ਕੀਤੀ, 'ਸੱਚੇ ਪਾਤਸ਼ਾਹੋ, ਆਸਨ ਉਤੇ ਬਿਰਾਜੋ ਜੀ।' ਦਸਮ ਪਾਤਸ਼ਾਹ ਦੋਹਾਂ ਭਰਾਵਾਂ ਦੇ ਸਿਦਕ ਅਤੇ ਸੇਵਾ ਉੱਤੇ ਬਹੁਤ ਖ਼ੁਸ਼ ਹੋਏ ਅਤੇ ਭਾਈ ਧਰਮ ਸਿੰਘ ਤੇ ਭਾਈ ਪਰਮ ਸਿੰਘ ਨੂੰ ਘਰ ਜਾਣ ਦੀਆਂ ਛੁੱਟੀਆਂ ਦੇ ਦਿੱਤੀਆਂ।

ਪੰਜ ਦਸੰਬਰ, 1999 ਨੂੰ ਅਸੀਂ ਸਰਸੇ ਤੋਂ ਸੂਮੋ ਗੱਡੀ ਵਿੱਚ ਸਵੇਰੇ ਸੱਤ ਵੱਜ ਕੇ ਪੈਂਤੀ ਮਿੰਟ 'ਤੇ ਚੱਲੇ ਅਤੇ ਅੱਠ ਵੱਜ ਕੇ ਪੰਦਰਾਂ ਮਿੰਟ 'ਤੇ ਮਾਧੋ ਸਿੰਘਾਣੇ ਪਹੁੰਚ ਗਏ। ਗੁਰਦੁਆਰਾ ਸਾਹਿਬ ਦੀ ਚਿੱਟੇ ਗਰੇ ਜਿਹੇ ਰੰਗ ਦੀ ਸੰਗਮਰਮਰ ਦੀ ਇਮਾਰਤ ਨੂੰ ਵੇਖ ਕੇ ਮਨ ਬਹੁਤ ਖ਼ੁਸ਼ ਹੋਇਆ। ਗੁਰਦੁਆਰਾ ਸਾਹਿਬ ਵਿੱਚ ਭਾਈ ਹਰਬੰਸ ਸਿੰਘ (ਜੋ ਇਥੋਂ 48 ਕਿਲੋਮੀਟਰ ਦੂਰ ਪਿੰਡ ਮੌਜੂ ਖੇੜਾ ਤੋਂ ਸੇਵਾ ਕਰਨ ਆਉਂਦੇ ਹਨ) ਨੇ ਸਾਨੂੰ ਦੱਸਿਆ ਕਿ ਇਸ ਗੁਰਦੁਆਰਾ ਸਾਹਿਬ ਦੀ ਕਾਰ ਸੇਵਾ ਕੁਝ ਸਾਲ ਪਹਿਲਾਂ ਬਾਬਾ ਪ੍ਰੀਤਮ ਸਿੰਘ ਸਰਸੇ ਵਾਲਿਆਂ ਨੇ ਕਰਵਾਈ ਹੈ। ਇਸ ਕਾਰ ਸੇਵਾ ਜਥੇ ਦੇ ਪਹਿਲੇ ਮਹਾਂਪੁਰਸ਼ ਬਾਬਾ ਗੁਰਮੁਖ ਸਿੰਘ, ਦੂਜੇ ਬਾਬਾ ਬਘੇਲ ਸਿੰਘ ਅਤੇ ਤੀਜੇ ਹੁਣ ਬਾਬਾ ਪ੍ਰੀਤਮ ਸਿੰਘ ਹਨ। ਇਸ ਜਥੇ ਨੇ ਮੁਕਤਸਰ, ਸਰਸੇ, ਮਾਧੋ ਸਿੰਘਾਣੇ, ਨੌਹਰ ਅਤੇ ਸੁਹਾਵੇ ਵਿੱਚ ਇਤਿਹਾਸਕ ਗੁਰਦੁਆਰਿਆਂ ਦੀ ਕਾਰ-ਸੇਵਾ ਕਰਵਾਈ ਹੈ।

ਪਿੰਡ ਮਾਧੋ ਸਿੰਘਾਣੇ ਦੀ ਮੋੜ੍ਹੀ ਇਕ ਠਾਕਰ, ਮਾਧੋ ਦਾਸ ਨੇ ਗੱਡੀ ਸੀ। ਗੁਰੂ ਦਸਮੇਸ਼ ਜੀ ਜਦੋਂ ਇਥੇ ਆਏ ਤਾਂ ਉਨ੍ਹਾਂ ਪਿੰਡ ਦੇ ਬਾਹਰ ਇਕ ਖੂਹ ਦੇ ਨੇੜੇ ਡੇਰਾ ਕੀਤਾ। ਪਿੰਡ ਵਾਸੀਆਂ ਨੇ ਗੁਰੂ ਜੀ ਦੀ ਚੰਗੀ ਸੇਵਾ ਕੀਤੀ। ਕਹਿੰਦੇ ਹਨ ਕਿ ਗੁਰੂ ਜੀ ਦੀ ਬਖਸ਼ਿਸ਼ ਨਾਲ ਖੂਹ ਦਾ ਪਾਣੀ ਮਿੱਠਾ ਹੋ ਗਿਆ ਜੋ ਪਹਿਲਾਂ ਖਾਰਾ ਸੀ। ਇਸ ਖੂਹ ਦੇ ਨਾਂ ਕੁਝ ਜ਼ਮੀਨ ਲੱਗੀ ਹੋਈ ਸੀ। ਜਦੋਂ ਇਸ ਅਸਥਾਨ 'ਤੇ ਗੁਰਦੁਆਰਾ ਸਾਹਿਬ ਬਣਾਉਣ ਦੀ ਯੋਜਨਾ ਬਣੀ ਤਾਂ ਪਿੰਡ ਵਾਲਿਆਂ ਨੇ ਇਹ ਥਾਂ ਦੇਣ ਤੋਂ ਇਨਕਾਰ ਕਰ ਦਿੱਤਾ। ਸਿੰਘਾਂ ਨੇ ਕੇਸ ਕਰਕੇ ਇਹ ਖੂਹ ਅਤੇ ਜ਼ਮੀਨ ਜਿੱਤ ਲਈ। ਪਰ ਫੇਰ ਵੀ ਪਿੰਡ ਵਾਲਿਆਂ ਨੇ ਗੁਰੂ ਜੀ ਦੇ ਡੇਰੇ ਵਾਲਾ ਅਸਲੀ ਅਸਥਾਨ ਸਿੰਘਾਂ ਦੇ ਹਵਾਲੇ ਨਹੀਂ ਕੀਤਾ ਸਗੋਂ ਉਸ ਦੀ ਥਾਂ ਇਕ ਸ਼ਾਮਲਾਟ ਜ਼ਮੀਨ ਸਿੰਘਾਂ ਨੂੰ ਦੇ ਦਿੱਤੀ। ਹੁਣ ਉਸੇ ਦੂਜੀ ਜਗ੍ਹਾ ਉੱਤੇ ਗੁਰਦੁਆਰਾ ਸਾਹਿਬ ਸੁਭਾਇਮਾਨ ਹੈ। ਪੁਰਾਣਾ ਖੂਹ ਹੁਣ ਪੂਰ ਦਿੱਤਾ ਗਿਆ ਹੈ।

ਗੁਰਦੁਆਰਾ ਮਾਧੋ ਸਿੰਘਾਣਾ ਵਿੱਚ ਹਾਜ਼ਰ ਸਿੰਘਾਂ ਨੇ ਸਾਨੂੰ ਸ਼ਿਕਾਇਤ ਕੀਤੀ ਕਿ ਪੰਜਾਬ ਦੇ ਸਿੰਘ ਅਤੇ ਖ਼ਾਸ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਪੰਜਾਬ ਤੋਂ ਬਾਹਰਲੇ ਸਿੱਖਾਂ ਨੂੰ ਮਕਾਨ ਦਾ ਪਿਛਵਾੜਾ ਹੀ ਸਮਝਦੇ ਹਨ। ਉਨ੍ਹਾਂ ਦੀਆਂ ਸਮੱਸਿਆਵਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ। ਇਥੇ ਸਿੱਖੀ ਪ੍ਰਚਾਰ ਦੀ ਬਹੁਤ ਘਾਟ ਹੈ। ਸ਼੍ਰੋਮਣੀ ਕਮੇਟੀ ਨੂੰ ਇਸ ਇਲਾਕੇ ਵਿੱਚ ਸਿੱਖੀ ਦੇ ਪ੍ਰਚਾਰ ਲਈ ਯੋਜਨਾਬੱਧ ਤਰੀਕੇ ਨਾਲ ਵਿਸ਼ੇਸ਼ ਯਤਨ ਕਰਨੇ ਚਾਹੀਦੇ ਹਨ।

ਹੁਣ ਅਸੀਂ ਦਸਮ ਪਾਤਸ਼ਾਹ ਦੇ ਇਤਿਹਾਸ ਦੀ ਇਕ ਨਵੀਂ ਗੱਲ ਪਾਠਕਾਂ ਨੂੰ ਭੇਟ ਕਰਨ ਜਾ ਰਹੇ ਹਾਂ। ਇਤਿਹਾਸ ਦਾ ਇਹ ਤੱਥ ਅੱਜ ਤੱਕ ਛੁਪਿਆ ਹੀ ਰਿਹਾ ਹੈ ਜਿਸ ਨੂੰ ਉਜਾਗਰ ਕਰਨ ਦਾ ਸੁਭਾਗ ਰੋਜ਼ਾਨਾ 'ਅਜੀਤ' ਦੇ ਸੇਵਾਦਾਰਾਂ ਨੂੰ ਮਿਲਿਆ। ਸਤੰਬਰ, 2001 ਦੇ ਆਖਰੀ ਹਫ਼ਤੇ ਵਿੱਚ ਅਸੀਂ ਰਾਜਸਥਾਨ ਵਿੱਚ ਦਸਮ ਪਾਤਸ਼ਾਹ ਦੇ ਅਸਥਾਨਾਂ ਦੀ ਯਾਤਰਾ ਕੀਤੀ ਤਾਂ ਸਾਨੂੰ ਪਤਾ ਲੱਗਾ ਕਿ ਸਰਸੇ ਤੋਂ ਤਕਰੀਬਨ 35 ਕਿਲੋਮੀਟਰ ਦੇ ਫਾਸਲੇ ਉੱਤੇ ਨੌਹਰ ਦੇ ਨੇੜੇ ਇਕ ਪਿੰਡ ਜਸਾਣਾ ਹੈ। ਦਸਮ ਪਾਤਸ਼ਾਹ ਦੀ ਪਹਿਲੀ ਦੱਖਣ ਯਾਤਰਾ ਸਮੇਂ ਜਸਾਣਾ 27 ਪਿੰਡਾਂ ਦੀ ਇਕ ਜਗੀਰ ਜਾਂ ਰਿਆਸਤ ਹੁੰਦੀ ਸੀ ਅਤੇ

ਇਸ ਰਿਆਸਤ ਦਾ ਰਾਜਪੂਤ ਰਾਜਾ, ਠਾਕੁਰ ਸਾਹਿਬ ਸਿੰਘ ਸੀ। ਗੁਰੂ ਜੀ ਨੇ ਮਾਧੋ ਸਿੰਘਾਣੇ ਤੋਂ ਆਪਣਾ ਇਕ ਸੇਵਕ ਰਾਜਾ ਸਾਹਿਬ ਸਿੰਘ ਕੋਲ ਜਸਾਣੇ ਭੇਜਿਆ ਅਤੇ ਰਾਜੇ ਨੂੰ ਆਪਣੇ ਪਾਸ ਬੁਲਾਇਆ। ਰਾਜਾ ਸਾਹਿਬ ਸਿੰਘ ਆਪਣੀ ਕੁਝ ਸੈਨਾ ਨੂੰ ਨਾਲ ਲੈ ਕੇ ਮਾਧੋ ਸਿੰਘਾਣੇ ਦਸਮ ਪਾਤਸ਼ਾਹ ਪਾਸ ਹਾਜ਼ਰ ਹੋਇਆ। ਜਦੋਂ ਦਸਮ ਪਾਤਸ਼ਾਹ ਮਾਧੋ ਸਿੰਘਾਣੇ ਤੋਂ ਰਾਜਪੂਤਾਨੇ ਵੱਲ ਚੱਲੇ ਤਾਂ ਜਸਾਣੇ ਤੱਕ ਰਾਜਾ ਸਾਹਿਬ ਸਿੰਘ ਗੁਰੂ ਜੀ ਦੇ ਨਾਲ ਹੀ ਰਿਹਾ। ਇਹ ਪ੍ਰਸੰਗ ਵਿਸਥਾਰ ਨਾਲ ਅਸੀਂ ਆਪਣੇ ਕਿਸੇ ਅਗਲੇ ਲੇਖ ਵਿੱਚ ਲਿਖਾਂਗੇ। ਜਸਾਣੇ ਦੇ ਇਸ ਤੱਥ ਨੂੰ ਧਿਆਨ ਵਿੱਚ ਰੱਖੀਏ ਤਾਂ ਮਾਧੋ ਸਿੰਘਾਣੇ ਵਿੱਚ ਦਸਮ ਪਾਤਸ਼ਾਹ ਦਾ ਕਿਆਮ ਇਕ ਰਾਤ ਦਾ ਨਹੀਂ ਹੋ ਸਕਦਾ। ਰਾਜਾ ਸਾਹਿਬ ਸਿੰਘ ਨੂੰ ਜਸਾਣੇ ਤੋਂ ਬੁਲਾਉਣ ਅਤੇ ਉਸ ਦੇ ਉੱਥੇ ਪਹੁੰਚਣ ਵਿੱਚ ਕੁਝ ਦਿਨ ਲੱਗ ਗਏ ਹੋਣਗੇ। ਇਸ ਲਈ ਮਾਧੋ ਸਿੰਘਾਣੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਪੜਾਅ ਕਈ ਦਿਨ ਰਿਹਾ ਹੋਵੇਗਾ।

ਸਾਡੇ ਪੁਰਾਣੇ ਇਤਿਸਾਹਕਾਰ ਸਰਸੇ ਤੋਂ ਗੁਰੂ ਗੋਬਿੰਦ ਸਿੰਘ ਜੀ ਦਾ ਅਗਲਾ ਪੜਾਅ ਨੌਹਰ ਦੱਸਦੇ ਹਨ। ਪਰ ਸਾਡੀ ਨਵੀਂ ਖੋਜ ਅਨੁਸਾਰ ਸਰਸੇ ਅਤੇ ਨੌਹਰ ਦੇ ਵਿਚਾਲੇ ਤਿੰਨ ਪੜਾਅ ਹੋਰ ਪੈਂਦੇ ਹਨ : ਮਾਧੋ ਸਿੰਘਾਣਾ, ਰਾਵਤਸਰ ਅਤੇ ਜਸਾਣਾ। ਰਾਵਤਸਰ ਸਾਨੂੰ ਕਿਵੇਂ ਲੱਭਾ ਅਤੇ ਰਾਵਤਸਰ ਦੇ ਕਿਸ ਰਾਜੇ ਨਾਲ ਗੁਰੂ ਜੀ ਦੀ ਮੁਲਾਕਾਤ ਹੋਈ? ਇਹ ਪ੍ਰਸੰਗ ਅਸੀਂ ਅੱਗੇ ਜਾ ਕੇ ਲਿਖਾਂਗੇ।

• • •

# 95

# ਗੁਰੂ ਗੋਬਿੰਦ ਸਿੰਘ ਜੀ ਦਾ ਰਾਜਸਥਾਨ ਵਿੱਚ ਪ੍ਰਵੇਸ਼

ਦੱਖਣ ਦੀ ਪਹਿਲੀ ਯਾਤਰਾ ਸਮੇਂ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੰਜਾਬ ਦੀ ਸੀਮਾ ਨੂੰ ਪਾਰ ਕਰਕੇ ਰਾਜਪੂਤਾਨੇ ਵਿੱਚ ਦਾਖਲ ਹੋਏ ਤਾਂ 'ਸ੍ਰੀ ਗੁਰੁ ਸੋਭਾ' (1711 ਈ:) ਦਾ ਕਵੀ ਸੈਨਾਪਤਿ ਲਿਖਦਾ ਹੈ :

ਕਰਤ ਕੂਚ ਆਏ ਤਹਾਂ
ਰਾਜਪੂਤਨ ਕੇ ਦੇਸ।
ਆਨ ਆਨ ਰਾਜਾ ਮਿਲੇ
ਜੋਧਾ ਬਡੇ ਨਰੇਸ਼। —ਅਧਿਆਇ 14ਵਾਂ

ਕਵੀ ਸੈਨਾਪਤਿ ਤੋਂ ਚਾਲੀ ਸਾਲ ਬਾਅਦ ਭਾਈ ਕੋਇਰ ਸਿੰਘ ਨੇ 'ਗੁਰ ਬਿਲਾਸ ਪਾਤਸ਼ਾਹੀ ੧੦' 1751 ਈ: ਵਿੱਚ ਲਿਖਿਆ ਤਾਂ ਉਸ ਨੇ ਵੀ ਲਗਪਗ ਕਵੀ ਸੈਨਾਪਤਿ ਦੇ ਸ਼ਬਦ ਹੀ ਦੁਹਰਾਏ :

ਕਰਤ ਚਰਿਤ ਪੁਨਿ ਤਹਿ
ਆਏ ਰਜਪੂਤਨ ਕੇ ਦੇਸ।
ਆਨ ਆਨ ਰਾਜਾ ਮਿਲੈ
ਜੋਧੇ ਬਡੇ ਨਰੇਸ਼। —ਅਧਿ: ਅਠਾਰ੍ਹਵਾਂ

ਭਾਈ ਕੋਇਰ ਸਿੰਘ ਤੋਂ 46 ਸਾਲ ਪਿੱਛੋਂ ਭਾਈ ਸੁੱਖਾ ਸਿੰਘ ਨੇ ਇਕ ਹੋਰ 'ਗੁਰ ਬਿਲਾਸ ਪਾਤਸ਼ਾਹੀ ੧੦' (1797 ਈ:) ਲਿਖਿਆ, ਉਸ ਨੇ ਵੀ ਦਸਮ ਪਾਤਸ਼ਾਹ ਦੇ ਰਾਜਪੂਤਾਨਾ-ਪ੍ਰਵੇਸ਼ ਬਾਰੇ ਉਪਰੋਕਤ ਦੋ ਕਵੀਆਂ ਦੇ ਸ਼ਬਦ ਹੀ ਦੁਹਰਾਏ ਹਨ :

ਪੁਨ ਸਤਿਗੁਰ ਆਏ
ਤਹਾਂ ਰਾਜਪੂਤਨ ਕੇ ਦੇਸ।
ਆਨ ਆਨ ਰਾਜਾ ਮਿਲੇ
ਜੋਧਾ ਬਡੇ ਨਰੇਸ। —ਅਧਿ: ਚੌਵੀਵਾਂ

ਉਪਰੋਕਤ ਤੁਕਾਂ ਦੀ ਸਮਾਨਤਾ ਤੋਂ ਪਤਾ ਲੱਗਦਾ ਹੈ ਕਿ ਪਿਛਲੇ ਦੋਹਾਂ ਕਵੀਆਂ ਨੇ ਆਪਣੇ ਤੋਂ ਪਹਿਲਾਂ ਹੋਏ ਕਵੀ ਜਾਂ ਕਵੀਆਂ ਦੀਆਂ ਰਚਨਾਵਾਂ ਦਾ ਅਧਿਐਨ ਕੀਤਾ ਹੋਇਆ ਸੀ। ਇਹ ਤਿੰਨੇ ਕਵੀ ਦੱਸਦੇ ਹਨ ਕਿ ਜਦੋਂ ਗੁਰੂ ਜੀ ਰਾਜਪੂਤਾਨੇ ਵਿੱਚ ਦਾਖਲ ਹੋਏ ਤਾਂ ਉਨ੍ਹਾਂ ਨੂੰ ਥਾਂ-ਪੁਰ-ਥਾਂ ਕਈ ਰਾਜਪੂਤ ਰਾਜੇ ਮਿਲਣ ਆਏ ਪਰ ਉਨ੍ਹਾਂ ਨੇ ਕਿਸੇ ਵੀ ਰਾਜੇ ਜਾਂ ਉਸ ਦੀ ਰਿਆਸਤ ਦਾ ਨਾਂ ਨਹੀਂ ਲਿਖਿਆ। ਸਾਨੂੰ ਸਤੰਬਰ-2001 ਵਿੱਚ ਆਪਣੀ ਰਾਜਸਥਾਨ-ਯਾਤਰਾ ਸਮੇਂ ਕੁਝ ਰਾਜਿਆਂ ਦੇ ਨਾਂ ਪ੍ਰਾਪਤ ਹੋਏ ਹਨ; ਉਨ੍ਹਾਂ ਦੀ ਜਾਣਕਾਰੀ ਅਸੀਂ ਆਪਣੇ ਕੁਝ ਅਗਲੇ ਲੇਖਾਂ ਰਾਹੀਂ ਪਾਠਕਾਂ ਨੂੰ ਭੇਟਾ ਕਰਾਂਗੇ।

ਰਾਜਪੂਤਾਨੇ ਦਾ ਸਭ ਤੋਂ ਪਹਿਲਾ ਰਾਜਾ ਜੋ ਦਸਮ ਪਾਤਸ਼ਾਹ ਨੂੰ ਮਿਲਿਆ, ਉਹ ਨੌਹਰ (ਜ਼ਿਲ੍ਹਾ ਹਨੂੰਮਾਨਗੜ੍ਹ) ਦੇ ਨੇੜੇ ਜਸਾਣੇ ਦੇ ਠਿਕਾਣੇ ਦਾ ਜਾਗੀਰਦਾਰ, ਰਾਜਾ ਸਾਹਿਬ ਸਿੰਘ ਸੀ। ਰਾਜਪੂਤਾਨੇ ਦੀਆਂ ਪੁਰਾਣੀਆਂ ਰਾਜਪੂਤ ਰਿਆਸਤਾਂ ਦੀਆਂ ਵੱਡੀਆਂ ਜਾਗੀਰਾਂ ਨੂੰ 'ਠਿਕਾਣਾ' ਕਹਿੰਦੇ ਸਨ ਅਤੇ ਉਸ ਜਾਗੀਰ ਦੇ ਸ਼ਾਸਕ ਨੂੰ ਠਿਕਾਣਾਦਾਰ। ਇਹ ਵੱਡੇ ਜਾਗੀਰਦਾਰ ਜਾਂ ਠਿਕਾਣਾਦਾਰ ਆਮ ਤੌਰ 'ਤੇ ਸੁਤੰਤਰ ਹੀ ਹੁੰਦੇ ਸਨ ਅਤੇ ਰਾਜਾ ਜਾਂ ਰਾਵਤ ਕਹਾਉਂਦੇ ਸਨ। ਅਮਨ ਦੇ ਸਮੇਂ ਵਿੱਚ ਇਹ ਜਾਗੀਰਦਾਰ ਆਪਣੀ ਜਾਗੀਰ ਦਾ ਰਾਜ-ਪ੍ਰਬੰਧ ਕਰਦੇ ਸਨ ਅਤੇ ਜੰਗ ਦੇ ਸਮੇਂ ਵਿੱਚ ਇਕ ਨਿਸ਼ਚਿਤ ਗਿਣਤੀ ਵਿੱਚ ਫ਼ੌਜ ਨਾਲ ਲੈ ਕੇ ਰਿਆਸਤ ਦੇ ਮਹਾਰਾਜੇ ਦੀ ਸਹਾਇਤਾ ਕਰਦੇ ਸਨ।

ਜਸਾਣੇ ਦੇ ਰਾਜ-ਘਰਾਣੇ ਦੇ ਮੌਜੂਦਾ ਵੰਸ਼ਜ ਠਾਕਰ ਬਿਰੇਂਦਰ ਸਿੰਘ ਪਾਸ, ਜੋ ਅੱਜਕਲ੍ਹ ਜੈਪੁਰ ਰਹਿੰਦੇ ਹਨ, ਹਿੰਦੀ

ਵਿੱਚ ਲਿਖੀ ਹੋਈ ਇਕ ਛੋਟੀ ਜਿਹੀ ਹੱਥ-ਲਿਖਤ ਪੁਸਤਕ ਹੈ। ਇਸ ਪੁਸਤਕ ਦੀ ਸੂਚਨਾ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਜਸਾਣੇ ਦੇ ਰਾਜਾ ਸਾਹਿਬ ਸਿੰਘ ਨੂੰ ਆਪਣੇ ਪਾਸ ਮਾਧੋ ਸਿੰਘਾਣੇ (ਸਰਸੇ ਤੋਂ ਅਗਲਾ ਪੜਾਅ) ਬੁਲਾਇਆ ਅਤੇ ਫੇਰ ਮਾਧੋ ਸਿੰਘਾਣੇ ਤੋਂ ਰਾਜਾ ਸਾਹਿਬ ਸਿੰਘ ਦੇ ਨਾਲ ਉਹ ਅੱਗੇ ਰਾਜਪੂਤਾਨੇ ਦੀਆਂ ਰਿਆਸਤਾਂ ਵੱਲ ਆਏ। ਅਨੁਮਾਨ ਹੈ ਕਿ ਮਾਧੋ ਸਿੰਘਾਣੇ ਤੋਂ ਗੁਰੂ ਸਾਹਿਬ ਨਵੰਬਰ 1706 ਈ: ਦੇ ਆਖਰੀ ਦਿਨਾਂ ਵਿੱਚ ਤੁਰੇ ਹੋਣਗੇ ਅਤੇ ਅੱਗੇ ਉਨ੍ਹਾਂ ਨੇ ਰਿਆਸਤ ਬੀਕਾਨੇਰ ਦੇ ਇਕ ਕਸਬੇ ਨੌਹਰ ਵਿੱਚ ਜਾਣਾ ਸੀ। ਹਾਲ ਵਿੱਚ ਹੀ ਰਾਜਸਥਾਨ ਦੀ ਯਾਤਰਾ ਸਮੇਂ ਜੋ ਨਵੀਂ ਜਾਣਕਾਰੀ ਸਾਨੂੰ ਪ੍ਰਾਪਤ ਹੋਈ ਹੈ, ਉਸ ਅਨੁਸਾਰ ਨੌਹਰ ਪਹੁੰਚਣ ਤੋਂ ਪਹਿਲਾਂ ਦਸਮ ਪਾਤਸ਼ਾਹ ਦੀ ਦੋ ਰਾਜਪੂਤ ਰਾਜਿਆਂ ਨਾਲ ਮੁਲਾਕਾਤ ਹੋਈ। ਉਹ ਰਾਜੇ ਸਨ : ਜਸਾਣੇ ਦਾ ਰਾਜਾ ਸਾਹਿਬ ਸਿੰਘ ਅਤੇ ਰਾਵਤਸਰ ਦਾ ਰਾਜਾ ਲਖਧੀਰ ਸਿੰਘ।

ਹੁਣ ਸ਼ੰਕਾ ਇਹ ਪੈਂਦਾ ਹੁੰਦੀ ਹੈ ਕਿ ਮਾਧੋ ਸਿੰਘਾਣੇ ਤੋਂ ਚੱਲ ਕੇ ਗੁਰੂ ਸਾਹਿਬ ਪਹਿਲਾਂ ਜਸਾਣੇ ਪਹੁੰਚੇ ਕਿ ਰਾਵਤਸਰ? ਅਸੀਂ ਫ਼ੈਸਲਾ ਰਾਵਤਸਰ ਦੇ ਹੱਕ ਵਿੱਚ ਦਿੰਦੇ ਹਾਂ। ਉਸ ਦਾ ਕਾਰਨ ਇਹ ਹੈ ਕਿ ਜੇ ਗੁਰੂ ਜੀ ਮਾਧੋ ਸਿੰਘਾਣੇ ਤੋਂ ਪਹਿਲਾਂ ਜਸਾਣੇ ਆਉਂਦੇ ਹਨ ਤਾਂ ਜਸਾਣੇ ਤੋਂ ਰਾਵਤਸਰ ਹੋ ਕੇ ਨੌਹਰ ਪਹੁੰਚਣ ਲਈ ਉਨ੍ਹਾਂ ਨੂੰ ਜਸਾਣੇ ਤੋਂ ਤਕਰੀਬਨ 40 ਕਿਲੋਮੀਟਰ ਰਾਵਤਸਰ ਅਤੇ ਰਾਵਤਸਰ ਤੋਂ ਅੱਗੇ ਨੌਹਰ ਲਗਪਗ 40 ਕਿਲੋਮੀਟਰ ਹੋਰ, ਕੁਲ 80 ਕਿਲੋਮੀਟਰ ਵਾਟ ਕਰਨੀ ੈਂਦੀ ਹੈ। ਪਰ ਜੇ ਉਹ ਮਾਧੋ ਸਿੰਘਾਣੇ ਤੋਂ ਪਹਿਲਾਂ ਰਾਵਤਸਰ ਆਉਣ ਤਾਂ ਰਾਵਤਸਰ ਤੋਂ ਤਕਰੀਬਨ 40 ਕਿਲੋਮੀਟਰ ਜਸਾਣਾ ਅਤੇ ਜਸਾਣੇ ਤੋਂ ਸਿਰਫ਼ 13 ਕਿਲੋਮੀਟਰ ਅੱਗੇ ਨੌਹਰ, ਕੁਲ 53 ਕਿਲੋਮੀਟਰ ਵਾਟ ਕਰਨੀ ਪੈਂਦੀ ਹੈ। ਕੁਦਰਤੀ ਹੈ ਕਿ ਬੰਦਾ ਆਮ ਤੌਰ 'ਤੇ ਥੋੜ੍ਹੀ ਵਾਟ ਵਾਲਾ ਰਸਤਾ ਹੀ ਚੁਣਦਾ ਹੈ। ਇਸ ਲਈ ਦਸਮ ਪਾਤਸ਼ਾਹ ਦਾ ਪਹਿਲਾਂ ਰਾਵਤਸਰ ਅਤੇ ਫੇਰ ਜਸਾਣੇ ਜਾਣਾ ਹੀ ਉੱਚਿਤ ਜਾਪਦਾ ਹੈ।

ਰਾਵਤਸਰ ਵੀ ਜਸਾਣੇ ਵਾਂਗ ਰਿਆਸਤ ਬੀਕਾਨੇਰ ਦਾ ਇਕ ਵੱਡਾ ਠਿਕਾਣਾ ਜਾਂ ਪ੍ਰਮੁੱਖ ਜਾਗੀਰ ਸੀ। ਰਿਆਸਤ ਬੀਕਾਨੇਰ ਦੀ ਨੀਂਹ 1488 ਈ: ਵਿੱਚ ਰਾਉ ਬੀਕਾ ਜੀ ਨੇ ਰੱਖੀ ਅਤੇ ਰਾਵਤਸਰ ਦਾ ਠਿਕਾਣਾ 1584 ਈ: ਵਿੱਚ ਕਾਇਮ ਹੋਇਆ। ਬੀਕਾਨੇਰ ਦੀ ਰਿਆਸਤ ਕਾਇਮ ਕਰਨ ਵਿੱਚ ਰਾਉ ਬੀਕਾ ਜੀ ਦੇ ਚਾਚਾ ਰਾਉ ਕਾਂਧਲ (1417-1490 ਈ:) ਨੇ ਉਨ੍ਹਾਂ ਦੀ ਬੇਹੱਦ ਸਹਾਇਤਾ ਕੀਤੀ। ਰਾਉ ਕਾਂਧਲ ਜੀ ਇਕ ਮਹਾਨ ਯੋਧਾ ਅਤੇ ਸਾਹਸੀ ਪੁਰਸ਼ ਸਨ। ਉਨ੍ਹਾਂ ਨੇ ਆਪਣੇ ਜੀਵਨ ਵਿੱਚ 52 ਯੁੱਧ ਲੜੇ ਜਿਨ੍ਹਾਂ ਵਿੱਚੋਂ 22 ਯੁੱਧ ਉਨ੍ਹਾਂ ਨੇ ਰਿਆਸਤ ਬੀਕਾਨੇਰ ਦੀ ਸਥਾਪਤੀ ਲਈ ਕੀਤੇ। ਰਾਵਤਸਰ ਦਾ 120 ਪਿੰਡਾਂ ਦਾ ਠਿਕਾਣਾ, ਜੋ ਇਕ ਤਰ੍ਹਾਂ ਦੀ ਸੁਤੰਤਰ ਰਿਆਸਤ ਸੀ, ਰਾਉ ਕਾਂਧਲ ਜੀ ਦੇ ਪੰਜਵੇਂ ਵੰਸ਼ਜ ਰਾਵਤ ਰਾਘੋਦਾਸ ਜੀ ਨੇ ਆਪਣੀ ਤਲਵਾਰ ਦੇ ਜ਼ੋਰ ਨਾਲ ਕਾਇਮ ਕੀਤਾ ਸੀ। ਇਸ ਰਾਜ-ਘਰਾਣੇ ਦੇ ਇਕ ਮੌਜੂਦਾ ਵੰਸ਼ਜ ਸ੍ਰੀ ਬਲਭੱਦਰ ਸਿੰਘ ਰਾਠੌਰ (ਸਾਬਕ ਡਾਇਰੈਕਟਰ ਜਨਰਲ ਪੁਲਿਸ ਰਾਜਸਥਾਨ) ਦੀ ਪੁਸਤਕ 'ਰਾਜਘਰਾਣਾ ਰਾਵਤਸਰ' ਅਨੁਸਾਰ ਇਸ ਰਾਜਘਰਾਣੇ ਦੇ ਅੱਜ ਤੱਕ ਉੱਤਰ-ਅਧਿਕਾਰੀ ਇਸ ਤਰ੍ਹਾਂ ਹੋਏ ਹਨ : ਰਾਵਤ ਰਾਘੋ-ਦਾਸ (ਦਿਹਾਂਤ 1606 ਈ:) ਜਗਤ ਸਿੰਘ (1606 - 1640 ਈ:)-ਰਾਜ ਸਿੰਘ (1640-1664)-ਲਖਧੀਰ ਸਿੰਘ (1664-1720 ਈ:)—ਚਤਰ ਸਿੰਘ (1720-1740)-ਅਨੰਤ ਸਿੰਘ (1740-1767)—ਜੈ ਸਿੰਘ-ਅਮਰ ਸਿੰਘ-ਹਿੰਮਤ ਸਿੰਘ (1777-1791)—ਵਿਜੈ ਸਿੰਘ-ਭੀਮ ਸਿੰਘ-ਨਾਹਰ ਸਿੰਘ-ਜ਼ੋਰਾਵਰ ਸਿੰਘ-ਰਣਜੀਤ ਸਿੰਘ-ਹੁਕਮ ਸਿੰਘ-ਮਾਨ ਸਿੰਘ-ਤੇਜ ਸਿੰਘ (1934-1970 ਈ:) ਰਾਵਤ ਘਣਸ਼ਿਆਮ ਸਿੰਘ (1970-ਜੀਵਤ)।

ਰਾਵਤਸਰ ਦਾ ਇਤਿਹਾਸ ਬਹੁਤ ਘਟਨਾ-ਭਰਪੂਰ ਰਿਹਾ ਹੈ। ਇਸ ਰਾਜ-ਘਰਾਣੇ ਦੇ ਸ਼ਾਸਕਾਂ ਨੇ ਰਿਆਸਤ ਬੀਕਾਨੇਰ ਦੀ ਰੱਖਿਆ ਅਤੇ ਸਮਰਿਧੀ ਲਈ ਕਈ ਕੁਰਬਾਨੀਆਂ ਕੀਤੀਆਂ। ਕਈ ਵਾਰ ਮਹਾਰਾਜਾ ਬੀਕਾਨੇਰ ਵਿਰੁੱਧ ਉੱਠੇ ਵਿਦਰੋਹਾਂ ਵਿੱਚ ਭਾਗ ਵੀ ਲਿਆ। ਭਾਦਰਾ, ਚੂਰੂ ਅਤੇ ਸਾਹਬਾ (ਸੁਹਾਵਾ) ਦੇ ਠਿਕਾਣੇ, ਜਿਨ੍ਹਾਂ ਦਾ ਅੱਗੇ ਜਾ ਕੇ ਦਸਮ ਪਾਤਸ਼ਾਹ ਦੀ ਰਾਜਪੂਤਾਨਾ ਯਾਤਰਾ ਵਿੱਚ ਜ਼ਿਕਰ ਆਏਗਾ, ਇਸੇ ਕਾਂਧਲ-ਖਾਨਦਾਨ ਦੇ ਵੰਸ਼ਜਾਂ ਨੇ ਕਾਇਮ ਕੀਤੇ ਸਨ। ਕੁਝ ਸਮਾਂ ਰਾਵਤਸਰ ਦਾ ਭਟਨੇਰ (ਜਿਸ ਨੂੰ ਅੱਜਕਲ੍ਹ ਹਨੂੰਮਾਨਗੜ੍ਹ ਕਹਿੰਦੇ ਹਨ) ਦੇ ਕਿਲੇ ਉੱਤੇ ਵੀ ਕਬਜ਼ਾ ਰਿਹਾ। ਰਾਜਪੂਤਾਨੇ (ਰਾਜਸਥਾਨ) ਦੀਆਂ ਪ੍ਰਮੁੱਖ ਤੇ ਪ੍ਰਸਿੱਧ ਰਿਆਸਤਾਂ ਉਦੇਪੁਰ ਅਤੇ ਜੋਧਪੁਰ ਨਾਲ ਕਦੀ ਦੋਸਤੀ ਅਤੇ ਕਦੀ ਦੁਸ਼ਮਣੀ ਦੇ ਸਬੰਧ ਰਹੇ। ਰਾਵਤਸਰ ਦੇ ਰਾਜ-ਘਰਾਣੇ ਨਾਲ ਬਹਾਦਰੀ ਦੀਆਂ ਕਈ ਦਾਸਤਾਨਾਂ ਜੁੜੀਆਂ ਹੋਈਆਂ ਹਨ। ਰਾਵਤਸਰ ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਆਗਮਨ ਸਾਡੇ ਲਈ ਰਾਵਤਸਰ ਦੇ ਇਤਿਹਾਸ ਦੀ ਇਕ ਬਹੁਤ ਹੀ ਮਹੱਤਵਪੂਰਨ ਘਟਨਾ ਹੈ।

ਦਸਮ ਪਾਤਸ਼ਾਹ ਦੇ ਰਾਵਤਸਰ ਅਤੇ ਜਸਾਣੇ ਆਉਣ ਦੀ ਪਹਿਲੀ ਸੂਹ ਸਾਨੂੰ ਗੰਗਾ ਨਗਰ ਵਿੱਚ ਰੋਜ਼ਾਨਾ

'ਅਜੀਤ' ਦੇ ਪੱਤਰਕਾਰ ਸ: ਜਗਜੀਤ ਸਿੰਘ ਖੱਖ ਦੇ ਇਕ ਲੇਖ ਤੋਂ ਮਿਲੀ। ਉਨ੍ਹਾਂ ਨੇ ਇਹ ਸੂਚਨਾ ਅੱਗੇ 'ਰਾਜਸਥਾਨ ਪੱਤ੍ਰਿਕਾ' ਵਿੱਚ ਪ੍ਰਕਾਸ਼ਿਤ ਠਾਕਰ ਰਣਵੀਰ ਸਿੰਘ ਦੇ ਇਕ ਲੇਖ ਤੋਂ ਪ੍ਰਾਪਤ ਕੀਤੀ ਸੀ। (ਸ: ਜਗਜੀਤ ਸਿੰਘ ਖੱਖ ਸਾਡੀ ਰਾਜਸਥਾਨ ਯਾਤਰਾ ਵਿੱਚ ਸਾਡੇ ਨਾਲ ਹੀ ਸਨ)। ਕੋਟਾ-ਨਿਵਾਸੀ ਠਾਕਰ ਰਣਵੀਰ ਸਿੰਘ, ਗਗਰੌਣ ਦੇ ਰਾਜਾ, ਜੋ ਰਾਜ-ਭਾਗ ਤਿਆਗ ਕੇ ਭਗਤ ਪੀਪਾ ਜੀ ਬਣ ਗਏ ਸਨ, ਦੇ ਖਾਨਦਾਨ ਨਾਲ ਸਬੰਧਿਤ ਹਨ। ਉਨ੍ਹਾਂ ਨੇ ਖਾਲਸਾ ਸਿਰਜਣਾ ਦੀ ਤੀਜੀ ਸ਼ਤਾਬਦੀ ਦੇ ਅਵਸਰ 'ਤੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਬਾਰੇ ਇਕ ਫਿਲਮ ਵੀ ਬਣਾਈ ਸੀ। ਇਸ ਸੂਚਨਾ ਦੇ ਆਧਾਰ 'ਤੇ ਅਸੀਂ ਆਪਣੀ ਰਾਜਸਥਾਨ-ਯਾਤਰਾ ਸਮੇਂ 24 ਸਤੰਬਰ, 2001 ਨੂੰ ਸ਼ਾਮ ਦੇ ਸਮੇਂ ਰਾਵਤਸਰ ਪਹੁੰਚੇ। ਰਾਵਤਸਰ ਕਸਬੇ ਦੇ ਪਹੇ ਅਤੇ ਗਲੀਆਂ ਮਿੱਟੀ-ਘੱਟੇ ਅਤੇ ਰੇਤ ਨਾਲ ਭਰੀਆਂ ਹੋਈਆਂ ਸਨ। ਪਤਾ ਲੱਗਾ ਕਿ ਪਿੰਡ-ਨੁਮਾ ਇਸ ਕਸਬੇ ਵਿੱਚ ਤਕਰੀਬਨ ਇਕ ਸੌ ਸਿੱਖ ਪਰਿਵਾਰ ਰਹਿੰਦੇ ਹਨ। ਅਸੀਂ ਪੁੱਛ-ਪੁਛਾ ਕੇ ਗੁਰਦੁਆਰਾ ਸਾਹਿਬ, ਸਿੰਘ ਸਭਾ ਰਾਵਤਸਰ ਪਹੁੰਚੇ। ਇਕ ਬੀਬੀ ਤੇ ਇਕ ਦੋ ਸਿੰਘ ਮਿਲੇ ਪਰ ਉਨ੍ਹਾਂ ਨੂੰ ਰਾਵਤਸਰ ਵਿੱਚ ਦਸਮ ਪਾਤਸ਼ਾਹ ਦੇ ਆਉਣ ਬਾਰੇ ਕੁਝ ਵੀ ਪਤਾ ਨਹੀਂ ਸੀ। ਫੇਰ ਇਕ ਸਿੰਘ ਨੇ ਦੱਸਿਆ ਕਿ ਇਥੇ ਇਕ ਸ: ਗੁਰਚਰਨ ਸਿੰਘ ਚੌਹਾਨ ਰਹਿੰਦੇ ਹਨ, ਉਨ੍ਹਾਂ ਨੂੰ ਇਸ ਤਰ੍ਹਾਂ ਦੀਆਂ ਗੱਲਾਂ ਦੀ ਬਹੁਤ ਵਾਕਫੀ ਹੈ। ਅਸੀਂ ਉਨ੍ਹਾਂ ਦੇ ਘਰ ਗਏ ਪਰ ਉਹ ਕਿਤੇ ਬਾਹਰ ਗਏ ਹੋਏ ਸਨ। ਅਸੀਂ ਬਹੁਤ ਨਿਰਾਸ਼ ਹੋ ਗਏ ਅਤੇ ਸੋਚਿਆ ਕਿ ਰਾਵਤਸਰ ਵਿੱਚ ਦਸਮ ਪਾਤਸ਼ਾਹ ਦੇ ਆਗਮਨ ਦੀ ਸੰਭਾਵਨਾ ਘੱਟ ਹੀ ਨਜ਼ਰ ਆਉਂਦੀ ਹੈ। ਇਸ ਪਿੰਡ ਵਿੱਚ ਸਾਨੂੰ ਇਕੋ ਹੀ ਪ੍ਰਾਪਤੀ ਹੋਈ ਕਿ ਸ: ਗੁਰਚਰਨ ਸਿੰਘ ਚੌਹਾਨ ਦੇ ਘਰੋਂ ਸਾਨੂੰ ਉਨ੍ਹਾਂ ਦਾ ਫੋਨ ਨੰਬਰ ਮਿਲ ਗਿਆ। ਸ਼ਾਮ ਦੇ ਛੇ ਵਜੇ ਅਸੀਂ ਰਾਵਤਸਰ ਤੋਂ ਨੌਹਰ ਨੂੰ ਚਲ ਪਏ। ਰਾਵਤਸਰ ਤੋਂ ਨੌਹਰ ਤਕਰੀਬਨ 40 ਕਿਲੋਮੀਟਰ ਹੈ। ਨੌਹਰ ਵਿੱਚ ਦਸਮ ਪਾਤਸ਼ਾਹ ਦੇ ਦੋ ਗੁਰਦੁਆਰੇ ਹਨ। ਜਸਾਣੇ ਅਤੇ ਰਾਵਤਸਰ ਵਾਂਗ ਨੌਹਰ ਵੀ ਅੱਜਕੱਲ੍ਹ ਹਨੂੰਮਾਨ ਗੜ੍ਹ ਦੇ ਜ਼ਿਲ੍ਹੇ ਵਿੱਚ ਪੈਂਦਾ ਹੈ। ਰਾਵਤਸਰ ਪਿਛਲੇ ਵੀਹ ਸਾਲਾਂ ਤੋਂ ਸੇਮ ਦੀ ਮਾਰ ਹੇਠ ਹੈ। ਅਸੀਂ ਪਿੰਡ ਤੋਂ ਬਾਹਰ ਨਿਕਲੇ ਤਾਂ ਸੜਕ ਦੇ ਦੋਹੀਂ ਪਾਸੀਂ ਲੰਮੀਆਂ ਝੀਲਾਂ ਵਾਂਗ ਪਾਣੀ ਖੜ੍ਹਾ ਸੀ। ਪਤਾ ਲੱਗਾ ਕਿ ਜ਼ਮੀਨਾਂ ਪਾਣੀ ਹੇਠ ਆ ਜਾਣ ਕਰਕੇ ਵੱਡੇ-ਵੱਡੇ ਜ਼ਿਮੀਂਦਾਰ ਦਿਹਾੜੀਆਂ ਕਰਕੇ ਗੁਜ਼ਾਰਾ ਕਰਦੇ ਹਨ।

• • •

# 96

# ਗੁਰੂ ਗੋਬਿੰਦ ਸਿੰਘ ਜੀ ਰਾਵਤਸਰ ਵਿੱਚ

ਰਾਵਤਸਰ ਬੀਕਾਨੇਰ ਰਿਆਸਤ ਦਾ ਇਕ ਪ੍ਰਮੁੱਖ ਠਿਕਾਣਾ (ਜਾਗੀਰ) ਸੀ ਜੋ ਸਰਸੇ ਤੋਂ ਨੌਹਰ ਤੱਕ ਗੁਰੂ ਗੋਬਿੰਦ ਸਿੰਘ ਜੀ ਦੇ ਰਾਹ ਵਿੱਚ ਪੈਂਦਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਰਾਵਤਸਰ ਵਿੱਚ ਪੜਾਅ ਕੀਤਾ ਕਿ ਨਹੀਂ? ਇਹ ਗੱਲ ਸਾਡੇ ਲਈ ਬੁਝਾਰਤ ਬਣੀ ਹੋਈ ਸੀ। ਇਸ ਬੁਝਾਰਤ ਦਾ ਹੱਲ ਰਾਵਤਸਰ-ਨਿਵਾਸੀ ਸ: ਗੁਰਚਰਨ ਸਿੰਘ ਚੌਹਾਨ ਪਾਸ ਸੀ ਜਿਨ੍ਹਾਂ ਦਾ ਟੈਲੀਫੋਨ ਨੰਬਰ ਸਾਨੂੰ ਰਾਵਤਸਰ ਵਿੱਚੋਂ ਮਿਲ ਗਿਆ ਸੀ। ਅਸੀਂ ਕਈ ਦਿਨ ਕਈ ਵਾਰ ਉਨ੍ਹਾਂ ਨਾਲ ਫੋਨ 'ਤੇ ਸੰਪਰਕ ਕਰਨ ਦੀ ਕੋਸ਼ਿਸ਼ ਕੀਤੀ ਪਰ ਉਨ੍ਹਾਂ ਦੀ ਆਵਾਜ਼ ਸੁਣਨ ਦਾ ਸੁਭਾਗ ਪ੍ਰਾਪਤ ਨਾ ਹੋਇਆ। ਜਿਉਂ-ਜਿਉਂ ਸਮਾਂ ਬੀਤ ਰਿਹਾ ਸੀ, ਸਾਡੀ ਉਤਸੁਕਤਾ ਵਧਦੀ ਜਾਂਦੀ ਸੀ। ਆਖਰ ਇਕ ਦਿਨ ਜਦੋਂ ਸ਼ਾਮ ਦੀ ਅਰਧ-ਸਿਆਹੀ ਰਾਤ ਦੀ ਪੂਰੀ ਕਾਲੋਂ ਵਿੱਚ ਬਦਲ ਗਈ ਤਾਂ ਰਾਤ ਦੇ ਨੌਂ ਵਜੇ ਸਾਨੂੰ ਚੌਹਾਨ ਸਾਹਿਬ ਦੀ ਰੌਸ਼ਨ ਆਵਾਜ਼ ਸੁਣਾਈ ਦਿੱਤੀ। ਚੌਹਾਨ ਸਾਹਿਬ ਦੀ ਆਵਾਜ਼ ਨੇ ਸਾਡੇ ਅਗਿਆਨ ਦਾ ਹਨੇਰਾ ਦੂਰ ਕਰ ਦਿੱਤਾ।

ਚੌਹਾਨ ਸਾਹਿਬ ਦੇ ਰਾਜਪੂਤ ਬਜ਼ੁਰਗ ਕੁਝ ਸਦੀਆਂ ਪਹਿਲਾਂ ਰਾਜਸਥਾਨ ਦੇ ਜ਼ਿਲ੍ਹਾ ਭੀਲਵਾੜਾ ਵਿੱਚ ਰਹਿੰਦੇ ਸਨ। ਮੀਂਹ ਨਾ ਪੈਣ ਕਾਰਨ ਰਾਜਸਥਾਨ ਵਿੱਚ ਕਈ ਵਾਰ ਕਾਲ ਪੈ ਜਾਂਦਾ ਹੈ। ਅਜਿਹੇ ਹੀ ਇਕ ਕਾਲ ਸਮੇਂ ਚੌਹਾਨ ਸਾਹਿਬ ਦੇ ਬਜ਼ੁਰਗ ਪੰਜਾਬ ਵਿੱਚ ਆ ਕੇ ਮੁਕਤਸਰ ਅਤੇ ਗਿੱਦੜਬਾਹੇ ਦੇ ਵਿਚਕਾਰ ਗੁਰੂਸਰ ਨਾਂ ਦੇ ਇਕ ਪਿੰਡ ਵਿੱਚ ਵਸ ਗਏ। ਕੁਝ ਸਮੇਂ ਬਾਅਦ ਉਨ੍ਹਾਂ ਨੇ ਸਿੱਖੀ ਧਾਰਨ ਕਰ ਲਈ। ਭੀਲਵਾੜੇ ਨੂੰ ਛੱਡ ਕੇ ਪੰਜਾਬ ਵੱਲ ਆਉਣ ਵਾਲੇ ਬਜ਼ੁਰਗ ਦਾ ਨਾਂ ਸਮੁੰਦਰ ਸਿੰਘ ਸੀ। ਸ: ਗੁਰਚਰਨ ਸਿੰਘ ਚੌਹਾਨ, ਸਮੁੰਦਰ ਸਿੰਘ ਦੀ ਪੰਜਵੀਂ ਪੀੜ੍ਹੀ ਹਨ। ਚੌਹਾਨ ਸਾਹਿਬ ਦਾ ਪਰਿਵਾਰ ਪੰਜਾਬ ਦੇ ਕਈ ਹਿੱਸਿਆਂ ਵਿੱਚ ਰਹਿੰਦਾ-ਰਹਿੰਦਾ ਆਖਰ ਫੇਰ ਅਬੋਹਰ ਦੇ ਇਲਾਕੇ ਵਿੱਚੋਂ ਉੱਠ ਕੇ ਰਾਜਸਥਾਨ ਵੱਲ ਮੁੜ ਪਿਆ ਅਤੇ ਹੁਣ 40, 42 ਸਾਲਾਂ ਤੋਂ ਰਾਵਤਸਰ ਵਿੱਚ ਰਹਿ ਰਿਹਾ ਹੈ। ਰਾਵਤਸਰ ਦੇ ਬਹੁਤ ਸਾਰੇ ਸਿੱਖ ਪਰਿਵਾਰ ਪੰਜਾਬ ਵਿੱਚੋਂ ਬਠਿੰਡਾ, ਕਾਉਣੀ ਅਤੇ ਅਬੋਹਰ ਦੇ ਇਲਾਕੇ ਵਿੱਚੋਂ ਜਾ ਕੇ ਉੱਥੇ ਵੱਸ ਗਏ ਹਨ।

ਸ: ਗੁਰਚਰਨ ਸਿੰਘ ਨੇ ਉਸ ਰਾਤ ਫ਼ੋਨ 'ਤੇ ਪਹਿਲੀ ਵਾਰ ਇਹ ਖ਼ੁਸ਼ਖ਼ਬਰੀ ਸੁਣਾਈ ਕਿ ਗੁਰੂ ਗੋਬਿੰਦ ਸਿੰਘ ਜੀ ਨੌਹਰ ਤੋਂ ਸੁਹਾਵੇ ਨੂੰ ਜਾਂਦੇ ਹੋਏ ਰਾਵਤਸਰ ਆਏ ਸਨ। ਚੌਹਾਨ ਸਾਹਿਬ ਦੇ ਮੂੰਹੋਂ ਇਹ ਗੱਲ ਸੁਣ ਕੇ ਮੈਨੂੰ ਬੇਹੱਦ ਖ਼ੁਸ਼ੀ ਹੋਈ ਪਰ ਗੱਲ ਪੱਕੀ ਕਰਨ ਲਈ ਮੈਂ ਪੁੱਛਿਆ—'ਇਤਿਹਾਸ ਵਿੱਚ ਤਾਂ ਗੁਰੂ ਜੀ ਦੇ ਰਾਵਤਸਰ ਜਾਣ ਦਾ ਕਿਤੇ ਜ਼ਿਕਰ ਨਹੀਂ ਮਿਲਦਾ, ਤੁਹਾਨੂੰ ਕਿਵੇਂ ਪਤਾ ਹੈ ਕਿ ਦਸਮ ਪਾਤਸ਼ਾਹ ਰਾਵਤਸਰ ਆਏ ਸਨ।' ਚੌਹਾਨ ਸਾਹਿਬ ਨੇ ਫ਼ਰਮਾਇਆ—'ਰਾਵਤਸਰ ਦਾ ਰਾਜਘਰਾਣਾ ਖ਼ੁਦ ਇਹ ਗੱਲ ਕਹਿੰਦਾ ਹੈ ਅਤੇ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਰਾਵਤਸਰ ਆਉਣ ਬਾਰੇ ਇਕ ਚਿੱਤਰ ਵੀ ਕਿਸੇ ਆਰਟਿਸਟ ਤੋਂ ਬਣਵਾਇਆ ਹੋਇਆ ਹੈ।'

'ਰਾਵਤਸਰ ਰਾਜਘਰਾਣੇ ਦੇ ਮੈਂਬਰ ਅੱਜਕਲ੍ਹ ਕਿੱਥੇ ਰਹਿੰਦੇ ਹਨ? ਕੀ ਮੈਂ ਉਨ੍ਹਾਂ ਨਾਲ ਗੱਲ ਕਰ ਸਕਦਾ ਹਾਂ?"

ਚੌਹਾਨ ਸਾਹਿਬ ਨੇ ਦੱਸਿਆ ਕਿ ਰਾਵਤਸਰ ਦੇ ਆਖਰੀ ਰਾਜਾ, ਰਾਵਤ ਤੇਜ ਸਿੰਘ ਸਨ ਕਿਉਂਕਿ ਉਨ੍ਹਾਂ ਦੇ ਰਾਜ-ਕਾਲ ਸਮੇਂ 1949 ਵਿੱਚ ਆਜ਼ਾਦ ਭਾਰਤ ਦੀ ਸਰਕਾਰ ਨੇ ਰਾਜਪੂਤਾਨੇ ਦੀਆਂ ਰਿਆਸਤਾਂ ਭੰਗ ਕਰ ਕੇ ਰਾਜਸਥਾਨ ਬਣਾ ਦਿੱਤਾ ਸੀ। ਰਾਵਤ ਤੇਜ ਸਿੰਘ 1934 ਈ: ਵਿੱਚ ਰਾਵਤਸਰ ਦੇ ਸ਼ਾਸਕ ਬਣੇ ਸਨ। 1970 ਵਿੱਚ ਉਨ੍ਹਾਂ ਦਾ ਦਿਹਾਂਤ ਹੋ ਗਿਆ। ਉਨ੍ਹਾਂ ਦੀ ਧਰਮਪਤਨੀ ਰਾਣੀ ਲਕਸ਼ਮੀ ਕੁਮਾਰੀ ਚੂੰਡਾਵਤ ਅੱਜਕਲ੍ਹ ਜੈਪੁਰ ਰਹਿੰਦੇ ਹਨ। ਉਨ੍ਹਾਂ ਦੇ ਦੋ ਬੇਟੇ ਰਾਵਤ ਘਣਸ਼ਿਆਮ ਸਿੰਘ ਅਤੇ ਸ੍ਰੀ ਬਲਭੱਦਰ ਸਿੰਘ ਰਾਠੌਰ ਵੀ ਜੈਪੁਰ ਹੀ ਰਹਿੰਦੇ ਹਨ। ਰਾਣੀ ਸਾਹਿਬਾ ਰਾਜਸਥਾਨ ਵਿਧਾਨ ਸਭਾ ਅਤੇ ਭਾਰਤ ਦੀ ਰਾਜ ਸਭਾ ਦੇ ਸਾਬਕ ਮੈਂਬਰ ਹਨ। ਤੁਸੀਂ ਉਨ੍ਹਾਂ ਨਾਲ ਟੈਲੀਫੋਨ 'ਤੇ ਗੱਲ ਕਰ ਸਕਦੇ ਹੋ।

ਚੌਹਾਨ ਸਾਹਿਬ ਨੇ ਇਹ ਗੱਲ ਵੀ ਦੱਸੀ ਕਿ ਗੁਰੂ ਜੀ ਨੇ ਸੁਹਾਵੇ ਵਿੱਚ ਰਾਜਪੂਤ ਰਾਜਿਆਂ ਦੀ ਇਕ ਮੀਟਿੰਗ ਬੁਲਾਈ ਸੀ ਪਰ ਬਹੁਤੇ ਰਾਜਿਆਂ ਦੇ ਨਾ ਆਉਣ ਕਰਕੇ ਉਹ ਮੀਟਿੰਗ ਸਫ਼ਲ ਨਾ ਹੋ ਸਕੀ।

ਇਕ ਦਿਨ ਰਾਤੀਂ ਮੈਂ ਜੈਪੁਰ ਫੋਨ ਕੀਤਾ ਤਾਂ ਰਾਣੀ ਲਕਸ਼ਮੀ ਕੁਮਾਰੀ ਜੀ ਦੇ ਛੋਟੇ ਸਪੁੱਤਰ ਸ੍ਰੀ ਬਲਭੱਦਰ ਸਿੰਘ ਰਾਠੌਰ ਦੀ ਆਵਾਜ਼ ਸੁਣਾਈ ਦਿੱਤੀ। ਮੈਂ ਉਨ੍ਹਾਂ ਨੂੰ ਰਾਵਤਸਰ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਆਉਣ ਬਾਰੇ ਪੁੱਛਿਆ ਤਾਂ ਉਨ੍ਹਾਂ ਨੇ ਪੂਰੇ ਮਨ-ਚਿੱਤ ਨਾਲ ਇਸ ਗੱਲ ਦੀ ਹਾਮੀ ਭਰੀ। ਸ੍ਰੀ ਬਲਭੱਦਰ ਸਿੰਘ ਰਾਠੌਰ ਇਤਿਹਾਸ ਦੀ ਐਮ.ਏ. ਅਤੇ ਰਾਜਸਥਾਨ ਪੁਲਿਸ ਤੇ ਹੋਮ ਗਾਰਡਜ਼ ਦੇ ਸਾਬਕ-ਡਾਇਰੈਕਟਰ ਜਨਰਲ ਹਨ। ਉਨ੍ਹਾਂ ਨੇ 1977 ਤੋਂ 1981 ਤੱਕ ਚਾਰ ਸਾਲ ਅਮਰੀਕਾ ਸਥਿਤ ਭਾਰਤੀ ਦੂਤਾਵਾਸ ਵਿੱਚ ਪ੍ਰਥਮ ਸਕੱਤਰ ਦੇ ਅਹੁਦੇ ਉੱਤੇ ਵੀ ਕੰਮ ਕੀਤਾ। ਰਾਠੌਰ ਸਾਹਿਬ ਨੇ ਫ਼ਰਮਾਇਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਡੇ ਬਜ਼ੁਰਗ ਰਾਜਾ ਲਖਧੀਰ ਸਿੰਘ (1664-1720 ਈ:) ਦੇ ਸਮੇਂ ਵਿੱਚ ਰਾਵਤਸਰ ਆਏ ਸਨ। ਅਸੀਂ ਸੁਣਿਆ ਹੈ ਕਿ ਗੁਰੂ ਜੀ ਕਿਸੇ ਵੀ ਪਿੰਡ ਦੇ ਅੰਦਰ ਕਿਸੇ ਦੇ ਘਰ ਵਿੱਚ ਨਹੀਂ ਠਹਿਰਦੇ ਸਨ, ਇਸ ਲਈ ਜਦੋਂ ਉਹ ਰਾਵਤਸਰ ਆਏ ਤਾਂ ਉਨ੍ਹਾਂ ਨੇ ਨਗਰ ਦੇ ਬਾਹਰ ਹੀ ਡੇਰਾ ਕੀਤਾ। ਰਾਜਾ ਲਖਧੀਰ ਸਿੰਘ ਨੂੰ ਜਦੋਂ ਪਤਾ ਲੱਗਾ ਕਿ ਗੁਰੂ ਗੋਬਿੰਦ ਸਿੰਘ ਜੀ ਰਾਵਤਸਰ ਵਿੱਚ ਪਧਾਰੇ ਹਨ ਤਾਂ ਉਹ ਆਪਣੇ ਕੁਝ ਅਮੀਰਾਂ-ਵਜ਼ੀਰਾਂ ਨੂੰ ਨਾਲ ਲੈ ਕੇ ਗੁਰੂ ਜੀ ਦੇ ਸਵਾਗਤ-ਸਤਿਕਾਰ ਲਈ ਉਨ੍ਹਾਂ ਦੇ ਡੇਰੇ ਵਿੱਚ ਗਏ। ਰਾਜਾ ਸਾਹਿਬ ਨੇ ਗੁਰੂ ਜੀ ਨੂੰ ਨਮਸਕਾਰ ਕੀਤੀ ਤਾਂ ਗੁਰੂ ਜੀ ਨੇ ਆਪਣੇ ਕਰ-ਕਮਲਾਂ ਨਾਲ ਰਾਜਾ ਜੀ ਨੂੰ ਆਸ਼ੀਰਵਾਦ ਦਿੱਤਾ। ਗੁਰੂ ਜੀ ਇਕ ਰਾਤ ਰਾਵਤਸਰ ਵਿੱਚ ਰਹੇ। ਸ੍ਰੀ ਬਲਭੱਦਰ ਸਿੰਘ ਜੀ ਨੇ ਇਹ ਸਾਰੀ ਗੱਲ ਬੜੇ ਵਿਸ਼ਵਾਸ ਅਤੇ ਸ਼ਰਧਾ-ਭਾਵਨਾ ਨਾਲ ਇਸ ਲੇਖਕ ਨੂੰ ਦੱਸੀ। ਪਰ ਮੈਂ ਉਨ੍ਹਾਂ ਨੂੰ ਫੇਰ ਉਹੀ ਸਵਾਲ ਕੀਤਾ ਕਿ ਉਨ੍ਹਾਂ ਨੂੰ ਇਸ ਗੱਲ ਦਾ ਕਿੱਥੋਂ ਪਤਾ ਲੱਗਾ ਜਦ ਕਿ ਇਤਿਹਾਸ ਦੀਆਂ ਪੁਸਤਕਾਂ ਵਿੱਚ ਰਾਵਤਸਰ ਵਿੱਚ ਦਸਮ ਪਾਤਸ਼ਾਹ ਦਾ ਆਉਣਾ ਦਰਜ ਨਹੀਂ ਹੈ।

ਰਾਠੌਰ ਸਾਹਿਬ ਨੇ ਉੱਤਰ ਦਿੱਤਾ ਕਿ ਰਾਵਤਸਰ ਦੇ ਰਾਜਘਰਾਣੇ ਵਿੱਚ ਸੀਨਾ-ਬਸੀਨਾ ਇਹ ਗੱਲ ਚਲੀ ਆਉਂਦੀ ਹੈ। ਰਾਵਤਸਰ ਦੇ ਕਈ ਹੋਰ ਬਜ਼ੁਰਗ ਵੀ ਇਹ ਗੱਲ ਦੱਸਦੇ ਹਨ।

ਮੈਂ ਕਿਹਾ—'ਕੀ ਆਪ ਦੇ ਪਿਤਾ ਰਾਵਤ ਤੇਜ ਸਿੰਘ ਜੀ ਨੂੰ ਇਸ ਗੱਲ ਦਾ ਪਤਾ ਸੀ? ਤੁਸੀਂ ਉਨ੍ਹਾਂ ਦੇ ਮੂੰਹੋਂ ਇਹ ਗੱਲ ਸੁਣੀ ਹੈ?'

ਰਾਠੌਰ ਸਾਹਿਬ ਨੇ ਆਖਿਆ, 'ਹਾਂ, ਸਾਡੇ ਪਿਤਾ ਜੀ ਨੂੰ ਇਸ ਗੱਲ ਦਾ ਪਤਾ ਸੀ। ਮੈਂ ਅਤੇ ਮੇਰੇ ਵੱਡੇ ਭਰਾ ਰਾਵਤ ਘਣਸ਼ਿਆਮ ਸਿੰਘ ਨੇ ਉਨ੍ਹਾਂ ਦੇ ਮੂੰਹੋਂ ਇਹ ਗੱਲ ਸੁਣੀ ਸੀ।'

ਇਸੇ ਤਰ੍ਹਾਂ ਇਕ ਦਿਨ ਰਾਣੀ ਲਕਸ਼ਮੀ ਕੁਮਾਰੀ ਜੀ ਚੂੰਡਾਵਤ ਨਾਲ ਟੈਲੀਫੋਨ 'ਤੇ ਗੱਲ ਕਰਨ ਦਾ ਮੌਕਾ ਮਿਲਿਆ। ਰਾਣੀ ਸਾਹਿਬਾ ਨੇ ਵੀ ਰਾਵਤਸਰ ਵਿੱਚ ਦਸਮ ਪਾਤਸ਼ਾਹ ਦੇ ਆਉਣ ਦੀ ਪੁਸ਼ਟੀ ਕੀਤੀ ਅਤੇ ਦੱਸਿਆ ਕਿ ਅਸੀਂ ਜੋ ਗੁਰੂ ਜੀ ਦਾ ਚਿੱਤਰ ਬਣਵਾਇਆ ਹੈ, ਉਹ ਬੀਕਾਨੇਰ ਰਿਆਸਤ ਦੇ ਸ਼ਾਹੀ ਚਿੱਤਰਕਾਰ ਸ੍ਰੀ ਮੂਲਰ ਦੇ ਇਕ ਸ਼ਾਗਿਰਦ ਸ੍ਰੀ ਦੁਆਰਕਾ ਪ੍ਰਸ਼ਾਦ ਸ਼ਰਮਾ ਦੀ ਕਿਰਤ ਹੈ। ਸ੍ਰੀ ਮੂਲਰ ਇਕ ਜਰਮਨ ਚਿੱਤਰਕਾਰ ਸਨ। ਗੁਰੂ ਜੀ ਦਾ ਬਣਵਾਇਆ ਅਸਲ (Original) ਚਿੱਤਰ ਸਾਡੇ ਪਾਸ ਜੈਪੁਰ ਵਿੱਚ ਸੁਰੱਖਿਅਤ ਹੈ। ਉਸ ਦੀ ਇਕ ਲੈਮੀਨੇਟ ਕੀਤੀ ਹੋਈ ਕਾਪੀ ਰਾਵਤਸਰ ਵਿਖੇ ਮਿਊਜ਼ੀਅਮ ਵਿੱਚ ਵੀ ਰੱਖੀ ਹੋਈ ਹੈ। ਰਾਣੀ ਜੀ ਨੇ ਇਹ ਵੀ ਦੱਸਿਆ ਕਿ ਸਾਡੇ ਪਾਸ ਇਕ ਪੁਰਾਣਾ ਚਿੱਤਰ ਹੋਰ ਵੀ ਹੈ ਜਿਸ ਵਿੱਚ ਸਿੱਖ ਫ਼ੌਜ ਬੀਕਾਨੇਰ ਦੇ ਪੱਖ ਵਿੱਚ ਮੁਸਲਮਾਨ ਭੱਟੀਆਂ ਦੇ ਵਿਰੁੱਧ ਲੜ ਰਹੀ ਹੈ। ਇਸ ਚਿੱਤਰ ਦੀ ਵਿਆਖਿਆ ਇਕ ਦਿਨ ਸ੍ਰੀ ਬਲਭੱਦਰ ਸਿੰਘ ਜੀ ਨੇ ਇਸ ਤਰ੍ਹਾਂ ਕੀਤੀ : ਹਨੂੰਮਾਨਗੜ੍ਹ (ਭਟਨੇਰ) ਦੇ ਕਿਲੇ ਉੱਤੇ ਮੁਸਲਮਾਨ ਭੱਟੀਆਂ ਨੇ ਕਬਜ਼ਾ ਕਰ ਲਿਆ ਤਾਂ ਬੀਕਾਨੇਰ ਦੇ ਰਾਜਾ ਸੂਰਤ ਸਿੰਘ ਨੇ 1807 ਈ: ਵਿੱਚ ਭੱਟੀਆਂ ਤੋਂ ਕਿਲਾ ਖਾਲੀ ਕਰਾਉਣ ਲਈ ਭਟਨੇਰ ਦੇ ਕਿਲੇ ਉੱਤੇ ਹਮਲਾ ਕੀਤਾ। ਇਸ ਹਮਲੇ ਸਮੇਂ ਰਾਜਾ ਸੂਰਤ ਸਿੰਘ ਨੇ ਮਦਦ ਲਈ ਰਿਆਸਤ ਪਟਿਆਲਾ ਤੋਂ ਸਿੱਖ ਫ਼ੌਜ ਵੀ ਮੰਗਵਾਈ, ਜੋ ਕਮਾਂਡਰ ਟੀਕਾ ਸਿੰਘ ਦੀ ਕਮਾਨ ਹੇਠ ਲੜੀ। ਇਸ ਜੰਗ ਵਿੱਚ ਰਾਵਤਸਰ ਦੀ ਫ਼ੌਜ ਦੀ ਕਮਾਨ ਰਾਵਤ ਵਿਜੇ ਸਿੰਘ ਕਰ ਰਹੇ ਸਨ।

ਰਾਣੀ ਲਕਸ਼ਮੀ ਕੁਮਾਰੀ ਜੀ ਚੂੰਡਾਵਤ ਬਾਰੇ ਦੱਸਣ ਵਾਲੀ ਇਕ ਹੋਰ ਗੱਲ ਇਹ ਹੈ ਕਿ ਉਹ ਭਾਰਤ ਦੇ ਸਾਬਕ ਪ੍ਰਧਾਨ ਮੰਤਰੀ ਸ੍ਰੀ ਵੀ.ਪੀ. ਸਿੰਘ ਦੀ ਭੂਆ-ਸੱਸ ਹਨ। ਰਾਣੀ ਜੀ ਦੇ ਭਰਾ ਰਾਵਤ ਸੰਗਰਾਮ ਸਿੰਘ (ਦੇਵਗੜ੍ਹ) ਦੀ ਪੁੱਤਰੀ ਰਾਜ ਕੁਮਾਰੀ ਸੀਤਾ ਦੇਵੀ ਸ੍ਰੀ ਵੀ.ਪੀ. ਸਿੰਘ ਦੀ ਧਰਮਪਤਨੀ ਹਨ।

ਰਾਣੀ ਲਕਸ਼ਮੀ ਕੁਮਾਰੀ ਜੀ ਤਿੰਨ ਵਾਰ ਰਾਜਸਥਾਨ ਵਿਧਾਨ ਸਭਾ ਅਤੇ ਇਕ ਵਾਰ 1972 ਵਿੱਚ ਰਾਜ ਸਭਾ ਦੇ ਮੈਂਬਰ ਚੁਣੇ ਗਏ ਸਨ। ਉਨ੍ਹਾਂ ਨੇ ਸਾਹਿਤ, ਸੱਭਿਆਚਾਰ ਅਤੇ ਸੰਸਾਰ-ਅਮਨ ਨਾਲ ਸਬੰਧਿਤ ਕਈ ਡੈਲੀਗੇਸ਼ਨਾਂ ਨਾਲ ਵਿਦੇਸ਼ਾਂ ਦਾ ਦੌਰਾ ਕੀਤਾ। ਰਾਣੀ ਜੀ ਰਾਜਸਥਾਨੀ ਭਾਸ਼ਾ ਦੀ ਪ੍ਰਸਿੱਧ ਲੇਖਿਕਾ ਹਨ। ਰਾਜਸਥਾਨੀ, ਹਿੰਦੀ ਅਤੇ ਅੰਗਰੇਜ਼ੀ ਵਿੱਚ ਉਨ੍ਹਾਂ ਦੀਆਂ 38 ਪੁਸਤਕਾਂ ਪ੍ਰਕਾਸ਼ਿਤ ਹੋ ਚੁੱਕੀਆਂ ਹਨ ਜਿਨ੍ਹਾਂ ਵਿੱਚੋਂ 'ਬਗਰਾਵਤ ਦੇਵਾਨਰਾਇਣ ਮਹਾਂਗਾਥਾ' ਅਤੇ

'ਫਰੌਮ ਪਰਦਾ ਟੂ ਦੀ ਪੀਪਲ' (From Pardah to the People) ਉਨ੍ਹਾਂ ਦੀਆਂ ਵਿਸ਼ੇਸ਼ ਪ੍ਰਾਪਤੀਆਂ ਹਨ। 'ਬਗਰਾਵਤ' ਰਾਜਸਥਾਨ ਦਾ ਇਕ ਪੁਰਾਣਾ ਮਹਾਂਕਾਵਿ ਹੈ ਜੋ ਰਾਣੀ ਜੀ ਨੇ 1977 ਵਿੱਚ ਸੰਪਾਦਿਤ ਕੀਤਾ ਅਤੇ 'ਫਰੌਮ ਪਰਦਾ ਟੂ ਦੀ ਪੀਪਲ' ਅੰਗਰੇਜ਼ੀ ਵਿੱਚ ਉਨ੍ਹਾਂ ਦੀ ਸਵੈ-ਜੀਵਨੀ ਹੈ ਜੋ ਇਕ ਰਾਜਪੂਤ ਰਾਜਕੁਮਾਰੀ ਦੇ ਸਖ਼ਤ ਖਾਨਦਾਨੀ ਪਰਦੇ ਵਿੱਚੋਂ ਨਿਕਲ ਕੇ ਲੋਕ-ਸੇਵਾ ਦੇ ਖੇਤਰ ਵਿੱਚ ਪ੍ਰਵੇਸ਼ ਕਰਨ ਦੀ ਸਾਹਸ-ਪੂਰਨ ਅਤੇ ਰੌਚਕ ਕਥਾ ਨੂੰ ਬਿਆਨ ਕਰਦੀ ਹੈ। ਰਾਣੀ ਜੀ ਦੀਆਂ ਵਿਸ਼ੇਸ਼ ਸਾਹਿਤਕ ਸੇਵਾਵਾਂ ਨੂੰ ਮੁੱਖ ਰੱਖ ਕੇ ਭਾਰਤ ਸਰਕਾਰ ਨੇ ਉਨ੍ਹਾਂ ਨੂੰ 1984 ਵਿੱਚ 'ਪਦਮ ਸ੍ਰੀ' ਦੀ ਉਪਾਧੀ ਨਾਲ ਸਨਮਾਨਿਤ ਕੀਤਾ।

ਸ੍ਰੀ ਬਲਭੱਦਰ ਸਿੰਘ ਰਾਠੌਰ ਨੇ ਵੀ ਹਿੰਦੀ ਵਿੱਚ ਇਕ ਪੁਸਤਕ 'ਰਾਜਘਰਾਣਾ ਰਾਵਤਸਰ' ਲਿਖੀ ਹੈ, ਜੋ ਇਤਿਹਾਸਕ-ਲੇਖਣ ਦੀ ਕਸਵੱਟੀ ਉੱਤੇ ਪੂਰੀ ਉਤਰਦੀ ਹੈ। ਮੇਰੀ ਬੇਨਤੀ ਮੰਨ ਕੇ ਸ੍ਰੀ ਰਾਠੌਰ ਜੀ ਨੇ ਮੈਨੂੰ ਆਪਣੀ ਪੁਸਤਕ ਅਤੇ ਰਾਣੀ ਜੀ ਦੀ ਸਵੈ-ਜੀਵਨੀ ਭੇਜੀ। ਮੈਂ ਇਹ ਦੋਵੇਂ ਪੁਸਤਕਾਂ ਬੜੀ ਉਤਸੁਕਤਾ ਨਾਲ ਪੜ੍ਹੀਆਂ। 'ਰਾਜਘਰਾਣਾ ਰਾਵਤਸਰ' ਬਹੁਮੁੱਲੀ ਇਤਿਹਾਸਕ ਜਾਣਕਾਰੀ ਨਾਲ ਭਰਪੂਰ ਹੈ ਅਤੇ ਰਾਣੀ ਸਾਹਿਬਾ ਦੀ ਸਵੈ ਜੀਵਨੀ ਤਾਂ ਇੰਨੀ ਸਰਲ ਅਤੇ ਰੌਚਿਕ ਨਿਕਲੀ ਕਿ ਮੈਂ ਚਾਹੁੰਦਾ ਸਾਂ ਕਿ ਪੁਸਤਕ ਕਦੀ ਨਾ ਖ਼ਤਮ ਹੋਵੇ ਅਤੇ ਮੈਂ ਪੜ੍ਹਦਾ ਹੀ ਜਾਵਾਂ। ਪਰ ਦੋਹਾਂ ਪੁਸਤਕਾਂ ਵਿੱਚ ਮੈਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਕੋਈ ਜ਼ਿਕਰ ਨਾ ਮਿਲਿਆ ਤਾਂ ਮੈਂ ਇਕ ਦਿਨ ਫੋਨ 'ਤੇ ਰਾਠੌਰ ਸਾਹਿਬ ਨੂੰ ਇਸ ਦਾ ਕਾਰਨ ਪੁੱਛਿਆ। ਰਾਠੌਰ ਸਾਹਿਬ ਨੇ ਆਖਿਆ ਕਿ ਮੈਂ ਆਪਣੀ ਪੁਸਤਕ ਵਿੱਚ ਗੁਰੂ ਜੀ ਦੇ ਰਾਵਤਸਰ-ਆਗਮਨ ਦਾ ਜ਼ਿਕਰ ਇਸ ਲਈ ਨਹੀਂ ਕੀਤਾ ਕਿਉਂਕਿ ਇਸ ਗੱਲ ਦਾ ਮੈਨੂੰ ਪਿਛਲੇ ਦਿਨਾਂ ਤੱਕ ਕੋਈ ਲਿਖਤੀ ਸਬੂਤ ਨਹੀਂ ਸੀ ਮਿਲਿਆ। ਹੁਣ ਇਹ ਸਬੂਤ ਮੈਨੂੰ ਠਾਕਰ ਰਣਵੀਰ ਸਿੰਘ ਜੀ ਦੇ ਇਕ ਲੇਖ ਵਿੱਚ ਮਿਲ ਗਿਆ ਹੈ। ਆਪਣੀ ਪੁਸਤਕ ਦੇ ਅਗਲੇ ਐਡੀਸ਼ਨ ਵਿੱਚ ਮੈਂ ਗੁਰੂ ਗੋਬਿੰਦ ਸਿੰਘ ਜੀ ਦੇ ਰਾਵਤਸਰ ਪਧਾਰਨ ਬਾਰੇ ਲਿਖਾਂਗਾ ਅਤੇ ਪੁਸਤਕ ਵਿੱਚ ਉਹ ਚਿੱਤਰ ਵੀ ਪ੍ਰਕਾਸ਼ਿਤ ਕਰਾਂਗਾ ਜਿਸ ਵਿੱਚ ਗੁਰੂ ਜੀ ਰਾਜਾ ਲਖਧੀਰ ਸਿੰਘ ਨੂੰ ਆਸ਼ੀਰਵਾਦ ਦੇ ਰਹੇ ਹਨ।

ਮੈਂ ਆਖਿਆ ਕਿ ਠਾਕੁਰ ਰਣਵੀਰ ਸਿੰਘ ਨੂੰ ਤਾਂ ਗੁਰੂ ਜੀ ਦੇ ਰਾਵਤਸਰ ਆਉਣ ਬਾਰੇ ਆਪ ਤੋਂ ਹੀ ਪਤਾ ਲੱਗਾ ਹੋਵੇਗਾ। ਰਾਠੌਰ ਸਾਹਿਬ ਇਕਦਮ ਬੋਲੇ, 'ਨਹੀਂ ਨਹੀਂ ਐਸੀ ਬਾਤ ਨਹੀਂ ਹੈ। ਰਣਵੀਰ ਸਿੰਘ ਜੀ ਕੋ ਇਸ ਬਾਤ ਕਾ ਪਹਿਲੇ ਸੇ ਹੀ ਪਤਾ ਥਾ। ਉਨ੍ਹੋਂ ਨੇ ਮੇਰੇ ਕਹਿਣੇ ਪਰ ਬਿਲਕੁਲ ਨਹੀਂ ਲਿਖਾ। ਉਨ ਕਾ ਕੋਈ ਅਪਨਾ ਸਰੋਤ ਹੋਗਾ।'

ਰਾਠੌਰ ਸਾਹਿਬ ਨੂੰ ਮੈਂ ਇਕ ਗੱਲ ਹੋਰ ਪੁੱਛੀ ਕਿ 'ਗੁਰੂ ਗੋਬਿੰਦ ਸਿੰਘ ਜੀ ਰਾਵਤਸਰ ਦੇ ਕਿਸੇ ਕਿਲੇ ਜਾਂ ਮਹਿਲ ਵਿੱਚ ਨਹੀਂ ਪਧਾਰੇ। ਉਨ੍ਹਾਂ ਨੇ ਪਿੰਡ ਤੋਂ ਬਾਹਰ ਆਪਣੇ ਡੇਰੇ ਵਿੱਚ ਹੀ ਵਿਸ਼ਰਾਮ ਕੀਤਾ। ਰਾਜਾ ਲਖਧੀਰ ਸਿੰਘ ਵੀ ਗੁਰੂ ਜੀ ਨੂੰ ਉਨ੍ਹਾਂ ਦੇ ਡੇਰੇ 'ਤੇ ਹੀ ਜਾ ਕੇ ਮਿਲੇ। ਕੀ ਰਾਵਤਸਰ ਵਿੱਚ ਉਸ ਜਗ੍ਹਾ ਦੀ ਨਿਸ਼ਾਨਦੇਹੀ ਹੋ ਸਕਦੀ ਹੈ, ਜਿੱਥੇ ਗੁਰੂ ਜੀ ਨੇ ਪੜਾਅ ਕੀਤਾ ਸੀ?'

ਰਾਠੌਰ ਜੀ ਨੇ ਦੱਸਿਆ ਕਿ ਗੁਰੂ ਜੀ ਨੇ ਰਾਵਤਸਰ ਦੇ ਬਾਹਰ ਇਕ ਢਾਬ ਦੇ ਕਿਨਾਰੇ ਵਿਸ਼ਰਾਮ ਕੀਤਾ ਸੀ। ਉਹ ਢਾਬ ਪਹਿਲਾਂ ਪਿੰਡ ਦੇ ਬਾਹਰ ਹੁੰਦੀ ਸੀ ਪਰ ਹੁਣ ਪਿੰਡ ਦੇ ਵਿੱਚ ਹੀ ਆ ਗਈ ਹੈ।

ਮੈਂ ਕਿਹਾ, 'ਉਸ ਢਾਬ ਦਾ ਕੋਈ ਖ਼ਾਸ ਨਾਂ ਹੈ?'

'ਨਹੀਂ, ਉਸ ਦਾ ਕੋਈ ਖ਼ਾਸ ਨਾਮ ਨਹੀਂ। ਉਸ ਨੂੰ ਰਾਵਤਸਰ ਦੀ ਢਾਬ ਹੀ ਕਹਿੰਦੇ ਹਨ। ਰਾਵਤਸਰ ਵਿੱਚ ਇਕ ਹੀ ਢਾਬ ਹੈ। ਇਸ ਇਲਾਕੇ ਵਿੱਚ ਪਾਣੀ ਦੀ ਕਮੀ ਤਾਂ ਹੁੰਦੀ ਹੀ ਸੀ, ਇਸ ਲਈ ਪਿੰਡ ਵਿੱਚ ਇਕ ਢਾਬ ਦਾ ਹੋਣਾ ਹੀ ਗਨੀਮਤ ਸੀ।'

ਸ੍ਰੀ ਬਲਭੱਦਰ ਸਿੰਘ ਜੀ ਰਾਠੌਰ ਨਾਲ ਜਿੰਨੀ ਵਾਰ ਵੀ ਮੈਂ ਫੋਨ 'ਤੇ ਗੱਲ ਕੀਤੀ, ਉਨ੍ਹਾਂ ਨੇ ਹਰ ਗੱਲ ਮੈਨੂੰ ਬੜੇ ਖੁੱਲ੍ਹੇ-ਡੁੱਲ੍ਹੇ ਅਤੇ ਸਪੱਸ਼ਟ ਸ਼ਬਦਾਂ ਵਿੱਚ ਦੱਸੀ। ਉਹ ਬੜੀ ਸੁਹਿਰਦਤਾ, ਸ਼ਾਇਸਤਗੀ ਅਤੇ ਹਲੀਮੀ ਨਾਲ ਗੱਲ ਕਰਦੇ ਹਨ। ਉਨ੍ਹਾਂ ਦੇ ਸੁਭਾਅ ਵਿੱਚ ਉੱਚੇ ਅਤੇ ਭਾਗਸ਼ਾਲੀ ਖਾਨਦਾਨਾਂ ਵਾਲੀ ਸ਼ਿਸ਼ਟਤਾ ਅਤੇ ਉਦਾਰਤਾ ਦਿਖਾਈ ਦਿੰਦੀ ਹੈ। ਉਨ੍ਹਾਂ ਦੀ ਆਵਾਜ਼ ਸੁਣਨ ਨੂੰ ਦਿਲ ਕਰਦਾ ਹੈ। ਆਪਣੇ ਪਿਤਾ ਦੇ ਦਿਹਾਂਤ ਤੋਂ ਬਾਅਦ ਸ੍ਰੀ ਬਲਭੱਦਰ ਸਿੰਘ ਦੇ ਵੱਡੇ ਭਰਾ ਸ੍ਰੀ ਘਣਸ਼ਿਆਮ ਸਿੰਘ ਇਸ ਸਮੇਂ ਰਾਵਤਸਰ ਦੇ ਰਾਵਤ ਹਨ। ਇਹ ਦੋਵੇਂ ਭਰਾ ਆਪਣੀ ਮਾਤਾ ਰਾਣੀ ਲਕਸ਼ਮੀ ਕੁਮਾਰੀ ਜੀ ਦੀ ਛਤਰ-ਛਾਇਆ ਹੇਠ ਜੈਪੁਰ ਵਿੱਚ ਰਹਿੰਦੇ ਹਨ। ਜੈਪੁਰ ਵਿੱਚ ਜਸਾਣਾ ਰਾਜਘਰਾਣੇ ਦੇ ਵੰਸ਼ਜ ਠਾਕੁਰ ਬਿਰੇਂਦਰ ਸਿੰਘ ਵੀ ਰਹਿੰਦੇ ਹਨ। ਰਿਆਸਤ ਜੈਪੁਰ ਦਾ ਕਛਵਾਹਾ ਰਾਜਘਰਾਣਾ ਵੀ ਜੈਪੁਰ ਵਿੱਚ ਹੀ ਨਿਵਾਸ ਕਰਦਾ ਹੈ। ਇਨ੍ਹਾਂ ਤਿੰਨਾਂ ਹੀ ਰਾਜਪੂਤ ਰਾਜਘਰਾਣਿਆਂ ਨਾਲ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਾ ਸਮੇਂ-ਸਮੇਂ ਸੰਪਰਕ ਹੋਇਆ, ਜਿਸ ਦਾ ਲੋੜੀਂਦਾ ਵਰਨਣ ਅਸੀਂ ਅਗਲੇ ਕੁਝ ਪੰਨਿਆਂ ਵਿੱਚ ਕਰਾਂਗੇ।

# 97

## ਰਾਜਸਥਾਨ ਵਿੱਚ ਦਸਮ ਪਾਤਸ਼ਾਹ ਦੇ ਇਕ ਨਵੇਂ ਪੜਾਅ ਦੀ ਖੋਜ

ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਦੱਖਣ ਵਿੱਚ ਬਾਦਸ਼ਾਹ ਔਰੰਗਜ਼ੇਬ ਨੂੰ ਮਿਲਣ ਜਾ ਰਹੇ ਹਨ। ਦੱਖਣ ਨੂੰ ਜਾਣ ਦਾ ਰਸਤਾ ਰਾਜਸਥਾਨ ਵਿੱਚੀਂ ਜਾਂਦਾ ਹੈ। ਸਰਸੇ ਅਤੇ ਮਾਧੋ ਸਿੰਘਾਣੇ ਤੋਂ ਬਾਅਦ ਗੁਰੂ ਜੀ ਨੇ ਰਾਜਸਥਾਨ ਵਿੱਚ ਪਹਿਲਾ ਪੜਾਅ ਰਾਵਤਸਰ ਵਿੱਚ ਕੀਤਾ। ਰਾਜਸਥਾਨ ਵਿੱਚ ਉਨ੍ਹਾਂ ਦਾ ਦੂਜਾ ਪੜਾਅ ਪਿੰਡ ਜਸਾਣੇ ਵਿੱਚ ਹੋਇਆ ਜੋ ਰਾਵਤਸਰ ਦੇ ਦੱਖਣ-ਪੂਰਬ ਵਿੱਚ 40 ਕਿਲੋਮੀਟਰ ਦੇ ਫਾਸਲੇ 'ਤੇ ਵਿਦਮਾਨ ਹੈ।

ਜਿਸ ਤਰ੍ਹਾਂ ਅਸੀਂ ਪਹਿਲਾਂ ਦੱਸ ਚੁੱਕੇ ਹਾਂ ਕਿ ਅਠਾਰ੍ਹਵੀਂ ਸਦੀ ਈਸਵੀ ਦੇ ਪਹਿਲੇ ਦਹਾਕੇ ਵਿੱਚ ਜਸਾਣਾ, ਰਿਆਸਤ ਬੀਕਾਨੇਰ ਦੀ 27 ਪਿੰਡਾਂ ਦੀ ਇਕ ਜਾਗੀਰ (ਠਿਕਾਣਾ) ਹੁੰਦੀ ਸੀ। ਇਸ ਜਾਗੀਰ ਦੇ ਜਾਗੀਰਦਾਰ ਜਾਂ ਠਿਕਾਣੇਦਾਰ ਰਾਜਾ ਅਖਵਾਉਂਦੇ ਸਨ।

ਜਸਾਣੇ ਦਾ ਰਾਜ-ਘਰਾਣਾ ਬੀਕਾਨੇਰ ਦੇ ਰਾਜ-ਪਰਿਵਾਰ ਨਾਲ ਸਬੰਧ ਰੱਖਦਾ ਸੀ। ਇਸ ਠਿਕਾਣੇ (ਜਾਗੀਰ) ਦੇ ਬਾਨੀ ਰਾਉ ਅਮਰ ਸਿੰਘ ਭੂਕਰਕਾ ਦੇ ਠਿਕਾਣੇਦਾਰ ਰਾਉ ਸ਼੍ਰਿੰਗ ਜੀ ਦੇ ਵੰਸ਼ਜ ਸਨ। ਅੱਗੇ ਰਾਉ ਸ਼੍ਰਿੰਗ ਜੀ ਬੀਕਾਨੇਰ ਦੇ ਤੀਜੇ ਮਹਾਰਾਜਾ ਸ੍ਰੀ ਜੈਤ ਸਿੰਘ ਦੇ ਸਪੁੱਤਰ ਸਨ। ਸਰਸਾ (ਹਰਿਆਣਾ) ਵਿੱਚ ਭੱਟੀ ਮੁਸਲਮਾਨਾਂ ਨਾਲ ਹੋਈ ਇਕ ਲੜਾਈ ਵਿੱਚ ਰਾਉ ਖੜਗ ਸਿੰਘ ਦੇ ਸਪੁੱਤਰ ਰਾਉ ਅਮਰ ਸਿੰਘ ਨੇ ਐਸੀ ਬਹਾਦਰੀ ਦਿਖਾਈ ਕਿ ਮਹਾਰਾਜਾ ਬੀਕਾਨੇਰ ਨੇ ਉਸ ਨੂੰ ਜਸਾਣੇ ਦੀ 27 ਪਿੰਡਾਂ ਦੀ ਜਾਗੀਰ ਬਖਸ਼ ਦਿੱਤੀ। ਰਾਜਾ ਅਮਰ ਸਿੰਘ ਜਸਾਣੇ ਵਿੱਚ ਚਿੱਟੇ ਚੂਨੇ ਦਾ ਰਾਜ-ਮਹਿਲ ਉਸਾਰ ਕੇ ਰਹਿਣ ਲੱਗ ਪਿਆ।

24 ਸਤੰਬਰ, 2001 ਨੂੰ ਜਦੋਂ ਅਸੀਂ ਰਾਤ ਨੂੰ ਰਾਵਤਸਰ ਤੋਂ ਨੌਹਰ ਪਹੁੰਚੇ ਤਾਂ ਜਗਜੀਤ ਸਿੰਘ ਖੱਖ ਨੇ ਕਿਹਾ, 'ਇਥੇ ਨੌਹਰ ਦੇ ਨੇੜੇ ਹੀ ਜਸਾਣਾ ਹੈ। ਕਹਿੰਦੇ ਹਨ ਗੁਰੂ ਗੋਬਿੰਦ ਸਿੰਘ ਇਸ ਪਿੰਡ ਵਿੱਚ ਵੀ ਗਏ ਸਨ।' ਮੈਂ ਕਿਹਾ, 'ਅਸੀਂ ਕੱਲ੍ਹ ਸਵੇਰੇ ਜਸਾਣੇ ਜ਼ਰੂਰ ਜਾਵਾਂਗੇ। ਅਸੀਂ ਇਹੀ ਤਾਂ ਵੇਖਣ ਆਏ ਹਾਂ ਕਿ ਕਿਹੜੇ-ਕਿਹੜੇ ਅਸਥਾਨ ਨੂੰ ਦਸਮ ਪਾਤਸ਼ਾਹ ਦੇ ਚਰਨਾਂ ਦੀ ਛੁਹ ਪ੍ਰਾਪਤ ਹੈ।'

ਨੌਹਰ ਵਿੱਚ ਅਸੀਂ ਰਾਤ ਨੂੰ ਸੇਠ ਬਲਦੇਵ ਦਾਸ ਦੀ ਧਰਮਸ਼ਾਲਾ ਵਿੱਚ ਬੜੇ ਆਰਾਮ ਨਾਲ ਸੁੱਤੇ। 25 ਸਤੰਬਰ ਦੀ ਸਵੇਰ ਹੋਈ ਤਾਂ ਅਸੀਂ ਸਾਢੇ ਛੇ ਵਜੇ ਹੀ ਜਸਾਣੇ ਨੂੰ ਚੱਲ ਪਏ। ਜਸਾਣਾ ਨੌਹਰ ਦੇ ਉੱਤਰ-ਪੂਰਬ ਵਿੱਚ ਸਿਰਫ਼ 13 ਕਿਲੋਮੀਟਰ ਦੇ ਫਾਸਲੇ 'ਤੇ ਸਥਿਤ ਹੈ। ਜਸਾਣੇ ਨੂੰ ਜਾਂਦੀ ਸੜਕ ਦੇ ਆਲੇ-ਦੁਆਲੇ ਜਾਂ ਤਾਂ ਕਿੱਕਰ ਦੇ ਰੁੱਖ ਸਨ ਜਾਂ ਕਰੀਰ ਦੀਆਂ ਝਾੜੀਆਂ। ਕਰੀਰ ਦੀਆਂ ਝਾੜੀਆਂ ਉੱਤੇ ਨਿੱਕੇ-ਨਿੱਕੇ ਲਾਲ ਫੁੱਲ ਖਿੜੇ ਹੋਏ ਸਨ। ਧਰਤੀ ਰੇਤਲੀ ਸੀ। ਕਈ ਥਾਈਂ ਸੜਕ ਦੇ ਦੋਵੇਂ ਕਿਨਾਰੇ ਰੇਤ ਨਾਲ ਢਕੇ ਹੋਏ ਸਨ। ਰਾਮ ਸਰਾ ਤੋਂ ਅੱਗੇ ਰੇਤਾ ਹੋਰ ਵੀ ਵਧ ਗਿਆ। ਨੀਵੇਂ ਜਿਹੇ ਟਿੱਬਿਆਂ ਉੱਤੇ ਹਵਾ ਨਾਲ ਰੇਤ ਵਿੱਚ ਲਹਿਰੀਏ ਬਣੇ ਹੋਏ ਸਨ। ਕਿਤੇ-ਕਿਤੇ ਤਿਲਾਂ ਦੇ ਖੇਤ ਸਨ ਜਾਂ ਕੁਝ ਖੇਤਾਂ ਵਿੱਚ ਗੁਆਰਾ ਵੱਢ ਕੇ ਨਿੱਕੀਆਂ-ਨਿੱਕੀਆਂ ਭਰੀਆਂ ਬੰਨ੍ਹੀਆਂ ਹੋਈਆਂ ਸਨ।

ਜਸਾਣੇ ਨੂੰ ਰੇਤ-ਸਰ ਕਹਿ ਲਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਪਿੰਡ ਦੀਆਂ ਗਲੀਆਂ ਅਤੇ ਘਰਾਂ ਦੇ ਵਿਹੜਿਆਂ ਵਿੱਚ ਰੇਤਾ ਪਸਰਿਆ ਹੋਇਆ ਸੀ। ਅਸੀਂ ਪੁੱਛ-ਪੁਛਾ ਕੇ ਠਾਕੁਰ ਲਾਲ ਸਿੰਘ ਦੇ ਘਰ ਪਹੁੰਚ ਗਏ। ਲਾਲ ਸਿੰਘ ਜਸਾਣੇ ਦੇ ਰਾਜ-ਘਰਾਣੇ ਦੇ ਮੌਜੂਦਾ ਵੰਸ਼ਜ, ਠਾਕੁਰ ਬਿਰੇਂਦਰ ਸਿੰਘ ਦਾ ਖਾਨਦਾਨੀ ਕਾਰ-ਮੁਖਤਿਆਰ ਹੈ। ਅਸੀਂ ਲਾਲ ਸਿੰਘ ਨੂੰ ਜਸਾਣੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਆਉਣ ਬਾਰੇ ਪੁੱਛਿਆ ਤਾਂ ਉਸ ਨੇ ਇਸ ਦਾ ਜਵਾਬ 'ਹਾਂ' ਵਿੱਚ ਦਿੱਤਾ। ਕਹਿਣ ਲੱਗਾ, 'ਇਸ ਵਿੱਚ ਕੋਈ ਸ਼ੱਕ ਨਹੀਂ ਕਿ ਗੁਰੂ ਜੀ ਇਸ ਪਿੰਡ ਵਿੱਚ ਆਏ ਸਨ। ਸੁਣਿਆ ਹੈ ਕਿ ਨਿਸ਼ਾਨੀ ਦੇ ਤੌਰ 'ਤੇ ਉਹ ਆਪਣੀ ਕੋਈ ਚੀਜ਼ ਵੀ ਉਸ ਸਮੇਂ ਦੇ ਰਾਜਾ ਸਾਹਿਬ ਨੂੰ ਦੇ ਗਏ ਸਨ।' ਅਸੀਂ ਪੁੱਛਿਆ, 'ਠਾਕੁਰ ਬਿਰੇਂਦਰ ਸਿੰਘ ਨੂੰ ਅਸੀਂ ਕਿਥੇ ਮਿਲ ਸਕਦੇ ਹਾਂ?' ਲਾਲ ਸਿੰਘ ਨੇ ਆਖਿਆ, 'ਠਾਕੁਰ ਸਾਹਿਬ ਜੈਪੁਰ ਰਹਿੰਦੇ ਹਨ। ਤੁਸੀਂ ਉਨ੍ਹਾਂ ਨੂੰ ਮਿਲੋਗੇ ਤਾਂ ਉਹ

ਸਾਰੀ ਗੱਲ ਖੋਲ੍ਹ ਕੇ ਦੱਸ ਦੇਣਗੇ।' ਅਸੀਂ ਠਾਕੁਰ ਬਿਰੇਂਦਰ ਸਿੰਘ ਦਾ ਫੋਨ ਨੰਬਰ ਨੋਟ ਕਰ ਲਿਆ।

ਠਾਕੁਰ ਲਾਲ ਸਿੰਘ ਨੇ ਹੋਰ ਦੱਸਿਆ ਕਿ ਜਸਾਣੇ ਵਿੱਚ ਰਾਜਾ ਸਾਹਿਬ ਦਾ ਪੁਰਾਣਾ ਕਿਲਾ ਵੀ ਹੈ, ਜਿਸ ਦਾ ਰਕਬਾ 20 ਕਨਾਲ ਹੈ। ਪਿੰਡ ਵਿੱਚ ਜਸਾਣੇ ਦੇ ਸਵਰਗਵਾਸੀ ਰਾਜਿਆਂ ਦੀਆਂ ਪੰਜ-ਛੇ ਛਤਰੀਆਂ (ਸਮਾਧਾਂ) ਵੀ ਹਨ। ਜਸਾਣੇ ਦੀ ਜਾਗੀਰ ਵਿੱਚ ਪਹਿਲਾਂ 27 ਪਿੰਡ ਸ਼ਾਮਿਲ ਸਨ ਪਰ ਹੁਣ ਠਾਕੁਰ ਬਿਰੇਂਦਰ ਸਿੰਘ ਕੋਲ ਤਕਰੀਬਨ 275 ਕਿਲੇ ਜ਼ਮੀਨ ਰਹਿ ਗਈ ਹੈ।

ਜਸਾਣੇ ਦੀ ਜਾਗੀਰ ਜਾਂ ਠਿਕਾਣਾ ਠਾਕੁਰ ਅਮਰ ਸਿੰਘ ਨੇ 1664 ਈ: ਵਿੱਚ ਕਾਇਮ ਕੀਤਾ ਸੀ। ਇਸ ਰਾਜ-ਘਰਾਣੇ ਦੇ ਠਾਕੁਰ ਬੇਸ਼ੱਕ ਰਿਆਸਤ ਬੀਕਾਨੇਰ ਦੇ ਵਫ਼ਾਦਾਰ ਸਨ ਅਤੇ ਬੀਕਾਨੇਰ ਦੀ ਰੱਖਿਆ ਲਈ ਮਹਾਰਾਜਾ ਬੀਕਾਨੇਰ ਦਾ ਅਕਸਰ ਸਾਥ ਦਿੰਦੇ ਸਨ ਪਰ ਕਈ ਵਾਰ ਮਹਾਰਾਜਾ ਬੀਕਾਨੇਰ ਵਿਰੁੱਧ ਉੱਠੇ ਵਿਦਰੋਹਾਂ ਵਿੱਚ ਵੀ ਸ਼ਾਮਿਲ ਹੋ ਜਾਂਦੇ ਸਨ। ਇਸ ਬੰਸ ਦੇ ਰਾਜਾ ਮੇਘ ਸਿੰਘ ਆਪਣੀ ਅੱਖੜਤਾ ਲਈ ਪ੍ਰਸਿੱਧ ਸਨ। ਉਹ ਬੀਕਾਨੇਰ ਦੇ ਮਹਾਰਾਜਾ ਡੂੰਗਰ ਸਿੰਘ ਨੂੰ 'ਡੂੰਗਰੀਆ' ਆਖਿਆ ਕਰਦੇ ਸਨ। 1845 ਈ: ਵਿੱਚ ਹੋਈ ਸਿੱਖਾਂ ਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ ਵਿੱਚ ਬੀਕਾਨੇਰ ਦੀਆਂ ਫ਼ੌਜਾਂ ਸਿੱਖਾਂ ਦੇ ਵਿਰੁੱਧ ਅਤੇ ਅੰਗਰੇਜ਼ਾਂ ਦੇ ਪੱਖ ਵਿੱਚ ਲੜੀਆਂ ਸਨ। ਬੀਕਾਨੇਰੀ ਫ਼ੌਜਾਂ ਵਿੱਚ ਜਸਾਣੇ ਦੀ ਫ਼ੌਜ ਵੀ ਸ਼ਾਮਿਲ ਸੀ, ਜਿਸ ਦੀ ਅਗਵਾਈ ਸ੍ਰੀ ਭੋਮ ਸਿੰਘ ਨੇ ਕੀਤੀ ਸੀ।

ਜਸਾਣੇ ਦੇ ਰਾਜ-ਘਰਾਣੇ ਦੀ ਬੰਸਾਵਲੀ ਇਸ ਤਰ੍ਹਾਂ ਚਲਦੀ ਹੈ : ਰਾਉ ਅਮਰ ਸਿੰਘ-ਸਾਹਿਬ ਸਿੰਘ-ਭਾਨੀ (ਭਵਾਨੀ) ਸਿੰਘ-ਸੰਗਰਾਮ ਸਿੰਘ-ਅਨੂਪ ਸਿੰਘ-ਰਣਜੀਤ ਸਿੰਘ-ਲਾਲ ਸਿੰਘ-ਮੇਘ ਸਿੰਘ-ਸ਼ਕਤੀ ਸਿੰਘ-ਸ਼ਰਦੂਲ ਸਿੰਘ-ਜੈ ਸਿੰਘ-ਬਿਰੇਂਦਰ ਸਿੰਘ (ਜੀਵਤ)।

ਠਾਕੁਰ ਬਿਰੇਂਦਰ ਸਿੰਘ (ਜਨਮ 24 ਸਤੰਬਰ 1929) ਅੱਜਕਲ੍ਹ ਸਮੇਤ ਪਰਿਵਾਰ ਜੈਪੁਰ ਵਿੱਚ ਅਜਮੇਰ ਰੋਡ 'ਤੇ ਮਹੱਲਾ ਗੋਪਾਲਬਾੜੀ ਵਿੱਚ ਰਹਿੰਦੇ ਹਨ। ਰਾਜਪੂਤਾਨੇ ਦੀਆਂ ਸਾਰੀਆਂ ਰਿਆਸਤਾਂ ਦਾ ਸੰਘ ਰਾਜਸਥਾਨ ਬਣ ਜਾਣ ਕਰਕੇ 1954 ਵਿੱਚ ਜਸਾਣੇ ਦਾ ਠਿਕਾਣਾ ਖ਼ਤਮ ਹੋ ਗਿਆ ਅਤੇ ਠਾਕੁਰ ਬਿਰੇਂਦਰ ਸਿੰਘ 1964 ਵਿੱਚ ਜੈਪੁਰ ਆ ਗਏ। ਜੈਪੁਰ ਵਿੱਚ ਉਨ੍ਹਾਂ ਦੀ ਕੋਠੀ ਦਾ ਨਾਂ 'ਜਸਾਣਾ ਹਾਊਸ' ਹੈ। ਕੋਠੀ ਦਾ ਇਹ ਨਾਂ, ਜੈਪੁਰ ਵਿੱਚ ਰਹਿੰਦਿਆਂ ਵੀ ਉਨ੍ਹਾਂ ਦੇ ਦਿਲ ਵਿੱਚ ਜਸਾਣੇ ਦੀ ਯਾਦ ਨੂੰ ਤਾਜ਼ਾ ਰੱਖਦਾ ਹੈ।

ਰਾਜਸਥਾਨ ਦੀ ਲੰਮੀ ਯਾਤਰਾ ਕਰਕੇ ਅਸੀਂ 29 ਸਤੰਬਰ, 2001 ਨੂੰ ਜੈਪੁਰ ਪਹੁੰਚੇ ਤਾਂ ਬਾਅਦ ਦੁਪਹਿਰ 'ਜਸਾਣਾ ਹਾਊਸ' ਵਿੱਚ ਠਾਕੁਰ ਬਿਰੇਂਦਰ ਸਿੰਘ ਨਾਲ ਮੁਲਾਕਾਤ ਕੀਤੀ। ਠਾਕੁਰ ਸਾਹਿਬ ਕੱਦ ਦੇ ਕੁਝ ਮਧਰੇ ਪਰ ਰਿਸ਼ਟ-ਪੁਸ਼ਟ ਵਿਅਕਤੀ ਹਨ। ਕੁਝ ਸਮਾਂ ਪਹਿਲਾਂ ਉਨ੍ਹਾਂ ਨੇ ਆਪਣੀ ਅੱਖ ਦਾ ਆਪ੍ਰੇਸ਼ਨ ਕਰਵਾਇਆ ਸੀ। ਉਸ ਦੇ ਬਾਵਜੂਦ ਵੀ ਉਨ੍ਹਾਂ ਨੇ ਸਾਨੂੰ ਮੁਲਾਕਾਤ ਦਾ ਸਮਾਂ ਦਿੱਤਾ ਅਤੇ ਖੁੱਲ੍ਹੇ ਦਿਲ ਨਾਲ ਸਾਰੀਆਂ ਗੱਲਾਂ ਦੱਸੀਆਂ। ਜਸਾਣੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਆਉਣ ਬਾਰੇ ਠਾਕੁਰ ਸਾਹਿਬ ਨੇ ਦੱਸਿਆ ਕਿ ਗੁਰੂ ਜੀ ਦੇ ਜਸਾਣੇ ਪਧਾਰਨ ਦੀ ਰਵਾਇਤ ਸਾਡੇ ਖਾਨਦਾਨ ਵਿੱਚ ਚਲੀ ਆਉਂਦੀ ਹੈ। ਮੇਰੇ ਪਿਤਾ ਰਾਜਾ ਜੈ ਸਿੰਘ ਦਾ 1937 ਈ: ਵਿੱਚ ਦਿਹਾਂਤ ਹੋਇਆ। ਉਨ੍ਹਾਂ ਨੇ 1926 ਈ: ਵਿੱਚ ਆਪਣੇ ਰਾਜ-ਜੋਤਸ਼ੀ ਪੰਡਿਤ ਸ੍ਰੀ ਕੇਸ਼ਵਾ ਨੰਦ ਸ਼ਾਸਤਰੀ ਤੋਂ ਆਪਣੇ ਰਾਜ-ਘਰਾਣੇ ਦਾ ਇਤਿਹਾਸ ਲਿਖਵਾਇਆ ਸੀ। ਇਸ ਛੋਟੀ ਜਿਹੀ ਇਤਿਹਾਸਕ ਪੋਥੀ 'ਰਾਠੌਰ ਵੰਸ਼ ਕੇ ਰਾਜਾਉਂ ਕਾ ਇਤਿਹਾਸ' ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਜਸਾਣੇ ਆਉਣ ਦਾ ਉਲੇਖ ਮਿਲਦਾ ਹੈ। ਪੋਥੀ ਦਾ ਉਹ ਭਾਗ ਮੈਂ ਤੁਹਾਨੂੰ ਪੜ੍ਹ ਕੇ ਸੁਣਾਉਂਦਾ ਹਾਂ। ਠਾਕੁਰ ਸਾਹਿਬ ਨੇ ਬਿਨਾਂ ਜਿਲਦ ਤੋਂ ਇਕ ਛੋਟੀ ਪੁਸਤਕਾ ਲਿਆਂਦੀ ਅਤੇ ਉਸ ਵਿੱਚੋਂ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਿਤ ਭਾਗ ਪੜ੍ਹ ਕੇ ਸੁਣਾਉਣ ਲੱਗ ਪਏ। ਮੈਂ ਸ: ਜਗਜੀਤ ਸਿੰਘ ਖੱਖ ਨੂੰ ਇਹ ਵਾਰਤਾ ਡਾਇਰੀ ਵਿੱਚ ਨੋਟ ਕਰਨ ਲਈ ਆਖਿਆ ਅਤੇ ਆਪ ਠਾਕੁਰ ਸਾਹਿਬ ਦੀ ਪੋਥੀ ਪੜ੍ਹਨ ਵਿੱਚ ਸਹਾਇਤਾ ਕਰਨ ਲੱਗ ਪਿਆ।

ਪੰਡਿਤ ਕੇਸ਼ਵਾ ਨੰਦ ਨੇ ਇਸ ਸੰਖੇਪ ਇਤਿਹਾਸ ਦੇ ਨਾਇਕ, ਜਸਾਣਾ ਰਾਜ-ਘਰਾਣੇ ਦੇ ਰਾਜਿਆਂ ਨੂੰ ਬਣਾਇਆ ਹੈ। ਇਸ ਲਈ ਉਸ ਨੇ ਗੁਰੂ ਸਾਹਿਬ ਵਾਲੇ ਪ੍ਰਸੰਗ ਵਿੱਚ ਰਾਜਾ ਸਾਹਿਬ ਸਿੰਘ ਦੀ ਵਡਿਆਈ ਕੁਝ ਜ਼ਿਆਦਾ ਹੀ ਕੀਤੀ ਹੈ ਪਰ ਇਸ ਲਿਖਤ ਤੋਂ ਇਹ ਗੱਲ ਨਿਰਸੰਦੇਹ ਸਾਬਤ ਹੋ ਜਾਂਦੀ ਹੈ ਕਿ ਜਸਾਣੇ ਵਿੱਚ ਗੁਰੂ ਗੋਬਿੰਦ ਸਿੰਘ ਪਧਾਰੇ ਸਨ। ਹੇਠਾਂ ਅਸੀਂ ਇਸ ਪੋਥੀ ਦੇ ਸ਼ਬਦ, ਇੰਨ-ਬਿੰਨ ਰੂਪ ਵਿੱਚ ਪੇਸ਼ ਕਰਦੇ ਹਾਂ—

'ਦਕਸ਼ਨ ਦਿਸ਼ਾ (ਨਾਸਿਕ ਕਸ਼ੇਤਰ ਆਦਿ) ਕੀ ਯਾਤਰਾ ਕਰਨੇ ਕੇ ਪ੍ਰਯੋਜਨ ਸੇ ਥੋੜੇ ਆਦਮੀਉਂ ਕੇ ਸਾਥ ਪੰਥ ਚਲਨੇ ਵਾਲਾ ਜਟਾਧਾਰੀ ਮਹਾਤਮਾ ਗੋਬਿੰਦ ਸਿੰਘ ਮਾਧੋ ਸਿੰਘਾਣੇ ਨਾਮ ਕੇ ਏਕ ਛੋਟੇ ਨਗਰ ਕੇ ਨਿਕਟ ਆਇਆ। ਪੰਜਾਬ ਕੇ

ਦੇਸ਼ੋਂ ਮੇਂ ਸਨਾਤਨ ਧਰਮ ਕੀ ਰਕਸ਼ਾ ਕੇ ਪ੍ਰਯੋਜਨ ਸੇ ਸ਼ਤਰੂ ਜਨੋਂ ਕੋ ਪੀਟਨੇ ਵਾਲੇ ਬੀਰ ਗੋਬਿੰਦ ਸਿੰਘ ਨੇ ਪਹਿਲੇ ਸ਼ਸਤਰੋਂ ਕੋ ਧਾਰਨ ਕਰਨੇ ਵਾਲੇ ਮੁਸਲਮਾਨ ਸੈਨਯ ਕੋ ਨਾਸ਼ ਕੀਆ ਥਾ। ਯਹ ਨਿਸਚੈ ਹੈ।

ਤਿਸ ਕਾਰਨ ਲੜਾਈ ਕਰਨੇ ਕੀ ਇੱਛਾ ਸੇ ਕਪਟ ਵੇਸ਼ ਮੇਂ, ਦੁਸ਼ਟ ਸਭਾਵ ਵਾਲੇ ਬਹੁਤ ਮੁਸਲਮਾਨ ਤਿਸ ਮਾਧੋ ਸਿੰਘਾਣੇ ਨਾਮ ਕੇ ਸਥਾਨ ਮੇਂ ਆਏ। ਤਿਸਿ ਹੀ ਸਮਯ ਗੁਰੂ ਗੋਬਿੰਦ ਸਿੰਘ ਨੇ ਅਪਨਾ ਚਤੁਰ ਆਦਮੀ ਸਾਹਿਬ ਸਿੰਘ ਕੇ ਪਾਸ ਭੇਜਾ।

ਜਸਾਣੇ ਮੇਂ ਆਇ ਕਰ ਕੇ ਤਿਸ ਦੂਤ ਨੇ ਕਹਾ—ਹੇ ਰਾਜਨ, ਗੁਰੂ ਗੋਬਿੰਦ ਸਿੰਘ ਮੁਸਲਮਾਨੋਂ ਕੀ ਸੈਨਾ ਕੋ ਮਾਰਨੇ ਕੇ ਵਾਸਤੇ, ਪ੍ਰਸੰਨਤਾ ਪੂਰਵਕ, ਭਯ ਸੇ ਵਿਆਕੁਲ ਹੂਏ ਮਨੁਸ਼ੋਂ ਕਾ ਉਦਾਰ ਕਰਨੇ ਵਾਲੇ ਐਸੇ ਜੋ ਆਪ ਹੋ, ਆਪ ਕੋ ਸੈਨਾ ਸਹਿਤ ਸ਼ੀਘਰ ਹੀ ਅਪਨੇ ਪਾਸ ਆਵਨਾ ਚਾਹਤਾ ਹੈ। ਇਸ ਨੇ ਜੋ ਕਹਾ, ਉਸ ਕੋ ਸੁਨ ਕਰ ਕੇ ਉਪਰਾਂਤ ਚਤੁਰੰਗਨੀ ਸੈਨਾ ਸਾਥ ਲੇਕਰ ਵਹ ਰਾਜਾ ਸਾਹਿਬ ਸਿੰਘ ਮਾਧੋ ਸਿੰਘਾਣੇ ਗਇਆ ਔਰ ਤਿਸ ਗੋਬਿੰਦ ਸਿੰਘ ਕੋ ਪ੍ਰਨਾਮ ਕਰ ਕੇ ਕਵਚ ਧਾਰਨ ਕਰ ਕੇ, ਧਨੁਸ਼ ਹਾਥ ਮੇਂ ਲੇ ਕੇ ਲੜਾਈ ਕਰਨੇ ਕੋ ਤਯਾਰ ਹੂਆ। ਤਿਸ ਬਲਵਾਨ ਸਾਹਿਬ ਸਿੰਘ ਨੇ ਵਹ ਬਹੁਤ ਮੁਸਲਮਾਨ ਲੜਾਈ ਮੇਂ ਮਾਰ ਦੀਏ ਔਰ ਤਿਸ ਸਮਯ ਮੇਂ ਕੋਈ ਮੁਸਲਮਾਨ ਅਪਨੇ ਸ਼ਰੀਰ ਬਚਾਨੇ ਕੇ ਲੀਏ ਭਾਗ ਗਏ ਔਰ ਕੋਈ ਮੁਸਲਮਾਨ ਤੋ ਤਿਸ ਸਾਹਿਬ ਸਿੰਘ ਕੇ ਸ਼ਰਨ ਮੇਂ ਆਇ ਗਏ। ਰਾਸਤੇ ਮੇਂ ਲੋਗੋਂ ਸੇ ਗਾਇਆ ਜਾਤਾ ਹੂਆ, ਅਪਨੇ ਯਸ਼ ਕੋ ਸੁਨਤਾ ਹੂਆ, ਪਰਜਾ ਕਾ ਸਵਾਮੀ ਵਹ ਸਾਹਿਬ ਸਿੰਘ, ਗੁਰੂ ਗੋਬਿੰਦ ਸਿੰਘ ਕੋ ਸਾਥ ਲੇ ਕੇ ਲੌਟ ਕਰ ਜਸਾਣੇ ਮੇਂ ਆ ਗਇਆ। ਤਬ ਤਪੋਬਲ ਵਾਲੇ ਤਿਸ ਗੁਰੂ ਗੋਬਿੰਦ ਸਿੰਘ ਨੇ ਪ੍ਰਸੰਨ ਹੋ ਕਰ ਤਿਸ ਭਕਤ ਸਾਹਿਬ ਸਿੰਘ ਕੋ ਅਪਨਾ ਧਰਮ ਗ੍ਰੰਥ ਔਰ ਦੋ ਕੜੇ, ਰਾਜਯ ਕੋ ਸਿਥਰ ਰਖਨੇ ਵਾਲੀ ਗੁਪਤੀ (ਬਰਛੀ) ਭੀ ਦੇਈ।'

ਇਹ ਵਾਰਤਾ ਪੜ੍ਹਨ ਉਪਰੰਤ ਠਾਕੁਰ ਬਿਰੇਂਦਰ ਸਿੰਘ ਕਹਿਣ ਲੱਗੇ, 'ਇਸ ਪੋਥੀ ਅਨੁਸਾਰ ਗੁਰੂ ਜੀ ਸਾਡੇ ਬਜ਼ੁਰਗ ਰਾਜਾ ਸਾਹਿਬ ਸਿੰਘ ਨੂੰ ਨਿਸ਼ਾਨੀ ਦੇ ਤੌਰ 'ਤੇ ਇਕ ਧਰਮ ਗ੍ਰੰਥ, ਦੋ ਕੜੇ ਅਤੇ ਇਕ ਬਰਛੀ ਦੇ ਗਏ ਸਨ। ਇਹ ਚੀਜ਼ਾਂ ਮੇਰੇ ਪਿਤਾ ਰਾਜਾ ਜੈ ਸਿੰਘ ਦੇ ਦਿਹਾਂਤ (1937 ਈ:) ਤੱਕ ਜਸਾਣੇ ਵਿੱਚ ਮੌਜੂਦ ਸਨ। ਫੇਰ ਗੁੰਮ ਹੋ ਗਈਆਂ। ਅਸੀਂ ਚਾਹੁੰਦੇ ਤਾਂ ਲੋਕਾਂ ਨੂੰ ਦਿਖਾਉਣ ਵਾਸਤੇ ਇਸ ਤਰ੍ਹਾਂ ਦੀਆਂ ਕੋਈ ਹੋਰ ਚੀਜ਼ਾਂ ਰੱਖ ਲੈਂਦੇ ਪਰ ਅਸੀਂ ਅਜਿਹੇ ਪਵਿੱਤਰ ਕੰਮ ਵਿੱਚ ਇਹੋ ਜਿਹੀ ਅਪਵਿੱਤਰ ਚਲਾਕੀ ਕਰਨੀ ਉੱਚਿਤ ਨਹੀਂ ਸਮਝੀ।'

ਠਾਕੁਰ ਸਾਹਿਬ ਨੇ ਹੋਰ ਦੱਸਿਆ ਕਿ ਆਪਣੇ ਪਿਤਾ ਜੀ ਦੇ ਦਿਹਾਂਤ ਸਮੇਂ ਮੈਂ ਨਾਬਾਲਗ ਸਾਂ। ਇਸ ਲਈ 1937 ਤੋਂ 1949 ਈ: ਤੱਕ (ਮੇਰੇ ਬਾਲਗ ਹੋਣ ਤੱਕ) ਜਸਾਣੇ ਦਾ ਪ੍ਰਬੰਧ ਰਾਜਧਾਨੀ ਬੀਕਾਨੇਰ ਤੋਂ ਆਏ ਅਫ਼ਸਰ ਲੋਕ ਕਰਦੇ ਸਨ। ਉਸ ਸਮੇਂ ਇਹ ਇਤਿਹਾਸਕ ਵਸਤਾਂ ਗੁੰਮ ਹੋਈਆਂ। ਦੋਨੋਂ ਕੜੇ ਚਾਂਦੀ ਦੇ ਸਨ ਅਤੇ ਬਰਛੀ ਦੀ ਮੁੱਠ ਵੀ ਚਾਂਦੀ ਦੀ ਸੀ। ਚਾਂਦੀ ਦੇ ਲਾਲਚ ਵਿੱਚ ਕਿਸੇ ਨੇ ਇਹ ਚੀਜ਼ਾਂ ਖੁਰਦ-ਬੁਰਦ ਕਰ ਲਈਆਂ ਹੋਣਗੀਆਂ।

ਇਕ ਦਿਨ ਜਲੰਧਰੋਂ ਮੈਂ ਫੋਨ 'ਤੇ ਠਾਕੁਰ ਸਾਹਿਬ ਨੂੰ ਪੁੱਛਿਆ ਕਿ ਜਸਾਣੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਕਿਸ ਜਗ੍ਹਾ ਠਹਿਰੇ ਸਨ? ਠਾਕੁਰ ਸਾਹਿਬ ਨੇ ਫ਼ਰਮਾਇਆ ਕਿ ਜਸਾਣਾ ਰਾਜ-ਘਰਾਣੇ ਦੇ ਰਾਜਾ, ਜਸਾਣੇ ਵਿੱਚ ਪਹਿਲਾਂ 'ਮਹਿਲ ਵਾਲਾ ਵਾਸ' ਵਿੱਚ ਰਹਿੰਦੇ ਸਨ। 'ਮਹਿਲ ਵਾਲਾ ਵਾਸ' ਅੱਜਕਲ੍ਹ ਜਸਾਣੇ ਜਾ ਇਕ ਮਹੱਲਾ ਹੈ। ਪਹਿਲਾਂ ਇਥੇ ਰਾਜ ਮਹਿਲ ਹੁੰਦੇ ਸਨ। ਇਸੇ ਮਹਿਲ ਵਿੱਚ ਗੁਰੂ ਜੀ ਪਧਾਰੇ ਸਨ। ਹੁਣ ਮਹਿਲ ਵਾਲੇ ਅਸਥਾਨ 'ਤੇ ਵਿਸ਼ਨੂੰ ਭਗਵਾਨ ਜੀ ਦਾ ਮੰਦਰ ਬਣਿਆ ਹੋਇਆ ਹੈ।

ਇਹ ਹੈ ਦਸਮ ਪਾਤਸ਼ਾਹ ਦੇ ਜਸਾਣੇ ਪਧਾਰਨ ਦੀ ਵਾਰਤਾ। ਰਾਵਤਸਰ ਅਤੇ ਜਸਾਣਾ ਦਸਮ ਪਾਤਸ਼ਾਹ ਦੇ ਇਤਿਹਾਸ ਵਿੱਚ ਦੋ ਨਵੇਂ ਵਾਧੇ ਹਨ। ਪੁਰਾਣੇ ਗ੍ਰੰਥਾਂ ਅਨੁਸਾਰ ਰਾਜਸਥਾਨ ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਇਤਿਹਾਸ ਨੌਹਰ ਤੋਂ ਸ਼ੁਰੂ ਹੁੰਦਾ ਹੈ। ਇਹ ਦੋਨੋਂ ਅਸਥਾਨ (ਰਾਵਤਸਰ ਤੇ ਜਸਾਣਾ) ਨਵੀਂ ਲੱਭਤ ਹਨ।

8 ਅਕਤੂਬਰ 2007 ਨੂੰ ਸਾਨੂੰ, ਪੰਜਾਬ ਸਰਕਾਰ ਵੱਲੋਂ ਨਿਯੁਕਤ ਗੁਰੂ ਗੋਬਿੰਦ ਸਿੰਘ ਮਾਰਗ ਕਮੇਟੀ ਨਾਲ ਦੁਬਾਰਾ ਜਸਾਣੇ ਜਾਣ ਦਾ ਮੌਕਾ ਮਿਲਿਆ। ਜਸਾਣੇ ਵਿੱਚ ਕੁਝ ਘਰ ਸਿੱਖਾਂ ਦੇ ਵੀ ਹਨ ਅਤੇ 'ਨਾਨਕਸਰ' ਨਾਂ ਦਾ ਇਕ ਗੁਰਦੁਆਰਾ ਵੀ ਬਣਿਆ ਹੋਇਆ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਪਰਲੋਕ ਗਮਨ ਅਤੇ ਗੁਰੂ ਗ੍ਰੰਥ ਸਾਹਿਬ ਦੇ ਗੁਰਤਾ ਦਿਵਸ ਦੀ ਤ੍ਰੈਸ਼ਤਾਬਦੀ ਮਨਾਉਣ ਦੇ ਉਪਲਕਸ਼ ਵਿੱਚ ਪੰਜਾਬ ਸਰਕਾਰ ਨੇ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ ਸ੍ਰੀ ਹਜ਼ੂਰ ਸਾਹਿਬ ਨੰਦੇੜ ਤੱਕ ਗੁਰੂ ਗੋਬਿੰਦ ਸਿੰਘ ਮਾਰਗ ਬਣਾਉਣ ਦਾ ਫ਼ੈਸਲਾ ਕੀਤਾ ਹੈ। ਜਸਾਣੇ ਨੂੰ ਇਸ ਮਾਰਗ ਵਿੱਚ ਸ਼ਾਮਿਲ ਕੀਤਾ ਗਿਆ ਹੈ।

• • •

## 98

# ਰਾਜਸਥਾਨ ਵਿੱਚ ਗੁਰੂ ਜੀ ਦਾ ਤੀਸਰਾ ਪੜਾਅ : ਨੌਹਰ

ਦੱਖਣ ਦੀ ਪਹਿਲੀ ਯਾਤਰਾ ਸਮੇਂ ਰਾਜਸਥਾਨ ਵਿੱਚ ਨੌਹਰ, ਗੁਰੂ ਗੋਬਿੰਦ ਸਿੰਘ ਜੀ ਦਾ ਤੀਸਰਾ ਪੜਾਅ ਸੀ। ਸਾਥੋਂ ਪਹਿਲੇ ਇਤਿਹਾਸਕਾਰ ਨੌਹਰ ਨੂੰ ਰਾਜਸਥਾਨ ਵਿੱਚ ਗੁਰੂ ਜੀ ਦਾ ਪਹਿਲਾ ਪੜਾਅ ਦੱਸਦੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਗੁਰੂ ਜੀ ਸਰਸੇ ਤੋਂ ਸਿੱਧੇ ਨੌਹਰ ਪਹੁੰਚੇ ਸਨ ਪਰ ਸਾਡੀ ਨਵੀਂ ਖੋਜ ਅਨੁਸਾਰ, ਜਿਸ ਦਾ ਪੂਰਾ ਬਿਰਤਾਂਤ ਅਸੀਂ ਆਪਣੇ ਕੁਝ ਪਿਛਲੇ ਲੇਖਾਂ ਵਿੱਚ ਲਿਖ ਚੁੱਕੇ ਹਾਂ, ਦਸਮ ਪਾਤਸ਼ਾਹ ਜ਼ਿਲ੍ਹਾ ਹਨੂੰਮਾਨਗੜ੍ਹ ਦੇ ਦੋ ਅਸਥਾਨ, ਰਾਵਤਸਰ ਅਤੇ ਜਸਾਣੇ ਤੋਂ ਬਾਅਦ ਨੌਹਰ ਪਹੁੰਚੇ ਸਨ। ਜਸਾਣੇ ਤੋਂ ਨੌਹਰ ਦਾ ਫਾਸਲਾ ਕੇਵਲ 13 ਕਿਲੋਮੀਟਰ ਹੈ।

ਨੌਹਰ ਪਹੁੰਚ ਕੇ ਗੁਰੂ ਜੀ ਨੇ ਸ਼ਹਿਰ ਦੇ ਬਾਹਰਵਾਰ ਇਕ ਵੱਡੇ ਤਲਾਬ ਦੇ ਕਿਨਾਰੇ ਡੇਰਾ ਕੀਤਾ। ਇਹ ਤਲਾਬ ਅੱਜਕਲ੍ਹ ਛੀਨ ਤਲਾਈ ਦੇ ਨਾਂ ਨਾਲ ਮਸ਼ਹੂਰ ਹੈ ਪਰ ਇਸ ਤਲਾਬ ਦਾ ਅਸਲ ਨਾਂ ਛੀਂਪੀ ਤਲਾਅ ਹੈ। ਨੌਹਰ-ਨਿਵਾਸੀ ਸ੍ਰੀ ਪ੍ਰਹਿਲਾਦ ਦੱਤ ਪੰਡਾ ਆਪਣੀ ਹਿੰਦੀ ਪੁਸਤਕ 'ਨੌਹਰ ਕਾ ਇਤਿਹਾਸ' ਵਿੱਚ ਲਿਖਦੇ ਹਨ, 'ਨੌਹਰ ਕਾ ਤਾਲਾਬ ਇਤਨਾ ਬੜਾ ਥਾ ਕਿ ਉਤਨਾ ਬੜਾ ਤਾਲਾਬ ਬੀਕਾਨੇਰ ਰਾਜਯ ਭਰ ਮੇਂ ਔਰ ਕੋਈ ਨਹੀਂ ਥਾ। ...ਤਾਲਾਬ ਕੇ ਪੂਰਾ ਭਰ ਜਾਨੇ ਪਰ ਪਾਨੀ ਕੀ ਗਹਿਰਾਈ ਪਚਾਸ ਫੀਟ ਸੇ ਭੀ ਅਧਿਕ ਹੋਤੀ ਥੀ।..... ਇਸ ਤਾਲਾਬ ਕਾ ਨਾਮ ਪਹਿਲੇ ਛੀਂਪੀ ਤਲਾਈ ਥਾ ਔਰ ਇਸ ਕੇ ਚਾਰੋਂ ਓਰ ਜੰਗਲ ਥਾ। ਛੀਂਪੇ ਇਸ ਕੇ ਕਿਨਾਰੇ ਬੈਠ ਕਰ ਰੰਗਾਈ-ਛਪਾਈ ਕਾ ਕਾਰੀਯ ਕੀਆ ਕਰਤੇ ਥੇ।' (ਪੰਨਾ-5)

ਇਸ ਸੂਚਨਾ ਤੋਂ ਜ਼ਾਹਿਰ ਹੈ ਕਿ ਇਸ ਤਲਾਬ ਦੇ ਕਿਨਾਰੇ ਹਰ ਰੋਜ਼ ਛੀਂਬਿਆਂ ਦੇ ਬੈਠ ਕੇ ਕੰਮ-ਕਾਰ ਕਰਨ ਕਰਕੇ ਇਸ ਤਲਾਅ ਦਾ ਨਾਂ 'ਛੀਂਪੀ ਤਲਾਈ' ਪੈ ਗਿਆ, ਜੋ ਹੁਣ ਬਦਲ ਕੇ 'ਛੀਨ ਤਲਾਈ' ਹੋ ਗਿਆ ਹੈ।

ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੌਹਰ ਪਹੁੰਚੇ ਤਾਂ ਉਨ੍ਹਾਂ ਨਾਲ ਸਿੰਘਾਂ ਦੀ ਤਕੜੀ ਫੌਜ ਸੀ। ਜਦੋਂ ਸਾਰੇ ਥਾਉਂ-ਥਾਈਂ ਟਿਕ ਗਏ ਤਾਂ ਗੁਰੂ ਜੀ ਨੇ ਇਕ ਸਿੰਘ ਨੂੰ ਬੁਲਾ ਕੇ ਆਖਿਆ ਕਿ ਸ਼ਹਿਰ ਵਿੱਚ ਜਾਓ ਅਤੇ ਪੰਡਿਤ ਕਿਸ਼ਨ ਲਾਲ ਨੂੰ ਬੁਲਾ ਕੇ ਲਿਆਓ। ਅਸੀਂ ਉਸ ਨੂੰ ਕੁੱਝ ਪੁੱਛਣਾ ਹੈ। ਉਹ ਜੋਤਿਸ਼ ਵਿੱਚ ਬਹੁਤ ਮਾਹਿਰ ਹੈ। ਉਸ ਦਾ ਘਰ ਸ਼ਹਿਰ ਦੀ ਪੂਰਬੀ ਦਿਸ਼ਾ ਵਿੱਚ ਹੈ—

'ਕਿਸ਼ਨ ਲਾਲ ਦਿਜ ਇਹ ਥਲ ਧਾਮੂ।
ਲਿਯਾਉ ਬੁਲਾਇ ਬੂਝਿਬੇ ਕਾਮੂ।
ਜੋਤਿਸ਼ ਬਿੱਦਯਾ ਬਿਖੈ ਪ੍ਰਬੀਨ।
ਪੂਰਬ ਦਿਸ਼ਿ ਪੁਰਿ ਮਹਿਂ ਘਰ ਚੀਨ।' —ਐਨ 1, ਅੰਸੂ 33

ਪੰਡਿਤ ਕਿਸ਼ਨ ਲਾਲ ਨੂੰ ਸਿੰਘ ਛੇਤੀ ਹੀ ਲੱਭ ਲਿਆਏ। ਪੰਡਿਤ ਜੀ ਗੁਰੂ ਜੀ ਨੂੰ ਨਮਸਕਾਰ ਕਰਕੇ ਉਨ੍ਹਾਂ ਦੇ ਨੇੜੇ ਹੀ ਬੈਠ ਗਏ। ਗੁਰੂ ਜੀ ਨੇ ਪ੍ਰਸੰਨ-ਰਉਂ ਵਿੱਚ ਪੁੱਛਿਆ, "ਪੰਡਿਤ ਜੀ, ਬੁੱਝੋ; ਅਸੀਂ ਤੁਹਾਨੂੰ ਕਾਹਦੇ ਲਈ ਬੁਲਾਇਆ ਹੈ?' ਪੰਡਿਤ ਜੀ ਨੇ ਆਪਣਾ ਹਿਸਾਬ-ਕਿਤਾਬ ਲਾਇਆ ਅਤੇ ਬੇਨਤੀ ਕੀਤੀ, 'ਮਹਾਰਾਜ, ਆਪ ਦਾ ਮਨੋਰਥ ਤੁਰਕ ਬਾਦਸ਼ਾਹ ਨੂੰ ਮਿਲਣ ਬਾਰੇ ਹੈ'—

ਰਾਵਰ ਕੇਰ ਮਨੋਰਥ ਜੋਊ।
ਮਿਲਿਬੇ ਹਿਤ ਤੁਰਕੇਸ਼ੁਰ ਸੋਊ।
(ਰਾਵਰ ਕੇਰ : ਆਪ ਦਾ, ਭਾਵ ਗੁਰੂ ਜੀ ਦਾ)

ਗੁਰੂ ਜੀ ਨੇ ਦੂਜਾ ਪ੍ਰਸ਼ਨ ਕੀਤਾ ਕਿ 'ਬਾਦਸ਼ਾਹ ਨਾਲ ਸਾਡਾ ਮੇਲ ਹੋਵੇਗਾ ਕਿ ਨਹੀਂ?' ਪੰਡਿਤ ਜੀ ਨੇ ਫੇਰ ਆਪਣੀ ਗਿਣਤੀ-ਮਿਣਤੀ ਕੀਤੀ ਅਤੇ ਆਖਿਆ, 'ਮਹਾਰਾਜ ਜੀ, ਬਾਦਸ਼ਾਹ ਨਾਲ ਤੁਹਾਡਾ ਮੇਲ ਹੁੰਦਾ ਨਜ਼ਰ ਨਹੀਂ ਆਉਂਦਾ। ਜਾਪਦਾ ਹੈ ਕਿ ਉਹ ਆਪ ਦੇ ਪਹੁੰਚਣ ਤੋਂ ਪਹਿਲਾਂ ਹੀ ਚਲਾਣਾ ਕਰ ਜਾਏਗਾ।'

ਪੰਡਿਤ ਕਿਸ਼ਨ ਲਾਲ ਦੇ ਨਿਰਸੰਕੋਚ ਬਚਨ ਸੁਣ ਕੇ ਗੁਰੂ ਜੀ ਬਹੁਤ ਖ਼ੁਸ਼ ਹੋਏ। ਜਿਹੜੀ ਗੱਲ ਉਸ ਦੀ ਸਮਝ ਵਿੱਚ ਆਉਂਦੀ ਸੀ, ਉਹ ਉਸ ਨੇ ਸਾਫ-ਸਾਫ ਦੱਸ ਦਿੱਤੀ। ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਗੁਰੂ ਜੀ ਨੇ ਪੰਡਿਤ ਕਿਸ਼ਨ ਲਾਲ ਨੂੰ ਨਿਹਾਲ ਕਰ ਦਿੱਤਾ—'ਕਰਿ ਦੀਨੋ ਸੋ ਬਿਪ੍ਰ ਨਿਹਾਲਾ।'

ਪੰਡਿਤ ਕਿਸ਼ਨ ਲਾਲ ਗੁਰੂ ਜੀ ਦੇ ਦਰਸ਼ਨ ਕਰਕੇ ਅਤੇ ਉਨ੍ਹਾਂ ਦੇ ਦਇਆ-ਭਾਵ ਨੂੰ ਵੇਖ ਕੇ ਬਹੁਤ ਪ੍ਰਭਾਵਿਤ ਹੋਇਆ। ਕਹਿਣ ਲੱਗਾ, 'ਸਤਿਗੁਰੂ ਜੀ, ਆਪ ਦੇ ਦੋ ਘੜੀ ਦਰਸ਼ਨ ਕਰਕੇ ਅਤਿਅੰਤ ਖ਼ੁਸ਼ੀ ਪ੍ਰਾਪਤ ਹੋਈ। ਤੁਸੀਂ ਵਿਸ਼ਾਲ ਹਿਰਦੇ ਨਾਲ ਦਾਸ ਨੂੰ ਕਿਰਤਾਰਥ ਕਰ ਦਿੱਤਾ ਹੈ। ਜਿੱਥੇ ਤੁਸੀਂ ਕਈ ਮਹੀਨੇ ਜਾਂ ਕਈ ਵਰਸ਼ ਵਾਸਾ ਕੀਤਾ ਹੋਵੇਗਾ, ਉੱਥੇ ਤਾਂ ਹਜ਼ਾਰਾਂ ਲੋਕਾਂ ਦੀ ਬੁੱਧੀ ਪ੍ਰਕਾਸ਼ਮਾਨ ਹੋ ਗਈ ਹੋਵੇਗੀ ਅਤੇ ਉਹ ਹਰਸ਼-ਹੁਲਾਸ ਨਾਲ ਭਰ ਗਏ ਹੋਣਗੇ'—

ਕਹਤਿ ਭਯੋ 'ਦ੍ਵੈ ਘਰੀ ਦਰਸ ਤੇ।
ਕਰਯੋ ਕ੍ਰਿਤਾਰਥ ਮਹਾਂ ਹਰਸ਼ ਤੇ।
ਜਹਿਂ ਤੁਮ ਮਾਸ ਬਰਸ ਲਗਿ ਬਾਸੇ।
ਤਹਾਂ ਹਜ਼ਾਰਹੁਂ ਸੁਮਤਿ ਪ੍ਰਕਾਸ਼ੇ। —ਸੂਰਜ ਪ੍ਰਕਾਸ਼

ਸ੍ਰੀ ਕਿਸ਼ਨ ਲਾਲ ਦੀ ਗੱਲ ਸੁਣ ਕੇ ਦਸਮ ਪਾਤਸ਼ਾਹ ਨੇ ਫ਼ਰਮਾਇਆ, 'ਪੰਡਿਤ ਜੀ, ਸ਼ਰਧਾ ਅਤੇ ਵਿਸ਼ਵਾਸ ਹਰ ਕਿਸੇ ਨੂੰ ਨਹੀਂ ਹੁੰਦਾ, ਕਿਸੇ-ਕਿਸੇ ਨੂੰ ਹੀ ਹੁੰਦਾ ਹੈ, ਇਸ ਲਈ ਵਿਰਲੇ ਲੋਕ ਹੀ ਕ੍ਰਿਤਾਰਥ ਹੋਏ ਹਨ'—

ਸੁਨਿ ਗੁਰ ਕਹਯੋ 'ਨ ਸ਼ਰਧਾ ਹੋਈ।
ਯਾਂਤੇ ਭਯੋ ਕ੍ਰਿਤਾਰਥ ਕੋਈ।'

ਗੁਰੂ ਜੀ ਨਾਲ ਵਾਰਤਾਲਾਪ ਕਰਕੇ ਪੰਡਿਤ ਕਿਸ਼ਨ ਲਾਲ ਬਹੁਤ ਪ੍ਰਸੰਨ ਹੋਇਆ। ਗੁਰੂ ਜੀ ਦੇ ਬਚਨ ਅਤੇ ਦਰਸ਼ਨ, ਗਿਆਨ ਅਤੇ ਖ਼ੁਸ਼ੀ ਦੇਣ ਵਾਲੇ ਸਨ। ਉਹ ਗੁਰੂ ਜੀ ਨੂੰ 'ਧੰਨ ਧੰਨ' ਕਹਿੰਦਾ ਹੋਇਆ ਘਰ ਨੂੰ ਵਿਦਾ ਹੋ ਗਿਆ। ਉਸ ਨੇ ਸ਼ਹਿਰ ਵਿੱਚ ਜਗ੍ਹਾ-ਜਗ੍ਹਾ ਜਾ ਕੇ ਲੋਕਾਂ ਨੂੰ ਗੁਰੂ ਜੀ ਦੀ ਅਜ਼ਮਤ ਬਾਰੇ ਦੱਸਿਆ—

ਤਤ ਛਿਨ ਗਯਾਤ ਪਾਇ ਘਰ ਗਯੋ।
ਗੁਰ ਜਸੁ ਜਹਿਂ ਕਹਿਂ ਬਰਨਤਿ ਭਯੋ।

ਪੰਡਿਤ ਕਿਸ਼ਨ ਲਾਲ ਜੋਤਸ਼ੀ ਦਾ ਵੰਸ਼ਜ-ਪਰਿਵਾਰ ਅੱਜ ਵੀ ਨੌਹਰ ਵਿੱਚ ਵੱਸਦਾ ਹੈ। ਸਤੰਬਰ 2001 ਦੇ ਆਖਰੀ ਹਫ਼ਤੇ ਅਸੀਂ ਨੌਹਰ ਗਏ ਤਾਂ ਦਸਮ ਪਾਤਸ਼ਾਹ ਦੇ ਵਰੋਸਾਏ ਹੋਏ ਇਸ ਪਰਿਵਾਰ ਨੂੰ ਮਿਲਣ ਦਾ ਅਵਸਰ ਮਿਲਿਆ। ਸਾਰਾ ਪਰਿਵਾਰ ਇਸ ਗੱਲ 'ਤੇ ਬੇਹੱਦ ਮਾਣ ਕਰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਦੇ ਬਜ਼ੁਰਗ ਦੇ ਸਿਰ ਉੱਤੇ ਆਪਣਾ ਮਿਹਰ ਭਰਿਆ ਹੱਥ ਰੱਖਿਆ। ਇਸ ਪੰਡਿਤ ਪਰਿਵਾਰ ਨਾਲ ਹੋਈ ਮੁਲਾਕਾਤ ਦਾ ਵਰਨਣ ਅਸੀਂ ਆਪਣੇ ਇਕ ਅਗਲੇ ਲੇਖ ਵਿੱਚ ਕਰਾਂਗੇ।

ਨੌਹਰ, ਪੁਰਾਣੀ ਬੀਕਾਨੇਰ ਰਿਆਸਤ ਦਾ ਇਕ ਬਹੁਤ ਹੀ ਪ੍ਰਾਚੀਨ ਕਸਬਾ ਹੈ ਜੋ ਵੈਦਿਕ ਕਾਲ ਵਿੱਚ ਦ੍ਰਸ਼ਦਵਤੀ ਅਤੇ ਕਾਟਲੀ ਨਾਂ ਦੀਆਂ ਦੋ ਨਦੀਆਂ ਦੇ ਵਿਚਾਲੇ ਵਸਿਆ ਹੋਇਆ ਇਕ ਬਹੁਤ ਹੀ ਸੁੰਦਰ ਤੇ ਹਰਾ-ਭਰਾ ਅਸਥਾਨ ਸੀ। ਹੁਣ ਇਹ ਦੋਵੇਂ ਨਦੀਆਂ ਅਲੋਪ ਹੋ ਚੁੱਕੀਆਂ ਹਨ ਅਤੇ ਨੌਹਰ ਦੀ ਧਰਤੀ ਰੇਤਲੀ ਹੋ ਗਈ ਹੈ। ਅੱਜਕੱਲ੍ਹ ਨੌਹਰ ਜ਼ਿਲ੍ਹਾ ਹਨੂੰਮਾਨਗੜ੍ਹ ਦੀ ਇਕ ਤਹਿਸੀਲ ਹੈ ਅਤੇ ਨੌਹਰ ਸ਼ਹਿਰ ਦੀ ਆਬਾਦੀ 35-40 ਹਜ਼ਾਰ ਦੇ ਕਰੀਬ ਹੈ। ਇਸ ਆਬਾਦੀ ਦਾ ਲਗਪਗ ਤੀਜਾ ਹਿੱਸਾ ਸਿੱਖ ਪਰਿਵਾਰ ਹਨ।

## ਨੌਹਰ ਵਿੱਚ ਵਾਪਰੀ ਇਕ ਵਚਿੱਤਰ ਘਟਨਾ

'ਗੁਰੂ ਕੀਆਂ ਸਾਖੀਆਂ' ਅਨੁਸਾਰ ਗੁਰੂ ਗੋਬਿੰਦ ਸਿੰਘ ਨੌਹਰ ਵਿੱਚ ਸੰਨ 1706 ਦੇ ਨਵੰਬਰ ਮਹੀਨੇ ਦੇ ਲਗਪਗ ਆਖਰੀ ਹਫ਼ਤੇ ਵਿੱਚ ਪਹੁੰਚੇ ਸਨ। ਦਿਨ ਦਾ ਪਹਿਲਾ ਅਤੇ ਦੂਜਾ ਪਹਿਰ ਸਿੰਘਾਂ ਦੇ ਥਾਉਂ-ਥਾਈਂ ਟਿਕਣ ਅਤੇ ਗੁਰੂ ਜੀ ਦੇ ਪੰਡਿਤ ਕਿਸ਼ਨ ਲਾਲ ਜੋਤਸ਼ੀ ਨਾਲ ਵਾਰਤਾਲਾਪ ਕਰਨ ਵਿੱਚ ਬਤੀਤ ਹੋ ਗਿਆ। ਦਿਨ ਦਾ ਤੀਜਾ ਪਹਿਰ ਸ਼ੁਰੂ ਹੋਇਆ ਤਾਂ ਗੁਰੂ ਜੀ ਨੇ ਨੌਹਰ ਸ਼ਹਿਰ ਦੀ ਸੈਰ ਕਰਨ ਦਾ ਵਿਚਾਰ ਬਣਾਇਆ। ਦੁਪਹਿਰ ਦਾ ਲੰਗਰ ਛਕਣ ਉਪਰੰਤ ਕੁਝ ਦੇਰ ਆਰਾਮ ਕਰਕੇ ਗੁਰੂ ਜੀ ਸ਼ਹਿਰ ਵੱਲ ਜਾਣ ਦੀ ਤਿਆਰੀ ਕਰਨ ਲੱਗੇ। ਭਾਈ ਸੰਤੋਖ ਸਿੰਘ ਨੇ ਗੁਰੂ ਜੀ ਦੀ ਤਿਆਰੀ ਦਾ ਬੜਾ ਸੁੰਦਰ ਦ੍ਰਿਸ਼ ਚਿਤਰਿਆ ਹੈ। ਉਹ ਲਿਖਦੇ ਹਨ : ਗੁਰੂ ਜੀ ਨੇ ਆਪਣੇ ਪਵਿੱਤਰ ਕੇਸਾਂ ਨੂੰ ਸੁਆਰ ਕੇ ਸਿਰ ਉੱਪਰ ਜੂੜਾ ਸਜਾਇਆ ਅਤੇ ਆਪਣੇ ਸੁੰਦਰ ਦਾੜ੍ਹੇ ਵਿੱਚ ਕੰਘਾ ਫੇਰਿਆ—

ਕੇਸ਼ ਸੁਧਾਰਿ ਜੂੜ ਕੋ ਕਰਯੋ।
ਸੁੰਦਰ ਸ਼ਮਸ ਸੁ ਕੰਘਾ ਫਿਰਯੋ।
(ਸ਼ਮਸ : ਦਾੜ੍ਹਾ)

ਫੇਰ ਗੁਰੂ ਜੀ ਨੇ ਪੇਚ ਸੁਆਰ-ਸੁਆਰ ਕੇ ਸੁੰਦਰ ਦਸਤਾਰ ਸਜਾਈ ਅਤੇ ਉਨ੍ਹਾਂ ਦੇ ਪਵਿੱਤਰ ਤਨ ਉੱਤੇ ਜ਼ੇਵਰ ਅਤੇ ਜਵਾਹਰਾਤ ਜਗਮਗ-ਜਗਮਗ ਕਰਨ ਲੱਗੇ—

ਪੇਚ ਬੰਧੇਜ ਅਨੂਠੇ ਪਾਗਹਿਂ।
ਜ਼ੇਵਰ ਜੋਤਿ ਜਵਾਹਰਿ ਜਾਗਹਿਂ।

ਇਸ ਉਪਰੰਤ ਗੁਰੂ ਜੀ ਨੇ ਲੰਬੀ ਕਿਰਪਾਨ ਪਹਿਨੀ, ਜਿਸ ਦੀ ਮੁੱਠ ਸੋਨੇ ਨਾਲ ਮੜ੍ਹੀ ਹੋਈ ਸੀ। ਉਨ੍ਹਾਂ ਨੇ ਤਰਕਸ਼ ਨੂੰ ਤੀਰਾਂ ਨਾਲ ਭਰ ਲਿਆ ਅਤੇ ਕੱਸ ਕੇ ਬੰਨ੍ਹੇ ਕਮਰਬੰਦ ਵਿੱਚ ਸਫ਼ਾਜੰਗ (ਟਕੂਆ) ਸਜਾਇਆ। ਗੁਰੂ ਦਸਮੇਸ਼ ਜੀ ਨੇ ਹੱਥ ਵਿੱਚ ਕਰੜੀ ਕਮਾਨ ਫੜ ਲਈ ਅਤੇ ਸਵਾਰੀ ਵਾਸਤੇ ਸੁੰਦਰ-ਸੁਡੌਲ ਘੋੜਾ ਮੰਗਵਾਇਆ। ਇਸ ਤਰ੍ਹਾਂ ਤਿਆਰ-ਬਰ-ਤਿਆਰ ਅਤੇ ਸੁਚੇਤ ਹੋ ਕੇ ਦਸਮ ਪਾਤਸ਼ਾਹ ਨੌਹਰ ਸ਼ਹਿਰ ਨੂੰ ਵੇਖਣ ਲਈ ਚੱਲ ਪਏ—

ਨਹੁਰ ਨਗਰ ਕੈ ਹੇਰਨਿ ਹੇਤੁ।
ਗਮਨੇ ਸਤਿਗੁਰ ਬਨੇ ਸੁਚੇਤ। —ਸੂਰਜ ਪ੍ਰਕਾਸ਼, ਐਨ 1, ਅੰਸੂ 34

ਗੁਰੂ ਜੀ ਦਾ ਜਥਾ ਅਜੇ ਥੋੜ੍ਹੀ ਦੂਰ ਹੀ ਗਿਆ ਸੀ ਕਿ ਇਕ ਜੈਨ ਮੰਦਿਰ ਆ ਗਿਆ। ਮੰਦਿਰ ਦੇ ਨੇੜੇ ਇਕ ਉੱਚਾ ਚਬੂਤਰਾ ਬਣਿਆ ਹੋਇਆ ਸੀ। ਇਸ ਚਬੂਤਰੇ ਉੱਤੇ ਜੈਨੀ ਲੋਕ ਕਬੂਤਰਾਂ ਨੂੰ ਦਾਣਾ-ਦੁਣਕਾ ਪਾਇਆ ਕਰਦੇ ਸਨ। ਇਸ ਲਈ ਇਸ ਚਬੂਤਰੇ ਉੱਤੇ ਬਹੁਤ ਸਾਰੇ ਕਬੂਤਰ ਜਮ੍ਹਾ ਰਹਿੰਦੇ ਸਨ। ਕੁਝ ਆਲੇ-ਦੁਆਲੇ ਕੰਧਾਂ-ਕੋਠਿਆਂ 'ਤੇ ਬੈਠੇ ਰਹਿੰਦੇ ਸਨ। 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਅਤੇ 'ਸੂਰਜ ਪ੍ਰਕਾਸ਼' ਦੀ ਲਿਖਤ ਅਨੁਸਾਰ ਗੁਰੂ ਦਸਮੇਸ਼ ਜੀ ਨੇ ਆਪਣਾ ਘੋੜਾ ਪੌੜੀ-ਦਰ-ਪੌੜੀ ਚਬੂਤਰੇ ਉੱਤੇ ਚੜ੍ਹਾ ਦਿੱਤਾ। ਗੁਰੂ ਜੀ ਦਾ ਸੁਰਾਹੀਦਾਰ ਸਿੰਘ ਜੋ ਜਲ ਦੀ ਸੁਰਾਹੀ ਲੈ ਕੇ ਹਰ ਸਮੇਂ ਗੁਰੂ ਜੀ ਦੇ ਨਾਲ ਰਹਿੰਦਾ ਸੀ, ਉਹ ਗੁਰੂ ਜੀ ਦੇ ਪਿੱਛੇ ਭੱਜਦਾ-ਭੱਜਦਾ ਪੌੜੀਆਂ ਚੜ੍ਹਨ ਲੱਗਾ। ਰੱਬ ਦਾ ਕਰਨਾ ਐਸਾ ਹੋਇਆ ਕਿ ਇਕ ਕਬੂਤਰ ਉਸ ਦੇ ਪੈਰ ਹੇਠ ਆ ਕੇ ਮਰ ਗਿਆ। ਇਸ ਤੋਂ ਅੱਗੇ ਇਸ ਘਟਨਾ ਦਾ ਵਰਨਣ 'ਸਾਖੀ ਪੋਥੀ' ਦੇ ਸ਼ਬਦਾਂ ਵਿੱਚ ਪੜ੍ਹੋ—

ਜੇਹੜੇ ਬੈਠੇ ਸੇ ਚਬੂਤਰੇ ਉਪਰ, ਓਨੀ ਗੁਸਾ ਮੰਨਿਆ, ਕਹਿੰਦੇ, 'ਸਿਖ ਨੇ ਕਬੂਤ੍ਰ ਮਾਰਿ ਦੀਆ।' ਗੁਰੂ ਜੀ ਕਹਿੰਦੇ : ਕਿਆ ਹੋਇਆ। ਸਭਨੀ ਹੀ ਮਰ ਜਾਣਾ ਹੈ?'

ਓਇ ਕਹਿੰਦੇ : 'ਸਭ ਹੀ ਮਾਰ ਦੇਹੁ।'

ਗੁਰੂ ਜੀ ਕਹਿੰਦੇ : 'ਸਭ ਹੀ ਮਰ ਜਾਨਗੇ।'

ਕਬੂਤਰ ਲੱਗੇ ਮਹਿਲ ਉਤਿਓਂ ਮਰ ਮਰ ਡਿਗਣ। ਹਜ਼ਾਰਾਂ ਕਬੂਤਰ ਸਨ, ਮਰ ਗਏ।

ਓਨੀ ਲੋਕੀਂ ਕਹਿਆ : 'ਗੁਰੂ ਜੀ, ਏਨਾ ਕੋ ਜੀਵਾਵੋ ਜੀ!' ਗੁਰੂ ਜੀ ਕਹਿੰਦੇ, 'ਚੋਗ ਪਾਵੋ ਜੀਵਨਗੇ!'

ਓਨੀ ਚੋਗ ਪਾਈ ਮੋਠਾਂ ਕੀ, ਸਭਨੀਂ ਚੁਗੀ। ਜੇਹੜਾ ਸਿਖ ਥੋਂ ਮੁਇਆ ਸੀ, ਓਹ ਨਾ ਜੀਵਿਆ।

ਸਿੱਖ ਨੇ ਕਹਿਆ : 'ਜੀ, ਏਹੁ ਭੀ ਜੀਵਾਈਏ ਜੀ!'

ਗੁਰੂ ਜੀ ਕਹਿੰਦੇ : 'ਏਸ ਨੂੰ ਚੋਗ ਪਾਓ ਜੀਵੇਗਾ।'

ਸਿੱਖ ਨੇ ਚੋਗ ਪਾਈ, ਉਹ ਵੀ ਜੀਵਿਆ। —ਸਾਖੀ 110ਵੀਂ

ਇਸ ਵਚਿੱਤਰ ਘਟਨਾ ਦਾ ਰੌਲਾ ਸਾਰੇ ਸ਼ਹਿਰ ਵਿੱਚ ਪੈ ਗਿਆ। ਬੇਅੰਤ ਲੋਕ ਗੁਰੂ ਜੀ ਦੇ ਦਰਸ਼ਨ ਕਰਨ ਲਈ ਉਮੜ ਪਏ। ਲੱਗੇ ਗੁਰੂ ਜੀ ਦੇ ਚਰਨਾਂ ਉੱਤੇ ਨਮਸਕਾਰ ਕਰਨ।

ਇਸ ਸਾਰੀ ਘਟਨਾ ਨੂੰ ਬਿਆਨ ਕਰਕੇ ਭਾਈ ਸੰਤੋਖ ਸਿੰਘ ਲਿਖਦੇ ਹਨ : ਜਿਸ ਤਰ੍ਹਾਂ ਅਸੀਂ ਗੁਰੂ-ਜਸ ਸੁਣਿਆ, ਉਸੇ ਤਰ੍ਹਾਂ ਸੰਗਤ ਨੂੰ ਦਰਸ਼ਨ ਕਰਵਾ ਦਿੱਤੇ ਹਨ—

ਸ੍ਰੀ ਗੁਰ ਸੁਜਸੁ ਸੁਨਯੋ ਹਮ ਜੈਸੇ।
ਦਰਸ਼ਨ ਕਰਯੋ ਆਪ ਕੋ ਤੈਸੇ। —ਸੂਰਜ ਪ੍ਰਕਾਸ਼

ਇਸ ਲੇਖਕ ਨੂੰ ਸਤੰਬਰ 2001 ਵਿੱਚ ਜਦੋਂ ਨੌਹਰ ਦੀ ਯਾਤਰਾ ਕਰਨ ਦਾ ਅਵਸਰ ਮਿਲਿਆ ਤਾਂ ਇਸ ਘਟਨਾ

ਬਾਰੇ ਨੌਹਰ-ਨਿਵਾਸੀਆਂ ਦੇ ਵਿਚਾਰ ਸੁਣੇ। ਨੌਹਰ-ਨਿਵਾਸੀ ਕਹਿੰਦੇ ਹਨ ਕਿ ਜਦੋਂ ਸਿੱਖ ਦੇ ਪੈਰ ਹੇਠ ਆ ਕੇ ਇਕ ਕਬੂਤਰ ਮਰ ਗਿਆ ਤਾਂ ਉੱਥੇ ਇਕੱਤਰ ਹੋਏ ਜੈਨ-ਧਰਮੀ ਗੁਰੂ ਜੀ ਨੂੰ ਹਿੰਸਾਵਾਦੀ ਕਹਿਣ ਲੱਗ ਪਏ। ਗੁਰੂ ਜੀ ਨੇ ਉਨ੍ਹਾਂ ਨੂੰ ਪਹਿਲਾਂ ਤਾਂ ਹਿੰਸਾ ਅਤੇ ਅਹਿੰਸਾ ਦਾ ਫ਼ਰਕ ਸਮਝਾਇਆ ਅਤੇ ਫੇਰ ਉਨ੍ਹਾਂ ਨੂੰ ਭਾਰਤ ਦੇਸ਼ ਵਿੱਚ ਹੋ ਰਹੀ ਮਨੁੱਖ-ਹੱਤਿਆ ਅਤੇ ਧਰਮ-ਹੱਤਿਆ ਬਾਰੇ ਜਾਗਰੂਕ ਕੀਤਾ। ਗੁਰੂ ਜੀ ਨੇ ਫ਼ਰਮਾਇਆ : ਹਿੰਸਾ ਉਹ ਹੁੰਦੀ ਹੈ, ਜੇ ਅਸੀਂ ਕਿਸੇ ਨੂੰ ਜਾਣ-ਬੁਝ ਕੇ ਬਿਨਾਂ ਕਾਰਨ ਮਾਰ ਦੇਈਏ। ਪਰ ਇਸ ਕਬੂਤਰ ਦੀ ਤਾਂ ਮਰਨ-ਘੜੀ ਆਈ ਹੋਈ ਸੀ, ਇਸ ਲਈ ਇਹ ਸਹਿਜ-ਸੁਭਾ ਸਿੱਖ ਦੇ ਪੈਰ ਹੇਠ ਆ ਕੇ ਮਰ ਗਿਆ। ਇਸ ਨੂੰ ਹਿੰਸਾ ਨਹੀਂ ਆਖਿਆ ਜਾ ਸਕਦਾ। ਦੂਜੇ ਪਾਸੇ ਦੇਸ਼ ਵਿੱਚ ਜ਼ੁਲਮ ਅਤੇ ਅੱਤਿਆਚਾਰ ਦੇ ਲਾਲ ਬੱਦਲ ਛਾਏ ਹੋਏ ਹਨ। ਸਾਨੂੰ ਧਰਮ ਦੀ ਰੱਖਿਆ ਲਈ ਸ਼ਸਤਰਧਾਰੀ ਹੋ ਕੇ ਤੱਤਪਰ ਹੋਣਾ ਚਾਹੀਦਾ ਹੈ।

'ਹਿਸਟੋਰੀਕਲ ਸਿੱਖ ਸ਼ਰਾਈਨਜ਼' ਦੇ ਲੇਖਕ ਮੇਜਰ ਗੁਰਮੁਖ ਸਿੰਘ ਇਸ ਘਟਨਾ ਨੂੰ ਕੁਝ ਵੱਖਰੇ ਅਤੇ ਨਵੀਨ ਢੰਗ ਨਾਲ ਲਿਖਦੇ ਹਨ। ਉਨ੍ਹਾਂ ਨੇ ਆਪਣੀ ਪੁਸਤਕ ਦੇ ਪੰਨਾ-339 ਉੱਤੇ ਲਿਖਿਆ ਹੈ : 'ਨਵੰਬਰ 1706 ਈ: ਵਿੱਚ ਗੁਰੂ ਗੋਬਿੰਦ ਸਿੰਘ ਜੀ ਸਰਸੇ ਤੋਂ ਚੱਲ ਕੇ ਨੌਹਰ ਪਹੁੰਚੇ ਅਤੇ ਸ਼ਹਿਰ ਦੇ ਦੱਖਣ-ਪੂਰਬ ਵਿੱਚ ਛਿਪ ਤਲਾਈ 'ਤੇ ਡੇਰਾ ਕੀਤਾ। ਉੱਥੇ ਇਕ ਮੰਦਿਰ ਦੇ ਨੇੜੇ ਬਹੁਤ ਸਾਰੇ ਕਬੂਤਰ ਇਕੱਠੇ ਹੋਏ ਰਹਿੰਦੇ ਸਨ, ਜਿਨ੍ਹਾਂ ਨੂੰ ਦਾਨ-ਪੁੰਨ ਦੀ ਭਾਵਨਾ ਨਾਲ ਲੋਕ ਦਾਣੇ ਪਾਇਆ ਕਰਦੇ ਸਨ। ਕੁਦਰਤੀ ਇਕ ਕਬੂਤਰ ਇਕ ਸਿੱਖ ਦੇ ਪੈਰ ਹੇਠ ਆ ਕੇ ਮਿੱਧਿਆ ਗਿਆ। ਇਸ ਘਟਨਾ ਉੱਤੇ ਸ਼ਹਿਰ ਦੇ ਲੋਕ ਬਹੁਤ ਨਾਰਾਜ਼ ਹੋਏ, ਕਿਉਂਕਿ ਉਹ ਧਾਰਮਿਕ ਤੌਰ 'ਤੇ ਅਹਿੰਸਾ ਦੇ ਪੁਜਾਰੀ ਸਨ। ਗੁਰੂ ਜੀ ਨੇ ਇਕ ਨਾਈ-ਜੱਰਾਹ ਨੂੰ ਬੁਲਾ ਕੇ ਕਬੂਤਰ ਦਾ ਇਲਾਜ ਕਰਵਾਇਆ ਅਤੇ ਲੋਕਾਂ ਨੂੰ ਸ਼ਾਂਤ ਕੀਤਾ। ਇਸ ਘਟਨਾ ਦੇ ਕਾਰਨ ਸ਼ਹਿਰ ਵਿੱਚ ਇਹ ਰਵਾਇਤ ਚੱਲ ਪਈ ਕਿ ਗੁਰੂ ਜੀ ਨੇ ਇਕ ਮਰੇ ਹੋਏ ਕਬੂਤਰ ਨੂੰ ਜ਼ਿੰਦਾ ਕਰ ਦਿੱਤਾ ਹੈ। ਉਸ ਨਾਈ-ਪਰਿਵਾਰ ਨੇ ਗੁਰੂ ਜੀ ਦੀ ਯਾਦਗਾਰ ਵਜੋਂ ਇਸ ਅਸਥਾਨ ਉੱਤੇ ਇਕ ਥੜ੍ਹਾ ਬਣਾ ਦਿੱਤਾ ਜੋ ਹੌਲੀ-ਹੌਲੀ ਇਕ ਪੂਜਨੀਕ ਅਸਥਾਨ ਬਣ ਗਿਆ।'

ਇਸ ਘਟਨਾ ਦਾ ਇਕ ਨਾਈ ਪਰਿਵਾਰ ਨਾਲ ਸਬੰਧਿਤ ਹੋਣਾ ਗਿ: ਗਿਆਨ ਸਿੰਘ ਦੀ ਲਿਖਤ ਤੋਂ ਵੀ ਪ੍ਰਗਟ ਹੁੰਦਾ ਹੈ। ਗਿਆਨੀ ਜੀ ਤਵਾਰੀਖ ਗੁਰੂ ਖਾਲਸਾ (ਹਿੱਸਾ ਪਹਿਲਾ) ਦੇ ਪੰਨਾ 1090 ਉੱਤੇ ਲਿਖਦੇ ਹਨ ਕਿ 'ਇਹ ਗੁਰਦੁਆਰਾ ਨਾਈਆਂ ਦੇ ਘਰਾਂ ਵਿੱਚ ਹੈ। ਓਥੇ ਕਬੂਤਰ ਬਹੁਤ ਫਿਰਦੇ ਸਨ।' ਗਿਆਨੀ ਜੀ ਨੇ ਜਿਸ ਸਿੰਘ ਦੇ ਪੈਰ ਹੇਠ ਆ ਕੇ ਕਬੂਤਰ ਮਰਿਆ ਸੀ, ਉਸ ਦਾ ਨਾਂ 'ਉਦੈ ਸਿੰਘ' ਲਿਖਿਆ ਹੈ।

ਨੌਹਰ-ਨਿਵਾਸੀ ਇਤਿਹਾਸਕਾਰ ਸ੍ਰੀ ਪ੍ਰਹਿਲਾਦ ਦੱਤ ਪੰਡਾ (ਕਰਤਾ : ਨੌਹਰ ਕਾ ਇਤਿਹਾਸ) ਨੇ ਇਸ ਲੇਖਕ ਨੂੰ ਦੱਸਿਆ ਕਿ ਗੁਰਦੁਆਰਾ ਸਾਹਿਬ ਵਾਲੇ ਅਸਥਾਨ ਦੇ ਨੇੜੇ ਪਹਿਲਾਂ ਭਗਤ ਸੈਣ ਜੀ ਦਾ ਮੰਦਿਰ ਹੁੰਦਾ ਸੀ, ਜੋ ਹੁਣ ਨਹੀਂ ਹੈ। ਭਗਤ ਸੈਣ ਜੀ ਵੀ ਨਾਈ ਬਰਾਦਰੀ ਨਾਲ ਸਬੰਧ ਰੱਖਦੇ ਸਨ। ਇਨ੍ਹਾਂ ਸਾਰੇ ਹਵਾਲਿਆਂ ਤੋਂ ਜਾਪਦਾ ਹੈ ਕਿ ਇਸ ਘਟਨਾ ਨਾਲ ਇਕ ਨਾਈ-ਜੱਰਾਹ ਦਾ ਸਬੰਧਿਤ ਹੋਣਾ ਠੀਕ ਹੀ ਹੈ।

ਸਿੱਖ ਧਰਮ ਅਤੇ ਗੁਰਮਤਿ ਵਿੱਚ ਵਰ, ਸਰਾਪ ਅਤੇ ਕਰਾਮਾਤ ਨੂੰ ਪ੍ਰਵਾਨਗੀ ਨਹੀਂ ਦਿੱਤੀ ਗਈ ਪਰ ਸਾਡਾ ਪੁਰਾਣਾ ਧਾਰਮਿਕ ਸਾਹਿਤ ਅਤੇ ਇਤਿਹਾਸ ਕਈ ਕਾਰਨਾਂ ਕਰਕੇ ਅਜਿਹੀਆਂ ਘਟਨਾਵਾਂ ਨਾਲ ਭਰਿਆ ਹੋਇਆ ਹੈ। ਕਈ ਥਾਈਂ ਤਾਂ ਅਜਿਹੀਆਂ ਘਟਨਾਵਾਂ ਏਨੇ ਪ੍ਰਪੱਕ ਰੂਪ ਵਿੱਚ ਪ੍ਰਚੱਲਿਤ ਹਨ ਕਿ ਉਨ੍ਹਾਂ ਨੂੰ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ। ਅਜਿਹੀਆਂ ਘਟਨਾਵਾਂ ਨੂੰ ਜੇ ਬਿਰਤਾਂਤ ਵਿੱਚੋਂ ਖਾਰਜ ਕਰ ਦੇਈਏ ਤਾਂ ਪ੍ਰਸੰਗ ਦੀ ਲੜੀ ਟੁੱਟ ਜਾਂਦੀ ਹੈ ਜਾਂ ਬਿਰਤਾਂਤ ਵਿੱਚ ਖੱਪਾ ਪੈ ਜਾਂਦਾ ਹੈ। ਐਸੀ ਹਾਲਤ ਵਿੱਚ ਪਾਠਕ-ਜਨ ਅਜਿਹੀਆਂ ਘਟਨਾਵਾਂ ਨੂੰ ਆਪਣੀ ਸੂਝ ਅਨੁਸਾਰ ਸਮਝ ਸਕਦੇ ਹਨ। ਅਜਿਹੀਆਂ ਘਟਨਾਵਾਂ ਦੇ ਪ੍ਰਤੱਖ ਰੂਪ ਵਿੱਚ ਇਤਿਹਾਸ ਦਾ ਕੋਈ ਪਰੋਖ ਤੱਤ ਛੁਪਿਆ ਹੁੰਦਾ ਹੈ।

ਨੌਹਰ ਵਿੱਚ ਜਿਸ ਅਸਥਾਨ 'ਤੇ ਕਬੂਤਰ ਵਾਲੀ ਘਟਨਾ ਵਾਪਰੀ ਸੀ, 'ਹਿਸਟੋਰੀਕਲ ਸਿੱਖ ਸ਼ਰਾਈਨਜ਼' ਅਨੁਸਾਰ 'ਇਸ ਅਸਥਾਨ 'ਤੇ ਸੰਨ 1908 ਵਿੱਚ ਇਕ ਸਿੱਖ ਤਹਿਸੀਲਦਾਰ ਸ: ਲਾਲ ਸਿੰਘ ਅਤੇ ਪਿੰਡ ਢਾਣੀ ਰਾਈਆਂ ਦੇ ਵਸਨੀਕ ਇਕ ਸ਼ਰਧਾਲੂ ਸਿੱਖ ਦੇ ਉੱਦਮ ਨਾਲ ਗੁਰਦੁਆਰਾ ਬਣਾਇਆ ਗਿਆ। ਦੇਸ਼-ਵੰਡ ਤੋਂ ਬਾਅਦ ਬਹੁਤ ਸਾਰੇ ਸਿੱਖ ਪਰਿਵਾਰ ਨੌਹਰ ਵਿੱਚ ਆ ਕੇ ਵਸ ਗਏ ਅਤੇ ਗੁਰਦੁਆਰੇ ਦੀ ਨਵੀਂ ਇਮਾਰਤ ਬਣਾਈ ਗਈ। 1958 ਵਿੱਚ ਸੰਤ ਫ਼ਤਿਹ ਸਿੰਘ ਇੱਥੇ ਆਏ ਤਾਂ ਉਨ੍ਹਾਂ ਨੇ ਇਸ ਗੁਰਦੁਆਰੇ ਦਾ ਨਾਂ ਕਬੂਤਰ ਸਾਹਿਬ ਰੱਖਿਆ। ਫੇਰ ਸਰਸਾ ਵਾਲੇ ਬਾਬਾ ਪ੍ਰੀਤਮ ਸਿੰਘ ਕਾਰ-ਸੇਵਾ ਵਾਲਿਆਂ ਨੇ ਕੁੱਝ ਹੋਰ ਜ਼ਮੀਨ ਖ਼ਰੀਦ ਕੇ ਅਤੇ ਇਕ ਵੱਡਾ ਹਾਲ ਬਣਾ ਕੇ ਗੁਰਦੁਆਰੇ ਨੂੰ ਹੋਰ ਖੁੱਲ੍ਹਾ-ਡੁੱਲ੍ਹਾ ਕਰ ਦਿੱਤਾ।'

ਇਸ ਗੁਰਦੁਆਰੇ ਨੂੰ ਸਥਾਪਿਤ ਕਰਨ ਵਿੱਚ ਨੌਹਰ ਦੇ ਨਾਮਧਾਰੀ ਸਿੰਘਾਂ ਨੇ ਵੀ ਯੋਗਦਾਨ ਪਾਇਆ। ਅਰੰਭ ਵਿੱਚ ਕੁੱਝ ਸਮਾਂ ਉਹ ਇਸ ਅਸਥਾਨ ਦੀ ਸੇਵਾ-ਸੰਭਾਲ ਕਰਦੇ ਰਹੇ। ਅੱਜਕਲ੍ਹ ਇਸ ਗੁਰਦੁਆਰੇ ਨੂੰ ਕਬੂਤਰਸਰ ਸਾਹਿਬ ਕਹਿੰਦੇ

ਹਨ। ਗੁਰਦੁਆਰੇ ਦੇ ਵੱਡੇ ਗੇਟ ਉੱਤੇ ਇਹ ਸ਼ਬਦ ਲਿਖੇ ਹੋਏ ਹਨ, "ਇਤਿਹਾਸਕ ਗੁਰਦੁਆਰਾ ਕਬੂਤਰਸਰ ਸਾਹਿਬ ਨੌਹਰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪਾਤਸ਼ਾਹੀ ੧੦"।

## ਗੁਰਦੁਆਰਾ ਛੀਨ ਤਲਾਈ ਸਾਹਿਬ ਅਤੇ ਅੰਮ੍ਰਿਤੀ ਖੂਹੀ

ਗੁਰੂ ਗੋਬਿੰਦ ਸਿੰਘ ਰਿਆਸਤ ਬੀਕਾਨੇਰ ਦੇ ਸ਼ਹਿਰ ਨੌਹਰ ਵਿੱਚ ਠਹਿਰੇ ਹੋਏ ਸਨ। ਦਿਨ ਦੇ ਤੀਜੇ ਪਹਿਰ ਉਹ ਸ਼ਹਿਰ ਦੀ ਸੈਰ ਕਰਨ ਨਿਕਲੇ ਤਾਂ ਬਾਜ਼ਾਰਾਂ ਦੀ ਚਹਿਲ-ਪਹਿਲ ਦੇਖ ਕੇ ਬਹੁਤ ਪ੍ਰਸੰਨ ਹੋਏ। ਨੌਹਰ ਦੀ ਜ਼ਿਆਦਾਤਰ ਆਬਾਦੀ ਜੈਨੀਆਂ ਅਤੇ ਬਾਣੀਏ ਪਰਿਵਾਰਾਂ ਦੀ ਸੀ। ਇਹ ਲੋਕ ਵਣਜ-ਵਪਾਰ ਵਿੱਚ ਬੜੇ ਮਾਹਿਰ ਅਤੇ ਧਨੀ ਹੁੰਦੇ ਹਨ। ਇਸ ਲਈ ਨੌਹਰ ਸ਼ਹਿਰ ਦੀਆਂ ਦੁਕਾਨਾਂ ਧਨ-ਮਾਲ ਨਾਲ ਭਰੀਆਂ ਹੋਈਆਂ ਸਨ; ਕਈ ਦੁਕਾਨਾਂ ਵਿੱਚ ਸੋਨੇ ਦੀਆਂ ਮੁਹਰਾਂ, ਚਾਂਦੀ ਦੇ ਸਿੱਕਿਆਂ ਅਤੇ ਰਤਨਾਂ-ਜਵਾਹਰਾਂ ਦੇ ਅੰਬਾਰ ਲੱਗੇ ਹੋਏ ਸਨ। ਭਾਈ ਸੰਤੋਖ ਸਿੰਘ ਲਿਖਦੇ ਹਨ—

ਬਡੇ ਧਨਾਢ ਬਨਕ ਬਿਵਹਾਰੂ।
ਹਾਟਨ ਮਹਿਂ ਦੀਨਾਰ ਅੰਬਾਰੂ।
ਗਿਨਤੀ ਕਹਾਂ ਰਜਤਪਣ ਕੇਰੀ।
ਮੁਕਤਾ ਬਹੁ ਪ੍ਰਵਾਲ ਕੋ ਹੇਰੀ। —ਸੂਰਜ ਪ੍ਰਕਾਸ਼, ਐਨ 1, ਅੰਸੂ 34

(ਦੀਨਾਰ : ਸੋਨੇ ਦੀਆਂ ਮੁਹਰਾਂ, ਰਜਤਪਣ : ਚਾਂਦੀ ਦੇ ਸਿੱਕੇ, ਮੁਕਤਾ : ਅਮੁੱਕ, ਪ੍ਰਵਾਲ : ਰਤਨ ਜਵਾਹਰ)

ਇਸ ਤੋਂ ਅੱਗੇ ਸਾਡੇ ਪੁਰਾਤਨ ਗ੍ਰੰਥ ਇਹ ਸੂਚਨਾ ਦਿੰਦੇ ਹਨ ਕਿ ਨੌਹਰ ਦੇ ਬਾਜ਼ਾਰਾਂ ਵਿੱਚ ਬੇਅੰਤ ਧਨ-ਮਾਲ ਅਤੇ ਸੋਨੇ ਚਾਂਦੀ ਨੂੰ ਵੇਖ ਕੇ ਗੁਰੂ ਜੀ ਨੇ ਫ਼ਰਮਾਇਆ—

'ਨਹੁਰ ਗੁਰੂ ਕੀ ਮੋਹਰ॥
ਸਿੰਘ ਆਵਹਿੰਗੇ ਲੂਟਹਿੰਗੇ॥'

ਸਾਖੀ ਪੋਥੀ ਵਿੱਚ ਲਿਖਿਆ ਹੈ—

'ਨੌਹਰ ਗੁਰੂ ਕੀ ਮੁਹਰ ਲੂਟੇਗਾ ਖਾਲਸਾ।'

ਗਿ. ਗਿਆਨ ਸਿੰਘ ਰਚਿਤ ਤਵਾਰੀਖ ਗੁਰੂ ਖਾਲਸਾ (ਹਿੱਸਾ ਪਹਿਲਾ) ਵਿੱਚ ਦਰਜ ਹੈ—

'ਨੌਹਰ ਸ਼ਹਿਰ, ਰੁਪਯਾ ਮੋਹਰ
ਸਿੰਘ ਲੂਟੇਂਗੇ ਦੋ ਪਹਿਰ।'

ਇਸ ਉਪਰੰਤ ਇਹ ਵੀ ਦੱਸਿਆ ਗਿਆ ਹੈ ਕਿ ਸੰਮਤ 1811 ਬਿ. (1754 ਈ.) ਵਿੱਚ ਜਦੋਂ ਸਿੰਘਾਂ ਦੇ ਜਥੇ ਇਧਰ ਆਏ ਤਾਂ ਉਨ੍ਹਾਂ ਨੇ ਨੌਹਰ ਸ਼ਹਿਰ ਨੂੰ ਲੁੱਟਿਆ। ਆਇਆ ਤਾਂ ਸੀ ਖਾਲਸਾ ਦਲ ਧਨੀ ਸ਼ਹਿਰ ਚੂਰੂ ਨੂੰ ਲੁੱਟਣ (ਜੋ ਨੌਹਰ ਤੋਂ ਤਕਰੀਬਨ 150 ਕਿਲੋਮੀਟਰ ਦੱਖਣ ਵਿੱਚ ਹੈ) ਪਰ ਉੱਥੋਂ ਦੇ ਖਾਰੇ ਤੇ ਕੌੜੇ ਪਾਣੀ ਬਾਰੇ ਸੁਣ ਕੇ ਵਿਚਾਰ ਬਦਲ ਗਿਆ ਅਤੇ ਨੌਹਰ ਉੱਤੇ ਹਮਲਾ ਕਰ ਦਿੱਤਾ।

ਇਹ ਘਟਨਾ ਅਤੇ ਸੂਚਨਾ ਗੰਭੀਰ ਵਿਚਾਰ ਦੀ ਮੰਗ ਕਰਦੀ ਹੈ। ਬਾਜ਼ਾਰ ਵਿੱਚ ਕੇਵਲ ਧਨ-ਮਾਲ ਅਤੇ ਸੋਨੇ-ਚਾਂਦੀ ਦੀ ਬਹੁਲਤਾ ਨੂੰ ਵੇਖ ਕੇ ਹੀ ਬਿਨਾਂ ਕਿਸੇ ਕਾਰਨ ਜਾਂ ਬਿਨਾਂ ਕਿਸੇ ਭੜਕਾਹਟ ਦੇ, ਦਸਮ ਪਾਤਸ਼ਾਹ ਦੇ ਮੁਖ ਤੋਂ ਇਹ ਸ਼ਬਦ ਅਖਵਾਉਣਾ ਕਿ ਖਾਲਸਾ ਨੌਹਰ ਨੂੰ ਲੁੱਟੇਗਾ, ਤਰਕ-ਸੰਗਤ ਨਹੀਂ ਜਾਪਦਾ। ਕੋਈ ਝਗੜਾ ਨਹੀਂ ਹੋਇਆ, ਕੋਈ ਲੜਾਈ ਨਹੀਂ ਹੋਈ, ਤਾਂ ਐਵੇਂ ਕਿਵੇਂ ਗੁਰੂ ਮਹਾਰਾਜ ਅਜਿਹੀ ਸਖ਼ਤ ਭਵਿੱਖਬਾਣੀ ਕਰ ਦੇਣਗੇ। ਕੀ ਬਹੁਤਾ ਧਨ ਦੇਖ ਕੇ ਹੀ ਉਨ੍ਹਾਂ ਦੇ ਮਨ ਵਿੱਚ ਇਹ ਵਿਚਾਰ ਆ ਗਿਆ? ਪਰ ਸਮੂਹ ਗੁਰੂ ਸਾਹਿਬਾਨ ਅਜਿਹੀਆਂ ਗੱਲਾਂ ਤੋਂ ਬਹੁਤ ਉੱਪਰ ਅਤੇ ਨਿਰਲੇਪ ਸਨ। ਪਤਾ ਨਹੀਂ ਗੁਰੂ-ਇਤਿਹਾਸ ਵਿੱਚ ਇਹ ਗੱਲ ਕਿਵੇਂ ਸ਼ਾਮਿਲ ਹੋ ਗਈ ਹੈ? ਇਸ ਦਾ ਸਵਿਸਥਾਰ ਵਿਸ਼ਲੇਸ਼ਣ ਹੋਣਾ ਚਾਹੀਦਾ ਹੈ।

ਅਜਿਹੀ ਭਵਿੱਖਬਾਣੀ ਬਾਰੇ ਇਸ ਲੇਖਕ ਨੇ ਨੌਹਰ-ਨਿਵਾਸੀ ਇਤਿਹਾਸਕਾਰ ਸ੍ਰੀ ਪ੍ਰਹਿਲਾਦ ਦੱਤ ਪੰਡਾ (ਡਿਪਟੀ ਇੰਸਪੈਕਟਰ ਆਫ ਸਕੂਲਜ਼ ਰਿਟਾਇਰਡ) ਨਾਲ ਗੱਲ ਕੀਤੀ ਤਾਂ ਅਜਿਹੀ ਭਵਿੱਖਬਾਣੀ ਬਾਰੇ ਹੈਰਾਨੀ ਪ੍ਰਗਟ ਕਰਦਿਆਂ ਉਨ੍ਹਾਂ ਨੇ ਕਿਹਾ, 'ਅਜਿਹੀ ਗੱਲ ਮੈਂ ਅੱਗੇ ਵੀ ਕਿਤੇ ਸੁਣੀ ਸੀ ਪਰ ਮੈਂ ਅਜਿਹੀ ਭਵਿੱਖਬਾਣੀ ਦਾ ਪੂਰਾ ਵਿਰੋਧ ਕਰਦਾ ਹਾਂ। ਏਕ ਪਰਮ ਪੂਜਨੀਯ ਮਾਨਵ-ਹਿਤਕਾਰੀ ਮਹਾਂਪੁਰਸ਼ ਐਸੀ ਬਾਤ ਕੈਸੇ ਕਹਿ ਸਕਤਾ ਹੈ? ਨੌਹਰ-ਨਿਵਾਸੀ ਗੁਰੂ ਮਹਾਰਾਜ ਜੀ ਦੇ ਪਰਉਪਕਾਰਾਂ ਨੂੰ ਬੜੇ ਪਿਆਰ ਅਤੇ ਸਤਿਕਾਰ ਨਾਲ ਯਾਦ ਕਰਦੇ ਹਨ। ਅਸੀਂ ਅਜਿਹੀ ਭਵਿੱਖਬਾਣੀ ਨਾਲ ਸਹਿਮਤ ਨਹੀਂ ਹੋ ਸਕਦੇ।'

ਸ੍ਰੀ ਪ੍ਰਹਿਲਾਦ ਦੱਤ ਜੀ ਨੇ ਇਸ ਸਬੰਧ ਵਿੱਚ ਇਕ ਨਵੀਂ ਜਾਣਕਾਰੀ ਦਿੰਦਿਆਂ ਆਖਿਆ ਕਿ 'ਨੌਹਰ ਵਿੱਚ ਤਾਂ ਸਗੋਂ ਇਕ ਹੋਰ ਕਹਾਵਤ ਮਸ਼ਹੂਰ ਹੈ। ਲੋਕ ਕਹਿੰਦੇ ਹਨ ਕਿ ਗੁਰੂ ਜੀ ਨੇ ਨੌਹਰ ਬਾਰੇ ਫ਼ਰਮਾਇਆ ਸੀ 'ਨੌਹਰ ਗੁਰੂ ਕੀ ਮੋਹਰ। ਸਾਹਵਾ ਜਾਏ ਸੋ ਬਚੇ'। ਸਾਹਵਾ, ਨੌਹਰ ਤੋਂ ਪੈਂਤੀ-ਚਾਲੀ ਕਿਲੋਮੀਟਰ ਅੱਗੇ ਦੱਖਣ ਵਿੱਚ ਹੈ ਅਤੇ ਇਸ ਨੂੰ ਸੁਹੇਵਾ ਜਾਂ ਸੁਹਾਵਾ ਵੀ ਕਹਿੰਦੇ ਹਨ। ਲੋਕਾਂ ਦਾ ਕਹਿਣਾ ਹੈ ਕਿ ਗੁਰੂ ਜੀ ਨੇ ਨੌਹਰ ਉੱਤੇ ਆਪਣੀ ਮੁਹਰ ਲਾ ਦਿੱਤੀ ਅਤੇ ਸੁਹਾਵੇ ਨੂੰ ਸੁਰੱਖਿਅਤ ਥਾਂ ਹੋਣ ਦਾ ਵਰ ਦਿੱਤਾ। ਸ੍ਰੀ ਪ੍ਰਹਿਲਾਦ ਦੱਤ ਪੰਡਾ ਨੇ ਕਿਹਾ ਕਿ ਮੈਂ ਨੌਹਰ ਦਾ ਇਤਿਹਾਸ ਦੁਬਾਰਾ ਕੁੱਝ ਵਿਸਥਾਰ ਨਾਲ ਲਿਖ ਰਿਹਾ ਹਾਂ ਅਤੇ ਇਸ ਭਵਿੱਖਬਾਣੀ ਦੀ ਪੂਰੀ ਤਰ੍ਹਾਂ ਖੋਜ-ਪੜਤਾਲ ਕਰਾਂਗਾ।

ਨੌਹਰ ਵਿੱਚ ਦਸਮ ਪਾਤਸ਼ਾਹ ਨਾਲ ਸਬੰਧਿਤ ਇਕ ਹੋਰ ਅਸਥਾਨ ਹੈ, ਜਿਸ ਨੂੰ 'ਅੰਮ੍ਰਿਤੀ ਖੂਹੀ' ਕਹਿੰਦੇ ਹਨ।

ਇਹ ਗੱਲ ਤਾਂ ਅਸੀਂ ਜਾਣਦੇ ਹੀ ਹਾਂ ਕਿ ਰਾਜਸਥਾਨ ਵਿੱਚ ਪਾਣੀ ਦੀ ਬਹੁਤ ਘਾਟ ਹੈ। ਤਕਰੀਬਨ ਸਾਰੀ ਧਰਤੀ ਰੇਤਲਾ ਮਾਰੂਥਲ ਹੈ ਜਿਸ ਵਿੱਚ ਪਾਣੀ ਕਿਤੇ ਨਾਂ-ਮਾਤਰ ਹੀ ਮਿਲਦਾ ਹੈ। ਜਿੱਥੇ ਕਿਤੇ ਧਰਤੀ ਵਿੱਚੋਂ ਪਾਣੀ ਨਿਕਲਦਾ ਵੀ ਹੈ ਤਾਂ ਉਹ ਖਾਰਾ ਜਾਂ ਕੌੜਾ ਹੁੰਦਾ ਹੈ। ਕਈ ਥਾਈਂ ਤਾਂ ਪਾਣੀ ਏਨਾ ਕੌੜਾ ਤੇ ਵਿਸ਼ੈਲਾ ਹੁੰਦਾ ਹੈ, ਜਿਸ ਨੂੰ ਪੀ ਕੇ ਆਦਮੀ ਤੁਰੰਤ ਮਰ ਜਾਂਦਾ ਹੈ। ਨੌਹਰ ਤੋਂ ਕੁੱਝ ਦੂਰ ਦੋ ਪਿੰਡ ਚਾਂਦੇੜੀ ਅਤੇ ਮਾਇਲਾ ਆਪਣੇ ਵਿਸ਼ੈਲੇ ਪਾਣੀ ਲਈ ਪ੍ਰਸਿੱਧ ਹਨ। ਇਕ ਕਹਾਵਤ ਅਨੁਸਾਰ ਮਾਇਲਾ ਚਾਂਦੇੜੀ ਨੂੰ ਪੁੱਛਦਾ ਹੈ, 'ਏ ਭੂਆ, ਐਥੇ ਦੋ ਪ੍ਰਾਹੁਣੇ ਆਏ ਸਨ, ਕਿੱਥੇ ਗਏ?' ਚਾਂਦੇੜੀ ਕਹਿੰਦੀ ਹੈ, 'ਉਨ੍ਹਾਂ ਨੇ ਖੂਹ ਦੇ ਚੱਠੇ (ਚੁਬੱਚੇ) ਵਿੱਚੋਂ ਪਾਣੀ ਪੀਤਾ ਤੇ ਪਸ਼ੂਆਂ ਦੇ ਪਾਣੀ ਪੀਣ ਵਾਲੀ ਖੇਲ ਕੋਲ ਜਾ ਕੇ ਮਰ ਗਏ।'

ਨੌਹਰ ਦੇ ਜ਼ਿਆਦਾਤਰ ਖੂਹਾਂ ਦਾ ਪਾਣੀ ਅੱਜਕਲ੍ਹ ਵੀ ਖਾਰਾ ਹੈ। ਕਿਸੇ ਕਿਸੇ ਖੂਹ ਦਾ ਪਾਣੀ ਮਿੱਠਾ ਹੈ ਪਰ ਹੁਣ ਵਾਟਰ ਵਰਕਸ ਨੇ ਪਾਣੀ ਦੀ ਸਮੱਸਿਆ ਹੱਲ ਕਰ ਦਿੱਤੀ ਹੈ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਨੌਹਰ ਵਿੱਚ ਪਧਾਰੇ, ਉਦੋਂ ਵੀ ਇੱਥੇ ਮਿੱਠੇ ਪਾਣੀ ਦੇ ਖੂਹ ਬਹੁਤ ਘੱਟ ਸਨ। ਗੁਰੂ ਜੀ ਨੇ ਛੀਨ ਤਲਾਈ ਨਾਂ ਦੇ ਤਲਾਬ ਕਿਨਾਰੇ ਡੇਰਾ ਕੀਤਾ ਤਾਂ ਸਿੰਘਾਂ ਨੂੰ ਪਾਣੀ ਲਿਆਉਣ ਲਈ ਆਖਿਆ। ਡੇਰੇ ਦੇ ਨੇੜੇ ਹੀ ਹਨੂਮਾਨ ਜੀ ਦੇ ਮੰਦਰ ਪਾਸ ਇਕ ਖੂਹੀ ਸੀ। ਸਿੰਘ ਉਸ ਖੂਹੀ ਵਿੱਚੋਂ ਪਾਣੀ ਕੱਢਣ ਲੱਗੇ ਤਾਂ ਉੱਥੇ ਬੈਠੇ ਲੋਕਾਂ ਨੇ ਆਖਿਆ, 'ਇਸ ਖੂਹੀ ਦਾ ਪਾਣੀ ਖਾਰਾ ਹੈ। ਪੀਣ ਦੇ ਲਾਇਕ ਨਹੀਂ।' ਸਿੰਘਾਂ ਨੇ ਆ ਕੇ ਗੁਰੂ ਜੀ ਨੂੰ ਇਹ ਗੱਲ ਦੱਸੀ ਤਾਂ ਉਨ੍ਹਾਂ ਨੇ 'ਸਿੰਘਾਂ ਨੂੰ ਕਿਹਾ ਕਿ ਇਸ ਖੂਹ ਵਿੱਚ ਅੰਮ੍ਰਿਤ ਦਾ ਛਿੱਟਾ ਪਾ ਦਿੱਤਾ ਜਾਵੇ ਤਾਂ ਪਾਣੀ ਮਿੱਠਾ ਹੋ ਜਾਵੇਗਾ।' (ਗੁਰੂ ਗੋਬਿੰਦ ਸਿੰਘ : ਯਾਤਰਾ ਅਸਥਾਨ, ਪ੍ਰੰਪਰਾਵਾਂ ਅਤੇ ਯਾਦ ਚਿੰਨ੍ਹ, ਪੰਨਾ-129) ਸਿੰਘਾਂ ਨੇ ਇਸੇ ਤਰ੍ਹਾਂ ਹੀ ਕੀਤਾ। ਕਹਿੰਦੇ ਹਨ ਕਿ ਉਦੋਂ ਤੋਂ ਇਸ ਖੂਹੀ ਦਾ ਪਾਣੀ ਮਿੱਠਾ ਹੈ। ਇਸੇ ਲਈ ਇਸ ਖੂਹੀ ਨੂੰ 'ਅੰਮ੍ਰਿਤੀ ਖੂਹੀ' ਕਹਿੰਦੇ ਹਨ। ਨੌਹਰ ਵਾਸੀਆਂ ਦਾ ਵਿਸ਼ਵਾਸ ਹੈ ਕਿ ਇਸ ਖੂਹੀ ਦਾ ਪਾਣੀ ਗੁਰੂ ਮਹਾਰਾਜ ਜੀ ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਮਿੱਠਾ ਹੋਇਆ।

ਇਹ ਪੁਰਾਣੀ ਖੂਹੀ ਛੀਨ ਤਲਾਈ ਤਲਾਬ ਦੇ ਕਿਨਾਰੇ ਹਨੂਮਾਨ ਜੀ ਦੇ ਮੰਦਰ ਦੇ ਪਿੱਛੇ ਹੈ। ਸਤੰਬਰ 2001 ਵਿੱਚ ਆਪਣੀ ਨੌਹਰ ਯਾਤਰਾ ਸਮੇਂ ਅਸੀਂ ਇਸ ਖੂਹੀ ਦੇ ਦਰਸ਼ਨ ਕਰਨ ਗਏ ਤਾਂ ਹਨੂਮਾਨ ਮੰਦਰ ਦੇ ਪੁਜਾਰੀ ਜੀ ਨਾਲ ਗੱਲਬਾਤ ਹੋਈ। ਉਨ੍ਹਾਂ ਨੇ ਉਪਰੋਕਤ ਰਵਾਇਤ ਦੀ ਪੁਸ਼ਟੀ ਕਰਦਿਆਂ ਆਖਿਆ 'ਗੁਰੂ ਮਹਾਰਾਜ ਕੀ ਕ੍ਰਿਪਾ ਸੇ ਇਸ ਕੂਈ ਕਾ ਜਲ ਮੀਠਾ ਹੋ ਗਿਆ।' ਇਹ ਖੂਹੀ ਤਕਰੀਬਨ 70 ਫੁੱਟ ਡੂੰਘੀ ਹੈ ਅਤੇ ਅੱਜਕਲ੍ਹ ਇਸ ਵਿੱਚੋਂ ਮੋਟਰ ਨਾਲ ਪਾਣੀ ਕੱਢਿਆ ਜਾਂਦਾ ਹੈ। ਇਹ ਖੂਹੀ ਮੰਦਿਰ ਦੇ ਅਧਿਕਾਰ ਵਿੱਚ ਹੈ। ਨੌਹਰ ਵਿੱਚ ਕਾਰ ਸੇਵਾ ਕਰ ਰਹੇ ਬਾਬਾ ਪ੍ਰੀਤਮ ਸਿੰਘ ਸਰਸਾ ਵਾਲੇ ਇਸ ਖੂਹੀ ਨੂੰ ਪ੍ਰਾਪਤ ਕਰਨ ਲਈ ਯਤਨ ਕਰ ਰਹੇ ਹਨ। ਇਹ ਖੂਹੀ ਸਿੰਘਾਂ ਦੇ ਅਧਿਕਾਰ ਵਿੱਚ ਆ ਗਈ ਤਾਂ ਇਸ ਦੀ ਮੁਰੰਮਤ ਆਦਿ ਕਰਕੇ ਇਸ ਨੂੰ ਸੁੰਦਰ ਬਣਾਇਆ ਜਾਵੇਗਾ।

ਨੌਹਰ ਵਿੱਚ ਪਹਿਲਾਂ ਦਸਮ ਪਾਤਸ਼ਾਹ ਜੀ ਦੀ ਯਾਦ ਵਿੱਚ ਕੇਵਲ ਇਕੋ ਗੁਰਦੁਆਰਾ ਕਬੂਤਰਸਰ ਸਾਹਿਬ ਸੀ ਪਰ ਪਿਛਲੇ ਦਸ ਵੀਹ-ਇੱਕੀ ਸਾਲਾਂ ਤੋਂ ਗੁਰੂ ਜੀ ਦੇ ਡੇਰੇ ਵਾਲੇ ਅਸਥਾਨ 'ਤੇ ਵੀ ਗੁਰਦੁਆਰਾ ਛੀਨ ਤਲਾਈ ਸਾਹਿਬ ਪਾਤਸ਼ਾਹੀ ਦਸਵੀਂ ਬਣ ਗਿਆ ਹੈ। ਅੱਠ ਦਸ ਵਿੱਘੇ ਇਹ ਜ਼ਮੀਨ ਪਹਿਲਾਂ ਸ੍ਰੀ ਕੋਠਾਰੀ ਬਣੀਏ ਪਾਸ ਹੁੰਦੀ ਸੀ। ਉਸ ਨੇ ਇਹ ਥਾਂ ਸ੍ਰੀਨਿਵਾਸ ਥਿਰਾਣੀ ਨੂੰ ਵੇਚ ਦਿੱਤੀ। ਸ੍ਰੀ ਥਿਰਾਣੀ ਨੇ ਇੱਥੇ ਬਗੀਚੀ ਲਾਈ ਹੋਈ ਸੀ। ਬਾਬਾ ਪ੍ਰੀਤਮ ਸਿੰਘ ਕਾਰ-ਸੇਵਾ ਵਾਲਿਆਂ ਨੇ ਚੰਗਾ ਮੁੱਲ ਤਾਰ ਕੇ ਇਹ ਥਾਂ ਥਿਰਾਣੀ ਤੋਂ ਖ਼ਰੀਦ ਲਈ ਅਤੇ ਇੱਥੇ ਗੁਰਦੁਆਰਾ ਬਣਾਉਣਾ ਸ਼ੁਰੂ ਕੀਤਾ। ਹੁਣ ਗੁਰਦੁਆਰਾ ਸਾਹਿਬ ਦੀ ਇਮਾਰਤ ਮੁਕੰਮਲ ਹੋ ਚੁੱਕੀ ਹੈ ਜਿਸ ਦੇ ਸਾਰੇ ਦਰਵਾਜ਼ੇ ਸਟੀਲ ਦੇ ਹਨ ਅਤੇ ਗੁੰਬਦ ਉੱਤੇ ਚਾਂਦੀ-ਰੰਗਾ ਕਲਸ਼ ਸੁਭਾਇਮਾਨ ਹੈ। ਕਹਿੰਦੇ ਹਨ ਕਿ ਇਸ ਗੁਰਦੁਆਰਾ ਸਾਹਿਬ ਵਾਲੇ ਅਸਥਾਨ 'ਤੇ ਆ ਕੇ ਦਸਮ ਪਾਤਸ਼ਾਹ ਨੇ ਤੰਬੂ ਲਾਏ ਸਨ।

ਡੂੰਘੀ ਸ਼ਾਮ ਵੇਲੇ ਜਦੋਂ ਅਸੀਂ ਗੁਰਦੁਆਰਾ ਸਾਹਿਬ ਵਿੱਚ ਪਹੁੰਚੇ ਤਾਂ ਇੱਥੇ ਸੰਗਤਾਂ ਦੀ ਕਾਫ਼ੀ ਭੀੜ ਸੀ। ਇਹ ਸੰਗਤ ਸਰਸਾ ਦੇ ਇਲਾਕੇ ਵਿੱਚੋਂ ਕਾਰ-ਸੇਵਾ ਕਰਨ ਆਈ ਹੋਈ ਸੀ। ਇੱਥੇ ਬਾਬਾ ਪ੍ਰੀਤਮ ਸਿੰਘ ਜੀ ਦੀ ਸਰਪ੍ਰਸਤੀ ਅਤੇ ਬਾਬਾ ਜੀਤ ਸਿੰਘ ਜੀ ਦੀ ਨਿਗਰਾਨੀ ਹੇਠ ਦੀਵਾਨ ਹਾਲ ਦੀ ਕਾਰ-ਸੇਵਾ ਚਲ ਰਹੀ ਸੀ। 50×100 ਫੁੱਟ ਪੈਮਾਇਸ਼ ਦੇ ਇਸ ਹਾਲ ਦੇ ਫਰਸ਼ ਅਤੇ ਦੀਵਾਰਾਂ ਉੱਤੇ ਸੰਗਮਰਮਰ ਦੀਆਂ ਸਲੈਬਾਂ ਲਗਾਈਆਂ ਜਾ ਰਹੀਆਂ ਸਨ। ਸਰਸਾ ਤੋਂ ਆਏ ਇਕ ਬੜੇ ਸਰਗਰਮ ਸੇਵਾਦਾਰ ਗਿ. ਮਲਕੀਤ ਸਿੰਘ (ਰਾਣੀਆਂ ਵਾਲਿਆਂ) ਨੇ ਸਾਨੂੰ ਇਸ ਗੁਰਦੁਆਰਾ ਸਾਹਿਬ ਬਾਰੇ ਬਹੁਤ ਸਾਰੀ ਜਾਣਕਾਰੀ ਦਿੱਤੀ ਅਤੇ ਅਗਲੇ ਦਿਨ ਸਵੇਰੇ ਗੁਰੂ ਘਰ ਦੇ ਇਕ ਸਥਾਨਕ ਸੇਵਾਦਾਰ ਸ੍ਰੀ ਹਰੀ ਸਿੰਘ ਸਿੰਧੀ ਨਾਲ ਮਿਲਾਇਆ। ਦੇਸ਼-ਵੰਡ ਸਮੇਂ ਸ੍ਰੀ ਹਰੀ ਸਿੰਘ ਦਾ ਪਰਿਵਾਰ ਸਿੰਧ (ਪਾਕਿਸਤਾਨ) ਵਿੱਚੋਂ ਆ ਕੇ ਨੌਹਰ ਵਿੱਚ ਵਸ ਗਿਆ ਸੀ। ਸ੍ਰੀ ਸਿੰਧੀ ਜੀ ਸਹਿਜਧਾਰੀ ਸਿੱਖ ਹਨ ਅਤੇ ਗੁਰੂ ਘਰ ਉੱਤੇ ਅਟੁੱਟ ਵਿਸ਼ਵਾਸ ਰੱਖਦੇ ਹਨ। ਸ਼ਹਿਰ ਵਿੱਚ ਉਨ੍ਹਾਂ ਦਾ ਘੜੀਆਂ ਅਤੇ ਟੇਪਾਂ ਦਾ ਚੰਗਾ ਕਾਰੋਬਾਰ ਹੈ। ਉਹ ਹਰ ਰੋਜ਼ ਸਵੇਰੇ ਗੁਰਦੁਆਰਾ ਸਾਹਿਬ ਵਿੱਚ ਕਾਰ ਸੇਵਾ ਕਰਨ ਆਉਂਦੇ ਸਨ। ਜਿਸ ਸਮੇਂ ਉਹ ਸਾਨੂੰ ਮਿਲੇ, ਉਨ੍ਹਾਂ ਦਾ ਸਿਰ-ਮੂੰਹ ਅਤੇ ਕੱਪੜੇ ਹੋਲੀ ਦੇ ਰੰਗਾਂ ਵਾਂਗ ਸੇਵਾ ਦੇ ਗੁਲਾਲ ਭਾਵ ਮਿੱਟੀ-ਘੱਟੇ ਨਾਲ ਭਰੇ ਹੋਏ ਸਨ। ਅਸੀਂ ਸਿੰਧੀ ਜੀ ਨੂੰ ਬੇਨਤੀ ਕੀਤੀ ਕਿ ਸਾਨੂੰ ਨੌਹਰ ਦੇ ਉਸ ਪਰਿਵਾਰ ਨਾਲ ਮਿਲਾਓ, ਜਿਨ੍ਹਾਂ ਦੇ ਬਜ਼ੁਰਗ, ਪੰਡਿਤ ਕਿਸ਼ਨ ਲਾਲ ਜੋਤਸ਼ੀ ਨੂੰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਸੀ। ਸ੍ਰੀ ਹਰੀ ਸਿੰਘ ਸਿੰਧੀ ਇਸ ਸੇਵਾ ਲਈ ਵੀ ਤੁਰੰਤ ਤਿਆਰ ਹੋ ਗਏ।

## ਪੰਡਿਤ ਕਿਸ਼ਨ ਲਾਲ ਜੋਤਸ਼ੀ ਦਾ ਪਰਿਵਾਰ

ਨੌਹਰ ਵਿੱਚ ਸਾਨੂੰ ਪੰਡਿਤ ਕਿਸ਼ਨ ਲਾਲ ਜੋਤਸ਼ੀ ਦੇ ਪਰਿਵਾਰ ਨੂੰ ਮਿਲਣ ਦੀ ਬਹੁਤ ਉਤਸੁਕਤਾ ਸੀ। ਗੁਰੂ ਗੋਬਿੰਦ ਸਿੰਘ ਜੀ ਜਦੋਂ ਨੌਹਰ ਵਿੱਚ ਆਏ ਤਾਂ 'ਸੂਰਜ ਪ੍ਰਕਾਸ਼' ਦੀ ਸੂਚਨਾ ਅਨੁਸਾਰ ਸਭ ਤੋਂ ਪਹਿਲਾਂ ਉਹ ਪੰਡਿਤ ਕਿਸ਼ਨ ਲਾਲ ਨੂੰ ਮਿਲੇ ਸਨ। ਪੰਡਿਤ ਕਿਸ਼ਨ ਲਾਲ ਇਸ ਸ਼ਹਿਰ ਦੇ ਪ੍ਰਸਿੱਧ ਜੋਤਸ਼ੀ ਅਤੇ ਚੰਗੀ ਕੀਰਤੀ ਵਾਲੇ ਵਿਦਵਾਨ ਸਨ। ਜੋਤਿਸ਼ ਅਤੇ ਵਿਦਵਤਾ ਦੇ ਗੁਣਾਂ ਤੋਂ ਇਲਾਵਾ ਪੰਡਿਤ ਕਿਸ਼ਨ ਲਾਲ ਨੌਹਰ ਦੇ ਰਾਜ ਮੰਦਿਰ ਦੇ ਪੁਜਾਰੀ ਵੀ ਸਨ। ਇਸ ਮੰਦਿਰ ਦੀ ਸੇਵਾ-ਸੰਭਾਲ ਲਈ ਮਹਾਰਾਜਾ ਬੀਕਾਨੇਰ ਨੇ ਇਸ ਪਰਿਵਾਰ ਨੂੰ ਇਕ ਪੂਰਾ ਪਿੰਡ ਅਤੇ ਨੌਹਰ ਵਿੱਚ 500 ਵਿੱਘੇ ਜ਼ਮੀਨ ਦਿੱਤੀ ਹੋਈ ਸੀ। ਇਸ ਤਰ੍ਹਾਂ ਪੰਡਿਤ ਕਿਸ਼ਨ ਲਾਲ ਨੌਹਰ ਦੇ ਇਕ ਪ੍ਰਤਿਸ਼ਟ ਵਿਅਕਤੀ ਸਨ।

ਗੁਰੂ ਜੀ ਨੇ ਉਚੇਚਾ ਸਿੰਘ ਭੇਜ ਕੇ ਪੰਡਿਤ ਜੀ ਨੂੰ ਆਪਣੇ ਪਾਸ ਬੁਲਾਇਆ ਅਤੇ ਉਨ੍ਹਾਂ ਨਾਲ ਵਾਰਤਾਲਾਪ ਕੀਤਾ। ਪੰਡਿਤ ਜੀ ਦੀ ਵਿਦਵਤਾ ਤੋਂ ਪ੍ਰਸੰਨ ਹੋ ਕੇ ਗੁਰੂ ਜੀ ਨੇ ਉਨ੍ਹਾਂ ਨੂੰ ਪਦਾਰਥਕ ਅਤੇ ਪਰਮਾਰਥਕ ਦੋਨੋਂ ਤਰ੍ਹਾਂ ਦੇ ਵਰਦਾਨ ਦੇ ਕੇ ਨਿਵਾਜਿਆ। ਜਦੋਂ ਸਾਨੂੰ ਪਤਾ ਲੱਗਾ ਕਿ ਪੰਡਿਤ ਕਿਸ਼ਨ ਲਾਲ ਦਾ ਪਰਿਵਾਰ ਨੌਹਰ ਵਿੱਚ ਰਹਿੰਦਾ ਹੈ ਤਾਂ ਸਾਡੇ ਮਨ ਵਿੱਚ ਇਸ ਪਰਿਵਾਰ ਨੂੰ ਮਿਲਣ ਅਤੇ ਵੇਖਣ ਦੀ ਰੀਝ ਬਹੁਤ ਪ੍ਰਬਲ ਹੋ ਗਈ।

'ਅਜੀਤ' ਦੀ ਟੀਮ ਵਿੱਚ ਮੈਥੋਂ ਸਿਵਾ ਸ: ਨੇਤਾ ਸਿੰਘ ਬਠਿੰਡਾ, ਸ: ਜਗਜੀਤ ਸਿੰਘ ਖੱਖ ਪੱਤਰਕਾਰ ਗੰਗਾਨਗਰ, ਸ੍ਰੀ ਮੁਨੀਸ਼ ਕੁਮਾਰ ਫੋਟੋਗ੍ਰਾਫਰ ਅਤੇ ਸ: ਲਖਮੀਰ ਸਿੰਘ ਡਰਾਈਵਰ ਸ਼ਾਮਿਲ ਸਨ। ਗੁਰੂ ਘਰ ਦੇ ਪ੍ਰੇਮੀ ਨੌਹਰ-ਨਿਵਾਸੀ ਸ੍ਰੀ ਹਰੀ ਸਿੰਘ ਸਿੰਧੀ ਸਾਨੂੰ ਬਾਜ਼ਾਰ ਵਿੱਚ ਸ: ਮਹਿੰਦਰ ਸਿੰਘ ਸੇਠੀ ਅਤੇ ਸ: ਜੋਗਿੰਦਰ ਸਿੰਘ ਸੇਠੀ ਦੋਹਾਂ ਭਰਾਵਾਂ ਦੀ ਕੱਪੜੇ ਦੀ ਦੁਕਾਨ 'ਤੇ ਲੈ ਗਏ। ਸ: ਜੋਗਿੰਦਰ ਸਿੰਘ ਸੇਠੀ ਪੰਡਿਤ ਕਿਸ਼ਨ ਲਾਲ ਦੇ ਪਰਿਵਾਰ ਨੂੰ ਜਾਣਦੇ ਸਨ। ਸੇਠੀ ਸਾਹਿਬ ਨੇ ਥਿਰਾਣੀਆਂ ਦੇ ਮਹੱਲੇ ਵਿੱਚ ਗਣੇਸ਼ ਚੌਕ ਦੇ ਨੇੜੇ ਪੰਡਾ ਪਰਿਵਾਰ ਨਾਲ ਸਾਡੀ ਮੁਲਾਕਾਤ ਕਰਾਈ। ਪੰਡਿਤ ਕਿਸ਼ਨ ਲਾਲ ਦਾ ਪਰਿਵਾਰ 'ਪੰਡਾ' ਅਖਵਾਉਂਦਾ ਹੈ। ਇਕ ਸਾਫ਼-ਸੁਥਰੇ ਅਤੇ ਨਵੀਨ ਰੰਗ-ਰੋਗਨ ਨਾਲ ਸਜੇ-ਸੰਵਰੇ ਮਕਾਨ ਵਿੱਚ ਅਸੀਂ ਪ੍ਰਵੇਸ਼ ਕੀਤਾ ਤਾਂ ਬੈਠਕ ਦੀ ਇਕ ਦੀਵਾਰ ਉੱਤੇ ਲੱਗੇ ਮਹਾਤਮਾ ਬੁੱਧ, ਮਹਾਰਾਣਾ ਪ੍ਰਤਾਪ, ਸ਼ਿਵਾ ਜੀ, ਮਹਾਤਮਾ ਗਾਂਧੀ ਅਤੇ ਪੰਡਿਤ ਨਹਿਰੂ ਆਦਿ ਦੇ ਕਾਲੇ-ਚਿੱਟੇ ਚਿੱਤਰਾਂ ਉੱਤੇ ਸਾਡੀ ਨਜ਼ਰ ਪਈ। ਇਕ ਛੋਟਾ ਰੰਗਦਾਰ ਚਿੱਤਰ ਗੁਰੂ ਗੋਬਿੰਦ ਸਿੰਘ ਜੀ ਦਾ ਵੀ ਸੀ, ਜਿਸ ਵਿੱਚ ਗੁਰੂ ਜੀ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਪਾਨ ਕਰ ਰਹੇ ਸਨ। ਅਸੀਂ ਤਸਵੀਰਾਂ ਵੇਖ ਹੀ ਰਹੇ ਸਾਂ ਕਿ ਪਹਿਲਾਂ ਵੈਦ ਆਤਮਾ ਰਾਮ ਜੀ ਪੰਡਾ ਅਤੇ ਫੇਰ ਸ੍ਰੀ ਪ੍ਰਹਿਲਾਦ ਦੱਤ ਜੀ ਪੰਡਾ ਬੈਠਕ ਵਿੱਚ ਆ ਗਏ। ਵੈਦ ਆਤਮਾ ਰਾਮ ਜੀ ਨੇ ਸਾਡਾ 'ਆਓ ਜੀ, ਆਓ ਜੀ ਖਾਲਸਾ ਜੀ, ਬੈਠੀਏ, ਬੈਠੀਏ' ਆਖ ਕੇ ਸੁਆਗਤ ਕੀਤਾ। ਉਨ੍ਹਾਂ ਦੇ ਪ੍ਰਸੰਨ ਵਿਵਹਾਰ ਤੋਂ ਮਹਿਸੂਸ ਹੁੰਦਾ ਸੀ ਕਿ ਸਿੰਘ ਸਰਦਾਰ ਅਕਸਰ ਉਨ੍ਹਾਂ ਨੂੰ ਮਿਲਣ ਆਉਂਦੇ ਰਹਿੰਦੇ ਹਨ।

ਸ੍ਰੀ ਪ੍ਰਹਿਲਾਦ ਦੱਤ ਪੰਡਾ ਅਤੇ ਵੈਦ ਆਤਮਾ ਰਾਮ ਜੀ ਪੰਡਾ, ਪੰਡਤ ਕਿਸ਼ਨ ਲਾਲ ਜੋਤਸ਼ੀ ਦੀ ਅੱਠਵੀਂ ਪੀੜ੍ਹੀ

ਵਿੱਚੋਂ ਹਨ। ਨੌਹਰ ਆਉਣ ਤੋਂ ਪਹਿਲਾਂ ਇਹ ਪਰਿਵਾਰ ਤੋਸ਼ਾਮ (ਅੱਜਕਲ੍ਹ ਹਰਿਆਣਾ) ਵਿੱਚ ਰਹਿੰਦਾ ਸੀ। 1524 ਈ: ਵਿੱਚ ਇਸ ਪਰਿਵਾਰ ਦਾ ਇਕ ਬਜ਼ੁਰਗ ਪੰਡਤ ਖੇਮ ਚੰਦ, ਤੋਸ਼ਾਮ ਤੋਂ ਉੱਠ ਕੇ ਨੌਹਰ ਆ ਵਸਿਆ। ਇਸੇ ਲਈ ਨੌਹਰ ਵਿੱਚ ਇਸ ਗੌੜ ਬ੍ਰਾਹਮਣ ਪਰਿਵਾਰ ਨੂੰ 'ਤੋਸ਼ਾਮੀਆ' ਕਹਿੰਦੇ ਹਨ। ਨੌਹਰ ਵਿੱਚ ਆਉਣ ਤੋਂ 32 ਸਾਲ ਬਾਅਦ 1556 ਈ: ਵਿੱਚ, ਜਦੋਂ ਬੀਕਾਨੇਰ ਉੱਤੇ ਮਹਾਰਾਜਾ ਕਲਿਆਨ ਮੱਲ ਦਾ ਰਾਜ ਸੀ ਤਾਂ ਮਹਾਰਾਜੇ ਦੇ ਹੁਕਮ ਨਾਲ ਨੌਹਰ ਵਿੱਚ ਸ੍ਰੀ ਵਿਸ਼ਨੂੰ ਭਗਵਾਨ ਦਾ ਇਕ ਮੰਦਿਰ ਬਣਾਇਆ ਗਿਆ। ਮਹਾਰਾਜੇ ਨੇ ਪੰਡਤ ਖੇਮ ਚੰਦ ਨੂੰ ਇਸ ਮੰਦਿਰ ਦਾ ਪੁਜਾਰੀ ਨੀਅਤ ਕਰ ਦਿੱਤਾ ਅਤੇ ਮੰਦਿਰ ਦੀ ਸੇਵਾ-ਸੰਭਾਲ ਲਈ ਨੌਹਰ ਤੋਂ 13 ਕਿਲੋਮੀਟਰ ਦੂਰ ਇਕ ਪਿੰਡ ਬੜਬਿਰਾਣਾ ਅਤੇ ਨੌਹਰ ਵਿੱਚ 500 ਵਿੱਘੇ ਜ਼ਮੀਨ ਪੰ: ਖੇਮ ਚੰਦ ਨੂੰ ਦਾਨ ਕਰ ਦਿੱਤੀ। ਉਸ ਸਮੇਂ ਤੋਂ ਇਹ ਪਰਿਵਾਰ ਨੌਹਰ ਵਿੱਚ ਰਹਿ ਕੇ ਰਾਜ ਮੰਦਿਰ ਦੀ ਸੇਵਾ-ਸੰਭਾਲ ਕਰਦਾ ਆ ਰਿਹਾ ਹੈ। ਭਾਵੇਂ ਇਸ ਮੰਦਿਰ ਦੀ ਅਤੇ ਮਹੱਲਾ ਬਿਰਾਣੀਆਂ ਵਿੱਚ ਇਕ ਹੋਰ ਸ੍ਰੀ ਕ੍ਰਿਸ਼ਨ ਜੀ ਦੇ ਮੰਦਿਰ ਦੀ ਸੇਵਾ-ਸੰਭਾਲ ਲਈ ਇਸ ਪਰਿਵਾਰ ਨੂੰ ਰਾਜਸਥਾਨ ਸਰਕਾਰ ਵੱਲੋਂ ਅੱਜ ਵੀ ਮਾਸਕ ਰਕਮ ਮਿਲਦੀ ਹੈ ਪਰ ਸਮੇਂ ਦੇ ਬੀਤਣ ਨਾਲ ਇਸ ਪਰਿਵਾਰ ਦੇ ਮੈਂਬਰ ਹੋਰ ਕਾਰੋਬਾਰ ਵੀ ਕਰਨ ਲੱਗ ਪਏ ਹਨ ਜਿਵੇਂ ਹਿਕਮਤ ਅਤੇ ਸਰਕਾਰੀ ਨੌਕਰੀ ਆਦਿ। ਪੰ: ਆਤਮਾ ਰਾਮ ਜੀ ਵੈਦਗੀ ਕਰਦੇ ਹਨ ਅਤੇ ਸ੍ਰੀ ਪ੍ਰਹਿਲਾਦ ਦੱਤ ਜੀ 1978 ਈ: ਵਿੱਚ ਡਿਪਟੀ ਇੰਸਪੈਕਟਰ ਆਫ ਸਕੂਲਜ਼ ਰਿਟਾਇਰ ਹੋਏ ਹਨ। ਪ੍ਰਹਿਲਾਦ ਜੀ ਨੂੰ ਇਤਿਹਾਸ ਵਿੱਚ ਡੂੰਘੀ ਦਿਲਚਸਪੀ ਹੈ ਅਤੇ ਹਿੰਦੀ ਵਿੱਚ ਉਨ੍ਹਾਂ ਦੀ ਇਕ ਪੁਸਤਕ 'ਨੌਹਰ ਕਾ ਇਤਿਹਾਸ' ਛਪ ਚੁੱਕੀ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ-ਦੀਦਾਰ ਕਰਨ ਵਾਲਾ ਪੰਡਤ ਕਿਸ਼ਨ ਲਾਲ ਜੋਤਸ਼ੀ ਵੀ ਉਪਰੋਕਤ ਰਾਜ ਮੰਦਿਰ ਦੇ ਪ੍ਰਥਮ ਪੁਜਾਰੀ ਪੰਡਤ ਖੇਮ ਚੰਦ ਦੀ ਅੱਠਵੀਂ ਪੀੜ੍ਹੀ ਵਿੱਚੋਂ ਸੀ। ਪੰਡਿਤ ਕਿਸ਼ਨ ਲਾਲ ਤੋਂ ਬਾਅਦ ਇਸ ਖਾਨਦਾਨ ਦੀ ਬੰਸਾਵਲੀ ਇਸ ਤਰ੍ਹਾਂ ਚਲਦੀ ਹੈ : ਕਿਸ਼ਨ ਲਾਲ ਜੋਤਸ਼ੀ-ਰਾਮ ਭਗਤ-ਇੰਦਰ ਭਾਨ-ਤਨਸੁਖ-ਫੂਲ ਚੰਦ-ਤੱਖੂ ਰਾਮ-ਰਾਮ ਨਰਾਇਣ। ਪੰਡਿਤ ਰਾਮ ਨਰਾਇਣ ਤੋਂ ਅੱਗੇ ਮੌਜੂਦਾ ਪੀੜ੍ਹੀ ਦੇ ਪੰਜ ਭਰਾ ਆਉਂਦੇ ਹਨ : ਲੋਮਸ, ਲੀਲਾਧਰ, ਪ੍ਰਹਿਲਾਦ ਦੱਤ, ਆਤਮਾ ਰਾਮ ਅਤੇ ਮਹਾਵੀਰ ਪ੍ਰਸਾਦ। ਸ੍ਰੀ ਪ੍ਰਹਿਲਾਦ ਦੱਤ ਦੇ ਅੱਗੇ ਦੋ ਸਪੁੱਤਰ ਰਾਜੇਂਦਰ ਪ੍ਰਸਾਦ ਅਤੇ ਸ਼ਿਆਮ ਸੁੰਦਰ ਹਨ ਅਤੇ ਵੈਦ ਆਤਮਾ ਰਾਮ ਦੇ ਦੋ ਬੇਟੇ ਕਿਸ਼ਨ ਲਾਲ ਅਤੇ ਕੈਲਾਸ਼ ਚੰਦਰ ਹਨ। ਕੈਲਾਸ਼ ਚੰਦਰ ਪੰਡਾ ਆਯੁਰਵੇਦ ਅਤੇ ਸਾਹਿਤ ਵਿੱਚ ਦਿਲਚਸਪੀ ਰੱਖਦੇ ਹਨ। ਉਨ੍ਹਾਂ ਦੀਆਂ ਹਿੰਦੀ ਕਵਿਤਾਵਾਂ ਦਾ ਇਕ ਸੰਗ੍ਰਹਿ ਨੇੜ-ਭਵਿੱਖ ਵਿੱਚ ਪ੍ਰਕਾਸ਼ਿਤ ਹੋਣ ਵਾਲਾ ਹੈ।

ਅੱਜ (25 ਸਤੰਬਰ 2001 ਨੂੰ) ਅਸੀਂ ਸ੍ਰੀ ਪ੍ਰਹਿਲਾਦ ਦੱਤ ਜੀ ਪੰਡਾ ਅਤੇ ਵੈਦ ਆਤਮਾ ਰਾਮ ਜੀ ਪੰਡਾ ਦੇ ਸਾਹਮਣੇ ਬੈਠੇ ਸਾਂ। ਵਾਰੋ-ਵਾਰੀ ਦੋਹਾਂ ਭਰਾਵਾਂ ਦੇ ਮੁੱਖ ਤੋਂ ਦਸਮ ਪਾਤਸ਼ਾਹ ਜੀ ਦੀ ਉਸਤਤ ਸੁਣ ਕੇ ਸਾਡੇ ਮਨ ਤ੍ਰਿਪਤ ਹੋ ਰਹੇ ਸਨ। ਸਾਨੂੰ ਭਰਮ ਸੀ ਕਿ ਅਸੀਂ ਮਹਾਨ ਰਾਸ਼ਟਰ-ਨਾਇਕ ਅਤੇ ਮਾਨਵ-ਹਿਤਕਾਰੀ ਗੁਰੂ, ਗੁਰੂ ਗੋਬਿੰਦ ਸਿੰਘ ਜੀ ਨੂੰ ਬੇਹੱਦ ਪਿਆਰ ਕਰਦੇ ਹਾਂ ਪਰ ਪੰਜਾਬ ਤੋਂ ਦੂਰ ਰਾਜਸਥਾਨ ਦੇ ਰੁੱਖੇ ਤੇ ਰੇਤਲੇ ਇਲਾਕੇ ਵਿੱਚ ਕੁਝ ਅਜਿਹੇ ਗੁਰੂ-ਪ੍ਰੇਮੀ ਸੱਜਣ ਵੀ ਹੋ ਸਕਦੇ ਹਨ, ਜਿਨ੍ਹਾਂ ਦੇ ਰੋਮ-ਰੋਮ ਵਿੱਚ ਦਸਮ ਪਾਤਸ਼ਾਹ ਦੀ ਉਸਤਤ ਸਮਾਈ ਹੋਈ ਹੈ, ਇਹ ਸਾਡੇ ਲਈ ਹੈਰਾਨੀ ਦੇ ਨਾਲ-ਨਾਲ ਬੇਹੱਦ ਖ਼ੁਸ਼ੀ ਦੀ ਗੱਲ ਸੀ। ਦੋਨੋਂ ਪੰਡਾ ਭਰਾ ਕਹਿ ਰਹੇ ਸਨ 'ਪਰਮ ਪੂਜੀਯ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਨ ਬਲੀਦਾਨੀ ਔਰ ਰਾਸ਼ਟਰ ਕੇ ਰਖਸ਼ਕ ਥੇ। ਉਨਹੋਂ ਨੇ ਆਪਣਾ ਸਰਵੰਸ ਰਾਸ਼ਟਰ ਪਰ ਨਿਛਾਵਰ ਕਰ ਦੀਆ। ਉਨਹੋਂ ਨੇ ਆਪਣੇ ਪਾਸ ਕੁਛ ਨਹੀਂ ਰੱਖਾ, ਸਭ ਕੁਛ ਹਿੰਦੂ ਧਰਮ ਕੀ ਰਖਸ਼ਾ ਕੇ ਲੀਏ ਬਲੀਦਾਨ ਕਰ ਦੀਆ।' ਲੰਮੇ ਤੇ ਇਕਹਿਰੇ ਸਰੀਰ ਵਾਲੇ ਵੈਦ ਆਤਮਾ ਰਾਮ ਜੀ ਗੁਰੂ ਜੀ ਦੀ ਉਸਤਤ ਕਰਦੇ ਹੋਏ ਬੇਹੱਦ ਭਾਵਕ ਹੋ ਗਏ। ਜਦੋਂ ਉਨ੍ਹਾਂ ਨੇ ਹੇਠ ਲਿਖੇ ਕਵਿਤਾ-ਨੁਮਾ ਸ਼ਬਦ ਕਹੇ ਤਾਂ ਉਨ੍ਹਾਂ ਦਾ ਗਲਾ ਭਰ ਆਇਆ—

ਹੋਤੇ ਨਾ ਗੁਰੂ ਗੋਬਿੰਦ ਸਿੰਘ
ਤੋ ਚੋਟੀ ਨਾ ਰਹਿਤੀ ਹਿੰਦੂਆਨ ਕੀ।

ਸ੍ਰੀ ਪ੍ਰਹਿਲਾਦ ਦੱਤ ਜੀ ਨੇ ਆਖਿਆ, 'ਗੁਰੂ ਮਹਾਰਾਜ ਜੀ ਨੇ ਹਮਾਰੇ ਬਜ਼ੁਰਗ ਪੰਡਤ ਕਿਸ਼ਨ ਲਾਲ ਜੀ ਕੇ ਸਾਥ ਜੋਤਿਸ਼ ਔਰ ਰੂਹਾਨੀਅਤ ਕੇ ਵਿਸ਼ੈ ਪਰ ਵਾਰਤਾਲਾਪ ਕਰਨੇ ਕੇ ਇਲਾਵਾ ਪੰਡਿਤ ਜੀ ਸੇ ਚੰਡੀ ਕਾ ਪਾਠ ਭੀ ਕਰਵਾਇਆ। ਗੁਰੂ ਜੀ ਪੰਡਿਤ ਜੀ ਕੇ ਵਿਚਾਰੋਂ ਔਰ ਚੰਡੀ ਕੇ ਸ਼ੁੱਧ ਪਾਠ ਸੇ ਇਤਨੇ ਖ਼ੁਸ਼ ਹੂਏ ਕਿ ਉਨ ਕੋ ਸੋਨੇ ਕੀ ਮੁਹਰੇਂ ਔਰ ਗਊਦਾਨ ਦੇਣੇ ਕੀ ਇੱਛਾ ਪ੍ਰਕਟ ਕੀ। ਲੇਕਿਨ ਪੰਡਤ ਜੀ ਨੇ ਕਹਾ, 'ਮਹਾਰਾਜ ਜੀ, ਸੋਨਾ ਚਾਂਦੀ ਤੋ ਕੁਛ ਦਿਨੋਂ ਕੇ ਬਾਅਦ ਖ਼ਤਮ ਹੋ ਜਾਏਂਗੇ। ਕ੍ਰਿਪਾ ਕਰਕੇ ਹਮੇਂ ਸਦੀਵੀ ਅੰਨ ਕਾ ਵਰਦਾਨ ਦੀਜੀਏ। ਗੁਰੂ ਜੀ ਨੇ ਪੰਡਤ ਜੀ ਕੀ ਬੇਨਤੀ ਸਵੀਕਾਰ ਕਰ ਲੀ।'

ਸ੍ਰੀ ਪ੍ਰਹਿਲਾਦ ਦੱਤ ਜੀ ਨੇ ਅੱਗੇ ਕਿਹਾ, 'ਹਮ ਸਰਮਾਏਦਾਰ ਤੋ ਨਹੀਂ ਹੈਂ ਲੇਕਿਨ ਹਮਾਰੇ ਖਾਨਦਾਨ ਮੇਂ ਅੰਨ-ਧੰਨ ਕੀ ਖ਼ੁਸ਼ਹਾਲੀ ਹੈ, ਲਹਿਰ ਬਹਿਰ ਹੈ। ਗੁਰੂ ਜੀ ਕੀ ਬਹੁਤ ਕ੍ਰਿਪਾ ਹੈ।'

ਵੈਦ ਆਤਮਾ ਰਾਮ ਪੰਡਾ ਜੀ ਦੇ ਸਪੁੱਤਰ ਸ੍ਰੀ ਕੈਲਾਸ਼ ਚੰਦਰ ਨੇ ਇਕ ਦਿਨ ਫੋਨ 'ਤੇ ਦੱਸਿਆ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਪੰਡਿਤ ਕਿਸ਼ਨ ਲਾਲ ਜੀ ਜਿਸ ਮਕਾਨ ਵਿੱਚ ਰਹਿੰਦੇ ਸਨ, ਉਸ ਨੂੰ ਅੱਜਕਲ੍ਹ 'ਘਣਾ ਘਰ' ਕਹਿੰਦੇ ਹਨ। ਉਸ ਵਿੱਚ ਸਾਡੇ ਪਰਿਵਾਰ ਦੇ ਹੋਰ ਮੈਂਬਰ ਰਹਿੰਦੇ ਹਨ। ਉਹ ਮਕਾਨ ਸਾਡੇ ਮੌਜੂਦਾ ਰਿਹਾਇਸ਼ੀ ਮਕਾਨ ਤੋਂ ਤਕਰੀਬਨ 58-60 ਕਦਮ ਦੇ ਫਾਸਲੇ 'ਤੇ ਹੈ। ਇਸ ਸਮੇਂ ਨੌਹਰ ਵਿੱਚ ਪੰਡਿਤ ਕਿਸ਼ਨ ਲਾਲ ਜੋਤਸ਼ੀ ਦੇ ਪਰਿਵਾਰ ਦੇ ਲਗਪਗ 50 ਘਰ ਵਸਦੇ ਹਨ। ਸ੍ਰੀ ਕੈਲਾਸ਼ ਚੰਦਰ ਨੇ ਬੜੇ ਮਾਣ ਨਾਲ ਇਹ ਗੱਲ ਦੱਸੀ ਕਿ 'ਹਮਾਰਾ ਸਾਰਾ ਪਰਿਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਾ ਭਗਤ ਹੈ। ਹਮ ਜੈਸੇ ਔਰ ਦੇਵੀ-ਦੇਵਤਾਉਂ ਕੀ ਪੂਜਾ ਕਰਤੇ ਹੈਂ, ਉਸੀ ਤਰਹ ਗੁਰੂ ਗੋਬਿੰਦ ਸਿੰਘ ਜੀ ਕੀ ਪੂਜਾ ਕਰਤੇ ਹੈਂ। ਸ੍ਰੀ ਦਸਮੇਸ਼ ਜੀ ਹਮਾਰੇ ਖਾਨਦਾਨ ਕੇ ਪੂਜਨੀਯ ਗੁਰੂ ਹੈਂ।'

ਪੰਡਿਤ ਕਿਸ਼ਨ ਲਾਲ ਜੋਤਸ਼ੀ ਦਾ ਪਰਿਵਾਰ, ਆਪਣੇ ਖਾਨਦਾਨ ਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਿਤ ਹੋਣ ਦੀ ਗੱਲ ਨੂੰ ਆਪਣਾ ਗੌਰਵਮਈ ਵਿਰਸਾ ਸਮਝਦਾ ਹੈ ਅਤੇ ਇਸ ਉੱਤੇ ਬੇਹੱਦ ਫ਼ਖ਼ਰ ਕਰਦਾ ਹੈ। ਹਿੰਦੁਸਤਾਨ ਦੇ ਵੱਖ-ਵੱਖ ਭਾਗਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਛੁਹ ਨਾਲ ਜਗਮਗਾਉਂਦੇ ਕਣ ਬਿਖਰੇ ਪਏ ਹਨ। ਦਸਮ ਪਾਤਸ਼ਾਹ ਦਾ ਮੁਕੰਮਲ ਬਿੰਬ ਉਭਾਰਨ ਲਈ ਉਨ੍ਹਾਂ ਨੂੰ ਇਕੱਤਰ ਕਰਨ ਦੀ ਲੋੜ ਹੈ।

## ਪੰਡਿਤ ਕਿਸ਼ਨ ਲਾਲ ਦੀ ਹੱਥ-ਲਿਖਤ ਪੋਥੀ

ਪੰਡਿਤ ਕਿਸ਼ਨ ਲਾਲ ਜੋਤਸ਼ੀ ਦਾ ਪਰਿਵਾਰ ਨੌਹਰ ਦਾ ਸਭ ਤੋਂ ਪ੍ਰਾਚੀਨ ਪਰਿਵਾਰ ਹੈ। ਜਦੋਂ ਗੁਰੂ ਗੋਬਿੰਦ ਸਿੰਘ ਜੀ 1706 ਈ: ਵਿੱਚ ਨੌਹਰ ਆਏ ਤਾਂ ਉਸ ਸਮੇਂ ਇਸ ਪਰਿਵਾਰ ਨੂੰ ਇੱਥੇ ਰਾਜ ਮੰਦਿਰ ਦੇ ਪੁਜਾਰੀ ਵਜੋਂ ਡੇਢ ਸੌ ਸਾਲ ਬੀਤ ਚੁੱਕੇ ਸਨ। ਅਸੀਂ ਗਣੇਸ਼ ਚੌਕ ਵਿੱਚ ਇਸ ਪਰਿਵਾਰ ਨੂੰ ਮਿਲਣ ਗਏ ਤਾਂ ਇਸ ਪਰਿਵਾਰ ਦੇ ਬਜ਼ੁਰਗਾਂ ਅਤੇ ਨੌਜੁਆਨਾਂ ਨੇ ਸਾਡਾ ਬਹੁਤ ਸਤਿਕਾਰ ਕੀਤਾ। ਜਿੱਥੇ ਇਹ ਪਰਿਵਾਰ ਇਸ ਗੱਲ ਉੱਤੇ ਬਹੁਤ ਮਾਣ ਕਰਦਾ ਹੈ ਕਿ ਉਨ੍ਹਾਂ ਦੇ ਬਜ਼ੁਰਗ ਪੰਡਿਤ ਕਿਸ਼ਨ ਲਾਲ ਨੂੰ ਦਸਮ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਉੱਥੇ ਪੰਜਾਬ ਨਾਲ ਆਪਣੀ ਨੇੜਤਾ ਦਰਸਾਉਣ ਵਿੱਚ ਵੀ ਇਹ ਪਰਿਵਾਰ ਖ਼ੁਸ਼ੀ ਮਹਿਸੂਸ ਕਰਦਾ ਹੈ। ਵੈਦ ਆਤਮਾ ਰਾਮ ਪੰਡਾ ਨੇ ਦੱਸਿਆ ਕਿ ਸਿੱਧੂ ਜੱਟਾਂ ਤੇ ਭੱਟੀ ਰਾਜਪੂਤਾਂ ਅਤੇ ਸਾਡਾ ਗੋਤ ਇਕੋ ਹੈ : ਅੱਤਰੀ। ਉਨ੍ਹਾਂ ਨੇ ਇਹ ਵੀ ਕਿਹਾ ਕਿ ਪੰਜਾਬ ਦਾ ਪ੍ਰਸਿੱਧ ਤਿਉਹਾਰ ਲੋਹੜੀ ਨੌਹਰ ਵਿੱਚ ਵੀ ਮਨਾਇਆ ਜਾਂਦਾ ਹੈ। ਨੌਹਰ ਤੋਂ ਅੱਗੇ ਰਾਜਸਥਾਨ ਵਿੱਚ ਲੋਹੜੀ ਨਹੀਂ ਮਨਾਈ ਜਾਂਦੀ।

ਅਸੀਂ ਗੁਰਦੁਆਰਾ ਛੀਨ ਤਲਾਈ ਵਿੱਚ ਸੁਣਿਆ ਸੀ ਕਿ ਇਸ ਬ੍ਰਾਹਮਣ ਪਰਿਵਾਰ ਪਾਸ ਕੋਈ ਪੁਰਾਣੀ ਹੱਥ-ਲਿਖਤ ਸੁਰੱਖਿਅਤ ਹੈ। ਇਸ ਹੱਥ-ਲਿਖਤ ਬਾਰੇ ਅਸੀਂ ਪੁੱਛਿਆ ਤਾਂ ਪੰਡਿਤ ਪ੍ਰਹਿਲਾਦ ਦੱਤ ਨੇ ਆਖਿਆ ਕਿ ਸਾਡੇ ਪਾਸ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਦੀ ਇਕ ਪੁਰਾਤਨ ਹੱਥ-ਲਿਖਤ ਪੋਥੀ ਹੈ। ਜੋ ਦੇਵਨਾਗਰੀ ਲਿੱਪੀ ਵਿੱਚ ਪੰਡਿਤ ਕਿਸ਼ਨ ਲਾਲ ਜੋਤਸ਼ੀ ਜੀ ਦੇ ਹੱਥਾਂ ਦੀ ਲਿਖੀ ਹੋਈ ਹੈ। ਇਹ ਸੁਣ ਕੇ ਸਾਡੀ ਉਤਸੁਕਤਾ ਹੋਰ ਵਧ ਗਈ। ਮੈਂ ਪੁੱਛਿਆ, 'ਇਸ ਹੱਥ-ਲਿਖਤ ਵਿੱਚ ਕੀ ਲਿਖਿਆ ਹੈ?' ਪ੍ਰਹਿਲਾਦ ਦੱਤ ਜੀ ਬੋਲੇ, 'ਗੁਰੂ ਮਹਾਰਾਜ ਜੀ ਜਿੱਥੇ ਹਿੰਦੂ ਧਰਮ ਦੇ ਰਖਸ਼ਕ ਅਤੇ ਇਕ ਸੂਰਬੀਰ ਯੋਧਾ ਸਨ, ਉੱਥੇ ਉਹ ਇਕ ਭਵਿੱਖ-ਦ੍ਰਿਸ਼ਟਾ ਵੀ ਸਨ। ਇਸ ਪੁਸਤਕ ਵਿੱਚ 'ਸੌ ਸਾਖੀ' ਦੀ ਤਰ੍ਹਾਂ ਗੁਰੂ ਜੀ ਦੇ ਭਵਿੱਖਤ ਵਾਕ ਦਰਜ ਹਨ। ਇਹ ਭਵਿੱਖਤ ਵਾਕ ਗੁਰੂ ਜੀ ਨੇ ਉਚਾਰਨ ਕੀਤੇ ਅਤੇ ਪੰਡਿਤ ਕਿਸ਼ਨ ਲਾਲ ਜੀ ਨੇ ਲਿਖ ਲਏ ਸਨ।' ਵੈਦ ਆਤਮਾ ਰਾਮ ਜੀ ਨੇ ਉਹ ਪੋਥੀ ਲਿਆ ਕੇ ਸਾਨੂੰ ਦਿਖਾਈ। ਛੋਟੇ ਲੰਬੇ ਸਾਈਜ਼ ਦੀ ਇਸ ਪੋਥੀ ਦੇ 16 ਪੱਤਰੇ ਅਤੇ 32 ਸਫ਼ੇ ਹਨ। ਹਰ ਪੰਨੇ ਉੱਤੇ ਚਾਰੇ ਪਾਸੇ ਲਾਲ ਹਾਸ਼ੀਆ ਲੱਗਾ ਹੋਇਆ ਹੈ। ਪੋਥੀ ਦੀ ਲਿਖਤ ਕਾਲੀ ਸਿਆਹੀ ਨਾਲ ਲਿਖੀ ਹੋਈ ਹੈ। ਮੈਂ ਪੁੱਛਿਆ, "ਤੁਸੀਂ ਇਸ ਪੋਥੀ ਨੂੰ ਕਦੀ ਪੜ੍ਹਿਆ ਹੈ? ਇਸ ਵਿੱਚ ਕੀ ਲਿਖਿਆ ਹੈ?" ਪ੍ਰਹਿਲਾਦ ਦੱਤ ਜੀ ਨੇ ਕਿਹਾ, "ਅਸੀਂ ਇਸ ਨੂੰ ਸਰਸਰੀ ਵਾਚਿਆ ਹੈ। ਇਸ ਵਿੱਚ ਬਿਕਰਮੀ ਸੰਮਤ 1761 ਤੋਂ ਅੱਗੇ ਤਕਰੀਬਨ ਸੌ ਸਾਲਾਂ ਦਾ ਭਵਿੱਖ ਲਿਖਿਆ ਹੋਇਆ ਹੈ। ਇਸ ਪੋਥੀ ਦੀ ਭਾਸ਼ਾ, ਰਾਜਸਥਾਨ ਦੀ ਲੋਕ-ਬੋਲੀ ਡਿੰਗਲ ਅਤੇ ਬ੍ਰਜ ਭਾਸ਼ਾ (ਹਿੰਦੀ) ਰਲੀ-ਮਿਲੀ ਹੈ। ਜਿਸ ਨੂੰ ਪੜ੍ਹਨਾ ਜ਼ਰਾ ਮੁਸ਼ਕਿਲ ਹੈ।" ਅਸੀਂ ਇਸ ਪੋਥੀ ਦੀ ਫੋਟੋ-ਸਟੇਟ ਕਾਪੀ ਕਰਵਾ ਲਈ ਅਤੇ ਪੰਡਾ-ਭਾਈਆਂ ਨੂੰ ਬੇਨਤੀ ਕੀਤੀ ਕਿ ਸਾਨੂੰ ਇਸ ਪੋਥੀ ਦਾ ਸਰਲ ਹਿੰਦੀ ਅਨੁਵਾਦ ਕਰਕੇ ਭੇਜਣ ਦਾ ਕਸ਼ਟ ਕਰਨਾ। ਸਾਡੀ ਉਤਸੁਕਤਾ ਇਹ ਸੀ ਕਿ ਸ਼ਾਇਦ ਇਸ ਹੱਥ-ਲਿਖਤ ਵਿੱਚੋਂ ਗੁਰੂ ਗੋਬਿੰਦ ਸਿੰਘ ਜੀ ਦੇ ਸਬੰਧ ਵਿੱਚ ਕੋਈ ਨਵੀਂ ਜਾਣਕਾਰੀ ਮਿਲ ਜਾਏ।

ਜਲੰਧਰ ਵਾਪਸ ਆ ਕੇ ਮੈਂ ਸ੍ਰੀ ਪ੍ਰਹਿਲਾਦ ਦੱਤ ਜੀ ਨੂੰ ਫੋਨ ਉੱਤੇ ਅਨੁਵਾਦ ਭੇਜਣ ਲਈ ਕਈ ਵਾਰ ਯਾਦ ਕਰਵਾਇਆ। ਸ੍ਰੀ ਪ੍ਰਹਿਲਾਦ ਦੱਤ, ਵੈਦ ਆਤਮਾ ਰਾਮ ਅਤੇ ਉਨ੍ਹਾਂ ਦੇ ਸਪੁੱਤਰ ਸ੍ਰੀ ਕੈਲਾਸ਼ ਚੰਦਰ ਪੰਡਾ ਨੇ ਲੰਮਾ ਸਮਾਂ ਲਗਾ ਕੇ, ਬੜੀ ਮਿਹਨਤ ਨਾਲ ਇਸ ਪੋਥੀ ਦਾ ਹਿੰਦੀ ਅਨੁਵਾਦ ਕੀਤਾ ਅਤੇ ਮੈਨੂੰ ਭੇਜਿਆ। ਪੰਡਾ ਸਾਹਿਬਾਨ ਦੇ ਕੀਤੇ ਅਨੁਵਾਦ ਅਨੁਸਾਰ ਇਸ ਹੱਥ-ਲਿਖਤ ਵਿੱਚ ਬਿਕਰਮੀ ਸੰਮਤ 1761 ਤੋਂ ਲੈ ਕੇ 1857 ਬਿਕਰਮੀ ਤੱਕ ਦੇ 97 ਸਾਲਾਂ ਦਾ ਭਵਿੱਖ ਲਿਖਿਆ ਹੋਇਆ ਹੈ। ਸੰਨ ਈਸਵੀ ਵਿੱਚ ਇਹ ਸਮਾਂ 1704 ਈ: ਤੋਂ 1800 ਈ: ਤੱਕ ਬਣਦਾ ਹੈ। ਹਰ ਸਾਲ ਦਾ ਹਾਲ ਕਾਵਿ ਰੂਪ ਵਿੱਚ ਦੋ ਪਦਿਆਂ ਜਾਂ ਤਿੰਨ ਪਦਿਆਂ ਵਿੱਚ ਲਿਖਿਆ ਹੋਇਆ ਹੈ। ਕੁਝ ਥਾਵਾਂ 'ਤੇ ਤਿੰਨ ਤੋਂ ਵੱਧ ਪਦੇ ਵੀ ਲਿਖੇ ਗਏ ਹਨ।

ਇਨ੍ਹਾਂ ਭਵਿੱਖਤ ਵਾਕਾਂ ਵਿੱਚ ਜ਼ਿਆਦਾਤਰ ਹਰ ਸਾਲ ਦੇ ਮੌਸਮ ਅਤੇ ਭਾਵਾਂ ਦੇ ਉਤਰਾ-ਚੜ੍ਹਾ ਬਾਰੇ ਹੀ ਸੂਚਨਾ ਦਿੱਤੀ ਗਈ ਹੈ, ਜਿਵੇਂ ਇਸ ਸਾਲ ਮੀਂਹ ਬਹੁਤ ਪੈਣਗੇ, ਅੰਨ ਬਹੁਤ ਪੈਦਾ ਹੋਏਗਾ, ਭਾਅ ਘੱਟ ਜਾਣਗੇ, ਲੋਕ ਸੁਖੀ ਵਸਣਗੇ। ਜਾਂ ਇਸ ਸਾਲ ਬਾਰਸ਼ ਨਹੀਂ ਹੋਏਗੀ, ਕਾਲ ਪੈ ਜਾਏਗਾ, ਅੰਨ-ਅਨਾਜ ਦੇ ਭਾਅ ਚੜ੍ਹ ਜਾਣਗੇ, ਆਦਿ। 1769 ਬਿਕਰਮੀ (1712 ਈ:) ਬਾਰੇ ਇਹ ਦੋ-ਪਦਾ ਲਿਖਿਆ ਹੈ—

ਗਾਯਾਂ ਮੋਹ ਉਨੱਤਰੋ ਹੋਸੀ ਅੰਨ ਅਪਾਰ
ਸਾਹੂਕਾਰਾ ਸੌਦਾ ਕਰੋ ਰਹਸ ਆਯੋ ਵਿਆਪਾਰ।

ਅਰਥਾਤ : 1769 ਬਿ: ਦੇ ਸਾਲ ਵਿੱਚ ਲੋਕ ਘਰ-ਘਰ ਗਾਈਆਂ ਪਾਲਣਗੇ। ਅੰਨ ਬਹੁਤ ਹੋਏਗਾ। ਸਾਹੂਕਾਰ ਖ਼ੂਬ ਸੌਦੇ ਕਰਨਗੇ। ਵਪਾਰ ਪ੍ਰਫੁੱਲਤ ਹੋਏਗਾ।

ਸੰਮਤ 1777 ਬਿ: (1720 ਈ:) ਬਾਰੇ ਇਹ ਭਵਿੱਖਬਾਣੀ ਕੀਤੀ ਗਈ ਹੈ :—

ਸਤਿਵਾਦੀ ਸਤੱਤਰੋ ਮੁਕਤਾ ਬਰਸੇ ਨੀਰ
ਮਹੀਚਰ ਮਹੀ ਬਲੋਵਸੀ ਘਰ ਘਰ ਰਾਧੇ ਖੀਰ
ਨਿਬਲਾ ਸਬਲਾ ਆਦਮੀ ਸਭ ਕੋਈ ਹੋਸੀ ਮੀਰ।

ਭਾਵ : ਸਤਿਵਾਦੀ ਸਤੱਤਰ ਦੇ ਸਾਲ ਵਿੱਚ ਵਰਖਾ ਚੰਗੀ ਹੋਏਗੀ। ਗਵਾਲੇ ਦਹੀਂ ਰਿੜਕਣਗੇ। ਘਰ ਘਰ ਖੀਰ ਰਿੱਝੇਗੀ। ਤਕੜੇ ਮਾੜੇ ਸਭ ਅਮੀਰ ਹੋ ਜਾਣਗੇ।

ਕੁਝ ਸਾਲਾਂ ਦਾ ਹਾਲ ਦੱਸਦਿਆਂ ਦੇਸ਼ ਵਿੱਚ ਹੋਣ ਵਾਲੀ ਉਥਲ-ਪੁਥਲ ਵੱਲ ਵੀ ਇਸ਼ਾਰੇ ਕੀਤੇ ਗਏ ਹਨ; ਜਿਵੇਂ 1764 ਬਿ: (1707 ਈ:) ਵਿੱਚ ਔਰੰਗਜ਼ੇਬ ਦੇ ਮਰਨ ਉਪਰੰਤ ਰਾਜ-ਪਲਟੇ ਵੱਲ ਸੰਕੇਤ ਕੀਤਾ ਗਿਆ ਹੈ ਅਤੇ ਦੱਸਿਆ ਹੈ ਕਿ ਮੁਸਲਮਾਨਾਂ ਦਾ ਬੁਰਾ ਹਾਲ ਹੋਏਗਾ—

ਚੌਸਠੇ ਚੌਕੀ ਪਲਟਸੀ
ਰਾ ਮਲੇਛਾਂ ਰੇ ਮਾਰ।

ਸੰਮਤ 1795 ਬਿ: (1738 ਈ:) ਦੇ ਸਾਲ ਵਿੱਚ ਅਗਲੇ ਸਾਲ 1739 ਈ: ਵਿੱਚ ਭਾਰਤ ਉੱਤੇ ਹੋਣ ਵਾਲੇ ਨਾਦਰ ਸ਼ਾਹ ਦੇ ਹਮਲੇ ਵੱਲ ਸੰਕੇਤ ਕੀਤਾ ਗਿਆ ਹੈ—

ਪੂਰਬ ਦਿਸ ਪਿਚਾਨਬੋ ਪੂਰਬ ਪੜਸੀ ਕਾਲ।
ਪਿਛਮੇ ਦੱਕਸ਼ਨ ਦੋਊ ਬੀਚ
ਚਹੁ ਦਿਸੁ ਉਠੇ ਚਾਲ।
ਪ੍ਰਿਥਵੀ ਫੌਜਾਂ ਉਮੜੋ ਜਿਉਂ ਕੀੜੀ ਕੋ ਨਾਲ।

ਅਰਥਾਤ : ਪਚਾਨਵੇ ਦੇ ਸਾਲ ਵਿੱਚ ਪੂਰਬੀ ਭਾਰਤ ਵਿੱਚ ਕਾਲ ਪਏਗਾ। ਪੱਛਮ ਅਤੇ ਦੱਖਣ ਦੋਹਾਂ ਦਿਸ਼ਾਂ ਦੇ ਵਿਚਾਲੇ ਚਾਰੇ ਪਾਸੇ ਹਲ-ਚਲ ਹੋਏਗੀ। ਫ਼ੌਜਾਂ ਕੀੜੀਆਂ ਦੇ ਭੌਣ ਜਾਂ ਲਾਮ-ਡੋਰੀ ਵਾਂਗ ਉਮੜ ਪੈਣਗੀਆਂ।

ਕੁਝ ਥਾਵਾਂ 'ਤੇ ਰਾਜਪੂਤ ਰਾਜਿਆਂ ਦੇ ਆਪਸੀ ਝਗੜਿਆਂ ਅਤੇ ਮਰਹੱਟਿਆਂ ਦੇ ਉੱਤਰ ਵੱਲ ਵਧਣ ਬਾਰੇ ਵੀ ਸੰਕੇਤ ਕੀਤੇ ਗਏ ਹਨ।

ਇਸ ਹੱਥ-ਲਿਖਤ ਦੀਆਂ ਉਪਰੋਕਤ ਉਦਾਹਰਨਾਂ ਅਸੀਂ ਇਸ ਲਈ ਦਿੱਤੀਆਂ ਹਨ ਤਾਂ ਜੋ ਪਾਠਕਾਂ ਨੂੰ ਇਸ ਹੱਥ-ਲਿਖਤ ਦੀ ਬੋਲੀ, ਸ਼ੈਲੀ ਅਤੇ ਵਿਸ਼ੇ ਦੀ ਕੁਝ ਜਾਣਕਾਰੀ ਮਿਲ ਸਕੇ। ਪੰਡਿਤ ਕਿਸ਼ਨ ਲਾਲ ਜੋਤਸ਼ੀ ਦਾ ਨੌਹਰ-ਨਿਵਾਸੀ

ਪੰਡਾ ਪਰਿਵਾਰ ਗੁਰੂ ਗੋਬਿੰਦ ਸਿੰਘ ਜੀ ਉੱਤੇ ਅਥਾਹ ਸ਼ਰਧਾ ਰੱਖਦਾ ਹੈ। ਉਸੇ ਸ਼ਰਧਾ ਅਤੇ ਸਤਿਕਾਰ ਵਸ ਉਹ ਇਸ ਨਿੱਕੀ ਪੋਥੀ ਦੇ ਭਵਿੱਖਤ ਸਮਾਚਾਰਾਂ ਨੂੰ ਦਸਮ ਪਾਤਸ਼ਾਹ ਜੀ ਦੇ ਉਚਾਰਨ ਕੀਤੇ ਹੋਏ ਦੱਸਦਾ ਹੈ। ਦਸਮ ਗੁਰੂ ਜੀ ਪ੍ਰਤੀ ਇਸ ਪਰਿਵਾਰ ਦਾ ਜੋ ਸਿਦਕ ਅਤੇ ਵਿਸ਼ਵਾਸ ਹੈ, ਉਸ ਦਾ ਅਸੀਂ ਬੇਹੱਦ ਸਤਿਕਾਰ ਕਰਦੇ ਹਾਂ। ਪਰ ਇੱਥੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਦਸ ਗੁਰੂ ਸਾਹਿਬਾਨ ਨੇ ਸਿੱਖ ਧਰਮ ਦੇ ਜੋ ਸਿਧਾਂਤ ਨਿਸ਼ਚਿਤ ਕੀਤੇ ਹਨ, ਉਨ੍ਹਾਂ ਵਿੱਚ ਕਰਾਮਾਤ ਜਾਂ ਜੋਤਿਸ਼ ਆਦਿ ਨੂੰ ਪ੍ਰਵਾਨਗੀ ਨਹੀਂ ਦਿੱਤੀ ਗਈ। ਇਸ ਕਿਸਮ ਦੇ ਭਵਿੱਖਤ ਵਾਕ ਉਨ੍ਹਾਂ ਦੀ ਬਾਣੀ ਅਤੇ ਵਿਚਾਰਧਾਰਾ ਨਾਲ ਮੇਲ ਨਹੀਂ ਖਾਂਦੇ। ਦੱਸਿਆ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਨੌਹਰ ਵਿੱਚ ਕੇਵਲ ਇਕ ਰਾਤ ਬਤੀਤ ਕੀਤੀ ਸੀ। ਇਸ ਲਈ ਉਨ੍ਹਾਂ ਪਾਸ 97 ਸਾਲਾਂ ਦਾ ਭਵਿੱਖ ਅਨੁਮਾਨ ਕਰਨ ਦਾ ਸਮਾਂ ਵੀ ਨਹੀਂ ਸੀ। ਇਸ ਲਈ ਇਨ੍ਹਾਂ ਭਵਿੱਖਤ ਵਾਕਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਨਾਲ ਸਬੰਧਿਤ ਨਹੀਂ ਕਰਨਾ ਚਾਹੀਦਾ। ਹਾਂ, ਇਹ ਹੱਥ-ਲਿਖਤ ਦਸਮ ਪਾਤਸ਼ਾਹ ਦੇ ਸਮੇਂ ਨਾਲ ਜ਼ਰੂਰ ਸਬੰਧ ਰੱਖਦੀ ਹੈ ਕਿਉਂਕਿ ਇਹ ਭਵਿੱਖਤ ਵਾਕ 1761 ਬਿ: (1704 ਈ:) ਤੋਂ ਸ਼ੁਰੂ ਹੁੰਦੇ ਹਨ।

ਜਾਪਦਾ ਹੈ ਕਿ ਇਸ ਹੱਥ-ਲਿਖਤ ਪੁਸਤਕਾ ਦੇ ਲੇਖਕ ਅਤੇ ਰਚਨਾਕਾਰ ਨਿਰੋਲ ਪੰਡਿਤ ਕਿਸ਼ਨ ਲਾਲ ਜੋਤਸ਼ੀ ਹਨ। ਪ੍ਰਸਿੱਧ ਜੋਤਸ਼ੀ ਹੋਣ ਕਰਕੇ ਉਨ੍ਹਾਂ ਨੇ ਆਪਣੀ ਜੋਤਸ਼ ਵਿੱਦਿਆ ਦੇ ਹੁਨਰ ਨਾਲ ਨੌਹਰ ਦੇ ਇਲਾਕੇ ਦਾ ਭਵਿੱਖ ਅਨੁਮਾਨ ਕੀਤਾ ਅਤੇ ਉਸ ਨੂੰ ਕਵਿਤਾ ਰੂਪ ਵਿੱਚ ਅੰਕਿਤ ਕਰ ਦਿੱਤਾ। ਇਸ ਹੱਥ-ਲਿਖਤ ਦੇ ਰਚੈਤਾ ਹੋਣ ਦਾ ਪੂਰਾ ਸਨਮਾਨ (Credit) ਪੰਡਿਤ ਕਿਸ਼ਨ ਲਾਲ ਜੋਤਸ਼ੀ ਨੂੰ ਹੀ ਮਿਲਣਾ ਚਾਹੀਦਾ ਹੈ। ਇਸ ਹੱਥ-ਲਿਖਤ ਨੂੰ ਪੰਡਾ ਪਰਿਵਾਰ ਦੀ ਇਕ ਵਧੀਆ ਵਿਰਾਸਤ ਆਖਿਆ ਜਾ ਸਕਦਾ ਹੈ।

ਗਿਆਨ ਅਤੇ ਵਿਦਵਤਾ ਦਾ ਵਿਰਸਾ ਪੰ: ਕਿਸ਼ਨ ਲਾਲ ਦੇ ਵੰਸ਼ਜਾਂ ਵਿੱਚ ਅੱਜ ਵੀ ਪ੍ਰਵਾਹਿਤ ਹੈ। ਸ੍ਰੀ ਪ੍ਰਹਿਲਾਦ ਦੱਤ ਪੰਡਾ ਦਾ 'ਨੌਹਰ ਕਾ ਇਤਿਹਾਸ' ਪ੍ਰਕਾਸ਼ਿਤ ਹੋ ਚੁੱਕਾ ਹੈ ਅਤੇ ਅੱਜ ਕੱਲ੍ਹ ਉਹ ਨੌਹਰ ਬਾਰੇ ਇਕ ਹੋਰ ਪੁਸਤਕ ਲਿਖ ਰਹੇ ਹਨ। ਵੈਦ ਆਤਮਾ ਰਾਮ ਜੀ ਪੰਡਾ ਦੇ ਸਪੁੱਤਰ ਸ੍ਰੀ ਕੈਲਾਸ਼ ਚੰਦਰ ਪੰਡਾ ਵੀ ਹਿੰਦੀ ਵਿੱਚ ਕਵਿਤਾ ਲਿਖਦੇ ਹਨ। ਸਾਡੀ ਇੱਛਾ ਹੈ ਕਿ ਸ੍ਰੀ ਪ੍ਰਹਿਲਾਦ ਦੱਤ ਪੰਡਾ ਜੀ ਆਪਣੀ ਖਾਨਦਾਨੀ ਵਿਰਾਸਤ ਦੀ ਰੌਸ਼ਨੀ ਵਿੱਚ ਨੌਹਰ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਦਾ ਇਤਿਹਾਸ ਵਿਸਥਾਰ ਸਹਿਤ ਆਪਣੀ ਕਲਮ ਨਾਲ ਲਿਖ ਕੇ ਪ੍ਰਕਾਸ਼ਿਤ ਕਰਨ ਤਾਂ ਜੋ ਅਜਿਹੀ ਰਚਨਾ ਦਸਮ ਪਾਤਸ਼ਾਹ ਦੀ ਰਾਜਸਥਾਨ ਯਾਤਰਾ ਦਾ ਸਰੋਤ ਬਣ ਸਕੇ। ਗੁਰੂ ਗੋਬਿੰਦ ਸਿੰਘ ਜੀ ਦੀ ਨੌਹਰ-ਯਾਤਰਾ ਬਾਰੇ ਜੋ ਜਾਣਕਾਰੀ ਸਾਨੂੰ ਪੰਡਾ ਪਰਿਵਾਰ ਨੇ ਮੁਹੱਈਆ ਕੀਤੀ ਉਸ ਲਈ ਅਸੀਂ ਇਸ ਪਰਿਵਾਰ ਦੇ ਹਾਰਦਿਕ ਧੰਨਵਾਦੀ ਹਾਂ।

• • •

## 99

# ਕੀ ਗੁਰੂ ਗੋਬਿੰਦ ਸਿੰਘ ਭਾਦਰੇ ਗਏ ਸਨ?

ਗੁਰੂ ਗੋਬਿੰਦ ਸਿੰਘ ਔਰੰਗਜ਼ੇਬ ਨੂੰ ਮਿਲਣ ਦੱਖਣ ਵਿੱਚ ਅਹਿਮਦ ਨਗਰ ਜਾ ਰਹੇ ਸਨ। ਉਨ੍ਹਾਂ ਨੇ ਇਕ ਰਾਤ ਨੌਹਰ ਵਿੱਚ ਕਿਆਮ ਕੀਤਾ ਅਤੇ ਫੇਰ ਅੱਗੇ ਚੱਲ ਪਏ। ਇਤਿਹਾਸ ਦੀਆਂ ਪੁਰਾਣੀਆਂ ਪੁਸਤਕਾਂ ਅਨੁਸਾਰ ਗੁਰੂ ਜੀ ਨੇ ਅਗਲਾ ਪੜਾਅ ਭਾਦਰੇ ਵਿੱਚ ਕੀਤਾ। ਭਾਦਰਾ, ਨੌਹਰ ਦੇ ਦੱਖਣ-ਪੂਰਬ ਵਿੱਚ ਤਕਰੀਬਨ 40 ਕਿਲੋਮੀਟਰ ਦੇ ਫਾਸਲੇ 'ਤੇ ਹੈ। ਉਸ ਸਮੇਂ ਇਹ ਅਸਥਾਨ ਰਿਆਸਤ ਬੀਕਾਨੇਰ ਵਿੱਚ ਹੁੰਦਾ ਸੀ ਪਰ ਅੱਜਕਲ੍ਹ ਜ਼ਿਲ੍ਹਾ ਹਨੂੰਮਾਨਗੜ੍ਹ ਵਿੱਚ ਹੈ। ਇਸ ਪੜਾਅ ਦੀ ਸਰਬ-ਪ੍ਰਥਮ ਸੂਚਨਾ 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਦੀ 110ਵੀਂ ਸਾਖੀ ਵਿੱਚ ਮਿਲਦੀ ਹੈ।

'ਸਾਖੀ ਪੋਥੀ' ਦੇ ਆਧਾਰ 'ਤੇ ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਗੁਰੂ ਜੀ ਦਾ ਥੱਕਿਆ ਹੋਇਆ ਵਹੀਰ ਭਾਦਰੇ ਪਹੁੰਚਿਆ—

ਨਗਰ ਭਾਦਰੇ ਉਤਰੇ ਜਾਇ।
ਸ਼੍ਰਮਤ ਬਿਹੀਰ ਪਹੂਚਯੋ ਆਇ। —ਸੂਰਜ ਪ੍ਰਕਾਸ਼
(ਸ਼੍ਰਮਤ : ਥੱਕਿਆ ਹੋਇਆ)

ਇਸ ਸੂਚਨਾ ਤੋਂ ਬਿਨਾਂ ਭਾਈ ਸੰਤੋਖ ਸਿੰਘ ਨੇ ਭਾਦਰੇ ਨਾਲ ਸਬੰਧਿਤ ਕੁਝ ਹੋਰ ਗੱਲਾਂ ਵੀ ਲਿਖੀਆਂ ਹਨ, ਜਿਵੇਂ— ਲੋਕਾਂ ਨੇ ਗੁਰੂ ਜੀ ਦੇ ਘੋੜਿਆਂ ਨੂੰ ਘਾਹ-ਦਾਣਾ ਅਤੇ ਨਿਹਾਰੀ ਦਿੱਤੀ ਜਿਸ ਨਾਲ ਸਭ ਦਾ ਥਕੇਵਾਂ ਦੂਰ ਹੋ ਗਿਆ। ਪਿੰਡ ਦੇ ਲੋਕਾਂ ਨੇ ਵਹੀਰ ਦੇ ਸਿੱਖਾਂ ਨੂੰ ਘਿਉ ਅਤੇ ਮਠਿਆਈਆਂ ਛਕਾਈਆਂ। ਦੇਗ ਤਿਆਰ ਕੀਤੀ ਗਈ। ਸਾਰਾ ਵਹੀਰ ਲੰਗਰ ਛਕ ਕੇ ਤ੍ਰਿਪਤ ਹੋ ਗਿਆ।

ਦੇਗ ਤਯਾਰ ਹੋਈ ਬਰਤਾਏ।
ਖਾਨ ਪਾਨ ਕਰਿ ਸਭਿ ਤ੍ਰਿਪਤਾਏ। —ਸੂਰਜ ਪ੍ਰਕਾਸ਼

ਗੁਰੂ ਜੀ ਨੇ ਭਾਦਰੇ ਵਿੱਚ ਇਕ ਰਾਤ ਬਤੀਤ ਕੀਤੀ ਅਤੇ ਫੇਰ ਅੱਗੇ ਤੁਰ ਪਏ। ਭਾਈ ਵੀਰ ਸਿੰਘ ਨੇ ਸੰਪਾਦਿਤ 'ਸੂਰਜ ਪ੍ਰਕਾਸ਼' (ਜਿਲਦ ਚੌਧਵੀਂ) ਦੇ ਇਕ ਫੁੱਟ-ਨੋਟ ਵਿੱਚ ਲਿਖਿਆ ਹੈ, 'ਏਥੇ ਗੁਰਦੁਆਰਾ ਨਹੀਂ ਹੈ।' ਪੰਡਤ ਤਾਰਾ ਸਿੰਘ ਨਰੋਤਮ ਨੇ ਆਪਣੀ ਪੁਸਤਕ 'ਸ੍ਰੀ ਗੁਰੂ ਤੀਰਥ ਸੰਗ੍ਰਹਿ' (1884 ਈ:) ਵਿੱਚ ਲਿਖਿਆ ਹੈ ਕਿ 'ਇਸ ਨਗਰ ਮੇਂ ਗੁਰਦੁਆਰਾ ਮਾਲੂਮ ਨਹੀਂ।' 'ਮਹਾਨ ਕੋਸ਼' ਵਿੱਚ ਭਾਈ ਕਾਹਨ ਸਿੰਘ ਨਾਭਾ ਲਿਖਦੇ ਹਨ, 'ਇਥੇ (ਭਾਦਰੇ) ਗੁਰੂ ਗੋਬਿੰਦ ਸਿੰਘ ਸਾਹਿਬ ਨੰਦੇੜ ਨੂੰ ਜਾਂਦੇ ਕੁਝ ਕਾਲ ਠਹਿਰੇ ਸਨ, ਪਰ ਕਿਸੇ ਪ੍ਰੇਮੀ ਨੇ ਹੁਣ ਤੋੜੀ ਗੁਰਦੁਆਰਾ ਨਹੀਂ ਬਣਾਇਆ।'

ਇਸੇ ਤਰ੍ਹਾਂ ਹੋਰ ਵੀ ਕਈ ਨਵੀਆਂ-ਪੁਰਾਣੀਆਂ ਪੁਸਤਕਾਂ ਦੇਖੋ-ਦੇਖੀ ਅਤੇ ਰੀਸੋ-ਰੀਸੀ ਨੌਹਰ ਤੋਂ ਅੱਗੇ ਦਸਮ ਪਾਤਸ਼ਾਹ ਦਾ ਅਗਲਾ ਪੜਾਅ ਭਾਦਰਾ ਦੱਸਦੀਆਂ ਹਨ, ਪਰ ਉੱਥੇ ਦਸਮੇਸ਼ ਜੀ ਦੀ ਯਾਦ ਵਿੱਚ ਅਜੇ ਤੱਕ ਗੁਰਦੁਆਰਾ ਨਹੀਂ ਬਣਿਆ। ਸਰਸੇ ਵਾਲੇ ਬਾਬਾ ਪ੍ਰੀਤਮ ਸਿੰਘ ਜੀ ਕਾਰ ਸੇਵਾ ਵਾਲਿਆਂ ਨੇ ਸਰਸੇ, ਮਾਧੋ ਸਿੰਘਾਣੇ ਅਤੇ ਭਾਦਰੇ ਤੋਂ 40 ਕਿਲੋਮੀਟਰ ਅੱਗੇ ਸੁਹਾਵੇ ਵਿੱਚ ਦਸਮ ਪਾਤਸ਼ਾਹ ਦੀ ਯਾਦ ਵਿੱਚ ਬਹੁਤ ਹੀ ਸੁੰਦਰ ਸੰਗਮਰਮਰੀ ਗੁਰਦੁਆਰਿਆਂ ਦਾ ਨਿਰਮਾਣ ਕੀਤਾ ਹੈ ਪਰ ਉਨ੍ਹਾਂ ਨੇ ਵੀ ਅੱਜ ਤੱਕ ਭਾਦਰੇ ਵੱਲ ਮੂੰਹ ਨਹੀਂ ਕੀਤਾ। ਅੱਜ ਜਦੋਂ ਕਿ ਗੁਰੂ ਸਾਹਿਬਾਨ ਨਾਲ ਸਬੰਧਿਤ ਤਕਰੀਬਨ ਸਾਰੀਆਂ ਪੁਰਾਤਨ ਇਤਿਹਾਸਕ ਥਾਵਾਂ 'ਤੇ ਗੁਰਦੁਆਰੇ ਬਣ ਗਏ ਹਨ ਜਾਂ ਬਣਾਏ ਜਾ ਰਹੇ ਹਨ, ਤਾਂ ਭਾਦਰੇ ਵਿੱਚ ਦਸਮ ਪਾਤਸ਼ਾਹ ਦੀ ਯਾਦ ਵਿੱਚ ਗੁਰਦੁਆਰਾ ਕਿਉਂ ਨਹੀਂ ਬਣ ਰਿਹਾ? ਇਸ ਦਾ ਕੀ ਕਾਰਨ ਹੈ?

ਇਸ ਦਾ ਕਾਰਨ ਇਹ ਹੈ ਕਿ ਭਾਦਰੇ ਵਿੱਚ ਦਸਮ ਪਾਤਸ਼ਾਹ ਦਾ ਆਉਣਾ ਕੇਵਲ ਸਾਡੀਆਂ ਪੁਸਤਕਾਂ ਵਿੱਚ ਹੀ ਲਿਖਿਆ ਹੈ, ਨੌਹਰ ਅਤੇ ਭਾਦਰੇ ਦੇ ਲੋਕ ਭਾਦਰੇ ਵਿੱਚ ਗੁਰੂ ਦਸਮੇਸ਼ ਜੀ ਦੇ ਆਗਮਨ ਤੋਂ ਇਨਕਾਰ ਕਰਦੇ ਹਨ।

ਜਦੋਂ ਪੁਸਤਕਾਂ ਵਿੱਚ ਪੜ੍ਹ-ਪੜ੍ਹਾ ਕੇ ਕੋਈ ਨੌਹਰ ਜਾਂ ਭਾਦਰੇ ਵਿੱਚ ਜਾ ਕੇ ਇਸ ਗੱਲ ਦੀ ਪੁੱਛ-ਪੜਤਾਲ ਕਰਦਾ ਹੈ ਤਾਂ ਸਥਾਨਕ ਲੋਕ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੌਹਰ ਤੋਂ ਸੁਹਾਵੇ ਨੂੰ ਭਾਦਰੇ ਵਿਚੀਂ ਲੰਮਾ ਫੇਰ ਪਾ ਕੇ ਨਹੀਂ ਗਏ,

ਸਗੋਂ ਉਹ ਹੋਰ ਪਿੰਡਾਂ ਰਾਹੀਂ ਸਿੱਧੇ ਸੁਹਾਵੇ ਨੂੰ ਗਏ ਸਨ। ਭਾਦਰੇ ਵਿੱਚ ਦਸਮ ਪਾਤਸ਼ਾਹ ਦੇ ਪਧਾਰਨ ਬਾਰੇ ਕੋਈ ਰਵਾਇਤ ਨਹੀਂ ਹੈ, ਨਾ ਹੀ ਉੱਥੇ ਗੁਰੂ ਜੀ ਦੀ ਚਰਨ ਛੁਹ ਨੂੰ ਦਰਸਾਉਂਦਾ ਕੋਈ ਥੜ੍ਹਾ (ਮੰਜੀ ਸਾਹਿਬ) ਜਾਂ ਕੋਈ ਹੋਰ ਨਿਸ਼ਾਨੀ ਹੈ।

ਅਸੀਂ ਵੀ ਰਾਜਸਥਾਨ ਦੀ ਆਪਣੀ ਇਤਿਹਾਸਕ ਯਾਤਰਾ ਸਮੇਂ ਨੌਹਰ ਤੋਂ ਅੱਗੇ ਭਾਦਰੇ ਜਾਣ ਦਾ ਪ੍ਰੋਗਰਾਮ ਬਣਾਇਆ ਹੋਇਆ ਸੀ ਪਰ ਜਦੋਂ ਨੌਹਰ ਦੀ ਸੰਗਤ ਤੋਂ ਅਤੇ ਖ਼ਾਸ ਕਰਕੇ ਸ੍ਰੀ ਹਰੀ ਸਿੰਘ ਸਿੰਧੀ, ਸ੍ਰੀ ਪ੍ਰਹਿਲਾਦ ਦੱਤ ਪੰਡਾ ਅਤੇ ਵੈਦ ਆਤਮਾ ਰਾਮ ਪੰਡਾ ਆਦਿ ਸੱਜਣਾਂ ਤੋਂ ਉਪਰੋਕਤ ਗੱਲਾਂ ਸੁਣੀਆਂ ਤਾਂ ਭਾਦਰੇ ਜਾਣ ਦਾ ਵਿਚਾਰ ਛੱਡ ਦਿੱਤਾ।

ਨੌਹਰ ਦੇ ਨੇੜੇ ਜਦੋਂ ਅਸੀਂ ਪਿੰਡ ਜਸਾਣੇ ਵਿੱਚ ਗਏ ਸਾਂ ਤਾਂ ਉੱਥੇ ਵੀ ਸਾਨੂੰ ਠਾਕਰ ਲਾਲ ਸਿੰਘ ਨੇ ਦੱਸਿਆ ਸੀ ਕਿ ਗੁਰੂ ਗੋਬਿੰਦ ਸਿੰਘ ਨੌਹਰ ਤੋਂ ਸੂਰਪੁਰੇ ਵਿਚੀਂ ਸੁਹਾਵੇ ਨੂੰ ਗਏ ਸਨ। ਸੂਰਪੁਰੇ ਇਕ ਛੱਪੜ ਦੇ ਕਿਨਾਰੇ ਗੁਰੂ ਜੀ ਕੁਝ ਸਮਾਂ ਰੁਕੇ ਸਨ ਪਰ ਉੱਥੇ ਕੋਈ ਯਾਦਗਾਰ ਨਹੀਂ ਬਣੀ ਹੋਈ। ਲੋਕ ਜਦੋਂ ਉਸ ਛੱਪੜ ਦੇ ਕੋਲੋਂ ਦੀ ਲੰਘਦੇ ਹਨ ਤਾਂ ਛੱਪੜ ਵੱਲ ਮੂੰਹ ਕਰਕੇ ਢੋਕ ਮਾਰ ਕੇ ਜਾਂਦੇ ਹਨ। 'ਢੋਕ ਮਾਰਨ' ਦਾ ਅਰਥ ਹੈ 'ਸਿਰ ਨਿਵਾਉਣਾ', ਨਮਸਕਾਰ ਕਰਨਾ।' ਹੁਣ ਨੌਹਰ-ਨਿਵਾਸੀ ਸੱਜਣਾਂ ਨੇ ਵੀ ਸਾਨੂੰ ਇਹੀ ਗੱਲ ਦੱਸੀ। ਇਸ ਇਲਾਕੇ ਦੇ ਪਿੰਡਾਂ ਵਿੱਚ ਜ਼ਿਆਦਾਤਰ ਆਬਾਦੀ ਰਾਜਪੂਤਾਂ ਅਤੇ ਜਾਟਾਂ ਦੀ ਹੈ। ਅਸੀਂ ਸਮੇਂ ਦੀ ਘਾਟ ਕਾਰਨ ਸੂਰਪੁਰੇ ਨਹੀਂ ਜਾ ਸਕੇ। ਮੈਂ ਸ੍ਰੀ ਹਰੀ ਸਿੰਘ ਸਿੰਧੀ ਨੂੰ ਬੇਨਤੀ ਕੀਤੀ ਕਿ ਤੁਸੀਂ ਸੂਰਪੁਰੇ ਜਾ ਕੇ ਇਸ ਗੱਲ ਦੀ ਪੜਤਾਲ ਕਰਨੀ।

ਮੇਜਰ ਗੁਰਮੁਖ ਸਿੰਘ ਲਿਖਤ 'Historical Sikh Shrines' ਵਿੱਚ ਵੀ ਭਾਦਰੇ ਬਾਰੇ ਇਹ ਵਿਚਾਰ ਲਿਖੇ ਹਨ, 'ਕੁਝ ਲੇਖਕਾਂ ਨੇ ਨੌਹਰ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦਾ ਅਗਲਾ ਪੜਾਅ ਭਾਦਰਾ ਲਿਖਿਆ ਹੈ, ਪਰ ਨਾ ਹੀ ਉੱਥੇ ਕੋਈ ਇਤਿਹਾਸਕ ਗੁਰਦੁਆਰਾ ਹੈ ਅਤੇ ਨਾ ਹੀ ਇਸ ਗੱਲ ਦੀ ਪੁਸ਼ਟੀ ਕਰਨ ਵਾਲੀ ਉੱਥੇ ਕੋਈ ਸਥਾਨਕ ਰਵਾਇਤ ਹੈ। ਅਸਲ ਵਿੱਚ ਇਲਾਕੇ ਦੇ ਲੋਕਾਂ ਦਾ ਆਮ ਵਿਸ਼ਵਾਸ ਇਹ ਹੈ ਕਿ ਗੁਰੂ ਜੀ ਨੌਹਰ ਤੋਂ ਸੁਹਾਵੇ ਨੂੰ ਜਾਂਦੇ ਹੋਏ ਪਿੰਡ ਸੂਰਪੁਰੇ ਵਿਚੀਂ ਸਿੱਧੇ ਰਾਹ ਗਏ ਸਨ।' (ਪੰਨਾ : 339-40)

ਰਾਜਸਥਾਨ ਯਾਤਰਾ ਤੋਂ ਬਾਅਦ ਕੁਝ ਦਿਨ ਬੀਤੇ ਤਾਂ ਇਕ ਦਿਨ ਸ੍ਰੀ ਹਰੀ ਸਿੰਘ ਸਿੰਧੀ ਨੇ ਮੈਨੂੰ ਫੋਨ 'ਤੇ ਦੱਸਿਆ ਕਿ ਉਨ੍ਹਾਂ ਨੂੰ ਸੂਰਪੁਰੇ ਦੇ ਦੋ-ਤਿੰਨ ਬੰਦੇ ਮਿਲੇ ਸਨ। ਉਹ ਕਹਿੰਦੇ ਸਨ ਕਿ ਗੁਰੂ ਗੋਬਿੰਦ ਸਿੰਘ ਸੂਰਪੁਰੇ ਵਿੱਚ ਇਕ ਵੱਡੇ ਛੱਪੜ ਦੇ ਕਿਨਾਰੇ ਕੁਝ ਸਮਾਂ ਰੁਕੇ ਸਨ। ਗੁਰੂ ਜੀ ਨੇ ਇਸ ਛੱਪੜ 'ਤੇ ਆਪਣੇ ਘੋੜੇ ਨੂੰ ਪਾਣੀ ਪਿਲਾਇਆ ਸੀ। ਪਰ ਇਸ ਛੱਪੜ ਦੇ ਕਿਨਾਰੇ ਕੋਈ ਯਾਦਗਾਰ ਨਹੀਂ ਬਣੀ ਹੋਈ। ਜਿਨ੍ਹਾਂ ਲੋਕਾਂ ਨੂੰ ਇਸ ਗੱਲ ਦਾ ਪਤਾ ਹੈ, ਉਹ ਇਸ ਛੱਪੜ ਨੂੰ ਢੋਕ ਮਾਰ ਕੇ (ਸਿਰ ਨਿਵਾ ਕੇ) ਲੰਘਦੇ ਹਨ। ਸੂਰਪੁਰੇ ਤੋਂ ਅੱਗੇ ਇਕ ਹੋਰ ਪਿੰਡ ਰਾਅ ਸਿੰਘ ਪੁਰੇ ਵਿੱਚੀਂ ਲੰਘ ਕੇ ਗੁਰੂ ਜੀ ਅੱਗੇ ਸੁਹਾਵੇ ਨੂੰ ਗਏ ਸਨ। ਸੂਰਪੁਰਾ, ਨੌਹਰ ਦੇ ਦੱਖਣ-ਪੱਛਮ ਵਿੱਚ ਬਾਰਾਂ-ਤੇਰਾਂ ਕਿਲੋਮੀਟਰ ਦੇ ਫ਼ਾਸਲੇ 'ਤੇ ਹੈ ਅਤੇ ਰਾਅ ਸਿੰਘ ਪੁਰਾ ਸੂਰਪੁਰੇ ਤੋਂ ਛੇ-ਸੱਤ ਕਿਲੋਮੀਟਰ ਹੋਰ ਅੱਗੇ ਹੈ।

ਸ੍ਰੀ ਹਰੀ ਸਿੰਘ ਸਿੰਧੀ ਨੇ ਇਹ ਵੀ ਦੱਸਿਆ ਕਿ ਗੁਰੂ ਗੋਬਿੰਦ ਸਿੰਘ ਭਾਦਰੇ ਨਹੀਂ ਗਏ। ਉਨ੍ਹਾਂ ਨੇ ਨੌਹਰ ਤੋਂ ਸੁਹਾਵੇ ਤੱਕ ਦਾ ਸਫ਼ਰ ਸੂਰਪੁਰੇ, ਰਾਅ ਸਿੰਘ ਪੁਰੇ, ਮੇਘਾਣੇ ਅਤੇ ਖੋਪੜੇ ਵਿਚੀਂ ਕੀਤਾ। ਖੋਪੜੇ ਵਿੱਚ ਸਿੱਖਾਂ ਦੇ ਦਸ-ਪੰਦਰਾਂ ਪਰਿਵਾਰ ਰਹਿੰਦੇ ਹਨ। ਸ੍ਰੀ ਹਰੀ ਸਿੰਘ ਸਿੰਧੀ ਦਾ ਪਰਿਵਾਰ ਦੇਸ਼-ਵੰਡ ਸਮੇਂ ਸਿੰਧ (ਪਾਕਿਸਤਾਨ) ਤੋਂ ਆ ਕੇ ਭਾਦਰੇ ਵਿੱਚ ਆਬਾਦ ਹੋਇਆ ਸੀ। ਇਸ ਸਮੇਂ ਭਾਦਰੇ ਵਿੱਚ ਸਿੰਧੀਆਂ ਦੇ 80 ਘਰ ਹਨ। ਭਾਦਰੇ ਦੀ ਬਹੁਤੀ ਆਬਾਦੀ ਹਿੰਦੂ ਜਾਟਾਂ ਅਤੇ ਕਾਂਧਲ ਗੋਤ ਦੇ ਰਾਜਪੂਤਾਂ ਦੀ ਹੈ। ਇਸ ਪਿੰਡ ਵਿੱਚ ਗੁਰੂ ਨਾਨਕ ਦੇਵ ਜੀ ਦੇ ਨਾਂ 'ਤੇ ਕੇਵਲ ਇਕ ਗੁਰਦੁਆਰਾ 'ਗੁਰੂ ਨਾਨਕ ਦਰਬਾਰ' ਹੈ, ਜਿਸ ਨੂੰ ਸਿੰਧੀ ਬਰਾਦਰੀ ਨੇ 1952 ਈ: ਵਿੱਚ ਹਰੀ ਸਿੰਘ ਸਿੰਧੀ ਦੇ ਪਿਤਾ ਸ੍ਰੀ ਫੂਲ ਚੰਦ ਸਿੰਧੀ ਦੀ ਅਗਵਾਈ ਵਿੱਚ ਬਣਾਇਆ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਭਾਦਰੇ ਆਉਣ ਬਾਰੇ ਇੱਥੇ ਕੋਈ ਰਵਾਇਤ ਜਾਂ ਨਿਸ਼ਾਨੀ ਨਹੀਂ ਹੈ। 1987-88 ਤੱਕ ਸ੍ਰੀ ਹਰੀ ਸਿੰਘ ਸਿੰਧੀ ਭਾਦਰੇ ਹੀ ਰਹਿੰਦੇ ਰਹੇ। ਹੁਣ 13 ਸਾਲਾਂ ਤੋਂ ਉਹ ਨੌਹਰ ਵਿੱਚ ਰਹਿੰਦੇ ਹਨ। ਨੌਹਰ ਵਿੱਚ ਜਿੱਥੇ ਉਹ ਘੜੀਆਂ, ਟੇਪਾਂ ਦਾ ਸਫਲ ਕਾਰੋਬਾਰ ਕਰਦੇ ਹਨ, ਉੱਥੇ ਗੁਰੂ-ਘਰ ਦੀ ਸੇਵਾ ਨੂੰ ਪਹਿਲੇ ਨੰਬਰ 'ਤੇ ਰੱਖਦੇ ਹਨ। ਸਵੇਰੇ ਨੌਂ ਵਜੇ ਤੱਕ ਗੁਰਦੁਆਰਾ ਛੀਨ ਤਲਾਈ ਸਾਹਿਬ ਵਿੱਚ ਕਾਰ-ਸੇਵਾ ਕਰਨਾ ਉਨ੍ਹਾਂ ਦਾ ਨਿੱਤ-ਕਰਮ ਹੈ।

ਉਪਰੋਕਤ ਤੱਥਾਂ ਦੀ ਰੌਸ਼ਨੀ ਵਿੱਚ ਇਹ ਨਿਰਣਾ ਸਹਿਜੇ ਹੀ ਕੀਤਾ ਜਾ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਭਾਦਰੇ ਨਹੀਂ ਗਏ। ਨੌਹਰ ਤੋਂ ਸੁਹਾਵੇ ਨੂੰ ਉਹ ਸੂਰਪੁਰੇ, ਰਾਅ ਸਿੰਘ ਪੁਰੇ ਅਤੇ ਮੇਘਾਣੇ ਆਦਿ ਪਿੰਡਾਂ ਵਿਚੀਂ ਗਏ ਸਨ।

25 ਸਤੰਬਰ, 2001 ਨੂੰ ਜਦੋਂ ਅਸੀਂ ਨੌਹਰ ਤੋਂ ਸੁਹਾਵੇ ਨੂੰ ਰਵਾਨਾ ਹੋਏ ਤਾਂ ਨੌਹਰ-ਨਿਵਾਸੀ ਸਾਡੇ ਮਿੱਤਰਾਂ ਨੇ ਸਾਨੂੰ ਵੀ ਜੈਪੁਰ ਰੋਡ ਉੱਤੇ ਗੁਰੂ ਜੀ ਵਾਲੇ ਰਸਤੇ ਉੱਤੇ ਹੀ ਜਾਣ ਦੀ ਸਲਾਹ ਦਿੱਤੀ। ਅਸੀਂ ਤਾਂ ਪਹਿਲਾਂ ਹੀ ਲੰਮੇ ਸਮੇਂ ਤੋਂ ਦਸਮ ਪਾਤਸ਼ਾਹ ਦੇ ਚਰਨ-ਚਿੰਨ੍ਹਾਂ ਉੱਤੇ ਚੱਲ ਰਹੇ ਸਾਂ। ਨੌਹਰ ਤੋਂ ਦੁਪਹਿਰ ਬਾਅਦ ਸਵਾ ਇਕ ਵਜੇ ਅਸੀਂ ਚੱਲੇ ਅਤੇ ਦੋ ਵਜੇ ਸੁਹਾਵੇ ਪਹੁੰਚ ਗਏ।

• • •

# 100

## ਜਦੋਂ ਗੁਰੂ ਗੋਬਿੰਦ ਸਿੰਘ ਸੁਹਾਵਾ ਸਾਹਿਬ ਪਹੁੰਚੇ

ਨੌਹਰ ਤੋਂ ਅੱਗੇ ਗੁਰੂ ਗੋਬਿੰਦ ਸਿੰਘ ਸੁਰਪੁਰੇ, ਰਾਅ ਸਿੰਘ ਪੁਰੇ ਅਤੇ ਦੁਰਜਾਨਾ ਆਦਿ ਪਿੰਡਾਂ ਵਿਚੀਂ ਸੁਹਾਵੇ ਪਹੁੰਚੇ। ਨੌਹਰ ਤੋਂ ਸੁਹਾਵੇ ਦਾ ਫਾਸਲਾ ਤਕਰੀਬਨ 40 ਕਿਲੋਮੀਟਰ ਹੈ। ਗੁਰੂ ਸਾਹਿਬ ਦੇ ਵੇਲੇ ਇਹ ਪਿੰਡ ਰਿਆਸਤ ਬੀਕਾਨੇਰ ਵਿੱਚ ਸੀ ਪਰ ਅੱਜਕਲ੍ਹ ਰਾਜਸਥਾਨ ਦੇ ਜ਼ਿਲ੍ਹਾ ਚੂਰੂ ਵਿੱਚ ਪੈਂਦਾ ਹੈ। ਇਲਾਕੇ ਵਿੱਚ ਸੁਹਾਵੇ ਦੇ ਕਈ ਨਾਂ ਪ੍ਰਚੱਲਿਤ ਹਨ। ਕੋਈ ਇਸ ਨੂੰ ਸੁਹੇਵਾ ਕਹਿੰਦਾ ਹੈ ਅਤੇ ਕੋਈ ਸਾਹਬਾ। ਪਿੰਡਾਂ ਦੇ ਲੋਕ ਇਸ ਨੂੰ ਆਮ ਤੌਰ 'ਤੇ 'ਸਾਹਿਆ' ਕਹਿੰਦੇ ਹਨ ਪਰ ਇੱਥੇ ਦਸਮ ਪਾਤਸ਼ਾਹ ਦੇ ਆਗਮਨ ਕਰਕੇ ਸਿੱਖ ਸ਼ਰਧਾਲੂ ਇਸ ਨੂੰ ਆਦਰ ਨਾਲ 'ਸੁਹਾਵਾ ਸਾਹਿਬ' ਆਖਦੇ ਹਨ।

ਅੱਜਕਲ੍ਹ ਸੁਹਾਵਾ ਪਿੰਡ ਤੋਂ ਇਕ ਕਸਬਾ ਬਣ ਗਿਆ ਹੈ। ਨੌਹਰ-ਸੁਹਾਵਾ-ਚੂਰੂ ਸੜਕ ਉੱਤੇ ਸੁਹਾਵੇ ਦਾ ਬੱਸ-ਅੱਡਾ ਇਕ ਬਾਜ਼ਾਰ ਵਾਂਗ ਦਿਖਾਈ ਦਿੰਦਾ ਹੈ। ਅਸੀਂ ਬੱਸ-ਅੱਡੇ ਦੀ ਵੱਖੀ ਨਾਲ ਲੱਗਦੇ ਇਕ ਬਾਜ਼ਾਰ ਵਿਚੀਂ ਗੁਰਦੁਆਰਾ ਸਾਹਿਬ ਪਹੁੰਚੇ। ਕਸਬੇ ਦੇ ਉੱਤਰ ਵਿੱਚ ਬਾਹਰਵਾਰ ਬਣੇ ਗੁਰਦੁਆਰੇ ਦਾ ਨਾਂ 'ਗੁਰਦੁਆਰਾ ਪਾਤਸ਼ਾਹੀ ਦਸਵੀਂ ਸੁਹਾਵਾ ਸਾਹਿਬ' ਹੈ। ਦਸਮ ਪਾਤਸ਼ਾਹ ਦੇ ਸਫ਼ਰ ਕਰਨ ਦੀ ਇਕ ਵਿਧੀ ਬਹੁਤ ਪ੍ਰਤੱਖ ਹੈ। ਸਫ਼ਰ ਦੌਰਾਨ ਜਦੋਂ ਉਨ੍ਹਾਂ ਨੇ ਕਿਤੇ ਪੜਾਅ ਕਰਨਾ ਹੁੰਦਾ ਸੀ ਤਾਂ ਉਹ ਆਬਾਦੀ ਦੇ ਬਾਹਰ ਉਸ ਥਾਂ ਡੇਰਾ ਕਰਦੇ ਸਨ, ਜਿਥੇ ਪਾਣੀ ਦੀ ਸਹੂਲਤ ਉਪਲੱਬਧ ਹੋਵੇ, ਕਿਉਂਕਿ ਉਨ੍ਹਾਂ ਦੇ ਨਾਲ ਕਾਫ਼ੀ ਗਿਣਤੀ ਵਿੱਚ ਸਿੰਘ ਹੁੰਦੇ ਸਨ ਅਤੇ ਢੋਆ-ਢੁਆਈ ਤੇ ਸਵਾਰੀ ਲਈ ਊਠ, ਘੋੜੇ, ਗੱਡੇ ਤੇ ਬਲਦ ਆਦਿ ਵੀ ਹੁੰਦੇ ਸਨ। ਸੁਹਾਵੇ ਵਿੱਚ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਪਿੰਡ ਦੇ ਬਾਹਰਵਾਰ ਇਕ ਬਹੁਤ ਵੱਡੇ ਛੱਪੜ ਦੇ ਕਿਨਾਰੇ ਪੜਾਅ ਕੀਤਾ।

ਵਿਸ਼ਾਲ ਸਰੋਵਰ ਵਰਗੇ ਇਕ ਵੱਡੇ ਛੱਪੜ ਦੇ ਕਿਨਾਰੇ ਜਦੋਂ ਦਸਮ ਪਾਤਸ਼ਾਹ ਦਾ ਵਹੀਰ ਥਾਉਂ-ਥਾਈਂ ਟਿਕ ਗਿਆ ਅਤੇ ਸਤਿਗੁਰੂ ਜੀ ਆਪਣੇ ਆਸਣ 'ਤੇ ਬਿਰਾਜਮਾਨ ਹੋ ਗਏ ਤਾਂ ਕੁਝ ਸਮੇਂ ਬਾਅਦ ਸਿੰਘਾਂ ਨੂੰ ਭਾਈ ਪਰਮ ਸਿੰਘ ਤੇ ਭਾਈ ਧਰਮ ਸਿੰਘ ਆਉਂਦੇ ਦਿਖਾਈ ਦਿੱਤੇ। ਇਹ ਦੋਵੇਂ ਭਰਾ ਭਾਈ ਰੂਪੇ (ਰੂਪ ਚੰਦ) ਦੇ ਪੁੱਤਰ ਅਤੇ ਦੀਨੇ ਕਾਂਗੜ ਦੇ ਨੇੜੇ ਪਿੰਡ ਭਾਈ ਰੂਪੇ ਦੇ ਵਸਨੀਕ ਸਨ। ਭਾਈ ਰੂਪ ਚੰਦ ਦਾ ਸਾਰਾ ਪਰਿਵਾਰ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਦੇ ਵੇਲੇ ਤੋਂ ਗੁਰੂ-ਘਰ ਦਾ ਸ਼ਰਧਾਲੂ ਸੀ। ਗੁਰੂ ਗੋਬਿੰਦ ਸਿੰਘ ਜੀ ਜਦੋਂ ਤਲਵੰਡੀ ਸਾਬੋ ਤੋਂ ਦੱਖਣ ਨੂੰ ਤੁਰੇ ਸਨ, ਭਾਈ ਪਰਮ ਸਿੰਘ ਅਤੇ ਭਾਈ ਧਰਮ ਸਿੰਘ ਉਦੋਂ ਤੋਂ ਹੀ ਗੁਰੂ ਜੀ ਦੇ ਨਾਲ ਸਨ। ਉਨ੍ਹਾਂ ਦੀ ਵਿਸ਼ੇਸ਼ ਸੇਵਾ ਇਹ ਸੀ ਕਿ ਉਹ ਹਰ ਨਵੇਂ ਪੜਾਅ 'ਤੇ ਗੁਰੂ ਜੀ ਦੇ ਬਿਰਾਜਣ ਅਤੇ ਸੌਣ ਲਈ ਨਵਾਂ ਆਸਣ ਤਿਆਰ ਕਰਦੇ ਸਨ।

ਅਸੀਂ ਪਿੱਛੇ ਮਾਧੋ ਸਿੰਘਾਣੇ ਦੇ ਪ੍ਰਸੰਗ ਵਿੱਚ ਲਿਖਿਆ ਸੀ ਕਿ ਦਸਮ ਪਾਤਸ਼ਾਹ ਨੇ ਦੋਹਾਂ ਭਰਾਵਾਂ ਦੀ ਇਸ ਸੇਵਾ ਤੋਂ ਖ਼ੁਸ਼ ਹੋ ਕੇ ਉਨ੍ਹਾਂ ਨੂੰ ਵਾਪਸ ਘਰ ਜਾਣ ਦੀ ਆਗਿਆ ਦੇ ਦਿੱਤੀ ਸੀ। ਪਰ ਇਸ ਮੌਜੂਦਾ ਪ੍ਰਸੰਗ ਅਨੁਸਾਰ ਭਾਈ ਪਰਮ ਸਿੰਘ ਅਤੇ ਧਰਮ ਸਿੰਘ ਨੂੰ ਸਤਿਗੁਰੂ ਜੀ ਨੇ ਸੁਹਾਵੇ ਤੋਂ ਛੁੱਟੀਆਂ ਬਖ਼ਸ਼ੀਆਂ ਸਨ। ਸੁਹਾਵੇ ਪਹੁੰਚਣ ਤੋਂ ਪਹਿਲਾਂ ਕਿਸੇ ਪਿਛਲੇ ਪੜਾਅ 'ਤੇ ਗੁਰੂ ਜੀ ਨੇ ਦੋਹਾਂ ਭਰਾਵਾਂ ਦੀ ਸੇਵਾ ਤੋਂ ਖ਼ੁਸ਼ ਹੋ ਕੇ ਉਨ੍ਹਾਂ ਨੂੰ ਸਵਾਰੀ ਲਈ ਦੋ ਘੋੜੇ ਅਤੇ ਪਹਿਨਣ ਲਈ ਕੁਝ ਸ਼ਸਤਰ ਬਖ਼ਸ਼ੇ ਸਨ। ਪਰ ਦੋਹਾਂ ਭਰਾਵਾਂ ਨੇ ਸਤਿਗੁਰਾਂ ਦੀ ਇਸ ਬਖ਼ਸ਼ਿਸ਼ ਨੂੰ ਪਵਿੱਤਰ ਜਾਣ ਕੇ ਇਨ੍ਹਾਂ ਵਸਤਾਂ ਦੀ ਵਰਤੋਂ ਨਹੀਂ ਕੀਤੀ। ਨਾ ਤਾਂ ਉਹ ਘੋੜਿਆਂ ਉੱਤੇ ਸਵਾਰ ਹੋਏ ਅਤੇ ਨਾ ਹੀ ਸ਼ਸਤਰਾਂ ਨੂੰ ਆਪਣੇ ਸਰੀਰ ਉੱਤੇ ਪਹਿਨਿਆ।

ਊਠਾਂ, ਗੱਡਿਆਂ ਅਤੇ ਘੋੜਿਆਂ ਉੱਤੇ ਸਵਾਰ ਗੁਰੂ ਜੀ ਦਾ ਵਹੀਰ ਕੁਝ ਪਹਿਲਾਂ ਸੁਹਾਵੇ ਪਹੁੰਚ ਗਿਆ ਅਤੇ ਭਾਈ ਪਰਮ ਸਿੰਘ ਅਤੇ ਧਰਮ ਸਿੰਘ ਕਿਉਂਕਿ ਘੋੜਿਆਂ ਉੱਤੇ ਸਵਾਰ ਨਾ ਹੋ ਕੇ ਪੈਦਲ ਆ ਰਹੇ ਸਨ, ਇਸ ਲਈ ਉਹ ਸੁਹਾਵੇ ਵਿਖੇ ਡੇਰੇ ਵਿੱਚ ਕੁਝ ਦੇਰ ਨਾਲ ਪਹੁੰਚੇ। ਸਿੰਘਾਂ ਨੇ ਵੇਖਿਆ ਕਿ ਦੋਹਾਂ ਭਰਾਵਾਂ ਨੇ ਗੁਰੂ ਜੀ ਦੇ ਬਖ਼ਸ਼ੇ ਹੋਏ ਸ਼ਸਤਰ ਆਪਣੇ ਸਿਰਾਂ ਉੱਤੇ ਰੱਖੇ ਹੋਏ ਸਨ ਅਤੇ ਘੋੜਿਆਂ ਦੀਆਂ ਵਾਗਾਂ ਫੜ ਕੇ ਪੈਦਲ ਤੁਰੇ ਆ ਰਹੇ ਸਨ। ਸਿੰਘਾਂ ਨੇ ਇਹ ਸਾਰੀ ਹਾਲਤ ਗੁਰੂ ਜੀ ਨੂੰ ਜਾ ਕੇ ਦੱਸੀ ਤਾਂ ਗੁਰੂ ਜੀ ਨੇ ਦੋਹਾਂ ਭਰਾਵਾਂ ਨੂੰ ਆਪਣੇ ਪਾਸ ਬੁਲਾ ਕੇ ਪੁੱਛਿਆ, 'ਇਹ ਤੁਸੀਂ ਕੀ ਕੀਤਾ, ਨਾ ਤਾਂ ਤੁਸੀਂ

ਘੋੜਿਆਂ ਉੱਤੇ ਚੜ੍ਹੇ ਅਤੇ ਨਾ ਹੀ ਸ਼ਸਤਰ ਧਾਰਨ ਕੀਤੇ, ਸਗੋਂ ਸ਼ਸਤਰਾਂ ਨੂੰ ਸਿਰ ਉੱਤੇ ਰੱਖ ਕੇ ਅਤੇ ਹੱਥਾਂ ਵਿੱਚ ਫੜ ਕੇ ਤੁਰੇ ਆਏ। ਘੋੜੇ ਤਾਂ ਤੁਹਾਨੂੰ ਇਸ ਲਈ ਦਿੱਤੇ ਸਨ ਕਿ ਸਫ਼ਰ ਵਿੱਚ ਤਕਲੀਫ਼ ਨਾ ਹੋਵੇ ਪਰ ਤੁਸੀਂ ਇਸ ਤਕਲੀਫ਼ ਦਾ ਨਿਵਾਰਨ ਨਹੀਂ ਕੀਤਾ'—

ਸੁਨਿ ਸਤਿਗੁਰ ਨਿਜ ਨਿਕਟ ਹਕਾਰੇ।
ਬੂਝਯੋ 'ਇਹ ਕਯਾ ਕੀਨਸਿ ਕਾਰੇ।
ਹਯ ਨਾ ਚਢੈ ਨਹਿਂ ਸ਼ਸਤ੍ਰ ਸਜਾਏ?
ਸਿਰ ਧਰਿ, ਕਰ ਮਹਿਂ, ਗਹਿ ਕਰਿ ਲਯਾਏ?
ਖੇਦ ਚਲਨ ਕੋ ਜਾਨਿ ਸੁ ਦੀਨੇ।
ਸੋ ਤੁਮ ਨਹੀਂ ਨਿਵਾਰਨ ਕੀਨੇ। —ਭਾਈ ਸੰਤੋਖ ਸਿੰਘ

—ਸੂਰਜ ਪ੍ਰਕਾਸ਼, ਐਨ ੧, ਅੰਸੂ ੩੪

(ਹਕਾਰੇ : ਬੁਲਾਏ, ਹਯ : ਘੋੜਾ, ਕਰ : ਹੱਥ, ਗਹਿ ਕਰਿ : ਫੜ ਕੇ)

ਗੁਰੂ ਜੀ ਦੇ ਬਚਨ ਸੁਣ ਕੇ ਦੋਹਾਂ ਭਰਾਵਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, 'ਸਤਿਗੁਰੂ ਜੀ, ਆਪ ਦੀ ਬਖਸ਼ਿਸ਼ ਦਾ ਅਸੀਂ ਬੇਹੱਦ ਅਦਬ ਕਰਦੇ ਹਾਂ। ਜੇ ਨਾ ਕਰੀਏ ਤਾਂ ਸਾਡੇ ਲਈ ਇਹ ਬੜੇ ਗਜ਼ਬ ਦੀ ਗੱਲ ਹੋਵੇਗੀ। ਆਪ ਦੀਆਂ ਬਖ਼ਸ਼ੀਆਂ ਵਸਤਾਂ ਨੂੰ ਅਸੀਂ ਪੂਜਣਯੋਗ ਸਮਝਦੇ ਹਾਂ ਅਤੇ ਉਨ੍ਹਾਂ ਨੂੰ ਆਪ ਦਾ ਹੀ ਰੂਪ ਜਾਣ ਕੇ ਸਿਰ ਝੁਕਾਉਂਦੇ ਹਾਂ। ਇਨ੍ਹਾਂ ਵਸਤਾਂ ਨੂੰ ਵਰਤੋਂ ਵਿੱਚ ਲਿਆਉਣ ਦੀ ਗੁਸਤਾਖੀ ਅਸੀਂ ਕਿਵੇਂ ਕਰ ਸਕਦੇ ਹਾਂ'—

'ਰਾਵਰ ਕੀ ਬਖਸ਼ਿਸ਼ ਕੋ ਅਦਬ।
ਜੇ ਨ ਕਰਹਿਂ ਹਮ ਕੋ ਬੜ ਗਜ਼ਬ।
ਪੂਜਨੀਯ ਹਮ ਤਿਨ ਕੋ ਜਾਨੇ।
ਮਸਤਕ ਟੇਕਹਿਂ ਤੁਮ ਸਮ ਮਾਨੇ।' —ਸੂਰਜ ਪ੍ਰਕਾਸ਼

(ਰਾਵਰ ਕੀ : ਆਪ ਦੀ ਭਾਵ ਗੁਰੂ ਜੀ ਦੀ)

ਦਸਮ ਪਾਤਸ਼ਾਹ ਭਾਈ ਪਰਮ ਸਿੰਘ ਅਤੇ ਧਰਮ ਸਿੰਘ ਦਾ ਇਹ ਉੱਤਰ ਸੁਣ ਕੇ ਬਹੁਤ ਪ੍ਰਸੰਨ ਹੋਏ। ਜਾਪਦਾ ਹੈ ਕਿ ਗੁਰੂ ਜੀ ਨੇ ਸੁਹਾਵੇ ਤੋਂ ਹੀ ਦੋਹਾਂ ਭਰਾਵਾਂ ਨੂੰ ਘਰ ਜਾਣ ਦੀ ਆਗਿਆ ਦਿੱਤੀ ਸੀ। ਭਾਈ ਵੀਰ ਸਿੰਘ ਨੇ ਸੰਪਾਦਿਤ ਕੀਤੇ ਸੂਰਜ ਪ੍ਰਕਾਸ਼ (ਭਾਸ਼ਾ ਵਿਭਾਗ ਪੰਜਾਬ, ਜਿਲਦ ਚੌਧਵੀਂ) ਵਿੱਚ ਲਿਖਿਆ ਹੈ ਕਿ ਜਦੋਂ ਭਾਈ ਪਰਮ ਸਿੰਘ ਅਤੇ ਧਰਮ ਸਿੰਘ ਆਪਣੇ ਪਿੰਡ ਭਾਈ ਰੂਪੇ ਪਹੁੰਚੇ ਤਾਂ ਉਨ੍ਹਾਂ ਦੇ ਪਿਤਾ ਭਾਈ ਰੂਪ ਚੰਦ (1614-1709 ਈ:) ਨੇ 'ਇਨ੍ਹਾਂ ਨੂੰ ਮੱਥੇ ਨਾ ਲਾਇਆ ਤੇ ਆਖਿਆ ਕਿ ਤੁਸੀਂ ਵੀ ਰਾਮ ਸਿੰਘ ਤੇ ਡੱਲ ਸਿੰਘ ਵਾਂਗੂੰ ਗੁਰੂ ਜੀ ਤੋਂ ਚੋਰੀ ਆਏ ਹੋ। ਜੇ ਆਗਿਆ ਵਿੱਚ ਖ਼ੁਸ਼ੀ ਲੈ ਕੇ ਆਏ ਹੋ ਤਾਂ ਮੈਨੂੰ ਨਿਸ਼ਚਾ ਕਰਾਓ। ਦੋਵੇਂ ਭਰਾ ਫੇਰ ਮੁੜ ਕੇ ਗਏ ਤੇ ਗੁਰੂ ਜੀ ਨੂੰ ਦੱਖਣ ਦੇ ਰਸਤੇ ਜਾ ਕੇ ਮਿਲੇ। ਸਾਹਿਬ ਸੁਣ ਕੇ ਵਡਕੇ ਦੇ ਸਿਦਕ ਉੱਤੇ ਬੜੇ ਪ੍ਰਸੰਨ ਹੋਏ। ਇਕ ਪੋਥੀ ਆਪਣੀ ਨਿਸ਼ਾਨੀ ਉਨ੍ਹਾਂ ਨੂੰ ਬਖ਼ਸ਼ੀ। ਜਦੋਂ ਪੱਕਾ ਸਬੂਤ ਲੈ ਕੇ ਘਰ ਆਏ ਤਾਂ ਵਡਕੇ (ਭਾਈ ਰੂਪ ਚੰਦ) ਨੇ ਯਕੀਨ ਕੀਤਾ। ਇਹ ਪੋਥੀ ਹੁਣ ਬਾਗੜੀਆਂ (ਜ਼ਿਲ੍ਹਾ ਸੰਗਰੂਰ) ਵਿਖੇ ਬੜੇ ਸਨਮਾਨ ਨਾਲ ਰੱਖੀ ਹੋਈ ਹੈ।' (ਪੰਨਾ 6148)

ਭਾਈ ਪਰਮ ਸਿੰਘ ਅਤੇ ਭਾਈ ਧਰਮ ਸਿੰਘ ਦੇ ਮਨ ਵਿੱਚ ਗੁਰੂ ਘਰ ਪ੍ਰਤੀ ਇਹ ਜੋ ਸਤਿਕਾਰ ਸੀ, ਇਹ ਉਨ੍ਹਾਂ ਦੇ ਪਰਿਵਾਰ ਦਾ ਪਿਤਾ-ਪੁਰਖੀ ਵਿਰਸਾ ਸੀ। ਗੁਰੂ ਹਰਿ ਗੋਬਿੰਦ ਸਾਹਿਬ ਦੇ ਆਦੇਸ਼ ਅਤੇ ਅਸ਼ੀਰਵਾਦ ਨਾਲ ਪਿੰਡ ਭਾਈ ਰੂਪਾ ਵਸਾਉਣ ਤੋਂ ਪਹਿਲਾਂ ਭਾਈ ਰੂਪ ਚੰਦ ਪਿੰਡ ਤੁਕਲਾਣੀ ਵਿੱਚ ਰਹਿੰਦੇ ਸਨ। ਇਕ ਵਾਰ ਗੁਰੂ ਹਰਿ ਗੋਬਿੰਦ ਸਾਹਿਬ ਪਿੰਡ ਤੁਕਲਾਣੀ ਗਏ ਤਾਂ ਭਾਈ ਰੂਪ ਚੰਦ ਦੀ ਸ਼ਰਧਾ ਭਾਵਨਾ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ। ਮਿਹਰਬਾਨ ਹੋ ਕੇ ਉਨ੍ਹਾਂ ਨੇ ਭਾਈ ਰੂਪ ਚੰਦ ਨੂੰ ਆਪਣੇ ਤਨ ਦੇ ਕੁਝ ਸ਼ਸਤਰ ਅਤੇ ਵਸਤਰ ਬਖ਼ਸ਼ ਦਿੱਤੇ। ਕੁਝ ਸਮੇਂ ਪਿੱਛੋਂ ਗੁਰੂ ਹਰਿ ਗੋਬਿੰਦ ਸਾਹਿਬ ਭਾਈ ਰੂਪ ਚੰਦ ਦੇ ਪਰਿਵਾਰ ਨੂੰ ਨਾਲ ਲੈ ਕੇ ਉਸ ਸਥਾਨ ਵੱਲ ਜਾ ਰਹੇ ਸਨ, ਜਿੱਥੇ ਬਾਅਦ ਵਿੱਚ ਭਾਈ ਰੂਪ ਚੰਦ ਨੇ ਆਪਣੇ ਨਾਂ 'ਤੇ ਪਿੰਡ, ਭਾਈ ਰੂਪਾ ਵਸਾਇਆ ਸੀ। ਗੁਰੂ ਜੀ ਨੇ ਵੇਖਿਆ ਕਿ ਜਿਹੜੇ ਸ਼ਸਤਰ ਅਤੇ ਵਸਤਰ ਉਨ੍ਹਾਂ ਨੇ ਬਖ਼ਸ਼ੇ ਸੀ, ਉਹ ਭਾਈ ਰੂਪ ਚੰਦ ਨੇ ਪਹਿਨੇ ਨਹੀਂ, ਸਗੋਂ ਉਨ੍ਹਾਂ ਨੂੰ ਬੜੇ ਅਦਬ ਨਾਲ ਆਪਣੇ ਸਿਰ ਉੱਤੇ ਰੱਖ ਕੇ ਗੁਰੂ ਜੀ ਦੇ ਪਿੱਛੇ-ਪਿੱਛੇ ਜਾ ਰਿਹਾ ਸੀ। ਗੁਰੂ ਜੀ ਨੇ ਪੁੱਛਿਆ, 'ਭਾਈ ਰੂਪ ਚੰਦ, ਤੂੰ ਵਸਤਰ ਪਹਿਨੇ ਕਿਉਂ ਨਹੀਂ, ਆਪਣੇ ਸਰੀਰ ਉੱਤੇ ਸ਼ਸਤਰ ਧਾਰਨ ਕਿਉਂ ਨਹੀਂ ਕੀਤੇ?'—

ਰੂਪ ਚੰਦ, ਤੈਂ ਬਸਤ੍ਰ ਨ ਪਾਏ।
ਦਿਯੇ ਸ਼ਸਤ੍ਰ ਜੋ ਅੰਗ ਨ ਲਾਏ?

ਭਾਈ ਰੂਪ ਚੰਦ ਨੇ ਹੱਥ ਜੋੜ ਕੇ ਬੇਨਤੀ ਕੀਤੀ, 'ਸਤਿਗੁਰੂ ਜੀ, ਤੁਸੀਂ ਮਹਾਨ ਸ਼ਕਤੀਆਂ ਦੇ ਮਾਲਕ, ਸਾਡੇ ਸਵਾਮੀ ਹੋ। ਮੈਂ ਇਕ ਤੁੱਛ ਜਿਹਾ ਜੀਵ ਹਾਂ। ਆਪ ਦੇ ਸ਼ਸਤਰ-ਵਸਤਰ ਮੇਰੇ ਲਈ ਪੂਜਣਯੋਗ ਹਨ। ਉਨ੍ਹਾਂ ਨੂੰ ਪਹਿਨਣ ਦੀ ਬੇਅਦਬੀ ਮੈਂ ਕਿਵੇਂ ਕਰ ਸਕਦਾ ਹਾਂ। ਉਹ ਤਾਂ ਸਾਡੇ ਲਈ ਆਪ ਦੇ ਸਮਾਨ ਹੀ ਪੂਜਣ ਦੇ ਲਾਇਕ ਹਨ।'

ਸ਼ਸਤ੍ਰ ਬਸਤ੍ਰ ਜੋ ਤੁਮ ਤਨ ਕੇਰੇ।
ਸੁਖਦ ਸੁ ਪੂਜਯਮਾਨ ਹੈਂ ਮੇਰੇ।
ਇਤੀ ਬਿਅਦਬੀ ਕਿਮ ਬਨਿ ਆਵੈ।
ਤੁਮ ਸਮ ਜਾਨਿ ਪੂਜਿਬੋ ਭਾਵੈ। —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼ ਰਾਸਿ ੭, ਅੰਸੂ ੨੦

ਸੋ ਭਾਈ ਪਰਮ ਸਿੰਘ ਅਤੇ ਭਾਈ ਧਰਮ ਸਿੰਘ ਨੇ ਦਸਮ ਪਾਤਸ਼ਾਹ ਦੇ ਬਖ਼ਸ਼ਿਸ਼ ਕੀਤੇ ਘੋੜਿਆਂ ਅਤੇ ਸ਼ਸਤਰਾਂ ਨੂੰ ਜੋ ਨਿੱਜੀ ਵਰਤੋਂ ਵਿੱਚ ਨਹੀਂ ਲਿਆਂਦਾ ਅਤੇ ਗੁਰੂ ਘਰ ਦੀਆਂ ਇਨ੍ਹਾਂ ਬਖ਼ਸ਼ਿਸ਼ਾਂ ਨੂੰ ਪੂਜਣਯੋਗ ਸਮਝਿਆ ਤਾਂ ਉਨ੍ਹਾਂ ਨੇ, ਲੋਕ ਅਤੇ ਪਰਲੋਕ ਦੀ ਸੋਝੀ ਦੇਣ ਵਾਲੇ ਮਹਾਨ ਕ੍ਰਾਂਤੀਕਾਰੀ ਗੁਰੂ ਸਾਹਿਬਾਨ ਪ੍ਰਤੀ ਆਪਣੇ ਪਿਤਾ-ਪੁਰਖੀ ਪਿਆਰ ਅਤੇ ਸਤਿਕਾਰ ਦਾ ਹੀ ਪ੍ਰਗਟਾਵਾ ਕੀਤਾ ਅਤੇ ਇਸ ਸੱਚੀ-ਸੁੱਚੀ ਸ਼ਰਧਾ ਭਾਵਨਾ ਨੂੰ ਹੋਰ ਅੱਗੇ ਵਧਾਇਆ। ਗੁਰੂ ਸਾਹਿਬਾਨ ਪ੍ਰਤੀ ਉਨ੍ਹਾਂ ਦੇ ਸਿੱਖਾਂ ਸੇਵਕਾਂ ਦਾ ਅਜਿਹਾ ਸਿਦਕ ਅਤੇ ਭਰੋਸਾ ਹੀ ਸੀ, ਜਿਸ ਨੇ ਪੰਜਾਬ ਵਿੱਚ ਗੈਰਤਮੰਦ ਅਤੇ ਮਾਨਵ-ਵਾਦੀ ਕ੍ਰਾਂਤੀ ਨੂੰ ਜਨਮ ਦਿੱਤਾ। ਕਿਸੇ ਸਿਆਣੇ ਦਾ ਇਹ ਕਥਨ ਬਿਲਕੁਲ ਸੱਚ ਹੈ ਕਿ ਦ੍ਰਿੜ੍ਹ ਵਿਸ਼ਵਾਸ ਕ੍ਰਿਸ਼ਮੇ ਕਰ ਵਿਖਾਉਂਦਾ ਹੈ। ਮਹਾਂਪੁਰਖਾਂ ਦੀ ਕਰਾਮਾਤ ਇਹੀ ਹੈ ਕਿ ਉਹ ਸਾਧਾਰਨ ਮਨੁੱਖਾਂ ਨੂੰ ਅਣਹੋਣੀਆਂ ਨੂੰ ਹੋਣੀਆਂ ਕਰ ਵਿਖਾਉਣ ਦੇ ਸਮਰੱਥ ਬਣਾ ਦਿੰਦੇ ਹਨ। ਗੁਰੂ ਗੋਬਿੰਦ ਸਿੰਘ ਅਜਿਹੀ ਹੀ ਇਕ ਕ੍ਰਿਸ਼ਮਾਸਾਜ਼ ਮਹਾਂ ਸ਼ਕਤੀ ਸਨ। ਵਰਤਮਾਨ ਸਿੱਖਾਂ ਵਿੱਚ ਗੁਰੂ ਸਾਹਿਬਾਨ ਦੀ ਕਥਨੀ ਅਤੇ ਕਰਨੀ ਪ੍ਰਤੀ ਪੁਰਾਤਨ ਸਿੰਘਾਂ ਵਾਲਾ ਸਿਦਕ ਅਤੇ ਭਰੋਸਾ ਸੁਰਜੀਤ ਕਰਨ ਦੀ ਲੋੜ ਹੈ।

## ਮੁਗਲ ਸਾਮਰਾਜ ਢਹਿ-ਢੇਰੀ ਹੋਣ ਵਾਲਾ ਹੈ

ਸੁਹਾਵਾ ਸਾਹਿਬ ਵਿਖੇ ਗੁਰਦੁਆਰਾ ਪਾਤਸ਼ਾਹੀ ਦਸਵੀਂ ਇਕ ਬਹੁਤ ਵੱਡੇ ਛੱਪੜ ਦੇ ਕਿਨਾਰੇ ਬਣਿਆ ਹੋਇਆ ਹੈ। ਗੁਰਦੁਆਰਾ ਉੱਚੀ ਥਾਂ 'ਤੇ ਹੈ ਅਤੇ ਗੁਰਦੁਆਰੇ ਦੀ ਲਹਿੰਦੇ ਪਾਸੇ ਦੀ ਕੰਧ ਦੇ ਨਾਲ ਛੱਪੜ ਦਾ ਤਲ ਬਹੁਤ ਨੀਵਾਂ ਹੈ। ਛੱਪੜ ਦੇ ਆਲੇ-ਦੁਆਲੇ ਘੱਟੋ-ਘੱਟ ਅੱਠ ਖੂਹ ਦਿਖਾਈ ਦਿੰਦੇ ਹਨ, ਜਿਨ੍ਹਾਂ ਦੀਆਂ ਮੌਣਾਂ ਉੱਤੇ ਉੱਚੇ-ਉੱਚੇ ਮੁਨਾਰੇ ਬਣੇ ਹੋਏ ਹਨ। ਛੱਪੜ ਦੇ ਇਰਦ-ਗਿਰਦ ਕਈ ਨਿੱਕੇ-ਨਿੱਕੇ ਮੰਦਰ, ਛਤਰੀਆਂ (ਸਮਾਧਾਂ) ਅਤੇ ਸਤੀਆਂ ਦੇ ਅਸਥਾਨ ਵੀ ਦਿਖਾਈ ਦਿੰਦੇ ਹਨ। ਰਿਆਸਤ ਬੀਕਾਨੇਰ ਦੀ ਨੀਂਹ ਰੱਖਣ ਵਿੱਚ ਰਾਉ ਬੀਕਾ ਦੇ ਨਾਲ, ਉਸ ਦੇ ਚਾਚਾ ਰਾਉ ਕਾਂਧਲ (1417-1490 ਈ:) ਦਾ ਪ੍ਰਮੁੱਖ ਯੋਗਦਾਨ ਸੀ। ਹਿਸਾਰ ਦੇ ਨੇੜੇ ਪਿੰਡ ਛਤਰਿਆਂ ਵਾਲਾ ਦੇ ਯੁੱਧ ਵਿੱਚ ਜਦੋਂ ਰਾਉ ਕਾਂਧਲ ਮਾਰੇ ਗਏ ਤਾਂ ਉਨ੍ਹਾਂ ਦੀ ਵੱਡੀ ਰਾਣੀ ਦੇਵੜੀ ਜੀ (ਜੋ ਆਪਣੇ ਪੁੱਤਰ ਅਰੜ ਕਮਲ ਦੀ ਜਾਗੀਰ ਸੁਹਾਵੇ (ਸਾਹਬੇ) ਵਿੱਚ ਰਹਿੰਦੀ ਸੀ) ਇਸ ਵੱਡੇ ਤਲਾਅ ਦੇ ਕੰਢੇ ਕਾਂਧਲ ਜੀ ਦੀ ਪੱਗ ਨਾਲ ਸਤੀ ਹੋ ਗਈ। ਰਾਣੀ ਜੀ ਦਾ ਸਤੀ-ਅਸਥਾਨ ਇਸ ਤਲਾਅ ਦੇ ਕਿਨਾਰੇ ਬਣਿਆ ਹੋਇਆ ਹੈ। ਇਸ ਛੱਪੜ ਦਾ ਪੂਰੀ ਤਰ੍ਹਾਂ ਇਤਿਹਾਸਕ ਸਰਵੇਖਣ ਕੀਤਾ ਜਾਏ ਤਾਂ ਰਾਜਸਥਾਨੀ ਇਤਿਹਾਸ ਦੇ ਕਈ ਹੋਰ ਤੱਥ ਲੱਭ ਸਕਦੇ ਹਨ। ਸਾਡੇ ਲਈ ਇਸ ਛੱਪੜ ਦੇ ਕਿਨਾਰੇ ਵਿਰਾਟ ਰੂਪ ਧਾਰੀ ਖੜ੍ਹਾ ਪਿੱਪਲ ਦਾ ਇਕ ਦਰੱਖ਼ਤ ਬਹੁਤ ਮਹੱਤਵ ਰੱਖਦਾ ਹੈ, ਕਿਉਂਕਿ ਇਸ ਨੂੰ ਇਕ ਦਿਨ ਕਲਗੀਧਰ ਪਾਤਸ਼ਾਹ ਨੇ ਬੜੀ ਰਹਿਮਤ ਦੀ ਨਜ਼ਰ ਨਾਲ ਤੱਕਿਆ ਸੀ।

ਸੁਹਾਵਾ ਸਾਹਿਬ ਦੀ ਜੰਡ ਅਤੇ ਪਿੱਪਲ ਦੀ ਸਾਖੀ ਬਹੁਤ ਪ੍ਰਸਿੱਧ ਹੈ। ਸਾਖੀ ਪੋਥੀ (1823 ਈ:) ਦੇ ਸ਼ਬਦ ਹਨ, 'ਓਥੇ ਜੰਡ ਸੀ ਵੱਡਾ।' ਗੁਰੂ ਜੀ ਕਹਿੰਦੇ : 'ਇਸ ਜੰਡ ਕੇ ਵੀਚ ਜਿਸ ਦਿਨ ਪਿਪਲੁ ਲਗੂ, ਆਪ ਪਿਪਲ ਮਲ ਗਇਆ, ਜੰਡ ਮਰ ਗਇਆ, ਓਦੋਂ ਖਾਲਸੇ ਕਾ ਰਾਜ ਹੋਊ।' (ਸਾਖੀ 111ਵੀਂ)

ਸੂਰਜ ਪ੍ਰਕਾਸ਼ (1843 ਈ:) ਵਿੱਚ ਭਾਈ ਸੰਤੋਖ ਸਿੰਘ ਲਿਖਦੇ ਹਨ : 'ਉੱਥੇ ਇਕ ਜੰਡ ਖੜ੍ਹਾ ਸੀ। ਉਸ ਵਿੱਚ ਪਿੱਪਲ ਦਾ ਬੂਟਾ ਲੱਗ ਗਿਆ। ਉਸ ਨੂੰ ਵੇਖ ਕੇ ਗੁਰੂ ਜੀ ਨੇ ਫ਼ਰਮਾਇਆ, 'ਜਦੋਂ ਇਹ ਪਿੱਪਲ ਬਹੁਤ ਵਧ ਜਾਏਗਾ, ਜੰਡ ਨੂੰ ਦਬਾ ਲਏਗਾ, ਉਦੋਂ ਸਾਡਾ ਖਾਲਸਾ ਬਹੁਤ ਵਧੇ ਫੁੱਲੇਗਾ। ਅਜੇ ਤਾਂ ਉਹ ਗੋਡਿਆਂ ਭਾਰ ਰਿੜ੍ਹਦਾ ਹੈ, ਫੇਰ ਜਵਾਨ ਹੋ ਕੇ ਤੁਰਕਾਂ ਉੱਤੇ ਭਾਰੂ ਹੋ ਜਾਏਗਾ।'

ਅਵਿਲੋਕਤਿ ਪ੍ਰਭੁ ਬਾਕ ਬਖਾਨਾ।
'ਇਹ ਜਬਿ ਚਲਦਲ ਵਧਹਿ ਮਹਾਨਾ।
ਤਰੈ ਜੰਡ ਕੋ ਲੇਇ ਦਬਾਈ।
ਸਭਿ ਦਿਸ਼ਿ ਤੇ ਊਪਰ ਲੇ ਛਾਈ।
ਤਬਹਿ ਖਾਲਸਾ ਵਧਹਿ ਹਮਾਰਾ।
ਗੁਡਲੀ ਚਲਹਿ ਤੁਰਕ ਕੋ ਮਾਰਾ।'

(ਅਵਿਲੋਕਤਿ : ਦੇਖ ਕੇ, ਚਲਦਲ : ਪਿੱਪਲ, ਗੁਡਲੀ : ਗੋਡਿਆਂ ਭਾਰ ਤੁਰਨਾ)

ਪੰਡਿਤ ਤਾਰਾ ਸਿੰਘ ਨਰੋਤਮ ਨੇ 'ਸ੍ਰੀ ਗੁਰੂ ਤੀਰਥ ਸੰਗ੍ਰਹਿ' 1884 ਈ: ਵਿੱਚ ਲਿਖਿਆ। ਉਨ੍ਹਾਂ ਦਾ ਵਰਨਣ ਇਸ ਤਰ੍ਹਾਂ ਹੈ, "ਈਹਾਂ ਗੁਰੂ ਜੀ ਗਏ, ਤਬ ਜੰਡ ਕੇ ਬ੍ਰਿਛ ਪੈ ਪੀਪਲ ਲਗਾ ਦੇਖ ਕਰ ਕਹਯਾ। ਜਬ ਜੰਡ ਪੈ ਸਾਰੇ ਪੀਪਲ ਕੀ ਜੜ ਫੈਲ ਜਾਵੇਗੀ ਤਬ ਖਾਲਸੇ ਕਾ ਤੇਜ ਬਢੇਗਾ।'

ਇਨ੍ਹਾਂ ਤਿੰਨਾਂ ਮੁੱਢਲੇ ਲੇਖਕਾਂ ਦਾ ਵਰਨਣ ਇਕੋ ਜਿਹਾ ਹੈ ਕਿ ਜਦੋਂ ਇਹ ਛੋਟਾ ਪਿੱਪਲ ਸਾਰੇ ਜੰਡ ਉੱਤੇ ਛਾ ਜਾਏਗਾ, ਉਸ ਸਮੇਂ ਦੇਸ਼ ਵਿੱਚ ਖਾਲਸੇ ਦਾ ਬੋਲਬਾਲਾ ਹੋ ਜਾਏਗਾ। ਕੇਵਲ ਇਕ ਲੇਖਕ ਨੇ ਗੁਰੂ ਜੀ ਦੇ ਇਸ ਭਵਿੱਖ-ਵਾਕ ਨੂੰ ਵੱਖਰੀ ਤਰ੍ਹਾਂ ਲਿਖਿਆ ਹੈ। ਉਹ ਹਨ ਡਾ: ਹਰਜਿੰਦਰ ਸਿੰਘ ਦਿਲਗੀਰ। ਉਨ੍ਹਾਂ ਨੇ ਆਪਣੀ ਅੰਗਰੇਜ਼ੀ ਪੁਸਤਕ 'The Sikh Reference Book' ਵਿੱਚ ਲਿਖਿਆ ਹੈ, 'ਇੱਥੇ ਪਿੱਪਲ ਦਾ ਇਕ ਦਰੱਖਤ ਇਕ ਜੰਡ ਦੇ ਆਲੇ-ਦੁਆਲੇ ਪਸਰਿਆ ਖੜ੍ਹਾ ਹੈ। ਰਵਾਇਤ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਬਾਰੇ ਕਿਹਾ ਸੀ ਕਿ ਜਦੋਂ ਇਹ ਪਿੱਪਲ ਜੰਡ ਉੱਤੇ ਪੂਰੀ ਤਰ੍ਹਾਂ ਛਾ ਜਾਏਗਾ ਤਾਂ ਇਸ ਇਲਾਕੇ ਦੇ ਲੋਕ ਬਹੁਤ ਖੁਸ਼ਹਾਲ ਹੋ ਜਾਣਗੇ। ਇਸ ਜੰਡ ਅਤੇ ਪਿੱਪਲ ਬਾਰੇ ਲੋਕਾਂ ਨੇ ਕਈ ਤਰ੍ਹਾਂ ਦੀਆਂ ਕਹਾਣੀਆਂ ਬਣਾਈਆਂ ਹੋਈਆਂ ਹਨ।' ਪਰ ਵਧੇਰੇ ਕਰਕੇ ਪਹਿਲਾਂ ਦੱਸੀ ਗਈ ਰਵਾਇਤ ਹੀ ਪ੍ਰਚੱਲਿਤ ਹੈ ਜਿਵੇਂ ਕਿ 'ਗੁਰੂ ਗੋਬਿੰਦ ਸਿੰਘ : ਯਾਤਰਾ ਅਸਥਾਨ, ਪ੍ਰੰਪਰਾਵਾਂ ਅਤੇ ਯਾਦ-ਚਿੰਨ੍ਹ' ਪੁਸਤਕ ਦੇ ਕਰਤਾ ਡਾ: ਗੁਰਬਚਨ ਸਿੰਘ ਨਈਅਰ ਅਤੇ ਪ੍ਰੋ: ਸੁਖਦਿਆਲ ਸਿੰਘ ਵੀ ਲਿਖਦੇ ਹਨ ਕਿ 'ਗੁਰੂ ਸਾਹਿਬ ਜੀ ਦੀ ਰਿਹਾਇਸ਼ ਦੇ ਕੋਲ ਹੀ ਇਕ ਜੰਡ ਦਾ ਦਰੱਖ਼ਤ ਸੀ। ਉਸ ਵਿੱਚ ਇਕ ਪਿੱਪਲ ਦਾ ਦਰੱਖਤ ਵੀ ਹਰਾ ਹੋ ਗਿਆ ਸੀ। ਗੁਰੂ ਜੀ ਨੇ ਕਿਹਾ ਕਿ ਦੇਖੋ ਇਸ ਸਮੇਂ ਇਹ ਪਿੱਪਲ ਛੋਟਾ ਜਿਹਾ ਹੈ। ਜਿਸ ਦਿਨ ਇਸ ਪਿੱਪਲ ਨੇ ਸਾਰੇ ਜੰਡ ਨੂੰ ਘੇਰ ਲਿਆ, ਉਸ ਦਿਨ ਪੰਜਾਬ ਵਿੱਚ ਖਾਲਸੇ ਦਾ ਬੋਲਬਾਲਾ ਹੋ ਜਾਵੇਗਾ।' (ਪੰਜਾਬੀ ਯੂਨੀਵਰਸਿਟੀ ਪਟਿਆਲਾ, 1989, ਪੰਨਾ : 126)

ਇਹ ਪਿੱਪਲ ਜਿਸ ਦੇ ਛੋਟੇ ਰੂਪ ਨੂੰ ਕਦੀ ਦਸਮ ਪਾਤਸ਼ਾਹ ਨੇ ਮਿਹਰ-ਭਰੀ ਨਜ਼ਰ ਨਾਲ ਤੱਕਿਆ ਸੀ, ਅੱਜ ਵਿਰਾਟ ਰੂਪ ਧਾਰ ਕੇ ਵੱਡੇ ਛੱਪੜ ਦੇ ਕਿਨਾਰੇ ਖੜ੍ਹਾ ਹੈ। ਚਾਰੇ ਪਾਸੇ ਫੈਲੇ ਹੋਏ ਉਸ ਦੇ ਵੱਡੇ-ਵੱਡੇ ਟਾਹਣੇ ਛੱਪੜ ਦੇ ਪਾਣੀ ਵਿੱਚ ਲਟਕ ਰਹੇ ਹਨ। ਉਸ ਦੇ ਭਾਰੀ-ਭਰਕਮ ਤਣੇ ਦੀ ਇਕ ਵਿਰਲ ਵਿੱਚ ਦੱਬੇ ਅਤੇ ਘੁੱਟੇ ਹੋਏ ਜੰਡ ਦਾ ਮਾਮੂਲੀ ਜਿਹਾ ਹਿੱਸਾ ਦਿਖਾਈ ਦਿੰਦਾ ਹੈ। ਪਿੱਪਲ ਦੇ ਮੁੱਢ ਦੁਆਲੇ ਇਕ ਟੁੱਟਾ-ਫੁੱਟਾ ਥੜ੍ਹਾ ਬਣਿਆ ਹੋਇਆ ਹੈ ਜੋ ਮੁਰੰਮਤ ਦੀ ਮੰਗ ਕਰਦਾ ਹੈ। ਇਸ ਇਤਿਹਾਸਕ ਪਿੱਪਲ ਦਾ ਵੱਡਾ ਆਕਾਰ ਉਸ ਦੀ ਲੰਮੀ ਉਮਰ ਦੀ ਗਵਾਹੀ ਭਰਦਾ ਹੈ।

ਪਿੱਪਲ ਅਤੇ ਜੰਡ ਦੀ ਇਸ ਸੰਕੇਤਕ ਸਾਖੀ ਤੋਂ ਪਤਾ ਲੱਗਦਾ ਹੈ ਕਿ ਦੇਸ਼ ਦੀ ਸਮਕਾਲੀ ਸਥਿਤੀ ਤੋਂ ਦਸਮ ਪਾਤਸ਼ਾਹ ਨੇ ਪ੍ਰਤੱਖ ਰੂਪ ਵਿੱਚ ਇਹ ਅਨੁਭਵ ਕਰ ਲਿਆ ਸੀ ਕਿ ਨੇੜ-ਭਵਿੱਖ ਵਿੱਚ ਅੱਤਿਆਚਾਰੀ ਮੁਗ਼ਲ ਪ੍ਰਸ਼ਾਸਨ ਢਹਿ-ਢੇਰੀ ਹੋ ਜਾਵੇਗਾ ਅਤੇ ਪੰਜਾਬ ਵਿੱਚ ਖਾਲਸੇ ਦੀ ਚੜ੍ਹਦੀ ਕਲਾ ਹੋ ਜਾਵੇਗੀ। ਰਾਏ ਡੱਲੇ ਵਰਗੇ ਆਪਣੇ ਸਿੱਖਾਂ ਨੂੰ ਜਦੋਂ ਉਹ ਇਹ ਕਹਿੰਦੇ ਸਨ, 'ਡੱਲਿਆ, ਸਾਡੇ ਨਾਲ ਦੱਖਣ ਨੂੰ ਚੱਲ, ਤੈਨੂੰ ਦਿੱਲੀ ਦਾ ਰਾਜ ਦਿਆਂਗੇ।' ਤਾਂ ਉਨ੍ਹਾਂ ਦਾ ਇਹ ਬਚਨ ਨਿਰਾਧਾਰ ਨਹੀਂ ਸੀ, ਇਸ ਦਾ ਕੋਈ ਆਧਾਰ ਸੀ। ਉਨ੍ਹਾਂ ਨੂੰ ਸਾਮਰਾਜੀ ਗੱਦੀਆਂ ਖਾਲੀ ਹੁੰਦੀਆਂ ਦਿਖਾਈ ਦਿੰਦੀਆਂ ਸਨ। ਉਸ ਸਮੇਂ ਦੀ ਲੋਕ-ਮਾਨਸਿਕਤਾ ਅਤੇ ਮੁਹਾਵਰੇ ਅਨੁਸਾਰ ਦਸਮ ਪਾਤਸ਼ਾਹ ਪਿੱਪਲ ਅਤੇ ਜੰਡ ਦੇ ਮਾਧਿਅਮ ਨਾਲ ਸੰਗਤਾਂ ਨੂੰ ਵਾਪਰਨ ਵਾਲੀ ਤਬਦੀਲੀ ਬਾਰੇ ਸੂਚਿਤ ਕਰ ਰਹੇ ਸਨ।

ਗੁਰੂ ਨਾਨਕ ਦੀ ਗੱਦੀ ਨੇ ਸ਼ੁਰੂ ਤੋਂ ਹੀ 'ਨੇਕੀ ਦਾ ਪ੍ਰਕਾਸ਼ ਅਤੇ ਦੁਸ਼ਟਾਂ ਦਾ ਨਾਸ਼' ਦਾ ਅਸੂਲ ਅਪਣਾਇਆ ਸੀ। ਗੁਰੂ ਨਾਨਕ ਦੀ ਕੋਤਵਾਲੀ (ਕਚਹਿਰੀ) ਦਾ ਇਹੀ ਨਿਆਂ ਹੈ : ਸੰਤਾਂ ਦਾ ਸਤਿਕਾਰ ਅਤੇ ਦੁਸ਼ਟਾਂ ਦਾ ਤ੍ਰਿਸਕਾਰ—

ਸੰਤਾ ਮਾਨਉ ਦੂਤਾ ਡਾਨਉ
ਇਹ ਕੁਟਵਾਰੀ ਮੇਰੀ॥ —ਸ੍ਰੀ ਗੁਰੂ ਗ੍ਰੰਥ ਸਾਹਿਬ, 969

(ਡਾਨਉ : ਡੰਨ, ਸਜ਼ਾ, ਕੁਟਵਾਰੀ : ਕੋਤਵਾਲੀ)

ਦਸਮ ਪਾਤਸ਼ਾਹ ਨੇ ਵੀ ਐਲਾਨੀਆ ਤੌਰ 'ਤੇ ਆਪਣਾ ਜੀਵਨ-ਮਨੋਰਥ ਇਹੀ ਦੱਸਿਆ ਹੈ—

ਧਰਮ ਚਲਾਵਨ ਸੰਤ ਉਬਾਰਨ॥
ਦੁਸ਼ਟ ਸਭਨ ਕੋ ਮੂਲ ਉਪਾਰਨਿ॥ —ਬਿਚਿਤ੍ਰ ਨਾਟਕ

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ (1675 ਈ:) ਤੋਂ ਬਾਅਦ ਆਪਣੇ ਸੀਮਤ ਸਾਧਨਾਂ ਦੇ ਬਾਵਜੂਦ ਗੁਰੂ ਗੋਬਿੰਦ ਸਿੰਘ ਆਪਣੀ ਐਲਾਨੀਆ ਨੀਤੀ ਨੂੰ ਅਮਲ ਵਿੱਚ ਲਿਆ ਰਹੇ ਸਨ। ਸਿਦਕ-ਸਬਰ ਅਤੇ ਜਬਰ ਦੇ ਇਸ 31-ਸਾਲਾ (1675-1706 ਈ:) ਸੰਘਰਸ਼ ਵਿੱਚ ਦਸਮ ਪਾਤਸ਼ਾਹ ਨੇ ਆਪਣੇ ਨਿੱਜੀ ਅਤੇ ਗੁਰਸਿੱਖੀ ਪਰਿਵਾਰ ਦੀਆਂ ਬੇਅੰਤ ਕੁਰਬਾਨੀਆਂ ਦਿੱਤੀਆਂ। ਹੁਣ ਇਸ ਮਹਾਂ-ਸੰਘਰਸ਼ ਦਾ ਨਤੀਜਾ ਨਿਕਲਣ ਵਾਲਾ ਸੀ। ਇਸ ਲਈ, ਇਸ ਸਮੇਂ ਭਾਵੇਂ ਉਹ ਦੱਖਣ ਵਿੱਚ ਬਾਦਸ਼ਾਹ ਔਰੰਗਜ਼ੇਬ ਨੂੰ ਮਿਲਣ ਜਾ ਰਹੇ ਸਨ ਪਰ ਰਾਹ ਵਿੱਚ ਲੋਕਾਂ ਨੂੰ, ਸੰਗਤਾਂ ਨੂੰ ਦੱਸਦੇ ਜਾ ਰਹੇ ਸਨ ਕਿ ਮੁਗ਼ਲ ਸਾਮਰਾਜ ਦਾ ਮਹਿਲ ਡਿਗਣ ਵਾਲਾ ਹੈ ਅਤੇ ਪੰਜਾਬ ਵਿੱਚ ਛੇਤੀ ਹੀ ਖਾਲਸੇ ਦੀ ਚੜ੍ਹਤ ਹੋਵੇਗੀ। ਇਸ ਕ੍ਰਾਂਤੀ ਦੇ ਕਰਤਾ ਉਹ ਆਪ ਸਨ। ਐਸੇ ਸਨ, ਹੋਣੀਆਂ ਦੇ ਸਿਰਜਣਹਾਰ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ—

ਐਸੇ ਗੁਰ ਕਉ ਬਲਿ ਬਲਿ ਜਾਈਐ
ਆਪਿ ਮੁਕਤੁ ਮੋਹਿ ਤਾਰੈ॥ —ਸ੍ਰੀ ਗੁਰੂ ਗ੍ਰੰਥ ਸਾਹਿਬ, 1301

ਦਸਮ ਪਾਤਸ਼ਾਹ ਦੀ ਘਾਲਣਾ ਅਤੇ ਵਿਚਾਰਧਾਰਾ ਦਾ ਪ੍ਰਭਾਵ ਪਿਛਲੇ 300 ਸਾਲਾਂ ਤੋਂ ਨਿਰੰਤਰ ਜਾਰੀ ਹੈ ਅਤੇ ਜਦੋਂ ਤੱਕ ਮਾਨਵੀ ਕਦਰਾਂ-ਕੀਮਤਾਂ ਦੀ ਕਦਰ-ਕੀਮਤ ਰਹੇਗੀ, ਗੁਰੂ ਕਲਗੀਧਰ ਦਾ ਇਹ ਸੰਦੇਸ਼ ਮਾਨਵ-ਜਾਤੀ ਨੂੰ ਪ੍ਰੇਰਿਤ ਕਰਦਾ ਰਹੇਗਾ—

ਦੇਹਿ ਸਿਵਾ ਬਰੁ ਮੋਹਿ ਇਹੈ
ਸੁਭ ਕਰਮਨ ਤੇ ਕਬਹੂੰ ਨ ਟਰੋਂ॥
ਨਾ ਡਰੋਂ ਅਰਿ ਸੋ ਜਬ ਜਾਇ ਲਰੋਂ
ਨਿਸਚੈ ਕਰਿ ਅਪੁਨੀ ਜੀਤ ਕਰੋਂ॥ —ਚੰਡੀ ਚਰਿਤ੍ਰ

## ਸੁਹਾਵਾ ਸਾਹਿਬ ਵਿੱਚ ਦਸਮ ਪਾਤਸ਼ਾਹ ਦਾ ਕਿਆਮ

'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਮਾਲਵੇ ਅਤੇ ਰਾਜਸਥਾਨ ਵਿੱਚ ਗੁਰੂ ਤੇਗ ਬਹਾਦਰ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਫ਼ਰਾਂ ਦਾ ਸੰਖੇਪ ਹਾਲ ਦੱਸਦੀ ਹੈ। ਇਸ ਪੋਥੀ ਦੇ ਇਕ ਤੋਂ ਵੱਧ ਉਤਾਰੇ ਉਪਲੱਬਧ ਹਨ। ਇਕ ਉਤਾਰਾ ਭਾਈ ਵੀਰ ਸਿੰਘ ਪਾਸ ਸੀ, ਜਿਸ ਨੂੰ ਉਹ ਅਸਲੀ ਤੇ ਸ਼ੁੱਧ ਮੰਨਦੇ ਸਨ। ਇਸ ਨੂੰ ਉਨ੍ਹਾਂ ਨੇ ਪਹਿਲੀ ਵਾਰ 1950 ਈ: ਵਿੱਚ ਪ੍ਰਕਾਸ਼ਿਤ ਕੀਤਾ ਅਤੇ ਦੂਜੀ ਵਾਰ ਇਹ ਪੋਥੀ 1968 ਈ: ਵਿੱਚ ਛਪੀ। ਇਸ ਪੋਥੀ ਦਾ ਦੂਜਾ ਉਤਾਰਾ ਸਰ ਅਤਰ ਸਿੰਘ ਭਦੌੜ ਵਾਲਿਆਂ ਪਾਸ ਸੀ, ਜਿਸ ਦਾ ਅੰਗਰੇਜ਼ੀ ਉਲੱਥਾ 'The Travels of Guru Tegh Bahadur and Guru Gobind Singh' ਉਨ੍ਹਾਂ ਨੇ 1876 ਈ: ਵਿੱਚ ਪ੍ਰਕਾਸ਼ਿਤ ਕੀਤਾ ਸੀ। ਸਰ ਅਤਰ ਸਿੰਘ ਵਾਲਾ ਗੁਰਮੁਖੀ ਉਤਾਰਾ ਭਾਈ ਵੀਰ ਸਿੰਘ ਦੇ ਸਮੇਂ ਖਾਲਸਾ ਕਾਲਜ ਅੰਮ੍ਰਿਤਸਰ ਦੀ ਲਾਇਬ੍ਰੇਰੀ ਵਿੱਚ ਮੌਜੂਦ ਸੀ (ਅਤੇ ਹੁਣ ਵੀ ਹੋਵੇਗਾ)। 'ਸਾਖੀ ਪੋਥੀ' ਦਾ ਤੀਜਾ ਉਤਾਰਾ ਗਿ: ਗੁਰਦਿੱਤ ਸਿੰਘ ਜੀ ਚੰਡੀਗੜ੍ਹ ਪਾਸ ਹੈ ਜੋ ਉਨ੍ਹਾਂ ਨੂੰ ਸਵਰਗਵਾਸੀ ਪੰਡਿਤ ਕਰਤਾਰ ਸਿੰਘ ਦਾਖਾ ਤੋਂ ਮਿਲਿਆ ਸੀ। ਦਾਖਾ ਜੀ ਨੇ ਇਹ ਉਤਾਰਾ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਦੇ ਕਿਸੇ ਬੁੰਗੇ ਵਿੱਚੋਂ ਪ੍ਰਾਪਤ ਕੀਤਾ ਸੀ। ਗਿ: ਗੁਰਦਿੱਤ ਸਿੰਘ ਦੀ ਸੂਚਨਾ ਅਨੁਸਾਰ ਸਾਖੀ ਪੋਥੀ ਦਾ ਇਕ ਉਤਾਰਾ ਬੁੰਗਾ ਮਸਤੂਆਣਾ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਸਵਰਗਵਾਸੀ ਸ੍ਰੀ ਮੋਦੀ ਜੀ ਪਾਸ ਵੀ ਹੁੰਦਾ ਸੀ।

ਇਹ ਸਾਰੇ ਉਤਾਰੇ ਅਸੀਂ ਆਪ ਤਾਂ ਨਹੀਂ ਵੇਖੇ ਪਰ ਮਿਲੀ ਸੂਚਨਾ ਅਨੁਸਾਰ ਇਨ੍ਹਾਂ ਸਾਰੇ ਉਤਾਰਿਆਂ ਵਿੱਚ ਸਾਖੀਆਂ ਦੀ ਗਿਣਤੀ ਅਤੇ ਬਿਰਤਾਂਤ ਦਾ ਥੋੜ੍ਹਾ-ਬਹੁਤ ਫਰਕ ਹੈ। ਭਾਈ ਵੀਰ ਸਿੰਘ ਵਾਲੀ ਪ੍ਰਕਾਸ਼ਿਤ 'ਸਾਖੀ ਪੋਥੀ' ਵਿੱਚ ਛੋਟੀਆਂ-ਵੱਡੀਆਂ 118 ਸਾਖੀਆਂ ਹਨ। ਇਸ ਉਤਾਰੇ ਨੂੰ ਉਹ 'ਸਾਖੀ ਪੋਥੀ' ਦਾ ਸਹੀ ਅਤੇ ਸ਼ੁੱਧ ਉਤਾਰਾ ਮੰਨਦੇ ਹਨ ਅਤੇ ਜੇ ਕਿਸੇ ਹੋਰ ਉਤਾਰੇ ਵਿੱਚ ਵੱਧ ਸਾਖੀਆਂ ਹਨ ਤਾਂ ਉਨ੍ਹਾਂ ਨੂੰ ਉਹ ਬਾਅਦ ਵਿੱਚ ਸ਼ਾਮਿਲ ਕੀਤੀਆਂ ਗਈਆਂ ਆਖੇਪਕ ਸਾਖੀਆਂ ਕਹਿੰਦੇ ਹਨ।

ਸਰ ਅਤਰ ਸਿੰਘ ਵਾਲੇ ਉਤਾਰੇ ਵਿੱਚ ਸੁਹਾਵਾ ਸਾਹਿਬ ਨਾਲ ਸਬੰਧਿਤ ਇਕ ਲੰਮੀ ਸਾਖੀ ਦਰਜ ਹੈ। ਇਹ

ਵਿਸਥਾਰਤ ਸਾਖੀ ਭਾਈ ਵੀਰ ਸਿੰਘ ਵੱਲੋਂ ਪ੍ਰਕਾਸ਼ਿਤ ਕੀਤੀ ਗਈ 'ਸਾਖੀ ਪੋਥੀ' ਵਿੱਚ ਸਾਖੀਆਂ ਦੀ ਲੜੀ ਵਿੱਚ ਤਾਂ ਸ਼ਾਮਿਲ ਨਹੀਂ ਪਰ ਪਾਠਕਾਂ ਦੀ ਜਾਣਕਾਰੀ ਲਈ 'ਅੰਤਿਕਾ ੧' ਵਿੱਚ ਛਾਪੀ ਗਈ ਹੈ। ਇਸ ਲੰਮੀ ਤੇ ਵਿਸਥਾਰਤ ਸਾਖੀ ਨੂੰ ਗੁਰਦੁਆਰਾ ਪਾਤਸ਼ਾਹੀ ਦਸਵੀਂ ਸੁਹਾਵਾ ਸਾਹਿਬ ਦੀ ਕਾਰਸੇਵਾ ਕਰਵਾ ਰਹੇ ਬਾਬਾ ਪ੍ਰੀਤਮ ਸਿੰਘ ਸਰਸਾ ਵਾਲਿਆਂ ਨੇ ਵੀ ਪੈਂਫਲਿਟ ਦੇ ਰੂਪ ਵਿੱਚ ਪ੍ਰਕਾਸ਼ਿਤ ਕੀਤਾ ਹੈ। ਪ੍ਰਕਾਸ਼ਿਤ ਪੈਂਫਲਿਟ ਦੇ ਮੁੱਖ ਪੰਨੇ (ਸਰਵਰਕ) ਉੱਤੇ ਸੂਚਨਾ ਦਿੱਤੀ ਗਈ ਹੈ ਕਿ ਇਹ ਹੱਥ-ਲਿਖਤ ਪੋਥੀ ਸੁਹਾਵਾ ਸਾਹਿਬ ਦੇ ਸਾਬਕਾ ਮਹੰਤ ਪਾਸੋਂ ਮਿਲੀ ਸੀ ਅਤੇ ਇਸ ਵਿੱਚ 81 ਸਾਖੀਆਂ ਹਨ। ਜਾਪਦਾ ਹੈ ਕਿ ਸੁਹਾਵਾ ਸਾਹਿਬ ਤੋਂ ਪ੍ਰਾਪਤ ਹੋਈ ਇਹ ਹੱਥ-ਲਿਖਤ, 'ਸ਼ਾਖੀ ਪੋਥੀ' ਦਾ ਪੰਜਵਾਂ ਉਤਾਰਾ ਹੈ।

ਉਪਰੋਕਤ ਵੇਰਵੇ ਦੇਣ ਤੋਂ ਸਾਡਾ ਭਾਵ 'ਸਾਖੀ ਪੋਥੀ' ਦੇ ਉਤਾਰਿਆਂ ਬਾਰੇ ਜਾਣਕਾਰੀ ਮੁਹੱਈਆ ਕਰਨਾ ਹੈ ਅਤੇ ਨਾਲ ਹੀ ਇਹ ਵੀ ਦੱਸਣਾ ਹੈ ਕਿ ਕੁਝ ਉਤਾਰਿਆਂ ਵਿੱਚ ਸੁਹਾਵਾ ਸਾਹਿਬ ਨਾਲ ਸਬੰਧਿਤ ਇਕ ਲੰਮੀ ਵਿਸਥਾਰਤ ਸਾਖੀ ਦਰਜ ਮਿਲਦੀ ਹੈ। ਇਸ ਸਾਖੀ ਵਿੱਚ ਨਿੱਕੇ-ਵੱਡੇ ਕਈ ਪ੍ਰਸੰਗ ਹਨ ਪਰ ਇੱਥੇ ਅਸੀਂ ਕੇਵਲ ਇਕ ਪ੍ਰਸੰਗ ਦੀ ਗੱਲ ਕਰਨੀ ਹੈ। ਉਹ ਹੈ ਸੁਹਾਵੇ ਦੇ ਰਾਜਪੂਤ ਚੌਧਰੀ ਸ੍ਰੀ ਦੌਲਤ ਰਾਮ ਦਾ ਪ੍ਰਸੰਗ।

ਭਾਈ ਵੀਰ ਸਿੰਘ ਵੱਲੋਂ ਪ੍ਰਕਾਸ਼ਿਤ 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' (1968 ਈ:) ਦੀ 'ਅੰਤਕਾ ੧' ਵਿੱਚ ਇਸ ਸਾਖੀ ਦਾ ਸਿਰਲੇਖ ਇਸ ਤਰ੍ਹਾਂ ਦਿੱਤਾ ਗਿਆ ਹੈ : 'ਪਾਤਸ਼ਾਹੀ ੧੦॥ ਸਾਖੀ ਸੁਹੇਵੇ ਸਾਹਿਬ ਜੀ ਕੀ। ਗੁਰਦੁਆਰੇ ਜੀ ਕੀ।' ਇਸ ਸਾਖੀ ਅਨੁਸਾਰ ਦੌਲਤ ਰਾਮ ਨੂੰ ਬੀਕਾਨੇਰ ਦੇ ਰਾਜੇ ਕਰਨ ਸਿੰਘ ਨੇ ਸੁਹਾਵੇ ਵਿੱਚੋਂ ਕੱਢ ਦਿੱਤਾ ਸੀ। ਉਸ ਨੇ ਦਸਮ ਪਾਤਸ਼ਾਹ ਦੀ ਉਸਤਤ ਸੁਣੀ ਅਤੇ ਦਮਦਮਾ ਸਾਹਿਬ ਤਲਵੰਡੀ ਸਾਬੋ ਪਹੁੰਚ ਕੇ ਬੇਨਤੀ ਕੀਤੀ : 'ਜੀ ਮੈਂ ਘਰਾਂ ਤੇ ਕਾਢ ਦਿੱਤਾ ਹਾਂ ਰਾਜੇ ਕਰਨ ਸਿੰਘ ਨੈ, ਤੁਸਾਡੀ ਸਰਨ ਆਇਆ ਹਾਂ।'

ਬਚਨ ਹੋਇਆ : 'ਦੌਲਤ ਰਾਮ! ਤੂੰ ਚਲ ਘਰਾਂ ਨੂੰ, ਅਸੀਂ ਭੀ ਆਵਾਂਗੇ।' ਦੌਲਤ ਰਾਮ ਚੜ੍ਹ ਆਇਆ।

ਗੁਰੂ ਜੀ ਜਦੋਂ ਸਰਸੇ ਤੋਂ ਨੌਹਰ ਤੇ ਸੂਰਪੁਰੇ ਵਿਚੀਂ ਸੁਹਾਵੇ ਪਹੁੰਚੇ ਤਾਂ ਦੌਲਤ ਰਾਮ ਆਪਣੇ ਪੰਜ ਪੁੱਤਰਾਂ ਨੂੰ ਨਾਲ ਲੈ ਕੇ ਫੇਰ ਦਸਮ ਪਾਤਸ਼ਾਹ ਜੀ ਨੂੰ ਮਿਲਿਆ। ਦੌਲਤ ਰਾਮ ਦਾ 'ਬੂਲਾ' ਨਾਂ ਦਾ ਇਕ ਪੁੱਤਰ ਬਾਵਲਾ ਜਿਹਾ ਸੀ। ਗੁਰੂ ਜੀ ਨੇ ਉਸ ਦਾ ਨਾਂ ਲਾਲ ਸਿੰਘ ਰੱਖਿਆ ਅਤੇ ਫ਼ਰਮਾਇਆ : 'ਏਹੋ ਇਸ ਦੇਸ ਕਾ ਰਾਜਾ ਹੋਵੇਗਾ। ਅਰੁ ਇਹ ਚਾਰੋਂ (ਭਰਾ) ਇਸ ਕੀ ਕਮਾਈ ਖਾਵੈਂਗੇ।'

ਦੌਲਤ ਰਾਮ ਦਾ ਭਰਾ ਫਤੇ ਵੀ ਗੁਰੂ ਜੀ ਨੂੰ ਮਿਲਿਆ। ਦੌਲਤ ਰਾਮ ਨੇ ਇਕ ਖੇਸ ਅਰਪਣ ਕਰਕੇ ਗੁਰੂ ਜੀ ਨੂੰ ਮੱਥਾ ਟੇਕਿਆ ਤਾਂ ਦਸਮ ਪਾਤਸ਼ਾਹ ਨੇ ਫ਼ਰਮਾਇਆ : 'ਦੌਲਤ ਰਾਮ! ਜਿਨਾ ਦੇ ਖੇਸ ਤਿਨਾ ਦਾ ਦੇਸ। ਜਾਓ! ਪੰਜ ਪੀੜ੍ਹੀਆਂ ਤੇਰਾ ਰਾਜੁ ਹੋਵੈਗਾ। ਛੀਵੀਂ ਪੀੜ੍ਹੀ ਮੇਰਾ ਖਾਲਸਾ ਹੋਵੈਗਾ।'

ਸੁਹਾਵਾ ਸਾਹਿਬ ਵਿੱਚ, ਦੌਲਤ ਰਾਮ ਦੇ, ਦਸਮ ਪਾਤਸ਼ਾਹ ਜੀ ਦੀ ਸ਼ਰਨ ਵਿੱਚ ਆਉਣ ਦਾ ਇਹ ਸੰਖੇਪ ਵਰਨਣ ਹੈ। ਅਸੀਂ ਪਿਛਲੇ ਲੇਖ ਵਿੱਚ ਲਿਖਿਆ ਸੀ ਕਿ ਬੀਕਾਨੇਰ ਰਿਆਸਤ ਦੀ ਨੀਂਹ ਜੋਧਪੁਰ ਦੇ ਰਾਠੌਰ-ਵੰਸ਼ੀ ਰਾਉ ਬੀਕਾ ਅਤੇ ਉਸ ਦੇ ਚਾਚਾ ਰਾਉ ਕਾਂਧਲ ਨੇ 1488 ਈ: ਵਿੱਚ ਰੱਖੀ ਸੀ। ਰਿਆਸਤ ਕਾਇਮ ਹੋ ਜਾਣ ਉਪਰੰਤ ਰਾਉ ਕਾਂਧਲ ਨੇ ਰਾਜਾ ਬੀਕਾ ਤੋਂ ਸੁਹਾਵੇ ਦੀ ਜਾਗੀਰ ਆਪਣੇ ਪੁੱਤਰ ਅਰੜ ਕਮਲ ਨੂੰ ਦੁਆ ਦਿੱਤੀ ਸੀ। ਸਾਡਾ ਅਨੁਮਾਨ ਹੈ ਕਿ ਉਪਰੋਕਤ ਦੌਲਤ ਰਾਮ ਇਸੇ ਖਾਨਦਾਨ ਵਿੱਚੋਂ ਹੋਵੇਗਾ ਅਤੇ ਦਸਮ ਪਾਤਸ਼ਾਹ ਦੇ ਸਮੇਂ ਦੌਲਤ ਰਾਮ ਨਾਲ ਬੀਕਾਨੇਰ ਦਾ ਰਾਜਾ ਕਿਸੇ ਕਾਰਨ ਨਾਰਾਜ਼ ਹੋ ਗਿਆ ਹੋਵੇਗਾ ਅਤੇ ਉਸ ਨੇ ਦੌਲਤ ਰਾਮ ਤੋਂ ਸੁਹਾਵੇ ਦੀ ਜਾਗੀਰ ਖੋਹ ਲਈ ਹੋਵੇਗੀ। ਸਾਖੀ ਵਿੱਚ ਬੀਕਾਨੇਰ ਦੇ ਰਾਜੇ ਦਾ ਨਾਂ 'ਕਰਨ ਸਿੰਘ' ਆਉਂਦਾ ਹੈ ਪਰ ਬੀਕਾਨੇਰ-ਪਤੀ ਰਾਜਾ ਕਰਨ ਸਿੰਘ (1631-1669 ਈ:) ਦਸਮ ਪਾਤਸ਼ਾਹ ਦਾ ਸਮਕਾਲੀ ਨਹੀਂ ਸੀ। ਰਾਜਾ ਕਰਨ ਸਿੰਘ ਗੁਰੂ ਜੀ ਦੇ ਸੁਹਾਵੇ ਪਹੁੰਚਣ (1706 ਈ:) ਤੋਂ 37 ਸਾਲ ਪਹਿਲਾਂ ਮਰ ਗਿਆ ਸੀ। ਬੀਕਾਨੇਰ ਦਾ ਦਸਮ ਪਾਤਸ਼ਾਹ ਦਾ ਸਮਕਾਲੀ ਰਾਜਾ ਸੁਜਾਨ ਸਿੰਘ ਸੀ, ਜਿਸ ਨੇ 1700 ਈ: ਤੋਂ 1735 ਈ: ਤੱਕ ਰਾਜ ਕੀਤਾ। ਸੁਹਾਵੇ ਦੀ ਜਾਗੀਰ ਅਤੇ ਦੌਲਤ ਰਾਮ ਦਾ ਪ੍ਰਸੰਗ ਬੀਕਾਨੇਰ ਨਾਲ ਸਬੰਧਿਤ ਇਤਿਹਾਸਕ ਪੁਸਤਕਾਂ ਵਿੱਚੋਂ ਖੋਜ ਕਰਨ ਦਾ ਮੁਥਾਜ ਹੈ। ਇਸ ਗੱਲ ਦੀ ਪੂਰੀ ਸੰਭਾਵਨਾ ਹੈ ਕਿ ਜਿਵੇਂ ਰਾਵਤਸਰ ਅਤੇ ਜਸਾਣੇ ਦੇ ਰਾਜਪੂਤ ਰਾਜ-ਘਰਾਣਿਆਂ ਨਾਲ ਦਸਮ ਪਾਤਸ਼ਾਹ ਦਾ ਸੰਪਰਕ ਹੋਇਆ ਸੀ, ਉਸੇ ਤਰ੍ਹਾਂ ਸੁਹਾਵੇ ਦੇ ਜਗੀਰਦਾਰ ਸ਼ਾਸਕ ਦੌਲਤ ਰਾਮ ਨਾਲ ਵੀ ਗੁਰੂ ਜੀ ਦਾ ਮੇਲ ਹੋਇਆ ਹੋਵੇਗਾ। ਇਸ ਸਾਖੀ-ਨੁਮਾ ਪ੍ਰਸੰਗ ਦਾ ਇਤਿਹਾਸਕ ਆਧਾਰ ਲੱਭਣ ਦੀ ਲੋੜ ਹੈ।

'Historical Sikh Shrines' ਦੇ ਕਰਤਾ ਮੇਜਰ ਗੁਰਮੁਖ ਸਿੰਘ ਨੇ ਲਿਖਿਆ ਹੈ ਕਿ ਸੁਹਾਵੇ ਦੇ ਇਕ ਸਥਾਨਕ ਸ਼ਰਧਾਲੂ ਦੌਲਤ ਰਾਮ ਨੇ ਦਸਮ ਪਾਤਸ਼ਾਹ ਦੀ ਯਾਦ ਵਿੱਚ ਇਥੇ ਇਕ ਥੜ੍ਹਾ ਬਣਵਾ ਦਿੱਤਾ ਸੀ। ਦੌਲਤ ਰਾਮ ਅਤੇ ਉਸ ਤੋਂ

ਬਾਅਦ ਉਸ ਦੇ ਵਾਰਸ ਇਸ ਅਸਥਾਨ ਦੀ ਸੇਵਾ-ਸੰਭਾਲ ਕਰਦੇ ਰਹੇ। ਫੇਰ ਇਕ ਪੰਜਾਬੀ ਨਾਮਧਾਰੀ ਸਿੱਖ ਭਾਈ ਰਾਮ ਸਿੰਘ ਪੱਕੇ ਤੌਰ 'ਤੇ ਸੁਹਾਵੇ ਵਿੱਚ ਵਸ ਗਿਆ। ਉਸ ਨੇ ਇਥੇ 1885 ਈ: ਵਿੱਚ ਗੁਰਦੁਆਰਾ ਬਣਾ ਦਿੱਤਾ। ਰਿਆਸਤ ਪਟਿਆਲਾ ਵੱਲੋਂ ਹਰ ਸਾਲ ਇਸ ਅਸਥਾਨ ਨੂੰ 150 ਮਣ ਕਣਕ ਭੇਟਾ ਕੀਤੀ ਜਾਂਦੀ ਸੀ ਜੋ ਪਿੱਛੋਂ 325 ਰੁਪਏ ਸਾਲਾਨਾ ਦੀ ਨਕਦ ਰਾਸ਼ੀ ਵਿੱਚ ਬਦਲ ਦਿੱਤੀ ਗਈ। ਭਾਈ ਰਾਮ ਸਿੰਘ ਦੇ ਵੰਸ਼ਜ 1966 ਈ: ਤੱਕ ਇਸ ਗੁਰਦੁਆਰੇ ਦੀ ਸੇਵਾ ਕਰਦੇ ਰਹੇ। ਨਾਮਧਾਰੀ ਮਹੰਤ ਹਰਨਾਮ ਸਿੰਘ ਤੋਂ ਇਹ ਗੁਰਦੁਆਰਾ ਬਾਬਾ ਬਘੇਲ ਸਿੰਘ ਸਰਸਾ ਵਾਲਿਆਂ ਨੇ ਲੈ ਲਿਆ। ਹੁਣ ਇਸ ਗੁਰਦੁਆਰੇ ਦੀ ਕਾਰਸੇਵਾ ਬਾਬਾ ਬਘੇਲ ਸਿੰਘ ਦੇ ਉਤਰ-ਅਧਿਕਾਰੀ ਬਾਬਾ ਪ੍ਰੀਤਮ ਸਿੰਘ ਜੀ ਕਰ ਰਹੇ ਹਨ।

ਇਸ ਲੇਖਕ ਨੂੰ 25 ਸਤੰਬਰ, 2001 ਨੂੰ ਗੁਰਦੁਆਰਾ ਪਾਤਸ਼ਾਹੀ ਦਸਵੀਂ ਸੁਹਾਵਾ ਸਾਹਿਬ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ। ਬਾਬਾ ਪ੍ਰੀਤਮ ਸਿੰਘ ਜੀ ਨੇ ਗੁਰਦੁਆਰਾ ਸਾਹਿਬ ਦੀ ਤਿੰਨ-ਮੰਜ਼ਲੀ ਇਮਾਰਤ ਬੜੀ ਰੀਝ ਅਤੇ ਖ਼ਰਚ ਨਾਲ ਬਣਾਈ ਹੈ। ਫਰਸ਼ ਤੋਂ ਲੈ ਕੇ ਗੁੰਬਦ ਤੱਕ ਸੰਗਮਰਮਰ ਲੱਗਾ ਹੋਇਆ ਹੈ। ਸਾਰੇ ਦਰਵਾਜ਼ੇ ਸਟੀਲ ਦੇ ਹਨ। ਦਰਵਾਜ਼ਿਆਂ ਦੀਆਂ ਸੰਗਮਰਮਰੀ ਚੁਗਾਠਾਂ ਉੱਤੇ ਵੇਲ-ਬੂਟੇ ਕੱਢੇ ਹੋਏ ਹਨ। ਗੁਰਦੁਆਰੇ ਤੋਂ ਕੁਝ ਫਾਸਲੇ 'ਤੇ ਦੋ ਏਕੜ ਜ਼ਮੀਨ ਖ਼ਰੀਦ ਦੇ ਉੱਥੇ ਗੁਰਦੁਆਰੇ ਦੀ ਸਰਾਂ ਅਤੇ ਲੰਗਰ ਅਸਥਾਨ ਬਣਾਇਆ ਗਿਆ ਹੈ।

ਗੁਰਦੁਆਰੇ ਵਿੱਚ ਹਾਜ਼ਰ ਸਿੰਘਾਂ ਨੇ ਸਾਨੂੰ ਦੱਸਿਆ ਕਿ ਗੁਰਦੁਆਰੇ ਦੇ ਪਿੱਛੇ ਗੁਰਦੁਆਰੇ ਦੀ 14 ਕਿੱਲੇ ਜ਼ਮੀਨ ਉੱਤੇ ਪਿੰਡ ਵਾਸੀਆਂ ਨੇ ਕਬਜ਼ਾ ਕੀਤਾ ਹੋਇਆ ਹੈ। ਅਦਾਲਤ ਨੇ ਇਸ ਜ਼ਮੀਨ ਦਾ ਫ਼ੈਸਲਾ ਗੁਰਦੁਆਰੇ ਦੇ ਹੱਕ ਵਿੱਚ ਦਿੱਤਾ ਹੋਇਆ ਹੈ ਪਰ ਪਿੰਡ ਵਾਸੀ ਕਬਜ਼ਾ ਨਹੀਂ ਛੱਡਦੇ, ਉੱਥੇ ਦੁਕਾਨਾਂ ਪਾ ਲਈਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ, ਗੁਰਦੁਆਰਾ ਪ੍ਰਬੰਧਕ ਕਮੇਟੀ ਦਿੱਲੀ ਅਤੇ ਹੋਰ ਸਿੱਖ ਸੰਸਥਾਵਾਂ ਨੂੰ ਇਸ ਸਬੰਧ ਵਿੱਚ ਸਹਾਇਤਾ ਕਰਨੀ ਚਾਹੀਦੀ ਹੈ।

ਇਥੇ ਅਸੀਂ ਕਾਰਸੇਵਾ ਵਾਲੇ ਸਤਿਕਾਰਯੋਗ ਬਾਬਿਆਂ ਨੂੰ ਇਕ ਬੇਨਤੀ ਕਰਨੀ ਯੋਗ ਸਮਝਦੇ ਹਾਂ। ਬੇਨਤੀ ਇਹ ਹੈ ਕਿ ਜਿਥੇ ਉਹ ਇਤਿਹਾਸਕ ਗੁਰਦੁਆਰਿਆਂ ਦੀ ਉਸਾਰੀ ਬੜੀ ਸ਼ਾਨ ਅਤੇ ਸ਼ਰਧਾ ਨਾਲ ਕਰਦੇ ਹਨ, ਉਥੇ ਉਹ ਇਤਿਹਾਸ ਦੀ ਉਸਾਰੀ ਵੱਲ ਵੀ ਧਿਆਨ ਦੇਣ ਦੀ ਖੇਚਲ ਕਰਿਆ ਕਰਨ। ਉਨ੍ਹਾਂ ਦੇ ਜਥੇ ਵਿੱਚ ਇਕ-ਦੋ ਅਜਿਹੇ ਸੱਜਣ ਜ਼ਰੂਰ ਹੋਣੇ ਚਾਹੀਦੇ ਹਨ, ਜਿਨ੍ਹਾਂ ਦੀ ਇਤਿਹਾਸ ਵਿੱਚ ਦਿਲਚਸਪੀ ਹੋਵੇ। ਉਨ੍ਹਾਂ ਦੀ ਡਿਊਟੀ ਸਬੰਧਿਤ ਅਸਥਾਨ ਦਾ ਇਤਿਹਾਸ ਇਕੱਤਰ ਕਰਕੇ ਉਸ ਦੀ ਪੂਰੀ ਤਰ੍ਹਾਂ ਛਾਣ-ਬੀਨ ਕਰਨਾ ਹੋਵੇ। ਇਸ ਤਰ੍ਹਾਂ ਪੂਰੀ ਖੋਜ-ਪੜਤਾਲ ਉਪਰੰਤ ਸ਼ੁੱਧ ਇਤਿਹਾਸ ਨੂੰ ਪੁਸਤਕ ਜਾਂ ਪੈਂਫਲਿਟ ਦੇ ਰੂਪ ਵਿੱਚ ਪ੍ਰਕਾਸ਼ਿਤ ਕੀਤਾ ਜਾਵੇ। ਕਾਰ-ਸੇਵਾ ਵਾਲੇ ਜਥਿਆਂ ਵਿੱਚ ਏਨੀ ਸਮਰੱਥਾ ਹੈ ਕਿ ਉਹ ਇਤਿਹਾਸ ਅਤੇ ਗੁਰਦੁਆਰਿਆਂ ਦੀ ਉਸਾਰੀ ਦਾ ਦੋਹਰਾ ਕਾਰਜ ਬਾਖੂਬੀ ਕਰ ਸਕਦੇ ਹਨ। ਇਸ ਤਰ੍ਹਾਂ ਕਾਰ-ਸੇਵਕ ਸੰਸਥਾਵਾਂ ਇਤਿਹਾਸ ਦੀ ਉਸਾਰੀ ਵਿੱਚ ਵੀ ਯੋਗਦਾਨ ਪਾ ਸਕਦੀਆਂ ਹਨ।

ਉਪਰੋਕਤ ਵਿਸਥਾਰਮਈ ਸਾਖੀ ਅਨੁਸਾਰ ਚੱਕ ਫ਼ਤਿਹ ਸਿੰਘ ਵਾਲਾ (ਜ਼ਿਲ੍ਹਾ ਬਠਿੰਡਾ) ਦਾ ਭਾਈ ਰਾਮ ਸਿੰਘ ਗੁਰੂ ਜੀ ਨੂੰ ਦੱਸੇ ਬਿਨਾਂ ਸੁਹਾਵੇ ਤੋਂ ਆਪਣੇ ਪਿੰਡ ਨੂੰ ਮੁੜ ਗਿਆ ਸੀ। ਗੁਰੂ ਜੀ ਨੇ ਵਾਰ-ਵਾਰ ਸਿੰਘ ਭੇਜ ਕੇ ਉਸ ਨੂੰ ਵਾਪਸ ਬੁਲਾਇਆ ਪਰ ਨਿਭਾਗੇ ਰਾਮ ਸਿੰਘ ਨੇ ਪਿੰਡ ਜਾ ਕੇ ਹੀ ਸਾਹ ਲਿਆ। ਪਿੰਡ ਜਾ ਕੇ ਉਸ ਦੇ ਮਨ ਉੱਤੇ ਗੁਰੂ ਦੇ ਹੁਕਮ ਦੀ ਅਵੱਗਿਆ ਕਰਨ ਦਾ ਗੁਨਾਹ ਇੰਨਾ ਹਾਵੀ ਹੋ ਗਿਆ ਕਿ ਜਿਸ ਘਰ ਦੇ ਮੋਹ ਕਾਰਨ ਉਹ ਗੁਰੂ ਤੋਂ ਬੇਮੁੱਖ ਹੋਇਆ ਸੀ, ਉਸ ਘਰ ਦੀਆਂ ਕੰਧਾਂ ਨਾਲ ਸਿਰ ਮਾਰ-ਮਾਰ ਕੇ ਛੇਤੀ ਹੀ ਚੜ੍ਹਾਈ ਕਰ ਗਿਆ। ਇਸ ਪ੍ਰਸੰਗ ਦਾ ਵਰਨਣ ਅਸੀਂ ਪਹਿਲਾਂ ਕਰ ਚੁੱਕੇ ਹਾਂ।

ਦਸਮ ਪਾਤਸ਼ਾਹ ਦਾ ਵਹੀਰ ਕਈ ਦਿਨ ਸੁਹਾਵੇ ਰੁਕਿਆ ਰਿਹਾ ਅਤੇ ਫੇਰ ਇਕ ਦਿਨ ਸੁਬ੍ਹਾ-ਸਵੇਰੇ ਗੁਰੂ ਜੀ ਨੇ ਅਗਲੀ ਮੰਜ਼ਿਲ ਵੱਲ ਚਾਲੇ ਪਾ ਦਿੱਤੇ।

• • •

## 101

# ਕਿਹੋ ਜਿਹੇ ਰਾਹਾਂ ਉੱਤੇ ਤੁਰਿਆ ਦਸਮ ਪਾਤਸ਼ਾਹ ਦਾ ਕਾਫ਼ਲਾ

ਦੱਖਣ ਦੀ ਪਹਿਲੀ ਯਾਤਰਾ ਸਮੇਂ, ਸੁਹਾਵਾ ਸਾਹਿਬ ਤੋਂ ਅੱਗੇ, ਗੁਰੂ ਗੋਬਿੰਦ ਸਿੰਘ ਜੀ ਦਾ ਅਗਲਾ ਪੜਾਅ, ਜਿਵੇਂ ਕਿ ਸਾਡੇ ਇਤਿਹਾਸ ਨੂੰ ਪਤਾ ਹੈ, ਦਾਦੂ ਦੁਆਰਾ ਸੀ। ਦਾਦੂ ਦੁਆਰਾ ਕਿਸੇ ਪਿੰਡ ਜਾਂ ਸ਼ਹਿਰ ਦਾ ਨਾਂ ਨਹੀਂ, ਸਗੋਂ ਰਾਜਸਥਾਨ ਦੇ ਪ੍ਰਸਿੱਧ ਸੰਤ ਸ੍ਰੀ ਦਾਦੂ ਦਿਆਲ ਜੀ (1544-1603 ਈ:) ਦਾ ਅਸਥਾਨ ਹੈ, ਜੋ ਜ਼ਿਲ੍ਹਾ ਜੈਪੁਰ ਦੇ ਇਕ ਕਸਬੇ ਨਰਾਇਣਾ ਵਿੱਚ ਸਥਿਤ ਹੈ। ਨਰਾਇਣਾ, ਜੈਪੁਰ ਦੇ ਪੱਛਮ ਵਿੱਚ 65 ਕਿਲੋਮੀਟਰ ਅਤੇ ਅਜਮੇਰ (ਪੁਸ਼ਕਰ) ਤੋਂ ਤਕਰੀਬਨ 70 ਕਿਲੋਮੀਟਰ ਉਰੇ ਹੈ। ਪਰ ਸਾਡੇ ਨਵੇਂ ਅਤੇ ਪੁਰਾਣੇ ਸਮੂਹ ਇਤਿਹਾਸਕਾਰ ਦਸਮ ਪਾਤਸ਼ਾਹ ਦਾ ਪੁਸ਼ਕਰ ਜਾਣਾ ਪਹਿਲਾਂ ਦੱਸਦੇ ਹਨ ਅਤੇ ਦਾਦੂ ਦੁਆਰੇ ਜਾਣਾ ਮਗਰੋਂ। ਇਸ ਦਾ ਕਾਰਨ ਇਨ੍ਹਾਂ ਅਸਥਾਨਾਂ ਦੀ ਭੂਗੋਲਿਕ ਸਥਿਤੀ ਦਾ ਪਤਾ ਨਾ ਹੋਣਾ ਹੈ। ਸਾਨੂੰ ਇਸ ਉਕਾਈ ਦਾ ਪਤਾ ਇਨ੍ਹਾਂ ਅਸਥਾਨਾਂ ਦੀ ਯਾਤਰਾ ਕਰਦਿਆਂ ਲੱਗਾ। ਵੈਸੇ ਇਸ ਭੁੱਲ ਦਾ ਪਤਾ ਭਾਰਤ ਜਾਂ ਰਾਜਸਥਾਨ ਦਾ ਨਕਸ਼ਾ ਵੇਖ ਕੇ ਵੀ ਸਹਿਜੇ ਹੀ ਲੱਗ ਜਾਂਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਉਪਰੋਕਤ ਦੋਹਾਂ ਪੜਾਵਾਂ ਵਿਚਕਾਰ ਭਾਵ ਸੁਹਾਵਾ ਸਾਹਿਬ ਅਤੇ ਦਾਦੂ ਦੁਆਰੇ ਦੇ ਵਿਚਾਲੇ ਢਾਈ ਸੌ ਕਿਲੋਮੀਟਰ ਤੋਂ ਵੀ ਵੱਧ ਫਾਸਲਾ ਹੈ। ਪਰ ਇੰਨੇ ਲੰਮੇ ਫਾਸਲੇ ਵਿੱਚ ਦਸਮ ਪਾਤਸ਼ਾਹ ਦਾ ਕੋਈ ਇਤਿਹਾਸਕ ਗੁਰਦੁਆਰਾ ਨਹੀਂ ਆਉਂਦਾ। ਗੁਰੂ ਜੀ ਦੇ ਪਿਛਲੇ ਸਫ਼ਰ ਤੋਂ ਪਤਾ ਲੱਗਦਾ ਹੈ ਕਿ ਉਹ ਵੀਹ ਜਾਂ ਤੀਹ ਕਿਲੋਮੀਟਰ ਦਾ ਸਫ਼ਰ ਤੈਅ ਕਰਕੇ ਜ਼ਰੂਰ ਪੜਾਅ ਕਰਦੇ ਸਨ। ਪਰ ਸੁਹਾਵਾ ਸਾਹਿਬ ਅਤੇ ਦਾਦੂ ਦੁਆਰੇ ਦੇ ਵਿਚਾਲੇ ਢਾਈ ਸੌ ਕਿਲੋਮੀਟਰ ਵਿੱਚ ਗੁਰੂ ਜੀ ਦਾ ਇਕ ਵੀ ਪੜਾਅ ਅਸਥਾਨ ਨਹੀਂ ਆਉਂਦਾ। ਇਸ ਦਾ ਮਤਲਬ ਇਹ ਹੈ ਕਿ ਗੁਰੂ ਜੀ ਨੇ ਇੰਨੇ ਲੰਮੇ ਸਫ਼ਰ ਵਿੱਚ ਪੜਾਅ ਤਾਂ ਕੀਤੇ ਹੋਣਗੇ ਪਰ ਸਾਨੂੰ ਉਨ੍ਹਾਂ ਦਾ ਪਤਾ ਨਹੀਂ ਹੈ। ਢਾਈ ਸੌ ਕਿਲੋਮੀਟਰ ਦੇ ਫਾਸਲੇ ਵਿੱਚ ਤਕਰੀਬਨ ਦਸ ਪੜਾਅ ਆਉਣੇ ਚਾਹੀਦੇ ਹਨ। ਰਾਜਸਥਾਨ ਦੀ ਸਿੱਖ ਸੰਗਤ ਦਾ ਇਹ ਫਰਜ਼ ਬਣਦਾ ਹੈ ਕਿ ਉਹ ਦਸਮ ਪਾਤਸ਼ਾਹ ਦੇ ਇਨ੍ਹਾਂ ਪੜਾਅ-ਅਸਥਾਨਾਂ ਦੀ ਢੂੰਡ-ਭਾਲ ਕਰੇ।

'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਪੁਸ਼ਕਰ ਅਤੇ ਦਾਦੂ ਦੁਆਰਾ ਵਿਚਕਾਰ ਇਕ ਅਸਥਾਨ ਚੂਰੂ ਵਿੱਚ ਦਸਮ ਪਾਤਸ਼ਾਹ ਦਾ ਪੜਾਅ ਦੱਸਦੀ ਹੈ—

**'ਡੇਰਾ ਚੂਰੂ। ....ਅੱਗੇ ਡੇਰਾ ਚੂਰੂ ਕੀਤਾ।'** —ਸਾਖੀ 114ਵੀਂ

ਪਰ ਚੂਰੂ ਦਾ ਸ਼ਹਿਰ, ਪੁਸ਼ਕਰ ਤੋਂ ਅੱਗੇ ਨਹੀਂ, ਪੁਸ਼ਕਰ ਤੋਂ ਬਹੁਤ ਉਰੇ ਆਉਂਦਾ ਹੈ। ਚੂਰੂ ਤਾਂ ਸੁਹਾਵਾ ਸਾਹਿਬ ਤੋਂ ਕੇਵਲ 80 ਕਿਲੋਮੀਟਰ ਹੈ, ਜਦ ਕਿ ਪੁਸ਼ਕਰ, ਚੂਰੂ ਤੋਂ ਵੀ 200 ਕਿਲੋਮੀਟਰ ਹੋਰ ਅੱਗੇ ਹੈ। ਕੇਵਲ ਚੂਰੂ ਦੀ ਸਥਿਤੀ ਤੋਂ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਸਾਡੇ ਪੂਰਵਗਾਮੀ ਇਤਿਹਾਸਕਾਰ ਦਸਮ ਪਾਤਸ਼ਾਹ ਦੇ ਪੜਾਵਾਂ ਬਾਰੇ ਕਿੰਨੇ ਭੁਲੇਖੇ ਵਿੱਚ ਸਨ।

ਚੂਰੂ ਰਾਜਸਥਾਨ ਦਾ ਇਕ ਜ਼ਿਲ੍ਹਾ ਕੇਂਦਰ ਅਤੇ ਬਹੁਤ ਰੌਣਕ ਵਾਲਾ ਸ਼ਹਿਰ ਹੈ। ਪਰ ਜਿੱਥੋਂ ਤੱਕ ਚੂਰੂ ਵਿੱਚ ਦਸਮ ਪਾਤਸ਼ਾਹ ਦੇ ਪੜਾਅ ਕਰਨ ਦਾ ਸਵਾਲ ਹੈ, ਇਸ ਬਾਰੇ ਸਾਨੂੰ ਆਪਣੀ ਪਹਿਲੀ ਯਾਤਰਾ (ਸਤੰਬਰ 2001) ਵਿੱਚ ਕਾਫ਼ੀ ਯਤਨ ਕਰਨ ਦੇ ਬਾਵਜੂਦ ਵੀ ਪਤਾ ਨਹੀਂ ਲੱਗਾ ਕਿ ਗੁਰੂ ਸਾਹਿਬ ਚੂਰੂ ਵਿੱਚ ਕਿੱਥੇ ਠਹਿਰੇ ਸਨ। ਪਰ ਅਕਤੂਬਰ 2007 ਵਿੱਚ ਗੁਰੂ ਗੋਬਿੰਦ ਸਿੰਘ ਮਾਰਗ ਦੀ ਨਿਸ਼ਾਨਦੇਹੀ ਕਰਦਿਆਂ ਅਸੀਂ 8 ਅਕਤੂਬਰ ਨੂੰ ਚੂਰੂ ਪਹੁੰਚੇ ਤਾਂ ਇੱਥੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ। ਗੁਰਦੁਆਰਾ ਸਾਹਿਬ ਦੇ ਗ੍ਰੰਥੀ ਭਾਈ ਮੁਖਤਿਆਰ ਸਿੰਘ ਅਤੇ ਸ. ਜਰਨੈਲ ਸਿੰਘ (ਆਡੀਟਰ ਸਾਹਿਕਾਰੀ ਵਿਭਾਗ ਚੂਰੂ) ਨੇ ਦੱਸਿਆ ਕਿ ਇਸ ਗੁਰਦੁਆਰਾ ਸਾਹਿਬ ਵਿੱਚ ਇਕ ਪੁਰਾਣੀ ਬੇਰੀ ਹੁੰਦੀ ਸੀ। ਕੁਝ ਲੋਕ ਕਹਿੰਦੇ ਹਨ ਕਿ ਇਸ ਬੇਰੀ ਹੇਠ ਗੁਰੂ ਗੋਬਿੰਦ ਸਿੰਘ ਜੀ ਆ ਕੇ ਬਿਰਾਜੇ ਸਨ। ਪੁਰਾਣੀ ਬੇਰੀ ਸੁੱਕ ਜਾਣ ਉਪਰੰਤ ਹੁਣ ਇਥੇ ਬੇਰੀ ਦਾ ਨਵਾਂ ਰੁੱਖ ਖਲੋਤਾ ਹੈ। ਸੰਗਤਾਂ ਇਸ ਰੁੱਖ ਨੂੰ ਸਤਿਕਾਰ ਦੀ ਨਜ਼ਰ ਨਾਲ ਵੇਖਦੀਆਂ ਹਨ। ਪਰ

ਇਸ ਅਸਥਾਨ 'ਤੇ ਗੁਰੂ ਜੀ ਦੇ ਬਿਰਾਜਣ ਬਾਰੇ ਕੋਈ ਪੱਕੀ ਸੂਚਨਾ ਨਹੀਂ ਹੈ।

ਹੁਣ ਅਸੀਂ ਇਸ ਮਾਰਗ ਉੱਤੇ, ਗੁਰੂ ਦਸਮੇਸ਼ ਜੀ ਦੇ ਚਰਨਾਂ ਪਿੱਛੇ ਕੀਤੀ ਆਪਣੀ ਯਾਤਰਾ ਦਾ ਸੰਖੇਪ ਹਾਲ ਪਾਠਕਾਂ ਨਾਲ ਸਾਂਝਾ ਕਰਨਾ ਚਾਹੁੰਦੇ ਹਾਂ ਤਾਂ ਜੋ ਅਨੁਮਾਨ ਲੱਗ ਸਕੇ ਕਿ ਅੱਜਕਲ੍ਹ ਇਹ ਰਸਤੇ ਕਿਹੋ ਜਿਹੇ ਹਨ ਅਤੇ ਅੱਜ ਤੋਂ 300 ਸਾਲ ਪਹਿਲਾਂ ਜਦੋਂ ਇਸ ਰੇਤ-ਥਲ ਅਤੇ ਜੰਗਲ ਬੀਆਬਾਨ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਸਫ਼ਰ ਕੀਤਾ, ਉਦੋਂ ਇਹ ਰਸਤੇ ਕਿਹੋ ਜਿਹੇ ਹੋਣਗੇ।

25 ਸਤੰਬਰ 2001 ਨੂੰ ਅਸੀਂ ਸੂਮੋ ਗੱਡੀ ਵਿੱਚ ਦੁਪਹਿਰ ਬਾਅਦ ਸਵਾ ਤਿੰਨ ਵਜੇ ਸੁਹਾਵਾ ਸਾਹਿਬ ਤੋਂ ਰਵਾਨਾ ਹੋਏ। ਸਾਡੀ ਮੰਜ਼ਿਲ ਦਸਮ ਪਾਤਸ਼ਾਹ ਦਾ ਅਗਲਾ ਪੜਾਅ ਦਾਦੂ ਦੁਆਰਾ ਨਰਾਇਣਾ ਸੀ। ਇਹ ਰਾਹ ਬਹੁਤ ਬਿਖੜਾ ਸੀ। ਰੇਤਲੇ ਇਲਾਕੇ ਵਿੱਚ ਉੱਚੀ-ਨੀਵੀਂ, ਟੁੱਟੀ-ਫੁੱਟੀ ਸੜਕ। ਆਲੇ-ਦੁਆਲੇ ਪੱਕ ਰਹੇ ਬਾਜਰੇ ਦੇ ਖੇਤ। ਸੜਕ ਦੇ ਦੋਵੀਂ ਪਾਸੀਂ ਅੱਕ, ਕਿੱਕਰਾਂ ਅਤੇ ਜੰਡ ਦੇ ਮਧਰੇ ਰੁੱਖ-ਜੰਡੀਆਂ। ਕਿਤੇ-ਕਿਤੇ ਭੇਡਾਂ-ਬੱਕਰੀਆਂ ਦੇ ਇੱਜੜ। ਆਵਾਜਾਈ ਬਹੁਤ ਥੋੜ੍ਹੀ। ਕਿਤੇ-ਕਿਤੇ ਬੱਸ ਅੱਡੇ 'ਤੇ ਦੋ ਚਾਰ ਸਵਾਰੀਆਂ ਖੜ੍ਹੀਆਂ ਸਨ। ਔਰਤਾਂ ਵਿੱਚ ਪਰਦੇ ਦਾ ਰਿਵਾਜ। ਸਿਰ-ਮੂੰਹ ਛਾਤੀ ਤੱਕ ਲੰਮੇ ਘੁੰਗਟ ਨਾਲ ਢੱਕਿਆ ਹੋਇਆ। ਅਸੀਂ ਸਵਾ ਚਾਰ ਵਜੇ ਤਾਰਾ ਨਗਰ ਪਹੁੰਚੇ। ਇੱਥੋਂ ਚੂਰੂ 32 ਕਿਲੋਮੀਟਰ ਹੈ। ਤਾਰਾ ਨਗਰ ਤੋਂ ਅੱਗੇ ਹਰਿਆਲੀ ਕੁਝ ਵਧ ਗਈ। ਖੇਤਾਂ ਵਿੱਚ ਮੂੰਗੀ, ਮੋਠ, ਤਿਲ, ਬਾਜਰੇ ਅਤੇ ਗੁਆਰੇ ਦੀ ਫ਼ਸਲ ਚੰਗੀ ਸੀ। ਸੜਕ ਕਿਨਾਰੇ ਇਕ ਥਾਂ ਮੋਟੇ ਅੱਖਰਾਂ ਵਿੱਚ ਬੋਰਡ ਲੱਗਾ ਹੋਇਆ ਸੀ : 'ਆਪਣੋ ਬਾਗੜ'। ਆਪਣਾ ਦੇਸ਼ ਸਭ ਨੂੰ ਪਿਆਰਾ ਹੈ। ਇਕ ਥਾਂ ਰੇਤਲੀ ਗਰਾਊਂਡ ਵਿੱਚ ਟੂਰਨਾਮੈਂਟ ਹੋ ਰਿਹਾ ਸੀ। ਗਰਾਊਂਡ ਦੇ ਆਲੇ-ਦੁਆਲੇ ਰੰਗ-ਬਰੰਗੇ ਝੰਡੇ। ਸਾਰੇ ਰਾਜਸਥਾਨ ਵਿੱਚ ਸਕੂਲੀ ਬੱਚਿਆਂ ਦੀ ਵਰਦੀ ਨੀਲੀ ਕਮੀਜ਼ ਤੇ ਖ਼ਾਕੀ ਪੈਂਟ ਹੈ। ਕੁੜੀਆਂ ਨੀਲੀ ਕਮੀਜ਼ ਨਾਲ ਚਿੱਟੀ ਸਲਵਾਰ ਪਹਿਨਦੀਆਂ ਹਨ। ਰਾਜਸਥਾਨ ਵਿੱਚ ਪੋਸਤ ਦੇ ਠੇਕੇ ਹਨ। ਲੋਕ ਅਫੀਮ ਖਾਂਦੇ ਹਨ। ਵਿਆਹ ਆਦਿ ਖ਼ੁਸ਼ੀ ਦੇ ਮੌਕਿਆਂ 'ਤੇ ਅਫੀਮ ਥਾਲੀ ਵਿੱਚ ਰੱਖ ਕੇ ਪ੍ਰਾਹੁਣਿਆਂ ਨੂੰ ਵਰਤਾਈ ਜਾਂਦੀ ਹੈ। ਅਸੀਂ ਸ਼ਾਮੀਂ ਛੇ ਵਜੇ ਚੂਰੂ ਪਹੁੰਚੇ।

ਬੀਤੇ ਸਮੇਂ ਵਿੱਚ ਚੂਰੂ ਸ਼ਹਿਰ ਦੀ ਅਮੀਰੀ ਮਸ਼ਹੂਰ ਸੀ। ਚੂਰੂ ਤੋਂ ਅੱਗੇ ਸੜਕ ਬਹੁਤ ਖੁੱਲ੍ਹੀ ਤੇ ਪੱਧਰੀ ਹੈ। ਸੜਕ ਦੁਆਲੇ ਜੰਡੀਆਂ ਅਤੇ ਕਰੀਰਾਂ ਦਿਖਾਈ ਦਿੰਦੀਆਂ ਸਨ। ਕਰੀਰਾਂ ਦੀਆਂ ਹਰੀਆਂ ਝਾੜੀਆਂ ਉੱਤੇ ਲਾਲ ਸੂਹੇ ਫੁੱਲ। ਇਕ ਥਾਂ ਸੜਕ ਦੇ ਕਿਨਾਰੇ ਇਕ ਹੋਰ ਬੋਰਡ ਲੱਗਾ ਹੋਇਆ ਸੀ, ਲਿਖਿਆ ਸੀ : 'ਪਧਾਰੋ ਸਾ', ਜਿਸ ਦਾ ਅਰਥ ਹੈ : 'ਆਈਏ ਪਧਾਰੀਏ।' ਫ਼ਤਿਹਪੁਰ, ਮਾਲਵੀਉਂ ਕੀ ਢਾਣੀ ਅਤੇ ਲਕਸ਼ਮਣਗੜ੍ਹ ਲੰਘ ਕੇ ਅਸੀਂ ਸਾਢੇ ਸੱਤ ਵਜੇ ਸੀਕਰ ਪਹੁੰਚੇ। ਸੀਕਰ ਵੀ ਰਾਜਸਥਾਨ ਦਾ ਇਕ ਜ਼ਿਲ੍ਹਾ ਕੇਂਦਰ ਅਤੇ ਪੁਰਾਣਾ ਇਤਿਹਾਸਕ ਵੱਡਾ ਸ਼ਹਿਰ ਹੈ। ਸੂਰਜ ਡੁੱਬ ਜਾਣ ਕਰਕੇ ਸਾਨੂੰ ਰਾਤ ਸੀਕਰ ਵਿੱਚ ਹੀ ਰਹਿਣਾ ਪਿਆ।

26 ਸਤੰਬਰ ਦੀ ਸੁਬ੍ਹਾ ਹੋਈ ਤਾਂ ਅਸੀਂ ਸਵੇਰੇ ਸਵਾ ਸੱਤ ਵਜੇ ਫੇਰ ਦਾਦੂ ਦੁਆਰੇ ਦਾ ਸਫ਼ਰ ਸ਼ੁਰੂ ਕਰ ਦਿੱਤਾ। ਸੀਕਰ ਵਿੱਚ ਵੀ ਔਰਤਾਂ ਜ਼ਿਆਦਾਤਰ ਸਲਵਾਰ ਕਮੀਜ਼ ਹੀ ਪਹਿਨਦੀਆਂ ਹਨ। ਰਾਜਸਥਾਨੀ ਲਿਬਾਸ ਪਿੰਡਾਂ ਤੱਕ ਸੀਮਤ ਹੈ। ਸੀਕਰ ਸ਼ਹਿਰ ਵਿੱਚ ਕੇਲੇ ਤੋਲ ਕੇ ਵਿਕਦੇ ਹਨ। ਸੀਕਰ ਦਾ ਆਲਾ-ਦੁਆਲਾ ਪੱਧਰਾ ਤੇ ਹਰਾ-ਭਰਾ ਹੈ। ਅਸੀਂ ਸੀਕਰ ਤੋਂ 50 ਕਿਲੋਮੀਟਰ ਦੂਰ ਰੀਂਗਸ ਨੂੰ ਜਾ ਰਹੇ ਸਾਂ। ਸੜਕ ਚੌੜੀ ਤੇ ਵਧੀਆ ਜਿਵੇਂ ਸਾਡੇ ਲਈ ਨਵੀਂ ਬਣਾਈ ਹੋਵੇ। ਸੱਜੇ-ਖੱਬੇ ਕਿਤੇ-ਕਿਤੇ ਨੀਵੀਆਂ ਪਹਾੜੀਆਂ ਦਿਸਦੀਆਂ ਸਨ। ਰੀਂਗਸ ਦੇ ਦੱਖਣ-ਪੱਛਮ ਵਿੱਚ ਦਾਦੂ ਦੁਆਰਾ ਨਰਾਇਣਾ ਤਕਰੀਬਨ 100 ਕਿਲੋਮੀਟਰ ਹੈ। ਅਸੀਂ ਗੋਬਿੰਦਗੜ੍ਹ, ਕਾਲਾ ਡੇਰਾ, ਡੋਡਸਰ ਅਤੇ ਛੋਟੀ ਡੂੰਗਰੀ ਵਿਚੀਂ ਰੈਣਵਾਲ ਪਹੁੰਚੇ। ਇਹ ਇਲਾਕਾ ਉਪਜਾਊ ਹੈ। ਫੇਰ ਵੀ ਸੜਕ ਦੁਆਲੇ ਕਿੱਕਰਾਂ ਦੀ ਭਰਮਾਰ ਅਤੇ ਖੇਤਾਂ ਵਿੱਚ ਜੰਡੀਆਂ ਬੇਸ਼ੁਮਾਰ, ਜਿਵੇਂ ਜੰਡੀਆਂ ਦੇ ਬਾਗ਼ ਲਾਏ ਹੋਣ। ਰਾਜਸਥਾਨੀ ਲੋਕ ਜੰਡ ਨੂੰ ਡਾਂਟੀ ਜਾਂ ਖੇਜੜੀ ਕਹਿੰਦੇ ਹਨ। ਜੰਡ ਦਾ ਰੁੱਖ ਰਾਜਸਥਾਨੀ ਲੋਕਾਂ ਦੀ ਅਨਿਕ ਪ੍ਰਕਾਰ ਸੇਵਾ ਕਰਦਾ ਹੈ, ਇਸ ਲਈ ਉਹ ਇਸ ਦੀ ਗਊ ਵਾਂਗ ਸੇਵਾ-ਸੰਭਾਲ ਅਤੇ ਇੱਜ਼ਤ ਕਰਦੇ ਹਨ।

ਰੈਣਵਾਲ ਤੋਂ 20 ਕਿਲੋਮੀਟਰ ਅੱਗੇ ਅਸੀਂ ਗਏ ਤਾਂ ਇਕ ਪਹਾੜੀ ਦੇ ਐਨ ਪੈਰਾਂ ਵਿੱਚ ਵਸਿਆ ਇਕ ਛੋਟਾ ਜਿਹਾ ਸ਼ਹਿਰ ਜੋਬਨੇਰ ਆ ਗਿਆ। ਇਹ ਪਹਾੜੀਆਂ ਅਰਾਵਲੀ ਪਰਬਤ ਮਾਲਾ ਦੀ ਇਕ ਸ਼ਾਖ ਹਨ। ਜੋਬਨੇਰ ਦੇਖਣ ਨੂੰ ਇਕ ਸਾਧਾਰਨ ਜਿਹਾ ਕਸਬਾ ਲੱਗਦਾ ਸੀ ਅਤੇ ਅਸੀਂ ਇਸ ਵਿੱਚੋਂ ਅੱਗੇ ਨਿਕਲ ਚੱਲੇ ਸਾਂ ਕਿ ਸਾਡੇ ਇਕ ਸਾਥੀ ਸ: ਨੇਤਾ ਸਿੰਘ (ਬਠਿੰਡਾ) ਦੀ ਨਜ਼ਰ, ਪਹਾੜੀ ਦੀ ਚੋਟੀ ਉੱਤੇ ਦਿਖਾਈ ਦਿੰਦੇ ਇਕ ਕਿਲੇ ਉੱਤੇ ਪੈ ਗਈ। ਕਹਿਣ ਲੱਗੇ, 'ਸਾਥੀ ਜੀ, ਇਹ ਕਿਲਾ ਦੇਖਣਾ ਚਾਹੀਦਾ ਹੈ।' ਮੈਂ ਕਿਹਾ, 'ਪਹਾੜ ਦੂਰੋਂ ਹੀ ਸੋਹਣੇ ਲੱਗਦੇ ਹਨ। ਪਹਾੜੀ ਉੱਤੇ ਚੜ੍ਹਨਾ, ਫੇਰ ਉਤਰਨਾ ਕੋਈ ਸੌਖਾ ਕੰਮ ਨਹੀਂ ਹੈ, ਸਾਰੀ ਦਿਹਾੜੀ ਇੱਥੇ ਹੀ ਬੀਤ ਜਾਏਗੀ। ਸਾਨੂੰ ਆਪਣੀ ਮੰਜ਼ਿਲ ਦਾਦੂ ਦੁਆਰੇ ਹੀ ਪੁੱਜਣਾ ਚਾਹੀਦਾ ਹੈ।'

ਫੇਰ ਵੀ ਅਸੀਂ ਜੋਬਨੇਰ ਦੇ ਬੱਸ ਅੱਡੇ ਵਿੱਚ ਗੱਡੀ ਰੋਕ ਕੇ ਇਸ ਸ਼ਹਿਰ ਅਤੇ ਕਿਲੇ ਬਾਰੇ ਪੁੱਛ-ਗਿੱਛ ਕੀਤੀ ਤਾਂ ਇਕ ਬਜ਼ੁਰਗ ਨੇ ਆਖਿਆ : 'ਯਿਹ ਜੋਬਨੇਰ ਕਾ ਕਿਲਾ ਹੈ। ਅਗਰ ਆਪ ਕਿਲੇ ਪਰ ਨਹੀਂ ਜਾਨਾ ਚਾਹਤੇ ਤੋ ਜੋਬਨੇਰ ਕੇ ਰਾਜਾ ਯਹੀਂ ਸ਼ਹਿਰ ਮੇਂ ਰਹਿਤੇ ਹੈਂ। ਬੜੇ ਭਲੇ ਪੁਰਸ਼ ਹੈਂ। ਉਨ ਸੇ ਮਿਲ ਲੋ, ਵੁਹ ਸਭ ਕੁਛ ਬਤਾ ਦੇਂਗੇ।' ਉਹ ਬਜ਼ੁਰਗ ਸਾਨੂੰ ਰਾਜਾ ਸਾਹਿਬ ਦੀ ਮਹਿਲ-ਨੁਮਾ ਕੋਠੀ ਦੇ ਸਾਹਮਣੇ ਲੈ ਗਿਆ। ਆਗਿਆ ਲੈ ਕੇ ਜਦੋਂ ਅਸੀਂ ਮਹਿਲ ਵਿੱਚ ਪ੍ਰਵੇਸ਼ ਕੀਤਾ ਤਾਂ ਪਤਾ ਹੀ ਨਾ ਲੱਗਾ ਕਿ ਉਹ ਬਜ਼ੁਰਗ ਕਿੱਥੇ ਗਾਇਬ ਹੋ ਗਿਆ। ਅਸੀਂ ਸੋਚਿਆ ਰਾਜ-ਪਰਿਵਾਰਾਂ ਦਾ ਲੋਕਾਂ ਉੱਤੇ ਅਜੇ ਵੀ ਐਨਾ ਪ੍ਰਭਾਵ ਹੈ ਕਿ ਆਮ ਆਦਮੀ ਉਨ੍ਹਾਂ ਦੇ ਸਾਹਮਣੇ ਹੋਣ ਤੋਂ ਝਿਜਕਦਾ ਹੈ।

ਅਸੀਂ ਮਹਿਲ ਦੀਆਂ ਪੌੜੀਆਂ ਚੜ੍ਹ ਕੇ ਦੂਜੀ ਕਿ ਤੀਜੀ ਮੰਜ਼ਿਲ 'ਤੇ ਪਹੁੰਚੇ ਤਾਂ ਕੰਵਰ ਅਜੀਤ ਸਿੰਘ ਅਤੇ ਉਨ੍ਹਾਂ ਦੇ ਇਕ ਸਾਥੀ ਪ੍ਰੋ: ਸੁਗੰਧ ਸਿੰਘ ਨੇ ਬੜੇ ਤਪਾਕ ਨਾਲ ਸਾਡਾ ਸੁਆਗਤ ਕੀਤਾ ਅਤੇ ਸਾਨੂੰ ਆਪਣੇ ਡਰਾਇੰਗ ਰੂਮ ਵਿੱਚ ਬਿਠਾਇਆ। ਅਸੀਂ ਆਪਣੀ ਜਾਣ-ਪਛਾਣ ਦਿੱਤੀ ਤਾਂ ਕੰਵਰ ਸਾਹਿਬ ਨੇ ਆਖਿਆ, 'ਵਾਹ, ਕਿੱਥੇ ਜਲੰਧਰ ਹੈ ਅਤੇ ਕਿੱਥੇ ਤੁਸੀਂ ਘੁੰਮ ਰਹੇ ਹੋ!' ਮੈਂ ਆਖਿਆ, 'ਗੁਰੂ ਗੋਬਿੰਦ ਸਿੰਘ ਨਰਾਇਣੇ ਵਿੱਚ ਦਾਦੂ ਦੁਆਰੇ ਗਏ ਸਨ। ਉਨ੍ਹਾਂ ਦੇ ਚਰਨਾਂ ਪਿੱਛੇ ਅਸੀਂ ਵੀ ਅੱਜ ਦਾਦੂ ਦੁਆਰੇ ਜਾ ਰਹੇ ਸਾਂ ਕਿ ਪਹਾੜੀ ਉੱਤੇ ਆਪ ਦਾ ਕਿਲਾ ਵੇਖ ਕੇ ਆਪ ਨੂੰ ਮਿਲਣ ਆ ਗਏ।'

ਕੰਵਰ ਸਾਹਿਬ ਨੇ ਦੱਸਿਆ ਕਿ ਜੋਬਨੇਰ ਦਾ ਰਾਜ-ਘਰਾਣਾ ਆਮੇਰ (ਜੈਪੁਰ) ਦੇ ਕਛਵਾਹਾ ਰਾਜਪੂਤ ਸ਼ਾਹੀ ਖਾਨਦਾਨ ਨਾਲ ਸਬੰਧਿਤ ਹੈ। ਅਸੀਂ ਖੰਗਾਰੋਤ ਕਛਵਾਹਾ ਅਖਵਾਉਂਦੇ ਹਾਂ। ਰਿਆਸਤ ਜੈਪੁਰ ਨੂੰ ਕਾਇਮ ਕਰਨ ਦਾ ਅਮਲ ਤਾਂ ਦਸਵੀਂ ਸਦੀ ਈਸਵੀ ਤੋਂ ਵੀ ਪਹਿਲਾਂ ਹੀ ਸ਼ੁਰੂ ਹੋ ਗਿਆ ਸੀ ਪਰ ਇਤਿਹਾਸਕ ਤੌਰ 'ਤੇ ਰਾਜਾ ਪ੍ਰਿਥਵੀ ਰਾਜ ਕਛਵਾਹਾ (ਰਾਜ ਕਾਲ 1503-1527 ਈ:) ਨੂੰ ਰਿਆਸਤ ਜੈਪੁਰ ਦਾ ਬਾਨੀ ਮੰਨਿਆ ਜਾਂਦਾ ਹੈ। ਰਾਜਾ ਪ੍ਰਿਥਵੀ ਰਾਜ ਕਛਵਾਹਾ ਦੇ ਪੁੱਤਰ ਰਾਉ ਜਗਮਾਲ ਅਤੇ ਜਗਮਾਲ ਦੇ ਬੇਟੇ ਰਾਉ ਖੰਗਾਰ ਸਨ। ਜੋਬਨੇਰ ਦੀ ਉਪ-ਰਿਆਸਤ (ਜਾਗੀਰ) ਰਾਉ ਖੰਗਾਰ (1524-1583 ਈ:) ਨੇ 1554 ਈ: ਵਿੱਚ ਕਾਇਮ ਕੀਤੀ। ਰਾਉ ਖੰਗਾਰ ਬੇਹੱਦ ਪ੍ਰਾਕਰਮੀ ਅਤੇ ਵੀਰ ਪੁਰਸ਼ ਸਨ। ਉਨ੍ਹਾਂ ਦੇ ਵੰਸ਼ਜ ਹੋਣ ਕਰਕੇ ਅਸੀਂ ਖੰਗਾਰੋਤ ਕਛਵਾਹਾ ਅਖਵਾਉਂਦੇ ਹਾਂ। ਖੰਗਾਰੋਤ ਕਛਵਾਹਿਆਂ ਦਾ ਮੁਗਲ ਅਤੇ ਰਾਜਪੂਤ ਇਤਿਹਾਸ ਵਿੱਚ ਮਹੱਤਵਪੂਰਨ ਯੋਗਦਾਨ ਹੈ। ਕੰਵਰ ਸਾਹਿਬ ਨਾਲ ਸਾਡੀ ਗੱਲਬਾਤ ਅੱਧਾ-ਪੌਣਾ ਘੰਟਾ ਚਲਦੀ ਰਹੀ।

## ਕੰਵਰ ਅਜੀਤ ਸਿੰਘ ਜੋਬਨੇਰ ਨਾਲ ਮੁਲਾਕਾਤ

## ਦਾਦੂ ਪੰਥ ਉੱਤੇ ਦਸਮ ਪਾਤਸ਼ਾਹ ਦੇ ਪ੍ਰਭਾਵ ਦਾ ਸੰਕੇਤ

ਦਾਦੂ ਦੁਆਰੇ ਨੂੰ ਜਾਂਦਿਆਂ ਰਾਹ ਵਿੱਚ ਜੋਬਨੇਰ ਰੁਕਣਾ ਸਾਡੇ ਲਈ ਬਹੁਤ ਫ਼ਾਇਦੇਮੰਦ ਸਾਬਤ ਹੋਇਆ। ਕੰਵਰ ਅਜੀਤ ਸਿੰਘ ਨੇ ਦਾਦੂ ਦੁਆਰੇ ਬਾਰੇ ਅਤੇ ਆਪਣੇ ਖੰਗਾਰੋਤ ਰਾਜਪੂਤ ਰਾਜ-ਘਰਾਣੇ ਬਾਰੇ ਜੋ ਜਾਣਕਾਰੀ ਦਿੱਤੀ, ਉਹ ਤਾਂ ਮਹੱਤਵਪੂਰਨ ਹੈ ਹੀ ਸੀ, ਪਰ ਕੰਵਰ ਜੀ ਨਾਲ ਗੱਲਬਾਤ ਕਰਦਿਆਂ ਦਾਦੂ ਦੁਆਰੇ ਦੇ ਸੰਤਾਂ ਉੱਤੇ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਭਾਵ ਦਾ ਇਕ ਜੋ ਨਵਾਂ ਪੱਖ ਸਾਡੇ ਸਾਹਮਣੇ ਆਇਆ ਉਹ ਸਾਡੀ ਇਸ ਰਾਜਸਥਾਨ ਯਾਤਰਾ ਦੀ ਇਕ ਅਹਿਮ ਪ੍ਰਾਪਤੀ ਹੈ। ਦਾਦੂ ਪੰਥੀਆਂ ਉੱਤੇ ਦਸਮ ਪਾਤਸ਼ਾਹ ਦੇ ਪ੍ਰਭਾਵ ਦਾ ਉਲੇਖ ਅਸੀਂ ਅੱਗੇ ਚੱਲ ਕੇ ਕਰਾਂਗੇ।

ਕੰਵਰ ਅਜੀਤ ਸਿੰਘ ਦਾ ਪਿਛੋਕੜ ਬੜਾ ਸ਼ਾਹੀ ਅਤੇ ਰੌਚਕ ਹੈ। ਜਿਵੇਂ ਅਸੀਂ ਪਹਿਲਾਂ ਦੱਸਿਆ ਹੈ, ਜੋਬਨੇਰ ਦਾ ਰਾਜ-ਘਰਾਣਾ, ਜੈਪੁਰ ਦੀ ਰਾਜਪੂਤ ਰਿਆਸਤ ਨਾਲ ਪਰਿਵਾਰਕ ਸਬੰਧ ਰੱਖਦਾ ਹੈ। ਰਿਆਸਤ ਆਮੇਰ (ਜੋ 1727 ਈ: ਵਿੱਚ ਆਮੇਰ ਤੋਂ 11 ਕਿਲੋਮੀਟਰ ਦੇ ਫਾਸਲੇ 'ਤੇ ਜੈਪੁਰ ਦਾ ਨਵਾਂ ਸ਼ਹਿਰ ਵਸਾਉਣ ਪਿੱਛੋਂ ਰਿਆਸਤ ਜੈਪੁਰ ਅਖਵਾਉਣ ਲੱਗ ਪਈ।) ਦਾ ਬਾਨੀ ਰਾਜਾ ਪ੍ਰਿਥਵੀ ਰਾਜ ਕਛਵਾਹਾ (ਰਾਜ ਕਾਲ : 1503-1527 ਈ:) ਨੂੰ ਮੰਨਿਆ ਜਾਂਦਾ ਹੈ। ਪ੍ਰਿਥਵੀ ਰਾਜ ਦੀਆਂ 9 ਰਾਣੀਆਂ ਅਤੇ 19 ਪੁੱਤਰ ਸਨ। ਉਨ੍ਹਾਂ ਦੀ ਇਕ ਰਾਣੀ ਬਾਲਾਂਬਾਈ ਦੇ ਗਿਆਰਾਂ ਪੁੱਤਰਾਂ ਵਿੱਚੋਂ ਭਾਰ ਮੱਲ ਅਤੇ ਜਗਮਾਲ ਦੋ ਪੁੱਤਰ ਜੌੜੇ ਭਰਾ ਸਨ। ਪ੍ਰਿਥਵੀ ਰਾਜ ਦੀ ਮੌਤ ਤੋਂ ਬਾਅਦ ਭਾਰ ਮੱਲ ਆਮੇਰ (ਜੈਪੁਰ) ਦਾ ਰਾਜਾ ਬਣਿਆ ਅਤੇ ਬਾਕੀ 18 ਰਾਜਕੁਮਾਰਾਂ ਨੂੰ ਜਾਗੀਰਾਂ ਦੇ ਦਿੱਤੀਆਂ ਗਈਆਂ। ਰਾਉ ਜਗਮਾਲ ਨੂੰ ਸਾਈਵਾੜ ਦੀ ਛੋਟੀ ਜਿਹੀ ਜਾਗੀਰ ਮਿਲੀ, ਜੋ ਉਸ ਨੇ ਚਾਰਨਾਂ (ਭੱਟਾਂ) ਅਤੇ ਬ੍ਰਾਹਮਣਾਂ ਨੂੰ ਵੰਡ ਦਿੱਤੀ ਅਤੇ ਆਪਣੇ ਬਾਹੂਬਲ ਨਾਲ ਨਰਾਇਣਾ, ਕਾਲਖ, ਬੋਰਾਜ ਅਤੇ ਜੋਬਨੇਰ ਦੇ ਇਲਾਕੇ ਜਿੱਤ ਕੇ ਇਕ ਵੱਡਾ ਰਾਜ ਕਾਇਮ ਕੀਤਾ।

ਇਨ੍ਹਾਂ ਇਲਾਕਿਆਂ ਵਿੱਚੋਂ ਸਾਡਾ ਸਬੰਧ ਜੋਬਨੇਰ ਅਤੇ ਨਰਾਇਣਾ ਨਾਲ ਹੈ ਕਿਉਂਕਿ ਜੋਬਨੇਰ ਦੇ ਮੌਜੂਦਾ ਵੰਸ਼ਜ ਕੰਵਰ ਅਜੀਤ ਸਿੰਘ ਨੂੰ ਅਸੀਂ ਮਿਲੇ ਸਾਂ ਅਤੇ ਨਰਾਇਣਾ ਵਿੱਚ ਸੰਤ ਦਾਦੂ ਦਿਆਲ ਜੀ ਦਾ ਪ੍ਰਸਿੱਧ ਡੇਰਾ ਵਿਦਮਾਨ ਹੈ ਜਿੱਥੇ

ਸੰਨ 1706 ਈ: ਦੇ ਅਖੀਰਲੇ ਮਹੀਨਿਆਂ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਚਰਨ ਪਾਏ ਸਨ।

ਰਾਉ ਜਗਮਾਲ (1507-1582 ਈ:) ਦੀ ਮੌਤ ਉਪਰੰਤ ਉਸ ਦਾ ਵੱਡਾ ਪੁੱਤਰ ਖੰਗਾਰ, ਨਰਾਇਣਾ ਦੀ ਰਾਜਗੱਦੀ ਉੱਤੇ ਬੈਠਾ। ਨਰਾਇਣਾ-ਰਾਜ ਵਿੱਚ ਕਾਲਖ, ਬੋਰਾਜ ਅਤੇ ਜੋਬਨੇਰ ਦੇ ਇਲਾਕੇ ਵੀ ਸ਼ਾਮਿਲ ਸਨ। ਰਾਉ ਖੰਗਾਰ ਦਾ ਛੋਟਾ ਭਰਾ ਰਾਮ ਚੰਦਰ ਰੁੱਸ ਕੇ ਉੱਤਰੀ ਭਾਰਤ ਵੱਲ ਚਲਾ ਗਿਆ ਅਤੇ ਉਸ ਨੇ ਤਵੀ (ਤਾਪੀ) ਦਰਿਆ ਦੇ ਕਿਨਾਰੇ ਕਛਵਾਹਾ ਰਾਜਪੂਤਾਂ ਦੀ ਕੁਲ-ਦੇਵੀ ਜਮਵਾਏ ਦੇ ਨਾਂ 'ਤੇ ਜੰਮੂ ਸ਼ਹਿਰ ਵਸਾਇਆ ਅਤੇ ਜੰਮੂ ਤੇ ਕਸ਼ਮੀਰ ਰਿਆਸਤ ਦੀ ਨੀਂਹ ਰੱਖੀ।

ਰਾਉ ਖੰਗਾਰ (1524-1583 ਈ:) ਦੀਆਂ 19 ਰਾਣੀਆਂ ਅਤੇ 16 ਪੁੱਤਰ ਸਨ। ਰਾਉ ਖੰਗਾਰ ਤੋਂ ਕਛਵਾਹੇ ਰਾਜਪੂਤਾਂ ਦਾ ਖੰਗਾਰੋਤ ਰਾਜ-ਘਰਾਣਾ ਚਲਦਾ ਹੈ। ਰਾਉ ਖੰਗਾਰ ਦੀ ਮੌਤ ਪਿੱਛੋਂ ਨਰਾਇਣਾ ਦੀ ਗੱਦੀ ਉਸ ਦੇ ਵੱਡੇ ਪੁੱਤਰ ਨਰਾਇਣ ਦਾਸ ਨੂੰ ਮਿਲੀ ਅਤੇ ਜੋਬਨੇਰ ਦੀ ਜਾਗੀਰ ਉਸ ਦੇ ਇਕ ਹੋਰ ਪੁੱਤਰ ਮਨੋਹਰ ਦਾਸ ਨੂੰ ਦਿੱਤੀ ਗਈ। ਮਨੋਹਰ ਦਾਸ ਤੋਂ ਬਾਅਦ ਉਸ ਦਾ ਵੱਡਾ ਪੁਤੱਰ ਜੈਤ ਸਿੰਘ ਜੋਬਨੇਰ ਦਾ ਸ਼ਾਸਕ ਬਣਿਆ। ਜੈਤ ਸਿੰਘ ਤੋਂ ਬਾਅਦ ਜੋਬਨੇਰ ਦੀ ਬੰਸਾਵਲੀ ਇਸ ਤਰ੍ਹਾਂ ਚੱਲਦੀ ਹੈ : ਜੈਤ ਸਿੰਘ-ਵਿਜੈ ਸਿੰਘ-ਬੰਸ਼ੀ ਸਿੰਘ-ਉਮੇਦ ਸਿੰਘ (1743-1768 ਈ:)—ਦੇਵ ਸਿੰਘ-ਭੈਰੋਂ ਸਿੰਘ ਅਤੇ ਭੋਮ ਸਿੰਘ (ਦਿਹਾਂਤ : 1831 ਈ:) ਭੋਮ ਸਿੰਘ ਦੀ ਔਲਾਦ ਨਾ ਹੋਣ ਕਾਰਨ ਗੱਦੀ ਉਸ ਦੇ ਛੋਟੇ ਭਰਾ ਮਹੇਸ਼ਦਾਨ ਸਿੰਘ (ਰਾਜ ਕਾਲ : 1831-1878 ਈ:) ਨੂੰ ਮਿਲੀ। ਮਹੇਸ਼ਦਾਨ ਸਿੰਘ ਦੇ ਸਮੇਂ ਇਕ ਦਾਦੂ-ਪੰਥੀ ਸਾਧੂ ਸਵਾਮੀ ਬਾਲ ਮੁਕੰਦ ਜੀ ਨੇ ਜੋਬਨੇਰ ਦੀ ਸਹਾਇਤਾ ਕੀਤੀ। ਸਵਾਮੀ ਜੀ ਨੇ ਆਪਣੇ ਪਾਸੋਂ ਪੰਜਾਹ ਹਜ਼ਾਰ ਰੁਪਿਆ ਦੇ ਕੇ ਮਹੇਸ਼ਦਾਨ ਸਿੰਘ ਨੂੰ ਕਰਜ਼-ਮੁਕਤ ਕਰ ਦਿੱਤਾ। ਮਹੇਸ਼ਦਾਨ ਸਿੰਘ ਤੋਂ ਬਾਅਦ ਜਸਵੰਤ ਸਿੰਘ ਅਤੇ ਫੇਰ ਠਾਕਰ ਕਰਨ ਸਿੰਘ ਜੋਬਨੇਰ ਦੇ ਸ਼ਾਸਕ ਬਣੇ।

ਠਾਕਰ ਕਰਨ ਸਿੰਘ ਰਾਜਪੂਤੀ ਪਰੰਪਰਾ ਅਤੇ ਆਧੁਨਿਕ ਯੁੱਗ ਦਾ ਸੁਮੇਲ ਇਕ ਆਦਰਸ਼ ਸ਼ਾਸਕ ਸਨ। ਉਹ ਸਵਾਮੀ ਦਇਆ ਨੰਦ ਸਰਸਵਤੀ ਨੂੰ ਆਪਣਾ ਗੁਰੂ ਮੰਨਦੇ ਸਨ। ਸਵਾਮੀ ਜੀ ਦੇ ਪ੍ਰਭਾਵ ਅਧੀਨ ਠਾਕਰ ਕਰਨ ਸਿੰਘ ਨੇ 1891 ਈ: ਵਿੱਚ ਜੋਬਨੇਰ ਵਿੱਚ ਆਪਣੇ ਖ਼ਰਚ 'ਤੇ ਐਂਗਲੋ-ਵੈਦਿਕ ਹਾਈ ਸਕੂਲ ਖੋਲ੍ਹਿਆ। ਰਾਜਸਥਾਨ ਦੇ ਪਹਿਲੇ ਮੁੱਖ ਮੰਤਰੀ ਸ੍ਰੀ ਹੀਰਾ ਲਾਲ ਸ਼ਾਸਤਰੀ ਅਤੇ ਫੇਰ ਭੈਰੋਂ ਸਿੰਘ ਸ਼ੇਖਾਵਤ ਇਸੇ ਸਕੂਲ ਦੇ ਵਿਦਿਆਰਥੀ ਸਨ। ਠਾਕਰ ਕਰਨ ਸਿੰਘ ਨੇ ਸੁਤੰਤਰਤਾ ਅੰਦੋਲਨ ਵਿੱਚ ਵੀ ਯੋਗਦਾਨ ਪਾਇਆ। ਇਸ ਲੋਕ-ਹਿਤੈਸ਼ੀ ਸ਼ਾਸਕ ਦਾ 1911 ਈ: ਵਿੱਚ ਅੰਤ ਹੋ ਗਿਆ।

ਠਾਕਰ ਕਰਨ ਸਿੰਘ ਦੇ ਉਤਰ-ਅਧਿਕਾਰੀ ਉਨ੍ਹਾਂ ਦੇ ਇਕਲੌਤੇ ਸਪੁੱਤਰ ਰਾਵਲ ਨਰਿੰਦਰ ਸਿੰਘ (1893-1967 ਈ:) ਸਨ। ਉਨ੍ਹਾਂ ਨੇ ਐਂਗਲੋ-ਵੈਦਿਕ ਸਕੂਲ ਨੂੰ ਜਾਰੀ ਰੱਖਿਆ ਅਤੇ 1947 ਈ: ਵਿੱਚ ਰਾਜਪੂਤਾਨੇ ਦਾ ਪਹਿਲਾ ਖੇਤੀਬਾੜੀ ਕਾਲਜ, ਸ੍ਰੀ ਕਰਨ ਨਰਿੰਦਰ ਕ੍ਰਿਸ਼ੀ ਮਹਾਂਵਿਦਿਆਲਾ ਜੋਬਨੇਰ ਸਥਾਪਿਤ ਕੀਤਾ। ਉਹ ਵਿਧਾਨ ਸਭਾ ਰਾਜਸਥਾਨ ਲਈ ਦੂਦੂ ਦੇ ਹਲਕੇ ਤੋਂ ਐਮ.ਐਲ.ਏ. ਵੀ ਚੁਣੇ ਗਏ। ਇਕ ਵਧੀਆ ਪ੍ਰਬੰਧਕ ਹੋਣ ਦੇ ਨਾਲ-ਨਾਲ ਰਾਵਲ ਨਰਿੰਦਰ ਸਿੰਘ ਹਿੰਦੀ ਅਤੇ ਅੰਗਰੇਜ਼ੀ ਭਾਸ਼ਾ ਦੇ ਇਕ ਲੇਖਕ, ਕਵੀ ਅਤੇ ਇਤਿਹਾਸਕਾਰ ਵੀ ਸਨ। ਹਿੰਦੀ ਵਿੱਚ ਕੁੱਝ ਪੁਸਤਕਾਂ ਲਿਖਣ ਤੋਂ ਇਲਾਵਾ ਉਨ੍ਹਾਂ ਨੇ ਅੰਗਰੇਜ਼ੀ ਵਿੱਚ A Brief History of Jaipur ਅਤੇ Thirty Decisive Battles of Jaipur ਨਾਂ ਦੀਆਂ ਪੁਸਤਕਾਂ ਵੀ ਲਿਖੀਆਂ। ਰਾਵਲ ਨਰਿੰਦਰ ਸਿੰਘ 1967 ਈ: ਵਿੱਚ ਸੁਰਗਵਾਸ ਹੋ ਗਏ।

ਰਾਵਲ ਨਰਿੰਦਰ ਸਿੰਘ ਦੀ ਕੋਈ ਸੰਤਾਨ ਨਾ ਹੋਣ ਕਰਕੇ ਰਾਵਲ ਜੀ ਨੇ ਜੋਬਨੇਰ-ਵਾਸੀ ਆਪਣੇ ਭਾਈਚਾਰੇ ਵਿੱਚੋਂ ਮੇਜਰ ਜੈ ਸਿੰਘ ਦੇ ਸਪੁੱਤਰ ਉਮੇਦ ਸਿੰਘ ਨੂੰ ਗੋਦ ਲੈ ਲਿਆ। ਇਹੀ ਉਮੇਦ ਸਿੰਘ ਇਸ ਸਮੇਂ ਕੰਵਰ ਅਜੀਤ ਸਿੰਘ ਦੇ ਨਾਂ 'ਤੇ ਤਕਰੀਬਨ ਸਾਢੇ ਚਾਰ ਸੌ ਸਾਲ ਦੀ ਬੀਰ-ਪਰੰਪਰਾ ਵਾਲੀ ਜੋਬਨੇਰ ਰਿਆਸਤ ਦੇ ਉਤਰ-ਅਧਿਕਾਰੀ ਹਨ। ਕੰਵਰ ਅਜੀਤ ਸਿੰਘ ਇਕ ਸ਼ਾਇਸਤਾ, ਸੁਹਿਰਦ ਅਤੇ ਨਿਮਰ ਵਿਅਕਤੀ ਹਨ ਜੋ ਰਾਜਪੂਤ ਇਤਿਹਾਸ ਅਤੇ ਪਰੰਪਰਾਵਾਂ ਤੋਂ ਇਲਾਵਾ ਭਾਰਤੀ ਇਤਿਹਾਸ, ਧਰਮ ਅਤੇ ਸੱਭਿਆਚਾਰ ਵਿੱਚ ਡੂੰਘੀ ਦਿਲਚਸਪੀ ਰੱਖਦੇ ਹਨ। ਐਸੀ ਸੂਰਬੀਰ ਅਤੇ ਅਮੀਰ ਪਰੰਪਰਾ ਦੇ ਵਾਰਸ ਕੰਵਰ ਅਜੀਤ ਸਿੰਘ ਨਾਲ ਸਾਨੂੰ 26 ਸਤੰਬਰ 2001 ਨੂੰ ਮੁਲਾਕਾਤ ਕਰਨ ਦਾ ਮੌਕਾ ਮਿਲਿਆ।

ਕੰਵਰ ਅਜੀਤ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਦਾਦੂ ਦੁਆਰੇ ਆਉਣ ਬਾਰੇ ਪਹਿਲਾਂ ਹੀ ਜਾਣਦੇ ਸਨ। ਉਨ੍ਹਾਂ ਨੇ ਬੜੇ ਪਿਆਰ ਅਤੇ ਸਤਿਕਾਰ ਨਾਲ ਦਸਮ ਪਾਤਸ਼ਾਹ ਦੀ ਉਸਤਤ ਕਰਦਿਆਂ ਆਖਿਆ, "ਗੁਰੂ ਮਹਾਰਾਜ ਤਾਂ ਹਿੰਦੂ ਧਰਮ ਅਤੇ ਹਿੰਦ ਦੇਸ਼ ਦੇ ਰਖਸ਼ਕ ਸਨ। ਉਨ੍ਹਾਂ ਨੇ ਭਾਰਤੀ ਸੰਸਕ੍ਰਿਤੀ ਦੀ ਰਖਸ਼ਾ ਲਈ ਬਹੁਤ ਵੱਡਾ ਬਲੀਦਾਨ ਦਿੱਤਾ।" ਮੈਂ ਆਖਿਆ, "ਤੁਸੀਂ ਦਾਦੂ ਦੁਆਰੇ ਦੇ ਬਹੁਤ ਨੇੜੇ ਰਹਿੰਦੇ ਹੋ। ਦਾਦੂ ਦੁਆਰਾ ਜੋਬਨੇਰ ਤੋਂ ਸ਼ਾਇਦ 30 ਕਿਲੋਮੀਟਰ ਦੂਰ ਹੈ। ਕੀ ਤੁਹਾਨੂੰ ਇਸ ਇਲਾਕੇ ਵਿੱਚ ਗੁਰੂ ਜੀ ਦੇ ਆਉਣ ਬਾਰੇ ਕਿਸੇ ਵਿਸ਼ੇਸ਼ ਗੱਲ ਦਾ ਪਤਾ ਹੈ?" ਕੰਵਰ ਸਾਹਿਬ ਬੋਲੇ, "ਕਿਸੇ ਖ਼ਾਸ ਬਾਤ ਦਾ ਤਾਂ ਪਤਾ ਨਹੀਂ, ਪਰ ਜਦੋਂ ਗੁਰੂ ਮਹਾਰਾਜ ਨਰਾਇਣੇ ਦਾਦੂ ਦੁਆਰੇ ਆਏ ਸਨ, ਉਸ ਸਮੇਂ ਨਰਾਇਣੇ ਦਾ ਰਾਜਾ ਵੀ

ਸਾਡੇ ਹੀ ਖੰਗਾਰੋਤ ਰਾਜ-ਘਰਾਣੇ ਦਾ ਇਕ ਬਜ਼ੁਰਗ ਸੀ। ਨਰਾਇਣਾ ਅਤੇ ਜੋਬਨੇਰ ਦੇ ਬਾਨੀ ਸਾਡੇ ਬਜ਼ੁਰਗ ਰਾਉ ਖੰਗਾਰ ਸਨ। ਇਸੇ ਲਈ ਅਸੀਂ ਖੰਗਾਰੋਤ ਰਾਜਪੂਤ ਅਖਵਾਉਂਦੇ ਹਾਂ। ਦਾਦੂ ਦੁਆਰੇ ਦੇ ਦਾਦੂ ਪੰਥੀ ਵੀ ਬੜੇ ਸੂਰਬੀਰ ਸਨ। ਦਾਦੂ ਪੰਥ ਦੀਆਂ ਸ਼ਸਤਰਧਾਰੀ ਨਾਗਾ ਪਲਟਨਾਂ ਜੈਪੁਰ ਰਾਜ ਦੀ ਰੱਖਿਆ ਕਰਦੀਆਂ ਸਨ।" ਕੰਵਰ ਸਾਹਿਬ ਦੀ ਇਹ ਗੱਲ ਸੁਣ ਕੇ ਸਾਨੂੰ ਬੜੀ ਹੈਰਾਨੀ ਹੋਈ। ਦਾਦੂ ਪੰਥ ਤਾਂ ਆਪਣੀ ਸ਼ਾਂਤੀ-ਪ੍ਰਿਯਤਾ ਅਤੇ ਅਹਿੰਸਾਵਾਦ ਲਈ ਪ੍ਰਸਿੱਧ ਹੈ। ਇਹ ਪਰਿਵਰਤਨ ਕਿਵੇਂ ਹੋਇਆ ਕਿ ਦਾਦੂ ਪੰਥ ਦੀਆਂ ਸ਼ਸਤਰਧਾਰੀ ਨਾਗਾ ਪਲਟਨਾਂ ਬਣ ਗਈਆਂ?

ਮੈਂ ਕਿਹਾ, "ਕੰਵਰ ਸਾਹਿਬ, ਇਹ ਗੱਲ ਅਸੀਂ ਪਹਿਲੀ ਵਾਰ ਸੁਣੀ ਹੈ ਕਿ ਦਾਦੂ-ਪੰਥੀ ਸ਼ਸਤਰਧਾਰੀ ਵੀ ਹੁੰਦੇ ਹਨ। ਜਦੋਂ ਗੁਰੂ ਗੋਬਿੰਦ ਸਿੰਘ ਦਾਦੂ ਦੁਆਰੇ ਆਏ ਤਾਂ ਦਾਦੂ ਦੁਆਰੇ ਦੇ ਪੰਜਵੇਂ ਗੱਦੀ-ਨਸ਼ੀਨ ਸੰਤ ਜੈਤ ਰਾਮ ਜੀ ਨੇ ਦਸਮ ਪਾਤਸ਼ਾਹ ਦੇ ਸ਼ਸਤਰਧਾਰੀ ਹੋਣ ਉੱਤੇ ਸ਼ੰਕਾ ਪ੍ਰਗਟ ਕਰਦਿਆਂ ਆਖਿਆ ਕਿ ਇਕ ਸੰਤ-ਸਾਧੂ ਨੂੰ ਦੁਨਿਆਵੀ ਠਾਠ-ਬਾਠ ਅਤੇ ਸ਼ਸਤਰ ਆਦਿ ਤੋਂ ਸੰਕੋਚ ਕਰਨਾ ਚਾਹੀਦਾ ਹੈ ਅਤੇ ਇਸ ਸੰਸਾਰ ਵਿੱਚ ਬਿਨ-ਦਾਅਵੇ ਦਿਨ ਕੱਟਣੇ ਚਾਹੀਦੇ ਹਨ—

ਦਾਦੂ ਦਾਵਾ ਦੂਰ ਕਰਿ ਬਿਨ ਦਾਵੇ ਦਿਨ ਕੱਟਿ।

ਗੁਰੂ ਜੀ ਨੇ ਫ਼ਰਮਾਇਆ ਕਿ ਸਮਾਂ ਮੰਗ ਕਰਦਾ ਹੈ ਕਿ ਜਬਰ ਜ਼ੁਲਮ ਦਾ ਟਾਕਰਾ ਸ਼ਸਤਰਧਾਰੀ ਹੋ ਕੇ ਕੀਤਾ ਜਾਏ ਪਰ ਸੰਤ ਜੈਤ ਰਾਮ ਜੀ ਅਹਿੰਸਾਵਾਦ ਉੱਤੇ ਹੀ ਜ਼ੋਰ ਦਿੰਦੇ ਰਹੇ। ਇੱਥੋਂ ਤੱਕ ਕਿ ਦਾਦੂ ਦੁਆਰੇ ਵਿਖੇ ਦਸਮ ਪਾਤਸ਼ਾਹ ਦੇ ਬਾਜ਼ਾਂ ਨੂੰ ਵੀ ਮਾਸ ਦੀ ਥਾਂ ਜੁਆਰ-ਬਾਜਰਾ ਚੁਗ ਕੇ ਹੀ ਗੁਜ਼ਾਰਾ ਕਰਨਾ ਪਿਆ। ਫੇਰ ਇਹ ਤਬਦੀਲੀ ਕਿਵੇਂ ਆ ਗਈ ਕਿ ਦਾਦੂ ਪੰਥੀ ਸ਼ਸਤਰਧਾਰੀ ਹੋ ਗਏ?"

ਜਿਵੇਂ ਮੈਂ ਪਹਿਲਾਂ ਕੰਵਰ ਸਾਹਿਬ ਦੀ ਗੱਲ ਸੁਣ ਕੇ ਹੈਰਾਨ ਹੋਇਆ ਸਾਂ, ਹੁਣ ਕੰਵਰ ਸਾਹਿਬ ਮੇਰੀ ਗੱਲ ਸੁਣ ਕੇ ਹੈਰਾਨ ਹੋ ਗਏ। ਕਹਿਣ ਲੱਗੇ, "ਸਾਹਿਬ, ਦਾਦੂ ਪੰਥ ਦੀ ਨਾਗਾ ਸੰਪਰਦਾਇ ਦੇ ਸ਼ਸਤਰਧਾਰੀ ਹੋਣ ਬਾਰੇ ਕੋਈ ਸ਼ੱਕ ਨਹੀਂ ਹੈ। ਉਨ੍ਹਾਂ ਨੇ ਕਈ ਲੜਾਈਆਂ ਵਿੱਚ ਮੁਗਲਾਂ ਦੇ ਦੰਦ ਖੱਟੇ ਕੀਤੇ। ਹੋ ਸਕਦਾ ਹੈ ਕਿ ਦਾਦੂ ਪੰਥੀਆਂ ਉੱਤੇ ਹੌਲੀ-ਹੌਲੀ ਗੁਰੂ ਮਹਾਰਾਜ ਜੀ ਦੀ ਸਿਖਸ਼ਾ ਦਾ ਅਸਰ ਹੋ ਗਿਆ ਹੋਵੇ।"

ਕੰਵਰ ਅਜੀਤ ਸਿੰਘ ਦੀ ਇਹ ਗੱਲ ਦਸਮ ਪਾਤਸ਼ਾਹ ਦੇ ਇਕ ਨਵੇਂ ਪੱਖ ਨੂੰ ਉਜਾਗਰ ਕਰਦੀ ਹੈ ਕਿ : ਦਾਦੂ ਪੰਥ ਦਸਮ ਪਾਤਸ਼ਾਹ ਦੀ ਪ੍ਰੇਰਨਾ ਅਤੇ ਉਪਦੇਸ਼ ਨਾਲ ਸ਼ਸਤਰਧਾਰੀ ਹੋਇਆ। ਕੰਵਰ ਅਜੀਤ ਸਿੰਘ ਨੇ ਇਕ ਗੱਲ ਹੋਰ ਆਖੀ ਕਿ ਗੁਰੂ ਗੋਬਿੰਦ ਸਿੰਘ ਦਾਦੂ ਦੁਆਰੇ ਨਰਾਇਣੇ ਵਿੱਚ, ਨਰਾਇਣੇ ਦੇ ਸਮਕਾਲੀ ਰਾਜਾ ਸਾਡੇ ਬਜ਼ੁਰਗ ਨੂੰ ਵੀ ਜ਼ਰੂਰ ਮਿਲੇ ਹੋਣਗੇ ਕਿਉਂਕਿ ਨਰਾਇਣੇ ਦੇ ਖੰਗਾਰੋਤ ਰਾਜਾ ਨਰਾਇਣੇ ਵਿੱਚ ਹੀ ਰਹਿੰਦੇ ਸਨ। ਇਹ ਗੱਲ ਖੋਜ ਦੀ ਮੁਥਾਜ ਹੈ।

ਜੋਬਨੇਰ ਵਿੱਚ ਰੁਕਣਾ ਅਤੇ ਕੰਵਰ ਅਜੀਤ ਸਿੰਘ ਨਾਲ ਹੋਈ ਗੱਲਬਾਤ ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਨਵਾਂ ਪੱਖ ਉਜਾਗਰ ਹੋਣਾ, ਇਹ ਸਭ ਸਾਡੇ ਮਿੱਤਰ ਸ: ਨੇਤਾ ਸਿੰਘ ਦੇ ਸੁਝਾਅ ਅਤੇ ਪ੍ਰੇਰਨਾ ਕਰਕੇ ਹੋਇਆ। ਇਸ ਗੱਲੋਂ ਅਸੀਂ ਸ: ਨੇਤਾ ਸਿੰਘ ਦੇ ਧੰਨਵਾਦੀ ਹਾਂ। ਗੁਰੂ ਗੋਬਿੰਦ ਸਿੰਘ ਜੀ ਦੇ ਦਾਦੂ ਦੁਆਰੇ ਪਧਾਰਨ ਪਿੱਛੋਂ ਦਾਦੂ ਪੰਥ ਵਿੱਚ ਸ਼ਸਤਰਧਾਰੀ ਹੋਣ ਦਾ ਜੋ ਪਰਿਵਰਤਨ ਆਇਆ, ਇਸ ਦਾ ਵਰਨਣ ਅਸੀਂ ਅੱਗੇ ਜਾ ਕੇ ਕਰਾਂਗੇ।

• • •

## 102

# ਜਦੋਂ ਗੁਰੂ ਗੋਬਿੰਦ ਸਿੰਘ ਜੀ ਦਾਦੂ ਦੁਆਰੇ ਪਹੁੰਚੇ

ਅਸੀਂ ਗੁਰੂ ਗੋਬਿੰਦ ਸਿੰਘ ਜੀ ਦੀ ਪਹਿਲੀ ਦੱਖਣ ਯਾਤਰਾ ਦਾ ਪੜਾਅ-ਵਾਰ ਹਾਲ ਲਿਖ ਰਹੇ ਹਾਂ। ਪਰ ਇਹ ਵੇਖ ਕੇ ਸਾਨੂੰ ਹੈਰਾਨੀ ਹੋਈ ਕਿ ਬਹੁਤ ਸਾਰੇ ਇਤਿਹਾਸਕਾਰਾਂ ਨੇ ਰਾਜਸਥਾਨ ਵਿੱਚ ਦਸਮ ਪਾਤਸ਼ਾਹ ਦੇ ਪੜਾਵਾਂ ਦੀ ਤਰਤੀਬ ਸਹੀ ਨਹੀਂ ਲਿਖੀ। ਪਹਿਲਾਂ ਆਉਣ ਵਾਲੇ ਪੜਾਅ ਪਿੱਛੇ ਅਤੇ ਪਿੱਛੋਂ ਆਉਣ ਵਾਲੇ ਪੜਾਅ ਪਹਿਲਾਂ ਲਿਖ ਦਿੱਤੇ ਹਨ। ਇਸ ਗ਼ਲਤੀ ਦਾ ਅਹਿਸਾਸ ਭਾਈ ਵੀਰ ਸਿੰਘ ਨੂੰ ਹੋਇਆ। ਉਨ੍ਹਾਂ ਨੇ 'ਸ੍ਰੀ ਕਲਗੀਧਰ ਚਮਤਕਾਰ (ਉਤਰਾਰਧ)' ਵਿੱਚ ਇਕ ਛੋਟੇ ਜਿਹੇ ਨੋਟ ਵਿੱਚ ਰਾਜਸਥਾਨ ਦੇ ਪੜਾਵਾਂ ਦੀ ਸਹੀ ਤਰਤੀਬ ਲਿਖੀ ਹੈ ਜੋ ਇਸ ਤਰ੍ਹਾਂ ਹੈ, 'ਸਰਸੇ ਤੋਂ ਕੂਚ ਕਰ ਕੇ ਗੁਰੂ ਜੀ ਮਧੂ ਸਿੰਘਾਣੇ ਆਏ। ਇਥੋਂ ਭਾਦਰੇ, ਨੌਹਰ, ਸੁਹੇਵੇ ਆਦਿ ਅਸਥਾਨਾਂ ਪਰ ਮੁਕਾਮ ਕਰਦੇ ਚੂਰੂ ਪਹੁੰਚੇ। ਫਿਰ ਦਾਦੂ ਦੁਆਰੇ (ਨਰਾਇਣਪੁਰੇ) ਠਹਿਰਨੇ ਦਾ ਪ੍ਰਸੰਗ ਵਰਤਿਆ। ਫੇਰ ਹੇਠਾਂ ਜਾ ਕੇ ਅਜਮੇਰ ਲਾਗੇ ਪੁਸ਼ਕਰ ਤੀਰਥ ਜਾ ਡੇਰਾ ਕੀਤਾ।' (ਪੰਨਾ 298)

ਇਸ ਤਰਤੀਬ ਵਿੱਚ ਵੀ ਇਕ ਉਕਾਈ ਰਹਿ ਗਈ ਹੈ। ਭਾਦਰਾ, ਨੌਹਰ ਤੋਂ ਪਿੱਛੋਂ ਲਿਖਣਾ ਚਾਹੀਦਾ ਸੀ। ਭਾਦਰਾ, ਨੌਹਰ ਦੇ ਦੱਖਣ ਵਿੱਚ 40 ਕਿਲੋਮੀਟਰ ਦੂਰ, ਅੱਗੇ ਜਾ ਕੇ ਆਉਂਦਾ ਹੈ। (ਮਾਧੋ ਸਿੰਘਾਣਾ ਬਾਰੇ ਹੁਣੇ ਜਿਹੇ ਸਾਨੂੰ ਇਕ ਨਵੀਂ ਜਾਣਕਾਰੀ ਮਿਲੀ ਹੈ, ਜਿਸ ਅਨੁਸਾਰ ਸਿੰਘਾਣੇ ਨਾਂ ਦੇ ਦੋ ਪਿੰਡ ਹਨ। ਇਕ ਮਾਧੋ ਸਿੰਘਾਣਾ ਹੈ, ਜੋ ਸਰਸੇ ਤੋਂ ਬਾਅਦ ਦਸਮ ਪਾਤਸ਼ਾਹ ਦਾ ਪਹਿਲਾ ਪੜਾਅ ਬਣਿਆ। ਗੁਰੂ ਜੀ ਨੇ ਇਸੇ ਨਾਂ ਦੇ ਇਕ ਹੋਰ ਪਿੰਡ ਵਿੱਚ ਅੱਗੇ ਜਾ ਕੇ ਪੜਾਅ ਕੀਤਾ, ਜਿਸ ਦਾ ਨਾਂ 'ਸਿੰਘਾਣਾ ਮਤਸਯ' ਹੈ। ਸਾਡੇ ਕੁੱਝ ਇਤਿਹਾਸਕਾਰ ਇਸ ਨੂੰ ਮਧੂ ਸਿੰਘਾਣਾ ਲਿਖਦੇ ਹਨ, ਜੋ ਠੀਕ ਨਹੀਂ ਹੈ। ਸ: ਪਿਆਰਾ ਸਿੰਘ ਬਾਹੰਸ ਬੀਕਾਨੇਰ ਦੀ ਸੂਚਨਾ ਅਨੁਸਾਰ ਇਹ ਪਿੰਡ ਸੁਹਾਵੇ ਤੋਂ ਅੱਗੇ ਜ਼ਿਲ੍ਹਾ ਨਾਗੌਰ ਤਹਿਸੀਲ ਡੀਡਵਾਨਾ ਵਿੱਚ ਪੈਂਦਾ ਹੈ। ਇਸ ਪਿੰਡ ਵੀ ਗੁਰੂ ਜੀ ਨੇ ਪੜਾਅ ਕੀਤਾ ਸੀ ਅਤੇ ਇਕ ਬ੍ਰਾਹਮਣ ਸ਼ਰਧਾਲੂ ਨੂੰ ਆਪਣੀ ਬਾਣੀ ਦੀ ਪੋਥੀ ਬਖ਼ਸ਼ਿਸ਼ ਕੀਤੀ ਸੀ। ਇਸ ਸਮੇਂ ਇਹ ਪੋਥੀ ਲਾਪਤਾ ਹੈ।)

ਖੈਰ, ਸਾਡੀ ਪ੍ਰਸੰਗ-ਲੜੀ ਅਨੁਸਾਰ ਹੁਣ ਗੁਰੂ ਗੋਬਿੰਦ ਸਿੰਘ ਸੁਹਾਵੇ ਤੋਂ ਚੱਲ ਕੇ ਅੱਗੇ ਦਾਦੂ ਦੁਆਰੇ ਪਹੁੰਚ ਰਹੇ ਹਨ ਜੋ ਮੌਜੂਦਾ ਜ਼ਿਲ੍ਹਾ ਜੈਪੁਰ ਦੇ ਇਕ ਕਸਬੇ ਨਰਾਇਣੇ ਵਿੱਚ ਸਥਿਤ ਹੈ। ਦਾਦੂ ਦੁਆਰਾ ਨਰਾਇਣਾ, ਜੈਪੁਰ ਦੇ ਪੱਛਮ ਵਿੱਚ 60 ਕਿਲੋਮੀਟਰ ਅਤੇ ਪੁਸ਼ਕਰ ਦੇ ਉੱਤਰ ਵਿੱਚ 80 ਕਿਲੋਮੀਟਰ ਦੇ ਫਾਸਲੇ 'ਤੇ ਹੈ। ਜਿਵੇਂ ਕਿ ਅਸੀਂ ਪਿਛਲੇ ਲੇਖ ਵਿੱਚ ਲਿਖਿਆ ਸੀ ਕਿ ਸੁਹਾਵੇ ਤੋਂ ਲੈ ਕੇ ਦਾਦੂ ਦੁਆਰੇ ਤੱਕ ਦੇ ਤਕਰੀਬਨ 250 ਕਿਲੋਮੀਟਰ ਦੇ ਫਾਸਲੇ ਵਿੱਚ (ਕੇਵਲ ਸ: ਪਿਆਰਾ ਸਿੰਘ ਬਾਹੰਸ ਦੁਆਰਾ ਸੂਚਿਤ ਕੀਤੇ ਗਏ ਸਿੰਘਾਣਾ ਮਤਸਯ ਨੂੰ ਛੱਡ ਕੇ) ਦਸਮ ਪਾਤਸ਼ਾਹ ਦੇ ਹੋਰ ਕਿਸੇ ਪੜਾਅ ਦੀ ਅਜੇ ਤੱਕ ਨਿਸ਼ਾਨਦੇਹੀ ਨਹੀਂ ਹੋਈ, ਇਸ ਲਈ ਇਹ ਕਹਿਣਾ ਮੁਸ਼ਕਿਲ ਹੈ ਕਿ ਗੁਰੂ ਜੀ ਸੁਹਾਵੇ ਤੋਂ ਦਾਦੂ ਦੁਆਰੇ ਤੱਕ ਕਿਸ ਮਾਰਗ (Route) ਤੋਂ ਹੋ ਕੇ ਗਏ ਸਨ।

ਸਾਡੇ ਪੂਰਵਗਾਮੀ ਇਤਿਹਾਸਕਾਰਾਂ ਦੀ ਸੂਚਨਾ ਅਨੁਸਾਰ ਜਦੋਂ ਗੁਰੂ ਗੋਬਿੰਦ ਸਿੰਘ ਜੀ ਦਾਦੂ ਦੁਆਰੇ ਪਹੁੰਚੇ ਤਾਂ ਉਨ੍ਹਾਂ ਨੇ ਦਾਦੂ ਦੁਆਰੇ ਦੇ ਮੁਖ ਦੁਆਰ ਦੇ ਨੇੜੇ ਬੋਹੜ ਦੇ ਰੁੱਖਾਂ ਹੇਠਾਂ ਡੇਰਾ ਕੀਤਾ। ਦਾਦੂ ਪੰਥ ਅਤੇ ਦਾਦੂ ਦੁਆਰੇ ਦੇ ਸੰਸਥਾਪਕ ਸੰਤ ਦਾਦੂ ਦਿਆਲ ਜੀ 1603 ਈ: ਵਿੱਚ ਸੁਰਗਵਾਸ ਹੋ ਗਏ ਸਨ। ਗੁਰੂ ਜੀ ਦੇ ਆਗਮਨ ਸਮੇਂ ਦਾਦੂ ਜੀ ਦੀ ਗੱਦੀ 'ਤੇ ਉਨ੍ਹਾਂ ਦੇ ਪੰਜਵੇਂ ਉਤਰ-ਅਧਿਕਾਰੀ ਮਹੰਤ ਜੈਤ ਰਾਮ ਜੀ ਸ਼ਸ਼ੋਭਤ ਸਨ। ਦਾਦੂ ਦੁਆਰੇ ਵਿੱਚ ਦਸਮ ਪਾਤਸ਼ਾਹ ਦੀ ਆਮਦ ਬਾਰੇ ਭਾਈ ਵੀਰ ਸਿੰਘ ਜੀ ਦਾ ਵਰਨਣ ਬਹੁਤ ਸੁੰਦਰ ਹੈ। ਦਾਦੂ ਦੁਆਰੇ ਦੇ ਅੰਦਰ ਬੈਠੇ ਮਹੰਤ ਜੈਤ ਰਾਮ ਜੀ ਇਕ ਸੰਤ ਨੂੰ ਪੁੱਛਦੇ ਹਨ—

ਜੈਤ ਰਾਮ ਜੀ—ਤੁਸੀਂ ਬਾਹਰ ਤੇ ਆਏ ਹੋ, ਕੌਣ ਰਾਜਾ ਆ ਉਤਰਿਆ ਹੈ ਦੁਆਰੇ ਦੇ ਬਾਹਰ? ਬੋਹੜਾਂ ਤਲੇ। ਨਾਲ ਸੈਨਾ ਹੈ, ਘੋੜਿਆਂ ਦੀ ਹਿਨਹਿਨਾਟ ਤੇ ਮਰਦਾਂ ਦੀ ਚਹਿਲ-ਪਹਿਲ ਸੁਣਾਈ ਦੇ ਰਹੀ ਹੈ?

ਸੰਤ ਜੀ-ਬੜਾ ਸੁਆਦੀਕ ਜੋਧਾ ਹੈ। ਜੋਧਾ ਹੈ, ਪਰ ਜੋਧਾ ਨਹੀਂ। ਰਾਜਾ ਹੈ, ਪਰ ਰਾਜਾ ਨਹੀਂ।

ਜੈਤ ਰਾਮ ਜੀ—ਅੱਛਾ! ਕੀਕੂੰ ਹੈ ਤੇ ਕੀਕੂੰ ਨਹੀਂ?

ਸੰਤ-ਗੱਦੀ, ਰਾਜ-ਗੱਦੀ ਨਹੀਂ, ਪਰ ਫਕੀਰ ਗੱਦੀ ਦਾ ਗੱਦੀ-ਨਸ਼ੀਨ ਹੈ। ਪ੍ਰਤਾਪ, ਲੋਭ ਵਾਲੇ ਜ਼ੋਰ ਦਾ ਨਹੀਂ, ਪਰਤਿਆਗ ਦੇ ਬਲ ਦਾ ਪ੍ਰਤਾਪ ਹੈ।

ਜੈਤ ਰਾਮ ਜੀ-ਬੁਝਾਰਤਾਂ ਪਾ ਰਹੇ ਹੋ, ਸਾਧ ਰਾਮ। ਅਣਮਿਲਵੀਆਂ ਗੱਲਾਂ ਕਹਿ ਕੇ ਹੈਰਾਨ ਕਰ ਰਹੇ ਹੋ।

ਸੰਤ-ਸ੍ਰੀ ਜੀਉ! ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੈ, ਗੁਰੂ ਨਾਨਕ ਦੇਵ ਜਗਤ ਗੁਰੂ ਦੀ ਗੱਦੀ ਦਾ ਦਸਵਾਂ ਗੱਦੀ-ਨਸ਼ੀਨ। ਗੁਰੂ ਨਾਨਕ ਨੂੰ ਜਾਣਦੇ ਹੀ ਹੋ। ਉਨ੍ਹਾਂ ਦੀ ਪ੍ਰਸਿੱਧੀ ਘਰ-ਘਰ ਹੈ। ਕਲਜੁਗ ਦੇ ਅਵਤਾਰ, ਪੂਰਨ ਅਵਤਾਰ, ਭਗਤੀ ਅਵਤਾਰ, ਪਿਆਰ ਦੇ ਅਵਤਾਰ, ਸੁਲਾਹ ਦੇ ਅਵਤਾਰ, ਜਗਤ ਨੂੰ ਆਪੋ ਵਿੱਚ ਭਰਾ ਬਣਾ ਦੇਣ ਵਾਲੇ ਤੇ ਭਰਾਵਾਂ ਨੂੰ ਸਾਂਝਾ ਪਿਤਾ ਦਿਖਾ ਦੇਣ ਵਾਲੇ ਗੁਰੂ ਨਾਨਕ, ਗੁਰੂ ਨਾਨਕ। —ਸ੍ਰੀ ਕਲਗੀਧਰ ਚਮਤਕਾਰ (ਉਤਰਾਰਧ) ਪੰਨਾ : 298-99

ਸੰਤ ਦਾਦੂ ਦਿਆਲ ਜੀ (1544-1603 ਈ:) ਦਾ ਜਨਮ ਅਤੇ ਪਾਲਨ-ਪੋਸਣ ਅਹਿਮਦਾਬਾਦ (ਗੁਜਰਾਤ) ਵਿੱਚ ਹੋਇਆ। ਉਹ ਪੇਂਜੇ ਦਾ ਕੰਮ ਕਰਦੇ ਸਨ। ਭਗਤੀ ਲਹਿਰ ਦੀ ਨਿਰਗੁਣਧਾਰਾ ਅਧੀਨ ਉਨ੍ਹਾਂ ਨੇ ਮਨੁੱਖ-ਮਾਤਰ ਨੂੰ ਸਦ-ਉਪਦੇਸ਼ ਦਿੱਤਾ। ਉਹ ਸੰਤ ਕਬੀਰ ਜੀ ਤੋਂ ਬਹੁਤ ਪ੍ਰਭਾਵਿਤ ਸਨ। ਉਹ ਮੂਰਤੀ ਪੂਜਾ ਅਤੇ ਜਾਤ-ਪਾਤ ਦੇ ਵਿਰੁੱਧ ਅਤੇ ਅਹਿੰਸਾ, ਦਇਆ, ਖਿਮਾ ਅਤੇ ਨਿਮਰਤਾ ਦੇ ਪੁਜਾਰੀ ਸਨ। ਉਨ੍ਹਾਂ ਨੇ ਦਾਦੂ ਪੰਥ ਦੀ ਸਥਾਪਨਾ ਕੀਤੀ। ਨਰਾਇਣਾ ਵਿੱਚ ਉਨ੍ਹਾਂ ਦਾ ਡੇਰਾ ਦਾਦੂ ਦੁਆਰਾ ਬਹੁਤ ਪ੍ਰਸਿੱਧ ਹੈ। ਸ੍ਰੀ ਦਾਦੂ ਦਿਆਲ ਜੀ ਦਾ ਦਿਹਾਂਤ ਦਾਦੂ ਦੁਆਰਾ ਨਰਾਇਣਾ ਵਿੱਚ ਹੋਇਆ। ਪਰ ਉਨ੍ਹਾਂ ਦੇ ਮ੍ਰਿਤਕ ਸਰੀਰ ਦੀ ਅੰਤਯੇਸ਼ਟੀ ਦਾਦੂ ਜੀ ਦੀ ਇੱਛਾ ਅਨੁਸਾਰ ਨਰਾਇਣਾ ਤੋਂ 15 ਕਿਲੋਮੀਟਰ ਦੂਰ ਭੈਰਾਣਾ ਪਹਾੜ ਉੱਤੇ ਕੀਤੀ ਗਈ। ਭੈਰਾਣਾ ਵਿਖੇ ਦਾਦੂ ਜੀ ਦੀ ਸੁੰਦਰ ਸਮਾਧੀ ਬਣੀ ਹੋਈ ਹੈ।

ਗੁਰੂ ਗੋਬਿੰਦ ਸਿੰਘ ਜੀ ਜਦੋਂ ਦਾਦੂ ਦੁਆਰੇ ਪਧਾਰੇ ਤਾਂ ਉਨ੍ਹਾਂ ਨੇ ਇਥੇ ਪਹਿਲਾ ਕੌਤਕ ਇਹ ਕੀਤਾ ਕਿ ਉਨ੍ਹਾਂ ਨੇ ਕਮਾਨ ਦੇ ਗੋਸ਼ੇ ਨਾਲ ਜਾਂ ਤੀਰ ਦੀ ਨੋਕ ਨਾਲ ਦਾਦੂ ਜੀ ਦੀ ਸਮਾਧ ਨੂੰ ਨਮਸਕਾਰ ਕੀਤੀ। ਗੁਰੂ ਜੀ ਦੇ ਸਾਥੀ ਸਿੰਘ ਗੁਰੂ ਜੀ ਦੀ ਇਸ ਕਿਰਿਆ ਨੂੰ ਵੇਖ ਕੇ ਹੈਰਾਨ ਰਹਿ ਗਏ। ਸੋਚਣ ਲੱਗੇ, ਮਹਾਰਾਜ ਜੀ ਨੇ ਆਪ ਹੀ ਤਾਂ ਗੋਰ ਮੜ੍ਹੀ ਨੂੰ ਪੂਜਣ ਤੋਂ ਮਨ੍ਹਾ ਕੀਤਾ ਹੈ ਅਤੇ ਆਪ ਹੀ ਹੁਣ ਦਾਦੂ ਜੀ ਦੀ ਸਮਾਧ ਨੂੰ ਨਮਸਕਾਰ ਕਰ ਦਿੱਤੀ ਹੈ। ਇਸ ਘਟਨਾ ਨੂੰ 'ਗੁਰੂ ਕੀਆਂ ਸਾਖੀਆਂ' (ਕ੍ਰਿਤ ਭਾਈ ਸਵਰੂਪ ਸਿੰਘ ਕੌਸ਼ਿਸ਼, 1790 ਈ:) ਵਿੱਚ ਇਸ ਤਰ੍ਹਾਂ ਬਿਆਨ ਕੀਤਾ ਗਿਆ ਹੈ—

'ਭਾਈ ਦਯਾ ਸਿੰਘ ਨੇ ਦੇਖਾ ਤੋ ਇਸ ਖਾਲਸੇ ਕੀ ਆਗਿਆ ਪਾਇ ਗੁਰੂ ਜੀ ਕੇ ਸਾਥ ਇੰਜ ਬਚਨ ਕੀਆ। ਮਹਾਰਾਜ! ਭਾਵੇਂ ਆਪ ਅਸਾਂ ਕੇ ਗੁਰਦੇਵ ਹੋ ਪਰ ਆਪ ਤਨਖਾਹੀਏ ਹੈਂ, ਖਾਲਸਾ ਆਪ ਕੋ ਦੰਡ ਲਗਾਨਾ ਚਾਹਤਾ ਹੈ। ਗੁਰੂ ਜੀ ਬੋਲੇ, ਦਯਾ ਸਿੰਘ! ਅਸਾਂ ਕੋ ਬਤਾਈਏ ਕਿ ਹਮ ਤਨਖਾਹੀਏ ਕੈਸੇ ਹਾਂ? ਭਾਈ ਸਾਹਿਬ ਬੋਲੇ, ਗਰੀਬ ਨਿਵਾਜ਼! ਆਪ ਜੀ ਨੇ ਕਿਹਾ ਸੀ......

'ਜਾਗਤ ਜੋਤਿ ਜਪੈ ਨਿਸ ਬਾਸੁਰ,
ਏਕ ਬਿਨਾ ਮਨ ਨੈਕੁ ਨ ਆਨੈ॥
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ,
ਗੋਰ ਮੜ੍ਹੀ ਮਨ ਭੂਲ ਨਾ ਮਾਨੈ॥'

ਅਬ ਆਪ ਸੇ ਬੜੀ ਅਵੱਗਿਆ ਹੋਈ ਹੈ, ਕਿ ਤੀਰ ਸੇ ਸਮਾਧਿ ਕੋ ਨਮਸਕਾਰ ਕੀ ਹੈ, ਇਸੀ ਕਰਕੇ ਖਾਲਸੇ ਨੇ ਆਪ ਕੋ 'ਤਨਖਾਹੀਆ' ਕਰਾਰ ਦੀਆ ਹੈ।

ਗੁਰੂ ਜੀ ਸੁਨ ਕੇ ਮੁਸਕਰਾਏ, ਬਚਨ ਹੋਆ, ਭਾਈ ਦਯਾ ਸਿੰਘਾ! ਅਸਾਂ ਦੇਖ ਲਿਆ ਹੈ ਕਿ ਖਾਲਸਾ ਪੂਰਨ ਖਾਲਸਾ ਬਣ ਗਿਆ ਹੈ, ਕਾਈ ਕਮੀ ਨਹੀਂ ਰਹੀ। ਸਤਿਗੁਰਾਂ ਕਿਹਾ, 'ਲਉ ਭਾਈ ਸਿਖੋ! ਮੈਂ ਤਨਖਾਹੀਆ ਹਾਂ, ਆਪ ਜੋ ਮੁਝੇ ਤਨਖਾਹ ਲਾਏਂਗੇ, ਕਾਈ ਇਨਕਾਰੀ ਨਹੀਂ ਹੋਇਗੀ।' ਉਸ ਸਮੇਂ ਭਾਈ ਦਯਾ ਸਿੰਘ ਆਦਿ ਪਾਂਚ ਪਿਆਰਿਆਂ ਨੇ ਗੁਰਮਤਾ ਕਰ ਕੇ ਗੁਰੂ ਜੀ ਸੇ ਸਵਾ ਸੌ ਰੁਪਇਆ ਦੰਡ ਲਾਇਆ। ਸਤਿਗੁਰਾਂ ਖ਼ਜ਼ਾਨਚੀ ਸੇ ਕਹਾ, ਇਹ ਲਾਗਾ ਦੰਡ ਇਨ੍ਹੇ ਦੇ ਦੀਜੀਏ। ਬਚਨ ਪਾਇ ਖ਼ਜ਼ਾਨਚੀ ਨੇ ਉਸੀ ਵਕਤ ਸਵਾ ਸੌ ਰੁਪਇਆ ਖਾਲਸੇ ਕੇ ਹਵਾਲੇ ਕਰ ਦੀਆ, ਕਾਈ ਢਿੱਲ ਮੱਠ ਨਹੀਂ ਹੂਈ। ਖਾਲਸੇ ਨੇ ਆਈ ਮਾਇਆ ਲੰਗਰ ਕੇ ਸਫਰੀ ਤੰਬੂ ਬਨਾਨੇ ਲੀਏ ਮਿਸਤਰੀ ਕੇ ਹਵਾਲੇ ਕਰ ਦੀ।' —ਸਾਖੀ 105ਵੀਂ

ਗੁਰੂ ਜੀ ਨੇ ਇਹ ਕੌਤਕ ਖਾਲਸੇ ਨੂੰ ਸਿੱਖੀ ਰਹੁ-ਰੀਤ ਅਤੇ ਮਰਿਆਦਾ ਵਿੱਚ ਪਰਪੱਕ ਕਰਨ ਲਈ ਵਰਤਾਇਆ

ਸੀ। ਦਸਮ ਪਾਤਸ਼ਾਹ ਨੇ ਖਾਲਸੇ ਲਈ ਜੋ ਵਿਧੀ-ਵਿਧਾਨ ਨਿਸਚਿਤ ਕੀਤਾ ਸੀ, ਖਾਲਸੇ ਦੀ ਅਗਵਾਈ ਲਈ, ਸਭ ਤੋਂ ਪਹਿਲਾਂ ਉਸ ਦੀ ਪਾਲਨਾ ਆਪ ਕਰ ਕੇ ਵਿਖਾਈ। ਖਾਲਸੇ ਲਈ ਪੰਜਾਂ ਸਿੰਘਾਂ ਤੋਂ ਅੰਮ੍ਰਿਤ ਛਕਣ ਦੀ ਵਿਧੀ ਹੈ। ਗੁਰੂ ਜੀ ਨੇ ਪ੍ਰਥਮ ਪੰਜ ਪਿਆਰਿਆਂ ਤੋਂ ਸਭ ਤੋਂ ਪਹਿਲਾਂ ਆਪ ਅੰਮ੍ਰਿਤ ਛਕਿਆ। ਪੰਜਾਂ ਸਿੰਘਾਂ ਦਾ ਗੁਰਮਤਾ ਜਾਂ ਹੁਕਮ ਮੰਨਣਾ ਹਰ ਗੁਰੂ-ਨਾਮ-ਲੇਵਾ ਲਈ ਜ਼ਰੂਰੀ ਹੈ। ਚਮਕੌਰ ਦੀ ਗੜ੍ਹੀ ਵਿੱਚ ਜਦੋਂ ਪੰਜਾਂ ਸਿੰਘਾਂ ਨੇ ਗੁਰਮਤਾ ਕਰ ਕੇ ਗੁਰੂ ਦਸਮੇਸ਼ ਜੀ ਨੂੰ ਗੜ੍ਹੀ ਛੱਡ ਜਾਣ ਦਾ ਆਦੇਸ਼ ਦਿੱਤਾ ਤਾਂ ਗੁਰੂ ਜੀ ਪੰਜਾਂ ਸਿੰਘਾਂ ਦੇ ਗੁਰਮਤੇ ਅੱਗੇ ਸਿਰ ਝੁਕਾ ਕੇ ਅੱਧੀ ਰਾਤ ਨੂੰ ਗੜ੍ਹੀ ਵਿੱਚੋਂ ਨਿਕਲ ਗਏ। ਇਸ ਤਰ੍ਹਾਂ ਬਣਦੀਆਂ ਹਨ ਕੌਮਾਂ ਅਤੇ ਕੌਮਾਂ ਦਾ ਚਟਾਨੀ ਚਰਿੱਤਰ, ਆਦਰਸ਼ਕ ਆਗੂਆਂ ਦੀਆਂ ਕੁਰਬਾਨੀਆਂ ਅਤੇ ਸਵੈ-ਉਦਾਹਰਨਾਂ ਨਾਲ।

ਦਾਦੂ ਦੁਆਰੇ ਦੇ ਬਾਹਰ ਸਿੰਘਾਂ ਦੀ ਚਹਿਲ-ਬਹਿਲ ਲੱਗੀ ਹੋਈ ਸੀ ਅਤੇ ਅੰਦਰ ਮਹੰਤ ਜੈਤ ਰਾਮ ਜੀ ਇਕ ਦਾਦੂ-ਪੰਥੀ ਸੰਤ ਪਾਸੋਂ ਦਸਮ ਪਾਤਸ਼ਾਹ ਬਾਰੇ ਹੋਰ ਜਾਣਕਾਰੀ ਲੈ ਰਹੇ ਸਨ। ਭਾਈ ਵੀਰ ਸਿੰਘ ਜੀ ਦੇ ਸ਼ਬਦਾਂ ਵਿੱਚ ਦਾਦੂ ਪੰਥੀ ਸੰਤ ਦੱਸਦਾ ਹੈ—

'ਆਪ ਵਿੱਚ ਜੋਤ ਉਹੋ ਗੁਰੂ ਨਾਨਕ ਦੀ ਹੈ। ਨਾਮ ਦਾ ਰੰਗ ਉਹੋ ਜਿਹਾ ਲਾਉਂਦੇ ਹਨ। ਧਨ ਧਾਮ, ਚਾਰ ਪੁੱਤਰ ਵਾਰ ਆਏ ਹਨ। ਸਾਰਾ ਪਾਤਸ਼ਾਹੀ ਠਾਠ ਲੁਟਾ ਆਏ ਹਨ, ਪਰ ਫੇਰ ਅਛੋਹ ਹਨ। ਕੋਈ ਰਤਾ ਭਰ ਗਏ ਦਾ ਪਛਤਾਵਾ ਯਾ ਗੁਆਚੇ ਦਾ ਹਾਵਾ ਨਹੀਂ। ...ਹੈਨ ਫਕੀਰ, ਪਰ ਟਾਕਰਾ ਵਕਤ ਦੇ ਪਾਤਸ਼ਾਹ ਨਾਲ ਹੈ। ਫ਼ੌਜਾਂ, ਕਿਲੇ, ਤੋਪਾਂ ਰਚ ਲਈਆਂ ਹਨ ਤੇ ਉਹ ਘਮਸਾਣ ਘਾਲੇ ਹਨ ਕਿ ਤੁਰਕਾਨੀ ਕੰਬ ਉੱਠੀ ਹੈ। ਇੱਧਰ ਜੰਗ ਜਦਲ ਦੇ ਠਾਠ ਹਨ, ਉਧਰ ਨਾਮ ਰੰਗ ਨਿੱਤ ਨਵਾਂ ਹੈ।' —ਸ੍ਰੀ ਕਲਗੀਧਰ ਚਮਤਕਾਰ (ਉਤਰਾਰਧ) ਪੰ: 299

ਪਰ ਮਹੰਤ ਜੈਤ ਰਾਮ ਜੀ ਦੇ ਮਨ ਵਿੱਚੋਂ ਅਜੇ ਤੱਕ ਇਹ ਸੰਸਾ ਨਹੀਂ ਨਿਕਲਿਆ ਕਿ ਗੁਰੂ ਨਾਨਕ ਦੀ ਗੱਦੀ ਦੇ ਦਸਵੇਂ ਵਾਰਸ ਇਕ ਪਾਸੇ ਰੂਹਾਨੀਅਤ ਦਾ ਚਸ਼ਮਾ ਹਨ ਅਤੇ ਦੂਜੇ ਪਾਸੇ ਤਲਵਾਰ ਦੇ ਧਨੀ ਹਨ। ਇਸ ਤਰ੍ਹਾਂ ਇਕ ਮਿਆਨ ਵਿੱਚ ਦੋ ਤਲਵਾਰਾਂ ਕਿਵੇਂ ਸਮਾ ਸਕਦੀਆਂ ਹਨ? ਮਹੰਤ ਜੈਤ ਰਾਮ ਆਪਣੇ ਸ਼ਿਸ਼ਾਂ ਅਤੇ ਕੁਝ ਹੋਰ ਸਾਧੂ-ਸੰਤਾਂ ਨਾਲ ਵਿਚਾਰ ਕਰ ਕੇ ਫ਼ੈਸਲਾ ਕਰਦੇ ਹਨ ਕਿ ਐਸੀ ਵਿਲੱਖਣ ਹਸਤੀ ਦੇ ਮਾਲਕ ਮਹਾਂਪੁਰਸ਼ਾਂ ਦੇ ਦਰਸ਼ਨ ਜ਼ਰੂਰ ਕਰਨੇ ਚਾਹੀਦੇ ਹਨ ਅਤੇ ਕੁਝ ਵਿਚਾਰ-ਵਟਾਂਦਰਾ ਵੀ ਹੋਣਾ ਚਾਹੀਦਾ ਹੈ।

## ਗੁਰੂ ਗੋਬਿੰਦ ਸਿੰਘ ਅਤੇ ਮਹੰਤ ਜੈਤ ਰਾਮ ਦੀ ਵਿਚਾਰ ਗੋਸ਼ਟੀ

ਦਾਦੂ ਦੁਆਰੇ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਬਾਰੇ ਸਭ ਤੋਂ ਪਹਿਲੀ ਸੂਚਨਾ ਸਾਨੂੰ ਭਾਈ ਸਵਰੂਪ ਸਿੰਘ ਕੌਸ਼ਿਸ਼ ਲਿਖਤ 'ਗੁਰੂ ਕੀਆਂ ਸਾਖੀਆਂ' (1790 ਈ:) ਵਿੱਚ ਮਿਲਦੀ ਹੈ ਪਰ ਇਹ ਪੁਸਤਕ ਹੁਣੇ ਜਿਹੇ 1986 ਈ: ਵਿੱਚ ਪ੍ਰਕਾਸ਼ਿਤ ਹੋਈ ਹੈ। ਇਸ ਤੋਂ ਪਹਿਲਾਂ ਇਸ ਪੁਸਤਕ ਬਾਰੇ ਕਿਸੇ ਨੂੰ ਪਤਾ ਨਹੀਂ ਸੀ। ਦੂਜੀ ਪੁਸਤਕ ਜਿਸ ਵਿੱਚ ਦਾਦੂ ਦੁਆਰੇ ਦਾ ਜ਼ਿਕਰ ਆਉਂਦਾ ਹੈ, ਉਹ ਭਾਈ ਸੁੱਖਾ ਸਿੰਘ ਦਾ 'ਗੁਰ ਬਿਲਾਸ' ਹੈ ਜੋ 'ਗੁਰੂ ਕੀਆਂ ਸਾਖੀਆਂ' ਤੋਂ ਸੱਤ ਸਾਲ ਬਾਅਦ 1797 ਈ: ਵਿੱਚ ਲਿਖਿਆ ਗਿਆ। ਤੀਜੀ ਪੁਸਤਕ ਹੈ 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਜਿਸ ਦੀ ਰਚਨਾ ਇਕ ਉਦਾਸੀ ਸਾਧੂ ਨੇ ਲਗਪਗ 1823 ਈ: ਵਿੱਚ ਕੀਤੀ। ਇਸ ਪੋਥੀ ਵਿੱਚ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ ਲੈ ਕੇ ਦਾਦੂ ਦੁਆਰੇ ਤੱਕ ਅਤੇ ਇਸ ਤੋਂ ਅੱਗੇ ਵੀ ਦਸਮ ਪਾਤਸ਼ਾਹ ਦੇ ਸਫ਼ਰ ਦਾ ਪੜਾਅ-ਵਾਰ ਵਰਨਣ ਕੀਤਾ ਗਿਆ ਹੈ। ਸਾਡੇ ਨਵੇਂ ਪੁਰਾਣੇ ਸਾਰੇ ਲੇਖਕਾਂ ਨੇ ਸਮੇਤ 'ਸੂਰਜ ਪ੍ਰਕਾਸ਼' ਦੇ ਕਰਤਾ ਭਾਈ ਸੰਤੋਖ ਸਿੰਘ ਦੇ, ਦਸਮ ਪਾਤਸ਼ਾਹ ਦੇ ਪੜਾਵਾਂ ਅਤੇ ਦਾਦੂ ਦੁਆਰੇ ਦੀ ਸੂਚਨਾ ਮਗਰਲੀਆਂ ਦੋ ਪੁਸਤਕਾਂ ਭਾਵ 'ਗੁਰ ਬਿਲਾਸ ਭਾਈ ਸੁੱਖਾ ਸਿੰਘ' ਅਤੇ 'ਸਾਖੀ ਪੋਥੀ' ਤੋਂ ਹੀ ਲਈ ਹੈ ਅਤੇ ਬਾਅਦ ਵਿੱਚ ਬਹੁਤ ਸਾਰੇ ਲਿਖਾਰੀਆਂ ਨੇ 'ਸੂਰਜ ਪ੍ਰਕਾਸ਼' ਨੂੰ ਆਪਣੀਆਂ ਲਿਖਤਾਂ ਦਾ ਆਧਾਰ ਬਣਾਇਆ ਹੈ।

ਉਪਰੋਕਤ ਤਿੰਨ ਪੁਸਤਕਾਂ ਤੋਂ ਪਹਿਲਾਂ ਗੁਰੂ ਇਤਿਹਾਸ ਨਾਲ ਸਬੰਧਿਤ ਛੇ ਗ੍ਰੰਥ ਅਤੇ ਪੋਥੀਆਂ ਲਿਖੀਆਂ ਗਈਆਂ ਸਨ : ਸ੍ਰੀ ਗੁਰ ਸੋਭਾ (1711 ਈ:), ਗੁਰ ਬਿਲਾਸ ਪਾਤਸ਼ਾਹੀ ਛੇਵੀਂ (1718 ਈ:), ਪਰਚੀ ਪਾਤਸ਼ਾਹੀ ਦਸਵੀਂ ਕੀ (1741 ਈ:), ਗੁਰ ਬਿਲਾਸ ਪਾਤਸ਼ਾਹੀ ਦਸਵੀਂ (1751 ਈ:), ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ (1769 ਈ:) ਅਤੇ ਸ੍ਰੀ ਗੁਰ ਮਹਿਮਾ ਪ੍ਰਕਾਸ਼ (1776 ਈ:) ਇਨ੍ਹਾਂ ਸਾਰੇ ਗ੍ਰੰਥਾਂ ਵਿੱਚ ਦਾਦੂ ਦੁਆਰੇ ਦਾ ਜ਼ਿਕਰ ਨਹੀਂ ਆਉਂਦਾ। ਕੇਵਲ 'ਪਰਚੀ ਪਾਤਸ਼ਾਹੀ ਦਸਵੀਂ ਕੀ' ਵਿੱਚ ਦਸਮ ਪਾਤਸ਼ਾਹ ਨੂੰ, ਦਾਦੂ ਦੁਆਰੇ ਨੂੰ ਨਮਸਕਾਰ ਕਰਨ ਕਰਕੇ ਸਿੱਖਾਂ ਵੱਲੋਂ ਤਨਖਾਹ ਲਾਉਣ ਦੀ ਇਕ ਛੋਟੀ ਜਿਹੀ ਸਾਖੀ ਦਰਜ ਹੈ। ਲਿਖਿਆ ਹੈ 'ਏਕ ਬੇਰਿ ਕਿਸੀ ਸੰਜੋਗ ਗੁਰੂ ਜੀ ਦਾਦੂ ਦੁਆਰੇ ਜਾਇ ਨਿਕਲੇ।' ਜਾਪਦਾ ਹੈ ਕਿ

ਪਰਚੀ ਲੇਖਕ ਨੂੰ ਇਹ ਪਤਾ ਨਹੀਂ ਕਿ ਗੁਰੂ ਜੀ ਦਾਦੂ ਦੁਆਰੇ ਕਿਉਂ ਅਤੇ ਕਦੋਂ ਆਏ ਸਨ।

ਦਸਮ ਪਾਤਸ਼ਾਹ ਦੇ ਦਾਦੂ ਦੁਆਰੇ ਆਉਣ ਦਾ ਵਿਸਥਾਰ ਸਹਿਤ ਜ਼ਿਕਰ ਸਭ ਤੋਂ ਪਹਿਲਾਂ 'ਗੁਰੂ ਕੀਆਂ ਸਾਖੀਆਂ' ਵਿੱਚ ਮਿਲਦਾ ਹੈ। ਪਰ ਇਸ ਪੁਸਤਕ ਦਾ ਕਰਤਾ ਦਾਦੂ ਦੁਆਰੇ ਦਾ ਪ੍ਰਸੰਗ ਦਸਮ ਪਾਤਸ਼ਾਹ ਦੀ ਦੂਜੀ ਦੱਖਣ ਯਾਤਰਾ ਦੌਰਾਨ ਦੱਸਦਾ ਹੈ ਜਦੋਂ ਗੁਰੂ ਜੀ ਔਰੰਗਜ਼ੇਬ ਦੀ ਮੌਤ ਤੋਂ ਬਾਅਦ ਨਵੇਂ ਬਣੇ ਬਾਦਸ਼ਾਹ ਬਹਾਦਰ ਸ਼ਾਹ ਨਾਲ ਦੱਖਣ ਨੂੰ ਜਾ ਰਹੇ ਸਨ। ਬਹੁਗਿਣਤੀ ਲੇਖਕ ਦਾਦੂ ਦੁਆਰੇ ਦਾ ਪ੍ਰਸੰਗ ਪਹਿਲੀ ਦੱਖਣ ਯਾਤਰਾ ਵਿੱਚ ਹੀ ਲਿਖਦੇ ਹਨ। ਦਾਦੂ ਦੁਆਰੇ ਦਾ ਵਿਸਥਾਰ ਪੂਰਵਕ ਜ਼ਿਕਰ ਕਰਨ ਵਾਲੀ ਦੂਜੀ ਪੁਸਤਕ ਭਾਈ ਸੁੱਖਾ ਸਿੰਘ ਦਾ 'ਗੁਰ ਬਿਲਾਸ' ਹੈ। ਸੁੱਖਾ ਸਿੰਘ ਨੇ ਦਾਦੂ ਦੁਆਰੇ ਦਾ ਪ੍ਰਸੰਗ ਪਹਿਲੀ ਦੱਖਣ ਯਾਤਰਾ ਦੌਰਾਨ ਹੀ ਲਿਖਿਆ ਹੈ। ਸੰਤ ਦਾਦੂ ਦਿਆਲ ਜੀ ਦੇ ਪੰਜਵੇਂ ਗੱਦੀ-ਨਸ਼ੀਨ ਮਹੰਤ ਜੈਤ ਰਾਮ (1693-1732 ਈ:) ਨਾਲ ਦਸਮ ਪਾਤਸ਼ਾਹ ਦਾ ਜੋ ਵਾਰਤਾਲਾਪ ਹੋਇਆ, ਉਹ ਭਾਈ ਸੁੱਖਾ ਸਿੰਘ ਨੇ ਵਿਸਥਾਰ ਨਾਲ ਲਿਖਿਆ ਹੈ। ਪਰ ਇਸ ਤੋਂ ਪਹਿਲਾਂ ਕਿ ਅਸੀਂ ਭਾਈ ਸੁੱਖਾ ਸਿੰਘ ਜਾਂ ਕਿਸੇ ਹੋਰ ਲੇਖਕ ਦਾ ਹਵਾਲਾ ਦੇਈਏ, ਅਸੀਂ ਪਾਠਕਾਂ ਨੂੰ 'ਸਾਖੀ ਪੋਥੀ' ਦੇ ਸ਼ਬਦ ਭੇਟ ਕਰਨਾ ਚਾਹੁੰਦੇ ਹਾਂ। 'ਸਾਖੀ ਪੋਥੀ' ਦੀ ਵਰਨਣ-ਸ਼ੈਲੀ ਬਹੁਤ ਢੁੱਕਵੀਂ, ਸੰਖੇਪ ਅਤੇ ਰੌਚਕ ਹੈ। ਘਟਨਾਵਾਂ ਦੇ ਵਰਨਣ ਅਤੇ ਵਾਰਤਾਲਾਪ ਦੇ ਬਿਆਨ ਤੋਂ ਇੰਜ ਮਹਿਸੂਸ ਹੁੰਦਾ ਹੈ ਜਿਵੇਂ ਇਹ ਘਟਨਾ ਇੰਨ-ਬਿੰਨ ਇਸੇ ਤਰ੍ਹਾਂ ਵਾਪਰੀ ਹੋਵੇਗੀ। ਦਸਮ ਪਾਤਸ਼ਾਹ ਅਤੇ ਮਹੰਤ ਜੈਤ ਰਾਮ ਵਿਚਕਾਰ ਹਿੰਸਾ-ਅਹਿੰਸਾ ਦੇ ਵਿਸ਼ੇ ਉੱਤੇ ਵਿਚਾਰ ਚਰਚਾ ਹੋਈ ਸੀ। ਦਾਦੂ ਦੁਆਰੇ ਦੇ ਸੰਤ-ਮਹੰਤ ਦਸਮ ਪਾਤਸ਼ਾਹ ਦੇ ਸ਼ਸਤਰਧਾਰੀ ਰੂਪ ਨੂੰ ਵੇਖ ਕੇ ਸੰਸਾ ਵਿੱਚ ਪੈ ਗਏ ਸਨ ਕਿਉਂਕਿ ਦਾਦੂ ਜੀ ਦੀ ਬਾਣੀ ਖਿਮਾ ਅਤੇ ਨਿਮਰਤਾ ਦਾ ਹੀ ਉਪਦੇਸ਼ ਦਿੰਦੀ ਹੈ। ਉਨ੍ਹਾਂ ਨੂੰ ਦਸਮ ਪਾਤਸ਼ਾਹ ਦੇ ਜੰਗਾਂ-ਯੁੱਧਾਂ ਅਤੇ ਸ਼ਹੀਦੀਆਂ ਦਾ ਵੀ ਪਤਾ ਲੱਗ ਗਿਆ ਸੀ। ਇਸ ਪ੍ਰਸੰਗ ਵਿੱਚ ਦੋਹਾਂ ਧਿਰਾਂ ਦਾ ਜੋ ਵਾਰਤਾਲਾਪ ਹੋਇਆ, ਉਸ ਨੂੰ ਸਾਖੀ ਪੋਥੀ ਵਿੱਚ ਇਸ ਤਰ੍ਹਾਂ ਬਿਆਨ ਕੀਤਾ ਗਿਆ ਹੈ—

"ਥਾਲ ਪਤਾਸਿਆਂ ਕਾ ਲੀਆ। ਹੋਰ ਸਾਧ ਭੀ ਦਰਸਨ ਕੋ ਆਏ। ਗੁਰੂ ਜੀ ਬੋਹੜ ਕੇ ਥੜੇ ਉਤੇ ਬੈਠੇ ਥੇ; ਆਨਿ ਸਾਧੋਂ ਨੇ ਮੱਥਾ ਟੇਕਿਆ।

ਗੁਰੂ ਜੀ ਬਚਨ ਕੀਤਾ : 'ਆਵੋ ਦਾਦੂ ਦੇ ਸਿਖੋ! ਬੈਠੋ।'

ਮਹੰਤ ਆਖਿਆ : 'ਗੁਰੂ ਜੀ! ਤੁਸੀਂ ਦਾਵਾ ਕੀਤਾ ਤਾਂ ਐਤਨੇ ਜੁਧ ਜੰਗ ਹੋਏ। ਇਹ ਤੋ ਗੱਦੀ ਨਿਰਦਾਵੇ ਵਾਲੀ ਥੀ?'

ਗੁਰੂ ਜੀ ਕਹਿੰਦੇ : 'ਨਾ ਵੇ ਦਾਦੂ ਦਿਆ ਸਿਖਾ! ਇਉਂ ਨਹੀਂ। ਇੱਟ ਚੁਕਦੇ ਨੂੰ ਪਥਰ ਚੁਕੀਏ ਤਾਂ ਵਾਰੇ ਆਈਦਾ ਹੈ। ਏਨਾਂ ਤੁਰਕਾਂ ਨੇ ਸਾਧ ਸੰਤ, ਗਊ ਬ੍ਰਾਹਮਣ ਕੋ ਬਡਾ ਦੁਖ ਦੀਆ ਥਾ, ਅਬ ਇਨਾਂ ਕੀ ਸਫਾ ਉਠਾ ਦੇਵਾਂਗੇ।'

ਸਾਧਾਂ ਨੇ ਗੁਰੂ ਜੀ ਨੂੰ-ਦਾਦੂ ਕਿਆ ਨੇ, ਲੰਗਰ ਨੂੰ ਰਸਤ ਦਿੱਤੀ। ਗੁਰੂ ਜੀ ਕਹਿੰਦੇ : 'ਸਾਡੇ ਬਾਜਾਂ ਕੋ ਤਾਂਬਾ ਦੇਹੁ!'

ਸਾਧ ਕਹਿੰਦੇ : 'ਜੀ ਅਜ ਚੋਗ ਹੀ ਪਾਇ ਦੇਹੁ।'

ਗੁਰੂ ਜੀ ਕਹਿੰਦੇ : 'ਚੋਗ ਚੁਗਦੇ ਹਨਿ ਤਾਂ ਚੋਗ ਪਾਇ ਦੇਹੁ।' ਸਾਧੀਂ ਜੁਆਰ ਕੀ ਚੋਗ ਪਾਈ। ਬਾਜੀਂ ਚੋਗ ਹੀ ਚੁਗ ਲਈ॥ ੧੧੫॥"

ਰਾਜਸਥਾਨ ਵਿੱਚ ਕੁਝ ਥਾਵਾਂ 'ਤੇ ਅਸੀਂ ਮੁਲਾਕਾਤੀ ਸੱਜਣਾਂ ਤੋਂ ਦਾਦੂ ਦੁਆਰੇ ਵਿਖੇ ਦਸਮ ਪਾਤਸ਼ਾਹ ਦੇ ਆਉਣ ਬਾਰੇ ਕੁਝ ਜਾਣਕਾਰੀ ਹਾਸਲ ਕਰਨ ਦੀ ਕੋਸ਼ਿਸ਼ ਕੀਤੀ ਤਾਂ ਉਨ੍ਹਾਂ ਨੇ ਸਾਨੂੰ ਇਕੋ ਗੱਲ ਦੱਸੀ ਕਿ ਦਾਦੂ ਦੁਆਰੇ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਬਾਜਾਂ ਨੇ 'ਜੁਆਰ ਬਾਜਰੀ ਖਾਈ ਥੀ।'

ਸ਼ੇਰਾਂ ਵਾਂਗ ਬਾਜਾਂ ਦੀ ਖ਼ੁਰਾਕ ਵੀ ਮਾਸ ਹੈ। ਮਾਸ ਤੋਂ ਬਿਨਾਂ ਬਾਜ ਹੋਰ ਕੁਝ ਨਹੀਂ ਖਾਂਦਾ। ਇਸੇ ਲਈ ਉਪਰੋਕਤ ਹਵਾਲੇ ਵਿੱਚ ਗੁਰੂ ਜੀ ਮਹੰਤ ਜੈਤ ਰਾਮ ਨੂੰ ਕਹਿੰਦੇ ਹਨ : ਸਾਡੇ ਬਾਜਾਂ ਕੋ ਤਾਂਬਾ ਦੇਹੁ।' 'ਤਾਂਬਾ' ਦਾ ਅਰਥ ਹੈ : ਤਾਮਾ, ਬਾਜਾਂ ਦੀ ਖ਼ੁਰਾਕ। ਦਾਦੂ ਜੀ ਦੇ ਸ਼ਿਸ਼ਾਂ ਨੇ ਬਾਜਾਂ ਨੂੰ ਮਾਸਾਹਾਰੀ ਭੋਜਨ ਦੇਣਾ ਆਪਣੀ ਮਰਿਆਦਾ ਦੇ ਵਿਰੁੱਧ ਸਮਝਿਆ ਅਤੇ ਬੇਨਤੀ ਕੀਤੀ ਕਿ ਦਾਦੂ ਦੁਆਰੇ ਵਿੱਚ ਅੱਜ ਗੁਰੂ ਜੀ ਦੇ ਬਾਜ ਦਾਣੇ-ਦੁਣਕੇ ਦਾ ਆਹਾਰ ਹੀ ਛਕ ਲੈਣ। ਸੋ ਮਹੰਤ ਜੈਤ ਰਾਮ ਅਤੇ ਗੁਰੂ ਜੀ ਦੇ ਕਹਿਣ 'ਤੇ ਬਾਜਾਂ ਨੇ ਜਵਾਰ-ਬਾਜਰੇ ਦਾ ਚੋਗਾ ਚੁਗ ਲਿਆ।

ਦਸਮ ਪਾਤਸ਼ਾਹ ਅਤੇ ਮਹੰਤ ਜੈਤ ਰਾਮ ਵਿਚਕਾਰ ਜੋ ਵਿਸ਼ੇਸ਼ ਵਾਰਤਾਲਾਪ ਹੋਇਆ, ਉਸ ਨੂੰ ਤਕਰੀਬਨ ਸਾਰੀਆਂ ਨਵੀਆਂ ਪੁਰਾਣੀਆਂ ਪੁਸਤਕਾਂ ਵਿੱਚ ਦਰਜ ਕੀਤਾ ਗਿਆ ਹੈ। ਮਹੰਤ ਜੈਤ ਰਾਮ ਜੀ ਜਦੋਂ ਗੁਰੂ ਜੀ ਪਾਸ ਆ ਕੇ ਬੈਠੇ ਤਾਂ ਉਨ੍ਹਾਂ ਕਿਹਾ, 'ਮਹਾਰਾਜ, ਗੁਰੂ ਨਾਨਕ ਦੇਵ ਜੀ ਤਾਂ ਨਿਰਦਾਅਵੇਦਾਰ ਮਹਾਂਪੁਰਖ ਸਨ। ਸਿਮਰਨ ਵਿੱਚ ਬਿਰਤੀ ਜੋੜ ਰੱਖਦੇ

ਸਨ। ਤੁਸੀਂ ਦਾਅਵਾ ਕੀਤਾ, ਜੰਗ ਯੁੱਧ ਕੀਤੇ ਤਾਂ ਇਸ ਤਰ੍ਹਾਂ ਦੇ ਭਾਣੇ ਵਰਤੇ। ਇਸ ਪ੍ਰਥਾਇ ਮਹਾਂਪੁਰਸ਼ਾਂ ਦਾ ਬਚਨ ਹੈ—

ਦਾਦੂ ਦਾਵਾ ਦੂਰ ਕਰਿ ਬਿਨ ਦਾਵੇ ਦਿਨ ਕੱਟਿ।
ਕੇਤੀ ਸੌਦਾ ਕਰਿ ਗਈ ਏਤ ਪਸਾਰੀ ਦੇ ਹੱਟ।

ਸਤਿਗੁਰਾਂ ਨੇ ਫ਼ਰਮਾਇਆ, 'ਸੰਤ ਜੀ, ਤੁਸੀਂ ਕਹਿੰਦੇ ਤਾਂ ਠੀਕ ਹੀ ਹੋ। ਗੁਰੂ ਨਾਨਕ ਦੇ ਵਾਰਸ ਇਸੇ ਨੀਤੀ 'ਤੇ ਚਲਦੇ ਰਹੇ ਹਨ ਪਰ ਜਦੋਂ ਪੰਜਵੇਂ ਸਤਿਗੁਰਾਂ ਨੂੰ ਸ਼ਹੀਦ ਕਰ ਦਿੱਤਾ ਗਿਆ, ਛੇਵੀਂ ਪਾਤਸ਼ਾਹੀ ਨੂੰ ਗੜ੍ਹ ਗਵਾਲੀਅਰ ਵਿੱਚ ਨਜ਼ਰਬੰਦ ਰਹਿਣਾ ਪਿਆ, ਨੌਂਵੀਂ ਪਾਤਸ਼ਾਹੀ ਦੀ ਫੇਰ ਸ਼ਹਾਦਤ ਹੋਈ, ਦੇਸ਼ ਵਿੱਚ ਧਰਮ ਦੀ ਹਾਨੀ ਦੀ ਕੋਈ ਹੱਦ ਨਾ ਰਹੀ, ਤਾਂ ਸਾਨੂੰ ਮਜਬੂਰ ਹੋ ਕੇ ਤਲਵਾਰ ਦੇ ਕਬਜ਼ੇ 'ਤੇ ਹੱਥ ਰੱਖਣਾ ਪਿਆ। ਐਸੇ ਯੁੱਗ ਵਿੱਚ ਸ਼ਾਂਤ-ਚਿਤ ਅਤੇ ਮੂਕ-ਮੁੱਖ ਬੈਠਣਾ ਕਾਇਰਤਾ ਹੈ'। ਸਮੇਂ ਦੀ ਆਵਾਜ਼ ਹੈ—

ਜਗ ਮੇਂ ਦਾਵਾ ਰੱਖ ਕੇ ਦੁਸ਼ਟ ਜਨਾਂ ਲੋ ਲੁੱਟ॥
ਬੁਰਾ ਕਰੇ ਜੋ ਆਪਨੋ ਜੜ੍ਹ ਤਾਂ ਕੀ ਦੇਹੁ ਪੁੱਟ॥

ਗੁਰੂ ਜੀ ਦੇ ਬਚਨ ਸੁਣ ਕੇ ਮਹੰਤ ਜੀ ਨੇ ਫੇਰ ਆਖਿਆ, 'ਮਹਾਂਪੁਰਸ਼ੋ! ਸ੍ਰੀ ਦਾਦੂ ਜੀ ਦੀ ਸ਼ਿਖਸ਼ਾ ਤਾਂ ਇਹ ਕਹਿੰਦੀ ਹੈ ਕਿ ਜੇ ਕੋਈ ਤੁਹਾਡੇ ਨਾਲ ਵਧੀਕੀ ਕਰਦਾ ਹੈ, ਤੁਹਾਡੇ ਉੱਤੇ ਵਾਰ ਕਰਦਾ ਹੈ ਤਾਂ ਉਸ ਨੂੰ ਹਲੀਮੀ ਨਾਲ ਸਹਿਣ ਕਰ ਲਓ ਕਿਉਂਕਿ ਖਿਮਾ ਵਿੱਚ ਹੀ ਸਾਰੇ ਸੁੱਖ ਹਨ। ਬਚਨ ਹੈ—

ਦਾਦੂ ਸਮਾ ਬਿਚਾਰਿ ਕੈ ਕਲਿ ਕਾ ਲੀਜੈ ਭਾਇ॥
ਜੇ ਕੋ ਮਾਰੈ ਢੀਮ ਇਟ ਲੀਜੈ ਸੀਸ ਚਢਾਇ॥

ਇਸ ਸਮੇਂ ਗੁਰੂ ਜੀ ਅਤੇ ਮਹੰਤ ਜੈਤ ਰਾਮ ਜੀ ਦੇ ਨਿਕਟ ਬਹੁਤ ਸਾਰੇ ਸਿੰਘ ਅਤੇ ਦਾਦੂ ਪੰਥ ਦੇ ਸੰਤ ਮਹਾਤਮਾ ਬੈਠੇ ਸਨ। ਗੁਰੂ ਜੀ ਨੇ ਫ਼ਰਮਾਇਆ, 'ਸੰਤ ਪੁਰਸ਼ੋ, ਜਿਨ੍ਹਾਂ ਨੇ ਕੁਕਰਮਾਂ ਅਤੇ ਅੱਤਿਆਚਾਰਾਂ ਨੂੰ ਠੱਲ੍ਹ ਪਾਉਣੀ ਹੈ ਅਤੇ ਧਰਮ ਦੀ ਰੱਖਿਆ ਕਰਨੀ ਹੈ, ਉਨ੍ਹਾਂ ਨੂੰ ਸਮੇਂ ਅਨੁਸਾਰ ਕੁਝ ਵੱਖਰੇ ਰਾਹ 'ਤੇ ਚੱਲਣਾ ਪਏਗਾ। ਸਾਡਾ ਜੀਵਨ-ਮਨੋਰਥ 'ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਿਨ॥' ਹੈ। ਅੱਜ ਜੇ ਸ੍ਰੀ ਦਾਦੂ ਜੀ ਹੁੰਦੇ ਤਾਂ ਉਹ ਵੀ ਸ਼ਾਇਦ ਇਹੀ ਕਹਿੰਦੇ—

ਦਾਦੂ ਸਮਾਂ ਬਿਚਾਰ ਕੈ ਕਲਿ ਕਾ ਲੀਜੈ ਭਾਇ॥
ਜੇ ਕੋ ਮਾਰੈ ਈਟ ਢੀਮ ਪਾਥਰ ਹਨੈ ਰਿਸਾਇ॥

ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਦਸਮ ਪਾਤਸ਼ਾਹ ਦੇ ਇਹ ਬਚਨ ਸੁਣ ਕੇ ਕਿ ਦੁਸ਼ਟਾਂ ਦੇ ਅਪਰਾਧ ਸਹਿਣ ਨਹੀਂ ਕਰਨੇ ਚਾਹੀਦੇ, ਉਥੇ ਬੈਠੇ ਸਭ ਸਿੰਘ ਅਤੇ ਸੰਤ ਸਾਧੂ ਬਹੁਤ ਪ੍ਰਸੰਨ ਹੋਏ। ਸਾਰੇ ਵਾਹ, ਵਾਹ ਕਰ ਉਠੇ—

ਸੁਨਿ ਕਰ ਸਿੰਘ ਸਭਾ ਗਨ ਸਾਧੂ॥
ਨਹਿੰ ਸਹੀਅਹਿ ਦੁਸ਼ਟਨਿ ਅਪਰਾਧੂ॥
ਹਸੇ ਸਕਲ ਹੀ ਮੋਦ ਬਢਾਇ॥
'ਵਾਹੁ ਵਾਹੁ ਬਚ' ਕਹੇ ਸੁਨਾਇ॥ —ਸੂਰਜ ਪ੍ਰਕਾਸ਼, ਐਨ ੧, ਅੰਸੂ ੩੬

ਇਸ ਉਪਰੰਤ ਦਸਮ ਪਾਤਸ਼ਾਹ ਨੇ ਉੱਥੇ ਇਕੱਤਰ ਹੋਈ ਸੰਗਤ ਨੂੰ ਸੰਬੋਧਨ ਕਰ ਕੇ ਆਖਿਆ : 'ਭਾਈ ਸਿੱਖੋ, ਸਮੇਂ ਵੱਲ ਨਜ਼ਰ ਮਾਰੋ। ਸਾਡੀ ਸਿਖਸ਼ਾ ਤਾਂ ਇਹ ਹੈ : ਮੁੱਖ ਵਿੱਚ ਸਤਨਾਮ ਅਤੇ ਹੱਥ ਵਿੱਚ ਸ਼ਸਤਰ ਰੱਖੋ। ਸਵਰਗ ਧਾਮ ਦੀ ਪ੍ਰਾਪਤੀ ਦਾ ਇਹੀ ਰਾਹ ਹੈ। ਅਸੀਂ ਇਸੇ ਕਾਰਨ ਖਾਲਸਾ ਪੰਥ ਸਾਜਿਆ ਹੈ। ਖਾਲਸੇ ਨੂੰ ਸ਼ਸਤਰਧਾਰੀ ਅਤੇ ਬੀਰ-ਜੋਧਾ ਬਣਾਇਆ ਹੈ। ਧਰਮ ਅਤੇ ਸੁਤੰਤਰਤਾ ਦੀ ਰਾਖੀ ਲਈ ਸਮੂਹ ਭਾਰਤ ਵਾਸੀਆਂ ਨੂੰ ਇਸੇ ਮਾਰਗ 'ਤੇ ਚਲਣ ਦੀ ਲੋੜ ਹੈ—

ਧਰਹਿੰ ਸ਼ਸਤ੍ਰ ਸਿਮਰਹਿੰ ਸਤਿਨਾਮੂ॥
ਧਰਮ ਧਰਹਿੰ ਪਹੁੰਚਹਿੰ ਸੁਰਧਾਮੂ॥
ਇਸ ਕਾਰਨ ਤੇ ਪੰਥ ਉਪਾਯੋ॥
ਦੇ ਆਯੁਧ ਰਸ ਬੀਰ ਵਧਾਯੋ॥ —ਸੂਰਜ ਪ੍ਰਕਾਸ਼

ਸਭਾ ਵਿੱਚ ਬੈਠੇ ਸੰਤ-ਸਾਧੂ ਦਸਮ ਪਾਤਸ਼ਾਹ ਦੇ ਬਚਨ ਸੁਣ ਕੇ ਬਹੁਤ ਪ੍ਰਭਾਵਿਤ ਹੋਏ। ਭਾਈ ਸੁੱਖਾ ਸਿੰਘ ਲਿਖਦੇ ਹਨ ਕਿ ਗੁਰੂ ਜੀ ਦੇ ਵਿਚਾਰ ਸੁਣ ਕੇ ਦਾਦੂ ਦੇ ਸਿੱਖ ਧੰਨ ਹੋ ਗਏ। ਦਸਮ ਪਾਤਸ਼ਾਹ ਨੇ ਫ਼ਰਮਾਇਆ ਕਿ ਕਲਯੁੱਗ ਵਿੱਚ ਸੰਤ

ਜਨਾਂ ਦੀ ਜਿੱਤ ਇੱਟ ਦਾ ਜਵਾਬ ਪੱਥਰ ਨਾਲ ਦੇ ਕੇ ਹੀ ਹੋ ਸਕਦੀ ਹੈ—

ਧੰਨ ਧੰਨ ਤਬ ਦਾਦੂ ਬਚਨ ਬਖਾਨਿਯੋ॥
ਹੋ ਕ੍ਰਿਪਾਸਿੰਧ ਤਬ ਯਾ ਬਿਧ ਭੇਦ ਪ੍ਰਮਾਨਿਯੋ॥...
ਇਟ ਉਠਾਵਤ ਆਗ ਜੋ ਪਾਹਨ ਚਾਈਏ॥
ਹੋ ਤਬ ਇਹ ਕਲਜੁਗ ਮਧਿ ਜੀਤ ਕਰ ਜਾਈਏ॥ 35॥ —ਗੁਰ ਬਿਲਾਸ, ਅਧਿ: 24ਵਾਂ

ਇਹ ਵਾਰਤਾਲਾਪ ਕੁਝ ਚਿਰ ਹੋਰ ਚਲਦਾ ਰਿਹਾ। ਫੇਰ ਮਹੰਤ ਜੈਤ ਰਾਮ ਜੀ ਨੇ ਜਦੋਂ ਗੁਰੂ ਜੀ ਦੇ ਵਹੀਰ ਨੂੰ ਦਾਦੂ ਦੁਆਰੇ ਵਿੱਚ ਭੋਜਨ ਛਕਣ ਲਈ ਆਮੰਤ੍ਰਿਤ ਕੀਤਾ ਤਾਂ ਦਸਮ ਪਾਤਸ਼ਾਹ ਜੀ ਨੇ ਫ਼ਰਮਾਇਆ : ਪਹਿਲਾਂ ਸਾਡੇ ਬਾਜਾਂ ਨੂੰ ਭੋਜਨ ਛਕਾਓ, ਅਸੀਂ ਬਾਅਦ ਵਿੱਚ ਛਕਾਂਗੇ। ਦਾਦੂ ਦੁਆਰੇ ਵਿੱਚ ਗੁਰੂ ਜੀ ਦੇ ਬਾਜਾਂ ਨੇ ਕਿਵੇਂ ਵੈਸ਼ਨੋ ਭੋਜਨ ਛਕਿਆ ਇਸ ਦਾ ਵਰਨਣ ਅਸੀਂ ਪਹਿਲਾਂ ਕਰ ਚੁੱਕੇ ਹਾਂ। ਦਾਦੂ ਕੇ ਸੰਤਾਂ ਨੇ ਸਮੂਹ ਖਾਲਸਾ ਵਹੀਰ ਨੂੰ ਬੜੇ ਸਤਿਕਾਰ ਸਹਿਤ ਲੰਗਰ ਛਕਾ ਕੇ ਗੁਰੂ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ।

ਮਹੰਤ ਜੈਤ ਰਾਮ ਅਤੇ ਦਸਮ ਪਾਤਸ਼ਾਹ ਦੇ ਵਾਰਤਾਲਾਪ ਦਾ ਕੇਂਦਰੀ ਵਿਸ਼ਾ ਹਿੰਸਾ-ਅਹਿੰਸਾ ਦੀ ਨੀਤੀ ਹੀ ਸੀ। ਮਹੰਤ ਜੀ ਵਾਰ-ਵਾਰ ਇਸ ਗੱਲ 'ਤੇ ਜ਼ੋਰ ਦੇ ਰਹੇ ਸਨ ਕਿ ਨਿਰਦਾਅਵੇ ਜੀਵਨ ਬਤੀਤ ਕਰਨਾ ਅਤੇ ਨਿਮਰਤਾ, ਸਹਿਣਸ਼ੀਲਤਾ ਤੇ ਖਿਮਾ-ਭਾਵਨਾ ਦੇ ਮਾਰਗ 'ਤੇ ਚੱਲਣਾ ਹੀ ਸਹੀ ਜੀਵਨ-ਪਧਤੀ ਹੈ। ਧਰਮ ਦੀ ਸੁਤੰਤਰਤਾ ਅਤੇ ਸਵੈ-ਰੱਖਿਆ ਲਈ ਵੀ ਉਹ ਸ਼ਸਤਰ-ਨੀਤੀ ਨੂੰ ਯੋਗ ਨਹੀਂ ਸਮਝਦੇ ਸਨ। ਸ਼ਸਤਰ-ਨੀਤੀ ਨੂੰ ਉਹ ਦੁੱਖਾਂ ਦਾ ਕਾਰਨ ਕਹਿੰਦੇ ਸਨ। ਪਰ ਦਾਦੂ-ਦੁਆਰੇ ਵਿੱਚ ਦਸਮ ਪਾਤਸ਼ਾਹ ਦੇ ਆਗਮਨ ਤੋਂ ਕੁਝ ਸਮੇਂ ਬਾਅਦ ਦਾਦੂ ਪੰਥ ਦੀ ਨਾਗਾ ਸ਼ਾਖਾ ਦੇ ਸਾਧੂਆਂ ਲਈ ਪੰਜ ਸ਼ਸਤਰ ਪਹਿਨਣ ਦਾ ਪੱਕਾ ਵਿਧਾਨ ਬਣ ਗਿਆ। ਇਹ ਕ੍ਰਿਸ਼ਮਾ ਕਿਵੇਂ ਹੋਇਆ? ਇਹ ਤਬਦੀਲੀ ਕਿਵੇਂ ਵਾਪਰੀ? ਸਾਡਾ ਖਿਆਲ ਹੈ ਕਿ ਇਹ ਵਿਚਾਰ-ਪਰਿਵਰਤਨ ਮਹੰਤ ਜੈਤ ਰਾਮ ਜੀ ਨਾਲ ਦਸਮ ਪਾਤਸ਼ਾਹ ਜੀ ਦੀ ਮੁਲਾਕਾਤ ਦਾ ਹੀ ਨਤੀਜਾ ਸੀ।

## ਇਕ ਦਾਦੂ-ਪੰਥੀ ਵਿਦਵਾਨ ਦੀ ਨਜ਼ਰ ਵਿੱਚ
## ਦਾਦੂ ਦੁਆਰੇ ਵਿੱਚ ਗੁਰੂ-ਆਗਮਨ

ਦਾਦੂ ਪੰਥ ਦੇ ਸੰਸਥਾਪਕ ਸੰਤ ਦਾਦੂ ਦਿਆਲ ਜੀ (1544-1603 ਈ:) ਗੁਰੂ ਅਰਜਨ ਦੇਵ ਜੀ (1563-1606 ਈ:) ਦੇ ਸਮਕਾਲੀ ਸਨ। ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ 1604 ਈ: ਵਿੱਚ ਤਿਆਰ ਕੀਤੀ ਪਰ ਦਾਦੂ-ਬਾਣੀ ਦਾ ਸੰਗ੍ਰਹਿ ਦਾਦੂ ਜੀ ਦੇ ਪਰਲੋਕ-ਗਮਨ ਤੋਂ ਪਿੱਛੋਂ ਕੀਤਾ ਗਿਆ। ਦਾਦੂ-ਬਾਣੀ ਅਤੇ ਗੁਰੂ-ਬਾਣੀ ਵਿੱਚ ਵਿਚਾਰਾਂ ਦੀ ਬਹੁਤ ਸਮਾਨਤਾ ਹੈ। ਸਿੱਖ ਮਤ ਅਤੇ ਦਾਦੂ ਪੰਥ ਦੋਨੋਂ ਕਰਮ ਕਾਂਡ, ਮੂਰਤੀ ਪੂਜਾ, ਜਾਤ-ਪਾਤ ਅਤੇ ਊਚ-ਨੀਚ ਦਾ ਖੰਡਨ ਕਰਦੇ ਹਨ ਅਤੇ ਨਿਰਗੁਣ ਧਾਰਾ ਅਧੀਨ ਇਕ ਨਿਰਾਕਾਰ ਈਸ਼ਵਰ ਅਤੇ ਮਾਨਵ-ਏਕਤਾ ਵਿੱਚ ਵਿਸ਼ਵਾਸ ਰੱਖਦੇ ਹਨ। ਦੋਨੋ ਪੰਥ ਗ੍ਰਿਹਸਤ ਜੀਵਨ ਅਤੇ ਇਸਤਰੀ-ਸਤਿਕਾਰ ਨੂੰ ਮਾਨਤਾ ਦਿੰਦੇ ਹਨ। ਦੋਹਾਂ ਪੰਥਾਂ ਵਿੱਚ ਲੰਗਰ ਦੀ ਪ੍ਰਥਾ ਨੂੰ ਬਹੁਤ ਮਹੱਤਵ ਹਾਸਲ ਹੈ। ਸਿੱਖ ਪੰਥ ਦੇ ਗੁਰੂ ਸਾਹਿਬਾਨ ਅਤੇ ਦਾਦੂ ਪੰਥ ਦੇ ਆਚਾਰੀਆ-ਜਨਾਂ ਨੇ ਆਪਣੀ ਪਵਿੱਤਰ ਬਾਣੀ ਦੇ ਪ੍ਰਗਟਾਅ ਲਈ ਕਿਸੇ ਸਨਾਤਨੀ ਭਾਸ਼ਾ ਦੀ ਬਜਾਏ ਲੋਕ-ਭਾਸ਼ਾ ਨੂੰ ਅਪਣਾਇਆ। ਦੋਹਾਂ ਮੱਤਾਂ ਦੇ ਮਹਾਂਪੁਰਸ਼ਾਂ ਨੇ ਆਪਣੀ ਬਾਣੀ ਵਿੱਚ ਹਿੰਦੀ, ਪੰਜਾਬੀ, ਸਿੰਧੀ, ਲਹਿੰਦੀ ਅਤੇ ਰਾਜਸਥਾਨੀ ਆਦਿ ਲੋਕ ਭਾਸ਼ਾਵਾਂ ਦੀ ਮਿਸ਼ਰਤ ਰੂਪ ਵਿੱਚ ਵਰਤੋਂ ਕੀਤੀ। ਦੋਵੇਂ ਪੰਥ ਬਾਣੀ ਦਾ ਬਹੁਤ ਸਤਿਕਾਰ ਕਰਦੇ ਹਨ ਅਤੇ ਲੋਕਾਂ ਤੱਕ ਆਪਣੀ ਬਾਣੀ ਦਾ ਸੰਦੇਸ਼ ਪਹੁੰਚਾਉਣ ਲਈ ਸੁਰ-ਬੱਧ ਕੀਰਤਨ ਨੂੰ ਪ੍ਰਧਾਨ ਸਾਧਨ ਮੰਨਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਦਾਦੂ ਦੁਆਰੇ ਜਾਣ ਦਾ ਇਕ ਕਾਰਨ ਵਿਚਾਰਾਂ ਦੀ ਇਹ ਸਾਂਝ ਹੀ ਸੀ।

ਸੰਤ ਦਾਦੂ ਦਿਆਲ ਜੀ ਦੇ ਪਰਲੋਕ-ਗਮਨ ਤੋਂ ਪਿੱਛੋਂ ਉਨ੍ਹਾਂ ਦੇ ਵੱਡੇ ਸਪੁੱਤਰ ਸ੍ਰੀ ਗਰੀਬ ਦਾਸ ਜੀ (1575-1636 ਈ:) ਗੱਦੀ 'ਤੇ ਬੈਠੇ। ਦਾਦੂ ਪੰਥ ਦੇ ਤੀਜੇ ਆਚਾਰੀਆ ਸੰਤ ਮਸਕੀਨ ਦਾਸ ਜੀ (1577-1648 ਈ:) ਸਨ। ਉਹ ਦਾਦੂ ਜੀ ਦੇ ਛੋਟੇ ਸਪੁੱਤਰ ਸਨ। ਸੰਤ ਮਸਕੀਨ ਦਾਸ ਤੋਂ ਬਾਅਦ ਉਨ੍ਹਾਂ ਦੇ ਸਪੁੱਤਰ ਸ੍ਰੀ ਫਕੀਰ ਦਾਸ ਜੀ 1648 ਈ: ਵਿੱਚ ਦਾਦੂ-ਗੱਦੀ 'ਤੇ ਬਿਰਾਜਮਾਨ ਹੋਏ। ਉਨ੍ਹਾਂ ਨੇ 1693 ਈ: ਤੱਕ 45 ਸਾਲ ਦਾਦੂ-ਪੰਥ ਦੀ ਅਗਵਾਈ ਕੀਤੀ। ਦਾਦੂ-ਪੰਥ ਦੇ ਪੰਜਵੇਂ ਆਚਾਰੀਆ ਸੰਤ ਜੈਤ ਰਾਮ ਜੀ ਸਨ। ਉਹ ਦਾਦੂ ਜੀ ਦੇ ਪਰਿਵਾਰ ਵਿੱਚੋਂ ਨਹੀਂ ਸਨ, ਸਗੋਂ ਸਵਾਮੀ ਫਕੀਰ ਦਾਸ ਜੀ

ਦੇ ਸ਼ਿਸ਼ ਸਨ। ਸ੍ਰੀ ਜੈਤ ਰਾਮ ਜੀ 1693 ਈ: ਤੋਂ 1732 ਈ: ਤੱਕ 39 ਸਾਲ ਗੱਦੀ 'ਤੇ ਬਿਰਾਜਮਾਨ ਰਹੇ। ਸਵਾਮੀ ਜੈਤ ਰਾਮ ਜੀ ਨੇ ਦਾਦੂ-ਪੰਥ ਦੀ ਮਰਯਾਦਾ ਦਾ ਵਿਧਾਨ ਤਿਆਰ ਕਰਵਾਇਆ ਤੇ ਦੂਰ-ਦੂਰ ਤੱਕ ਭਰਮਣ ਕਰਕੇ ਦਾਦੂ-ਪੰਥ ਦਾ ਪ੍ਰਚਾਰ ਕੀਤਾ। ਗੁਰੂ ਗੋਬਿੰਦ ਸਿੰਘ ਜੀ ਮਹੰਤ ਜੈਤ ਰਾਮ ਜੀ ਦੇ ਗੱਦੀ-ਕਾਲ ਵਿੱਚ ਹੀ ਦਾਦੂ ਦੁਆਰੇ ਆਏ ਸਨ।

ਸਵਾਮੀ ਨਰਾਇਣ ਦਾਸ ਜੀ ਪੁਸ਼ਕਰ ਨੇ ਦਾਦੂ ਪੰਥ ਦਾ ਇਤਿਹਾਸ 'ਸ਼੍ਰੀ ਦਾਦੂ ਪੰਥ ਪ੍ਰੀਚੈ' ਦੇ ਉਨਵਾਨ ਹੇਠ ਤਿੰਨ ਭਾਗਾਂ ਵਿੱਚ ਪ੍ਰਕਾਸ਼ਿਤ ਕੀਤਾ ਹੈ। ਸਵਾਮੀ ਨਰਾਇਣ ਦਾਸ (1903-1999 ਈ:) ਕਲਮ ਅਤੇ ਕਾਵਿਜ ਦੇ ਧਨੀ ਸਨ। ਉਨ੍ਹਾਂ ਨੇ ਆਪਣੇ 96 ਸਾਲ ਦੇ ਜੀਵਨ ਵਿੱਚ ਛੋਟੀਆਂ-ਵੱਡੀਆਂ ਲਗਪਗ 106 ਪੁਸਤਕਾਂ ਦੀ ਰਚਨਾ ਕੀਤੀ, ਜੋ ਜ਼ਿਆਦਾਤਰ ਦਾਦੂ ਪੰਥ ਨਾਲ ਹੀ ਸਬੰਧਿਤ ਹਨ। 'ਸ਼੍ਰੀ ਦਾਦੂ ਪੰਥ ਪ੍ਰੀਚੈ' ਉਨ੍ਹਾਂ ਨੇ ਸ੍ਰੀ ਕ੍ਰਿਸ਼ਨ ਕ੍ਰਿਪਾ ਕੁਟੀਰ ਪੁਸ਼ਕਰ (ਰਾਜਸਥਾਨ) ਵਿਖੇ 1978 ਈ: ਵਿੱਚ ਮੁਕੰਮਲ ਕੀਤਾ। ਸਵਾਮੀ ਨਰਾਇਣ ਦਾਸ ਨੇ ਇਸ ਗ੍ਰੰਥ ਦੇ ਪਹਿਲੇ ਭਾਗ ਵਿੱਚ ਗੁਰੂ ਗੋਬਿੰਦ ਸਿੰਘਖ ਜੀ ਦੇ ਦਾਦੂ ਦੁਆਰੇ ਪਧਾਰਨ ਦਾ ਪ੍ਰਸੰਗ ਲਿਖਿਆ ਹੈ। ਅਸੀਂ ਉਹ ਪ੍ਰਸੰਗ ਸਵਾਮੀ ਜੀ ਦੇ ਸ਼ਬਦਾਂ ਵਿੱਚ ਹੀ ਆਪਣੇ ਪਾਠਕਾਂ ਨੂੰ ਭੇਟ ਕਰਨਾ ਚਾਹੁੰਦੇ ਹਾਂ, ਤਾਂ ਜੋ ਪਤਾ ਲੱਗ ਸਕੇ ਕਿ ਦਾਦੂ ਪੰਥ ਦੇ ਵਿਦਵਾਨ ਸ੍ਰੀ ਦਸਮੇਸ਼ ਜੀ ਅਤੇ ਮਹੰਤ ਸ੍ਰੀ ਜੈਤ ਰਾਮ ਜੀ ਦੇ ਮਿਲਾਪ ਅਤੇ ਵਿਚਾਰ-ਗੋਸ਼ਟੀ ਨੂੰ ਕਿਸ ਰੂਪ ਵਿੱਚ ਦੇਖਦੇ ਹਨ। ਪਾਠਕਾਂ ਨੂੰ ਇਹ ਪ੍ਰਸੰਗ ਇਸ ਗੱਲ ਨੂੰ ਧਿਆਨ ਵਿੱਚ ਰੱਖ ਕੇ ਪੜ੍ਹਨਾ ਚਾਹੀਦਾ ਹੈ ਕਿ ਦਾਦੂ ਪੰਥ ਦੇ ਵਿਦਵਾਨ ਇਸ ਪ੍ਰਸੰਗ ਦਾ ਨਾਇਕ ਆਪਣੇ ਆਚਾਰੀਆ ਮਹੰਤ ਜੀ ਨੂੰ ਹੀ ਬਣਾਉਣਗੇ ਤੇ ਆਪਣੇ ਸ੍ਰੀ ਮਹੰਤ ਦੀ ਉਸਤਤ ਕੁਝ ਵਧੇਰੇ ਕਰਨਗੇ। ਇਹ ਕੁਦਰਤੀ ਹੈ ਕਿ ਹਰ ਧਰਮ, ਪੰਥ ਜਾਂ ਵਿਚਾਰਧਾਰਾ ਦਾ ਵਿਦਵਾਨ ਲੇਖਕ ਆਪਣੇ ਪੰਥ ਨੂੰ ਪਹਿਲੇ ਨੰਬਰ 'ਤੇ ਹੀ ਰੱਖਦਾ ਹੈ। ਇਸ ਲਈ ਪੇਸ਼ ਕੀਤੇ ਜਾ ਰਹੇ ਪ੍ਰਸੰਗ ਵਿੱਚ ਜੇ ਕਿਤੇ ਮਹੰਤ ਜੈਤ ਰਾਮ ਜੀ, ਸ੍ਰੀ ਦਸਮੇਸ਼ ਜੀ ਦੇ ਸੰਦਰਭ ਵਿੱਚ ਕੁੱਝ ਉਚਾਈ 'ਤੇ ਵਿਚਰਦੇ ਪ੍ਰਤੀਤ ਹੋਣ ਤਾਂ ਇਨ੍ਹਾਂ ਵਿਚਾਰਾਂ ਨੂੰ ਇਨ੍ਹਾਂ ਸਤਰਾਂ ਦੇ ਲੇਖਕ ਦੇ ਵਿਚਾਰ ਨਾ ਸਮਝਿਆ ਜਾਵੇ, ਇਹ ਸ਼ਬਦ ਅਤੇ ਵਿਚਾਰ ਸਵਾਮੀ ਨਰਾਇਣ ਦਾਸ ਜੀ ਦੇ ਹਨ। ਸਾਡੀ ਆਸਥਾ ਧਰਮ ਪਾਲਕ, ਧਰਮ ਰੱਖਿਅਕ ਸ੍ਰੀ ਦਸਮੇਸ਼ ਜੀ ਦੀ ਵਡਿਆਈ ਅਤੇ ਉੱਚਤਾ ਵਿੱਚ ਹੀ ਹੈ।

ਸਵਾਮੀ ਨਰਾਇਣ ਦਾਸ ਜੀ ਨੇ ਆਪਣੀ ਪੁਸਤਕ 'ਸ਼੍ਰੀ ਦਾਦੂ ਪੰਥ ਪ੍ਰੀਚੈ' ਦੇ ਪਹਿਲੇ ਭਾਗ ਵਿੱਚ ਲਿਖਿਆ ਹੈ ਕਿ ਦਾਦੂ ਪੰਥ ਦੇ ਪੰਜਵੇਂ ਆਚਾਰੀਆ ਸ੍ਰੀ ਜੈਤ ਰਾਮ ਜੀ ਨੇ ਇਕ ਸਮੇਂ ਪੰਜਾਬ ਦੀ ਯਾਤਰਾ ਵੀ ਕੀਤੀ। ਕਈ ਥਾਵਾਂ 'ਤੇ ਲੋਕਾਂ ਨੇ ਉਨ੍ਹਾਂ ਦਾ ਸੁਆਗਤ-ਸਤਿਕਾਰ ਕੀਤਾ। ਇਸ ਉਪਰੰਤ ਸੁਆਮੀ ਜੀ ਦਾਦੂ ਦੁਆਰੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਪਧਾਰਨ ਦਾ ਪ੍ਰਸੰਗ ਲਿਖਦੇ ਹਨ। ਹਿੰਦੀ ਵਿੱਚ ਲਿਖੇ ਗਏ ਇਸ ਪ੍ਰਸੰਗ ਦਾ ਪੰਜਾਬੀ ਅਨੁਵਾਦ ਅਸੀਂ ਆਪਣੇ ਪਾਠਕਾਂ ਨੂੰ ਭੇਟ ਕਰਦੇ ਹਾਂ—

'ਫੇਰ ਕੁਝ ਸਮੇਂ ਬਾਅਦ ਸਿੱਖਾਂ ਦੇ ਦਸਵੇਂ ਗੁਰੂ ਸ੍ਰੀ (ਗੁਰੂ) ਗੋਬਿੰਦ ਸਿੰਘ ਜੀ ਦੱਖਣ ਵੱਲ ਜਾਣ ਲਈ ਪੰਜਾਬ ਤੋਂ ਆ ਰਹੇ ਸਨ। ਉਸ ਸਮੇਂ ਉਨ੍ਹਾਂ ਨੂੰ ਯਾਦ ਆਇਆ ਕਿ ਨਰਾਇਣਾ ਦਾਦੂ ਧਾਮ ਦੇ ਵਰਤਮਾਨ ਆਚਾਰੀਆ ਉੱਚ-ਕੋਟੀ ਦੇ ਸੰਤ ਹਨ। ਇਹ ਗੱਲ ਉਨ੍ਹਾਂ ਨੇ ਪੰਜਾਬ ਵਿੱਚ ਹੀ ਸੁਣ ਲਈ ਸੀ, ਜਦੋਂ ਜੈਤ ਰਾਮ ਜੀ ਮਹਾਰਾਜ ਪੰਜਾਬ ਦੀ ਰਾਮਤ (ਯਾਤਰਾ) ਕਰ ਰਹੇ ਸਨ। ਇਹ ਗੱਲ ਉਨ੍ਹਾਂ ਨੂੰ ਕਿਸੇ ਨੇ ਦੱਸ ਦਿੱਤੀ ਸੀ। ਇਸ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਸਾਥੀ ਸਿੱਖਾਂ ਨੂੰ ਕਿਹਾ— ਨਰਾਇਣਾ ਦਾਦੂ ਧਾਮ ਦੀ ਯਾਤਰਾ ਕਰਕੇ ਅੱਗੇ ਚਲਾਂਗੇ। ਸਿੱਖਾਂ ਨੇ ਕਿਹਾ—ਠੀਕ ਹੈ। ਫੇਰ ਆਪਣੇ ਸਿੱਖਾਂ ਦੇ ਨਾਲ ਆਪ ਨਰਾਇਣਾ ਦਾਦੂ ਧਾਮ ਵਿੱਚ ਪਧਾਰੇ।

**ਸਿੱਖ ਗੁਰੂ ਗੋਬਿੰਦ ਸਿੰਘ ਜੀ ਦਾ ਆਗਮਨ**—ਜੈਤਰਾਮ ਜੀ ਮਹਾਰਾਜ ਨੂੰ ਜਦੋਂ ਸੂਚਨਾ ਮਿਲੀ ਕਿ ਸਿੱਖਾਂ ਦੇ ਦਸਮ ਗੁਰੂ ਦਾਦੂ ਦੁਆਰੇ ਆਏ ਹਨ ਤਾਂ ਉਨ੍ਹਾਂ ਦੇ ਸੁਆਗਤ-ਸਤਿਕਾਰ ਦਾ ਯੋਗ ਪ੍ਰਬੰਧ ਕਰਨ ਦੀ ਆਗਿਆ ਮਹਾਰਾਜ ਜੈਤ ਰਾਮ ਜੀ ਨੇ ਆਪਣੇ ਸੇਵਾਦਾਰਾਂ ਨੂੰ ਕੀਤੀ। ਫੇਰ ਉਨ੍ਹਾਂ ਨੂੰ ਅੱਛੇ ਸਥਾਨ 'ਤੇ ਠਹਿਰਾਇਆ ਗਿਆ। ਘੋੜਿਆਂ ਨੂੰ ਘਾਹ ਪਾ ਦਿੱਤਾ ਅਤੇ ਜਲ ਭਰਾ ਦਿੱਤਾ। ਸਿੱਖਾਂ ਦੇ ਇਤਿਹਾਸ 'ਸੂਰਜ ਪ੍ਰਕਾਸ਼' ਵਿੱਚ ਲਿਖਿਆ ਹੈ—

ਜਦੋਂ ਗੁਰੂ ਸਾਹਿਬ ਨਰਾਇਣਾ ਦਾਦੂ ਦੁਆਰੇ ਪਧਾਰੇ ਤਾਂ ਉਨ੍ਹਾਂ ਨੇ ਦੇਖਿਆ ਕਿ ਬਹੁਤ ਸਾਰੇ ਸਾਧੂ ਨਿਰੰਜਨ ਨਿਰਾਕਾਰ ਨਿਰਗੁਣ ਬ੍ਰਹਮ ਦੀ ਉਪਾਸਨਾ ਵਿੱਚ ਲੱਗੇ ਹੋਏ ਸਨ ਅਤੇ ਜਗ੍ਹਾ-ਜਗ੍ਹਾ ਉਹ ਦਾਦੂ ਬਾਣੀ ਦਾ ਪਾਠ ਅਤੇ ਵਿਚਾਰ ਕਰ ਰਹੇ ਸਨ। ਗੁਰੂ ਜੀ ਦਾ ਆਉਣਾ ਸੁਣ ਕੇ ਸਾਰੇ ਪ੍ਰਸੰਨ ਹੋਏ।

ਫੇਰ ਗੁਰੂ ਗੋਬਿੰਦ ਸਿੰਘ ਜੀ ਜੈਤ ਰਾਮ ਜੀ ਨੂੰ ਮਿਲੇ ਅਤੇ ਪਰਸਪਰ ਵਿਚਾਰ-ਚਰਚਾ ਹੋਈ। ਉਸ ਵਿਚਾਰ-ਚਰਚਾ

ਵਿੱਚ ਪਹਿਲਾਂ ਜੋ ਯੁੱਧ ਹੋਏ ਸਨ, ਉਨ੍ਹਾਂ ਦਾ ਪ੍ਰਸੰਗ ਵੀ ਆਇਆ। ਫੇਰ ਜੈਤ ਰਾਮ ਜੀ ਨੇ ਕਿਹਾ—ਸਾਡੇ ਮਹਾਰਾਜ ਦਾਦੂ ਜੀ ਤਾਂ ਨਿਰਵੈਰਤਾ ਵਿੱਚ ਵਿਸ਼ਵਾਸ ਰੱਖਦੇ ਸਨ। ਇਸ ਸਬੰਧ ਵਿੱਚ 'ਸੂਰਜ ਪ੍ਰਕਾਸ਼' ਦੇ ਲੇਖਕ ਨੇ ਦਾਦੂ ਜੀ ਦਾ ਨਾਮ ਦੇ ਕੇ ਦੋ ਸ਼ਲੋਕ ਲਿਖੇ ਹਨ—

ਦਾਦੂ ਦਾਵਾ ਦੂਰ ਕਰ ਬਿਨ ਦਾਵੇ ਦਿਨ ਕੱਟ।
ਕੇਤੇ ਸੌਦਾ ਕਰ ਗਏ ਇਸ ਬਨੀਆ ਕੀ ਹੱਟ।

ਦੂਜਾ ਦੋਹਾ ਇਹ ਲਿਖਿਆ ਹੈ—

ਜੋ ਕੋਈ ਮਾਰੇ ਈਟ ਕੀ ਤੋ ਤਿਹਿ ਫੂਲ ਚਢਾਇ।
ਤਥਾ
ਸਹਣ ਕਰ ਲੇ ਔਰ ਬ੍ਰਹਮ ਭਜਨ ਮੇਂ ਮਨ ਲਗਾਵੇ।

ਪਰ ਇਹ ਦੋਨੋਂ ਦੋਹੇ ਦਾਦੂ-ਬਾਣੀ ਵਿੱਚ ਨਹੀਂ ਹਨ। ਗ੍ਰੰਥ-ਲੇਖਕ ਨੇ ਪੰਜਾਬ ਵਿੱਚ ਕਿਸੇ ਤੋਂ ਸੁਣ ਲਏ ਹੋਣਗੇ ਅਤੇ ਉਹ ਸੁਣੇ-ਸੁਣਾਏ ਲਿਖ ਦਿੱਤੇ ਹਨ ਪਰ ਦਾਦੂ ਜੀ ਦਾ ਸਿਧਾਂਤ ਇਨ੍ਹਾਂ ਦੋਹਿਆਂ ਦੇ ਅਨੁਕੂਲ ਜ਼ਰੂਰ ਹੈ। ਇਹ ਦੋਹੇ ਸੁਣ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ—ਇਹ ਠੀਕ ਨਹੀਂ ਹੈ, ਦਾਵਾ ਜ਼ਰੂਰ ਰੱਖਣਾ ਚਾਹੀਦਾ ਹੈ, ਜੋ ਦਾਵਾ ਕਰੇ, ਉਸ ਨੂੰ ਦੰਡ ਦੇਣਾ ਚਾਹੀਦਾ ਹੈ ਅਤੇ ਜਿਹੜਾ ਇੱਟ ਮਾਰੇ, ਉਸ ਨੂੰ ਪੱਥਰ ਮਾਰਨਾ ਹੀ ਚਾਹੀਦਾ ਹੈ। ਜੈਤ ਰਾਮ ਜੀ ਨੇ ਕਿਹਾ ਕਿ ਦਾਦੂ ਜੀ ਤਾਂ ਨਿਰਵੈਰਤਾ ਅਤੇ ਸਹਿਣ ਸ਼ਕਤੀ ਨੂੰ ਹੀ ਵਧੇਰੇ ਮਹੱਤਵ ਦਿੰਦੇ ਸਨ ਅਤੇ ਉਨ੍ਹਾਂ ਨੇ ਲੋਕਾਂ ਦੇ ਅੱਤਿਆਚਾਰਾਂ ਨੂੰ ਸਹਿਣ ਹੀ ਕੀਤਾ ਸੀ। ਸਮਰੱਥ ਹੁੰਦੇ ਹੋਏ ਵੀ ਕਿਸੇ ਨੂੰ ਦੰਡ ਨਹੀਂ ਦਿੱਤਾ।

ਇਸ ਪ੍ਰਕਾਰ ਗੋਸ਼ਟੀ ਕਰਦੇ ਹੋਏ ਸਿੱਖ ਗੁਰੂ ਗੋਬਿੰਦ ਸਿੰਘ ਜੀ ਦੇ ਮਨ ਵਿੱਚ ਸੰਕਲਪ ਪੈਦਾ ਹੋਇਆ ਕਿ ਇਨ੍ਹਾਂ ਬਾਰੇ ਸੁਣਿਆ ਜਾਂਦਾ ਹੈ ਕਿ ਇਹ ਬੜੇ ਚਮਤਕਾਰੀ ਸਾਧੂ ਹਨ ਪਰ ਅਜੇ ਤੱਕ ਇਨ੍ਹਾਂ ਦਾ ਕੋਈ ਚਮਤਕਾਰ ਦਿਖਾਈ ਨਹੀਂ ਦਿੱਤਾ। ਜੈਤ ਰਾਮ ਜੀ ਮਹਾਰਾਜ ਉਨ੍ਹਾਂ ਦੇ ਮਨ ਦੇ ਸੰਕਲਪ ਨੂੰ ਆਪਣੀ ਯੋਗ ਸ਼ਕਤੀ ਦੁਆਰਾ ਜਾਣ ਗਏ ਅਤੇ ਉਨ੍ਹਾਂ ਨੇ ਆਪਣੇ ਆਸਣ ਦੇ ਚਾਰੇ ਕੋਨੇ ਆਪਣੇ ਹੀ ਹੱਥਾਂ ਨਾਲ (ਉੱਪਰ) ਉਠਾ ਕੇ ਉਨ੍ਹਾਂ ਦੇ ਹੇਠਾਂ ਸਿੱਖ ਗੁਰੂ ਗੋਬਿੰਦ ਸਿੰਘ ਜੀ ਨੂੰ ਚਾਰੇ ਧਾਮ ਦਿਖਾ ਦਿੱਤੇ। ਇਹ ਚਮਤਕਾਰ ਦੇਖ ਕੇ ਸਿੱਖ ਗੁਰੂ ਗੋਬਿੰਦ ਸਿੰਘ ਜੀ ਨੇ ਚਰਚਾ ਬੰਦ ਕਰ ਦਿੱਤੀ।

ਫੇਰ ਉਨ੍ਹਾਂ ਨੂੰ ਕਿਹਾ ਗਿਆ—ਭੋਜਨ ਤਿਆਰ ਹੋ ਗਿਆ ਹੈ, ਤੁਸੀਂ ਆਪਣੇ ਸਿੱਖ ਸਮਾਜ ਸਹਿਤ ਭੋਜਨ ਛਕ ਲਓ। ਇਹ ਸੁਣ ਕੇ ਸਿੱਖ ਗੁਰੂ ਗੋਬਿੰਦ ਸਿੰਘ ਜੀ ਬੋਲੇ—ਸਾਡੇ ਨਾਲ ਬਾਜ ਹੈ, ਇਸ ਨੂੰ ਪਹਿਲਾਂ ਭੋਜਨ ਛਕਾਓ। ਇਸ ਦੇ ਛਕ ਲੈਣ ਪਿੱਛੋਂ ਹੀ ਮੈਂ ਭੋਜਨ ਕਰਾਂਗਾ। ਤਾਂ ਜੈਤ ਰਾਮ ਜੀ ਨੇ ਆਪਣੇ ਇਕ ਸ਼ਿਸ਼ ਨੂੰ ਕਿਹਾ—ਜਾਓ ਭਾਈ, ਸ਼ੀਘਰ ਹੀ ਬਾਜ ਰਾਮ ਲਈ ਜਵਾਰ ਲੈ ਆਓ। ਇਹ ਸੁਣ ਕੇ ਸਿੱਖ ਗੁਰੂ ਗੋਬਿੰਦ ਸਿੰਘ ਜੀ ਹੱਸਦੇ ਹੋਏ ਬੋਲੇ—ਭਗਵਾਨ, ਇਹ ਪੰਛੀ ਮਾਸਾਹਾਰੀ ਹੈ, ਜਵਾਰ ਨਹੀਂ ਖਾਏਗਾ। ਇਹ ਸੁਣ ਕੇ ਦਾਦੂ ਪੰਥ ਦੇ ਆਚਾਰੀਆ ਜੈਤ ਰਾਮ ਜੀ ਨੇ ਕਿਹਾ—ਇਹ ਤਾਂ ਸੰਤਾਂ ਦਾ ਆਸ਼ਰਮ ਹੈ। ਇਥੇ ਤਾਂ ਮਾਸ ਸ਼ਬਦ ਦਾ ਉਚਾਰਨ ਵੀ ਨਹੀਂ ਕੀਤਾ ਜਾਂਦਾ। ਇਥੇ ਮਾਸ ਕਿੱਥੋਂ ਮਿਲੇਗਾ। ਅੱਜ ਤਾਂ ਬਾਜ ਰਾਮ ਜੀ ਜਵਾਰ ਹੀ ਚੁਗ ਲੈਣਗੇ। ਤੁਸੀਂ ਭਾਈ ਲੈ ਕੇ ਆਓ। ਸ਼ਿਸ਼ ਜਵਾਰ ਲੈ ਆਇਆ। ਫੇਰ ਜੈਤ ਰਾਮ ਜੀ ਮਹਾਰਾਜ ਨੇ ਬਾਜ ਨੂੰ ਕਿਹਾ—ਬਾਜ ਰਾਮ ਜੀ, ਅੱਜ ਤਾਂ ਤੁਸੀਂ ਜਵਾਰ ਹੀ ਚੁਗ ਲਓ। ਇੱਥੇ ਤੁਹਾਨੂੰ ਹਰ ਰੋਜ਼ ਵਾਲਾ ਆਹਾਰ ਨਹੀਂ ਮਿਲੇਗਾ। ਜੈਤ ਰਾਮ ਜੀ ਦੇ ਇਹ ਕਹਿਣ 'ਤੇ ਬਾਜ ਨੇ ਜਵਾਰ ਚੁਗਣੀ ਸ਼ੁਰੂ ਕਰ ਦਿੱਤੀ ਅਤੇ ਪੇਟ ਭਰ ਕੇ ਭੋਜਨ ਛਕਿਆ। ਕਿਹਾ ਵੀ ਹੈ—

ਬਾਣੀ ਅਮੋਘ ਸੰਤ ਕੀ, ਖਗ ਭੀ ਮਾਨੇ ਤਾਸ।
ਗਹੀ ਬਾਜ ਨੇ ਜੈਤ ਕੀ, ਗੋਵਿੰਦ ਲਖ ਉਲਾਸ। —ਸੁਧਾ ਸਿੰਧੂ (ਗ੍ਰੰਥ) ਤਰੰਗ ੧੧

(ਅਮੋਘ : ਅਚੁੱਕ, ਨਿਸਫਲ ਨਾ ਜਾਣ ਵਾਲੀ, ਖਗ : ਪੰਛੀ, ਲਖ : ਦੇਖ ਕੇ)

ਨਰਾਇਣ ਦਾਸ ਲਿਖਤ ਉਪਰੋਕਤ ਪ੍ਰਸੰਗ ਤੋਂ ਪਤਾ ਲੱਗਦਾ ਹੈ ਕਿ ਆਚਾਰੀਆ ਜੈਤ ਰਾਮ ਜੀ ਨੇ ਆਪਣੇ ਆਸਣ ਦੇ ਚਾਰੇ ਕੋਨੇ ਆਪਣੇ ਹੱਥਾਂ ਨਾਲ ਚੁੱਕ ਕੇ ਗੁਰੂ ਦਸਮੇਸ਼ ਜੀ ਨੂੰ ਚਹੁੰਆਂ ਧਾਮਾਂ ਦੇ ਦਰਸ਼ਨ ਕਰਾ ਕੇ ਆਪਣੀ ਚਮਤਕਾਰੀ (ਕਰਾਮਾਤੀ) ਸ਼ਕਤੀ ਦਾ ਪ੍ਰਦਰਸ਼ਨ ਕੀਤਾ। ਸਾਡੇ ਇਤਿਹਾਸ ਦੀ ਇਹ ਵਿਡੰਬਨਾ ਹੈ ਕਿ ਇਸ ਵਿੱਚ ਕਈ ਗੱਲਾਂ ਇਕਦਮ ਸਵੈ-ਵਿਰੋਧੀ ਪਾਈਆਂ ਜਾਂਦੀਆਂ ਹਨ। ਸਿੱਖ ਧਰਮ ਵਿੱਚ ਕਰਾਮਾਤ ਦਾ ਸਪੱਸ਼ਟ ਰੂਪ ਵਿੱਚ ਵਿਰੋਧ, ਨਿਖੇਧ ਅਤੇ ਮਨਾਹੀ ਹੈ ਪਰ ਸਾਡਾ ਇਤਿਹਾਸ ਕਰਾਮਾਤੀ ਸਾਖੀਆਂ ਅਤੇ ਘਟਨਾਵਾਂ ਨਾਲ ਭਰਿਆ ਹੋਇਆ ਹੈ। ਇਹੀ ਹਾਲ ਦਾਦੂ ਪੰਥ ਦਾ ਹੈ। ਦਾਦੂ ਪੰਥ ਕਰਾਮਾਤ ਨੂੰ ਪ੍ਰਵਾਨ ਨਹੀਂ ਕਰਦਾ। ਕਰਾਮਾਤ ਨੂੰ ਕਲੰਕ ਕਹਿੰਦਾ ਹੈ। ਇਕ ਗੱਦੀਧਾਰੀ ਆਚਾਰੀਆ ਸ੍ਰੀ ਕੇਵਲ ਰਾਮ ਜੀ

ਨੂੰ ਕਰਾਮਾਤ ਦਿਖਾਉਣ ਕਰਕੇ ਦਾਦੂ ਦੁਆਰੇ ਦੀ ਗੱਦੀ ਵੀ ਛੱਡਣੀ ਪਈ ਸੀ ਪਰ ਫੇਰ ਵੀ ਦਾਦੂ ਜੀ ਅਤੇ ਹੋਰ ਆਚਾਰੀਆ-ਜਨਾਂ ਦੇ ਨਾਂ ਨਾਲ ਬਹੁਤ ਸਾਰੀਆਂ ਕਰਾਮਾਤੀ ਘਟਨਾਵਾਂ ਜੁੜੀਆਂ ਹੋਈਆਂ ਹਨ। ਅਸਲ ਵਿੱਚ ਕਰਾਮਾਤੀ ਘਟਨਾਵਾਂ ਦੀ ਨੀਂਹ ਵਿੱਚ ਕੋਈ ਯਥਾਰਥਕ ਤੱਤ ਛੁਪਿਆ ਹੁੰਦਾ ਹੈ। ਕਰਾਮਾਤੀ ਘਟਨਾਵਾਂ ਦਾ ਕੋਈ ਨਾ ਕੋਈ ਯਥਾਰਥ ਆਧਾਰ ਹੁੰਦਾ ਹੈ ਪਰ ਕੁਝ ਸ਼ਰਧਾਲੂ ਲੋਕ ਉਸ ਘਟਨਾ ਨੂੰ ਅਜਿਹੇ ਪਰਪੰਚਮਈ ਅਤੇ ਚਮਤਕਾਰੀ ਰੂਪ ਵਿੱਚ ਪੇਸ਼ ਕਰਦੇ ਹਨ ਕਿ ਉਹ ਕਰਾਮਾਤ ਦਾ ਰੂਪ ਧਾਰਨ ਕਰ ਲੈਂਦੀ ਹੈ। ਪ੍ਰਬੁੱਧ ਪਾਠਕਾਂ ਨੂੰ ਅਜਿਹੀਆਂ ਚਮਤਕਾਰੀ ਘਟਨਾਵਾਂ ਦੇ ਬੀਜ-ਤੱਤ ਅਤੇ ਭਾਵ-ਅਰਥ ਨੂੰ ਹੀ ਗ੍ਰਹਿਣ ਕਰਨਾ ਚਾਹੀਦਾ ਹੈ।

## ਭਾਰਤ ਦੀ ਸੰਕਟਮਈ ਸਥਿਤੀ ਉੱਤੇ ਸੋਚ-ਵਿਚਾਰ

ਸਵਾਮੀ ਨਰਾਇਣ ਦਾਸ ਪੁਸ਼ਕਰ ਨੇ 'ਸ੍ਰੀ ਦਾਦੂ ਪੰਥ ਪ੍ਰੀਚੈ' ਦੇ ਪਹਿਲੇ ਭਾਗ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਦਾਦੂ ਦੁਆਰੇ ਆਉਣ ਦਾ ਪ੍ਰਸੰਗ ਲਿਖਿਆ ਹੈ। ਇਸ ਪ੍ਰਸੰਗ ਦੇ ਪਹਿਲੇ ਹਿੱਸੇ ਦਾ ਹਵਾਲਾ ਅਸੀਂ ਪਿਛਲੇ ਲੇਖ ਵਿੱਚ ਦਿੱਤਾ ਸੀ। ਦੂਜਾ ਹਿੱਸਾ ਹੁਣ ਪੇਸ਼ ਕਰ ਰਹੇ ਹਾਂ। ਇਸ ਹਿੱਸੇ ਵਿੱਚ ਗ੍ਰੰਥ-ਲੇਖਕ ਨੇ ਮਹੰਤ ਜੈਤ ਰਾਮ ਜੀ ਨਾਲ ਦਸਮ ਪਾਤਸ਼ਾਹ ਦੀ ਗੋਸ਼ਟੀ ਅਤੇ ਦਾਦੂ ਦੁਆਰੇ ਤੋਂ ਉਨ੍ਹਾਂ ਦੀ ਵਿਦਾਇਗੀ ਦਾ ਪ੍ਰਸੰਗ ਲਿਖਿਆ ਹੈ। ਸਵਾਮੀ ਨਰਾਇਣ ਦਾਸ ਲਿਖਤ ਇਹ ਪ੍ਰਸੰਗ ਅਸੀਂ ਪਾਠਕਾਂ ਨੂੰ ਇਸ ਲਈ ਭੇਟ ਕਰ ਰਹੇ ਹਾਂ ਤਾਂ ਜੋ ਅਸੀਂ ਇਸ ਗੱਲ ਤੋਂ ਜਾਣੂ ਹੋ ਸਕੀਏ ਕਿ ਦਾਦੂ-ਪੰਥ ਦੇ ਵਿਦਵਾਨ ਗੁਰੂ ਦਸਮੇਸ਼ ਜੀ ਦੇ ਦਾਦੂ ਦੁਆਰੇ ਆਗਮਨ ਨੂੰ ਕਿਸ ਰੂਪ ਵਿੱਚ ਵੇਖਦੇ ਅਤੇ ਵਿਚਾਰਦੇ ਹਨ। ਸਵਾਮੀ ਜੀ ਨੇ ਇਹ ਪ੍ਰਸੰਗ ਹਿੰਦੀ ਵਿੱਚ ਲਿਖਿਆ ਹੈ। ਇਸ ਦਾ ਪੰਜਾਬੀ ਅਨੁਵਾਦ ਹੇਠਾਂ ਦਿੱਤਾ ਜਾਂਦਾ ਹੈ—

**'ਸਿੱਖ ਗੁਰੂ ਅਤੇ ਜੈਤਰਾਮ ਜੀ ਦੀ ਗੋਸ਼ਟੀ**—ਇਸ (ਗੋਸ਼ਟੀ) ਤੋਂ ਸਿੱਖ ਗੁਰੂ ਜੀ ਬਹੁਤ ਪ੍ਰਭਾਵਿਤ ਹੋਏ ਸਨ ਅਤੇ ਉਨ੍ਹਾਂ ਨੇ ਆਪਣੇ ਸਿੱਖਾਂ ਸਹਿਤ ਬੜੇ ਪ੍ਰੇਮ ਨਾਲ ਭੋਜਨ ਛਕਿਆ ਸੀ। ਭੋਜਨ ਉਪਰੰਤ ਵਿਸ਼ਰਾਮ ਕਰਕੇ ਦੋਨੋਂ ਆਚਾਰੀਆ ਫੇਰ ਇਕੱਠੇ ਬੈਠੇ। ਇਸ ਸਮੇਂ ਸਿੱਖ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਸੰਗ ਚਲਾਇਆ ਕਿ ਹਿੰਦੂਆਂ ਉੱਤੇ ਬੜੀ ਬਿਪਤਾ ਆ ਪਈ ਹੈ। ਇਸ ਤੋਂ ਹਿੰਦੂ ਸਮਾਜ ਨੂੰ ਕਿਵੇਂ ਬਚਾਇਆ ਜਾਵੇ? ਅਸੀਂ ਬਹੁਤ ਯਤਨ ਕੀਤਾ ਹੈ ਪਰ ਸਫਲਤਾ ਨਹੀਂ ਮਿਲੀ। ਇਹ ਸੁਣ ਕੇ ਜੈਤ ਰਾਮ ਜੀ ਨੇ ਕਿਹਾ—ਤੁਸੀਂ ਹਿੰਦੂਆਂ ਨੂੰ ਕਸ਼ਟ ਦੇਣ ਵਾਲਿਆਂ ਵਿਰੁੱਧ ਸ਼ਸਤਰ ਉਠਾਏ ਪਰ ਸ਼ਸਤਰ ਸ਼ਕਤੀ ਤਾਂ ਸਾਡੇ ਨਾਲੋਂ ਉਨ੍ਹਾਂ ਕੋਲ ਜ਼ਿਆਦਾ ਹੈ। ਸ਼ਸਤਰਾਂ ਨਾਲ ਸਫਲਤਾ ਤਾਂ, ਤਾਂ ਹੀ ਮਿਲਦੀ ਹੈ ਜਦੋਂ ਸਾਡੀ ਸ਼ਕਤੀ ਵਿਰੋਧੀਆਂ ਨਾਲੋਂ ਦੁੱਗਣੀ ਹੋਵੇ, ਨਹੀਂ ਤਾਂ ਸਫਲਤਾ ਵਿੱਚ ਸ਼ੰਕਾ ਹੀ ਰਹਿੰਦਾ ਹੈ। ਇਸ ਵੇਲੇ ਉਹ ਵਧੇਰੇ ਪ੍ਰਬਲ ਹਨ ਅਤੇ ਸਾਡੇ ਵਿੱਚ ਏਕਤਾ ਨਹੀਂ ਹੈ ਅਤੇ ਏਕਤਾ ਦਾ ਪ੍ਰਯਤਨ ਕਰਨ ਨਾਲ ਵੀ ਏਕਤਾ ਨਹੀਂ ਹੋ ਸਕੇਗੀ। ਕਾਰਨ? ਅਜੇ ਉਨ੍ਹਾਂ ਦੇ ਪੁੰਨ ਬਾਕੀ ਹਨ। ਸੋ ਇਸ ਸਮੇਂ ਸ਼ਸਤਰਾਂ ਨਾਲ ਸਫਲਤਾ ਮਿਲਣਾ ਮੇਰੇ ਵਿਚਾਰ ਵਿੱਚ ਕਠਨ ਹੈ। ਇਸ ਸਮੇਂ ਤਾਂ ਸਾਨੂੰ ਸੰਤਾਂ ਦੇ ਸੁਭਾਉ ਦਾ ਆਸਰਾ ਲੈ ਕੇ ਕਿ ਅਸੀਂ ਤਾਂ ਭਾਈ ਭਾਈ ਹਾਂ, ਕਹਿ ਕੇ ਆਪਣਾ ਵਿਨਾਸ਼ ਰੋਕਣਾ ਚਾਹੀਦਾ ਹੈ। ਕਿਹਾ ਵੀ ਹੈ—

ਸਮਤਾ ਹੀ ਸੰਸਾਰ ਮੇਂ, ਵਿਜਯ ਹੇਤੁ ਦਿਖਲਾਤ॥
ਗੋਵਿੰਦ ਸਿੰਘ ਸੇ ਜੈਤ ਨੇ, ਯਹੋ ਕਹੀ ਥੀ ਬਾਤ॥ —ਦ੍ਰਿਸ਼ਟਾਂਤ ਸੁਧਾ ਸਿੰਧੂ (ਗ੍ਰੰਥ) : ੧੧

ਇਸ ਲਈ ਯੁੱਧ ਨਹੀਂ ਕਰਨਾ ਚਾਹੀਦਾ। ਯੁੱਧ ਨਾਲ ਤਾਂ ਅਸੀਂ ਆਪਣਾ ਹੀ ਵਿਨਾਸ਼ ਕਰ ਲਵਾਂਗੇ। ਯੁੱਧ ਨਾਲ ਜੋ ਹੋਇਆ, ਉਹ ਤੁਹਾਨੂੰ ਪਤਾ ਹੀ ਹੈ। ਇਸ ਲਈ ਥੋੜ੍ਹਾ ਧੀਰਜ ਰੱਖਣ ਨਾਲ ਥੋੜ੍ਹੇ ਸਮੇਂ ਉਪਰੰਤ ਵਿਰੋਧੀਆਂ ਦਾ ਪਤਨ ਅਰੰਭ ਹੋ ਜਾਏਗਾ ਅਤੇ ਲਗਾਤਾਰ ਉਨ੍ਹਾਂ ਦੀ ਹਾਰ ਹੀ ਹੁੰਦੀ ਜਾਏਗੀ। ਸੋ ਮੇਰੇ ਵਿਚਾਰ ਵਿੱਚ ਇਸ ਸਮੇਂ ਆਪ ਨੂੰ ਯੁੱਧ ਨਹੀਂ ਕਰਨਾ ਚਾਹੀਦਾ। ਇੰਨੀ ਗੱਲ ਕਹਿ ਕੇ ਜੈਤ ਰਾਮ ਜੀ ਚੁੱਪ ਹੋ ਗਏ। ਸਿੱਖ ਗੁਰੂ ਗੋਬਿੰਦ ਸਿੰਘ ਜੀ ਵੀ ਫੇਰ ਕੁੱਝ ਨਹੀਂ ਬੋਲੇ। ਫੇਰ ਸ਼ਾਮ ਵੇਲੇ ਦੀ ਆਰਤੀ ਦਾ ਸਮਾਂ ਹੋ ਗਿਆ। ਆਚਾਰੀਆ ਜੈਤ ਰਾਮ ਜੀ ਆਰਤੀ ਵਿੱਚ ਚਲੇ ਗਏ। ਰਾਤ ਨੂੰ ਸਿੱਖ ਗੁਰੂ ਗੋਬਿੰਦ ਸਿੰਘ ਜੀ ਆਪਣੇ ਸਿੱਖਾਂ ਸਹਿਤ ਦਾਦੂ ਦੁਆਰੇ ਵਿੱਚ ਬਿਰਾਜੇ। ਦੂਜੇ ਦਿਨ ਆਚਾਰੀਆ ਜੈਤ ਰਾਮ ਜੀ ਨੂੰ ਮਿਲ ਕੇ ਪ੍ਰਸਥਾਨ ਕਰਨ ਲੱਗੇ ਤਾਂ ਦੋਹਾਂ ਨੇ ਸ਼ਿਸ਼ਟਾਚਾਰ ਵਜੋਂ ਇਕ ਦੂਸਰੇ ਨੂੰ ਪ੍ਰਣਾਮ ਕੀਤਾ।

ਪ੍ਰਸਨ ਹੋਏ ਭੋਜਨ ਕੀਯੋ ਚਲਤ ਨਮਾਯੋ ਸ਼ੀਸ਼॥
ਗੁਰੂ ਦਾਦੂ ਕਾ ਪਾਟ ਪਰ ਜੈਤ ਜਯੋਤੀ ਜਗਦੀਸ਼॥
(ਪਾਟ : ਦੁਆਰ)

ਇਸ ਉਪਰੰਤ ਸਿੱਖਾਂ ਸਹਿਤ ਸਿੱਖ ਗੁਰੂ ਨੇ ਦਾਦੂ ਦੁਆਰੇ ਤੋਂ ਪ੍ਰਸਥਾਨ ਕੀਤਾ। ਰਾਹ ਵਿੱਚ ਸਿੱਖਾਂ ਨੇ ਗੁਰੂ ਜੀ ਨੂੰ

ਕਿਹਾ—ਤੁਸੀਂ ਜੈਤ ਰਾਮ ਜੀ ਨੂੰ ਸੀਸ ਝੁਕਾ ਕੇ ਪ੍ਰਣਾਮ ਕਿਵੇਂ ਕੀਤਾ? ਸਾਡੇ ਗੁਰੂਆਂ ਦੀ ਮਰਯਾਦਾ ਹੈ ਕਿ ਉਹ ਕਿਸੇ ਹੋਰ ਨੂੰ ਪ੍ਰਣਾਮ ਨਾ ਕਰਨ। ਗੁਰੂ ਜੀ ਨੇ ਕਿਹਾ—ਪ੍ਰੇਮ ਦੇ ਪ੍ਰਵਾਹ ਵਿੱਚ ਨਿਯਮ ਵਹਿ ਜਾਂਦਾ ਹੈ। ਮੇਰੇ ਮਨ ਵਿੱਚ ਤਾਂ ਇਹ ਵਿਚਾਰ ਆਇਆ ਹੀ ਨਹੀਂ ਕਿ ਉਹ ਕੋਈ ਦੂਸਰੇ ਹਨ। ਉਨ੍ਹਾਂ ਦੇ ਮਨ ਵਿੱਚ ਵੀ ਕੋਈ ਦਵੈਤ ਭਾਵ ਨਹੀਂ ਸੀ। ਫੇਰ ਉਹ ਵੀ ਤਾਂ ਇਕ ਮਹਾਨ ਸੰਤ ਸੰਪਰਦਾਇ ਦੇ ਆਚਾਰੀਆ ਸਨ। ਉਨ੍ਹਾਂ ਨੇ ਵੀ ਤਾਂ ਹੱਥ ਉੱਚਾ ਕਰ ਕੇ ਪ੍ਰਣਾਮ ਕੀਤਾ ਸੀ ਅਤੇ ਵਿਚਾਰ ਦੁਆਰਾ ਤਾਂ ਉਹ ਵੀ ਸਾਡੀ ਹੀ ਆਤਮਾ ਸਨ, ਦੂਸਰੇ ਕਿੱਥੇ ਸਨ। ਤੁਸੀਂ ਵੀ ਤਾਂ ਉਨ੍ਹਾਂ ਦੀ ਵਿਲੱਖਣ ਸ਼ਕਤੀ ਪ੍ਰਤੱਖ ਦੇਖੀ ਸੀ ਅਤੇ ਉਥੋਂ ਦੇ ਸਾਰੇ ਸੰਤਾਂ ਦਾ ਸਾਡੇ ਪ੍ਰਤੀ ਕਿੰਨਾ ਪ੍ਰੇਮ ਸੀ। ਉਨ੍ਹਾਂ ਦੇ ਪ੍ਰੇਮ-ਵਿਵਹਾਰ ਦਾ ਅਸੀਂ ਵਰਨਣ ਨਹੀਂ ਕਰ ਸਕਦੇ, ਅਨੁਭਵ ਹੀ ਕਰ ਰਹੇ ਹਾਂ। ਇਸ ਲਈ ਉਨ੍ਹਾਂ ਨੂੰ ਪ੍ਰਣਾਮ ਕਰਨਾ ਕਿਸੇ ਦੂਸਰੇ ਨੂੰ ਪ੍ਰਣਾਮ ਕਰਨਾ ਨਹੀਂ ਸੀ।

ਫੇਰ ਵੀ ਜੇ ਤੁਸੀਂ ਇਤਰਾਜ਼ ਕਰਦੇ ਹੋ ਤਾਂ ਇਸ ਮਰਯਾਦਾ-ਭੰਗ ਦੀ ਭੁੱਲ ਦਾ ਸੁਧਾਰ ਕਰਨ ਲਈ ਤੁਸੀਂ ਮੈਨੂੰ ਦੰਡ ਲਾ ਸਕਦੇ ਹੋ। ਫੇਰ ਸਿੱਖਾਂ ਨੇ ਪਰਸਪਰ ਵਿਚਾਰ ਕੀਤੀ ਕਿ ਕਿੰਨਾ ਦੰਡ ਲਾਇਆ ਜਾਵੇ। ਇਕ ਸਿੱਖ ਨੇ ਕਿਹਾ—ਦਸ ਹਜ਼ਾਰ ਰੁਪਏ। ਦੂਸਰੇ ਨੇ ਕਿਹਾ—ਜ਼ਿਆਦਾ ਹਨ, ਪੰਜ ਹਜ਼ਾਰ ਦਾ ਦੰਡ ਲਾਓ। ਤੀਸਰੇ ਨੇ ਆਖਿਆ—ਗੁਰੂ ਮਹਾਰਾਜ ਨੂੰ ਕੀ ਕਮੀ ਹੈ, ਇਕ ਲੱਖ ਦੰਡ ਲਾਉਣਾ ਚਾਹੀਦਾ ਹੈ। ਫੇਰ ਹੋਰਾਂ ਨੇ ਕਿਹਾ—ਏਨਾ ਨਹੀਂ, ਸਮਾਂ ਵਿਚਾਰਨਾ ਚਾਹੀਦਾ ਹੈ, 125 ਰੁਪਏ ਬਹੁਤ ਹਨ। ਸਰਬ-ਸੰਮਤੀ ਨਾਲ ਇਹੀ ਫ਼ੈਸਲਾ ਹੋ ਗਿਆ। ਪਰ ਗੁਰੂ ਗੋਬਿੰਦ ਸਿੰਘ ਜੀ ਨੇ ਫੇਰ ਵੀ ਕਿਹਾ—

ਮਨਹਰ—ਦੇਖੇ ਹੈਂ ਮਹੰਤ ਔਰ ਠਉਰ ਠਉਰ ਦੇਸ਼ ਦੇਸ਼
ਐਸੇ ਕੋਊ ਨਾਹਿੰ ਦੇਖਯੋ ਮਾਰੇ ਫੌਜ ਕਾਮ ਕੀ।
ਦੇਖੇ ਹੈਂ ਨਰਾਣੇ ਬੀਚ ਦਾਦੂ ਪਾਟ ਤੇਜ ਪੁੰਜ
ਕਾਮ ਕ੍ਰੋਧ ਮਾਰ ਡਾਰੇ ਆਸ਼ਾ ਸ਼ੁੱਧ ਧਾਮ ਕੀ।
ਭਾਗਯਵਾਨ ਗਿਆਨਵਾਨ ਪਰਉਪਕਾਰਵਾਨ
ਦੇਤ ਦਾਨ ਜਪੇ ਜਾਪ ਮਾਲਾ ਰਾਮ ਨਾਮ ਕੀ।
ਰਾਜਾ ਬੀਚ ਰਾਣਾ ਬੀਚ ਸ਼ਾਹ ਪਾਤਸ਼ਾਹ ਬੀਚ
ਸਦਾ ਜੈਤ ਜੈਤ ਜੈਤ ਜੈਤ ਜੈਤਰਾਮ ਕੀ।
ਦੋਹਾ—ਮਾਯਾ ਮੋਹ ਲਾਗੇ ਨਹੀਂ ਤਨ ਮਨ ਮੇਲਯਾ ਮਾਰ।
ਜੈਤ ਸਰੀਖਾ ਜੌਹਰੀ ਦਾਦੂ ਕੇ ਦਰਬਾਰ।'
(ਮਨਹਰ : ਛੰਦ-ਨਾਮ, ਛੰਦ ਦੀ ਇਕ ਕਿਸਮ)

ਸਵਾਮੀ ਨਰਾਇਣ ਦਾਸ ਨੇ 'ਸ਼੍ਰੀ ਦਾਦੂ ਪੰਥ ਪ੍ਰੀਚੈ' (ਭਾਗ ਪਹਿਲਾ) ਵਿੱਚ ਆਚਾਰੀਆ ਜੈਤ ਰਾਮ ਜੀ ਦਾ ਇਕ ਪਦ (ਸ਼ਬਦ) ਅੰਕਿਤ ਕੀਤਾ ਹੈ। ਕਿਹਾ ਜਾਂਦਾ ਹੈ ਕਿ ਆਚਾਰੀਆ ਜੈਤ ਰਾਮ ਜੀ ਨੇ ਇਹ ਪਦ ਗੁਰੂ ਗੋਬਿੰਦ ਸਿੰਘ ਜੀ ਦੇ ਇਕ ਪ੍ਰਸ਼ਨ ਦੇ ਉੱਤਰ ਵਿੱਚ ਉਚਾਰਨ ਕੀਤਾ ਸੀ। ਸਵਾਮੀ ਨਰਾਇਣ ਦਾਸ ਨੇ ਇਹ ਪਦ ਤੁਲਸੀ ਟੀਲਾਵਤ ਰਚਿਤ 'ਦਾਦੂ ਵਿਲਾਸ' (ਦਾਦੂ ਜੀਵਨ ਚਰਿਤਰ) ਵਿੱਚੋਂ ਲਿਆ ਹੈ। ਤੁਲਸੀ ਟੀਲਾਵਤ, ਦਾਦੂ-ਸ਼ਿਸ਼ ਸ੍ਰੀ ਟੀਲਾ ਜੀ ਦੀ ਪਰੰਪਰਾ ਦੇ ਇਕ ਸੰਤ ਸਨ। ਉਨ੍ਹਾਂ ਨੇ 1718 ਈ: ਵਿੱਚ 'ਦਾਦੂ ਵਿਲਾਸ' ਗ੍ਰੰਥ ਲਿਖਿਆ। ਇਸ ਗ੍ਰੰਥ ਵਿੱਚ ਸ੍ਰੀ ਜੈਤਰਾਮ ਜੀ ਦੇ 16 ਪਦ ਦਰਜ ਹਨ। ਉਨ੍ਹਾਂ ਵਿੱਚੋਂ ਇਕ ਪਦ ਇਹ ਹੈ—

ਜੋਗੀਆ ਏਕ ਜੁ ਅਲਖ ਅਭੇਵਾ।
ਜਾ ਕੀ ਜਨ ਦਾਦੂ ਲਾਗੇ
ਮਨ ਵਚ ਦ੍ਰਿੜ੍ਹ ਕਰ ਸੇਵਾ। ਟੇਕ।
ਪੂਰਨ ਬ੍ਰਹਮ ਅਵਿਨਾਸ਼ਿ ਗਹਯਾ ਹੈ
ਸੋ ਤ੍ਰਯ ਲੋਕ ਮੇਂ ਰਮ ਸੁ ਰਹਯਾ ਹੈ।
ਸੋ ਹੈ ਪਰਮ ਜਯੋਤਿ ਪਰਕਾਸ਼ਾ।
ਆਵੇ ਨ ਜਾਏ ਹੋਏ ਨਹਿੰ ਨਾਸ਼ਾ।
ਤਾਹੀ ਸੇ ਦਾਦੂ ਲਾਗਾ ਹੈ
ਭ੍ਰਮ ਰੁ ਭੇਦ ਸੰਸ਼ਯ ਭਾਗਾ ਹੈ।

ਮੁਦ੍ਰਾ ਅਗੋਚਰਿ ਸਾਧਨ ਕਰ ਕੇ
ਲਖਾ ਨਿਰੰਜਨ ਰਾਯਾ।
ਜੈਤ ਰਾਮ ਕਹ ਐਸਾ ਦਾਦੂ,
ਜਿਹਿੰ ਸਮ੍ਰਥ ਚਰਨੇ ਆਯਾ।

ਸਵਾਮੀ ਨਰਾਇਣ ਦਾਸ ਲਿਖਦੇ ਹਨ—

'ਤੁਲਸੀ ਟੀਲਾਵਤ ਨੇ ਇਸ ਪਦ ਦਾ ਪ੍ਰਸੰਗ ਵੀ ਦਿੱਤਾ ਹੈ ਕਿ—ਸਿੱਖ ਗੁਰੂ ਗੋਬਿੰਦ ਸਿੰਘ ਜੀ ਜਦੋਂ ਨਰਾਇਣਾ ਦਾਦੂ ਧਾਮ ਆਏ ਸਨ ਤਦ ਉਨ੍ਹਾਂ ਨੇ ਜੈਤ ਰਾਮ ਜੀ ਮਹਾਰਾਜ ਨੂੰ ਕਿਹਾ ਸੀ ਕਿ ਤੁਸੀਂ ਦਾਦੂ ਜੀ ਦੇ ਸਾਧਨ ਦਾ ਪ੍ਰੀਚੈ ਦਿਓ। (ਭਾਵ, ਇਹ ਦੱਸੋ ਕਿ ਦਾਦੂ ਜੀ ਪ੍ਰਭੂ-ਪ੍ਰਾਪਤੀ ਦਾ ਸਾਧਨ ਕੀ ਦੱਸਦੇ ਹਨ।) ਤਦ ਜੈਤ ਰਾਮ ਜੀ ਮਹਾਰਾਜ ਨੇ ਉਪਰੋਕਤ ਪਦ ਸੁਣਾ ਕੇ ਦਾਦੂ ਜੀ ਮਹਾਰਾਜ ਦੇ ਨਿਰਗੁਣ ਨਿਰੰਜਨ ਬ੍ਰਹਮ ਦੀ ਉਪਾਸਨਾ ਰੂਪ ਸਾਧਨ ਦਾ ਪ੍ਰੀਚੈ ਦਿੱਤਾ ਸੀ। ਇਸ ਨੂੰ ਸੁਣ ਕੇ ਸਿੱਖ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਸਵੀਕਾਰ ਕੀਤਾ ਸੀ ਕਿ ਦਾਦੂ ਜੀ ਦੀ ਸਾਧਨ ਪੱਧਤੀ ਮਹਾਨ ਹੈ।' —ਸ੍ਰੀ ਦਾਦੂ ਪੰਥ ਪ੍ਰੀਚੈ (ਭਾਗ ਪਹਿਲਾ) ਪੰਨਾ 79

ਉਪਰੋਕਤ ਪ੍ਰਸੰਗ ਦਾਦੂ ਪੰਥ ਦੇ ਵਿਦਵਾਨਾਂ ਦੁਆਰਾ ਲਿਖੇ ਗਏ ਹਨ। ਇਨ੍ਹਾਂ ਵਿਦਵਾਨਾਂ ਨੇ ਆਪਣੇ ਪੰਥ ਨੂੰ ਕੁਝ ਪ੍ਰਾਥਮਿਕਤਾ ਦਿੰਦੇ ਹੋਏ, ਇਨ੍ਹਾਂ ਪ੍ਰਸੰਗਾਂ ਵਿੱਚ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਪੂਰਾ ਸਤਿਕਾਰ ਦਿੱਤਾ ਹੈ। ਜਿੱਥੋਂ ਤੱਕ ਪਰਮ ਸ਼ਕਤੀ, ਪ੍ਰਮਾਤਮਾ ਜਾਂ ਅਕਾਲ ਪੁਰਖ ਦੇ ਸੰਕਲਪ ਅਤੇ ਉਸ ਨੂੰ ਪ੍ਰਾਪਤ ਕਰਨ ਦੇ ਸਾਧਨ ਦਾ ਸੰਬੰਧ ਹੈ, ਉਹ ਦਾਦੂ ਪੰਥ ਅਤੇ ਸਿੱਖ ਪੰਥ ਦੋਹਾਂ ਵਿੱਚ ਇਕੋ ਜਿਹਾ ਹੈ, ਬਿਲਕੁਲ ਸਮਾਨ ਹੈ। ਦੋਨੋਂ ਪੰਥ ਨਿਰਗੁਣ ਵਿਚਾਰਧਾਰਾ ਅਧੀਨ ਨਿਰਾਕਾਰ ਇਕ ਈਸ਼ਵਰ ਵਿੱਚ ਵਿਸ਼ਵਾਸ ਰੱਖਦੇ ਹਨ।

ਆਚਾਰੀਆ ਜੈਤ ਰਾਮ ਜੀ ਦੇ ਉਪਰੋਕਤ ਪਦ ਵਿੱਚ ਸ੍ਰੀ ਤੁਲਸੀ ਟੀਲਾਵਤ ਅਨੁਸਾਰ ਦਸਮ ਪਾਤਸ਼ਾਹ ਜੀ ਨੂੰ 'ਜੋਗੀਆ' ਕਹਿ ਕੇ ਸੰਬੋਧਨ ਕੀਤਾ ਗਿਆ ਹੈ। ਇਸ ਪਦ ਵਿੱਚ ਪਾਰਬ੍ਰਹਮ ਪਰਮੇਸ਼ਰ ਨੂੰ 'ਅਲਖ ਅਭੇਵ' ਦੱਸਿਆ ਹੈ ਭਾਵ ਉਹ ਅਦ੍ਰਿਸ਼ਟਮਾਨ ਹੈ ਅਤੇ ਉਸ ਦਾ ਭੇਤ ਨਹੀਂ ਪਾਇਆ ਜਾ ਸਕਦਾ ਅਤੇ ਉਹ ਇਕੋ ਹੈ। ਉਹ ਤਿੰਨਾਂ ਲੋਕਾਂ ਵਿੱਚ ਪ੍ਰਕਾਸ਼ਮਾਨ ਹੈ ਅਤੇ ਆਵਾਗਵਨ ਦੇ ਚੱਕਰ ਵਿੱਚ ਨਹੀਂ ਆਉਂਦਾ। ਉਸ ਦੀ ਹਸਤੀ ਕਦੀ ਨਾਸ਼ ਨਹੀਂ ਹੁੰਦੀ, ਉਹ ਅਵਿਨਾਸ਼ੀ ਹੈ। ਜੈਤ ਰਾਮ ਜੀ ਕਹਿੰਦੇ ਹਨ ਕਿ ਦਾਦੂ ਜੀ ਐਸੇ ਸਮਰੱਥ ਪਾਰਬ੍ਰਹਮ ਦੇ ਚਰਨੀਂ ਲੱਗੇ ਹਨ।

ਉਪਰੋਕਤ ਪ੍ਰਸੰਗ ਵਿੱਚ ਸਿੱਖਾਂ ਵੱਲੋਂ ਦਸਮ ਪਾਤਸ਼ਾਹ ਨੂੰ ਤਨਖਾਹ ਲਾਉਣ ਦੇ ਕਾਰਨ ਬਾਰੇ ਲੇਖਕ (ਸਵਾਮੀ ਨਰਾਇਣ ਦਾਸ) ਨੂੰ ਭੁਲੇਖਾ ਲੱਗਾ ਹੈ। ਸਿੱਖਾਂ ਨੇ ਗੁਰੂ ਜੀ ਨੂੰ ਤਨਖਾਹ ਇਸ ਲਈ ਨਹੀਂ ਸੀ ਲਾਈ ਕਿ ਉਨ੍ਹਾਂ ਨੇ ਵਿਦਾਇਗੀ ਸਮੇਂ ਮਹੰਤ ਜੈਤ ਰਾਮ ਜੀ ਨੂੰ ਪ੍ਰਣਾਮ ਕੀਤਾ ਸੀ। ਤਨਖਾਹ ਲਾਉਣ ਦੇ ਕਾਰਨ ਬਾਰੇ ਸਰਬ-ਪ੍ਰਵਾਨਿਤ ਮਤ ਇਹ ਹੈ ਕਿ ਗੁਰੂ ਜੀ ਨੇ ਕਮਾਨ ਦੇ ਗੋਸ਼ੇ ਜਾਂ ਤੀਰ ਨਾਲ ਦਾਦੂ ਜੀ ਦੀ ਸਮਾਧ ਨੂੰ ਨਮਸਕਾਰ ਕੀਤੀ ਸੀ।

ਦਾਦੂ ਪੰਥ ਅਤੇ ਸਿੱਖ ਪੰਥ ਵਿੱਚ ਇਕ ਗੱਲ ਨੂੰ ਛੱਡ ਕੇ ਬਾਕੀ ਹਰ ਪੱਖੋਂ ਵਿਚਾਰਧਾਰਕ ਸਮਾਨਤਾ ਪਾਈ ਜਾਂਦੀ ਹੈ। ਦਸਮ ਪਾਤਸ਼ਾਹ ਅਤੇ ਮਹੰਤ ਜੈਤ ਰਾਮ ਜੀ ਦੀ ਮੁਲਾਕਾਤ ਸਮੇਂ ਮਤਭੇਦ ਵਾਲੀ ਗੱਲ ਇਹ ਸਾਹਮਣੇ ਆਈ ਕਿ ਮਹੰਤ ਜੈਤ ਰਾਮ ਜੀ ਸ੍ਰੀ ਦਾਦੂ ਜੀ ਦੀ ਸਿੱਖਿਆ ਅਨੁਸਾਰ ਖਿਮਾ, ਨਿਮਰਤਾ ਅਤੇ ਅਹਿੰਸਾ ਦੀ ਨੀਤੀ ਉੱਤੇ ਹੀ ਜ਼ੋਰ ਦਿੰਦੇ ਰਹੇ ਜਦਕਿ ਜਬਰ ਜ਼ੁਲਮ ਦੇ ਦੌਰ ਵਿੱਚ ਦਸਮ ਪਾਤਸ਼ਾਹ ਦੀ ਨੀਤੀ ਜ਼ਫ਼ਰਨਾਮੇ ਦੇ ਇਸ ਸ਼ਿਅਰ—

ਚੂੰ ਕਾਰ ਅਜ਼ ਹਮਾ ਹੀਲਤੇ ਦਰਗੁਜ਼ਸ਼ਤ।
ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ।

ਅਨੁਸਾਰ ਸੀ। 'ਸਾਖੀ ਪੋਥੀ' ਅਨੁਸਾਰ ਗੁਰੂ ਜੀ ਨੇ ਮਹੰਤ ਜੈਤ ਰਾਮ ਜੀ ਨੂੰ ਕਿਹਾ, 'ਨਾ ਵੇ ਦਾਦੂ ਦਿਆ ਸਿੱਖਾ! ਇਉਂ ਨਹੀਂ। ਇੱਟ ਚੁੱਕਦੇ ਨੂੰ ਪੱਥਰ ਚੁੱਕੀਏ ਤਾਂ ਵਾਰੇ ਆਈਦਾ ਹੈ। ਏਨਾਂ ਤੁਰਕਾਂ ਨੇ ਸਾਧ ਸੰਤ, ਗਊ ਬ੍ਰਾਹਮਣ ਕੋ ਬਡਾ ਦੁਖ ਦੀਆ ਥਾ। ਅਬ ਇਨਾਂ ਕੀ ਸਫਾ ਉਠਾ ਦੇਵਾਂਗੇ।' —ਸਾਖੀ 115ਵੀਂ

ਸਿੱਖ ਪੰਥ ਲਈ ਇਹ ਬੜੇ ਮਾਣ ਦੀ ਗੱਲ ਹੈ ਕਿ ਉਸ ਸਮੇਂ ਤਾਂ ਭਾਵੇਂ ਮਹੰਤ ਜੈਤ ਰਾਮ ਜੀ ਅਹਿੰਸਾ ਦੀ ਨੀਤੀ ਉੱਤੇ ਹੀ ਜ਼ੋਰ ਦਿੰਦੇ ਰਹੇ ਪਰ ਦਸਮ ਪਾਤਸ਼ਾਹ ਦੇ ਦਾਦੂ ਦੁਆਰੇ ਤੋਂ ਪ੍ਰਸਥਾਨ ਕਰ ਜਾਣ ਪਿੱਛੋਂ ਛੇਤੀ ਹੀ ਦਾਦੂ ਪੰਥ ਵਿੱਚ ਸ਼ਸਤਰਧਾਰੀ ਹੋਣ ਦਾ ਵਿਚਾਰ ਚਲ ਪਿਆ। ਹੌਲੀ-ਹੌਲੀ ਇਸ ਵਿਚਾਰ ਨੇ ਅਮਲੀ ਰੂਪ ਧਾਰਨ ਕੀਤਾ ਅਤੇ ਦਾਦੂ ਪੰਥ ਦੀ ਇਕ ਸ਼ਾਖਾ ਮੁਕੰਮਲ ਰੂਪ ਵਿੱਚ ਸ਼ਸਤਰਧਾਰੀ ਹੋ ਗਈ। ਇਸ ਤਰ੍ਹਾਂ ਸਿੱਖ ਪੰਥ ਅਤੇ ਦਾਦੂ ਪੰਥ ਵਿੱਚ ਜੋ ਇਕ ਅੰਤਰ ਸੀ, ਉਹ ਵੀ ਦੂਰ ਹੋ ਗਿਆ।

• • •

# 103

# ਕੇਸ-ਵਿਵਾਦ ਕਾਰਨ ਦਾਦੂ ਪੰਥ ਦੋਫਾੜ ਹੋ ਗਿਆ

ਦਾਦੂ ਦੁਆਰਾ ਨਰਾਇਣਾ ਵਿੱਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਅਤੇ ਮਹੰਤ ਜੈਤ ਰਾਮ ਵਿਚਕਾਰ ਵਿਚਾਰ-ਗੋਸ਼ਟੀ ਹੋਈ ਤਾਂ ਮਹੰਤ ਜੈਤ ਰਾਮ ਜੀ ਆਪਣੇ ਗੁਰੂ, ਸੰਤ ਦਾਦੂ ਦਿਆਲ ਜੀ ਦੀ ਸਿੱਖਿਆ ਅਨੁਸਾਰ ਅਹਿੰਸਾ, ਹਲੀਮੀ, ਸਹਿਣਸ਼ੀਲਤਾ ਅਤੇ ਖਿਮਾ-ਭਾਵਨਾ ਉੱਤੇ ਹੀ ਜ਼ੋਰ ਦਿੰਦੇ ਰਹੇ ਜਦ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਮਤ ਸੀ ਕਿ ਜਬਰ- ਜ਼ੁਲਮ ਦਾ ਟਾਕਰਾ ਕਰਨ ਲਈ ਜਦੋਂ ਸਾਰੇ ਹੀਲੇ-ਵਸੀਲੇ ਬੇਅਸਰ ਹੋ ਜਾਣ ਤਾਂ ਮਰਦਾਨਗੀ ਅਤੇ ਮਨੁੱਖਤਾ ਇਸ ਗੱਲ ਵਿੱਚ ਹੈ ਕਿ ਤਲਵਾਰ ਦੇ ਕਬਜ਼ੇ ਉੱਤੇ ਹੱਥ ਰੱਖਿਆ ਜਾਵੇ। ਐਸੀ ਹਾਲਤ ਵਿੱਚ ਧਰਮ ਦੀ ਰੱਖਿਆ ਲਈ ਸ਼ਸਤਰ ਪਕੜ ਕੇ ਦੁਸ਼ਟਾਂ ਨੂੰ ਖੰਡਿਤ (ਨਸ਼ਟ) ਕਰਨਾ ਜਾਇਜ਼ ਹੈ—

ਗਹਿ ਕੈ ਸ਼ਸਤ੍ਰ ਦੀਜੀਅਹਿ ਦੰਡ।<br>
ਰਹੈ ਧਰਮ ਤਬਿ ਦੁਸ਼ਟਨਿ ਖੰਡਿ। —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼

ਇਸ ਸਮੇਂ ਦਸਮ ਪਾਤਸ਼ਾਹ ਨੇ ਮਹੰਤ ਜੈਤ ਰਾਮ ਨੂੰ ਜੋ ਵਿਸ਼ੇਸ਼ ਗੱਲ ਕਹੀ, ਉਹ ਇਤਿਹਾਸ ਦੀਆਂ ਨਵੀਆਂ ਅਤੇ ਪੁਰਾਣੀਆਂ ਤਕਰੀਬਨ ਸਾਰੀਆਂ ਪੁਸਤਕਾਂ ਵਿੱਚ ਲਿਖੀ ਮਿਲਦੀ ਹੈ। ਦਸਮ ਪਾਤਸ਼ਾਹ ਨੇ ਫ਼ਰਮਾਇਆ ਕਿ ਸਮਾਂ ਮੰਗ ਕਰਦਾ ਹੈ ਕਿ ਹੁਣ ਇੱਟ ਦਾ ਜਵਾਬ ਪੱਥਰ ਨਾਲ ਦਿੱਤਾ ਜਾਏ। ਇਸ ਵਿਚਾਰ ਨੂੰ ਵਿਅਕਤ ਕਰਦਾ ਇਹ ਦੋਹਾ ਬਹੁਤ ਪ੍ਰਸਿੱਧ ਹੈ—

ਦਾਦੂ ਸਮਾਂ ਬਿਚਾਰ ਕੈ ਕਲਿਕਾ ਲੀਜੈ ਭਾਇ।<br>
ਜੇ ਕੋ ਮਾਰੈ ਈਟ ਢੀਮ ਪਾਥਰ ਹਨੈ ਰਿਸਾਇ।

ਦੋਹਾਂ ਮਹਾਂਪੁਰਸ਼ਾਂ ਵਿੱਚ ਜਦੋਂ ਇਹ ਵਿਚਾਰ-ਗੋਸ਼ਟੀ ਚਲ ਰਹੀ ਸੀ ਤਾਂ ਉਥੇ ਬਹੁਤ ਸਾਰੀ ਸਿੱਖ ਸੰਗਤ ਅਤੇ ਦਾਦੂ ਪੰਥ ਦੇ ਅਨੁਆਈ ਹਾਜ਼ਰ ਸਨ। ਦਸਮ ਪਾਤਸ਼ਾਹ ਨੇ ਜਦੋਂ ਚੜ੍ਹਦੀ ਕਲਾ ਵਾਲੇ ਉਪਰੋਕਤ ਸ਼ਬਦ ਉਚਾਰੇ ਤਾਂ ਦੋਹਾਂ ਧਿਰਾਂ ਦੀ ਸੰਗਤ ਬਹੁਤ ਪ੍ਰਸੰਨ ਹੋਈ—

ਬਚਨ ਬਿਲਾਸ ਕਰੇ ਇੱਤਆਦਿ।<br>
ਹਰਖੇ ਦੁਹਦਿਸ਼ਿ ਸੁਨਿ ਸੰਬਾਦਿ। —ਸੂਰਜ ਪ੍ਰਕਾਸ਼

ਆਪਣੇ ਵਹੀਰ ਨਾਲ ਗੁਰੂ ਗੋਬਿੰਦ ਸਿੰਘ ਇਕ ਰਾਤ ਦਾਦੂ ਦੁਆਰੇ ਵਿੱਚ ਰਹੇ ਅਤੇ ਅਗਲੇ ਦਿਨ ਉਥੋਂ ਵਿਦਾ ਹੋ ਗਏ। ਪਰ ਉਨ੍ਹਾਂ ਦੇ ਓਜ ਅਤੇ ਉਤਸ਼ਾਹ ਭਰੇ ਵਿਚਾਰ ਦਾਦੂ ਪੰਥ ਦੇ ਕਈ ਅਨੁਆਈਆਂ ਦੇ ਦਿਲ ਵਿੱਚ ਸਦਾ ਲਈ ਘਰ ਕਰ ਗਏ। ਦਸਮ ਪਾਤਸ਼ਾਹ ਦੇ ਸਿੰਘਾਂ ਦੇ ਕੇਸਾਧਾਰੀ ਅਤੇ ਸ਼ਸਤਰਧਾਰੀ ਸਰੂਪ ਨੇ ਵੀ ਕੁਝ ਦਾਦੂ ਪੰਥੀਆਂ ਨੂੰ ਪ੍ਰਭਾਵਿਤ ਕੀਤਾ। ਤੀਰ-ਤਲਵਾਰ, ਉਚ ਦਸਤਾਰ, ਉੱਜਲ ਦੀਦਾਰ ਅਤੇ ਘੋੜਿਆਂ ਉੱਤੇ ਸਵਾਰ ਗੁਰੂ ਕੇ ਸਿੰਘ ਸਾਹਸ ਅਤੇ ਸੂਰਬੀਰਤਾ ਦੀ ਸਾਕਾਰ ਮੂਰਤ ਨਜ਼ਰ ਆਉਂਦੇ ਸਨ। ਦਾਦੂ ਪੰਥ ਦੇ ਸਾਹਿਤ ਅਤੇ ਇਤਿਹਾਸ ਵਿੱਚ ਦਸਮ ਪਾਤਸ਼ਾਹ ਦੇ ਅਜਿਹੇ ਪ੍ਰਭਾਵ ਦਾ ਭਾਵੇਂ ਕਿਤੇ ਜ਼ਿਕਰ ਨਹੀਂ ਕੀਤਾ ਗਿਆ ਪਰ ਦਾਦੂ ਦੁਆਰੇ ਤੋਂ ਦਸਮ ਪਾਤਸ਼ਾਹ ਦੇ ਪ੍ਰਸਥਾਨ ਤੋਂ ਕੁਝ ਸਾਲ ਪਿੱਛੋਂ ਦਾਦੂ ਪੰਥ ਵਿੱਚ ਜੋ ਪਰਿਵਰਤਨ ਆਉਣਾ ਸ਼ੁਰੂ ਹੋਇਆ ਉਸ ਵਿੱਚ ਸਿੰਘ-ਰਹੁਰੀਤ ਅਤੇ ਵੇਸ਼-ਭੂਸ਼ਾ ਦਾ ਪ੍ਰਤੱਖ ਅਸਰ ਦ੍ਰਿਸ਼ਟੀ-ਗੋਚਰ ਹੁੰਦਾ ਹੈ।

'ਸ਼੍ਰੀ ਦਾਦੂ ਪੰਥ ਪ੍ਰੀਚੈ' (ਭਾਗ ਪਹਿਲਾ) ਅਨੁਸਾਰ ਮਹੰਤ ਜੈਤ ਰਾਮ ਜੀ ਦੇ ਸਮੇਂ ਦਾਦੂ ਪੰਥ ਵਿੱਚ ਇਕ ਵਿਵਾਦ ਪੈਦਾ ਹੋ ਗਿਆ, ਜਿਸ ਨੂੰ ਅਸੀਂ ਕੇਸ-ਵਿਵਾਦ ਕਹਿ ਸਕਦੇ ਹਾਂ। ਉਸ ਸਮੇਂ ਦਾਦੂ ਪੰਥ ਵਿੱਚ ਦੋ ਥਾਂਭੇ (ਡੇਰੇ) ਪ੍ਰਮੁੱਖ ਸਨ। ਸੰਤ ਬਨਵਾਰੀ ਦਾਸ ਦੇ ਅਨੁਆਈਆਂ ਨੂੰ ਬਨਵਾਰੀਦਾਸੋਤ ਕਿਹਾ ਜਾਂਦਾ ਸੀ ਅਤੇ ਸੁੰਦਰ ਦਾਸ ਦੇ ਅਨੁਆਈ ਸੁੰਦਰਦਾਸੋਤ ਕਹਾਉਂਦੇ ਸਨ। ਮੂਲ ਰੂਪ ਵਿੱਚ ਇਹ ਦੋ ਥਾਂਭੇ ਦਾਦੂ ਪੰਥ ਦੀਆਂ ਦੋ ਸੰਪਰਦਾਵਾਂ ਨਾਲ ਸਬੰਧਿਤ ਸਨ। ਬਨਵਾਰੀਦਾਸੋਤ 'ਉਤਰਾਧੇ' ਸੰਪਰਦਾਇ ਨਾਲ ਸਬੰਧਿਤ ਸਨ ਅਤੇ ਸੁੰਦਰਦਾਸੋਤ ਨਾਗਾ ਸ਼ਾਖਾ ਨਾਲ ਸਬੰਧ ਰੱਖਦੇ ਸਨ।

ਦਾਦੂ ਦੁਆਰਾ ਨਰਾਇਣਾ ਵਿੱਚ ਸੰਤ ਦਾਦੂ ਜੀ ਦੇ ਜਨਮ ਪੁਰਬ ਨਾਲ ਸਬੰਧਿਤ ਹਰ ਸਾਲ ਫੱਗਣ ਦੇ ਮਹੀਨੇ ਵਿੱਚ ਮੇਲਾ ਲੱਗਦਾ ਹੈ। ਇਕ ਸਾਲ ਇਸ ਮੇਲੇ ਦੀ ਤਿਆਰੀ ਦੇ ਸਬੰਧ ਵਿੱਚ ਦਾਦੂ ਦੁਆਰੇ ਵਿੱਚ ਮੁਖੀ ਸੰਤਾਂ ਦੀ ਸਭਾ ਇਕੱਤਰ ਹੋਈ ਤਾਂ ਇਸ ਸਭਾ ਵਿੱਚ ਉਤਰਾਧਾ ਸ਼ਾਖਾ ਦੇ ਬਨਵਾਰੀਦਾਸੋਤ ਸੰਤਾਂ ਨੇ ਸਵਾਲ ਖੜ੍ਹਾ ਕਰ ਦਿੱਤਾ ਕਿ ਕਿਉਂਕਿ ਦਾਦੂ ਪੰਥ ਦੇ ਬਾਨੀ ਸੰਤ ਦਾਦੂ ਦਿਆਲ ਜੀ ਦਾੜ੍ਹੀ-ਮੁੱਛ ਨਹੀਂ ਰੱਖਦੇ ਸਨ ਇਸ ਲਈ ਦਾਦੂ ਪੰਥ ਦੇ 52 ਥਾਂਭਿਆਂ (ਡੇਰਿਆਂ) ਦੇ ਸੰਤਾਂ ਨੂੰ ਵੀ ਦਾੜ੍ਹੀ-ਮੁੱਛ ਨਹੀਂ ਰੱਖਣੀ ਚਾਹੀਦੀ। ਪਰ ਨਾਗਾ ਸ਼ਾਖਾਂ ਦੇ ਸੁੰਦਰਦਾਸੋਤ ਸੰਤਾਂ ਨੇ ਇਸ ਵਿਚਾਰ ਦੇ ਵਿਰੋਧ ਵਿੱਚ ਆਖਿਆ ਕਿ ਨਾਗਾ ਸ਼ਾਖਾ ਦੇ ਸੰਸਥਾਪਕ ਸੰਤ ਸੁੰਦਰ ਦਾਸ ਜੀ (ਬੜੇ) ਕਿਉਂਕਿ ਕੇਸਾਧਾਰੀ ਸਨ ਇਸ ਲਈ ਅਸੀਂ ਤਾਂ ਦਾੜ੍ਹੀ ਕੇਸ ਰੱਖਾਂਗੇ। ਇਸਤਰ੍ਹਾਂ ਦਾਦੂ ਪੰਥ ਵਿੱਚ ਕੇਸ-ਵਿਵਾਦ ਸ਼ੁਰੂ ਹੋ ਗਿਆ। ਦੋਹਾਂ ਧਿਰਾਂ ਵਿੱਚ ਮਤਭੇਦ ਬਹੁਤ ਵਧ ਗਿਆ ਤਾਂ ਸੁੰਦਰਦਾਸੋਤ ਸੰਤਾਂ ਨੇ ਆਖਿਆ : ਅਸੀਂ ਤਾਂ ਭਾਈ ਦਾੜ੍ਹੀ-ਮੁੱਛ ਰੱਖਾਂਗੇ ਹੀ, ਜੇ ਤੁਹਾਨੂੰ ਸਾਡੀ ਦਾੜ੍ਹੀ-ਮੁੱਛ ਚੰਗੀ ਨਹੀਂ ਲੱਗਦੀ ਤਾਂ ਅਸੀਂ ਤੁਹਾਡੇ ਨਾਲੋਂ ਅਲੱਗ ਹੋ ਜਾਂਦੇ ਹਾਂ। ਇੰਨੀ ਗੱਲ ਕਹਿ ਕੇ ਸੁੰਦਰਦਾਸੀ ਸੰਤ ਸਭਾ ਵਿੱਚੋਂ ਉੱਠ ਗਏ ਅਤੇ ਉਨ੍ਹਾਂ ਦੇ ਸਾਰੇ ਅਨੁਆਈ ਦਾਦੂ ਦੁਆਰਾ ਨਰਾਇਣਾ ਨੂੰ ਛੱਡ ਕੇ ਸੰਤ ਦਾਦੂ ਜੀ ਦੀ ਸਮਾਧੀ ਵਾਲੇ ਅਸਥਾਨ 'ਤੇ ਭੈਰਾਣਾ ਵਿੱਚ ਚਲੇ ਗਏ ਅਤੇ ਭੈਰਾਣਾ ਦੇ ਨਜ਼ਦੀਕ ਇਕ ਪਿੰਡ ਅਕੋਦਾ ਦੇ ਲਗਰੀਆ ਨਾਂ ਦੇ ਟਿੱਬੇ ਉੱਤੇ ਜਾ ਡੇਰਾ ਲਾਇਆ। ਉਨ੍ਹਾਂ ਨੇ ਫੱਗਣ ਦਾ ਸਾਲਾਨਾ ਮੇਲਾ ਵੱਖਰੇ ਤੌਰ 'ਤੇ ਭੈਰਾਣੇ ਵਿੱਚ ਹੀ ਕੀਤਾ। ਸੁੰਦਰਦਾਸੀ ਸੰਤ ਇਹ ਮੇਲਾ ਪੰਜ ਸਾਲ ਭੈਰਾਣੇ ਵਿੱਚ ਹੀ ਲਾਉਂਦੇ ਰਹੇ। ਇਸ ਤਰ੍ਹਾਂ ਕੇਸ-ਵਿਵਾਦ ਦੇ ਕਾਰਨ ਦਾਦੂ ਪੰਥ ਵਿੱਚ ਫੁੱਟ ਪੈ ਗਈ।

ਇਸ ਸਮੇਂ ਨਾਗਾ ਪੰਥੀ ਸੁੰਦਰਦਾਸੋਤ ਸੰਤਾਂ ਦੇ ਮੁਖੀ ਸਵਾਮੀ ਕੇਵਲ ਰਾਮ ਅਤੇ ਉਨ੍ਹਾਂ ਦੇ ਸ਼ਿਸ਼ ਸ੍ਰੀ ਹਿਰਦੇ ਰਾਮ ਜੀ ਸਨ। ਇਕ ਸੰਤ ਕਵੀ ਮੰਗਲ ਦਾਸ ਜਾਖਲ ਅਨੁਸਾਰ ਕੇਵਲ ਰਾਮ ਤੇ ਹਿਰਦੇ ਰਾਮ ਨੇ ਉਤਰਾਧੇ ਸੰਤਾਂ ਨੂੰ ਕਿਹਾ ਕਿ ਅਸੀਂ ਤਾਂ ਦਾੜ੍ਹੀ ਕੇਸ ਰੱਖਾਂਗੇ ਅਤੇ ਭੱਦਰ (ਮੋਨੇ) ਨਹੀਂ ਹੋਵਾਂਗੇ, ਤੁਸੀਂ ਭਾਵੇਂ ਜਿੰਨੇ ਮਰਜ਼ੀ ਯਤਨ ਕਰ ਲਓ—

ਕੇਵਲ ਹਿਰਦੇ ਰਾਮ ਕਹੇ, ਸੁਣੋ ਉਤਰਾਧਾ ਮਹੰਤ।
ਹਮ ਭੱਦ੍ਰ ਨਹਿੰ ਹੋਇੰਗੇ, ਕਰੋ ਉਪਾਏ ਅਨੰਤ।

ਇਕ ਹੋਰ ਦਾਦੂ ਪੰਥੀ ਕਵੀ ਦੌਲਤ ਰਾਮ ਨੇ ਵੀ ਲਿਖਿਆ ਹੈ ਕਿ ਸ੍ਰੀ ਕੇਵਲ ਰਾਮ ਨੇ ਉਤਰਾਧੇ ਸਾਧੂਆਂ ਨੂੰ ਸਰਾਪ ਦਿੰਦਿਆਂ ਆਖਿਆ ਕਿ ਅਸੀਂ ਤਾਂ ਦਾੜ੍ਹੀ-ਮੁੱਛ ਰੱਖਾਂਗੇ, ਸਾਡਾ ਪੰਥ ਵਧਦਾ ਹੀ ਜਾਏਗਾ ਅਤੇ ਉਤਰਾਧੇ ਸਾਧੂ ਸਦਾ ਸਾਥੋਂ ਭੈ ਖਾਂਦੇ ਰਹਿਣਗੇ। ਇੰਨੀ ਗੱਲ ਕਹਿ ਕੇ ਆਚਾਰੀਆ ਕੇਵਲ ਰਾਮ ਅਤੇ ਹਿਰਦੇ ਰਾਮ ਜੀ ਸਭਾ ਵਿੱਚੋਂ ਉੱਠ ਗਏ ਅਤੇ ਉਨ੍ਹਾਂ ਨੇ ਭੈਰਾਣੇ ਪਹਾੜ ਉੱਤੇ ਜਾ ਕੇ ਮੇਲਾ ਕੀਤਾ।

ਕੇਵਲ ਦੀਆ ਸਰਾਪ ਯਹ, ਮਾਰੋ ਬੜ੍ਹਸੀ ਪੂੰਛ।
ਉਤਰਾਧਾ ਕੰਪਿਤ ਰਹੇਂ, ਰਾਖੇਂ ਡਾਢੀ ਮੂੰਛ।
ਕੇਵਲ ਹਿਰਦੇ ਰਾਮ ਜੀ, ਊਠ ਗਏ ਤਤਕਾਲ।
ਭੈਰਾਣੇ ਗਿਰਿ ਜਾਇ ਕੇ ਮੇਲਾ ਕੀਆ ਦਯਾਲ।

ਇਸ ਸਥਿਤੀ ਉੱਤੇ ਦਾਦੂ ਪੰਥ ਦੇ ਮੁਖੀ, ਮਹੰਤ ਜੈਤ ਰਾਮ ਜੀ (ਗੱਦੀ ਕਾਲ : 1693-1732 ਈ:) ਬੜੇ ਚਿੰਤਤ ਹੋਏ। ਉਨ੍ਹਾਂ ਨੇ ਬਿਚੂਨ ਦੇ ਸੰਤਾਂ ਨੂੰ ਬੁਲਾ ਕੇ ਇਸ ਸਥਿਤੀ ਉੱਤੇ ਵਿਚਾਰ ਕੀਤੀ ਅਤੇ ਉਨ੍ਹਾਂ ਨੂੰ ਇਕ ਚਿੱਠੀ ਦੇ ਕੇ ਭੈਰਾਣੇ ਵਿੱਚ ਸ੍ਰੀ ਕੇਵਲ ਰਾਮ ਅਤੇ ਹਿਰਦੇ ਰਾਮ ਜੀ ਪਾਸ ਭੇਜਿਆ। ਚਿੱਠੀ ਵਿੱਚ ਉਨ੍ਹਾਂ ਨੇ ਲਿਖਿਆ : 'ਸ੍ਰੀਮਾਨ ਕੇਵਲ ਰਾਮ ਅਤੇ ਹਿਰਦੇ ਰਾਮ ਜੀ, ਦਾਦੂ ਦੁਆਰੇ ਵਿੱਚੋਂ ਆਪ ਦੇ ਜਾਣ ਨਾਲ ਅਸ਼ਾਂਤੀ ਦਾ ਮਾਹੌਲ ਪੈਦਾ ਹੋ ਗਿਆ ਹੈ। ਇਸ ਨੂੰ ਆਪ ਹੀ ਦੂਰ ਕਰ ਸਕਦੇ ਹੋ। ਉਤਰਾਧੇ ਸਾਧੂ ਤੁਹਾਨੂੰ ਮੁੰਡਣ ਆਦਿ ਕਰਨ ਲਈ ਮਜਬੂਰ ਨਹੀਂ ਕਰ ਸਕਦੇ। ਤੁਸੀਂ ਆਪਣੀ ਇੱਛਾ ਅਨੁਸਾਰ ਆਪਣਾ ਸਰੂਪ ਅਤੇ ਵੇਸ਼-ਭੂਸ਼ਾ ਰੱਖ ਸਕਦੇ ਹੋ। ਤੁਸੀਂ ਨਰਾਇਣਾ ਵਿਖੇ ਗੁਰਦੁਆਰੇ ਵਿੱਚ ਆ ਜਾਓ ਅਤੇ ਸਭ ਨੂੰ ਮਿਲੋ। ਆਉਂਦੇ ਸਾਲ ਫੱਗਣ ਦਾ ਮੇਲਾ ਕੇਵਲ ਦਾਦੂ ਦੁਆਰੇ ਵਿੱਚ ਹੀ ਸਾਂਝੇ ਤੌਰ 'ਤੇ ਮਨਾਇਆ ਜਾਏ ਤਾਂ ਸਾਰੇ ਦਾਦੂ ਪੰਥ ਵਿੱਚ ਖ਼ੁਸ਼ੀ ਦੀ ਲਹਿਰ ਦੌੜ ਜਾਏਗੀ।'

ਬਿਚੂਨ ਦੇ ਸੰਤ ਇਹ ਚਿੱਠੀ ਲੈ ਕੇ ਸਵਾਮੀ ਕੇਵਲ ਰਾਮ ਅਤੇ ਹਿਰਦੇ ਰਾਮ ਜੀ ਪਾਸ ਗਏ ਅਤੇ ਉਨ੍ਹਾਂ ਨੂੰ ਏਕਤਾ ਕਰ ਲੈਣ ਲਈ ਪ੍ਰੇਰਿਤ ਕੀਤਾ। ਸ੍ਰੀ ਕੇਵਲ ਰਾਮ ਅਤੇ ਹਿਰਦੇ ਰਾਮ ਨੇ ਸਮੂਹ ਦਾਦੂ ਪੰਥ ਦੇ ਮੁਖੀ ਮਹੰਤ ਜੈਤ ਰਾਮ ਜੀ ਦੇ ਇਸ ਸੰਦੇਸ਼ ਨੂੰ ਖਿੜੇ ਮੱਥੇ ਸਵੀਕਾਰ ਕਰ ਲਿਆ ਅਤੇ ਉਹ ਆਪਣੇ ਸਮੂਹ ਅਨੁਆਈਆਂ ਸਹਿਤ ਦਾਦੂ ਦੁਆਰੇ ਵਿੱਚ ਆ ਗਏ। ਸ੍ਰੀ ਮਹੰਤ ਜੈਤ ਰਾਮ ਜੀ ਦੇ ਚਰਨਾਂ ਉੱਤੇ ਮਸਤਕ ਟੇਕਿਆ। ਦਾਦੂ ਪੰਥ ਵਿੱਚ ਮੁੜ ਏਕਤਾ ਹੋ ਗਈ ਅਤੇ ਸਮੂਹ ਦਾਦੂ ਪੰਥ ਦਾ

ਸਾਲਾਨਾ ਮੇਲਾ ਫੇਰ ਸਾਂਝੇ ਤੌਰ 'ਤੇ ਦਾਦੂ ਦੁਆਰਾ ਨਰਾਇਣਾ ਵਿੱਚ ਹੀ ਲੱਗਣ ਲੱਗ ਪਿਆ। ਦਾਦੂ ਪੰਥ ਵਿੱਚ ਏਕਤਾ ਕਰਾਉਣ ਲਈ ਬਿਚੂਨ ਦੇ ਸੰਤਾਂ ਨੇ ਕਿਉਂਕਿ ਵਿਚੋਲੀਏ ਦੀ ਭੂਮਿਕਾ ਨਿਭਾਈ ਸੀ, ਇਸ ਲਈ ਅੱਜ ਵੀ ਬਿਚੂਨ ਦੇ ਸੰਤਾਂ ਨੂੰ 'ਵਿਚੋਲੀਆ' ਕਿਹਾ ਜਾਂਦਾ ਹੈ। (ਬਿਚੂਨ ਇਕ ਸਥਾਨ ਦਾ ਨਾਂ ਹੈ)

ਇਸ ਤਰ੍ਹਾਂ ਦਾਦੂ ਪੰਥ ਵਿੱਚ ਕੇਸ ਅਤੇ ਦਾੜ੍ਹੀ ਰੱਖਣ ਦਾ ਰਿਵਾਜ ਪ੍ਰਚੱਲਿਤ ਹੋ ਗਿਆ। ਸਿੱਖ ਪੰਥ ਵਿੱਚ ਪੰਜ ਕਕਾਰਾਂ ਦੀ ਤਰ੍ਹਾਂ, ਦਾਦੂ ਪੰਥ ਦੀ ਜਿਸ ਸ਼ਾਖਾ ਨੇ ਕੇਸਾਧਾਰੀ ਸਰੂਪ ਨੂੰ ਲਾਜ਼ਮੀ ਰਹੁ-ਰੀਤ ਦੀ ਤਰ੍ਹਾਂ ਅਪਣਾਇਆ ਉਹ ਸੰਪਰਦਾਇ ਨਾਗਾ ਪੰਥ ਅਖਵਾਉਂਦੀ ਹੈ ਜੋ ਦਾਦੂ ਪੰਥ ਦੀਆਂ ਚਾਰ ਸ਼ਾਖਾਵਾਂ ਵਿੱਚੋਂ ਇਕ ਹੈ। ਇਸ ਸ਼ਾਖਾ ਨੇ ਕੁਝ ਸਾਲਾਂ ਉਪਰੰਤ ਸ਼ਸਤਰਧਾਰੀ ਹੋਣਾ ਵੀ ਸਵੀਕਾਰ ਕਰ ਲਿਆ।

ਦਾਦੂ ਪੰਥ ਵਿੱਚ ਕੇਸ-ਵਿਵਾਦ ਦੀ ਘਟਨਾ ਮਹੰਤ ਜੈਤਰਾਮ ਜੀ ਦੀ ਆਯੂ ਦੇ ਆਖਰੀ ਸਾਲਾਂ ਵਿੱਚ ਘਟੀ ਜਾਪਦੀ ਹੈ। ਮਹੰਤ ਜੈਤ ਰਾਮ ਜੀ 1732 ਈ: ਵਿੱਚ ਬ੍ਰਹਮਲੀਨ ਹੋਏ। ਦਾਦੂ ਦੁਆਰੇ ਵਿੱਚ ਗੁਰੂ ਗੋਬਿੰਦ ਸਿੰਘ ਜੀ 1706 ਈ: ਵਿੱਚ ਆਏ ਸਨ ਅਤੇ ਇਸੇ ਸਮੇਂ ਮਹੰਤ ਜੈਤ ਰਾਮ ਜੀ ਨਾਲ ਉਨ੍ਹਾਂ ਦਾ ਹਿੰਸਾ-ਅਹਿੰਸਾ ਦੇ ਵਿਸ਼ੇ ਉੱਤੇ ਵਿਚਾਰ-ਵਟਾਂਦਰਾ ਹੋਇਆ ਸੀ। ਇਸ ਤਰ੍ਹਾਂ ਕੇਸ-ਵਿਵਾਦ ਦੀ ਘਟਨਾ ਦਾਦੂ-ਦੁਆਰੇ ਵਿੱਚ ਦਸਮ ਪਾਤਸ਼ਾਹ ਦੇ ਆਗਮਨ ਤੋਂ ਬਾਅਦ ਲਗਪਗ ਪੰਦਰਾਂ-ਵੀਹ ਸਾਲਾਂ ਦੇ ਵਿੱਚ-ਵਿੱਚ ਹੀ ਵਾਪਰ ਗਈ। ਬੇਸ਼ੱਕ ਦਾਦੂ ਪੰਥ ਦੇ ਕੁਝ ਅਨੁਆਈਆਂ ਨੇ ਭਾਵ ਨਾਗਾ ਪੰਥੀਆਂ ਨੇ ਸਮੇਂ ਦੀ ਲੋੜ ਨੂੰ ਮਹਿਸੂਸ ਕਰ ਕੇ ਵੀ ਆਪਣਾ ਸਰੂਪ ਅਤੇ ਰਹੁ-ਰੀਤ ਬਦਲਣੀ ਉੱਚਿਤ ਸਮਝੀ ਹੋਵੇਗੀ (ਜਿਵੇਂ ਕਿ ਦਾਦੂ ਪੰਥ ਦੇ ਵਿਦਵਾਨ ਲਿਖਦੇ ਹਨ) ਪਰ ਇਸ ਪਰਿਵਰਤਨ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ-ਦੀਦਾਰ ਅਤੇ ਵਿਚਾਰਧਾਰਾ ਦੇ ਪ੍ਰਭਾਵ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ। ਇਹ ਗੱਲ ਬਹੁਤ ਸੰਭਵ ਅਤੇ ਸੁਭਾਵਕ ਹੈ ਕਿ ਦਾਦੂ ਪੰਥ ਦੇ ਅਹਿੰਸਾਵਾਦੀ ਸੰਤਾਂ ਉੱਤੇ ਦਸਮ ਪਾਤਸ਼ਾਹ ਦੇ ਜੋਸ਼ੀਲੇ ਵਿਚਾਰਾਂ ਦਾ ਅਤੇ ਦਾਦੂ ਪੰਥ ਦੇ ਅਨੁਆਈਆਂ ਉੱਤੇ ਗੁਰੂ ਜੀ ਦੇ ਸੂਰਬੀਰ ਸਿੰਘਾਂ ਦੇ ਕੇਸਾਧਾਰੀ ਸਰੂਪ ਦਾ ਜ਼ਰੂਰ ਪ੍ਰਭਾਵ ਪਿਆ ਹੋਵੇਗਾ। ਇਹੀ ਕਾਰਨ ਹੈ ਕਿ ਉਹ ਸਹਿਜੇ-ਸਹਿਜੇ ਪਹਿਲਾਂ ਕੇਸਾਧਾਰੀ ਹੋਏ ਅਤੇ ਫੇਰ ਕੁਝ ਸਾਲਾਂ ਬਾਅਦ ਸ਼ਸਤਰਧਾਰੀ ਵੀ ਹੋ ਗਏ।

## ਦਾਦੂ ਪੰਥ ਉੱਤੇ ਦਸਮ ਪਾਤਸ਼ਾਹ ਦਾ ਪ੍ਰਭਾਵ

ਸਿੱਖ ਪੰਥ ਅਤੇ ਦਾਦੂ ਪੰਥ ਵਿੱਚ ਬਹੁਤ ਸਾਰੀ ਵਿਚਾਰਧਾਰਕ ਸਮਾਨਤਾ ਪਾਈ ਜਾਂਦੀ ਹੈ। ਦੋਨੋਂ ਪੰਥ ਇਕ ਪਾਰਬ੍ਰਹਮ ਦੇ ਨਿਰਗੁਣ ਸਰੂਪ ਦੇ ਉਪਾਸ਼ਕ ਹਨ ਅਤੇ ਬਹੁਦੇਵਵਾਦ, ਮੂਰਤੀ ਪੂਜਾ ਅਤੇ ਜਾਤ-ਪਾਤ ਦਾ ਖੰਡਨ ਕਰਦੇ ਹਨ। ਦੋਹਾਂ ਪੰਥਾਂ ਦਾ ਅਰੰਭਕ ਕਾਲ ਭਾਵੇਂ ਭਗਤੀ-ਭਾਵ ਅਤੇ ਸ਼ਾਂਤਮਈ ਵਾਤਾਵਰਨ ਵਿੱਚ ਬਤੀਤ ਹੋਇਆ ਪਰ ਦੋਹਾਂ ਪੰਥਾਂ ਵਿੱਚ ਪੰਜਵੇਂ ਗੱਦੀ-ਨਸ਼ੀਨ ਤੋਂ ਬਾਅਦ ਵੀਰਤਾ-ਦੌਰ ਸ਼ੁਰੂ ਹੋ ਜਾਂਦਾ ਹੈ। ਦੋਹਾਂ ਪੰਥਾਂ ਵਿੱਚ ਮਾਲਾ ਅਤੇ ਸਮਾਧੀ ਦੇ ਨਾਲ-ਨਾਲ ਮੈਦਾਨੇ-ਜੰਗ ਵਿੱਚ ਸ਼ਸਤਰ ਵਾਹੁਣ ਦਾ ਜੋ ਪਰਿਵਰਤਨ ਆਇਆ, ਉਸ ਦੇ ਮੁੱਖ ਤੌਰ 'ਤੇ ਦੋ ਕਾਰਨ ਸਨ। ਪਹਿਲਾ ਕਾਰਨ ਇਹ ਸੀ ਕਿ ਸਮੇਂ ਦੀ ਸਰਕਾਰ ਜੋ ਇਤਫ਼ਾਕ ਨਾਲ ਇਸਲਾਮ ਦੀ ਅਨੁਆਈ ਸੀ, ਭਾਰਤੀ ਜਨਤਾ ਬਾਰੇ, ਖ਼ਾਸ ਕਰਕੇ ਗ਼ੈਰ-ਮੁਸਲਿਮ ਲੋਕਾਂ ਪ੍ਰਤੀ ਅਨਿਆਂ ਅਤੇ ਅੱਤਿਆਚਾਰ ਦੀ ਨੀਤੀ ਅਪਣਾ ਰਹੀ ਸੀ। ਦੂਜਾ ਕਾਰਨ ਸੀ, ਇਸ ਜਬਰ ਅਤੇ ਅਨਿਆਂ ਦਾ ਪ੍ਰਤੀਕਰਮ। ਇਹ ਪ੍ਰਤੀਕਰਮ ਸਮੇਂ ਅਨੁਸਾਰ ਦੋਹਾਂ ਪੰਥਾਂ ਵਿੱਚ ਪੈਦਾ ਹੋਇਆ ਅਤੇ ਦੋਹਾਂ ਸੰਪਰਦਾਵਾਂ ਵਿੱਚ ਜੰਗਜੂ ਜਾਤੀਆਂ ਦੇ ਸ਼ਾਮਲ ਹੋਣ ਨਾਲ ਵਧੇਰੇ ਪ੍ਰਚੰਡ ਹੋ ਗਿਆ।

ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੱਕ ਸਿੱਖ ਧਰਮ ਵਿੱਚ ਮਾਝੇ ਅਤੇ ਮਾਲਵੇ ਦੇ ਬਹੁਤ ਸਾਰੇ ਜੱਟ ਪਰਿਵਾਰ ਸ਼ਾਮਿਲ ਹੋ ਚੁੱਕੇ ਸਨ। ਇਸ ਲਈ ਹਾਲਾਤ ਦੀ ਮੰਗ ਅਨੁਸਾਰ ਅਤੇ ਕੁਝ ਜੰਗਜੂ ਜਾਤੀਆਂ ਦੀ ਹਿੰਮਤ ਅਤੇ ਹੌਸਲੇ ਕਾਰਨ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਪ੍ਰਤੀਕਰਮ, ਸ਼ਾਹ ਜਹਾਨ ਦੀਆਂ ਫ਼ੌਜਾਂ ਨਾਲ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਫ਼ੌਜਾਂ ਦੇ ਟਾਕਰੇ ਦੇ ਰੂਪ ਵਿੱਚ ਸਾਹਮਣੇ ਆਇਆ। ਇਹ ਜਹਾਂਗੀਰ ਅਤੇ ਸ਼ਾਹ ਜਹਾਨ ਦਾ ਸਮਾਂ ਸੀ। ਦਾਦੂ ਪੰਥ ਨੇ ਜਦੋਂ ਵੀਰਤਾ-ਮੋੜ ਕੱਟਿਆ, ਉਸ ਸਮੇਂ ਭਾਰਤ ਵਿੱਚ ਕੱਟੜ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦਾ ਰਾਜ ਸੀ। ਇਸ ਸਮੇਂ ਤੱਕ ਦਾਦੂ ਪੰਥ ਵਿੱਚ ਰਾਜਸਥਾਨ ਦੇ ਬਹੁਤ ਸਾਰੇ ਰਾਜਪੂਤ ਪਰਿਵਾਰ ਸ਼ਾਮਿਲ ਹੋ ਚੁੱਕੇ ਸਨ। ਦਾਦੂ ਪੰਥ ਦੇ ਕੁਝ ਸ਼ਿਸ਼ ਤਾਂ ਰਾਜਪੂਤ ਰਾਜ-ਘਰਾਣਿਆਂ ਦੇ ਰਾਜਕੁਮਾਰ ਸਨ। ਇਸ ਲਈ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਮਹੰਤ ਜੈਤ ਰਾਮ ਨੂੰ ਆਖਿਆ : ਮਹੰਤ ਜੀ, ਸਮੇਂ ਦੀ ਮੰਗ ਹੈ ਕਿ ਭਗਤੀ ਦੇ ਨਾਲ-ਨਾਲ ਸ਼ਕਤੀ ਦਾ ਵੀ ਪ੍ਰਯੋਗ ਕੀਤਾ ਜਾਏ ਅਤੇ ਹੁਣ ਧਰਮ-ਸੰਕਟ ਇਥੋਂ ਤੱਕ ਵਧ ਗਿਆ ਹੈ ਕਿ ਜਾਬਰਾਂ ਦੀ ਇੱਟ ਦਾ ਜਵਾਬ ਪੱਥਰ ਨਾਲ ਦੇਣਾ ਹੀ ਬਣਦਾ ਹੈ ਤਾਂ ਦਸਮ ਪਾਤਸ਼ਾਹ ਦੇ ਇਸ ਵੀਰਤਾ-

ਉਪਦੇਸ਼ ਦਾ ਸਭ ਤੋਂ ਵੱਧ ਅਸਰ ਦਾਦੂ ਪੰਥ ਦੇ ਰਾਜਪੂਤ ਪੈਰੋਕਾਰਾਂ ਉੱਤੇ ਹੀ ਹੋਇਆ ਹੋਵੇਗਾ।

ਦਾਦੂ ਪੰਥ ਦੀਆਂ ਚਾਰ ਸ਼ਾਖਾਵਾਂ ਪ੍ਰਸਿੱਧ ਹਨ : ਖਾਲਸਾ, ਵਿਰਕਤ, ਉਤਰਾਧੇ ਅਤੇ ਨਾਗਾ। ਦਾਦੂ ਜੀ ਦੀ ਨਿੱਜੀ ਸੰਤਾਨ ਨਾਲ ਸਬੰਧਿਤ ਸ਼ਿਸ਼ ਪ੍ਰੰਪਰਾ ਨੂੰ ਖਾਲਸਾ ਕਹਿੰਦੇ ਹਨ। ਵਿਰਕਤ, ਚਕਰਵਰਤੀ ਸਾਧੂ ਹਨ ਜੋ ਫਿਰ-ਤੁਰ ਕੇ ਦਾਦੂ-ਪੰਥ ਦਾ ਪ੍ਰਚਾਰ ਕਰਦੇ ਹਨ। ਉੱਤਰੀ ਭਾਰਤ ਵਿੱਚ ਦਾਦੂ-ਪੰਥ ਦਾ ਪ੍ਰਚਾਰ-ਪਰਸਾਰ ਕਰਨ ਵਾਲੇ ਸ਼ਿਸ਼ਾਂ ਨੂੰ 'ਉਤਰਾਧੇ' ਕਿਹਾ ਜਾਂਦਾ ਹੈ। ਦਾਦੂ ਪੰਥ ਦਾ ਇਕ ਭਾਗ ਸਾਧੂ ਸਮਾਜ ਦੀ ਸੁਰੱਖਿਆ ਦੇ ਕੰਮ ਵਿੱਚ ਲੱਗ ਗਿਆ। ਕੇਸਾਧਾਰੀ ਤੇ ਸ਼ਸਤਰਧਾਰੀ ਇਸ ਸ਼ਾਖਾ ਨੂੰ 'ਨਾਗਾ' ਕਹਿੰਦੇ ਹਨ। ਨਾਗਾ ਸੰਪਰਦਾਇ ਦਾ ਨਗਨ ਜਾਂ ਨਾਂਗੇ (ਨਿਰਵਸਤਰ) ਸਾਧੂਆਂ ਨਾਲ ਕੋਈ ਸਬੰਧ ਨਹੀਂ। ਦਾਦੂ ਦੇ ਨਾਗਾ ਸਾਧੂ, ਨਿਡਰ ਜਾਂ ਨਿਰਭੈ ਹੋਣ ਦੇ ਕਾਰਨ 'ਨਾਗਾ' ਕਹਾਉਂਦੇ ਹਨ।

ਨਾਗਾ ਸੰਪਰਦਾਇ ਦੇ ਆਦਿ-ਗੁਰੂ ਜਾਂ ਸੰਸਥਾਪਕ ਸ੍ਰੀ ਸੁੰਦਰ ਦਾਸ ਨੂੰ ਮੰਨਿਆ ਜਾਂਦਾ ਹੈ। ਸੁੰਦਰ ਦਾਸ ਬੀਕਾਨੇਰ ਦੇ ਰਾਜਾ ਰਾਉ ਜੈਤਸੀ (1489-1542 ਈ:) ਦੇ ਸਪੁੱਤਰ ਅਤੇ ਮੇਵਾੜ ਦੇ ਰਾਣਾ ਉਦਯ ਸਿੰਘ (1530-1572 ਈ:) ਦੇ ਬਹਿਨੋਈ ਸਨ। ਉਨ੍ਹਾਂ ਦਾ ਜਨਮ 1522 ਈ: ਵਿੱਚ ਹੋਇਆ ਅਤੇ ਉਨ੍ਹਾਂ ਦਾ ਪਹਿਲਾ ਨਾਮ ਭੀਮ ਰਾਜ ਸਿੰਘ ਸੀ। ਕਾਬਲ ਯੁੱਧ (1567 ਈ:) ਵਿੱਚ ਭੀਮ ਰਾਜ ਸਿੰਘ ਅਕਬਰ ਦੀਆਂ ਫ਼ੌਜਾਂ ਵਿੱਚ ਸ਼ਾਮਲ ਹੋ ਕੇ ਅਕਬਰ ਦੇ ਭਰਾ ਮਿਰਜ਼ਾ ਹਾਕਿਮ ਦੀ ਫ਼ੌਜ ਵਿਰੁੱਧ ਲੜੇ ਅਤੇ ਘਾਇਲ ਹੋ ਜਾਣ ਕਰਕੇ ਰਣਭੂਮੀ ਵਿੱਚ ਮੂਰਛਿਤ ਹੋ ਗਏ। ਲੰਮੇ ਸਮੇਂ ਤੱਕ ਚੱਲੇ ਇਲਾਜ ਉਪਰੰਤ ਸਵਸਥ ਹੋ ਕੇ ਉਹ ਆਪਣੀ ਜਾਗੀਰ ਭੀਮਸਰ ਵੱਲ ਰਵਾਨਾ ਹੋਏ ਤਾਂ ਰਾਹ ਵਿੱਚ ਮਥਰਾ ਦੇ ਸਥਾਨ 'ਤੇ ਉਨ੍ਹਾਂ ਨੂੰ ਪਤਾ ਲੱਗਾ ਕਿ ਉਨ੍ਹਾਂ ਨੂੰ ਮ੍ਰਿਤ ਸਮਝ ਕੇ ਉਨ੍ਹਾਂ ਦੀ ਪਤਨੀ ਸਤੀ ਹੋ ਗਈ ਹੈ ਅਤੇ ਭੀਮਸਰ ਦੀ ਗੱਦੀ ਉੱਤੇ ਉਨ੍ਹਾਂ ਦਾ ਪੁੱਤਰ ਨਰਾਇਣ ਦਾਸ ਬੈਠ ਗਿਆ ਹੈ। ਇਸ ਮਰਮਸਪਰਸ਼ੀ ਸਮਾਚਾਰ ਨੇ ਭੀਮ ਰਾਜ ਸਿੰਘ ਦਾ ਮਨ ਉਚਾਟ ਕਰ ਦਿੱਤਾ ਅਤੇ ਉਹ 1569 ਈ: ਵਿੱਚ ਸੰਤ ਦਾਦੂ ਜੀ ਦੇ ਸ਼ਿਸ਼ ਬਣ ਗਏ। ਸੰਤ-ਵੇਸ਼ ਵਿੱਚ ਉਨ੍ਹਾਂ ਦਾ ਨਾਂ ਸੁੰਦਰ ਦਾਸ ਹੋ ਗਿਆ। ਜੀਵਨ ਦੇ ਬਾਕੀ ਸਾਲ ਉਨ੍ਹਾਂ ਨੇ ਇਕਾਂਤ ਵਿੱਚ ਹਰੀ ਸਿਮਰਨ ਕਰਦਿਆਂ ਬਤੀਤ ਕੀਤੇ।

ਸ੍ਰੀ ਸੁੰਦਰ ਦਾਸ ਦੀ ਗੱਦੀ 'ਤੇ ਉਨ੍ਹਾਂ ਦੇ ਇਕਲੌਤੇ ਸ਼ਿਸ਼ ਪ੍ਰਹਿਲਾਦ ਦਾਸ ਬੈਠੇ, ਜੋ ਸੰਤ-ਵੇਸ਼ ਵਿੱਚ ਆਉਣ ਤੋਂ ਪਹਿਲਾਂ ਰਾਜਕੁਮਾਰ ਭੀਮ ਰਾਜ ਸਿੰਘ (ਸੁੰਦਰ ਦਾਸ) ਦੇ ਪ੍ਰੋਹਿਤ ਹੁੰਦੇ ਸਨ। ਪ੍ਰਹਿਲਾਦ ਦਾਸ ਦੇ ਉਤਰ-ਅਧਿਕਾਰੀ ਹਰੀ ਦਾਸ (ਹਰੀ ਸਿੰਘ) ਸਨ ਜੋ ਆਮੇਰ (ਜੈਪੁਰ) ਦੇ ਰਾਜਾ ਭਗਵੰਤ ਦਾਸ ਦੇ ਪੁੱਤਰ ਅਤੇ ਇਤਿਹਾਸ-ਪ੍ਰਸਿੱਧ ਰਾਜਾ ਮਾਨ ਸਿੰਘ (ਪਹਿਲੇ) ਦੇ ਭਰਾ ਸਨ। ਹਰੀ ਦਾਸ ਦਾ ਉਤਰ-ਅਧਿਕਾਰੀ ਸ਼ਿਆਮ ਦਾਸ ਸੀ ਜੋ ਰਾਜਾ ਮਾਨ ਸਿੰਘ (ਜੈਪੁਰ) ਦਾ ਪੁੱਤਰ ਸੀ। ਸ਼ਿਆਮ ਦਾਸ ਨੇ ਆਮੇਰ ਵਿੱਚ ਰਹਿ ਕੇ ਹੀ ਦਾਦੂ ਜੀ ਦੀਆਂ ਸਿੱਖਿਆਵਾਂ ਦਾ ਪ੍ਰਚਾਰ ਕੀਤਾ। ਸੁੰਦਰ ਦਾਸ ਦੀ ਸ਼ਿਸ਼ ਪਰੰਪਰਾ ਵਿੱਚ 'ਨਾਗਾ' ਸ਼ਬਦ ਦਾ ਪ੍ਰਯੋਗ ਸ਼ਿਆਮ ਦਾਸ ਦੇ ਸਮੇਂ ਤੋਂ ਹੀ ਹੋਇਆ ਮੰਨਿਆ ਜਾਂਦਾ ਹੈ। ਉਨ੍ਹਾਂ ਦੇ ਨਾਂ 'ਤੇ ਨਾਗਾ ਸੈਨਿਕਾਂ ਨੂੰ 'ਸ਼ਿਆਮ ਸੈਨਾ' ਵੀ ਕਹਿੰਦੇ ਹਨ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਸੁੰਦਰ ਦਾਸ ਤੋਂ ਲੈ ਕੇ ਸ਼ਿਆਮ ਦਾਸ ਤੱਕ, ਸੁੰਦਰ ਦਾਸ ਦੀ ਗੱਦੀ ਦੇ ਸਾਰੇ ਉਤਰਅਧਿਕਾਰੀ ਬੀਕਾਨੇਰ ਅਤੇ ਆਮੇਰ (ਜੈਪੁਰ) ਦੇ ਰਾਜ-ਘਰਾਣਿਆਂ ਦੇ ਰਾਜਪੂਤ ਸਨ। ਸ੍ਰੀ ਸ਼ਿਆਮ ਦਾਸ ਦੇ ਸ਼ਿਸ਼ ਸ੍ਰੀ ਚਤਰਦਾਸ ਹੋਏ। ਚਤਰਦਾਸ ਦੇ ਸ਼ਿਸ਼ ਕੇਵਲ ਰਾਮ ਅਤੇ ਕੇਵਲ ਰਾਮ ਦੇ ਸ਼ਿਸ਼ ਹਿਰਦੇ ਰਾਮ ਸਨ। ਕੇਵਲ ਰਾਮ ਅਤੇ ਹਿਰਦੇ ਰਾਮ ਵੀ ਰਾਜਪੂਤ ਸਨ। ਨਾਗਾ ਸੰਪਰਦਾਇ ਨੇ ਇਨ੍ਹਾਂ ਦੋਹਾਂ ਸੰਤਾਂ ਦੇ ਸਮੇਂ ਹੀ ਪੂਰਨ ਰੂਪ ਵਿੱਚ ਕੇਸਾਧਾਰੀ ਅਤੇ ਸ਼ਸਤਰਧਾਰੀ ਰੂਪ ਅਖਤਿਆਰ ਕੀਤਾ। ਇਹ ਦੋਵੇਂ ਸੁੰਦਰਦਾਸੀ ਸੰਤ, ਦਾਦੂ ਪੰਥ ਦੇ ਮੁਖੀ ਮਹੰਤ ਜੈਤ ਰਾਮ ਜੀ (1693-1732 ਈ:) ਦੇ ਸਮਕਾਲੀ ਸਨ। ਜਦੋਂ ਦਾਦੂ ਦੁਆਰਾ ਨਰਾਇਣਾ ਵਿੱਚ ਕੇਸ-ਵਿਵਾਦ ਚੱਲਿਆ ਤਾਂ ਕੇਸ-ਪੱਖ ਦੇ ਆਗੂ ਸ੍ਰੀ ਕੇਵਲ ਰਾਮ ਅਤੇ ਸ੍ਰੀ ਹਿਰਦੇ ਰਾਮ ਹੀ ਸਨ। ਕੇਸ-ਵਿਵਾਦ ਦੀ ਘਟਨਾ ਦਾ ਵਰਨਣ ਕਰਦੇ ਹੋਏ ਸਵਾਮੀ ਨਰਾਇਣ ਦਾਸ 'ਸ੍ਰੀ ਦਾਦੂ ਪੰਥ ਪ੍ਰੀਚੈ' (ਪਹਿਲਾ ਭਾਗ) ਵਿੱਚ ਲਿਖਦੇ ਹਨ, 'ਉਸ ਸਮੇਂ ਦੇ ਸੁੰਦਰਦਾਸੀ ਸੰਤ ਜ਼ਿਆਦਾਤਰ ਕਸ਼ੱਤਰੀ ਸਨ। .....ਕਸ਼ੱਤਰੀ ਸੁਭਾਅ ਦੇ ਕਾਰਨ ਝੁਕਣਾ ਤਾਂ ਉਹ ਅੱਛਾ ਸਮਝਦੇ ਹੀ ਨਹੀਂ ਸਨ।' ਇਸ ਲਈ ਮੁੰਡਨ-ਪੱਖ ਦੇ ਉਤਰਾਧੇ ਸਾਧੂਆਂ ਨੂੰ ਡਾਂਟ ਕੇ ਬੋਲੇ ਕਿ ਤੁਸੀਂ ਚਾਹੇ ਕੁਛ ਵੀ ਕਰ ਲਓ, ਅਸੀਂ ਤਾਂ ਦਾੜ੍ਹੀ-ਕੇਸ ਰੱਖਾਂਗੇ। ਇਸ ਘਟਨਾ ਉਪਰੰਤ ਸਾਰੇ ਨਾਗਾ-ਪੰਥੀ ਸੰਤ, ਦਾਦੂ ਦੁਆਰੇ ਤੋਂ ਚਲੇ ਗਏ ਅਤੇ 15 ਕਿਲੋਮੀਟਰ ਦੂਰ ਭੈਰਾਣਾ ਦੇ ਨੇੜੇ ਪਿੰਡ ਅਕੋਦਾ ਵਿੱਚ ਰਹਿਣ ਲੱਗ ਪਏ। ਪੰਜ ਸਾਲ ਪਿੱਛੋਂ ਨਾਗਾ ਪੰਥੀ ਸੰਤਾਂ ਦਾ ਭਾਵੇਂ ਦਾਦੂ ਪੰਥ ਦੀ ਮੁੱਖ ਧਾਰਾ ਨਾਲ ਸਮਝੌਤਾ ਹੋ ਗਿਆ ਪਰ ਉਨ੍ਹਾਂ ਨੇ ਆਪਣਾ ਕੇਸਾਧਾਰੀ ਅਤੇ ਸ਼ਸਤਰਧਾਰੀ ਵਿਕਾਸ ਜਾਰੀ ਰੱਖਿਆ।

ਅਸੀਂ ਸਮਝਦੇ ਹਾਂ ਕਿ ਮਹੰਤ ਜੈਤ ਰਾਮ ਜੀ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਸੰਵਾਦ (1706 ਈ:) ਤੋਂ ਬਾਅਦ ਨਾਗਾ

ਪੰਥ ਦੇ ਸੁੰਦਰਦਾਸੀ ਸੰਤਾਂ ਵਿੱਚ ਕੇਸਾਧਾਰੀ ਅਤੇ ਸ਼ਸਤਰਧਾਰੀ ਹੋਣ ਦਾ ਅਮਲ ਵਧੇਰੇ ਤੇਜ਼ ਹੋ ਗਿਆ। ਕੇਸਾਧਾਰੀ ਤਾਂ ਉਹ ਸ੍ਰੀ ਕੇਵਲ ਰਾਮ ਜੀ ਦੇ ਸਮੇਂ ਹੀ ਹੋ ਗਏ ਸਨ, ਸ਼ਸਤਰਧਾਰੀ ਹੋਣ ਦਾ ਨਿਰਣਾ ਉਨ੍ਹਾਂ ਨੇ ਸ੍ਰੀ ਹਿਰਦੇ ਰਾਮ ਜੀ ਦੇ ਸਮੇਂ ਵਿੱਚ ਕੀਤਾ। ਡਾ: ਰਤਨ ਲਾਲ ਮਿਸ਼ਰ ਆਪਣੀ ਪੁਸਤਕ 'ਦਾਦੂਪੰਥੀ ਨਾਗਾ ਸਮੁਦਾਇ: ਸਾਧਨਾ ਏਵੰ ਸਾਹਿਤਯ' ਵਿੱਚ ਲਿਖਦੇ ਹਨ, 'ਉਹ (ਹਿਰਦੇ ਰਾਮ) ਇਕ ਤਰ੍ਹਾਂ ਰਾਜਰਿਸ਼ੀ ਸਨ। ਉਨ੍ਹਾਂ ਨੇ ਸਬਲਾਂ ਵੱਲੋਂ ਨਿਰਬਲਾਂ ਉੱਤੇ ਪ੍ਰਤੀ ਦਿਨ ਹੁੰਦੇ ਅੱਤਿਆਚਾਰ ਨੂੰ ਦੇਖਿਆ ਅਤੇ ਨਿਰਣਾ ਕੀਤਾ ਕਿ ਲੋਕ-ਹਿਤ ਲਈ ਸ਼ਸਤਰ ਧਾਰਨ ਕਰਨਾ ਆਵੱਸ਼ਕ ਹੈ। ਇਹ ਨਿਰਣਾ ਕਰਕੇ ਬਿਕਰਮੀ ਸੰਮਤ 1812 (1755 ਈ:) ਵਿੱਚ ਆਪ ਨੇ ਸ਼ਸਤਰ ਧਾਰਨ ਕੀਤੇ। ਉਨ੍ਹਾਂ ਨੇ ਆਪਣਾ ਸਥਾਨ ਜੈਪੁਰ ਵਿੱਚ ਬਣਾਇਆ, ਜਦੋਂ ਕਿ ਪਹਿਲੇ (ਨਾਗਾ ਪੰਥੀ) ਮਹੰਤਾਂ ਦਾ ਨਿਵਾਸ ਆਮੇਰ ਵਿੱਚ ਸੀ। ....ਹਿਰਦੇ ਰਾਮ ਜੀ ਨੇ..... ਆਪਣੇ ਸ਼ਿਸ਼ਾਂ ਨੂੰ ਯੁੱਧ ਕਲਾ ਵਿੱਚ ਸਿੱਖਿਅਤ ਕੀਤਾ। ਉਹ ਆਪਣੀ 'ਸੁੰਦਰ ਸੈਨਾ' ਦਾ ਉਪਯੋਗ ਨਿਰਬਲਾਂ ਦੀ ਰੱਖਿਆ ਲਈ ਕਰਦੇ ਸਨ। ...... ਉਹ ਸਿਰ ਉੱਤੇ ਕੇਸ ਅਤੇ ਜਟਾ ਰੱਖਦੇ ਸਨ, ਬ੍ਰਹਮਗਾਤੀ ਲਾਉਂਦੇ ਸਨ। ਹੱਥ ਵਿੱਚ ਕਮੰਡਲ, ਦੰਡ (ਡੰਡਾ) ਅਤੇ ਮਾਲਾ ਰੱਖਦੇ ਸਨ। ਗਲੇ ਦੇ ਪਿਛਲੇ ਪਾਸੇ ਸ੍ਰੀ ਦਾਦੂ ਬਾਣੀ ਦਾ ਇੱਟ ਦੇ ਆਕਾਰ ਦਾ ਗੁਟਕਾ ਬੰਨ੍ਹ ਕੇ ਰੱਖਦੇ ਸਨ। ਮੋਢੇ ਉੱਤੇ ਤੁਲਵਾਰ ਰੱਖਦੇ ਅਤੇ ਨਾਲਾਬੰਦ ਲੰਗੋਟ ਬੰਨ੍ਹਦੇ ਸਨ। ਚੋਲਾ ਵੀ ਪਹਿਨਦੇ ਸਨ।' (ਪੰਨਾ : 122-23)

ਇਸ ਸਬੰਧ ਵਿੱਚ ਸਵਾਮੀ ਨਰਾਇਣ ਦਾਸ ਵੀ ਲਿਖਦੇ ਹਨ, '(ਨਾਗੇ) ਸਰੀਰ ਉੱਤੇ ਲੰਗੋਟ, ਕੱਛ ਤੋਂ ਇਲਾਵਾ ਕੋਈ ਵਸਤਰ ਧਾਰਨ ਕਰਦੇ ਸਨ ਤਾਂ ਇਕ ਕੁਰਤਾ ਹੋਰ ਪਹਿਨ ਲੈਂਦੇ ਸਨ। ...ਕੇਵਲ ਰਾਮ ਅਤੇ ਹਿਰਦੇ ਰਾਮ ਜੀ ਨੇ ਦੇਸ ਰੱਖਿਆ ਲਈ ਅਤੇ ਕਮਜ਼ੋਰਾਂ ਦੀ ਸਹਾਇਤਾ ਲਈ ਸੰਸਾਰ ਵਾਸਤੇ ਸਾਧੂਆਂ ਦੀ ਇਕ ਜਹਾਜ਼ ਰੂਪ ਸੈਨਾ ਰਚੀ। ਬਿਕਰਮੀ ਸੰਮਤ 1812 (1755 ਈ:) ਵਿੱਚ ਇਹ ਸੈਨਾ ਤਿਆਰ ਹੋ ਗਈ ਸੀ। -ਸ੍ਰੀ ਦਾਦੂ ਪੰਥ ਪ੍ਰੀਚੈ, ਭਾਗ ਤੀਜਾ, ਪੰਨਾ : 31-32

ਨਾਗਾ ਪੰਥੀਆਂ ਵਿੱਚ ਸ਼ਸਤਰ ਅਤੇ ਲਿਬਾਸ ਬਾਰੇ ਨਿਰਣਾ ਇਕ ਵਾਰ ਫੇਰ ਸੰਤ ਹਿਰਦੇ ਰਾਮ ਦੀ ਸੱਤਵੀਂ ਪੀੜ੍ਹੀ ਸ੍ਰੀ ਗੋਵਿੰਦ ਦਾਸ ਜੀ ਦੇ ਸਮੇਂ ਵਿੱਚ ਹੋਇਆ। ਡਾ: ਰਤਨ ਲਾਲ ਮਿਸ਼ਰ ਅਨੁਸਾਰ 'ਨਾਗਾ ਸਾਧੂਆਂ ਲਈ ਇਕ ਵਸਤਰ ਅਤੇ ਪੰਜ ਸ਼ਸਤਰ ਵਾਲੀ ਕਹਾਵਤ ਬਹੁਤ ਪ੍ਰਸਿੱਧ ਹੈ। ਇਹ ਵਸਤਰ ਲੰਗੋਟ ਸੀ। ਨਾਗਿਆਂ ਦੇ ਲਿਬਾਸ ਵਿੱਚ ਪਰਿਵਰਤਨ ਮਹੰਤ ਗੋਵਿੰਦ ਦਾਸ ਜੀ ਦੇ ਸਮੇਂ ਵਿੱਚ ਹੋਇਆ। ....ਪੰਚਾਇਤ ਨੇ ਨਿਰਣਾ ਕੀਤਾ ਕਿ ਇਕ ਲੰਗੋਟ, ਉਸ ਉੱਤੇ ਕਟੀ-ਵਸਤਰ, ਸਰੀਰ ਦੇ ਉਪਰਲੇ ਭਾਗ ਉੱਤੇ ਇਕ ਚੋਲਾ ਜਾਂ ਅੰਗਰਖੀ ਅਤੇ ਸਿਰ ਉੱਤੇ ਸਫੈਦ ਸਾਫਾ ਰੱਖਿਆ ਜਾਵੇ। ਇਸ ਤਰ੍ਹਾਂ ਪੰਚਾਇਤ ਦੇ ਨਿਰਣੇ ਕਾਰਨ ਸਾਰੇ ਨਾਗਾਪੰਥੀ ਇਸ ਪ੍ਰਕਾਰ ਦਾ ਵੇਸ਼ ਰੱਖਣ ਲੱਗ ਪਏ।' (ਪੰਨਾ : 147)

ਨਾਗਾ ਪੰਥੀਆਂ ਦੇ (ਪੰਜ) ਸ਼ਸਤਰਾਂ ਵਿੱਚ ਤਲਵਾਰ, ਢਾਲ, ਕਟਾਰ, ਖੰਡਾ, ਫਰਸਾ, ਭਾਲਾ, ਧਨੁਸ਼ ਅਤੇ ਬੰਦੂਕ ਆਦਿ ਸ਼ਾਮਿਲ ਸਨ। ਦਾਦੂ ਪੰਥ ਦੀਆਂ ਚਾਰ ਸ਼ਾਖਾਵਾਂ ਵਿੱਚੋਂ ਨਾਗਾ ਪੰਥੀਆਂ ਦੀ ਗਿਣਤੀ ਸਭ ਤੋਂ ਵੱਧ ਸੀ। ਇਨ੍ਹਾਂ ਦੀ ਸ਼ਿਸ਼ ਪਰੰਪਰਾ, ਜਮਾਤਾਂ, ਅਖਾੜਿਆਂ ਅਤੇ ਡੇਰਿਆਂ ਦਾ ਇਤਿਹਾਸ ਬਹੁਤ ਲੰਮਾ, ਰੌਚਕ ਅਤੇ ਵਿਸਥਾਰਮਈ ਹੈ। ਇਨ੍ਹਾਂ ਵਿੱਚ ਅਣਗਿਣਤ ਸੂਰਬੀਰ, ਸਾਹਿਤਕਾਰ, ਬਾਣੀਕਾਰ, ਮੱਲ, ਲਠੈਤ (ਲਾਠੀ ਚਲਾਉਣ ਵਾਲੇ), ਖੰਡੈਤ (ਖੰਡਾ ਚਲਾਉਣ ਵਾਲੇ) ਅਤੇ ਬਾਣੈਤ (ਬਾਣ ਚਲਾਉਣ ਵਾਲੇ) ਹੋਏ ਹਨ। ਪਹਿਲਾਂ ਨਾਗਾ ਪੰਥੀਆਂ ਦੀਆਂ ਜਮਾਤਾਂ ਸੁਤੰਤਰ ਵਿਚਰਦੀਆਂ ਸਨ ਅਤੇ ਜਿਥੇ ਕਿਤੇ ਨਿਤਾਣਿਆਂ ਨਿਰਬਲਾਂ ਉੱਤੇ ਅੱਤਿਆਚਾਰ ਹੁੰਦਾ ਹੋਵੇ, ਉਨ੍ਹਾਂ ਦੀ ਸਹਾਇਤਾ ਕਰਦੀਆਂ ਸਨ। ਬਾਅਦ ਵਿੱਚ ਨਾਗਾ ਜਮਾਤਾਂ ਦਾ ਸਬੰਧ ਜੈਪੁਰ, ਜੋਧਪੁਰ, ਉਦੇਪੁਰ, ਭਰਤਪੁਰ, ਅਲਵਰ ਆਦਿ ਰਿਆਸਤਾਂ ਨਾਲ ਹੋ ਗਿਆ। ਰਿਆਸਤਾਂ ਦੇ ਰਾਜੇ ਨਾਗਾ ਸਾਧੂਆਂ ਨੂੰ ਤਨਖਾਹ ਅਤੇ ਕਈ ਹੋਰ ਸਹੂਲਤਾਂ ਦਿੰਦੇ ਸਨ ਅਤੇ ਨਾਗਾ ਪਲਟਨਾਂ ਸਮੇਂ ਅਤੇ ਲੋੜ ਅਨੁਸਾਰ ਉਨ੍ਹਾਂ ਦੇ ਪੱਖ ਵਿੱਚ ਲੜਦੀਆਂ ਸਨ।

ਧਰਮ ਰੱਖਿਆ, ਨਿਰਬਲਾਂ ਦੀ ਸਹਾਇਤਾ ਅਤੇ ਆਪਣੇ ਸਰਪ੍ਰਸਤ ਨਰੇਸ਼ਾਂ ਦੇ ਪੱਖ ਵਿੱਚ ਨਾਗਾ ਸੈਨਿਕਾਂ ਨੇ ਅਨੇਕਾਂ ਝੜਪਾਂ ਅਤੇ ਯੁੱਧਾਂ ਵਿੱਚ ਭਾਗ ਲਿਆ। ਸਵਾਮੀ ਨਰਾਇਣ ਦਾਸ ਨੇ 'ਸ੍ਰੀ ਦਾਦੂ ਪੰਥ ਪ੍ਰੀਚੈ' (ਭਾਗ ਤੀਜਾ, ਪੰਨਾ : 71-72) ਵਿੱਚ ਨਾਗਿਆਂ ਦੇ 33 ਯੁੱਧਾਂ ਦੀ ਸੂਚੀ ਦਿੱਤੀ ਹੈ। ਨਾਗਿਆਂ ਦਾ ਸਭ ਤੋਂ ਪ੍ਰਸਿੱਧ ਯੁੱਧ ਖਾਟੂ ਦਾ ਯੁੱਧ (1779 ਈ:) ਸੀ। ਪੂਰਾ ਮਾਮਲਾ ਨਾ ਤਾਰਨ ਕਰਕੇ ਦਿੱਲੀ ਦੀ ਮੁਗਲ ਫ਼ੌਜ ਨੇ ਜੈਪੁਰ 'ਤੇ ਚੜ੍ਹਾਈ ਕਰ ਦਿੱਤੀ ਅਤੇ ਰਾਜਸਥਾਨ ਦੇ ਮੌਜੂਦਾ ਜ਼ਿਲ੍ਹੇ ਸੀਕਰ ਦੇ ਇਕ ਸਥਾਨ ਖਾਟੂ ਵਿੱਚ ਬੜਾ ਭਿਅੰਕਰ ਯੁੱਧ ਹੋਇਆ। ਇਸ ਯੁੱਧ ਵਿੱਚ ਨਾਗਾ ਸੈਨਾ ਨੇ ਮਹੰਤ ਮੰਗਲ ਦਾਸ, ਜਗਨ ਨਾਥ, ਮਾਇਆ ਰਾਮ ਅਤੇ ਭੰਡਾਰੀ ਵਿਸਨ ਦਾਸ ਦੀ ਅਗਵਾਈ ਵਿੱਚ ਭਾਗ ਲਿਆ। ਇਸ ਯੁੱਧ ਵਿੱਚ 3000 ਤੁਰਕ ਅਤੇ 700 ਨਾਗੇ ਮਾਰੇ ਗਏ। ਮਹੰਤ ਮੰਗਲ ਦਾਸ ਅਤੇ ਭੰਡਾਰੀ ਵਿਸਨ ਦਾਸ ਬਾਰੇ ਪ੍ਰਸਿੱਧ ਹੈ ਕਿ ਉਹ ਸੀਸ ਉਤਰ ਜਾਣ ਉਪਰੰਤ ਵੀ ਲੜਦੇ ਰਹੇ। ਨਾਗਿਆਂ ਦੀ ਸੂਰਬੀਰਤਾ ਕਾਰਨ ਜੈਪੁਰ ਦੀ ਜਿੱਤ ਹੋਈ।

1817 ਈ: ਵਿੱਚ ਟੌਂਕ ਦੇ ਮੀਰ ਖਾਨ ਦੀ ਇਕ ਲੱਖ ਫੌਜ ਨੂੰ ਕੇਵਲ ਸੱਠ ਸੂਰਬੀਰ ਨਾਗਿਆਂ ਨੇ ਦੂੜਾ ਦਿੱਤਾ। ਇਕ ਘਟਨਾ ਨਾਗਿਆਂ ਦੀ ਦੇਸ਼ਭਗਤੀ ਦੇ ਵਿਰੁੱਧ ਜਾਂਦੀ ਹੈ ਕਿ ਉਹ 1857 ਦੇ ਗਦਰ ਵਿੱਚ ਆਪਣੇ ਸਰਪ੍ਰਸਤ ਜੈਪੁਰ ਨਰੇਸ਼ ਰਾਜਾ ਰਾਮ ਸਿੰਘ ਦੇ ਨਾਲ ਹੋ ਕੇ ਅੰਗਰੇਜ਼ਾਂ ਦੇ ਪੱਖ ਵਿੱਚ ਲੜੇ।

ਦਾਦੂ ਪੰਥੀ ਸਾਹਿਤ ਅਤੇ ਇਤਿਹਾਸ ਵਿੱਚ ਨਾਗਿਆਂ ਨੂੰ ਸੰਤ-ਸੂਰ ਲਿਖਿਆ ਜਾਂਦਾ ਹੈ। ਉਨ੍ਹਾਂ ਨੇ ਅਗਨ-ਬਾਣ ਨਾਂ ਦਾ ਇਕ ਨਵਾਂ ਸ਼ਸਤਰ ਈਜਾਦ ਕੀਤਾ ਜੋ ਤਿੰਨ ਉਂਗਲ ਮੋਟੀ ਅਤੇ 36 ਉਂਗਲ ਲੰਮੀ ਲੋਹੇ ਦੀ ਨਲੀ ਵਿੱਚ ਬਾਰੂਦ ਭਰ ਕੇ ਬਣਾਇਆ ਜਾਂਦਾ ਸੀ। ਉਸ ਦੇ ਇਕ ਸਿਰੇ 'ਤੇ ਛੁਰੀ ਜਾਂ ਤਲਵਾਰ ਜੋੜ ਦਿੰਦੇ ਸਨ ਅਤੇ ਉਹ ਉਛਲਦਾ-ਕੁਦਦਾ ਕਈ ਦੁਸ਼ਮਣਾਂ ਨੂੰ ਘਾਇਲ ਕਰ ਦਿੰਦਾ ਸੀ। ਇਨ੍ਹਾਂ ਸੰਤ-ਸਿਪਾਹੀਆਂ ਦੀ ਸੂਰਬੀਰਤਾ ਦੇ ਵੰਨ-ਸੁਵੰਨੇ ਪ੍ਰਸੰਗ ਪੜ੍ਹਨੇ ਹੋਣ ਤਾਂ ਦਾਦੂ ਪੰਥੀ ਸਾਹਿਤ ਦਾ ਅਧਿਐਨ ਕਰਨਾ ਚਾਹੀਦਾ ਹੈ।

ਸੋਚਣ ਵਾਲੀ ਗੱਲ ਹੈ ਕਿ ਸਹਿਣਸ਼ੀਲ, ਹਲੀਮ ਅਤੇ ਅਹਿੰਸਾਵਾਦੀ ਦਾਦੂ ਪੰਥ ਵਿੱਚ ਏਨਾ ਵੱਡਾ ਪਰਿਵਰਤਨ ਕਿਵੇਂ ਆਇਆ? ਸੰਤ ਦਾਦੂ ਜੀ ਦੇ ਅਨੁਆਈ ਜੋ 'ਜੇ ਕੋਈ ਮਾਰੇ ਈਟ ਢੀਮ ਲੀਜੈ ਸੀਸ ਚੜ੍ਹਾਏ' ਦੀ ਸਿੱਖਿਆ ਉੱਤੇ ਚਲਦੇ ਸਨ, ਉਹ ਸ਼ਸਤਰਧਾਰੀ ਹੋ ਕੇ ਰਣਭੂਮੀ ਵਿੱਚ ਤੇਗਾਂ ਕਿਵੇਂ ਮਾਰਨ ਲੱਗ ਪਏ? ਦਾਦੂ ਪੰਥ ਦੀ ਇਕ ਮੁਕੰਮਲ ਸ਼ਾਖਾ (ਨਾਗਾ ਸੰਪਰਦਾਇ) ਨੇ ਟੋਪੀ ਅਤੇ ਚਾਦਰ ਦੀ ਬਜਾਏ ਕੱਛ (ਲੰਗੋਟ), ਚੋਲੇ ਅਤੇ ਸਾਫੇ ਦਾ ਲਿਬਾਸ ਕਿਵੇਂ ਧਾਰਨ ਕਰ ਲਿਆ ? ਨਾਗਾ ਪੰਥੀ ਸੂਰਬੀਰ ਜਦੋਂ ਰਣ ਵਿੱਚ ਜਾਂਦੇ ਸਨ ਤਾਂ ਆਪਣੀ ਗਰਦਨ ਦੇ ਪਿੱਛੇ 'ਇੱਟ' ਦੀ ਸ਼ਕਲ ਦਾ ਦਾਦੂ ਬਾਣੀ ਦਾ ਗੁਟਕਾ ਕਿਉਂ ਬੰਨ੍ਹਦੇ ਸਨ? ਕੀ ਇਹ ਦਸਮ ਪਾਤਸ਼ਾਹ ਵੱਲੋਂ ਇੱਟ-ਪੱਥਰ ਦੇ ਸੰਦਰਭ ਵਿੱਚ ਦਿੱਤੇ ਗਏ ਉਪਦੇਸ਼ ਦਾ ਕੋਈ ਸੰਕੇਤ ਹੈ? ਨਾਗਾ ਪੰਥ ਦੇ ਇਕ ਕੇਸਾਧਾਰੀ ਅਤੇ ਸ਼ਸਤਰਧਾਰੀ ਸੰਤ-ਸੂਰ ਦੇ ਦਰਸ਼ਨ ਕਰ ਕੇ ਦਸਮ ਪਾਤਸ਼ਾਹ ਦੇ ਇਕ ਸੰਤ-ਸਿਪਾਹੀ ਦਾ ਰੂਪ ਅੱਖਾਂ ਸਾਹਮਣੇ ਆ ਜਾਂਦਾ ਹੈ। ਦਾਦੂ ਪੰਥ ਵਿੱਚ ਇਹ ਸਾਰਾ ਪਰਿਵਰਤਨ ਦਾਦੂ ਦੁਆਰੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਤੋਂ ਬਾਅਦ ਹੀ ਆਇਆ। (ਪਹਿਲਾਂ ਕਿਉਂ ਨਹੀਂ ਆਇਆ?) ਇਨ੍ਹਾਂ ਸਾਰੇ ਪ੍ਰਸ਼ਨਾਂ ਦਾ ਉੱਤਰ ਇਹੀ ਹੈ ਕਿ ਦਸ਼ਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਅਤੇ ਉਪਦੇਸ਼ ਦਾ ਦਾਦੂ ਪੰਥ ਦੇ ਸੰਤਾਂ ਉੱਤੇ ਬਹੁਤ ਗੂੜ੍ਹਾ ਪ੍ਰਭਾਵ ਪਿਆ। ਸਮੇਂ ਦੀ ਲੋੜ ਅਨੁਸਾਰ ਭਾਰਤੀ ਧਰਮ ਅਤੇ ਸੱਭਿਆਚਾਰ ਦੀ ਸੁਰੱਖਿਆ ਲਈ ਜੇ ਦਾਦੂ ਪੰਥ ਨੇ ਦਸਮ ਪਾਤਸ਼ਾਹ ਦੇ ਪ੍ਰਭਾਵ ਨੂੰ ਸਹਰਸ਼ ਕਬੂਲ ਕੀਤਾ ਤਾਂ ਇਹ ਉਸ ਦੀ ਵਡਿਆਈ ਹੈ।

• • •

## 104

# ਭਾਰਤੀ ਧਰਮ ਅਤੇ ਸੱਭਿਆਚਾਰ ਉੱਤੇ ਸਿੱਖ ਗੁਰੂ ਸਾਹਿਬਾਨ ਦਾ ਪ੍ਰਭਾਵ

ਸਿੱਖ ਗੁਰੂ ਸਾਹਿਬਾਨ ਦੀਆਂ ਮਾਨਵ-ਹਿੱਤਕਾਰੀ ਸਿੱਖਿਆਵਾਂ ਦਾ ਘੇਰਾ ਉਂਜ ਤਾਂ ਵਿਸ਼ਵ-ਵਿਆਪੀ ਹੈ ਪਰ ਭਾਰਤ ਦੇ ਧਰਮ ਅਤੇ ਸੱਭਿਆਚਾਰ ਨੂੰ ਉਨ੍ਹਾਂ ਦੀ ਵਿਸ਼ੇਸ਼ ਦੇਣ ਹੈ। ਗੁਰੂ ਨਾਨਕ ਸਾਹਿਬ ਨੇ ਮਨੁੱਖ ਦੇ ਲੋਕ-ਪਰਲੋਕ ਨੂੰ ਸੰਵਾਰਨ ਲਈ ਜੋ ਨਵਾਂ ਦਰਸ਼ਨ ਚਿਤਵਿਆ ਸੀ ਉਸ ਨੂੰ ਹਰ ਪੱਖੋਂ ਪੂਰਨ ਬਣਾਉਣ ਲਈ ਉਨ੍ਹਾਂ ਨੇ ਦੇਸ-ਪਰਦੇਸ ਦੇ ਮਹਾਂਪੁਰਸ਼ਾਂ ਨਾਲ ਵਿਚਾਰ-ਵਟਾਂਦਰਾ ਕੀਤਾ। ਇਸ ਕਾਰਜ ਲਈ ਉਹ ਭਾਰਤ ਦੇ ਵੱਖ-ਵੱਖ ਪ੍ਰਾਂਤਾਂ ਤੋਂ ਇਲਾਵਾ ਦੇਸ਼ ਤੋਂ ਬਾਹਰ ਤਿੱਬਤ, ਸ੍ਰੀਲੰਕਾ, ਅਰਬ, ਇਰਾਕ ਅਤੇ ਅਫ਼ਗਾਨਿਸਤਾਨ ਆਦਿ ਦੇਸ਼ਾਂ ਵਿੱਚ ਵੀ ਗਏ। ਮੁਸਲਮਾਨਾਂ ਨੇ ਤਾਂ ਭਾਰਤ ਵਿੱਚ ਤਲਵਾਰ ਦੇ ਜ਼ੋਰ ਨਾਲ ਇਸਲਾਮ ਦਾ ਪ੍ਰਚਾਰ ਕੀਤਾ ਪਰ ਇਰਾਕ ਦੇ ਬਹੁਤ ਸਾਰੇ ਲੋਕ ਗੁਰੂ ਨਾਨਕ ਸਾਹਿਬ ਦੇ ਸ਼ਬਦ ਅਤੇ ਵਿਚਾਰ ਤੋਂ ਪ੍ਰਭਾਵਿਤ ਹੋ ਕੇ ਹੀ ਉਨ੍ਹਾਂ ਦੇ ਪੈਰੋਕਾਰ ਬਣ ਗਏ। ਬਗਦਾਦ ਦਾ ਫਕੀਰ ਬਹਿਲੋਲ ਦਾਨਾ, ਜਿੰਨਾ ਚਿਰ ਗੁਰੂ ਜੀ ਬਗਦਾਦ ਵਿੱਚ ਰਹੇ, ਹਰ ਰੋਜ਼ ਦਰਸ਼ਨ ਕਰਨ ਆਉਂਦਾ ਰਿਹਾ। ਗੁਰੂ ਨਾਨਕ ਦੇਵ ਜੀ ਦੇ ਪੰਜਾਬ ਪਰਤ ਆਉਣ ਪਿੱਛੋਂ ਬਹਿਲੋਲ ਦਾਨਾ 60 ਸਾਲ ਜਿਉਂਦਾ ਰਿਹਾ। ਇਹ ਸਮਾਂ ਉਸ ਨੇ ਗੁਰੂ ਨਾਨਕ ਦੇਵ ਜੀ ਦੇ ਅਸਥਾਨ ਦੇ ਨੇੜੇ ਬੈਠ ਕੇ ਹੀ ਗੁਜ਼ਾਰਿਆ। ਆਖਰੀ ਸਮਾਂ ਨਜ਼ਦੀਕ ਆਇਆ ਤਾਂ ਆਖਿਆ : ਮੈਨੂੰ ਗੁਰੂ ਦੇ ਅਸਥਾਨ ਦੇ ਨੇੜੇ ਹੀ ਦਫ਼ਨਾ ਦੇਣਾ। ਬਹਿਲੋਲ ਦਾਨਾ ਦੀ ਕਬਰ ਬਗਦਾਦ ਵਿੱਚ ਗੁਰੂ ਨਾਨਕ ਦੇਵ ਜੀ ਦੇ ਗੁਰਦੁਆਰੇ ਦੇ ਨੇੜੇ ਹੀ ਬਣੀ ਹੋਈ ਹੈ।

ਇਰਾਕ ਵਿੱਚ ਕਈ ਮੁਸਲਮਾਨ ਗੁਰੂ ਨਾਨਕ ਦੇਵ ਜੀ ਦੇ ਮੁਰੀਦ ਬਣ ਗਏ। ਡਾ: ਕਿਰਪਾਲ ਸਿੰਘ ਲਿਖਦੇ ਹਨ, 'ਇਰਾਕ ਵਿੱਚ ਹੁਣ ਤੱਕ ਅਲ ਸਬੀਆ, ਸਬੀਅਨ ਜਾਂ ਸੁਬੀ ਲੋਕ ਵਸਦੇ ਹਨ ਜੋ ਆਪਣੇ-ਆਪ ਨੂੰ ਨਾਨਕ ਦੇ ਨਾਮ-ਲੇਵਾ ਦੱਸਦੇ ਹਨ। ਇਹ ਦਾੜ੍ਹੀਆਂ ਤੇ ਕੇਸ ਰੱਖਦੇ ਹਨ। ਗਲਿਆਂ ਦੁਆਲੇ ਗੁਰੂ ਨਾਨਕ ਦੇਵ ਜੀ ਦੀ ਤਸਵੀਰ ਲਟਕਾਉਂਦੇ ਹਨ ਅਤੇ ਜ਼ਿਆਦਾ-ਤਰ ਸੁਨਿਆਰਿਆਂ ਦਾ ਕੰਮ ਕਰਦੇ ਹਨ। ਇਹ ਲੋਕ ਆਪਣੇ-ਆਪ ਨੂੰ ਮੁਸਲਮਾਨ ਨਹੀਂ ਕਹਾਉਂਦੇ ਅਤੇ ਨਾ ਹੀ ਇਰਾਕ ਦੇ ਲੋਕ ਇਨ੍ਹਾਂ ਨੂੰ ਮੁਸਲਮਾਨ ਸਮਝਦੇ ਹਨ।' (ਜਨਮ ਸਾਖੀ ਪਰੰਪਰਾ, ਪੰਨਾ 132-133)

ਗੁਰੂ ਤੇਗ਼ ਬਹਾਦਰ ਜੀ ਨੇ ਆਪਣੀ ਪੂਰਬ ਯਾਤਰਾ ਸਮੇਂ ਉੱਤਰ ਪ੍ਰਦੇਸ਼, ਬਿਹਾਰ, ਬੰਗਾਲ ਅਤੇ ਆਸਾਮ ਤੱਕ ਦੀਆਂ ਸੰਗਤਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ਾਂ ਨਾਲ ਪ੍ਰਭਾਵਿਤ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਮਨ, ਬਚਨ ਅਤੇ ਕਰਮ ਦੁਆਰਾ ਅਤੇ ਆਪਣੀ ਓਜ-ਮਈ ਕਲਮ ਤੇ ਕ੍ਰਿਪਾ-ਮਈ ਕਿਰਪਾਨ ਰਾਹੀਂ ਭਾਰਤ ਵਰਸ਼ ਦੇ ਲੋਕਾਂ ਨੂੰ ਕਿਵੇਂ ਪ੍ਰਭਾਵਿਤ ਕੀਤਾ, ਉਹ ਕਥਨ ਤੋਂ ਬਾਹਰ ਹੈ। ਚਾਹੇ ਰਾਜ-ਘਰਾਣੇ ਦਾ ਕੋਈ ਰਾਜਪੂਤ ਹੋਵੇ ਜਾਂ ਤ੍ਰਿਸਕਾਰੀਆਂ ਹੋਈਆਂ ਸ਼੍ਰੇਣੀਆਂ ਦਾ ਕੋਈ ਸ਼ੂਦਰ, ਤੱਕੜੀ ਤੋਲਣ ਵਾਲਾ ਕੋਈ ਖੱਤਰੀ ਹੋਵੇ ਜਾਂ ਮਾਲਾ ਫੇਰਨ ਵਾਲਾ ਕੋਈ ਸੰਤ, ਦਸਮ ਪਾਤਸ਼ਾਹ ਦੇ ਸੰਪਰਕ ਵਿੱਚ ਜੋ ਵੀ ਆਇਆ, ਚੜ੍ਹਦੀ ਕਲਾ ਦਾ ਸਾਕਾਰ ਰੂਪ ਬਣ ਗਿਆ। ਰਾਜਸਥਾਨ ਵਿਚੀਂ ਗੁਜ਼ਰਦਿਆਂ, ਚਾਹੇ ਉਹ ਔਰੰਗਜ਼ੇਬ ਨੂੰ ਮਿਲਣ ਜਾ ਰਹੇ ਸਨ ਜਾਂ ਔਰੰਗਜ਼ੇਬ ਦੇ ਪੁੱਤਰ ਨਵੇਂ ਬਾਦਸ਼ਾਹ ਬਹਾਦਰ ਸ਼ਾਹ ਦੇ ਹਮ-ਰਕਾਬ ਸਨ, ਉਸ ਸਮੇਂ ਬਹੁਤ ਸਾਰੇ ਰਾਜਪੂਤ ਰਾਜੇ ਅਤੇ ਰਜਵਾੜੇ ਦਸਮ ਪਾਤਸ਼ਾਹ ਦੇ ਸੰਪਰਕ ਵਿੱਚ ਆਏ। ਕਿਸੇ ਦਾ ਨਾਂ ਇਤਿਹਾਸ ਵਿੱਚ ਆਉਂਦਾ ਹੈ ਕਿਸੇ ਦਾ ਨਹੀਂ। ਕ੍ਰਾਂਤੀਕਾਰੀ, ਜੁਝਾਰ ਗੁਰੂ ਨੇ ਸਭ ਨੂੰ ਇਹੀ ਉਪਦੇਸ਼ ਦਿੱਤਾ ਕਿ ਭਾਰਤੀ ਧਰਮ, ਸੱਭਿਆਚਾਰ ਅਤੇ ਗ਼ੈਰਤ ਦੀ ਜੋ ਹਾਨੀ ਹੋ ਰਹੀ ਹੈ, ਉਸ ਪ੍ਰਤੀ ਸੁਚੇਤ ਹੋਵੋ, ਜਾਬਰਾਂ ਦਾ ਮੂੰਹ ਮੋੜੋ। ਰਾਜਸਥਾਨ ਦੇ ਰਾਜਪੂਤ ਰਾਜ-ਘਰਾਣੇ ਅੱਜ ਵੀ ਗੁਰੂ ਗੋਬਿੰਦ ਸਿੰਘ ਦਾ ਪਵਿੱਤਰ ਨਾਂ ਬੜੀ ਸ਼ਰਧਾ ਅਤੇ ਸਤਿਕਾਰ ਨਾਲ ਲੈਂਦੇ ਹਨ। ਦਾਦੂ ਪੰਥ ਦੇ ਸੰਤਾਂ ਉੱਤੇ ਦਸਮ ਪਾਤਸ਼ਾਹ ਦੇ ਉਪਦੇਸ਼ ਦਾ ਕੀ ਅਸਰ ਹੋਇਆ, ਇਹ ਅਸੀਂ ਪਿਛਲੇ ਕੁਝ ਪੰਨਿਆਂ ਵਿੱਚ ਦੇਖ ਹੀ ਲਿਆ ਹੈ। ਦਾਦੂ ਪੰਥ

ਦਇਆ, ਅਹਿੰਸਾ, ਨਿਮਰਤਾ, ਹਲੀਮੀ, ਖਿਮਾ ਅਤੇ ਸਹਿਣਸ਼ੀਲਤਾ ਨੂੰ ਆਪਣਾ ਪਰਮੋਧਰਮ ਸਮਝਦਾ ਸੀ। ਪਰ ਦਸਮ ਪਾਤਸ਼ਾਹ ਦੀ ਪ੍ਰੇਰਨਾ ਨਾਲ ਦਾਦੂ ਪੰਥ ਦੇ ਉਹੀ ਸੰਤ ਕੁਝ ਹੀ ਸਾਲਾਂ ਵਿੱਚ ਸੰਤ-ਸੂਰ ਬਣ ਗਏ। ਢਾਲ ਤਲਵਾਰ ਤੋਂ ਲੈ ਕੇ ਬਰਛੀ ਅਤੇ ਕੁਹਾੜੀ ਤੱਕ ਉਨ੍ਹਾਂ ਨੇ ਸਾਰੇ ਹਥਿਆਰ ਰਣਭੂਮੀ ਵਿੱਚ ਵਰਤੇ। ਇਨ੍ਹਾਂ ਸ਼ਸਤਰਾਂ ਤੋਂ ਇਲਾਵਾ ਇਕ ਸ਼ਸਤਰ ਉਨ੍ਹਾਂ ਨੇ ਆਪ ਵੀ ਈਜਾਦ ਕੀਤਾ, ਜਿਸ ਨੂੰ ਉਹ ਅਗਨ-ਬਾਣ ਕਹਿੰਦੇ ਸਨ। ਜਿਸ ਤਰ੍ਹਾਂ ਕਦੀ ਗੁਰੂ ਨਾਨਕ ਦੇਵ ਜੀ ਨੇ ਭਗਤੀ ਲਹਿਰ ਦੇ ਭਗਤਾਂ ਨੂੰ ਇਕ ਈਸ਼ਵਰ ਦੇ ਨਿਰਗੁਣ ਸਰੂਪ ਦੇ ਉਪਾਸ਼ਕ ਬਣਾਇਆ ਸੀ, ਉਸੇ ਤਰ੍ਹਾਂ ਦਸਮ ਪਾਤਸ਼ਾਹ ਨੇ ਰਾਜਸਥਾਨ ਦੇ ਰਾਜਿਆਂ-ਮਹਾਰਾਜਿਆਂ ਅਤੇ ਸੰਤਾਂ-ਮਹੰਤਾਂ ਨੂੰ ਚੜ੍ਹਦੀ ਕਲਾ ਅਤੇ ਸੂਰਬੀਰਤਾ ਦਾ ਪਾਠ ਪੜ੍ਹਾਇਆ।

ਸਿੱਖ ਗੁਰੂ ਸਾਹਿਬਾਨ ਦੇ ਪ੍ਰਾਕਰਮਾਂ ਅਤੇ ਪਰਉਪਕਾਰਾਂ ਤੋਂ ਪ੍ਰਭਾਵਿਤ ਹੋ ਕੇ ਜਿੱਥੇ ਬੰਗਾਲ ਦੇ ਵਿਸ਼ਵ-ਪ੍ਰਸਿੱਧ ਨੋਬਲ ਇਨਾਮ ਜੇਤੂ ਸ੍ਰੀ ਰਾਬਿੰਦਰ ਨਾਥ ਟੈਗੋਰ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਅਤੇ ਬੰਦਾ ਸਿੰਘ ਬਹਾਦਰ ਦੀ ਉਸਤਤ ਵਿੱਚ ਲੰਬੀਆਂ ਕਵਿਤਾਵਾਂ ਲਿਖੀਆਂ ਉੱਥੇ ਪੰਜਾਬ ਤੋਂ ਦੂਰ-ਦੁਰਾਡੇ ਪ੍ਰਦੇਸ਼ ਤਾਮਿਲਨਾਡੂ ਦੇ ਮਸ਼ਹੂਰ ਕਵੀ ਸੁਬਰਾਮਨੀਅਮ ਭਾਰਤੀ (1882-1921 ਈ:) ਨੇ ਵੀ ਤਾਮਿਲ ਭਾਸ਼ਾ ਵਿੱਚ ਦਸਮ ਪਾਤਸ਼ਾਹ ਦੀ ਪ੍ਰਸੰਸਾ ਵਿੱਚ ਇਕ ਲੰਮੀ ਕਵਿਤਾ ਲਿਖੀ।

ਸਿੱਖ ਗੁਰੂ ਸਾਹਿਬਾਨ ਦੀ ਭਾਰਤੀ ਧਰਮ ਅਤੇ ਸੱਭਿਆਚਾਰ ਨੂੰ ਦੇਣ ਦੇ ਪ੍ਰਸੰਗ ਵਿੱਚ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਯੋਗਦਾਨ ਵੀ ਵਿਸ਼ੇਸ਼ ਮਹੱਤਵ ਰੱਖਦਾ ਹੈ। ਜੇ ਇਹ ਕਿਹਾ ਜਾਵੇ ਕਿ ਮਹਾਂਰਾਸ਼ਟਰ ਦੇ ਰਾਸ਼ਟਰ-ਨਾਇਕ ਸ਼ਿਵਾਜੀ ਮਰਹੱਟਾ ਦੇ ਸੂਰਬੀਰ ਕਾਰਨਾਮਿਆਂ ਵਿੱਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਪ੍ਰੇਰਨਾ ਕੰਮ ਕਰ ਰਹੀ ਸੀ ਤਾਂ ਸ਼ਾਇਦ ਕੁਝ ਲੋਕਾਂ ਨੂੰ ਇਹ ਦੂਰ ਦੀ ਗੱਲ ਜਾਪੇ ਪਰ ਇਹ ਇਕ ਇਤਿਹਾਸਕ ਸੱਚਾਈ ਹੈ ਜਿਸ ਉੱਤੇ ਸਮੂਹ ਪੰਜਾਬੀਆਂ ਨੂੰ ਮਾਨ ਕਰਨਾ ਚਾਹੀਦਾ ਹੈ।

ਗੁਰੂ ਅਰਜਨ ਦੇਵ ਜੀ ਨੇ ਇਕ ਵਾਰ ਭਵਿੱਖ ਦੀ ਨੁਹਾਰ ਨੂੰ ਭਾਂਪਦੇ ਹੋਏ ਆਪਣੇ ਸਿੱਖਾਂ ਨੂੰ ਆਖਿਆ, 'ਅਸਾਂ ਜੋ ਸ਼ਸਤਰ ਪਕੜਨੇ ਹੈਨਿ ਸੋ (ਗੁਰੂ) ਹਰਿਗੋਬਿੰਦ ਦਾ ਰੂਪ ਧਾਰ ਕਰ ਪਕੜਨੇ ਹਨ। ਸਮਾਂ ਕਲਜੁਗ ਦਾ ਵਰਤਨਾ ਹੈ, ਸ਼ਸਤਰਾਂ ਦੀ ਵਿੱਦਿਆ ਕਰ ਮੀਰ ਦੀ ਮੀਰੀ ਖਿੱਚ ਲੈਣੀ ਹੈ ਤੇ ਸ਼ਬਦ ਦੀ ਪ੍ਰੀਤ ਕਰ ਪੀਰ ਦੀ ਪੀਰੀ ਲੈ ਲੈਣੀ ਹੈ।' ਗੁਰੂ ਹਰਿ ਗੋਬਿੰਦ ਸਾਹਿਬ ਨੇ ਇਸ ਸੰਕਲਪ ਨੂੰ ਅਮਲੀ ਰੂਪ ਦਿੱਤਾ ਅਤੇ ਸਿੱਖ ਧਰਮ ਵਿੱਚ ਮੀਰੀ-ਪੀਰੀ ਦਾ ਸਿਧਾਂਤ ਸਥਾਪਿਤ ਕੀਤਾ। ਉਨ੍ਹਾਂ ਨੇ ਰੂਹਾਨੀਅਤ ਦੇ ਸੋਮੇ ਸ੍ਰੀ ਹਰਿਮੰਦਿਰ ਸਾਹਿਬ ਦੇ ਸਾਹਮਣੇ ਅਕਾਲ ਪੁਰਖ ਦੀ ਸੱਚੀ ਪਾਤਸ਼ਾਹੀ ਦਾ ਪ੍ਰਤੀਕ ਸ੍ਰੀ ਅਕਾਲ ਤਖ਼ਤ ਸਥਾਪਿਤ ਕੀਤਾ। ਉਨ੍ਹਾਂ ਨੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ। ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਸ੍ਰੀ ਕਬੀਰ ਜੀ ਦੀ ਪੰਕਤੀ 'ਸੰਤਾ ਮਾਨਉ ਦੂਤਾ ਡਾਨਉ' ਅਨੁਸਾਰ ਨੇਕ ਪੁਰਸ਼ਾਂ ਦਾ ਸਤਿਕਾਰ ਅਤੇ ਦੁਸ਼ਟਾਂ ਦਾ ਸੰਘਾਰ ਕਰਦੇ ਸਨ। ਉਨ੍ਹਾਂ ਨੇ ਸ਼ਾਹ ਜਹਾਨ ਦੀਆਂ ਫ਼ੌਜਾਂ ਨੂੰ ਚਾਰ ਵਾਰ ਹਰਾਇਆ। ਗੁਰੂ ਹਰਿਗੋਬਿੰਦ ਸਾਹਿਬ ਦੀ ਜੀਵਨ ਪੱਧਤੀ ਅਧਿਆਤਮਕ ਅਤੇ ਸੰਸਾਰਕ ਕਦਰਾਂ-ਕੀਮਤਾਂ ਦਾ ਸੁਮੇਲ ਸੀ। ਭਾਈ ਗੁਰਦਾਸ ਨੇ ਉਨ੍ਹਾਂ ਨੂੰ 'ਦਲ ਭੰਜਨ' ਦੇ ਨਾਲ-ਨਾਲ 'ਪਰਉਪਕਾਰੀ' ਵੀ ਲਿਖਿਆ ਹੈ :

ਦਲਭੰਜਨ ਗੁਰੁ ਸੂਰਮਾ
ਬਡ ਜੋਧਾ ਬਹੁ ਪਰਉਪਕਾਰੀ॥

ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ ਵਿੱਚ ਦੋ ਵਾਰ ਅਜਿਹੇ ਮੌਕੇ ਆਏ ਜਦੋਂ ਉਨ੍ਹਾਂ ਦੇ ਸੰਤ-ਸਿਪਾਹੀ ਅਤੇ ਮੀਰੀ-ਪੀਰੀ ਦੇ ਸਰੂਪ ਉੱਤੇ ਸ਼ੰਕਾ ਕੀਤਾ ਗਿਆ। ਸ਼ਾਹ ਦੌਲਾ (1581?-1676 ਈ:) ਨਾਂ ਦਾ ਇਕ ਮੁਸਲਮਾਨ ਸੂਫ਼ੀ ਫਕੀਰ ਗੁਜਰਾਤ (ਹੁਣ ਪਾਕਿਸਤਾਨੀ ਪੰਜਾਬ ਦਾ ਇਕ ਸ਼ਹਿਰ) ਵਿੱਚ ਰਹਿੰਦਾ ਸੀ। ਉਹ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਤੋਂ ਪ੍ਰਭਾਵਿਤ ਸੀ। ਇਕ ਵਾਰ ਉਸ ਨੇ ਛਟਮ ਪਾਤਸ਼ਾਹ ਦੇ ਇਕ ਸਿੱਖ ਭਾਈ ਗੜ੍ਹੀਆ ਤੋਂ ਗੁਰੂ ਅਰਜਨ ਦੇਵ ਜੀ ਦੀ ਬਾਣੀ ਸੁਖਮਨੀ ਸਾਹਿਬ ਦਾ ਪਾਠ ਸੁਣਿਆ ਤਾਂ ਇਸ ਅੰਮ੍ਰਿਤ ਬਾਣੀ ਦੇ ਕੋਮਲ ਭਾਵ ਨੂੰ ਸਦਾ ਲਈ ਮਨ ਵਿੱਚ ਵਸਾ ਕੇ ਬੜਾ ਪ੍ਰਸੰਨ ਹੋਇਆ। ਉਸ ਦੇ ਮਨ ਵਿੱਚ ਬੜੀ ਰੀਝ ਸੀ ਕਿ ਕਦੀ ਗੁਰੂ ਨਾਨਕ ਅਤੇ ਗੁਰੂ ਅਰਜਨ ਦੇਵ ਜੀ ਦੇ ਗੱਦੀ-ਨਸ਼ੀਨ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨ ਕਰੇ। ਗੁਰੂ ਹਰਿਗੋਬਿੰਦ ਸਾਹਿਬ ਕਸ਼ਮੀਰ ਦੀ ਯਾਤਰਾ ਕਰ ਕੇ ਵਾਪਸ ਆਏ ਤਾਂ ਕੁਝ ਸਮਾਂ ਗੁਜਰਾਤ ਵਿੱਚ ਵੀ ਠਹਿਰੇ। ਸ਼ਾਹ ਦੌਲਾ ਗੁਰੂ ਜੀ ਦੇ ਦਰਸ਼ਨ ਕਰ ਕੇ ਬਹੁਤ ਖ਼ੁਸ਼ ਹੋਇਆ ਅਤੇ ਮੁਖ ਤੋਂ ਉਚਾਰਨ ਕੀਤਾ : 'ਨਾਨਕ ਫਕੀਰ, ਦੀਨ ਦੁਨੀਆ ਦੇ ਪੀਰ।' ਗੁਰੂ ਜੀ ਨੇ ਵੀ ਉਸ ਨੂੰ 'ਸ਼ਾਹ ਦੌਲਾ ਫਕੀਰ ਮੌਲਾ' ਆਖ ਕੇ ਉਸ ਦਾ ਸਤਿਕਾਰ

ਕੀਤਾ। ਪਰ ਸ਼ਾਹ ਦੌਲੇ ਦਾ ਇਕ ਮੁਰੀਦ ਗੁਰੂ ਜੀ ਦੇ ਲਾਉ-ਲਸ਼ਕਰ, ਫੌਜਾਂ, ਘੋੜੇ, ਪਤਨੀ, ਪੁੱਤਰ ਅਤੇ ਸ਼ਾਹੀ ਠਾਠ ਨੂੰ ਵੇਖ ਕੇ ਬੋਲਿਆ—

ਹਿੰਦੂ ਕਿਆ ਤੇ ਪੀਰ ਕਿਆ?
ਔਰਤ ਕਿਆ ਤੇ ਫਕੀਰ ਕਿਆ?
ਦੌਲਤ ਕਿਆ ਤੇ ਤਿਆਗ ਕਿਆ?
ਲੜਕੇ ਕਿਆ ਤੇ ਬੈਰਾਗ ਕਿਆ?
ਗੁਰੂ ਜੀ ਮੁਰੀਦ ਦਾ ਸ਼ੰਕਾ ਸੁਣ ਕੇ ਮੁਸਕਰਾ ਪਏ ਅਤੇ ਫ਼ਰਮਾਇਆ—
ਔਰਤ ਈਮਾਨ, ਦੌਲਤ ਗੁਜ਼ਰਾਨ
ਪੁੱਤਰ ਨਿਸ਼ਾਨ ਅਤੇ
ਮੀਰੀ ਰੱਬ ਦਾ ਦਾਨ।

ਸਿੱਖੀ ਜੀਵਨ ਜਾਚ ਦਾ ਇਹ ਸਰਲ ਤੇ ਸਿੱਧਾ ਜਿਹਾ ਸੰਦੇਸ਼ ਹੈ : ਇਸ ਸੰਸਾਰ ਵਿੱਚ ਵਿਚਰਦੇ ਹੋਏ, ਕਰਤਾਰ ਨਾਲ ਜੁੜੇ ਰਹੋ।

ਇਸੇ ਤਰ੍ਹਾਂ ਦੇ ਇਕ ਹੋਰ ਪ੍ਰਸ਼ਨ ਦਾ ਸਾਹਮਣਾ ਗੁਰੂ ਹਰਿਗੋਬਿੰਦ ਸਾਹਿਬ ਨੂੰ ਇਕ ਵਾਰ ਸ੍ਰੀਨਗਰ (ਗੜ੍ਹਵਾਲ) ਦੇ ਸਥਾਨ 'ਤੇ ਵੀ ਕਰਨਾ ਪਿਆ। ਨਾਨਕ ਮਤੇ ਤੋਂ ਵਾਪਸ ਪੰਜਾਬ ਵੱਲ ਆਉਂਦੇ ਹੋਏ ਗੁਰੂ ਜੀ ਸ੍ਰੀਨਗਰ ਠਹਿਰੇ ਤਾਂ ਉਥੇ ਉਨ੍ਹਾਂ ਦਾ ਮੇਲ ਸਵਾਮੀ ਰਾਮ ਦਾਸ ਸਮਰਥ ਨਾਲ ਹੋ ਗਿਆ। ਸਵਾਮੀ ਰਾਮ ਦਾਸ (1608-1682 ਈ:) ਦਾ ਮਹਾਰਾਸ਼ਟਰ ਵਿੱਚ ਬਹੁਤ ਸਤਿਕਾਰ ਹੈ। ਮਹਾਂਰਾਸ਼ਟਰ ਦੇ ਹੋਰ ਸੰਤਾਂ, ਨਾਮ ਦੇਵ, ਏਕ ਨਾਥ ਅਤੇ ਤੁਕਾ ਰਾਮ ਆਦਿ ਵਿੱਚੋਂ ਰਾਮ ਦਾਸ ਸਮਰਥ ਦੀ ਵਿਸ਼ੇਸ਼ਤਾ ਇਹ ਹੈ ਕਿ ਉਸ ਨੂੰ ਛਤਰਪਤੀ ਸ਼ਿਵਾ ਜੀ ਮਰਹੱਟਾ (1627-1680 ਈ:) ਦਾ ਅਧਿਆਤਮਕ ਅਤੇ ਰਾਜਨੀਤਕ ਗੁਰੂ ਮੰਨਿਆ ਜਾਂਦਾ ਹੈ।

ਮਹਾਂਰਾਸ਼ਟਰੀ ਵਿਦਵਾਨ ਲਿਖਦੇ ਹਨ ਕਿ ਮਹਾਂਰਾਸ਼ਟਰ ਦੇ ਮੱਧ-ਯੁਗੀਨ ਸੰਤਾਂ ਵਿੱਚ ਕੇਵਲ ਰਾਮ ਦਾਸ ਹੀ ਹਨ ਜਿਨ੍ਹਾਂ ਦੀ ਸਿੱਖਿਆ ਵਿੱਚ ਅਧਿਆਤਮ ਅਤੇ ਸਦਾਚਾਰ ਤੋਂ ਇਲਾਵਾ ਸੰਸਾਰਕ ਅਤੇ ਰਾਜਨੀਤਕ ਸਿੱਖਿਆ ਦੇ ਤੱਤ ਵੀ ਮੌਜੂਦ ਹਨ। ਬਾਕੀ ਸਾਰੇ ਸੰਤ ਅਧਿਆਤਮਕ ਉਪਦੇਸ਼ ਹੀ ਦਿੰਦੇ ਹਨ। 'ਮਹਾਨ ਕੋਸ਼' ਵਿੱਚ ਭਾਈ ਕਾਨ੍ਹ ਸਿੰਘ ਨਾਭਾ ਨੇ ਲਿਖਿਆ ਹੈ ਕਿ 'ਸ਼ਿਵਾਜੀ ਦਾ ਗੁਰੂ ਮਹਾਤਮਾ ਸਮਰਥ ਰਾਮ ਦਾਸ ਸੀ ਜਿਸ ਨੇ ਇਸ ਨੂੰ ਉਪਦੇਸ਼ ਦਿੱਤਾ ਕਿ ਮਰਹੱਟਾ ਕੌਮ ਨੂੰ ਇਕ ਕਰੋ ਅਰ ਧਰਮ ਦੀ ਰਖਯਾ ਕਰੋ।' ਸਵਾਮੀ ਰਾਮ ਦਾਸ ਦੇ ਵਿਚਾਰ, ਮਹਾਂਰਾਸ਼ਟਰ ਦੇ ਹੋਰ ਸੰਤਾਂ ਨਾਲੋਂ ਵੱਖਰੇ ਕਿਉਂ ਹਨ? ਇਸ ਦਾ ਕਾਰਨ ਗੁਰੂ ਹਰਿਗੋਬਿੰਦ ਸਾਹਿਬ ਨਾਲ ਉਨ੍ਹਾਂ ਦੀ ਮੁਲਾਕਾਤ ਸੀ।

ਸਵਾਮੀ ਰਾਮ ਦਾਸ ਬਚਪਨ ਤੋਂ ਹੀ ਇਕ ਸੰਤ-ਸੁਭਾਅ ਵਿਅਕਤੀ ਸਨ। ਉਨ੍ਹਾਂ ਨੇ ਛੋਟੀ ਉਮਰ ਵਿੱਚ ਹੀ ਘਰ ਤਿਆਗ ਦਿੱਤਾ ਅਤੇ ਨਾਸਿਕ ਦੇ ਨੇੜੇ ਪੰਚਵਟੀ ਦੇ ਇਕ ਵੈਸ਼ਨਵ ਆਸ਼ਰਮ ਵਿੱਚ 12 ਸਾਲ ਧਰਮ ਗ੍ਰੰਥਾਂ ਦਾ ਅਧਿਐਨ ਕੀਤਾ। ਅਗਲੇ 12 ਸਾਲ ਉਨ੍ਹਾਂ ਨੇ ਹਿੰਦੂ ਤੀਰਥਾਂ ਦੀ ਯਾਤਰਾ ਕੀਤੀ ਅਤੇ ਵੱਖ-ਵੱਖ ਸੰਪਰਦਾਵਾਂ ਦੇ ਮਹਾਂਪੁਰਸ਼ਾਂ ਨਾਲ ਗੋਸ਼ਟੀਆਂ ਕੀਤੀਆਂ। ਇਸੇ ਦੌਰਾਨ ਉਹ 1630 ਈ: ਦੇ ਨੇੜੇ-ਤੇੜੇ ਸ੍ਰੀਨਗਰ (ਗੜ੍ਹਵਾਲ) ਆਏ। ਇਸ ਸਮੇਂ ਤੱਕ ਉਹ ਵੀ ਮਹਾਂਰਾਸ਼ਟਰ ਦੇ ਹੋਰ ਸੰਤਾਂ ਵਾਂਗ ਕੇਵਲ ਅਧਿਆਤਮਵਾਦੀ ਅਤੇ ਤਿਆਗੀ ਮਹਾਤਮਾ ਹੀ ਸਨ। ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਸੁਣ ਰੱਖੀ ਸੀ। ਜਦੋਂ ਉਹ ਗੁਰੂ ਹਰਿਗੋਬਿੰਦ ਸਾਹਿਬ ਦੇ ਡੇਰੇ ਵਿੱਚ ਉਨ੍ਹਾਂ ਨੂੰ ਮਿਲਣ ਗਏ ਤਾਂ ਉਸ ਸਮੇਂ ਗੁਰੂ ਜੀ ਅਜੇ ਸੈਰ-ਸ਼ਿਕਾਰ ਤੋਂ ਵਾਪਸ ਆਏ ਹੀ ਸਨ ਅਤੇ ਪੂਰੇ ਜੰਗੀ ਬਾਣੇ ਵਿੱਚ ਘੋੜੇ 'ਤੇ ਸਵਾਰ ਸਨ। ਕਾਫ਼ੀ ਹਥਿਆਰਬੰਦ ਸਿੱਖ ਵੀ ਉਨ੍ਹਾਂ ਦੇ ਨਾਲ ਸਨ। ਸਵਾਮੀ ਰਾਮ ਦਾਸ ਗੁਰੂ ਜੀ ਦੇ ਸ਼ਸਤਰ-ਵਸਤਰ ਅਤੇ ਠਾਠ-ਬਾਠ ਵੇਖ ਕੇ ਬੜੇ ਹੈਰਾਨ ਹੋਏ ਅਤੇ ਕਹਿਣ ਲੱਗੇ : 'ਮੈਂ ਸੁਣਿਆ ਹੈ ਕਿ ਤੁਸੀਂ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਤੇ ਬਿਰਾਜਮਾਨ ਹੋ। ਗੁਰੂ ਨਾਨਕ ਇਕ ਤਿਆਗੀ ਸਾਧੂ ਸਨ ਤੇ ਤੁਸੀਂ ਹਥਿਆਰਬੰਦ ਹੋ। ਫੌਜਾਂ ਤੇ ਘੋੜੇ ਰੱਖੇ ਹੋਏ ਹਨ। ਸੱਚਾ ਪਾਤਸ਼ਾਹ ਅਖਵਾਉਂਦੇ ਹੋ। ਤੁਸੀਂ ਕੈਸੇ ਸਾਧੂ ਹੋ?'

ਗੁਰੂ ਜੀ ਨੇ ਸਵਾਮੀ ਜੀ ਨੂੰ ਉੱਤਰ ਦਿੱਤਾ : 'ਬਾਤਨ ਫਕੀਰੀ, ਜ਼ਾਹਿਰ ਅਮੀਰੀ। (ਭਾਵ, ਅੰਦਰ ਫਕੀਰੀ ਬਾਹਰ ਅਮੀਰੀ) ਸ਼ਸਤਰ ਗਰੀਬ ਕੀ ਰੱਖਿਆ, ਜਰਵਾਨੇ ਕੀ ਭੱਖਿਆ। ਬਾਬਾ ਨਾਨਕ ਨੇ ਸੰਸਾਰ ਨਹੀਂ ਤਿਆਗਿਆ ਥਾ, ਮਾਯਾ ਤਿਆਗੀ ਥੀ।' ਇਕ ਹੱਥ-ਲਿਖਤ ਪੋਥੀ 'ਪੰਜਾਹ ਸਾਖੀਆਂ' ਅਨੁਸਾਰ ਛਟਮ ਪਾਤਸ਼ਾਹ ਦੇ ਇਹ ਬਚਨ ਸੁਣ ਕੇ ਸਵਾਮੀ ਰਾਮ

ਦਾਸ ਸਮਰਥ ਇਕਦਮ ਬੋਲੇ, 'ਯਹ ਹਮਾਰੇ ਮਨ ਭਾਵਤੀ ਹੈ।' ਸ੍ਰੀ ਹਨੂਮੰਤ ਸਵਾਮੀ ਰਚਿਤ ਇਕ ਮਰਾਠੀ ਗ੍ਰੰਥ 'ਰਾਮਦਾਸ ਸਵਾਮੀ ਬਖਾਰ' (1793 ਈ:) ਗੁਰੂ ਜੀ ਨਾਲ ਸਵਾਮੀ ਰਾਮਦਾਸ ਦੀ ਇਸ ਮਿਲਣੀ ਦੀ ਗਵਾਹੀ ਭਰਦਾ ਹੈ। ਧਰਮ ਦੀ ਰਾਖੀ ਲਈ ਸ਼ਸਤਰ ਅਤੇ ਸੂਰਬੀਰਤਾ ਧਾਰਨ ਕਰਕੇ ਜਬਰ-ਜ਼ੁਲਮ ਦਾ ਟਾਕਰਾ ਕਰਨ ਦੀ ਸਿੱਖਿਆ ਸਵਾਮੀ ਰਾਮਦਾਸ ਨੇ ਗੁਰੂ ਹਰਿਗੋਬਿੰਦ ਸਾਹਿਬ ਤੋਂ ਪ੍ਰਾਪਤ ਕੀਤੀ ਸੀ। ਇਹੀ ਸਿੱਖਿਆ ਉਸ ਨੇ ਆਪਣੇ ਸ਼ਿਸ਼ ਸ਼ਿਵਾਜੀ ਮਰਹੱਟਾ ਨੂੰ ਦਿੱਤੀ। ਸ਼ਿਵਾਜੀ ਨੇ ਮੁਗ਼ਲ ਰਾਜ ਦੀ ਹਿੱਕ ਉੱਤੇ ਕਿਵੇਂ ਮਰਹੱਟਾ ਸਲਤਨਤ ਕਾਇਮ ਕੀਤੀ ਅਤੇ ਔਰੰਗਜ਼ੇਬ ਨੂੰ ਕਿਵੇਂ ਲੋਹੇ ਦੇ ਚਣੇ ਚਬਵਾਏ, ਉਹ ਇਤਿਹਾਸ ਦੇ ਹਰ ਵਿਦਿਆਰਥੀ ਨੂੰ ਪਤਾ ਹੈ।

ਭਾਰਤੀ ਇਤਿਹਾਸ ਦੀ ਧਾਰਾ ਨੂੰ ਸਿੱਖ ਗੁਰੂ ਸਾਹਿਬਾਨ ਨੇ ਕਿਵੇਂ ਪ੍ਰਭਾਵਿਤ ਕੀਤਾ, ਇਹ ਗੁਰੂ ਨਾਨਕ ਦੇਵ ਜੀ ਦੇ ਵੱਡੇ ਸੁਪੱਤਰ ਬਾਬਾ ਸ੍ਰੀ ਚੰਦ ਜੀ ਦੇ ਜੀਵਨ ਚਰਿੱਤਰ ਤੋਂ ਵੀ ਪ੍ਰਗਟ ਹੁੰਦਾ ਹੈ। ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਕਿ ਮੇਵਾੜ ਦੇ ਮਹਾਰਾਣਾ ਪ੍ਰਤਾਪ ਜਦੋਂ ਚਿਤੌੜ ਨੂੰ ਮੁੜ ਹਾਸਲ ਕਰਨ ਲਈ ਸੰਘਰਸ਼ ਕਰ ਰਹੇ ਸਨ ਤਾਂ ਬਾਬਾ ਸ੍ਰੀ ਚੰਦ ਜੀ ਕਾਠੀਆਵਾੜ ਤੋਂ ਵਾਪਸ ਆਉਂਦੇ ਹੋਏ ਮਹਾਰਾਣਾ ਨੂੰ ਮਿਲੇ ਅਤੇ ਉਨ੍ਹਾਂ ਨੂੰ ਡਟੇ ਰਹਿਣ ਦਾ ਉਪਦੇਸ਼ ਦਿੱਤਾ। ਆਪਣੀ ਸਾਧ ਭਾਸ਼ਾ ਵਿੱਚ ਫ਼ਰਮਾਇਆ : 'ਜਿਤ ਹਾਰ ਤਾਂ ਪ੍ਰਭੂ ਦੀ ਇੱਛਾ ਉੱਤੇ ਨਿਰਭਰ ਹੈ। ਪਰ ਸ਼ੁੱਭ ਸੰਕਲਪ ਅਤੇ ਧਰਮ ਦੀ ਰੱਖਿਆ ਲਈ ਬਲੀਦਾਨ ਦੇਣ ਦਾ ਸਾਹਸ ਜਿਸ ਵਿਅਕਤੀ ਵਿੱਚ ਹੈ, ਉਸ ਉੱਤੇ ਈਸ਼ਵਰ ਦੀ ਕ੍ਰਿਪਾ ਹੁੰਦੀ ਹੈ।'

ਇਹ ਗੁਰੂ ਸਾਹਿਬਾਨ ਦੇ ਇਤਿਹਾਸ ਦੀਆਂ ਕੁਝ ਮੋਟੀਆਂ ਮਿਸਾਲਾਂ ਹਨ। ਪੰਜਾਬ ਨੂੰ ਇਸ ਗੱਲ ਉੱਤੇ ਮਾਣ ਹੈ ਕਿ ਸਿੱਖ ਗੁਰੂ ਸਾਹਿਬਾਨ ਨੇ ਭਾਰਤ ਦੇ ਧਰਮ ਅਤੇ ਸੱਭਿਆਚਾਰ ਨੂੰ ਆਪਣੀ ਰੂਹਾਨੀ ਅਤੇ ਕ੍ਰਾਂਤੀਕਾਰੀ ਵਿਚਾਰਧਾਰਾ ਨਾਲ ਪ੍ਰਭਾਵਿਤ ਕੀਤਾ।

• • •

# 105

## ਦਾਦੂ ਦੁਆਰੇ ਤੋਂ ਦਸਮ ਪਾਤਸ਼ਾਹ ਦਾ ਪ੍ਰਸਥਾਨ

ਦਾਦੂ ਦੁਆਰੇ ਵਿੱਚ ਮਹੰਤ ਜੈਤ ਰਾਮ ਨਾਲ ਗੁਰੂ ਗੋਬਿੰਦ ਸਿੰਘ ਜੀ ਦਾ ਜੋ ਵਾਰਤਾਲਾਪ ਹੋਇਆ ਉਸ ਨੂੰ ਅਸੀਂ ਪਿਛਲੇ ਕੁਝ ਪੰਨਿਆਂ ਵਿੱਚ ਸਿੱਖ ਇਤਿਹਾਸ ਦੇ ਪੁਰਾਤਨ ਸਰੋਤਾਂ ਅਨੁਸਾਰ ਬਿਆਨ ਕੀਤਾ ਹੈ। ਪਰ ਪ੍ਰਸਿੱਧ ਇਤਿਹਾਸਕਾਰ ਡਾ: ਹਰੀ ਰਾਮ ਗੁਪਤਾ ਇਸ ਵਾਰਤਲਾਪ ਨੂੰ ਇਕ ਹੋਰ ਨਜ਼ਰੀਏ ਤੋਂ ਦੇਖਦੇ ਹਨ। ਉਨ੍ਹਾਂ ਨੇ ਆਪਣੀ ਪੁਸਤਕ History of the Sikhs : The Sikh Gurus (ਪੰਨਾ 312) ਵਿੱਚ ਸਮਕਾਲੀ ਰਾਜਸਥਾਨ ਦੀ ਰਾਜਨੀਤਕ ਸਥਿਤੀ ਦਾ ਜੋ ਵਰਨਣ ਕੀਤਾ ਹੈ, ਉਹ ਬਹੁਤ ਸਹੀ ਅਤੇ ਯਥਾਰਥਕ ਹੈ। ਡਾਕਟਰ ਗੁਪਤਾ ਲਿਖਦੇ ਹਨ, 'ਵਾਰਤਾਲਾਪ ਸਮੇਂ ਗੁਰੂ ਜੀ ਨੇ ਮਹੰਤ ਜੈਤ ਰਾਮ ਨੂੰ ਪੁੱਛਿਆ ਕਿ ਕੀ ਉਹ ਮੁਗਲ ਸਾਮਰਾਜ ਨੂੰ ਨਸ਼ਟ ਕਰਨ ਲਈ ਰਾਜਪੂਤ ਰਾਜਿਆਂ ਤੋਂ ਕੁਝ ਮਦਦ ਹਾਸਲ ਕਰ ਸਕਦੇ ਹਨ। ਮਹੰਤ ਜੀ ਨੇ ਉੱਤਰ ਦਿੱਤਾ ਕਿ ਇਹ ਗੱਲ ਤਕਰੀਬਨ ਅਸੰਭਵ ਹੈ ਕਿਉਂਕਿ ਮਾਰਵਾੜ ਵਿੱਚ ਜੋਧਪੁਰ ਦੇ ਰਾਠੌਰਾਂ ਅਤੇ ਮੁਗਲਾਂ ਵਿੱਚ ਪਹਿਲਾਂ ਹੀ ਬੜੀ ਜ਼ੋਰਦਾਰ ਜੰਗ ਚਲ ਰਹੀ ਹੈ। ਇਸ ਲਈ ਜੋਧਪੁਰ ਦਾ ਰਾਜਾ ਅਜੀਤ ਸਿੰਘ ਕੋਈ ਮਦਦ ਨਹੀਂ ਦੇ ਸਕਦਾ। ਮੇਵਾੜ ਦੇ ਰਾਜਾ ਜੈ ਸਿੰਘ ਨੇ ਔਰੰਗਜ਼ੇਬ ਨਾਲ ਸੁਲਾਹ ਕਰ ਲਈ ਹੈ। ਨਾਗੌਰ ਦਾ ਮੋਹਕਮ ਸਿੰਘ ਖੁੱਲ੍ਹਮ-ਖੁੱਲ੍ਹੇ ਤੌਰ 'ਤੇ ਬਾਦਸ਼ਾਹ ਦੀ ਹਮਾਇਤ ਕਰਦਾ ਹੈ। ਜੈਪੁਰ ਦਾ ਨੌਜੁਆਨ ਰਾਜਾ ਜੈ ਸਿੰਘ ਮੁਗਲਾਂ ਦੇ ਪੱਖ ਵਿੱਚ ਹੈ ਅਤੇ ਔਰੰਗਜ਼ੇਬ ਅਧੀਨ ਮਰਾਠਿਆਂ ਵਿਰੁੱਧ ਲੜ ਰਿਹਾ ਹੈ। ਮਹੰਤ ਜੀ ਨੇ ਗੁਰੂ ਜੀ ਨੂੰ ਸੁਝਾਅ ਦਿੱਤਾ ਕਿ ਉਹ ਮਾਧੋ ਦਾਸ ਵੈਰਾਗੀ ਨੂੰ ਮਿਲਣ। ਮਾਧੋ ਦਾਸ ਪੰਜਾਬ ਦੀਆਂ ਪਹਾੜੀਆਂ ਵਿੱਚੋਂ ਆਇਆ ਬਹਾਦਰ ਦੇਸ਼ ਭਗਤ ਅਤੇ ਇਕ ਜੋਸ਼ੀਲਾ ਨੌਜਵਾਨ ਸਾਧੂ ਹੈ ਜੋ ਲੰਮੇ ਸਮੇਂ ਤੋਂ ਮਹਾਰਾਸ਼ਟਰ ਵਿੱਚ ਗੋਦਾਵਰੀ ਨਦੀ ਦੇ ਕਿਨਾਰੇ ਨੰਦੇੜ ਵਿੱਚ ਰਹਿੰਦਾ ਹੈ।

ਡਾ: ਹਰੀ ਰਾਮ ਗੁਪਤਾ ਦੇ ਇਸ ਹਵਾਲੇ ਤੋਂ ਦਸਮ ਪਾਤਸ਼ਾਹ ਦਾ ਧਰਮ ਰੱਖਿਆ ਦਾ ਦ੍ਰਿੜ੍ਹ ਸੰਕਲਪ ਉਸੇ ਤਰ੍ਹਾਂ ਪ੍ਰਗਟ ਹੁੰਦਾ ਹੈ ਜਿਵੇਂ ਉਨ੍ਹਾਂ ਨੇ ਦਾਦੂ ਪੰਥ ਦੇ ਪੰਜਵੇਂ ਆਚਾਰੀਆ ਮਹੰਤ ਜੈਤ ਰਾਮ ਨੂੰ ਜਬਰ-ਜ਼ੁਲਮ ਦਾ ਮੁਕਾਬਲਾ ਸ਼ਸਤਰ-ਬੱਧ ਹੋ ਕੇ ਕਰਨ ਦਾ ਉਪਦੇਸ਼ ਦਿੱਤਾ ਸੀ।

ਗੁਰੂ ਗੋਬਿੰਦ ਸਿੰਘ ਜੀ ਦਾਦੂ ਦੁਆਰੇ ਵਿੱਚ ਕੇਵਲ ਇਕ ਦਿਨ ਅਤੇ ਇਕ ਰਾਤ ਰਹੇ ਪਰ ਇਹ ਥੋੜ੍ਹਾ ਜਿਹਾ ਸਮਾਂ ਦਾਦੂ ਪੰਥ ਲਈ ਕ੍ਰਾਂਤੀਕਾਰੀ ਸਿੱਧ ਹੋਇਆ। ਅਹਿੰਸਾਵਾਦੀ ਦਾਦੂ ਪੰਥ ਨੂੰ ਸ਼ਸਤਰਧਾਰੀ ਬਣਾਉਣ ਦੇ ਸ਼ਾਇਦ ਕੁਝ ਹੋਰ ਕਾਰਨ ਵੀ ਹੋਣ ਪਰ ਇਸ ਵੱਡੇ ਪਰਿਵਰਤਨ ਦਾ ਫੌਰੀ ਕਾਰਨ ਦਸਮ ਪਾਤਸ਼ਾਹ ਦਾ ਨਰਾਇਣੇ ਵਿੱਚ ਆਗਮਨ (1706-07 ਈ:) ਸੀ। ਦਾਦੂ ਦੁਆਰੇ ਦੇ ਮਹੰਤ ਸ੍ਰੀ ਜੈਤ ਰਾਮ ਨਾਲ ਗੁਰੂ ਜੀ ਦੀ ਜੋ ਵਿਚਾਰ ਗੋਸ਼ਟੀ ਹੋਈ ਉਸ ਤੋਂ ਛੇਤੀ ਹੀ ਬਾਅਦ ਮਹੰਤ ਜੈਤ ਰਾਮ ਜੀ ਦੇ ਸਮੇਂ ਵਿੱਚ ਹੀ ਦਾਦੂ ਪੰਥ ਦੀ ਨਾਗਾ ਸੰਪਰਦਾਇ ਕੇਸਾਧਾਰੀ ਹੋ ਗਈ ਅਤੇ ਉਨ੍ਹਾਂ ਵਿੱਚ ਸ਼ਸਤਰਧਾਰੀ ਹੋਣ ਦਾ ਵਿਚਾਰ ਦਿਨੋ-ਦਿਨ ਜ਼ੋਰ ਫੜਦਾ ਗਿਆ। ਆਖਰ 1755 ਈ: ਵਿੱਚ ਨਾਗਾ ਪੰਥ ਦੇ ਮੁਖੀ ਸ੍ਰੀ ਸ਼ਿਆਮ ਦਾਸ ਨੇ ਸ਼ਸਤਰ ਪਹਿਨ ਲਏ। ਇਸ ਤਰ੍ਹਾਂ ਦਾਦੂ ਪੰਥ ਦੀ ਨਾਗਾ ਸ਼ਾਖਾ ਪੂਰਨ ਰੂਪ ਵਿੱਚ ਕੇਸਾਧਾਰੀ ਅਤੇ ਸ਼ਸਤਰਧਾਰੀ ਹੋ ਗਈ। ਹਰ ਨਾਗਾ ਸੈਨਿਕ 'ਪੰਜ ਸ਼ਸਤਰ ਅਤੇ ਇਕ ਵਸਤਰ (ਜੋ ਬਾਅਦ ਵਿੱਚ ਕੱਛ, ਚੋਲੇ ਅਤੇ ਸਾਫ਼ੇ ਵਿੱਚ ਤਬਦੀਲ ਹੋ ਗਿਆ) ਪਹਿਨਦਾ ਸੀ।

ਭਾਈ ਸੰਤੋਖ ਸਿੰਘ ਕਹਿੰਦੇ ਹਨ ਕਿ ਦਸਮ ਪਾਤਸ਼ਾਹ ਨੇ ਇਕ ਦਿਨ ਅਤੇ ਇਕ ਰਾਤ ਦਾਦੂ ਦੁਆਰੇ ਵਿੱਚ ਬਤੀਤ ਕੀਤੀ। ਸੁਬ੍ਹਾ ਹੋਈ ਤਾਂ ਗੁਰੂ ਜੀ ਸ਼ਸਤਰ-ਵਸਤਰ ਪਹਿਨ ਕੇ ਘੋੜੇ 'ਤੇ ਸਵਾਰ ਹੋ ਗਏ ਅਤੇ ਅਗਲੇ ਪੜਾਅ ਲਈ ਦਾਦੂ ਦੁਆਰੇ ਤੋਂ ਪ੍ਰਸਥਾਨ ਕੀਤਾ—

ਸੋ ਦਿਨ ਜਾਮਨਿ ਤਹਾਂ ਬਿਤਾਈ।
ਭਈ ਪ੍ਰਾਤਿ ਤਯਾਰੀ ਕਰਿਵਾਈ।

ਸਤਿਗੁਰ ਬਸਤ੍ਰ ਸ਼ਸਤ੍ਰ ਕੋ ਪਹਿਰੇ।
ਹਯ ਅਰੋਹ ਆਸਨ ਪਰ ਠਹਿਰੇ। —ਸੂਰਜ ਪ੍ਰਕਾਸ਼, ਐਨ ੧, ਅੰਸੂ ੩੭
(ਜਾਮਨਿ : ਰਾਤ, ਹਯ ਅਰੋਹ : ਘੋੜੇ 'ਤੇ ਸਵਾਰ ਹੋਏ)

ਸਵਾਮੀ ਨਰਾਇਣ ਦਾਸ ਆਪਣੀ ਪੁਸਤਕ 'ਸ੍ਰੀ ਦਾਦੂ ਪੰਥ ਪ੍ਰੀਚੈ' (ਭਾਗ ਪਹਿਲਾ) ਵਿੱਚ ਦਾਦੂ ਦੁਆਰੇ ਤੋਂ ਦਸਮ ਪਾਤਸ਼ਾਹ ਦੇ ਪ੍ਰਸਥਾਨ ਬਾਰੇ ਇਹ ਸੂਚਨਾ ਦਿੰਦੇ ਹਨ—

'ਰਾਤਰੀ ਮੇਂ ਸਿੱਖ ਗੁਰੂ ਗੋਬਿੰਦ ਸਿੰਘ ਜੀ ਸਿਖੋਂ ਸਹਿਤ ਦਾਦੂ ਦੁਆਰੇ ਮੇਂ ਬਿਰਾਜੇ। ਫਿਰ ਦੂਸਰੇ ਦਿਨ ਆਚਾਰੀਆ ਜੈਤ ਰਾਮ ਜੀ ਸੇ ਮਿਲ ਕਰ ਪ੍ਰਸਥਾਨ ਕਰਨੇ ਲਗੇ। ਤਬ ਸ਼ਿਸ਼ਟਾਚਾਰ ਕਾ ਆਸ਼ਰੀਆ ਲੇ ਕਰ ਦੋਨੋਂ ਨੇ ਏਕ ਦੂਸਰੇ ਕੋ ਪ੍ਰਣਾਮ ਕੀਆ—

ਪ੍ਰਸੰਨ ਹੋਇ ਭੋਜਨ ਕੀਓ ਚਲਤ ਨਮਾਯੋ ਸ਼ੀਸ਼।
ਗੁਰ ਦਾਦੂ ਕਾ ਪਾਟ ਪਰ ਜੈਤ ਜਯੋਤੀ ਜਗਦੀਸ਼। —ਪੰਨਾ 66

'ਗੁਰੂ ਕੀਆ ਸਾਖੀਆਂ' (1790 ਈ:) ਵਿੱਚ ਦਾਦੂ ਦੁਆਰੇ ਤੋਂ ਗੁਰੂ ਜੀ ਦੀ ਵਿਦਾਇਗੀ ਬਾਰੇ ਕੁਝ ਵਿਸਥਾਰ ਨਾਲ ਲਿਖਿਆ ਗਿਆ ਹੈ : 'ਆਗੇ ਜਾਣੇ ਕੀ ਤਿਆਰੀ ਹੋਈ। ਬਾਵਾ ਜੈਤ ਰਾਮ ਨੇ ਰੇਜ਼ੇ ਤੇ ਪਚੀਸ ਰੁਪਏ ਰਾਖ ਮਸਤਕ ਟੇਕਾ। ਗੁਰੂ ਜੀ ਹੱਸੇ ਤੇ ਕਿਹਾ, ਸੰਤ ਜੀ, ਆਪ ਕਾ ਦਰਸ਼ਨ ਹੀ ਹਮੇਂ ਭੇਟਾ ਸੀ, ਇਸ ਮਾਇਆ ਕੀ ਤਾਂ ਹਮੇਂ ਕਾਈ ਜ਼ਰੂਰਤ ਨਾ ਸੀ। ਹੱਛਾ, ਆਪ ਕੀ ਰਜ਼ਾਇ। ਇਤਨਾ ਬਚਨ ਕਹਿ ਕੇ ਧਰਮ ਸਿੰਘ ਸੇ ਕਹਾ ਕਿ ਜੈਤ ਰਾਮ ਜੀ ਕੀ ਭੇਟਾ ਉਠਾਇ ਲੀਜੀਏ। ਬਾਅਦ ਮੈਂ ਆਗੇ ਜਾਣੇ ਕਾ ਰੁਖ ਕੀਆ। ਮਹੰਤ ਜੈਤ ਰਾਮ ਡੇਰੇ ਸੇ ਸਵਾ ਕੋਸ ਵਿਦਾ ਕਰਨੇ ਸਤਿਗੁਰਾਂ ਕੇ ਗੈਲ ਆਇਆ।' (ਸਾਖੀ 106ਵੀਂ)

ਕੁਝ ਪੁਸਤਕਾਂ ਵਿੱਚ ਦਾਦੂ ਦੁਆਰੇ ਨਾਲ ਸਬੰਧਿਤ ਇਕ ਹੋਰ ਗੱਲ ਵੀ ਲਿਖੀ ਹੋਈ ਮਿਲਦੀ ਹੈ। ਜਦੋਂ ਮਹੰਤ ਜੈਤ ਰਾਮ ਨੂੰ ਪਤਾ ਲੱਗਾ ਕਿ ਗੁਰੂ ਜੀ ਦੱਖਣ ਨੂੰ ਜਾ ਰਹੇ ਹਨ ਤਾਂ ਉਸ ਨੇ ਗੁਰੂ ਜੀ ਨੂੰ ਸਾਵਧਾਨ ਕੀਤਾ ਕਿ ਹੈਦਰਾਬਾਦ ਵਾਲੇ ਪਾਸੇ ਨਾ ਜਾਣਾ। ਉਥੇ ਮਾਧੋਦਾਸ ਨਾਂ ਦਾ ਇਕ ਸਾਧੂ ਰਹਿੰਦਾ ਹੈ ਜੋ ਪਹਿਲਾਂ ਤਾਂ ਕਿਸੇ ਸਾਧੂ ਮਹਾਤਮਾ ਨੂੰ ਆਦਰ ਨਾਲ ਪਲੰਘ ਉੱਤੇ ਬਿਠਾਉਂਦਾ ਹੈ, ਤੇ ਫੇਰ ਆਪਣੀ ਯੋਗ ਸ਼ਕਤੀ ਨਾਲ ਪਲੰਘ ਨੂੰ ਉਲਟਾ ਦਿੰਦਾ ਹੈ ਅਤੇ ਸੰਤ ਪੁਰਸ਼ਾਂ ਦਾ ਨਿਰਾਦਰ ਕਰਦਾ ਹੈ। ਮਹੰਤ ਜੈਤ ਰਾਮ ਦਾ ਇਹ ਇਸ਼ਾਰਾ ਬੰਦਾ ਬਹਾਦਰ ਵੱਲ ਸੀ ਜੋ ਪਹਿਲਾਂ ਮਾਧੋ ਦਾਸ ਦੇ ਨਾਂ 'ਤੇ ਗੋਦਾਵਰੀ ਦੇ ਕਿਨਾਰੇ ਵਿਚਰਦਾ ਸੀ। 'ਪੰਥ ਪ੍ਰਕਾਸ਼' ਵਿੱਚ ਭਾਈ ਰਤਨ ਸਿੰਘ ਭੰਗੂ ਲਿਖਦੇ ਹਨ ਕਿ ਮਹੰਤ ਜੈਤ ਰਾਮ ਨੇ ਗੁਰੂ ਜੀ ਨੂੰ ਆਪ ਬੀਤੀ ਸੁਣਾਉਂਦਿਆਂ ਦੱਸਿਆ ਕਿ ਪਹਿਲਾਂ ਉਸ ਨੇ ਸਾਨੂੰ ਪਲੰਘ ਉੱਤੇ ਬਿਠਾਇਆ ਅਤੇ ਫੇਰ ਪਲੰਘ ਨੂੰ ਉਲਟਾ ਕੇ ਖ਼ੂਬ ਹੱਸਿਆ—

ਬੈਠਾਯੋ ਉਸ ਪਲੰਘ ਪੁਰ ਪੁਨ ਉਨ ਦਯੋ ਉਲਟਾਇ।
ਕਰੀ ਮਸਕਰੀ ਹਮ ਘਨੀ ਹਸ ਹਸ ਲਿਟ ਲਿਟ ਪਾਇ।

ਮਹੰਤ ਜੈਤ ਰਾਮ ਦੀ ਗੱਲ ਸੁਣ ਕੇ ਸ੍ਰੀ ਦਸਮੇਸ਼ ਜੀ ਬੋਲੇ, 'ਮਹੰਤ ਜੀ, ਮਾਧੋ ਦਾਸ ਪਾਸ ਤਾਂ ਅਸੀਂ ਜ਼ਰੂਰ ਜਾਵਾਂਗੇ। ਜੇ ਸਾਡੇ ਸਾਹਮਣੇ ਅੜਿਆ ਤਾਂ ਉਸ ਦੀਆਂ ਰਿੱਧੀਆਂ-ਸਿੱਧੀਆਂ ਸਭ ਖ਼ਤਮ ਕਰ ਦਿਆਂਗੇ, ਜਾਂ ਫਿਰ ਉਸ ਨੂੰ ਸਿੱਧੇ ਰਾਹ ਪਾ ਦਿਆਂਗੇ। ਗੁਰੂ ਨਾਨਕ ਦਾ ਦਾਸ ਬਣਾ ਕੇ ਆਪਣਾ ਖ਼ਾਸ ਸਿੱਖ ਬਣਾ ਲਵਾਂਗੇ'—

ਸਤਿਗੁਰ ਕਹੀ, 'ਜੁ ਸਤਿਗੁਰ ਕਰੈ।
ਬਨੇ ਨਹੀ ਅਬ ਹਮ ਕੋ ਟਰੈ।...
ਅੜੇ ਤੋ ਹਮ ਉਸ ਸਿਧੀ ਗਵਾਵੈਂ।
ਮਿਲੈ ਤਾਂ ਉਸ ਕੋ ਰਾਹਿ ਪਾਇ ਜਾਵੈਂ।
ਸਤ ਨਾਨਕ ਉਸ ਕਰ ਹੈਂ ਦਾਸ।
ਕਰੈਂ ਸਿਖ ਉਸ ਅਪਨੋ ਖਾਸ।'

—ਪੰਥ ਪ੍ਰਕਾਸ਼, ਭਾਈ ਰਤਨ ਸਿੰਘ ਭੰਗੂ, ਪੰਨਾ : 121

'ਗੁਰੂ ਕੀਆਂ ਸਾਖੀਆਂ' ਵਿੱਚ ਵੀ ਇਹ ਕਥਾ ਇਸੇ ਤਰ੍ਹਾਂ ਲਿਖੀ ਗਈ ਹੈ। ਪਰ ਮਾਧੋ ਦਾਸ ਨਾਲ ਦਸਮ ਪਾਤਸ਼ਾਹ ਦੀ ਮੁਲਾਕਾਤ ਗੁਰੂ ਜੀ ਦੀ ਦੂਜੀ ਦੱਖਣ ਯਾਤਰਾ ਸਮੇਂ ਦੱਸੀ ਗਈ ਹੈ। ਇਸ ਲਈ ਉਪਰੋਕਤ ਬਿਰਤਾਂਤ ਤੋਂ ਜਾਪਦਾ ਹੈ ਕਿ

ਗੁਰੂ ਜੀ ਦਾਦੂ ਦੁਆਰੇ ਵੀ ਸ਼ਾਇਦ ਦੂਜੀ ਦੱਖਣ ਯਾਤਰਾ ਸਮੇਂ ਹੀ ਗਏ ਹੋਣਗੇ ਪਰ ਬਹੁਗਿਣਤੀ ਵਿਦਵਾਨ ਦਸਮ ਪਾਤਸ਼ਾਹ ਦਾ ਦਾਦੂ ਦੁਆਰੇ ਜਾਣਾ ਉਨ੍ਹਾਂ ਦੀ ਪਹਿਲੀ ਦੱਖਣ ਯਾਤਰਾ ਨਾਲ ਹੀ ਸਬੰਧਿਤ ਦੱਸਦੇ ਹਨ, ਜਦੋਂ ਉਹ ਔਰੰਗਜ਼ੇਬ ਦੇ ਬੁਲਾਵੇ 'ਤੇ ਅਹਿਮਦ ਨਗਰ ਨੂੰ ਜਾ ਰਹੇ ਸਨ।

ਦਸਮ ਪਾਤਸ਼ਾਹ ਦੇ ਮਾਧੋ ਦਾਸ ਵੈਰਾਗੀ (ਬੰਦਾ ਸਿੰਘ ਬਹਾਦਰ) ਨੂੰ ਮਿਲਣ ਬਾਰੇ ਡਾ: ਹਰੀ ਰਾਮ ਗੁਪਤਾ ਦੀ ਰਾਏ ਜਿਵੇਂ ਅਸੀਂ ਇਸ ਲੇਖ ਦੇ ਸ਼ੁਰੂ ਵਿੱਚ ਲਿਖਿਆ ਹੈ, ਸਿੱਖ ਇਤਿਹਾਸ ਦੇ ਉਪਰੋਕਤ ਬਿਰਤਾਂਤ ਦੇ ਬਿਲਕੁਲ ਉਲਟ ਹੈ। ਅਸੀਂ ਦੋਨੋਂ ਬਿਰਤਾਂਤ ਪਾਠਕਾਂ ਦੇ ਸਨਮੁੱਖ ਰੱਖ ਦਿੱਤੇ ਹਨ।

ਨਰਾਇਣੇ ਵਿੱਚ ਦਾਦੂ ਮੰਦਿਰ ਦੇ ਸਾਹਮਣੇ ਬੋਹੜਾਂ ਹੇਠ ਜਿਸ ਅਸਥਾਨ 'ਤੇ ਗੁਰੂ ਗੋਬਿੰਦ ਸਿੰਘ ਆਪਣੇ ਸਿੰਘਾਂ ਸਮੇਤ ਬਿਰਾਜੇ ਸਨ ਉਥੇ ਅੱਜਕਲ੍ਹ ਬੋਹੜ ਦੇ ਦੋ ਰੁੱਖਾਂ ਦੁਆਲੇ ਤਕਰੀਬਨ 25 ਫੁੱਟ ਵਰਗਾਕਾਰ ਦਾ ਉੱਚਾ ਥੜ੍ਹਾ ਬਣਿਆ ਹੋਇਆ ਹੈ। ਦਾਦੂ ਮੰਦਿਰ ਦੇ ਸੇਵਾਦਾਰ ਦਰਸ਼ਨ-ਅਭਿਲਾਸ਼ੀ ਯਾਤਰੀਆਂ ਨੂੰ ਇਸ ਥੜ੍ਹੇ ਦੇ ਦਰਸ਼ਨ ਕਰਾਉਂਦੇ ਹਨ। ਅੱਜਕਲ੍ਹ ਇਹ ਅਸਥਾਨ ਦਾਦੂ ਮੰਦਿਰ ਦੇ ਅਹਾਤੇ ਦੇ ਅੰਦਰ ਆ ਗਿਆ ਹੈ। ਕੁਝ ਸਾਲ ਪਹਿਲਾਂ ਸਿੱਖ ਸੰਗਤਾਂ ਨੇ ਇੱਥੇ ਗੁਰੂ ਅਸਥਾਨ ਉਸਾਰਨ ਦੀ ਯੋਜਨਾ ਬਣਾਈ ਪਰ ਦਾਦੂ ਮੰਦਿਰ ਦੇ ਪ੍ਰਬੰਧਕਾਂ ਨੇ ਇਸ ਦੀ ਆਗਿਆ ਨਹੀਂ ਦਿੱਤੀ। ਅਦਾਲਤ ਰਾਹੀਂ ਹੋਏ ਫ਼ੈਸਲੇ ਅਨੁਸਾਰ ਸਰਕਾਰ ਨੇ ਸਿੱਖ ਸੰਗਤਾਂ ਨੂੰ ਗੁਰਦੁਆਰੇ ਦੀ ਉਸਾਰੀ ਲਈ ਸਾਢੇ ਤੇਰਾਂ ਵਿਘੇ ਜ਼ਮੀਨ ਸਸਤੇ ਭਾਅ ਉੱਤੇ ਦੇ ਦਿੱਤੀ। ਸ਼ਹਿਰ ਤੋਂ ਬਾਹਰ ਨਰਾਇਣਾ-ਦੂਦੂ ਸੜਕ ਉੱਤੇ ਇਸ ਜ਼ਮੀਨ ਉੱਤੇ ਦਸਮ ਪਾਤਸ਼ਾਹ ਦੀ ਯਾਦ ਵਿੱਚ ਗੁਰਦੁਆਰਾ ਸ੍ਰੀ ਚਰਨ ਕਮਲ ਸਾਹਿਬ ਨਰਾਇਣਾ ਬਣ ਗਿਆ ਹੈ। ਗੁਰਦੁਆਰਾ ਸਾਹਿਬ ਦਾ ਨੀਂਹ ਪੱਥਰ ਗਿ. ਜ਼ੈਲ ਸਿੰਘ ਨੇ ਰੱਖਿਆ ਜੋ ਉਦੋਂ ਭਾਰਤ ਦੇ ਗ੍ਰਹਿ ਮੰਤਰੀ ਸਨ। ਗੁਰਦੁਆਰਾ ਸਾਹਿਬ ਦੀ ਕਾਰ-ਸੇਵਾ ਸੰਤ ਬਾਬਾ ਗੁਰਮੁਖ ਸਿੰਘ ਬਾਬਾ ਝੰਡਾ ਸਿੰਘ ਖਡੂਰ ਸਾਹਿਬ ਦੇ ਕਾਰ-ਸੇਵਾ ਜਥੇ ਵੱਲੋਂ ਬਾਬਾ ਉੱਤਮ ਸਿੰਘ ਅਤੇ ਬਾਬਾ ਅਮਰ ਸਿੰਘ ਨੇ ਕਰਵਾਈ ਹੈ। 26 ਸਤੰਬਰ, 2001 ਨੂੰ ਜਦੋਂ ਰੋਜ਼ਾਨਾ 'ਅਜੀਤ' ਜਲੰਧਰ ਦੀ ਟੀਮ ਇਸ ਗੁਰਦੁਆਰੇ ਦੇ ਦਰਸ਼ਨ ਕਰਨ ਗਈ ਤਾਂ ਉਸ ਸਮੇਂ ਸੰਤ ਗੁਰਮੇਲ ਸਿੰਘ ਜੀ ਕਾਰ-ਸੇਵਾ ਕਰਵਾ ਰਹੇ ਸਨ। ਸੰਤ ਗੁਰਮੇਲ ਸਿੰਘ ਜੀ ਨੇ ਸਾਨੂੰ ਗੁਰਦੁਆਰਾ ਸਾਹਿਬ ਵਿੱਚ ਸੁਰੱਖਿਅਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਹੱਥ-ਲਿਖਤ ਬੀੜ ਦੇ ਦਰਸ਼ਨ ਵੀ ਕਰਵਾਏ, ਜਿਸ ਦੇ 720 ਪੱਤਰੇ (1440 ਪੰਨੇ) ਹਨ। ਸੰਤ ਜੀ ਦੇ ਦੱਸਣ ਅਨੁਸਾਰ ਇਹ ਬੀੜ ਸਿੰਧੀਆਂ ਪਾਸੋਂ ਪ੍ਰਾਪਤ ਹੋਈ ਹੈ। ਬੀੜ ਦੇ ਉਤਾਰੇ ਸਬੰਧੀ ਬੀੜ ਦੇ ਅਰੰਭ ਅਤੇ ਸਮਾਪਤੀ ਉੱਤੇ ਇਹ ਸੂਚਨਾ ਦਰਜ ਹੈ, 'ਸ੍ਰੀ ਜੀ ਕੀ ਕਿਰਪਾ ਸੇ ਉਤਾਰਾ ਸ੍ਰੀ ਬਾਬਾ ਦੀਪ ਸਿੰਘ ਜੀ ਕੀ ਹਸਤ ਲਿਖਤ ਬੀੜ ਕਾ ਕੀਆ ਗੁਰੂ ਜੀ ਕੇ ਸੇਵਕ ਜਗਤਾ ਸਿੰਘ ਨੇ। ਭੂਲ ਚੂਕ ਸੁਧੋ।'

ਗੁਰਦੁਆਰਾ ਸ੍ਰੀ ਚਰਨ ਕਮਲ ਸਾਹਿਬ ਨਰਾਇਣਾ ਵਿੱਚ ਹਰ ਸਾਲ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਪੁਰਬ ਮਨਾਇਆ ਜਾਂਦਾ ਹੈ ਜਿਸ ਵਿੱਚ ਜੈਪੁਰ, ਅਜਮੇਰ ਅਤੇ ਕਈ ਹੋਰ ਸ਼ਹਿਰਾਂ ਵਿੱਚੋਂ ਭਾਰੀ ਗਿਣਤੀ ਵਿੱਚ ਸੰਗਤਾਂ ਸ਼ਾਮਿਲ ਹੁੰਦੀਆਂ ਹਨ।

• • •

# 106

## ਦਸਮ ਪਾਤਸ਼ਾਹ ਨਾਲ ਸਬੰਧਿਤ ਇਕ ਨਵਾਂ ਅਸਥਾਨ : ਸ਼ਾਬਰਦਾ

ਦਸਮ ਪਾਤਸ਼ਾਹ ਦੀ ਪਹਿਲੀ ਦੱਖਣ ਯਾਤਰਾ ਦੇ ਪੜਾਵਾਂ ਦੀ ਜੋ ਤਰਤੀਬ 'ਸਾਖੀ ਪੋਥੀ' ਦੇ ਕਰਤਾ ਨੇ ਲਿਖੀ ਹੈ, ਉਹੀ ਤਰਤੀਬ ਭਾਈ ਸੰਤੋਖ ਸਿੰਘ ਨੇ ਆਪਣੇ 'ਸੂਰਜ ਪ੍ਰਕਾਸ਼' ਗ੍ਰੰਥ ਵਿੱਚ ਅਪਣਾਈ ਹੈ। 'ਸਾਖੀ ਪੋਥੀ' ਦੀ ਤਰਤੀਬ ਤਲਵੰਡੀ ਸਾਬੋ ਤੋਂ ਸੁਹਾਵਾ ਤੱਕ ਤਾਂ ਠੀਕ ਹੈ ਪਰ ਉਸ ਤੋਂ ਅਗਲੇ ਪੜਾਅ ਕਿਸੇ ਕਾਰਨ ਅੱਗੇ ਪਿੱਛੇ ਹੋ ਗਏ ਹਨ। ਨਕਸ਼ੇ ਅਨੁਸਾਰ ਸੁਹਾਵੇ ਤੋਂ ਅੱਗੇ ਚੂਰੂ, ਦਾਦੂ ਦੁਆਰਾ (ਨਰਾਇਣਾ) ਪਹਿਲਾਂ ਆਉਂਦੇ ਹਨ ਤੇ ਪੁਸ਼ਕਰ ਬਾਅਦ ਵਿੱਚ ਆਉਂਦਾ ਹੈ ਪਰ ਸਾਖੀ ਪੋਥੀ ਵਿੱਚ ਪੁਸ਼ਕਰ ਪਹਿਲਾਂ ਲਿਖਿਆ ਹੋਇਆ ਹੈ ਅਤੇ ਚੂਰੂ 'ਤੇ ਦਾਦੂ ਦੁਆਰਾ ਮਗਰੋਂ ਲਿਖੇ ਹਨ। ਪੜਾਵਾਂ ਦੀ ਉਪਰੋਕਤ ਤਰਤੀਬ ਉੱਤੇ ਭਾਈ ਵੀਰ ਸਿੰਘ ਵੀ ਸ਼ੱਕ ਕਰਦੇ ਹਨ। ਉਹ ਆਪਣੇ ਵੱਲੋਂ ਸੰਪਾਦਿਤ 'ਸੂਰਜ ਪ੍ਰਕਾਸ਼' ਦੀ ਚੌਧਵੀਂ ਜਿਲਦ ਵਿੱਚ ਲਿਖਦੇ ਹਨ, 'ਸਰਸੇ ਤੋਂ ਅੱਗੇ ਉਤਾਰੇ ਦੇ ਥਾਵਾਂ ਵਿੱਚ ਕੁਛ ਅੱਗੜ ਪਿੱਛੜ ਰਲਾ ਹੈ ਤੇ ਮੰਜ਼ਲਾਂ ਤੇ ਟਿਕਾਣੇ ਅਜਮੇਰ ਤੱਕ ਸਾਰੇ ਸਿਲਸਲੇਵਾਰ ਨਹੀਂ ਆਏ। ਖੋਜ ਦੀ ਲੋੜ ਹੈ।.... ਸਾਖੀ ਪੋਥੀ ਵਿੱਚ ਪੁਸ਼ਕਰ ਤੋਂ ਮਗਰੋਂ ਚੂਰੂ ਡੇਰਾ ਕੀਤਾ ਲਿਖਿਆ ਹੈ, ਪਰ ਚੂਰੂ ਪੁਸ਼ਕਰ ਤੋਂ ਉਰੇ ਹੈ ਬਹੁਤਾ, ਇਹ ਤਾਂ ਸਰਸੇ ਤੋਂ ਹੀ 80 ਕੁ ਮੀਲ ਦੱਖਣ ਨੂੰ ਹੈ।' (ਪੰਨਾ 6148)

ਭਾਈ ਸੰਤੋਖ ਸਿੰਘ ਤੋਂ ਬਾਅਦ ਤਕਰੀਬਨ ਸਾਰੇ ਨਵੇਂ ਪੁਰਾਣੇ ਲੇਖਕਾਂ ਨੇ ਆਪਣੀਆਂ ਪੁਸਤਕਾਂ ਵਿੱਚ ਦਸਮ ਪਾਤਸ਼ਾਹ ਦੇ ਪੜਾਵਾਂ ਦੀ ਉਹੀ ਤਰਤੀਬ ਲਿਖੀ ਹੈ ਜੋ 'ਸਾਖੀ ਪੋਥੀ' ਅਤੇ 'ਸੂਰਜ ਪ੍ਰਕਾਸ਼' ਵਿੱਚ ਦਰਜ ਹੈ। ਪਰ ਇਹ ਤਰਤੀਬ ਸਹੀ ਨਹੀਂ ਅਤੇ ਸੋਧ ਦੀ ਮੰਗ ਕਰਦੀ ਹੈ। ਡਾ: ਹਰੀ ਰਾਮ ਗੁਪਤਾ ਨੇ ਤਲਵੰਡੀ ਸਾਬੋ ਤੋਂ ਬਾਅਦ ਗੁਰੂ ਜੀ ਦਾ ਰਸਤਾ ਇਸ ਤਰ੍ਹਾਂ ਬਿਆਨ ਕੀਤਾ ਹੈ : ਸਰਸਾ-ਸਾਦੂਲਪੁਰ-ਚੂਰੂ-ਸੀਕਰ-ਰਿੰਗਸ-ਫੁਲੇਰਾ ਅਤੇ ਫੇਰ ਦਾਦੂ ਦੁਆਰਾ ਨਰਾਇਣਾ। ਸਤੰਬਰ 2001 ਵਿੱਚ 'ਅਜੀਤ' ਦੀ ਟੀਮ ਨੇ ਜਦੋਂ ਦਾਦੂ ਦੁਆਰੇ ਦੀ ਯਾਤਰਾ ਕੀਤੀ ਤਾਂ ਉਸ ਨੇ ਵੀ ਸਰਸਾ, ਨੌਹਰ ਅਤੇ ਸੁਹਾਵੇ ਤੋਂ ਅੱਗੇ ਉਪਰੋਕਤ ਰਸਤੇ ਉੱਤੇ ਹੀ ਸਫ਼ਰ ਕੀਤਾ ਭਾਵ ਅਸੀਂ ਸੁਹਾਵੇ ਤੋਂ ਚੂਰੂ, ਸੀਕਰ, ਰਿੰਗਸ ਅਤੇ ਫੁਲੇਰਾ ਰਾਹੀਂ ਦਾਦੂ ਦੁਆਰੇ ਪਹੁੰਚੇ। ਅਸਲ ਵਿੱਚ ਸੁਹਾਵੇ ਤੋਂ ਦਾਦੂ ਦੁਆਰੇ ਪਹੁੰਚਣ ਦਾ ਮੁੱਖ ਰਸਤਾ ਹੀ ਇਹ ਹੈ ਅਤੇ ਇਸ ਰਸਤੇ ਵਿੱਚ ਪੁਸ਼ਕਰ ਆ ਹੀ ਨਹੀਂ ਸਕਦਾ ਕਿਉਂਕਿ ਪੁਸ਼ਕਰ ਤਾਂ ਦਾਦੂ ਦੁਆਰੇ ਤੋਂ 80 ਕਿਲੋਮੀਟਰ ਅੱਗੇ ਹੈ। ਇਸ ਲਈ ਪੁਸ਼ਕਰ ਦਾ ਪੜਾਅ ਦਾਦੂ ਦੁਆਰੇ ਤੋਂ ਪਹਿਲਾਂ ਦੱਸਣਾ ਸਹੀ ਨਹੀਂ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਪਹਿਲੀ ਦੱਖਣ ਯਾਤਰਾ ਦੇ ਪੜਾਵਾਂ ਬਾਰੇ ਉਪਰੋਕਤ ਚਰਚਾ ਕਰਨ ਤੋਂ ਸਾਡਾ ਭਾਵ ਇਹ ਹੈ ਕਿ ਪੜਾਵਾਂ ਦੀ ਤਰਤੀਬ ਵਿੱਚ ਸੋਧ ਕਰ ਲੈਣੀ ਚਾਹੀਦੀ ਹੈ।

'ਸਾਖੀ ਪੋਥੀ' ਅਤੇ 'ਸੂਰਜ ਪ੍ਰਕਾਸ਼' ਅਨੁਸਾਰ ਤਾਂ ਦਸਮ ਪਾਤਸ਼ਾਹ ਦਾਦੂ ਦੁਆਰੇ ਤੋਂ ਅੱਗੇ ਲਾਲੀ ਨਾਂ ਦੇ ਅਸਥਾਨ 'ਤੇ ਪਹੁੰਚਦੇ ਹਨ ਪਰ ਅਸੀਂ ਦਾਦੂ ਦੁਆਰੇ ਅਤੇ ਗੁਰਦੁਆਰਾ ਸ੍ਰੀ ਚਰਨ ਕਮਲ ਸਾਹਿਬ ਨਰਾਇਣਾ ਵਿੱਚ ਸੁਣਿਆ ਕਿ ਦਾਦੂ ਦੁਆਰੇ ਤੋਂ ਪ੍ਰਸਥਾਨ ਕਰਨ ਪਿੱਛੋਂ ਅਤੇ ਹੋਰ ਅੱਗੇ ਜਾਣ ਤੋਂ ਪਹਿਲਾਂ ਗੁਰੂ ਜੀ ਸ਼ਾਬਰਦਾ ਨਾਂ ਦੇ ਇਕ ਅਸਥਾਨ 'ਤੇ ਗਏ ਸਨ। ਅਸੀਂ ਦਾਦੂ ਦੁਆਰੇ ਤੋਂ ਪੁਸ਼ਕਰ ਪਹੁੰਚੇ ਤਾਂ 27 ਸਤੰਬਰ, 2001 ਨੂੰ ਉੱਥੇ ਸਾਨੂੰ ਅਜਮੇਰ ਤੋਂ ਆਏ ਕੁਝ ਸਿੰਘਾਂ ਨੇ ਪੁੱਛਿਆ, 'ਕੀ ਤੁਸੀਂ ਸ਼ਾਬਰਦਾ ਗਏ ਹੋ? ਦਾਦੂ ਦੁਆਰੇ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਸ਼ਾਬਰਦਾ ਗਏ ਸਨ।' ਜਦੋਂ ਅਸੀਂ ਕਿਹਾ ਕਿ ਸਮੇਂ ਦੀ ਘਾਟ ਕਾਰਨ ਅਸੀਂ ਸ਼ਾਬਰਦਾ ਨਹੀਂ ਜਾ ਸਕੇ ਤਾਂ ਸਿੰਘਾਂ ਨੇ ਬੜੇ ਅਰਮਾਨ ਨਾਲ ਆਖਿਆ, 'ਤੁਹਾਨੂੰ ਉਥੇ ਜਾਣਾ ਚਾਹੀਦਾ ਸੀ।' ਅਜਮੇਰ ਨਿਵਾਸੀ ਸ: ਜੋਗਿਦੰਰ ਸਿੰਘ ਦੂਆ ਅਤੇ ਸ: ਨਰੋਤਮ ਸਿੰਘ ਨੇ ਸ਼ਾਬਰਦਾ ਦਾ ਉਚੇਚਾ ਜ਼ਿਕਰ ਕੀਤਾ। ਉਹ ਇਕ ਦੋ ਵਾਰ ਸਾਬਰਦਾ ਦੇ ਦਰਸ਼ਨ ਕਰ ਚੁੱਕੇ ਸਨ। ਗੁਰਦੁਆਰਾ ਸ੍ਰੀ ਚਰਨ ਕਮਲ ਨਰਾਇਣਾ, ਅਜਮੇਰ ਅਤੇ ਪੁਸ਼ਕਰ ਦੇ ਸਿੰਘਾਂ ਵਿੱਚ ਸ਼ਾਬਰਦਾ ਦੀ ਕਾਫ਼ੀ ਚਰਚਾ ਹੈ।

ਅਜਮੇਰ ਨਿਵਾਸੀ ਸ: ਨਰੋਤਮ ਸਿੰਘ ਇਤਿਹਾਸ ਵਿੱਚ ਕਾਫ਼ੀ ਦਿਲਚਸਪੀ ਰੱਖਦੇ ਹਨ। ਉਨ੍ਹਾਂ ਦੀ ਸੂਚਨਾ ਅਨੁਸਾਰ ਪਿੰਡ ਸ਼ਾਬਰਦਾ ਦੇ ਬਾਹਰ ਬੋਹੜ ਦੇ ਰੁੱਖਾਂ ਹੇਠ ਬਹੁਤ ਸਮਾਂ ਪਹਿਲਾਂ ਇਕ ਉਦਾਸੀ ਜਾਂ ਨਿਰਮਲਾ ਸਾਧੂ ਰਹਿੰਦਾ ਸੀ। ਉਸ ਦੀ ਕੁਟੀਆ ਦੇ ਨੇੜੇ ਇਕ ਤਲਾਬ ਸੀ। ਇਕ ਦਿਨ ਮੀਂਹ ਬਹੁਤ ਵਰ੍ਹਿਆ ਅਤੇ ਤਲਾਬ ਪਾਣੀ ਨਾਲ ਨੱਕੋ-ਨੱਕ ਭਰ ਗਿਆ।

ਤਲਾਬ ਵਿੱਚ ਠਾਠਾਂ ਮਾਰਦੇ ਪਾਣੀ ਨੂੰ ਵੇਖ ਕੇ ਪਿੰਡ ਦੇ ਜਗੀਰਦਾਰ ਠਾਕਰ ਨੇ ਕਿਹਾ—ਅੱਜ ਕਿਸ਼ਤੀ ਹੁੰਦੀ ਤਾਂ ਤਲਾਬ ਵਿੱਚ ਸੈਰ ਦਾ ਅਨੰਦ ਮਾਣਦੇ। ਸਾਧੂ ਨੇ ਪੱਥਰ ਦੀ ਇਕ ਸਿੱਲ ਉੱਤੇ ਹੀ ਠਾਕਰ ਨੂੰ ਤਲਾਬ ਦੀ ਸੈਰ ਕਰਵਾ ਦਿੱਤੀ। ਠਾਕਰ ਬਹੁਤ ਪ੍ਰਭਾਵਿਤ ਹੋਇਆ। ਉਸ ਨੇ ਕੁਟੀਆ ਵਾਲੇ ਅਸਥਾਨ 'ਤੇ ਇਕ ਪੱਕੀ ਧਰਮਸਾਲ ਬਣਵਾ ਦਿੱਤੀ ਅਤੇ ਇਸ ਧਰਮਸਾਲ ਦੇ ਨਾਂ 40 ਵਿੱਘੇ ਜ਼ਮੀਨ ਲਗਵਾ ਦਿੱਤੀ। ਇਸੇ ਅਸਥਾਨ 'ਤੇ ਬਾਅਦ ਵਿੱਚ ਦਾਦੂ ਦੁਆਰੇ ਤੋਂ ਗੁਰੂ ਗੋਬਿੰਦ ਸਿੰਘ ਜੀ ਆਏ ਸਨ ਅਤੇ ਬੋਹੜਾਂ ਹੇਠ ਕੁੱਝ ਸਮਾਂ ਬਿਰਾਜੇ ਸਨ।

ਸ਼ਾਬਰਦਾ, ਦਾਦੂ ਦੁਆਰਾ ਨਰਾਇਣਾ ਤੋਂ ਤਕਰੀਬਨ 12 ਕਿਲੋਮੀਟਰ ਦੂਰ ਹੈ। ਅੱਜਕਲ੍ਹ ਇਸ ਅਸਥਾਨ 'ਤੇ ਤਿੰਨ ਚਾਰ ਕਮਰੇ ਬਣੇ ਹੋਏ ਹਨ। ਇਕ ਕਮਰੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ। 110 ਫੁੱਟ ਉੱਚਾ ਨਿਸ਼ਾਨ ਸਾਹਿਬ ਝੂਲ ਰਿਹਾ ਹੈ। ਪੁਰਾਣਾ ਤਲਾਬ ਅੱਜ ਵੀ ਕਾਇਮ ਹੈ। ਗੁਰਦੁਆਰੇ ਦੇ ਅਹਾਤੇ ਵਿੱਚ ਇਕ ਬਾਉਲੀ ਵੀ ਹੈ। ਪਿੰਡ ਵਿੱਚ ਕੋਈ ਸਿੱਖ ਪਰਿਵਾਰ ਨਹੀਂ ਰਹਿੰਦਾ, ਕੁਝ ਰਾਜਪੂਤ ਵਣਜਾਰੇ ਵਸਦੇ ਹਨ। ਉਨ੍ਹਾਂ ਵਿੱਚੋਂ ਇਕ ਕੇਸਾਧਾਰੀ ਵਣਜਾਰਾ ਸਿੱਖ ਗੁਰਦੁਆਰੇ ਦੀ ਸੇਵਾ-ਸੰਭਾਲ ਕਰਦਾ ਹੈ। ਉਸ ਦਾ ਨਾਂ ਚੋਥੂ ਮੱਲ ਹੈ। ਇਸ ਅਸਥਾਨ ਦੇ ਨਾਂ 40 ਵਿੱਘੇ ਜ਼ਮੀਨ ਵਿੱਚੋਂ ਹੁਣ ਕੇਵਲ 10 ਵਿੱਘੇ ਜ਼ਮੀਨ ਰਹਿ ਗਈ ਹੈ। ਗੁਰਦੁਆਰਾ ਸ਼ਾਬਰਦਾ ਵਿੱਚ ਹਰ ਸਾਲ ਵਿਸਾਖੀ ਦਾ ਗੁਰਪੁਰਬ ਮਨਾਇਆ ਜਾਂਦਾ ਹੈ ਜਿਸ ਵਿੱਚ ਜੈਪੁਰ, ਅਜਮੇਰ ਆਦਿ ਤੋਂ ਸਿੱਖ ਸੰਗਤਾਂ ਸ਼ਾਮਿਲ ਹੁੰਦੀਆਂ ਹਨ। ਸ਼ਾਬਰਦਾ, ਅਜਮੇਰ ਅਤੇ ਜੈਪੁਰ ਤੋਂ ਇਕੋ ਜਿਹੇ ਫਾਸਲੇ 'ਤੇ, ਤਕਰੀਬਨ 70 ਕਿਲੋਮੀਟਰ ਦੂਰ ਹੈ।

ਗੁਰਦੁਆਰਾ ਸਾਹਿਬ ਸ਼ਾਬਰਦਾ (ਜ਼ਿਲ੍ਹਾ ਜੈਪੁਰ) ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਹੱਥ-ਲਿਖਤ ਬੀੜ ਸੁਰੱਖਿਅਤ ਹੈ। ਪ੍ਰਕਾਸ਼ ਛਾਪੇ ਵਾਲੀ ਬੀੜ ਦਾ ਕੀਤਾ ਜਾਂਦਾ ਹੈ।

ਜੈਪੁਰ ਅਤੇ ਅਜਮੇਰ ਵਿੱਚ ਸਿੱਖਾਂ ਦੀ ਕਾਫ਼ੀ ਆਬਾਦੀ ਹੈ ਅਤੇ ਉਹ ਗੁਰੂ ਅਸਥਾਨਾਂ ਦੀ ਸਾਂਭ-ਸੰਭਾਲ ਲਈ ਸਦਾ ਤੱਤਪਰ ਰਹਿੰਦੇ ਹਨ। ਸਿੱਖ ਇਤਿਹਾਸ ਦੀ ਸੰਪੂਰਨਤਾ ਲਈ ਪੰਜਾਬ ਦੇ ਨਾਲ-ਨਾਲ ਪੰਜਾਬ ਤੋਂ ਬਾਹਰ ਵੀ ਇਤਿਹਾਸਕ ਗੁਰੂ ਅਸਥਾਨਾਂ ਦੀ ਨਿਸ਼ਾਨਦੇਹੀ ਕਰਨ ਦੀ ਲੋੜ ਹੈ। ਸ਼ਾਬਰਦਾ ਇਕ ਅਜਿਹਾ ਹੀ ਅਸਥਾਨ ਹੈ ਜਿਸ ਦਾ ਸਿੱਖ ਇਤਿਹਾਸ ਵਿੱਚ ਪਹਿਲਾਂ ਕਿਤੇ ਜ਼ਿਕਰ ਨਹੀਂ ਮਿਲਦਾ। [ਛੇ ਸਾਲ ਬਾਅਦ 14 ਅਕਤੂਬਰ 2007 ਨੂੰ ਇਸ ਲੇਖਕ ਨੂੰ ਸ਼ਾਵਰਦਾ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ। ਪੰਜਾਬ ਸਰਕਾਰ ਵੱਲੋਂ ਨਿਯੁਕਤ ਗੁਰੂ ਗੋਬਿੰਦ ਸਿੰਘ ਮਾਰਗ ਕਮੇਟੀ ਦਾ ਮੈਂਬਰ ਹੋਣ ਦੇ ਨਾਤੇ, ਅਸੀਂ ਸ੍ਰੀ ਹਜ਼ੂਰ ਸਾਹਿਬ ਨੰਦੇੜ ਤੋਂ ਵਾਪਸ ਆਉਂਦੇ ਹੋਏ ਸ਼ਾਬਰਦਾ ਵਿਚੀਂ ਲੰਘੇ। ਦਸਮ ਪਾਤਸ਼ਾਹ ਦੇ ਨਾਂ 'ਤੇ ਖੁੱਲ੍ਹਾ-ਡੁੱਲ੍ਹਾ ਗੁਰੂ ਅਸਥਾਨ ਬਣਿਆ ਹੋਇਆ ਹੈ। ਇਕ ਵੱਡੇ ਹਾਲ ਵਿੱਚ ਹੱਥ-ਲਿਖਤ ਬੀੜ ਦਾ ਪ੍ਰਕਾਸ਼ ਹੈ। 110 ਫੁੱਟ ਉੱਚਾ ਖੰਡੇ ਵਾਲਾ ਨਿਸ਼ਾਨ ਸਾਹਿਬ ਲੱਗਾ ਹੋਇਆ ਹੈ। ਇਸ ਅਸਥਾਨ ਦੇ ਪ੍ਰਬੰਧਕ ਸ੍ਰੀ ਸੋਤੂ ਦਾਸ ਜੀ ਹਨ। ਉਨ੍ਹਾਂ ਦੇ ਦੱਸਣ ਅਨੁਸਾਰ ਜਦੋਂ ਦਸਮ ਪਾਤਸ਼ਾਹ ਇੱਥੇ ਆਏ ਤਾਂ ਇੱਥੇ ਉਦਾਸੀ ਸਾਧੂਆਂ ਦਾ ਡੇਰਾ ਹੁੰਦਾ ਸੀ। ਉਸ ਸਮੇਂ ਡੇਰੇ ਦੇ ਮੁਖੀ ਸਾਧੂ ਕਾਨਰ ਦਾਸ ਜੀ ਸਨ। ਇਥੇ ਬਾਬਾ ਸ੍ਰੀ ਚੰਦ ਜੀ ਦੀ ਚਰਨ ਪਾਦੁਕੀ ਵੀ ਬਣੀ ਹੋਈ ਹੈ।]

• • •

## 107

# ਗੁਰੂ ਗੋਬਿੰਦ ਸਿੰਘ ਜੀ ਦਾ ਪੁਸ਼ਕਰ-ਆਗਮਨ

ਦਾਦੂ ਦੁਆਰੇ ਤੋਂ ਗੁਰੂ ਗੋਬਿੰਦ ਸਿੰਘ ਪੁਸ਼ਕਰ ਪਹੁੰਚੇ। ਪੁਸ਼ਕਰ ਦਾਦੂ ਦੁਆਰੇ ਦੇ ਦੱਖਣ ਵਿੱਚ ਤਕਰੀਬਨ 80 ਕਿਲੋਮੀਟਰ ਦੇ ਫ਼ਾਸਲੇ 'ਤੇ ਵਾਕਿਆ ਹੈ। ਪਹਾੜੀਆਂ ਦੀ ਗੋਦ ਵਿੱਚ ਵਸੇ ਸ਼ਹਿਰ ਅਜਮੇਰ ਤੋਂ ਪੁਸ਼ਕਰ ਕੇਵਲ 13 ਕਿਲੋਮੀਟਰ ਦੂਰ ਹੈ। ਪੁਸ਼ਕਰ ਹਿੰਦੂ ਧਰਮ ਦਾ ਇਕ ਬਹੁਤ ਹੀ ਮਹੱਤਵਪੂਰਨ ਤੀਰਥ ਅਸਥਾਨ ਹੈ। ਇਸੇ ਲਈ ਇਸ ਨੂੰ ਪੁਸ਼ਕਰ ਰਾਜ ਜਾਂ ਤੀਰਥ ਰਾਜ ਕਹਿੰਦੇ ਹਨ। ਪੁਸ਼ਕਰ ਸ਼ਹਿਰ ਇਕ ਵੱਡੀ ਝੀਲ ਦੇ ਆਲੇ-ਦੁਆਲੇ ਵਸਿਆ ਹੋਇਆ ਹੈ। ਇਸ ਝੀਲ ਜਾਂ ਸਰੋਵਰ ਦਾ ਜਲ ਬਹੁਤ ਪਵਿੱਤਰ ਮੰਨਿਆ ਜਾਂਦਾ ਹੈ। ਇਸ ਸਰੋਵਰ ਦੇ ਚਾਰ-ਚੁਫੇਰੇ ਬਹੁਤ ਸਾਰੇ ਦੇਵੀ-ਦੇਵਤਿਆਂ ਦੇ ਮੰਦਿਰ ਬਣੇ ਹੋਏ ਹਨ। ਹਿੰਦੂ ਧਰਮ ਦੀ ਮਾਨਤਾ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਬ੍ਰਹਮਾ ਜੀ ਨੇ ਕੀਤੀ ਸੀ। ਬ੍ਰਹਮਾ ਜੀ ਦਾ ਸੰਸਾਰ ਭਰ ਵਿੱਚ ਕੇਵਲ ਇਕ ਮੰਦਿਰ ਹੈ ਅਤੇ ਉਹ ਪੁਸ਼ਕਰ ਵਿੱਚ ਹੈ। ਪਰ ਜਗਤ ਪਿਤਾ ਬ੍ਰਹਮਾ ਜੀ ਦਾ ਇਹ ਮੰਦਿਰ ਇਸ ਵੱਡੇ ਤਾਲ ਦੇ ਕਿਨਾਰੇ ਨਹੀਂ, ਕੁਝ ਹਟਵਾਂ ਤ੍ਰਿਪੋਲੀਆ ਗੇਟ ਦੇ ਨੇੜੇ ਹੈ। ਬ੍ਰਹਮਾ ਜੀ ਦੇ ਮੰਦਿਰ ਵਿੱਚ ਯਾਤਰੀਆਂ ਦੀ ਹਰ ਸਮੇਂ ਭੀੜ ਲੱਗੀ ਰਹਿੰਦੀ ਹੈ। ਇਹ ਸਾਰੀਆਂ ਗੱਲਾਂ ਪੁਸ਼ਕਰ ਰਾਜ ਨੂੰ ਸੱਚਮੁੱਚ ਹੀ ਸਿਰਮੌਰ ਤੀਰਥ ਅਸਥਾਨ ਬਣਾਉਂਦੀਆਂ ਹਨ।

ਸਿੱਖ ਇਤਿਹਾਸ ਦੇ ਬਹੁਤ ਸਾਰੇ ਗ੍ਰੰਥ ਇਹ ਸੂਚਨਾ ਦਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਪੁਸ਼ਕਰ ਵਿੱਚ ਗੁਰੂ ਨਾਨਕ ਦੇਵ ਜੀ ਨੇ ਵੀ ਸ੍ਰੀਲੰਕਾ ਅਤੇ ਦੱਖਣ ਦੀ ਉਦਾਸੀ ਤੋਂ ਵਾਪਸ ਆਉਂਦਿਆਂ ਚਰਨ ਪਾਏ ਸਨ। ਇਥੇ ਉਨ੍ਹਾਂ ਨੇ ਸਿੱਧਾਂ ਨਾਲ ਗੋਸ਼ਟ ਵੀ ਕੀਤੀ ਸੀ। ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਪੁਸ਼ਕਰ ਸਰੋਵਰ ਦੇ ਕਿਨਾਰੇ ਜਿਸ ਜਗ੍ਹਾ ਗੁਰੂ ਨਾਨਕ ਦੇਵ ਜੀ ਬਿਰਾਜੇ ਸਨ, ਉਸੇ ਅਸਥਾਨ 'ਤੇ ਗੁਰੂ ਗੋਬਿੰਦ ਸਿੰਘ ਜੀ ਨੇ ਸਰੋਵਰ ਵਿੱਚ ਇਸ਼ਨਾਨ ਕੀਤਾ ਅਤੇ ਆਪਣੇ ਸਿੰਘਾਂ ਸਹਿਤ ਘਾਟ 'ਤੇ ਬੈਠ ਕੇ ਹਾਜ਼ਰ ਯਾਤਰੀਆਂ ਅਤੇ ਸਿੰਘਾਂ ਨੂੰ, ਗੁਰੂ ਨਾਨਕ ਦੇਵ ਜੀ ਦੇ ਇੱਥੇ ਆਉਣ ਦੀ ਕਥਾ ਸੁਣਾਈ—

ਸ੍ਰੀ ਬਾਬਾ ਨਾਨਕ ਜਹਿਂ ਥਿਰੇ।
ਤਿਸੀ ਘਾਟ ਗੁਰ ਮੱਜਨ ਕਰੇ।
ਤਹਾਂ ਬੈਠਿ ਕਰਿ ਸਿੰਘਣ ਸਾਥ।
ਪੂਰਬ ਕੋ ਪ੍ਰਸੰਗ ਕਹਿਂ ਨਾਥ।
ਗਮਨਤਿ ਕਰਤੇ ਸਹਜ ਸੁਭਾਇ।
ਸ੍ਰੀ ਬਾਬਾ ਜੀ ਬੈਠੇ ਆਇ। —ਸੂਰਜ ਪ੍ਰਕਾਸ਼, ਐਨ ੧, ਅੰਸੂ ੩੫

(ਥਿਰੇ : ਠਹਿਰੇ, ਮੱਜਨ : ਇਸ਼ਨਾਨ, ਗਮਨਤਿ ਕਰਤੇ : ਯਾਤਰਾ ਕਰਦੇ, ਨਾਥ : ਗੁਰੂ ਗੋਬਿੰਦ ਸਿੰਘ ਜੀ)

ਦਸਮ ਪਾਤਸ਼ਾਹ ਦੇ ਪੁਸ਼ਕਰ ਆਉਣ ਦਾ ਪ੍ਰਸੰਗ 'ਸਾਖੀ ਪੋਥੀ' (1823 ਈ:) ਅਤੇ 'ਸਿੰਘ ਸਾਗਰ (1827 ਈ:) ਤੋਂ ਪਹਿਲੇ ਗ੍ਰੰਥਾਂ ਵਿੱਚ ਨਹੀਂ ਮਿਲਦਾ। ਸ੍ਰੀ ਗੁਰੁ ਸੋਭਾ, ਗੁਰ ਬਿਲਾਸ ਭਾਈ ਕੋਇਰ ਸਿੰਘ, ਗੁਰ ਬਿਲਾਸ ਭਾਈ ਸੁੱਖਾ ਸਿੰਘ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਮਹਿਮਾ ਪ੍ਰਕਾਸ਼ ਅਤੇ ਗੁਰੂ ਕੀਆਂ ਸਾਖੀਆਂ ਆਦਿ ਗ੍ਰੰਥਾਂ ਵਿੱਚ ਦਸਮ ਪਾਤਸ਼ਾਹ ਦੇ ਪੁਸ਼ਕਰ-ਆਗਮਨ ਦਾ ਪ੍ਰਸੰਗ ਉਪਲਬਧ ਨਹੀਂ। ਗੁਰੂ ਗੋਬਿੰਦ ਸਿੰਘ ਜੀ ਦੀ ਪੁਸ਼ਕਰ-ਯਾਤਰਾ ਦੀ ਸੂਚਨਾ ਸਭ ਤੋਂ ਪਹਿਲਾਂ ਕੇਵਲ ਇਕ ਵਾਕ ਵਿੱਚ 'ਸਾਖੀ ਪੋਥੀ' ਨੇ ਦਿੱਤੀ 'ਅੱਗੇ ਪਹੁਕਰ ਡੇਰਾ ਅਠਾਰੀਂ ਕੋਹੀਂ ਕੀਤਾ।' ਭਾਈ ਸੰਤੋਖ ਸਿੰਘ ਨੇ 'ਸੂਰਜ ਪ੍ਰਕਾਸ਼' ਵਿੱਚ 'ਸਾਖੀ ਪੋਥੀ' ਦੀ ਸੰਖੇਪ ਸੂਚਨਾ ਦਾ ਕੁਝ ਵਿਸਥਾਰ ਕਰ ਦਿੱਤਾ। ਇਸ ਤੋਂ ਅੱਗੇ ਇਹ ਪ੍ਰਸੰਗ ਸਮੂਹ ਪੁਸਤਕਾਂ ਵਿੱਚ ਆ ਗਿਆ। ਭਾਈ ਵੀਰ ਸਿੰਘ ਬੱਲ ਨੇ ਵੀ 'ਸਿੰਘ ਸਾਗਰ' (1827 ਈ:) ਵਿੱਚ ਕੇਵਲ ਇਕ ਤੁਕ ਵਿੱਚ ਹੀ ਦਸਮ ਪਾਤਸ਼ਾਹ ਦੇ ਪੁਸ਼ਕਰ ਆਉਣ ਵੱਲ ਇਸ਼ਾਰਾ ਕੀਤਾ ਹੈ ਪਰ ਉਸ ਦਾ ਸਰੋਤ ਸਾਖੀ ਪੋਥੀ ਨਹੀਂ, ਕੋਈ ਹੋਰ ਜਾਪਦਾ ਹੈ।

ਦਸਮ ਪਾਤਸ਼ਾਹ ਦੀ ਦੱਖਣ ਯਾਤਰਾ ਵਿੱਚ ਪੁਸ਼ਕਰ ਦਾ ਪੜਾਅ ਬੜੀ ਅਹਿਮੀਅਤ ਰੱਖਦਾ ਹੈ। ਇੱਥੇ ਇਕੱਤਰ ਹੋਏ ਲੋਕਾਂ ਨੂੰ ਗੁਰੂ ਜੀ ਨੇ ਖਾਲਸੇ ਦੀ ਜਾਣ-ਪਹਿਚਾਣ ਕਰਾਈ। ਗੁਰੂ ਜੀ ਦੇ ਸਿੰਘਾਂ ਨੇ ਸਫੈਦ, ਸੁਰਮਈ ਅਤੇ ਕੇਸਰੀ ਰੰਗ ਦੇ ਲੰਮੇ

ਚੋਲੇ ਪਹਿਨੇ ਹੋਏ ਸਨ। ਸਿਰ ਉੱਤੇ ਦੋਹਰੀਆਂ ਦਸਤਾਰਾਂ ਸਜਾਈਆਂ ਹੋਈਆਂ ਸਨ। ਗਾਤਰੇ ਵਿੱਚ ਛੋਟੀਆਂ-ਵੱਡੀਆਂ ਕਿਰਪਾਨਾਂ ਸਜਾ ਕੇ ਕਮਰਕਸੇ ਕੀਤੇ ਹੋਏ ਸਨ। ਸਿੰਘਾਂ ਦੇ ਲਿਬਾਸ ਨੂੰ ਵੇਖ ਕੇ ਘਾਟ ਉੱਤੇ ਇਕੱਤਰ ਹੋਏ ਹਿੰਦੂ ਬ੍ਰਾਹਮਣ ਯਾਤਰੀਆਂ ਨੇ ਗੁਰੂ ਜੀ ਨੂੰ ਪੁੱਛਿਆ, "ਆਪ ਦੇ ਇਹ ਕੇਸਾਧਾਰੀ ਸਾਥੀ ਕਿਸ ਜਾਤ ਦੇ ਹਨ? ਇਨ੍ਹਾਂ ਦਾ ਪਹਿਰਾਵਾ ਨਾ ਹਿੰਦੂਆਂ ਵਾਲਾ ਹੈ ਨਾ ਮੁਸਲਮਾਨਾਂ ਵਾਲਾ।'

'ਕੌਨ ਜਾਤ?' ਬੂਝਤਿ ਭੇ ਐਸੇ।
'ਸੰਗ ਆਪ ਕੇ ਕੇਸਨਧਾਰੀ।
ਕਯਾ ਇਨ ਕੀ ਦਿਹੁ ਜਾਤਿ ਉਚਾਰੀ?'
ਬੂਝਤਿ ਹੈਂ ਲਖਿ ਬੇਸ ਨਵੀਨਾ।
'ਹਿੰਦੂ ਤੁਰਕ ਇਮ ਕਿਨਹੁੰ ਨ ਕੀਨਾ।' —ਸੂਰਜ ਪ੍ਰਕਾਸ਼
(ਲਖਿ : ਵੇਖ ਕੇ, ਬੇਸ ਨਵੀਨਾ : ਨਵੀਂ ਤਰ੍ਹਾਂ ਦਾ ਲਿਬਾਸ)

ਗੁਰੂ ਜੀ ਨੇ ਉੱਤਰ ਦਿੱਤਾ, 'ਅਸੀਂ ਜਗਤ ਵਿੱਚ ਤੀਸਰਾ ਪੰਥ ਚਲਾਇਆ ਹੈ। ਇਹ ਹਿੰਦੂਆਂ ਅਤੇ ਮੁਸਲਮਾਨਾਂ ਦੋਵਾਂ ਨਾਲੋਂ ਨਿਆਰਾ ਹੈ। ਸਾਡੇ ਸਿੰਘ ਅਕਾਲ ਪੁਰਖ ਦੇ ਉਪਾਸਕ ਹਨ'—

ਸੁਨਿ ਕਰਿ ਗੁਰ ਫੁਰਮਾਵਨਿ ਕੀਆ।
'ਭਯੋ ਖਾਲਸਾ ਜਗ ਮਹਿੰ ਤੀਆ।
ਹਿੰਦੂ ਤੁਰਕ ਦੁਹਿਨ ਤੇ ਨਯਾਰੋ।
ਸ੍ਰੀ ਅਕਾਲ ਕੇ ਦਾਸ ਬਿਚਾਰੋ।' —ਸੂਰਜ ਪ੍ਰਕਾਸ਼

ਗੁਰੂ ਜੀ ਨੇ ਅੱਗੇ ਹੋਰ ਫ਼ਰਮਾਇਆ, 'ਸਾਡੇ ਨਾਲ ਜੋ ਸਿੰਘ ਹਨ, ਇਹ ਤਾਂ ਬੀਜ-ਰੂਪ ਦਿਖਾਵਾ ਮਾਤਰ ਹਨ। ਸਾਡਾ ਖਾਲਸਾ ਬਹੁਤ ਵਧੇ ਫੁੱਲੇਗਾ। ਅੱਤਿਆਚਾਰੀ ਤੁਰਕਾਂ ਨੂੰ ਖ਼ਤਮ ਕਰਕੇ ਦੇਸ਼ ਵਿੱਚ ਆਪਣਾ ਦਾਅਵਾ ਕਾਇਮ ਕਰੇਗਾ। ਬੀਰ-ਬਹਾਦਰ ਖਾਲਸਾ ਸਭ ਉੱਤੇ ਹਾਵੀ ਹੋ ਜਾਏਗਾ। ਵੈਰੀਆਂ ਦੇ ਮਨਾਂ ਉੱਤੇ ਸ਼ਸਤਰਧਾਰੀ ਖਾਲਸੇ ਦਾ ਆਤੰਕ ਛਾ ਜਾਏਗਾ'—

ਬੀਜ ਮਾਤ੍ਰ ਅਬਿ ਰੂਪ ਦਿਖਾਵਾ।
ਹਤਿ ਤੁਰਕਨ ਠਾਨਹਿ ਛਿਤ ਦਾਵਾ।
ਸਭਿ ਪਰ ਬਲੀ ਬੀਰ ਬਰ ਬੰਕਾ।
ਆਯੁਧ ਧਾਰੀ ਰਿਪਹਿ ਅਤੰਕਾ।
(ਛਿਤ : ਪ੍ਰਿਥਵੀ, ਆਯੁਧ : ਸ਼ਸਤਰ, ਰਿਪਹਿ : ਵੈਰੀਆਂ ਲਈ)

ਦਸਮ ਪਾਤਸ਼ਾਹ ਦੇ ਉਪਰੋਕਤ ਸ਼ਬਦ ਉਨ੍ਹਾਂ ਦੇ ਦ੍ਰਿੜ੍ਹ ਸੰਕਲਪ ਦਾ ਆਭਾਸ ਕਰਾਉਂਦੇ ਹਨ। ਉਨ੍ਹਾਂ ਨੂੰ ਆਪਣੇ ਲਕਸ਼ ਅਤੇ ਸਾਧਨਾਂ ਦੀ ਸੱਚਾਈ ਉੱਤੇ ਮੁਕੰਮਲ ਯਕੀਨ ਸੀ। ਉਨ੍ਹਾਂ ਦਾ ਆਤਮ-ਵਿਸ਼ਵਾਸ ਅਡਿੱਗ ਅਤੇ ਅਡੋਲ ਸੀ। ਅਨੇਕਾਂ ਸੰਕਟਾਂ ਅਤੇ ਦੁਸ਼ਵਾਰੀਆਂ ਦੇ ਬਾਵਜੂਦ ਗੁਰੂ ਗੋਬਿੰਦ ਸਿੰਘ ਜੀ ਦਾ ਹੌਸਲਾ ਅਤੇ ਸਾਹਸ ਚਟਾਨ ਦੀ ਤਰ੍ਹਾਂ ਅਹਿੱਲ ਅਤੇ ਆਸਮਾਨ ਦੀ ਤਰ੍ਹਾਂ ਬੁਲੰਦ ਸੀ। ਸੰਸਾਰ ਉੱਤੇ ਦ੍ਰਿੜ੍ਹਤਾ, ਨਿਡਰਤਾ ਅਤੇ ਸੂਰਬੀਰਤਾ ਦੀ ਇਕ ਮਿਸਾਲ ਹਨ ਗੁਰੂ ਗੋਬਿੰਦ ਸਿੰਘ! ਲੱਖਾਂ ਮੁਸੀਬਤਾਂ ਵਿੱਚ ਘਿਰਿਆ ਮਨੁੱਖ ਜੇ ਇਕ ਵਾਰ ਆਪਣੀਆਂ ਅੱਖਾਂ ਦੇ ਸਾਹਮਣੇ ਗੁਰੂ ਗੋਬਿੰਦ ਸਿੰਘ ਦੀ ਛਬਿ ਲੈ ਆਵੇ ਤਾਂ ਯਕੀਨਨ ਹੀ ਉਸ ਵਿੱਚ ਸੰਕਟਾਂ ਉੱਤੇ ਹਾਵੀ ਹੋ ਜਾਣ ਦਾ ਹੌਸਲਾ ਪੈਦਾ ਹੋ ਜਾਵੇਗਾ।

ਪੁਸ਼ਕਰ ਸਰੋਵਰ ਦੇ ਕਿਨਾਰੇ ਜਿਸ ਜਗ੍ਹਾ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਬਿਰਾਜੇ ਸਨ ਅਤੇ ਇਸ਼ਨਾਨ ਕੀਤਾ ਸੀ, ਉਸ ਘਾਟ ਦੇ ਅੱਜ ਤੱਕ ਅਨੇਕਾਂ ਨਾਂ ਰੱਖੇ ਗਏ ਹਨ। ਪਹਿਲਾਂ ਇਸ ਨੂੰ ਗੌਰੀ ਘਾਟ ਕਿਹਾ ਜਾਂਦਾ ਸੀ। ਦਸਮ ਪਾਤਸ਼ਾਹ ਪਧਾਰੇ ਤਾਂ ਇਸ ਘਾਟ ਦਾ ਨਾਂ ਗੋਬਿੰਦ ਘਾਟ ਹੋ ਗਿਆ। ਅੰਗਰੇਜ਼ੀ ਰਾਜ ਦੇ ਪ੍ਰਭਾਵ ਅਧੀਨ ਇਸ ਨੂੰ 'ਕੁਈਨ ਮੇਰੀ ਘਾਟ' ਕਹਿੰਦੇ ਸਨ। ਸਵਦੇਸ਼ੀ ਲਹਿਰ ਚੱਲੀ ਤਾਂ ਇਸ ਘਾਟ ਨੂੰ ਗਾਂਧੀ ਘਾਟ ਆਖਣ ਲੱਗ ਪਏ। ਅੱਜਕਲ੍ਹ ਇਸ ਘਾਟ ਨੂੰ ਗਊ ਘਾਟ ਕਹਿੰਦੇ ਹਨ। ਘਾਟ ਨੂੰ ਉਤਰਦੀਆਂ ਸੰਗਮਰਮਰੀ ਪੌੜੀਆਂ ਦੇ ਨਾਲ ਇਕ ਚਿੱਟੀ ਕੰਧ ਉੱਤੇ ਮੋਟੇ ਅੱਖਰਾਂ ਵਿੱਚ ਲਿਖਿਆ ਹੈ : ਗਊ ਘਾਟ।

ਗੋਬਿੰਦ ਘਾਟ ਵਾਲਾ ਅਸਥਾਨ ਪੁਸ਼ਕਰ ਸਰੋਵਰ ਦਾ ਮੁੱਖ ਘਾਟ ਹੈ। ਇਹ ਘਾਟ ਦੂਰ-ਦੂਰ ਤੱਕ ਸੰਗਮਰਮਰ ਦਾ ਫਰਸ਼ ਲਾ ਕੇ ਪੱਕਾ ਕੀਤਾ ਹੋਇਆ ਹੈ। ਬਹੁਤ ਸਾਰੀਆਂ ਪੁਰਾਤਨ ਇਮਾਰਤਾਂ ਸਰੋਵਰ ਦੇ ਕਿਨਾਰੇ ਬਣੀਆਂ ਹੋਈਆਂ ਹਨ,

ਜਿਨ੍ਹਾਂ ਦੀਆਂ ਪਿੱਠਾਂ ਸਰੋਵਰ ਵੱਲ ਅਤੇ ਦਰਵਾਜ਼ੇ ਘਾਟ ਦੇ ਨਾਲ ਲੱਗਦੇ ਬਾਜ਼ਾਰ ਵਿੱਚ ਖੁੱਲ੍ਹਦੇ ਹਨ। ਘਾਟ ਦੇ ਦਰਸ਼ਨ ਅਤੇ ਇਸ਼ਨਾਨ ਲਈ ਯਾਤਰੀ ਬਾਜ਼ਾਰ ਵੱਲੋਂ ਹੀ ਦਾਖਲ ਹੁੰਦੇ ਹਨ। ਘਾਟ ਉੱਤੇ ਹਰ ਸਮੇਂ ਯਾਤਰੀਆਂ ਦੀ ਗਹਿਮਾ-ਗਹਿਮੀ ਲੱਗੀ ਰਹਿੰਦੀ ਹੈ ਅਤੇ ਬਾਜ਼ਾਰ ਵਿੱਚ ਭੀੜ ਉਸ ਤੋਂ ਵੀ ਦੁੱਗਣੀ-ਤਿਗਣੀ ਹੁੰਦੀ ਹੈ। ਜਿਸ ਜਗ੍ਹਾ ਦਸਮ ਪਾਤਸ਼ਾਹ ਨੇ ਘਾਟ 'ਤੇ ਇਸ਼ਨਾਨ ਕੀਤਾ ਸੀ, ਉਸ ਥਾਂ ਇਕ ਗੁੰਬਦਦਾਰ ਛੋਟਾ ਜਿਹਾ ਸ਼ੰਕਰ ਭਗਵਾਨ ਦਾ ਮੰਦਿਰ ਬਣਿਆ ਹੋਇਆ ਹੈ। ਇਸ ਮੰਦਿਰ ਦੀ ਕੰਧ ਉੱਤੇ ਗੁੰਬਦ ਤੋਂ ਕੁਝ ਹੇਠਾਂ ਸੰਗਮਰਮਰ ਦਾ ਇਕ ਪੱਥਰ ਲੱਗਾ ਹੋਇਆ ਹੈ, ਜਿਸ ਉੱਤੇ ਗੁਰਮੁਖੀ, ਦੇਵਨਾਗਰੀ, ਫਾਰਸੀ ਅਤੇ ਅੰਗਰੇਜ਼ੀ ਅੱਖਰਾਂ ਵਿੱਚ 'ਗੋਬਿੰਦ ਘਾਟ' ਲਿਖਿਆ ਹੋਇਆ ਹੈ। ਅਸੀਂ 27 ਸਤੰਬਰ, 2001 ਨੂੰ ਗੋਬਿੰਦ ਘਾਟ ਦੇ ਦਰਸ਼ਨ ਕੀਤੇ ਤਾਂ ਉਪਰੋਕਤ ਛੋਟੇ ਮੰਦਿਰ ਦੇ ਸਾਹਮਣੇ ਪੰਡਿਤ ਰਾਮ ਸਰੂਪ ਚੋਖਾਵਤ ਬੈਠੇ ਸ਼ੰਕਰ ਭਗਵਾਨ ਦੀ ਪੂਜਾ ਕਰ ਰਹੇ ਸਨ। ਪੰਡਿਤ ਜੀ ਨੇ ਸਾਨੂੰ ਦੱਸਿਆ ਕਿ ਇਸ ਘਾਟ 'ਤੇ ਗੁਰੂ ਗੋਬਿੰਦ ਸਿੰਘ ਜੀ ਨੇ ਇਸ਼ਨਾਨ ਕਰਕੇ ਪਾਠ-ਪੂਜਾ ਕੀਤੀ ਸੀ ਅਤੇ ਪੰਡਿਤ ਚੇਤਨ ਦਾਸ ਵਸ਼ਿਸ਼ਟ ਨੂੰ ਦਕਛਨਾ ਦਿੱਤੀ ਸੀ।

ਬਾਜ਼ਾਰ ਵੱਲੋਂ ਗੋਬਿੰਦ ਘਾਟ ਵਿੱਚ ਦਾਖਲ ਹੋਈਏ ਤਾਂ ਡਿਉਢੀ ਵਰਗੇ ਇਕ ਵੱਡੇ ਦਰਵਾਜ਼ੇ ਵਿੱਚੋਂ ਲੰਘੀਦਾ ਹੈ। ਇਸ ਡਿਉਢੀ ਦੇ ਚੁਬਾਰੇ ਵਿੱਚ ਕੁਝ ਸਮਾਂ ਪਹਿਲਾਂ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ। ਹੁਣ ਨਹੀਂ ਹੈ। ਕਹਿੰਦੇ ਹਨ ਕਿ ਹੁਣ ਚੁਬਾਰਾ ਖਾਲੀ ਪਿਆ ਹੈ। ਪ੍ਰਸਿੱਧ ਵਿਦਵਾਨ ਗਿ: ਗਿਆਨ ਸਿੰਘ ਨੇ ਗੋਬਿੰਦ ਘਾਟ ਦੇ ਦਰਸ਼ਨ ਕੀਤੇ ਅਤੇ ਦੇਖਿਆ ਕਿ ਪੰਡਿਤ ਰਾਮ ਸਿੰਘ ਪ੍ਰੋਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦਾ ਰਹਿੰਦਾ ਹੈ। ਤਵਾਰੀਖ ਗੁਰੂ ਖਾਲਸਾ (ਹਿੱਸਾ ਪਹਿਲਾ) ਵਿੱਚ ਗਿਆਨੀ ਜੀ ਲਿਖਦੇ ਹਨ, 'ਜਿਥੇ ਗੁਰੂ ਨਾਨਕ ਜੀ ਰਹੇ ਸੇ ਉਸੇ ਥਾਂ ਗੁਰੂ (ਗੋਬਿੰਦ ਸਿੰਘ) ਜੀ ਨੇ ਇਸ਼ਨਾਨ ਦਾਨ ਕੀਤਾ। (ਹੁਣ ਓਸ ਜਗ੍ਹਾ ਦਾ ਨਾਮ ਗੋਬਿੰਦ ਘਾਟ ਹੈ ਤੇ ਭਾਈ ਰਾਮ ਸਿੰਘ ਪ੍ਰੋਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਦਾ ਰਹਿੰਦਾ ਹੈ।)'

ਇਸ ਘਾਟ ਉੱਤੇ ਦਸਮ ਪਾਤਸ਼ਾਹ ਦੀ ਮੁਲਾਕਾਤ ਪੰਡਿਤ ਚੇਤਨ ਦਾਸ ਵਸ਼ਿਸ਼ਟ ਨਾਲ ਹੋਈ। ਉਹ ਗੁਰੂ ਜੀ ਦੇ ਦਰਸ਼ਨ ਦੀਦਾਰ ਤੋਂ ਬਹੁਤ ਪ੍ਰਭਾਵਿਤ ਹੋਇਆ ਅਤੇ ਗੁਰੂ ਜੀ ਦੀ ਹਰ ਪ੍ਰਕਾਰ ਸੇਵਾ ਕੀਤੀ। ਉਸ ਨੇ ਗੁਰੂ ਜੀ ਨੂੰ ਤੀਰਥ ਰਾਜ ਪੁਸ਼ਕਰ ਬਾਰੇ ਜਾਣਕਾਰੀ ਦਿੱਤੀ ਅਤੇ ਪੁਸ਼ਕਰ ਵਿੱਚ ਵੱਖ-ਵੱਖ ਤੀਰਥਾਂ ਦੇ ਦਰਸ਼ਨ ਕਰਵਾਏ। ਪੰਡਿਤ ਚੇਤਨ ਦਾਸ ਦਾ ਖਾਨਦਾਨ ਅੱਜ ਤੱਕ ਪੰਜਾਬ ਦੀਆਂ ਸੰਗਤਾਂ ਦਾ ਪੰਡਾ ਜਾਂ ਪ੍ਰੋਹਿਤ ਹੈ। ਇਸ ਖਾਨਦਾਨ ਪਾਸ ਦਸਮ ਪਾਤਸ਼ਾਹ ਦਾ ਇਕ ਹੁਕਮਨਾਮਾ ਵੀ ਹੈ।

## ਗੁਰੂ ਗੋਬਿੰਦ ਸਿੰਘ ਜੀ ਅਤੇ ਪ੍ਰੋਹਿਤ ਚੇਤਨ ਦਾਸ ਪੁਸ਼ਕਰ

ਹਿਮਾਚਲ ਪ੍ਰਦੇਸ਼ ਵਿੱਚ ਜਿਸ ਤਰ੍ਹਾਂ ਧਰਮਸ਼ਾਲਾ ਤੋਂ ਕੁੱਝ ਉੱਚਾਈ 'ਤੇ ਮੈਕਲੋਡ ਗੰਜ ਦੀ ਸੁੰਦਰ ਬਸਤੀ ਵਸਦੀ ਹੈ, ਉਸੇ ਤਰ੍ਹਾਂ ਰਾਜਸਥਾਨ ਵਿੱਚ ਉੱਚੀਆਂ ਪਹਾੜੀਆਂ ਦੀ ਵਾਦੀ ਵਿੱਚ ਵਸੇ ਅਜਮੇਰ ਸ਼ਹਿਰ ਤੋਂ ਕੁਝ ਦੂਰੀ 'ਤੇ ਇਕ ਵੱਡੀ ਸੁੰਦਰ ਝੀਲ ਦੇ ਕਿਨਾਰੇ ਹਿੰਦੂ ਧਰਮ ਦਾ ਪ੍ਰਸਿੱਧ ਤੀਰਥ ਅਸਥਾਨ ਪੁਸ਼ਕਰ ਰਾਜ ਵਸਦਾ ਹੈ। ਪਹਾੜੀ ਇਲਾਕਾ ਅਤੇ ਸਵੱਛ ਜਲ-ਵਾਯੂ ਹੋਣ ਕਾਰਨ ਇਹ ਦੋਵੇਂ ਅਸਥਾਨ ਵਿਦੇਸ਼ੀ ਯਾਤਰੀਆਂ ਦੇ ਆਕਰਸ਼ਨ ਦਾ ਕੇਂਦਰ ਬਣੇ ਰਹਿੰਦੇ ਹਨ। ਪੁਸ਼ਕਰ ਦਾ ਤਾਂ ਹਰ ਚੌਥਾ ਜਾਂ ਪੰਜਵਾਂ ਵਿਅਕਤੀ ਵਿਦੇਸ਼ੀ ਯਾਤਰੀ ਲੱਗਦਾ ਹੈ। ਪੈਰ ਪੈਰ 'ਤੇ ਦਿਖਾਈ ਦਿੰਦੇ ਗੋਰੇ ਅਤੇ ਗੋਰੀਆਂ ਪੁਸ਼ਕਰ ਸ਼ਹਿਰ ਦੀ ਸੁੰਦਰਤਾ ਵਿੱਚ ਵਾਧਾ ਕਰਦੇ ਹਨ। ਕਈ ਅੰਗਰੇਜ਼ ਔਰਤਾਂ ਤਾਂ ਭਾਰਤੀ ਪੁਰਸ਼ਾਂ ਨਾਲ ਵਿਆਹ ਰਚਾ ਕੇ ਪੱਕੇ ਤੌਰ 'ਤੇ ਪੁਸ਼ਕਰ ਵਿੱਚ ਵਸ ਗਈਆਂ ਹਨ। ਪੁਸ਼ਕਰ ਦਾ ਗੋਬਿੰਦ ਘਾਟ ਵਾਲਾ ਬਾਜ਼ਾਰ ਬਹੁਤ ਰੌਣਕ ਵਾਲਾ ਹੈ। ਇਸ ਦੀ ਹਰ ਤੀਜੀ ਜਾਂ ਚੌਥੀ ਦੁਕਾਨ ਵਿੱਚ ਕੋਈ ਵਿਦੇਸ਼ੀ ਯਾਤਰੀ ਬੈਠਾ ਦਿਖਾਈ ਦਿੰਦਾ ਹੈ। ਇਹ ਵਿਦੇਸ਼ੀ ਯਾਤਰੀ ਭਾਰਤੀ ਧਰਮ ਅਤੇ ਸੱਭਿਆਚਾਰ ਵਿੱਚ ਬਹੁਤ ਦਿਲਚਸਪੀ ਰੱਖਦੇ ਹਨ।

ਪੁਸ਼ਕਰ ਦੇ ਉਪਰੋਕਤ ਆਧੁਨਿਕ ਚਿੱਤਰ ਦੇ ਨਾਲ-ਨਾਲ ਪੁਸ਼ਕਰ ਦਾ ਇਕ ਪੁਰਾਣਾ ਚਿੱਤਰ ਵੀ ਦੇਖੋ। 'ਰਾਜਸਥਾਨ' ਨਾਂ ਦੀ ਇਕ ਪੁਸਤਕ (ਪ੍ਰਕਾਸ਼ਕ : ਨੈਸ਼ਨਲ ਬੁੱਕ ਟਰੱਸਟ ਨਵੀਂ ਦਿੱਲੀ, 1968) ਵਿੱਚ ਇਸ ਦੇ ਲੇਖਕ ਡਾ: ਧਰਮ ਪਾਲ ਲਿਖਦੇ ਹਨ, "ਅਜਮੇਰ ਦੇ ਸ਼ਹਿਰ ਤੋਂ ਲਗਪਗ 11 ਕਿਲੋਮੀਟਰ ਉੱਤਰ-ਪੱਛਮ ਵੱਲ ਪੁਸ਼ਕਰ ਤਾਲ ਹੈ, ਜਿਸ ਦੀ ਹਿੰਦੂਆਂ ਦੇ ਵੱਡੇ ਤੋਂ ਵੱਡੇ ਅਤੇ ਪ੍ਰਾਚੀਨ ਤੋਂ ਪ੍ਰਾਚੀਨ ਤੀਰਥਾਂ ਵਿੱਚ ਗਿਣਤੀ ਹੁੰਦੀ ਹੈ। ਨਿਸ਼ਠਾਵਾਨ ਹਿੰਦੂਆਂ ਦਾ ਵਿਚਾਰ ਹੈ ਕਿ ਸਭ ਤੀਰਥਾਂ ਦੀ ਯਾਤਰਾ ਦੇ ਬਾਅਦ ਜੇ ਪੁਸ਼ਕਰ ਤੀਰਥ ਦੀ ਯਾਤਰਾ ਨਾ ਕੀਤੀ ਜਾਏ ਤਾਂ ਬਾਕੀ ਸਭ ਯਾਤਰਾ ਵਿਅਰਥ ਹੋ ਜਾਂਦੀ ਹੈ। ਇਸੇ ਲਈ ਹੀ ਇਸ ਤੀਰਥ ਨੂੰ ਤੀਰਥ ਰਾਜ ਦਾ ਨਾਂ ਦਿੱਤਾ ਜਾਂਦਾ ਹੈ। ਬ੍ਰਹਮਾ ਦਾ ਮੰਦਿਰ ਕੇਵਲ ਇਸੇ ਤੀਰਥ 'ਤੇ ਹੈ। ਪ੍ਰਾਚੀਨ ਪ੍ਰੰਪਰਾ ਦੱਸਦੀ ਹੈ ਕਿ ਕੱਤਕ ਦੇ ਸ਼ੁਕਲ ਪੱਖ ਦੀ ਇਕਾਦਸ਼ੀ ਵਾਲੇ ਦਿਨ ਪੁਸ਼ਕਰ ਵਿੱਚ ਬ੍ਰਹਮਾ ਨੇ ਯੱਗ ਕੀਤਾ ਸੀ।

ਹੁਣ ਵੀ ਯਾਤਰੀ ਪੁਸ਼ਕਰ ਵਿੱਚ ਪੁੰਨ-ਤਿਥੀਆਂ 'ਤੇ ਇਕੱਠੇ ਹੁੰਦੇ ਰਹਿੰਦੇ ਹਨ ਤੇ ਪੂਰਨਮਾਸ਼ੀ ਤੱਕ ਉੱਥੇ ਹੀ ਰਹਿ ਕੇ ਇਨ੍ਹਾਂ ਪਵਿੱਤਰ ਦਿਨਾਂ 'ਤੇ ਇਸ ਪਵਿੱਤਰ ਸਰੋਵਰ ਵਿੱਚ ਇਸ਼ਨਾਨ ਕਰਦੇ ਹਨ।"

ਪੁਸ਼ਕਰ ਵਿੱਚ ਜਦੋਂ 1706 ਈ: ਵਿੱਚ ਗੁਰੂ ਗੋਬਿੰਦ ਸਿੰਘ ਪਧਾਰੇ ਤਾਂ ਉਨ੍ਹਾਂ ਦੇ ਵਹੀਰ ਵਿੱਚ ਬਹੁਤ ਸਾਰੇ ਸਿੰਘ ਸ਼ਾਮਿਲ ਸਨ। ਗੁਰੂ ਜੀ ਨੇ ਇਕ ਚੰਗਾ ਥਾਂ ਵੇਖ ਕੇ ਉਤਾਰਾ ਕੀਤਾ। ਸਾਰਾ ਵਹੀਰ ਦਿਨ ਭਰ ਦੇ ਸਫ਼ਰ ਨਾਲ ਥੱਕਿਆ ਹੋਇਆ ਸੀ। ਗੁਰੂ ਜੀ ਨੇ ਸਿੰਘਾਂ ਨੂੰ ਆਖਿਆ, 'ਵਿਸ਼ਰਾਮ ਕਰੋ ਅਤੇ ਥਕੇਵਾਂ ਲਾਹੋ।' ਭਾਈ ਸੰਤੋਖ ਸਿੰਘ ਲਿਖਦੇ ਹਨ—

ਪੁਸ਼ਕਰ ਤੀਰਥ ਆਵਤਿ ਭਏ।
ਉਤਰਿ ਪਰੇ ਤਹਿਂ ਸਿਵਰ ਲਗਾਯੋ।
ਸਕਲ ਬਹੀਰ ਸ਼੍ਰਮਤ ਹਵੈ ਆਯੋ।
ਕਹਯੋ ਪ੍ਰਭੂ 'ਇਤ ਕਰਹੁ ਮੁਕਾਮੂ।
ਸ਼੍ਰਮ ਨਿਰਵਾਰ ਲੇਹੁ ਬਿਸਰਾਮੂ। —ਸੂਰਜ ਪ੍ਰਕਾਸ਼, ਐਨ ੧, ਅੰਸੂ ੩੫

(ਸਿਵਰ : ਡੇਰਾ, ਸਕਲ : ਸਾਰਾ, ਸ਼੍ਰਮਤ : ਥੱਕਿਆ ਹੋਇਆ, ਨਿਰਵਾਰ : (ਥਕੇਵਾਂ) ਲਾਹ ਕੇ)

ਸਾਰਾ ਵਹੀਰ ਰਾਤ ਦਾ ਲੰਗਰ ਛੱਕ ਕੇ ਸੌਂ ਗਿਆ। ਅਗਲੇ ਦਿਨ ਸਵੇਰ ਹੋਈ ਤਾਂ ਇਸ਼ਨਾਨ ਆਦਿ ਕਰਕੇ ਸਾਰੇ ਸਿੰਘ ਤਿਆਰ-ਬਰ-ਤਿਆਰ ਹੋ ਗਏ। ਨਿੱਤ ਦੇ ਸਫ਼ਰ ਨੇ ਸਿੰਘਾਂ ਨੂੰ ਹਰ ਰੋਜ਼ ਪ੍ਰਾਤਹਕਾਲ ਸੁਚੇਤ ਹੋ ਜਾਣ ਦੀ ਆਦਤ ਪਾ ਦਿੱਤੀ ਸੀ। ਦਸਮ ਪਾਤਸ਼ਾਹ ਦੱਖਣ ਵਿੱਚ ਔਰੰਗਜ਼ੇਬ ਨੂੰ ਮਿਲਣ ਜਾ ਰਹੇ ਸਨ ਜੋ ਅਜੋਕੇ ਮਹਾਂਰਾਸ਼ਟਰ ਦੇ ਸੂਬੇ ਵਿੱਚ ਅਹਿਮਦ ਨਗਰ ਦੇ ਸਥਾਨ 'ਤੇ ਆਪਣੇ ਲਾਉ-ਲਸ਼ਕਰ ਸਮੇਤ ਡੇਰਾ ਲਾਈ ਬੈਠਾ ਸੀ। ਖ਼ਬਰਾਂ ਆ ਰਹੀਆਂ ਸਨ ਕਿ ਨੱਬਿਆਂ ਨੂੰ ਢੁੱਕੇ ਬਾਦਸ਼ਾਹ ਦੀ ਸਿਹਤ ਚੰਗੀ ਨਹੀਂ। ਗੁਰੂ ਜੀ ਚਾਹੁੰਦੇ ਸਨ ਕਿ ਬਾਦਸ਼ਾਹ ਨੂੰ ਛੇਤੀ ਮਿਲ ਕੇ ਪੰਜਾਬ ਅਤੇ ਸਿੱਖ ਪੰਥ ਦੇ ਮਸਲੇ ਦਾ ਕੋਈ ਹੱਲ ਲੱਭਿਆ ਜਾਵੇ। ਪਰ ਤਕਰੀਬਨ ਦੋ ਹਜ਼ਾਰ ਕਿਲੋਮੀਟਰ ਲੰਮੇ ਸਫ਼ਰ ਦੀ ਅਜੇ ਅੱਧੀ ਵਾਟ ਵੀ ਨਹੀਂ ਸੀ ਮੁੱਕੀ।

ਅਗਲੇ ਦਿਨ ਸਵੇਰੇ ਪੁਸ਼ਕਰ ਤੀਰਥ ਦੇ ਇਕ ਪ੍ਰੋਹਿਤ ਪੰਡਿਤ ਚੇਤਨ ਦਾਸ ਨਾਲ ਗੁਰੂ ਜੀ ਦੀ ਮੁਲਾਕਾਤ ਹੋਈ। ਚੇਤਨ ਦਾਸ ਗੁਰੂ ਜੀ ਨੂੰ ਪੁਸ਼ਕਰ ਸਰੋਵਰ ਦੇ ਇਸ਼ਨਾਨ ਘਾਟ 'ਤੇ ਲੈ ਗਿਆ ਅਤੇ ਇਸ਼ਨਾਨ ਉਪਰੰਤ ਪੂਜਾ-ਪਾਠ ਵਿੱਚ ਗੁਰੂ ਜੀ ਦੀ ਸਹਾਇਤਾ ਕੀਤੀ। ਗੁਰੂ ਜੀ ਪ੍ਰੋਹਿਤ ਦੀ ਸੇਵਾ ਉੱਤੇ ਬਹੁਤ ਪ੍ਰਸੰਨ ਹੋਏ ਅਤੇ ਉਸ ਨੂੰ ਚੰਗੀ ਦਾਨ-ਦਕਸ਼ਨਾ ਦਿੱਤੀ। ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਗੁਰੂ ਜੀ ਨੇ ਪ੍ਰੋਹਿਤ ਨੂੰ ਰੇਸ਼ਮੀ ਵਸਤਰ, ਚਾਂਦੀ ਦੇ ਸਿੱਕੇ ਅਤੇ ਇਕ ਘੋੜਾ ਬਖ਼ਸ਼ਿਸ਼ ਕੀਤਾ—

ਅਧਿਕ ਦਾਨ ਦੀਨੋ ਤਿਸ ਪਾਨ।
ਪਟ ਸੂਖਮ, ਦੀਨਾਰ, ਕਿਕਾਨ। —ਸੂਰਜ ਪ੍ਰਕਾਸ਼

(ਪਾਨ : ਹੱਥ, ਪਟ ਸੂਖਮ : ਰੇਸ਼ਮੀ ਵਸਤਰ, ਦੀਨਾਰ : ਚਾਂਦੀ ਦੇ ਸਿੱਕੇ, ਕਿਕਾਨ : ਘੋੜਾ)

ਇਸ ਉਪਰੰਤ ਪੰਡਿਤ ਚੇਤਨ ਦਾਸ ਨੇ ਗੁਰੂ ਜੀ ਨੂੰ ਪੁਸ਼ਕਰ ਦੇ ਮੁੱਖ ਤੀਰਥਾਂ ਦੀ ਯਾਤਰਾ ਕਰਾਈ। ਉਨ੍ਹਾਂ ਨੇ ਪੁਸ਼ਕਰ ਝੀਲ ਦੇ ਪਰਲੇ ਕਿਨਾਰੇ ਦੇ ਅਸਥਾਨ ਵੀ ਦੇਖੇ। ਉਹ ਗੁਫ਼ਾ ਵੀ ਦੇਖੀ ਜਿੱਥੇ ਨਾਗ ਰਹਿੰਦਾ ਸੀ। ਪੰਡਿਤ ਚੇਤਨ ਦਾਸ ਗੁਰੂ ਜੀ ਨੂੰ ਨਾਲ-ਨਾਲ ਇਨ੍ਹਾਂ ਅਸਥਾਨਾਂ ਦੇ ਪ੍ਰਸੰਗ ਵੀ ਸੁਣਾ ਰਿਹਾ ਸੀ। ਬ੍ਰਹਮਾ ਦੇਵਤਾ ਦੇ ਮੰਦਿਰ ਬਾਰੇ ਚੇਤਨ ਦਾਸ ਨੇ ਦੱਸਿਆ ਕਿ ਸ਼ਿਵ ਜੀ ਨੂੰ ਭਿਆਨਕ ਰੂਪ ਵਿੱਚ ਦੇਖ ਕੇ ਬ੍ਰਹਮਾ ਨੇ ਇਥੇ ਯੱਗ ਕੀਤਾ ਸੀ—

ਉਠੇ ਪ੍ਰਭੂ ਚੇਤਨ ਲੇ ਨਾਲ।
ਦੇਖਨ ਲਾਗੇ ਸਰੋਵਰ ਬਿਸਾਲ।
ਤੀਰਥ ਪਾਰ ਥਾਨ ਦਿਖਲਾਵਾ।
ਪਿਖੀ ਗੁਹਾ ਜਹਿ ਨਾਗ ਰਹਾਵਾ।
ਇੱਤਯਾਦਿਕ ਅਵਿਲੋਕਨਿ ਕਰੇ।
ਚੇਤਨ ਕਛੂ ਪ੍ਰਸੰਗ ਉਚਰੇ। —ਸੂਰਜ ਪ੍ਰਕਾਸ਼, ਐਨ ੧, ਅੰਸੂ ੩੫

ਪ੍ਰੋਹਿਤ ਚੇਤਨ ਦਾਸ ਦਾ ਖਾਨਦਾਨ ਅੱਜ ਵੀ ਪੁਸ਼ਕਰ ਵਿੱਚ ਵਸਦਾ ਹੈ। 27 ਸਤੰਬਰ, 2001 ਨੂੰ ਜਦੋਂ ਅਸੀਂ ਤੀਰਥ-ਰਾਜ ਪੁਸ਼ਕਰ ਦੀ ਯਾਤਰਾ ਕੀਤੀ ਤਾਂ ਇਸ ਖਾਨਦਾਨ ਦੇ ਮੌਜੂਦਾ ਵੰਸ਼ਜ ਪੰਡਿਤ ਮਦਨ ਸਿੰਘ ਵਸ਼ਿਸ਼ਟ ਨੂੰ ਮਿਲਣ ਦਾ ਮੌਕਾ ਮਿਲਿਆ। ਕੇਸਾਧਾਰੀ ਪੰਡਿਤ ਮਦਨ ਸਿੰਘ ਕਾਫ਼ੀ ਬਿਰਧ ਹਨ ਅਤੇ ਸਿਰ ਉੱਤੇ ਬੜੀ ਸੁੰਦਰ ਦਸਤਾਰ ਸਜਾਉਂਦੇ ਹਨ। ਉਹ ਗੋਬਿੰਦ ਘਾਟ ਦੇ ਸਾਹਮਣੇ ਬਾਜ਼ਾਰ ਵਿੱਚ ਇਕ ਛੋਟੀ ਜਿਹੀ ਦੁਕਾਨ ਵਿੱਚ ਬੈਠਦੇ ਹਨ ਅਤੇ ਇੱਥੇ ਹੀ ਦਸਮ ਪਾਤਸ਼ਾਹ ਦੇ ਸ਼ਰਧਾਲੂ ਯਾਤਰੀਆਂ ਨੂੰ ਗੁਰੂ ਜੀ ਦੇ ਪੁਸ਼ਕਰ ਆਉਣ ਬਾਰੇ ਜਾਣਕਾਰੀ ਦਿੰਦੇ ਹਨ। ਪ੍ਰੋਹਿਤ ਮਦਨ ਸਿੰਘ ਨੇ

ਸਾਨੂੰ ਦੱਸਿਆ ਕਿ ਗੁਰੂ ਜੀ ਸਾਡੇ ਬਜ਼ੁਰਗਾਂ ਨੂੰ ਹੀਰੇ ਜਵਾਹਰਾਤ ਦੇਣਾ ਚਾਹੁੰਦੇ ਸਨ ਪਰ ਬਜ਼ੁਰਗਾਂ ਨੇ ਬੇਨਤੀ ਕੀਤੀ ਕਿ ਸਾਨੂੰ ਕੋਈ ਐਸੀ ਵਸਤੂ ਦਿਓ ਜਿਸ ਨਾਲ ਸਾਡਾ ਪੀੜ੍ਹੀ-ਦਰ-ਪੀੜ੍ਹੀ ਨਿਰਬਾਹ ਹੁੰਦਾ ਰਹੇ। ਪੰਡਿਤ ਮਦਨ ਸਿੰਘ ਕਹਿੰਦੇ ਹਨ ਕਿ ਸਾਡੇ ਬਜ਼ੁਰਗ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਉਨ੍ਹਾਂ ਨੂੰ ਇਕ ਹੁਕਮਨਾਮਾ ਲਿਖ ਦਿੱਤਾ। ਭੋਜ ਪੱਤਰ ਉੱਤੇ ਗੁਰਮੁਖੀ ਅੱਖਰਾਂ ਵਿੱਚ ਲਿਖੇ ਇਸ ਹੁਕਮਨਾਮੇ ਨੂੰ ਇਸ ਖਾਨਦਾਨ ਨੇ ਪੀੜ੍ਹੀ-ਦਰ-ਪੀੜ੍ਹੀ ਸੰਭਾਲ ਕੇ ਰੱਖਿਆ ਹੋਇਆ ਹੈ। ਪੰਡਿਤ ਜੀ ਦੱਸਦੇ ਹਨ ਕਿ ਇਕ ਵਾਰ ਗਿ. ਜ਼ੈਲ ਸਿੰਘ ਪੁਸ਼ਕਰ ਦੀ ਯਾਤਰਾ 'ਤੇ ਆਏ, ਤਾਂ ਉਨ੍ਹਾਂ ਨੂੰ ਇਸ ਹੁਕਮਨਾਮੇ ਦੇ ਦਰਸ਼ਨ ਕਰਾਏ ਗਏ। ਭੋਜ ਪੱਤਰ ਪੁਰਾਣਾ ਹੋਣ ਕਰ ਕੇ ਇਸ ਨੂੰ ਵੱਟ ਪਏ ਹੋਏ ਸਨ। ਗਿਆਨੀ ਜੀ ਇਹ ਹੁਕਮਨਾਮਾ ਆਪਣੇ ਨਾਲ ਲੈ ਗਏ ਅਤੇ ਇਸ ਨੂੰ ਪਿੱਤਲ ਦੇ ਫਰੇਮ ਵਿੱਚ ਜੜਵਾ ਕੇ ਵਾਪਸ ਭੇਜਿਆ। ਪਿੱਤਲ ਦੇ ਇਸ ਫਰੇਮ ਦੇ ਚਾਰੇ ਪਾਸੇ ਇਕ ਸੁੰਦਰ ਵੇਲ ਬਣੀ ਹੋਈ ਹੈ ਅਤੇ ਉਪਰਲੇ ਪਾਸੇ ਵੱਡੇ ਅੱਖਰਾਂ ਵਿੱਚ ੧ਓ ਬਣਿਆ ਹੋਇਆ ਹੈ। ਸ਼ਾਇਦ ਇਹ ਫਰੇਮ ਪਿੱਤਲ ਨੂੰ ਢਾਲ ਕੇ ਜਾਂ ਪਿੱਤਲ ਦੀ ਚਾਦਰ ਨੂੰ ਕੱਟ ਕੇ ਬਣਾਇਆ ਗਿਆ ਹੈ। ਪ੍ਰੋਹਿਤ ਮਦਨ ਸਿੰਘ ਨੇ ਸਾਨੂੰ ਹੁਕਮਨਾਮੇ ਦੀ ਇਬਾਰਤ ਪੜ੍ਹ ਕੇ ਸੁਣਾਈ ਜੋ ਹੇਠ ਲਿਖੇ ਅਨੁਸਾਰ ਹੈ—

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ।

ਸਰਬਤ੍ਰ ਪੰਥ ਖਾਲਸਾ ਜੀ ਕੇ ਨਾਮ ਹੁਕਮਨਾਮਾ

ਸੰਮਤ ਬਿਕਰਮੀ ੧੭੬੨ ਕਾਤਿੱਕ ਸੁਦੀ ੧੫ ਕੋ ਪੂਨਮ ਨੂੰ ਗੋਬਿੰਦ ਸਿੰਘ ਦਾਦੂ ਮੁਕਾਮ ਤੇ ਪੁਸ਼ਕਰ ਤੀਰਥ ਪਰ ਮੁਕਾਮ ਕੀਤਾ ਔਰ ਬ੍ਰਾਹਮਨ ਪ੍ਰੋਹਿਤ ਚੇਤਨ ਦਾਸ ਕੋ ਕੀਆ। ਤੀਰਥ ਅਸ਼ਨਾਨ ਕੀਯਾ ਸਫ਼ਲ ਕੀਤਾ। ਜੋ ਸਿੰਘ ਗੁਰੂ ਕੇ ਪੰਥ ਕਾ ਪੁਸ਼ਕਰ ਰਾਜ ਆਵੇ ਸੋ ਪ੍ਰੋਹਿਤ ਚੇਤਨ ਦਾਸ ਦੀ ਔਲਾਦ ਕੋ ਮੰਨੇ ਔਰ ਕਿਸੇ ਕੋ ਨਾ ਮੰਨੇ। ਇਹ ਬ੍ਰਾਹਮਣ ਬੜੇ ਹੀ ਸੰਤੋਖੀ ਮਹਾਤਮਾ ਹੈ। ਯਥਾ ਸਕਤ ਇਨ੍ਹਾਂ ਕੀ ਸੇਵਾ ਕਰਨੀ। ਸੰਮਤ ੧੭੬੨ ਕੱਤਕ ਸੁਦੀ ਪੂਨਮ॥

ਦਸਖਤ ਗੋਬਿੰਦ ਸਿੰਘ

ਤੀਰ ਮੁਖੀ

ਸਾਥ ਮੇਂ ਬਾਬਾ ਸੁੰਦਰ ਸਿੰਘ ਭਾਈ

ਔਤਾਰ ਸਿੰਘ ਸੰਤ ਸ਼ੇਰ ਸਿੰਘ ਭਾਈ ਦਇਆ ਸਿੰਘ।

ਹੁਕਮਨਾਮੇ ਦੇ ਉਪਰੋਕਤ ਸ਼ਬਦਾਂ ਵਿੱਚ ਸੰਭਵ ਹੈ ਕਿ ਕੋਈ ਅੱਖਰ ਵਧ ਘੱਟ ਹੋ ਗਿਆ ਹੋਵੇ ਪਰ ਇਸ ਹੁਕਮਨਾਮੇ ਦਾ ਲਿਖਣ-ਢੰਗ ਗੁਰੂ ਗੋਬਿੰਦ ਸਿੰਘ ਜੀ ਦੇ ਹੋਰ ਹੁਕਮਨਾਮਿਆਂ ਨਾਲੋਂ ਬਹੁਤ ਵੱਖਰੀ ਤਰ੍ਹਾਂ ਦਾ ਹੈ। ਇਸ ਲਈ ਇਸ ਦੀ ਪ੍ਰਮਾਣਿਕਤਾ ਪਰਖਣਯੋਗ ਹੈ।

ਇਸ ਬ੍ਰਾਹਮਣ ਪਰਿਵਾਰ ਪਾਸ ਇਕ ਹੋਰ ਹੁਕਮਨਾਮਾ ਵੀ ਦੱਸਿਆ ਜਾਂਦਾ ਹੈ ਜੋ ਸ੍ਰੀ ਅਕਾਲ ਤਖਤ ਸਮੇਤ ਅੰਮ੍ਰਿਤਸਰ ਦੇ ਪੰਜ ਗੁਰਦੁਆਰਿਆਂ ਦੇ ਨਾਮ ਹੈ। ਇਸ ਉੱਤੇ 24 ਅੱਸੂ ਨਾਨਕਸ਼ਾਹੀ ਸੰਮਤ 429 (ਅਕਤੂਬਰ 1898) ਦੀ ਤਰੀਕ ਪਈ ਹੋਈ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਇਸ ਪ੍ਰੋਹਿਤ ਪਰਿਵਾਰ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਹੱਥ-ਲਿਖਤ ਬੀੜ ਵੀ ਹੈ। ਪਰ ਅਸੀਂ ਦੂਜੇ ਹੁਕਮਨਾਮੇ ਅਤੇ ਬੀੜ ਦੇ ਦਰਸ਼ਨ ਨਹੀਂ ਕੀਤੇ।

ਪੰਡਿਤ ਮਦਨ ਸਿੰਘ ਇਹ ਵੀ ਦੱਸਦੇ ਹਨ ਕਿ ਉਨ੍ਹਾਂ ਦੇ ਬਜ਼ੁਰਗਾਂ ਪਾਸ ਗੁਰੂ ਨਾਨਕ ਦੇਵ ਜੀ ਦੀਆਂ ਖੜਾਵਾਂ ਵੀ ਹੁੰਦੀਆਂ ਸਨ ਜਿਨ੍ਹਾਂ ਦੇ ਦਰਸ਼ਨ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਕਰਾਏ ਸਨ। ਪਰ ਉਹ ਖੜਾਵਾਂ ਕਿਤੇ ਗੁੰਮ ਹੋ ਗਈਆਂ। ਪੰ: ਮਦਨ ਸਿੰਘ ਨੇ ਉਨ੍ਹਾਂ ਦੇ ਦਰਸ਼ਨ ਨਹੀਂ ਕੀਤੇ।

ਪੰਡਿਤ ਮਦਨ ਸਿੰਘ, ਪ੍ਰੋਹਿਤ ਚੇਤਨ ਦਾਸ ਦੀ ਛੇਵੀਂ ਪੀੜ੍ਹੀ ਵਿੱਚੋਂ ਹਨ। ਉਨ੍ਹਾਂ ਨੇ ਆਪਣੇ ਖਾਨਦਾਨ ਦੀ ਬੰਸਾਵਲੀ ਇਸ ਤਰ੍ਹਾਂ ਦੱਸੀ : ਚੇਤਨ ਦਾਸ—ਦਇਆ ਸਿੰਘ—ਪ੍ਰਤਾਪ ਸਿੰਘ—ਰਾਮ ਸਿੰਘ—ਰਤਨ ਸਿੰਘ ਅਤੇ ਮਦਨ ਸਿੰਘ। ਮਦਨ ਸਿੰਘ ਦਾ ਸਪੁੱਤਰ ਅੱਗੇ ਜਸਵੰਤ ਸਿੰਘ ਹੈ, ਜੋ ਸਤਵੀਂ ਪੀੜ੍ਹੀ ਬਣੇਗਾ।

ਪੰਜਾਬ ਤੋਂ ਜਾਂ ਹੋਰ ਥਾਵਾਂ ਤੋਂ ਜਿੰਨੇ ਵੀ ਪੰਜਾਬੀ ਯਾਤਰੀ ਪੁਸ਼ਕਰ ਜਾਂਦੇ ਹਨ, ਉਹ ਪੰਡਿਤ ਮਦਨ ਸਿੰਘ ਨੂੰ ਜ਼ਰੂਰ ਮਿਲਦੇ ਹਨ ਅਤੇ ਉਨ੍ਹਾਂ ਪਾਸ ਸੁਰੱਖਿਅਤ ਯਾਦਗਾਰੀ ਵਸਤਾਂ ਦੇ ਦਰਸ਼ਨ ਕਰਦੇ ਹਨ। ਮੈਂ ਪੰਡਿਤ ਜੀ ਨੂੰ ਉਨ੍ਹਾਂ ਦਾ ਸਿਰਨਾਵਾਂ ਪੁੱਛਿਆ ਤਾਂ ਕਹਿਣ ਲੱਗੇ, ਮੇਰਾ ਪਤਾ ਇਸ ਤਰ੍ਹਾਂ ਹੈ, ਲਿਖ ਲਓ :

ਪੰਜਾਬੀ ਪੰਡਾ ਮਦਨ ਸਿੰਘ ਦਾਹੜੀਵਾਲਾ
ਪੁਸ਼ਕਰ ਜ਼ਿਲ੍ਹਾ ਅਜਮੇਰ
(ਰਾਜਸਥਾਨ)।

## 108

# ਪੁਸ਼ਕਰ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਯਾਦਗਾਰ ਦੀ ਉਸਾਰੀ

ਪੁਸ਼ਕਰ ਨੂੰ ਹਿੰਦੂ ਧਰਮ ਦਾ ਪਰਮ ਪਵਿੱਤਰ ਤੀਰਥ ਮੰਨਿਆ ਜਾਂਦਾ ਹੈ। ਛੋਟੇ ਜਿਹੇ ਇਸ ਸ਼ਹਿਰ ਵਿੱਚ ਦੇਵੀ ਦੇਵਤਿਆਂ ਦੇ ਲਗਪਗ 400 ਛੋਟੇ ਵੱਡੇ ਮੰਦਰ ਹਨ। ਪੁਸ਼ਕਰ ਝੀਲ ਦੇ ਚਾਰ-ਚੁਫੇਰੇ ਰਾਜਿਆਂ ਮਹਾਰਾਜਿਆਂ, ਸੰਤਾਂ ਮਹਾਤਮਾਂ ਅਤੇ ਧਾਰਮਿਕ ਸੰਸਥਾਵਾਂ ਵੱਲੋਂ ਬਣਾਏ ਗਏ 52 ਘਾਟ ਹਨ ਜਿਵੇਂ ਜੋਧਪੁਰ ਘਾਟ, ਬੂੰਦੀ ਘਾਟ, ਕੋਟਾ ਘਾਟ, ਭਰਤਪੁਰ ਘਾਟ, ਨਰਸਿੰਘ ਘਾਟ, ਮਹਾਂਦੇਵ ਘਾਟ, ਗੋਬਿੰਦ ਘਾਟ (ਗਊ ਘਾਟ), ਇੰਦਰੇਸ਼ਵਰ ਘਾਟ, ਪਰਸ਼ੂਰਾਮ ਘਾਟ ਅਤੇ ਬੰਗਲਾ ਘਾਟ ਆਦਿ। ਪੁਸ਼ਕਰ ਤੀਰਥ ਮਧਰੀਆਂ ਪਹਾੜੀਆਂ ਅਤੇ ਨਿੱਕੀਆਂ-ਨਿੱਕੀਆਂ ਨਦੀਆਂ ਨਾਲ ਘਿਰਿਆ ਹੋਇਆ ਹੈ।

ਪੌਰਾਣਿਕ ਕਥਾ ਅਨੁਸਾਰ ਇਕ ਵਾਰ ਬ੍ਰਹਮਾ ਜੀ ਨੇ ਯੱਗ ਕਰਨ ਦਾ ਸੰਕਲਪ ਕੀਤਾ ਪਰ ਉਨ੍ਹਾਂ ਨੂੰ ਧਰਤੀ ਉੱਤੇ ਯੱਗ ਕਰਨ ਲਈ ਕੋਈ ਉੱਚਿਤ ਜਗ੍ਹਾ ਨਜ਼ਰ ਨਹੀਂ ਆਈ। ਉਨ੍ਹਾਂ ਨੇ ਕੰਵਲ ਦਾ ਇਕ ਪੁਸ਼ਪ (ਫੁੱਲ) ਧਰਤੀ ਉੱਤੇ ਸੁੱਟ ਦਿੱਤਾ। ਇਹ ਫੁੱਲ ਤਿੰਨ ਥਾਂ ਡਿੱਗਾ। ਤਿੰਨੇ ਥਾਈਂ ਨਿਰਮਲ ਜਲ ਦੀ ਧਾਰਾ ਵਹਿ ਤੁਰੀ। ਜਿੱਥੇ ਪਹਿਲਾਂ ਫੁੱਲ ਡਿੱਗਾ ਉਸ ਅਸਥਾਨ ਨੂੰ ਜਯੇਸ਼ਟ ਪੁਸ਼ਕਰ, ਦੂਜੇ ਅਸਥਾਨ ਨੂੰ ਮੱਧ ਪੁਸ਼ਕਰ ਅਤੇ ਤੀਜੇ ਅਸਥਾਨ ਨੂੰ ਕਨਿਸ਼ਟ ਪੁਸ਼ਕਰ ਕਹਿੰਦੇ ਹਨ। ਬ੍ਰਹਮਾ ਜੀ ਨੇ ਇਸੇ ਅਸਥਾਨ 'ਤੇ ਯੱਗ ਕੀਤਾ ਜਿਸ ਵਿੱਚ ਸਾਰੇ ਦੇਵੀ ਦੇਵਤੇ ਸ਼ਾਮਿਲ ਹੋਏ। ਪੁਸ਼ਪ ਦੇ ਡਿੱਗਣ ਕਰਕੇ ਇਸ ਤੀਰਥ ਦਾ ਨਾਮ 'ਪੁਸ਼ਕਰ' ਹੋ ਗਿਆ।

ਇਸ ਸਮੇਂ ਪੁਸ਼ਕਰ ਝੀਲ ਦੇ ਚਾਰੇ ਪਾਸੇ ਬਹੁਤ ਸੰਘਣੀ ਆਬਾਦੀ, ਉੱਚੀਆਂ-ਉੱਚੀਆਂ ਇਮਾਰਤਾਂ ਅਤੇ ਭੀੜ-ਭੜੱਕੇ ਵਾਲੇ ਰੌਣਕ-ਭਰੇ ਬਾਜ਼ਾਰ ਹਨ। ਝੀਲ ਦੇ ਕਿਨਾਰੇ ਕੋਈ ਖਾਲੀ ਜਗ੍ਹਾ ਮਿਲਣੀ ਬਹੁਤ ਮੁਸ਼ਕਿਲ ਹੈ ਪਰ ਅੱਜ ਤੋਂ 300 ਸਾਲ ਪਹਿਲਾਂ ਜਦੋਂ ਗੁਰੂ ਗੋਬਿੰਦ ਸਿੰਘ ਇੱਥੇ ਆਏ, ਤਾਂ ਹੋ ਸਕਦਾ ਹੈ ਕਿ ਝੀਲ ਦੇ ਕਿਨਾਰੇ ਇੰਨੀ ਸੰਘਣੀ ਵਸੋਂ ਨਹੀਂ ਹੋਵੇਗੀ ਅਤੇ ਗੁਰੂ ਜੀ ਨੇ ਝੀਲ ਦੇ ਕਿਨਾਰੇ ਹੀ ਕਿਸੇ ਥਾਂ ਡੇਰਾ ਕੀਤਾ ਹੋਵੇਗਾ ਪਰ ਅੱਜ ਤੱਕ ਉਨ੍ਹਾਂ ਦੇ ਡੇਰੇ ਵਾਲੇ ਅਸਥਾਨ ਦੀ ਨਿਸ਼ਾਨਦੇਹੀ ਨਹੀਂ ਕੀਤੀ ਗਈ। ਪੁਸ਼ਕਰ ਸਰੋਵਰ ਦੇ ਕਿਨਾਰੇ ਜਿਸ ਘਾਟ ਉੱਤੇ ਗੁਰੂ ਗੋਬਿੰਦ ਸਿੰਘ ਜੀ ਨੇ ਇਸ਼ਨਾਨ ਕੀਤਾ ਉਹ ਪੁਸ਼ਕਰ ਤੀਰਥ ਦਾ ਮੁੱਖ ਘਾਟ ਹੈ। ਇੱਥੇ ਹਰ ਸਮੇਂ ਯਾਤਰੀਆਂ ਦੀ ਬਹੁਤ ਰੌਣਕ ਰਹਿੰਦੀ ਹੈ, ਹਰ ਰੋਜ਼ ਸੁਬ੍ਹਾ-ਸ਼ਾਮ ਸਮੂਹ ਪੰਡਤਗਣ ਇਕੱਤਰ ਹੋ ਕੇ ਪੁਸ਼ਕਰ ਰਾਜ ਦੀ ਆਰਤੀ ਉਤਾਰਦੇ ਹਨ। ਇਸ ਘਾਟ ਉੱਤੇ ਇਕ ਛੋਟੇ ਜਿਹੇ ਮੰਦਰ ਦੀ ਕੰਧ ਵਿੱਚ ਸੰਗਮਰਮਰ ਦਾ ਇਕ ਪੱਥਰ ਲੱਗਾ ਹੋਇਆ ਹੈ ਜਿਸ ਉੱਤੇ ਗੁਰਮੁਖੀ, ਦੇਵਨਾਗਰੀ, ਫਾਰਸੀ ਅਤੇ ਰੋਮਨ ਲਿੱਪੀ ਵਿੱਚ 'ਗੋਬਿੰਦ ਘਾਟ' ਲਿਖਿਆ ਹੋਇਆ ਹੈ। ਅਠਾਰ੍ਹਵੀਂ ਸਦੀ ਦੇ ਮੱਧ ਵਿੱਚ ਜਦੋਂ ਉੱਤਰੀ ਭਾਰਤ ਵਿੱਚ ਮਰਹੱਟਿਆਂ ਦਾ ਤਪ-ਤੇਜ ਵਧਿਆ ਤਾਂ ਮਰਹੱਟਿਆਂ ਨੇ ਇਸ ਘਾਟ ਨੂੰ ਪੱਕਾ ਬਣਵਾ ਦਿੱਤਾ ਅਤੇ ਆਪਣੇ ਇਕ ਸਰਦਾਰ ਸੰਤੂ ਰਾਉ ਬਾਵਲੀਆ ਦੀ ਯਾਦ ਵਿੱਚ ਇਕ ਛਤਰੀ (ਗੁੰਬਦਦਾਰ ਛੋਟਾ ਭਵਨ) ਬਣਵਾ ਦਿੱਤੀ। ਅੱਜ ਕੱਲ੍ਹ ਗੋਬਿੰਦ ਘਾਟ ਦਾ ਨਾਂ ਗਊ ਘਾਟ ਰੱਖ ਦਿੱਤਾ ਗਿਆ ਹੈ। ਇਸ ਘਾਟ ਬਾਰੇ ਇਕ ਛੋਟੇ ਜਿਹੇ ਪੈਂਫਲਿਟ ਵਿੱਚ ਇਹ ਸ਼ਬਦ ਲਿਖੇ ਮਿਲਦੇ ਹਨ, "ਗਊ ਘਾਟ ਪਰ ਸੰਤੂ ਰਾਵ ਬਾਵਲੀਆ ਕੀ ਯਾਦਗਾਰ ਮੇਂ ਮਰਹੱਟੋਂ ਨੇ ਸਵਾ ਲਾਖ ਰੁਪਿਆ ਵਯ ਕਰ ਕੇ ਏਕ ਛਤਰੀ ਬਣਵਾਈ ਔਰ ਪੰਜਾਬ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ 1762 ਬਿ. (1705 ਈ:) ਮੇਂ ਗ੍ਰੰਥ ਸਾਹਿਬ ਕਾ ਪਾਠ ਕੀਆ।"

ਪੁਸ਼ਕਰ ਵਿੱਚ ਦਸਮ ਪਾਤਸ਼ਾਹ ਦੀ ਯਾਦਗਾਰ ਕੇਵਲ 'ਗੋਬਿੰਦ ਘਾਟ' ਹੀ ਹੈ ਜਾਂ ਗੋਬਿੰਦ ਘਾਟ ਦੇ ਮੁੱਖ-ਦੁਆਰ ਉੱਤੇ ਪਹਿਲੀ ਮੰਜ਼ਿਲ ਵਿੱਚ ਅੱਜ ਤੋਂ ਕੁੱਝ ਸਮਾਂ ਪਹਿਲਾਂ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ। ਇਸ ਚੁਬਾਰੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦੇ ਹੋਏ ਪੰਡਤ ਰਾਮ ਸਿੰਘ ਨੂੰ ਗਿਆਨੀ ਗਿਆਨ ਸਿੰਘ (1822-1921) ਅਤੇ ਪੰਡਤ ਤਾਰਾ ਸਿੰਘ ਨਰੋਤਮ (1822-1891) ਨੇ ਦੇਖਿਆ ਸੀ। ਦੋਹਾਂ ਲਿਖਾਰੀਆਂ ਨੇ ਆਪਣੀਆਂ ਪੁਸਤਕਾਂ ਵਿੱਚ ਇਸ ਗੱਲ ਦਾ ਜ਼ਿਕਰ ਕੀਤਾ ਹੈ। ਪੰਡਿਤ ਤਾਰਾ ਸਿੰਘ ਨਰੋਤਮ ਆਪਣੀ ਪੁਸਤਕ 'ਸ੍ਰੀ ਗੁਰੂ ਤੀਰਥ ਸੰਗ੍ਰਹਿ' (ਪੱਥਰ ਛਾਪ : 1884 ਈ:) ਵਿੱਚ ਲਿਖਦੇ ਹਨ 'ਗੁਰਦੁਆਰਾ ਤੀਰਥ ਮੇਂ ਛੋਟਾ ਸਾ ਬਨਾ ਹੈ ਗੋਬਿੰਦ ਘਾਟ ਪੈ। ਪੁਜਾਰੀ ਤੀਰਥ ਪਰੋਹਤ। ਪੁਸ਼ਕਰ ਮੇਂ ਰਾਮ

ਸਿੰਘ ਬ੍ਰਾਹਮਣ ਨੇ ਤੀਰਥ ਕੇ ਕਿਨਾਰੇ ਚੁਬਾਰੇ ਮੇਂ ਗ੍ਰੰਥ ਸਾਹਿਬ ਜੀ ਭੀ ਥਾਪਨ ਕੀਆ ਹੂਆ ਹੈ। ਵਹੀ ਗੁਰੂ ਮਤ ਕੇ ਲੋਗੋਂ ਕਾ ਪਰੋਹਤ ਹੈ।" ਪੰਡਤ ਰਾਮ ਸਿੰਘ, ਵਰਤਮਾਨ ਪੰਡਤ ਮਦਨ ਸਿੰਘ ਵਸ਼ਿਸ਼ਟ (ਆਹਲਾਵਤ) ਦਾ ਦਾਦਾ ਸੀ ਜੋ ਅੱਛਾ ਵਿਦਵਾਨ ਸੀ। ਪਰ ਅੱਜ ਕੱਲ੍ਹ ਇਸ ਚੁਬਾਰੇ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਹੀਂ ਹੈ।

ਪੁਸ਼ਕਰ ਵਿੱਚ ਕੋਈ ਸਿੱਖ ਆਬਾਦੀ ਨਹੀਂ। ਨਾਲ ਲੱਗਦੇ ਸ਼ਹਿਰ ਅਜਮੇਰ ਵਿੱਚ ਕਾਫ਼ੀ ਸਿੱਖ ਵਸਦੇ ਹਨ। ਉਨ੍ਹਾਂ ਨੇ ਗੋਬਿੰਦ ਘਾਟ 'ਤੇ ਗੁਰਦੁਆਰਾ ਬਣਾਉਣ ਦਾ ਕਾਫ਼ੀ ਯਤਨ ਕੀਤਾ ਪਰ ਉਹ ਆਪਣੇ ਕਾਰਜ ਵਿੱਚ ਸਫਲ ਨਹੀਂ ਹੋ ਸਕੇ।

ਸਤੰਬਰ 2001 ਵਿੱਚ ਜਦੋਂ ਅਸੀਂ ਪੁਸ਼ਕਰ ਦੀ ਯਾਤਰਾ ਕੀਤੀ ਤਾਂ ਗੰਗਾ ਨਗਰ ਵਿੱਚ 'ਅਜੀਤ' ਦੇ ਪੱਤਰਕਾਰ ਸ: ਜਗਜੀਤ ਸਿੰਘ ਖੱਖ ਵੀ ਸਾਡੇ ਨਾਲ ਸਨ। ਉਹ ਅਜਮੇਰ ਵਿੱਚ ਸ: ਜੋਗਿੰਦਰ ਸਿੰਘ ਦੂਆ ਨੂੰ ਜਾਣਦੇ ਸਨ। ਅਸੀਂ ਸ਼ਾਮ ਵੇਲੇ ਦੂਆ ਜੀ ਨੂੰ ਫੋਨ ਕੀਤਾ ਤਾਂ ਉਨ੍ਹਾਂ ਕਿਹਾ ਕਿ ਅਸੀਂ ਸਵੇਰੇ ਆਪ ਨੂੰ ਮਿਲਾਂਗੇ। ਅਗਲੇ ਦਿਨ (27.9.2001) ਸਵੇਰੇ ਅਜਮੇਰ ਤੋਂ ਸ: ਜੋਗਿੰਦਰ ਸਿੰਘ ਦੂਆ, ਸ: ਅਜੀਤ ਸਿੰਘ ਜੱਸ, ਸ: ਨਰੋਤਮ ਸਿੰਘ ਅਤੇ ਸ: ਖੜਕ ਸਿੰਘ ਆ ਗਏ ਅਤੇ ਸਾਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਪੁਸ਼ਕਰ ਵਿੱਚ ਮਿਲੇ। ਇਹ ਗੁਰਦੁਆਰਾ ਪੁਸ਼ਕਰ ਵਿੱਚ ਗੁਰੂ ਨਾਨਕ ਦੇਵ ਜੀ ਦੇ ਆਗਮਨ ਦੀ ਯਾਦ ਵਿੱਚ ਬਣਿਆ ਹੋਇਆ ਹੈ, ਇਸ ਲਈ ਇਸ ਨੂੰ ਪਹਿਲਾਂ ਗੁਰੂ ਨਾਨਕ ਧਰਮਸ਼ਾਲਾ ਕਹਿੰਦੇ ਸਨ। ਸਥਾਨਕ ਸਿੱਖ ਆਬਾਦੀ ਨਾ ਹੋਣ ਕਰਕੇ ਇਹ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਅਜਮੇਰ ਨਾਲ ਸਬੰਧਿਤ ਹੈ। ਇਹ ਅਸਥਾਨ ਕਾਫ਼ੀ ਪੁਰਾਣਾ ਹੈ ਪਰ ਇਥੇ ਗੁਰਦੁਆਰਾ ਬਣਾਉਣ ਦਾ ਉੱਦਮ 1929-30 ਈ: ਵਿੱਚ ਹੋਇਆ। ਗੁਰਦੁਆਰੇ ਵਿੱਚ ਦੋ ਪੱਥਰ ਪਏ ਹਨ ਜੋ ਸੂਚਨਾ ਦਿੰਦੇ ਹਨ ਕਿ 21 ਜਨਵਰੀ 1929 ਨੂੰ ਪਿੰਡ ਥੇਹੜੀ (ਜ਼ਿਲ੍ਹਾ ਮੁਕਤਸਰ) ਦੇ ਜਗੀਰਦਾਰ ਸ: ਜਗਜੀਤ ਸਿੰਘ ਸਪੁੱਤਰ ਭਾਈ ਕਾਨ੍ਹ ਸਿੰਘ ਨੇ ਇਸ ਗੁਰਦੁਆਰੇ ਲਈ 700 ਰੁਪਏ ਦੀ ਜ਼ਮੀਨ ਖ਼ਰੀਦ ਕੇ ਦਿੱਤੀ। ਦੂਜੇ ਪੱਥਰ ਦੀ ਸੂਚਨਾ ਅਨੁਸਾਰ ਪਿੰਡ ਨੋਖਾ ਜ਼ਿਲ੍ਹਾ ਜੋਧਪੁਰ (ਰਾਜਸਥਾਨ) ਦੇ ਠਾਕਰ ਫਤਿਹ ਸਿੰਘ ਚਾਂਦਾਵਤ ਅਤੇ ਮਾਤਾ ਸਾਹਿਬਾ ਸੋਲੰਕਨੀ ਜੀ ਨੇ 14 ਮਈ 1930 ਨੂੰ ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਪੁਸ਼ਕਰ ਰਾਜ ਵਿੱਚ 1000 ਰੁਪਿਆ ਦੇ ਕੇ ਖੂਹ ਲਗਵਾਇਆ। ਇਹ ਪੁੰਨ-ਕਾਰਜ ਕਰਨ ਦੀ ਪ੍ਰੇਰਨਾ ਉਨ੍ਹਾਂ ਨੂੰ ਸ੍ਰੀ ਦਰਿਆਵ ਮਹਾਰਾਜ ਜੀ ਦੇ ਸੰਤ ਰਾਮ ਸਨੇਹੀ ਸ੍ਰੀ ਗੁਲਾਬ ਦਾਸ ਜੀ ਦੇ ਉਪਦੇਸ਼ ਤੋਂ ਮਿਲੀ। ਪਹਿਲੋਂ-ਪਹਿਲ ਇਥੇ ਗੁਰਦੁਆਰੇ ਦੀ ਉਸਾਰੀ ਲਈ ਕੁਝ ਜ਼ਮੀਨ ਸ: ਉੱਤਮ ਸਿੰਘ ਥਾਣੇਦਾਰ ਨੇ ਵੀ ਖ਼ਰੀਦ ਕੇ ਦਿੱਤੀ ਸੀ।

ਇਸ ਸਮੇਂ ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਜਿਸ ਨੂੰ ਹੁਣ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਪੁਸ਼ਕਰ ਕਹਿੰਦੇ ਹਨ, ਦੀ ਨਵੀਂ ਇਮਾਰਤ ਦੀ ਕਾਰ ਸੇਵਾ ਸੰਤ ਬਾਬਾ ਲੱਖਾ ਸਿੰਘ ਅਤੇ ਬਾਬਾ ਬਲਵਿੰਦਰ ਸਿੰਘ ਕਰਵਾ ਰਹੇ ਹਨ। ਸੰਤ ਬਾਬਿਆਂ ਨੇ ਗੁਰਦੁਆਰੇ ਨੂੰ ਹੋਰ ਵਿਸ਼ਾਲ ਕਰਨ ਲਈ ਸਾਢੇ ਸਤਾਰਾਂ ਲੱਖ ਰੁਪਏ ਦੀ ਦੋ ਕਿੱਲੇ ਜ਼ਮੀਨ ਹੋਰ ਖ਼ਰੀਦੀ ਹੈ। ਸੰਤਾਂ ਨੇ ਇਹ ਜ਼ਮੀਨ ਸ੍ਰੀਮਤੀ ਨਾਥੀ ਬਾਈ ਪਤਨੀ ਸ੍ਰੀ ਮੋਤੀ ਲਾਲ ਤੋਂ ਲਈ ਹੈ। ਇਹ ਪਰਿਵਾਰ ਗਹਿਲੋਤ ਰਾਜਪੂਤ ਰਾਠੌਰਾਂ ਵਿੱਚੋਂ ਹੈ ਅਤੇ ਗੁਰੂ ਘਰ ਉੱਤੇ ਬਹੁਤ ਸ਼ਰਧਾ ਰੱਖਦਾ ਹੈ। ਉਨ੍ਹਾਂ ਨੇ ਸੋਚਿਆ ਹੋਇਆ ਸੀ ਕਿ ਜ਼ਮੀਨ ਗੁਰਦੁਆਰੇ ਨੂੰ ਹੀ ਦੇਣੀ ਹੈ। ਮਾਲੀਆਂ ਦਾ ਇਹ ਪਰਿਵਾਰ ਫੁੱਲ ਉਗਾਉਣ ਦੀ ਖੇਤੀ ਕਰਦਾ ਹੈ। ਪੁਸ਼ਕਰ ਦਾ ਗੁਲਕੰਦ ਬਹੁਤ ਮਸ਼ਹੂਰ ਹੈ। ਗੁਰਦੁਆਰੇ ਦੀ ਪੰਜ ਮੰਜ਼ਲੀ ਇਮਾਰਤ ਬਹੁਤ ਸ਼ਾਨਦਾਰ ਬਣ ਰਹੀ ਹੈ। ਉਸ ਦਿਨ ਸ: ਜਗੀਰ ਸਿੰਘ ਨਾਗੋਕੇ ਅਤੇ ਸ: ਸ਼ਿੰਦਰ ਸਿੰਘ ਕੋਟਾ ਕਾਰ ਸੇਵਾ ਕਰਵਾ ਰਹੇ ਸਨ। ਸ: ਗੁਰਬਚਨ ਸਿੰਘ ਸਿੰਧੀ, ਗੁਰੂ ਨਾਨਕ ਟੈਂਟ ਹਾਊਸ ਪੁਸ਼ਕਰ ਵਾਲੇ ਵੀ ਗੁਰਦੁਆਰੇ ਦੇ ਕਾਰਜਾਂ ਵਿੱਚ ਹੱਥ ਵਟਾਉਂਦੇ ਹਨ।

ਅਜਮੇਰ ਵਿੱਚ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਮਹੱਲਾ ਹਾਥੀ ਭਾਟੇ ਵਿੱਚ 1894 ਈ: ਦਾ ਬਣਿਆ ਹੋਇਆ ਹੈ। ਅਜਮੇਰ ਤੋਂ ਆਏ ਸਿੰਘ, ਇਸ ਗੁਰਦੁਆਰੇ ਦੀ ਪ੍ਰਬੰਧਕ ਕਮੇਟੀ ਦੇ ਅਹੁਦੇਦਾਰ ਸਨ। ਸ: ਅਜੀਤ ਸਿੰਘ ਜੱਸ ਪ੍ਰਧਾਨ, ਸ: ਜੋਗਿੰਦਰ ਸਿੰਘ ਦੂਆ ਸਕੱਤਰ, ਸ: ਨਰੋਤਮ ਸਿੰਘ ਖ਼ਜ਼ਾਨਚੀ ਅਤੇ ਸ: ਖੜਕ ਸਿੰਘ ਮੈਂਬਰ ਕਾਰਜਕਾਰਨੀ ਹਨ। ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਪੁਸ਼ਕਰ ਜਿਸ ਨੂੰ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿੱਚ ਬਣਿਆ ਗੁਰਦੁਆਰਾ ਕਹਿੰਦੇ ਹਨ, ਦਾ ਪ੍ਰਬੰਧ ਵੀ ਇਹੀ ਕਮੇਟੀ ਕਰਦੀ ਹੈ।

ਇਨ੍ਹਾਂ ਸੱਜਣਾਂ ਨੇ ਸਾਨੂੰ ਦੱਸਿਆ ਕਿ ਗੋਬਿੰਦ ਘਾਟ ਦੇ ਨੇੜੇ ਦਸਮ ਪਾਤਸ਼ਾਹ ਦੀ ਯਾਦ ਵਿੱਚ ਗੁਰਦੁਆਰਾ ਬਣਾਉਣ ਲਈ ਕੋਈ ਜਗ੍ਹਾ ਲੈਣ ਵਾਸਤੇ ਉਨ੍ਹਾਂ ਨੇ ਬਹੁਤ ਕੋਸ਼ਿਸ਼ ਕੀਤੀ ਪਰ ਕਾਮਯਾਬ ਨਹੀਂ ਹੋਏ। ਪੁਸ਼ਕਰ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿੱਚ ਢੁੱਕਵੀਂ ਯਾਦਗਾਰ ਬਣਾਉਣ ਲਈ 1970 ਦੇ ਨੇੜੇ-ਤੇੜੇ 'ਗੁਰੂ ਗੋਬਿੰਦ ਸਿੰਘ ਮੈਮੋਰੀਅਲ ਸੁਸਾਇਟੀ (ਰਜਿਸਟਰਡ) ਬਣਾਈ ਗਈ। ਇਸ ਸੰਸਥਾ ਵਿੱਚ ਵੀ ਤਕਰੀਬਨ ਉਪਰੋਕਤ ਸੱਜਣ ਹੀ ਕਾਰਜਸ਼ੀਲ ਹਨ। ਸ: ਜੋਗਿੰਦਰ ਸਿੰਘ ਜਦੋਂ ਰਾਜਸਥਾਨ ਦੇ ਗਵਰਨਰ ਸਨ ਤਾਂ ਇਕ ਵਾਰ ਉਹ ਅਜਮੇਰ ਆਏ। ਉਪਰੋਕਤ ਸੱਜਣਾਂ ਨੇ ਉਨ੍ਹਾਂ ਨੂੰ

ਬੇਨਤੀ ਕੀਤੀ ਕਿ ਪੁਸ਼ਕਰ ਸਰੋਵਰ ਦੇ ਕਿਨਾਰੇ ਦਸਮ ਪਾਤਸ਼ਾਹ ਦੀ ਯਾਦਗਾਰ ਬਣਾਉਣ ਲਈ ਕੋਈ ਜਗ੍ਹਾ ਦੁਆਉਣ ਵਿੱਚ ਸਾਡੀ ਮਦਦ ਕਰੋ। ਗਵਰਨਰ ਸਾਹਿਬ ਦੀ ਸਹਾਇਤਾ ਨਾਲ ਪੁਸ਼ਕਰ ਸਰੋਵਰ ਦੇ ਕਿਨਾਰੇ ਗੋਬਿੰਦ ਘਾਟ ਤੋਂ ਦੋ ਫਰਲਾਂਗ ਦੂਰ ਜੈਪੁਰ ਘਾਟ ਉੱਤੇ ਦਸਮ ਪਾਤਸ਼ਾਹ ਦੀ ਯਾਦਗਾਰ ਬਣਾਉਣ ਲਈ ਤਕਰੀਬਨ 500 ਵਰਗ ਮੀਟਰ ਜਗ੍ਹਾ ਮਿਲ ਗਈ। ਇਹ ਜਗ੍ਹਾ 18 ਦਸੰਬਰ 1973 ਨੂੰ ਮਿਲੀ ਅਤੇ ਕੁਝ ਸਮੇਂ ਬਾਅਦ ਇਸ ਦਾ ਕਬਜ਼ਾ ਵੀ ਮਿਲ ਗਿਆ। ਇਮਾਰਤ ਦੀ ਉਸਾਰੀ ਕਰਨ ਦੀ ਆਗਿਆ 23 ਫਰਵਰੀ 1994 ਨੂੰ ਮਿਲੀ। ਇਹ ਜਗ੍ਹਾ ਪੁਸ਼ਕਰ ਹੋਟਲ ਦੇ ਨੇੜੇ ਹੈ। ਪਰ ਕਿਸੇ ਸੱਜਣ ਨੇ ਕੋਈ ਝੂਠੀ ਸ਼ਿਕਾਇਤ ਕਰਕੇ ਗੁਰਦੁਆਰਾ-ਉਸਾਰੀ ਦੀ ਆਗਿਆ ਰੱਦ ਕਰਵਾ ਦਿੱਤੀ। ਸ੍ਰੀ ਗੁਰੂ ਸਿੰਘ ਸਭਾ ਅਜਮੇਰ ਯਤਨ ਕਰ ਰਹੀ ਹੈ ਕਿ ਗੁਰਦੁਆਰਾ ਸਾਹਿਬ ਦੀ ਉਸਾਰੀ ਲਈ ਦੁਬਾਰਾ ਆਗਿਆ ਲਈ ਜਾਵੇ। ਆਸ ਹੈ, ਸਿੰਘ ਸਭਾ ਆਪਣੇ ਯਤਨਾਂ ਵਿੱਚ ਕਾਮਯਾਬ ਹੋ ਜਾਏਗੀ ਅਤੇ ਨੇੜ ਭਵਿੱਖ ਵਿੱਚ ਪੁਸ਼ਕਰ ਸਰੋਵਰ ਦੇ ਕਿਨਾਰੇ ਜੈਪੁਰ ਘਾਟ 'ਤੇ ਦਸਮ ਪਾਤਸ਼ਾਹ ਦੀ ਯਾਦ ਵਿੱਚ ਸੁੰਦਰ ਅਸਥਾਨ ਬਣ ਜਾਏਗਾ। ਉਪਰੋਕਤ ਸਿੰਘਾਂ ਨੇ ਸ਼ਿਕਾਇਤ ਕੀਤੀ ਕਿ ਉਨ੍ਹਾਂ ਨੇ ਇਸ ਸਬੰਧ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਸਹਾਇਤਾ ਪ੍ਰਾਪਤ ਕਰਨ ਲਈ ਬਹੁਤ ਵਾਰ ਚਿੱਠੀਆਂ ਲਿਖੀਆਂ ਪਰ ਸ਼੍ਰੋਮਣੀ ਕਮੇਟੀ ਦੇ ਜਥੇਦਾਰਾਂ ਨੇ ਕਿਸੇ ਚਿੱਠੀ ਦਾ ਉੱਤਰ ਨਹੀਂ ਦਿੱਤਾ। ਅਜਿਹੇ ਜ਼ਰੂਰੀ ਕਾਰਜਾਂ ਵਿੱਚ ਸ਼੍ਰੋਮਣੀ ਕਮੇਟੀ ਨੂੰ ਆਪਣੀ ਸਮਰਥਾ ਅਨੁਸਾਰ ਤੁਰੰਤ ਕਾਰਵਾਈ ਕਰਨੀ ਚਾਹੀਦੀ ਹੈ।

ਸ੍ਰੀ ਗੁਰੂ ਸਿੰਘ ਸਭਾ ਅਜਮੇਰ ਨੇ ਇਕ ਹੋਰ ਉੱਦਮ ਵੀ ਕੀਤਾ ਹੈ। ਉਨ੍ਹਾਂ ਨੇ ਪੁਸ਼ਕਰ ਦੀ ਨਗਰਪਾਲਿਕਾ ਤੋਂ ਪੁਸ਼ਕਰ ਦੇ ਇਕ ਲੰਮੇ ਰਸਤੇ ਦਾ ਨਾਂ 'ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ' ਰਖਵਾ ਦਿੱਤਾ ਹੈ। ਇਹ ਰਸਤਾ ਸ੍ਰੀ ਰੰਗ ਜੀ ਮੰਦਰ ਤੋਂ ਜੈਪੁਰ ਘਾਟ ਤੱਕ ਜਾਂਦਾ ਹੈ। ਇਸ ਰਸਤੇ ਉੱਤੇ 'ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ' ਦਾ ਬੋਰਡ ਲੱਗਾ ਹੋਇਆ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਦੱਖਣ ਦੀ ਪਹਿਲੀ ਯਾਤਰਾ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ ਸ਼ੁਰੂ ਕੀਤੀ ਸੀ। ਉਹ ਬਾਦਸ਼ਾਹ ਔਰੰਗਜ਼ੇਬ ਦੇ ਬੁਲਾਵੇ 'ਤੇ ਅਹਿਮਦ ਨਗਰ ਜਾ ਰਹੇ ਸਨ। ਉਨ੍ਹਾਂ ਦਾ ਮਨੋਰਥ ਬਾਦਸ਼ਾਹ ਨਾਲ ਮੁਲਾਕਾਤ ਕਰਨਾ ਸੀ। ਰਾਹ ਵਿੱਚ ਉਹ ਧਰਮ ਪ੍ਰਚਾਰ ਦੇ ਨਾਲ-ਨਾਲ ਉਨ੍ਹਾਂ ਪ੍ਰਸਿੱਧ ਅਸਥਾਨਾਂ ਦੀ ਯਾਤਰਾ ਵੀ ਕਰਦੇ ਜਾ ਰਹੇ ਸਨ, ਜੋ ਭਾਰਤੀ ਧਰਮ ਅਤੇ ਸੱਭਿਆਚਾਰ ਵਿੱਚ ਵਿਸ਼ੇਸ਼ ਮਹੱਤਤਾ ਰੱਖਦੇ ਹਨ। ਦਾਦੂ ਦੁਆਰਾ ਨਰਾਇਣਾ ਅਤੇ ਤੀਰਥ ਰਾਜ ਪੁਸ਼ਕਰ ਅਜਿਹੇ ਹੀ ਪ੍ਰਸਿੱਧ ਧਾਰਮਿਕ ਅਸਥਾਨ ਹਨ।

## ਪੁਸ਼ਕਰ ਤੋਂ ਅੱਗੇ ਦਸਮ ਪਾਤਸ਼ਾਹ ਦੇ ਤਿੰਨ ਪੜਾਅ

ਪੁਸ਼ਕਰ ਤੋਂ ਅੱਗੇ ਗੁਰੂ ਗੋਬਿੰਦ ਸਿੰਘ ਆਪਣੀ ਪਹਿਲੀ ਦੱਖਣ ਯਾਤਰਾ ਦੇ ਆਖਰੀ ਪੜਾਅ ਵਿੱਚ ਦਾਖਲ ਹੁੰਦੇ ਹਨ। ਪੁਸ਼ਕਰ ਤੋਂ ਅੱਗੇ ਦਸਮ ਪਾਤਸ਼ਾਹ ਤਿੰਨ ਛੋਟੇ-ਛੋਟੇ ਪੜਾਅ ਕਰਕੇ ਆਪਣੀ ਪਹਿਲੀ ਦੱਖਣ ਯਾਤਰਾ ਦੇ ਆਖਰੀ ਪੜਾਅ ਬਘੌਰ ਪਹੁੰਚੇ। ਬਘੌਰ ਉਸ ਸਮੇਂ ਰਾਜਪੂਤਾਨੇ ਦੀ ਪ੍ਰਸਿੱਧ ਰਿਆਸਤ ਉਦੈਪੁਰ (ਚਿਤੌੜ) ਦਾ ਇਕ ਜਗੀਰ-ਅਸਥਾਨ ਸੀ। ਅੱਜਕਲ੍ਹ ਇਹ ਕਸਬਾ ਰਾਜਸਥਾਨ ਦੇ ਜ਼ਿਲ੍ਹਾ ਭੀਲਵਾੜਾ ਵਿੱਚ ਪੈਂਦਾ ਹੈ।

ਅਸੀਂ ਪਹਿਲਾਂ ਵੀ ਦੱਸਿਆ ਹੈ ਕਿ ਸਾਡੇ ਇਤਿਹਾਸਕਾਰਾਂ ਨੇ ਰਾਜਸਥਾਨ ਵਿੱਚ ਦਸਮ ਪਾਤਸ਼ਾਹ ਦੇ ਪੜਾਵਾਂ ਦੀ ਤਰਤੀਬ ਭਾਈ ਸੰਤੋਖ ਸਿੰਘ ਰਚਿਤ 'ਸੂਰਜ ਪ੍ਰਕਾਸ਼' ਗ੍ਰੰਥ ਵਿੱਚੋਂ ਲਈ ਹੈ ਅਤੇ ਭਾਈ ਸੰਤੋਖ ਸਿੰਘ ਨੇ ਅੱਗੋਂ ਇਹ ਤਰਤੀਬ 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' (1823 ਈ:) ਵਿੱਚੋਂ ਪ੍ਰਾਪਤ ਕੀਤੀ ਹੈ। ਪਰ ਕਿਸੇ ਕਾਰਨ 'ਸਾਖੀ ਪੋਥੀ' ਵਿੱਚ ਦਰਜ ਪੜਾਵਾਂ ਦਾ ਸਿਲਸਿਲਾ ਗਲਤ ਹੋ ਗਿਆ ਪ੍ਰਤੀਤ ਹੁੰਦਾ ਹੈ ਕਿਉਂਕਿ ਇਸ ਸਿਲਸਿਲੇ ਵਿੱਚ ਪਿੱਛੋਂ ਆਉਣ ਵਾਲੇ ਪੜਾਅ ਪਹਿਲਾਂ ਅਤੇ ਪਹਿਲਾਂ ਆਉਣ ਵਾਲੇ ਪੜਾਅ ਪਿੱਛੋਂ ਦਰਜ ਕੀਤੇ ਗਏ ਹਨ। ਪੜਾਵਾਂ ਦੀ ਇਸ ਲੜੀ ਉੱਤੇ ਭਾਈ ਵੀਰ ਸਿੰਘ ਵੀ ਸ਼ੰਕਾ ਕਰਦੇ ਹਨ। 'ਸਾਖੀ ਪੋਥੀ' ਅਤੇ 'ਸੂਰਜ ਪ੍ਰਕਾਸ਼' ਅਨੁਸਾਰ ਸਰਸਾ ਤੋਂ ਅੱਗੇ ਪੜਾਵਾਂ ਦੀ ਤਰਤੀਬ ਇਸ ਤਰ੍ਹਾਂ ਹੈ : ਸਰਸਾ-ਨੌਹਰ-ਸੁਹਾਵਾ-ਮਧੂ ਸਿੰਘਾਣਾ-ਪੁਸ਼ਕਰ-ਚੂਰੂ-ਦਾਦੂ ਦੁਆਰਾ-ਲਾਲੀ-ਮਘਰੌਦਾ ਅਤੇ ਕੁਲਾਇਤ। ਬਘੌਰ ਦਾ ਪੜਾਅ 'ਸਾਖੀ ਪੋਥੀ' ਵਿੱਚ ਦਰਜ ਨਹੀਂ ਹੈ।

ਪਰ ਰਾਜਸਥਾਨ ਵਿੱਚ ਖ਼ੁਦ ਸਫ਼ਰ ਕਰ ਕੇ ਇਨ੍ਹਾਂ ਪੜਾਵਾਂ ਦੀ ਜੋ ਤਰਤੀਬ ਅਸੀਂ ਭੂਗੋਲਿਕ ਤੌਰ 'ਤੇ ਦੇਖੀ ਹੈ, ਉਹ ਇਸ ਤਰ੍ਹਾਂ ਬਣਦੀ ਹੈ : ਸਰਸਾ-ਮਧੂ ਸਿੰਘਾਣਾ-ਨੌਹਰ-ਸੁਹਾਵਾ-ਚੂਰੂ-ਦਾਦੂ ਦੁਆਰਾ-ਪੁਸ਼ਕਰ-ਲਾਲੀ-ਮਘਰੌਦਾ-ਕੁਲਾਇਤ ਅਤੇ ਬਘੌਰ। ਆਪਣੀ ਰਾਜਸਥਾਨ-ਯਾਤਰਾ ਦੌਰਾਨ ਅਸੀਂ ਕੁੱਝ ਨਵੇਂ ਅਸਥਾਨ ਵੀ ਲੱਭੇ ਹਨ, ਜਿੱਥੇ ਗੁਰੂ ਗੋਬਿੰਦ ਸਿੰਘ ਜੀ ਨੇ ਕੁੱਝ ਸਮਾਂ ਪੜਾਅ ਕੀਤਾ ਸੀ। ਅਸੀਂ ਇਨ੍ਹਾਂ ਪੜਾਵਾਂ ਬਾਰੇ ਪਿਛਲੇ ਲੇਖਾਂ ਵਿੱਚ ਵਿਸਥਾਰ ਨਾਲ ਲਿਖ ਚੁੱਕੇ ਹਾਂ। ਉਹ ਪੜਾਅ ਹਨ : ਰਾਵਤਸਰ, ਜਸਾਣਾ, ਸਿੰਘਾਣਾ ਅਤੇ ਸ਼ਾਵਰਦਾ। ਰਾਵਤਸਰ ਅਤੇ ਜਸਾਣਾ, ਮਧੂ ਸਿੰਘਾਣਾ ਅਤੇ ਨੌਹਰ ਦੇ

ਵਿਚਾਲੇ ਆਉਂਦੇ ਹਨ। ਸਿੰਘਾਣਾ ਸ. ਪਿਆਰਾ ਸਿੰਘ ਬਾਹੰਸ ਬੀਕਾਨੇਰ ਦੀ ਸੂਚਨਾ ਅਨੁਸਾਰ ਚੂਰੂ ਅਤੇ ਦਾਦੂ ਦੁਆਰੇ ਦੇ ਵਿਚਕਾਰ ਆਉਂਦਾ ਹੈ ਅਤੇ ਸ਼ਾਵਰਦਾ ਦਾਦੂ ਦੁਆਰੇ ਅਤੇ ਪੁਸ਼ਕਰ ਦੇ ਵਿਚਾਲੇ ਪੈਂਦਾ ਹੈ।

'ਸਾਖੀ ਪੋਥੀ' ਦੇ ਕਰਤਾ ਨੇ ਦਾਦੂ ਦੁਆਰੇ ਤੋਂ ਬਾਅਦ ਦਸਮ ਪਾਤਸ਼ਾਹ ਦੇ ਤਿੰਨ ਪੜਾਵਾਂ ਦਾ ਜ਼ਿਕਰ ਕੀਤਾ ਹੈ। ਉਹ ਹਨ : ਲਾਲੀ, ਮਘਰੌਂਦਾ ਅਤੇ ਕੁਲਾਇਤ। 'ਸਾਖੀ ਪੋਥੀ' ਦੇ ਕਰਤਾ ਅਨੁਸਾਰ ਦਾਦੂ ਦੁਆਰੇ ਤੋਂ ਲਾਲੀ ਦਾ ਫ਼ਾਸਲਾ 25 ਕੋਹ, ਲਾਲੀ ਤੋਂ ਮਘਰੌਂਦੇ ਦਾ ਫਾਸਲਾ ਵੀ 25 ਕੋਹ ਅਤੇ ਮਘਰੌਂਦੇ ਤੋਂ ਕੁਲਾਇਤ ਦਾ ਫਾਸਲਾ ਕੇਵਲ 12 ਕੋਹ ਹੈ। 'ਸਾਖੀ ਪੋਥੀ' ਦੇ ਆਧਾਰ 'ਤੇ ਭਾਈ ਸੰਤੋਖ ਸਿੰਘ ਨੇ ਵੀ 'ਸੂਰਜ ਪ੍ਰਕਾਸ਼' ਵਿੱਚ ਇਨ੍ਹਾਂ ਤਿੰਨਾਂ ਪੜਾਵਾਂ ਦਾ ਵਰਨਣ ਕੀਤਾ ਹੈ। ਲਾਲੀ ਦੇ ਪੜਾਅ ਬਾਰੇ ਭਾਈ ਸੰਤੋਖ ਸਿੰਘ ਲਿਖਦੇ ਹਨ : ਦਾਦੂ ਦੁਆਰੇ ਤੋਂ ਗੁਰੂ ਜੀ ਨੇ ਕੂਚ ਕੀਤਾ ਅਤੇ ਸਾਰਾ ਦਿਨ ਕਈ ਕੋਹ ਦਾ ਸਫ਼ਰ ਤੈਅ ਕਰਕੇ ਲਾਲੀ ਨਗਰ ਵਿੱਚ ਪਹੁੰਚੇ। ਲੰਮੇ ਸਫ਼ਰ ਤੋਂ ਬਾਅਦ ਖਾਣ-ਪਾਣ ਕਰਕੇ ਇੱਥੇ ਰਾਤ ਗੁਜ਼ਾਰੀ ਅਤੇ ਅਗਲੀ ਸਵੇਰ ਘੋੜੇ 'ਤੇ ਸਵਾਰ ਹੋ ਕੇ ਗੁਰੂ ਜੀ ਨੇ ਅੱਗੇ ਪ੍ਰਸਥਾਨ ਕੀਤਾ—

ਦਲ ਸਮੇਤ ਕਰਿ ਕੂਚ ਸਿਧਾਰੇ।
ਪਹੁੰਚੇ ਕਿਤਿਕ ਕੋਸ ਦਿਨ ਸਾਰੇ।
ਲਾਲੀ ਨਗਰ ਪਹੂਚੇ ਜਾਇ।
ਬਡੀ ਮਜਲ ਕਰਿ ਗਏ ਸੁ ਥਾਇ।
ਖਾਨ ਪਾਨ ਕਰਿ ਨਿਸਾ ਗੁਜਾਰੀ।
ਭਈ ਪ੍ਰਾਤਿ ਕੀਯਸਿ ਅਸਵਾਰੀ। —ਸੂਰਜ ਪ੍ਰਕਾਸ਼, ਐਨ ੧, ਅੰਸੂ ੩੭
(ਨਿਸਾ : ਰਾਤ, ਪ੍ਰਾਤਿ : ਪ੍ਰਭਾਤ, ਸਵੇਰਾ)

ਲਾਲੀ ਤੋਂ ਅੱਗੇ ਭਾਈ ਸੰਤੋਖ ਸਿੰਘ ਮਘਰੌਂਦੇ ਦਾ ਵਰਨਣ ਕਰਦੇ ਹਨ : ਗੁਰੂ ਜੀ ਦਾ ਵਹੀਰ ਥੱਕ-ਹਾਰ ਕੇ ਮਘਰੌਂਦੇ ਪਹੁੰਚਾ। ਉੱਥੇ ਡੇਰਾ ਕੀਤਾ। ਪਿੱਛੇ ਰਹਿ ਗਏ ਸਿੰਘ ਹੌਲੀ-ਹੌਲੀ ਆਣ ਮਿਲੇ। ਲੰਗਰ ਛਕ ਕੇ ਸਭ ਆਰਾਮ ਕਰਨ ਲੱਗ ਪਏ। ਕੁਝ ਸਿੰਘਾਂ ਨੇ ਗੁਰੂ ਜੀ ਨੂੰ ਕਿਹਾ : ਪਿਛਲੀਆਂ ਦੋਵੇਂ ਮੰਜ਼ਿਲਾਂ ਬਹੁਤ ਲੰਮੀਆਂ ਹੋਈਆਂ ਹਨ। ਸਾਰਾ ਵਹੀਰ ਥੱਕ ਗਿਆ ਹੈ। ਸੱਚੇ ਪਾਤਸ਼ਾਹੋ, ਸਫ਼ਰ ਇੰਜ ਤੈਅ ਕਰੀਏ ਕਿ ਛੋਟੇ ਵੱਡੇ ਸਾਰੇ ਨਾਲ-ਨਾਲ ਚਲ ਸਕਣ—

ਸ਼੍ਰਮਤ ਬਿਹੀਰ ਪਹੂਚੇ ਤਹਾਂ।
ਪੁਰਿ ਮਘਰੌਂਦਾ ਸੁਨੀਅਤ ਜਹਾਂ।
ਉਤਰ ਪਰੇ ਪ੍ਰਭੁ ਸਿਵਰ ਲਗਾਯੋ।
ਸਨੇ ਸਨੇ ਸਭਿ ਸਾਥ ਸੁ ਆਯੋ।
ਖਾਨ ਪਾਨ ਬਿੱਸ੍ਰਾਮਿਤ ਹੋਏ।
ਕਰੀ ਅਰਜ ਮਿਲਿ ਕੈ ਸਭਿ ਕੋਏ।
'ਦੀਰਘ ਮਜ਼ਲ ਭਈ ਇਹ ਦੋਊ।
ਸ਼੍ਰਮਤ ਬਿਹੀਰ ਬਿਖੈ ਸਭਿ ਕੋਊ।
ਜਿਮ ਨਿਬਹੈ ਬਡ ਛੋਟੇ ਸਾਥ।
ਮਾਰਗ ਗਮਨ ਕਰਹੁ ਤਿਮ ਨਾਥ।' —ਸੂਰਜ ਪ੍ਰਕਾਸ਼

(ਸ਼੍ਰਮਤ : ਥੱਕਿਆ ਹੋਇਆ, ਸਿਵਰ : ਡੇਰਾ, ਕੈਂਪ; ਸਨੇ-ਸਨੇ : ਹੌਲੀ-ਹੌਲੀ, ਬਿੱਸ੍ਰਾਮਿਤ ਹੋਏ : ਆਰਾਮ ਕਰਨ ਲੱਗੇ, ਦੀਰਘ : ਲੰਮੀਆਂ)

ਸਿੰਘਾਂ ਦੀ ਬੇਨਤੀ ਸੁਣ ਕੇ ਦਸਮ ਪਾਤਸ਼ਾਹ ਨੇ ਫ਼ਰਮਾਇਆ : ਪਿਛਲੀਆਂ ਦੋਹਾਂ ਮੰਜ਼ਿਲਾਂ ਵਿੱਚ ਡੇਰਾ ਕਰਨ ਲਈ ਕੋਈ ਉੱਚਿਤ ਜਗ੍ਹਾ ਨਹੀਂ ਸੀ ਮਿਲੀ, ਇਸ ਲਈ ਮੰਜ਼ਿਲਾਂ ਲੰਮੀਆਂ ਹੋ ਗਈਆਂ। ਅਗਲਾ ਪੜਾਅ ਹੁਣ ਨੇੜੇ ਕਰਾਂਗੇ—

ਸੁਨਿ ਸ੍ਰੀ ਮੁਖ ਤੇ ਸਭਿਨਿ ਸੁਨਾਯੋ।
'ਸਿਵਰ ਉਚਿਤ ਥਲ ਪੰਥ ਨ ਪਾਯੋ।
ਯਾਂ ਤੇ ਮਜ਼ਲਾਂ ਦੀਰਘ ਦੋਇ।
ਪ੍ਰਾਤਿ ਸਮੀਪੀ ਡੇਰਾ ਹੋਇ।
(ਥਲ : ਜਗ੍ਹਾ, ਪੰਥ : ਰਾਹ)

ਮਘਰੌਂਦੇ ਵਿੱਚ ਵੀ ਗੁਰੂ ਜੀ ਨੇ ਇਕ ਰਾਤ ਵਿਸ਼ਰਾਮ ਕੀਤਾ। ਅਗਲੇ ਦਿਨ ਬਾਰਾਂ ਕੋਹਾਂ 'ਤੇ ਡੇਰਾ ਹੋਇਆ। ਇਸ ਸੁੰਦਰ ਨਗਰ ਦਾ ਨਾਂ ਕੁਲਾਇਤ ਸੀ। ਵਹੀਰ ਨੂੰ ਥੱਕਿਆ ਜਾਣ ਕੇ ਗੁਰੂ ਜੀ ਨੇ ਕੁਲਾਇਤ ਵਿੱਚ 12 ਦਿਨ ਡੇਰਾ ਕੀਤਾ। ਇਥੇ ਗੁਰੂ ਜੀ ਦਾ ਉੱਜਲ ਜਸ ਬਹੁਤ ਫੈਲਿਆ—

ਦਵਾਦਸ਼ ਕੋਸ ਪਹੂਚੈ ਜਾਇ।
ਨਗਰ ਕੁਲਾਯਤ ਸੁੰਦਰ ਥਾਇ।...
ਸ਼੍ਰਮਤ ਸਾਥ ਕੋ ਜਾਨਿ ਗੁਸਾਈਂ।
ਕਰਯੋ ਮੁਕਾਮ ਦੇਖਿ ਸ਼ੁਭ ਥਾਈਂ।
ਦਵਾਦਸ਼ ਦਿਵਸ ਬਸਯੋ ਤਹਿੰ ਡੇਰਾ।
ਬਿਥਰਯੋ ਸੁਜਸੁ ਬਿਸਦ ਬਹੁਤੇਰਾ। —ਸੂਰਜ ਪ੍ਰਕਾਸ਼, ਐਨ ੧, ਅੰਸੂ ੩੭

(ਦਵਾਦਸ਼ : ਬਾਰਾਂ, ਗੁਸਾਈਂ : ਗੁਰੂ ਜੀ, ਬਿਥਰਯੋ : ਫੈਲਿਆ, ਬਿਸਦ : ਸਫੈਦ, ਉੱਜਲ)

ਦਸਮ ਪਾਤਸ਼ਾਹ ਦਾ ਪਿੰਡ ਕੁਲਾਇਤ ਵਾਲਾ ਇਹ ਪੜਾਅ ਉਨ੍ਹਾਂ ਦੀ ਪਹਿਲੀ ਦੱਖਣ ਯਾਤਰਾ ਦੇ ਆਖਰੀ ਪੜਾਅ ਬਘੌਰ ਦੇ ਨਜ਼ਦੀਕ ਹੋਣਾ ਚਾਹੀਦਾ ਹੈ ਕਿਉਂਕਿ ਕੁਲਾਇਤ ਤੋਂ ਅੱਗੇ ਉਨ੍ਹਾਂ ਨੇ ਪਿੰਡ ਬਘੌਰ ਵਿੱਚ ਡੇਰਾ ਕੀਤਾ ਸੀ। ਬਘੌਰ ਰਾਜਸਥਾਨ ਦੇ ਜ਼ਿਲ੍ਹਾ ਸਥਾਨ ਭੀਲਵਾੜਾ ਤੋਂ 40 ਕਿਲੋਮੀਟਰ ਦੇ ਫਾਸਲੇ 'ਤੇ ਸਥਿਤ ਹੈ। ਪਰ ਸਾਡੇ ਕਈ ਲਿਖਾਰੀ ਇਸ ਨਗਰ ਕੁਲਾਇਤ ਨੂੰ ਜ਼ਿਲ੍ਹਾ ਬੀਕਾਨੇਰ ਦੇ ਇਸੇ ਨਾਂ ਦੇ ਇਕ ਨਗਰ ਕੁਲਾਇਤ ਨਾਲ ਜੋੜ ਦਿੰਦੇ ਹਨ। ਇਹ ਕੁਲਾਇਤ, ਬੀਕਾਨੇਰ ਸ਼ਹਿਰ ਦੇ ਦੱਖਣ-ਪੱਛਮ ਵਿੱਚ 40 ਕਿਲੋਮੀਟਰ ਦੇ ਫਾਸਲੇ 'ਤੇ ਵਿਦਮਾਨ ਅਤੇ ਜ਼ਿਲ੍ਹਾ ਭੀਲਵਾੜਾ ਦੇ ਸੰਭਵ ਕੁਲਾਇਤ ਤੋਂ ਘੱਟੋ-ਘੱਟ 300 ਕਿਲੋਮੀਟਰ ਦੂਰ ਪੈਂਦਾ ਹੈ। ਜ਼ਿਲ੍ਹਾ ਬੀਕਾਨੇਰ ਵਾਲੇ ਇਸ ਕੁਲਾਇਤ ਵਿੱਚ ਗੁਰੂ ਨਾਨਕ ਦੇਵ ਜੀ ਦੀ ਯਾਦ ਵਿੱਚ ਇਕ ਗੁਰਦੁਆਰਾ ਬਣਿਆ ਹੋਇਆ ਹੈ ਅਤੇ ਇਸ ਗੁਰਦੁਆਰੇ ਦੇ ਪ੍ਰਬੰਧਕ ਇਹ ਦਾਅਵਾ ਵੀ ਕਰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਵੀ ਇੱਥੇ ਆਏ ਸਨ। ਪਰ ਇਹ ਦਾਅਵਾ ਸਹੀ ਨਹੀਂ ਹੈ ਕਿਉਂਕਿ ਜਿਸ ਕੁਲਾਇਤ ਵਿੱਚ ਬਘੌਰ ਤੋਂ ਪਹਿਲਾਂ ਦਸਮ ਪਾਤਸ਼ਾਹ ਨੇ ਡੇਰਾ ਕੀਤਾ ਸੀ, ਉਹ ਬਘੌਰ ਦੇ ਨੇੜੇ ਹੋਣਾ ਚਾਹੀਦਾ ਹੈ, ਨਾ ਕਿ ਬਘੌਰ ਤੋਂ 300 ਕਿਲੋਮੀਟਰ ਦੂਰ ਕਿਸੇ ਹੋਰ ਥਾਂ 'ਤੇ। ਇਸ ਲਈ ਦਸਮ ਪਾਤਸ਼ਾਹ ਦਾ ਆਖਣੀ ਦੱਖਣ ਯਾਤਰਾ ਦੇ ਮਾਰਗ ਤੋਂ ਜ਼ਿਲ੍ਹਾ ਬੀਕਾਨੇਰ ਦੇ ਨਗਰ ਕੁਲਾਇਤ ਵੱਲ 300 ਕਿਲੋਮੀਟਰ ਪਿੱਛੇ ਮੁੜਨਾ ਕਿਸੇ ਤਰ੍ਹਾਂ ਵੀ ਉੱਚਿਤ ਅਤੇ ਸੰਭਵ ਨਹੀਂ ਹੈ। ਸੋ ਬੀਕਾਨੇਰ ਵਾਲੇ ਕੁਲਾਇਤ ਦੇ ਸਿੰਘਾਂ ਨੂੰ ਉਥੇ ਦਸਮ ਪਾਤਸ਼ਾਹ ਦੇ ਆਗਮਨ ਦਾ ਦਾਅਵਾ ਕਰਨਾ ਛੱਡ ਦੇਣਾ ਚਾਹੀਦਾ ਹੈ। ਜਿਸ ਕੁਲਾਇਤ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਅਹਿਮਦ ਨਗਰ (ਦੱਖਣ) ਨੂੰ ਜਾਂਦਿਆਂ ਪੜਾਅ ਕੀਤਾ, ਉਹ ਪੁਸ਼ਕਰ ਅਤੇ ਬਘੌਰ (ਜ਼ਿਲ੍ਹਾ ਭੀਲਵਾੜਾ) ਦੇ ਵਿਚਾਲੇ ਹੀ ਕਿਤੇ ਹੋਣਾ ਚਾਹੀਦਾ ਹੈ।

'ਸਾਖੀ ਪੋਥੀ' ਅਤੇ 'ਸੂਰਜ ਪ੍ਰਕਾਸ਼' ਦੇ ਹਵਾਲੇ ਨਾਲ ਅਸੀਂ ਦਾਦੂ ਦੁਆਰੇ ਤੋਂ ਅੱਗੇ ਦਸਮ ਪਾਤਸ਼ਾਹ ਦੇ ਤਿੰਨ ਪੜਾਵਾਂ : ਲਾਲੀ, ਮਘਰੌਂਦੇ ਅਤੇ ਕੁਲਾਇਤ ਦਾ ਵਰਨਣ ਕੀਤਾ ਹੈ। ਪਰ ਸਾਡੀ ਸਮਝ ਅਨੁਸਾਰ ਇਹ ਤਿੰਨੇ ਪੜਾਅ ਦਾਦੂ ਦੁਆਰੇ ਤੋਂ ਅੱਗੇ ਨਹੀਂ, ਪੁਸ਼ਕਰ ਤੋਂ ਅੱਗੇ ਹੋਣੇ ਚਾਹੀਦੇ ਹਨ ਕਿਉਂਕਿ ਪ੍ਰਸੰਗ ਅਤੇ ਭੂਗੋਲਿਕ ਸਥਿਤੀ ਅਨੁਸਾਰ ਇਨ੍ਹਾਂ ਤਿੰਨਾਂ ਪੜਾਵਾਂ ਦਾ ਵਰਨਣ ਪੁਸ਼ਕਰ ਅਤੇ ਬਘੌਰ ਦੇ ਵਿਚਾਲੇ ਕਰਨਾ ਹੀ ਬਣਦਾ ਹੈ।

ਹੁਣ ਪਾਠਕ ਇਹ ਪੜ੍ਹ ਕੇ ਹੈਰਾਨ ਹੋਣਗੇ ਕਿ ਅਸੀਂ ਪੁਸ਼ਕਰ (ਅਜਮੇਰ) ਤੋਂ ਬਘੌਰ ਤੱਕ ਲਗਪਗ 150 ਕਿਲੋਮੀਟਰ ਲੰਮਾ ਸਫ਼ਰ ਤੈਅ ਕੀਤਾ ਅਤੇ ਰਾਹ ਵਿੱਚ ਕਈ ਅਡਿਆਂ 'ਤੇ ਰੁਕ ਰੁਕ ਕੇ ਪੁੱਛਿਆ ਕਿ ਇੱਥੇ ਕਿਤੇ ਲਾਲੀ, ਮਘਰੌਂਦਾ ਅਤੇ ਕੁਲਾਇਤ ਨਾਂ ਦੇ ਕੋਈ ਪਿੰਡ ਹਨ ? ਉਨ੍ਹਾਂ ਔਡਿਆਂ ਵਿੱਚ ਮੌਜੂਦ ਇਲਾਕੇ ਦੇ ਵਸਨੀਕ ਲੋਕਾਂ ਨੇ ਉੱਤਰ ਦਿੱਤਾ ਕਿ ਅਸੀਂ ਇਸ ਸੜਕ ਦੇ ਆਲੇ-ਦੁਆਲੇ ਇਸ ਨਾਂ ਦੇ ਪਿੰਡ ਕਦੀ ਨਹੀਂ ਸੁਣੇ। ਅਜਮੇਰ ਤੋਂ 47 ਕਿਲੋਮੀਟਰ ਅੱਗੇ ਗੂੰਦਾ ਨਾਂ ਦੇ ਅੱਡੇ ਵਿੱਚ ਪਿੰਡ ਡੇਰੀਵਾਲ ਦਰੋਗਾ (ਜ਼ਿਲ੍ਹਾ ਗੁਰਦਾਸਪੁਰ) ਦੇ ਸ੍ਰੀ ਕੁਲਦੀਪ ਸਿੰਘ ਨੇ 'ਗੁਰਦਾਸਪੁਰ ਬਟਾਲਾ ਹੋਟਲ' ਬਣਾਇਆ ਹੋਇਆ ਹੈ, ਉਸ ਨੇ ਵੀ ਲਾਲੀ, ਮਘਰੌਂਦਾ ਅਤੇ ਕੁਲਾਇਤ ਨਾਂ ਦੇ ਪਿੰਡਾਂ ਬਾਰੇ ਕਿਸੇ ਤਰ੍ਹਾਂ ਦੀ ਜਾਣਕਾਰੀ ਤੋਂ ਇਨਕਾਰ ਕੀਤਾ। ਦਸਮ ਪਾਤਸ਼ਾਹ ਦੇ ਤਕਰੀਬਨ ਹਰ ਇਤਿਹਾਸਕਾਰ ਨੇ, ਜਿਸ ਨੇ ਉਨ੍ਹਾਂ ਦੀ ਦੱਖਣ ਯਾਤਰਾ ਦਾ ਵਰਨਣ ਕੀਤਾ ਹੈ, ਇਨ੍ਹਾਂ ਤਿੰਨਾਂ ਪੜਾਵਾਂ ਦਾ ਜ਼ਿਕਰ ਜ਼ਰੂਰ ਕੀਤਾ ਹੈ ਪਰ ਸਬੰਧਿਤ ਇਲਾਕੇ ਵਿੱਚ ਮੌਕੇ 'ਤੇ ਜਾ ਕੇ ਜਦੋਂ ਇਨ੍ਹਾਂ ਤਿੰਨਾਂ ਪਿੰਡਾਂ ਵਿੱਚੋਂ ਇਕ ਪਿੰਡ ਵੀ ਨਾ ਲੱਭਾ ਤਾਂ ਸਾਨੂੰ ਬੜੀ ਮਾਯੂਸੀ ਹੋਈ। ਬਘੌਰ ਵਿੱਚ ਕਾਰ ਸੇਵਾ ਵਾਲੇ ਸਿੰਘ ਜੋ ਉਥੇ ਦਸਮ ਪਾਤਸ਼ਾਹ ਦੀ ਯਾਦ ਵਿੱਚ ਗੁਰਦੁਆਰਾ ਬਣਾ ਰਹੇ ਹਨ, ਉਨ੍ਹਾਂ ਨੂੰ ਵੀ ਅਜੇ ਤੱਕ ਇਹ ਪਿੰਡ ਨਹੀਂ ਲੱਭੇ। ਸ਼ਾਇਦ ਕੁਦਰਤ ਨੂੰ ਮਨਜ਼ੂਰ ਨਹੀਂ ਸੀ ਕਿ ਦਸਮ ਪਾਤਸ਼ਾਹ ਦੇ ਇਨ੍ਹਾਂ ਤਿੰਨਾਂ ਪੜਾਵਾਂ ਦੇ ਅਸੀਂ ਦਰਸ਼ਨ ਕਰਦੇ। ਸ਼ਾਇਦ ਇਨ੍ਹਾਂ ਤਿੰਨਾਂ ਪੜਾਵਾਂ ਦੀ ਖੋਜ

ਦਾ ਸਿਹਰਾ ਕੁਦਰਤ ਕਿਸੇ ਹੋਰ ਖੋਜਕਾਰ ਦੇ ਸਿਰ ਬੰਨ੍ਹਣਾ ਚਾਹੁੰਦੀ ਹੈ। ਅਜਿਹੇ ਇਕ ਖੋਜਕਾਰ ਸ: ਪਿਆਰਾ ਸਿੰਘ ਬਾਹੰਸ ਬੀਕਾਨੇਰ ਵਿੱਚ ਰਹਿੰਦੇ ਹਨ। ਉਹ ਦਸਮ ਪਾਤਸ਼ਾਹ ਦੇ ਪੜਾਵਾਂ ਵਾਲੇ ਇਨ੍ਹਾਂ ਤਿੰਨਾਂ ਪਿੰਡਾਂ ਦੀ ਖੋਜ ਵਿੱਚ ਲੱਗੇ ਹੋਏ ਹਨ। ਦੇਖੀਏ, ਉਹ ਕਦੋਂ ਕਾਮਯਾਬ ਹੁੰਦੇ ਹਨ? ਪੁਰਾਤਨ ਇਤਿਹਾਸਾਂ ਅਨੁਸਾਰ ਉਪਰੋਕਤ ਤਿੰਨ ਨਾ-ਮਾਲੂਮ ਪੜਾਵਾਂ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਪਹਿਲੀ ਦੱਖਣ ਯਾਤਰਾ ਦਾ ਆਖਰੀ ਪੜਾਅ ਪਿੰਡ ਬਘੌਰ ਵਿੱਚ ਕੀਤਾ। ਇਸ ਸੁੰਦਰ ਅਤੇ ਰਮਣੀਕ ਪਿੰਡ ਦੇ ਅਸੀਂ ਦਰਸ਼ਨ ਕੀਤੇ। ਬਘੌਰ ਵਿੱਚ ਇਤਿਹਾਸ ਦੀਆਂ ਕਿਹੜੀਆਂ ਮਹੱਤਵਪੂਰਨ ਘਟਨਾਵਾਂ ਵਾਪਰੀਆਂ, ਉਨ੍ਹਾਂ ਦਾ ਵਰਨਣ ਅਸੀਂ ਅਗਲੇ ਪੰਨਿਆਂ ਵਿੱਚ ਕਰਾਂਗੇ।

## ਲਾਲੀ, ਮਘਰੌਂਦਾ ਅਤੇ ਕੁਲਾਇਤ ਦੀ ਖੋਜ

ਸਤੰਬਰ 2001 ਵਿੱਚ ਕੀਤੀ ਸਾਡੀ ਬਘੌਰ ਯਾਤਰਾ ਨੂੰ ਛੇ ਸਾਲ ਬੀਤ ਗਏ ਤਾਂ ਸੰਨ 2007 ਵਿੱਚ ਪੰਜਾਬ ਸਰਕਾਰ ਨੇ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ ਸ੍ਰੀ ਹਜ਼ੂਰ ਸਾਹਿਬ ਨੰਦੇੜ ਤੱਕ 'ਗੁਰੂ ਗੋਬਿੰਦ ਸਿੰਘ ਮਾਰਗ' ਬਣਾਉਣ ਲਈ ਇਕ ਕਮੇਟੀ ਨਾਮਜ਼ਦ ਕੀਤੀ ਜਿਸ ਦੇ ਨੌਂ ਮੈਂਬਰ ਸਨ। ਇਸ ਕਮੇਟੀ ਵਿੱਚ ਇਸ ਲੇਖਕ ਨੂੰ ਵੀ ਸ਼ਾਮਲ ਕੀਤਾ ਗਿਆ। ਸਿੰਜਾਈ ਵਿਭਾਗ ਪੰਜਾਬ ਪਟਿਆਲਾ ਦੇ ਐਸ.ਡੀ.ਓ. ਸ. ਗੁਰਨੈਬ ਸਿੰਘ ਮਾਨ ਵੀ ਇਸ ਕਮੇਟੀ ਦੇ ਮੈਂਬਰ ਸਨ। ਉਹ ਵੀ ਇਸ ਲੇਖਕ ਵਾਂਗ ਪਹਿਲਾਂ ਗੁਰੂ ਮਾਰਗ 'ਤੇ ਬਘੌਰ ਅਤੇ ਹਜ਼ੂਰ ਸਾਹਿਬ ਦੀ ਯਾਤਰਾ ਕਰ ਚੁੱਕੇ ਸਨ। ਇਕ ਮੁਲਾਕਾਤ ਵਿੱਚ ਉਨ੍ਹਾਂ ਨੇ ਦੱਸਿਆ ਕਿ ਅਸੀਂ ਲਾਲੀ, ਮਘਰੌਂਦਾ ਤੇ ਕੁਲਾਇਤ ਲੱਭ ਲਏ ਹਨ। ਫੇਰ ਅਸੀਂ 'ਗੁਰੂ ਗੋਬਿੰਦ ਸਿੰਘ ਮਾਰਗ' ਕਮੇਟੀ ਦੇ ਸਾਰੇ ਮੈਂਬਰਾਂ ਨੇ 7 ਅਕਤੂਬਰ ਤੋਂ 16 ਅਕਤੂਬਰ 2007 ਤੱਕ 10 ਦਿਨ ਸ੍ਰੀ ਦਮਦਮਾ ਸਾਹਿਬ ਤੋਂ ਸ੍ਰੀ ਹਜ਼ੂਰ ਸਾਹਿਬ ਤੱਕ ਗੁਰੂ ਮਾਰਗ ਉੱਤੇ ਯਾਤਰਾ ਕੀਤੀ। ਇਸ ਯਾਤਰਾ ਪਿੱਛੋਂ ਇਕ ਦਿਨ ਇਸ ਲੇਖਕ ਨੇ ਸ੍ਰੀ ਮਾਨ ਨੂੰ ਫੋਨ 'ਤੇ ਪੁੱਛਿਆ, 'ਮਾਨ ਸਾਹਿਬ, ਲਾਲੀ, ਮਘਰੌਂਦੇ ਤੇ ਕੁਲਾਇਤ ਦੀ ਖੋਜ ਕਿਵੇਂ ਹੋਈ ? ਕਿੱਥੇ ਹਨ, ਇਹ ਤਿੰਨੇ ਪਿੰਡ ?' ਇਸ ਸਬੰਧ ਵਿੱਚ ਸਾਡੀ ਫ਼ੋਨ ਉੱਤੇ ਕਈ ਵਾਰ ਗੱਲਬਾਤ ਹੋਈ। ਮਾਨ ਸਾਹਿਬ ਨੇ ਜੋ ਦੱਸਿਆ, ਉਸ ਦਾ ਨਚੋੜ ਇਸ ਤਰ੍ਹਾਂ ਹੈ—

ਇਹ ਤਿੰਨੇ ਪਿੰਡ ਪੁਸ਼ਕਰ ਅਤੇ ਬਘੌਰ ਵਿਚਾਲੇ ਪੈਂਦੇ ਹਨ ਅਤੇ ਇਨ੍ਹਾਂ ਪਿੰਡਾਂ ਦੇ ਨਾਂ ਲਾਲੀ, ਮਘਰੌਂਦਾ ਤੇ ਕੁਲਾਇਤ ਨਹੀਂ, ਸਗੋਂ ਸਾਲੀ, ਸਪਰੌਂਦਾ ਤੇ ਕੁਲੈਸ ਹਨ। ਸ੍ਰੀ ਮਾਨ ਅਤੇ ਉਨ੍ਹਾਂ ਦੇ ਸਫ਼ਰ-ਸਾਥੀਆਂ (ਪ੍ਰੋ. ਮੇਵਾ ਸਿੰਘ ਸਿੱਧੂ, ਪ੍ਰਿੰ. ਸਾਧੂ ਸਿੰਘ ਬੇਦਿਲ ਪਟਿਆਲਾ ਅਤੇ ਸ. ਮਿਹਰਬਾਨ ਸਿੰਘ ਯੂ.ਕੇ.) ਅਨੁਸਾਰ ਸੁਹਾਵੇ ਤੋਂ ਬਘੌਰ ਤੱਕ ਗੁਰੂ-ਮਾਰਗ ਇਸ ਤਰ੍ਹਾਂ ਬਣਦਾ ਹੈ : ਸੁਹਾਵਾ, ਚੂਰੂ, ਫ਼ਤਿਹਪੁਰ, ਲਸ਼ਮਣਗੜ੍ਹ, ਸੀਕਰ, ਕੂਚਾਮਨ, ਪਰਬਤਸਰ, ਪੁਸ਼ਕਰ, ਸਾਲੀ, ਨਰਾਇਣਾ, ਸ਼ਾਵਰਦਾ, ਦੂਦੂ, ਸਪਰੌਂਦਾ, ਕੁਲੈਸ ਅਤੇ ਬਘੌਰ।

ਸ. ਗੁਰਨੈਬ ਸਿੰਘ ਮਾਨ ਨੇ ਦੱਸਿਆ ਕਿ ਉਹ ਆਪਣੇ ਸਾਥੀਆਂ ਨਾਲ ਉਪਰੋਕਤ ਤਿੰਨਾਂ ਪਿੰਡਾਂ ਵਿੱਚ ਗਏ ਸਨ। ਪਿੰਡ ਸਾਲੀ ਵਿੱਚ ਉਹ ਬਜ਼ੁਰਗ ਠਾਕਰ ਘਣਸ਼ਾਮ (ਉਮਰ 60-70 ਸਾਲ) ਨੂੰ ਮਿਲੇ, ਜਿਨ੍ਹਾਂ ਨੇ ਦੱਸਿਆ ਕਿ ਗੁਰੂ ਗੋਬਿੰਦ ਸਿੰਘ ਇਸ ਪਿੰਡ ਵਿੱਚ ਆ ਕੇ ਸਾਡੀ ਹਵੇਲੀ ਵਿੱਚ ਰਹੇ ਸਨ। ਉਹ ਹਵੇਲੀ ਅੱਜ ਵੀ ਕਾਇਮ ਹੈ ਅਤੇ ਉਸ ਵਿੱਚ ਸਕੂਲ ਚਲ ਰਿਹਾ ਹੈ। ਸਾਲੀ ਤੋਂ ਨਰਾਇਣੇ ਵਿਚੀਂ ਸਪਰੌਂਦਾ ਤਕਰੀਬਨ ਇਕ ਸੌ ਕਿਲੋਮੀਟਰ ਦੱਖਣ ਵਿੱਚ ਹੈ। ਸਪਰੌਂਦੇ ਵਿੱਚ ਉਨ੍ਹਾਂ ਦੀ (ਮਾਨ ਸਾਹਿਬ ਦੀ) ਮੁਲਾਕਾਤ ਇਕ ਨੌਜਵਾਨ ਠਾਕਰ ਨਾਲ ਹੋਈ ਜਿਸ ਨੂੰ ਗੁਰੂ ਜੀ ਦੇ ਇਸ ਪਿੰਡ ਵਿੱਚ ਆਉਣ ਬਾਰੇ ਕੁਝ ਪਤਾ ਨਹੀਂ ਸੀ। ਪਰ ਕਿਉਂਕਿ ਇਸ ਪਿੰਡ ਦਾ ਨਾਂ ਸਪਰੌਂਦਾ, ਮਘਰੌਂਦੇ ਨਾਲ ਮਿਲਦਾ-ਜੁਲਦਾ ਹੈ, ਇਸ ਲਈ ਇਹ ਸੰਭਵ ਹੈ ਕਿ ਗੁਰੂ ਜੀ ਇਸ ਪਿੰਡ ਵਿੱਚੀਂ ਲੰਘੇ ਹੋਣਗੇ। ਸਪਰੌਂਦੇ ਵਿੱਚ ਇਨ੍ਹਾਂ ਠਾਕਰਾਂ ਦੀ ਹਵੇਲੀ ਵੀ ਅਜੇ ਤੱਕ ਕਾਇਮ ਹੈ। ਸਪਰੌਂਦੇ ਤੋਂ ਕੁਲੈਸ ਦਾ ਫਾਸਲਾ ਤਕਰੀਬਨ 110 ਕਿਲੋਮੀਟਰ ਹੈ। ਕੁਲੈਸ ਵਿੱਚ ਸ. ਗੁਰਨੈਬ ਸਿੰਘ ਮਾਨ, ਠਾਕਰ ਚੰਦਰਸ਼ੇਖਰ (ਉਮਰ 40-50 ਸਾਲ) ਨੂੰ ਮਿਲੇ, ਜਿਨ੍ਹਾਂ ਨੇ ਦੱਸਿਆ ਕਿ ਗੁਰੂ ਗੋਬਿੰਦ ਸਿੰਘ ਜੀ ਇਸ ਪਿੰਡ ਵਿੱਚ ਤਕਰੀਬਨ ਇਕ ਹਫ਼ਤਾ ਰਹੇ ਅਤੇ ਉਨ੍ਹਾਂ ਦੀ ਹਵੇਲੀ ਵਿੱਚ ਵੀ ਪਧਾਰੇ। ਇਸ ਹਵੇਲੀ ਦੇ ਕੁਝ ਕਮਰੇ ਅਜੇ ਵੀ ਰਹਿਣਯੋਗ ਹਨ। ਸ. ਮਾਨ ਅਨੁਸਾਰ ਸਾਲੀ ਤੇ ਸਪਰੌਂਦਾ, ਅਜਮੇਰ ਤੋਂ ਭੀਲਵਾੜੇ ਨੂੰ ਜਾਂਦੀ ਮੁਖ ਸੜਕ ਦੇ ਖੱਬੇ ਪਾਸੇ ਕਾਫ਼ੀ ਹਟਵੇਂ ਹਨ ਅਤੇ ਕੁਲੈਸ, ਬਘੌਰ ਦੇ ਨੇੜੇ ਜਾ ਕੇ ਮੁੱਖ ਸੜਕ ਤੋਂ ਤਕਰੀਬਨ 15 ਕਿਲੋਮੀਟਰ ਸੱਜੇ ਪਾਸੇ ਹੈ। ਬਘੌਰ ਵੀ ਭੀਲਵਾੜੇ ਤੋਂ ਉਰੇ ਮਾਂਡਲ ਚੌਕ ਤੋਂ 27 ਕਿਲੋਮੀਟਰ ਸੱਜੇ ਹੱਥ ਹੈ।

ਇਨ੍ਹਾਂ ਪਿੰਡਾਂ ਵਿਚੀਂ ਗੁਰੂ ਸਾਹਿਬ ਦੇ ਲੰਘਣ ਬਾਰੇ ਹੋਰ ਛਾਣਬੀਣ ਕਰਨ ਦੀ ਲੋੜ ਹੈ। ਪਰ ਇੰਨਾ ਪਤਾ ਜ਼ਰੂਰ ਲੱਗ ਗਿਆ ਹੈ ਕਿ ਸਾਡੇ ਇਤਿਹਾਸਾਂ ਵਿੱਚ ਪਿੰਡਾਂ ਦੇ ਲਿਖੇ ਨਾਂ ਲਾਲੀ, ਮਘਰੌਂਦਾ ਅਤੇ ਕੁਲਾਇਤ ਸਹੀ ਨਹੀਂ ਹਨ। ਸਹੀ ਨਾਂ ਸਾਲੀ, ਸਪਰੌਂਦਾ ਅਤੇ ਕੁਲੈਸ ਹਨ।

• • •

## 109

# ਸ਼ਹਿਰ ਸੁਨਾ ਬਘੌਰ ਇਕ ਜਹਿ ਪਹੁੰਚੇ ਗੁਰ ਨਾਥ

ਸ੍ਰੀ ਦਸਮੇਸ਼ ਜੀ ਦੇ ਜੋਤੀ-ਜੋਤ ਸਮਾਉਣ (1708 ਈ.) ਤੋਂ ਬਾਅਦ ਸਭ ਤੋਂ ਪਹਿਲੀ ਪੁਸਤਕ ਜੋ ਰਚੀ ਗਈ ਉਹ 'ਸ੍ਰੀ ਗੁਰੂ ਸੋਭਾ' ਸੀ ਜਿਸ ਨੂੰ ਸ੍ਰੀ ਦਸਮੇਸ਼ ਜੀ ਦੇ ਦਰਬਾਰੀ ਕਵੀ ਸੈਨਾਪਤਿ ਨੇ 1711 ਈ. ਵਿੱਚ ਮੁਕੰਮਲ ਕੀਤਾ। ਕਵੀ ਸੈਨਾਪਤਿ ਗੁਰੂ ਜੀ ਨੂੰ ਤਲਵੰਡੀ ਸਾਬੋ ਤੋਂ ਤੋਰ ਕੇ ਸਿੱਧਾ ਬਘੌਰ ਪਹੁੰਚਾ ਦਿੰਦਾ ਹੈ ਅਤੇ ਰਾਹ ਦੇ ਕਿਸੇ ਪੜਾਅ ਦਾ ਜ਼ਿਕਰ ਨਹੀਂ ਕਰਦਾ। ਉਸ ਨੇ ਰਾਜਸਥਾਨ ਬਾਰੇ ਸਿਰਫ਼ ਦੋ ਸਤਰਾਂ ਲਿਖੀਆਂ ਹਨ—

ਕਰਤ ਕੂਚ ਆਏ ਤਹਾਂ ਰਾਜਪੂਤਨ ਕੇ ਦੇਸ।<br>ਆਨ ਆਨ ਰਾਜਾ ਮਿਲੇ ਜੋਧਾ ਬਡੇ ਨਰੇਸ।

'ਸ੍ਰੀ ਗੁਰੂ ਸੋਭਾ' ਅਨੁਸਾਰ ਬਘੌਰ ਪਹੁੰਚਣ ਤੋਂ ਕੁਝ ਸਮਾਂ ਪਹਿਲਾਂ ਇਕ ਅਸਥਾਨ 'ਤੇ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਦੇ ਕੇ ਵਾਪਸ ਆਉਂਦਾ ਭਾਈ ਦਇਆ ਸਿੰਘ ਗੁਰੂ ਜੀ ਨੂੰ ਆ ਮਿਲਦਾ ਹੈ ਪਰ ਸੈਨਾਪਤਿ ਨੇ ਇਸ ਜਗ੍ਹਾ ਦਾ ਨਾਂ ਨਹੀਂ ਲਿਖਿਆ। ਇਸ ਜਗ੍ਹਾ ਦੇ ਨੇੜੇ-ਤੇੜੇ ਹੀ ਔਰੰਗਜ਼ੇਬ ਦੀ ਮੌਤ ਦੀ ਖ਼ਬਰ ਮਿਲ ਜਾਂਦੀ ਹੈ ਅਤੇ ਗੁਰੂ ਜੀ ਕੁਝ ਦਿਨ ਬਘੌਰ ਵਿੱਚ ਰਹਿ ਕੇ ਦਿੱਲੀ ਵੱਲ ਨੂੰ ਮੁੜ ਪੈਂਦੇ ਹਨ।

ਦੂਜੀ ਪੁਸਤਕ 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' ਹੈ ਜੋ ਭਾਈ ਕੋਇਰ ਸਿੰਘ ਕਲਾਲ ਨੇ 1751 ਈ: ਵਿੱਚ ਲਿਖੀ। ਇਸ ਪੁਸਤਕ ਵਿੱਚ ਵੀ ਦਸਮ ਪਾਤਸ਼ਾਹ ਦੀ ਪਹਿਲੀ ਦੱਖਣ ਯਾਤਰਾ ਦਾ ਉਹੀ ਵਰਨਣ ਹੈ ਜੋ 'ਸ੍ਰੀ ਗੁਰੂ ਸੋਭਾ' ਵਿੱਚ ਅੰਕਿਤ ਹੈ ਭਾਵ ਗੁਰੂ ਜੀ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ ਚਲ ਕੇ ਸਿੱਧੇ ਬਘੌਰ ਪਹੁੰਚ ਜਾਂਦੇ ਹਨ ਅਤੇ ਔਰੰਗਜ਼ੇਬ ਦੀ ਮੌਤ ਹੋ ਜਾਣ ਕਾਰਨ ਉੱਥੋਂ ਦਿੱਲੀ ਵੱਲ ਨੂੰ ਮੋੜਾ ਪਾਉਂਦੇ ਹਨ।

ਭਾਈ ਸੁੱਖਾ ਸਿੰਘ ਨੇ 1797 ਈ: ਵਿੱਚ 'ਗੁਰ ਬਿਲਾਸ' ਦੀ ਰਚਨਾ ਕੀਤੀ। ਇਸ ਪੁਸਤਕ ਅਨੁਸਾਰ ਵੀ ਗੁਰੂ ਗੋਬਿੰਦ ਸਿੰਘ ਤਲਵੰਡੀ ਸਾਬੋ ਤੋਂ ਚੱਲ ਕੇ ਸਿੱਧੇ ਬਘੌਰ ਪਹੁੰਚਦੇ ਹਨ। ਉਪਰਲੀਆਂ ਦੋ ਪੁਸਤਕਾਂ ਤੋਂ ਭਾਈ ਸੁੱਖਾ ਸਿੰਘ ਨੇ ਫਰਕ ਸਿਰਫ਼ ਇੰਨਾ ਪਾਇਆ ਹੈ ਕਿ ਰਾਹ ਵਿੱਚ ਇਕ ਪੜਾਅ ਦਾਦੂ ਦੁਆਰੇ ਦਾ ਜ਼ਿਕਰ ਕੀਤਾ ਹੈ। ਹੋਰ ਬਿਰਤਾਂਤ ਸਾਰਾ ਪਹਿਲੀਆਂ ਦੋ ਪੁਸਤਕਾਂ ਵਾਲਾ ਹੀ ਹੈ।

ਭਾਈ ਸੁੱਖਾ ਸਿੰਘ ਦੇ 'ਗੁਰ ਬਿਲਾਸ' ਤੋਂ ਬਾਅਦ ਵਾਰੀ ਆਉਂਦੀ ਹੈ 'ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ' ਦੀ, ਜਿਸ ਨੂੰ ਭਾਈ ਵੀਰ ਸਿੰਘ ਨੇ ਤਕਰੀਬਨ 1823 ਈ: ਦੀ ਰਚਨਾ ਮੰਨਿਆ ਹੈ। ਕੁਝ ਵਿਦਵਾਨ 'ਸਾਖੀ ਪੋਥੀ' ਨੂੰ ਅਠਾਰ੍ਹਵੀਂ ਸਦੀ ਦੀ ਰਚਨਾ ਵੀ ਮੰਨਦੇ ਹਨ। 'ਸਾਖੀ ਪੋਥੀ' ਦੇ ਕਰਤਾ ਨੇ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ 'ਬਘੌਰ ਤੋਂ ਇਕ ਪੜਾਅ ਉਰੇ ਕੁਲਾਇਤ ਤੱਕ' ਦਸਮ ਪਾਤਸ਼ਾਹ ਦੇ ਪੜਾਵਾਂ ਨੂੰ ਲੜੀ-ਬੱਧ ਕੀਤਾ ਹੈ ਭਾਵੇਂ ਪੜਾਵਾਂ ਦੀ ਇਸ ਲੜੀ ਵਿੱਚ ਕੁਝ ਅਸਥਾਨ ਅੱਗੇ ਪਿੱਛੇ ਹੋ ਗਏ ਹਨ। 'ਸਾਖੀ ਪੋਥੀ' ਦੇ ਕਰਤਾ ਬਾਰੇ ਭਾਈ ਵੀਰ ਸਿੰਘ ਲਿਖਦੇ ਹਨ, "ਇਸ (ਪੋਥੀ) ਦਾ ਲੇਖਕ ਕੋਈ ਸੈਲਾਨੀ ਜਿਊੜਾ ਹੈ ਜੋ ਗੁਰਧਾਮਾਂ ਦੀ ਯਾਤਰਾ ਆਪ ਕਰਦਾ ਹੈ, ਥਾਂ-ਥਾਂ ਤੇ ਮੀਲਾਂ ਦੇ ਵੇਰਵੇ ਵੀ ਦਿੰਦਾ ਹੈ ਅਤੇ ਹੋਰ ਹਾਲ ਬੀ ਐਸੇ ਦਿੰਦਾ ਹੈ ਜੋ ਕੋਈ ਯਾਤਰੂ ਹੀ ਆਪਣੀ ਯਾਤਰਾ ਵਿੱਚ ਪ੍ਰਾਪਤ ਕਰ ਕੇ ਲਿਖ ਸਕਦਾ ਹੈ।' (ਸਾਖੀ ਪੋਥੀ ਪੰਨਾ : ਜ)

ਪਰ ਮੁਸ਼ਕਿਲ ਇਹ ਹੈ ਕਿ 'ਸਾਖੀ ਪੋਥੀ' ਵਿੱਚ ਬਘੌਰ ਦਾ ਜ਼ਿਕਰ ਨਹੀਂ ਆਉਂਦਾ। ਬਘੌਰ ਦਾ ਜ਼ਿਕਰ ਹੋਰ ਕਈ ਪੁਸਤਕਾਂ ਵਿੱਚ ਪ੍ਰਾਪਤ ਸੀ। ਇਸ ਲਈ 'ਸੂਰਜ ਪ੍ਰਕਾਸ਼' ਵਿੱਚ ਭਾਈ ਸੰਤੋਖ ਸਿੰਘ ਨੇ 'ਸਾਖੀ ਪੋਥੀ' ਦੇ ਸਾਰੇ ਪੜਾਅ ਲਿਖਣ ਉਪਰੰਤ ਸਾਖੀ ਪੋਥੀ ਤੋਂ ਪਹਿਲਾਂ ਲਿਖੇ ਗਏ ਗ੍ਰੰਥਾਂ ਦੇ ਆਧਾਰ 'ਤੇ (ਜਿਨ੍ਹਾਂ ਦਾ ਜ਼ਿਕਰ ਅਸੀਂ ਉੱਪਰ ਕੀਤਾ ਹੈ) ਬਘੌਰ ਦਾ ਪੜਾਅ ਸ਼ਾਮਿਲ ਕਰ ਲਿਆ। 'ਸੂਰਜ ਪ੍ਰਕਾਸ਼' ਤੋਂ ਬਾਅਦ ਦਸਮ ਪਾਤਸ਼ਾਹ ਦੇ ਨਵੇਂ ਪੁਰਾਣੇ ਜਿੰਨੇ ਵੀ ਇਤਿਹਾਸ ਲਿਖੇ ਗਏ ਹਨ, ਉਨ੍ਹਾਂ ਵਿੱਚ ਗੁਰੂ ਜੀ ਦੀ ਰਾਜਸਥਾਨ ਯਾਤਰਾ ਦੇ ਪੜਾਵਾਂ ਦੀ ਤਰਤੀਬ ਉਹੀ ਹੈ, ਜੋ 'ਸਾਖੀ ਪੋਥੀ' ਤੇ 'ਸੂਰਜ ਪ੍ਰਕਾਸ਼' ਵਿੱਚ ਦਰਜ ਹੈ।

ਗੁਰ ਬਿਲਾਸ ਸਾਹਿਤ, ਸਾਖੀ ਪੋਥੀ ਅਤੇ ਸੂਰਜ ਪ੍ਰਕਾਸ਼ ਤੋਂ ਵੱਖਰੀ ਇਤਿਹਾਸਕ ਸਰੋਤਾਂ ਦੀ ਇਕ ਹੋਰ ਧਾਰਾ ਹੈ : ਭੱਟ ਵਹੀਆਂ। ਭੱਟਾਂ ਦੀਆਂ ਵਹੀਆਂ ਵਿੱਚ ਗੁਰੂ ਸਾਹਿਬਾਨ ਨਾਲ ਸਬੰਧਿਤ ਘਟਨਾਵਾਂ ਮਿਤੀਆਂ ਸਹਿਤ ਦਰਜ ਹਨ। ਇਨ੍ਹਾਂ ਵਹੀਆਂ ਦੇ ਆਧਾਰ 'ਤੇ ਅਜੇ ਤੱਕ ਸਿਰਫ਼ ਦੋ ਪੁਸਤਕਾਂ ਪ੍ਰਕਾਸ਼ਿਤ ਹੋਈਆਂ ਹਨ। ਭਾਈ ਸਵਰੂਪ ਸਿੰਘ ਕੌਸ਼ਿਸ਼ ਰਚਿਤ 'ਗੁਰੂ ਕੀਆਂ ਸਾਖੀਆਂ' ਦਾ ਰਚਨਾ-ਕਾਲ 1790 ਈ. ਹੈ ਅਤੇ ਇਹ ਗਿ. ਗਰਜਾ ਸਿੰਘ ਅਤੇ ਪ੍ਰੋ: ਪਿਆਰਾ ਸਿੰਘ ਪਦਮ ਦੀ ਸੰਪਾਦਨਾ ਹੇਠ 1986 ਈ: ਵਿੱਚ ਪਹਿਲੀ ਵਾਰ ਪ੍ਰਕਾਸ਼ਿਤ ਹੋਈ। ਦੂਜੀ ਪੁਸਤਕ ਕਵੀ ਸੇਵਾ ਸਿੰਘ ਰਚਿਤ 'ਸ਼ਹੀਦ ਬਿਲਾਸ' (ਭਾਈ ਮਨੀ ਸਿੰਘ) ਹੈ। ਇਸ ਪੁਸਤਕ ਦੀ ਰਚਨਾ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵਿੱਚ ਹੋਈ ਅਤੇ ਇਸ ਨੂੰ ਗਿ. ਗਰਜਾ ਸਿੰਘ ਨੇ ਸੰਪਾਦਿਤ ਕਰਕੇ 1961 ਈ. ਵਿੱਚ ਪਹਿਲੀ ਵਾਰ ਪ੍ਰਕਾਸ਼ਿਤ ਕੀਤਾ। ਭੱਟ ਵਹੀਆਂ ਅਤੇ ਇਨ੍ਹਾਂ ਦੇ ਆਧਾਰ 'ਤੇ ਲਿਖੀਆਂ ਗਈਆਂ ਪੁਸਤਕਾਂ ਦੇ ਸਰੋਤ ਉਪਰੋਕਤ ਗੁਰ ਬਿਲਾਸ ਪ੍ਰੰਪਰਾ ਨਾਲੋਂ ਵੱਖਰੇ ਅਤੇ ਸੁਤੰਤਰ ਹਨ। 'ਗੁਰੂ ਕੀਆਂ ਸਾਖੀਆਂ' ਵਿੱਚ ਛੇਵੀਂ ਪਾਤਸ਼ਾਹੀ ਤੋਂ ਲੈ ਕੇ ਦਸਵੀਂ ਪਾਤਸ਼ਾਹੀ ਤੱਕ 112 ਸਾਖੀਆਂ ਦਰਜ ਹਨ। ਇਸ ਪੁਸਤਕ ਦਾ ਲਿਖਾਰੀ ਭਾਈ ਸਵਰੂਪ ਸਿੰਘ ਕੌਸ਼ਿਸ਼ ਦਸਮ ਪਾਤਸ਼ਾਹ ਦੀ ਪਹਿਲੀ ਦੱਖਣ ਯਾਤਰਾ ਦੇ ਇਹ ਪੜਾਅ ਦੱਸਦਾ ਹੈ : ਤਲਵੰਡੀ ਸਾਬੋ-ਕੇਵਲ = ਝੋਰੜ-ਝੰਡਾ ਕਲਾਂ-ਸਰਸਾ-ਨੌਹਰ-ਕਲਾਇਤ ਅਤੇ ਬਘੌਰ। 'ਗੁਰੂ ਕੀਆਂ ਸਾਖੀਆਂ' ਵਿੱਚ ਦਸਮ ਪਿਤਾ ਜੀ ਦਾ ਦਾਦੂ ਦੁਆਰੇ ਜਾਣਾ, ਉਨ੍ਹਾਂ ਦੀ ਦੂਜੀ ਯਾਤਰਾ ਵਿੱਚ ਦੱਸਿਆ ਹੈ ਅਤੇ ਸੁਹਾਵੇ ਤੇ ਪੁਸ਼ਕਰ ਆਦਿ ਦਾ ਜ਼ਿਕਰ ਦੋਹਾਂ ਯਾਤਰਾਵਾਂ ਵਿੱਚ ਨਹੀਂ ਆਉਂਦਾ।

'ਸ਼ਹੀਦ ਬਿਲਾਸ' ਵਿੱਚ ਭਾਈ ਮਨੀ ਸਿੰਘ ਜੀ ਦਾ ਜੀਵਨ-ਬਿਰਤਾਂਤ ਕਵਿਤਾ ਵਿੱਚ ਲਿਖਿਆ ਗਿਆ ਹੈ। ਇਹ ਪੁਸਤਕ ਇਤਿਹਾਸਕ ਪੱਖੋਂ ਬਹੁਤ ਮਹੱਤਵਪੂਰਨ ਹੈ ਕਿਉਂਕਿ ਇਸ ਵਿੱਚ ਵਰਨਿਤ ਘਟਨਾਵਾਂ ਅਤੇ ਅੰਕਿਤ ਮਿਤੀਆਂ ਬਹੁਤ ਭਰੋਸੇਯੋਗ ਹਨ। 'ਸ਼ਹੀਦ ਬਿਲਾਸ' ਵਿੱਚ ਦਸਮ ਪਾਤਸ਼ਾਹ ਦੀ ਦੱਖਣ ਯਾਤਰਾ ਦਾ ਜ਼ਿਕਰ ਆਉਂਦਾ ਹੈ ਪਰ ਇਸ ਲੰਮੀ ਯਾਤਰਾ ਦੇ ਕਿਸੇ ਪੜਾਅ ਬਾਰੇ ਜਾਣਕਾਰੀ ਨਹੀਂ ਦਿੱਤੀ ਗਈ। ਦਸਮ ਪਾਤਸ਼ਾਹ ਤਲਵੰਡੀ ਸਾਬੋ ਤੋਂ ਚਲਦੇ ਹਨ ਅਤੇ ਬਘੌਰ ਪਹੁੰਚ ਜਾਂਦੇ ਹਨ। ਗੁਰੂ ਜੀ ਦੇ ਵਹੀਰ ਵਿੱਚ ਭਾਈ ਮਨੀ ਸਿੰਘ ਵੀ ਸ਼ਾਮਿਲ ਸਨ। 'ਸ਼ਹੀਦ ਬਿਲਾਸ' ਦੀਆਂ ਸਬੰਧਿਤ ਤੁਕਾਂ ਇਸ ਪ੍ਰਕਾਰ ਹਨ—

ਦਿਸਾ ਦਖਣ ਜਬ ਸਤਿਗੁਰੂ, ਕੀਆ ਪਿਆਨਾ ਆਹਿ।
ਗਏ ਮਨੀ ਸਿੰਘ ਗੈਲ ਤਬ, ਸੁਨੋ ਕਥਾ ਅਬ ਤਾਹਿ।
ਸ਼ਹਿਰ ਸੁਨਾ ਬਘੌਰ ਇਕ, ਜਹਿ ਪਹੁੰਚੇ ਗੁਰ ਨਾਥ।
ਲਰਿਆ ਤਹਿ ਇਕ ਭੂਮੀਆ, ਸ੍ਰੀ ਖਾਲਸੇ ਸਾਥ। (ਪੰਨਾ 72)

ਇਤਿਹਾਸਕ ਸਰੋਤਾਂ ਦੀ ਇਕ ਤੀਜੀ ਵੰਨਗੀ ਇਕ ਕਾਵਿ-ਪੁਸਤਕ 'ਸਿੰਘ ਸਾਗਰ' (1827 ਈ:) ਹੈ, ਜਿਸ ਦੀ ਰਚਨਾ ਮਾਝੇ ਨਾਲ ਸਬੰਧਿਤ ਭਾਈ ਵੀਰ ਸਿੰਘ ਬੱਲ ਨੇ ਕੀਤੀ। ਜਾਪਦਾ ਹੈ ਕਿ ਇਸ ਲੇਖਕ ਦੇ ਸੂਚਨਾ-ਸਰੋਤ ਉਪਰੋਕਤ ਸਰੋਤਾਂ ਨਾਲੋਂ ਵੱਖਰੇ ਹਨ। 'ਸਿੰਘ ਸਾਗਰ' ਵਿੱਚ ਦਸਮ ਪਾਤਸ਼ਾਹ ਦੀ ਪਹਿਲੀ ਦੱਖਣ ਯਾਤਰਾ ਦੇ ਪੜਾਅ ਇਸ ਤਰ੍ਹਾਂ ਦੱਸੇ ਗਏ ਹਨ—

ਤਲਵੰਡੀ ਸਾਬੋ-ਝੰਡਾ (ਕਲਾਂ)-ਸਰਸਾ-ਨੌਹਰ-ਸੁਹਾਵਾ-ਪੁਸ਼ਕਰ-ਦਾਦੂ ਦੁਆਰਾ-ਫੇਰ ਪੁਸ਼ਕਰ-ਪੁਸ਼ਕਰ ਤੋਂ ਹੀ ਗੁਰੂ ਜੀ ਆਗਰੇ ਪਾਸ ਜਾਜੋਂ ਦੀ ਜੰਗ ਵਿੱਚ ਸ਼ਾਮਿਲ ਹੋਏ—ਤੀਜੀ ਵਾਰ ਫੇਰ ਵਾਪਸ ਪੁਸ਼ਕਰ—ਫੇਰ ਬਾਦਸ਼ਾਹ ਬਹਾਦਰ ਸ਼ਾਹ ਦੇ ਬੁਲਾਵੇ 'ਤੇ ਆਗਰੇ।

ਭਾਈ ਵੀਰ ਸਿੰਘ ਬੱਲ ਨੇ ਬਘੌਰ ਦਾ ਜ਼ਿਕਰ ਨਹੀਂ ਕੀਤਾ ਅਤੇ ਗੁਰੂ ਜੀ ਦੇ ਵਾਰ-ਵਾਰ ਪੁਸ਼ਕਰ ਆਉਣ ਦੀ ਗੱਲ ਬੜੀ ਅਜੀਬ ਲੱਗਦੀ ਹੈ। ਪਤਾ ਨਹੀਂ, ਲੇਖਕ ਨੇ ਇਹ ਸੂਚਨਾ ਕਿੱਥੋਂ ਪ੍ਰਾਪਤ ਕੀਤੀ ਹੈ?

ਉਪਰੋਕਤ ਸਰੋਤਾਂ ਤੋਂ ਬਿਨਾਂ ਬੰਸਾਵਲੀਨਾਮਾ (ਕੇਸਰ ਸਿੰਘ ਛਿੱਬਰ) ਮਹਿਮਾ ਪ੍ਰਕਾਸ਼ (ਸਰੂਪ ਦਾਸ ਭੱਲਾ) ਅਤੇ ਪੰਥ ਪ੍ਰਕਾਸ਼ (ਰਤਨ ਸਿੰਘ ਭੰਗੂ) ਵੀ ਗੁਰੂ ਇਤਿਹਾਸ ਦੇ ਮਹੱਤਵਪੂਰਨ ਸਰੋਤ ਹਨ ਪਰ ਦਸਮ ਪਾਤਸ਼ਾਹ ਦਾ ਬਘੌਰ ਵਾਲਾ ਪੜਾਅ ਕਿਸੇ ਕਾਰਨ ਇਨ੍ਹਾਂ ਪੁਸਤਕਾਂ ਦੇ ਰਚਣਹਾਰਾਂ ਦੀਆਂ ਅੱਖਾਂ ਤੋਂ ਵੀ ਓਹਲੇ ਰਹਿ ਗਿਆ ਹੈ। ਇਨ੍ਹਾਂ ਅਘੜ-ਦੁਘੜੇ ਵੇਰਵਿਆਂ ਵਾਲੇ ਕੁਝ ਇਤਿਹਾਸਾਂ ਨੂੰ ਛੱਡ ਕੇ, ਗੁਰੂ-ਇਤਿਹਾਸ ਦੇ ਬਾਕੀ ਬਹੁ-ਗਿਣਤੀ ਸਰੋਤ ਗੁਰੂ ਗੋਬਿੰਦ ਸਿੰਘ ਜੀ ਦਾ ਬਘੌਰ ਆਉਣਾ ਬੜੇ ਵਿਸਥਾਰ ਨਾਲ ਦੱਸਦੇ ਹਨ। ਜਿਵੇਂ ਅਸੀਂ ਉੱਪਰ ਜ਼ਿਕਰ ਕੀਤਾ ਹੈ ਕਿ ਦਸਮ ਪਾਤਸ਼ਾਹ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਲਿਖੀ ਗਈ ਸਭ ਤੋਂ ਪਹਿਲੀ ਪੁਸਤਕ 'ਸ੍ਰੀ ਗੁਰ ਸੋਭਾ' (1711 ਈ:) ਹੈ। ਇਸ ਪੁਸਤਕ ਦਾ ਲਿਖਾਰੀ

ਕਵੀ ਸੈਨਾਪਤਿ ਲਿਖਦਾ ਹੈ : ਔਰੰਗਜ਼ੇਬ ਦੀ ਮੌਤ ਦੀ ਖ਼ਬਰ ਸੁਣਨ ਤੋਂ ਬਾਅਦ ਕੁਝ ਦਿਨ ਸਫ਼ਰ ਕਰ ਕੇ ਗੁਰੂ ਜੀ ਇਕ ਸਥਾਨ 'ਤੇ ਪਹੁੰਚੇ। ਉਥੇ ਇਕ ਬਹੁਤ ਭਾਰਾ ਬਿਰਛ ਸੀ, ਉੱਚਾ ਤੇ ਸੁੰਦਰ। ਉਸ ਦੇ ਹੇਠਾਂ ਕਾਫ਼ੀ ਜਗ੍ਹਾ ਸੀ। ਉਥੇ ਧੁੱਪ ਨਹੀਂ ਸੀ ਆਉਂਦੀ। ਗੁਰੂ ਜੀ ਨੇ ਇਸ ਰੁੱਖ ਹੇਠ ਡੇਰਾ ਕੀਤਾ। ਉਥੋਂ ਗੁਰੂ ਜੀ ਕੀਚਕ-ਭੂਮ ਦੇਖਣ ਗਏ। ਇਸ ਤਰ੍ਹਾਂ ਦਸਮ ਪਾਤਸ਼ਾਹ ਬਘੌਰ ਸ਼ਹਿਰ ਵਿੱਚ ਆ ਪਹੁੰਚੇ—

ਚੌਪਈ

ਕੇਤਕਿ ਦਿਨ ਪ੍ਰਭ ਔਰ ਬਿਤਾਏ
ਕੂਚ ਮੁਕਾਮ ਕਰਤ ਦਲਿ ਆਏ।
ਬਿਰਛ ਏਕ ਦੀਰਘ ਅਤਿ ਘਨਾ।
ਸੁੰਦਰ ਸਰ ਸਰੂਪ ਤਿਹ ਬਨਾ।

ਦੋਹਰਾ

ਅਧਿਕ ਠਉਰ ਦੇਖੀ ਤਹਾਂ ਹੁਇ ਹੈ ਤਹਾਂ ਨ ਘਾਮ।
ਉਤਰ ਰਹੇ ਤਾਹੀ ਤਲੇ ਕੀਨੇ ਤਹਾਂ ਮੁਕਾਮ।
ਕੀਚਕ ਭੂਮ ਦੇਖਨ ਨਮਿਤ ਗਏ ਪ੍ਰਭ ਤਿਹ ਠਉਰ।
ਆਨ ਪਹੁਚੇ ਤਾਹਿ ਦਿਸ ਨਿਕਟਿ ਸ਼ਹਰ ਬਾਘੌਰ। —ਅਧਿ: ਚੌਧਵਾਂ
(ਘਾਮ : ਧੁੱਪ, ਗਰਮੀ; ਠਉਰ : ਥਾਂ)

'ਸ੍ਰੀ ਗੁਰੁ ਸੋਭਾ' ਤੋਂ ਬਾਅਦ ਭਾਈ ਕੋਇਰ ਸਿੰਘ ਰਚਿਤ 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' (1751 ਈ:) ਵਿੱਚ ਵੀ ਦਸਮ ਪਾਤਸ਼ਾਹ ਦੇ ਬਘੌਰ ਪਹੁੰਚਣ ਦੀ ਸੂਚਨਾ ਮਿਲਦੀ ਹੈ ਜੋ ਤਕਰੀਬਨ 'ਸ੍ਰੀ ਗੁਰੁ ਸੋਭਾ' ਨਾਲ ਮਿਲਦੀ-ਜੁਲਦੀ ਹੈ—

ਬ੍ਰਿਛ ਏਕ ਦੀਰਘ ਅਤਿ ਘਨੋ।
ਸੁੰਦਰ ਸਰਸ ਫੂਲ ਫਲ ਬਨੋ।
ਅਧਿਕ ਛਾਵ ਜਹ ਦੇਖੀਏ, ਹੁਇ ਹੈ ਜਹਾਂ ਨ ਘਾਮ।
ਉਤਰ ਰਹੇ ਤਾਂ ਹੀ ਤਰੈ, ਕੀਨੋ ਤਹਾਂ ਮੁਕਾਮ।
ਕੇਤੀ ਭੂ ਦੇਖਨ ਨਿਮਿਤ, ਗਏ ਆਪ ਵਹੁ ਠੌਰ।
ਆਨ ਪਹੂਚੇ ਤੌਨ ਦਿਨ, ਨਿਕਟ ਗ੍ਰਾਮ ਬਾਘੌਰ। —ਅਧਿ : ਅਠਾਰ੍ਹਵਾਂ

ਉਪਰੋਕਤ ਦੋਹਾਂ ਹਵਾਲਿਆਂ ਵਿੱਚ ਦੋ ਗੱਲਾਂ ਦਾ ਜ਼ਿਕਰ ਵਿਸ਼ੇਸ਼ ਤੌਰ 'ਤੇ ਆਇਆ ਹੈ। ਪਹਿਲੀ, ਬਘੌਰ ਵਿੱਚ ਗੁਰੂ ਜੀ ਨੇ ਇਕ ਉੱਚੇ ਲੰਮੇ ਭਾਰੇ ਬਿਰਛ ਹੇਠ ਡੇਰਾ ਕੀਤਾ। ਦੂਜੀ, ਬਘੌਰ ਵਿੱਚ ਗੁਰੂ ਜੀ ਕੀਚਕ-ਭੂਮ ਦੇਖਣ ਗਏ। ਮਹਾਂਭਾਰਤ ਵਿੱਚ ਕੀਚਕ ਦੀ ਕਥਾ ਆਉਂਦੀ ਹੈ। ਜਦੋਂ ਦਰੋਪਦੀ ਸਮੇਤ ਪੰਜੇ ਪਾਂਡੋ ਆਪਣੇ ਬਨਵਾਸ ਦਾ ਆਖਰੀ ਤੇਰ੍ਹਵਾਂ ਵਰ੍ਹਾ, ਗੁਪਤ ਰੂਪ ਵਿੱਚ ਬਤੀਤ ਕਰ ਰਹੇ ਸਨ ਤਾਂ ਰਾਜਾ ਵਿਰਾਟ ਦੇ ਸਾਲੇ ਅਤੇ ਸੈਨਾਪਤੀ ਕੀਚਕ ਨੇ ਦਰੋਪਦੀ ਨਾਲ ਦੁਰ-ਵਿਵਹਾਰ ਕੀਤਾ। ਦਰੋਪਦੀ ਨੇ ਕੀਚਕ ਦੀ ਇਸ ਮੰਦੀ ਹਰਕਤ ਬਾਰੇ ਭੀਮ ਨੂੰ ਦੱਸਿਆ ਤਾਂ ਉਸ ਨੇ ਕੀਚਕ ਦੀ ਭਿਆਨਕ ਦੁਰਦਸ਼ਾ ਕਰ ਕੇ ਉਸ ਦੀ ਹੱਤਿਆ ਕਰ ਦਿੱਤੀ। ਬਘੌਰ-ਵਾਸੀਆਂ ਦਾ ਵਿਸ਼ਵਾਸ ਹੈ ਕਿ ਕੀਚਕ ਦਾ ਬੱਧ (ਕਤਲ) ਬਘੌਰ ਦੇ ਬਾਹਰ ਇਕ ਸਥਾਨ 'ਤੇ ਹੋਇਆ ਸੀ। ਨਗਰ-ਵਾਸੀਆਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਇਸ ਅਸਥਾਨ ਬਾਰੇ ਦੱਸਿਆ ਤਾਂ ਗੁਰੂ ਜੀ ਕੀਚਕ-ਭੂਮ ਨੂੰ ਦੇਖਣ ਗਏ—

ਕੀਚਕ ਭੂਮ ਦੇਖਨ ਨਮਿਤ
ਗਏ ਪ੍ਰਭ ਤਿਹ ਠਉਰ। —ਸ੍ਰੀ ਗੁਰੁ ਸੋਭਾ

ਕੀਚਕ-ਬੱਧ ਅਸਥਾਨ ਪਿੰਡ ਬਘੌਰ ਦੇ ਬਾਹਰ ਇਕ ਝੀਲ-ਨੁਮਾ ਤਾਲ ਦੇ ਕਿਨਾਰੇ ਉੱਚੀ ਟਿੱਬੀ ਉੱਤੇ ਸਥਿਤ ਹੈ ਜਿੱਥੇ ਇਸ ਘਟਨਾ ਦੀ ਯਾਦ ਵਿੱਚ ਇਕ ਛੋਟੀ ਮਮਟੀ ਬਣੀ ਹੋਈ ਹੈ।

## ਕੀਚਕ-ਬੱਧ ਅਸਥਾਨ ਬਘੌਰ

ਭੱਟ ਵਹੀਆਂ ਦੀ ਸੂਚਨਾ ਅਨੁਸਾਰ ਗੁਰੂ ਗੋਬਿੰਦ ਸਿੰਘ ਬਘੌਰ ਵਿੱਚ ਮਾਰਚ 1707 ਈ: ਦੇ ਤੀਜੇ ਹਫ਼ਤੇ ਵਿੱਚ

ਪਹੁੰਚੇ। ਉਸ ਸਮੇਂ ਬਘੌਰ, ਰਿਆਸਤ ਉਦੇਪੁਰ ਦਾ ਇਕ ਠਿਕਾਣਾ (ਜਾਗੀਰ ਕੇਂਦਰ) ਸੀ ਅਤੇ ਉਦੇਪੁਰ ਤੋਂ ਤਕਰੀਬਨ 125 ਕਿਲੋਮੀਟਰ ਦੇ ਫ਼ਾਸਲੇ 'ਤੇ ਸਥਿਤ ਸੀ ਪਰ ਅੱਜਕਲ੍ਹ ਇਹ ਕਸਬਾ ਰਾਜਸਥਾਨ ਦੇ ਜ਼ਿਲ੍ਹਾ ਭੀਲਵਾੜਾ ਵਿੱਚ ਪੈਂਦਾ ਹੈ ਅਤੇ ਭੀਲਵਾੜੇ ਤੋਂ 40 ਕਿਲੋਮੀਟਰ ਦੇ ਫਾਸਲੇ 'ਤੇ ਹੈ।

ਕਵੀ ਸੈਨਾਪਤਿ ਅਤੇ ਭਾਈ ਕੋਇਰ ਸਿੰਘ ਵਾਂਗ 'ਗੁਰ ਬਿਲਾਸ' (1797 ਈ:) ਦਾ ਕਰਤਾ ਭਾਈ ਸੁੱਖਾ ਸਿੰਘ ਵੀ ਦਸਮ ਪਾਤਸ਼ਾਹ ਦੇ ਬਘੌਰ ਪਹੁੰਚਣ ਬਾਰੇ ਦੱਸਦਾ ਹੈ। ਬਘੌਰ ਪਹੁੰਚਣ ਤੋਂ ਪਹਿਲਾਂ ਗੁਰੂ ਜੀ ਨੂੰ ਔਰੰਗਜ਼ੇਬ ਦੀ ਮੌਤ ਦੀ ਖ਼ਬਰ ਮਿਲ ਗਈ ਸੀ। ਮੁਗਲ ਬਾਦਸ਼ਾਹਾਂ ਦੀ ਇਹ ਹੋਣੀ ਸੀ ਕਿ ਪਹਿਲੇ ਬਾਦਸ਼ਾਹ ਦੀ ਮੌਤ ਉਪਰੰਤ ਨਵਾਂ ਬਾਦਸ਼ਾਹ ਖ਼ੂਨ ਦੀ ਨਦੀ ਲੰਘ ਕੇ ਹੀ ਤਖ਼ਤ ਤੱਕ ਪਹੁੰਚਦਾ ਸੀ। ਔਰੰਗਜ਼ੇਬ ਦੀ ਮੌਤ ਪਿੱਛੋਂ ਹੁਣ ਉਸ ਦੇ ਪੁੱਤਰਾਂ ਵਿੱਚ ਜੰਗ ਹੋਣੀ ਯਕੀਨੀ ਸੀ। ਇਸ ਲਈ ਗੁਰੂ ਜੀ ਨੇ ਸਿੰਘਾਂ ਨੂੰ ਕਿਹਾ—ਹੁਣ ਅਸੀਂ ਛੇਤੀ ਹੀ ਤਖ਼ਤ-ਨਸ਼ੀਨੀ ਦੀ ਜੰਗ ਵੇਖਾਂਗੇ—

ਚਲੋ ਬੇਗ ਚਲ ਦੇਖੀਏ
ਜਾ ਸੁਲਤਾਨੀ ਜੰਗ। —ਭਾਈ ਸੁੱਖਾ ਸਿੰਘ

ਇਸ ਤਰ੍ਹਾਂ ਦੀਆਂ ਗੱਲਾਂ ਬਾਤਾਂ ਕਰਦੇ ਦਸਮ ਪਾਤਸ਼ਾਹ ਤੁਰਦੇ ਜਾ ਰਹੇ ਸਨ ਕਿ ਅੱਗੇ ਇਕ ਵੱਡਾ ਭਾਰਾ ਦਰੱਖਤ ਆ ਗਿਆ। ਉਸ ਦੀ ਛਾਂ ਬਹੁਤ ਗੂੜ੍ਹੀ ਸੀ। ਉੱਥੇ ਧੁੱਪ ਤੇ ਗਰਮੀ ਦਾ ਨਾਂ-ਨਿਸ਼ਾਨ ਨਹੀਂ ਸੀ। ਦਇਆ ਦੇ ਸਾਗਰ ਅਤੇ ਗੁਣਾਂ ਦੇ ਖ਼ਜ਼ਾਨੇ ਗੁਰੂ ਜੀ ਨੇ ਉਸੇ ਰੁੱਖ ਹੇਠ ਡੇਰਾ ਕੀਤਾ—

ਯੌ ਕਹ ਕੈ ਬਤੀਆਂ ਚਢ ਧਾਇ।
ਪਯਾਨ ਮੁਕਾਮ ਕਰਤ ਚਲ ਆਇ।
ਧਰਜ ਏਕ ਊਚੋ ਤਹ ਲਹਾ।
ਜਾਂ ਕੀ ਛਾਉਂ ਬਿਰਾਜਤ ਮਹਾ।
ਅਧਿਕ ਛਾਂਵ ਤਾ ਕੀ ਜੁ ਸੁਹਾਈ।
ਜਹਾਂ ਘਾਮ ਕੋ ਨਾਮ ਨ ਭਾਈ।
ਤਾਂਹੀ ਤਰੇ ਕੀਉ ਬਿਸਰਾਮਾ।
ਦਯਾ ਸਿੰਧ ਸਾਹਿਬ ਗੁਨ ਧਾਮਾ। —ਗੁਰ ਬਿਲਾਸ, ਅਧਿ: ਚੌਵੀਵਾਂ

[ਧਰਜ : ਬਿਰਛ, ਲਹਾ : ਦੇਖਿਆ, ਸਿੰਧ : ਸਾਗਰ, ਧਾਮਾ : ਘਰ, ਖ਼ਜ਼ਾਨਾ]

ਭਾਈ ਸੰਤੋਖ ਸਿੰਘ ਗੁਰੂ ਜੀ ਦੇ ਬਘੌਰ ਪਹੁੰਚਣ ਬਾਰੇ ਸੂਚਨਾ ਇਸ ਤਰ੍ਹਾਂ ਦਿੰਦੇ ਹਨ : ਦਸਮ ਪਾਤਸ਼ਾਹ ਪੜਾਅ-ਦਰ-ਪੜਾਅ ਸਫ਼ਰ ਕਰ ਰਹੇ ਸਨ। ਉਹ ਬਘੌਰ ਸ਼ਹਿਰ ਦੇ ਨੇੜੇ ਪਹੁੰਚੇ। ਉਥੇ ਸੁਹਣੇ ਬਿਰਛਾਂ ਦੇ ਝੁੰਡ ਸਨ। ਗੁਰੂ ਜੀ ਨੇ ਉਨ੍ਹਾਂ ਹੇਠ ਪੜਾਅ ਕਰ ਲਿਆ—

ਕਰੈਂ ਕੂਚ ਦਰ ਕੂਚ ਪਯਾਨੇ।
ਪੁਰਿ ਬਿਘੌਰ ਕੇ ਗੁਰ ਨਿਯਰਾਨੇ।
ਥਲ ਸੁੰਦਰ ਤਰੁਵਰ ਗਨ ਹੇਰੇ।
ਕਰੇ ਮੁਕਾਮ ਪ੍ਰਭੂ ਤਹਿੰ ਡੇਰੇ। —ਸੂਰਜ ਪ੍ਰਕਾਸ਼, ਐਨ ੧, ਅੰਸੂ ੩੨
[ਨਿਯਰਾਨੇ : ਨੇੜੇ ਆਏ, ਤਰੁਵਰ : ਬਿਰਛ]

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ (ਸੂਰਜ ਪ੍ਰਕਾਸ਼) ਨੂੰ ਸੰਪਾਦਿਤ ਕਰਦਿਆਂ ਭਾਈ ਵੀਰ ਸਿੰਘ ਨੇ ਇਕ ਫੁੱਟ-ਨੋਟ ਵਿੱਚ ਬਘੌਰ ਨੂੰ ਰਿਆਸਤ ਉਦੇਪੁਰ ਵਿੱਚ ਦੱਸਿਆ ਹੈ। ਇਸੇ ਤਰ੍ਹਾਂ ਸ: ਸ਼ਮਸ਼ੇਰ ਸਿੰਘ ਅਸ਼ੋਕ 'ਸ੍ਰੀ ਗੁਰੁ ਸੋਭਾ' ਅਤੇ 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' (ਕੋਇਰ ਸਿੰਘ) ਨੂੰ ਸੰਪਾਦਿਤ ਕਰਦਿਆਂ ਬਘੌਰ ਨੂੰ ਉਦੇਪੁਰ ਰਾਜ ਦਾ ਇਕ ਨਗਰ ਦੱਸਦੇ ਹਨ। 'ਮਹਾਨ ਕੋਸ਼' ਵਿੱਚ ਭਾਈ ਕਾਨ੍ਹ ਸਿੰਘ ਨਾਭਾ ਬਘੌਰ ਬਾਰੇ ਇਹ ਸੂਚਨਾ ਦਿੰਦੇ ਹਨ, 'ਬਘੌਰ ਅਥਵਾ ਬਾਗੋਰ ਰਾਜ ਉਦਯਪੁਰ ਵਿੱਚ ਇਕ ਨਗਰ, ਜੋ ਕੋਠਾਰੀ ਨਦੀ ਦੇ ਖੱਬੇ ਕਿਨਾਰੇ ਅਤੇ ਉਦਯਪੁਰ ਤੋਂ 70 ਮੀਲ ਉੱਤਰ ਪੂਰਬ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਜਦ ਮਾਲਵੇ ਤੋਂ ਦੱਖਣ ਨੂੰ ਜਾ ਰਹੇ ਸਨ ਤਾਂ ਇਥੇ ਔਰੰਗਜ਼ੇਬ ਦੇ ਮਰਨ ਦੀ ਖ਼ਬਰ ਮਿਲੀ ਸੀ।' ਡਾ: ਗੰਡਾ ਸਿੰਘ ਸਮੇਤ ਹੋਰ ਵੀ ਕਈ ਵਿਦਵਾਨ ਇਹ ਲਿਖਦੇ ਹਨ ਕਿ ਭਾਈ ਦਇਆ ਸਿੰਘ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਪਹੁੰਚਾਉਣ ਪਿੱਛੋਂ ਵਾਪਸ

ਆਉਂਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਨੂੰ ਬਘੌਰ ਵਿੱਚ ਹੀ ਮਿਲੇ ਸਨ ਅਤੇ ਔਰੰਗਜ਼ੇਬ ਦੇ ਮਰਨ ਦੀ ਖ਼ਬਰ ਵੀ ਗੁਰੂ ਜੀ ਨੂੰ ਇੱਥੇ ਹੀ ਮਿਲੀ ਸੀ।

ਬਘੌਰ ਵਿੱਚ ਪਹੁੰਚ ਕੇ ਦਸਮ ਪਾਤਸ਼ਾਹ ਨੇ ਪਹਿਲਾ ਕੰਮ ਇਹ ਕੀਤਾ ਕਿ ਉਹ ਕੀਚਕ ਭੂਮ ਨੂੰ ਦੇਖਣ ਗਏ—

ਕੀਚਕ ਭੂਮਿ ਦੇਖਨ ਨਿਮਿਤ ਗਏ ਪ੍ਰਭੂ ਤਿਹ ਠਉਰ। —ਸ੍ਰੀ ਗੁਰੁ ਸੋਭਾ

ਕੀਚਕ ਜੁੱਧ ਠੌਰ ਤਹਿ ਭਏ।

—ਗੁਰ ਬਿਲਾਸ ਪਾਤਸ਼ਾਹੀ ਦਸਵੀਂ (ਭਾਈ ਕੋਇਰ ਸਿੰਘ)

ਕੀਚਕ ਭੂਮ ਦੇਖਨੇ ਕਾਜਾ।
ਤਿਹ ਠਾਂ ਗਯੋ ਗਰੀਬਨਿਵਾਜਾ। —ਗੁਰ ਬਿਲਾਸ (ਭਾਈ ਸੁੱਖਾ ਸਿੰਘ)

ਜਹਾਂ ਭੀਮ ਨੇ ਕੀਚਕ ਮਾਰੇ।
ਪਿਖਯੋਂ ਚਹੈਂ ਪ੍ਰਭੁ, ਤਿਤੇ ਸਿਧਾਰੇ। —ਸੂਰਜ ਪ੍ਰਕਾਸ਼

ਮਹਾਂਭਾਰਤ ਦਾ ਚੌਥਾ ਕਾਂਡ 'ਵਿਰਾਟ ਪਰਵ' ਹੈ। ਇਸ ਦੇ 16 ਅਧਿਆਇ ਹਨ। ਇਸ ਪਰਵ ਵਿੱਚ ਦਰੋਪਦੀ ਅਤੇ ਕੀਚਕ ਦੀ ਕਥਾ ਬਿਆਨ ਕੀਤੀ ਗਈ ਹੈ। ਦਰੋਪਦੀ ਸਮੇਤ ਪੰਜੇ ਪਾਂਡਵ ਆਪਣੇ ਬਨਵਾਸ ਦਾ ਆਖਰੀ ਤੇਰ੍ਹਵਾਂ ਗੁਪਤ ਵਰ੍ਹਾ ਰਾਜਾ ਵਿਰਾਟ ਦੀ ਨਗਰੀ ਵਿੱਚ ਬਿਤਾ ਰਹੇ ਹਨ। ਪੰਜੇ ਭਰਾ ਭੇਸ ਬਦਲ ਕੇ ਰਾਜਾ ਵਿਰਾਟ ਦੇ ਮਹਿਲ ਅਤੇ ਦਰਬਾਰ ਵਿੱਚ ਵੱਖ-ਵੱਖ ਨੌਕਰੀਆਂ ਕਰਦੇ ਹਨ। ਦਰੋਪਦੀ ਰਾਜਾ ਵਿਰਾਟ ਦੀ ਰਾਣੀ ਸੁਦੇਸ਼ਨਾ ਦੀ ਦਾਸੀ ਵਜੋਂ ਸੇਵਾ ਕਰਦੀ ਹੈ। ਰਾਣੀ ਸੁਦੇਸ਼ਨਾ ਦਾ ਭਰਾ ਕੀਚਕ ਰਾਜਾ ਵਿਰਾਟ ਦੀਆਂ ਫ਼ੌਜਾਂ ਦਾ ਸੈਨਾਪਤੀ ਹੈ। ਕੀਚਕ ਦਰੋਪਦੀ ਦੀ ਸੁੰਦਰਤਾ ਉੱਤੇ ਮੋਹਿਤ ਹੋ ਜਾਂਦਾ ਹੈ ਅਤੇ ਉਸ ਨਾਲ ਵਿਆਹ ਕਰਾਉਣਾ ਚਾਹੁੰਦਾ ਹੈ। ਦਰੋਪਦੀ ਨੇ ਕੀਚਕ ਨੂੰ ਇਸ ਮੰਦੀ ਭਾਵਨਾ ਤੋਂ ਬਹੁਤ ਵਰਜਿਆ ਪਰ ਉਹ ਬਾਜ਼ ਨਾ ਆਇਆ। ਦਰੋਪਦੀ ਨੇ ਕੀਚਕ ਦੀ ਸ਼ਰਾਰਤ ਬਾਰੇ ਭੀਮ ਨੂੰ ਦੱਸਿਆ ਤਾਂ ਉਹ ਅਤਿਅੰਤ ਕਰੋਧ ਵਿੱਚ ਆ ਗਿਆ। ਭੀਮ ਨੇ ਕੀਚਕ ਨੂੰ ਬੜੀ ਭਿਆਨਕ ਮੌਤ ਮਾਰਿਆ ਅਤੇ ਉਸ ਦੇ ਸਰੀਰ ਦੇ ਸਾਰੇ ਅੰਗ, ਸਿਰ ਅਤੇ ਹੱਥ-ਪੈਰ ਆਦਿ ਉਸ ਦੇ ਪੇਟ ਵਿੱਚ ਘੁਸੇੜ ਕੇ ਉਸ ਨੂੰ ਮਾਸ ਦਾ ਇਕ ਗੋਲ-ਮੋਲ ਲੋਥੜਾ ਜਿਹਾ ਬਣਾ ਦਿੱਤਾ। 'ਵਿਰਾਟ ਪਰਵ' ਦੇ ਅੱਠਵੇਂ ਅਧਿਆਇ ਵਿੱਚ ਲਿਖਿਆ ਹੈ ਕਿ ਕੀਚਕ ਦੀ ਲਾਸ਼ 'ਪਾਣੀ ਵਿੱਚੋਂ ਕੱਢ ਕੇ ਬਾਹਰ ਸੁੱਟੇ ਹੋਏ ਇਕ ਕਛੂਏ ਵਰਗੀ ਲੱਗਦੀ ਸੀ।' ਇਕ ਸਤਵੰਤੀ ਨਾਰ ਨਾਲ ਦੁਰਵਿਵਹਾਰ ਕਰਨ ਦਾ ਕੀਚਕ ਨੂੰ ਇਹ ਫਲ ਮਿਲਿਆ।

ਵਿਰਾਟ ਨਗਰ ਦੀ ਭੂਗੋਲਿਕ ਸਥਿਤੀ ਬਾਰੇ ਵਿਦਵਾਨਾਂ ਦੇ ਵੱਖ-ਵੱਖ ਅਨੁਮਾਨ ਹਨ। 'ਹਿੰਦੂ ਮਿਥਿਹਾਸ ਕੋਸ਼' ਅਨੁਸਾਰ ਵਿਰਾਟ ਨਗਰ ਜੈਪੁਰ ਦੇ ਨੇੜੇ, ਦਿੱਲੀ ਤੋਂ 105 ਮੀਲ ਦੇ ਫਾਸਲੇ 'ਤੇ ਵਿਦਮਾਨ ਸੀ। ਹਿੰਦੀ ਮਾਸਿਕ-ਪੱਤਰ 'ਕਲਿਆਣ' ਦੇ 'ਤੀਰਥ ਅੰਕ' ਅਨੁਸਾਰ ਵਿਰਾਟ ਨਗਰ ਜੈਪੁਰ ਤੋਂ 41 ਮੀਲ ਦੇ ਫਾਸਲੇ 'ਤੇ ਹੈ। ਪਰ ਕੀਚਕ-ਬੱਧ ਦਾ ਅਸਥਾਨ ਪੱਛਮੀ ਨਿਪਾਲ ਵਿੱਚ ਗਲਗਲੀਆ ਰੇਲਵੇ ਸਟੇਸ਼ਨ ਤੋਂ ਤਿੰਨ ਮੀਲ ਦੂਰ ਜੰਗਲ ਵਿੱਚ ਦੱਸਿਆ ਗਿਆ ਹੈ।

(ਤੀਰਥ ਅੰਕ, ਪੰਨਾ : 281, 186)

ਹਿੰਦੀ ਮਾਸਿਕ-ਪੱਤਰ 'ਕਾਦੰਬਿਨੀ' (ਮਈ-2002) ਵਿੱਚ ਸ੍ਰੀ ਅਨਿਲ ਕੁਮਾਰ ਚੌਬੇ ਦੇ ਛਪੇ ਇਕ ਲੇਖ ਵਿੱਚ ਵਿਰਾਟ ਨਗਰ ਮੱਧ ਪ੍ਰਦੇਸ਼ ਵਿੱਚ ਦੱਸਿਆ ਗਿਆ ਹੈ, ਜਿਸ ਦੇ ਖੰਡਰ ਰੇਲਵੇ ਜੰਕਸ਼ਨ ਬੀਨਾ ਤੋਂ 18 ਮੀਲ ਦੂਰ, ਕੈਥੌਰਾ ਰੇਲਵੇ ਸਟੇਸ਼ਨ ਤੋਂ ਤਿੰਨ ਕਿਲੋਮੀਟਰ ਦੀ ਵਿੱਥ 'ਤੇ ਬੀਨਾ ਨਦੀ ਦੇ ਕਿਨਾਰੇ ਪਿੰਡ ਏਰਨ ਬਤੀਸੀ ਵਿੱਚ ਦੇਖੇ ਜਾ ਸਕਦੇ ਹਨ। ਲੇਖਕ ਅਨੁਸਾਰ ਦੁਆਪਰ ਯੁੱਗ ਵਿੱਚ ਪਾਂਡਵ ਭਰਾਵਾਂ ਨੂੰ ਅਗਿਆਤ-ਵਾਸ ਸਮੇਂ ਇਸ ਵਿਰਾਟ ਨਗਰ ਦੇ ਰਾਜਾ ਵਿਰਾਟ ਨੇ ਸ਼ਰਨ ਦਿੱਤੀ ਸੀ। ਜਿਸ ਤਰ੍ਹਾਂ ਸਾਰੇ ਭਾਰਤ ਵਿੱਚ ਪਾਂਡਵਾਂ ਦੇ ਅਸਥਾਨ ਹਰ ਜਗ੍ਹਾ ਪਾਏ ਜਾਂਦੇ ਹਨ, ਉਸੇ ਤਰ੍ਹਾਂ ਵਿਰਾਟ ਨਗਰ ਅਤੇ ਕੀਚਕ ਬੱਧ ਅਸਥਾਨ ਬਾਰੇ ਵੀ ਵੱਖ-ਵੱਖ ਇਲਾਕਿਆਂ ਵਿੱਚ ਵੱਖ-ਵੱਖ ਲੋਕ-ਰਵਾਇਤਾਂ ਅਤੇ ਦੰਦ-ਕਥਾਵਾਂ ਪ੍ਰਚਲਿਤ ਹਨ। ਅਜਿਹੀ ਹੀ ਇਕ ਲੋਕ-ਰਵਾਇਤ ਪੁਰਾਣੇ ਉਦੇਪੁਰ ਰਾਜ ਦੇ ਕਸਬਾ ਬਘੌਰ ਵਿੱਚ ਵੀ ਪ੍ਰਚੱਲਿਤ ਹੈ। ਬਘੌਰ-ਵਾਸੀਆਂ ਦਾ ਵਿਸ਼ਵਾਸ ਹੈ ਕਿ ਭੀਮਸੈਨ ਨੇ ਕੀਚਕ ਦਾ ਬੱਧ (ਕਤਲ) ਬਘੌਰ ਵਿੱਚ ਹੀ ਕੀਤਾ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਬਘੌਰ ਵਿੱਚ ਪੜਾਅ ਕੀਤਾ ਤਾਂ ਕੁਝ ਨਗਰਵਾਸੀ ਉਨ੍ਹਾਂ ਦੇ ਦਰਸ਼ਨ ਕਰਨ ਆਏ। ਉਨ੍ਹਾਂ ਨੇ ਗੁਰੂ ਜੀ ਨੂੰ ਕੀਚਕ-ਬੱਧ ਅਸਥਾਨ ਬਾਰੇ ਦੱਸਿਆ ਤਾਂ ਗੁਰੂ ਜੀ ਉਸ ਅਸਥਾਨ ਨੂੰ ਵੇਖਣ ਗਏ। ਬਘੌਰ ਪ੍ਰਸੰਗ ਦੇ ਕੁਝ ਇਸ਼ਾਰਿਆਂ ਤੋਂ ਇੰਜ ਵੀ ਜਾਪਦਾ ਹੈ ਕਿ ਗੁਰੂ ਜੀ ਨੂੰ ਬਘੌਰ ਵਿੱਚ ਕੀਚਕ-ਬੱਧ ਅਸਥਾਨ ਦਾ ਪਹਿਲਾਂ ਹੀ ਪਤਾ ਸੀ ਅਤੇ

ਬਘੌਰ ਵਿੱਚ ਉਨ੍ਹਾਂ ਦੇ ਪੜਾਅ ਕਰਨ ਦਾ ਇਕ ਕਾਰਨ, ਕੀਚਕ-ਬੱਧ ਅਸਥਾਨ ਨੂੰ ਦੇਖਣਾ ਸੀ। ਗੁਰੂ ਸਾਹਿਬ ਜਦੋਂ ਬਘੌਰ ਪਹੁੰਚੇ ਤਾਂ ਉਨ੍ਹਾਂ ਦੇ ਸ਼ਸਤਰਧਾਰੀ ਸਿੰਘਾਂ ਨੂੰ ਵੇਖ ਕੇ ਕੁਝ ਲੋਕਾਂ ਨੇ ਸ਼ੱਕ ਕੀਤਾ ਕਿ ਸ਼ਾਇਦ ਕੋਈ ਆਕਰਮਨਕਾਰੀ ਪਿੰਡ ਨੂੰ ਲੁੱਟਣ ਆਇਆ ਹੈ। ਗੁਰੂ ਜੀ ਨੇ ਬਘੌਰ ਦੇ ਮੁਖੀਏ ਨੂੰ ਸੁਨੇਹਾ ਭੇਜਿਆ ਕਿ ਸਾਡੇ ਉੱਤੇ ਕੋਈ ਸ਼ੱਕ ਨਾ ਕਰੋ, ਅਸੀਂ ਤਾਂ ਕੀਚਕ ਭੂਮੀ ਨੂੰ ਦੇਖਣ ਆਏ ਹਾਂ।

ਅਜਮੇਰ ਤੋਂ ਭੀਲਵਾੜੇ ਨੂੰ ਜਾਈਏ ਤਾਂ ਮੁਖ ਸੜਕ 'ਤੇ ਭੀਲਵਾੜੇ ਤੋਂ ਤਕਰੀਬਨ 15 ਕਿਲੋਮੀਟਰ ਉਰੇ ਮਾਂਡਲ ਚੌਕ ਆਉਂਦਾ ਹੈ। ਮਾਂਡਲ ਚੌਕ ਤੋਂ ਲਹਿੰਦੇ ਪਾਸੇ 27 ਕਿਲੋਮੀਟਰ ਦੇ ਫਾਸਲੇ 'ਤੇ ਬਘੌਰ ਹੈ। ਕੋਠਾਰੀ ਨਦੀ ਦੇ ਕੰਢੇ ਉੱਤੇ ਵਸਿਆ ਹੋਣ ਕਰਕੇ ਬਘੌਰ ਇਕ ਬਹੁਤ ਹੀ ਹਰਾ-ਭਰਾ ਅਤੇ ਰਮਣੀਕ ਪਿੰਡ ਹੈ। ਪਿੰਡ ਦੀ ਖੁਸ਼ਹਾਲੀ ਬਘੌਰ ਵਾਸੀਆਂ ਦੇ ਸਾਫ਼-ਸੁਥਰੇ ਲਿਬਾਸ ਅਤੇ ਉੱਚੇ ਕੱਦ-ਕਾਠ ਵਾਲੇ ਬਲਦਾਂ ਤੋਂ ਭਲੀ-ਭਾਂਤ ਦੇਖੀ ਜਾ ਸਕਦੀ ਹੈ। ਪਿੰਡ ਦੇ ਹਰੇ-ਭਰੇ ਮਾਹੌਲ ਵਿੱਚ ਵਿਚਰਦੀਆਂ ਲਾਲ, ਪੀਲੀਆਂ ਅਤੇ ਹਰੀਆਂ ਨੀਲੀਆਂ ਓੜ੍ਹਨੀਆਂ ਵਾਲੀਆਂ ਸੁਆਣੀਆਂ ਇਕ ਸੁੰਦਰ ਦ੍ਰਿਸ਼ ਬਣਾਉਂਦੀਆਂ ਹਨ। ਪਿੰਡ ਦੇ ਬਾਹਰਵਾਰ ਝੀਲ ਵਰਗਾ ਇਕ ਵੱਡਾ ਤਲਾਬ ਹੈ। ਇਸ ਦੇ ਆਲੇ-ਦੁਆਲੇ ਧਰਤੀ ਉੱਚੀ ਹੈ। ਇਕ ਉੱਚੀ ਟਿੱਬੀ ਉੱਤੇ ਕੁਝ ਕਮਰੇ ਅਤੇ ਇਕ ਸਫੈਦ ਮਮਟੀ ਬਣੀ ਹੋਈ ਹੈ। ਬਘੌਰ-ਵਾਸੀਆਂ ਦੀ ਸੂਚਨਾ ਅਨੁਸਾਰ ਇਸ ਥਾਂ 'ਤੇ ਭੀਮ ਸੈਨ ਨੇ ਕੀਚਕ ਨੂੰ ਮਾਰਿਆ ਸੀ। ਪੁਰਾਣੇ ਇਤਿਹਾਸਿਕ ਗ੍ਰੰਥਾਂ ਦੀ ਸੂਚਨਾ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਬਘੌਰ ਪਹੁੰਚ ਕੇ ਸਭ ਤੋਂ ਪਹਿਲਾਂ ਇਸ ਅਸਥਾਨ ਦੇ ਦਰਸ਼ਨ ਕੀਤੇ। ਪਰ ਇਥੇ ਗੁਰੂ ਸਾਹਿਬ ਦੀ ਕੋਈ ਯਾਦਗਾਰ ਜਾਂ ਨਿਸ਼ਾਨੀ ਨਹੀਂ ਹੈ। ਬਘੌਰ ਵਿੱਚ ਗੁਰਦੁਆਰਾ ਸਾਹਿਬ ਦੀ ਉਸਾਰੀ ਪਿੰਡ ਦੇ ਵਿਚਕਾਰ ਕਿਲੇ ਵਾਲੇ ਅਸਥਾਨ 'ਤੇ ਕੀਤੀ ਜਾ ਰਹੀ ਹੈ।

ਬਘੌਰ, ਗੁਰੂ ਗੋਬਿੰਦ ਸਿੰਘ ਜੀ ਦੀ ਪਹਿਲੀ ਦੱਖਣ ਯਾਤਰਾ ਦਾ ਆਖਰੀ ਪੜਾਅ ਸੀ। ਇਸ ਅਸਥਾਨ ਨਾਲ ਸਬੰਧਿਤ ਬਹੁਤ ਸਾਰੀਆਂ ਘਟਨਾਵਾਂ ਦਾ ਜ਼ਿਕਰ ਇਤਿਹਾਸ ਵਿੱਚ ਮਿਲਦਾ ਹੈ, ਜਿਨ੍ਹਾਂ ਦਾ ਵਰਨਣ ਅਸੀਂ ਅਗਲੇ ਪੰਨਿਆਂ ਵਿੱਚ ਕਰਾਂਗੇ।

## ਸ਼ਹਿਰ ਬਘੌਰ ਪ੍ਰਭੂ ਜਬ ਆਏ

ਇਤਿਹਾਸ ਦੇ ਕੁੱਝ ਮੱਧ-ਕਾਲੀਨ ਮੁਗਲ ਸਰੋਤਾਂ ਤੋਂ ਪਤਾ ਲੱਗਦਾ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਰਾਜਸਥਾਨ ਵਿੱਚ ਸਫ਼ਰ ਕਰ ਰਹੇ ਸਨ ਤਾਂ ਦੋ-ਤਿੰਨ ਸੌ ਨੇਜ਼ਾਬਰਦਾਰ ਘੋੜਸਵਾਰ ਸਿੰਘ ਉਨ੍ਹਾਂ ਦੇ ਨਾਲ ਸਨ। ਇਸ ਤੋਂ ਇਲਾਵਾ ਦਸਮ ਪਾਤਸ਼ਾਹ ਦੇ ਵਹੀਰ ਵਿਚ ਕੁਝ ਪਿਆਦੇ ਵੀ ਸ਼ਾਮਿਲ ਸਨ। ਗੁਰੂ ਗੋਬਿੰਦ ਸਿੰਘ ਜੀ ਜਦੋਂ ਬਘੌਰ ਪਹੁੰਚੇ ਤਾਂ ਉਨ੍ਹਾਂ ਦੇ ਵੱਡੇ ਵਹੀਰ ਨੂੰ ਵੇਖ ਕੇ ਪਿੰਡ ਦੇ ਲੋਕ ਡਰ ਗਏ। ਉਨ੍ਹਾਂ ਸਮਝਿਆ, ਸ਼ਾਇਦ ਕੋਈ ਹਮਲਾਵਰ ਪਿੰਡ ਨੂੰ ਲੁੱਟਣ ਆ ਗਿਆ ਹੈ। ਉਨ੍ਹਾਂ ਨੇ ਯੁੱਧ ਦਾ ਸਾਮਾਨ ਇਕੱਠਾ ਕੀਤਾ ਅਤੇ ਲੜਨ ਲਈ ਤਿਆਰ ਹੋ ਗਏ—

ਸ਼ਹਰ ਬਾਘੌਰ ਆਪ ਜੇ ਆਏ।
ਲੋਗ ਤਹਾਂ ਕੇ ਅਤਿ ਡਰ ਪਾਏ।
ਤਿਨਹੂ ਕਰੀ ਜੁੱਧ ਕੀ ਸਾਮਾ।
ਕਬਹੂ ਲੂਟਿ ਲੇਹ ਏ ਧਾਮਾ। —ਸ੍ਰੀ ਗੁਰੁ ਸੋਭਾ (ਕਵੀ ਸੈਨਾਪਤਿ)

ਸ਼ਹਰ ਬਘੌਰ ਪ੍ਰਭੂ ਜਬ ਆਏ।
ਨਿਰਖ ਲੋਗ ਬਿਸਮੈ ਡਰ ਪਾਏ।
ਤਿਨਹੂੰ ਕਰਯੋ ਜੁੱਧ ਕਾ ਸਾਮਾ।
ਸਸਤ੍ਰ ਅਸਤ੍ਰ ਗਹਿ ਬੈਠ ਤਮਾਮਾ। —ਗੁਰ ਬਿਲਾਸ (ਭਾਈ ਸੁੱਖਾ ਸਿੰਘ)

ਸੁਨੀ ਨਗਰ ਮਹਿਂ-ਦਲ ਚਢਿ ਆਯੋ।
ਲੂਟ ਨ ਲੇਹਿਂ ਮਹਾਂ ਡਰ ਪਾਯੋ।
ਗਹਿ ਗਹਿ ਸ਼ਸਤ੍ਰ ਭਏ ਸਵਧਾਨਾ।
ਕਰਯੋ ਲਰਨ ਕੋ ਠਾਟ ਮਹਾਨਾ। —ਸੂਰਜ ਪ੍ਰਕਾਸ਼ (ਭਾਈ ਸੰਤੋਖ ਸਿੰਘ)

ਬਘੌਰ-ਵਾਸੀ ਗੁਰੂ ਜੀ ਦੀ ਵੱਡੀ ਫੌਜ ਵੇਖ ਕੇ ਘਬਰਾ ਗਏ, ਜਿਸ ਵਿੱਚ ਕਈ ਸੂਰਬੀਰ ਯੋਧੇ ਸ਼ਾਮਿਲ ਸਨ। ਉਨ੍ਹਾਂ

ਸਮਝਿਆ, ਇਹ ਲੁੱਟਣ ਦੀ ਪੂਰੀ ਤਿਆਰੀ ਕਰ ਕੇ ਸਾਡੇ ਦੇਸ਼ ਵੱਲ ਆਏ ਹਨ। ਪਤਾ ਨਹੀਂ, ਇਹ ਕੌਣ ਹਨ? ਇਸ ਲਈ ਉਨ੍ਹਾਂ ਨੇ ਆਪਣਾ ਇਕ ਲਾਗੀ ਭੇਜਿਆ ਕਿ ਜਾਓ, ਇਨ੍ਹਾਂ ਪਰਦੇਸੀਆਂ ਬਾਰੇ ਸਾਰੀ ਜਾਣਕਾਰੀ ਲੈ ਕੇ ਆਓ। ਕਵੀ ਸੈਨਾਪਤਿ ਲਿਖਦੇ ਹਨ—

ਅਤਿ ਅਪਾਰ ਜਿਨ ਫੌਜ ਨਿਹਾਰੀ।
ਸੂਰਬੀਰ ਯੋਧਾ ਹਿਤਕਾਰੀ।
ਕਰਿ ਸਾਮਾਨ ਦੇਸ ਇਹ ਆਏ।
ਇਨ ਕੇ ਭੇਦ ਜਾਤ ਨਹੀਂ ਪਾਏ।....
ਪੂਛਨ ਕੋ ਇਕ ਪਠਿਓ ਬਾਰੀ।
ਪੂਛੋ ਇਨੋ ਜਾਇ ਬਿਧਿ ਸਾਰੀ। —ਸ੍ਰੀ ਗੁਰ ਸੋਭਾ, ਅਧਿ: ਚੌਧਵਾਂ
(ਨਿਹਾਰੀ : ਦੇਖੀ, ਪਠਿਓ : ਭੇਜਿਆ, ਬਾਰੀ : ਲਾਗੀ, ਦੂਤ)

ਨਗਰ-ਵਾਸੀਆਂ ਦਾ ਦੂਤ ਗੁਰੂ ਜੀ ਪਾਸ ਆਇਆ ਅਤੇ ਦੋਵੇਂ ਹੱਥ ਜੋੜ ਕੇ ਅਰਜ਼ ਕੀਤੀ, 'ਤੁਸੀਂ ਕਿਸ ਦੇਸ਼ ਤੋਂ ਇਧਰ ਆਏ ਹੋ? ਤੁਸੀਂ ਸ਼ਹਿਰ ਦੇ ਨੇੜੇ ਆ ਡੇਰਾ ਕੀਤਾ ਹੈ। ਲੋਕ ਸਮਝਦੇ ਹਨ ਕਿ ਆਪ ਦੀ ਫ਼ੌਜ ਨਗਰ ਨੂੰ ਲੁੱਟਣ ਲਈ ਹੀ ਇੱਥੇ ਆ ਕੇ ਠਹਿਰੀ ਹੈ—

ਚਲ ਆਯੋ ਵੈ ਪ੍ਰਭੂ ਕੇ ਪਾਸਾ।
ਦੋ ਕਰ ਜੋੜ ਕਰੀ ਅਰਦਾਸਾ।
ਪੂਛੀ ਬਾਤ ਹਜੂਰ ਸੋ ਆਏ।
ਕੌਨ ਭੂਮਿ ਤੇ ਯਾ ਦਿਸ ਆਏ?.....
ਡੇਰਾ ਨਿਕਟ ਸਹਰ ਕੇ ਦਾਏ।
ਲੂਟਨ ਕਾਜ ਆਨ ਠਹਿਰਾਏ॥154॥

—ਗੁਰ ਬਿਲਾਸ ਪਾਤਸ਼ਾਹੀ ਦਸਵੀਂ (ਭਾਈ ਕੋਇਰ ਸਿੰਘ) ਅਧਿ: ਅਠਾਰ੍ਹਵਾਂ

ਪਿੰਡ-ਵਾਸੀਆਂ ਦਾ ਸੁਨੇਹਾ ਸੁਣ ਕੇ ਗੁਰੂ ਜੀ ਨੇ ਭਾਈ ਧਰਮ ਸਿੰਘ ਨੂੰ ਆਖਿਆ ਕਿ ਤੁਸੀਂ ਪਿੰਡ ਵਿੱਚ ਜਾ ਕੇ ਲੋਕਾਂ ਦਾ ਸ਼ੰਕਾ ਨਵਿਰਤ ਕਰੋ। ਭਾਈ ਧਰਮ ਸਿੰਘ ਪਿੰਡ ਵਿੱਚ ਗਏ ਅਤੇ ਲੋਕਾਂ ਨੂੰ ਦੱਸਿਆ ਕਿ ਗੁਰੂ ਜੀ ਤੁਹਾਡੇ ਪਿੰਡ ਵਿੱਚ ਉਹ ਧਰਤੀ ਵੇਖਣ ਆਏ ਹਨ ਜਿੱਥੇ ਪਾਂਡਵ-ਬੀਰ ਭੀਮਸੈਨ ਨੇ ਕੀਚਕ ਨੂੰ ਮਾਰਿਆ ਸੀ। ਤੁਸੀਂ ਮਨ ਵਿੱਚ ਚਿੰਤਾ ਨਾ ਕਰੋ। ਤੁਹਾਡਾ ਕੋਈ ਨੁਕਸਾਨ ਨਹੀਂ ਹੋਵੇਗਾ। ਇਸ ਗੱਲ ਨੂੰ ਸੱਚ ਜਾਣੋ—

ਤੁਮਰੋ ਕਛੁ ਨ ਕਰਤ ਬਿਗਾਰਾ।
ਸਹੀ ਸਾਚੁ ਨਿਰਖਹੁ ਜੀਅ ਧਾਰਾ। —ਗੁਰ ਬਿਲਾਸ (ਭਾਈ ਸੁੱਖਾ ਸਿੰਘ)

ਪਰ ਪਿੰਡ ਵਾਲਿਆਂ ਨੂੰ ਫੇਰ ਵੀ ਯਕੀਨ ਨਹੀਂ ਆਇਆ। ਭਾਈ ਧਰਮ ਸਿੰਘ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਪਿੰਡ ਵਾਲਿਆਂ ਦੀ ਤਸੱਲੀ ਲਈ ਅਸੀਂ ਡੇਰਾ ਕਿਸੇ ਹੋਰ ਥਾਂ ਕਰ ਲਈਏ। ਗੁਰੂ ਜੀ ਨੇ ਆਪਣਾ ਡੇਰਾ ਇਕ ਬਾਗ਼ ਦੇ ਨੇੜੇ ਜਾ ਕੀਤਾ ਜਿਥੇ ਲੱਕੜੀ, ਘਾਹ-ਪੱਠਾ ਅਤੇ ਪਾਣੀ ਕਾਫ਼ੀ ਮਾਤਰਾ ਵਿੱਚ ਉਪਲਬਧ ਸੀ—

ਲਕਰੀ ਘਾਸ ਨੀਰ ਤਹਾਂ ਘਨਾ।
ਬਾਗ ਅਜਾਇਬ ਅਤਭੁਤ ਬਨਾ।
ਤਿਹ ਢਿਗ ਉਤਰ ਕੀਉ ਬਿਸਰਾਮਾ।
ਗੋਬਿੰਦ ਸਿੰਘ ਗੁਰੂ ਤਿਹ ਠਾਮਾ। —ਸ੍ਰੀ ਗੁਰ ਸੋਭਾ

ਨਵੇਂ ਡੇਰੇ ਵਾਲੀ ਥਾਂ 'ਤੇ ਪਿੰਡ ਦੇ ਬਹੁਤ ਸਾਰੇ ਲੋਕ ਗੁਰੂ ਜੀ ਨੂੰ ਮਿਲਣ ਆਏ। ਸਤਿਕਾਰ ਵਜੋਂ ਉਨ੍ਹਾਂ ਨੇ ਗੁਰੂ ਜੀ ਨੂੰ ਭੇਟਾਵਾਂ ਅਰਪਨ ਕੀਤੀਆਂ। ਗੁਰੂ ਜੀ ਨੇ ਵੀ ਉਨ੍ਹਾਂ ਨੂੰ ਇਨਾਮ ਸਿਰੋਪਾਉ ਦਿੱਤੇ। ਉਨ੍ਹਾਂ ਵਿੱਚੋਂ ਕੁਝ ਲੋਕਾਂ ਨੂੰ ਨਾਲ ਲੈ ਕੇ ਗੁਰੂ ਜੀ ਕੀਚਕ ਭੂਮ ਦੇਖਣ ਗਏ। ਕਈ ਪ੍ਰੇਮੀ ਲੰਗਰ ਲਈ ਲੱਕੜੀ ਬਾਲਣ ਅਤੇ ਘੋੜਿਆਂ ਲਈ ਘਾਹ-ਪੱਠਾ ਇਕੱਤਰ ਕਰਨ ਲੱਗ ਪਏ। ਗੁਰੂ ਜੀ ਨੇ ਪਿੰਡ ਦੇ ਹਾਲਾਤ ਨੂੰ ਮੁੱਖ ਰੱਖ ਕੇ ਸਿੰਘਾਂ ਨੂੰ ਕਿਹਾ—ਅਸੀਂ ਪਿੰਡ ਵਾਲਿਆਂ ਨੂੰ ਕੋਈ ਖੇਚਲ ਨਹੀਂ ਦੇਣੀ। ਲੱਕੜੀ ਬਾਲਣ ਅਤੇ ਘਾਹ-ਪੱਠਾ ਅਸੀਂ ਆਪ ਹੀ ਇਕੱਤਰ ਕਰ ਲਵਾਂਗੇ।

ਸ੍ਰੀ ਪ੍ਰਭੁ ਕਰੁਨਾ ਕਰਿ ਫੁਰਮਾਯੋ।
'ਕੋ ਖੇਚਲ ਇਨ ਕਰਹਿ ਨ ਧਾਯੋ।
ਘਾਸ ਰੁ ਈਂਧਨ ਲੇਹੁ ਨ ਕੋਈ।
ਇਸ ਹੀ ਥਲ ਸਭਿ ਪ੍ਰਾਪਤਿ ਹੋਈ।' —ਸੂਰਜ ਪ੍ਰਕਾਸ਼; ਐਨ ੧, ਅੰਸੂ ੩੯

ਇਸ ਤਰ੍ਹਾਂ ਬਘੌਰ-ਵਾਸੀਆਂ ਦੇ ਸ਼ੰਕੇ ਨਵਿਰਤ ਹੋ ਜਾਣ ਪਿੱਛੋਂ ਉਨ੍ਹਾਂ ਨਾਲ ਸਿੰਘਾਂ ਦੇ ਸਬੰਧ ਚੰਗੇ ਬਣ ਗਏ ਅਤੇ ਸੁੱਖ-ਆਰਾਮ ਨਾਲ ਸਮਾਂ ਬਤੀਤ ਹੋਣ ਲੱਗਾ। ਗੁਰੂ ਜੀ ਨੇ ਘੁੰਮ-ਫਿਰ ਕੇ ਪਿੰਡ ਅਤੇ ਇਲਾਕੇ ਦੀਆਂ ਕਈ ਥਾਵਾਂ ਵੇਖੀਆਂ ਅਤੇ ਫੇਰ ਆਪਣੇ ਡੇਰੇ ਵਿੱਚ ਆ ਕੇ ਵਿਸਰਾਮ ਕੀਤਾ—

ਕਰਿ ਕਰਿ ਸੈਲ ਬਿਲੋਕੇ ਥਾਨ।
ਉਤਰੇ ਆਨਿ ਗੁਰੂ ਭਗਵਾਨ। —ਸੂਰਜ ਪ੍ਰਕਾਸ਼
(ਬਿਲੋਕੇ : ਦੇਖੇ)

ਕਈ ਦਿਨ ਅਮਨ-ਚੈਨ ਨਾਲ ਗੁਜ਼ਰ ਗਏ ਪਰ ਇਕ ਦਿਨ ਚੰਗੇ ਭਲੇ ਮਾਹੌਲ ਵਿੱਚ ਵਿਘਨ ਪੈ ਗਿਆ। ਸਿੰਘਾਂ ਦੇ ਊਠ ਸਹਿਵਨ ਬਾਗ ਵਿੱਚ ਜਾ ਵੜੇ। ਉਨ੍ਹਾਂ ਨੇ ਰੁੱਖਾਂ ਦੇ ਪੱਤੇ ਖਾ-ਖਾ ਕੇ ਬਾਗ਼ ਵਿਰਾਨ ਕਰ ਦਿੱਤਾ। ਬਾਗ਼ ਦੇ ਮਾਲੀ ਦੌੜੇ-ਦੌੜੇ ਪਿੰਡ ਦੇ ਰਾਉ (ਜਾਗੀਰਦਾਰ) ਪਾਸ ਗਏ ਅਤੇ ਸਾਰੀ ਗੱਲ ਦੱਸੀ—

ਕੇਤਕ ਦਿਨ ਤਿਹ ਠਉਰ ਬਿਹਾਨੇ।
ਊਠਿ ਰੂਖ ਬਾਗਨ ਕੇ ਖਾਨੇ।
ਮਾਲੀ ਭਾਜਿ ਰਾਵ ਪੈ ਆਏ।
ਸਗਰੇ ਰੁਖ ਬਾਗ ਕੇ ਖਾਏ। —ਸ੍ਰੀ ਗੁਰੁ ਸੋਭਾ

ਇਹ ਖ਼ਬਰ ਸੁਣ ਕੇ ਜਾਗੀਰਦਾਰ ਨੂੰ ਗ਼ੁੱਸਾ ਤਾਂ ਬਹੁਤ ਆਇਆ ਪਰ ਉਸ ਨੇ ਗੁਰੂ ਸਾਹਿਬ ਪਾਸ ਕੋਈ ਸ਼ਿਕਾਇਤ ਨਹੀਂ ਕੀਤੀ ਅਤੇ ਗੱਲ ਮਨ ਵਿੱਚ ਹੀ ਰੱਖੀ। ਇਕ ਦਿਨ ਇਕ ਸਿੰਘ ਕਿਸੇ ਕੰਮ ਪਿੰਡ ਵੱਲ ਗਿਆ ਤਾਂ ਉਸ ਦਾ ਕਿਸੇ ਗੱਲੋਂ ਪਿੰਡ ਦੇ ਲੋਕਾਂ ਨਾਲ ਝਗੜਾ ਹੋ ਗਿਆ। ਮਿੰਟਾਂ-ਸਕਿੰਟਾਂ ਵਿੱਚ ਹੀ ਗੱਲ ਵਧ ਗਈ ਅਤੇ ਨੌਬਤ ਲੜਾਈ ਤੱਕ ਪਹੁੰਚ ਗਈ।.... ਇਸ ਘਟਨਾ ਦਾ ਪਹਿਲਾ ਸਰੋਤ ਕਵੀ ਸੈਨਾਪਤਿ ਹੈ। ਉਸ ਨੇ ਆਪਣੀ ਪੁਸਤਕ 'ਸ੍ਰੀ ਗੁਰੂ ਸੋਭਾ' (1711 ਈ.) ਵਿੱਚ ਇਸ ਘਟਨਾ ਦਾ ਪਹਿਲੀ ਵਾਰ ਜ਼ਿਕਰ ਕੀਤਾ ਹੈ। ਸੈਨਾਪਤਿ ਲਿਖਦੇ ਹਨ—

ਸਿੰਘ ਏਕ ਕਿਹੀ ਕਾਜ ਸਿਧਾਯੋ।
ਤਿਨ ਕੇ ਦੇਸ ਮਾਹਿ ਵਹੁ ਆਯੋ।
ਤਨਕ ਮਨਕ ਤਿਨ ਸੋ ਭਈ ਰਾਰਾ।
ਜੁਧ ਭਯੋ ਤਿਨ ਕੇ ਸੰਗਿ ਭਾਰਾ। —ਅਧਿ: ਚੌਧਵਾਂ
(ਰਾਰਾ : ਝਗੜਾ)

ਆਖਰ ਸਿੰਘ ਨੂੰ ਸਥਿਤੀ ਦਾ ਮੁਕਾਬਲਾ ਕਰਨ ਲਈ ਕਿਰਪਾਨ ਸੂਤਨੀ ਪਈ ਜਿਸ ਨਾਲ ਕਈ ਵਿਰੋਧੀ ਘਾਇਲ ਹੋ ਗਏ—

ਕੋਪ ਸਿੰਘ ਭਗਵਤੀ ਨਿਕਾਰੀ।
ਕੇਤਕ ਦੂਤ ਹਨੇ ਬਲਕਾਰੀ।

ਕਵੀ ਸੈਨਾਪਤਿ ਤੋਂ ਬਾਅਦ ਭਾਈ ਕੋਇਰ ਸਿੰਘ, ਭਾਈ ਸੁੱਖਾ ਸਿੰਘ ਅਤੇ ਭਾਈ ਸੰਤੋਖ ਸਿੰਘ ਆਦਿ ਨੇ ਬਘੌਰ ਯੁੱਧ ਦਾ ਵਰਨਣ ਆਪਣੀਆਂ ਪੁਸਤਕਾਂ ਵਿੱਚ ਵਿਸਥਾਰ ਨਾਲ ਕੀਤਾ ਹੈ।

## ਬਘੌਰ ਵਿੱਚ ਅਣਚਾਹੀ ਜੰਗ ਲੜਨੀ ਪਈ

ਬਘੌਰ ਦਸਮ ਪਾਤਸ਼ਾਹ ਜੀ ਦੀ ਦੱਖਣ ਯਾਤਰਾ ਦਾ ਇਕ ਬਹੁਤ ਹੀ ਮਹੱਤਵਪੂਰਨ ਪੜਾਅ ਹੈ। ਬਹੁਤ ਸਾਰੇ ਇਤਿਹਾਸਕ ਸਰੋਤ ਇਹ ਦੱਸਦੇ ਹਨ ਕਿ ਬਾਦਸ਼ਾਹ ਔਰੰਗਜ਼ੇਬ ਨੂੰ ਅਹਿਮਦਨਗਰ ਵਿੱਚ ਜ਼ਫ਼ਰਨਾਮਾ ਦੇ ਕੇ ਵਾਪਸ ਆਉਂਦੇ ਹੋਏ ਭਾਈ ਦਇਆ ਸਿੰਘ ਗੁਰੂ ਜੀ ਨੂੰ ਇਸੇ ਅਸਥਾਨ 'ਤੇ ਮਿਲੇ ਸਨ। ਗੁਰੂ ਜੀ ਨੂੰ ਔਰੰਗਜ਼ੇਬ ਦੇ ਮਰਨ ਦੀ ਖ਼ਬਰ ਵੀ ਇਥੇ

ਹੀ ਮਿਲੀ ਅਤੇ ਸ਼ਹਿਜ਼ਾਦਾ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਦਾ ਏਲਚੀ ਵੀ ਗੁਰੂ ਜੀ ਨੂੰ ਇਥੇ ਹੀ ਮਿਲਿਆ ਜੋ ਸ਼ਹਿਜ਼ਾਦੇ ਵੱਲੋਂ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਸਹਾਇਤਾ ਕਰਨ ਦਾ ਬੇਨਤੀ-ਪੱਤਰ ਲੈ ਕੇ ਆਇਆ ਸੀ। ਔਰੰਗਜ਼ੇਬ ਦੀ ਮੌਤ ਕਾਰਨ ਹੁਣ ਗੁਰੂ ਗੋਬਿੰਦ ਸਿੰਘ ਜੀ ਦਾ ਹੋਰ ਦੱਖਣ ਵੱਲ ਜਾਣ ਦਾ ਕੋਈ ਮਨੋਰਥ ਨਹੀਂ ਸੀ ਰਹਿ ਗਿਆ, ਇਸ ਲਈ ਉਨ੍ਹਾਂ ਦਾ ਦਿੱਲੀ ਵੱਲ ਨੂੰ ਵਾਪਸੀ-ਸਫ਼ਰ ਵੀ ਇਸੇ ਅਸਥਾਨ ਬਘੌਰ ਤੋਂ ਹੀ ਸ਼ੁਰੂ ਹੋਇਆ। ਇਸ ਤਰ੍ਹਾਂ ਬਘੌਰ ਦਸਮ ਪਾਤਸ਼ਾਹ ਦੇ ਇਤਿਹਾਸ ਦਾ ਇਕ ਬਹੁਤ ਹੀ ਅਹਿਮ ਅਸਥਾਨ ਹੈ।

ਬਘੌਰ ਦੇ ਕੁੱਝ ਬੰਦੇ ਜਦੋਂ ਇਕ ਸਿੰਘ ਨਾਲ ਉਲਝ ਪਏ ਅਤੇ ਗੱਲ ਬਹੁਤ ਵਧ ਗਈ ਤਾਂ ਗੁਰੂ ਦੇ ਸਿੰਘ ਨੂੰ ਸਵੈ-ਰੱਖਿਆ ਲਈ ਕਿਰਪਾਨ ਦੀ ਵਰਤੋਂ ਕਰਨੀ ਪਈ। ਇਕ ਹੋਰ ਸਿੰਘ ਨੇ ਇਹ ਲੜਾਈ ਹੁੰਦੀ ਵੇਖੀ ਤਾਂ ਉਸ ਨੇ ਇਸ ਘਟਨਾ ਦੀ ਖ਼ਬਰ ਗੁਰੂ ਜੀ ਨੂੰ ਦਿੱਤੀ। ਗੁਰੂ ਜੀ ਪਾਸ ਜਿੰਨੇ ਸਿੰਘ ਬੈਠੇ ਸਨ, ਉਹ ਗੁਰੂ ਜੀ ਤੋਂ ਆਗਿਆ ਲੈ ਕੇ ਇਸ ਲੜਾਈ ਵਿੱਚ ਸ਼ਾਮਿਲ ਹੋ ਗਏ—

ਜੁੱਧ ਹੋਤ ਇਕ ਸਿੰਘ ਨਿਹਾਰਾ।
ਜਾਇ ਹਜ਼ੂਰ ਕਹਾ ਦਰਬਾਰਾ।
ਸੁਨਤੇ ਬਾਤ ਖਾਲਸਾ ਧਾਯੋ।
ਲੈ ਨਿਜ ਹੁਕਮ ਨਾਥ ਕਾ ਆਯੋ।

—ਭਾਈ ਸੁੱਖਾ ਸਿੰਘ, ਗੁਰ ਬਿਲਾਸ ਅਧਿ : ਚੌਵੀਵਾਂ

ਹੌਲੀ-ਹੌਲੀ ਇਹ ਝੜਪ ਪੂਰੀ ਜੰਗ ਦਾ ਰੂਪ ਧਾਰ ਗਈ। ਸਿੰਘਾਂ ਨੇ ਸਾਰੇ ਪਿੰਡ ਨੂੰ ਘੇਰਾ ਪਾ ਲਿਆ। ਬਘੌਰ ਦੇ ਜਾਗੀਰਦਾਰ ਦੀ ਫ਼ੌਜ ਅਤੇ ਕੁਝ ਹੋਰ ਪਿੰਡ-ਵਾਸੀ ਵੀ ਇਸ ਯੁੱਧ ਵਿੱਚ ਸ਼ਾਮਿਲ ਹੋ ਗਏ। ਪਿੰਡ ਦੇ ਚਾਰੇ ਪਾਸੇ ਲੜਾਈ ਛਿੜ ਗਈ। ਸਿੰਘ ਸੂਰਮੇ ਅੱਗੇ ਵਧ-ਵਧ ਕੇ ਤੇਗ਼ਾਂ ਮਾਰ ਰਹੇ ਸਨ—

ਸਹਰ ਬਘੌਰ ਦਸੋ ਦਿਸ ਭਾਰੇ।
ਕਰਤ ਖਾਲਸਾ ਮਾਰ ਹੀ ਮਾਰੇ।

—ਭਾਈ ਕੋਇਰ ਸਿੰਘ, ਗੁਰ ਬਿਲਾਸ ਪਾਤਸ਼ਾਹੀ ਦਸਵੀਂ, ਅਧਿ: ਅਠਾਰ੍ਵਾਂ

ਇਸ ਜੰਗ ਵਿੱਚ ਕਈ ਸੂਰਮੇ ਮਾਰੇ ਗਏ। ਲੜਾਕੇ ਸੈਨਿਕ ਰਣਭੂਮੀ ਵਿੱਚ ਘੋੜਿਆਂ ਤੋਂ ਡਿਗ ਡਿਗ ਕੇ ਪ੍ਰਾਣ ਦੇ ਰਹੇ ਸਨ ਅਤੇ ਕਈ ਡੂੰਘੇ ਜ਼ਖ਼ਮ ਲੱਗਣ ਕਾਰਨ ਅਰਧ-ਬੇਹੋਸ਼ੀ ਦੀ ਹਾਲਤ ਵਿੱਚ ਝੂਮ ਰਹੇ ਸਨ—

ਪਰੀ ਲੋਥ ਪਰ ਲੋਥ ਅਪਾਰਾ।
ਗਿਰੇ ਪਖਰੀਆ ਵਾਰ ਨ ਪਾਰਾ।
ਲੈ ਲੈ ਸੂਰ ਪ੍ਰੇਮ ਕੇ ਪਯਾਲੇ।
ਪੀ ਪੀ ਮਗਨ ਭਏ ਮਤਵਾਲੇ। —ਭਾਈ ਕੋਇਰ ਸਿੰਘ
(ਪਖਰੀਆ : ਘੋੜਸਵਾਰ, ਸੂਰ : ਸੂਰਮੇ)

ਇਸ ਤਰ੍ਹਾਂ ਦੋ ਦਿਨ ਅਤੇ ਦੋ ਰਾਤਾਂ ਲੜਾਈ ਹੁੰਦੀ ਰਹੀ—

ਐਸੀ ਭਾਂਤਿ ਸੂਰ ਤਹਾਂ ਪਰੇ।
ਦੋਇ ਰਾਤ ਅਰੁ ਦੁਇ ਦਿਨ ਲਰੇ।

—ਸ੍ਰੀ ਗੁਰੁ ਸੋਭਾ (ਕਵੀ ਸੈਨਾਪਤਿ) ਅਧਿ: ਚੌਧਵਾਂ

ਯਾ ਬਿਧਿ ਸ਼ਹਿਰ ਘੇਰ ਜੋ ਪਰੇ।
ਦੋਇ ਰਾਤ ਦਿਨ ਦੋਇਕ ਲਰੇ। —ਭਾਈ ਕੋਇਰ ਸਿੰਘ

ਤੀਜਾ ਦਿਨ ਚੜ੍ਹਿਆ ਤਾਂ ਬਘੌਰ ਦੇ ਲੜਾਕੇ ਸੈਨਿਕ ਖੁੱਲ੍ਹੇ ਮੈਦਾਨ ਵਿੱਚ ਸਿੰਘਾਂ ਦਾ ਮੁਕਾਬਲਾ ਨਾ ਕਰ ਸਕਦੇ ਹੋਏ ਕਿਲੇ ਵਿੱਚ ਜਾ ਵੜੇ। ਗੁਰੂ ਜੀ ਨੇ ਭਾਈ ਧਰਮ ਸਿੰਘ ਨੂੰ ਕਿਹਾ ਕਿ ਕਿਲੇ ਉੱਤੇ ਹੱਲਾ ਬੋਲ ਦਿਓ। ਭਾਈ ਧਰਮ ਸਿੰਘ ਨੇ ਕੁਝ ਬਲਵਾਨ ਸਿੰਘਾਂ ਨੂੰ ਨਾਲ ਲੈ ਕੇ ਕਿਲੇ ਦੇ ਦਰਵਾਜ਼ੇ ਉੱਤੇ ਹੱਲਾ ਕਰ ਦਿੱਤਾ—

ਜਬ ਤੀਸਰ ਦਿਨ ਆਇਯੋ,
ਯੌਂ ਪ੍ਰਭੁ ਕਹੀ ਸੁਨਾਇ।

'ਧਰਮ ਸਿੰਘ, ਤੁਮ ਯੌਂ ਸੁਨੋ,
ਹੱਲਾ ਕੀਚੋ ਜਾਇ।"
ਧਰਮ ਸਿੰਘ ਆਯੋ ਤਬੈ, ਲਏ ਸਿੰਘ ਬਲਕਾਰ।
ਦਰਵਾਜੈ ਢੂਕੇ ਸਬੈ ਕਰੈਂ ਮਾਰ ਹੀ ਮਾਰ। —ਭਾਈ ਕੋਇਰ ਸਿੰਘ

ਕਿਲੇ ਦੇ ਤਿੰਨ ਦਰਵਾਜ਼ੇ ਸਨ। ਸਿੰਘਾਂ ਨੇ ਵਾਰੀ ਵਾਰੀ ਤਿੰਨਾਂ ਹੀ ਦਰਵਾਜ਼ਿਆਂ ਉੱਤੇ ਧਾਵਾ ਬੋਲਿਆ ਪਰ ਕਿਲਾ ਫ਼ਤਿਹ ਨਾ ਹੋਇਆ। ਰਤਨ ਸਿੰਘ ਨਾਂ ਦੇ ਇਕ ਸਿੰਘ ਨੇ ਗੁਰੂ ਜੀ ਨੂੰ ਜਾ ਕੇ ਸਾਰੀ ਗੱਲ ਦੱਸੀ ਅਤੇ ਸੁਝਾਅ ਦਿੱਤਾ ਕਿ ਜੇ ਅਸੀਂ ਇਕ ਉੱਚੇ ਟਿੱਬੇ ਉੱਤੇ ਤੋਪ ਚੜ੍ਹਾ ਦੇਈਏ ਅਤੇ ਉਥੋਂ ਕਿਲੇ ਉੱਤੇ ਗੋਲੇ ਵਰ੍ਹਾਈਏ ਤਾਂ ਕਿਲਾ ਬਹੁਤ ਛੇਤੀ ਫ਼ਤਿਹ ਹੋ ਜਾਏਗਾ—

ਰਤਨ ਸਿੰਘ ਸਾਹਿਬ ਤਟ ਜਾਈ।
ਸਰਬ ਕਥਾ ਕਰ ਪ੍ਰਗਟ ਸੁਨਾਈ।
ਇਹ ਪ੍ਰਭੁ ਜੂ ਉਚੋ ਜੋ ਗਿਰਾ।
ਜੋ ਨਿਜ ਚੜੈ ਤੋਪ ਇਹ ਸਿਰਾ।
ਤੋ ਪਲ ਮੈ ਗੜ ਹੋਵਤ ਬਿਜੈ।
ਸਤਿ ਬਾਤ ਪ੍ਰਭ ਜੂ ਸੁਨ ਲਿਜੈ। —ਭਾਈ ਸੁੱਖਾ ਸਿੰਘ, ਗੁਰ ਬਿਲਾਸ
(ਤਟ : ਨੇੜੇ, ਗਿਰਾ : ਪਹਾੜ, ਟਿੱਬਾ)

ਗੁਰੂ ਜੀ ਨੂੰ ਇਹ ਤਜਵੀਜ਼ ਚੰਗੀ ਲੱਗੀ। ਉਨ੍ਹਾਂ ਨੇ ਸਿੰਘਾਂ ਨੂੰ ਹੁਕਮ ਕੀਤਾ ਕਿ ਤੋਪ ਟਿੱਬੇ ਉੱਤੇ ਚੜ੍ਹਾ ਦਿਓ। ਸਿੰਘਾਂ ਨੇ ਤੋਪ ਟਿੱਬੇ ਉੱਤੇ ਚੜ੍ਹਾ ਕੇ ਕਿਲੇ ਦੇ ਦਰਵਾਜ਼ੇ ਵੱਲ ਦੋ ਚਾਰ ਗੋਲੇ ਸੁੱਟੇ ਤਾਂ ਕਿਲੇ ਅੰਦਰ ਬਘੌਰੀਆਂ ਦਾ ਹੌਸਲਾ ਟੁੱਟ ਗਿਆ। ਉਨ੍ਹਾਂ ਨੇ ਕਿਲੇ ਉੱਤੇ ਚੜ੍ਹ ਕੇ ਸੁਲਾਹ ਦਾ ਝੰਡਾ ਲਹਿਰਾ ਦਿੱਤਾ। ਬੇਨਤੀ ਕੀਤੀ ਕਿ ਜੇ ਸਾਡੀ ਜਾਨ-ਬਖ਼ਸ਼ੀ ਹੋ ਜਾਵੇ ਤਾਂ ਅਸੀਂ ਕਿਲੇ ਵਿੱਚੋਂ ਨਿਕਲ ਜਾਂਦੇ ਹਾਂ—

ਊਪਰ ਚਢੇ ਭ੍ਰਮਾਯੋ ਚੀਰ।
'ਰਖ ਲੇਹੁ ਗੁਰੂ ਦਿਹੁ ਜੀਵ ਦਾਨ।
ਹਮ ਨਿਕਸਿ ਜਾਇਂ ਜੇ ਬਚਹਿਂ ਪ੍ਰਾਨ।'
—ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼, ਐਨ ੧, ਅੰਸੂ ੩੯
(ਭ੍ਰਮਾਯੋ : ਘੁਮਾ ਦਿੱਤਾ, ਲਹਿਰਾ ਦਿੱਤਾ; ਚੀਰ : ਕੱਪੜਾ ਭਾਵ ਝੰਡਾ)।

ਖਾਲਸੇ ਨੇ ਹਾਰੀ ਹੋਈ ਧਿਰ ਦੀ ਬੇਨਤੀ ਮੰਨ ਲਈ ਅਤੇ ਉਨ੍ਹਾਂ ਨੂੰ ਕਿਲੇ ਵਿੱਚੋਂ ਸਹੀ-ਸਲਾਮਤ ਬਾਹਰ ਜਾਣ ਦੀ ਆਗਿਆ ਦੇ ਦਿੱਤੀ। ਕਿਲਾ ਸਿੰਘਾਂ ਦੇ ਹੱਥ ਆ ਗਿਆ ਤਾਂ ਉਨ੍ਹਾਂ ਨੇ ਗੁਰੂ ਜੀ ਨੂੰ ਕਿਲਾ ਵੇਖਣ ਦੀ ਬੇਨਤੀ ਕੀਤੀ। ਗੁਰੂ ਜੀ ਘੋੜੇ ਉੱਤੇ ਸਵਾਰ ਹੋ ਕੇ ਭਾਈ ਧਰਮ ਸਿੰਘ ਦੇ ਨਾਲ ਕਿਲਾ ਦੇਖਣ ਲਈ ਤੁਰ ਪਏ। ਅਜੇ ਥੋੜ੍ਹੀ ਦੂਰ ਹੀ ਗਏ ਸਨ ਕਿ ਪਿੱਛੇ ਰੌਲਾ ਪੈਂਦਾ ਸੁਣਾਈ ਦਿੱਤਾ।

ਰੌਲੇ ਦਾ ਕਾਰਨ ਇਹ ਸੀ ਕਿ ਬਘੌਰ-ਜੰਗ ਸਮੇਂ ਬਘੌਰ ਦਾ ਜਾਗੀਰਦਾਰ (ਭੂਮੀਆ) ਕਿਤੇ ਬਾਹਰ ਗਿਆ ਹੋਇਆ ਸੀ। ਉਹ ਬਘੌਰ ਪਰਤਿਆ ਤਾਂ ਆਪਣੇ ਨਗਰ ਦਾ ਮੰਦਾ ਹਾਲ ਦੇਖ ਕੇ ਉਸ ਨੇ ਗੁਰੂ ਜੀ ਦੇ ਪਿੱਛੇ ਕੁਝ ਫਰਕ ਨਾਲ ਜਾ ਰਹੇ ਸਿੰਘਾਂ ਉੱਤੇ ਹਮਲਾ ਕਰ ਦਿੱਤਾ। ਇਕ ਵਾਰ ਫੇਰ ਮਾਰੋ-ਮਾਰ ਹੋਣ ਲੱਗ ਪਈ। ਹੁਣ ਇਕ ਪਾਸੇ ਦਸਮ ਪਾਤਸ਼ਾਹ ਤੇ ਭਾਈ ਧਰਮ ਸਿੰਘ ਸਨ ਅਤੇ ਦੂਜੇ ਪਾਸੇ ਬਘੌਰ ਦਾ ਸਰਦਾਰ (ਜਾਗੀਰਦਾਰ) ਅਤੇ ਉਸ ਦਾ ਭਰਾ ਸੀ। ਗੁਰੂ ਜੀ ਨੇ ਭਾਈ ਧਰਮ ਸਿੰਘ ਨੂੰ ਆਖਿਆ, 'ਧਰਮ ਸਿੰਘ, ਤੂੰ ਸ਼ੇਰ ਦਾ ਰੂਪ ਧਾਰ ਕੇ ਰਣ ਵਿੱਚ ਕੁੱਦ ਪਉ। ਦੂਜੇ ਪਾਸੇ ਵੀ ਦੋ ਜਣੇ ਹਨ ਅਤੇ ਇਧਰ ਅਸੀਂ ਵੀ ਦੋ ਹਾਂ। ਹੁਣ ਇਕ ਜਣੇ ਦਾ ਇਕ ਨਾਲ ਹੀ ਮੁਕਾਬਲਾ ਹੋਵੇਗਾ—

ਸਤਿਗੁਰੂ ਕਹਯੋ 'ਸੁਨਿ ਧਰਮ ਸਿੰਘ।
ਰਣ ਜਾਹੁ ਅੱਗ੍ਰ ਬਨਿ ਰੂਪ ਸਿੰਘ।
ਉਤ ਦੋਇ, ਇਤੈ ਹਮ ਦੋਇ ਜਾਨਿ।
ਇਕ ਸੰਗ ਏਕ ਭਿਰਿ ਹੈ ਮਹਾਨ।' —ਸੂਰਜ ਪ੍ਰਕਾਸ਼

ਭਾਈ ਧਰਮ ਸਿੰਘ ਨੇ ਭੂਮੀਏ ਦੇ ਭਰਾ ਨੂੰ ਜਾ ਲਲਕਾਰਿਆ। ਉੱਚੀ ਆਵਾਜ਼ ਵਿੱਚ ਆਖਿਆ ਕਿ ਪਹਿਲਾਂ ਤੂੰ ਵਾਰ ਕਰ ਲੈ। ਭੂਮੀਏ ਦੇ ਭਰਾ ਦਾ ਵਾਰ ਖਾਲੀ ਗਿਆ। ਭਾਈ ਧਰਮ ਸਿੰਘ ਨੇ ਕਮਾਨ ਦੀ ਤੰਦੀ ਖਿੱਚ ਕੇ ਤੀਰ ਛੱਡਿਆ ਤਾਂ ਉਹ ਵਿਰੋਧੀ ਦੀ ਹਿੱਕ ਨੂੰ ਚੀਰ ਗਿਆ। ਉਹ ਘੋੜੇ ਤੋਂ ਉਲਟ ਕੇ ਜ਼ਮੀਨ ਉੱਤੇ ਜਾ ਡਿੱਗਾ ਅਤੇ ਪ੍ਰਾਣ ਤਿਆਗ ਦਿੱਤੇ।

ਆਪਣੇ ਭਰਾ ਨੂੰ ਡਿੱਗਾ ਵੇਖ ਕੇ ਭੂਮੀਏ ਨੇ ਬੜੇ ਰੋਹ ਨਾਲ ਹੱਲਾ ਕੀਤਾ। ਦਸਮ ਪਾਤਸ਼ਾਹ ਨੇ ਆਪਣੇ ਭੱਥੇ ਵਿੱਚੋਂ ਇਕ ਤੀਰ ਕੱਢਿਆ ਅਤੇ ਕਮਾਨ ਦੀ ਤੰਦੀ ਕੰਨ ਤੱਕ ਖਿੱਚ ਕੇ ਛੱਡ ਦਿੱਤਾ! ਗੁਰੂ ਜੀ ਦਾ ਤੀਰ ਭੂਮੀਏ ਦੇ ਮੱਥੇ ਵਿੱਚ ਲੱਗਾ ਤੇ ਉਹ ਵੀ ਧਰਤੀ ਉੱਤੇ ਡਿੱਗ ਪਿਆ। ਆਪਣੇ ਦੋਹਾਂ ਸਰਦਾਰਾਂ ਨੂੰ ਮਰਿਆ ਵੇਖ ਕੇ ਬਘੌਰੀਆਂ ਦੀ ਬਾਕੀ ਫ਼ੌਜ ਨੱਸ ਗਈ—

ਜਬਿ ਦੁਹਨ ਪ੍ਰਾਨ ਤਯਾਗੇ ਨਿਹਾਰ।
ਸਭਿ ਭਜੀ ਚਮੂੰ ਨਹਿ ਧੀਰ ਧਾਰਿ॥ —ਸੂਰਜ ਪ੍ਰਕਾਸ਼
(ਨਿਹਾਰ : ਦੇਖੇ, ਚਮੂੰ : ਫ਼ੌਜ)

ਸਿੰਘਾਂ ਨੇ ਭੱਜੀ ਜਾਂਦੀ ਫ਼ੌਜ ਦਾ ਪਿੱਛਾ ਕੀਤਾ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਰੋਕ ਦਿੱਤਾ। ਇਸ ਤਰ੍ਹਾਂ ਬਘੌਰ ਜੰਗ ਦੀ ਸਮਾਪਤੀ ਹੋਈ। ਭੱਟ ਵਹੀ ਤਲਉਡਾ ਪ੍ਰਗਣਾ ਜੀਂਦ ਅਨੁਸਾਰ ਬਘੌਰ-ਜੰਗ ਦੀ ਮਿਤੀ 19, 20 ਅਤੇ 21 ਚੇਤ 1763 ਬਿਕਰਮੀ (17, 18, 19 ਮਾਰਚ 1707 ਈ:) ਹੈ ਅਤੇ ਇਸ ਜੰਗ ਵਿੱਚ ਮਰਨ ਵਾਲੇ ਭੂਮੀਏ ਭਰਾਵਾਂ ਦੇ ਨਾਂ ਮਹਾਂ ਨੰਦ ਅਤੇ ਮੋਖ ਰਾਇ ਸਨ। ਬਘੌਰ-ਜੰਗ ਵਿੱਚ ਸ਼ਹੀਦ ਹੋਏ ਕਿਸੇ ਸਿੰਘ ਦਾ ਨਾਂ ਇਤਿਹਾਸ ਵਿੱਚ ਨਹੀਂ ਮਿਲਦਾ।

ਭਾਈ ਸਵਰੂਪ ਸਿੰਘ ਕੌਸ਼ਿਸ਼ ਰਚਿਤ 'ਗੁਰੂ ਕੀਆਂ ਸਾਖੀਆਂ' (1790 ਈ:) ਵਿੱਚ ਬਘੌਰ-ਜੰਗ ਦਾ ਸੰਖੇਪ ਹਾਲ ਇਸ ਤਰ੍ਹਾਂ ਲਿਖਿਆ ਗਿਆ ਹੈ : 'ਯਹਾਂ ਅਗਲੇ ਦਿਵਸ ਊਠਾਂ ਕੇ, ਬਾਗ ਮੇਂ ਪੜਨੇ ਸੇ ਜੰਗ ਛਿੜ ਗਈ। ਗਾਉਂ ਕੇ ਦੋਵੇਂ ਸਰਦਾਰ ਚੌਧਰੀ ਮਹਾਂ ਨੰਦ ਤੇ ਮੋਖਰਾ ਖਾਲਸੇ ਕੇ ਹਾਥ ਸੇ ਮਾਰੇ ਗਏ। ਖਾਲਸੇ ਕੀ ਜੀਤ ਹੋਈ। ਸਰਦਾਰੋਂ ਕੇ ਆਦਮੀ ਮੈਦਾਨ ਛੋਰ ਕੇ ਭਾਗ ਗਏ। ਭਾਈ ਧਰਮ ਸਿੰਘ ਕੇ ਕਾਫੀ ਜਖ਼ਮ ਲਾਗਾ, ਜਿਸ ਕੀ ਮੱਲ੍ਹਮ ਪੱਟੀ ਕੀ ਗਈ।' (ਸਾਖੀ ਨੰ: 104)

ਗੁਰੂ ਇਤਿਹਾਸ ਦੇ ਤਕਰੀਬਨ ਸਾਰੇ ਪੁਰਾਤਨ ਗ੍ਰੰਥਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਬਘੌਰ ਯੁੱਧ ਲੜਨ ਅਤੇ ਕੀਚਕ-ਭੂਮੀ ਨੂੰ ਦੇਖਣ ਉਪਰੰਤ ਦਿੱਲੀ ਵੱਲ ਕੂਚ ਕਰ ਦਿੱਤਾ। ਦਿੱਲੀ ਨੂੰ ਸ਼ਾਹਜਹਾਨਾਬਾਦ ਵੀ ਕਹਿੰਦੇ ਹਨ—

ਮਾਰ ਬਘੌਰ ਨਰੇਸ਼ ਜੁਤ ਕ੍ਰੀਚਕ ਭੂਮ ਨਿਹਾਰ।
ਸ਼ਾਹਜਹਾਨਾਬਾਦ ਕੋ ਕੀਓ ਪਿਯਾਨੋ ਦਿਯਾਰ। —ਭਾਈ ਸੁੱਖਾ ਸਿੰਘ, ਗੁਰ ਬਿਲਾਸ

• • •

# 110

## ਬਘੌਰ ਯੁੱਧ-ਗਿ: ਗਿਆਨ ਸਿੰਘ ਦੀ ਨਜ਼ਰ ਵਿੱਚ

ਆਪਣੇ ਪਿਛਲੇ ਲੇਖ ਵਿੱਚ ਅਸੀਂ ਬਘੌਰ ਦੇ ਰਾਜੇ ਨਾਲ ਸਿੰਘਾਂ ਦੀ ਜੰਗ ਦਾ ਹਾਲ ਕੁਝ ਪੁਰਾਤਨ ਗ੍ਰੰਥਾਂ ਦੇ ਆਧਾਰ 'ਤੇ ਵਿਸਥਾਰ ਨਾਲ ਲਿਖਿਆ ਸੀ। ਪਰ ਪੰਥ ਦੇ ਪ੍ਰਸਿੱਧ ਵਿਦਵਾਨ ਗਿ: ਗਿਆਨ ਸਿੰਘ (1822-1921 ਈ:) ਨੇ 'ਤਵਾਰੀਖ ਗੁਰੂ ਖਾਲਸਾ' (ਹਿੱਸਾ ਪਹਿਲਾ) ਵਿੱਚ ਇਸ ਜੰਗ ਦਾ ਹਾਲ ਕੁਝ ਹੋਰ ਤਰ੍ਹਾਂ ਲਿਖਿਆ ਹੈ। ਉਹ ਲਿਖਦੇ ਹਨ ਕਿ ਸਿੰਘਾਂ ਦੀ ਇਹ ਜੰਗ ਬਘੌਰ ਦੇ ਰਾਜੇ ਨਾਲ ਨਹੀਂ ਸਗੋਂ ਰਾਜਾ-ਬਘੌਰ ਦੇ ਇਕ ਸ਼ਰੀਕ, ਗੁਆਂਢੀ ਰਾਜੇ ਨਾਲ ਹੋਈ ਸੀ। ਬਘੌਰ ਦਾ ਰਾਜਾ ਸ਼ਿਵ ਪ੍ਰਤਾਪ ਤਾਂ ਗੁਰੂ ਜੀ ਦਾ ਮਿੱਤਰ ਅਤੇ ਸੇਵਕ ਬਣ ਗਿਆ ਸੀ ਅਤੇ ਉਸ ਨੇ ਬੜੇ ਪ੍ਰੇਮ ਨਾਲ ਕਈ ਦਿਨ ਗੁਰੂ ਜੀ ਨੂੰ ਆਪਣੇ ਪਾਸ ਰੱਖਿਆ।

'ਤਵਾਰੀਖ ਗੁਰੂ ਖਾਲਸਾ' ਵਿੱਚ ਗਿ: ਗਿਆਨ ਸਿੰਘ ਬਘੌਰ-ਜੰਗ ਦਾ ਹਾਲ ਇਸ ਤਰ੍ਹਾਂ ਲਿਖਦੇ ਹਨ—

'ਬਘੌਰੋਂ ਤਿੰਨ ਕੋਹ ਪਰੇ ਇਕ ਹੋਰ ਰਾਣਾ, ਰਾਣੇ ਸ਼ਿਵ ਪ੍ਰਤਾਪ ਦਾ ਸ਼ਰੀਕ ਭਾਈ ਰਹਿੰਦਾ ਸੀ। ਇਕ ਦਿਨ ਗੁਰੂ ਜੀ ਦੇ ਊਠ ਭਾਰਬਰਦਾਰੀ ਦੇ ਚਰਦੇ ਚਰਦੇ ਓਸ ਰਾਣੇ ਦੇ ਬਾਗ ਵਿੱਚ ਜਾ ਵੜੇ ਤਾਂ ਉਥੋਂ ਦੇ ਰਾਖਿਆਂ ਨੇ ਗੁਰੂ ਕੇ ਸਾਰਾਬਾਨਾਂ ਨੂੰ ਮਾਰਿਆ ਤੇ ਸਾਰਾਬਾਨਾਂ ਤੋਂ ਬਦੋਬਦੀ ਊਠਾਂ ਨੂੰ ਘੇਰ ਕੇ ਲੈ ਚੱਲੇ ਤਾਂ ਖ਼ਬਰ ਹੋਣ ਪਰ ਭਾਈ ਰਤਨ ਸਿੰਘ, ਮਾਨ ਸਿੰਘ ਆਦਿਕ ਪੰਦ੍ਹਾਂਕ ਸਿੰਘ, ਸਿੰਘ ਵਾਂਙ ਜਾ ਗੱਜੇ ਤੇ ਉਨ੍ਹਾਂ ਰਾਖਿਆਂ ਨੂੰ ਮਾਰ, ਕੁੱਟ ਕੇ ਆਪਣੇ ਆਦਮੀ ਤੇ ਊਠ ਛੁਡਾਇ ਕੇ ਲੈ ਆਏ, ਪਰ ਓਸ ਰਾਜੇ ਦੀ ਫ਼ੌਜ ਤੇ ਪ੍ਰਜਾ ਸਿੰਘਾਂ ਉੱਪਰ ਸ਼ਸਤ੍ਰ ਲੈ ਕੇ ਆ ਪਈ। ਏਧਰੋਂ ਸਿੰਘ ਭੀ ਬਹੁਤ ਪਹੁੰਚ ਪਏ। ਤੀਰ ਤੁਫੰਗ ਦਾ ਹੱਛਾ ਜੰਗ ਹੋਯਾ, ਓੜਕ ਰਾਣੇ ਦੀ ਫ਼ੌਜ ਹਾਰ ਕੇ ਕਿਲੇ ਵਿੱਚ ਜਾ ਵੜੀ ਤਾਂ ਦੂਸਰੇ ਦਿਨ ਓਸ ਕਿਲੇ ਦੇ ਨੇੜੇ ਪਹਾੜੀ ਪੁਰ ਸਿੰਘਾਂ ਨੇ ਆਪਣੇ ਰਾਜੇ ਦੀ ਤੋਪ ਲੈ ਕੇ ਡਾਹ ਦਿੱਤੀ। ਜਦ ਬੈਰੀਆਂ ਦੇ ਕਿਲੇ ਵਿੱਚ ਗੋਲੀਆਂ ਦੀ ਬਰਖਾ ਬਰਸਾਈ ਤਾਂ ਥੋੜ੍ਹੇ ਕੁ ਚਿਰ ਪਿੱਛੋਂ ਉਨ੍ਹਾਂ ਦੇ ਵਕੀਲ ਨੇ ਗੁਰਾਂ ਦੇ ਚਰਨ ਆ ਫੜੇ, ਬਖਸ਼ਨ ਦੀ ਅਰਜ਼ ਕੀਤੀ। ਭਾਵੇਂ ਓਸ ਵੇਲੇ ਤਾਂ ਗੁਰੂ ਜੀ ਨੇ ਛੁੱਟੀ ਦੇ ਦਿੱਤੀ ਪਰ ਓਸੇ ਵਕਤ ਉਥੋਂ ਦਾ ਰਾਣਾ ਜੋ ਕਿਤੇ ਗਿਆ ਹੋਯਾ ਸੀ, ਆ ਗਿਆ। ਓਸ ਨੇ ਫੇਰ ਮੈਦਾਨ ਦਾ ਜੰਗ ਆਰੰਭ ਦਿੱਤਾ ਜਿਸ ਵਿੱਚ ਉਹ ਆਪ ਹੀ ਭਾਈ ਧਰਮ ਸਿੰਘ ਦੇ ਤੀਰ ਦਾ ਨਿਸ਼ਾਨਾ ਹੋ ਗਿਆ ਤੇ ਧਰਤੀ ਉੱਤੇ ਡਿੱਗ ਪਿਆ। ਓਸ ਦਾ ਡਿੱਗਣਾ ਹੀ ਏਨ੍ਹਾਂ ਦੀ ਫ਼ਤੇ ਕਰ ਗਿਆ, ਲੋਗ ਨੱਸ ਗਏ। ਸਿੰਘਾਂ ਨੇ ਕਿਲੇ ਵਿੱਚ ਧਸ ਕੇ ਸਭ ਮਾਲ ਧਨ ਓਸਦਾ ਲੁੱਟ ਲੀਤਾ, ਸਿੰਘਾਂ ਦੀ ਏਹ ਝੱਟ ਸੱਚਮੁਚ ਸ਼ੇਰਾਂ ਵਾਲੀ ਦੇਖ ਕੇ ਰਾਣੇ ਸ਼ਿਵ ਪ੍ਰਤਾਪ ਸਿੰਘ ਨੇ ਬਹੁਤ ਖ਼ੁਸ਼ੀ ਮਨਾਈ ਅਤੇ ਬਾਦਸ਼ਾਹ ਔਰੰਗੇ ਦੇ ਮਰਨੇ ਕਰਕੇ ਰਾਜ ਰੌਲਾ ਪਿਆ ਦੇਖ ਕੇ ਆਪਣੀ ਸਹਾਇਤਾ ਵਾਸਤੇ ਗੁਰੂ ਸਾਹਿਬ ਅੱਗੇ ਏਹ ਬੇਨਤੀ ਕੀਤੀ : ਜਦੋਂ ਤੱਕ ਕੋਈ ਇਕ ਬਾਦਸ਼ਾਹ ਕਾਇਮ ਨਹੀਂ ਹੁੰਦਾ ਓਦੋਂ ਤੱਕ ਆਪ ਕ੍ਰਿਪਾ ਕਰਕੇ ਏਥੇ ਹੀ ਨਿਵਾਸ ਰੱਖੋ। ਗੁਰੂ ਕਜਾਂ ਨੇ ਭੀ ਠਹਿਰਨਾ ਚੰਗਾ ਸਮਝ ਕੇ ਰਾਣੇ ਦਾ ਬਚਨ ਮੰਨ ਲੀਤਾ, ਜਿਸ ਤੋਂ ਓਹ ਸਰਬ ਭਾਂਤ ਦੀ ਸੇਵਾ ਕਰਦਾ ਰਿਹਾ।' (ਪੰਨਾ : 1098)

ਗਿਆਨੀ ਗਿਆਨ ਸਿੰਘ ਇਹ ਵੀ ਲਿਖਦੇ ਹਨ ਕਿ ਬਘੌਰ ਦਾ ਰਾਜਾ ਸ਼ਿਵ ਪ੍ਰਤਾਪ ਸਿੰਘ ਗੁਰੂ ਗੋਬਿੰਦ ਸਿੰਘ ਜੀ ਨਾਲ ਸ਼ਿਕਾਰ ਖੇਲ੍ਹਣ ਜਾਇਆ ਕਰਦਾ ਸੀ। ਇਕ ਦਿਨ ਸ਼ਿਕਾਰ ਸਮੇਂ ਦਸਮ ਪਾਤਸ਼ਾਹ ਦੇ ਇਕ ਸਿੰਘ ਭਾਈ ਰੌਸ਼ਨ ਸਿੰਘ ਨੇ ਤਲਵਾਰ ਦੇ ਵਾਰ ਨਾਲ ਇਕ ਸ਼ੇਰ ਮਾਰ ਦਿੱਤਾ ਤਾਂ ਰਾਜਾ ਗੁਰੂ ਜੀ ਅਤੇ ਉਨ੍ਹਾਂ ਦੇ ਸਿੰਘਾਂ ਦੀ ਸ਼ਸਤਰ-ਵਿੱਦਿਆ ਅਤੇ ਬਹਾਦਰੀ ਤੋਂ ਬਹੁਤ ਪ੍ਰਭਾਵਿਤ ਹੋਇਆ ਅਤੇ ਸਿੰਘਾਂ ਪਾਸੋਂ ਤੀਰ-ਅੰਦਾਜ਼ੀ ਸਿੱਖਣ ਲੱਗ ਪਿਆ।

'ਤਵਾਰੀਖ ਗੁਰੂ ਖਾਲਸਾ' ਇਹ ਸੂਚਨਾ ਵੀ ਦਿੰਦੀ ਹੈ ਕਿ ਇਕ ਦਿਨ ਰਾਜਾ ਸ਼ਿਵ ਪ੍ਰਤਾਪ ਨੇ ਗੁਰੂ ਜੀ ਨੂੰ ਦੱਸਿਆ ਕਿ ਔਰੰਗਜ਼ੇਬ ਦੀ ਮੌਤ ਤੋਂ ਬਾਅਦ ਹੁਣ ਤਖ਼ਤ-ਨਸ਼ੀਨੀ ਲਈ ਉਸ ਦੇ ਪੁੱਤਰਾਂ ਵਿੱਚ ਜੰਗ ਹੋਣ ਵਾਲੀ ਹੈ ਅਤੇ ਔਰੰਗਜ਼ੇਬ ਦਾ ਪੁੱਤਰ ਤਾਰਾ ਆਜ਼ਮ (ਜਿਸ ਦਾ ਅਸਲ ਨਾਂ ਮੁਹੰਮਦ ਆਜ਼ਮ ਸੀ) ਦੱਖਣ ਤੋਂ ਚੜ੍ਹਾਈ ਕਰਕੇ ਦੇਸ਼ ਦੀ ਰਾਜਧਾਨੀ ਦਿੱਲੀ ਅਤੇ ਆਗਰੇ ਉੱਤੇ ਕਬਜ਼ਾ ਕਰਨ ਲਈ ਆ ਰਿਹਾ ਹੈ। ਗੁਰੂ ਜੀ ਨੇ ਫ਼ਰਮਾਇਆ, 'ਤਖ਼ਤ ਉੱਤੇ ਔਰੰਗੇ ਦੇ ਵੱਡੇ ਪੁੱਤਰ ਦਾ ਹੱਕ ਹੈ, ਆਜ਼ਮ ਸ਼ਾਹ ਨੂੰ ਤਾਂ ਉਸ ਦੀ ਮੌਤ ਲਈ ਆਉਂਦੀ ਹੈ।' ਰਾਜਾ ਗੁਰੂ ਜੀ ਦੇ ਇਸ ਬਚਨ ਤੋਂ ਵੀ ਬਹੁਤ ਪ੍ਰਭਾਵਿਤ

ਹੋਇਆ ਅਤੇ ਉਸ ਨੇ ਸਮਝ ਲਿਆ ਕਿ ਦੇਸ਼ ਦਾ ਆਗਾਮੀ ਬਾਦਸ਼ਾਹ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਹੀ ਬਣੇਗਾ।

ਅਸਲ ਵਿੱਚ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਔਰੰਗਜ਼ੇਬ ਦਾ ਵੱਡਾ ਪੁੱਤਰ ਨਹੀਂ ਸੀ। ਵੱਡਾ ਪੁੱਤਰ ਮੁਹੰਮਦ ਸੁਲਤਾਨ ਸੀ ਜੋ 1639 ਈ: ਵਿੱਚ ਪੈਦਾ ਹੋਇਆ ਅਤੇ 1676 ਈ: ਵਿੱਚ ਮਰ ਗਿਆ ਸੀ। ਮੁਹੰਮਦ ਮੁਅੱਜ਼ਮ ਔਰੰਗਜ਼ੇਬ ਦਾ ਦੂਜਾ ਪੁੱਤਰ ਸੀ ਜੋ ਉਸ ਦੀ ਇਕ ਰਾਜਪੂਤ ਰਾਣੀ ਨਵਾਬ ਬਾਈ ਦੀ ਕੁਖ ਤੋਂ 14 ਅਕਤੂਬਰ 1643 ਈ: ਨੂੰ ਜਨਮਿਆ ਸੀ। ਮੁਹੰਮਦ ਸੁਲਤਾਨ ਦੀ ਮੌਤ ਹੋ ਜਾਣ ਕਾਰਨ, ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਨੂੰ ਹੀ ਵੱਡਾ ਪੁੱਤਰ ਆਖਿਆ ਜਾਣ ਲੱਗ ਪਿਆ ਸੀ। ਔਰੰਗਜ਼ੇਬ ਦੇ ਪੰਜ ਪੁੱਤਰ ਸਨ। ਬਾਕੀ ਤਿੰਨ, ਮੁਹੰਮਦ ਆਜ਼ਮ (ਜਨਮ 1653 ਈ: ਤੀਜਾ ਪੁੱਤਰ), ਮੁਹੰਮਦ ਅਕਬਰ (ਜਨਮ 1657 ਈ: ਚੌਥਾ ਪੁੱਤਰ), ਅਤੇ ਮੁਹੰਮਦ ਕਾਮ ਬਖਸ਼ (ਜਨਮ 1677 ਈ: ਪੰਜਵਾਂ ਪੁੱਤਰ) ਸਨ। ਪੰਜ ਪੁੱਤਰਾਂ ਤੋਂ ਇਲਾਵਾ ਔਰੰਗਜ਼ੇਬ ਦੀਆਂ ਪੰਜ ਧੀਆਂ ਵੀ ਸਨ।

'ਤਵਾਰੀਖ ਗੁਰੂ ਖਾਲਸਾ' ਅਨੁਸਾਰ ਬਘੌਰ ਦੇ ਰਾਜੇ ਨੇ ਜਦੋਂ ਦਸਮ ਪਾਤਸ਼ਾਹ ਦੇ ਬਚਨ ਅਨੁਸਾਰ ਮੁਹੰਮਦ ਮੁਅੱਜ਼ਮ ਨੂੰ ਹੋਣ ਵਾਲਾ ਬਾਦਸ਼ਾਹ ਸਮਝ ਲਿਆ ਤਾਂ ਉਸ ਨਾਲ ਆਪਣਾ ਰਸੂਖ ਬਣਾਉਣ ਲਈ ਉਸ ਨੇ ਆਪਣੇ ਕੁਝ ਬੰਦੇ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਪਾਸ ਭੇਜੇ, ਜੋ ਪੰਜਾਬ ਵਿੱਚ ਰੁਹਤਾਸ ਦੇ ਸਥਾਨ 'ਤੇ ਬਹਾਦਰ ਸ਼ਾਹ ਨੂੰ ਜਾ ਮਿਲੇ। ਰਾਜੇ ਦੇ ਦੂਤਾਂ ਨੇ ਜਦੋਂ ਬਹਾਦਰ ਸ਼ਾਹ ਨੂੰ ਦੱਸਿਆ ਕਿ ਗੁਰੂ ਗੋਬਿੰਦ ਸਿੰਘ ਜੀ ਨੇ, ਜੋ ਇਸ ਸਮੇਂ ਬਘੌਰ ਵਿੱਚ ਠਹਿਰੇ ਹੋਏ ਹਨ, ਆਪ ਦੇ ਬਾਦਸ਼ਾਹ ਹੋਣ ਦਾ ਬਚਨ ਕੀਤਾ ਹੈ ਤਾਂ ਬਹਾਦਰ ਸ਼ਾਹ ਬਹੁਤ ਖ਼ੁਸ਼ ਹੋਇਆ। ਬਹਾਦਰ ਸ਼ਾਹ ਦੇ ਮੁਨਸ਼ੀ ਭਾਈ ਨੰਦ ਲਾਲ, ਜੋ ਉਸ ਵੇਲੇ ਬਹਾਦਰ ਸ਼ਾਹ ਦੇ ਨਾਲ ਸੀ ਅਤੇ ਕੁਝ ਸਮਾਂ ਪਹਿਲਾਂ ਅਨੰਦਪੁਰ, ਦਸਮ ਪਾਤਸ਼ਾਹ ਦੇ ਦਰਬਾਰ ਵਿੱਚ ਰਹਿ ਚੁੱਕਾ ਸੀ, ਨੇ ਵੀ ਗੁਰੂ ਜੀ ਦੀ ਅਜ਼ਮਤ ਅਤੇ ਸੂਰਬੀਰਤਾ ਬਾਰੇ ਬਹੁਤ ਸਾਰੀਆਂ ਗੱਲਾਂ ਬਹਾਦਰ ਸ਼ਾਹ ਨੂੰ ਦੱਸੀਆਂ। ਬਹਾਦਰ ਸ਼ਾਹ ਨੇ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਦਸਮ ਪਾਤਸ਼ਾਹ ਦੀ ਸਹਾਇਤਾ ਲੈਣ ਲਈ ਮੁਨਸ਼ੀ ਨੰਦ ਲਾਲ ਅਤੇ ਦੀਵਾਨ ਹਾਕਮ ਰਾਏ ਨੂੰ ਗੁਰੂ ਜੀ ਪਾਸ ਭੇਜਿਆ। ਬਹਾਦਰ ਸ਼ਾਹ ਦੇ ਇਹ ਦੋਵੇਂ ਏਲਚੀ ਦਸਮ ਪਾਤਸ਼ਾਹ ਨੂੰ ਬਘੌਰ ਵਿੱਚ ਆ ਕੇ ਮਿਲੇ। ਗੁਰੂ ਜੀ ਨੇ ਬਹਾਦਰ ਸ਼ਾਹ ਦੀ ਬੇਨਤੀ ਸੁਣ ਕੇ ਫ਼ਰਮਾਇਆ ਕਿ ਜੇ ਬਹਾਦਰ ਸ਼ਾਹ ਆਪਣੇ ਪਿਉ ਵਾਂਗ ਸਾਡੇ ਨਾਲ ਵਾਅਦਾ-ਖ਼ਿਲਾਫ਼ੀ ਨਾ ਕਰੇ ਅਤੇ ਸਾਡੇ ਕੁਝ ਬਚਨ ਪੂਰੇ ਕਰਨ ਦੀ ਹਾਮੀ ਭਰੇ ਤਾਂ ਅਸੀਂ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਉਸ ਦੀ ਮਦਦ ਕਰਾਂਗੇ। ਦੋਵੇਂ ਏਲਚੀ ਬਹਾਦਰ ਸ਼ਾਹ ਨੂੰ ਦਰਿਆ ਸਤਲੁਜ ਦੇ ਨੇੜੇ ਆ ਮਿਲੇ ਅਤੇ ਉਸ ਨੂੰ ਗੁਰੂ ਜੀ ਦਾ ਸੰਦੇਸ਼ ਸੁਣਾਇਆ। ਬਹਾਦਰ ਸ਼ਾਹ ਨੇ ਪੁੱਛਿਆ ਕਿ ਗੁਰੂ ਜੀ ਕੋਲ ਕਿੰਨੀ ਕੁ ਫ਼ੌਜ ਹੈ ਅਤੇ ਉਹ ਮੈਥੋਂ ਕਿਹੜੀ ਸੇਵਾ ਲੈਣਾ ਚਾਹੁੰਦੇ ਹਨ। ਭਾਈ ਨੰਦ ਲਾਲ ਬੋਲੇ ਕਿ ਫ਼ੌਜ ਦੀ ਤੁਸੀਂ ਚਿੰਤਾ ਨਾ ਕਰੋ, ਉਨ੍ਹਾਂ ਦਾ ਬਚਨ ਹੀ ਫ਼ੌਜ ਹੈ। ਬਾਕੀ ਉਨ੍ਹਾਂ ਆਪਣੀ ਕੋਈ ਸੇਵਾ ਤਾਂ ਸਾਨੂੰ ਨਹੀਂ ਦੱਸੀ। ਬਹਾਦਰ ਸ਼ਾਹ ਨੇ ਇਕ ਵਾਰ ਫੇਰ ਭਾਈ ਨੰਦ ਲਾਲ ਨੂੰ ਗੁਰੂ ਜੀ ਪਾਸ ਭੇਜਿਆ ਕਿ ਪੁੱਛ ਕੇ ਆਓ—ਗੁਰੂ ਜੀ ਮੈਥੋਂ ਕੀ ਸੇਵਾ ਚਾਹੁੰਦੇ ਹਨ? ਜੋ ਵਾਅਦਾ ਉਹ ਮੈਥੋਂ ਚਾਹੁੰਦੇ ਹਨ, ਮੈਂ ਕਰਨ ਨੂੰ ਤਿਆਰ ਹਾਂ। ਭਾਈ ਨੰਦ ਲਾਲ ਦੂਜੀ ਵਾਰ ਬਘੌਰ ਆ ਕੇ ਗੁਰੂ ਜੀ ਨੂੰ ਮਿਲੇ। ਗੁਰੂ ਜੀ ਨੇ ਫ਼ਰਮਾਇਆ, ਅਸੀਂ ਜੰਗ ਵਿੱਚ ਸ਼ਹਿਜ਼ਾਦੇ ਦੀ ਮਦਦ ਕਰਾਂਗੇ ਅਤੇ ਆਪਣਾ ਕੰਮ ਉਸ ਨੂੰ ਉਸ ਦੇ ਬਾਦਸ਼ਾਹ ਬਣਨ ਤੋਂ ਬਾਅਦ ਦੱਸਾਂਗੇ।

ਇਸ ਤਰ੍ਹਾਂ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਸ਼ਾਮਿਲ ਹੋਣ ਬਾਰੇ ਬਹਾਦਰ ਸ਼ਾਹ ਨਾਲ ਦਸਮ ਪਾਤਸ਼ਾਹ ਦੀ ਜੋ ਵੀ ਗੱਲਬਾਤ ਹੋਈ, ਗਿ: ਗਿਆਨ ਸਿੰਘ ਅਨੁਸਾਰ ਉਹ ਸਾਰੀ ਬਘੌਰ ਵਿੱਚ ਹੀ ਹੋਈ। ਗਿਆਨੀ ਜੀ ਦੇ ਇਸ ਵਰਨਣ ਤੋਂ ਇਹ ਆਭਾਸ ਹੁੰਦਾ ਹੈ ਕਿ ਰਾਜਾ-ਬਘੌਰ ਦਸਮ ਪਾਤਸ਼ਾਹ ਦਾ ਵਿਰੋਧੀ ਨਹੀਂ, ਸਗੋਂ ਉਨ੍ਹਾਂ ਦਾ ਮਿੱਤਰ ਅਤੇ ਸੇਵਕ ਸੀ।

ਬਘੌਰ ਦੇ ਇਤਿਹਾਸ ਬਾਰੇ ਇਕ ਕਿਤਾਬਚਾ ਸ: ਬਿਅੰਤ ਸਿੰਘ ਸਰਹੱਦੀ ਐਡੀਟਰ 'ਸਿਮਰਨ' ਜਲੰਧਰ ਨੇ ਲਿਖਿਆ ਹੈ : 'ਗੁਰਦੁਆਰਾ ਬਘੌਰ ਸਾਹਿਬ ਦਾ ਸੰਖੇਪ ਇਤਿਹਾਸ'। ਇਸ ਕਿਤਾਬਚੇ ਵਿੱਚ ਭਾਈ ਜੋਧ ਸਿੰਘ ਦੀ ਪੁਸਤਕ 'ਕਲਗੀਧਰ ਹੁਲਾਸ' (1914 ਈ:) ਦੇ ਹਵਾਲੇ ਨਾਲ ਲਿਖਿਆ ਗਿਆ ਹੈ ਕਿ ਬਘੌਰ ਵਿੱਚ ਯੁੱਧ ਨਹੀਂ ਹੋਇਆ। ਇਸੇ ਤਰ੍ਹਾਂ ਪਿੰਡ ਬਘੌਰ ਦੇ ਵਸਨੀਕਾਂ ਨੂੰ ਨਾ ਤਾਂ ਇੱਥੇ ਦਸਮ ਪਾਤਸ਼ਾਹ ਦੇ ਆਗਮਨ ਬਾਰੇ ਕੋਈ ਜਾਣਕਾਰੀ ਹੈ ਅਤੇ ਨਾ ਹੀ ਇੱਥੇ ਉਨ੍ਹਾਂ ਨਾਲ ਹੋਏ ਕਿਸੇ ਯੁੱਧ ਬਾਰੇ ਕੁੱਝ ਪਤਾ ਹੈ। ਉਨ੍ਹਾਂ ਨੂੰ ਦਸਮ ਪਾਤਸ਼ਾਹ ਦੇ ਬਘੌਰ ਆਉਣ ਬਾਰੇ ਮੌਜੂਦਾ ਸਿੰਘਾਂ ਨੇ ਹੀ ਸਭ ਕੁੱਝ ਦੱਸਿਆ ਹੈ ਅਤੇ ਉਹ ਆਪਣੇ ਪਿੰਡ ਦੇ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਿਤ ਹੋਣ ਬਾਰੇ ਸੁਣ ਕੇ ਬਹੁਤ ਖ਼ੁਸ਼ ਹਨ। ਪਰ ਗੁਰੂ ਇਤਿਹਾਸ ਦੇ ਤਕਰੀਬਨ ਸਾਰੇ ਮੁੱਢਲੇ ਪੁਰਾਤਨ ਗ੍ਰੰਥਾਂ ਵਿੱਚ ਬਘੌਰ ਵਿੱਚ ਤਿੰਨ ਦਿਨ ਜੰਗ ਹੋਣ ਦਾ ਵਰਨਣ ਬੜੇ ਵਿਸਥਾਰ ਨਾਲ ਲਿਖਿਆ ਮਿਲਦਾ ਹੈ। ਅਜਿਹੇ ਗ੍ਰੰਥਾਂ ਵਿੱਚ ਸ੍ਰੀ ਗੁਰੂ ਸੋਭਾ (1711 ਈ:), ਗੁਰ ਬਿਲਾਸ ਪਾਤਸ਼ਾਹੀ ਦਸਵੀਂ (1751 ਈ:), ਗੁਰੂ ਕੀਆਂ ਸਾਖੀਆਂ (1790 ਈ:) ਅਤੇ ਗੁਰ ਬਿਲਾਸ ਭਾਈ ਸੁੱਖਾ ਸਿੰਘ (1797 ਈ:) ਆਦਿ ਸ਼ਾਮਿਲ ਹਨ। ਇਸ ਲਈ

ਇਹ ਗੱਲ ਅਜੇ ਵਧੇਰੇ ਖੋਜ ਅਤੇ ਨਿਰਣੇ ਦੀ ਮੁਹਤਾਜ ਹੈ ਕਿ ਬਘੌਰ ਵਿੱਚ ਜੰਗ ਹੋਈ ਸੀ ਕਿ ਨਹੀਂ? ਜੇ ਹੋਈ ਸੀ ਤਾਂ ਕਿਸ ਨਾਲ? ਅਤੇ ਉਸ ਜੰਗ ਵਿੱਚ ਬਘੌਰ ਦੇ ਰਾਜੇ (ਜਾਂ ਜਾਗੀਰਦਾਰ) ਦੀ ਕੀ ਭੂਮਿਕਾ ਸੀ?

## ਬਘੌਰ ਦਾ ਜਾਗੀਰਦਾਰ ਘਰਾਣਾ ਅਤੇ ਦਸਮ ਪਾਤਸ਼ਾਹ ਦੀ ਯਾਦਗਾਰ

ਬਘੌਰ ਰਾਜਸਥਾਨ ਦੀ ਇਕ ਪ੍ਰਤਿਸ਼ਟ ਰਾਜਪੂਤ ਰਿਆਸਤ ਉਦੇਪੁਰ ਦਾ ਇਕ ਮਹੱਤਵਪੂਰਨ ਅਸਥਾਨ ਹੈ। ਉਦੇਪੁਰ ਨੇ ਇਤਿਹਾਸ-ਪ੍ਰਸਿੱਧ ਰਾਣਾ ਸਾਂਗਾ, ਮਹਾਰਾਣਾ ਪ੍ਰਤਾਪ ਅਤੇ ਮਹਾਰਾਣਾ ਰਾਜ ਸਿੰਘ ਵਰਗੇ ਸੂਰਬੀਰ ਮਹਾਰਾਣਿਆਂ ਨੂੰ ਜਨਮ ਦਿੱਤਾ। ਰਾਣਾ ਸਾਂਗਾ ਨੇ ਬਾਬਰ ਦੀਆਂ ਫ਼ੌਜਾਂ ਦਾ ਟਾਕਰਾ ਕੀਤਾ ਅਤੇ ਮਹਾਰਾਣਾ ਪ੍ਰਤਾਪ ਤੇ ਮਹਾਰਾਣਾ ਰਾਜ ਸਿੰਘ ਨੇ ਕ੍ਰਮਵਾਰ ਅਕਬਰ ਅਤੇ ਔਰੰਗਜ਼ੇਬ ਦੀਆਂ ਮੁਗ਼ਲ ਫ਼ੌਜਾਂ ਨਾਲ ਲੋਹਾ ਲਿਆ ਪਰ ਉਨ੍ਹਾਂ ਦੀ ਈਨ ਨਹੀਂ ਮੰਨੀ। ਰਿਆਸਤ ਉਦੇਪੁਰ ਨੂੰ ਇਹ ਮਾਣ ਵੀ ਪ੍ਰਾਪਤ ਹੈ ਕਿ ਇਸ ਰਿਆਸਤ ਦੇ ਸ਼ਾਸਕਾਂ ਨੇ ਆਪਣੀ ਕਿਸੇ ਧੀ ਭੈਣ ਦਾ ਡੋਲਾ ਕਿਸੇ ਮੁਗ਼ਲ ਸ਼ਹਿਜ਼ਾਦੇ ਜਾਂ ਬਾਦਸ਼ਾਹ ਨੂੰ ਨਹੀਂ ਦਿੱਤਾ, ਜਦਕਿ ਹੋਰ ਰਾਜਪੂਤ ਰਿਆਸਤਾਂ ਦੀਆਂ ਕਈ ਰਾਜਕੁਮਾਰੀਆਂ ਮੁਗ਼ਲ ਸ਼ਹਿਜ਼ਾਦਿਆਂ ਅਤੇ ਬਾਦਸ਼ਾਹਾਂ ਦੀਆਂ ਬੇਗਮਾਂ ਬਣਦੀਆਂ ਰਹੀਆਂ।

ਆਜ਼ਾਦ ਭਾਰਤ ਵਿੱਚ ਰਿਆਸਤਾਂ ਟੁੱਟਣ ਤੋਂ ਪਹਿਲਾਂ ਰਿਆਸਤ ਉਦੇਪੁਰ ਨੂੰ ਸੋਲਾਂ ਪਰਗਨਿਆਂ (ਜ਼ਿਲ੍ਹਿਆਂ) ਵਿੱਚ ਵੰਡਿਆ ਹੋਇਆ ਸੀ ਜਿਨ੍ਹਾਂ ਵਿੱਚੋਂ ਇਕ ਪਰਗਨਾ ਬਘੌਰ ਸੀ। ਬਘੌਰ ਪਰਗਨੇ ਵਿੱਚ 64 ਪਿੰਡ ਸ਼ਾਮਿਲ ਸਨ। ਪਰਗਨਾ ਬਣਨ ਤੋਂ ਪਹਿਲਾਂ ਬਘੌਰ, ਰਿਆਸਤ ਉਦੇਪੁਰ ਦਾ ਇਕ ਠਿਕਾਣਾ (ਜਾਗੀਰ) ਸੀ ਅਤੇ ਬਘੌਰ ਦੇ ਠਿਕਾਣੇਦਾਰਾਂ (ਜਾਗੀਰਦਾਰਾਂ) ਦੇ ਉਦੇਪੁਰ ਦੇ ਮਹਾਰਾਣਿਆਂ ਨਾਲ ਪਰਿਵਾਰਕ ਸੰਬੰਧ ਸਨ।

ਉਦੇਪੁਰ ਦੇ ਮਹਾਰਾਣਾ ਸੰਗਰਾਮ ਸਿੰਘ ਦੂਸਰੇ (ਰਾਜਕਾਲ : 1710-1733 ਈ:) ਦੇ ਦੂਜੇ ਪੁੱਤਰ ਕੰਵਰ ਨਾਥ ਸਿੰਘ ਦੇ ਵੰਸ਼ਜ ਬਘੌਰ ਦੇ ਸਵਾਮੀ ਜਾਂ ਜਾਗੀਰਦਾਰ ਸਨ। ਉਦੇਪੁਰ-ਪਤੀ ਮਹਾਰਾਣਾ ਸਰੂਪ ਸਿੰਘ (1842-1861 ਈ:) ਦੇ ਜਦੋਂ ਕੋਈ ਔਲਾਦ ਨਾ ਹੋਈ ਤਾਂ ਉਸ ਨੇ ਆਪਣੇ ਖਾਨਦਾਨ ਨਾਲ ਸਬੰਧਿਤ ਬਘੌਰ ਦੇ ਠਿਕਾਣੇਦਾਰ ਸ਼ੰਭੂ ਸਿੰਘ (ਸਪੁੱਤਰ ਸ਼ਾਰਦੂਲ ਸਿੰਘ) ਨੂੰ ਗੋਦ ਲੈ ਲਿਆ, ਜੋ ਸਰੂਪ ਸਿੰਘ ਤੋਂ ਬਾਅਦ ਉਦੇਪੁਰ ਦਾ ਮਹਾਰਾਣਾ ਬਣਿਆ। ਬਘੌਰ ਦਾ ਠਿਕਾਣੇਦਾਰ ਸ਼ੰਭੂ ਸਿੰਘ ਦੀ ਥਾਂ ਸ਼ੰਭੂ ਸਿੰਘ ਦੇ ਚਾਚੇ ਸਮਰਥ ਸਿੰਘ ਨੂੰ ਬਣਾ ਦਿੱਤਾ ਗਿਆ। ਸਮਰਥ ਸਿੰਘ ਤੋਂ ਬਾਅਦ ਉਸ ਦਾ ਭਰਾ ਸੋਹਣ ਸਿੰਘ ਬਘੌਰ ਦਾ ਠਿਕਾਣੇਦਾਰ ਬਣਿਆ। ਦੂਜੇ ਪਾਸੇ ਗੋਦ ਲਿਆ ਉਦੇਪੁਰ ਦਾ ਮਹਾਰਾਣਾ ਸ਼ੰਭੂ ਸਿੰਘ ਵੀ ਜਦੋਂ ਬੇਔਲਾਦ ਮਰ ਗਿਆ ਤਾਂ ਉਸ ਦੇ ਦੂਸਰੇ ਚਾਚੇ ਸ਼ਕਤੀ ਸਿੰਘ ਦੇ ਪੁੱਤਰ ਸੱਜਣ ਸਿੰਘ ਨੂੰ ਉਦੇਪੁਰ ਦਾ ਮਹਾਰਾਣਾ ਬਣਾਇਆ ਗਿਆ। ਮਹਾਰਾਣਾ ਸੱਜਣ ਸਿੰਘ (1874-1884 ਈ:) ਨੇ ਸੋਹਣ ਸਿੰਘ ਤੋਂ ਬਾਅਦ ਆਪਣੇ ਪਿਤਾ ਸ਼ਕਤੀ ਸਿੰਘ ਨੂੰ ਬਘੌਰ ਦਾ ਸਵਾਮੀ ਜਾਂ ਜਾਗੀਰਦਾਰ ਬਣਾ ਦਿੱਤਾ। ਸ਼ਕਤੀ ਸਿੰਘ ਮਰ ਗਿਆ ਤਾਂ ਉਸ ਦਾ ਕੋਈ ਹੋਰ ਪੁੱਤਰ ਨਾ ਹੋਣ ਕਰਕੇ ਮਹਾਰਾਣਾ ਫ਼ਤਿਹ ਸਿੰਘ (1884-1930 ਈ:) ਨੇ ਬਘੌਰ ਨੂੰ ਖਾਲਸਾ ਕਰ ਲਿਆ ਭਾਵ ਰਿਆਸਤ ਉਦੇਪੁਰ ਵਿੱਚ ਮਿਲਾ ਲਿਆ। ਇਸ ਪਿੱਛੋਂ ਬਘੌਰ ਠਿਕਾਣੇ (ਜਾਗੀਰ) ਦੀ ਬਜਾਏ ਇਕ ਪਰਗਨਾ ਬਣ ਗਿਆ ਜੋ ਉਦੇਪੁਰ ਦੇ 16 ਪਰਗਨਿਆਂ ਵਿੱਚੋਂ ਇਕ ਸੀ।

ਇਸ ਤਰ੍ਹਾਂ ਅਠਾਰ੍ਹਵੀਂ ਸਦੀ ਦੇ ਅਰੰਭ ਤੋਂ ਲੈ ਕੇ ਵੀਹਵੀਂ ਸਦੀ ਈਸਵੀ ਦੇ ਆਰੰਭ ਤੱਕ ਬਘੌਰ ਦੇ ਸਾਰੇ ਠਿਕਾਣੇਦਾਰ (ਜਾਗੀਰਦਾਰ) ਉਦੇਪੁਰ ਦੇ ਮਹਾਰਾਣਿਆਂ ਦੇ ਦੂਰੋਂ-ਨੇੜਿਉਂ ਪਰਿਵਾਰਕ ਸੰਬੰਧੀ ਸਨ। ਬਘੌਰ ਅਤੇ ਉਦੇਪੁਰ ਬਾਰੇ ਉਪਰੋਕਤ ਸਾਰੀ ਸੂਚਨਾ ਰਾਜਸਥਾਨ ਦੇ ਪ੍ਰਸਿੱਧ ਇਤਿਹਾਸਕਾਰ ਸ੍ਰੀ ਗੌਰੀਸ਼ੰਕਰ ਹੀਰਾਚੰਦ ਓਝਾ ਲਿਖਤ 'ਉਦਯਪੁਰ ਰਾਜਯ ਕਾ ਇਤਿਹਾਸ' (ਭਾਗ ਦੂਸਰਾ) ਉੱਤੇ ਆਧਾਰਿਤ ਹੈ।

ਪਰ ਸਾਡੀ ਮੁਸ਼ਕਿਲ ਇਹ ਹੈ ਕਿ ਬਘੌਰ ਬਾਰੇ ਇਹ ਸਾਰੀ ਜਾਣਕਾਰੀ ਉਦੇਪੁਰ ਦੇ ਮਹਾਰਾਣਾ ਸੰਗਰਾਮ ਸਿੰਘ ਦੂਸਰੇ (1710-1733 ਈ:) ਤੋਂ ਬਾਅਦ ਦੇ ਸਮੇਂ ਨਾਲ ਸਬੰਧ ਰੱਖਦੀ ਹੈ ਅਤੇ ਸੰਨ 1707 ਈ: (ਜਦੋਂ ਗੁਰੂ ਗੋਬਿੰਦ ਸਿੰਘ ਬਘੌਰ ਆਏ ਸਨ) ਅਤੇ ਉਸ ਤੋਂ ਪਹਿਲੇ ਸਮੇਂ ਬਾਰੇ ਕੋਈ ਸੂਚਨਾ ਨਹੀਂ ਦਿੰਦੀ। ਜੇ ਕਿਸੇ ਰਾਜਸਥਾਨੀ ਇਤਿਹਾਸ ਵਿੱਚੋਂ ਠਿਕਾਣਾ ਬਘੌਰ ਦੇ ਜਾਗੀਰਦਾਰਾਂ ਬਾਰੇ ਕੋਈ ਜਾਣਕਾਰੀ ਮਿਲ ਜਾਏ ਤਾਂ ਅਸੀਂ ਬਘੌਰ ਦੇ ਉਨ੍ਹਾਂ ਭੂਮੀਆਂ, ਠਿਕਾਣੇਦਾਰਾਂ ਜਾਂ ਜਾਗੀਰਦਾਰਾਂ ਬਾਰੇ ਖੋਜ-ਪੜਤਾਲ ਉਪਰੰਤ ਕਿਸੇ ਨਿਸ਼ਚਿਤ ਨਤੀਜੇ ਉੱਤੇ ਪਹੁੰਚ ਸਕਦੇ ਹਾਂ, ਜਿਨ੍ਹਾਂ ਦੇ ਨਾਂ ਸਿੱਖ ਇਤਿਹਾਸ ਦੀਆਂ ਪੁਸਤਕਾਂ ਵਿੱਚ ਆਏ ਹਨ।

ਭੱਟ ਵਹੀ ਤਲਉਡਾ ਪਰਗਨਾ ਜੀਂਦ, ਗੁਰੂ ਕੀਆਂ ਸਾਖੀਆਂ (ਭਾਈ ਸਵਰੂਪ ਸਿੰਘ ਕੌਸ਼ਿਸ਼) ਅਤੇ ਸ਼ਹੀਦ ਬਿਲਾਸ (ਕਵੀ ਸੇਵਾ ਸਿੰਘ) ਅਨੁਸਾਰ ਬਘੌਰ ਦੇ ਜਿਨ੍ਹਾਂ ਭੂਮੀਆਂ ਨਾਲ ਦਸਮ ਪਾਤਸ਼ਾਹ ਦੀ ਝੜਪ ਹੋਈ ਸੀ, ਉਨ੍ਹਾਂ ਦੋਹਾਂ ਭਰਾਵਾਂ ਦੇ

ਨਾਂ ਮਹਾਂ ਨੰਦ ਅਤੇ ਮੋਖ ਰਾਏ ਸਨ। ਗਿ: ਗਿਆਨ ਸਿੰਘ ਨੇ ਬਘੌਰ ਦੇ ਰਾਜੇ ਦਾ ਨਾਂਵ ਸ਼ਿਵ ਪ੍ਰਤਾਪ ਸਿੰਘ ਲਿਖਿਆ ਹੈ। (ਤਵਾਰੀਖ ਗੁਰੂ ਖਾਲਸਾ, ਭਾਗ ਪਹਿਲਾ, ਪੰਨਾ : 1097-98)

ਸ: ਬਿਅੰਤ ਸਿੰਘ ਸਰਹੱਦੀ ਜਲੰਧਰ, ਨੇ ਆਪਣੇ ਪੈਂਫਲਿਟ 'ਗੁਰਦੁਆਰਾ ਬਘੌਰ ਸਾਹਿਬ ਦਾ ਸੰਖੇਪ ਇਤਿਹਾਸ' ਵਿੱਚ ਬਘੌਰ ਦੇ ਰਾਜੇ ਅਤੇ ਉਸ ਦੇ ਪੁੱਤਰ ਦੇ ਨਾਂ ਕ੍ਰਮਵਾਰ ਸ਼ਿਵਦੱਤ ਅਤੇ ਸ਼ਿਵ ਪ੍ਰਤਾਪ ਲਿਖੇ ਹਨ। ਸਰਹੱਦੀ ਜੀ ਨੇ ਇਹ ਕਿਤਾਬਚਾ ਗਿ: ਜਸਬੀਰ ਸਿੰਘ ਵੱਲੋਂ ਦਿੱਤੀ ਗਈ ਜਾਣਕਾਰੀ ਦੇ ਆਧਾਰ 'ਤੇ ਲਿਖਿਆ ਹੈ। ਉਪਰੋਕਤ ਨਾਵਾਂ ਵਿੱਚੋਂ ਬਘੌਰ ਦੇ ਰਾਜੇ ਜਾਂ ਭੂਮੀਏ ਦਾ ਸਹੀ ਨਾਂ ਕਿਹੜਾ ਹੈ? ਇਸ ਦਾ ਨਿਰਣਾ ਤਾਂ ਹੀ ਹੋ ਸਕਦਾ ਹੈ, ਜੇ ਬਘੌਰ ਦੇ ਠਿਕਾਣੇਦਾਰਾਂ ਬਾਰੇ ਕਿਸੇ ਰਾਜਸਥਾਨੀ ਇਤਿਹਾਸ ਵਿੱਚੋਂ ਕੋਈ ਸੂਚਨਾ ਮਿਲੇ। ਅਸੀਂ ਅਜਿਹਾ ਕੋਈ ਰਾਜਸਥਾਨੀ ਇਤਿਹਾਸ ਲੱਭਣ ਦਾ ਯਤਨ ਕਰ ਰਹੇ ਹਾਂ ਜਿਸ ਵਿੱਚ ਬਘੌਰ ਦੇ, ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਜਾਗੀਰਦਾਰਾਂ ਦੇ ਨਾਂ ਉਪਲਬਧ ਹੋਣ।

ਦਸਮ ਪਾਤਸ਼ਾਹ ਦੇ ਬਘੌਰ ਵਿੱਚ ਆਗਮਨ ਤੋਂ ਬਾਅਦ ਤਕਰੀਬਨ ਪੌਣੇ ਤਿੰਨ ਸੌ ਸਾਲ ਬੀਤ ਜਾਣ ਪਿੱਛੋਂ ਵੀ ਇੱਥੇ ਕੋਈ ਇਤਿਹਾਸਕ ਯਾਦਗਾਰ ਹੋਂਦ ਵਿੱਚ ਨਹੀਂ ਆਈ ਸੀ। ਸੰਨ 1980 ਈ: ਦੇ ਅਖੀਰ ਵਿੱਚ ਗਿ: ਜਸਬੀਰ ਸਿੰਘ ਜੀ ਦਾ ਇਧਰ ਆਉਣਾ ਹੋਇਆ ਤਾਂ ਉਨ੍ਹਾਂ ਨੇ ਸਿੱਖ ਇਤਿਹਾਸ ਦੇ ਪੁਰਾਤਨ ਗ੍ਰੰਥਾਂ ਅਨੁਸਾਰ ਭੀਲਵਾੜਾ, ਉਦੇਪੁਰ ਅਤੇ ਚਤੌੜਗੜ੍ਹ ਆਦਿ ਦੇ ਸਿੰਘਾਂ ਨੂੰ ਬਘੌਰ ਵਿੱਚ ਦਸਮ ਪਾਤਸ਼ਾਹ ਦੇ ਆਗਮਨ ਬਾਰੇ ਦੱਸਿਆ। ਬਘੌਰ ਤੋਂ ਭੀਲਵਾੜਾ 40 ਕਿਲੋਮੀਟਰ, ਉਦੇਪੁਰ 112 ਕਿਲੋਮੀਟਰ ਅਤੇ ਚਤੌੜਗੜ੍ਹ 90 ਕਿਲੋਮੀਟਰ ਦੇ ਫਾਸਲੇ 'ਤੇ ਹਨ। 5 ਜਨਵਰੀ, 1981 ਨੂੰ ਉਪਰੋਕਤ ਤਿੰਨਾਂ ਸ਼ਹਿਰਾਂ ਦੇ ਪਤਵੰਤੇ ਸਿੰਘ ਬਘੌਰ ਆ ਕੇ ਸਰਪੰਚ ਸ੍ਰੀ ਜਗਦੀਸ਼ ਪ੍ਰਸ਼ਾਦ ਸ਼ਰਮਾ ਨੂੰ ਮਿਲੇ। ਉਨ੍ਹਾਂ ਨੂੰ ਬਘੌਰ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਪਧਾਰਨ ਬਾਰੇ ਦੱਸਿਆ। ਸਰਪੰਚ ਸਾਹਿਬ ਨੇ ਪਿੰਡ ਵਿੱਚ ਦਸਮ ਪਾਤਸ਼ਾਹ ਦੀ ਯਾਦਗਾਰ ਉਸਾਰਨ ਵਿੱਚ ਸਹਿਯੋਗ ਦੇਣ ਦਾ ਭਰੋਸਾ ਦਿੱਤਾ, ਤਾਂ ਸਿੰਘਾਂ ਦਾ ਉਤਸ਼ਾਹ ਹੋਰ ਵਧ ਗਿਆ। 12 ਜਨਵਰੀ ਨੂੰ ਗਿ: ਜਸਬੀਰ ਸਿੰਘ ਦੀ ਅਗਵਾਈ ਵਿੱਚ ਕਾਫ਼ੀ ਗਿਣਤੀ ਵਿੱਚ ਸੰਗਤਾਂ ਫੇਰ ਬਘੌਰ ਗਈਆਂ ਅਤੇ ਉਥੇ ਦਸਮ ਪਾਤਸ਼ਾਹ ਦਾ ਅਵਤਾਰ ਪੁਰਬ ਬੜੀ ਸ਼ਰਧਾ ਨਾਲ ਮਨਾਇਆ। ਇਸੇ ਦਿਨ ਬਘੌਰ ਦੇ ਕਿਲੇ ਉੱਤੇ ਨਿਸ਼ਾਨ ਸਾਹਿਬ ਲਹਿਰਾਇਆ ਗਿਆ ਅਤੇ ਕਿਲੇ ਵਿੱਚ ਦਸਮ ਪਾਤਸ਼ਾਹ ਦਾ ਇਤਿਹਾਸਕ ਗੁਰਦੁਆਰਾ ਬਣਾਉਣ ਦਾ ਮੁੱਢ ਬੱਝ ਗਿਆ।

ਗਿ: ਜਸਬੀਰ ਸਿੰਘ ਬੜੇ ਉਤਸ਼ਾਹੀ ਤੇ ਉੱਦਮੀ ਸਿੰਘ ਸਨ। ਬਘੌਰ ਵਿੱਚ ਗੁਰਦੁਆਰੇ ਦੀ ਸ਼ੁਰੂਆਤ ਕਰਨ ਤੋਂ ਪਹਿਲਾਂ ਉਨ੍ਹਾਂ ਨੇ ਦਾਦੂ ਦੁਆਰਾ ਨਰਾਇਣਾ ਵਿੱਚ ਵੀ ਦਸਮ ਪਾਤਸ਼ਾਹ ਦੀ ਯਾਦ ਵਿੱਚ ਗੁਰਦੁਆਰਾ ਬਣਾਉਣ ਦਾ ਯਤਨ ਕੀਤਾ। ਪਰ ਜਦੋਂ ਦਾਦੂ ਦੁਆਰੇ ਦੀ ਹੱਦ ਵਿੱਚ ਗੁਰਦੁਆਰਾ ਨਾ ਬਣ ਸਕਿਆ, ਤਾਂ ਦਾਦੂ ਮੰਦਿਰ ਤੋਂ ਕੁਝ ਦੂਰੀ 'ਤੇ ਦਸਮ ਪਾਤਸ਼ਾਹ ਦਾ ਇਤਿਹਾਸਕ ਗੁਰਦੁਆਰਾ ਬਣਾਉਣ ਦੀ ਸ਼ੁਰੂਆਤ ਕੀਤੀ। ਦਾਦੂ ਦੁਆਰਾ ਨਰਾਇਣਾ ਵਿੱਚ ਅੱਜਕੱਲ੍ਹ ਦਸਮ ਪਾਤਸ਼ਾਹ ਦੀ ਯਾਦ ਵਿੱਚ ਬੜਾ ਸੁੰਦਰ ਗੁਰਦੁਆਰਾ ਚਰਨ ਕਮਲ ਸਾਹਿਬ ਬਣ ਗਿਆ ਹੈ। ਗਿ. ਜਸਬੀਰ ਸਿੰਘ ਦਾ ਪਿੰਡ ਜ਼ਿਲ੍ਹਾ ਗੁਰਦਾਸਪੁਰ ਵਿੱਚ ਹਰਚੋਵਾਲ ਦੇ ਨੇੜੇ ਭਾਮਦੀ ਸੀ। ਉਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿੱਚ ਗ੍ਰੰਥੀ ਸਿੰਘ ਵਜੋਂ ਵੀ ਸੇਵਾ ਕੀਤੀ ਸੀ। ਉਨ੍ਹਾਂ ਨੇ ਵਣਜਾਰੇ ਸਿੱਖਾਂ ਵਿੱਚ ਵੀ ਸਿੱਖ ਧਰਮ ਦਾ ਪ੍ਰਚਾਰ ਕੀਤਾ।

ਗਿ: ਜਸਬੀਰ ਸਿੰਘ ਦੀ ਅਗਵਾਈ ਵਿੱਚ ਬਘੌਰ ਵਿੱਚ ਗੁਰਦੁਆਰੇ ਦੀ ਉਸਾਰੀ ਲਈ ਇਕ ਕਮੇਟੀ ਬਣਾਈ ਗਈ ਜਿਸ ਵਿੱਚ ਭੀਲਵਾੜਾ, ਉਦੇਪੁਰ ਅਤੇ ਚਤੌੜਗੜ੍ਹ ਦੇ ਸਿੰਘ ਸ਼ਾਮਿਲ ਸਨ। ਇਸ ਕਮੇਟੀ ਦੇ ਪ੍ਰਧਾਨ ਸ: ਬਲਵੰਤ ਸਿੰਘ ਠੇਕੇਦਾਰ ਉਦੇਪੁਰ ਅਤੇ ਜਨਰਲ ਸਕੱਤਰ ਸ: ਗੁਰਦਿਆਲ ਸਿੰਘ ਬੇਦੀ ਭੀਲਵਾੜਾ ਸਨ। ਕਾਰਜਕਾਰਨੀ ਕਮੇਟੀ ਵਿੱਚ ਬਘੌਰ ਦੇ ਸਰਪੰਚ ਸ੍ਰੀ ਜਗਦੀਸ਼ ਪ੍ਰਸ਼ਾਦ ਸ਼ਰਮਾ ਅਤੇ ਮੁਨਸ਼ੀ ਚਾਂਦ ਮੁਹੰਮਦ ਨੂੰ ਵੀ ਨਾਮਜ਼ਦ ਕੀਤਾ ਗਿਆ। ਉਪਰੋਕਤ ਅਹੁਦੇਦਾਰਾਂ ਤੋਂ ਬਿਨਾਂ ਇਸ ਕਮੇਟੀ ਵਿੱਚ ਨੌਂ ਸੱਜਣ ਹੋਰ ਸ਼ਾਮਿਲ ਕੀਤੇ ਗਏ।

ਬਘੌਰ ਵਿੱਚ ਦਸਮ ਪਾਤਸ਼ਾਹ ਦਾ ਇਤਿਹਾਸਕ ਗੁਰਦੁਆਰਾ ਬਣਾਉਣ ਲਈ ਬੜੇ ਉਤਸ਼ਾਹ ਨਾਲ ਸੇਵਾ ਅਰੰਭ ਕੀਤੀ ਗਈ ਸੀ ਪਰ ਕਿਸੇ ਕਾਰਨ ਛੇਤੀ ਹੀ ਕੰਮ ਠੰਢਾ ਪੈ ਗਿਆ। ਸ਼ਾਇਦ ਇਸ ਦਾ ਕਾਰਨ ਗਿ: ਜਸਬੀਰ ਸਿੰਘ ਦਾ ਪੰਜਾਬ ਵੱਲ ਪਰਤ ਆਉਣਾ ਸੀ। ਦੁੱਖ ਦੀ ਗੱਲ ਹੈ ਗਿ: ਜਸਬੀਰ ਸਿੰਘ ਸੰਨ 2000 ਵਿੱਚ ਲੁਧਿਆਣਾ ਵਿਖੇ ਸੁਰਗਵਾਸ ਹੋ ਗਏ।

ਗੁਰਦੁਆਰਾ ਬਘੌਰ ਸਾਹਿਬ ਦੀ ਕਾਰ ਸੇਵਾ ਦਾ ਕੰਮ ਤਕਰੀਬਨ ਵੀਹ ਸਾਲ ਰੁਕਿਆ ਰਿਹਾ। ਇਸ ਉਪਰੰਤ ਬਘੌਰ ਵਿੱਚ ਗੁਰਦੁਆਰੇ ਦੀ ਕਾਰ ਸੇਵਾ ਦੁਬਾਰਾ ਕਿਵੇਂ ਸ਼ੁਰੂ ਹੋਈ ਅਤੇ ਉਥੇ ਗੁਰਦੁਆਰਾ ਸਾਹਿਬ ਦੀ ਪੰਜ ਮੰਜ਼ਲੀ ਇਮਾਰਤ ਕਿਵੇਂ ਸਿਰੇ ਚੜ੍ਹੀ, ਇਸ ਦਾ ਬਿਰਤਾਂਤ ਅਸੀਂ ਅਗਲੇ ਲੇਖ ਵਿੱਚ ਲਿਖਾਂਗੇ।

## 111
# ਕਾਰਸੇਵਾ ਵਾਲੇ ਬਾਬੇ ਅਤੇ ਇਤਿਹਾਸਕ ਯਾਦਗਾਰਾਂ

ਪੰਜਾਬ ਅਤੇ ਪੰਜਾਬ ਤੋਂ ਬਾਹਰ ਵੀ ਗੁਰਦੁਆਰਿਆਂ ਦੀ ਉਸਾਰੀ ਲਈ ਸੰਤਾਂ-ਮਹਾਂਪੁਰਸ਼ਾਂ ਦੀ ਅਗਵਾਈ ਵਿੱਚ ਕਈ ਕਾਰਸੇਵਾ ਜਥੇ ਕਾਰਜਸ਼ੀਲ ਹਨ। ਅਜਿਹਾ ਇਕ ਜਥਾ ਸੰਤ ਬਾਬਾ ਤਾਰਾ ਸਿੰਘ ਅਤੇ ਸੰਤ ਬਾਬਾ ਚਰਨ ਸਿੰਘ ਸਰਹਾਲੀ ਵਾਲਿਆਂ ਦਾ ਸੀ। ਇਸ ਜਥੇ ਨੇ ਚੋਲ੍ਹਾ ਸਾਹਿਬ, ਸਰਹਾਲੀ, ਮਨਿਹਾਲਾ (ਜ਼ਿਲ੍ਹਾ ਅੰਮ੍ਰਿਤਸਰ), ਘੁਡਾਣੀ (ਜ਼ਿਲ੍ਹਾ ਲੁਧਿਆਣਾ) ਅਤੇ ਗੁਰੂਸਰ ਮਹਿਰਾਜ (ਜ਼ਿਲ੍ਹਾ ਬਠਿੰਡਾ) ਵਿੱਚ ਇਤਿਹਾਸਕ ਗੁਰਦੁਆਰਿਆਂ ਦੀ ਉਸਾਰੀ ਕੀਤੀ। ਬਾਬਾ ਚਰਨ ਸਿੰਘ ਪਿਛਲੀ ਸਦੀ ਦੇ ਨੌਵੇਂ ਦਹਾਕੇ ਦੇ ਖਾੜਕੂ ਦੌਰ ਵਿੱਚ ਅਤੇ ਬਾਬਾ ਤਾਰਾ ਸਿੰਘ ਇਕ ਜਨਵਰੀ, 1987 ਨੂੰ ਚੜ੍ਹਾਈ ਕਰ ਗਏ। ਇਹ ਜਥਾ ਹੁਣ ਬਾਬਾ ਸੁੱਖਾ ਸਿੰਘ (ਸਪੁੱਤਰ ਬਾਬਾ ਚਰਨ ਸਿੰਘ) ਅਤੇ ਬਾਬਾ ਹਾਕਮ ਸਿੰਘ ਦੀ ਅਗਵਾਈ ਵਿੱਚ ਪੰਜਾਬ ਵਿੱਚ ਕਾਰਸੇਵਾ ਦਾ ਕਾਰਜ ਕਰ ਰਿਹਾ ਹੈ। ਬਾਬਾ ਤਾਰਾ ਸਿੰਘ ਹੁਰਾਂ ਦੇ ਵਰੋਸਾਏ ਤਿੰਨ ਮਹਾਂਪੁਰਸ਼ ਬਾਬਾ ਲੱਖਾ ਸਿੰਘ, ਬਾਬਾ ਬਲਵਿੰਦਰ ਸਿੰਘ ਅਤੇ ਬਾਬਾ ਬਲਕਾਰ ਸਿੰਘ 1987 ਤੋਂ ਪੰਜਾਬ ਤੋਂ ਬਾਹਰ ਗੁਰਦੁਆਰਿਆਂ ਦੀ ਕਾਰਸੇਵਾ ਕਰ ਰਹੇ ਹਨ। ਬਾਬਾ ਬਲਕਾਰ ਸਿੰਘ ਨੇ ਹਨੂੰਮਾਨਗੜ੍ਹ (ਰਾਜਸਥਾਨ) ਵਿੱਚ ਗੁਰਦੁਆਰਾ ਭਾਈ ਸੁੱਖਾ ਸਿੰਘ ਭਾਈ ਮਹਿਤਾਬ ਸਿੰਘ ਦੀ ਬਹੁਤ ਹੀ ਆਲੀਸ਼ਾਨ ਇਮਾਰਤ ਦੀ ਉਸਾਰੀ ਕਰਵਾਈ ਹੈ ਅਤੇ ਉਹ ਆਪ ਵੀ ਉੱਥੇ ਹੀ ਨਿਵਾਸ ਕਰਦੇ ਹਨ। ਭਾਈ ਸੁੱਖਾ ਸਿੰਘ ਅਤੇ ਭਾਈ ਮਹਿਤਾਬ ਸਿੰਘ ਉਹ ਸੂਰਬੀਰ ਸਿੰਘ ਸਨ ਜੋ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਬੇਅਦਬੀ ਕਰ ਰਹੇ ਮੱਸੇ ਰੰਘੜ ਦਾ ਸਿਰ ਵੱਢ ਕੇ ਬੁੱਢਾ ਜੌਹੜ (ਰਾਜਸਥਾਨ) ਵਿੱਚ ਲੈ ਗਏ ਸਨ। ਬੁੱਢਾ ਜੌਹੜ ਨੂੰ ਜਾਂਦਿਆਂ ਉਹ ਇਕ ਰਾਤ ਹਨੂੰਮਾਨਗੜ੍ਹ ਵਿੱਚ ਠਹਿਰੇ ਸਨ। ਇਸੇ ਅਸਥਾਨ 'ਤੇ ਹੀ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਬਣਾਈ ਗਈ ਹੈ।

ਬਾਬਾ ਲੱਖਾ ਸਿੰਘ ਅਤੇ ਬਾਬਾ ਬਲਵਿੰਦਰ ਸਿੰਘ ਜੀ ਦਾ ਮੁੱਖ ਅਸਥਾਨ ਗੁਰਦੁਆਰਾ ਅਗੰਮਗੜ੍ਹ ਸਾਹਿਬ ਕੋਟਾ (ਰਾਜਸਥਾਨ) ਹੈ। ਅਗੰਮਗੜ੍ਹ ਕੋਈ ਇਤਿਹਾਸਕ ਅਸਥਾਨ ਨਹੀਂ, ਕੇਵਲ ਕੋਟਾ ਸ਼ਹਿਰ ਦੀਆਂ ਸੰਗਤਾਂ ਲਈ ਗੁਰਦੁਆਰਾ ਬਣਾਇਆ ਗਿਆ ਹੈ। ਬਾਬਾ ਲੱਖਾ ਸਿੰਘ ਅਤੇ ਬਲਵਿੰਦਰ ਸਿੰਘ ਦੀ ਅਗਵਾਈ ਵਿੱਚ ਪੁਸ਼ਕਰ (ਰਾਜਸਥਾਨ) ਵਿੱਚ ਪਹਿਲੀ ਅਤੇ ਦਸਵੀਂ ਪਾਤਸ਼ਾਹੀ ਦੀ ਯਾਦ ਵਿੱਚ ਗੁਰਦੁਆਰਾ ਤਕਰੀਬਨ ਮੁਕੰਮਲ ਹੋ ਗਿਆ ਹੈ। ਗੁਜਰਾਤ ਪ੍ਰਦੇਸ਼ ਵਿੱਚ ਦਰਿਆ ਨਰਬਦਾ ਦੇ ਕਿਨਾਰੇ ਬੜੰਚ ਵਿਖੇ ਗੁਰਦੁਆਰਾ ਚਾਦਰ ਸਾਹਿਬ ਅਤੇ ਬੜੌਦਾ ਵਿਖੇ ਗੁਰਦੁਆਰਾ ਗੁਰੂ ਨਾਨਕਵਾੜੀ ਤੋਂ ਇਲਾਵਾ ਬਾਬਾ ਜੀ ਨੇ ਲਖਪਤ ਵਿੱਚ ਵੀ ਇਕ ਗੁਰਦੁਆਰਾ ਬਣਾਇਆ। ਇਹ ਤਿੰਨੇ ਗੁਰਦੁਆਰੇ ਗੁਰੂ ਨਾਨਕ ਦੇਵ ਜੀ ਦੇ ਇਤਿਹਾਸਕ ਗੁਰਦੁਆਰੇ ਹਨ। ਜਨਵਰੀ 2001 ਵਿੱਚ ਜਦੋਂ ਗੁਜਰਾਤ ਵਿੱਚ ਭੂਚਾਲ ਆਇਆ ਤਾਂ ਬਾਬਾ ਜੀ ਨੇ ਭੂਚਾਲ-ਪੀੜਤਾਂ ਦੀ ਸੇਵਾ ਸਹਾਇਤਾ ਲਈ ਭੁਜ ਵਿਖੇ ਮਿਲਟਰੀ ਗੁਰਦੁਆਰੇ ਵਿੱਚ ਇਕ ਮਹੀਨਾ ਲੰਗਰ ਚਲਾਇਆ ਅਤੇ ਲੋੜਵੰਦ ਪੀੜਤਾਂ ਨੂੰ ਕੰਬਲ ਅਤੇ ਵਸਤਰ ਆਦਿ ਵੀ ਵੰਡੇ।

ਬਾਬਾ ਲੱਖਾ ਸਿੰਘ ਅਤੇ ਬਲਵਿੰਦਰ ਸਿੰਘ ਜੀ ਦੀ ਅਗਵਾਈ ਵਿੱਚ ਅੱਜਕਲ੍ਹ ਰਾਜਸਥਾਨ ਦੇ ਦੋ ਅਸਥਾਨਾਂ 'ਤੇ ਕਾਰ ਸੇਵਾ ਚੱਲ ਰਹੀ ਹੈ। ਪਹਿਲਾ ਅਸਥਾਨ ਹੈ ਬਘੌਰ ਸਾਹਿਬ ਜਿਥੇ ਗੁਰੂ ਗੋਬਿੰਦ ਸਿੰਘ ਜੀ ਪਧਾਰੇ ਸਨ ਅਤੇ ਦੂਜਾ ਅਸਥਾਨ ਹੈ ਜ਼ਿਲ੍ਹਾ ਟੌਂਕ ਵਿੱਚ ਪਿੰਡ ਧੂੰਆਂ ਕਲਾਂ। ਇਹ ਪਿੰਡ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰ ਭਗਤ ਧੰਨਾ ਜੀ ਦਾ ਪਿੰਡ ਹੈ। ਇਸ ਪਿੰਡ ਵਿੱਚ ਭਗਤ ਜੀ ਦਾ ਖੂਹ ਅਤੇ ਜ਼ਮੀਨ ਹੈ। ਬਾਬਾ ਜੀ ਪਿੰਡ ਤੋਂ ਬਾਹਰ ਭਗਤ ਧੰਨਾ ਜੀ ਦੇ ਖੂਹ ਵਾਲੇ ਅਸਥਾਨ 'ਤੇ ਗੁਰਦੁਆਰਾ ਬਣਵਾ ਰਹੇ ਹਨ। ਬਾਬਾ ਲੱਖਾ ਸਿੰਘ ਜਿਥੇ ਵੀ ਗੁਰਦੁਆਰਾ ਸਾਹਿਬਾਨ ਦੀ ਸੇਵਾ ਕਰਦੇ ਹਨ, ਪਹਿਲਾਂ ਉਥੇ ਉਸਾਰੀ ਨਾਲ ਸਬੰਧਿਤ ਲੋੜੀਂਦੀ ਕਾਨੂੰਨੀ ਕਾਰਵਾਈ ਪੂਰੀ ਕਰ ਲੈਂਦੇ ਹਨ। ਪੰਚਾਇਤ ਅਤੇ ਜ਼ਿਲ੍ਹਾ ਪ੍ਰਸ਼ਾਸਨ ਤੋਂ ਮਨਜ਼ੂਰੀ ਲਈ ਜਾਂਦੀ ਹੈ ਅਤੇ ਗੁਰਦੁਆਰੇ ਲਈ ਜਿੰਨੀ ਜ਼ਮੀਨ ਦੀ ਲੋੜ ਹੋਵੇ, ਬਾਕਾਇਦਾ ਮੁੱਲ ਤਾਰ ਕੇ ਉਸ ਦੀ ਰਜਿਸਟਰੀ ਕਰਾਈ ਜਾਂਦੀ ਹੈ।

ਬਘੌਰ ਵਿੱਚ ਦਸਮ ਪਾਤਸ਼ਾਹ ਦੀ ਯਾਦ ਵਿੱਚ ਗੁਰਦੁਆਰਾ ਉਸਾਰਨ ਦੀ ਸ਼ੁਰੂਆਤ ਜਿਵੇਂ ਕਿ ਅਸੀਂ ਪਿਛਲੇ ਲੇਖ ਵਿੱਚ ਲਿਖਿਆ ਸੀ, 1980-81 ਵਿੱਚ ਭੀਲਵਾੜਾ, ਉਦੇਪੁਰ ਅਤੇ ਚਤੌੜਗੜ੍ਹ ਦੀ ਸੰਗਤ ਦੇ ਸਹਿਯੋਗ ਨਾਲ ਗਿ: ਜਸਬੀਰ

ਸਿੰਘ ਨੇ ਕੀਤੀ ਸੀ ਪਰ ਇਹ ਕਾਰਜ ਸਿਰੇ ਨਾ ਚੜ੍ਹ ਸਕਿਆ ਅਤੇ ਗੁਰਦੁਆਰਾ ਸਾਹਿਬ ਦੀ ਉਸਾਰੀ ਲਗਪਗ ਵੀਹ ਸਾਲ ਰੁਕੀ ਰਹੀ। ਬਘੌਰ ਵਿੱਚ ਦਸਮ ਪਾਤਸ਼ਾਹ ਦੀ ਯਾਦਗਾਰ ਕਾਇਮ ਕਰਨ ਲਈ ਭੀਲਵਾੜੇ ਦੀ ਸੰਗਤ ਨੇ ਦੁਬਾਰਾ ਹੰਭਲਾ ਮਾਰਿਆ। ਗੁਰਦੁਆਰਾ ਗੁਰੂ ਨਾਨਕ ਸਭਾ ਭੀਲਵਾੜਾ ਦੇ ਜਨਰਲ ਸਕੱਤਰ ਸ: ਇੰਦਰਪਾਲ ਸਿੰਘ ਸੋਨੀ ਧੂੰਆਂ ਅਤੇ ਬਘੌਰ ਵਿੱਚ ਗੁਰਦੁਆਰਿਆਂ ਦੀ ਉਸਾਰੀ ਲਈ ਬੜੇ ਉਤਸ਼ਾਹ ਅਤੇ ਸਰਗਰਮੀ ਨਾਲ ਸੇਵਾ ਕਰ ਰਹੇ ਹਨ। ਉਨ੍ਹਾਂ ਨੇ ਇਸ ਲੇਖ ਦੇ ਲੇਖਕ ਨੂੰ ਦੱਸਿਆ ਕਿ ਰਾਜਸਥਾਨ ਸਰਕਾਰ ਤੋਂ ਬਘੌਰ ਦੇ ਕਿਲੇ ਵਾਲੇ ਅਸਥਾਨ 'ਤੇ ਗੁਰਦੁਆਰਾ ਬਣਾਉਣ ਦੀ ਮਨਜ਼ੂਰੀ ਜਨਵਰੀ 2000 ਵਿੱਚ ਪ੍ਰਾਪਤ ਕਰ ਲਈ ਗਈ ਸੀ ਅਤੇ ਅਸੀਂ ਇਥੇ ਗੁਰਦੁਆਰਾ ਉਸਾਰਨ ਦੀ ਯੋਜਨਾ ਬਣਾ ਰਹੇ ਸਾਂ। ਇਨ੍ਹਾਂ ਦਿਨਾਂ ਵਿੱਚ ਹੀ ਸਾਨੂੰ ਪਤਾ ਲੱਗਾ ਕਿ ਪੁਸ਼ਕਰ ਵਿੱਚ ਬਾਬਾ ਲੱਖਾ ਸਿੰਘ ਅਤੇ ਬਾਬਾ ਬਲਵਿੰਦਰ ਸਿੰਘ ਜੀ ਗੁਰਦੁਆਰੇ ਦੀ ਕਾਰਸੇਵਾ ਕਰਵਾ ਰਹੇ ਹਨ। 9 ਫਰਵਰੀ ਸੰਨ 2000 ਨੂੰ ਭੀਲਵਾੜੇ ਤੋਂ ਟਰੱਕਾਂ ਅਤੇ ਕਾਰਾਂ ਵਿੱਚ ਦੋ-ਢਾਈ ਸੌ ਦੀ ਗਿਣਤੀ ਵਿੱਚ ਸੰਗਤ ਪੁਸ਼ਕਰ ਪਹੁੰਚ ਗਈ। ਸ: ਇੰਦਰਪਾਲ ਸਿੰਘ ਸੋਨੀ, ਸ: ਮਿਲਾਪ ਸਿੰਘ, ਸ: ਕੁਲਦੀਪ ਸਿੰਘ ਅਤੇ ਗਿ: ਜਸਵੰਤ ਸਿੰਘ ਆਦਿ ਮੁਖੀ ਸੱਜਣਾਂ ਦੀ ਅਗਵਾਈ ਵਿੱਚ ਸੰਗਤ ਨੇ ਬਾਬਾ ਲੱਖਾ ਸਿੰਘ ਅਤੇ ਬਾਬਾ ਬਲਵਿੰਦਰ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਪੁਸ਼ਕਰ ਦੇ ਦੱਖਣ ਵਿੱਚ ਤਕਰੀਬਨ 150 ਕਿਲੋਮੀਟਰ ਦੇ ਫਾਸਲੇ 'ਤੇ ਪਿੰਡ ਬਘੌਰ ਵਿੱਚ ਦਸਮ ਪਾਤਸ਼ਾਹ ਪਧਾਰੇ ਸਨ, ਤੁਸੀਂ ਕਿਰਪਾ ਕਰਕੇ ਉਥੇ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਨ ਵਿੱਚ ਸਾਡੀ ਸਹਾਇਤਾ ਕਰੋ। ਬਾਬਾ ਜੀ ਨੇ ਸੰਗਤ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਇਕ ਹਫ਼ਤੇ ਦੇ ਅੰਦਰ-ਅੰਦਰ ਉਹ ਆਪਣੇ ਕੁਝ ਕਾਰੀਗਰ ਸਾਥੀਆਂ ਨੂੰ ਨਾਲ ਲੈ ਕੇ ਬਘੌਰ ਪਹੁੰਚ ਗਏ। ਸ: ਇੰਦਰਪਾਲ ਸਿੰਘ ਸੋਨੀ ਅਤੇ ਭੀਲਵਾੜੇ ਦੇ ਕੁਝ ਹੋਰ ਪਤਵੰਤੇ ਸੱਜਣਾਂ ਨੇ ਬਾਬਾ ਲੱਖਾ ਸਿੰਘ ਜੀ ਨੂੰ ਬਘੌਰ ਪਿੰਡ ਦੇ ਵਿਚਕਾਰ ਉਹ ਕਿਲਾ ਵਿਖਾਇਆ ਜਿਥੇ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਕੁਝ ਸਮਾਂ ਬਤੀਤ ਕੀਤਾ ਸੀ। ਬਾਬਾ ਜੀ ਨੇ ਭੀਲਵਾੜੇ ਦੀ ਸੰਗਤ ਨੂੰ ਕਿਹਾ ਕਿ ਅਸੀਂ ਕਿਲੇ ਵਾਲੇ ਅਸਥਾਨ 'ਤੇ ਗੁਰਦੁਆਰਾ ਬਣਾਉਣ ਦੀ ਵਿਉਂਤ ਉੱਤੇ ਵਿਚਾਰ ਕਰਾਂਗੇ ਅਤੇ ਛੇਤੀ ਹੀ ਬਘੌਰ ਵਿੱਚ ਦਸਮ ਪਾਤਸ਼ਾਹ ਦੇ ਗੁਰਦੁਆਰੇ ਦੀ ਉਸਾਰੀ ਸ਼ੁਰੂ ਹੋ ਜਾਵੇਗੀ।

ਕਾਰ ਸੇਵਾ ਵਾਲੇ ਬਾਬਿਆਂ ਨੇ ਕੁਝ ਸਾਧਾਰਨ ਅਤੇ ਵਧੇਰੇ ਇਤਿਹਾਸਕ ਗੁਰਦੁਆਰੇ ਉਸਾਰ ਕੇ ਪੰਥ ਦੀ ਮਹਾਨ ਸੇਵਾ ਕੀਤੀ ਹੈ। ਪੰਜਾਬ ਤੋਂ ਬਾਹਰ ਜਿਥੇ ਸਿੱਖ ਸੰਗਤਾਂ ਦੀ ਆਬਾਦੀ ਨਾਂ-ਮਾਤਰ ਹੈ ਜਾਂ ਬਿਲਕੁਲ ਨਹੀਂ ਹੈ, ਅਜਿਹੀਆਂ ਥਾਵਾਂ 'ਤੇ ਯਾਦਗਾਰੀ ਭਵਨ ਉਸਾਰਨੇ ਬਹੁਤ ਔਖਾ ਕੰਮ ਹੈ ਪਰ ਕਾਰ ਸੇਵਾ ਵਾਲੇ ਬਾਬਿਆਂ ਨੇ ਸੰਗਤਾਂ ਉੱਤੇ ਆਪਣੇ ਪ੍ਰਭਾਵ ਦੀ ਸੁਚੱਜੀ ਵਰਤੋਂ ਕਰਕੇ ਕਰੋੜਾਂ ਰੁਪਏ ਦੀ ਲਾਗਤ ਨਾਲ ਆਲੀਸ਼ਾਨ ਗੁਰਦੁਆਰੇ ਬਣਾਏ ਹਨ। ਬਘੌਰ ਵਿੱਚ ਇਕ ਵੀ ਸਿੱਖ ਨਹੀਂ ਰਹਿੰਦਾ ਪਰ ਬਾਬਾ ਲੱਖਾ ਸਿੰਘ ਜੀ ਨੇ ਏਨੇ ਸੁਚੱਜੇ ਢੰਗ ਨਾਲ ਪਿੰਡ ਵਾਸੀਆਂ ਨੂੰ ਪ੍ਰੇਰਿਤ ਕੀਤਾ ਕਿ ਗੁਰਦੁਆਰੇ ਦੀ ਉਸਾਰੀ ਵਿੱਚ ਕੀ ਰਾਜਪੂਤ, ਕੀ ਬ੍ਰਾਹਮਣ, ਕੀ ਹਿੰਦੂ ਅਤੇ ਕੀ ਮੁਸਲਮਾਨ ਸਾਰਾ ਪਿੰਡ ਹੀ ਸਹਿਯੋਗ ਦੇ ਰਿਹਾ ਹੈ।

ਪਰ ਕਾਰ ਸੇਵਾ ਵਾਲੇ ਬਾਬਿਆਂ ਉੱਤੇ ਪੰਥ ਦੇ ਕੁਝ ਸੂਝਵਾਨ ਸੱਜਣਾਂ, ਵਿਦਵਾਨਾਂ ਅਤੇ ਖ਼ਾਸ ਕਰਕੇ ਇਤਿਹਾਸਕਾਰਾਂ ਨੂੰ ਇਹ ਗਿਲਾ ਹੈ ਕਿ ਉਹ ਪੁਰਾਤਨ ਇਤਿਹਾਸਕ ਅਸਥਾਨਾਂ ਉੱਤੇ ਪੁਰਾਣੀਆਂ ਇਤਿਹਾਸਕ ਨਿਸ਼ਾਨੀਆਂ ਨੂੰ ਸੁਰੱਖਿਅਤ ਰੱਖਣ ਵੱਲ ਉੱਚਿਤ ਧਿਆਨ ਨਹੀਂ ਦਿੰਦੇ। ਚਾਹੇ ਕੋਈ ਦੋ-ਚਾਰ ਸੌ ਸਾਲ ਪੁਰਾਣੀ ਇਮਾਰਤ ਹੋਵੇ ਜਾਂ ਕਿਤੇ ਇਕ ਕੰਧ ਹੀ ਖੜ੍ਹੀ ਹੋਵੇ ਜਾਂ ਗੁਰੂ ਸਾਹਿਬਾਨ ਦੇ ਵੇਲੇ ਦਾ ਕੋਈ ਰੁੱਖ-ਬੂਟਾ ਹੋਵੇ ਜਾਂ ਕਿਸੇ ਪੁਰਾਣੇ ਭਵਨ ਵਿੱਚ ਪੁਰਾਤਨ ਕਲਾ ਦੇ ਨਮੂਨੇ ਕੰਧ-ਚਿੱਤਰ ਹੋਣ, ਨਵੀਂ ਉਸਾਰੀ ਵੇਲੇ ਇਤਿਹਾਸਕ ਮਹੱਤਵ ਦੀਆਂ ਇਨ੍ਹਾਂ ਪੁਰਾਤਨ ਨਿਸ਼ਾਨੀਆਂ ਨੂੰ ਨਸ਼ਟ ਕਰ ਦਿੱਤਾ ਜਾਂਦਾ ਹੈ ਅਤੇ ਅਸੀਂ ਬਹੁਮੁੱਲੇ/ਅਣਮੁੱਲੇ ਇਤਿਹਾਸਕ ਵਿਰਸੇ ਤੋਂ ਵਾਂਝੇ ਹੋ ਜਾਂਦੇ ਹਾਂ। ਪੁਰਾਤਨ ਵਿਰਸੇ ਦੀ ਇਕ ਇੱਟ, ਨਵੇਂ ਭਵਨ ਦੀ ਪੂਰੀ ਇਮਾਰਤ ਨਾਲੋਂ ਵੀ ਵੱਧ ਮੁੱਲ ਰੱਖਦੀ ਹੈ। ਆਸ ਹੈ ਭਵਿੱਖ ਵਿੱਚ ਜਿੱਥੇ ਵੀ ਕਾਰ ਸੇਵਾ ਹੋਵੇਗੀ, ਉਥੇ ਇਨ੍ਹਾਂ ਗੱਲਾਂ ਦਾ ਉਚੇਚਾ ਧਿਆਨ ਰੱਖਿਆ ਜਾਵੇਗਾ।

ਬਘੌਰ ਵਾਲੇ ਕਿਲੇ ਦੀ ਵੀ ਅੱਧੀ ਇਮਾਰਤ ਨੂੰ ਢਾਹ ਕੇ ਗੁਰਦੁਆਰੇ ਦੀ ਉਸਾਰੀ ਕੀਤੀ ਗਈ ਹੈ। ਪੁਰਾਤਨ ਕਿਲੇ ਦੀ ਬਾਕੀ ਬਚਦੀ ਅੱਧੀ ਇਮਾਰਤ ਨੂੰ ਮੁਰੰਮਤ ਆਦਿ ਕਰਕੇ ਪੁਰਾਣੀ ਸ਼ਕਲ ਵਿੱਚ ਹੀ ਕਾਇਮ ਰੱਖਣਾ ਚਾਹੀਦਾ ਹੈ। ਮੁਰੰਮਤ ਕਰਨ ਲੱਗਿਆਂ ਵੀ ਪੁਰਾਣੀਆਂ ਇੱਟਾਂ ਅਤੇ ਪੁਰਾਣੀ ਕਿਸਮ ਦੇ ਚੂਨੇਗੱਚ ਮਸਾਲੇ ਦੀ ਵਰਤੋਂ ਹੀ ਕਰਨੀ ਚਾਹੀਦੀ ਹੈ।

## ਗੁਰਦੁਆਰਾ ਕਲਗੀਧਰ ਸਾਹਿਬ ਬਘੌਰ ਦੀ ਉਸਾਰੀ ਕਿਵੇਂ ਹੋਈ

ਦਸਮ ਪਾਤਸ਼ਾਹ ਦੇ ਚਰਨਾਂ ਪਿੱਛੇ ਸਾਨੂੰ ਵੀ ਬਘੌਰ ਦੀ ਯਾਤਰਾ ਕਰਨ ਦਾ ਮੌਕਾ ਮਿਲ ਗਿਆ। ਅਜਮੇਰ ਤੋਂ ਭੀਲਵਾੜੇ

ਨੂੰ ਜਾਂਦੀ ਸੜਕ ਉੱਤੇ ਤਕਰੀਬਨ ਸਵਾ ਸੌ ਕਿਲੋਮੀਟਰ ਦੇ ਫਾਸਲੇ 'ਤੇ ਮਾਂਡਲ ਚੌਕ ਦਾ ਬੱਸ-ਅੱਡਾ ਆਉਂਦਾ ਹੈ। ਮਾਂਡਲ ਚੌਕ ਦੇ ਲਹਿੰਦੇ ਪਾਸੇ 27 ਕਿਲੋਮੀਟਰ ਦੂਰ ਕੋਠਾਰੀ ਨਦੀ ਦੇ ਕਿਨਾਰੇ ਬਘੌਰ ਪਿੰਡ ਵਸਦਾ ਹੈ। ਸਤਾਈ ਕਿਲੋਮੀਟਰ ਦਾ ਇਹ ਫਾਸਲਾ ਇਲਾਕੇ ਦੀ ਖ਼ੁਸ਼ਹਾਲੀ ਦੀ ਗਵਾਹੀ ਦਿੰਦਾ ਹੈ। ਸੜਕ ਦੇ ਦੋਹੀਂ ਪਾਸੀਂ ਹਰੀਆਂ ਕਚੂਰ ਪਹਾੜੀ ਕਿੱਕਰਾਂ ਅਤੇ ਦੋਵੇਂ ਪਾਸੇ ਕੁਝ ਦੂਰੀ 'ਤੇ ਨੀਵੀਆਂ ਪਹਾੜੀਆਂ ਦਿਖਾਈ ਦਿੰਦੀਆਂ ਸਨ। ਕਿਤੇ-ਕਿਤੇ ਖਜੂਰ ਦੇ ਰੁੱਖ ਵੀ ਖੜ੍ਹੇ ਸਨ ਅਤੇ ਕਈ ਥਾਈਂ ਉੱਚੀਆਂ ਸੰਘਣੀਆਂ ਥੋਰ੍ਹਾਂ ਦੀ ਵਾੜ ਖੇਤਾਂ ਦੀ ਰਾਖੀ ਕਰ ਰਹੀ ਸੀ। ਸ਼ਾਮ ਢਲ ਜਾਣ ਕਰਕੇ ਰਾਜਸਥਾਨੀ ਲਿਬਾਸ ਵਿੱਚ ਔਰਤਾਂ ਅਤੇ ਮਰਦ ਖੇਤਾਂ ਵਿੱਚੋਂ ਆਪਣੇ ਘਰਾਂ ਨੂੰ ਪਰਤ ਰਹੇ ਸਨ। ਕੁਝ ਥਾਵਾਂ 'ਤੇ ਮੱਝਾਂ-ਗਾਈਆਂ ਦੇ ਵੱਗ ਤੇ ਭੇਡਾਂ-ਬੱਕਰੀਆਂ ਦੇ ਇੱਜੜ ਸੜਕ ਉੱਤੇ ਰੁਕਾਵਟ ਪਾ ਦਿੰਦੇ ਸਨ। ਮਾਲ-ਡੰਗਰ ਅਤੇ ਉਨ੍ਹਾਂ ਦੇ ਮਾਲਕਾਂ ਦੀ ਸਿਹਤ ਚੰਗੀ ਦਿਖਾਈ ਦਿੰਦੀ ਸੀ। ਜਿਨ੍ਹਾਂ ਨੇ ਰਾਜਸਥਾਨ ਨਹੀਂ ਵੇਖਿਆ, ਉਹ ਇਸ ਨੂੰ ਇਕ ਰੁੱਖਾ-ਸੁੱਕਾ ਅਤੇ ਰੇਤਲਾ ਪ੍ਰਾਂਤ ਹੀ ਸਮਝਦੇ ਹਨ ਪਰ ਰਾਜਸਥਾਨ ਦੇ ਕਈ ਇਲਾਕੇ ਬਹੁਤ ਹਰੇ-ਭਰੇ ਅਤੇ ਉਪਜਾਊ ਹਨ।

27 ਸਤੰਬਰ 2001 ਨੂੰ ਸ਼ਾਮੀਂ ਛੇ ਵਜੇ ਅਸੀਂ ਬਘੌਰ ਪਹੁੰਚੇ। ਕਾਰ ਸੇਵਾ ਵਾਲੇ ਬਾਬਿਆਂ ਨੇ ਪਿੰਡ ਬਘੌਰ ਦੇ ਉਰਲੇ ਪਾਸੇ ਸੜਕ ਦੇ ਕਿਨਾਰੇ ਆਪਣਾ ਰਿਹਾਇਸ਼ੀ ਅਸਥਾਨ ਬਣਾਇਆ ਹੋਇਆ ਹੈ। ਗੁਰਦੁਆਰਾ ਬਘੌਰ ਦੀ ਉਸਾਰੀ ਕਰਵਾ ਰਹੇ ਬਾਬਾ ਕੁਲਵਿੰਦਰ ਸਿੰਘ ਸਾਨੂੰ ਬੜੇ ਸਤਿਕਾਰ ਨਾਲ ਮਿਲੇ। ਖੁੱਲ੍ਹੇ ਵਿਹੜੇ ਵਿੱਚ ਮੰਜਿਆਂ ਉੱਤੇ ਬੈਠ ਕੇ ਚਾਹ ਦੇ ਗੱਫੇ ਲਾਉਂਦਿਆਂ ਮੁੱਢਲੀ ਗੱਲਬਾਤ ਸ਼ੁਰੂ ਹੋਈ। ਬਾਬਾ ਕੁਲਵਿੰਦਰ ਸਿੰਘ ਭਾਵੇਂ ਅਜੇ ਨੌਜੁਆਨ ਅਵਸਥਾ ਵਿੱਚ ਹੀ ਹਨ ਪਰ ਉਹ ਬੜੇ ਸੁਘੜ-ਸਿਆਣੇ ਗੁਰਸਿੱਖ ਹਨ। ਉਨ੍ਹਾਂ ਨੇ ਦੱਸਿਆ ਕਿ ਜਦੋਂ ਭੀਲਵਾੜੇ ਦੀ ਸੰਗਤ ਨੇ ਪੁਸ਼ਕਰ ਜਾ ਕੇ ਬਾਬਾ ਲੱਖਾ ਸਿੰਘ ਅਤੇ ਬਾਬਾ ਬਲਵਿੰਦਰ ਸਿੰਘ ਜੀ ਨੂੰ ਬਘੌਰ ਵਿੱਚ ਗੁਰਦੁਆਰਾ ਬਣਾਉਣ ਦੀ ਬੇਨਤੀ ਕੀਤੀ ਤਾਂ ਬਘੌਰ ਵਿੱਚ ਕਿਲੇ ਵਾਲੇ ਅਸਥਾਨ 'ਤੇ ਗੁਰਦੁਆਰਾ ਬਣਾਉਣ ਦੀ ਸਰਕਾਰੀ ਮਨਜ਼ੂਰੀ ਕਿਉਂਕਿ ਪਹਿਲਾਂ ਹੀ ਮਿਲੀ ਹੋਈ ਸੀ, ਇਸ ਲਈ ਇਥੇ ਛੇਤੀ ਹੀ ਕਾਰ ਸੇਵਾ ਸ਼ੁਰੂ ਹੋ ਗਈ। ਸਭ ਤੋਂ ਪਹਿਲਾਂ ਇਥੇ 25000 ਰੁਪਏ ਵਿੱਘੇ ਦੇ ਭਾਅ, ਢਾਈ ਲੱਖ ਦੀ ਦਸ ਵਿੱਘੇ ਜ਼ਮੀਨ ਖ਼ਰੀਦ ਕੇ ਸਿੰਘਾਂ ਦੀ ਰਿਹਾਇਸ਼ ਲਈ ਸਰਾਂ ਬਣਾਈ ਗਈ। ਸਰਾਂ ਦੀ ਉਸਾਰੀ 16 ਅਕਤੂਬਰ, 2000 ਨੂੰ ਸ਼ੁਰੂ ਹੋਈ। ਇਕ ਕਤਾਰ ਵਿੱਚ ਕਮਰੇ ਅਤੇ ਵਰਾਂਡਾ ਬਣਾ ਕੇ ਚਾਰ-ਦੀਵਾਰੀ ਕੀਤੀ ਗਈ। ਬਿਜਲੀ ਬੋਰਡ ਨੇ ਨਵਾਂ ਟਰਾਂਸਫ਼ਾਰਮਰ ਅਤੇ ਉਚੇਚੇ ਖੰਭੇ ਗੱਡ ਕੇ ਸਰਾਂ ਨੂੰ ਬਿਜਲੀ ਦਿੱਤੀ। ਬਿਜਲੀ ਦੀ ਸਪਲਾਈ ਉੱਤੇ 86000 ਰੁਪਏ ਖ਼ਰਚ ਆਏ ਜੋ ਹਲਕਾ ਮਾਂਡਲ ਦੇ ਐੱਮ. ਐੱਲ. ਏ. ਸ੍ਰੀ ਹਫ਼ੀਜ਼ ਮੁਹੰਮਦ ਨੇ ਆਪਣੇ ਅਖਤਿਆਰੀ ਫੰਡ ਵਿੱਚੋਂ ਦਿੱਤੇ।

ਡੂੰਘੀ ਸ਼ਾਮ ਵੇਲੇ ਬੱਤੀਆਂ ਜਗੀਆਂ ਤੇ ਅਸੀਂ ਪਿੰਡ ਵਿੱਚ ਕਿਲਾ ਵੇਖਣ ਗਏ। ਬਾਬਾ ਕੁਲਵਿੰਦਰ ਸਿੰਘ ਜੀ ਨੇ ਸਾਨੂੰ ਦੱਸਿਆ ਕਿ ਕਿਲੇ ਦਾ ਕੁੱਝ ਹਿੱਸਾ ਢਾਹ ਕੇ ਗੁਰਦੁਆਰਾ ਕਲਗੀਧਰ ਸਾਹਿਬ ਦੀ ਉਸਾਰੀ ਦਾ ਪਹਿਲਾ ਟੱਕ 29 ਜਨਵਰੀ, 2001 ਨੂੰ ਬਾਬਾ ਲੱਖਾ ਸਿੰਘ ਦੀ ਅਗਵਾਈ ਵਿੱਚ ਪੰਜ ਪਿਆਰਿਆਂ ਨੇ ਲਾਇਆ। ਬਾਰਾਂ ਫੁੱਟ ਡੂੰਘੀ ਨੀਂਹ, ਹੇਠੋਂ ਸਤ ਫੁੱਟ ਚੌੜੀ ਹੈ ਅਤੇ ਉੱਪਰ ਆ ਕੇ ਦੋ ਫੁੱਟ ਰਹਿ ਗਈ ਹੈ। ਉਨ੍ਹਾਂ ਨੇ ਇਹ ਵੀ ਦੱਸਿਆ ਕਿ ਕਿਲੇ ਦਾ ਬਾਕੀ ਹਿੱਸਾ ਵੀ ਕੁੱਝ ਸਮੇਂ ਬਾਅਦ ਸਾਨੂੰ ਮਿਲ ਜਾਏਗਾ। ਇਸ ਸਮੇਂ ਕਿਲੇ ਦੀ ਇਮਾਰਤ ਵਿੱਚ ਸਕੂਲ, ਹਸਪਤਾਲ ਅਤੇ ਪੰਚਾਇਤ ਘਰ ਚਲ ਰਹੇ ਹਨ, ਉਹ ਬਾਹਰ ਚਲੇ ਜਾਣਗੇ। ਗੁਰਦੁਆਰੇ ਦੀ ਹੇਠਲੀ ਪਹਿਲੀ ਮੰਜ਼ਲ ਲੰਗਰ ਹਾਲ ਵਜੋਂ ਵਰਤੀ ਜਾਏਗੀ ਅਤੇ ਦੂਜੀ ਮੰਜ਼ਲ 'ਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਏਗਾ।

ਗੁਰਦੁਆਰੇ ਦੀ ਇਮਾਰਤ ਨੂੰ ਖੁੱਲ੍ਹਾ ਡੁੱਲ੍ਹਾ ਬਣਾਉਣ ਲਈ ਹੋਰ ਜ਼ਮੀਨ ਖ਼ਰੀਦੀ ਗਈ। ਪਹਿਲਾਂ 130×30 ਫੁੱਟ ਜਗ੍ਹਾ ਇਕ ਲੱਖ ਵੀਹ ਹਜ਼ਾਰ ਦੀ ਖ਼ਰੀਦੀ। ਫੇਰ 80×33 ਫੁੱਟ ਥਾਂ 75000 ਦੀ ਅਤੇ ਫੇਰ 100×40 ਫੁੱਟ ਜਗ੍ਹਾ ਇਕ ਲੱਖ ਰੁਪਏ ਦੀ ਖ਼ਰੀਦ ਕੀਤੀ ਗਈ। ਸ੍ਰੀ ਗੰਗਾ ਰਾਮ ਅਚਾਰਜ ਬ੍ਰਾਹਮਣ ਨੇ ਚਾਰ ਬਿਸਵੇ ਜ਼ਮੀਨ ਗੁਰਦੁਆਰੇ ਨੂੰ ਭੇਟਾ ਕੀਤੀ। ਇਸ ਸਮੇਂ (ਨਵੰਬਰ 2002 ਵਿੱਚ) ਗੁਰਦੁਆਰਾ ਸਾਹਿਬ ਦੀ ਪੰਜ-ਮੰਜ਼ਲੀ ਇਮਾਰਤ ਮੁਕੰਮਲ ਹੋ ਚੁੱਕੀ ਹੈ। ਪਲੱਸਤਰ, ਚਾਰ-ਦੀਵਾਰੀ ਅਤੇ ਬਿਜਲੀ ਆਦਿ ਦਾ ਕੰਮ ਅਜੇ ਬਾਕੀ ਹੈ। ਇਕ ਦਿਨ ਫ਼ੋਨ 'ਤੇ ਬਾਬਾ ਲੱਖਾ ਸਿੰਘ ਜੀ ਨੇ ਦੱਸਿਆ ਕਿ ਬਘੌਰ ਵਿੱਚ ਦਸਮ ਪਾਤਸ਼ਾਹ ਦੀ ਯਾਦਗਾਰ ਬਣਾਉਣ ਲਈ ਹੁਣ ਤੱਕ ਤਕਰੀਬਨ ਇਕ ਕਰੋੜ ਰੁਪਿਆ ਖ਼ਰਚ ਹੋ ਚੁੱਕਾ ਹੈ ਅਤੇ ਪੰਜਾਹ ਲੱਖ ਹੋਰ ਖ਼ਰਚ ਹੋਣ ਦੀ ਸੰਭਾਵਨਾ ਹੈ।

ਇਸ ਸਮੇਂ ਬਘੌਰ ਦੀ ਕੁੱਲ ਆਬਾਦੀ 13000 ਹੈ, ਜਿਸ ਵਿੱਚ ਹਰ ਜਾਤ-ਬਰਾਦਰੀ ਦੇ ਲੋਕ ਰਹਿੰਦੇ ਹਨ। ਰੇਗਰ, ਰਾਜਪੂਤ ਅਤੇ ਜਾਟ ਖੇਤੀਬਾੜੀ ਕਰਦੇ ਹਨ। ਪਿੰਡ ਵਿੱਚ ਰੇਗਰ ਬਰਾਦਰੀ ਦੀ ਬਹੁ-ਗਿਣਤੀ ਹੈ। ਮੁਸਲਿਮ ਭਾਈਚਾਰੇ ਦੇ 200 ਘਰ ਅਤੇ ਬ੍ਰਾਹਮਣ ਬਾਣੀਆਂ ਦੇ 150 ਘਰ ਹਨ। ਸਾਰੀਆਂ ਬਰਾਦਰੀਆਂ ਦੇ ਲੋਕ ਪ੍ਰੇਮ-ਪਿਆਰ ਨਾਲ ਰਹਿੰਦੇ ਹਨ

ਅਤੇ ਸਹਿ-ਹੋਂਦ ਤੇ ਸਹਿਯੋਗ ਦੀ ਚੰਗੀ ਮਿਸਾਲ ਪੇਸ਼ ਕਰਦੇ ਹਨ। ਕਿਲੇ ਦੇ ਆਸ-ਪਾਸ ਸਾਰੇ ਧਰਮਾਂ ਦੇ ਧਰਮ-ਅਸਥਾਨ ਹਨ। ਰਾਜਸਥਾਨ ਵਿੱਚ ਬਾਬਾ ਰਾਮ ਦੇਵ ਦੀ ਬਹੁਤ ਮਾਨਤਾ ਹੈ। ਬਾਬਾ ਰਾਮਦੇਵ, ਸਿੱਖ ਗੁਰੂ ਸਾਹਿਬਾਨ ਦੀ ਤਰ੍ਹਾਂ ਸ਼ਸਤਰਧਾਰੀ ਮਹਾਂਪੁਰਸ਼ ਸਨ। ਉਨ੍ਹਾਂ ਦਾ ਮੰਦਰ ਕਿਲੇ ਦੇ ਨੇੜੇ ਬਣਿਆ ਹੋਇਆ ਹੈ। ਪਿੰਡ ਦਾ ਸਭ ਤੋਂ ਵੱਡਾ ਮੰਦਰ 'ਚਾਰ ਭੁਜਾ ਜੀ ਕਾ ਮੰਦਰ' ਕਿਲੇ ਦੇ ਦਰਵਾਜ਼ੇ ਦੇ ਸੱਜੇ ਹੱਥ ਸਥਿਤ ਹੈ। ਨੇੜੇ ਹੀ ਜੈਨੀਆਂ ਦਾ ਮੰਦਰ ਹੈ। ਇੱਥੇ ਹੀ ਇਕ ਪੁਰਾਣੀ ਮਸਜਿਦ ਬਣੀ ਹੋਈ ਹੈ ਜੋ ਮੰਦਰਾਂ ਤੋਂ ਬਹੁਤੀ ਦੂਰ ਨਹੀਂ। ਕਿਲੇ ਦੇ ਦੂਜੇ ਪਾਸੇ ਇਕ ਦਰਗਾਹ ਹੈ। ਕਿਲੇ ਦੇ ਨੇੜੇ ਹੀ ਲਕਸ਼ਮੀ ਨਰਾਇਣ ਜੀ ਦਾ ਪੁਰਾਤਨ ਮੰਦਰ ਹੈ। ਮੰਦਰ ਵਿੱਚ ਲਕਸ਼ਮੀ ਜੀ ਅਤੇ ਨਰਾਇਣ ਜੀ ਦੀਆਂ ਸੋਨੇ ਚਾਂਦੀ ਦੀਆਂ ਮੂਰਤੀਆਂ ਹਨ। ਮੰਦਰ ਦੇ ਦਰਵਾਜ਼ੇ ਚਾਂਦੀ ਦੇ ਹਨ। ਇਸ ਮੰਦਰ ਦੇ ਪੁਜਾਰੀ ਘਰਾਣੇ ਨੂੰ ਰਿਆਸਤ ਉਦੇਪੁਰ ਵੱਲੋਂ 500 ਵਿੱਘੇ ਜ਼ਮੀਨ ਮਿਲੀ ਹੋਈ ਹੈ ਜੋ ਹੁਣ ਵੀ ਉਨ੍ਹਾਂ ਦੇ ਪਾਸ ਹੈ। ਹੁਣ ਇਨ੍ਹਾਂ ਧਰਮ-ਅਸਥਾਨਾਂ ਦੇ ਵਿੱਚ-ਵਿਚਾਲੇ ਦਸਮ ਪਾਤਸ਼ਾਹ ਦੀ ਯਾਦ ਵਿੱਚ ਗੁਰਦੁਆਰਾ ਕਲਗੀਧਰ ਸਾਹਿਬ ਵੀ ਬਣ ਗਿਆ ਹੈ, ਜਿਸ ਨਾਲ ਬਘੌਰ ਦਾ ਸਰਬ-ਧਰਮ ਚਿਤਰ ਮੁਕੰਮਲ ਹੋ ਗਿਆ ਹੈ।

ਬਘੌਰ ਵਿੱਚ ਗੁਰਦੁਆਰਾ ਕਲਗੀਧਰ ਸਾਹਿਬ ਦੀ ਉਸਾਰੀ ਵਿੱਚ ਪਿੰਡ ਵਾਸੀਆਂ ਨੇ ਸ਼ੁਰੂ ਤੋਂ ਹੀ ਪੂਰਾ ਸਹਿਯੋਗ ਦਿੱਤਾ। 1981-82 ਵਿੱਚ ਸ੍ਰੀ ਜਗਦੀਸ਼ ਪ੍ਰਸਾਦ ਸ਼ਰਮਾ ਬਘੌਰ ਦੇ ਸਰਪੰਚ ਹੁੰਦੇ ਸਨ ਅਤੇ ਅੱਜ ਕੱਲ੍ਹ (ਸੰਨ 2002 ਵਿੱਚ) ਸ੍ਰੀ ਰਾਮ ਗੋਪਾਲ ਸੇਤੀਆ ਪਿੰਡ ਦੇ ਸਰਪੰਚ ਹਨ। ਸਰਪੰਚ ਸਾਹਿਬਾਨ ਅਤੇ ਪਿੰਡ ਦੇ ਹੋਰ ਲੋਕ ਵੀ ਇਥੇ ਗੁਰਦੁਆਰਾ ਬਣਨ ਵਿੱਚ ਬੜੇ ਖ਼ੁਸ਼ ਹਨ। ਸੰਨ 2001 ਵਿੱਚ ਜਦੋਂ ਬਾਬਾ ਲੱਖਾ ਸਿੰਘ ਜੀ ਹੋਰ ਸਿੰਘਾਂ ਨਾਲ ਬਘੌਰ ਆਏ ਤਾਂ ਇਲਾਕੇ ਵਿੱਚ ਔੜ ਲੱਗੀ ਹੋਈ ਸੀ। ਪਿਛਲੇ ਪੰਜਾਂ ਸਾਲਾਂ ਵਿੱਚ ਕਦੀ ਚੱਜ ਨਾਲ ਮੀਂਹ ਨਹੀਂ ਸੀ ਪਿਆ। ਪਰ ਜਦੋਂ ਪਿੰਡ ਵਿੱਚ ਸਿੰਘਾਂ ਦਾ ਫੇਰਾ ਪੈ ਗਿਆ ਤਾਂ ਕੁਝ ਦਿਨਾਂ ਪਿੱਛੋਂ ਹੀ ਇਲਾਕੇ ਵਿੱਚ ਭਰਵੀਂ ਬਰਸਾਤ ਹੋ ਗਈ। ਪਿੰਡ ਵਾਸੀਆਂ ਨੇ ਸਿੰਘਾਂ ਦੇ ਆਗਮਨ ਨੂੰ ਸ਼ੁੱਭ ਸ਼ਗਨ ਸਮਝਿਆ। ਦੇਵੀ ਲਾਲ ਦੀ ਕੁੱਝ ਜ਼ਮੀਨ ਕਿਲੇ ਦੇ ਨਾਲ ਲੱਗਦੀ ਸੀ ਉਹ ਜ਼ਮੀਨ ਉਸ ਨੇ ਬੜੇ ਸਸਤੇ ਭਾਅ ਗੁਰਦੁਆਰੇ ਨੂੰ ਦੇ ਦਿੱਤੀ।

ਮਈ 2001 ਵਿੱਚ ਰਾਮ ਸਨੇਹੀ ਪੰਥ ਨਾਲ ਸਬੰਧਿਤ ਸ੍ਰੀ ਰਾਮ ਦਿਆਲ ਜੀ ਮਹਾਰਾਜ ਬਘੌਰ ਆਏ ਤਾਂ ਉਨ੍ਹਾਂ ਨੇ ਇਕ ਭਰੇ ਦੀਵਾਨ ਵਿੱਚ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਪ੍ਰਸੰਗ ਬੜੇ ਵਿਸਥਾਰ ਨਾਲ ਸੁਣਾਇਆ। ਉਨ੍ਹਾਂ ਨੇ ਦਸਮ ਪਾਤਸ਼ਾਹ ਦੇ ਰਾਸ਼ਟਰ-ਪ੍ਰੇਮ, ਬਹਾਦਰੀ ਅਤੇ ਬਲੀਦਾਨ ਦੀ ਵੀ ਭਰਪੂਰ ਪ੍ਰਸੰਸਾ ਕੀਤੀ। ਬਘੌਰ ਵਾਸੀਆਂ ਨੂੰ ਸ੍ਰੀ ਰਾਮ ਦਿਆਲ ਜੀ ਦਾ ਇਹ ਵਿਆਖਿਆਨ ਸੁਣ ਕੇ ਬਹੁਤ ਖ਼ੁਸ਼ੀ ਹੋਈ। ਉਨ੍ਹਾਂ ਨੂੰ ਵਿਸ਼ੇਸ਼ ਖ਼ੁਸ਼ੀ ਇਸ ਗੱਲ ਦੀ ਸੀ ਕਿ ਐਸੇ ਮਹਾਨ ਗੁਰੂ ਕਦੀ ਉਨ੍ਹਾਂ ਦੇ ਪਿੰਡ ਵੀ ਆਏ ਸਨ।

ਬਾਬਾ ਕੁਲਵਿੰਦਰ ਸਿੰਘ ਨੇ ਸਾਨੂੰ ਸ੍ਰੀ ਰਾਮ ਗੋਪਾਲ ਸ਼ਰਮਾ, ਪੰਡਤ ਸ਼ੰਕਰ ਲਾਲ ਤਿਵਾੜੀ (ਉਮਰ 86 ਸਾਲ), ਡਾ: ਹਰੀ ਕਿਸ਼ਨ ਅਤੇ ਇਕ ਹੋਰ ਸੱਜਣ, ਸ੍ਰੀ ਸ਼ਾਸਤਰੀ ਜੀ ਨਾਲ ਮਿਲਾਇਆ। ਇਹ ਸਾਰੇ ਸੱਜਣ ਕਾਰ ਸੇਵਾ ਵਾਲੇ ਬਾਬਿਆਂ ਦੀ ਬਹੁਤ ਤਾਰੀਫ਼ ਕਰ ਰਹੇ ਸਨ। ਬਾਬਾ ਕੁਲਵਿੰਦਰ ਸਿੰਘ ਪਿੰਡ ਵਾਸੀਆਂ ਨਾਲ ਬੜੀ ਸੁਹਿਰਦਤਾ ਨਾਲ ਪੇਸ਼ ਆਉਂਦੇ ਹਨ ਅਤੇ ਵੇਲੇ ਕੁਵੇਲੇ ਉਨ੍ਹਾਂ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਵਿੱਚ ਵੀ ਸਹਾਇਤਾ ਕਰਦੇ ਹਨ। ਪਿੰਡ ਦਾ ਚੱਕਰ ਲਾਉਂਦਿਆਂ ਅਸੀਂ ਦੇਖਿਆ ਕਿ ਜਦੋਂ ਵੀ ਕੋਈ ਬਘੌਰ-ਵਾਸੀ ਬਾਬਾ ਜੀ ਦੇ ਸਾਹਮਣੇ ਆਉਂਦਾ ਸੀ ਤਾਂ ਉਨ੍ਹਾਂ ਨੂੰ ਹੱਥ ਜੋੜ ਕੇ ਨਮਸਕਾਰ ਕਰਦਾ ਸੀ। ਮੈਂ ਬਾਬਾ ਕੁਲਵਿੰਦਰ ਸਿੰਘ ਜੀ ਨੂੰ ਆਖਿਆ ਕਿ ਤੁਸੀਂ ਬਘੌਰ ਵਿੱਚ ਦਸਮ ਪਾਤਸ਼ਾਹ ਦਾ ਗੁਰਦੁਆਰਾ ਬਣਾ ਕੇ ਤਾਂ ਇਕ ਵੱਡਾ ਕੰਮ ਕੀਤਾ ਹੀ ਹੈ ਪਰ 1984 ਤੋਂ ਬਾਅਦ ਪੰਜਾਬ ਤੋਂ ਇੰਨੀ ਦੂਰ ਇਸ ਪਿੰਡ ਵਿੱਚ ਤੁਸੀਂ ਸਿੱਖਾਂ ਦੀ ਜੋ ਕਦਰ ਅਤੇ ਇੱਜ਼ਤ ਬਣਾਈ ਹੈ, ਇਹ ਉਸ ਤੋਂ ਵੀ ਵੱਡੀ ਪ੍ਰਾਪਤੀ ਹੈ।

ਬਘੌਰ ਦੀਆਂ ਇਕ ਦੋ ਹੋਰ ਗੱਲਾਂ ਵੀ ਪਾਠਕਾਂ ਨਾਲ ਸਾਂਝੀਆਂ ਕਰਨ ਵਾਲੀਆਂ ਹਨ। ਪਿੰਡ ਦੇ ਤਲਾਬ ਵਾਲੇ ਪਾਸੇ 65 ਏਕੜ ਦਾ ਇਕ ਮਾਲੀਆਂ ਦਾ ਬਾਗ਼ ਹੈ ਜਿਸ ਦੀ ਧਰਤੀ ਬੜੀ ਉਪਜਾਊ ਹੈ। ਬਾਗ਼ ਵਿੱਚ ਅੰਬ, ਕੇਲੇ, ਨਿੰਬੂ ਅਤੇ ਪਪੀਤੇ ਆਦਿ ਦੇ ਫਲਦਾਰ ਰੁੱਖ ਲੱਗੇ ਹੋਏ ਹਨ। ਕਣਕ, ਮੱਕੀ, ਗੰਨਾ ਅਤੇ ਕਪਾਹ ਦੀ ਖੇਤੀ ਵੀ ਕੀਤੀ ਜਾਂਦੀ ਹੈ। ਸ਼ਾਇਦ ਇਹ ਉਹੀ ਬਾਗ ਹੈ ਜਿੱਥੇ ਦਸਮ ਪਾਤਸ਼ਾਹ ਦੇ ਵਹੀਰ ਦੇ ਊਠ ਜਾ ਵੜੇ ਸਨ ਤੇ ਲੜਾਈ ਸ਼ੁਰੂ ਹੋ ਗਈ ਸੀ। ਇਸ ਬਾਗ਼ ਦੇ ਕਈ ਮਾਲਕ ਹਨ, ਜੋ ਬਾਗ਼ ਦੇ ਨਾਲ ਲੱਗਦੇ ਮਾਤਾ ਬ੍ਰਾਹਮਣੀ ਦੇ ਮੰਦਰ ਦੇ ਪੁਜਾਰੀ ਹੋਣ ਕਰਕੇ ਭੋਪਾ ਕਹਾਉਂਦੇ ਹਨ। ਦੋ ਮਾਲੀ ਭਰਾਵਾਂ ਦੇ ਨਾਂ ਜਗਰੂਪ ਭੋਪਾ ਅਤੇ ਦੁੱਕਲ ਭੋਪਾ ਹਨ। ਮਾਤਾ ਦੇ ਮੰਦਰ ਦੇ ਨੇੜੇ ਇਕ ਬਾਉਲੀ ਹੈ ਜਿਸ ਦਾ ਪਾਣੀ ਕੇਵਲ 20 ਫੁੱਟ 'ਤੇ ਹੈ ਜਦ ਕਿ ਸਾਰੇ ਬਘੌਰ ਵਿੱਚ ਪਾਣੀ ਕਿਤੇ ਵੀ ਸੌ, ਦੋ ਸੌ ਫੁੱਟ ਤੋਂ ਘੱਟ ਡੂੰਘਾ ਨਹੀਂ ਹੈ। ਇਸ ਬਾਉਲੀ ਦਾ

ਪਾਣੀ ਬਹੁਤ ਮਿੱਠਾ ਅਤੇ ਵਧੀਆ ਹੈ। ਜੋ ਕਦੀ ਉਦੇਪੁਰ ਦੇ ਰਾਜ ਮਹਿਲਾਂ ਵਿੱਚ ਵੀ ਜਾਂਦਾ ਸੀ।

ਬਘੌਰ ਦੇ ਬਾਹਰਵਾਰ ਤਲਾਬ ਦੇ ਕਿਨਾਰੇ ਉੱਚੀ ਧਰਤੀ ਉੱਤੇ ਅਬਰਕ ਦੇ ਟੁਕੜੇ ਚਮਕਦੇ ਦਿਖਾਈ ਦਿੰਦੇ ਹਨ। ਇਹ ਧਰਤੀ ਅਬਰਕ ਵਾਲੀ ਹੈ। ਬਘੌਰ ਤੋਂ ਦੋ ਤਿੰਨ ਕਿਲੋਮੀਟਰ ਦੇ ਫਾਸਲੇ 'ਤੇ ਗਣੇਸ਼ਪੁਰਾ ਅਤੇ ਟਹੂੰਕਾ ਵਿੱਚ ਅਬਰਕ ਦੀਆਂ ਖਾਣਾਂ ਹਨ ਜਿੱਥੇ ਧਰਤੀ ਵਿੱਚੋਂ ਅਬਰਕ ਨਿਕਲਦਾ ਹੈ।

ਬਘੌਰ ਵਿੱਚ ਉਸਾਰੀ ਅਧੀਨ ਦਸਮ ਪਾਤਸ਼ਾਹ ਦਾ ਗੁਰਦੁਆਰਾ ਹੌਲੀ-ਹੌਲੀ ਇਲਾਕੇ ਵਿੱਚ ਪ੍ਰਸਿੱਧੀ ਪ੍ਰਾਪਤ ਕਰ ਰਿਹਾ ਹੈ। ਸ: ਇੰਦਰਪਾਲ ਸਿੰਘ ਸੋਨੀ ਭੀਲਵਾੜਾ ਰਾਜ ਸਭਾ ਮੈਂਬਰ ਸ੍ਰੀ ਸੰਤੋਸ਼ ਬਾਗੜੋਦੀਆਂ, ਭੀਲਵਾੜੇ ਦੀ ਹੋਰ ਸੰਗਤ ਦੇ ਸਹਿਯੋਗ ਨਾਲ ਗੁਰਦੁਆਰਾ ਬਘੌਰ ਦੀ ਬੜੀ ਸ਼ਰਧਾ ਅਤੇ ਸਰਗਰਮੀ ਨਾਲ ਸੇਵਾ ਕਰ ਰਹੇ ਹਨ। ਉਨ੍ਹਾਂ ਦੀ ਪ੍ਰੇਰਨਾ ਨਾਲ ਇਲਾਕੇ ਦੇ ਐਮ.ਐਲ. ਏ. ਸ੍ਰੀ ਹਫ਼ੀਜ਼ ਮੁਹੰਮਦ, ਭੀਲਵਾੜੇ ਦੇ ਲੋਕ ਸਭਾ ਮੈਂਬਰ ਸ੍ਰੀ ਵਿਜੇ ਪਾਲ ਸਿੰਘ ਜੋ ਨੈਸ਼ਨਲ ਇੰਸ਼ੋਰੈਂਸ ਕੰਪਨੀ ਵਿੱਚ ਡਿਵੈਲਪਮੈਂਟ ਅਫ਼ਸਰ ਹਨ, ਰਾਜਸਥਾਨ ਵਿਧਾਨ ਸਭਾ ਦੇ ਡਿਪਟੀ ਸਪੀਕਰ ਸ੍ਰੀ ਦੇਵਿੰਦਰ ਸਿੰਘ, ਆਵਾਜਾਈ ਮੰਤਰੀ ਸ੍ਰੀ ਬਨਵਾਰੀ ਲਾਲ ਬੇਰਵਾ ਗੁਰਦੁਆਰਾ ਕਲਗੀਧਰ ਸਾਹਿਬ ਬਘੌਰ ਦੀ ਯਾਤਰਾ ਕਰ ਚੁੱਕੇ ਹਨ। ਸ੍ਰੀ ਵਿਜੇ ਪਾਲ ਸਿੰਘ ਐਮ. ਪੀ. ਨੇ ਆਪਣੇ ਅਖਤਿਆਰੀ ਫੰਡ ਵਿੱਚੋਂ 32000 ਰੁਪਏ ਗੁਰਦੁਆਰਾ ਸਾਹਿਬ ਨੂੰ ਭੇਟ ਕੀਤੇ ਹਨ।

ਪੰਜਾਬ ਤੋਂ ਸੈਂਕੜੇ ਮੀਲ ਦੂਰ ਦਸਮ ਪਾਤਸ਼ਾਹ ਦੀ ਯਾਦਗਾਰ ਕਾਇਮ ਕਰਨਾ ਬਾਬਾ ਲੱਖਾ ਸਿੰਘ ਅਤੇ ਬਾਬਾ ਬਲਵਿੰਦਰ ਸਿੰਘ ਜੀ ਦਾ ਬਹੁਤ ਵੱਡਾ ਉੱਦਮ ਅਤੇ ਉਪਰਾਲਾ ਹੈ। ਬਾਬਾ ਜੀ ਨੇ ਅਜਮੇਰ-ਭੀਲਵਾੜਾ ਸੜਕ ਉੱਤੇ ਮਾਂਡਲ ਚੌਕ ਤੋਂ ਛੇ ਕਿਲੋਮੀਟਰ ਦੇ ਫਾਸਲੇ 'ਤੇ ਪਿੰਡ ਨਾਨਕਪੁਰਾ ਵਿੱਚ ਇਕ ਲੰਗਰ-ਅਸਥਾਨ ਵੀ ਕਾਇਮ ਕੀਤਾ ਹੈ ਜਿਥੇ ਚੌਵੀ ਘੰਟੇ ਲੰਗਰ ਚਲਦਾ ਰਹਿੰਦਾ ਹੈ ਅਤੇ ਉੱਤਰੀ ਭਾਰਤ ਤੋਂ ਸ੍ਰੀ ਹਜ਼ੂਰ ਸਾਹਿਬ ਨੰਦੇੜ ਨੂੰ ਜਾਂਦੀਆਂ ਸੰਗਤਾਂ ਲੋੜ ਅਨੁਸਾਰ ਲੰਗਰ ਛੱਕਦੀਆਂ ਅਤੇ ਵਿਸ਼ਰਾਮ ਕਰਦੀਆਂ ਹਨ।

'ਜਿਥੇ ਬਾਬਾ ਪੈਰ ਧਰੇ ਪੂਜਾ ਆਸਨ ਥਾਪਨ ਸੋਆ' ਦੇ ਵਾਕ ਅਨੁਸਾਰ ਬਘੌਰ ਵਿੱਚ ਦਸਮ ਪਾਤਸ਼ਾਹ ਦਾ ਨਿਸ਼ਾਨ ਸਾਹਿਬ ਝੁੱਲ ਰਿਹਾ ਹੈ। ਆਸ ਹੈ ਕਿ ਹੁਣ ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨ ਕਰਨ ਜਾਂਦੀਆਂ ਸੰਗਤਾਂ ਭੀਲਵਾੜੇ ਦੇ ਨੇੜੇ ਗੁਰਦੁਆਰਾ ਕਲਗੀਧਰ ਸਾਹਿਬ ਬਘੌਰ ਦੀ ਯਾਤਰਾ ਵੀ ਕਰਿਆ ਕਰਨਗੀਆਂ।

• • •

## 112

# ਗੁਰੂ ਗੋਬਿੰਦ ਸਿੰਘ ਜੀ ਦੀ ਬਘੌਰ ਤੋਂ ਦਿੱਲੀ ਨੂੰ ਵਾਪਸੀ

ਬਘੌਰ, ਗੁਰੂ ਗੋਬਿੰਦ ਸਿੰਘ ਜੀ ਦੀ ਪਹਿਲੀ ਦੱਖਣ ਯਾਤਰਾ ਦਾ ਬਹੁਤ ਅਹਿਮ ਅਤੇ ਆਖ਼ਰੀ ਪੜਾਅ ਸੀ। ਬਘੌਰ ਤੋਂ ਦਸਮ ਪਾਤਸ਼ਾਹ ਦਿੱਲੀ ਨੂੰ ਵਾਪਸ ਮੁੜ ਪਏ। ਕਈ ਜਗਿਆਸੂ ਕਹਿੰਦੇ ਹਨ, ਗੁਰੂ ਜੀ ਤਾਂ ਹਜ਼ੂਰ ਸਾਹਿਬ ਤੱਕ ਗਏ ਸਨ, ਉਹ ਬਘੌਰ ਤੋਂ ਕਿਵੇਂ ਮੁੜ ਆਏ? ਹਜ਼ੂਰ ਸਾਹਿਬ ਦਸਮ ਪਾਤਸ਼ਾਹ ਆਪਣੀ ਦੂਜੀ ਦੱਖਣ ਯਾਤਰਾ ਸਮੇਂ ਗਏ ਸਨ। ਕਈ ਲਿਖਾਰੀ ਗੁਰੂ ਜੀ ਦਾ ਕੇਵਲ ਇਕੋ ਵਾਰ ਦੱਖਣ ਜਾਣਾ ਮੰਨ ਕੇ ਉਨ੍ਹਾਂ ਦੀਆਂ ਦੋਹਾਂ ਯਾਤਰਾਵਾਂ ਦੇ ਪੜਾਵਾਂ ਨੂੰ ਰਲ-ਗਡ ਕਰ ਦਿੰਦੇ ਹਨ, ਜਿਸ ਨਾਲ ਇਤਿਹਾਸ ਵਿੱਚ ਗ਼ਲਤੀਆਂ ਅਤੇ ਭੁਲੇਖੇ ਪੈਦਾ ਹੋ ਜਾਂਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਪਹਿਲੀ ਦੱਖਣ ਯਾਤਰਾ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ (ਬਠਿੰਡਾ) ਤੋਂ ਕੱਤਕ ਸੁਦੀ ਪੰਜ ਸੰਮਤ 1763 ਬਿ. (30 ਅਕਤੂਬਰ 1706 ਈ:) ਨੂੰ ਸ਼ੁਰੂ ਕੀਤੀ ਸੀ। ਦੀਨੇ ਕਾਂਗੜ ਤੋਂ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਦੇ ਹੱਥ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਭੇਜਿਆਂ ਛੇ ਮਹੀਨੇ ਤੋਂ ਵੀ ਵਧ ਸਮਾਂ ਹੋ ਗਿਆ ਸੀ। ਗੁਰੂ ਜੀ ਦੀਨੇ ਕਾਂਗੜ ਤੋਂ ਕੋਟਕਪੂਰੇ ਵਿੱਚੀਂ ਮੁਕਤਸਰ ਗਏ। ਮੁਕਤਸਰ ਦਾ ਯੁੱਧ ਹੋਇਆ। ਮੁਕਤਸਰ ਤੋਂ ਦਸਮ ਪਾਤਸ਼ਾਹ ਫਿਰੋਜ਼ਪੁਰ ਦੇ ਨੇੜੇ ਵਜੀਦਪੁਰ ਗਏ। ਵਜੀਦਪੁਰ ਤੋਂ ਵਾਪਸ ਮੁਕਤਸਰ ਵਿੱਚੀਂ ਤਲਵੰਡੀ ਸਾਬੋ ਪਹੁੰਚੇ। ਪਰ ਇੰਨਾ ਲੰਮਾ ਸਮਾਂ ਬੀਤ ਜਾਣ ਉਪਰੰਤ ਵੀ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਵੱਲੋਂ ਕੋਈ ਖ਼ਬਰ ਨਾ ਆਈ। ਜ਼ਫ਼ਰਨਾਮਾ ਔਰੰਗਜ਼ੇਬ ਕੋਲ ਪਹੁੰਚ ਗਿਆ ਸੀ ਕਿ ਨਹੀਂ, ਇਸ ਬਾਰੇ ਅਜੇ ਤੱਕ ਕੁੱਝ ਪਤਾ ਨਹੀਂ ਸੀ ਲੱਗਾ। ਸੋ ਦਸਮ ਪਾਤਸ਼ਾਹ ਨੇ ਤਲਵੰਡੀ ਸਾਬੋ ਬੈਠਿਆਂ ਇਕ ਦਿਨ ਸਿੰਘਾਂ ਨੂੰ ਆਖਿਆ 'ਭਾਈ ਦਇਆ ਸਿੰਘ ਅਤੇ ਧਰਮ ਸਿੰਘ ਨੇ ਬਹੁਤ ਦੇਰ ਲਾ ਦਿੱਤੀ। ਉਨ੍ਹਾਂ ਬਾਰੇ ਕੁਝ ਪਤਾ ਨਹੀਂ ਲੱਗਾ। ਚਲੋ, ਸਾਰੇ ਤਿਆਰ ਹੋ ਜਾਓ, ਅਸੀਂ ਆਪ ਹੀ ਦੱਖਣ ਨੂੰ ਚਾਲੇ ਪਾ ਦਿੰਦੇ ਹਾਂ।' ਕੁਦਰਤੀ ਸਬੱਬ ਇੰਜ ਬਣ ਗਿਆ ਕਿ ਇਧਰੋਂ ਤਲਵੰਡੀ ਸਾਬੋ ਤੋਂ ਗੁਰੂ ਜੀ ਚੱਲ ਪਏ ਤੇ ਉਧਰੋਂ ਅਹਿਮਦ ਨਗਰ ਤੋਂ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਦੇ ਕੇ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਚਲ ਪਏ—

ਬਹੁਤ ਦਿਵਸ ਬੀਤਿਉ ਤਹਾਂ ਪ੍ਰਗਟ ਕਹੌ ਬੀਚਾਰ।
ਦਯਾ ਸਿੰਘ ਇਤ ਤੇ ਚਲਿਓ ਉਤ ਤੇ ਸਿਰਜਨਹਾਰ।
ਦਯਾ ਸਿੰਘ ਦੱਛਨ ਦਿਸਾ ਲਾਗੀ ਬਹੁਤ ਅਵਾਰ।
ਸਿੰਘਨ ਕੋ ਸਾਹਿਬ ਕਹਿਓ ਸਬੈ ਹੋਹੁ ਤਈਯਾਰ।

—ਸ੍ਰੀ ਗੁਰੂ ਸੋਭਾ (ਕਵੀ ਸੈਨਾਪਤਿ) ਅਧਿ: ਚੌਧਵਾਂ

ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਅਜੋਕੇ ਹਰਿਆਣੇ ਅਤੇ ਰਾਜਸਥਾਨ ਦੇ ਕੁਝ ਇਲਾਕਿਆਂ ਵਿੱਚੀਂ ਸਫ਼ਰ ਕਰਦੇ ਹੋਏ ਬਘੌਰ ਪਹੁੰਚੇ। ਬਘੌਰ ਵਿੱਚ ਭਾਈ ਦਇਆ ਸਿੰਘ ਅਤੇ ਧਰਮ ਸਿੰਘ ਵੀ ਔਰੰਗਜ਼ੇਬ ਨੂੰ ਅਹਿਮਦ ਨਗਰ ਵਿੱਚ ਜ਼ਫ਼ਰਨਾਮਾ ਦੇ ਕੇ ਵਾਪਸ ਆਉਂਦੇ ਹੋਏ ਮਿਲ ਪਏ। ਦੋਹਾਂ ਸਿੰਘਾਂ ਨੇ ਬਾਦਸ਼ਾਹੀ ਦਰਬਾਰ ਦਾ ਸਾਰਾ ਹਾਲ ਗੁਰੂ ਜੀ ਨੂੰ ਸੁਣਾਇਆ ਅਤੇ ਸੂਚਨਾ ਦਿੱਤੀ ਕਿ ਬਾਦਸ਼ਾਹ ਨੇ ਦਿੱਲੀ, ਲਾਹੌਰ ਤੇ ਸਰਹਿੰਦ ਦੇ ਸੂਬੇਦਾਰਾਂ ਨੂੰ ਫ਼ਰਮਾਨ ਜਾਰੀ ਕਰ ਦਿੱਤਾ ਹੈ ਕਿ ਗੁਰੂ ਗੋਬਿੰਦ ਸਿੰਘ ਨੂੰ ਦੱਖਣ ਵਿੱਚ ਬਾਦਸ਼ਾਹ ਨੂੰ ਮਿਲਣ ਆਉਣ ਲਈ ਸਾਰੀਆਂ ਸਹੂਲਤਾਂ ਮੁਹੱਈਆ ਕੀਤੀਆਂ ਜਾਣ ਤੇ ਗੁਰੂ ਜੀ ਅਹਿਮਦ ਨਗਰ ਵਿੱਚ ਆ ਕੇ ਬਾਦਸ਼ਾਹ ਨੂੰ ਮਿਲਣ। ਗੁਰੂ ਜੀ ਸਿੰਘਾਂ ਨੂੰ ਮਿਲ ਕੇ ਅਤੇ ਸ਼ਾਹੀ ਫ਼ਰਮਾਨ ਜਾਰੀ ਹੋਣ ਦੀ ਖ਼ਬਰ ਸੁਣ ਕੇ ਬਹੁਤ ਖ਼ੁਸ਼ ਹੋਏ। ਪਰ ਥੋੜ੍ਹੇ ਹੀ ਦਿਨਾਂ ਪਿੱਛੋਂ ਇਹ ਖ਼ਬਰ ਆ ਗਈ ਕਿ ਬਾਦਸ਼ਾਹ ਔਰੰਗਜ਼ੇਬ ਆਲਮਗੀਰ 20 ਫ਼ਰਵਰੀ, 1707 ਈ: ਨੂੰ ਅਹਿਮਦ ਨਗਰ ਵਿੱਚ ਚੜ੍ਹਾਈ ਕਰ ਗਿਆ ਹੈ। ਹੁਣ ਦਸਮ ਪਾਤਸ਼ਾਹ ਦਾ ਦੱਖਣ ਵਿੱਚ ਅਹਿਮਦ ਨਗਰ ਜਾਣ ਦਾ ਕੋਈ ਪਰਯੋਜਨ ਨਾ ਰਿਹਾ ਅਤੇ ਉਹ ਪੰਜਾਬ ਵੱਲ ਮੋੜੇ ਪਾਉਣ ਦੀ ਤਿਆਰੀ ਕਰਨ ਲੱਗ ਪਏ।

ਔਰੰਗਜ਼ੇਬ ਦੀ ਮੌਤ ਨਾਲ ਸਾਰੇ ਦੇਸ਼ ਵਿੱਚ ਹਲਚਲ ਮਚ ਗਈ। ਔਰੰਗਜ਼ੇਬ ਦੇ ਪੰਜ ਪੁੱਤਰ ਸਨ। ਸਭ ਤੋਂ ਵੱਡਾ



ਗੁਰਦੁਆਰਾ ਦਮਦਮਾ ਸਾਹਿਬ ਤਲਵੰਡੀ ਸਾਬੋ (ਬਠਿੰਡਾ)



ਗੁਰਦੁਆਰਾ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਬੰਦੂਕ ਦੀ ਪਰਖ



ਗੁਰਦੁਆਰਾ ਭਾਈ ਬੀਰ ਸਿੰਘ ਧੀਰ ਸਿੰਘ ਤਲਵੰਡੀ ਸਾਬੋ ਵਿਖੇ ਬਾਬਾ ਦੀਪ ਸਿੰਘ ਜੀ ਦੀ ਹੱਥ-ਲਿਖਤ ਪੋਥੀ, ਜਿਸ ਵਿਚ ਦਸਮ ਪਾਤਸ਼ਾਹ ਜੀ ਦੀ ਬਾਣੀ ਦਰਜ ਹੈ।



ਗੁਰਦੁਆਰਾ ਭਾਈ ਬੀਰ ਸਿੰਘ ਧੀਰ ਸਿੰਘ ਤਲਵੰਡੀ ਸਾਬੋ ਵਿਖੇ ਬਾਬਾ ਦੀਪ ਸਿੰਘ ਜੀ ਦਾ ਗੁਰਜ, ਕੜਾ, ਸਿਮਰਨਾ ਅਤੇ ਚੱਕਰ।



ਤਲਵੰਡੀ ਸਾਬੋ ਵਿਖੇ ਰਾਏ ਡੱਲ ਸਿੰਘ ਦੇ ਘਰ ਵਿਚ ਸੁਰੱਖਿਅਤ ਦਸਮ ਪਾਤਸ਼ਾਹ ਜੀ ਦਾ ਤੇਗ਼ਾ



ਬੀਬੀ ਗੁਰਪਾਲ ਕੌਰ ਤਲਵੰਡੀ ਸਾਬੋ ਦਸਮ ਪਾਤਸ਼ਾਹ ਜੀ ਦੀ ਸੁਨਹਿਰੀ ਦਸਤਾਰ ਦੇ ਦਰਸ਼ਨ ਕਰਾ ਰਹੇ ਹਨ



ਬੀਬੀ ਗੁਰਪਾਲ ਕੌਰ ਤਲਵੰਡੀ ਸਾਬੋ, ਮਾਤਾ ਸਾਹਿਬ ਕੌਰ ਜੀ ਦੇ ਰੇਬ ਪਜਾਮੇ ਦੇ ਦਰਸ਼ਨ ਕਰਾ ਰਹੇ ਹਨ।



ਤਲਵੰਡੀ ਸਾਬੋ ਵਿਖੇ ਰਾਏ ਡੱਲ ਸਿੰਘ ਦੀ ਸਮਾਧ।

ਪੁੱਤਰ ਮੁਹੰਮਦ ਸੁਲਤਾਨ 1676 ਈ: ਵਿੱਚ ਮਰ ਗਿਆ ਸੀ। ਚੌਥੇ ਪੁੱਤਰ ਸ਼ਹਿਜ਼ਾਦਾ ਅਕਬਰ ਨੇ ਰਾਜਪੂਤਾਂ ਨਾਲ ਮਿਲ ਕੇ ਔਰੰਗਜ਼ੇਬ ਵਿਰੁੱਧ 1681 ਈ: ਵਿੱਚ ਬਗ਼ਾਵਤ ਕਰ ਦਿੱਤੀ ਸੀ। ਆਪਣੀ ਹਾਰ ਪਿੱਛੋਂ ਉਹ ਈਰਾਨ ਵੱਲ ਨੱਸ ਗਿਆ ਅਤੇ 1706 ਈ: ਵਿੱਚ ਮਸ਼ਹਦ (ਖੁਰਾਸਾਨ) ਵਿੱਚ ਉਸ ਦੀ ਮੌਤ ਹੋ ਗਈ। ਬਾਕੀ ਬਚੇ ਤਿੰਨ ਪੁੱਤਰਾਂ ਵਿੱਚੋਂ ਸਭ ਤੋਂ ਛੋਟੇ ਕਾਮ ਬਖਸ਼ (ਜਨਮ : 1677 ਈ:) ਨੇ ਹੈਦਰਾਬਾਦ ਵਿੱਚ ਆਪਣੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ਸ਼ਾਹੀ ਤਖ਼ਤ ਦੇ ਮੁੱਖ ਦਾਅਵੇਦਾਰ ਔਰੰਗਜ਼ੇਬ ਦਾ ਦੂਜਾ ਅਤੇ ਤੀਜਾ ਪੁੱਤਰ ਸਨ। ਦੂਜੇ ਪੁੱਤਰ ਦਾ ਨਾਂ ਮੁਹੰਮਦ ਮੁਅੱਜ਼ਮ (ਜਨਮ : 1643 ਈ:) ਸੀ ਅਤੇ ਤੀਜੇ ਦਾ ਨਾਂ ਮੁਹੰਮਦ ਆਜ਼ਮ ਜਾਂ ਤਾਰਾ ਆਜ਼ਮ (ਜਨਮ : 1653 ਈ:) ਸੀ। ਔਰੰਗਜ਼ੇਬ ਦੀ ਮੌਤ ਸਮੇਂ ਉਸ ਦੇ ਸਭ ਤੋਂ ਨੇੜੇ ਤਾਰਾ ਆਜ਼ਮ ਸੀ। ਤਾਰਾ ਆਜ਼ਮ ਨੇ ਅਹਿਮਦ ਨਗਰ ਵਿੱਚ ਆਪਣੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ਮੁਹੰਮਦ ਮੁਅੱਜ਼ਮ ਇਸ ਸਮੇਂ ਕਾਬਲ ਦਾ ਸੂਬੇਦਾਰ ਸੀ। ਉਸ ਨੂੰ ਬਾਪ ਦੀ ਮੌਤ ਦਾ ਪਤਾ ਲੱਗਾ ਤਾਂ ਉਸ ਨੇ ਕਾਬਲ ਤੋਂ ਦਿੱਲੀ-ਆਗਰੇ ਵੱਲ ਕੂਚ ਕਰ ਦਿੱਤਾ। ਲਾਹੌਰ ਦੇ ਨੇੜੇ ਪਹੁੰਚ ਕੇ ਮੁਹੰਮਦ ਮੁਅੱਜ਼ਮ ਨੇ ਵੀ ਆਪਣੇ ਆਪ ਨੂੰ 'ਬਹਾਦਰ ਸ਼ਾਹ' ਦੇ ਨਾਂ ਹੇਠ ਬਾਦਸ਼ਾਹ ਐਲਾਨ ਕਰ ਦਿੱਤਾ। ਇਹ ਮਾਰਚ-ਅਪ੍ਰੈਲ ਤੇ ਮਈ 1707 ਈ: ਦਾ ਸਮਾਂ ਸੀ। ਇਸ ਵੇਲੇ ਮੁਗ਼ਲ ਬਾਦਸ਼ਾਹੀ ਦੇ ਤਿੰਨ ਦਾਅਵੇਦਾਰ ਹਿੰਦੁਸਤਾਨ ਵਿੱਚ ਗੱਜ ਰਹੇ ਸਨ। ਦੇਖੋ, ਤਕਦੀਰ ਕਿਸ ਦੇ ਸਿਰ ਉੱਤੇ ਤਾਜ ਰੱਖਦੀ ਹੈ ?

ਸਿੱਖ ਇਤਿਹਾਸ ਦੀਆਂ ਬਹੁਤ ਸਾਰੀਆਂ ਨਵੀਆਂ ਅਤੇ ਪੁਰਾਣੀਆਂ ਪੁਸਤਕਾਂ ਵਿੱਚ ਲਿਖਿਆ ਹੈ ਕਿ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਨੂੰ ਜਦੋਂ ਪਤਾ ਲੱਗਾ ਕਿ ਗੁਰੂ ਗੋਬਿੰਦ ਸਿੰਘ ਇਸ ਸਮੇਂ ਬਘੌਰ (ਰਾਜਸਥਾਨ) ਵਿੱਚ ਹਨ ਤਾਂ ਉਸ ਨੇ ਦਿੱਲੀ ਦੇ ਨੇੜੇ ਕਿਸੇ ਸਥਾਨ ਤੋਂ ਆਪਣੇ ਇਤਿਹਾਸ-ਪ੍ਰਸਿੱਧ ਮੁਨਸ਼ੀ ਨੰਦ ਲਾਲ ਅਤੇ ਕੁਝ ਹੋਰ ਅਹਿਲਕਾਰਾਂ ਨੂੰ ਗੁਰੂ ਜੀ ਪਾਸ ਇਹ ਬੇਨਤੀ ਕਰਨ ਲਈ ਭੇਜਿਆ ਕਿ ਤੁਸੀਂ ਤਖ਼ਤ ਨਸ਼ੀਨੀ ਦੀ ਜੰਗ ਵਿੱਚ ਮੇਰੀ ਸਹਾਇਤਾ ਕਰੋ। ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਨਾਲ ਦਸਮ ਪਾਤਸ਼ਾਹ ਦੇ ਸਬੰਧ ਅਨੰਦਪੁਰ ਦੇ ਸਮੇਂ ਤੋਂ ਚੰਗੇ ਸਨ। ਆਪਣੇ ਪਿਤਾ ਦੇ ਉਲਟ ਬਹਾਦਰ ਸ਼ਾਹ ਉਦਾਰ ਖ਼ਿਆਲਾਂ ਦਾ ਸ਼ਹਿਜ਼ਾਦਾ ਸੀ। ਭਾਈ ਨੰਦ ਲਾਲ (ਗੋਯਾ), ਬਹਾਦਰ ਸ਼ਾਹ ਅਤੇ ਦਸਮ ਪਾਤਸ਼ਾਹ ਜੀ ਦੇ ਵਿਚਾਲੇ ਕੜੀ ਦਾ ਕੰਮ ਕਰ ਰਿਹਾ ਸੀ। ਜਦੋਂ 1696 ਈ: ਵਿੱਚ ਪੰਜਾਬ ਦੇ ਹਾਲਾਤ ਨੂੰ ਸੁਧਾਰਨ ਲਈ ਔਰੰਗਜ਼ੇਬ ਨੇ ਮੁਹੰਮਦ ਮੁਅੱਜ਼ਮ ਨੂੰ ਪੰਜਾਬ ਅਤੇ ਮੁਲਤਾਨ ਦਾ ਸੂਬੇਦਾਰ ਬਣਾ ਕੇ ਭੇਜਿਆ ਸੀ ਤਾਂ ਉਸ ਨੇ ਗੁਰੂ ਜੀ ਉੱਤੇ ਹਮਲਾ ਨਹੀਂ ਕੀਤਾ ਅਤੇ ਨਾ ਹੀ ਕਿਸੇ ਹੋਰ ਤਰ੍ਹਾਂ ਉਨ੍ਹਾਂ ਦਾ ਕੋਈ ਨੁਕਸਾਨ ਕੀਤਾ। ਇਸ ਦੇ ਉਲਟ ਸ਼ਹਿਜ਼ਾਦੇ ਨੇ ਬਾਦਸ਼ਾਹੀ ਕਰ ਨਾ ਦੇਣ ਵਾਲੇ ਪਹਾੜੀ ਰਾਜਿਆਂ ਵਿਰੁੱਧ ਮੁਹਿੰਮਾਂ ਭੇਜ ਕੇ ਉਨ੍ਹਾਂ ਨੂੰ ਸੋਧਿਆ। ਅਜਿਹੇ ਲੋਕਾਂ ਵਿੱਚ ਕੁੱਝ ਗੁਰੂ-ਘਰ ਦੇ ਵਿਰੋਧੀ ਵੀ ਸ਼ਾਮਿਲ ਸਨ। ਬਚਿੱਤਰ ਨਾਟਕ ਵਿੱਚ ਦਸਮ ਪਾਤਸ਼ਾਹ ਲਿਖਦੇ ਹਨ—

ਤਬਿ ਅਉਰੰਗ ਮਨ ਮਾਹਿ ਰਿਸਾਵਾ।
ਮਦ੍ਰ ਦੇਸ ਕੋ ਪੂਤ ਪਠਾਵਾ।
ਤਿਹ ਆਵਤ ਸਭ ਲੋਕ ਡਰਾਨੇ।
ਬਡੇ ਬਡੇ ਗਿਰ ਹੇਰ ਲੁਕਾਨੇ।....
ਜੇ ਅਪਨੇ ਗੁਰ ਤੇ ਮੁਖ ਫਿਰ ਹੈ।
ਈਹਾਂ ਉਹਾਂ ਤਿਨ ਕੇ ਗ੍ਰਿਹਿ ਗਿਰ ਹੈ।

ਬਹਾਦਰ ਸ਼ਾਹ ਨੂੰ ਪੰਜਾਬ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਬਹੁ-ਪੱਖੀ ਪ੍ਰਭਾਵ ਦਾ ਪਤਾ ਸੀ। ਉਹ ਹਿੰਦੁਸਤਾਨ ਦਾ ਬਾਦਸ਼ਾਹ ਬਣਨ ਲਈ ਦੇਸ਼ ਦੇ ਲੋਕਾਂ ਦੀ ਸਦ-ਭਾਵਨਾ ਜਿੱਤਣਾ ਚਾਹੁੰਦਾ ਸੀ। ਉਸ ਨੂੰ ਇਸ ਗੱਲ ਦਾ ਵੀ ਅਹਿਸਾਸ ਸੀ ਕਿ ਉਸ ਦਾ ਕੱਟੜਵਾਦੀ ਪਿਤਾ ਔਰੰਗਜ਼ੇਬ ਵੀ ਆਪਣੀ ਆਖ਼ਰੀ ਉਮਰ ਵਿੱਚ ਗੁਰੂ ਜੀ ਦੀ ਦੈਵੀ ਸ਼ਖ਼ਸੀਅਤ ਨੂੰ ਸਮਝ ਕੇ ਉਨ੍ਹਾਂ ਪ੍ਰਤੀ ਸੁਲਾਹ-ਕੁਲ ਰਵਈਆ ਅਖ਼ਤਿਆਰ ਕਰਨ ਦਾ ਇੱਛੁਕ ਸੀ। ਇਸੇ ਲਈ ਉਸ ਨੇ ਗੁਰੂ ਜੀ ਦੇ ਹੱਕ ਵਿੱਚ ਸ਼ਾਹੀ ਫ਼ਰਮਾਨ ਜਾਰੀ ਕਰਕੇ ਉਨ੍ਹਾਂ ਨੂੰ ਮੁਲਾਕਾਤ ਲਈ ਆਪਣੇ ਪਾਸ ਬੁਲਾਇਆ ਸੀ। ਇਨ੍ਹਾਂ ਸਾਰੀਆਂ ਗੱਲਾਂ ਨੂੰ ਮੱਦੇ-ਨਜ਼ਰ ਰੱਖ ਕੇ ਬਹਾਦਰ ਸ਼ਾਹ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਗੁਰੂ ਜੀ ਦੀ ਮਦਦ ਲੈਣਾ ਚਾਹੁੰਦਾ ਸੀ।

ਗੁਰੂ ਗੋਬਿੰਦ ਸਿੰਘ ਵੀ ਕਿਸੇ ਕੱਟੜਵਾਦੀ ਸ਼ਹਿਜ਼ਾਦੇ ਦੀ ਥਾਂ ਬਹਾਦਰ ਸ਼ਾਹ ਵਰਗੇ ਕਿਸੇ ਉਦਾਰ-ਚਿਤ ਸ਼ਹਿਜ਼ਾਦੇ ਨੂੰ ਬਾਦਸ਼ਾਹ ਬਣਿਆ ਦੇਖਣਾ ਚਾਹੁੰਦੇ ਸਨ। ਇਹ ਨੀਤੀ ਗੁਰੂ ਘਰ ਦੀ ਪੁਰਾਤਨ ਨੀਤੀ ਦੇ ਅਨੁਕੂਲ ਸੀ। ਗੁਰੂ ਅਰਜਨ ਦੇਵ ਜੀ ਨੇ ਵੀ 1606 ਈ: ਵਿੱਚ ਕੱਟੜ ਮੌਲਾਣਿਆਂ ਦੇ ਪ੍ਰਭਾਵ ਹੇਠ ਆਏ ਜਹਾਂਗੀਰ ਦੀ ਬਜਾਏ, ਉਸ ਦੇ ਉਦਾਰ-ਚਿੱਤ ਪੁੱਤਰ ਖੁਸਰੋ ਦੀ ਆਪਣੇ ਢੰਗ ਨਾਲ ਮਦਦ ਕੀਤੀ ਸੀ। ਗੁਰੂ ਹਰਿ ਰਾਏ ਜੀ ਨੇ ਵੀ ਸ਼ਾਹ ਜਹਾਨ ਦੇ ਪੁੱਤਰਾਂ ਵਿੱਚ ਹੋਈ ਤਖ਼ਤ-

ਨਸ਼ੀਨੀ ਦੀ ਜੰਗ (1658 ਈ:) ਵਿੱਚ ਕੱਟੜ-ਖ਼ਿਆਲ ਔਰੰਗਜ਼ੇਬ ਦੇ ਵਿਰੁੱਧ ਉਦਾਰਵਾਦੀ ਦਾਰਾ ਸ਼ਿਕੋਹ ਦੀ ਸਹਾਇਤਾ ਕੀਤੀ ਸੀ। ਦਾਰਾ ਸ਼ਿਕੋਹ ਜਦੋਂ ਸਾਮੂਗੜ੍ਹ (ਆਗਰੇ) ਵਿੱਚ ਹਾਰ ਕੇ ਪੰਜਾਬ ਵੱਲ ਆਇਆ ਅਤੇ ਔਰੰਗਜ਼ੇਬ ਦੀ ਫ਼ੌਜ ਉਸ ਦਾ ਪਿੱਛਾ ਕਰ ਰਹੀ ਸੀ ਤਾਂ ਗੁਰੂ ਹਰਿ ਰਾਏ ਜੀ ਨੇ ਆਪਣੇ 2200 ਘੋੜ-ਸਵਾਰਾਂ ਦੀ ਸਹਾਇਤਾ ਨਾਲ ਉਸ ਨੂੰ ਗੋਇੰਦਵਾਲ ਦੇ ਪੱਤਣ ਤੋਂ ਦਰਿਆ ਬਿਆਸ ਪਾਰ ਕਰਨ ਵਿੱਚ ਮਦਦ ਕੀਤੀ ਸੀ। ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਬਹਾਦਰ ਸ਼ਾਹ ਤੋਂ ਕੁਝ ਵਾਅਦੇ ਲੈ ਕੇ ਬਾਦਸ਼ਾਹ ਬਣਨ ਵਿੱਚ ਉਸ ਦੀ ਸਹਾਇਤਾ ਕਰਨ ਦਾ ਭਰੋਸਾ ਦਿੱਤਾ। ਸ੍ਰੀ ਗੁਰੁ ਸੋਭਾ ਵਿੱਚ ਕਵੀ ਸੈਨਾਪਤਿ ਲਿਖਦੇ ਹਨ ਕਿ ਜਦੋਂ ਬਹਾਦਰ ਸ਼ਾਹ ਦਿੱਲੀ ਦੇ ਨੇੜੇ ਆਇਆ ਤਾਂ ਉਸ ਨੇ ਇਕ ਚਿੱਠੀ ਗੁਰੂ ਜੀ ਨੂੰ ਭੇਜੀ—

ਦਿੱਲੀ ਨਿਕਟਿ ਆਪ ਜਬ ਆਯੋ।
ਲਿਖਾ ਕੀਓ ਪ੍ਰਭ ਪਾਸ ਪਠਾਇਓ।

ਬਹਾਦਰ ਸ਼ਾਹ ਨੇ ਇਸ ਤਰ੍ਹਾਂ ਬੇਨਤੀ ਕੀਤੀ—

ਕਰਿ ਜੋਰੇ ਐਸੇ ਕਹਿਓ ਨਿਮਖ ਬਿਲਮ ਨਹੀ ਲਾਇ।
ਇਹ ਸੁਲਤਾਨੀ ਜੰਗ ਮੈ ਤੁਮ ਪ੍ਰਭ ਹੋਹੁ ਸਹਾਇ।

ਗੁਰੂ ਜੀ ਨੇ ਬਹਾਦਰ ਸ਼ਾਹ ਦੀ ਚਿੱਠੀ ਸੁਣ ਕੇ ਉਸ ਨੂੰ ਦਿਲਾਸਾ ਦਿੱਤਾ ਅਤੇ ਆਖਿਆ : ਤੁਸੀਂ ਮਨ ਵਿੱਚ ਕੋਈ ਸ਼ੰਕਾ ਨਾ ਕਰੋ, ਰਾਜ ਆਪ ਨੂੰ ਹੀ ਮਿਲੇਗਾ—

ਤੇਈ ਬਾਤ ਪ੍ਰਭ ਨੇ ਸੁਨਿ ਪਾਈ।
ਲਿਖਿਓ ਦਿਲਾਸਾ ਤਾਹਿ ਪਠਾਈ।
ਸੰਕਾ ਨੈਕ ਜੀਵ ਨਹੀਂ ਆਨੋ।
ਨਿਹਚੇ ਰਾਜ ਆਪਨਾ ਜਾਨੋ। —ਸ੍ਰੀ ਗੁਰੁ ਸੋਭਾ, ਅਧਿ: ਪੰਦਰ੍ਹਵਾਂ

ਭਾਈ ਕੋਇਰ ਸਿੰਘ ਵੀ ਇਸ ਗੱਲ ਦੀ ਗਵਾਹੀ ਭਰਦਾ ਹੈ—

ਰਾਜ ਦਯੋ ਹਮ ਸਾਹ ਬਹਾਦੁਰ ਕੌਂ
ਕੌਨ ਸਕੇ ਤਿਨ ਦੂਰ ਕਰਾਨੀ।
ਤਿਨ ਹਮਰੀ ਸੇਵਾ ਬਹੁ ਕਰੀ।
ਯਾ ਬਿਧਿ ਹੈਂ ਹਮ ਤਾ ਕੇ ਸਰੀ। —ਗੁਰ ਬਿਲਾਸ ਪਾਤਸ਼ਾਹੀ ਦਸਵੀਂ, ਅਧਿ: ਅਠਾਰ੍ਹਵਾਂ
(ਸਰੀ : ਸਹਾਇਕ)

ਬਹਾਦਰ ਸ਼ਾਹ ਨੂੰ ਇੰਜ ਤਸੱਲੀ ਦਾ ਸੰਦੇਸ਼ ਭੇਜ ਕੇ ਗੁਰੂ ਜੀ ਨੇ ਆਪਣੇ ਸਾਥੀ ਸਿੰਘਾਂ ਨੂੰ ਕਿਹਾ : ਭਾਈ ਸਿੰਘੋ, ਹੁਣ ਦਿੱਲੀ ਦੇ ਤਖ਼ਤ ਲਈ ਔਰੰਗਜ਼ੇਬ ਦੇ ਸ਼ਹਿਜ਼ਾਦਿਆਂ ਵਿੱਚ ਜੰਗ ਹੋਵੇਗੀ। ਆਓ, ਆਪਾਂ ਵੀ ਦਿੱਲੀ ਵੱਲ ਨੂੰ ਚਾਲੇ ਪਾਈਏ ਅਤੇ ਹਿੰਦੁਸਤਾਨ ਦੀ ਬਾਦਸ਼ਾਹੀ ਲਈ ਹੋਣ ਵਾਲੀ ਸੁਲਤਾਨੀ ਜੰਗ ਵੇਖੀਏ—

ਕੂਚ ਕੀਉ ਪ੍ਰਭ ਨੇ ਤਬੈ ਲੈ ਘੋਰਨ ਕੋ ਸੰਗ।
ਭਾਂਤ ਅਨੇਕਨ ਦੇਖੀਐ ਜਾ ਸੁਲਤਾਨੀ ਜੰਗ॥25॥ —ਸ੍ਰੀ ਗੁਰੁ ਸੋਭਾ, ਅਧਿ: ਚੌਧਵਾਂ

ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਬਘੌਰ ਦੇ ਦੋ ਰਾਜਿਆਂ ਨਾਲ ਯੁੱਧ ਕਰਕੇ ਅਤੇ ਕੀਚਕ-ਬੱਧ ਭੂਮੀ ਦੇਖ ਕੇ ਬਘੌਰ ਤੋਂ ਦਿੱਲੀ ਵੱਲ ਨੂੰ ਕੂਚ ਕਰ ਦਿੱਤਾ—

ਮਾਰ ਬਘੌਰ ਨਰੇਸ਼ ਜੁਤ, ਕ੍ਰੀਚਕ ਭੂਮ ਨਿਹਾਰ।
ਸ਼ਾਹਜਹਾਨਾਬਾਦ ਕੋ ਕੀਯੋ ਪਯਾਨੋ ਦਿਆਰ। —ਗੁਰ ਬਿਲਾਸ, ਭਾਈ ਸੁੱਖਾ ਸਿੰਘ

• • •

# 113

## ਜ਼ਫ਼ਰਨਾਮਾ ਤੇ ਔਰੰਗਜ਼ੇਬ

### ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ

ਬਾਦਸ਼ਾਹ ਔਰੰਗਜ਼ੇਬ ਦੀ ਮੌਤ ਕਾਰਨ ਹਿੰਦੁਸਤਾਨ ਦੇ ਸ਼ਾਹੀ ਤਖ਼ਤ ਉੱਤੇ ਕਬਜ਼ਾ ਕਰਨ ਲਈ ਉਸ ਦੇ ਤਿੰਨ ਪੁੱਤਰਾਂ ਵਿੱਚ ਜੰਗ ਦੇ ਹਾਲਾਤ ਪੈਦਾ ਹੋ ਗਏ। ਇਸ ਸੁਤਲਾਨੀ ਜੰਗ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਯੋਗਦਾਨ ਦਾ ਵਰਨਣ ਕਰਨ ਤੋਂ ਪਹਿਲਾਂ ਅਸੀਂ ਔਰੰਗਜ਼ੇਬ ਦੀ ਮੌਤ ਵਿੱਚ ਦਸਮ ਪਾਤਸ਼ਾਹ ਦੇ ਜ਼ਫ਼ਰਨਾਮੇ ਦੇ ਪ੍ਰਭਾਵ ਬਾਰੇ ਕੁਝ ਵਿਚਾਰ ਕਰਨਾ ਚਾਹੁੰਦੇ ਹਾਂ।

ਦੀਨੇ ਕਾਂਗੜ ਵਿੱਚ ਜ਼ਫ਼ਰਨਾਮਾ ਲਿਖਣ ਤੋਂ ਪਹਿਲਾਂ ਦਸਮ ਪਾਤਸ਼ਾਹ ਨੇ ਸਿੰਘਾਂ ਨਾਲ ਸਲਾਹ ਕੀਤੀ ਕਿ ਹਿੰਦੁਸਤਾਨ ਵਿੱਚ ਇਸਲਾਮ ਨੂੰ ਫੈਲਾਉਣ ਦੇ ਅੰਨ੍ਹੇ ਜੋਸ਼ ਵਿੱਚ ਬਾਦਸ਼ਾਹ ਔਰੰਗਜ਼ੇਬ ਦੇ ਜ਼ੁਲਮ ਬਹੁਤ ਵਧ ਗਏ ਹਨ। ਔਰੰਗਜ਼ੇਬ ਅਤੇ ਉਸ ਦੇ ਅੱਤਿਆਚਾਰੀ ਰਾਜ ਨੂੰ ਖ਼ਤਮ ਕਰਨ ਲਈ ਕੀ ਉਪਾਅ ਕੀਤਾ ਜਾਏ? ਅੱਤਿਆਚਾਰੀ ਬਾਦਸ਼ਾਹ ਨੂੰ ਕਾਗਜ਼ ਨਾਲ ਮਾਰੀਏ ਕਿ ਉਸ ਨੂੰ ਰਣਭੂਮੀ ਵਿੱਚ ਘਾਇਲ ਕਰਕੇ ਜਹੰਨਮ ਭੇਜ ਦੇਈਏ। 'ਗੁਰ ਬਿਲਾਸ' (1797 ਈ:) ਵਿੱਚ ਭਾਈ ਸੁੱਖਾ ਸਿੰਘ ਲਿਖਦੇ ਹਨ—

ਕ੍ਰਿਪਾਸਿੰਧ ਗੁਰਦੇਵ ਜੂ ਬਸ ਕਾਂਗੜ ਇਹ ਥਾਨ।
ਤਵਨ ਸਮੈ ਸੰਗ ਖਾਲਸੇ ਇਹ ਬਿਧ ਬਚਨ ਬਖਾਨ।
ਬਾਦਸ਼ਾਹ ਕਉ ਮਾਰੀਏ ਕਰੀਏ ਕਵਨ ਉਪਾਇ।
ਕੈ ਕਾਗਦ ਲਿਖ ਮਾਰੀਏ ਕੈ ਸਨਮੁਖ ਰਣ ਘਾਇ? —ਅਧਿਆਇ ਬਾਈਵਾਂ

ਸਿੰਘਾਂ ਨੇ ਬੇਨਤੀ ਕੀਤੀ, 'ਸੱਚੇ ਪਾਤਸ਼ਾਹੋ, ਮੁਗਲ ਬਹੁਤ ਖੋਟਾ ਹੈ। ਉਸ ਨੇ ਅੱਗੇ ਸਾਡੇ ਨਾਲ ਵਾਅਦੇ ਕਰਕੇ ਧੋਖਾ ਕੀਤਾ। ਉਸ ਕੋਲ ਲੱਖਾਂ ਦੀ ਗਿਣਤੀ ਵਿੱਚ ਫ਼ੌਜ ਹੈ। ਇਸ ਲਈ ਉਸ ਨੂੰ ਕਾਗਜ਼ ਨਾਲ ਮਾਰਨਾ ਹੀ ਠੀਕ ਰਹੇਗਾ। ਸਿਆਣੇ ਕਹਿੰਦੇ ਹਨ, ਜੇ ਦੁਸ਼ਮਣ ਕਾਗਜ਼ ਨਾਲ ਮਰ ਜਾਏ ਤਾਂ ਤਲਵਾਰ ਨੂੰ ਹੱਥ ਨਹੀਂ ਪਾਉਣਾ ਚਾਹੀਦਾ—

ਤੁਰਕ ਮਹਾ ਅਤਿ ਬੁਰੋ ਸਠ ਦਲ ਦਹ ਲਖ ਜਿਹ ਸੰਗ।
ਤਾ ਕੋ ਮਰਨ ਕਠਨ ਹੈ ਗਹ ਅਸ ਸਾਂਗ ਖਤੰਗ।
ਕਾਗਦ ਸਉ ਜਉ ਅਰੁ ਮਰੇ ਖੜਗ ਨ ਗਹੀਏ ਹਾਥ।
ਬੜੇ ਸਿਆਣੇ ਕਹਤ ਹੈਂ, ਇਹੈ ਪੁਰਾਤਨ ਗਾਥ। —ਗੁਰ ਬਿਲਾਸ, ਅਧਿ: ਬਾਈਵਾਂ

ਇਸ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਫਾਰਸੀ ਕਵਿਤਾ ਵਿੱਚ ਜ਼ਫ਼ਰਨਾਮਾ ਲਿਖ ਕੇ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਦੇ ਹੱਥ ਬਾਦਸ਼ਾਹ ਨੂੰ ਭੇਜ ਦਿੱਤਾ। ਗੁਰੂ ਜੀ ਦਾ ਹੁਕਮ ਸੀ ਕਿ ਜ਼ਫ਼ਰਨਾਮਾ ਕੇਵਲ ਬਾਦਸ਼ਾਹ ਨੂੰ ਹੀ ਦੇਣਾ ਹੈ, ਹੋਰ ਕਿਸੇ ਨੂੰ ਨਹੀਂ ਦੇਣਾ। ਔਰੰਗਜ਼ੇਬ ਉਦੋਂ ਦੱਖਣ ਵਿੱਚ ਅਹਿਮਦ ਨਗਰ ਦੇ ਸਥਾਨ 'ਤੇ ਰਹਿੰਦਾ ਸੀ। ਕਈ ਮਹੀਨਿਆਂ ਬਾਅਦ ਭਾਈ ਦਇਆ ਸਿੰਘ ਦੀ ਬਾਦਸ਼ਾਹ ਨਾਲ ਮੁਲਾਕਾਤ ਹੋਈ, ਤਾਂ ਉਸ ਨੇ ਦਸਮ ਪਾਤਸ਼ਾਹ ਦਾ ਵਿਜੈ-ਪੱਤਰ ਔਰੰਗਜ਼ੇਬ ਦੇ ਹੱਥਾਂ ਵਿੱਚ ਫੜਾਇਆ। ਭਾਈ ਸੁੱਖਾ ਸਿੰਘ ਨੇ ਬਾਦਸ਼ਾਹ ਨਾਲ ਭਾਈ ਦਇਆ ਸਿੰਘ ਦੀ ਮੁਲਾਕਾਤ ਦਾ ਬੜਾ ਸੁੰਦਰ ਵਰਨਣ ਕੀਤਾ ਹੈ। ਉਹ ਲਿਖਦੇ ਹਨ—ਭਾਈ ਦਇਆ ਸਿੰਘ ਨੇ ਨੀਲਾ ਬਾਣਾ ਪਹਿਨਿਆ ਹੋਇਆ ਸੀ। ਉਸ ਨੇ ਸਾਰੇ ਸ਼ਸਤਰ ਤੀਰ, ਤਲਵਾਰ, ਕਮਾਨ ਅਤੇ ਤਰਕਸ਼ ਆਦਿ ਸਜਾਏ ਹੋਏ ਸਨ। ਉਸ ਦੇ ਚਿਹਰੇ ਤੋਂ ਨੂਰ ਵਰ੍ਹ ਰਿਹਾ ਸੀ। ਹੌਲੀ-ਹੌਲੀ ਉਹ ਉਸ ਜਗ੍ਹਾ ਪਹੁੰਚਾ ਜਿੱਥੇ ਬਾਦਸ਼ਾਹ ਬੈਠਾ ਹੋਇਆ ਸੀ—

ਸਭੈ ਨੀਲ ਚੀਰੰ ਸਜੈ ਅੰਗ ਆਛੈ।
ਅਸੰ ਚਾਂਪ ਤੀਰੰ ਤੁਨੀਰੰ ਸੁ ਕਾਛੈ।

ਦਿਪੈ ਦਿਭ ਰੂਪੰ ਗਯੋ ਤੌਨ ਜਾਇ।
ਜਹਾਂ ਸ਼ਾਹ ਬੈਠਿਯੋ ਬਡੋ ਮੋਦ ਪਾਇ। —ਗੁਰ ਬਿਲਾਸ
(ਅਸ : ਤਲਵਾਰ, ਚਾਂਪ : ਕਮਾਨ, ਤੁਨੀਰ : ਤਰਕਸ਼, ਕਾਛੈ : ਸਜੇ ਹੋਏ)

ਭਾਈ ਦਇਆ ਸਿੰਘ ਦੇ ਦਗ-ਦਗ ਕਰਦੇ ਚਿਹਰੇ ਨੂੰ ਵੇਖ ਕੇ ਔਰੰਗਜ਼ੇਬ ਬੜਾ ਹੈਰਾਨ ਹੋਇਆ। ਭਾਈ ਸਾਹਿਬ ਨੇ ਨੇੜੇ ਜਾ ਕੇ ਬਾਦਸ਼ਾਹ ਨੂੰ ਫ਼ਤਿਹ ਬੁਲਾਈ—

ਲਖੈ ਰੂਪ ਯਾ ਕੋ ਰਹਾ ਬਿਸਮਾਈ।
ਤਬੈ ਲਾਗ ਯਾਨੈ ਫਤੇ ਜਾ ਬੁਲਾਈ। —ਗੁਰ ਬਿਲਾਸ

ਇਸ ਤਰ੍ਹਾਂ ਭਾਈ ਦਇਆ ਸਿੰਘ ਨੇ ਦਸਮ ਪਾਤਸ਼ਾਹ ਦੇ ਹੁਕਮ ਦੀ ਪਾਲਣਾ ਕਰਦੇ ਹੋਏ ਜ਼ਫ਼ਰਨਾਮਾ ਬਾਦਸ਼ਾਹ ਦੇ ਹੱਥਾਂ ਵਿੱਚ ਫੜਾ ਦਿੱਤਾ।

ਸਾਡੇ ਪੁਰਾਤਨ ਕਵੀ-ਇਤਿਹਾਸਕਾਰਾਂ ਦੀ ਇਹ ਧਾਰਨਾ ਹੈ ਕਿ ਦਸਮ ਪਾਤਸ਼ਾਹ ਦਾ ਵਿਜੈ-ਪੱਤਰ ਜ਼ਫ਼ਰਨਾਮਾ ਪੜ੍ਹ ਕੇ ਔਰੰਗਜ਼ੇਬ ਦੀਆਂ ਸਾਰੀਆਂ ਕਾਲੀਆਂ ਕਰਤੂਤਾਂ ਉਸ ਦੀਆਂ ਅੱਖਾਂ ਦੇ ਸਾਹਮਣੇ ਆ ਗਈਆਂ। ਉਸ ਦਾ ਮੂੰਹ ਪੀਲਾ ਪੈ ਗਿਆ। ਆਪਣੇ ਮੰਦ-ਕਰਮਾਂ ਦੇ ਪਛਤਾਵੇ ਕਾਰਨ ਕੁਝ ਹੀ ਦਿਨਾਂ ਵਿੱਚ ਉਸ ਦੀ ਮੌਤ ਹੋ ਗਈ। 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' (1751 ਈ:) ਵਿੱਚ ਭਾਈ ਕੋਇਰ ਸਿੰਘ ਲਿਖਦੇ ਹਨ—

ਬਾਚਯੋ ਜਫਰਨਾਮਾ ਬਿਧਿ ਨਾਨਾ।
ਤਾ ਮੈ ਲੀਲਾ ਲਿਖੀ ਅਪਾਰਾ।
ਬਾਚਤ ਭਯੋ ਸੁ ਸਾਹ ਸੁਮਾਰਾ।....
ਉਭੇ ਸਾਹ ਲਗੀ ਅਤਿ ਭਾਰੀ।
ਏਕ ਅਚਵੀ ਅਤਿ ਦੁਖਕਾਰੀ।...
ਤਾਹੀ ਦੁਖ ਹਜਰਤ ਮਰ ਗਯੋ।
ਹਾਹਾਕਾਰ ਸਰਬ ਪੁਰ ਭਯੋ। —ਅਧਿ: ਸਤਾਰ੍ਹਵਾਂ

ਭਾਈ ਸੁੱਖਾ ਸਿੰਘ ਅਨੁਸਾਰ ਜਦੋਂ ਬਾਦਸ਼ਾਹ ਨੇ ਜ਼ਫ਼ਰਨਾਮਾ ਪੜ੍ਹਿਆ ਤਾਂ ਜ਼ਫ਼ਰਨਾਮੇ ਦਾ ਬਿਰਤਾਂਤ ਉਸ ਦੇ ਹਿਰਦੇ ਵਿੱਚ ਖੁੱਭ ਗਿਆ। ਉਸ ਦੇ ਸਰੀਰ ਦਾ ਲਾਲ ਰੰਗ ਫਿੱਕਾ (ਪੀਲਾ) ਪੈ ਗਿਆ। ਇਸੇ ਦੁੱਖ ਨਾਲ ਬਾਦਸ਼ਾਹ ਦੀ ਮੌਤ ਹੋ ਗਈ—

ਯੌਂ ਜਨ ਹਨਿਯੋ ਸ਼ਾਹ ਉਰ ਸਿੱਕਾ।
ਅਰੁਨ ਬਰਨ ਭਯੋ ਬਦਨ ਸੁ ਫਿੱਕਾ।
ਤਾਹੀ ਦੁਖ ਹਜਰਤ ਮਰ ਗਯੋ।
ਹਾਹਾਕਾਰ ਤੁਰਕ ਗ੍ਰਿਹ ਭਯੋ। —ਗੁਰ ਬਿਲਾਸ, ਅਧਿ: ਬਾਈਵਾਂ

ਇਸ ਸਬੰਧ ਵਿੱਚ ਭਾਈ ਕੇਸਰ ਸਿੰਘ ਛਿੱਬਰ ਦਾ ਬਿਆਨ ਬਹੁਤ ਤਿੱਖਾ ਹੈ। 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' (1769 ਈ:) ਵਿੱਚ ਉਹ ਲਿਖਦੇ ਹਨ—

ਜਦਿ (ਜ਼ਫ਼ਰਨਾਮਾ) ਖੋਲ੍ਹਿ ਡਿਠਾ
ਤਬ ਮੁਖ ਪਰ ਜ਼ਰਦੀ ਵਰਤ ਗਈ।....
ਪੜ੍ਹਦਾ ਪੜ੍ਹਦਾ ਵਿਚੇ ਨਿੱਘਰ ਗਿਆ।
ਮੂੰਹੋਂ ਬੋਲਣ ਜੋਗਾ ਮੂਲ ਨ ਰਹਿਆ।

ਕੁੱਝ ਹੋਰ ਪੁਰਾਣੇ ਇਤਿਹਾਸ-ਲੇਖਕ ਵੀ ਇਸੇ ਤਰ੍ਹਾਂ ਦੇ ਵਿਚਾਰ ਪ੍ਰਗਟ ਕਰਦੇ ਹਨ ਜਿਨ੍ਹਾਂ ਵਿੱਚ 'ਗੁਰੂ ਕੀਆਂ ਸਾਖੀਆਂ' (1790 ਈ:) ਦੇ ਲੇਖਕ ਭਾਈ ਸਵਰੂਪ ਸਿੰਘ ਕੌਸ਼ਿਸ਼ ਅਤੇ 'ਸਿੰਘ ਸਾਗਰ' (1827 ਈ:) ਦੇ ਕਰਤਾ ਭਾਈ ਵੀਰ ਸਿੰਘ ਬੱਲ ਆਦਿ ਸ਼ਾਮਿਲ ਹਨ।

ਉਪਰੋਕਤ ਸਿੱਖ ਸਰੋਤਾਂ ਤੋਂ ਇਲਾਵਾ ਉਸ ਸਮੇਂ ਦੇ ਕੁੱਝ ਮੁਸਲਿਮ ਸਰੋਤ ਵੀ ਬਾਦਸ਼ਾਹ ਔਰੰਗਜ਼ੇਬ ਦੀ ਉਸ ਸਮੇਂ ਦੀ ਸਰੀਰਕ ਹਾਲਤ ਅਤੇ ਮਨੋ-ਦਸ਼ਾ ਉੱਤੇ ਕਾਫ਼ੀ ਰੌਸ਼ਨੀ ਪਾਉਂਦੇ ਹਨ। ਦੱਖਣ ਵਿੱਚ ਮਰਹੱਟਿਆਂ ਨਾਲ ਝੜਪਾਂ ਲੈਂਦਾ ਔਰੰਗਜ਼ੇਬ

ਅਕਤੂਬਰ 1705 ਈ: ਵਿੱਚ ਕ੍ਰਿਸ਼ਨਾ ਨਦੀ ਦੇ ਕੰਢੇ ਦੇਵਾਪੁਰ ਵਿੱਚ ਪਹੁੰਚਾ ਤਾਂ ਬਿਮਾਰ ਹੋ ਗਿਆ। ਉਸ ਦੇ ਜੋੜਾਂ ਵਿੱਚ ਦਰਦ ਰਹਿੰਦਾ ਸੀ ਅਤੇ ਕਈ ਵਾਰੀ ਉਹ ਬੇਸੁਰਤ ਵੀ ਹੋ ਜਾਂਦਾ ਸੀ। ਇਸ ਸਮੇਂ ਉਸ ਦੀ ਉਮਰ 87 ਸਾਲ ਸੀ। ਇਸ ਹਾਲਤ ਵਿੱਚ ਵੀ ਉਹ ਆਪਣਾ ਧਾਰਮਿਕ ਨਿੱਤ-ਕਰਮ ਅਤੇ ਸਰਕਾਰੀ ਕੰਮ-ਕਾਰ ਕਰਦਾ ਰਿਹਾ। ਹਕੀਮ ਹਾਜ਼ਕ ਖ਼ਾਂ ਦੀ ਦੁਆਈ ਨਾਲ ਬਾਦਸ਼ਾਹ ਕੁਝ ਸਿਹਤਯਾਬ ਹੋਇਆ ਤਾਂ ਉਸ ਨੇ ਹਕੀਮ ਨੂੰ ਸੋਨੇ ਨਾਲ ਤੋਲਿਆ ਅਤੇ ਹੀਰੇ-ਮੋਤੀਆਂ ਜੜਿਆ ਇਕ ਸਰਪੇਚ ਉਸ ਨੂੰ ਇਨਾਮ ਦਿੱਤਾ।

20 ਜਨਵਰੀ 1706 ਈ: ਨੂੰ ਔਰੰਗਜ਼ੇਬ ਅਹਿਮਦ ਨਗਰ ਆ ਗਿਆ ਅਤੇ 20 ਫਰਵਰੀ, 1707 ਈ: ਨੂੰ ਆਪਣੀ ਮੌਤ ਤੱਕ ਪੂਰੇ ਤੇਰਾਂ ਮਹੀਨੇ ਇੱਥੇ ਹੀ ਰਿਹਾ। ਇਸ ਸਬੰਧ ਵਿੱਚ ਕਵੀ ਸੈਨਾਪਤਿ ਵੀ ਇੰਨ-ਬਿੰਨ ਇਹੀ ਸੂਚਨਾ ਦਿੰਦੇ ਹਨ—

ਅਹਿਮਦ ਨਗਰ ਅਜਬ ਇਕ ਥਾਨਾ।
ਨਉਰੰਗ ਸ਼ਾਹ ਤਹਾਂ ਠਹਰਾਨਾ।
ਤੇਰਹ ਮਾਸ ਤਹਿ ਭੂਮ ਰਹਿਓ।
ਪਾਯੋ ਕਾਲ, ਕਾਲ ਬਸਿ ਭਯੋ। —ਸ੍ਰੀ ਗੁਰੂ ਸੋਭਾ (1711 ਈ:)

ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਦਾ ਜ਼ਫ਼ਰਨਾਮਾ ਲੈ ਕੇ ਅਹਿਮਦ ਨਗਰ ਪਹੁੰਚਣਾ, ਬਾਦਸ਼ਾਹ ਨੂੰ ਮਿਲਣ ਲਈ ਕੋਸ਼ਿਸ਼ਾਂ ਕਰਨਾ, ਆਖ਼ਰ ਬਾਦਸ਼ਾਹ ਨਾਲ ਮੁਲਾਕਾਤ ਹੋਣੀ ਤੇ ਉਸ ਨੂੰ ਜ਼ਫ਼ਰਨਾਮਾ ਸੌਂਪਣਾ ਅਤੇ ਦੋਹਾਂ ਸਿੰਘਾਂ ਦਾ ਪੰਜਾਬ ਨੂੰ ਪਰਤਣਾ, ਇਹ ਸਾਰੀਆਂ ਘਟਨਾਵਾਂ ਸੰਨ 1706 ਈ: ਦੇ ਅੱਧ ਜਾਂ ਅਖ਼ੀਰ ਵਿੱਚ ਇਸੇ ਸਥਾਨ 'ਤੇ ਹੋਈਆਂ।

ਬਿਮਾਰੀ ਅਤੇ ਬੁਢੇਪੇ ਕਾਰਨ ਇਸ ਸਮੇਂ ਔਰੰਗਜ਼ੇਬ ਦੀ ਹਾਲਤ ਬੜੀ ਨਿਰਾਸ਼ਾਜਨਕ ਸੀ। ਪਿਛਲੇ ਕੁੱਝ ਸਾਲਾਂ ਵਿੱਚ ਉਸ ਦੇ ਕੁੱਝ ਧੀਆਂ ਪੁੱਤਰਾਂ, ਨੂੰਹਾਂ ਅਤੇ ਪੋਤੇ ਪੋਤਰੀਆਂ ਦੀਆਂ ਲਗਾਤਾਰ ਹੋਈਆਂ ਮੌਤਾਂ ਨੇ ਉਸ ਨੂੰ ਉਦਾਸ ਕਰ ਦਿੱਤਾ ਸੀ। ਦੇਸ਼ ਦੀ ਰਾਜਨੀਤਕ ਹਾਲਤ ਵੀ ਚੰਗੀ ਨਹੀਂ ਸੀ। ਦੱਖਣ ਵਿੱਚ ਮਰਹੱਟਿਆਂ ਨਾਲ ਲੜਦਿਆਂ ਉਸ ਨੂੰ 25 ਸਾਲ ਬੀਤ ਗਏ ਸਨ ਪਰ ਉਹ ਆਪਣੀ ਜਿੱਤ ਅਤੇ ਮਰਹੱਟਿਆਂ ਦੀ ਹਾਰ ਦਾ ਦਾਅਵਾ ਨਹੀਂ ਸੀ ਕਰ ਸਕਦਾ। ਉਸ ਦੇ ਤਿੰਨ ਪੁੱਤਰ ਜਿਉਂਦੇ ਸਨ। ਉਸ ਨੂੰ ਭਵਿੱਖ ਦੀ ਝਲਕ ਦਿਖਾਈ ਦਿੰਦੀ ਸੀ ਕਿ ਉਸ ਦੇ ਅੱਖਾਂ ਮੀਟਦਿਆਂ ਹੀ ਭਿਆਨਕ ਜੰਗ ਹੋਵੇਗੀ ਤੇ ਮੁਸਲਮਾਨਾਂ ਦਾ ਲਹੂ ਮੁਸਲਮਾਨ ਹੀ ਡੋਲ੍ਹਣਗੇ। ਬੀਤੀ ਜ਼ਿੰਦਗੀ ਦੀ ਫ਼ਿਲਮ ਵੀ ਉਸ ਦੀਆਂ ਅੱਖਾਂ ਅੱਗੋਂ ਲੰਘ ਰਹੀ ਸੀ। ਪਿੱਛਾ ਦੂਰ ਰਹਿ ਗਿਆ ਸੀ ਤੇ ਅੱਗਾ ਨੇੜੇ ਦਿਖਾਈ ਦਿੰਦਾ ਸੀ। ਨਿਰਾਸ਼ਾ ਦੇ ਇਸ ਆਲਮ ਵਿੱਚ ਉਸ ਨੇ ਇਕ ਚਿੱਠੀ ਆਪਣੇ ਤੀਜੇ ਪੁੱਤਰ ਮੁਹੰਮਦ ਆਜ਼ਮ ਨੂੰ ਲਿਖੀ—

'ਅੱਲਾਹ ਤੈਨੂੰ ਤੰਦਰੁਸਤ ਰੱਖੇ!..... ਮੇਰੇ ਉੱਤੇ ਬਿਰਧ ਅਵਸਥਾ ਆ ਗਈ ਹੈ। ਨਿਰਬਲਤਾ ਨੇ ਮੈਨੂੰ ਦਬਾ ਲਿਆ ਹੈ। ਮੇਰਾ ਸਾਰਾ ਸਮਾਂ ਰਾਜ-ਸੱਤਾ ਵਿੱਚ ਹੀ ਬਤੀਤ ਹੋ ਗਿਆ ਪਰ ਹੁਣ ਅਫ਼ਸੋਸ ਹੀ ਬਾਕੀ ਰਹਿ ਗਿਆ ਹੈ। ਮੇਰਾ ਕੀਮਤੀ ਵਕਤ ਵਿਅਰਥ ਹੀ ਗੁਜ਼ਰ ਗਿਆ।....ਸ਼ਾਹੀ ਕੈਂਪ ਦੇ ਸਾਰੇ ਲੋਕ ਮੇਰੇ ਵਾਂਗ ਭੈਭੀਤ ਹਨ ਅਤੇ ਪਾਰੇ ਵਾਂਗ ਕੰਬ ਰਹੇ ਹਨ।

'ਮੈਂ ਇਸ ਸੰਸਾਰ ਵਿੱਚ ਕੁਝ ਲੈ ਕੇ ਨਹੀਂ ਆਇਆ ਤੇ ਨਾ ਹੀ ਹੁਣ ਕੁਝ ਲੈ ਕੇ ਚੱਲਿਆ ਹਾਂ। ਮੈਨੂੰ ਆਪਣੀ ਮੁਕਤੀ ਦੀ ਬਹੁਤ ਚਿੰਤਾ ਹੈ। ਪਤਾ ਨਹੀਂ, ਅੱਗੇ ਜਾ ਕੇ ਮੈਨੂੰ ਕੀ-ਕੀ ਤਸੀਹੇ ਮਿਲਣਗੇ ? .....'

'ਦਿਲ ਵਿੱਚ ਸਮਾਏ ਮੇਰੇ ਪੁੱਤਰ!... ਮੈਂ ਆਪਣੀ ਤੁੱਛਤਾ ਦਾ ਅਨੁਭਵ ਕਰਦਾ ਹੋਇਆ ਸੰਸਾਰ ਤੋਂ ਜਾ ਰਿਹਾ ਹਾਂ। ਮੈਂ ਆਪਣੇ ਪਾਪਾਂ ਤੇ ਔਗੁਣਾਂ ਦਾ ਫਲ ਆਪਣੇ ਨਾਲ ਲਿਜਾ ਰਿਹਾ ਹਾਂ।.... ਮੈਂ ਬੜੇ ਪਾਪ ਕੀਤੇ ਹਨ। ਪਤਾ ਨਹੀਂ, ਉਨ੍ਹਾਂ ਦੀ ਮੈਨੂੰ ਕੀ ਸਜ਼ਾ ਮਿਲੇਗੀ?.... ਸਾਵਧਾਨ, ਕੋਈ ਮੁਸਲਮਾਨ ਨਾ ਮਾਰਿਆ ਜਾਵੇ ਅਤੇ ਉਸ ਦਾ ਭਾਰ ਮੇਰੇ ਸਿਰ ਨਾ ਚੜ੍ਹੇ।... ਹੁਣ ਮੈਂ ਜਾ ਰਿਹਾ ਹਾਂ। ਭਲਾ ਬੁਰਾ ਜੋ ਵੀ ਮੈਂ ਕੀਤਾ, ਤੁਹਾਡੇ ਲਈ ਕੀਤਾ ਹੈ।

'ਕਿਸੇ ਨੇ ਆਪਣੀ ਆਤਮਾ ਨੂੰ ਜਾਂਦੇ ਹੋਏ ਨਹੀਂ ਦੇਖਿਆ, ਪਰ ਮੈਂ ਦੇਖ ਰਿਹਾ ਹਾਂ ਕਿ ਇਹ ਜਾ ਰਹੀ ਹੈ।'

(ਉਪਰੋਕਤ ਦੋਵੇਂ ਸੰਖੇਪ ਪੱਤਰ ਪ੍ਰਸਿੱਧ ਇਤਿਹਾਸਕਾਰ ਸ੍ਰੀ ਮੁਨੀ ਲਾਲ ਰਚਿਤ ਪੁਸਤਕ 'ਔਰੰਗਜ਼ੇਬ' (ਅੰਗਰੇਜ਼ੀ) ਵਿੱਚੋਂ ਲਏ ਗਏ ਹਨ)

ਇਹ ਦੋਵੇਂ ਚਿੱਠੀਆਂ ਔਰੰਗਜ਼ੇਬ ਨੇ ਆਪਣੇ ਪੁੱਤਰਾਂ ਨੂੰ 12 ਫਰਵਰੀ, 1707 ਈ. ਤੋਂ ਬਾਅਦ ਲਿਖੀਆਂ ਸਨ ਜਦੋਂ ਉਹ ਦੋਵੇਂ ਸ਼ਹਿਜ਼ਾਦੇ ਅਹਿਮਦ ਨਗਰ ਤੋਂ ਆਪਣੇ ਸੂਬਿਆਂ ਨੂੰ ਚਲੇ ਗਏ ਸਨ। ਇਹ ਚਿੱਠੀਆਂ ਲਿਖਣ ਤੋਂ ਕੁਝ ਹਫ਼ਤੇ

ਪਹਿਲਾਂ ਔਰੰਗਜ਼ੇਬ ਨੂੰ ਦਸਮ ਪਾਤਸ਼ਾਹ ਦਾ ਜ਼ਫ਼ਰਨਾਮਾ ਮਿਲ ਗਿਆ ਸੀ। ਜ਼ਫ਼ਰਨਾਮੇ ਦੇ ਮਜ਼ਮੂਨ ਨੇ ਔਰੰਗਜ਼ੇਬ ਨੂੰ ਝੰਜੋੜ ਕੇ ਰੱਖ ਦਿੱਤਾ ਸੀ। ਸੰਭਵ ਹੈ ਕਿ ਇਨ੍ਹਾਂ ਚਿੱਠੀਆਂ ਦੀ ਉਦਾਸ ਤੇ ਪਛਤਾਵੇ-ਭਰੀ ਸੁਰ ਦਾ ਕਾਰਨ ਜ਼ਫ਼ਰਨਾਮੇ ਦਾ ਪ੍ਰਭਾਵ ਹੀ ਹੋਵੇ, ਜੋ ਉਸ ਨੇ ਕੁਝ ਹਫ਼ਤੇ ਪਹਿਲਾਂ ਹੀ ਪੜ੍ਹਿਆ ਸੀ। ਦਸਮ ਪਾਤਸ਼ਾਹ ਨੇ ਔਰੰਗਜ਼ੇਬ ਨੂੰ ਉਸ ਦੀਆਂ ਵਾਅਦਾ-ਖ਼ਿਲਾਫ਼ੀਆਂ ਅਤੇ ਧੋਖ਼ੇਬਾਜ਼ੀਆਂ ਬਾਰੇ ਜੋ ਖਰੀਆਂ-ਖਰੀਆਂ ਸੁਣਾਈਆਂ ਸਨ ਅਤੇ ਫਿਟਕਾਰਾਂ ਪਾਈਆਂ ਸਨ, ਉਹ ਔਰੰਗਜ਼ੇਬ ਦੀ ਡੁੱਬਦੀ ਬੇੜੀ ਲਈ ਆਖ਼ਰੀ ਪੱਥਰ ਸਾਬਤ ਹੋਈਆਂ। ਇਸ ਲਈ ਇਹ ਕਹਿਣਾ ਅਤਿ-ਕਥਨੀ ਨਹੀਂ ਹੋਵੇਗਾ ਕਿ ਔਰੰਗਜ਼ੇਬ ਦੀ ਮੌਤ ਦੀ ਆਖ਼ਰੀ ਵਜ੍ਹਾ ਜ਼ਫ਼ਰਨਾਮਾ ਹੀ ਸੀ। ਦੀਨੇ ਕਾਂਗੜ ਵਿੱਚ ਸਿੰਘਾਂ ਨੇ ਦਸਮ ਪਾਤਸ਼ਾਹ ਨੂੰ ਜੋ ਬੇਨਤੀ ਕੀਤੀ ਸੀ, ਉਹ ਪੂਰਨ ਰੂਪ ਵਿੱਚ ਪ੍ਰਵਾਨ ਹੋ ਗਈ। ਜ਼ਫ਼ਰਨਾਮੇ ਦੇ ਕਾਗਜ਼ੀ-ਤੀਰ ਨੇ ਜਾਬਰ ਔਰੰਗਜ਼ੇਬ ਦਾ ਹਿਰਦਾ ਵਿੰਨ੍ਹ ਦਿੱਤਾ ਸੀ। ਇਥੇ ਕਬੀਰ ਜੀ ਦੀਆਂ ਦੋ ਤੁਕਾਂ ਇੰਨ-ਬਿੰਨ ਢੁੱਕਦੀਆਂ ਹਨ, ਭਾਵੇਂ ਇਹ ਕਿਸੇ ਹੋਰ ਸੰਦਰਭ ਵਿੱਚ ਹੀ ਉਚਾਰੀਆਂ ਗਈਆਂ ਹਨ—

> ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥
> ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥

ਭਾਈ ਦਇਆ ਸਿੰਘ ਅਤੇ ਧਰਮ ਸਿੰਘ ਅਹਿਮਦ ਨਗਰ ਵਿੱਚ ਬਾਦਸ਼ਾਹ ਨੂੰ ਜ਼ਫ਼ਰਨਾਮਾ ਦੇ ਕੇ ਅਜੇ ਪੰਜਾਬ ਵੱਲ ਨੂੰ ਮੁੜੇ ਹੀ ਸਨ ਕਿ ਬਘੌਰ ਵਿੱਚ ਖ਼ਬਰ ਆ ਗਈ ਕਿ 20 ਫਰਵਰੀ 1707 ਈ: ਨੂੰ ਔਰੰਗਜ਼ੇਬ ਚੜ੍ਹਾਈ ਕਰ ਗਿਆ ਹੈ। ਔਰੰਗਜ਼ੇਬ ਦੀ ਮੌਤ ਦੀ ਖ਼ਬਰ ਸੁਣ ਕੇ ਗੁਰੂ ਗੋਬਿੰਦ ਸਿੰਘ ਦਿੱਲੀ ਵੱਲ ਨੂੰ ਪਰਤ ਪਏ।

• • •

## 114

## ਚਲੋ ਬੇਗ ਚਲ ਦੇਖੀਏ ਜਾ ਸੁਲਤਾਨੀ ਜੰਗ

ਔਰੰਗਜ਼ੇਬ ਅਹਿਮਦ ਨਗਰ ਵਿੱਚ ਚੜ੍ਹਾਈ ਕਰ ਗਿਆ ਤਾਂ ਉਸ ਦੇ ਤਿੰਨ ਪੁੱਤਰਾਂ ਨੇ, ਜਿਥੇ ਜਿਥੇ ਵੀ ਉਹ ਬੈਠੇ ਸਨ, ਆਪਣੇ ਆਪ ਨੂੰ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ਸਭ ਤੋਂ ਛੋਟਾ ਪੁੱਤਰ ਕਾਮ ਬਖਸ਼ ਤਾਂ ਆਪਣੇ ਆਪ ਨੂੰ ਬਾਦਸ਼ਾਹ ਐਲਾਨ ਕਰਕੇ ਬੀਜਾਪੁਰ (ਹੈਦਰਾਬਾਦ ਦੱਖਣ) ਵਿੱਚ ਹੀ ਬੈਠਾ ਰਿਹਾ ਪਰ ਉਸ ਦੇ ਵੱਡੇ ਭਰਾ ਮੁਹੰਮਦ ਮੁਅੱਜ਼ਮ ਅਤੇ ਮੁਹੰਮਦ ਆਜ਼ਮ ਆਪਣੀਆਂ ਫ਼ੌਜਾਂ ਨੂੰ ਨਾਲ ਲੈ ਕੇ ਦਿੱਲੀ-ਆਗਰੇ ਵੱਲ ਨੂੰ ਚੱਲ ਪਏ ਤਾਂ ਜੋ ਰਾਜਧਾਨੀ ਉੱਤੇ ਕਬਜ਼ਾ ਕਰਕੇ ਮੁਕੰਮਲ ਰੂਪ ਵਿੱਚ ਹਿੰਦੁਸਤਾਨ ਦੇ ਬਾਦਸ਼ਾਹ ਬਣ ਸਕਣ। ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਨੇ ਗੁਰੂ ਗੋਬਿੰਦ ਸਿੰਘ ਜੀ ਪਾਸ ਆਪਣੇ ਸੰਦੇਸ਼-ਵਾਹਕ ਭੇਜ ਕੇ ਬੇਨਤੀ ਕੀਤੀ ਕਿ ਜੰਗ ਵਿੱਚ ਮੇਰੀ ਸਹਾਇਤਾ ਕਰੋ। ਵੱਡਾ ਪੁੱਤਰ ਹੋਣ ਕਰਕੇ ਬਾਦਸ਼ਾਹੀ ਤਖ਼ਤ ਉੱਤੇ ਉਸ ਦਾ ਹੱਕ ਬਣਦਾ ਸੀ। ਉਂਜ ਵੀ ਉਹ ਮਜ਼੍ਹਬੀ ਤੌਰ 'ਤੇ ਆਪਣੇ ਪਿਤਾ ਵਾਂਗ ਕੱਟੜ ਨਾ ਹੋ ਕੇ ਇਕ ਉਦਾਰ-ਚਿੱਤ ਮੁਗ਼ਲ ਸ਼ਹਿਜ਼ਾਦਾ ਸੀ। ਇਸ ਲਈ ਗੁਰੂ ਜੀ ਨੇ ਉਸ ਦੀ ਸਹਾਇਤਾ ਕਰਨੀ ਪ੍ਰਵਾਨ ਕਰ ਲਈ। ਦਸਮ ਪਾਤਸ਼ਾਹ ਇਹ ਬਚਨ ਕਹਿ ਕੇ ਆਪ ਵੀ ਬਘੌਰ ਤੋਂ ਦਿੱਲੀ ਵੱਲ ਨੂੰ ਚੱਲ ਪਏ—

ਯੌ ਕਹਿ ਕੈ ਪ੍ਰਭੂ ਕੂਚ ਕਰ ਲੈ ਘੋਰਨ ਕੇ ਤੰਗ।
ਚਲੋ ਬੇਗ ਚਲ ਦੇਖੀਏ ਜਾ ਸੁਲਤਾਨੀ ਜੰਗ॥81॥

—ਗੁਰ ਬਿਲਾਸ (ਭਾਈ ਸੁੱਖਾ ਸਿੰਘ)
ਅਧਿ : ਚੌਵੀਵਾਂ

ਤਖ਼ਤ-ਨਸ਼ੀਨੀ ਦੀ ਇਹ ਜੰਗ ਔਰੰਗਜ਼ੇਬ ਦੇ ਦੂਜੇ ਪੁੱਤਰ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਅਤੇ ਤੀਜੇ ਪੁੱਤਰ ਮੁਹੰਮਦ ਆਜ਼ਮ (ਤਾਰਾ ਆਜ਼ਮ) ਵਿਚਕਾਰ ਹੋਈ। ਔਰੰਗਜ਼ੇਬ ਦੀ ਮੌਤ ਦੀ ਖ਼ਬਰ ਸਭ ਤੋਂ ਪਹਿਲਾਂ ਸ਼ਹਿਜ਼ਾਦਾ ਮੁਹੰਮਦ ਆਜ਼ਮ ਨੂੰ ਮਿਲੀ ਕਿਉਂਕਿ ਉਹ ਅਹਿਮਦ ਨਗਰ ਤੋਂ ਕੇਵਲ 40-50 ਮੀਲ ਦੇ ਫਾਸਲੇ 'ਤੇ ਗੋਦਾਵਰੀ ਨਦੀ ਦੇ ਕੰਢੇ ਕੈਂਪ ਲਾਈ ਬੈਠਾ ਸੀ। ਉਹ ਬਾਪ ਦੀ ਮੌਤ ਤੋਂ ਅਗਲੀ ਰਾਤ ਹੀ ਅਹਿਮਦ ਨਗਰ ਪਹੁੰਚ ਗਿਆ। ਔਰੰਗਜ਼ੇਬ ਨੂੰ ਖਾਕ-ਸਪੁਰਦ ਕਰਨ ਦੀਆਂ ਆਖਰੀ ਰਸਮਾਂ ਮੁਕੰਮਲ ਕਰਕੇ ਉਸ ਨੇ ਆਪਣੇ ਬਾਦਸ਼ਾਹ ਹੋਣ ਦਾ ਐਲਾਨ ਕੀਤਾ ਅਤੇ ਆਪਣੇ ਨਾਂ ਦਾ ਸਿੱਕਾ ਜਾਰੀ ਕੀਤਾ।

**ਮੁਹੰਮਦ ਆਜ਼ਮ ਦੀ ਆਗਰੇ ਵੱਲ ਚੜ੍ਹਾਈ**—ਆਪਣੇ ਹੰਕਾਰੀ ਸੁਭਾਅ ਕਾਰਨ ਮੁਹੰਮਦ ਆਜ਼ਮ ਭਾਵੇਂ ਆਪਣੇ ਵੱਡੇ ਭਰਾ ਮੁਹੰਮਦ ਮੁਅੱਜ਼ਮ ਤੋਂ ਕੋਈ ਖ਼ਾਸ ਖ਼ਤਰਾ ਮਹਿਸੂਸ ਨਹੀਂ ਕਰਦਾ ਸੀ ਪਰ ਉਸ ਨੂੰ ਹਰਾ ਕੇ ਦਿੱਲੀ-ਆਗਰੇ ਉੱਤੇ ਕਬਜ਼ਾ ਕਰਨਾ ਤਾਂ ਜ਼ਰੂਰੀ ਸੀ। ਉਸ ਨੇ ਆਪਣੇ ਸਾਰੇ ਹਮਾਇਤੀਆਂ ਨੂੰ ਸਾਵਧਾਨ ਕੀਤਾ ਤੇ ਕਈਆਂ ਨੂੰ ਨਾਲ ਲੈ ਕੇ 17 ਮਾਰਚ 1707 ਨੂੰ ਆਗਰੇ ਵੱਲ ਰਵਾਨਾ ਹੋ ਗਿਆ। ਬਹਾਦਰ ਸ਼ਾਹ ਨਾਲ ਹੋਣ ਵਾਲੀ ਲੜਾਈ ਨੂੰ ਮੁਹੰਮਦ ਆਜ਼ਮ ਕੋਈ ਬਹੁਤ ਵੱਡੀ ਲੜਾਈ ਨਹੀਂ ਸੀ ਸਮਝਦਾ ਅਤੇ ਉਸ ਨੂੰ ਆਪਣੀ ਜਿੱਤ ਦਾ ਪੂਰਾ ਯਕੀਨ ਸੀ, ਇਸ ਲਈ ਉਹ ਆਪਣੀ ਕਾਫ਼ੀ ਫ਼ੌਜ ਅਤੇ ਤੋਪਖਾਨਾ ਅਹਿਮਦ ਨਗਰ ਵਿੱਚ ਹੀ ਛੱਡ ਗਿਆ। ਔਰੰਗਾਬਾਦ ਵਿੱਚ ਆਜ਼ਮ ਸ਼ਾਹ ਨੂੰ ਉਸ ਦੇ ਇਕ ਸਾਥੀ ਜਰਨੈਲ ਜ਼ੁਲਫ਼ਿਕਾਰ ਖ਼ਾਂ ਨੇ ਸਲਾਹ ਦਿੱਤੀ ਕਿ ਤੁਸੀਂ ਆਪਣੀਆਂ ਬੇਗਮਾਂ ਅਤੇ ਪਰਿਵਾਰ ਨੂੰ ਦੌਲਤਾਬਾਦ ਵਿੱਚ ਛੱਡ ਜਾਓ ਅਤੇ ਅਸੀਂ ਦੇਵਲ ਘਾਟ ਦੇ ਰਸਤੇ ਆਗਰੇ ਨੂੰ ਚਲਦੇ ਹਾਂ ਤਾਂ ਜੋ ਰਾਹ ਵਿੱਚ ਬੇਰਾਰ ਦੇ ਸੂਬੇਦਾਰ ਖ਼ਾਨ ਫਿਰੋਜ਼ ਜੰਗ ਨੂੰ ਵੀ ਆਪਣੇ ਨਾਲ ਲੈ ਲਈਏ। ਆਜ਼ਮ ਸ਼ਾਹ ਨੇ ਗਰਦਨ ਅਕੜਾ ਕੇ ਆਖਿਆ, 'ਸਾਡਾ ਮੁਕਾਬਲਾ ਕਿਸੇ ਸੱਚਮੁੱਚ ਦੇ ਦੁਸ਼ਮਣ ਨਾਲ ਨਹੀਂ ਹੈ ਕਿ ਮੈਂ ਆਪਣਾ ਪਰਿਵਾਰ ਪਿੱਛੇ ਛੱਡ ਜਾਵਾਂ। ਮੁਹੰਮਦ ਮੁਅੱਜ਼ਮ ਨੂੰ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ। ਨਾ ਹੀ ਸਾਨੂੰ ਅੰਨ੍ਹੇ ਫਿਰੋਜ਼ ਜੰਗ ਨੂੰ ਨਾਲ ਲੈਣ ਦੀ ਲੋੜ ਹੈ।' (ਬੇਰਾਰ ਦਾ ਸੂਬੇਦਾਰ ਖਾਨ ਫਿਰੋਜ਼ ਖ਼ਾਂ ਪਿਛਲੇ ਵੀਹ ਸਾਲ ਤੋਂ ਅੰਨ੍ਹਾ ਸੀ।)

ਮੁਹੰਮਦ ਆਜ਼ਮ ਔਰੰਗਾਬਾਦ ਤੋਂ 24 ਅਪ੍ਰੈਲ 1707 ਨੂੰ ਬੁਰਹਾਨਪੁਰ ਪਹੁੰਚਾ ਅਤੇ ਉਥੇ ਇਕ ਦਿਨ ਪੜਾਅ ਕਰ ਕੇ

25 ਅਪ੍ਰੈਲ ਨੂੰ ਅੱਗੇ ਆਗਰੇ ਵੱਲ ਚੱਲ ਪਿਆ। ਮੁਹੰਮਦ ਆਜ਼ਮ ਆਗਰੇ ਵਿੱਚ ਆਪਣੇ ਵਿਰੋਧੀ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਤੋਂ ਪਹਿਲਾਂ ਪਹੁੰਚਣਾ ਚਾਹੁੰਦਾ ਸੀ ਕਿਉਂਕਿ ਹਿੰਦੁਸਤਾਨ ਦਾ ਅਗਲਾ ਬਾਦਸ਼ਾਹ ਬਣਾਉਣ ਵਿੱਚ ਆਗਰੇ ਦੀ ਜਿੱਤ ਫ਼ੈਸਲਾਕੁਨ ਸਾਬਤ ਹੋਣੀ ਸੀ। ਆਗਰੇ ਦਾ ਸੂਬੇਦਾਰ ਮੁਖ਼ਤਾਰ ਖ਼ਾਨ, ਮੁਹੰਮਦ ਆਜ਼ਮ ਦੇ ਵੱਡੇ ਪੁੱਤਰ ਬਿਦਰ ਬਖ਼ਤ ਦਾ ਸਹੁਰਾ ਸੀ ਅਤੇ ਆਗਰੇ ਦਾ ਫ਼ੌਜਦਾਰ ਬਾਕੀ ਖ਼ਾਨ ਤੇ ਕੋਤਵਾਲ ਅਲੀ ਸ਼ੇਰ, ਮੁਹੰਮਦ ਆਜ਼ਮ ਦੇ ਹਿਮਾਇਤੀ ਸਨ। ਇਸ ਲਈ ਮੁਹੰਮਦ ਆਜ਼ਮ ਨੂੰ ਆਗਰੇ ਦੀ ਜਿੱਤ ਸੌਖੀ ਪ੍ਰਤੀਤ ਹੁੰਦੀ ਸੀ।

ਮੁਹੰਮਦ ਆਜ਼ਮ ਦਾ ਵੱਡਾ ਪੁੱਤਰ ਬਿਦਰ ਬਖ਼ਤ ਉਸ ਸਮੇਂ ਅਹਿਮਦਾਬਾਦ ਵਿੱਚ ਸੀ। ਆਜ਼ਮ ਸ਼ਾਹ ਨੇ ਉਸ ਨੂੰ ਆਪਣੀ ਫ਼ੌਜ ਸਮੇਤ ਆਗਰੇ ਵੱਲ ਕੂਚ ਕਰਨ ਦਾ ਸੰਦੇਸ਼ ਭੇਜਿਆ। ਬਾਅਦ ਵਿੱਚ ਉਸ ਨੂੰ ਖ਼ਿਆਲ ਆਇਆ ਕਿ ਜੇ ਬਿਦਰ ਬਖ਼ਤ ਆਗਰੇ ਪਹੁੰਚ ਕੇ ਆਪਣੇ ਸਹੁਰੇ ਨਾਲ ਮਿਲ ਕੇ, ਆਪ ਹੀ ਬਾਦਸ਼ਾਹ ਬਣ ਬੈਠਾ ਤਾਂ ਮੈਂ ਕਿਸੇ ਥਾਂ ਜੋਗਾ ਨਹੀਂ ਰਹਿ ਜਾਵਾਂਗਾ। ਉਸ ਨੇ ਬਿਦਰ ਬਖ਼ਤ ਨੂੰ ਤੁਰੰਤ ਦੂਜਾ ਸੁਨੇਹਾ ਭੇਜ ਕੇ ਆਖਿਆ ਕਿ ਤੂੰ ਸਿੱਧਾ ਆਗਰੇ ਨਹੀਂ ਜਾਣਾ, ਗਵਾਲੀਅਰ ਪਹੁੰਚ ਕੇ ਉਥੇ ਮੇਰੀ ਉਡੀਕ ਕਰ। ਬਿਦਰ ਬਖ਼ਤ ਨੇ ਮਾਲਵੇ ਵਿੱਚ ਸ਼ਾਹਜਹਾਨਪੁਰ ਦੇ ਰਸਤੇ ਗਵਾਲੀਅਰ ਵੱਲ ਕੂਚ ਕਰ ਦਿੱਤਾ। ਰਾਹ ਵਿੱਚ ਅੰਬੇਰ ਦਾ ਰਾਜਾ ਜੈ ਸਿੰਘ ਕਛਵਾਹਾ ਵੀ ਉਸ ਨਾਲ ਆ ਮਿਲਿਆ।

ਮੁਹੰਮਦ ਆਜ਼ਮ ਬੁਰਹਾਨਪੁਰ ਤੋਂ 114 ਮੀਲ ਦਾ ਫਾਸਲਾ ਤੈਅ ਕਰਕੇ 14 ਮਈ 1707 ਨੂੰ ਸਰੌਂਜ ਪਹੁੰਚਾ। ਇਥੇ ਉਸ ਨੂੰ ਖ਼ਬਰ ਮਿਲੀ ਕਿ ਉਸ ਦਾ ਵਿਰੋਧੀ ਮੁਹੰਮਦ ਮੁਅੱਜ਼ਮ ਪਿਸ਼ੌਰ ਤੋਂ ਲਾਹੌਰ ਪਹੁੰਚ ਗਿਆ ਹੈ। ਹੁਣ ਮੁਹੰਮਦ ਆਜ਼ਮ ਦੀ ਆਗਰੇ ਪਹੁੰਚਣ ਦੀ ਚਿੰਤਾ ਬਹੁਤ ਵਧ ਗਈ। ਉਹ ਸਰੌਂਜ ਤੋਂ ਵਾਹੋਦਾਹੀ ਅੱਗੇ ਵਧਿਆ ਅਤੇ 11 ਜੂਨ 1707 ਨੂੰ ਗਵਾਲੀਅਰ ਪਹੁੰਚ ਗਿਆ। ਮੁਹੰਮਦ ਆਜ਼ਮ ਅਜੇ ਗਵਾਲੀਅਰ ਵਿੱਚ ਹੀ ਸੀ ਕਿ ਖ਼ਬਰ ਆ ਗਈ ਕਿ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) 12 ਜੂਨ 1707 ਨੂੰ ਆਗਰੇ ਪਹੁੰਚ ਗਿਆ ਹੈ। ਆਗਰੇ ਪਹੁੰਚਣ ਵਿੱਚ ਪੱਛੜ ਕੇ ਮੁਹੰਮਦ ਆਜ਼ਮ ਅੱਧੀ ਲੜਾਈ ਹਾਰ ਗਿਆ ਪਰ ਉਸ ਦਾ ਹੰਕਾਰ-ਭਰਿਆ ਸਵੈ-ਵਿਸ਼ਵਾਸ ਸਿਖਰ 'ਤੇ ਸੀ। ਉਹ ਆਪਣੇ ਵਿਰੋਧੀ ਨੂੰ 'ਕੁਚਲ ਦੇਣ ਲਈ' ਵਾਹੋਦਾਹੀ ਅੱਗੇ ਵਧਦਾ ਰਿਹਾ।

ਮੁਹੰਮਦ ਆਜ਼ਮ ਦੇ ਹੁਕਮ ਅਨੁਸਾਰ ਸ਼ਹਿਜ਼ਾਦਾ ਬਿਦਰ ਬਖ਼ਤ ਧੌਲਪੁਰ ਤੋਂ ਅੱਗੇ ਇਕ ਪਿੰਡ ਜਾਜੋਂ ਦੇ ਨੇੜੇ ਇਕ ਨਦੀ ਕਿਨਾਰੇ ਪਹੁੰਚਾ ਤਾਂ ਬਹਾਦਰ ਸ਼ਾਹ ਦੀ ਫ਼ੌਜ ਦੀ ਇਕ ਟੁੱਕੜੀ ਨਾਲ ਉਸ ਦੀ ਝੜਪ ਹੋ ਗਈ। ਮੁਹੰਮਦ ਆਜ਼ਮ ਤਿੰਨ ਮੀਲ ਪਿੱਛੇ ਤਖ਼ਤੇ-ਰਵਾਂ (ਸਫ਼ਰੀ ਤਖ਼ਤ) 'ਤੇ ਬੈਠਾ ਆ ਰਿਹਾ ਸੀ। ਉਸ ਨੂੰ ਬਿਦਰ ਬਖ਼ਤ ਵੱਲੋਂ ਕੁਮਕ (ਇਮਦਾਦੀ ਫ਼ੌਜ) ਭੇਜਣ ਦਾ ਸੁਨੇਹਾ ਮਿਲਿਆ ਤਾਂ ਉਹ ਗ਼ੁੱਸੇ ਨਾਲ ਲਾਲ-ਪੀਲਾ ਹੋ ਕੇ ਤਖ਼ਤੇ-ਰਵਾਂ ਵਿੱਚ ਖੜ੍ਹਾ ਹੋ ਗਿਆ। ਆਪਣੇ ਚੋਗੇ ਦੀਆਂ ਬਾਹਾਂ ਚੜ੍ਹਾਉਂਦਾ ਹੋਇਆ ਉੱਚੀ ਆਵਾਜ਼ ਵਿੱਚ ਬੋਲਿਆ, 'ਕਿਹੜਾ ਦੁਸ਼ਮਣ ਮੇਰਾ ਮੁਕਾਬਲਾ ਕਰਨ ਆਇਆ ਹੈ! ਮੇਰਾ ਜੰਗੀ ਹਾਥੀ ਲਿਆਓ।' ਉਸ ਨੇ ਹੋਰ ਵੀ ਉੱਚੀ ਆਵਾਜ਼ ਵਿੱਚ ਲਲਕਾਰਾ ਮਾਰਿਆ, "ਡਰੀਂ ਨਾ ਮੇਰੇ ਪੁੱਤਰ! ਮੈਂ ਆ ਰਿਹਾ ਹਾਂ।"

**ਮੁਹੰਮਦ ਮੁਅੱਜ਼ਮ ਦਾ ਆਗਰੇ ਵੱਲ ਵਧਣਾ**—ਦੂਜੇ ਪਾਸੇ, ਔਰੰਗਜ਼ੇਬ ਦੀ ਮੌਤ ਸਮੇਂ, ਉਸ ਦਾ ਦੂਜਾ ਪੁੱਤਰ ਮੁਹੰਮਦ ਮੁਅੱਜ਼ਮ ਕਾਬਲ ਦਾ ਸੂਬੇਦਾਰ ਸੀ। ਉਸ ਨੂੰ ਆਪਣੇ ਪਿਤਾ ਦੀ ਮੌਤ ਦੀ ਖ਼ਬਰ 22 ਮਾਰਚ, 1707 ਨੂੰ ਪਿਸ਼ੌਰ ਤੋਂ 12 ਮੀਲ ਦੂਰ ਜਮਰੌਦ ਵਿੱਚ ਮਿਲੀ। ਮੁਅੱਜ਼ਮ ਨੂੰ ਵੀ ਪਤਾ ਸੀ ਕਿ ਜਿਹੜਾ ਸ਼ਹਿਜ਼ਾਦਾ ਦਿੱਲੀ ਜਾਂ ਆਗਰੇ ਪਹਿਲਾਂ ਪਹੁੰਚ ਗਿਆ, ਉਹੀ ਹਿੰਦੁਸਤਾਨ ਦਾ ਅਗਲਾ ਬਾਦਸ਼ਾਹ ਹੋਵੇਗਾ। ਇਸ ਲਈ ਆਗਰੇ ਪਹੁੰਚਣ ਲਈ ਉਸ ਦੀ ਵੀ ਦੌੜ ਲੱਗ ਗਈ। ਜਮਰੌਦ ਤੋਂ ਆਗਰਾ 715 ਮੀਲ ਦੂਰ ਹੈ। ਉਸ ਦੇ ਵਿਰੋਧੀ ਮੁਹੰਮਦ ਆਜ਼ਮ ਨੂੰ ਵੀ ਅਹਿਮਦ ਨਗਰ ਤੋਂ ਆਗਰੇ ਪਹੁੰਚਣ ਲਈ ਤਕਰੀਬਨ ਏਨਾ ਫ਼ਾਸਲਾ ਹੀ ਤੈਅ ਕਰਨਾ ਪੈਣਾ ਸੀ। ਅਹਿਮਦ ਨਗਰ ਤੋਂ ਆਗਰੇ ਦਾ ਫਾਸਲਾ 700 ਮੀਲ ਹੈ।

ਮੁਹੰਮਦ ਮੁਅੱਜ਼ਮ ਕਾਫ਼ੀ ਸਮੇਂ ਤੋਂ ਬਾਦਸ਼ਾਹੀ ਹਾਸਲ ਕਰਨ ਲਈ ਤਿਆਰੀ ਕਰ ਰਿਹਾ ਸੀ। ਉਸ ਨੇ ਆਪਣੇ ਇਕ ਦੀਵਾਨ ਮੁਨਇਮ ਖ਼ਾਨ ਨੂੰ ਲਾਹੌਰ ਦਾ ਨਾਇਬ ਸੂਬੇਦਾਰ ਨਿਯੁਕਤ ਕਰਵਾ ਦਿੱਤਾ ਸੀ। ਉਹ ਪੰਜਾਬ ਵਿੱਚ ਮੁਅੱਜ਼ਮ ਦੇ ਹੱਕ ਵਿੱਚ ਫ਼ੌਜ ਅਤੇ ਸਾਮਾਨ ਇਕੱਤਰ ਕਰ ਰਿਹਾ ਸੀ। ਮੁਅੱਜ਼ਮ ਨੇ ਰਾਉ ਬੁੱਧ ਸਿੰਘ ਹਾਡਾ ਅਤੇ ਬਿਜੇ ਸਿੰਘ ਕਛਵਾਹਾ (ਜੋ ਜੈਪੁਰ ਦੇ ਰਾਜੇ ਜੈ ਸਿੰਘ ਦਾ ਛੋਟਾ ਭਰਾ ਸੀ) ਨੂੰ ਆਪਣੇ ਹੱਥ ਵਿੱਚ ਰੱਖਿਆ ਹੋਇਆ ਸੀ। ਉਸ ਨੇ ਪੰਜਾਬ ਦੇ ਲੋਕਾਂ ਦਾ ਸਮਰਥਨ ਪ੍ਰਾਪਤ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਦੀ ਸਹਾਇਤਾ ਪ੍ਰਾਪਤ ਕਰਨ ਦਾ ਪ੍ਰਬੰਧ ਵੀ ਕਰ ਲਿਆ ਸੀ।

ਮੁਹੰਮਦ ਮੁਅੱਜ਼ਮ 31 ਮਾਰਚ, 1707 ਨੂੰ ਪਿਸ਼ੌਰ ਅਤੇ ਤਿੰਨ ਮਈ 1707 ਨੂੰ ਲਾਹੌਰ ਪਹੁੰਚਾ। ਲਾਹੌਰ ਤੋਂ 12 ਕੋਹ ਦੇ ਫਾਸਲੇ 'ਤੇ ਸ਼ਾਹ-ਦੌਲੇ ਦੇ ਪੁੱਲ ਨੇੜੇ ਉਸ ਨੇ 'ਬਹਾਦਰ ਸ਼ਾਹ' ਦੇ ਨਾਂ ਹੇਠ ਆਪਣੇ ਬਾਦਸ਼ਾਹ ਹੋਣ ਦਾ ਐਲਾਨ ਕੀਤਾ।

ਲਾਹੌਰ ਦੇ ਖ਼ਜ਼ਾਨੇ ਵਿੱਚੋਂ 28 ਲੱਖ ਰੁਪਏ ਹਾਸਲ ਕਰਕੇ ਉਹ ਸਰਹਿੰਦ ਪਹੁੰਚਾ। ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਨੇ ਬਹਾਦਰ ਸ਼ਾਹ ਨੂੰ ਜੰਗ ਦੀ ਤਿਆਰੀ ਲਈ ਅੱਠ ਲੱਖ ਰੁਪਏ ਦਿੱਤੇ। ਸੋਨੀਪਤ ਦੇ ਫ਼ੌਜਦਾਰ ਮਿਰਜ਼ਾ ਅਸਾਦੁੱਲਾ ਨੇ ਕਾਫ਼ੀ ਮਾਤਰਾ ਵਿੱਚ ਜੰਗੀ ਸਾਮਾਨ ਅਤੇ ਹਥਿਆਰ ਬਹਾਦਰ ਸ਼ਾਹ ਨੂੰ ਭੇਟ ਕੀਤੇ। ਬਹਾਦਰ ਸ਼ਾਹ ਇਕ ਜੂਨ 1707 ਨੂੰ ਦਿੱਲੀ ਪੁੱਜਾ, ਤਾਂ ਦਿੱਲੀ ਦੇ ਸੂਬੇਦਾਰ ਮੁਹੰਮਦ ਯਾਰ ਖ਼ਾਨ ਨੇ ਉਸ ਦੇ ਅਹਿਲਕਾਰ ਮੁਨਇਮ ਖ਼ਾਨ ਨੂੰ ਦਿੱਲੀ-ਕਿਲੇ ਦੀਆਂ ਚਾਬੀਆਂ ਸੌਂਪ ਦਿੱਤੀਆਂ। ਬਹਾਦਰ ਸ਼ਾਹ ਨੇ ਕਿਲੇ ਦੇ ਖ਼ਜ਼ਾਨੇ ਵਿੱਚੋਂ 30 ਲੱਖ ਰੁਪਏ ਲਏ ਅਤੇ ਤਿੰਨ ਜੂਨ ਨੂੰ ਆਗਰੇ ਵੱਲ ਚੱਲ ਪਿਆ। ਮੁਹੰਮਦ ਮੁਅੱਜ਼ਮ ਦਾ ਵਿਰੋਧੀ ਮੁਹੰਮਦ ਆਜ਼ਮ 11 ਜੂਨ ਨੂੰ ਅਜੇ ਗਵਾਲੀਅਰ ਹੀ ਪਹੁੰਚਾ ਸੀ ਕਿ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) 12 ਜੂਨ ਨੂੰ ਆਗਰੇ ਪਹੁੰਚ ਗਿਆ।

ਆਗਰੇ ਦੇ ਸੂਬੇਦਾਰ ਮੁਖ਼ਤਾਰ ਖਾਨ ਉੱਤੇ ਸ਼ਹਿਜ਼ਾਦਾ ਤਾਰਾ ਆਜ਼ਮ ਨੂੰ ਬੜੀਆਂ ਉਮੀਦਾਂ ਸਨ ਕਿਉਂਕਿ ਉਹ ਉਸ ਦੇ ਵੱਡੇ ਪੁੱਤਰ ਬਿਦਰ ਬਖ਼ਤ ਦਾ ਸਹੁਰਾ ਅਤੇ ਉਸ ਦਾ ਕੁੜਮ ਸੀ। ਪਰ ਬਹਾਦਰ ਸ਼ਾਹ, ਤਾਰਾ ਆਜ਼ਮ ਤੋਂ ਪਹਿਲਾਂ ਹੀ ਆਗਰੇ ਪਹੁੰਚ ਗਿਆ। ਮੁਖ਼ਤਾਰ ਖਾਨ ਨੇ ਬਹਾਦਰ ਸ਼ਾਹ ਦੀ ਅਧੀਨਗੀ ਪ੍ਰਵਾਨ ਕਰ ਲਈ ਅਤੇ ਕਿਲਾ-ਆਗਰਾ ਦੇ ਕਮਾਂਡਰ ਬਾਕੀ ਖ਼ਾਂ ਨੇ ਕਿਲੇ ਦੀਆਂ ਚਾਬੀਆਂ ਬਹਾਦਰ ਸ਼ਾਹ ਦੇ ਹਵਾਲੇ ਕਰ ਦਿੱਤੀਆਂ। ਆਗਰੇ ਵਿੱਚ ਬਹਾਦਰ ਸ਼ਾਹ ਨੇ ਕਿਲੇ ਤੋਂ ਤਿੰਨ ਮੀਲ ਦੂਰ ਦਹਰ-ਆਰਾ ਬਾਗ਼ ਦੇ ਨੇੜੇ ਡੇਰਾ ਕੀਤਾ।

ਦੱਖਣ ਵਿੱਚ ਔਰੰਗਜ਼ੇਬ ਦੀਆਂ ਲੜਾਈਆਂ ਕਾਰਨ ਮੁਗ਼ਲ ਰਾਜ ਦਾ ਖ਼ਜ਼ਾਨਾ ਖਾਲੀ ਹੋ ਗਿਆ ਸੀ। ਫੇਰ ਵੀ, ਕਹਿੰਦੇ ਹਨ ਕਿ ਉਸ ਵੇਲੇ ਕਿਲਾ-ਆਗਰਾ ਦੇ ਖ਼ਜ਼ਾਨੇ ਵਿੱਚ 24 ਕਰੋੜ ਰੁਪਏ ਮੌਜੂਦ ਸਨ। ਪਿਛਲੀਆਂ ਚਾਰ ਪੀੜ੍ਹੀਆਂ ਦਾ ਇਹ ਸਾਰਾ ਧਨ ਬਹਾਦਰ ਸ਼ਾਹ ਦੇ ਹੱਥ ਆ ਗਿਆ। (ਬਾਬਰ ਤੋਂ ਜਹਾਂਗੀਰ ਤੱਕ ਆਗਰਾ ਮੁਗ਼ਲ ਰਾਜ ਦੀ ਰਾਜਧਾਨੀ ਰਿਹਾ।) ਜਮਰੌਦ ਤੋਂ ਆਗਰੇ ਦੇ ਰਾਹ ਵਿੱਚ ਬਹਾਦਰ ਸ਼ਾਹ ਨੂੰ ਬਹੁਤ ਸਾਰਾ ਧਨ, ਫ਼ੌਜ ਅਤੇ ਹਥਿਆਰ ਮਿਲ ਗਏ ਸਨ। ਇਸ ਵੇਲੇ ਉਹ ਮਾਲੀ ਅਤੇ ਫ਼ੌਜੀ ਪੱਖੋਂ, ਆਪਣੇ ਵਿਰੋਧੀ ਭਰਾ ਮੁਹੰਮਦ ਆਜ਼ਮ ਨਾਲੋਂ ਕਿਤੇ ਬਿਹਤਰ ਹਾਲਤ ਵਿੱਚ ਸੀ।

ਦਿੱਲੀ ਅਤੇ ਆਗਰੇ ਦੇ ਵਿਚਾਲੇ ਮਥਰਾ ਤੋਂ ਬਹਾਦਰ ਸ਼ਾਹ ਨੇ ਆਪਣੇ ਛੋਟੇ ਭਰਾ ਮੁਹੰਮਦ ਆਜ਼ਮ ਨੂੰ ਇਕ ਚਿੱਠੀ ਭੇਜ ਕੇ ਯਾਦ ਕਰਾਇਆ ਕਿ ਸਾਡੇ ਬਾਪ ਬਾਦਸ਼ਾਹ ਆਲਮਗੀਰ ਨੇ ਆਪਣੀ ਵਸੀਅਤ ਵਿੱਚ ਆਪਣੇ ਤਿੰਨ ਪੁੱਤਰਾਂ ਲਈ ਮੁਗ਼ਲ ਰਾਜ ਦੀ ਤਿੰਨ ਹਿੱਸਿਆਂ ਵਿੱਚ ਵੰਡ ਕੀਤੀ ਹੈ। ਇਸ ਵੰਡ ਅਨੁਸਾਰ ਆਗਰਾ, ਮਾਲਵਾ, ਗੁਜਰਾਤ, ਅਜਮੇਰ, ਖਾਨਦੇਸ਼, ਬੇਰਾਰ, ਔਰੰਗਾਬਾਦ ਤੇ ਬਿਦਰ, ਅੱਠ ਸੂਬੇ ਤੇਰੇ ਹਨ ਅਤੇ ਦਿੱਲੀ, ਪੰਜਾਬ, ਕਾਬਲ, ਮੁਲਤਾਨ, ਠੱਠਾ, ਕਸ਼ਮੀਰ, ਬੰਗਾਲ, ਉੜੀਸਾ, ਬਿਹਾਰ, ਅਲਾਹਾਬਾਦ ਅਤੇ ਅਵਧ 11 ਸੂਬੇ ਮੇਰੇ ਹਿੱਸੇ ਆਉਂਦੇ ਹਨ। ਸਾਨੂੰ ਬਾਪ ਦੀ ਵਸੀਅਤ ਦੀ ਪਾਲਨਾ ਕਰਨੀ ਚਾਹੀਦੀ ਹੈ ਅਤੇ ਖ਼ੂਨ-ਖ਼ਰਾਬੇ ਤੋਂ ਬਚਣਾ ਚਾਹੀਦਾ ਹੈ।

ਮੁਹੰਮਦ ਆਜ਼ਮ ਦਾ ਸਿਰ ਹੰਕਾਰ ਨਾਲ ਗੁਬਾਰੇ ਵਾਂਗ ਫੁੱਲਿਆ ਹੋਇਆ ਸੀ। ਉਸ ਨੇ ਆਪਣੇ ਵੱਡੇ ਭਰਾ ਬਹਾਦਰ ਸ਼ਾਹ ਨੂੰ ਇਹ ਜਵਾਬ ਦਿੱਤਾ, "ਭਾਈ ਸਾਹਿਬ, ਕੀ ਤੁਹਾਨੂੰ ਸ਼ੇਖ਼ ਸਾਅਦੀ ਦੀ ਇਹ ਗੱਲ ਭੁੱਲ ਗਈ ਹੈ ਕਿ ਇਕ ਗੋਦੜੀ ਵਿੱਚ ਦਸ ਫ਼ਕੀਰ ਸੌਂ ਸਕਦੇ ਹਨ ਪਰ ਇਕ ਸਲਤਨਤ ਵਿੱਚ ਦੋ ਬਾਦਸ਼ਾਹ ਨਹੀਂ ਰਹਿ ਸਕਦੇ। ਇਕ ਮਿਆਨ ਵਿੱਚ ਦੋ ਤਲਵਾਰਾਂ ਨਹੀਂ ਸਮਾ ਸਕਦੀਆਂ। ਰਾਜ-ਮਹਿਲ ਦੀ ਵੰਡ ਬਾਰੇ ਮੇਰੀ ਤਜਵੀਜ਼ ਇਹ ਹੈ ਕਿ : ਫਰਸ਼ ਤੋਂ ਛੱਤ ਤੱਕ ਮੇਰਾ ਹਿੱਸਾ ਅਤੇ ਛੱਤ ਤੋਂ ਉਪਰ ਅਸਮਾਨ ਤੱਕ ਸਭ ਕੁੱਝ ਤੁਹਾਡਾ!"

ਜਦੋਂ ਦੋ ਬਾਦਸ਼ਾਹੀ ਧਿਰਾਂ ਦੀ ਸੋਚ ਵਿੱਚ ਜ਼ਮੀਨ ਆਸਮਾਨ ਜਿੰਨਾ ਫ਼ਰਕ ਹੋਵੇ ਤਾਂ ਮੈਦਾਨੇ-ਜੰਗ ਵਿੱਚ ਲਹੂ ਡੁੱਲ੍ਹਣਾ ਲਾਜ਼ਮੀ ਹੈ। ਔਰੰਗਜ਼ੇਬ ਦੇ ਪੁੱਤਰਾਂ ਦੀ ਇਹ ਜੰਗ ਅਤੇ ਇਸ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਭੂਮਿਕਾ, ਇਤਿਹਾਸ ਦਾ ਇਕ ਬੇਹੱਦ ਰੌਚਕ ਪ੍ਰਸੰਗ ਹੈ।

• • •

# 115
# ਗੁਰੂ ਗੋਬਿੰਦ ਸਿੰਘ ਜੀ ਜਦੋਂ ਦਿੱਲੀ ਆਏ

ਔਰੰਗਜ਼ੇਬ ਦੀ ਮੌਤ ਤੋਂ ਬਾਅਦ ਉਸ ਦੇ ਦੋ ਪੁੱਤਰ ਬਹਾਦਰ ਸ਼ਾਹ ਅਤੇ ਤਾਰਾ ਆਜ਼ਮ ਤਖ਼ਤ-ਨਸ਼ੀਨੀ ਦੀ ਜੰਗ ਲਈ ਤੁਲੇ ਹੋਏ ਸਨ। ਪਰ ਇਸ ਤੋਂ ਪਹਿਲਾਂ ਕਿ ਆਗਰੇ ਅਤੇ ਧੌਲਪੁਰ ਦੇ ਵਿਚਕਾਰ ਜਾਜੋਂ ਦੇ ਮੈਦਾਨੇ-ਜੰਗ ਵਿੱਚ ਅਸੀਂ ਲਹੂ ਅਤੇ ਲੋਹੇ ਦੀ ਵਰਖਾ ਹੁੰਦੀ ਵੇਖੀਏ, ਅਸੀਂ ਦਿੱਲੀ ਵਿੱਚ ਬਹਾਦਰ ਸ਼ਾਹ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਮੁਲਾਕਾਤ ਅਤੇ ਜਾਜੋਂ ਦੀ ਜੰਗ ਵਿੱਚ ਦਸਮ ਪਾਤਸ਼ਾਹ ਦੀ ਭੂਮਿਕਾ ਦਾ ਵਰਨਣ ਕਰਨਾ ਚਾਹੁੰਦੇ ਹਾਂ।

ਬਘੌਰ ਵਿੱਚ ਜਦੋਂ ਦਸਮ ਪਾਤਸ਼ਾਹ ਨੂੰ ਪਤਾ ਲੱਗਾ ਕਿ ਅਹਿਮਦ ਨਗਰ ਵਿੱਚ ਔਰੰਗਜ਼ੇਬ ਦੀ ਮੌਤ ਹੋ ਗਈ ਹੈ ਤਾਂ ਉਨ੍ਹਾਂ ਨੇ ਦੱਖਣ ਵੱਲ ਹੋਰ ਅੱਗੇ ਜਾਣ ਦਾ ਵਿਚਾਰ ਛੱਡ ਦਿੱਤਾ ਅਤੇ ਦਿੱਲੀ ਵੱਲ ਨੂੰ ਮੋੜੇ ਪਾ ਦਿੱਤੇ। 'ਬਚਿੱਤਰ ਨਾਟਕ' ਤੋਂ ਬਾਅਦ ਦਸਮ ਪਾਤਸ਼ਾਹ ਦੇ ਇਤਿਹਾਸ ਦੀ ਪ੍ਰਥਮ ਪੁਸਤਕ 'ਸ੍ਰੀ ਗੁਰੁ ਸੋਭਾ' (1711 ਈ:) ਵਿੱਚ ਕਵੀ ਸੈਨਾਪਤਿ ਲਿਖਦੇ ਹਨ

ਚਲੀ ਫਉਜ ਬਾਘੌਰ ਕੋ ਮਾਰਿ ਲਏ ਸਿਰਦਾਰ॥
ਕੂਚ ਜਹਾਨਾਬਾਦ ਕੋ ਕਰਿ ਦੀਨੋ ਕਰਤਾਰ॥ —ਅਧਿ: ਚੌਧਵਾਂ
(ਸ਼ਾਹਜਹਾਨਾਬਾਦ : ਦਿੱਲੀ)

'ਸ੍ਰੀ ਗੁਰੁ ਸੋਭਾ' ਤੋਂ ਮਗਰੋਂ ਲਿਖੇ ਗਏ 'ਗੁਰ ਬਿਲਾਸਾਂ' ਵਿੱਚ ਵੀ ਗੁਰੂ ਜੀ ਦੇ ਬਘੌਰ ਤੋਂ ਦਿੱਲੀ ਨੂੰ ਮੁੜਨ ਬਾਰੇ ਲਗਪਗ 'ਸ੍ਰੀ ਗੁਰੁ ਸੋਭਾ' ਵਾਲਾ ਦੋਹਰਾ ਹੀ ਦੁਹਰਾਇਆ ਗਿਆ ਹੈ, ਜਿਵੇਂ—

ਭਾਜੀ ਫੌਜ ਬਘੌਰ ਕੀ ਮਾਰ ਲਯੋ ਸਿਰਦਾਰ॥
ਕੂਚ ਜਹਾਨਾਬਾਦ ਕੋ ਕਰ ਦੀਨੋ ਕਰਤਾਰ॥
—ਗੁਰ ਬਿਲਾਸ ਪਾਤਸ਼ਾਹੀ ਦਸਵੀਂ (ਭਾਈ ਕੋਇਰ ਸਿੰਘ) ਅਧਿ: ਅਠਾਰ੍ਹਵਾਂ

ਗੁਰੂ ਇਤਿਹਾਸ ਦੇ ਪ੍ਰਸਿੱਧ ਗ੍ਰੰਥ 'ਸੂਰਜ ਪ੍ਰਕਾਸ਼' (1843 ਈ:) ਵਿੱਚ ਵੀ ਦਸਮ ਪਾਤਸ਼ਾਹ ਦੇ ਬਘੌਰ ਤੋਂ ਦਿੱਲੀ ਨੂੰ ਮੁੜਨ ਦਾ ਜ਼ਿਕਰ ਇਸੇ ਪ੍ਰਕਾਰ ਕੀਤਾ ਗਿਆ ਹੈ :

ਇਤ ਸ੍ਰੀ ਗੁਰ ਕਰਿ ਕੂਚ ਹਮੇਸ਼॥
ਦਿੱਲੀ ਦਿਸ਼ਿ ਕੋ ਗਮਨ ਕਰੇ ਸੁ॥ —ਐਨ 1, ਅੰਸੂ 41

ਸੰਨ 1707 ਈ: ਦੇ ਮਾਰਚ ਮਹੀਨੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਬਘੌਰ ਵਿੱਚ ਸਨ, ਕਿਉਂਕਿ ਸਿੱਖ ਇਤਿਹਾਸਕ ਸਰੋਤਾਂ ਅਨੁਸਾਰ ਬਘੌਰ-ਯੁੱਧ 17, 18 ਤੇ 19 ਮਾਰਚ 1707 ਨੂੰ ਹੋਇਆ ਸੀ। ਸਵਰਗਵਾਸੀ ਰਿਸਰਚ ਸਕਾਲਰ ਸ: ਰਣਧੀਰ ਸਿੰਘ (ਗੁਰਦੁਆਰਾ ਇੰਸਪੈਕਟਰ) ਨੇ ਬਹੁਤ ਮਿਹਨਤ ਕਰਕੇ ਇਕ ਪੁਸਤਕ 'ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ' ਲਿਖੀ ਹੈ। ਉਸ ਵਿੱਚ ਦਿੱਤੀ ਗਈ ਦਸਮ ਪਾਤਸ਼ਾਹ ਦੀ 'ਘਟਨਾਵਲੀ' ਅਨੁਸਾਰ ਗੁਰੂ ਜੀ ਬਘੌਰ ਤੋਂ ਦਿੱਲੀ, ਮਈ 1707 ਈ: ਦੇ ਅਖ਼ੀਰ ਵਿੱਚ ਪਹੁੰਚੇ ਸਨ। ਇਸ ਦਾ ਭਾਵ ਹੈ ਕਿ ਗੁਰੂ ਜੀ ਨੂੰ ਬਘੌਰ ਤੋਂ ਦਿੱਲੀ ਪਹੁੰਚਣ ਵਿੱਚ ਦੋ-ਢਾਈ ਮਹੀਨੇ ਲੱਗੇ ਸਨ। ਬਘੌਰ ਤੋਂ ਦਿੱਲੀ ਦਾ ਫਾਸਲਾ ਤਕਰੀਬਨ 300 ਕਿਲੋਮੀਟਰ ਹੈ।

ਸਿੱਖ ਪੰਥ ਲਈ ਇਹ ਬੜੀ ਹੈਰਾਨੀ ਅਤੇ ਚੁਣੌਤੀ ਦੀ ਗੱਲ ਹੈ ਕਿ ਦਸਮ ਪਾਤਸ਼ਾਹ ਦੇ ਬਘੌਰ ਤੋਂ ਦਿੱਲੀ ਦੇ ਉਪਰੋਕਤ ਵਾਪਸੀ ਦੇ 300 ਕਿਲੋਮੀਟਰ ਲੰਮੇ ਸਫ਼ਰ ਦਾ ਅਸੀਂ ਅੱਜ ਤੱਕ ਇਕ ਵੀ ਪੜਾਅ ਨਹੀਂ ਲੱਭ ਸਕੇ। ਦਸਮ ਪਾਤਸ਼ਾਹ ਆਮ ਤੌਰ 'ਤੇ 20-25 ਕਿਲੋਮੀਟਰ ਦਾ ਸਫ਼ਰ ਕਰਕੇ ਪੜਾਅ ਕਰਿਆ ਕਰਦੇ ਸਨ। ਤਿੰਨ ਸੌ ਕਿਲੋਮੀਟਰ ਦੇ ਸਫ਼ਰ ਵਿੱਚ ਉਨ੍ਹਾਂ ਨੇ 10-15 ਪੜਾਅ ਕੀਤੇ ਹੋਣਗੇ ਪਰ ਸਾਡੀ ਜਾਣਕਾਰੀ ਵਿੱਚ ਇਕ ਵੀ ਅਜਿਹਾ ਅਸਥਾਨ ਜਾਂ ਗੁਰਦੁਆਰਾ ਨਹੀਂ ਹੈ

ਜੋ ਦਸਮ ਪਾਤਸ਼ਾਹ ਦੇ ਬਘੌਰ ਤੋਂ ਦਿੱਲੀ ਦੇ ਵਾਪਸੀ ਸਫ਼ਰ ਨਾਲ ਸਬੰਧਿਤ ਹੋਵੇ। ਗੁਰੂ ਇਤਿਹਾਸ ਦੇ ਖੋਜਕਾਰਾਂ ਲਈ ਇਹ ਇਕ ਮਹੱਤਵਪੂਰਨ ਵਿਸ਼ਾ ਹੈ।

ਇਸ ਗੱਲ ਦਾ ਜ਼ਿਕਰ ਅਸੀਂ ਪਹਿਲਾਂ ਕਰ ਚੁੱਕੇ ਹਾਂ ਕਿ ਤਖ਼ਤ-ਨਸ਼ੀਨੀ ਦੀ ਜੰਗ ਲਈ ਸ਼ਹਿਜ਼ਾਦਾ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਕਾਬਲ-ਪਿਸ਼ੌਰ ਤੋਂ ਆਗਰੇ ਵੱਲ ਆ ਰਿਹਾ ਸੀ। ਪੰਜਾਬ ਵਿੱਚ ਦਾਖ਼ਲ ਹੋ ਕੇ ਉਸ ਨੇ ਕਿਸੇ ਥਾਂ ਤੋਂ ਗੁਰੂ ਗੋਬਿੰਦ ਸਿੰਘ ਜੀ ਪਾਸ ਬਘੌਰ ਵਿਖੇ ਆਪਣੇ ਏਲਚੀ ਭੇਜੇ। ਇਨ੍ਹਾਂ ਏਲਚੀਆਂ ਵਿੱਚ ਭਾਈ ਨੰਦ ਲਾਲ ਜੀ 'ਗੋਯਾ' ਦਾ ਨਾਂ ਵਿਸ਼ੇਸ਼ ਤੌਰ 'ਤੇ ਆਉਂਦਾ ਹੈ ਜੋ ਬਹਾਦਰ ਸ਼ਾਹ ਨਾਲ ਸਮੇਂ-ਸਮੇਂ ਲੰਮੇ ਅਰਸੇ ਤੱਕ ਰਹਿੰਦੇ ਰਹੇ ਸਨ ਅਤੇ ਉਨ੍ਹਾਂ ਨੇ ਅਨੰਦਪੁਰ ਸਾਹਿਬ ਵਿੱਚ ਵੀ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿੱਚ ਕੁੱਝ ਸਮਾਂ ਬਤੀਤ ਕੀਤਾ ਸੀ। 'ਸੂਰਜ ਪ੍ਰਕਾਸ਼' ਵਿੱਚ ਭਾਈ ਸੰਤੋਖ ਸਿੰਘ ਅਤੇ 'ਤਵਾਰੀਖ ਗੁਰੂ ਖਾਲਸਾ' (ਹਿੱਸਾ ਪਹਿਲਾ) ਵਿੱਚ ਗਿ: ਗਿਆਨ ਸਿੰਘ ਨੇ ਭਾਈ ਨੰਦ ਲਾਲ ਦੇ ਨਾਲ ਸ੍ਰੀ ਹਾਕਮ ਰਾਇ ਦੇ ਜਾਣ ਦਾ ਵੀ ਜ਼ਿਕਰ ਕੀਤਾ ਹੈ :

ਹਾਕਮ ਰਾਇ ਸੰਗ ਨਿਜ ਲੀਨਾ।
ਨੰਦ ਲਾਲ ਗਮਨਯੋਂ ਜਿਤ ਚੀਨਾ।

ਇਹ ਹਾਕਮ ਰਾਏ ਕੌਣ ਸੀ? ਇਸ ਬਾਰੇ ਕੋਈ ਜਾਣਕਾਰੀ ਪ੍ਰਾਪਤ ਨਹੀਂ ਹੈ। ਸ਼ਾਇਦ ਬਹਾਦਰ ਸ਼ਾਹ ਦਾ ਕੋਈ ਮੁਨਸ਼ੀ ਜਾਂ ਦੀਵਾਨ ਹੋਵੇਗਾ।

ਸਾਨੂੰ ਪ੍ਰਾਪਤ ਹੋਈ ਇਕ ਨਵੀਂ ਸੂਚਨਾ ਅਨੁਸਾਰ ਬਹਾਦਰ ਸ਼ਾਹ ਦੇ ਉਪਰੋਕਤ ਏਲਚੀਆਂ ਵਿੱਚ ਸ਼ਿਵ ਦਿਆਲ (ਸਿਆਲ) ਨਾਂ ਦਾ ਇਕ ਹੋਰ ਵਿਅਕਤੀ ਵੀ ਸ਼ਾਮਿਲ ਸੀ। ਉਹ ਜ਼ਿਲ੍ਹਾ ਜਲੰਧਰ ਦੀ ਫਿਲੌਰ ਤਹਿਸੀਲ ਦੇ ਇਕ ਪਿੰਡ ਲਸਾੜੇ ਦਾ ਵਸਨੀਕ ਸੀ। ਬਹਾਦਰ ਸ਼ਾਹ ਜਦੋਂ ਕਾਬਲ ਤੋਂ ਆਗਰੇ ਵੱਲ ਆ ਰਿਹਾ ਸੀ ਤਾਂ ਸ਼ਿਵ ਦਿਆਲ ਉਸ ਦੇ ਨਾਲ ਸੀ। ਬਹਾਦਰ ਸ਼ਾਹ ਦਾ ਖ਼ਜ਼ਾਨਾ ਜੋ ਕਾਫ਼ਲੇ ਦੇ ਨਾਲ-ਨਾਲ ਖੱਚਰਾਂ 'ਤੇ ਜਾ ਰਿਹਾ ਸੀ, ਉਸ ਦੀ ਸਾਂਭ-ਸੰਭਾਲ ਅਤੇ ਢੋਆ-ਢੁਆਈ ਦਾ ਕੰਮ ਸ਼ਿਵ ਦਿਆਲ ਦੇ ਜ਼ਿੰਮੇ ਸੀ। ਗੁਰੂ ਗੋਬਿੰਦ ਸਿੰਘ ਨਾਲ ਜਦੋਂ ਸੁਲਾਹ ਅਤੇ ਸਮਝੌਤੇ ਦੀ ਗੱਲ ਸਿਰੇ ਚੜ੍ਹ ਗਈ ਤਾਂ ਬਹਾਦਰ ਸ਼ਾਹ ਨੇ ਸ਼ਿਵ ਦਿਆਲ ਨੂੰ ਇਨਾਮ ਵਜੋਂ ਦਿੱਲੀ ਵਿੱਚ 500 ਏਕੜ ਦੀ ਜਾਗੀਰ ਪ੍ਰਦਾਨ ਕੀਤੀ। ਸ਼ਿਵ ਦਿਆਲ ਉਹ ਜ਼ਮੀਨ, ਜ਼ਮੀਨ ਦੇ ਤਬਾਦਲੇ ਰਾਹੀਂ ਪਿੰਡ ਲਸਾੜੇ ਲੈ ਆਇਆ। ਉਸ ਨੇ ਆਪਣੀ ਜਾਗੀਰ ਵਿੱਚ ਆਪਣੇ ਨਾਂ 'ਤੇ ਇਕ ਪਿੰਡ ਸ਼ਿਵਦਿਆਲਪੁਰਾ ਵੀ ਵਸਾਇਆ ਜੋ ਅੱਜ ਵੀ ਜ਼ਮੀਨੀ ਰਿਕਾਰਡ ਵਿੱਚ ਬੋਲਦਾ ਹੈ।

ਇਹ ਜਾਣਕਾਰੀ ਸਾਨੂੰ ਰੋਜ਼ਾਨਾ 'ਅਜੀਤ' ਦੇ ਸਹਾਇਕ ਸੰਪਾਦਕ ਅਤੇ ਲਸਾੜਾ ਨਿਵਾਸੀ ਸ੍ਰੀ ਸਤਨਾਮ ਸਿੰਘ ਮਾਣਕ ਤੋਂ ਪ੍ਰਾਪਤ ਹੋਈ ਹੈ। ਇਸ ਖਾਨਦਾਨ ਦੀ ਹਵੇਲੀ ਅਤੇ ਬਾਗ਼ ਦੇ ਖੰਡਰ ਅੱਜ ਵੀ ਲਸਾੜੇ ਵਿੱਚ ਦੇਖੇ ਜਾ ਸਕਦੇ ਹਨ। ਇਸ ਖਾਨਦਾਨ ਦੇ ਲੋਕ, ਦੀਵਾਨ ਜਾਂ ਜਾਗੀਰਦਾਰ ਅਖਵਾਉਂਦੇ ਸਨ। ਬਹਾਦਰ ਸ਼ਾਹ ਅਤੇ ਦਸਮ ਪਾਤਸ਼ਾਹ ਵਿਚਕਾਰ ਹੋਏ ਸਮਝੌਤੇ ਵਿੱਚ ਸ਼ਿਵ ਦਿਆਲ ਨੇ ਜੋ ਭੂਮਿਕਾ ਨਿਭਾਈ, ਉਹ ਅਜੇ ਹੋਰ ਪੁੱਛ-ਪੜਤਾਲ ਦੀ ਮੰਗ ਕਰਦੀ ਹੈ।

ਸਮਝੌਤੇ ਦੀਆਂ ਸ਼ਰਤਾਂ ਤੈਅ ਕਰਨ ਲਈ ਬਹਾਦਰ ਸ਼ਾਹ ਦੇ ਏਲਚੀ ਗੁਰੂ ਗੋਬਿੰਦ ਸਿੰਘ ਜੀ ਨੂੰ ਸ਼ਾਇਦ ਇਕ ਤੋਂ ਵੱਧ ਵਾਰ ਮਿਲੇ ਸਨ। ਐਸੇ ਬਿਰਤਾਂਤ ਸਾਡੇ ਪੁਰਾਣੇ ਗ੍ਰੰਥਾਂ ਵਿੱਚ ਮਿਲਦੇ ਹਨ। ਉਧਰ ਬਹਾਦਰ ਸ਼ਾਹ ਆਗਰੇ ਵੱਲ ਆਪਣੇ ਸਫ਼ਰ ਦੌਰਾਨ ਗੁਰੂ ਜੀ ਨੂੰ ਸੁਨੇਹੇ ਭੇਜ ਰਿਹਾ ਸੀ ਅਤੇ ਇਧਰ ਗੁਰੂ ਗੋਬਿੰਦ ਸਿੰਘ ਜੀ ਰਾਜਸਥਾਨ ਵਿੱਚੀਂ ਦਿੱਲੀ ਨੂੰ ਜਾਂਦੇ ਹੋਏ ਆਪਣੇ ਸਫ਼ਰ ਦੌਰਾਨ ਬਹਾਦਰ ਸ਼ਾਹ ਨੂੰ ਉੱਤਰ ਭੇਜ ਰਹੇ ਸਨ। ਇਨ੍ਹਾਂ ਸੁਨੇਹਿਆਂ ਦੇ ਨਤੀਜੇ ਵਜੋਂ ਬਹਾਦਰ ਸ਼ਾਹ ਨੇ ਗੁਰੂ ਜੀ ਵੱਲੋਂ ਦੱਸੇ ਗਏ ਕੁਝ ਕਾਰਜ ਕਰਨ ਦਾ ਵਾਅਦਾ ਕੀਤਾ ਅਤੇ ਗੁਰੂ ਜੀ ਨੇ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਉਸ ਦੀ ਸਹਾਇਤਾ ਕਰਨੀ ਪ੍ਰਵਾਨ ਕਰ ਲਈ।

ਇਤਿਹਾਸ ਦੇ ਸਿੱਖ ਸਰੋਤਾਂ ਅਨੁਸਾਰ ਸ੍ਰੀ ਦਸਮੇਸ਼ ਜੀ ਮਈ, 1707 ਈ: ਦੇ ਅਖ਼ੀਰ 'ਤੇ ਦਿੱਲੀ ਪਹੁੰਚੇ। ਵਿਲੀਅਮ ਇਰਵਿਨ (1840-1911 ਈ:) ਅਨੁਸਾਰ ਕਾਬਲ ਤੋਂ ਬਹਾਦਰ ਸ਼ਾਹ ਇਕ ਜੂਨ 1707 ਨੂੰ ਦਿੱਲੀ ਪੁੱਜਾ ਅਤੇ 3 ਜੂਨ 1707 ਨੂੰ ਅੱਗੇ ਆਗਰੇ ਵੱਲ ਰਵਾਨਾ ਹੋ ਗਿਆ। (The Later Mughals, Low Price Publications, Delhi, 1995) ਡਾ: ਮਥਰਾ ਲਾਲ ਸ਼ਰਮਾ ਲਿਖਤ 'ਮੁਗ਼ਲ ਸਾਮਰਾਜਯ ਕਾ ਪਤਨ' (1968) ਅਨੁਸਾਰ ਬਹਾਦਰ ਸ਼ਾਹ ਪੰਜ ਜੂਨ 1707 ਨੂੰ ਦਿੱਲੀ ਤੋਂ ਆਗਰੇ ਲਈ ਰਵਾਨਾ ਹੋਇਆ ਸੀ। ਇਸ ਦਾ ਮਤਲਬ ਹੈ ਕਿ ਬਹਾਦਰ ਸ਼ਾਹ ਨਾਲ ਦਸਮ ਪਾਤਸ਼ਾਹ ਦੀ ਮੁਲਾਕਾਤ ਇਕ ਤੋਂ ਪੰਜ ਜੂਨ ਦੇ ਵਿਚਾਲੇ ਕਿਸੇ ਦਿਨ ਦਿੱਲੀ ਵਿੱਚ ਹੋਈ ਸੀ।

ਵਿਲੀਅਮ ਇਰਵਿਨ ਵੀ ਕਹਿੰਦਾ ਹੈ ਕਿ 'ਇਹ ਗੱਲ ਪੱਕੀ ਹੈ ਕਿ ਬਹਾਦਰ ਸ਼ਾਹ ਨਾਲ ਗੁਰੂ ਗੋਬਿੰਦ ਸਿੰਘ ਦੀ

ਮੁਲਾਕਾਤ ਲਾਹੌਰ ਅਤੇ ਆਗਰੇ ਦੇ ਵਿਚਕਾਰ ਕਿਸੇ ਥਾਂ ਹੋਈ, ਜਦੋਂ ਉਹ ਸ਼ਹਿਜ਼ਾਦਾ (ਬਹਾਦਰ ਸ਼ਾਹ) ਆਪਣੇ ਭਰਾ ਆਜ਼ਮ ਸ਼ਾਹ ਨਾਲ ਤਖ਼ਤ-ਨਸ਼ੀਨੀ ਦੀ ਜੰਗ ਲੜਨ ਲਈ ਅੱਗੇ ਵਧ ਰਿਹਾ ਸੀ।' (ਦੀ ਲੇਟਰ ਮੁਗਲਜ਼, ਪੰਨਾ : 89)

ਸਿੱਖ ਇਤਿਹਾਸ ਦੇ ਪੁਰਾਤਨ ਗ੍ਰੰਥ ਦੱਸਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ, ਜਾਜੋਂ ਵਿਖੇ ਹੋਈ ਤਖ਼ਤ-ਨਸ਼ੀਨੀ ਦੀ ਜੰਗ ਤੋਂ ਬਾਅਦ ਦਿੱਲੀ ਆਏ ਸਨ। (ਪਰ ਇਹ ਗੱਲ ਠੀਕ ਨਹੀਂ ਹੈ। ਗੁਰੂ ਜੀ ਰਾਜਸਥਾਨ ਤੋਂ ਪਰਤ ਕੇ ਸਿੱਧੇ ਦਿੱਲੀ ਆਏ ਸਨ ਅਤੇ ਉਥੇ ਬਹਾਦਰ ਸ਼ਾਹ ਨਾਲ ਮੁਲਾਕਾਤ ਕਰਕੇ ਜੰਗ ਵਿੱਚ ਸਹਾਇਤਾ ਦੇਣ ਲਈ, ਉਸ ਤੋਂ ਕੁਝ ਵਾਅਦੇ ਪੂਰੇ ਕਰਨ ਦਾ ਇਕਰਾਰ ਲਿਆ ਸੀ।) ਫੇਰ ਵੀ ਇਨ੍ਹਾਂ ਇਤਿਹਾਸਕਾਰ ਕਵੀਆਂ ਨੇ ਗੁਰੂ ਜੀ ਦੇ ਦਿੱਲੀ-ਆਗਮਨ ਦਾ ਵਰਨਣ ਬੜੇ ਸੁੰਦਰ ਸ਼ਬਦਾਂ ਵਿੱਚ ਕੀਤਾ ਹੈ। ਕਵੀ ਸੈਨਾਪਤਿ ਲਿਖਦੇ ਹਨ ਕਿ 'ਗੁਰੂ ਜੀ ਦਾ ਦਿੱਲੀ ਨੇੜੇ ਆਉਣਾ ਸੁਣ ਕੇ ਸੰਗਤ ਬਹੁਤ ਖ਼ੁਸ਼ ਹੋਈ। ਸਰਬ ਖਾਲਸਾ ਗੁਰੂ ਜੀ ਨੂੰ ਅੱਗੇ ਹੋ ਕੇ ਲੈਣ ਗਿਆ। ਕੋਈ ਰਥ, ਗੱਡੀ 'ਤੇ ਜਾ ਰਿਹਾ ਸੀ ਅਤੇ ਕੋਈ ਘੋੜੇ 'ਤੇ ਸਵਾਰ ਸੀ—

ਦਿੱਲੀ ਨਿਕਟ ਪ੍ਰਭੂ ਜਬ ਆਏ।
ਸੰਗਤਿ ਖਬਰਿ ਸੁਨੀ ਸੁਖ ਪਾਏ।
ਅਨਿਕ ਹੁਲਾਸ ਜੀਵ ਮੈ ਆਯੋ।
ਸਰਬ ਖਾਲਸਾ ਲੈਨਿ ਸਿਧਾਯੋ।
ਗਾਡੀ ਰਥ ਕੇਤਨ ਮੰਗਵਾਏ।
ਘੋਰਨ ਪੈ ਚੜਿ ਅਨਿਕ ਸਿਧਾਏ। —ਸ੍ਰੀ ਗੁਰੁ ਸੋਭਾ, ਅਧਿ: ਸੋਲ੍ਹਵਾਂ

ਕਵੀ ਸੈਨਾਪਤਿ, ਭਾਈ ਕੋਇਰ ਸਿੰਘ ਅਤੇ ਭਾਈ ਸੁੱਖਾ ਸਿੰਘ ਅਨੁਸਾਰ ਗੁਰੂ ਜੀ ਨੇ ਦਿੱਲੀ ਵਿੱਚ ਦਰਿਆ ਜਮਨਾ ਦੇ ਕਿਨਾਰੇ ਡੇਰਾ ਕੀਤਾ। ਕਵੀ ਸੈਨਾਪਤਿ ਕਹਿੰਦੇ ਹਨ ਕਿ ਦਸਮ ਪਾਤਸ਼ਾਹ ਨੇ ਦਿੱਲੀ ਆ ਕੇ ਕਈ ਕੌਤਕ ਕੀਤੇ ਅਤੇ ਉਨ੍ਹਾਂ ਦਾ ਡੇਰਾ ਜਮਨਾ-ਤਟ ਉੱਤੇ ਸੀ—

ਸ਼ਾਹ ਜਹਾਨਾਬਾਦਿ ਪ੍ਰਭੂ ਜਬ ਆਇ ਕੈ।
ਕੌਤਕਿ ਕਰੇ ਅਪਾਰ ਪ੍ਰਭੂ ਬਿਗਸਾਇ ਕੈ।
ਜਮਨਾ ਕੇ ਤਟ ਪਾਰ ਜਹਾ ਡੇਰਾ ਕੀਉ।
ਜੀ ਕੀਨੋ ਸਿਸਟਿ ਉਧਾਰ ਦਰਸ ਐਸੇ ਦੀਉ। —ਸ੍ਰੀ ਗੁਰੁ ਸੋਭਾ, ਅਧਿ: ਸੋਲ੍ਹਵਾਂ

ਭਾਈ ਸੁੱਖਾ ਸਿੰਘ ਵੀ ਦਿੱਲੀ ਵਿੱਚ ਗੁਰੂ ਜੀ ਦਾ ਡੇਰਾ ਦਰਿਆ ਜਮਨਾ ਦੇ ਕਿਨਾਰੇ ਹੀ ਦੱਸਦੇ ਹਨ—

ਡੇਰਾ ਭਲੀ ਤੌਰ ਕਰਵਾਯੋ।
ਜਮਨਾ ਨਿਕਟ ਸਰਬ ਮਨ ਭਾਯੋ। —ਗੁਰ ਬਿਲਾਸ, ਅਧਿ: ਪੱਚੀਵਾਂ

## ਦਿੱਲੀ ਦੀਆਂ ਗਲੀਆਂ ਨੇ ਦੇਖੀ ਦਸਮ ਪਾਤਸ਼ਾਹ ਦੀ ਨੁਹਾਰ

ਗੁਰੂ ਗੋਬਿੰਦ ਸਿੰਘ ਜੀ ਦੇ ਇਤਿਹਾਸ ਨਾਲ ਸਬੰਧਿਤ ਪੁਰਾਣੇ ਕਾਵਿ-ਗ੍ਰੰਥਾਂ ਵਿੱਚ ਗੁਰੂ ਜੀ ਦੇ ਦਿੱਲੀ-ਆਗਮਨ ਦਾ ਹਾਲ ਬਹੁਤ ਸੰਖੇਪ ਰੂਪ ਵਿੱਚ ਅੰਕਿਤ ਕੀਤਾ ਗਿਆ ਹੈ ਪਰ ਭਾਈ ਕੋਇਰ ਸਿੰਘ ਦਾ ਬਿਰਤਾਂਤ ਦਿੱਲੀ ਵਿੱਚ ਦਸਮ ਪਾਤਸ਼ਾਹ ਦੀਆਂ ਗਤੀਵਿਧੀਆਂ ਉੱਤੇ ਕੁੱਝ ਵਿਸਥਾਰ ਨਾਲ ਰੌਸ਼ਨੀ ਪਾਉਂਦਾ ਹੈ। 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' (1751 ਈ:) ਵਿੱਚ ਉਹ ਲਿਖਦੇ ਹਨ ਕਿ ਗੁਰੂ ਜੀ ਨੇ ਜਮਨਾ ਨਦੀ ਦੇ ਕਿਨਾਰੇ ਡੇਰਾ ਕੀਤਾ। ਦਿੱਲੀ ਦੇ ਸਾਰੇ ਲੋਕ ਦਸਮ ਪਾਤਸ਼ਾਹ ਦੇ ਦਰਸ਼ਨਾਂ ਲਈ ਉਮੜ ਪਏ। ਹਿੰਦੂ ਸਿੱਖ ਵੀ ਆ ਰਹੇ ਸਨ ਅਤੇ ਮੁਸਲਮਾਨ ਵੀ—

ਕਿਸਨ ਬੱਲਭਾ ਕੇ ਨਿਕਟ ਉਤਰੇ ਸੇ ਨਿਜਕਾਯ।
ਸਰਬ ਜਹਾਨਾਬਾਦ ਪੁਰ ਉਮਡਯੋ ਕਰ ਚਿਤ ਚਾਇ।
ਇਕ ਦਰਸਨ ਆਵੈ ਇਕ ਜਾਈ।
ਹਿੰਦੂ ਤੁਰਕ ਰਹਯੋ ਕੋ ਨਾਹੀ॥ —ਅਧਿ: ਵੀਹਵਾਂ

(ਕਿਸਨ ਬੱਲਭਾ : ਸ੍ਰੀ ਕ੍ਰਿਸ਼ਨ ਜੀ ਦੀ ਪਿਆਰੀ ਜਮਨਾ ਨਦੀ, ਨਿਜਕਾਯ : ਨੇੜੇ, ਕੰਢੇ ਉੱਤੇ)

ਦਸਮ ਪਾਤਸ਼ਾਹ ਦੇ ਦਰਸ਼ਨ ਕਰਕੇ ਦਿੱਲੀ ਦੇ ਕੁੱਝ ਮੁਸਲਮਾਨ ਅਮੀਰ-ਵਜ਼ੀਰ ਆਪਸ ਵਿੱਚ ਗੱਲਾਂ ਕਰਦੇ ਸਨ ਕਿ ਇਹ ਉਹੀ ਗੁਰੂ ਗੋਬਿੰਦ ਸਿੰਘ ਹੈ, ਜਿਸ ਵਿਰੁੱਧ ਔਰੰਗਜ਼ੇਬ ਨੇ ਦਸ-ਵੀਹ ਲੱਖ ਘੋੜ-ਸਵਾਰ ਸੈਨਾ ਭੇਜੀ ਸੀ ਪਰ ਏਨੀ ਭਾਰੀ ਫ਼ੌਜ ਦੀ ਵੀ ਕੋਈ ਪੇਸ਼ ਨਾ ਗਈ। ਗੁਰੂ ਜੀ ਦੀ ਪ੍ਰਭਤਾ ਸਾਹਮਣੇ ਸਾਰੀ ਫ਼ੌਜ ਨੂੰ ਸ਼ਰਮਸਾਰ ਹੋਣਾ ਪਿਆ। ਬਾਦਸ਼ਾਹ ਔਰੰਗਜ਼ੇਬ ਗੁਰੂ ਜੀ ਦੇ ਦਰਸ਼ਨਾਂ ਨੂੰ ਤਰਸਦਾ ਹੀ ਮਰ ਗਿਆ—

ਇਕ ਜੋ ਤੁਰਕ ਅੰਬੀਰ ਸੁ ਆਵੈਂ।
ਯੌਂ ਬਤੀਆਂ ਤੇ ਭਾਖ ਸੁਨਾਵੈਂ।
ਦਹਿ ਲਖ ਬੀਸ ਲਾਖ ਮਿਲ ਘੋਰਾ।
ਔਰੰਗਸ਼ਾਹ ਪਠਯੋ ਕਰ ਜੋਰਾ।
ਤੱਦਪਿ ਇਨ ਸੋ ਪੇਸ ਨ ਗਈ।
ਲੱਜਤ ਸਰਬ ਸੈਨ ਸੋ ਭਈ।
ਯਾ ਕੇ ਦਰਸਨ ਕਾਜ ਅਉਰੰਗਾ।
ਤਰਸਤ ਮੂਆ ਨ ਮਿਲਯੋ ਪ੍ਰਸੰਗਾ। —ਗੁਰ ਬਿਲਾਸ ਪਾਤਸ਼ਾਹੀ ਦਸਵੀਂ

ਫੇਰ ਸੰਗਤ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਸ਼ਹਿਰ ਵਿੱਚ ਪਧਾਰੋ। ਗੁਰੂ ਜੀ ਸ਼ਹਿਰ ਵਿੱਚ ਆਏ ਤਾਂ ਸ਼ਰਧਾਲੂਆਂ ਨੇ ਅਨਿਕ ਪ੍ਰਕਾਰ ਸੇਵਾ ਕੀਤੀ। ਕੋਈ ਚੰਗੇ-ਚੰਗੇ ਪਦਾਰਥ ਪਰੋਸ ਰਿਹਾ ਸੀ, ਕੋਈ ਠੰਢਾ ਜਲ ਛਕਾ ਰਿਹਾ ਸੀ, ਕੋਈ ਪੱਖਾ ਝੱਲ ਰਿਹਾ ਸੀ ਅਤੇ ਕੋਈ ਭੇਟਾਵਾਂ ਅਰਪਣ ਕਰ ਰਿਹਾ ਸੀ—

ਸੀਤਲ ਨੀਰ, ਪੌਨ ਇਕ ਕਰੈਂ।
ਅਨਿਕ ਭਾਂਤਿ ਭੇਟਨ ਇਕ ਧਰੈਂ।

ਦਿੱਲੀ ਸ਼ਹਿਰ ਵਿੱਚ ਵਿਚਰਦੇ-ਵਿਚਰਦੇ ਗੁਰੂ ਜੀ ਉਸ ਥਾਂ ਗਏ, ਜਿਥੇ ਦਸਮ ਪਾਤਸ਼ਾਹ ਦੇ ਗੁਰੂ-ਪਿਤਾ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਅਸਚਰਜ ਕੌਤਕ ਕੀਤਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਸੀਸ ਗੰਜ ਦੇ ਦਰਸ਼ਨ ਕੀਤੇ, ਜਿਥੇ ਨੌਵੇਂ ਪਾਤਸ਼ਾਹ ਦੇ ਪਵਿੱਤਰ ਸੀਸ ਉੱਤੇ ਤਲਵਾਰ ਚਲਾਈ ਗਈ ਸੀ—

ਪੁਨਿ ਤਿਹ ਠਾਂ ਦਰਸਨ ਕੋ ਗਏ।
ਜਹਾਂ ਹਜ਼ੂਰ ਸੋ ਕਾਰਨ ਕਏ।
ਸੀਸ ਗੰਜ ਨਿਰਖਯੋ ਨਿਜ ਜਾਈ।
ਪੁਨਿ ਤਿਹ ਠਾਂ ਜਿਹ ਤੇਗ ਵਗਾਈ।

ਇਸ ਉਪਰੰਤ ਦਸਮ ਪਾਤਸ਼ਾਹ ਉਸ ਅਸਥਾਨ 'ਤੇ ਵੀ ਗਏ ਜਿਥੇ ਅੱਠਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ ਸਸਕਾਰ ਕੀਤਾ ਗਿਆ ਸੀ ਭਾਵ ਗੁਰੂ ਜੀ ਨੇ ਗੁਰਦੁਆਰਾ ਬਾਲਾ ਸਾਹਿਬ ਵਾਲੇ ਅਸਥਾਨ ਦੀ ਯਾਤਰਾ ਕੀਤੀ—

ਬਾਲ ਰੂਪ ਸਾਹਿਬ ਔਤਾਰੀ।
ਜਿਹ ਠਾਂ ਕਰਨ ਕਰਯੋ ਸੁਧਾਰੀ।

ਬਾਅਦ ਵਿੱਚ ਲਿਖੇ ਗਏ ਇਤਿਹਾਸਾਂ ਵਿੱਚ ਦਰਜ ਹੈ ਕਿ ਦਿੱਲੀ ਵਿੱਚ ਅੱਠਵੀਂ ਅਤੇ ਨੌਵੀਂ ਪਾਤਸ਼ਾਹੀ ਦੇ ਅਸਥਾਨਾਂ ਦੀ ਨਿਸ਼ਾਨਦੇਹੀ ਸਭ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਉਸ ਸਮੇਂ ਕੀਤੀ ਸੀ ਜਦੋਂ ਉਹ ਬਹਾਦਰ ਸ਼ਾਹ ਦੇ ਬੁਲਾਵੇ ਉੱਤੇ ਦਿੱਲੀ ਆਏ ਸਨ ਅਤੇ ਔਰੰਗਜ਼ੇਬ ਦੇ ਇਸ ਜਿਊਂਦੇ ਵੱਡੇ ਪੁੱਤਰ ਬਹਾਦਰ ਸ਼ਾਹ ਨਾਲ ਉਨ੍ਹਾਂ ਦੇ ਕੁਝ ਮਿੱਤਰਤਾ ਵਾਲੇ ਸਬੰਧ ਬਣਨੇ ਸ਼ੁਰੂ ਹੋਏ ਸਨ। ਬਾਅਦ ਵਿੱਚ ਇਨ੍ਹਾਂ ਅਸਥਾਨਾਂ ਉੱਤੇ ਗੁਰਦੁਆਰੇ ਬਣਾਏ ਗਏ।

ਭਾਈ ਕੋਇਰ ਸਿੰਘ ਨੇ ਦਸਮ ਪਾਤਸ਼ਾਹ ਦੇ ਦਿੱਲੀ-ਭਰਮਣ ਦਾ ਹਾਲ ਬਹੁਤ ਸਾਹਿਤਕ ਰੂਪ ਵਿੱਚ ਅੰਕਿਤ ਕੀਤਾ ਹੈ। ਲਿਖਦੇ ਹਨ, ਜਦੋਂ ਗੁਰੂ ਜੀ ਦਿੱਲੀ ਦੇ ਗਲੀਆਂ-ਬਾਜ਼ਾਰਾਂ ਵਿੱਚ ਵਿਚਰ ਰਹੇ ਸਨ ਤਾਂ ਦਿੱਲੀ ਦੀਆਂ ਸੁਆਣੀਆਂ ਦਸਮ ਪਾਤਸ਼ਾਹ ਨੂੰ ਤਾਕੀਆਂ ਅਤੇ ਝਰੋਖਿਆਂ ਵਿੱਚੋਂ ਨਿਹਾਰ ਰਹੀਆਂ ਸਨ। ਗੁਰੂ ਜੀ ਦੇ ਅੱਗੇ-ਪਿੱਛੇ ਸੰਗਤ ਦੀ ਭੀੜ ਸੀ ਅਤੇ ਗਲੀਆਂ ਵਿੱਚ ਕੁਮਕੁਮ ਤੇ ਕੇਸਰ ਦੀ ਖ਼ੁਸ਼ਬੂ ਮਹਿਕ ਰਹੀ ਸੀ—

ਜਾਵਤ ਬੀਥਨ ਮੈ ਪ੍ਰਭੁ ਜੂ
ਉਤ ਨਾਰਿ ਝਰੋਖਨ ਦੇਖਨ ਲਾਗੀ।

ਅਗਾਰ ਪਿਛਾਰ ਸੁ ਸੰਗਤਿ ਹੈ
ਪੁਨਿ ਕੁੰਕਮ ਕੇਸਰ ਫੂਲਨ ਪਾਗੀ। —ਅਧਿ: ਵੀਹਵਾਂ
(ਬੀਥਨ : ਗਲੀਆਂ)

ਦਸਮ ਪਾਤਸ਼ਾਹ ਦਿੱਲੀ ਵਿੱਚ ਤੁਰੇ ਜਾ ਰਹੇ ਸਨ। ਲੋਕ ਉਨ੍ਹਾਂ ਦੇ ਦਰਸ਼ਨ ਕਰ ਰਹੇ ਸਨ। ਜਿਹੋ ਜਿਹੀ ਕਿਸੇ ਦੀ ਭਾਵਨਾ ਸੀ, ਉਹ ਉਸ ਨੂੰ ਉਸੇ ਰੂਪ ਵਿੱਚ ਦਿਖਾਈ ਦਿੰਦੇ ਸਨ। ਤੁਰਕਾਂ ਨੂੰ ਉਹ ਧਰਮਰਾਜ ਵਾਂਗ ਨਜ਼ਰ ਆਉਂਦੇ ਸਨ, ਜੋ ਉਨ੍ਹਾਂ ਦੇ ਕਰਮਾਂ-ਕੁਕਰਮਾਂ ਦਾ ਹਿਸਾਬ ਲਵੇਗਾ। ਸਖੀਆਂ ਨੂੰ ਭਾਵ ਸ਼ਰਧਾਲੂ ਪੁਰਸ਼ਾਂ ਨੂੰ ਉਹ ਬਹੁਤ ਹੀ ਮਨਮੋਹਕ ਤੇ ਸੁੰਦਰ ਸਰੂਪ ਦਿਖਾਈ ਦਿੰਦੇ ਹਨ। ਸੂਰਮਿਆਂ ਨੂੰ ਉਹ ਸੂਰਬੀਰ ਦਿਸਦੇ ਸਨ ਅਤੇ ਗਿਆਨੀਆਂ ਨੂੰ ਗਿਆਨਵਾਨ ਮਹਾਂਪੁਰਖ। ਗਦਗਦ ਹੋਏ ਗੁਰੂ ਦੇ ਸਿੱਖ ਕਹਿੰਦੇ ਸਨ : ਧੰਨ ਭਾਗ ਸਾਡੇ ! ਸਤਿਗੁਰੂ ਜੀ ਸਾਡੇ ਘਰ-ਆਂਗਣ ਵਿੱਚ ਦਰਸ਼ਨ ਦੇ ਰਹੇ ਹਨ—

ਚਲੇ ਜਾਤ ਪ੍ਰਭੁ ਕਰੁਨਾ ਕੰਦਾ।
ਜੈਸੋ ਭਾਵ ਤੈਸ ਹੀ ਰੰਗਾ।
ਤੁਰਕਨ ਧਰਮ ਰਾਜ ਦ੍ਰਿਸਟਾਹੀ।
ਸਖੀਅਨ ਕਾਮ ਰੂਪ ਅਵਿਗਾਹੀ।
ਸੂਰਨ ਕੋ ਸੂਰਾ ਵਰੀਆਮਾ।
ਗਯਾਨਨ ਕੋ ਗਯਾਨੀ ਸੁਖਧਾਮਾ।
ਬਡੇ ਭਾਗ ਤਿਨ ਯੋ ਉਚਰਾਹੀ।
ਅੰਗਨ ਮੈ ਸਤਿਗੁਰੁ ਦਰਸਾਹੀ। —ਗੁਰ ਬਿਲਾਸ ਪਾਤਸ਼ਾਹੀ ਦਸਵੀਂ, ਅਧਿ: ਵੀਹਵਾਂ
(ਕਰੁਨਾ ਕੰਦਾ : ਕਰੁਣਾ ਨਿਧਾਨ, ਕ੍ਰਿਪਾਲੂ)

ਇਸ ਤਰ੍ਹਾਂ ਦਿੱਲੀ ਵਿੱਚ ਕੁਝ ਦਿਨ ਬਤੀਤ ਕਰਕੇ ਦਸਮ ਪਾਤਸ਼ਾਹ ਆਗਰੇ ਵੱਲ ਪ੍ਰਸਥਾਨ ਕਰ ਗਏ।

ਗੁਰੂ ਇਤਿਹਾਸ ਦੇ ਪੁਰਾਤਨ ਗ੍ਰੰਥਾਂ ਅਨੁਸਾਰ ਭਾਵੇਂ ਕਨ੍ਹਈਆ ਲਾਲ ਵੀ ਆਪਣੀ ਪੁਸਤਕ 'ਤਾਰੀਖ-ਇ-ਪੰਜਾਬ' (1875 ਈ:) ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਦਿੱਲੀ ਵਿੱਚ ਆਗਮਨ ਜਾਜੋਂ ਜੰਗ ਤੋਂ ਬਾਅਦ ਹੀ ਦੱਸਦਾ ਹੈ ਪਰ ਉਸ ਨੇ ਇਕ-ਦੋ ਗੱਲਾਂ ਬਹੁਤ ਪਤੇ ਦੀਆਂ ਲਿਖੀਆਂ ਹਨ।

(ਅਸੀਂ ਗੁਰੂ ਜੀ ਨਾਲ ਦਿੱਲੀ ਵਿੱਚ ਹੋਈ ਬਹਾਦਰ ਸ਼ਾਹ ਦੀ ਮੁਲਾਕਾਤ, ਤਖ਼ਤ-ਨਸ਼ੀਨੀ ਲਈ ਹੋਈ ਜਾਜੋਂ ਜੰਗ ਤੋਂ ਪਹਿਲਾਂ ਦੀ ਮੰਨਦੇ ਹਾਂ, ਕਿਉਂਕਿ ਸੁਲਾਹ ਅਤੇ ਸਮਝੌਤੇ ਦੀ ਮੁਲਾਕਾਤ ਜੰਗ ਤੋਂ ਪਹਿਲਾਂ ਹੀ ਹੋਣੀ ਚਾਹੀਦੀ ਸੀ ਤੇ ਪਹਿਲਾਂ ਹੀ ਹੋਈ, ਪਿੱਛੋਂ ਨਹੀਂ। ਇਸ ਤੋਂ ਬਿਨਾਂ ਬਹਾਦਰ ਸ਼ਾਹ ਨਾਲ ਸਬੰਧਿਤ ਫਾਰਸੀ ਇਤਿਹਾਸਾਂ ਦੀ ਸੂਚਨਾ ਅਨੁਸਾਰ ਜਾਜੋਂ-ਜੰਗ ਤੋਂ ਬਾਅਦ ਬਹਾਦਰ ਸ਼ਾਹ ਚਾਰ ਮਹੀਨੇ ਆਗਰੇ ਵਿੱਚ ਹੀ ਰਿਹਾ ਅਤੇ ਫੇਰ ਰਾਜਪੂਤਾਨੇ ਅਤੇ ਦੱਖਣ ਵੱਲ ਚਲਾ ਗਿਆ। ਜਾਜੋਂ-ਜੰਗ ਤੋਂ ਬਾਅਦ ਉਸ ਨੂੰ ਦਿੱਲੀ ਆਉਣ ਦਾ ਸਮਾਂ ਹੀ ਨਹੀਂ ਮਿਲਿਆ। ਇਸ ਲਈ ਦਿੱਲੀ ਵਿੱਚ ਜੇ ਬਹਾਦਰ ਸ਼ਾਹ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਮੁਲਾਕਾਤ ਹੋਈ ਤਾਂ ਉਹ ਤਖ਼ਤ-ਨਸ਼ੀਨੀ ਦੀ ਜੰਗ ਤੋਂ ਪਹਿਲਾਂ ਹੀ ਹੋਈ ਸੀ।)

ਕਨ੍ਹੱਈਆ ਲਾਲ ਲਿਖਦਾ ਹੈ ਕਿ ਜਦੋਂ ਦਿੱਲੀ ਵਿੱਚ ਗੁਰੂ ਗੋਬਿੰਦ ਸਿੰਘ ਅਤੇ ਬਹਾਦਰ ਸ਼ਾਹ ਇਕੱਠੇ ਸਨ ਤਾਂ 'ਉਸ ਵੇਲੇ ਦਿੱਲੀ ਵਿੱਚ ਦੋ ਗੁਰਦੁਆਰੇ—ਇਕ ਅੱਠਵੀਂ ਪਾਤਸ਼ਾਹੀ ਦਾ ਤੇ ਦੂਜਾ ਨੌਵੀਂ ਪਾਤਸ਼ਾਹੀ ਦਾ ਬਣਵਾਏ ਗਏ ਅਤੇ ਇਕ ਸ਼ਾਨਦਾਰ ਮਹੱਲ ਗੁਰੂ ਜੀ ਲਈ 55 ਹਜ਼ਾਰ ਰੁਪਏ ਦੀ ਲਾਗਤ ਦਾ ਬਣਵਾਇਆ ਗਿਆ, ਜਿਸ ਵਿੱਚ ਬੀਬੀ ਸੁੰਦਰੀ ਜੀ ਤੇ ਸਾਹਿਬ ਦੇਵਾਂ ਜੀ ਦਾ ਵਾਸਾ ਕੀਤਾ ਗਿਆ। ਸਿੱਖਾਂ ਦਾ ਇਕ ਜਥਾ ਉਨ੍ਹਾਂ ਦੀ ਸੇਵਾ ਵਿੱਚ ਨਿਯਤ ਕੀਤਾ ਗਿਆ।' (ਤਾਰੀਖ-ਇ-ਪੰਜਾਬ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1987, ਪੰਨਾ : 51)

ਦਸਮ ਪਾਤਸ਼ਾਹ ਦੀਆਂ ਧਰਮ ਪਤਨੀਆਂ ਸਤਿਕਾਰਯੋਗ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੇ ਦਿੱਲੀ ਆਉਣ ਬਾਰੇ ਅਸੀਂ ਪਹਿਲਾਂ ਵਿਸਥਾਰ ਨਾਲ ਲਿਖ ਚੁੱਕੇ ਹਾਂ ਕਿ ਉਹ ਅਨੰਦਪੁਰ-ਤਿਆਗ ਤੋਂ ਪਿੱਛੋਂ ਰੋਪੜ ਤੋਂ ਦਿੱਲੀ ਨਹੀਂ ਗਈਆਂ ਸਨ (ਜਿਵੇਂ ਕਿ ਸਾਡੇ ਬਹੁਤ ਸਾਰੇ ਇਤਿਹਾਸਾਂ ਵਿੱਚ ਅੰਕਿਤ ਹੈ) ਉਨ੍ਹਾਂ ਦਾ ਦਿੱਲੀ ਵਿੱਚ ਨਿਵਾਸ ਉਦੋਂ ਹੀ ਹੋਇਆ ਜਦੋਂ ਦਿੱਲੀ ਵਿੱਚ ਬਹਾਦਰ ਸ਼ਾਹ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਮੁਲਾਕਾਤ ਹੋਈ ਅਤੇ ਦੋਹਾਂ ਧਿਰਾਂ ਵਿਚਾਲੇ ਥੋੜ੍ਹੀਆਂ ਜਿਹੀਆਂ ਸ਼ਰਤਾਂ ਦੇ ਆਧਾਰ 'ਤੇ ਇਕ ਸਮਝੌਤਾ ਹੋਇਆ।

ਸਾਡਾ ਦੂਜਾ ਮਤ ਇਹ ਹੈ ਕਿ ਬਹਾਦਰ ਸ਼ਾਹ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਸੁਲਾਹ ਤੇ ਸਮਝੌਤੇ ਲਈ ਜੋ

ਮੁਲਾਕਾਤ ਹੋਈ, ਉਹ ਤਖ਼ਤ-ਨਸ਼ੀਨੀ ਦੀ ਜੰਗ ਤੋਂ ਪਹਿਲਾਂ ਦਿੱਲੀ ਵਿੱਚ ਹੋਈ। ਇਸ ਮੁਲਾਕਾਤ ਵਿੱਚ ਗੁਰੂ ਜੀ ਨੇ ਬਹਾਦਰ ਸ਼ਾਹ ਤੋਂ ਕੁਝ ਇਕਰਾਰ ਅਤੇ ਵਾਅਦੇ ਲੈ ਕੇ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਜੋ ਆਗਰੇ ਅਤੇ ਧੌਲਪੁਰ ਦੇ ਵਿਚਕਾਰ ਜਾਜੋਂ ਦੇ ਨੇੜੇ ਹੋਈ, ਉਸ ਦੀ ਸਹਾਇਤਾ ਕਰਨੀ ਪ੍ਰਵਾਨ ਕਰ ਲਈ।

## ਕੀ ਦਿੱਲੀ ਵਿੱਚ ਗੁਰੂ ਗੋਬਿੰਦ ਸਿੰਘ ਜੀ ਜਮਨਾ-ਪਾਰ ਠਹਿਰੇ ਸਨ ?

ਗੁਰੂ ਗੋਬਿੰਦ ਸਿੰਘ ਜੀ ਦੀ ਇਹ ਰੀਤੀ ਸੀ ਕਿ ਜਦੋਂ ਉਹ ਕਿਸੇ ਪਿੰਡ ਜਾਂ ਸ਼ਹਿਰ ਵਿੱਚ ਠਹਿਰਦੇ ਸਨ ਤਾਂ ਆਬਾਦੀ ਤੋਂ ਬਾਹਰ ਕਿਸੇ ਜਲ-ਸਰੋਤ ਦੇ ਕਿਨਾਰੇ ਪੜਾਅ ਕਰਦੇ ਸਨ। ਕਾਰਨ ਇਹ ਸੀ ਕਿ ਉਨ੍ਹਾਂ ਦੇ ਨਾਲ ਕਾਫ਼ੀ ਗਿਣਤੀ ਵਿੱਚ ਫ਼ੌਜ ਜਾਂ ਸੰਗਤ ਹੁੰਦੀ ਸੀ ਅਤੇ ਨਿਤ-ਕਰਮ ਅਤੇ ਹੋਰ ਕਾਰਜਾਂ ਲਈ ਪਹਿਲੀ ਲੋੜ ਪਾਣੀ ਦੀ ਹੁੰਦੀ ਸੀ। ਦਸਮ ਪਾਤਸ਼ਾਹ ਜਦੋਂ ਰਾਜਸਥਾਨ ਵੱਲੋਂ ਦਿੱਲੀ ਵਿੱਚ ਆਏ ਤਾਂ ਪੁਰਾਤਨ ਗ੍ਰੰਥਾਂ ਦੀ ਸੂਚਨਾ ਅਨੁਸਾਰ ਉਨ੍ਹਾਂ ਨੇ ਦਿੱਲੀ ਸ਼ਹਿਰ ਤੋਂ ਬਾਹਰ ਜਮਨਾ ਨਦੀ ਦੇ ਖੱਬੇ ਕੰਢੇ ਉੱਤੇ ਡੇਰਾ ਕੀਤਾ। ਫੇਰ ਕੁਝ ਸਮਾਂ ਸ਼ਹਿਰ-ਵਾਸੀਆਂ ਦੇ ਵਤੀਰੇ ਦਾ ਜਾਇਜ਼ਾ ਲੈ ਕੇ ਅਤੇ ਇਹ ਸੂਚਨਾ ਪ੍ਰਾਪਤ ਕਰਕੇ ਕਿ ਸ਼ਹਿਜ਼ਾਦਾ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਦਿੱਲੀ ਦੇ ਲਾਲ ਕਿਲੇ ਵਿੱਚ ਪਹੁੰਚ ਚੁੱਕਾ ਹੈ, ਗੁਰੂ ਜੀ ਜਮਨਾ ਪਾਰ ਕਰਕੇ ਉਸ ਅਸਥਾਨ 'ਤੇ ਆ ਗਏ ਜਿਥੇ ਅੱਜ ਕਲ੍ਹ ਗੁਰਦੁਆਰਾ ਮੋਤੀ ਬਾਗ਼ ਸੁਭਾਇਮਾਨ ਹੈ।

ਸਵਰਗਵਾਸੀ ਡਾ: ਤ੍ਰਿਲੋਚਨ ਸਿੰਘ ਨੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਿਤ ਆਪਣੇ ਕਿਤਾਬਚੇ 'ਦਿੱਲੀ ਦੇ ਇਤਿਹਾਸਕ ਗੁਰਦੁਆਰੇ' ਵਿੱਚ ਮੋਤੀ ਬਾਗ਼ ਬਾਰੇ ਇਹ ਸ਼ਬਦ ਲਿਖੇ ਹਨ, "ਅਪ੍ਰੈਲ-ਮਈ 1707 ਈ: ਨੂੰ ਗੁਰੂ ਗੋਬਿੰਦ ਸਿੰਘ ਜੀ ਖਾਲਸਾ ਫ਼ੌਜ ਸਮੇਤ ਦਿੱਲੀ ਪਹੁੰਚੇ ਅਤੇ ਧੌਲਾ ਕੂਆਂ ਦੇ ਨੇੜੇ ਉਸ ਅਸਥਾਨ 'ਤੇ ਠਹਿਰੇ ਜਿਥੇ ਅੱਜ ਕਲ੍ਹ ਮੋਤੀ ਬਾਗ ਦਾ ਇਤਿਹਾਸਕ ਗੁਰਦੁਆਰਾ ਹੈ। ਬਹਾਦਰ ਸ਼ਾਹ ਉਨ੍ਹੀਂ ਦਿਨੀਂ ਲਾਲ ਕਿਲੇ ਵਿੱਚ ਠਹਿਰਿਆ ਹੋਇਆ ਸੀ।

"ਮੋਤੀ ਬਾਗ ਇਕ ਮੋਤੀ ਨਾਮੇ ਬਾਣੀਏ, ਚਮੜੇ ਦੇ ਵਿਉਪਾਰੀ ਦੀ ਹਵੇਲੀ ਸੀ, ਜਿਸ ਦੇ ਨਾਲ ਲੱਗਦਾ ਇਕ ਬਾਗ ਤੇ ਚਮਾਰਾਂ ਦੀ ਬਸਤੀ ਸੀ। ਮੋਤੀ ਬਾਣੀਏ ਨੇ ਆਪਣੀ ਹਵੇਲੀ ਤੇ ਬਾਗ ਗੁਰੂ ਸਾਹਿਬ ਨੂੰ ਰਿਹਾਇਸ਼ ਲਈ ਅਰਪਨ ਕਰ ਦਿੱਤੇ ਅਤੇ ਪਾਸ ਹੀ ਉਨ੍ਹਾਂ ਦੀ ਫ਼ੌਜ ਦੇ ਤੰਬੂ ਲੱਗ ਗਏ। ਆਪਣੀ ਪਹੁੰਚ ਦੀ ਖ਼ਬਰ ਦੇਣ ਲਈ ਗੁਰੂ ਸਾਹਿਬ ਨੇ ਇਸੇ ਅਸਥਾਨ ਤੋਂ ਹੀ ਤੀਰ ਦੀ ਨੋਕ ਨਾਲ ਚਿੱਠੀ ਬੰਨ੍ਹ ਕੇ ਕਮਾਣ 'ਤੇ ਚਿੱਲਾ ਚਾੜ੍ਹ ਕੇ ਸਿੱਧਾ ਲਾਲ ਕਿਲੇ ਪਹੁੰਚਾਇਆ। ਬਹਾਦਰ ਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੂੰ ਦਰਵੇਸ਼ ਸਮਝਦਾ ਸੀ। ਉਸ ਨੇ ਇਸ ਨੂੰ ਕਰਾਮਾਤ ਸਮਝ ਕੇ ਬੜੀ ਪ੍ਰਸੰਸਾ ਪ੍ਰਗਟ ਕੀਤੀ। ਇਤਨੇ ਨੂੰ ਇਕ ਹੋਰ ਤੀਰ ਆ ਡਿੱਗਾ, ਜਿਸ ਦੇ ਨਾਲ ਟੰਗੇ ਹੋਏ ਕਾਗਜ਼ ਉੱਤੇ ਲਿਖਿਆ ਹੋਇਆ ਸੀ, "ਇਹ ਕਰਾਮਾਤ ਨਹੀਂ, ਤੀਰ-ਅੰਦਾਜ਼ੀ ਹੈ।" ਬਹਾਦਰ ਸ਼ਾਹ ਗੁਰੂ ਸਾਹਿਬ ਦੀ ਤੀਰ-ਅੰਦਾਜ਼ੀ ਦਾ ਹੁਨਰ ਦੇਖ ਕੇ ਅਚੰਭਿਤ ਰਹਿ ਗਿਆ।

ਗੁਰੂ-ਇਤਿਹਾਸ ਦੇ ਪੁਰਾਤਨ ਗ੍ਰੰਥਾਂ ਵਿੱਚ ਮੋਤੀ ਬਾਗ ਦਾ ਜ਼ਿਕਰ ਨਹੀਂ ਆਉਂਦਾ। ਸ੍ਰੀ ਗੁਰ ਸੋਭਾ (ਸੈਨਾਪਤਿ), ਗੁਰ ਬਿਲਾਸ ਪਾਤਸ਼ਾਹੀ ਦੱਸਵੀਂ (ਕੋਇਰ ਸਿੰਘ) ਅਤੇ ਗੁਰ ਬਿਲਾਸ (ਸੁੱਖਾ ਸਿੰਘ) ਆਦਿ ਗ੍ਰੰਥਾਂ ਵਿੱਚ ਇਹੀ ਸੂਚਨਾ ਦਰਜ ਹੈ ਕਿ ਦਸਮ ਪਾਤਸ਼ਾਹ ਨੇ ਦਿੱਲੀ ਵਿੱਚ ਜਮਨਾ ਦੇ ਖੱਬੇ ਕੰਢੇ ਪੜਾਅ ਕੀਤਾ।

ਮੈਕਸ ਆਰਥਰ ਮੈਕਾਲਿਫ਼ ਨੇ ਬਹੁਤ ਸਾਰੇ ਸਿੱਖ ਵਿਦਵਾਨਾਂ ਦੀ ਸਹਾਇਤਾ ਨਾਲ ਗੁਰੂ-ਇਤਿਹਾਸ ਦੇ ਪੁਰਾਤਨ ਗ੍ਰੰਥਾਂ ਦਾ ਅਧਿਐਨ ਕਰਕੇ ਆਪਣੀ ਪੁਸਤਕ The Sikh Religion (1909 ਈ:) ਲਿਖੀ। ਉਹ ਵੀ ਲਿਖਦੇ ਹਨ ਕਿ "ਗੁਰੂ ਜੀ ਨੇ ਦਿੱਲੀ ਪਹੁੰਚ ਕੇ ਜਮਨਾ ਦੇ ਖੱਬੇ ਕਿਨਾਰੇ ਉੱਤੇ ਡੇਰਾ ਕੀਤਾ। ਸਿੱਖ ਸਮਝਦੇ ਸਨ ਕਿ ਗੁਰੂ ਜੀ ਨੂੰ ਮੁਸਲਮਾਨਾਂ ਦੇ ਬਾਦਸ਼ਾਹੀ ਗੜ੍ਹ (ਰਾਜਧਾਨੀ ਦਿੱਲੀ) ਵਿੱਚ ਲਿਆਉਣਾ ਖ਼ਤਰੇ ਤੋਂ ਖ਼ਾਲੀ ਨਹੀਂ ਹੋਵੇਗਾ।"

ਸ: ਦਲੀਪ ਸਿੰਘ ਆਪਣੀ ਪੁਸਤਕ Life of Sri Guru Gobind Singh Ji (ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ, 2002) ਵਿੱਚ ਲਿਖਦੇ ਹਨ 'ਦਿੱਲੀ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਲੀ ਦੇ ਪੂਰਬ ਵਿੱਚ ਸ਼ਾਹਦਰਾ ਦੇ ਅਸਥਾਨ 'ਤੇ ਡੇਰਾ ਕੀਤਾ। ਸਿੱਖ ਸੰਗਤ ਉਨ੍ਹਾਂ ਨੂੰ ਨਮਸਕਾਰ ਕਰਨ ਲਈ ਆਈ ਅਤੇ ਉਨ੍ਹਾਂ ਨੂੰ ਦਿੱਲੀ ਸ਼ਹਿਰ ਵਿੱਚ ਲੈ ਗਈ। .....ਭਾਰੀ ਗਿਣਤੀ ਵਿੱਚ ਸੰਗਤਾਂ ਨੇ ਮੋਤੀ ਬਾਗ ਦਿੱਲੀ ਵਿਖੇ ਗੁਰੂ ਜੀ ਦੇ ਦਰਸ਼ਨ ਕੀਤੇ ਜਿਥੇ ਉਹ ਠਹਿਰੇ ਹੋਏ ਸਨ।" ਪਰ ਅਜੇ ਤੱਕ ਜਮਨਾ-ਪਾਰ ਜਾਂ ਸ਼ਾਹਦਰਾ ਵਿਖੇ ਉਸ ਅਸਥਾਨ ਦੀ ਨਿਸ਼ਾਨਦੇਹੀ ਨਹੀਂ ਕੀਤੀ ਗਈ ਜਿਥੇ ਦਸਮ ਪਾਤਸ਼ਾਹ ਨੇ ਦਿੱਲੀ ਵਿੱਚ ਸਰਬ-ਪ੍ਰਥਮ ਨਿਵਾਸ ਕੀਤਾ ਸੀ। ਇਸ ਸਬੰਧ ਵਿੱਚ ਦਿੱਲੀ ਨਿਵਾਸੀ ਸਿੰਘਾਂ ਨੂੰ ਉਚੇਚੇ ਯਤਨ ਕਰਨੇ ਚਾਹੀਦੇ ਹਨ।

ਮੋਤੀ ਬਾਗ ਦਾ ਸਭ ਤੋਂ ਪਹਿਲਾ ਜ਼ਿਕਰ ਭਾਈ ਸੰਤੋਖ ਸਿੰਘ ਰਚਿਤ 'ਸੂਰਜ ਪ੍ਰਕਾਸ਼' ਵਿੱਚ ਮਿਲਦਾ ਹੈ। ਉਹ ਵੀ ਭਾਈ ਸਾਹਿਬ ਨੇ ਕੇਵਲ ਇਸ ਅਸਥਾਨ ਦਾ ਨਾਂ ਹੀ ਲਿਖਿਆ ਹੈ, ਇਥੇ ਗੁਰੂ ਸਾਹਿਬ ਦੀ ਕਿਸੇ ਗਤੀਵਿਧੀ ਦਾ ਵਰਨਣ ਨਹੀਂ ਕੀਤਾ। ਭਾਈ ਸੰਤੋਖ ਸਿੰਘ ਅਨੁਸਾਰ ਦਸਮ ਪਾਤਸ਼ਾਹ ਨੇ ਦਿੱਲੀ ਦੇ ਸਿੱਖਾਂ ਨੂੰ ਕਿਹਾ 'ਸਾਨੂੰ ਦਿੱਲੀ ਦੀ ਸੈਰ ਕਰਾਓ।' ਸਿੱਖਾਂ ਨੂੰ ਚਿੰਤਾ ਹੋਈ ਕਿ ਜੇ ਅਸੀਂ ਗੁਰੂ ਜੀ ਨੂੰ ਸ਼ਹਿਰ ਵਿੱਚ ਲੈ ਕੇ ਗਏ ਤਾਂ ਸ਼ਾਇਦ ਕੋਈ ਦੋਖੀ ਸ਼ਰਾਰਤ ਕਰੇ। ਇਸ ਲਈ ਉਨ੍ਹਾਂ ਨੇ ਗੁਰੂ ਜੀ ਨੂੰ ਜਮਨਾ ਨਦੀ ਵਿੱਚ ਕਿਸ਼ਤੀ ਰਾਹੀਂ ਸੈਰ ਕਰਾਈ ਅਤੇ ਦੂਰਬੀਨ ਦੁਆਰਾ ਕੁਝ ਮੁੱਖ ਅਸਥਾਨਾਂ ਦੇ ਦਰਸ਼ਨ ਕਰਵਾਏ। ਇਸ ਸੈਰ ਦੌਰਾਨ ਗੁਰੂ ਜੀ ਮੋਤੀ ਬਾਗ ਜਾ ਉਤਰੇ। ਉਥੇ ਕਾਫ਼ੀ ਲੋਕ ਗੁਰੂ ਜੀ ਦੇ ਦਰਸ਼ਨ ਕਰਨ ਲਈ ਇਕੱਠੇ ਹੋ ਗਏ। ਗੁਰੂ ਜੀ ਨੇ ਬਾਗ਼ ਦੇ ਹਰੇ-ਭਰੇ ਬੂਟਿਆਂ ਨੂੰ ਵੇਖਿਆ—

ਮੋਤੀ ਬਾਗ ਉਤਾਰੇ ਜਾਇ।
ਘਨੇ ਲੋਕ ਆਏ ਉਮਡਾਇ।
ਦਰਸ਼ਨ ਕਰਿ ਕਰਿ ਸਕਲ ਸਿਧਾਰੇ।
ਤਹਿ ਸਤਿਗੁਰ ਤਰ ਬਾਗ ਨਿਹਾਰੇ।

—ਸੂਰਜ ਪ੍ਰਕਾਸ਼, ਐਨ ੧, ਅੰਸੂ ੪੩

ਪਰ ਵੀਹਵੀਂ ਸਦੀ ਦੇ ਸ਼ੁਰੂ ਤੱਕ ਮੋਤੀ ਬਾਗ ਦੀ ਬਹੁਤੀ ਚਰਚਾ ਨਹੀਂ ਸੀ। ਮੈਕਾਲਿਫ਼ ਨੇ ਆਪਣੀ ਪੁਸਤਕ 'ਦੀ ਸਿੱਖ ਰਿਲੀਜਨ' (1909 ਈ:) ਵਿੱਚ ਮੋਤੀ ਬਾਗ ਦਾ ਕੋਈ ਜ਼ਿਕਰ ਨਹੀਂ ਕੀਤਾ। ਗੁਰੂ ਜੀ ਦਾ ਜਮਨਾ ਦੇ ਖੱਬੇ ਕਿਨਾਰੇ ਪੜਾਅ ਕਰਨਾ ਹੀ ਲਿਖਿਆ ਹੈ। ਪਰ ਦਸਮ ਪਾਤਸ਼ਾਹ ਦੇ ਉਥੇ (ਮੋਤੀ ਬਾਗ ਵਿਖੇ) ਨਿਵਾਸ ਕਰਨ ਦੀ ਨਿਸ਼ਾਨਦੇਹੀ ਪਹਿਲਾਂ ਹੀ ਹੋਈ ਹੋਈ ਸੀ। ਕਰੋੜ-ਸਿੰਘੀਆ ਮਿਸਲ ਦੇ ਜਥੇਦਾਰ ਸ: ਬਘੇਲ ਸਿੰਘ ਨੇ 1783 ਈ: ਵਿੱਚ ਜਦੋਂ ਦਿੱਲੀ ਉੱਤੇ ਕਬਜ਼ਾ ਕੀਤਾ ਤਾਂ ਉਨ੍ਹਾਂ ਨੇ ਅੱਠ ਮਹੀਨੇ ਦਿੱਲੀ ਵਿੱਚ ਰਹਿ ਕੇ ਗੁਰੂ ਸਾਹਿਬਾਨ ਨਾਲ ਸਬੰਧਿਤ ਅਸਥਾਨਾਂ ਉੱਤੇ ਗੁਰਦੁਆਰੇ ਸਥਾਪਿਤ ਕੀਤੇ। ਉਸ ਸਮੇਂ ਸ: ਬਘੇਲ ਸਿੰਘ ਨੇ ਦਸਮ ਪਾਤਸ਼ਾਹ ਦੇ ਪੜਾਅ-ਅਸਥਾਨ ਮੋਤੀ ਬਾਗ ਦੀ ਨਿਸ਼ਾਨਦੇਹੀ ਕਰਕੇ ਇਥੇ ਗੁਰਦੁਆਰਾ ਸਥਾਪਿਤ ਕੀਤਾ। ਪਰ ਹੌਲੀ-ਹੌਲੀ ਇਹ ਗੁਰਦੁਆਰਾ ਛੋਟੀ ਜਿਹੀ ਜਗ੍ਹਾ ਵਿੱਚ ਸੁੰਗੜ ਗਿਆ ਅਤੇ ਆਲੇ-ਦੁਆਲੇ ਦੀ ਜ਼ਮੀਨ ਉੱਤੇ ਲੋਕਾਂ ਨੇ ਕਬਜ਼ਾ ਕਰ ਲਿਆ। 1947 ਦੀ ਦੇਸ਼-ਵੰਡ ਤੋਂ ਬਾਅਦ ਦਿੱਲੀ ਵਿੱਚ ਸਿੱਖਾਂ ਦੀ ਆਬਾਦੀ ਬਹੁਤ ਵਧ ਗਈ ਤਾਂ ਉਨ੍ਹਾਂ ਨੇ ਗੁਰਦੁਆਰਿਆਂ ਦੀਆਂ ਨਵੀਆਂ ਆਲੀਸ਼ਾਨ ਇਮਾਰਤਾਂ ਬਣਾਈਆਂ। ਗੁਰਦੁਆਰਾ ਮੋਤੀ ਬਾਗ ਦੀ ਸੰਗਮਰਮਰ ਦੀ ਬਹੁਤ ਸੁੰਦਰ ਨਵੀਂ ਇਮਾਰਤ ਤਕਰੀਬਨ 1980 ਵਿੱਚ ਬਾਬਾ ਹਰਬੰਸ ਸਿੰਘ ਜੀ ਕਾਰ-ਸੇਵਾ ਵਾਲਿਆਂ ਨੇ ਬਣਵਾਈ।

ਇਸ ਸਮੇਂ ਸਿੱਖ ਸੰਗਤਾਂ ਨੂੰ ਦਿੱਲੀ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਨਿਵਾਸ ਅਸਥਾਨ ਗੁਰਦੁਆਰਾ ਮੋਤੀ ਬਾਗ ਦਾ ਹੀ ਪਤਾ ਹੈ। ਇਸ ਗੱਲ ਦਾ ਕਿਸੇ ਨੂੰ ਪਤਾ ਨਹੀਂ ਕਿ ਮੋਤੀ ਬਾਗ ਵਿੱਚ ਆਉਣ ਤੋਂ ਪਹਿਲਾਂ ਦਸਮ ਪਾਤਸ਼ਾਹ ਜਮਨਾ-ਪਾਰ ਕਿਸੇ ਅਸਥਾਨ 'ਤੇ ਵੀ ਠਹਿਰੇ ਸਨ ਕਿਉਂਕਿ ਇਸ ਜਗ੍ਹਾ ਦੀ ਖੋਜ-ਪੜਤਾਲ ਕਰਨ ਦਾ ਕਿਸੇ ਨੇ ਉੱਦਮ ਨਹੀਂ ਕੀਤਾ। ਇਸ ਗੱਲ ਦੀ ਪੂਰੀ ਸੰਭਾਵਨਾ ਹੈ ਕਿ ਗੁਰੂ ਜੀ ਨੇ ਰਾਜਸਥਾਨ ਵੱਲੋਂ ਆ ਕੇ ਇਕ-ਦਮ ਜਮਨਾ ਪਾਰ ਕਰਕੇ ਮੁਗ਼ਲਾਂ ਦੀ ਰਾਜਧਾਨੀ ਵਿੱਚ ਪ੍ਰਵੇਸ਼ ਕਰਨਾ ਮੁਨਾਸਿਬ ਨਹੀਂ ਸਮਝਿਆ ਹੋਵੇਗਾ। ਜਮਨਾ ਪਾਰ ਕਰਕੇ ਉਹ ਸ਼ਹਿਰ ਵੱਲ ਉਸੇ ਸਮੇਂ ਆਏ ਹੋਣਗੇ ਜਦੋਂ ਉਨ੍ਹਾਂ ਨੇ ਦੇਖ ਲਿਆ ਹੋਵੇਗਾ ਕਿ ਸ਼ਹਿਰ ਵਿੱਚ ਸਭ ਠੀਕ-ਠਾਕ ਹੈ।

ਦਿੱਲੀ ਵਿੱਚ ਨਿਵਾਸ ਕਰਦੇ ਇਕ ਸਿੱਖ ਵਿਦਵਾਨ ਗਿ: ਭਜਨ ਸਿੰਘ ਆਪਣੀ ਪੁਸਤਕ 'ਦਿੱਲੀ ਦਾ ਸਿੱਖ ਇਤਿਹਾਸ' ਵਿੱਚ ਗੁਰਦੁਆਰਾ ਮੋਤੀ ਬਾਗ ਦੇ ਪਿਛੋਕੜ ਬਾਰੇ ਲਿਖਦੇ ਹਨ : "(ਗੁਰੂ ਜੀ ਨੇ) ਦਿੱਲੀ ਸ਼ਹਿਰ ਤੋਂ ਪੰਜ ਮੀਲ ਬਾਹਰਵਾਰ ਇਕ ਬਸਤੀ ਵਿੱਚ ਆ ਉਤਾਰਾ ਕੀਤਾ। ਇਥੇ ਗੁਰੂ ਘਰ ਦਾ ਸ਼ਰਧਾਲੂ ਚਮੜੇ ਦਾ ਵਪਾਰੀ ਮੋਤੀ ਸ਼ਾਹ ਰਹਿੰਦਾ ਸੀ ਜਿਸ ਦੀ ਪਿੰਡ ਦੇ ਬਾਹਰਲੇ ਸਿਰੇ 'ਤੇ ਇਕ ਬੜੀ ਵੱਡੀ ਹਵੇਲੀ ਸੀ। ਉਸ ਦੇ ਨਾਲ ਇਕ ਸੁੰਦਰ ਬਾਗ਼ ਸੀ ਤੇ ਸਾਹਮਣੇ ਵਰਤਮਾਨ ਧੌਲੇ ਕੂੰਏਂ ਤੱਕ ਇਕ ਖੁੱਲ੍ਹਾ ਮੈਦਾਨ ਸੀ। ਗੁਰੂ ਗੋਬਿੰਦ ਸਿੰਘ ਜੀ ਨੂੰ ਇਹ ਥਾਂ ਬੜੀ ਪਸੰਦ ਆਈ। ਖੁੱਲ੍ਹੇ ਮੈਦਾਨ ਵਿੱਚ ਖਾਲਸਾ ਫ਼ੌਜ ਦੀ ਛਾਉਣੀ ਤੇ ਘੋੜਿਆਂ ਲਈ ਤਬੇਲੇ ਦਾ ਪ੍ਰਬੰਧ ਹੋ ਸਕਦਾ ਸੀ। ....(ਮੋਤੀ ਸ਼ਾਹ) ਨੇ ਆਪਣੇ ਧੰਨ ਭਾਗ ਸਮਝ ਕੇ ਆਪਣੀ ਹਵੇਲੀ ਤੇ ਬਾਗ਼ ਗੁਰੂ ਸਾਹਿਬ ਦੀ ਰਿਹਾਇਸ਼ ਲਈ ਅਰਪਿਤ ਕਰ ਦਿੱਤਾ।.....

"ਇਕ ਦਿਨ ਹਵੇਲੀ ਦੇ ਮੁਖ ਦੁਆਰ 'ਤੇ ਉਸਰੇ ਦੋ-ਮੰਜ਼ਲੇ ਚੁਬਾਰੇ 'ਤੇ ਖੜ੍ਹੇ ਹੋ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਕਮਾਨ ਦੇ ਚਿੱਲੇ 'ਤੇ ਤੀਰ ਚੜ੍ਹਾਇਆ ਤੇ ਸਾਫ਼ ਮੌਸਮ ਵਿੱਚ ਪੰਜ ਮੀਲ ਤੋਂ ਨਜ਼ਰ ਆਉਂਦੇ ਲਾਲ ਕਿਲੇ ਵੱਲ

ਨਿਸ਼ਾਨਾ ਬੰਨ੍ਹ ਕੇ ਤੀਰ ਮਾਰਿਆ ਜੋ ਲਾਲ ਕਿਲੇ ਅੰਦਰ ਆਕਾਸ਼ ਥੱਲੇ ਬੈਠੇ ਬਹਾਦਰ ਸ਼ਾਹ ਦੇ ਪਲੰਘ ਦੇ ਪਾਵੇ 'ਤੇ ਆ ਲੱਗਾ।... ਉਸ ਦੇ ਆਲੇ-ਦੁਆਲੇ ਬੈਠੇ ਉਸ ਦੇ ਵਜ਼ੀਰ ਦਰਬਾਰੀ ਹੈਰਾਨ ਹੋ ਗਏ। ਬਹਾਦਰ ਸ਼ਾਹ ਨੇ ਉਨ੍ਹਾਂ ਨੂੰ ਦੱਸਿਆ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਦੀ ਕਰਾਮਾਤ ਹੈ। ਕੁਝ ਹੀ ਮਿੰਟਾਂ ਪਿੱਛੋਂ ਇਕ ਹੋਰ ਤੀਰ ਉਸੇ ਥਾਂ 'ਤੇ ਆਣ ਲੱਗਾ, ਜਿਸ ਨਾਲ ਇਕ ਰੁੱਕੇ 'ਤੇ ਲਿਖਿਆ ਸੀ 'ਇਹ ਕਰਾਮਾਤ ਨਹੀਂ, ਤੀਰਅੰਦਾਜ਼ੀ ਤੇ ਨਿਰੰਤਰ ਸ਼ਸਤਰਾਂ ਦੀ ਸਾਧਨਾ ਦਾ ਨਤੀਜਾ ਹੈ।"

ਇਸ ਤਰ੍ਹਾਂ ਬਹਾਦਰ ਸ਼ਾਹ ਨੂੰ ਪਤਾ ਲੱਗ ਗਿਆ ਕਿ ਉਸ ਦੀ ਬੇਨਤੀ ਮੰਨ ਕੇ ਗੁਰੂ ਗੋਬਿੰਦ ਸਿੰਘ ਦਿੱਲੀ ਪਹੁੰਚ ਗਏ ਹਨ। ਉਸ ਨੇ ਆਪਣੇ ਅਹਿਲਕਾਰ ਭੇਜ ਕੇ ਗੁਰੂ ਜੀ ਨੂੰ ਲਾਲ ਕਿਲੇ ਵਿੱਚ ਆ ਕੇ ਦਰਸ਼ਨ ਦੇਣ ਦੀ ਬੇਨਤੀ ਕੀਤੀ। ਪਰ ਗੁਰੂ ਜੀ ਨੇ ਲਾਲ ਕਿਲੇ ਵਿੱਚ ਜਾਣ ਤੋਂ ਇਨਕਾਰ ਕਰ ਦਿੱਤਾ ਅਤੇ ਕਿਸੇ ਖੁੱਲ੍ਹੀ ਥਾਂ ਮੁਲਾਕਾਤ ਹੋਣ ਦਾ ਸੁਝਾਅ ਦਿੱਤਾ। ਸੋਚ-ਵਿਚਾਰ ਅਤੇ ਸਲਾਹ-ਮਸ਼ਵਰੇ ਉਪਰੰਤ ਨਿਸ਼ਚਿਤ ਹੋਇਆ ਕਿ ਹਮਾਯੂੰ ਦੇ ਮਕਬਰੇ ਪਾਸ ਖੁੱਲ੍ਹੇ ਮੈਦਾਨ ਵਿੱਚ ਦਿੱਲੀ-ਤਖ਼ਤ ਦੇ ਚਾਹਵਾਨ 64-ਸਾਲਾ ਸ਼ਹਿਜ਼ਾਦਾ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਅਤੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਚਕਾਰ ਮੁਲਾਕਾਤ ਹੋਵੇ ਅਤੇ ਜਿਨ੍ਹਾਂ ਮਸਲਿਆਂ ਬਾਰੇ ਦਸਮ ਪਾਤਸ਼ਾਹ ਨੇ ਦੱਖਣ ਵਿੱਚ ਜਾ ਕੇ ਔਰੰਗਜ਼ੇਬ ਨਾਲ ਵਿਚਾਰ-ਵਟਾਂਦਰਾ ਕਰਨਾ ਸੀ ਉਨ੍ਹਾਂ ਬਾਰੇ ਬਣਨ ਵਾਲੇ ਨਵੇਂ ਬਾਦਸ਼ਾਹ ਨਾਲ ਵਿਚਾਰ-ਚਰਚਾ ਕੀਤੀ ਜਾਵੇ। ਦੋਹਾਂ ਧਿਰਾਂ ਦੀ ਇਸ ਮੁਲਾਕਾਤ ਵਿੱਚ ਦਸਮ ਪਾਤਸ਼ਾਹ ਨੇ ਬਹਾਦਰ ਸ਼ਾਹ ਤੋਂ ਕੁਝ ਇਕਰਾਰ ਵੀ ਲੈਣੇ ਸਨ, ਜਿਨ੍ਹਾਂ ਉੱਤੇ ਬਾਦਸ਼ਾਹ ਬਣਨ ਦੀ ਸੂਰਤ ਵਿੱਚ ਉਹ ਅਮਲ ਕਰੇਗਾ। ਉਨ੍ਹਾਂ ਇਕਰਾਰਾਂ ਦੇ ਆਧਾਰ 'ਤੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਬਹਾਦਰ ਸ਼ਾਹ ਦੀ ਮਦਦ ਕਰਨੀ ਸੀ।

ਗੁਰਦੁਆਰਾ ਮੋਤੀ ਬਾਗ਼ ਅੱਜ ਕੱਲ੍ਹ ਦਿੱਲੀ ਸ਼ਹਿਰ ਦੇ ਦੁਆਲੇ ਚੱਕਰ ਲਾਉਂਦੀ ਰਿੰਗ ਰੋਡ ਉੱਤੇ ਆ ਗਿਆ ਹੈ ਅਤੇ ਗੁਰਦੁਆਰਾ ਸੀਸ ਗੰਜ ਚਾਂਦਨੀ ਚੌਕ ਤੋਂ ਪੰਜ ਮੀਲ ਦੇ ਫਾਸਲੇ 'ਤੇ ਹੈ। ਦਸਮ ਪਾਤਸ਼ਾਹ ਦੀ ਚਰਨ ਛੁਹ ਪ੍ਰਾਪਤ ਇਸ ਅਸਥਾਨ ਨੂੰ ਅਨੇਕਾਂ ਸੰਗਤਾਂ ਹਰ ਰੋਜ਼ ਨਮਸਕਾਰ ਕਰਦੀਆਂ ਹਨ। ਜਿਸ ਉੱਚੇ ਅਸਥਾਨ ਤੋਂ ਗੁਰੂ ਜੀ ਨੇ ਲਾਲ ਕਿਲੇ ਵੱਲ ਤੀਰ ਛੱਡਿਆ ਸੀ, ਉਹ ਅਸਥਾਨ ਗੁਰਦੁਆਰਾ ਸਾਹਿਬ ਦੇ ਪਿੱਛੇ ਕਾਫ਼ੀ ਉੱਚਾ ਬਣਿਆ ਹੋਇਆ ਹੈ। ਉਸ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਵੱਖਰਾ ਪ੍ਰਕਾਸ਼ ਹੈ। ਗੁਰਦੁਆਰਾ ਮੋਤੀ ਬਾਗ ਵਿੱਚ ਹਰ ਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਪ੍ਰਕਾਸ਼ ਦਿਵਸ ਬੜੀ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ।

• • •

# 116

# ਦਸਮ ਪਾਤਸ਼ਾਹ ਅਤੇ ਬਹਾਦਰ ਸ਼ਾਹ ਦੀ ਇਤਿਹਾਸਕ ਮੁਲਾਕਾਤ

ਸ਼ਹਿਜ਼ਾਦਾ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਅਤੇ ਗੁਰੂ ਗੋਬਿੰਦ ਸਿੰਘ ਵਿਚਾਲੇ ਜਦੋਂ ਦਿੱਲੀ ਵਿੱਚ ਹਮਾਯੂੰ ਦੇ ਮਕਬਰੇ ਪਾਸ ਮੁਲਾਕਾਤ ਹੋਣੀ ਨਿਸ਼ਚਿਤ ਹੋ ਗਈ ਤਾਂ ਬਹਾਦਰ ਸ਼ਾਹ ਨੇ ਆਪਣੀ ਕੁਝ ਫ਼ੌਜ ਸਮੇਤ ਹਮਾਯੂੰ-ਮਕਬਰੇ ਦੀ ਖੁੱਲ੍ਹੀ ਇਮਾਰਤ ਵਿੱਚ ਆ ਡੇਰਾ ਲਾਇਆ ਅਤੇ ਗੁਰੂ ਗੋਬਿੰਦ ਸਿੰਘ ਆਪਣੇ ਚਾਰ ਪੰਜ ਸੌ ਸਿੰਘਾਂ ਸਮੇਤ ਹਮਾਯੂੰ-ਮਕਬਰੇ ਦੇ ਬਾਹਰ ਖੁੱਲ੍ਹੇ ਮੈਦਾਨ ਵਿੱਚ ਉਸ ਥਾਂ ਆ ਬਿਰਾਜੇ ਜਿਥੇ ਅੱਜ ਕੱਲ੍ਹ ਗੁਰਦੁਆਰਾ ਦਮਦਮਾ ਸਾਹਿਬ ਸੁਸ਼ੋਭਤ ਹੈ। ਇਤਿਹਾਸ ਵਿੱਚ ਮਿਲਦੇ ਵੇਰਵਿਆਂ ਅਨੁਸਾਰ ਦਸਮ ਪਾਤਸ਼ਾਹ ਮਈ 1707 ਈ: ਦੇ ਅਖ਼ੀਰ ਵਿੱਚ ਦਿੱਲੀ ਪਹੁੰਚ ਚੁੱਕੇ ਸਨ। ਜਿਵੇਂ ਅਸੀਂ ਪਹਿਲਾਂ ਲਿਖਿਆ ਹੈ, ਦਿੱਲੀ ਵਿੱਚ ਦਸਮ ਪਾਤਸ਼ਾਹ ਅਤੇ ਬਹਾਦਰ ਸ਼ਾਹ ਦੀ ਮੁਲਾਕਾਤ ਇਕ ਜੂਨ ਤੋਂ ਪੰਜ ਜੂਨ 1707 ਦੇ ਵਿਚਾਲੇ ਕਿਸੇ ਦਿਨ ਹੋਣ ਦੀ ਸੰਭਾਵਨਾ ਹੈ ਕਿਉਂਕਿ ਪੰਜ ਜੂਨ ਨੂੰ ਬਹਾਦਰ ਸ਼ਾਹ ਦਿੱਲੀ ਤੋਂ ਆਗਰੇ ਵੱਲ ਰਵਾਨਾ ਹੋ ਗਿਆ ਸੀ।

ਤਖ਼ਤ-ਨਸ਼ੀਨੀ ਦੀ ਜੰਗ ਲਈ ਆਪਣੀ ਤਾਕਤ ਨੂੰ ਵਧਾਉਣ ਵਾਸਤੇ ਅਤੇ ਉਸ ਨੂੰ ਇਕ ਥਾਂ ਇਕੱਠੀ ਕਰਨ ਲਈ ਬਹਾਦਰ ਸ਼ਾਹ ਨੇ ਆਪਣੇ ਪੁੱਤਰਾਂ ਅਤੇ ਪੋਤਰਿਆਂ ਨੂੰ ਵੀ ਦਿੱਲੀ ਅਤੇ ਆਗਰੇ ਪਹੁੰਚਣ ਦੇ ਆਦੇਸ਼ ਭੇਜੇ ਸਨ। ਬਹਾਦਰ ਸ਼ਾਹ ਦਾ ਵੱਡਾ ਪੁੱਤਰ ਸ਼ਹਿਜ਼ਾਦਾ ਮੁਇਜ਼-ਉ-ਦੀਨ ਜੋ ਠੱਠਾ ਅਤੇ ਮੁਲਤਾਨ ਦਾ ਸੂਬੇਦਾਰ ਸੀ ਅਤੇ ਉਸ ਦਾ ਪੋਤਰਾ ਸ਼ਹਿਜ਼ਾਦਾ ਅੱਜ਼-ਉ-ਦੀਨ ਜੋ ਮੁਲਤਾਨ ਦਾ ਨਾਇਬ ਸੂਬੇਦਾਰ ਸੀ, ਦੋਵੇਂ ਬਹਾਦਰ ਸ਼ਾਹ ਨੂੰ ਲਾਹੌਰ ਵਿੱਚ ਆ ਮਿਲੇ ਸਨ।

ਬਹਾਦਰ ਸ਼ਾਹ ਨੇ ਜੋਧਪੁਰ ਦੇ ਰਾਜੇ ਅਜੀਤ ਸਿੰਘ ਨੂੰ ਵੀ ਦਿੱਲੀ ਆਉਣ ਦਾ ਫ਼ਰਮਾਨ ਜਾਰੀ ਕੀਤਾ ਤਾਂ ਜੋ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਉਸ ਦੀ ਸਹਾਇਤਾ ਵੀ ਹਾਸਲ ਕੀਤੀ ਜਾਏ। ਔਰੰਗਜ਼ੇਬ ਨੇ ਜਿਉਂਦੇ-ਜੀ, ਅਜੀਤ ਸਿੰਘ ਨੂੰ ਜੋਧਪੁਰ ਦਾ ਰਾਜਾ ਸਵੀਕਾਰ ਨਹੀਂ ਸੀ ਕੀਤਾ। ਅਜੀਤ ਸਿੰਘ ਦੀ ਉਮਰ ਇਸ ਸਮੇਂ 28 ਸਾਲ ਸੀ ਪਰ ਇੰਨੇ ਲੰਮੇ ਅਰਸੇ ਵਿੱਚ ਉਹ ਇਕ ਵਾਰ ਵੀ ਆਪਣੇ ਪੁਰਖਿਆਂ ਦੀ ਧਰਤੀ ਜੋਧਪੁਰ ਦੇ ਦਰਸ਼ਨ ਨਹੀਂ ਸੀ ਕਰ ਸਕਿਆ। ਇਸ ਲਈ ਔਰੰਗਜ਼ੇਬ ਦੇ ਮਰਦਿਆਂ ਹੀ ਮਾਰਚ 1707 ਈ: ਵਿੱਚ ਅਜੀਤ ਸਿੰਘ ਨੇ ਜੋਧਪੁਰ ਉੱਤੇ ਕਬਜ਼ਾ ਕਰ ਲਿਆ। ਹੁਣ ਉਹ ਆਪਣੀ ਪਿਆਰੀ ਰਾਜਧਾਨੀ ਨਾਲੋਂ ਦੁਬਾਰਾ ਵਿਛੜਨਾ ਨਹੀਂ ਸੀ ਚਾਹੁੰਦਾ। ਸੋ ਉਸ ਨੇ ਬਹਾਦਰ ਸ਼ਾਹ ਦੇ ਦਿੱਲੀ ਪਹੁੰਚਣ ਦੇ ਆਦੇਸ਼ ਵੱਲ ਕੋਈ ਧਿਆਨ ਨਾ ਦਿੱਤਾ ਅਤੇ ਜੋਧਪੁਰ ਵਿੱਚ ਹੀ ਟਿਕਿਆ ਰਿਹਾ।

ਜੈਪੁਰ ਦਾ ਰਾਜਾ ਸਵਾਈ ਜੈ ਸਿੰਘ, ਬਹਾਦਰ ਸ਼ਾਹ ਦੇ ਵਿਰੋਧੀ ਮੁਹੰਮਦ ਆਜ਼ਮ ਦੇ ਦਲ ਵਿੱਚ ਸੀ ਪਰ ਉਸ ਦਾ ਛੋਟਾ ਭਰਾ ਕੰਵਰ ਬਿਜੈ ਸਿੰਘ ਬਹਾਦਰ ਸ਼ਾਹ ਦੇ ਕਾਫ਼ਲੇ ਵਿੱਚ ਸ਼ਾਮਿਲ ਸੀ। ਬੂੰਦੀ ਦਾ ਰਾਉ ਬੁੱਧ ਸਿੰਘ ਹਾਡਾ ਬਹਾਦਰ ਸ਼ਾਹ ਦੇ ਪੱਖ ਵਿੱਚ ਸੀ। ਬਹਾਦਰ ਸ਼ਾਹ ਨੂੰ ਜਿਥੋਂ ਕਿਤੋਂ ਵੀ ਥੋੜ੍ਹੀ ਬਹੁਤ ਮਦਦ ਮਿਲਣ ਦੀ ਆਸ ਸੀ, ਉਸ ਨੇ ਉਹ ਹਾਸਲ ਕਰਨ ਦੀ ਕੋਸ਼ਿਸ਼ ਕੀਤੀ।

ਇਸੇ ਸੰਦਰਭ ਵਿੱਚ ਸ਼ਹਿਜ਼ਾਦਾ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਦਿੱਲੀ ਵਿੱਚ ਮੁਲਾਕਾਤ ਹੋ ਰਹੀ ਸੀ। ਬਹਾਦਰ ਸ਼ਾਹ ਦੀ ਫ਼ੌਜ, ਜਿਵੇਂ ਅਸੀਂ ਅੱਗੇ ਜਾ ਕੇ ਦੇਖਾਂਗੇ, ਲੱਖਾਂ ਦੀ ਗਿਣਤੀ ਵਿੱਚ ਸੀ। ਇਤਨੀ ਵਿਸ਼ਾਲ ਸਫ਼-ਆਰਾਈ ਵਿੱਚ ਚਾਰ ਪੰਜ ਸੌ ਸਿੱਖ ਕੋਈ ਖ਼ਾਸ ਅਹਿਮੀਅਤ ਨਹੀਂ ਰੱਖਦੇ ਸਨ। ਪਰ ਦਸਮ ਪਾਤਸ਼ਾਹ ਦੀ ਸਹਾਇਤਾ ਹਾਸਲ ਕਰਨ ਵਿੱਚ ਬਹਾਦਰ ਸ਼ਾਹ ਦੇ ਕੁਝ ਹੋਰ ਮਕਸਦ ਵੀ ਸਨ। ਉਸ ਨੂੰ ਪਤਾ ਸੀ ਕਿ ਪੰਜਾਬ ਵਿੱਚ ਅਮਨ ਕਾਇਮ ਰੱਖਣਾ ਹੈ ਤਾਂ ਗੁਰੂ ਗੋਬਿੰਦ ਸਿੰਘ ਜੀ ਦੀ ਸਦ-ਭਾਵਨਾ ਅਤੇ ਸੰਤੁਸ਼ਟੀ ਹਾਸਲ ਕਰਨੀ ਬਹੁਤ ਜ਼ਰੂਰੀ ਹੈ। ਇਸ ਤੋਂ ਬਿਨਾਂ ਬਹਾਦਰ ਸ਼ਾਹ ਗੁਰੂ ਜੀ ਦੀ ਰੂਹਾਨੀ ਸ਼ਕਤੀ ਦਾ ਵੀ ਕਾਇਲ ਸੀ। ਉਹ ਸਮਝਦਾ ਸੀ ਕਿ ਦਸਮ ਪਾਤਸ਼ਾਹ ਵਰਗੀ

ਸੱਚੀ-ਸੁੱਚੀ ਇਲਾਹੀ ਸ਼ਖ਼ਸੀਅਤ ਜੇ ਉਸ ਦੇ ਪੱਖ ਵਿੱਚ ਹੋਵੇਗੀ, ਤਾਂ ਕੁੱਲ ਤਾਕਤਾਂ ਦੇ ਮਾਲਕ ਅੱਲਾ-ਤਾਅਲਾ ਦੀ ਅਪਾਰ ਰਹਿਮਤ ਉਸ ਉੱਤੇ ਹਮੇਸ਼ਾ ਵਰਸਦੀ ਰਹੇਗੀ।

ਹਮਾਯੂੰ ਦੇ ਮਕਬਰੇ ਪਾਸ ਖੁੱਲ੍ਹੇ ਮੈਦਾਨ ਵਿੱਚ ਦਸਮ ਪਾਤਸ਼ਾਹ ਅਤੇ ਬਹਾਦਰ ਸ਼ਾਹ ਦੀ ਮੁਲਾਕਾਤ ਹੋਈ। ਦੋਹਾਂ ਧਿਰਾਂ ਦੀਆਂ ਫ਼ੌਜਾਂ ਦਾ ਪਰਸਪਰ ਮੇਲ-ਮਿਲਾਪ ਹੋਇਆ। ਦੇਖਣ ਵਾਲਿਆਂ ਲਈ ਇਹ ਬੜੀ ਹੈਰਾਨੀ ਦੀ ਗੱਲ ਸੀ ਕਿ ਜਿਹੜੀਆਂ ਮੁਗ਼ਲ ਫ਼ੌਜਾਂ ਕੁਝ ਸਮਾਂ ਪਹਿਲਾਂ ਸਿੱਖ ਯੋਧਿਆਂ ਨੂੰ ਆਪਣਾ ਦੁਸ਼ਮਣ ਸਮਝਦੀਆਂ ਸਨ ਹੁਣ ਉਨ੍ਹਾਂ ਦਾ ਆਦਰ-ਸਤਿਕਾਰ ਕਰ ਰਹੀਆਂ ਸਨ। ਇਹ ਦਸਮ ਪਾਤਸ਼ਾਹ ਦੀ ਜੀਵਨ-ਜੁਗਤ, ਰਣਨੀਤੀ ਅਤੇ ਦੂਰਅੰਦੇਸ਼ੀ ਦਾ ਕਮਾਲ ਸੀ। ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਕੇ ਬੇਹੱਦ ਖ਼ੁਸ਼ੀ ਦਾ ਇਜ਼ਹਾਰ ਕੀਤਾ। ਉਸ ਦੀ ਪ੍ਰਬਲ ਰੀਝ ਸੀ ਕਿ ਗੁਰੂ ਜੀ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਉਸ ਦੀ ਸਹਾਇਤਾ ਕਰਨ। ਗੁਰੂ ਜੀ ਦੀ ਪ੍ਰਸੰਨਤਾ ਹਾਸਲ ਕਰਨ ਲਈ ਪਹਿਲੀ ਮਿਲਣੀ ਵਿੱਚ 'ਬਹਾਦਰ ਸ਼ਾਹ ਨੇ ਬੜੇ ਕੀਮਤੀ ਹੀਰੇ-ਜਵਾਹਰਾਤ ਮਾਤਾ ਸੁੰਦਰੀ ਜੀ (ਮਾਤਾ ਸੁੰਦਰ ਕੌਰ ਜੀ) ਤੇ ਮਾਤਾ ਸਾਹਿਬ ਦੇਵਾਂ (ਮਾਤਾ ਸਾਹਿਬ ਕੌਰ ਜੀ) ਲਈ ਭੇਜੇ ਅਤੇ ਮਾਤਾ ਜੀ ਦੀ ਪੱਕੀ ਰਿਹਾਇਸ਼ ਦਾ ਦਿੱਲੀ ਵਿੱਚ ਪ੍ਰਬੰਧ ਕੀਤਾ।" (ਡਾ: ਤ੍ਰਿਲੋਚਨ ਸਿੰਘ, ਦਿੱਲੀ ਦੇ ਇਤਿਹਾਸਕ ਗੁਰਦੁਆਰੇ)।

ਗਿ: ਭਜਨ ਸਿੰਘ ਲਿਖਦੇ ਹਨ, 'ਇਥੇ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਤੇ ਗੁਰੂ ਗੋਬਿੰਦ ਸਿੰਘ ਵਿਚਕਾਰ ਪਹਿਲੀ ਮੁਲਾਕਾਤ ਹੋਈ ਹੈ, ਤੇ ਸਮਝੌਤੇ ਦੀਆਂ ਸ਼ਰਤਾਂ ਤਿਆਰ ਹੋਈਆਂ, ਜਿਨ੍ਹਾਂ ਨੂੰ ਅੰਤਿਮ ਰੂਪ ਆਗਰੇ ਵਿੱਚ ਦਿੱਤਾ ਗਿਆ।... ਇਥੇ ਹੀ ਪਹਿਲੀ ਵਾਰ ਮੁਗਲ ਰਾਜ ਦੇ ਬਾਦਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਨਾਲੋਂ ਵਧੇਰੇ ਸ਼ਕਤੀਸ਼ਾਲੀ ਤੇ ਰੂਹਾਨੀ ਰਹਿਬਰ ਜਾਣ ਕੇ ਬਰਾਬਰ ਦਾ ਅਸਥਾਨ ਦਿੱਤਾ.... ਅਤੇ ਸਿੰਘਾਂ ਦਾ ਸ਼ਿਕਾਰ ਕਰਨ ਵਾਲੀਆਂ ਮੁਗਲ ਫ਼ੌਜਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਸ਼ਾਹੀ ਸਲਾਮੀ ਦਿੱਤੀ ਅਤੇ ਖਾਲਸਾ ਫ਼ੌਜ ਨੂੰ ਬਰਾਬਰ ਦਾ ਸਥਾਨ ਦੇ ਕੇ ਇਕੱਠੇ ਤੁਰਨ ਦਾ ਫ਼ੈਸਲਾ ਹੋਇਆ।" (ਦਿੱਲੀ ਦਾ ਸਿੱਖ ਇਤਿਹਾਸ, ਪੰਨਾ : 131)

ਅਸੀਂ ਗਿ: ਭਜਨ ਸਿੰਘ ਨੂੰ ਫੋਨ 'ਤੇ ਪੁੱਛਿਆ ਕਿ 'ਦਸਮ ਪਾਤਸ਼ਾਹ ਨੂੰ ਮੁਗ਼ਲ ਫ਼ੌਜਾਂ ਦੀ ਸ਼ਾਹੀ ਸਲਾਮੀ' ਵਾਲੀ ਗੱਲ ਤੁਸੀਂ ਕਿੱਥੋਂ ਲਈ ਹੈ। ਉਨ੍ਹਾਂ ਨੇ ਜਵਾਬ ਦਿੱਤਾ ਕਿ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਫਾਈਲਾਂ ਵਿੱਚ ਜੋ ਪੁਰਾਣਾ ਇਤਿਹਾਸਕ ਰਿਕਾਰਡ ਸੁਰੱਖਿਅਤ ਹੈ, ਉਸ ਵਿੱਚ ਸ਼ਾਹੀ ਸਲਾਮੀ ਦਾ ਜ਼ਿਕਰ ਆਉਂਦਾ ਹੈ।

ਸਮੇਂ-ਸਮੇਂ ਦੋਹਾਂ ਧਿਰਾਂ ਦੀਆਂ ਹੋ ਰਹੀਆਂ ਮੁਲਾਕਾਤਾਂ ਵਿੱਚ ਇਕ ਦੂਜੇ ਦਾ ਆਦਰ-ਸਤਿਕਾਰ ਵੀ ਹੋ ਰਿਹਾ ਸੀ ਅਤੇ ਮਾਹੌਲ ਨੂੰ ਖ਼ੁਸ਼ਗਵਾਰ ਬਣਾਈ ਰੱਖਣ ਲਈ ਦੋਹਾਂ ਧਿਰਾਂ ਦੇ ਫ਼ੌਜੀ ਆਪਣੇ-ਆਪਣੇ ਸੈਨਿਕ ਕਰਤਬ ਵੀ ਦਿਖਾ ਰਹੇ ਸਨ। 'ਬਹਾਦਰ ਸ਼ਾਹ ਨੇ ਦੋਹਾਂ ਫ਼ੌਜੀ ਕੈਂਪਾਂ ਦੇ ਸਾਹਮਣੇ ਬੜੀ ਵੱਡੀ ਖੁੱਲ੍ਹੀ ਥਾਂ 'ਤੇ ਸ਼ਾਹੀ ਸਨਮਾਨ ਵਾਲੇ ਤੰਬੂ ਲਗਵਾਏ ਤੇ ਰਾਜਸੀ ਮਸਲਿਆਂ 'ਤੇ ਵਿਚਾਰ-ਵਟਾਂਦਰੇ ਤੋਂ ਪਹਿਲਾਂ ਦੋਹਾਂ ਪਾਸਿਆਂ ਦੇ ਫ਼ੌਜੀਆਂ ਨੇ ਸ਼ਸਤਰ-ਵਿੱਦਿਆ ਦੇ ਜੌਹਰ ਵਿਖਾਏ। ਸਿੰਘ ਫ਼ੌਜੀ ਦਸਤੇ ਨੇ ਗਤਕਾ ਪਾਰਟੀ ਬਣਾ ਕੇ ਕਿਰਪਾਨਾਂ ਨਾਲ ਗਤਕਾ ਖੇਡਣਾ ਤੇ ਬਰੂਦੀ ਹਥਿਆਰਾਂ ਨੂੰ ਚਲਾਉਣ ਵਿੱਚ ਕਮਾਲ ਕਰ ਦਿਖਾਇਆ। ਇਕ-ਇਕ ਸਿੰਘ ਨੇ ਵਿਰੋਧੀਆਂ ਦੇ ਦਸ-ਦਸ ਜਵਾਨਾਂ ਨਾਲ ਗਤਕਾ ਖੇਡ ਕੇ ਬਾਦਸ਼ਾਹ ਨੂੰ ਬਹੁਤ ਪ੍ਰਭਾਵਿਤ ਕੀਤਾ।' (ਗਿ: ਭਜਨ ਸਿੰਘ, ਦਿੱਲੀ ਦਾ ਸਿੱਖ ਇਤਿਹਾਸ, ਪੰਨਾ : 132)

ਡਾ: ਤ੍ਰਿਲੋਚਨ ਸਿੰਘ ਲਿਖਦੇ ਹਨ, 'ਬਹਾਦਰ ਸ਼ਾਹ ਨੂੰ ਹਾਥੀਆਂ ਦੀ ਲੜਾਈ ਦੇਖਣ ਦਾ ਬੜਾ ਸ਼ੌਕ ਸੀ। ਔਰੰਗਜ਼ੇਬ ਦੇ ਜਿਊਂਦਿਆਂ ਇਕ ਵਾਰ ਜਦ ਉਸ ਨੇ ਹਾਥੀਆਂ ਦੀ ਲੜਾਈ ਸ਼ੌਕੀਆ ਕਰਵਾਈ ਤਾਂ ਔਰੰਗਜ਼ੇਬ ਨੇ ਬੜੀ ਸਖ਼ਤੀ ਨਾਲ ਝਾੜ ਪਾਈ ਅਤੇ ਆਖਿਆ ਕਿ ਸਿਵਾਏ ਬਾਦਸ਼ਾਹ ਦੇ ਹੋਰ ਕੋਈ ਹਾਥੀਆਂ ਦੀ ਲੜਾਈ ਨਹੀਂ ਦੇਖ ਸਕਦਾ। ਬਹਾਦਰ ਸ਼ਾਹ ਗੁਰੂ ਸਾਹਿਬ ਨੂੰ ਆਪਣੇ ਸਮਾਨ ਸ਼ਖ਼ਸੀਅਤ ਸਮਝ ਕੇ ਬੜੇ ਅਦਬ ਦਾ ਵਰਤਾਉ ਕਰਦਾ ਸੀ। ਖਾਲਸਾ ਫ਼ੌਜ ਦੇ ਯੋਧਿਆਂ ਦੇ ਜੰਗੀ ਜੌਹਰ ਦੇਖ ਕੇ ਉਹ ਬੜਾ ਪ੍ਰਸੰਨ ਹੋਇਆ। ਹੁਣ ਉਹ ਇਹ ਦੇਖਣਾ ਚਾਹੁੰਦਾ ਸੀ ਕਿ ਗੁਰੂ ਸਾਹਿਬ ਦੇ ਜੰਗੀ ਹਾਥੀ ਕਿੰਨੇ ਕੁ ਲੜਾਕੇ ਹਨ। ਗੁਰੂ ਸਾਹਿਬ ਨੇ ਮੁਸਕਰਾ ਕੇ ਆਖਿਆ ਕਿ ਤੁਹਾਡੇ ਹਾਥੀ ਨਾਲ ਤਾਂ ਮੇਰੀ ਫ਼ੌਜ ਦਾ ਇਕ ਝੋਟਾ ਜਾਂ ਸੰਢਾ ਵੀ ਮੁਕਾਬਲਾ ਕਰ ਸਕਦਾ ਹੈ। ਬਹਾਦਰ ਸ਼ਾਹ ਦੇ ਹਾਥੀ ਨਾਲ ਲੜਨ ਲਈ ਗੁਰੂ ਸਾਹਿਬ ਨੇ ਇਕ ਲੜਾਕਾ ਸੰਢਾ ਭੇਜਿਆ। ਸਭ ਦੀ ਹੈਰਾਨੀ ਦੀ ਹੱਦ ਨਾ ਰਹੀ ਜਦ ਇਸ ਸੰਢੇ ਨੇ ਥੋੜ੍ਹੀ ਜਿੰਨੀ ਆਹਮੋ-ਸਾਹਮਣੀ ਲੜਾਈ ਉਪਰੰਤ ਬਾਦਸ਼ਾਹ ਦੇ ਹਾਥੀ ਨੂੰ ਅਖਾੜੇ ਵਿੱਚੋਂ ਭਜਾ ਦਿੱਤਾ। ਬਾਦਸ਼ਾਹ ਬੜਾ ਖ਼ੁਸ਼ ਤੇ ਪ੍ਰਸੰਨ ਹੋਇਆ।" (ਦਿੱਲੀ ਦੇ ਇਤਿਹਾਸਕ ਗੁਰਦੁਆਰੇ, ਪੰਨਾ : 37-38)

ਦਿੱਲੀ ਵਿੱਚ ਗੁਰਦੁਆਰਾ ਦਮਦਮਾ ਸਾਹਿਬ ਹਮਾਯੂੰ ਦੇ ਮਕਬਰੇ ਅਤੇ ਰੇਲਵੇ ਸਟੇਸ਼ਨ ਨਿਜ਼ਾਮੂ-ਦੀਨ ਦੇ ਨਜ਼ਦੀਕ

ਹੈ ਅਤੇ ਚਾਂਦਨੀ ਚੌਂਕ ਤੋਂ ਤਿੰਨ ਮੀਲ ਦੇ ਫਾਸਲੇ 'ਤੇ ਸਥਿਤ ਹੈ। ਦਸਮ ਪਾਤਸ਼ਾਹ ਦੇ ਜੋਤੀ-ਜੋਤ ਸਮਾ ਜਾਣ ਪਿੱਛੋਂ ਜਦੋਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਲਗਪਗ 40 ਸਾਲ ਦਿੱਲੀ ਵਿੱਚ ਰਹੀਆਂ ਤਾਂ ਉਨ੍ਹਾਂ ਨੇ ਦਸਮ ਪਾਤਸ਼ਾਹ ਦੀ ਚਰਨ ਛੁਹ ਪ੍ਰਾਪਤ ਇਨ੍ਹਾਂ ਅਸਥਾਨਾਂ ਦੀ ਸਾਂਭ-ਸੰਭਾਲ ਦਾ ਕੁਝ ਯਤਨ ਕੀਤਾ। 1783 ਈ: ਵਿੱਚ ਕਰੋੜਸਿੰਘੀਆ ਮਿਸਲ ਦੇ ਜਥੇਦਾਰ ਸ: ਬਘੇਲ ਸਿੰਘ ਨੇ ਜਦੋਂ ਦਿੱਲੀ ਜਿੱਤੀ ਤਾਂ ਉਨ੍ਹਾਂ ਨੇ ਹੋਰ ਗੁਰਦੁਆਰਿਆਂ ਦੇ ਨਾਲ ਦਮਦਮਾ ਸਾਹਿਬ ਵਾਲੇ ਅਸਥਾਨ 'ਤੇ ਵੀ ਗੁਰਦੁਆਰਾ ਸਥਾਪਿਤ ਕੀਤਾ। ਸਿੱਖ ਰਾਜਿਆਂ ਮਹਾਰਾਜਿਆਂ ਨੇ ਵੀ ਇਸ ਅਸਥਾਨ ਨੂੰ ਸੁਰੱਖਿਅਤ ਕਰਨ ਵਿੱਚ ਆਪਣਾ ਯੋਗਦਾਨ ਪਾਇਆ। 1928 ਵਿੱਚ ਇਹ ਅਸਥਾਨ ਮਹੰਤ ਪਰਿਵਾਰ ਪਾਸੋਂ ਸ਼੍ਰੋਮਣੀ ਕਮੇਟੀ ਦੇ ਅਧਿਕਾਰ ਵਿੱਚ ਆ ਗਿਆ। ਅੱਜ ਕੱਲ੍ਹ ਗੁਰਦੁਆਰਾ ਦਮਦਮਾ ਸਾਹਿਬ ਦਾ ਪ੍ਰਬੰਧ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ। 1980-84 ਵਿਚਾਲੇ ਇਸ ਅਸਥਾਨ 'ਤੇ ਬਾਬਾ ਹਰਬੰਸ ਸਿੰਘ ਜੀ ਕਾਰ ਸੇਵਾ ਵਾਲਿਆਂ ਨੇ ਸੰਗਮਰਮਰ ਦੀ ਬਹੁਮੰਜ਼ਲੀ ਪ੍ਰਭਾਵਸ਼ਾਲੀ ਇਮਾਰਤ ਉਸਾਰ ਦਿੱਤੀ ਹੈ। ਗੁਰਦੁਆਰਾ ਦਮਦਮਾ ਸਾਹਿਬ ਵਿਖੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਹਰ ਸਾਲ ਹੋਲੇ ਮੁਹੱਲੇ ਦਾ ਗੁਰਪੁਰਬ ਬੜੀ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ।

ਇਸ ਅਸਥਾਨ 'ਤੇ ਗੁਰੂ ਗੋਬਿੰਦ ਸਿੰਘ ਅਤੇ ਬਹਾਦਰ ਸ਼ਾਹ ਵਿਚਕਾਰ ਹੋਈ ਮੁਲਾਕਾਤ ਦੇ ਨਤੀਜੇ ਵਜੋਂ ਦਸਮ ਪਾਤਸ਼ਾਹ ਨੇ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਬਹਾਦਰ ਸ਼ਾਹ ਦੀ ਸਹਾਇਤਾ ਕਰਨੀ ਪਰਵਾਨ ਕਰ ਲਈ। ਜਿਨ੍ਹਾਂ ਸ਼ਰਤਾਂ ਅਤੇ ਇਕਰਾਰਾਂ ਦੇ ਆਧਾਰ 'ਤੇ ਇਹ ਪਰਵਾਨਗੀ ਦਿੱਤੀ ਗਈ, ਉਹ ਇਕ ਬੜਾ ਗੰਭੀਰ ਤੇ ਅਹਿਮ ਮਸਲਾ ਹੈ। ਇਸ ਬਾਰੇ ਖੁੱਲ੍ਹੀ ਵਿਚਾਰ ਅਸੀਂ ਅਗਲੇ ਪੰਨਿਆਂ ਵਿੱਚ ਕਰਾਂਗੇ।

• • •

## 117

## ਬਹਾਦਰ ਸ਼ਾਹ ਨੇ ਦਸਮ ਪਾਤਸ਼ਾਹ ਨਾਲ ਜੋ ਵਾਅਦੇ ਕੀਤੇ

ਭਾਈ ਨੰਦ ਲਾਲ ਦੀ ਸਲਾਹ ਮੰਨ ਕੇ ਜਦੋਂ ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਸਹਾਇਤਾ ਕਰਨ ਦੀ ਬੇਨਤੀ ਭੇਜੀ ਤਾਂ ਗੁਰੂ ਜੀ ਨੇ ਉੱਤਰ ਦਿੱਤਾ, 'ਅਸੀਂ ਬਹਾਦਰ ਸ਼ਾਹ ਨੂੰ ਦਿੱਲੀ ਸਲਤਨਤ ਦਾ ਰਾਜ ਦੁਆਉਣ ਵਿੱਚ ਤਾਂ ਮਦਦ ਕਰਾਂਗੇ, ਜੇ ਉਹ ਸਾਡਾ ਇਕ ਸਵਾਲ (ਬਚਨ) ਮੰਨੇਗਾ'—

ਹਮ ਸਲਤਨ ਜਗ ਕੀ ਦੇਂ ਤਾਂਹਿ।
ਇਕ ਸੁਆਲ ਮਾਨਹਿ ਮਨ ਮਾਂਹਿ। —ਸੂਰਜ ਪ੍ਰਕਾਸ਼, ਐਨ ੧, ਅੰਸੂ ੪੦

ਗੁਰੂ ਜੀ ਦਾ ਉੱਤਰ ਸੁਣ ਕੇ ਬਹਾਦਰ ਸ਼ਾਹ ਨੇ ਭਾਈ ਨੰਦ ਲਾਲ ਨੂੰ ਗੁਰੂ ਜੀ ਪਾਸ ਇਕ ਵਾਰ ਫੇਰ ਭੇਜਿਆ ਕਿ ਗੁਰੂ ਜੀ ਨੂੰ ਪੁੱਛ ਕੇ ਆਓ ਕਿ ਉਨ੍ਹਾਂ ਦਾ ਸੁਆਲ ਕੀ ਹੈ? ਭਾਈ ਨੰਦ ਲਾਲ ਗੁਰੂ ਜੀ ਪਾਸ ਦੁਬਾਰਾ ਹਾਜ਼ਰ ਹੋਇਆ ਅਤੇ ਉਨ੍ਹਾਂ ਦੇ ਚਰਨਾਂ ਵਿੱਚ ਬੈਠ ਕੇ ਬੇਨਤੀ ਕੀਤੀ—

ਬੈਠੇ ਸਨਮੁਖਿ ਸਕਲ ਸੁਨਾਈ।
'ਕਯਾ ਕਰਤਬ ਸ਼ਾਹੁ ਬਨਿ ਆਈ?'

(ਸੱਚੇ ਪਾਤਸ਼ਾਹੋ, ਬਹਾਦਰ ਸ਼ਾਹ ਨੂੰ ਕੀ ਕਰਨਾ ਚਾਹੀਦਾ ਹੈ?)

ਗੁਰੂ ਜੀ ਨੇ ਭਾਈ ਨੰਦ ਲਾਲ ਨੂੰ ਸਮਝਾਇਆ ਕਿ ਅਸੀਂ ਬਹਾਦਰ ਸ਼ਾਹ ਦੀ ਮਦਦ ਇਸ ਲਈ ਕਰਨੀ ਚਾਹੁੰਦੇ ਹਾਂ, ਕਿਉਂਕਿ ਜੇ ਬਹਾਦਰ ਸ਼ਾਹ ਦੀ ਥਾਂ ਦਿੱਲੀ ਦਾ ਰਾਜ ਤਾਰਾ ਆਜ਼ਮ ਨੂੰ ਮਿਲ ਗਿਆ ਤਾਂ ਦੇਸ਼ ਲਈ ਇਹ ਚੰਗੀ ਗੱਲ ਨਹੀਂ ਹੋਵੇਗੀ—

ਜੇ ਤਿਹ ਮਿਲਹਿ ਨ ਆਛੀ ਬਾਤ। —ਸੂਰਜ ਪ੍ਰਕਾਸ਼

(ਤਿਹ : ਉਹ, ਭਾਵ ਬਹਾਦਰ ਸ਼ਾਹ ਦਾ ਛੋਟਾ ਭਰਾ ਤਾਰਾ ਆਜ਼ਮ)

ਦੂਜੀ ਗੱਲ ਇਹ ਕਿ ਬਹਾਦਰ ਸ਼ਾਹ ਸਾਡੀ ਸ਼ਰਨ ਵਿੱਚ ਆਇਆ ਹੈ, ਇਸ ਲਈ ਦੇਸ਼ ਦੀ ਬਾਦਸ਼ਾਹੀ ਅਸੀਂ ਉਸੇ ਨੂੰ ਦੇਣੀ ਮੰਨਦੇ ਹਾਂ—

ਸ਼ਰਨ ਪਰਯੋ ਅਰੁ ਬਿਨੈ ਬਖਾਨੀ।
ਯਾਂ ਤੇ ਦੇਨਿ ਇਸੇ ਕੋ ਮਾਨੀ।

ਗੁਰੂ ਜੀ ਨੇ ਨੰਦ ਲਾਲ ਨੂੰ ਆਖਿਆ, 'ਅਸੀਂ ਕਈ ਗੱਲਾਂ ਸੋਚ ਕੇ ਬਾਦਸ਼ਾਹੀ ਬਹਾਦਰ ਸ਼ਾਹ ਨੂੰ ਦਿੱਤੀ ਹੈ—

ਕਾਰਨ ਘਨੇ ਜਾਨਿ ਕਰਿ ਦਈ। —ਸੂਰਜ ਪ੍ਰਕਾਸ਼

ਦਸਮ ਪਾਤਸ਼ਾਹ ਬਹਾਦਰ ਸ਼ਾਹ ਨੂੰ ਬਾਦਸ਼ਾਹ ਕਿਉਂ ਬਣਾਉਣਾ ਚਾਹੁੰਦੇ ਸਨ? ਇਸ ਲਈ ਕਿਉਂਕਿ ਉਹ ਆਪਣੇ ਪਿਤਾ ਔਰੰਗਜ਼ੇਬ ਵਾਂਗ ਕੱਟੜ ਤੇ ਜਨੂਨੀ ਨਹੀਂ ਸੀ, ਉਦਾਰ-ਚਿਤ ਸੀ। ਜਦੋਂ ਸ਼ਾਹ ਜਹਾਨ ਦੀ ਬਿਮਾਰੀ ਸਮੇਂ ਦਾਰਾ ਸ਼ਿਕੋਹ ਅਤੇ ਔਰੰਗਜ਼ੇਬ ਦਿੱਲੀ-ਤਖ਼ਤ ਲਈ ਜੂਝ ਰਹੇ ਸਨ ਤਾਂ ਉਸ ਸਮੇਂ ਗੁਰੂ ਹਰਿ ਰਾਏ ਜੀ ਨੇ ਦਾਰਾ ਸ਼ਿਕੋਹ ਦੀ ਮਦਦ ਕੀਤੀ ਸੀ, ਕਿਉਂਕਿ ਉਹ ਇਕ ਸਰਬ-ਧਰਮ-ਹਿਤੈਸ਼ੀ ਮੁਗ਼ਲ ਸ਼ਹਿਜ਼ਾਦਾ ਸੀ। ਉਹ ਇਸਲਾਮ ਦੇ ਨਾਲ-ਨਾਲ ਹੋਰ ਧਰਮਾਂ ਦਾ ਵੀ ਸਤਿਕਾਰ ਕਰਦਾ ਸੀ। ਜੇ ਔਰੰਗਜ਼ੇਬ ਦੀ ਥਾਂ ਦਾਰਾ ਸ਼ਿਕੋਹ ਬਾਦਸ਼ਾਹ ਬਣ ਜਾਂਦਾ ਤਾਂ ਸ਼ਾਇਦ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਨਾ ਹੁੰਦੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਇੰਨੀਆਂ ਮੁਸ਼ਕਿਲਾਂ ਦਾ ਸਾਹਮਣਾ ਨਾ ਕਰਨਾ ਪੈਂਦਾ। ਇਸ ਤੋਂ ਬਿਨਾਂ ਬਹਾਦਰ ਸ਼ਾਹ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ 1696 ਈ: ਤੋਂ ਚੰਗੇ ਸਬੰਧ ਸਨ, ਜਦੋਂ ਔਰੰਗਜ਼ੇਬ ਨੇ ਉਸ ਨੂੰ ਮੁਲਤਾਨ ਤੇ ਲਾਹੌਰ ਦਾ ਸੂਬੇਦਾਰ ਬਣਾ ਕੇ ਭੇਜਿਆ ਸੀ। ਇਨ੍ਹਾਂ ਸਾਰੀਆਂ ਗੱਲਾਂ ਨੂੰ ਧਿਆਨ ਵਿੱਚ ਰੱਖ ਕੇ ਦਸਮ ਪਾਤਸ਼ਾਹ ਨੇ ਬਹਾਦਰ ਸ਼ਾਹ ਦੀ ਮਦਦ ਕਰਨੀ ਪਰਵਾਨ ਕੀਤੀ ਸੀ।

ਪਰ ਜਦੋਂ ਭਾਈ ਨੰਦ ਲਾਲ ਨੇ ਗੁਰੂ ਜੀ ਨੂੰ ਕਿਹਾ ਕਿ ਸ਼ਹਿਜ਼ਾਦਾ ਬਹਾਦਰ ਸ਼ਾਹ ਆਪ ਦਾ ਸਵਾਲ ਜਾਣਨਾ ਚਾਹੁੰਦਾ ਹੈ ਤਾਂ ਗਿ: ਗਿਆਨ ਸਿੰਘ ਦੇ ਸ਼ਬਦਾਂ ਵਿੱਚ ਗੁਰੂ ਜੀ ਨੇ ਫ਼ਰਮਾਇਆ, 'ਭਾਈ ਨੰਦ ਲਾਲ, ਤੂੰ ਜਾ ਕੇ ਉਸ ਨੂੰ ਆਖ, ਡਰੇ ਨਾ, ਜੁੱਧ ਤਕੜਾ ਹੋ ਕੇ ਕਰੇ, ਜੇ ਪਿਉ ਵਾਂਗ ਬੇਈਮਾਨ ਨਾ ਹੋਊ ਤਾਂ ਫਤਿਹ ਲੈ ਦੇਵਾਂਗੇ। ਸਵਾਲ ਵੀ ਉਸ ਨੂੰ ਫਤਿਹ ਦਿਵਾ ਕੇ ਦੱਸਾਂਗੇ।' (ਤਵਾਰੀਖ ਗੁਰੂ ਖਾਲਸਾ ਹਿੱਸਾ ਪਹਿਲਾ, ਪੰਨਾ : 1100)

ਪਰ ਅਸੀਂ ਕਿਉਂਕਿ ਇਹ ਮੰਨਦੇ ਹਾਂ ਕਿ ਦਿੱਲੀ ਵਿੱਚ ਬਹਾਦਰ ਸ਼ਾਹ ਨਾਲ ਗੁਰੂ ਜੀ ਦੀ ਮੁਲਾਕਾਤ ਤਖਤ-ਨਸ਼ੀਨੀ ਦੀ ਜੰਗ ਤੋਂ ਪਹਿਲਾਂ ਹੋਈ ਸੀ, ਇਸ ਲਈ ਉਪਰੋਕਤ ਸਾਰੀਆਂ ਗੱਲਾਂ ਵੀ ਤਖਤ-ਨਸ਼ੀਨੀ ਦੀ ਜੰਗ ਤੋਂ ਪਹਿਲਾਂ ਦਿੱਲੀ ਵਿੱਚ ਹੋਈਆਂ ਸਨ। ਗੁਰੂ ਜੀ ਵੱਲੋਂ 'ਆਪਣਾ ਸਵਾਲ' ਦੱਸਣ ਦਾ ਸਹੀ ਤੇ ਢੁੱਕਵਾਂ ਸਮਾਂ ਇਹੀ ਸੀ।

ਦਿੱਲੀ ਵਿੱਚ ਹਮਾਯੂੰ ਦੇ ਮਕਬਰੇ ਪਾਸ ਦਮਦਮਾ ਸਾਹਿਬ ਵਾਲੇ ਅਸਥਾਨ 'ਤੇ ਜਦੋਂ ਗੁਰੂ ਗੋਬਿੰਦ ਸਿੰਘ ਅਤੇ ਬਹਾਦਰ ਸ਼ਾਹ ਵਿਚਾਲੇ ਗੱਲਬਾਤ ਹੋਈ ਤਾਂ ਉਨ੍ਹਾਂ ਨੇ ਕਿਹੜੇ-ਕਿਹੜੇ ਵਿਸ਼ਿਆਂ ਉੱਤੇ ਵਿਚਾਰ-ਵਟਾਂਦਰਾ ਕੀਤਾ, ਇਸ ਦਾ ਸਪੱਸ਼ਟ ਵੇਰਵਾ ਕਿਸੇ ਵੀ ਪੁਸਤਕ ਵਿੱਚ ਨਹੀਂ ਮਿਲਦਾ। ਪਰ ਉਸ ਸਮੇਂ ਦੇ ਕੁਝ ਹਾਲਾਤ ਅਤੇ ਸਬੰਧਿਤ ਘਟਨਾਵਾਂ (Circumstantial Evidence) ਤੋਂ ਜੋ ਸੰਕੇਤ ਮਿਲਦੇ ਹਨ, ਉਨ੍ਹਾਂ ਤੋਂ ਅਸੀਂ ਇਸ ਮੁਲਾਕਾਤ ਵਿੱਚ ਵਿਚਾਰ-ਅਧੀਨ ਆਏ ਮੁੱਦਿਆਂ ਬਾਰੇ ਅਨੁਮਾਨ ਲਗਾ ਸਕਦੇ ਹਾਂ। ਡਾ: ਗੰਡਾ ਸਿੰਘ ਆਪਣੀ ਪੁਸਤਕ 'ਸਿੱਖ ਇਤਿਹਾਸ ਬਾਰੇ' ਦੇ ਇਕ ਲੇਖ 'ਗੁਰੂ ਗੋਬਿੰਦ ਸਿੰਘ ਦਾ ਇਕ ਹੁਕਮਨਾਮਾ' ਵਿੱਚ ਗੁਰੂ ਜੀ ਅਤੇ ਬਹਾਦਰ ਸ਼ਾਹ ਵਿਚਾਲੇ ਤਖਤ-ਨਸ਼ੀਨੀ ਦੀ ਜੰਗ ਤੋਂ ਬਾਅਦ ਆਗਰੇ ਵਿੱਚ ਹੋਈ ਮੁਲਾਕਾਤ ਵਿੱਚ ਵਿਚਾਰ-ਅਧੀਨ ਆਈਆਂ ਗੱਲਾਂ ਬਾਰੇ ਲਿਖਦੇ ਹਨ, 'ਉਹ ਗੱਲਾਂ ਕੀ ਸਨ? ਇਨ੍ਹਾਂ ਸਬੰਧੀ ਕੋਈ ਭਰੋਸੇਯੋਗ ਲਿਖਤ ਦੀ ਗਵਾਹੀ (Documentary Evidence) ਨਹੀਂ ਮਿਲਦੀ, ਜਿਸ ਤੋਂ ਯਕੀਨੀ ਤੌਰ 'ਤੇ ਉਨ੍ਹਾਂ ਗੱਲਾਂ ਨੂੰ ਸਪੱਸ਼ਟ ਤੌਰ 'ਤੇ ਵੱਖਰਾ ਗਿਣ ਕੇ ਦੱਸ ਦਿੱਤਾ ਜਾ ਸਕੇ।' ਸਾਡਾ ਮਤ ਹੈ ਕਿ ਜਾਂਨਸ਼ੀਨੀ ਦੀ ਜੰਗ ਤੋਂ ਬਾਅਦ ਆਗਰੇ ਦੀ ਮੁਲਾਕਾਤ ਵਿੱਚ ਜਿਹੜੀਆਂ ਗੱਲਾਂ ਵਿਚਾਰ-ਅਧੀਨ ਆਈਆਂ ਸਨ, ਉਹ ਦਿੱਲੀ ਵਾਲੀ ਮੁਲਾਕਾਤ ਵਿੱਚ ਵਿਚਾਰੀਆਂ ਗਈਆਂ ਗੱਲਾਂ ਦੀ ਯਾਦ-ਦਹਾਨੀ ਸੀ। ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਸਹਾਇਤਾ ਕਰਨ ਲਈ ਗੁਰੂ ਗੋਬਿੰਦ ਸਿੰਘ ਬਹਾਦਰ ਸ਼ਾਹ ਤੋਂ ਕਿਹੜੇ ਵਾਅਦੇ ਪੂਰੇ ਕਰਾਉਣਾ ਚਾਹੁੰਦੇ ਸਨ, ਉਨ੍ਹਾਂ ਦਾ ਫ਼ੈਸਲਾ ਦਿੱਲੀ ਵਿੱਚ ਦਮਦਮਾ ਸਾਹਿਬ ਵਾਲੇ ਅਸਥਾਨ 'ਤੇ ਹੋਈ ਮੁਲਾਕਾਤ ਵਿੱਚ ਹੀ ਹੋਇਆ ਸੀ। ਦਿੱਲੀ ਅਤੇ ਆਗਰੇ ਵਿੱਚ ਬਹਾਦਰ ਸ਼ਾਹ ਅਤੇ ਗੁਰੂ ਗੋਬਿੰਦ ਸਿੰਘ ਵਿਚਕਾਰ ਜਿਹੜੇ ਮੁੱਦੇ ਵਿਚਾਰ-ਅਧੀਨ ਆਏ, ਅਸੀਂ ਸਥਿਤੀ-ਗਤ (ਪ੍ਰਸੰਗਿਕ) ਹਾਲਾਤ (Circumstantial Evidence) ਦੇ ਆਧਾਰ 'ਤੇ ਉਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਦਿੰਦੇ ਹਾਂ—

(1) **ਸਰਹਿੰਦ ਦਾ ਸੂਬੇਦਾਰ ਵਜ਼ੀਰ ਖ਼ਾਨ**—ਦਸਮ ਪਾਤਸ਼ਾਹ ਅਤੇ ਬਹਾਦਰ ਸ਼ਾਹ ਵਿਚਾਲੇ ਹੋਈਆਂ ਮੁਲਾਕਾਤਾਂ ਦਾ ਸਭ ਤੋਂ ਪਹਿਲਾ ਮੁੱਦਾ ਵਜ਼ੀਰ ਖਾਨ ਸੀ। ਜੰਗਾਂ-ਯੁੱਧਾਂ ਵਿੱਚ ਅਨੇਕਾਂ ਸਿੰਘ ਸ਼ਹੀਦ ਹੋਏ ਸਨ ਅਤੇ ਚਮਕੌਰ ਦੀ ਜੰਗ ਵਿੱਚ ਦਸਮ ਪਾਤਸ਼ਾਹ ਦੇ ਜਿਗਰ ਦੇ ਟੋਟੇ ਦੋ ਵੱਡੇ ਸਾਹਿਬਜ਼ਾਦੇ (ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ) ਵੀ ਜਾਮ-ਏ-ਸ਼ਹਾਦਤ ਪੀ ਗਏ ਸਨ। ਗੁਰੂ ਜੀ ਨੂੰ ਇਨ੍ਹਾਂ ਸ਼ਹੀਦੀਆਂ ਦਾ ਬਹੁਤਾ ਗ਼ਮ ਨਹੀਂ ਸੀ, ਕਿਉਂਕਿ ਇਹ ਸ਼ਹੀਦੀਆਂ ਧਰਮ ਦੀ ਖ਼ਾਤਰ ਰਣ-ਤੱਤੇ ਵਿੱਚ ਵੈਰੀਆਂ ਨਾਲ ਸਾਹਵੇਂ ਮੱਥੇ ਜੂਝ ਕੇ ਹੋਈਆਂ ਸਨ। ਦਸਮ ਪਾਤਸ਼ਾਹ ਆਪ ਵੀ ਅਜਿਹੀ ਗੌਰਵਮਈ ਸਾਰਥਕ ਸ਼ਹੀਦੀ ਦੇ ਚਾਹਵਾਨ ਸਨ। ਉਨ੍ਹਾਂ ਦਾ ਪਵਿੱਤਰ ਫ਼ਰਮਾਨ ਹੈ—

ਜਬ ਆਵ ਕੀ ਅਉਧ ਨਿਦਾਨ ਬਨੈ
ਅਤ ਹੀ ਰਨ ਮੈ ਤਬ ਜੂਝ ਮਰੋਂ।

ਪਰ ਦਸਮ ਪਾਤਸ਼ਾਹ ਨੂੰ ਆਪਣੇ ਦੋ ਛੋਟੇ ਸਾਹਿਬਜ਼ਾਦਿਆਂ (ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਿਹ ਸਿੰਘ) ਦੇ ਜ਼ਾਲਮਾਨਾ ਅਤੇ ਬੇਰਹਿਮ ਕਤਲ ਦਾ ਬੇਹੱਦ ਰੰਜ ਤੇ ਰੋਹ ਸੀ। ਸੱਤ ਤੇ ਨੌਂ ਸਾਲ ਦੇ ਮਾਸੂਮ ਬੱਚਿਆਂ ਦਾ ਨਿਰਦਈ ਕਤਲ ਇਨਸਾਨੀਅਤ ਵਿਰੁੱਧ ਇਕ ਜੁਰਮ ਸੀ। ਇਹ ਤਾਕਤ ਦੇ ਨਸ਼ੇ ਵਿੱਚ ਚੂਰ ਹੋਏ ਇਕ ਨਿਜ਼ਾਮ ਦੀ ਹਲਕੀ ਅਤੇ ਹਲਕਾਈ ਹੋਈ ਹਰਕਤ ਸੀ। ਇਸੇ ਲਈ ਲੰਮੇ ਜੱਟਪੁਰੇ ਵਿੱਚ ਨਿੱਕੀਆਂ ਜਿੰਦਾਂ ਦੇ ਇਸ ਵੱਡੇ ਸਾਕੇ ਦੀ ਖ਼ਬਰ ਸੁਣ ਕੇ ਦਸਮ ਪਾਤਸ਼ਾਹ ਨੇ ਫ਼ਰਮਾਇਆ ਸੀ—'ਹੁਣ ਅੱਤਿਆਚਾਰੀ ਤੁਰਕ ਰਾਜ ਦੀ ਜੜ੍ਹ ਪੁੱਟੀ ਗਈ ਹੈ।' ਦਸਮ ਪਾਤਸ਼ਾਹ ਨੇ ਮੁਗ਼ਲ ਹਕੂਮਤ ਦੀਆਂ ਜ਼ਿਆਦਤੀਆਂ ਨੂੰ ਮੁਆਫ਼ ਕਰਕੇ ਔਰੰਗਜ਼ੇਬ ਦੇ ਪੁੱਤਰ ਸ਼ਹਿਜ਼ਾਦਾ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਦੀ ਮਦਦ ਕਰਨੀ ਪਰਵਾਨ ਕਰ ਲਈ ਸੀ ਪਰ ਉਨ੍ਹਾਂ ਨੇ ਨਿਰਦੋਸ਼ ਤੇ ਮਾਸੂਮ ਬੱਚਿਆਂ ਦੇ ਕਾਤਲ ਨੂੰ ਕਦੀ ਮੁਆਫ਼ ਨਹੀਂ ਸੀ ਕੀਤਾ। ਇਸ ਲਈ

ਗੁਰੂ ਜੀ ਨੇ ਬਹਾਦਰ ਸ਼ਾਹ ਤੋਂ ਪਹਿਲਾ ਇਕਰਾਰ ਇਹ ਲਿਆ ਕਿ ਬਾਦਸ਼ਾਹ ਬਣਨ ਦੀ ਸੂਰਤ ਵਿੱਚ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਨੂੰ ਉਸੇ ਤਰ੍ਹਾਂ ਸਾਡੇ ਹਵਾਲੇ ਕਰ ਦਿੱਤਾ ਜਾਵੇਗਾ, ਜਿਵੇਂ ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਦੇ ਕਾਤਲ ਚੰਦੂ ਦੀਵਾਨ ਨੂੰ ਗੁਰੂ ਹਰਿ ਗੋਬਿੰਦ ਸਾਹਿਬ ਦੇ ਹਵਾਲੇ ਕਰ ਦਿੱਤਾ ਸੀ।

ਡਾ: ਹਰੀ ਰਾਮ ਗੁਪਤਾ, ਭਾਈ (ਗਿਆਨੀ) ਜੋਧ ਸਿੰਘ ਰਚਿਤ 'ਸ੍ਰੀ ਕਲਗੀਧਰ ਹੁਲਾਸ' ਦੇ ਆਧਾਰ 'ਤੇ ਲਿਖਦੇ ਹਨ ਕਿ ਦਸਮ ਪਾਤਸ਼ਾਹ ਨੇ ਵਜ਼ੀਰ ਖ਼ਾਨ ਦੇ ਨਾਲ ਸੱਤ ਹੋਰ ਅਨਿਆਂਕਾਰੀ ਬੰਦਿਆਂ ਦੀ ਮੰਗ ਵੀ ਕੀਤੀ ਸੀ, ਜਿਨ੍ਹਾਂ ਦੇ ਨਾਂ ਹੇਠ ਲਿਖੇ ਅਨੁਸਾਰ ਹਨ—

1. ਸਰਹਿੰਦ ਦਾ ਦੀਵਾਨ ਸੁੱਚਾ ਨੰਦ
2. ਪਿੰਡ ਖੇੜੀ ਦਾ ਗੰਗੂ ਬ੍ਰਾਹਮਣ
3., 4. ਮੋਰਿੰਡੇ ਦੇ ਜਾਨੀ ਖ਼ਾਂ ਤੇ ਮਾਨੀ ਖ਼ਾਂ
5. ਬਜਵਾੜੇ ਦਾ ਸ਼ਮਸਖਾਨ
6. ਜਲੰਧਰ ਦਾ ਮੁਕੱਰਮ ਖਾਨ
7. ਲਾਹੌਰ ਦਾ ਦਿਲਾਵਰ ਖ਼ਾਨ —ਹਿਸਟਰੀ ਆਫ਼ ਸਿੱਖ ਗੁਰੂਜ਼, ਚੈਪਟਰ : 11

ਇਸ ਸਬੰਧ ਵਿੱਚ ਗਿ: ਗਿਆਨ ਸਿੰਘ ਲਿਖਦੇ ਹਨ ਕਿ 'ਗੁਰੂ ਸਾਹਿਬ ਜੀ ਨੇ ਇਕ ਫਰਦ ਲਿਖੀ ਹੋਈ ਬਾਦਸ਼ਾਹ ਨੂੰ ਦਿੱਤੀ, ਜਿਸ ਵਿੱਚ ਸੂਬਾ ਸਰਹੰਦ ਬਜੀਦ ਖ਼ਾਂ, ਸੁੱਚਾ ਨੰਦ ਓਸਦਾ ਦੀਵਾਨ, ਮੁਕਰਮ ਖ਼ਾਂ ਨਵਾਬ ਰੋਪੜੀਆ, ਦਿਲਾਵਰ ਖ਼ਾਂ ਸੂਬਾ ਲਾਹੌਰੀ, ਨਜ਼ਾਮਦੀਨ ਨਾਇਬ ਨਾਜ਼ਮ ਜਲੰਧਰ ਵਾਲਾ, ਸ਼ਮਸ ਖ਼ਾਂ ਬਿਜਵਾੜੇ ਦਾ, ਕਰਮ ਚੰਦ ਚੌਧਰੀ ਫਗਵਾੜੇ ਵਾਲਾ, ਦੁਖੇੜੀ ਵਾਲਾ ਬਿਪਰ ਗੰਗਾ ਰਾਮ, ਮੋਰਿੰਡੇ ਵਾਲੇ ਜਾਨੀ ਖ਼ਾਂ, ਮਾਨੀ ਖ਼ਾਂ, ਰਾਜਾ ਰਾਮ ਸਰਨ ਹੰਡੂਰੀ, ਰਾਜਾ ਅਜਮੇਰ ਚੰਦ ਕਹਿਲੂਰੀ, ਜਮਾਲ ਖ਼ਾਂ, ਜ਼ਾਲਮ ਖ਼ਾਂ ਤੇ ਫਤੇ ਖ਼ਾਂ ਕਸੂਰੀ ਇਹੋ ਜਿਹੇ ਸਤਾਰਾਂ ਆਦਮੀਆਂ ਦੇ ਨਾਮ ਸਨ, ਜਿਨ੍ਹਾਂ ਨੇ ਗੁਰੂ ਕਯਾਂ ਸਾਥ ਦਗੇ-ਫਰੇਬ ਬਹੁਤ ਕੀਤੇ ਸਨ।.... (ਗੁਰੂ ਜੀ ਨੇ ਆਖਿਆ) ਜਿਕੂੰ ਤੁਹਾਡੇ ਵੱਡੇ ਜਹਾਂਗੀਰ ਨੇ ਮੇਰੇ ਦਾਦੇ ਗੁਰੂ ਹਰਿ ਗੋਬਿੰਦ ਜੀ ਦੇ ਹੱਥ ਚੰਦੂ ਦੁਸ਼ਟ ਦੀ ਬਾਂਹ ਫੜਾਈ ਸੀ ਤੇ ਓਸ ਨੂੰ ਉਨ੍ਹਾਂ ਨੇ ਮਨ-ਭਾਈ ਸਜ਼ਾ ਪਹੁੰਚਾਈ ਇਸੇ ਤਰ੍ਹਾਂ ਏਨਾਂ ਸਤਾਰਾਂ ਆਦਮੀਆਂ ਦੀ ਬਾਂਹ ਸਾਡੇ ਹੱਥ ਦੇਹ ਜਿਸ ਤੋਂ ਓਹਨਾਂ ਦੇ ਕਰਮ ਦਾ ਫਲ ਓਹਨਾਂ ਨੂੰ ਭੋਗਾਯਾ ਜਾਵੇ।' —ਤਵਾਰੀਖ ਗੁਰੂ ਖਾਲਸਾ, ਹਿੱਸਾ ਪਹਿਲਾ, ਪੰਨਾ : 1106

'ਦੀ ਸਿੱਖ ਰਿਲੀਜਨ' ਦੇ ਲੇਖਕ ਮੈਕਸ ਆਰਥਰ ਮੈਕਾਲਿਫ਼ ਵੀ ਸੂਬੇਦਾਰ ਵਜ਼ੀਰ ਖ਼ਾਨ ਨੂੰ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਪਹਿਲਾ ਨਿਸ਼ਾਨਾ ਬਣਾਉਂਦੇ ਹਨ। ਗੁਰੂ ਜੀ ਨੇ ਬਹਾਦਰ ਸ਼ਾਹ ਨੂੰ ਕਿਹਾ, 'ਵਜ਼ੀਰ ਖਾਨ ਨੂੰ ਸਾਡੇ ਹਵਾਲੇ ਕਰ ਦਿਓ, ਜਿਸ ਨੇ ਸਰਹਿੰਦ ਵਿੱਚ ਸਾਡੇ ਬੱਚਿਆਂ ਨੂੰ ਸ਼ਹੀਦ ਕੀਤਾ ਹੈ।' ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਪੁੱਛਿਆ, 'ਤੁਸੀਂ ਵਜ਼ੀਰ ਖ਼ਾਨ ਨਾਲ ਕੀ ਸਲੂਕ ਕਰੋਗੇ?' ਗੁਰੂ ਜੀ ਨੇ ਬਿਨਾਂ ਕਿਸੇ ਲੁਕ-ਲੁਕਾ ਦੇ ਉੱਤਰ ਦਿੱਤਾ, 'ਆਪ ਦੀ ਪਾਕ ਕਿਤਾਬ ਵਿੱਚ ਲਿਖੇ, ਪ੍ਰਤੀਕਰਮ (ਬਦਲੇ) ਦੇ ਕਾਨੂੰਨ ਅਨੁਸਾਰ ਅਸੀਂ ਜਾਨ ਦੇ ਬਦਲੇ ਜਾਨ ਲਵਾਂਗੇ।' ਗੁਰੂ ਜੀ ਦਾ ਉੱਤਰ ਸੁਣ ਕੇ ਬਹਾਦਰ ਸ਼ਾਹ ਕੰਬ ਉੱਠਿਆ। (ਦੀ ਸਿੱਖ ਰਿਲੀਜਨ, ਭਾਗ-5)

ਗੁਰਦੁਆਰਾ ਦਮਦਮਾ ਸਾਹਿਬ ਦਿੱਲੀ ਦੇ ਅਸਥਾਨ 'ਤੇ ਬਹਾਦਰ ਸ਼ਾਹ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਹੋਈ ਮੁਲਾਕਾਤ ਬਾਰੇ ਸਵਰਗਵਾਸੀ ਡਾ: ਤ੍ਰਿਲੋਚਨ ਸਿੰਘ ਵੀ ਇਹੀ ਗੱਲ ਲਿਖਦੇ ਹਨ ਕਿ 'ਇਥੇ ਹੀ ਗੁਰੂ ਸਾਹਿਬ ਨੇ ਬਾਦਸ਼ਾਹ ਨੂੰ ਉਨ੍ਹਾਂ ਫ਼ੌਜਦਾਰਾਂ, ਅਫ਼ਸਰਾਂ ਤੇ ਪਹਾੜੀ ਰਾਜਿਆਂ ਦੇ ਨਾਂ ਦਿੱਤੇ, ਜਿਨ੍ਹਾਂ ਨੇ ਧ੍ਰੋਹ ਕਮਾਇਆ, ਸਾਹਿਬਜ਼ਾਦਿਆਂ ਉੱਤੇ ਅੱਤਿਆਚਾਰ ਕੀਤਾ ਅਤੇ ਫ਼ਰੇਬ ਨਾਲ ਅਨੰਦਪੁਰ 'ਤੇ ਕਬਜ਼ਾ ਕਰਕੇ ਸਭ ਕੁਝ ਉਜਾੜਿਆ। ਉਨ੍ਹਾਂ ਦਾ ਇਕੱਠਾ ਕੀਤਾ ਕੀਮਤੀ ਸਾਹਿਤ ਤੇ ਕਲਾ ਅਰ ਸੰਸਕ੍ਰਿਤੀ ਦਾ ਸਾਜ਼ੋ-ਸਾਮਾਨ ਬੇਰਹਿਮੀ ਨਾਲ ਬਰਬਾਦ ਕੀਤਾ। ਗੁਰੂ ਸਾਹਿਬ ਨੇ ਹਰ ਦੁਸ਼ਟ ਦਾ ਨਾਂ ਅਤੇ ਉਸ ਦੇ ਜ਼ੁਲਮਾਂ ਦਾ ਵੇਰਵਾ ਦਿੱਤਾ। ਬਹਾਦਰ ਸ਼ਾਹ ਨੇ ਤਖ਼ਤ ਨੂੰ ਸੁਰੱਖਿਅਤ ਕਰਨ ਉਪਰੰਤ ਸਭ ਨੂੰ ਸਜ਼ਾਵਾਂ ਦੇਣ ਦਾ ਵਾਅਦਾ ਕੀਤਾ।' (ਦਿੱਲੀ ਦੇ ਇਤਿਹਾਸਕ ਗੁਰਦੁਆਰੇ, ਪੰਨਾ : 37)

ਦਿੱਲੀ ਦੇ ਵਸਨੀਕ ਗਿ: ਭਜਨ ਸਿੰਘ ਵੀ ਆਪਣੀ ਪੁਸਤਕ 'ਦਿੱਲੀ ਦਾ ਸਿੱਖ ਇਤਿਹਾਸ' ਵਿੱਚ ਇਸੇ ਤਰ੍ਹਾਂ ਦੀ ਸੂਚਨਾ ਦਿੰਦੇ ਹਨ, 'ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਮੁਲਾਕਾਤ ਸਮੇਂ ਬਹਾਦਰ ਸ਼ਾਹ ਨੂੰ ਹਾਕਮ ਵਰਗ ਦੇ ਉਨ੍ਹਾਂ ਲੋਕਾਂ ਦੇ ਨਾਵਾਂ ਦੀ ਸੂਚੀ ਦਿੱਤੀ ਜਿਹੜੇ ਉਨ੍ਹਾਂ ਦੇ ਚਾਰੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਦੇ ਜ਼ਿੰਮੇਵਾਰ ਸਨ। ਜਿਨ੍ਹਾਂ ਅਨੰਦਪੁਰ ਦੀ

ਅਮਨ-ਭਰੀ ਨਗਰੀ ਨੂੰ ਉਜਾੜਿਆ। ਨਾ ਕੇਵਲ ਨਾਮ-ਪਤੇ ਦਿੱਤੇ ਸਗੋਂ ਜ਼ੁਲਮ ਤੇ ਅੱਤਿਆਚਾਰ ਦਾ ਵੇਰਵਾ ਵੀ ਬਹਾਦਰ ਸ਼ਾਹ ਦੇ ਹਵਾਲੇ ਕੀਤਾ ਤੇ ਮੰਗ ਕੀਤੀ ਕਿ ਇਨ੍ਹਾਂ ਅਧਿਕਾਰੀਆਂ ਵਿਰੁੱਧ ਵੱਧ ਤੋਂ ਵੱਧ ਕਾਰਵਾਈ ਕੀਤੀ ਜਾਵੇ। ਜਦੋਂ ਉਹਨੇ ਹਾਕਮ ਵਰਗ ਵਿਰੁੱਧ ਕਾਰਵਾਈ ਕਰਨ ਦਾ ਭਰੋਸਾ ਦਿਵਾਇਆ ਤਾਂ ਅੱਗੇ ਯੁੱਧ ਖੇਤਰ ਵਿੱਚ ਸਾਂਝੀ ਕਾਰਵਾਈ ਲਈ ਵਿਸਥਾਰ ਤਿਆਰ ਕੀਤਾ ਗਿਆ।' (ਪੰਨਾ : 132-133)

ਇਹ ਸੀ ਬਹਾਦਰ ਸ਼ਾਹ ਦਾ ਪਹਿਲਾ ਵਾਅਦਾ ਜੋ ਉਸ ਨੇ ਸ੍ਰੀ ਦਮਦਮਾ ਸਾਹਿਬ ਦਿੱਲੀ ਵਾਲੇ ਅਸਥਾਨ 'ਤੇ ਗੁਰੂ ਗੋਬਿੰਦ ਸਿੰਘ ਜੀ ਨਾਲ ਕੀਤਾ।

## ਦੂਜਾ ਵਾਅਦਾ

ਗੁਰੂ ਗੋਬਿੰਦ ਸਿੰਘ ਬੜੀ ਵਿਲੱਖਣ ਸ਼ਖ਼ਸੀਅਤ ਦੇ ਮਾਲਕ ਸਨ। ਇਸੇ ਲਈ ਸ਼ਾਇਦ ਆਪਣੀ ਆਤਮ-ਕਥਾ ਨੂੰ ਉਨ੍ਹਾਂ ਨੇ 'ਬਚਿੱਤਰ ਨਾਟਕ' ਦਾ ਨਾਂ ਦਿੱਤਾ ਹੈ। ਆਤਮ-ਕਥਾ ਵਿੱਚ ਉਹ ਆਪਣਾ ਜੀਵਨ-ਮਨੋਰਥ ਇਸ ਤਰ੍ਹਾਂ ਲਿਖਦੇ ਹਨ—

ਯਾਹੀ ਕਾਜ ਧਰਾ ਹਮ ਜਨਮੰ॥
ਸਮਝ ਲੇਹੁ ਸਾਧੂ ਸਭ ਮਨਮੰ॥
ਧਰਮ ਚਲਾਵਨ ਸੰਤ ਉਬਾਰਨ॥
ਦੁਸਟ ਸਭਨ ਕੋ ਮੂਲ ਉਪਾਰਨ॥ —ਬਚਿੱਤਰ ਨਾਟਕ, ਅਧਿ: 6, ਛੰਦ : 43

ਇਸ ਮਨੋਰਥ ਦੀ ਪੂਰਤੀ ਲਈ ਉਨ੍ਹਾਂ ਨੂੰ ਬਹੁਤ ਕੁੱਝ ਕਰਨਾ ਪਿਆ। ਗੁਰੂ ਪਿਤਾ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਹੋਈ। ਪਹਾੜੀ ਹਿੰਦੂ ਰਾਜਿਆਂ ਨਾਲ ਕਦੀ ਜੰਗ, ਕਦੀ ਸੁਲਾਹ। ਕਦੀ ਖਾਲਸੇ ਦੀ ਸਿਰਜਨਾ ਦਾ ਕੌਤਕ। ਔਰੰਗਜ਼ੇਬ ਹਿੰਦੁਸਤਾਨ ਦੀ ਜਨਤਾ ਉੱਤੇ ਜਬਰਨ ਇਸਲਾਮ ਠੋਸਣਾ ਚਾਹੁੰਦਾ ਸੀ ਪਰ ਗੁਰੂ ਗੋਬਿੰਦ ਸਿੰਘ—

ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥.....
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥

ਦਾ ਉਪਦੇਸ਼ ਦਿੰਦੇ ਹੋਏ ਧਾਰਮਿਕ ਆਜ਼ਾਦੀ ਲਈ ਜੂਝ ਰਹੇ ਸਨ। ਉਨ੍ਹਾਂ ਨੂੰ ਹਿੰਦੁਸਤਾਨ ਦੀ ਮਹਾਂ-ਸ਼ਕਤੀ ਮੁਗ਼ਲ ਸਰਕਾਰ ਦੀਆਂ ਫ਼ੌਜਾਂ ਦਾ ਕਈ ਵਾਰ ਟਾਕਰਾ ਕਰਨਾ ਪਿਆ। ਹਜ਼ਾਰਾਂ ਦੀ ਗਿਣਤੀ ਵਿੱਚ ਚੜ੍ਹ ਕੇ ਆਈਆਂ ਮੁਗ਼ਲ ਫ਼ੌਜਾਂ ਗੁਰੂ ਗੋਬਿੰਦ ਸਿੰਘ ਜੀ ਦੇ ਮਨੋਬਲ ਨੂੰ ਨਹੀਂ ਡੇਗ ਸਕੀਆਂ ਪਰ ਹੱਕ-ਸੱਚ ਦੀ ਆਵਾਜ਼ ਨਾਲ ਗੂੰਜਦੇ ਜ਼ਫ਼ਰਨਾਮੇ ਨੇ ਔਰੰਗਜ਼ੇਬ ਦੀ ਗਰਦਨ ਨੀਵੀਂ ਕਰ ਦਿੱਤੀ। ਸ਼ਾਹੀ ਫ਼ਰਮਾਨ ਜਾਰੀ ਹੋਇਆ : ਨਾਨਕ ਪ੍ਰਸਤਾਂ ਦੇ ਗੁਰੂ ਗੋਬਿੰਦ ਸਿੰਘ ਨੂੰ ਬਿਨਾਂ ਰੋਕ-ਟੋਕ ਮੇਰੇ ਪਾਸ ਆਉਣ ਦਿੱਤਾ ਜਾਏ। ਰਾਹ ਵਿੱਚ ਕੋਈ ਵੀ ਰੁਕਾਵਟ ਨਾ ਪਾਈ ਜਾਵੇ।.... ਕਦੀ ਬਾਦਸ਼ਾਹਾਂ ਨਾਲ ਮੈਦਾਨ-ਇ-ਜੰਗ ਵਿੱਚ ਟੱਕਰ, ਕਦੀ ਬਾਦਸ਼ਾਹਾਂ ਵੱਲੋਂ ਦਸਮ ਪਾਤਸ਼ਾਹ ਨੂੰ ਮੁਲਾਕਾਤ ਦੇ ਸੱਦਾ-ਪੱਤਰ। ਕੀ ਇਹ ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਸ਼ਮਾਸਾਜ਼ ਸ਼ਖ਼ਸੀਅਤ ਦੀ ਕਰਾਮਾਤ ਨਹੀਂ ਸੀ!

ਔਰੰਗਜ਼ੇਬ ਨਾਲ ਤਾਂ ਹੋਣੀ ਨੇ ਮੁਲਾਕਾਤ ਨਾ ਹੋਣ ਦਿੱਤੀ ਪਰ ਹੁਣ ਦਿੱਲੀ ਵਿੱਚ ਔਰੰਗਜ਼ੇਬ ਦੇ ਪੁੱਤਰ ਬਹਾਦਰ ਸ਼ਾਹ ਨਾਲ ਮੁਲਾਕਾਤ ਹੋ ਰਹੀ ਸੀ। ਗੁਰੂ ਗੋਬਿੰਦ ਸਿੰਘ ਆਪਣੀ ਪਵਿੱਤਰ ਬਾਣੀ ਵਿੱਚ ਅਕਾਲ ਪੁਰਖ ਦੇ ਅਨੇਕਾਂ ਰੂਪ ਅਤੇ ਨਾਮ ਦੱਸਦੇ ਹਨ। ਉਨ੍ਹਾਂ ਦੀ ਆਪਣੀ ਅਸਚਰਜ ਸ਼ਖ਼ਸੀਅਤ ਦੇ ਵੀ ਅਨੇਕਾਂ ਪੱਖ ਹਨ। 'ਹਿਸਟਰੀ ਆਫ ਦੀ ਪੰਜਾਬ' (1889 ਈ:) ਦੇ ਕਰਤਾ ਸੱਯਦ ਮੁਹੰਮਦ ਲਤੀਫ਼ ਗੁਰੂ ਸਾਹਿਬ ਦੀ ਵਿਲੱਖਣ ਸ਼ਖ਼ਸੀਅਤ ਬਾਰੇ ਲਿਖਦੇ ਹਨ, 'ਉਨ੍ਹਾਂ ਦੀ ਸ਼ਖ਼ਸੀਅਤ ਵਿੱਚ ਇਕ ਧਾਰਮਿਕ ਨੇਤਾ ਅਤੇ ਜੰਗੀ ਜਰਨੈਲ ਦੇ ਗੁਣ ਸੰਮਿਲਤ ਸਨ। ਧਰਮ ਮੰਦਰ ਵਿੱਚ ਉਹ ਧਾਰਮਿਕ ਨਿਯਮਾਂ ਦੇ ਵਿਧਾਨਕਾਰ ਸਨ ਅਤੇ ਜੰਗ ਦੇ ਮੈਦਾਨ ਵਿੱਚ ਇਕ ਸਰਵੋਤਮ ਨਾਇਕ। ਮਸਨਦ (ਗੁਰ-ਗੱਦੀ) ਉੱਤੇ ਬੈਠੇ ਉਹ ਇਕ ਬਾਦਸ਼ਾਹ ਸਨ ਅਤੇ ਖਾਲਸੇ ਦੀ ਸੰਗਤ ਵਿੱਚ ਇਕ ਫ਼ਕੀਰ ਅਤੇ ਦਰਵੇਸ਼। ਉਨ੍ਹਾਂ ਦੀ ਸ਼ਖ਼ਸੀਅਤ ਸਮੇਂ ਦੀਆਂ ਲੋੜਾਂ ਦੇ ਅਨੁਕੂਲ ਸੀ।' ਅਤੇ ਹੁਣ ਅਸੀਂ ਗੁਰੂ ਗੋਬਿੰਦ ਸਿੰਘ ਨੂੰ ਹੋਣ ਵਾਲੇ ਹਿੰਦ-ਪਤੀ ਬਹਾਦਰ ਸ਼ਾਹ ਦਾ ਹਮ-ਰਕਾਬ ਦੇਖਦੇ ਹਾਂ। ਭਾਰਤ ਦਾ ਹੋਣ ਵਾਲਾ ਬਾਦਸ਼ਾਹ ਉਨ੍ਹਾਂ ਤੋਂ ਸਹਾਇਤਾ ਮੰਗ ਰਿਹਾ ਹੈ ਅਤੇ ਗੁਰੂ ਜੀ ਉਸ ਤੋਂ ਕੁਝ ਵਾਅਦੇ ਪੂਰੇ ਕਰਨ ਦੇ ਇਕਰਾਰ ਲੈ ਰਹੇ ਹਨ।

ਬਹਾਦਰ ਸ਼ਾਹ ਦਾ ਦੂਜਾ ਇਕਰਾਰ ਸੀ—

**ਹਿੰਦੁਸਤਾਨ ਵਿੱਚ ਸਾਰੇ ਧਰਮਾਂ ਨਾਲ ਇਕੋ ਜਿਹਾ ਸਲੂਕ ਕੀਤਾ ਜਾਏਗਾ।**

ਜ਼ਮੀਰ ਦੀ ਆਜ਼ਾਦੀ ਮਨੁੱਖ ਦਾ ਜਨਮ-ਸਿੱਧ ਅਧਿਕਾਰ ਹੈ। ਧਾਰਮਿਕ ਵਿਸ਼ਵਾਸ ਇਕ ਮਨੁੱਖ ਦੀ ਜ਼ਮੀਰ ਦੀ ਆਜ਼ਾਦੀ ਦਾ ਵਿਸ਼ੇਸ਼ ਪੱਖ ਹੈ। ਜੇ ਕਿਸੇ ਦੇ ਮਨ ਵਿੱਚ ਇਹ ਗਰਬ-ਗੁਮਾਨ ਪੈਦਾ ਹੋ ਜਾਵੇ ਕਿ ਮੈਂ ਕੁਲ ਦੁਨੀਆ ਨੂੰ ਆਪਣੇ ਧਰਮ ਦੇ ਰੰਗ ਵਿੱਚ ਰੰਗਣਾ ਹੈ ਤਾਂ ਇਹ ਅਹਿਮਕਾਨਾ ਜਨੂਨ ਸਿਕੰਦਰ ਦੀ ਉਸ ਮੂਰਖਤਾ ਤੋਂ ਘਟ ਨਹੀਂ ਹੋਵੇਗਾ ਜੋ ਸਾਰੀ ਦੁਨੀਆ ਉੱਤੇ ਕਬਜ਼ਾ ਕਰਨ ਲਈ ਇਕ ਦਿਨ ਯੂਨਾਨ ਤੋਂ ਤੁਰ ਪਿਆ ਸੀ। ਹਿੰਦੁਸਤਾਨ ਦੇ ਮੁਗ਼ਲ ਬਾਦਸ਼ਾਹਾਂ ਦੇ ਸਿਰ ਉੱਤੇ ਵੀ ਇਹ ਜਨੂਨ ਸਵਾਰ ਹੋ ਗਿਆ ਸੀ ਕਿ ਹਿੰਦੁਸਤਾਨ ਨੂੰ ਦਾਰੁਲ ਹਰਬ (ਗ਼ੈਰ-ਇਸਲਾਮੀ ਦੇਸ) ਤੋਂ ਦਾਰੁਲ ਇਸਲਾਮ (ਇਸਲਾਮੀ ਦੇਸ) ਬਣਾ ਕੇ ਛੱਡਣਾ ਹੈ। ਬਾਬਰ ਦੇ ਵਿਦੇਸ਼ੀ ਹਮਲੇ ਨੂੰ ਗੁਰੂ ਨਾਨਕ ਨੇ 'ਪਾਪ ਕੀ ਜੰਞ' ਆਖਿਆ ਸੀ। ਗੁਰੂ ਅਰਜਨ ਦੇਵ ਜੀ ਨੂੰ ਇਸ ਲਈ ਸ਼ਹੀਦ ਹੋਣਾ ਪਿਆ, ਕਿਉਂਕਿ ਜਹਾਂਗੀਰ ਜਾਂ ਤਾਂ ਆਮ ਲੋਕਾਂ ਉੱਤੇ ਗੁਰੂ ਜੀ ਦੇ ਗ਼ੈਰ-ਇਸਲਾਮੀ ਪ੍ਰਭਾਵ ਨੂੰ ਖ਼ਤਮ ਕਰਨਾ ਚਾਹੁੰਦਾ ਸੀ ਜਾਂ ਉਨ੍ਹਾਂ ਨੂੰ ਇਸਲਾਮ ਦੇ ਘੇਰੇ ਵਿੱਚ ਲਿਆ ਕੇ ਮੁਸਲਮਾਨ ਬਣਾਉਣਾ ਚਾਹੁੰਦਾ ਸੀ।

ਗੁਰੂ ਤੇਗ਼ ਬਹਾਦਰ ਜੀ ਨੇ ਵੀ ਔਰੰਗਜ਼ੇਬ ਦੇ ਖਾਨੇ ਇਹ ਗੱਲ ਪਾਉਣੀ ਚਾਹੀ ਕਿ ਹਰ ਮਨੁੱਖ ਨੂੰ ਆਪਣੀ ਜ਼ਮੀਰ ਅਤੇ ਅਕੀਦੇ ਅਨੁਸਾਰ ਜਿਊਣ ਦਾ ਪੈਦਾਇਸ਼ੀ ਹੱਕ ਹੈ। ਜਬਰ ਅਤੇ ਤਲਵਾਰ ਦੇ ਭੈਅ ਨਾਲ ਲੋਕਾਂ ਦਾ ਧਰਮ ਖੋਹਣਾ, ਇਸਲਾਮ ਦੀ ਕੋਈ ਸੇਵਾ ਨਹੀਂ ਪਰ ਹਕੂਮਤ ਦੇ ਨਸ਼ੇ ਅਤੇ ਮਜ਼੍ਹਬੀ ਜਨੂਨ ਦੇ ਗੁਬਾਰ ਨੇ ਉਸ ਦੇ ਕੰਨ ਬੰਦ ਕੀਤੇ ਹੋਏ ਸਨ। ਗੁਰੂ ਜੀ ਨੂੰ ਦਿੱਲੀ ਦੇ ਚਾਂਦਨੀ ਚੌਕ ਵਿੱਚ ਸ਼ਹੀਦ ਕਰ ਦਿੱਤਾ ਗਿਆ। ਔਰੰਗਜ਼ੇਬ ਦਾ ਖ਼ਿਆਲ ਸੀ ਕਿ ਹੁਣ ਜ਼ਮੀਰ ਤੇ ਧਰਮ ਦੀ ਆਜ਼ਾਦੀ ਦੀ ਆਵਾਜ਼ ਹਮੇਸ਼ਾ ਲਈ ਬੰਦ ਹੋ ਜਾਵੇਗੀ ਪਰ ਜਦੋਂ ਅਨੰਦਪੁਰ ਵਿੱਚ ਬਾਲ-ਗੁਰੂ ਗੋਬਿੰਦ ਰਾਇ ਜੀ ਨੇ ਸੁਣਿਆ ਕਿ ਗੁਰੂ ਤੇਗ਼ ਬਹਾਦਰ ਜੀ ਦਾ ਧੜ ਚੁੱਕਣ ਲਈ ਦਿੱਲੀ ਦਾ ਕੋਈ ਸਿੱਖ ਅੱਗੇ ਨਹੀਂ ਆਇਆ ਤੇ ਉਥੇ ਖੜ੍ਹੇ ਸਾਰੇ ਸਿੱਖ ਸਰਕਾਰੀ ਜਬਰ ਤੋਂ ਡਰਦੇ ਮੂੰਹ ਛੁਪਾ ਕੇ ਇਧਰ-ਉਧਰ ਖਿਸਕ ਗਏ ਤਾਂ ਦਸਮ ਪਾਤਸ਼ਾਹ ਨੇ ਬੱਦਲ ਵਾਂਗ ਗਰਜਦੀ ਆਵਾਜ਼ ਵਿੱਚ ਆਖਿਆ, 'ਹੁਣ ਮੈਂ ਐਸਾ ਸਿੱਖ ਪੈਦਾ ਕਰਾਂਗਾ ਜੋ ਲੱਖਾਂ ਵਿੱਚ ਖੜ੍ਹਾ ਵੀ ਪਛਾਣਿਆ ਜਾਵੇਗਾ। ਜਿਵੇਂ ਬਗਲਿਆਂ ਵਿੱਚ ਹੰਸ, ਗਿਰਝਾਂ ਵਿੱਚ ਮੋਰ ਅਤੇ ਹਿਰਨਾਂ ਵਿੱਚ ਸ਼ੇਰ ਨਹੀਂ ਛੁਪ ਸਕਦਾ, ਇਸੇ ਤਰ੍ਹਾਂ ਅਨੇਕਾਂ ਧਰਮਾਂ ਦੇ ਬੰਦਿਆਂ ਵਿੱਚ ਮੇਰਾ ਸਿੱਖ ਵੱਖਰਾ ਹੀ ਨਜ਼ਰ ਆਏਗਾ।' (ਸੂਰਜ ਪ੍ਰਕਾਸ਼, ਰਿਤੁ ੧, ਅੰਸੂ ੭)

ਗੁਰੂ ਗੋਬਿੰਦ ਸਿੰਘ ਆਪਣੇ ਪੂਰਬਗਾਮੀ ਗੁਰੂ ਸਾਹਿਬਾਨ ਦੀ ਕਾਰਜ ਸ਼ੈਲੀ ਨੂੰ ਅੱਗੇ ਵਧਾ ਰਹੇ ਸਨ। ਜਿਉਂ-ਜਿਉਂ ਔਰੰਗਜ਼ੇਬ ਦਾ ਇਸਲਾਮੀ ਚੱਕਰ ਤੇਜ਼ ਹੁੰਦਾ ਗਿਆ, ਤਿਉਂ-ਤਿਉਂ ਦਸਮ ਪਾਤਸ਼ਾਹ ਦਾ ਧਰਮ ਯੁੱਧ ਪ੍ਰਚੰਡ ਹੁੰਦਾ ਗਿਆ। ਹਿੰਦੁਸਤਾਨ ਦੇ ਉੱਤਰ ਅਤੇ ਦੱਖਣ ਵਿੱਚ ਸਾਰੀ ਉਮਰ ਝੱਖ ਮਾਰ ਕੇ ਅਤੇ ਜ਼ਫ਼ਰਨਾਮਾ ਪੜ੍ਹ ਕੇ ਆਖਰ ਔਰੰਗਜ਼ੇਬ ਨੂੰ ਹਿੰਦੁਸਤਾਨ ਦੇ ਧਾਰਮਿਕ ਮਸਲੇ ਦੀ ਕੁੱਝ ਸਮਝ ਆਈ ਤਾਂ ਬਹੁਤ ਦੇਰ ਹੋ ਚੁੱਕੀ ਸੀ। ਉਸ ਨੇ ਆਪਣੇ ਉਚੇਚੇ ਅਹਿਲਕਾਰ ਭੇਜ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਮੁਲਾਕਾਤ ਲਈ ਸੱਦਾ ਭੇਜਿਆ ਪਰ ਉਨ੍ਹਾਂ ਦੇ ਅਹਿਮਦ ਨਗਰ ਪਹੁੰਚਣ ਤੋਂ ਪਹਿਲਾਂ ਹੀ ਚੜ੍ਹਾਈ ਕਰ ਗਿਆ।

ਸਿੱਖ ਵਿਦਵਾਨ ਅਨੁਮਾਨ ਲਗਾ ਰਹੇ ਹਨ ਕਿ ਗੁਰੂ ਗੋਬਿੰਦ ਸਿੰਘ ਔਰੰਗਜ਼ੇਬ ਨੂੰ ਕੀ ਕਹਿਣ ਜਾ ਰਹੇ ਸਨ। ਡਾ: ਗੰਡਾ ਸਿੰਘ ਗੁਰੂ ਗੋਬਿੰਦ ਸਿੰਘ ਅਤੇ ਬਹਾਦਰ ਸ਼ਾਹ ਦੀ ਮੁਲਾਕਾਤ ਦੇ ਸਬੰਧ ਵਿੱਚ ਲਿਖਦੇ ਹਨ, 'ਜੋ ਗੱਲਬਾਤ ਆਪ (ਗੁਰੂ ਜੀ) ਬਾਦਸ਼ਾਹ ਔਰੰਗਜ਼ੇਬ ਨਾਲ ਕਰਨ ਲਈ ਦੱਖਣ ਜਾ ਰਹੇ ਸਨ, ਹੁਣ ਬਹਾਦਰ ਸ਼ਾਹ ਨਾਲ ਸ਼ੁਰੂ ਹੋ ਗਈ ਜਾਪਦੀ ਸੀ। ਫੇਰ ਇਨ੍ਹਾਂ ਗੱਲਾਂ ਦੇ ਵਿਸ਼ੇ ਬਾਰੇ ਅਨੁਮਾਨ ਲਾਉਂਦੇ ਹੋਏ ਕਹਿੰਦੇ ਹਨ, 'ਇਹ ਗੱਲਾਂ ਮੁਗਲਾਂ ਦੀ ਸਿੱਖ ਗੁਰੂਆਂ ਨਾਲ ਸਦੀਆਂ ਤੋਂ ਚਲੀ ਆ ਰਹੀ ਦੁਸ਼ਮਣੀ ਨੂੰ ਖ਼ਤਮ ਕਰਨ ਲਈ ਦੋਸਤਾਨਾ ਗੱਲਬਾਤ ਤੋਂ ਵੱਖਰੀਆਂ ਹੋਰ ਕੀ ਹੋ ਸਕਦੀਆਂ ਸਨ? (ਸਿੱਖ ਇਤਿਹਾਸ ਬਾਰੇ, ਪੰਨਾ 33, 34)

ਭਾਸ਼ਾ ਵਿਭਾਗ ਪੰਜਾਬ ਦੇ ਡਾਇਰੈਕਟਰ (ਰਿਟਾ:) ਸ: ਰਾਜਿੰਦਰ ਸਿੰਘ ਭਸੀਨ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਸੁੰਦਰ ਜੀਵਨੀ 'ਖੰਡੇ ਕੀ ਵੇਲਾ' (1999) ਦੇ ਨਾਂ ਹੇਠ ਪ੍ਰਕਾਸ਼ਿਤ ਕੀਤੀ ਹੈ। ਜਿੱਥੇ ਇਹ ਜੀਵਨੀ ਦਸਮ ਪਾਤਸ਼ਾਹ ਦੀ ਅਲੌਕਿਕ ਸ਼ਖ਼ਸੀਅਤ ਪ੍ਰਤੀ ਸ਼ਰਧਾ ਤੇ ਸਤਿਕਾਰ ਨਾਲ ਲਬਰੇਜ਼ ਹੈ, ਉਥੇ ਇਤਿਹਾਸ ਦੇ ਯਥਾਰਥਕ ਤੱਥਾਂ ਨੂੰ ਵੀ ਬੜੀ ਖ਼ੂਬਸੂਰਤੀ ਨਾਲ ਪੇਸ਼ ਕਰਦੀ ਹੈ। ਔਰੰਗਜ਼ੇਬ ਨਾਲ ਸ੍ਰੀ ਦਸਮੇਸ਼ ਜੀ ਦੀ ਮੁਲਾਕਾਤ ਬਾਰੇ ਆਪ ਲਿਖਦੇ ਹਨ, 'ਦੱਖਣ ਜਾਣ ਦਾ ਆਪ ਦਾ ਮੁੱਖ ਉਦੇਸ਼ ਔਰੰਗਜ਼ੇਬ ਨਾਲ ਗੱਲ ਕਰਕੇ ਉਸ ਦੀ ਮਜ਼੍ਹਬੀ ਪਾਲਿਸੀ ਵਿੱਚ ਤਬਦੀਲੀ ਲਿਆਉਣਾ ਅਤੇ ਜਬਰੀ

ਧਰਮ ਪਰਿਵਰਤਨ ਬੰਦ ਕਰਵਾਉਣਾ ਸੀ। ..... ਗੁਰੂ ਗੋਬਿੰਦ ਸਿੰਘ ਉਸ ਨੂੰ ਇਹੀ ਸਮਝਾਉਣ ਜਾ ਰਹੇ ਸਨ ਕਿ ਜ਼ੋਰ-ਜਬਰ ਨਾਲ ਇਸਲਾਮ ਵਿੱਚ ਕੀਤਾ ਵਾਧਾ ਉਸ ਨੂੰ ਜੰਨਤ ਨਹੀਂ ਦਿਵਾ ਸਕੇਗਾ। ਜੇ ਉਸ ਨੇ ਦਰਗਾਹ ਵਿੱਚ ਮਾਣ ਹਾਸਲ ਕਰਨਾ ਹੈ ਤਾਂ ਉਹ ਹਜ਼ੂਰ ਦੇ 'ਪੂਜਾ ਔ ਨਿਵਾਜ ਓਈ' ਦੇ ਸਿਧਾਂਤ ਨੂੰ ਮੰਨ ਲਵੇ ਪਰ ਉਸ ਦੇ ਭਾਗਾਂ ਵਿੱਚ ਇਸ ਕਿਸਮ ਦੀ ਵਡਿਆਈ ਨਹੀਂ ਸੀ।....

'ਹੁਣ ਮੁਹੰਮਦ ਮੁਅੱਜ਼ਮ ਅਤੇ ਆਜ਼ਮ ਸ਼ਾਹ ਵਿਚਕਾਰ ਲੜਾਈ ਵਿੱਚ ਕਲਗੀਧਰ ਦੀ ਭੂਮਿਕਾ ਇਸ ਗੱਲ ਦਾ ਸੰਕੇਤ ਸੀ ਕਿ ਮੁਗ਼ਲ ਸ਼ਹਿਨਸ਼ਾਹ ਅੱਗੇ ਤੋਂ ਉਸ ਧਾਰਮਿਕ ਨੀਤੀ ਉੱਤੇ ਅਮਲ ਕਰਨਗੇ ਜੋ ਬਾਬਰ, ਹਮਾਯੂੰ ਅਤੇ ਅਕਬਰ ਨੇ ਅਪਣਾਈ ਸੀ।....

'ਬਹਾਦਰ ਸ਼ਾਹ ਦੀ ਮਦਦ ਉੱਤੇ ਆਉਣ ਤੋਂ ਪਹਿਲਾਂ ਇਹ ਗੱਲ ਗੁਰੂ ਸਾਹਿਬ ਵੱਲੋਂ ਉਸ ਤੱਕ ਪਹੁੰਚਾ ਦਿੱਤੀ ਗਈ ਸੀ ਅਤੇ ਉਸ ਨੇ ਮੰਨ ਵੀ ਲਈ ਸੀ ਕਿ ਉਹ ਬਾਦਸ਼ਾਹ ਬਣ ਕੇ ਮਜ਼ਬੀ ਰਵਾਦਾਰੀ ਵਾਲੀ ਨੀਤੀ ਅਪਣਾਏਗਾ।' (ਪੰਨਾ 173, 174, 175)

ਗੁਰੂ ਸਾਹਿਬਾਨ ਦੀਆਂ ਜੀਵਨ-ਝਲਕਾਂ ਨੂੰ ਬੜੀ ਸਰਲ ਅਤੇ ਸੁੰਦਰ ਅੰਗਰੇਜ਼ੀ ਵਿੱਚ ਪੇਸ਼ ਕਰਦੀ ਇਕ ਹੋਰ ਪੁਸਤਕ ਸ: ਰਣਬੀਰ ਸਿੰਘ ਰਚਿਤ Glimpses of the Divine Masters (1965) ਹੈ। ਦਸਮ ਪਾਤਸ਼ਾਹ ਨਾਲ ਬਹਾਦਰ ਸ਼ਾਹ ਦੇ ਹੋਏ ਸਮਝੌਤੇ ਬਾਰੇ ਸ: ਰਣਬੀਰ ਸਿੰਘ ਲਿਖਦੇ ਹਨ, 'ਬਹਾਦਰ ਸ਼ਾਹ ਨੇ ਗੁਰੂ ਜੀ ਨਾਲ ਵਾਅਦਾ ਕੀਤਾ ਕਿ ਉਹ ਹਿੰਦੂਆਂ ਅਤੇ ਮੁਸਲਮਾਨਾਂ ਨਾਲ ਇਕੋ ਜਿਹਾ ਨਿਆਂ-ਭਰਿਆ ਸਲੂਕ ਕਰੇਗਾ ਅਤੇ ਆਪਣੇ ਪਿਤਾ (ਔਰੰਗਜ਼ੇਬ) ਵੱਲੋਂ ਹਿੰਦੂਆਂ ਵਿਰੁੱਧ ਕੀਤੀਆਂ ਗਈਆਂ ਸਾਰੀਆਂ ਕਾਰਵਾਈਆਂ ਨੂੰ ਰੱਦ ਕਰਕੇ, ਉਨ੍ਹਾਂ ਨਾਲ ਕੀਤੀਆਂ ਗਈਆਂ ਨਾ-ਇਨਸਾਫ਼ੀਆਂ ਅਤੇ ਅੱਤਿਆਚਾਰਾਂ ਲਈ ਪਸ਼ਚਾਤਾਪ ਕਰੇਗਾ। ਇਸ ਲਈ ਗੁਰੂ ਜੀ ਨੇ ਆਪਣੇ ਸਿੱਖਾਂ ਦਾ ਇਕ ਦਸਤਾ ਭੇਜ ਕੇ ਜਾਜੋਂ ਦੀ ਜੰਗ ਵਿੱਚ ਬਹਾਦਰ ਸ਼ਾਹ ਦੀ ਮਦਦ ਕੀਤੀ। ਇਸ ਲੜਾਈ ਵਿੱਚ ਉਹ ਜੇਤੂ ਰਿਹਾ।' (ਪੰਨਾ : 351-52)

ਕਰਨਲ ਟਾਡ ਨੇ ਆਪਣੀ ਪ੍ਰਸਿੱਧ ਪੁਸਤਕ 'ਰਾਜਸਥਾਨ' ਵਿੱਚ ਇਨ੍ਹਾਂ ਦਿਨਾਂ ਵਿੱਚ ਹੀ ਉਦੇਪੁਰ (ਚਤੌੜ) ਦੇ ਮਹਾਰਾਣਾ ਅਮਰ ਸਿੰਘ (ਦੂਜੇ) ਨਾਲ ਬਹਾਦਰ ਸ਼ਾਹ ਦੀ ਇਕ ਗੁਪਤ ਸੰਧੀ ਦਾ ਜ਼ਿਕਰ ਕੀਤਾ ਹੈ, ਜਿਸ ਦੀਆਂ ਹੋਰ ਸ਼ਰਤਾਂ ਤੋਂ ਇਲਾਵਾ ਦੋ ਸ਼ਰਤਾਂ ਇਹ ਸਨ—

1. ਗਊ-ਵਧ ਬੰਦ ਕਰ ਦਿੱਤਾ ਜਾਵੇਗਾ।
2. ਅਕਬਰ ਦੇ ਸਮੇਂ ਵਾਲੀ ਧਰਮ ਸਬੰਧੀ ਸੁਤੰਤਰਤਾ ਦਿੱਤੀ ਜਾਵੇਗੀ।

—ਗੌਰੀ ਸ਼ੰਕਰ ਹੀਰਾ ਚੰਦ ਓਝਾ ਦੁਆਰਾ ਲਿਖਤ 'ਉਦਯਪੁਰ ਰਾਜਯ ਕਾ ਇਤਿਹਾਸ'

ਉਪਰੋਕਤ ਸੰਧੀ ਤੋਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਨਾਲ ਵੀ ਇਹ ਵਾਅਦਾ ਕੀਤਾ ਸੀ ਕਿ ਹਿੰਦੁਸਤਾਨ ਵਿੱਚ ਸਾਰੇ ਧਰਮਾਂ ਨਾਲ ਇਕੋ ਜਿਹਾ ਸਲੂਕ ਕੀਤਾ ਜਾਵੇਗਾ। ਉਸ ਸਮੇਂ ਭਾਰਤ ਦੀ ਗ਼ੈਰ-ਮੁਸਲਿਮ ਜਨਤਾ ਦੀ ਇਹ ਪ੍ਰਬਲ ਭਾਵਨਾ ਸੀ ਜਿਸ ਨੂੰ ਦਸਮ ਪਾਤਸ਼ਾਹ ਨੇ ਜ਼ਬਾਨ ਦਿੱਤੀ। ਧਰਮ-ਅੰਧ ਜਨੂਨੀ ਮੁਗ਼ਲ ਬਾਦਸ਼ਾਹਾਂ ਵਿੱਚੋਂ ਕਿਸੇ ਇਕ ਤੋਂ ਭਾਰਤ ਵਿੱਚ ਧਾਰਮਿਕ ਸੁਤੰਤਰਤਾ ਦਾ ਇਕਰਾਰ ਲੈਣਾ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਬਹੁਤ ਵੱਡੀ ਪ੍ਰਾਪਤੀ ਸੀ। ਇਸ ਕਾਰਵਾਈ ਤੋਂ ਉਨ੍ਹਾਂ ਦਾ ਰਾਸ਼ਟਰ-ਪ੍ਰੇਮ ਅਤੇ ਮਨੁੱਖੀ ਸੁਤੰਤਰਤਾ ਤੇ ਸਮਾਨਤਾ ਲਈ ਉਨ੍ਹਾਂ ਦੀ ਪ੍ਰਬਲ ਤਾਂਘ ਪ੍ਰਗਟ ਹੁੰਦੀ ਹੈ।

## ਤੀਜਾ ਵਾਅਦਾ

ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਨਾਲ ਜੋ ਤੀਸਰਾ ਵਾਅਦਾ ਕੀਤਾ, ਉਹ ਉਨ੍ਹਾਂ ਦੀ ਅਨੰਦਪੁਰ-ਵਾਪਸੀ ਬਾਰੇ ਸੀ।

## ਦਸਮ ਪਾਤਸ਼ਾਹ ਦੀ ਅਨੰਦਪੁਰ-ਵਾਪਸੀ

ਗੁਰੂ ਇਤਿਹਾਸ ਦੇ ਵਿਦਵਾਨ ਲੇਖਕਾਂ ਨੇ ਇਸ ਗੱਲ ਵੱਲ ਬਹੁਤ ਘੱਟ ਧਿਆਨ ਦਿੱਤਾ ਹੈ ਕਿ ਚਮਕੌਰ ਅਤੇ ਮੁਕਤਸਰ ਦੀਆਂ ਜੰਗਾਂ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦਾ ਵਾਪਸ ਅਨੰਦਪੁਰ ਆਉਣਾ ਵੀ ਇਕ ਸਮੱਸਿਆ ਸੀ। ਪਹਾੜੀ ਰਾਜੇ ਅਤੇ ਸਰਹਿੰਦ ਦਾ ਸੂਬੇਦਾਰ ਵਜ਼ੀਰ ਖ਼ਾਨ ਕਦੀ ਵੀ ਇਹ ਗੱਲ ਪਸੰਦ ਨਹੀਂ ਕਰ ਸਕਦੇ ਸਨ ਕਿ ਗੁਰੂ ਗੋਬਿੰਦ ਸਿੰਘ ਦੋਬਾਰਾ ਅਨੰਦਪੁਰ ਵਾਪਸ ਆ ਜਾਣ। ਉਨ੍ਹਾਂ ਨੇ ਵੱਧ ਤੋਂ ਵੱਧ ਫੌਜ-ਕਸ਼ੀ ਕਰਕੇ ਅਤੇ ਝੂਠੀਆਂ ਸਹੁੰਆਂ-ਸੁਗੰਧਾਂ ਖਾ ਕੇ ਗੁਰੂ

ਜੀ ਨੂੰ ਅਨੰਦਪੁਰ ਛੱਡ ਜਾਣ ਲਈ ਮਜਬੂਰ ਕੀਤਾ ਸੀ। ਜਦੋਂ ਗੁਰੂ ਜੀ ਅਨੰਦਪੁਰ ਨੂੰ ਛੱਡ ਤੁਰੇ ਤਾਂ ਉਨ੍ਹਾਂ ਨੇ ਅਚਾਨਕ ਹਮਲੇ ਕਰਕੇ ਗੁਰੂ ਜੀ ਦੇ ਵਹੀਰ ਨੂੰ ਤਬਾਹ ਤੇ ਬਰਬਾਦ ਕਰਨ ਵਿੱਚ ਕੋਈ ਕਸਰ ਬਾਕੀ ਨਹੀਂ ਸੀ ਛੱਡੀ। ਜਦੋਂ ਗੁਰੂ ਜੀ ਦੀਨੇ ਕਾਂਗੜ ਪਹੁੰਚੇ ਤਾਂ ਵਜ਼ੀਰ ਖ਼ਾਨ ਨੇ ਚੌਧਰੀ ਸ਼ਮੀਰ, ਲਖਮੀਰ ਤੇ ਤਖ਼ਤ ਮੱਲ ਨੂੰ ਚਿੱਠੀ ਲਿਖੀ ਕਿ ਮੁਗਲ ਸਰਕਾਰ ਦੇ ਬਾਗੀ ਗੁਰੂ ਗੋਬਿੰਦ ਸਿੰਘ ਨੂੰ ਸਾਡੇ ਹਵਾਲੇ ਕਰ ਦਿਓ, ਨਹੀਂ ਤਾਂ ਤੁਹਾਨੂੰ ਵੀ ਦੀਨੇ ਕਾਂਗੜ ਤੋਂ ਉਜਾੜ ਦਿੱਤਾ ਜਾਵੇਗਾ। ਦੀਨੇ-ਕਾਂਗੜ ਦੇ ਚੌਧਰੀਆਂ ਨੇ ਜਦੋਂ ਵਜ਼ੀਰ ਖ਼ਾਨ ਦੀਆਂ ਧਮਕੀਆਂ ਦੀ ਕੋਈ ਪ੍ਰਵਾਹ ਨਾ ਕੀਤੀ ਤਾਂ ਵਜ਼ੀਰ ਖਾਨ ਆਪ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਨ ਲਈ ਚੜ੍ਹਾਈ ਕਰਕੇ ਮਾਲਵੇ ਵੱਲ ਆ ਗਿਆ ਅਤੇ ਮੁਕਤਸਰ ਦੀ ਜੰਗ ਵਿੱਚ ਮੂੰਹ ਦੀ ਖਾ ਕੇ ਵਾਪਸ ਸਰਹਿੰਦ ਨੂੰ ਨੱਸ ਗਿਆ।

ਜਦੋਂ ਦਸਮ ਪਾਤਸ਼ਾਹ ਤਲਵੰਡੀ ਸਾਬੋ ਰਾਏ ਡੱਲੇ ਪਾਸ ਜਾ ਟਿਕੇ ਤਾਂ ਵਜ਼ੀਰ ਖ਼ਾਨ ਨੇ ਉਸ ਨੂੰ ਵੀ ਦੋ ਚਿੱਠੀਆਂ ਲਿਖੀਆਂ ਕਿ ਗੁਰੂ ਗੋਬਿੰਦ ਸਿੰਘ ਨੂੰ ਗ੍ਰਿਫ਼ਤਾਰ ਕਰਕੇ ਸਰਹਿੰਦ ਭੇਜ ਦਿੱਤਾ ਜਾਵੇ। ਇਸ ਸਮੇਂ ਦਸਮ ਪਾਤਸ਼ਾਹ, ਬਾਦਸ਼ਾਹ ਔਰੰਗਜ਼ੇਬ ਵੱਲੋਂ ਜ਼ਫ਼ਰਨਾਮੇ ਦਾ ਉੱਤਰ ਉਡੀਕ ਰਹੇ ਸਨ ਅਤੇ ਬਾਦਸ਼ਾਹ ਵੱਲੋਂ ਸਾਕਾਰਾਤਮਿਕ ਉੱਤਰ ਦੀ ਸੰਭਾਵਨਾ ਸੀ। ਇਸ ਲਈ ਰਾਏ ਡੱਲੇ ਨੇ ਵੀ ਸੂਬੇਦਾਰ ਸਰਹਿੰਦ ਦੀਆਂ ਧਮਕੀਆਂ ਦੀ ਕੋਈ ਪ੍ਰਵਾਹ ਨਾ ਕੀਤੀ। ਜਦੋਂ ਵਜ਼ੀਰ ਖਾਨ ਨੂੰ ਪਤਾ ਲੱਗਾ ਕਿ ਗੁਰੂ ਜੀ ਬਾਦਸ਼ਾਹ ਨੂੰ ਮਿਲਣ ਲਈ ਤਲਵੰਡੀ ਸਾਬੋ ਤੋਂ ਦੱਖਣ ਨੂੰ ਚਲੇ ਗਏ ਹਨ ਤਾਂ ਉਹ ਹੋਰ ਵੀ ਸਟਪਟਾਇਆ। ਜਦੋਂ ਔਰੰਗਜ਼ੇਬ ਨੇ ਜ਼ਫ਼ਰਨਾਮੇ ਦੇ ਉੱਤਰ ਵਿੱਚ ਲਾਹੌਰ ਤੇ ਸਰਹਿੰਦ ਦੇ ਸੂਬੇਦਾਰਾਂ ਨੂੰ ਫ਼ਰਮਾਨ ਜਾਰੀ ਕੀਤੇ ਕਿ ਗੁਰੂ ਗੋਬਿੰਦ ਸਿੰਘ ਨੂੰ ਬਿਨਾਂ ਰੋਕ-ਟੋਕ ਸਾਡੇ ਪਾਸ ਅਹਿਮਦ ਨਗਰ ਆਉਣ ਦਿੱਤਾ ਜਾਵੇ ਤਾਂ ਵਜ਼ੀਰ ਖ਼ਾਨ ਦੀ ਚਿੰਤਾ ਹੋਰ ਵਧ ਗਈ। ਉਸ ਨੂੰ ਇਸ ਗੱਲ ਦਾ ਡਰ ਸੀ ਕਿ ਗੁਰੂ ਗੋਬਿੰਦ ਸਿੰਘ ਦੀ ਔਰੰਗਜ਼ੇਬ ਜਾਂ ਬਹਾਦਰ ਸ਼ਾਹ ਨਾਲ ਸੁਲਾਹ ਅਤੇ ਮਿੱਤਰਤਾ ਹੋ ਗਈ ਤਾਂ ਮੈਨੂੰ ਕੋਈ ਨਾ ਕੋਈ ਸਜ਼ਾ ਜ਼ਰੂਰ ਦਿੱਤੀ ਜਾਵੇਗੀ। ਇਤਿਹਾਸ ਦੀਆਂ ਉਪਰੋਕਤ ਘਟਨਾਵਾਂ ਇਹ ਸਿੱਧ ਕਰਦੀਆਂ ਹਨ ਕਿ ਗੁਰੂ ਜੀ ਦੇ ਵਾਪਸ ਅਨੰਦਪੁਰ ਜਾਣ ਵਿੱਚ ਸੂਬੇਦਾਰ ਵਜ਼ੀਰ ਖ਼ਾਨ ਸਭ ਤੋਂ ਵੱਡਾ ਅੜਿੱਕਾ ਸੀ।

ਹੁਣ ਜਦੋਂ ਹਿੰਦੁਸਤਾਨ ਦਾ ਬਣਨ ਵਾਲਾ ਬਾਦਸ਼ਾਹ, ਬਹਾਦਰ ਸ਼ਾਹ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਗੁਰੂ ਗੋਬਿੰਦ ਸਿੰਘ ਜੀ ਤੋਂ ਸਹਾਇਤਾ ਮੰਗ ਰਿਹਾ ਸੀ ਤਾਂ ਗੁਰੂ ਜੀ ਦੀਆਂ ਦੋ ਸ਼ਰਤਾਂ ਸਿੱਧੀਆਂ ਵਜ਼ੀਰ ਖ਼ਾਨ ਨਾਲ ਸਬੰਧ ਰੱਖਦੀਆਂ ਸਨ। ਪਹਿਲੀ, ਛੋਟੇ ਸਾਹਿਬਜ਼ਾਦਿਆਂ ਦੇ ਕਾਤਲ ਵਜ਼ੀਰ ਖ਼ਾਨ ਨੂੰ ਸਾਡੇ ਹਵਾਲੇ ਕਰ ਦਿੱਤਾ ਜਾਵੇ ਅਤੇ ਦੂਸਰੀ ਕਿ ਵਜ਼ੀਰ ਖਾਨ ਨੂੰ ਹਦਾਇਤ ਕੀਤੀ ਜਾਵੇ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਵਾਪਸ ਅਨੰਦਪੁਰ ਆਉਣ ਵਿੱਚ ਕੋਈ ਰੁਕਾਵਟ ਨਾ ਪਾਵੇ। ਬਹਾਦਰ ਸ਼ਾਹ ਲਈ ਇਹ ਦੋਵੇਂ ਸ਼ਰਤਾਂ ਪੂਰੀਆਂ ਕਰਨੀਆਂ ਭਾਵੇਂ ਕੁਝ ਔਖੀਆਂ ਸਨ ਪਰ ਕਿਉਂਕਿ ਉਹ ਹਿੰਦੁਸਤਾਨ ਦਾ ਅਗਲਾ ਬਾਦਸ਼ਾਹ ਬਣਨਾ ਚਾਹੁੰਦਾ ਸੀ, ਇਸ ਲਈ ਉਸ ਨੇ ਦਸਮ ਪਾਤਸ਼ਾਹ ਨੂੰ ਯਕੀਨ ਦੁਆਇਆ ਕਿ ਜੇ ਮੈਂ ਆਪ ਦੀ ਕਿਰਪਾ ਨਾਲ ਤਖ਼ਤ-ਨਸ਼ੀਨੀ ਦੀ ਜੰਗ ਜਿੱਤ ਗਿਆ ਤਾਂ ਆਪ ਦਾ ਇਹ ਕਾਰਜ ਜ਼ਰੂਰ ਕਰਾਂਗਾ।

ਅਸੀਂ ਅਮਰੀਕਾ-ਨਿਵਾਸੀ ਸ: ਦਲੀਪ ਸਿੰਘ ਦੀ ਪੁਸਤਕ 'Life of Sri Guru Gobind Singh Ji' (2002) ਨੂੰ ਕੋਈ ਸੰਤੁਲਿਤ ਪੁਸਤਕ ਨਹੀਂ ਸਮਝਦੇ, ਕਿਉਂਕਿ ਉਹ ਮੈਕਸ ਆਰਥਰ ਮੈਕਾਲਿਫ਼, ਡਾ: ਗੰਡਾ ਸਿੰਘ ਅਤੇ ਡਾ: ਹਰੀ ਰਾਮ ਗੁਪਤਾ ਸਮੇਤ ਤਕਰੀਬਨ ਸਾਰੇ ਪ੍ਰਸਿੱਧ ਇਤਿਹਾਸਕਾਰਾਂ ਨੂੰ ਰੱਦ ਕਰਦੇ ਹੋਏ ਉਨ੍ਹਾਂ ਦੇ ਨਾਵਾਂ ਨਾਲ ਵੱਡੇ-ਵੱਡੇ ਦੁਰ-ਵਿਸ਼ੇਸ਼ਣਾਂ ਦੀ ਵਰਤੋਂ ਕਰਦੇ ਹਨ ਅਤੇ ਕਈ ਇਤਿਹਾਸਕ ਘਟਨਾਵਾਂ ਦੇ ਨਤੀਜੇ ਕੱਢਦੇ ਹੋਏ ਬੜੀਆਂ ਅਸੰਤੁਲਿਤ, ਇਕਪਾਸੜ ਅਤੇ ਹੂੰਝਾ—ਫੇਰ ਟਿੱਪਣੀਆਂ ਕਰਦੇ ਹਨ ਭਾਵ Sweeping Statements ਦਿੰਦੇ ਹਨ। ਪਰ ਉਨ੍ਹਾਂ ਨੇ ਦਸਮ ਪਾਤਸ਼ਾਹ ਦੇ ਅਨੰਦਪੁਰ-ਵਾਪਸੀ ਦੇ ਮਸਲੇ ਨੂੰ ਜਿਵੇਂ ਸਮਝਿਆ ਅਤੇ ਬਿਆਨ ਕੀਤਾ ਹੈ, ਉਹ ਪ੍ਰਸ਼ੰਸਾਯੋਗ ਹੈ। ਸ੍ਰ: ਦਲੀਪ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਵਾਪਸ ਜਾਣ ਬਾਰੇ ਲਿਖਦੇ ਹਨ—

'ਗੁਰੂ ਜੀ ਓਨਾ ਚਿਰ ਅਨੰਦਪੁਰ ਵਾਪਸ ਨਹੀਂ ਜਾ ਸਕਦੇ ਸਨ, ਜਿੰਨਾ ਚਿਰ ਵਜ਼ੀਰ ਖ਼ਾਨ ਸਰਹਿੰਦ ਵਿੱਚ ਮੌਜੂਦ ਸੀ। ਸਰਹਿੰਦ ਅਨੰਦਪੁਰ ਤੋਂ ਕੇਵਲ 45 ਮੀਲ ਦੇ ਫਾਸਲੇ 'ਤੇ ਸੀ। ਗੁਰੂ ਜੀ ਨੂੰ ਵਜ਼ੀਰ ਖ਼ਾਨ ਦੀ ਲਗਾਤਾਰ ਵਿਰੋਧਤਾ ਦਾ ਬਹੁਤ ਬੁਰਾ ਅਤੇ ਤਲਖ਼ ਤਜਰਬਾ ਸੀ। ...ਗੁਰੂ ਜੀ ਦੀ ਸਮੱਸਿਆ ਨੂੰ ਅਮਨ-ਭਰਪੂਰ ਢੰਗ ਨਾਲ ਤਾਂ ਹੀ ਹੱਲ ਕੀਤਾ ਜਾ ਸਕਦਾ ਸੀ, ਜੇ ਵਜ਼ੀਰ ਖਾਨ ਨੂੰ ਸਰਹਿੰਦ ਦੀ ਸੂਬੇਦਾਰੀ ਤੋਂ ਹਟਾ ਦਿੱਤਾ ਜਾਂਦਾ ਜਾਂ ਕਿਸੇ ਦੂਰ-ਦੁਰਾਡੀ ਥਾਂ ਉਸ ਦੀ ਬਦਲੀ ਕਰ ਦਿੱਤੀ ਜਾਂਦੀ। ਇਸੇ ਸਮੱਸਿਆ ਦੇ ਹੱਲ ਲਈ ਅਤੇ ਆਪਣੇ ਮਕਸਦ ਦੀ ਪੂਰਤੀ ਲਈ ਗੁਰੂ ਗੋਬਿੰਦ ਸਿੰਘ ਪਹਿਲਾਂ ਦੱਖਣ ਵਿੱਚ ਔਰੰਗਜ਼ੇਬ ਨੂੰ ਮਿਲਣ ਗਏ ਸਨ।....

'(ਵਜ਼ੀਰ ਖਾਨ ਦੀ ਮੌਦੂਜਗੀ ਅਤੇ ਵਿਰੋਧਤਾ ਦੇ ਸਨਮੁਖ) ਗੁਰੂ ਜੀ ਅਨੰਦਪੁਰ ਜਾਂ ਪੰਜਾਬ ਵਿੱਚ ਕਿਸੇ ਹੋਰ ਥਾਂ ਕਿਵੇਂ ਮੁੜ-ਸਥਾਪਿਤ ਹੋ ਸਕਦੇ ਸਨ? ਇਹੀ ਕਾਰਨ ਸੀ ਕਿ ਗੁਰੂ ਜੀ ਚਾਹੁੰਦੇ ਸਨ ਕਿ ਪੰਜਾਬ ਵਿੱਚ ਅਮਨ-ਭਰਪੂਰ ਹਾਲਾਤ ਪੈਦਾ ਕਰਨ ਲਈ ਬਾਦਸ਼ਾਹ ਦਖ਼ਲ ਦੇਵੇ।' (ਪੰਨਾ 298, 301)

ਦਸਮ ਪਾਤਸ਼ਾਹ ਵੱਲੋਂ ਧੌਲ ਦੀ ਸੰਗਤ ਨੂੰ ਲਿਖੇ ਇਕ ਹੁਕਮਨਾਮੇ ਦੇ ਆਧਾਰ 'ਤੇ ਸ: ਦਲੀਪ ਸਿੰਘ ਲਿਖਦੇ ਹਨ ਕਿ (1) ਗੁਰੂ ਜੀ ਨੇ ਅਨੰਦਪੁਰ-ਵਾਪਸੀ ਦਾ ਮਾਮਲਾ ਬਹਾਦਰ ਸ਼ਾਹ ਦੇ ਧਿਆਨ ਵਿੱਚ ਲਿਆਂਦਾ। ਉਹ ਚਾਹੁੰਦੇ ਸਨ ਕਿ ਬਾਦਸ਼ਾਹ ਦੇਸ਼ ਦੇ ਉਸ ਹਿੱਸੇ ਵਿੱਚ ਭਾਵ ਪੰਜਾਬ ਵਿੱਚ ਅਮਨ-ਸ਼ਾਂਤੀ ਵਾਲੇ ਹਾਲਾਤ ਪੈਦਾ ਕਰੇ। (2) ਜਾਪਦਾ ਹੈ ਕਿ ਗੁਰੂ ਜੀ ਦੇ ਵਾਪਸ ਅਨੰਦਪੁਰ ਜਾਣ ਬਾਰੇ ਬਹਾਦਰ ਸ਼ਾਹ ਨਾਲ ਕੋਈ ਸਮਝੌਤਾ ਹੋ ਗਿਆ ਸੀ।' (ਪੰਨਾ 303)

ਗੁਰੂ ਗੋਬਿੰਦ ਸਿੰਘ ਜੀ ਦਾ ਅਨੰਦਪੁਰ-ਵਾਪਸੀ ਦਾ ਮਸਲਾ ਸਭ ਤੋਂ ਪਹਿਲਾਂ ਡਾ: ਗੰਡਾ ਸਿੰਘ ਨੇ ਧਿਆਨ-ਗੋਚਰੇ ਲਿਆਂਦਾ। ਤਖ਼ਤ-ਨਸ਼ੀਨੀ ਦੀ ਜੰਗ ਜਿੱਤ ਕੇ ਜਦੋਂ ਬਹਾਦਰ ਸ਼ਾਹ ਹਿੰਦੁਸਤਾਨ ਦਾ ਬਾਦਸ਼ਾਹ ਬਣ ਗਿਆ ਤਾਂ ਉਸ ਨੇ ਗੁਰੂ ਜੀ ਨੂੰ ਆਗਰੇ ਬੁਲਾ ਕੇ ਉਨ੍ਹਾਂ ਦਾ ਮਾਣ-ਸਨਮਾਨ ਅਤੇ ਧੰਨਵਾਦ ਕੀਤਾ। ਬਹਾਦਰ ਸ਼ਾਹ ਨਾਲ ਗੁਰੂ ਜੀ ਦੀ ਇਹ ਮੁਲਾਕਾਤ ਆਗਰੇ ਵਿਖੇ 23 ਜੁਲਾਈ, 1707 ਈ: ਨੂੰ ਹੋਈ ਸੀ। ਇਸ ਮੁਲਾਕਾਤ ਤੋਂ ਦੋ ਮਹੀਨੇ 11 ਦਿਨ ਬਾਅਦ 2 ਅਕਤੂਬਰ, 1707 ਨੂੰ ਗੁਰੂ ਜੀ ਨੇ ਧੌਲ ਅਤੇ ਖਾਰਾ ਦੀ ਸੰਗਤ ਨੂੰ ਦੋ ਵੱਖ-ਵੱਖ ਹੁਕਮਨਾਮੇ ਲਿਖੇ ਸਨ। ਇਨ੍ਹਾਂ ਹੁਕਮਨਾਮਿਆਂ ਦੀਆਂ ਤਿੰਨ ਗੱਲਾਂ ਵੱਲ ਡਾ: ਗੰਡਾ ਸਿੰਘ ਨੇ ਵਿਸ਼ੇਸ਼ ਧਿਆਨ ਦਿੱਤਾ—

1. 'ਹੋਰ ਭੀ ਕੰਮੁ ਗੁਰੂ ਕਾ ਸਦਕਾ ਸਭ ਹੋਤੇ ਹੈਂ।'
2. 'ਅਸੀ ਭੀ ਥੋੜੇ ਹੀ ਦਿਨਾਂ ਨੋ ਆਵਤੇ ਹਾਂ।'
3. 'ਸੂਬਤਿ ਸੰਗਤ ਖਾਲਸੇ ਨੋ ਮੇਰਾ ਹੁਕਮੁ ਹੈ..... ਜਦਿ ਅਸੀ ਕਹਲੂਰ ਆਵਤੇ ਤਦਿ ਸੂਬਤਿ ਖਾਲਸੇ ਹਥੀਆਰ ਬੰਨਕੈ ਹਜੂਰਿ ਆਵਣਾ।'

'ਹੋਰ ਭੀ ਕੰਮੁ' ਤੋਂ ਡਾ: ਗੰਡਾ ਸਿੰਘ ਇਹੀ ਅਰਥ ਲੈਂਦੇ ਹਨ ਕਿ ਬਹਾਦਰ ਸ਼ਾਹ ਨਾਲ, ਉਸ ਵੱਲੋਂ ਕੀਤੇ ਵਾਅਦੇ ਪੂਰੇ ਕਰਨ ਲਈ ਗੱਲਬਾਤ ਚੱਲ ਰਹੀ ਸੀ। 'ਅਸੀਂ ਭੀ ਥੋੜ੍ਹੇ ਹੀ ਦਿਨਾਂ ਨੋ ਆਵਤੇ ਹਾਂ' ਦਾ ਭਾਵ ਹੈ ਕਿ ਬਾਦਸ਼ਾਹ ਨਾਲ ਚੱਲ ਰਹੀ ਗੱਲਬਾਤ ਤੋਂ ਗੁਰੂ ਜੀ ਨੂੰ ਇਹ ਭਾਸਣ ਲੱਗ ਪਿਆ ਸੀ ਕਿ ਬਹਾਦਰ ਸ਼ਾਹ, ਸਰਹਿੰਦ ਦੇ ਸੂਬੇਦਾਰ ਨੂੰ ਛੇਤੀ ਹੀ ਕੋਈ ਹਦਾਇਤਾਂ ਜਾਰੀ ਕਰ ਦੇਵੇਗਾ ਅਤੇ ਉਨ੍ਹਾਂ ਦੀ ਅਨੰਦਪੁਰ-ਵਾਪਸੀ ਸੌਖੀ ਹੋ ਜਾਵੇਗੀ ਅਤੇ ਉਹ ਛੇਤੀ ਹੀ ਅਨੰਦਪੁਰ ਨੂੰ ਵਾਪਸ ਆ ਜਾਣਗੇ।

ਤੀਜੀ ਗੱਲ ਹੈ ਖਾਲਸੇ ਨੂੰ ਹਥਿਆਰਬੰਦ ਹੋ ਕੇ ਕਹਿਲੂਰ ਆਉਣ ਦੀ ਹਦਾਇਤ। ਡਾ: ਗੰਡਾ ਸਿੰਘ ਇਸ ਬਾਰੇ ਲਿਖਦੇ ਹਨ—

'ਜਦ ਬਾਦਸ਼ਾਹ ਨਾਲ ਕੋਈ ਗੱਲ ਤੈਅ ਹੋ ਜਾਂਦੀ ਅਤੇ ਸਰਹਿੰਦ ਦੇ ਹਾਕਮ ਨੂੰ ਕੋਈ ਤਾੜਨਾ ਹੁੰਦੀ ਤਾਂ ਹੋ ਸਕਦਾ ਸੀ, ਗੁਰੂ ਸਾਹਿਬ ਨੂੰ ਕੋਈ ਖ਼ਤਰਾ ਹੋ ਜਾਂਦਾ, ਜਿਸ ਦੀ ਨੌਬਤ ਅੰਤ ਜੰਗ ਤੱਕ ਪਹੁੰਚ ਜਾਂਦੀ। ਜਾਂ ਜੇ ਕੋਈ ਫ਼ੈਸਲਾ ਨਾ ਹੋ ਸਕਦਾ ਤਾਂ ਇਨ੍ਹਾਂ ਨੂੰ ਦੇਸ ਮੁੜ ਆਇਆ ਦੇਖ ਕੇ ਸਰਹਿੰਦ ਦਾ ਹਾਕਮ ਜਾਂ ਪਹਾੜੀ ਰਾਜੇ ਆਪ ਪਰ ਹੱਲਾ ਕਰ ਦਿੰਦੇ ਤਾਂ ਭੀ ਆਪ ਨੂੰ ਆਪਣੀ ਹਿਫ਼ਾਜ਼ਤ ਲਈ ਸ਼ਸਤਰ-ਧਾਰੀਆਂ ਦੀ ਲੋੜ ਪੈਣੀ ਸੀ। ਹੋ ਸਕਦਾ ਹੈ, ਕਹਿਲੂਰ ਪਹੁੰਚਣ ਪਰ ਪਹਾੜੀ ਰਾਜੇ ਉਨ੍ਹਾਂ ਦੇ ਅਨੰਦਪੁਰ ਪਹੁੰਚਣ ਵਿੱਚ ਕੋਈ ਰੁਕਾਵਟ ਪੈਦਾ ਕਰਨ ਲਈ ਖੜ੍ਹੇ ਹੋ ਜਾਂਦੇ। ਪ੍ਰਤੀਤ ਹੁੰਦਾ ਹੈ ਇਨ੍ਹਾਂ ਯਾ ਇਸ ਪ੍ਰਕਾਰ ਦੀਆਂ ਹੋਰ ਗੱਲਾਂ ਨੂੰ ਮੁੱਖ ਰੱਖ ਕੇ ਆਪ ਨੇ ਸ਼ਸਤਰਧਾਰੀ ਖਾਲਸੇ ਨੂੰ ਹਾਜ਼ਰ ਹੋਣ ਲਈ ਹੁਕਮ ਕੀਤਾ ਸੀ।' (ਸਿੱਖ ਇਤਿਹਾਸ ਬਾਰੇ, ਪੰਨਾ 23-24)

ਉਪਰੋਕਤ ਵਿਚਾਰ-ਚਰਚਾ ਤੋਂ ਭਲੀ ਪ੍ਰਕਾਰ ਸਿੱਧ ਹੋ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਵਾਪਸ ਅਨੰਦਪੁਰ ਆ ਕੇ ਮੁੜ-ਵਸੇਬਾ ਕਰਨਾ ਇਕ ਵੱਡੀ ਸਮੱਸਿਆ ਸੀ। ਜੇ ਗੁਰੂ ਜੀ ਕਿਤੇ ਪੰਜਾਬ ਵਿੱਚ ਹੁੰਦੇ ਤਾਂ ਜਿਵੇਂ ਉਹ ਪਹਿਲਾਂ ਕਈ ਵਾਰ ਅਨੰਦਪੁਰ ਆ ਜਾਇਆ ਕਰਦੇ ਸਨ, ਹੁਣ ਵੀ ਇਸੇ ਤਰ੍ਹਾਂ ਅਨੰਦਪੁਰ ਵਾਪਸ ਪਰਤ ਜਾਂਦੇ ਪਰ ਹੁਣ ਕਿਉਂਕਿ ਸਾਰੇ ਮਸਲੇ ਹੱਲ ਕਰਨ ਲਈ ਬਾਦਸ਼ਾਹ ਨਾਲ ਗੱਲਬਾਤ ਚੱਲ ਰਹੀ ਸੀ ਤਾਂ ਗੁਰੂ ਜੀ ਚਾਹੁੰਦੇ ਸਨ ਕਿ ਅਨੰਦਪੁਰ-ਵਾਪਸੀ ਦਾ ਮਸਲਾ ਵੀ ਬਿਨਾਂ ਸ਼ਮਸ਼ੀਰ ਚੁੱਕਿਆਂ ਬਾਦਸ਼ਾਹ ਦੇ ਦਖ਼ਲ ਨਾਲ ਪੁਰਅਮਨ ਤੌਰ 'ਤੇ ਹੱਲ ਕਰ ਲਿਆ ਜਾਵੇ। ਇਸ ਲਈ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਸਹਾਇਤਾ ਕਰਨ ਤੋਂ ਪਹਿਲਾਂ ਦਸਮ ਪਾਤਸ਼ਾਹ ਨੇ ਬਹਾਦਰ ਸ਼ਾਹ ਤੋਂ ਤੀਜਾ ਵਾਅਦਾ ਇਹ ਲਿਆ ਕਿ ਬਾਦਸ਼ਾਹ ਬਣਨ ਦੀ ਸੂਰਤ ਵਿੱਚ ਉਹ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਨੂੰ ਸਜ਼ਾ ਦੇ ਕੇ ਜਾਂ ਹਦਾਇਤ ਕਰਕੇ

ਗੁਰੂ ਗੋਬਿੰਦ ਸਿੰਘ ਜੀ ਦੀ ਅਨੰਦਪੁਰ-ਵਾਪਸੀ ਲਈ ਰਾਹ ਪੱਧਰਾ ਕਰੇਗਾ।

ਪ੍ਰਸਿੱਧ ਇਤਿਹਾਸਕਾਰ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਸਾਬਕਾ ਉਪਕੁਲਪਤੀ ਪ੍ਰੋ: ਜੇ. ਐਸ. ਗਰੇਵਾਲ ਆਪਣੇ ਇਕ ਲੇਖ 'ਗੁਰੂ ਗੋਬਿੰਦ ਸਿੰਘ ਔਰ ਬਹਾਦਰ ਸ਼ਾਹ' ਵਿੱਚ ਧੌਲ ਦੀ ਸੰਗਤ ਨੂੰ ਲਿਖੇ ਦਸਮ ਪਾਤਸ਼ਾਹ ਦੇ ਹੁਕਮਨਾਮੇ ਦਾ ਹਵਾਲਾ ਦੇ ਕੇ ਲਿਖਦੇ ਹਨ, 'ਪਹਿਲਾਂ ਦੀ ਤਰ੍ਹਾਂ ਹੁਣ ਵੀ ਅਨੰਦਪੁਰ ਹੀ ਗੁਰੂ ਜੀ ਦੇ ਮਨ ਉੱਤੇ ਛਾਇਆ ਹੋਇਆ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਪੂਰੇ ਜੀਵਨ ਦੇ ਡੂੰਘੇ ਅਧਿਐਨ ਤੋਂ ਆਸ ਵੀ ਇਸੇ ਗੱਲ ਦੀ ਕੀਤੀ ਜਾ ਸਕਦੀ ਹੈ। ਅਨੰਦਪੁਰ, ਗੁਰੂ ਜੀ ਅਤੇ ਕਹਿਲੂਰ ਦੇ ਰਾਜੇ ਵਿਚਕਾਰ ਲੰਮੇ ਸਮੇਂ ਤੱਕ ਲੜਾਈ ਦਾ ਕਾਰਨ ਬਣਿਆ ਰਿਹਾ। ਗੁਰੂ ਗੋਬਿੰਦ ਸਿੰਘ ਹਮੇਸ਼ਾ ਉਸ ਨੂੰ ਆਪਣੀ ਖਾਨਦਾਨੀ ਵਿਰਾਸਤ ਅਤੇ ਆਪਣਾ 'ਘਰ' ਸਮਝਦੇ ਸਨ।... ਪਰ ਗੁਰੂ ਜੀ ਨੂੰ ਅਨੰਦਪੁਰ ਵਾਪਸ ਆਉਣਾ ਨਸੀਬ ਨਾ ਹੋਇਆ।' (ਪੁਸਤਕ 'ਇਤਿਹਾਸ ਔਰ ਵਿਚਾਰਧਾਰਾ' (ਹਿੰਦੀ) ਪੰਨਾ : 55)

ਦਸਮ ਪਾਤਸ਼ਾਹ ਨੰਦੇੜ ਵਿੱਚ ਜੋਤੀ ਜੋਤ ਸਮਾ ਗਏ ਤਾਂ ਸਿੱਖਾਂ ਦੇ ਮਨ ਦਾ ਚਾਅ-ਉਤਸ਼ਾਹ ਉਨ੍ਹਾਂ ਦੇ ਮਨ ਵਿੱਚ ਹੀ ਰਹਿ ਗਿਆ ਕਿ ਇਕ ਦਿਨ ਦਸਮ ਪਾਤਸ਼ਾਹ ਅਨੰਦਪੁਰ ਪਰਤ ਆਉਣਗੇ। ਖਾਲਸੇ ਦੀ ਇਸ ਰੀਝ ਨੂੰ 'ਸ੍ਰੀ ਗੁਰੂ ਸੋਭਾ' ਦੇ ਕਵੀ ਸੈਨਾਪਤਿ ਨੇ ਜ਼ਬਾਨ ਦਿੱਤੀ। ਉਨ੍ਹਾਂ ਨੇ ਇਸ ਪੋਥੀ ਦੇ ਉਨ੍ਹੀਵੇਂ ਅਧਿਆਇ ਵਿੱਚ 'ਆਗਮ ਪ੍ਰਕਾਸ਼ ਸੋਭਾ' ਦੇ ਸਿਰਲੇਖ ਹੇਠ 12 ਛੰਦ ਲਿਖੇ, ਜਿਨ੍ਹਾਂ ਦੀ ਹਰ ਚੌਥੀ ਸਤਰ ਇਹ ਹੀ ਆਵਾਜ਼ ਦਿੰਦੀ ਹੈ : ਸਾਡੇ ਕਿੰਨੇ ਚੰਗੇ ਭਾਗ ਹੋਣਗੇ, ਜਦੋਂ ਦਸਮ ਪਾਤਸ਼ਾਹ ਆ ਕੇ ਅਨੰਦਪੁਰ ਨੂੰ ਫੇਰ ਵਸਾ ਦੇਣਗੇ—

ਭਲ ਭਾਗ ਭਯਾ ਤੁਮ ਤਾਹਿ ਕਹੋ
ਗੜ੍ਹ ਆਨੰਦ ਫੇਰ ਬਸਾਵਹਿੰਗੇ।

ਨਿਰਸੰਦੇਹ ਅਨੰਦਪੁਰ ਦਸਮ ਪਾਤਸ਼ਾਹ ਨੂੰ ਬਹੁਤ ਪਿਆਰਾ ਸੀ। ਇਸੇ ਲਈ ਉਨ੍ਹਾਂ ਨੇ ਆਪਣੀ ਅਨੰਦਪੁਰ ਵਾਪਸੀ ਲਈ ਸੁਖਾਵੇਂ ਹਾਲਾਤ ਪੈਦਾ ਕਰਨ ਦੀ ਜ਼ਿੰਮੇਵਾਰੀ ਬਹਾਦਰ ਸ਼ਾਹ ਦੇ ਸਿਰ ਲਾਈ ਅਤੇ ਉਸ ਨੇ ਇਹ ਜ਼ਿੰਮੇਵਾਰੀ ਪ੍ਰਵਾਨ ਕਰ ਲਈ।

• • •

# 118

# ਤਖ਼ਤ-ਨਸ਼ੀਨੀ ਦੀ ਜੰਗ ਅਤੇ ਗੁਰੂ ਗੋਬਿੰਦ ਸਿੰਘ ਜੀ

ਦਿੱਲੀ ਵਿੱਚ ਹਮਾਯੂੰ ਦੇ ਮਕਬਰੇ ਨੇੜੇ, ਗੁਰਦੁਆਰਾ ਦਮਦਮਾ ਸਾਹਿਬ ਵਾਲੇ ਅਸਥਾਨ 'ਤੇ ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਨਾਲ ਤਿੰਨ ਵਾਅਦੇ ਕੀਤੇ—

1. ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਅਤੇ ਜ਼ੁਲਮ ਤੇ ਜ਼ਿਆਦਤੀਆਂ ਕਰਨ ਵਾਲੇ ਹੋਰ ਸਰਕਾਰੀ ਅਹਿਲਕਾਰਾਂ ਨੂੰ ਸਜ਼ਾ ਦਿੱਤੀ ਜਾਏਗੀ।

2. ਹਿੰਦੁਸਤਾਨ ਵਿੱਚ ਸਾਰੇ ਧਰਮਾਂ ਨਾਲ ਇਕੋ ਜਿਹਾ ਸਲੂਕ ਕੀਤਾ ਜਾਏਗਾ।

3. ਗੁਰੂ ਗੋਬਿੰਦ ਸਿੰਘ ਜੀ ਦੇ ਵਾਪਸ ਅਨੰਦਪੁਰ ਜਾਣ ਲਈ ਸੁਖਾਵੇਂ ਹਾਲਾਤ ਪੈਦਾ ਕੀਤੇ ਜਾਣਗੇ।

ਇਨ੍ਹਾਂ ਵਾਅਦਿਆਂ ਦੇ ਸਨਮੁੱਖ ਦਸਮ ਪਾਤਸ਼ਾਹ ਨੇ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਬਹਾਦਰ ਸ਼ਾਹ ਦੀ ਮਦਦ ਕਰਨੀ ਪਰਵਾਨ ਕਰ ਲਈ। ਗਿ: ਗਿਆਨ ਸਿੰਘ ਅਨੁਸਾਰ ਬਹਾਦਰ ਸ਼ਾਹ ਨੇ ਇਸ ਤਰ੍ਹਾਂ ਦੇ ਵਾਅਦੇ ਆਪਣੇ ਏਲਚੀ ਭਾਈ ਨੰਦ ਲਾਲ ਰਾਹੀਂ ਗੁਰੂ ਜੀ ਨਾਲ ਉਸ ਸਮੇਂ ਕੀਤੇ, ਜਦੋਂ ਉਹ ਰਾਜਸਥਾਨ ਵਿੱਚ ਬਘੌਰ ਵਿਖੇ ਠਹਿਰੇ ਹੋਏ ਸਨ। ਗੁਰੂ ਜੀ ਨੇ ਭਾਈ ਨੰਦ ਲਾਲ ਨੂੰ ਆਖਿਆ, "ਹੁਣ ਤੂੰ ਸਾਡੇ ਪੰਜੀ ਸਿੰਘ ਆਪਣੇ ਨਾਲ ਲੈ ਜਾਹ, ਹੋਰ ਜੋਧਿਆਂ ਦਾ ਦਲ ਤੇ ਸਾਨੂੰ ਆਏ ਸਮਝੋ। ਇਹ ਬਚਨ ਕਰਕੇ ਗੁਰੂ ਜੀ ਨੇ ਭਾਈ ਦਇਆ ਸਿੰਘ ਤੇ ਧਰਮ ਸਿੰਘ ਨੂੰ ਜਥੇ ਸਮੇਤ ਉਸ ਦੇ ਨਾਲ ਤੋਰ ਕੇ ਹੁਕਮ ਦਿੱਤਾ, ਤੁਸਾਂ ਬਹਾਦਰ ਸ਼ਾਹ ਦੇ ਅੰਗ-ਸੰਗ ਰਹਿਣਾ।... ਪੀਲੇ ਪੁਸ਼ਾਕੇ ਤੇ ਸੋਇਨੇ ਦੇ ਫਲ ਵਾਲਾ ਸਾਡਾ ਝੰਡਾ ਹੋਊ। ਇਹ ਹੁਕਮ ਤੇ ਪੰਜੀ ਸਿੰਘਾਂ ਨੂੰ ਲੈ ਕੇ ਨੰਦ ਲਾਲ ਗੁਰੂ ਕਿਆਂ ਪਾਸੋਂ ਫਤੇ ਦੀ ਥਾਪੀ ਲੈ ਕਰ ਬਹਾਦਰ ਸ਼ਾਹ ਨੂੰ ਮਥਰਾ ਆ ਮਿਲਿਆ। ਸਿੰਘਾਂ ਨੂੰ ਦੇਖ ਕੇ ਬਹਾਦਰ ਸ਼ਾਹ ਬਹੁਤ ਖ਼ੁਸ਼ੀ ਹੋਇਆ ਤੇ ਦੋ ਰੁਪਏ ਰੋਜ਼ ਸਵਾਰ ਤੇ ਪੰਜ ਰੁਪਏ ਸਰਦਾਰ ਦੇ ਰੋਜ਼ੀਨਾ ਬੰਨ੍ਹ ਕੇ ਆਪਣੇ ਪਾਸ ਰਹਿਣ ਦਾ ਹੁਕਮ ਕੀਤਾ।" (ਤਵਾਰੀਖ ਗੁਰੂ ਖਾਲਸਾ, ਹਿੱਸਾ ਪਹਿਲਾ, ਪੰਨਾ : 1100-1101)

ਡਾ: ਗੰਡਾ ਸਿੰਘ ਆਪਣੇ ਵੱਲੋਂ ਸੰਪਾਦਿਤ ਕੀਤੀ ਗਈ ਕਵੀ ਸੈਨਾਪਤਿ ਰਚਿਤ 'ਸ੍ਰੀ ਗੁਰ ਸੋਭਾ' ਦੇ ਭੂਮਿਕਾ-ਲੇਖ ਵਿੱਚ ਇਕ ਲਿਖਤੀ ਪੋਥੀ 'ਬਹਾਦੁਰ ਸ਼ਾਹ ਕੀ ਮੁਲਾਕਾਤ ਕਾ ਪ੍ਰਸੰਗ' ਦਾ ਹਵਾਲਾ ਦਿੰਦੇ ਹੋਏ ਲਿਖਦੇ ਹਨ, "ਸ਼ਹਿਜ਼ਾਦਾ ਮੁਅੱਜ਼ਮ, ਜਿਸ ਨੇ ਕਿ ਇਸ ਵੇਲੇ ਬਹਾਦੁਰ ਸ਼ਾਹ ਦੇ ਖਿਤਾਬ ਨਾਲ ਆਪਣੇ ਬਾਦਸ਼ਾਹ ਹੋਣ ਦੀ ਘੋਸ਼ਣਾ ਕਰ ਦਿੱਤੀ ਹੋਈ ਸੀ, ਖ਼ੁਦ ਗੁਰੂ ਸਾਹਿਬ ਨੂੰ ਮਿਲਣ ਆਇਆ। ਗੁਰੂ ਸਾਹਿਬ ਨੇ ਉਸ ਨੂੰ ਦਿਲਾਸਾ ਦਿੱਤਾ ਅਤੇ ਆਪਣੇ ਵੱਲੋਂ ਇਕ ਸਿੱਖ ਕੁਲਦੀਪਕ ਸਿੰਘ ਨੂੰ ਉਸ ਪਾਸ ਰਹਿਣ ਲਈ ਭੇਜਿਆ ਜੋ ਜਾਜਊ ਦੇ ਜੁਧ ਦੇ ਅੰਤ ਤੱਕ ਓਥੇ ਟਿਕਿਆ ਰਿਹਾ।"

ਬਹਾਦਰ ਸ਼ਾਹ ਦੀ ਮਦਦ ਕਰਨ ਬਾਰੇ ਟਿੱਪਣੀ ਕਰਦੇ ਹੋਏ ਡਾ: ਗੰਡਾ ਸਿੰਘ ਲਿਖਦੇ ਹਨ, "ਬਹਾਦਰ ਸ਼ਾਹ ਨੇ ਗੁਰੂ ਸਾਹਿਬ ਪਾਸ ਕੋਈ ਵੱਡੀ ਸਿੱਖ ਫ਼ੌਜ ਹੋਣ ਕਰਕੇ ਸਹਾਇਤਾ ਨਹੀਂ ਸੀ ਮੰਗੀ ਜਾਪਦੀ। ਉਨ੍ਹਾਂ ਪਾਸ ਉਸ ਵੇਲੇ ਸਾਰੇ ਦੋ ਤਿੰਨ ਸੌ ਨੇਜ਼ਾਬਰਦਾਰ ਘੋੜ-ਚੜ੍ਹੇ ਅਤੇ ਪਿਆਦੇ ਸਨ। ਇਹ ਜਾਚਨਾ ਗੁਰੂ ਸਾਹਿਬ ਦੀ ਰੂਹਾਨੀ ਉੱਚਤਾ ਅਤੇ ਧਾਰਮਕ ਪੁਜ਼ੀਸ਼ਨ ਕਰਕੇ ਹੀ ਕੀਤੀ ਦਿਸਦੀ ਹੈ।" (ਪੰਨਾ : 65)

ਗੁਰਦੁਆਰਾ ਦਮਦਮਾ ਸਾਹਿਬ ਦਿੱਲੀ ਵਾਲੇ ਅਸਥਾਨ 'ਤੇ ਬਹਾਦਰ ਸ਼ਾਹ ਨਾਲ ਤੈਅ ਹੋਈਆਂ ਸ਼ਰਤਾਂ ਦੇ ਅੰਤ ਵਿੱਚ ਗਿ: ਭਜਨ ਸਿੰਘ ਲਿਖਦੇ ਹਨ, "ਇਸ ਸਮੇਂ ਫ਼ੈਸਲਾ ਹੋਇਆ ਕਿ ਬਹਾਦਰ ਸ਼ਾਹ ਦੀਆਂ ਫ਼ੌਜਾਂ ਤੇ ਖਾਲਸਾ ਫ਼ੌਜ ਦੇ ਬਰਾਬਰ ਦੇ ਮਾਣ ਸਤਿਕਾਰ ਨੂੰ ਮੁੱਖ ਰੱਖ ਕੇ ਇਕ ਦੂਜੇ ਨਾਲ ਸੁਹਿਰਦ ਵਤੀਰਾ ਅਪਣਾਉਣਗੀਆਂ। ਖਾਲਸਾ ਫ਼ੌਜ ਦੇ ਸੈਨਾਪਤੀ ਦਾ ਰੁਤਬਾ ਸ਼ਾਹੀ ਫ਼ੌਜਾਂ ਦੇ ਸੈਨਾਪਤੀ ਬਰਾਬਰ ਹੋਵੇਗਾ। ਖਾਲਸਾ ਫ਼ੌਜ ਆਪਣੇ ਕੇਸਰੀ ਨਿਸ਼ਾਨ ਸਾਹਿਬ ਦੀ ਅਗਵਾਈ ਵਿੱਚ ਮਾਰਚ ਕਰੇਗੀ ਤੇ ਜਿਥੇ ਇਕੱਠੇ ਠਹਿਰਣ ਜਾਂ ਰੁਕਣ ਦਾ ਮੌਕਾ ਆਏਗਾ ਤਾਂ ਸ਼ਾਹੀ ਝੰਡੇ ਤੇ ਨਿਸ਼ਾਨ ਸਾਹਿਬ ਨੂੰ ਬਰਾਬਰ ਉੱਚਾਈ 'ਤੇ ਲਹਿਰਾਇਆ ਜਾਏਗਾ। ਬਹਾਦਰ ਸ਼ਾਹ ਨੇ ਇਹ ਸਭ ਸ਼ਰਤਾਂ ਪ੍ਰਵਾਨ ਕਰ ਲਈਆਂ ਕਿਉਂਕਿ ਉਸ ਨੂੰ ਲੋੜ ਸੀ ਤੇ ਉਸ ਦਾ ਵਿਸ਼ਵਾਸ ਸੀ ਕਿ ਰੂਹਾਨੀ ਸ਼ਕਤੀ ਦੇ ਮਾਲਕ ਗੁਰੂ ਗੋਬਿੰਦ ਸਿੰਘ ਮੇਰੇ ਨਾਲ ਹੋਏ ਤਾਂ ਅਵੱਸ਼ ਮੇਰੀ ਜਿੱਤ ਹੋਵੇਗੀ।" (ਦਿੱਲੀ ਦਾ ਸੰਖੇਪ ਇਤਿਹਾਸ, ਪੰਨਾ : 133)

ਗੁਰੂ-ਇਤਿਹਾਸ ਦੇ ਪੁਰਾਤਨ ਅਤੇ ਨਵੀਨ ਇਤਿਹਾਸਾਂ ਨੂੰ ਪੜ੍ਹ ਕੇ ਦੋ ਸਵਾਲ ਵਿਸ਼ੇਸ਼ ਤੌਰ 'ਤੇ ਪੈਦਾ ਹੁੰਦੇ ਹਨ—

1. ਕੀ ਔਰੰਗਜ਼ੇਬ ਦੇ ਪੁੱਤਰਾਂ ਵਿੱਚ ਹੋਈ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਗੁਰੂ ਗੋਬਿੰਦ ਸਿੰਘ ਆਪ ਸ਼ਾਮਿਲ ਹੋਏ ਸਨ?

2. ਜੇ ਇਸ ਜੰਗ ਵਿੱਚ ਥੋੜ੍ਹੀ ਜਾਂ ਬਹੁਤੀ ਗਿਣਤੀ ਵਿੱਚ ਸਿੱਖ ਫ਼ੌਜ ਨੇ ਹਿੱਸਾ ਲਿਆ ਸੀ ਤਾਂ ਪੁਰਾਣੇ ਫ਼ਾਰਸੀ ਤਾਰੀਖ਼ਦਾਨਾਂ ਨੇ ਆਪਣੀਆਂ ਲਿਖਤਾਂ ਵਿੱਚ ਇਸ ਸ਼ਮੂਲੀਅਤ ਦਾ ਜ਼ਿਕਰ ਕਿਉਂ ਨਹੀਂ ਕੀਤਾ?

ਗੁਰੂ ਇਤਿਹਾਸ ਦੇ ਪੁਰਾਤਨ ਗ੍ਰੰਥ ਗੱਜ-ਵੱਜ ਕੇ ਲਿਖਦੇ ਹਨ ਕਿ ਦਸਮ ਪਾਤਸ਼ਾਹ ਮੁਗ਼ਲ ਸ਼ਹਿਜ਼ਾਦਿਆਂ ਦੀ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਸ਼ਾਮਿਲ ਹੋਏ ਸਨ। ਗੁਰ ਬਿਲਾਸ ਪਾਤਸ਼ਾਹੀ ਦਸਵੀਂ (ਭਾਈ ਕੋਇਰ ਸਿੰਘ), ਗੁਰ ਬਿਲਾਸ (ਭਾਈ ਸੁੱਖਾ ਸਿੰਘ), ਸੂਰਜ ਪ੍ਰਕਾਸ਼ (ਭਾਈ ਸੰਤੋਖ ਸਿੰਘ) ਅਤੇ ਤਵਾਰੀਖ ਗੁਰੂ ਖਾਲਸਾ (ਗਿ: ਗਿਆਨ ਸਿੰਘ) ਇਨ੍ਹਾਂ ਗ੍ਰੰਥਾਂ ਵਿੱਚ ਸ਼ਾਮਿਲ ਹਨ।

'ਗੁਰ ਬਿਲਾਸ ਪਾਤਸ਼ਾਹੀ ਦਸਵੀਂ' ਵਿੱਚ ਭਾਈ ਕੋਇਰ ਸਿੰਘ ਲਿਖਦੇ ਹਨ ਕਿ ਗੁਰੂ ਜੀ ਜਦੋਂ ਜੰਗ ਵਿੱਚ ਆਏ ਤਾਂ ਉਨ੍ਹਾਂ ਨੇ ਨੀਲੇ ਵਸਤਰ ਪਹਿਨੇ ਹੋਏ ਸਨ ਅਤੇ ਉਨ੍ਹਾਂ ਦੀ ਜਿਗਾ-ਕਲਗੀ ਵਿੱਚ ਨੀਲੇ ਰੰਗ ਦੀਆਂ ਮਣੀਆਂ ਚਮਕ ਰਹੀਆਂ ਸਨ। ਗੁਰੂ ਜੀ ਦੇ ਨੂਰੀ ਮੁਖੜੇ ਨੂੰ ਵੇਖ ਕੇ ਇੰਜ ਲੱਗਦਾ ਸੀ ਜਿਵੇਂ ਕਾਲੇ ਬੱਦਲਾਂ ਵਿੱਚ ਬਿਜਲੀ ਚਮਕ ਰਹੀ ਹੋਵੇ। ਬਹਾਦਰ ਸ਼ਾਹ ਗੁਰੂ ਜੀ ਦੀ ਸੁੰਦਰ ਛਬਿ ਨੂੰ ਨਿਹਾਰ ਰਿਹਾ ਸੀ—

ਨੀਲ ਜਿਗਾ ਮਨਿ ਨੀਲ ਲਸੈ ਪਟ
ਨੀਲ ਮਨਿ ਮਨ ਭੂਖਨ ਭਾਰੇ।
ਮੇਘਨ ਕੇ ਜਨੁ ਜਾਲ ਬਿਖੈ
ਦੁਤਿ ਬਿੱਜੁ ਛਟਾ ਸੁਤ ਸਾਹ ਨਿਹਾਰੇ। —ਅਧਿ: ਉੱਨ੍ਹੀਵਾਂ

ਇਸੇ ਤਰ੍ਹਾਂ ਰਣਭੂਮੀ ਵਿੱਚ ਗੁਰੂ ਜੀ ਦੇ ਪਧਾਰਨ ਬਾਰੇ 'ਗੁਰ ਬਿਲਾਸ' ਵਿੱਚ ਭਾਈ ਸੁੱਖਾ ਸਿੰਘ ਨੇ ਲਿਖਿਆ ਹੈ ਕਿ ਭਾਈ ਧਰਮ ਸਿੰਘ ਨੇ ਜੋ ਪਹਿਲਾਂ ਹੀ ਜੰਗ ਵਿੱਚ ਸ਼ਾਮਿਲ ਸੀ, ਪਿੱਛੇ ਮੁੜ ਕੇ ਦੇਖਿਆ ਤਾਂ ਉਸ ਨੂੰ ਕਈ ਲੱਖ ਸੈਨਾ ਨਾਲ ਦਸਮ ਪਾਤਸ਼ਾਹ ਦਿਖਾਈ ਦਿੱਤੇ। ਉਸ ਨੇ ਬਹਾਦਰ ਸ਼ਾਹ ਨੂੰ ਆਖਿਆ, 'ਦੇਖੋ, ਪੂਜਨੀਕ ਗੁਰੂ ਜੀ ਤੁਹਾਡੀ ਮਦਦ 'ਤੇ ਆਏ ਹਨ—

ਧਰਮ ਸਿੰਘ ਜਬ ਪਾਛ ਫਿਰ ਨਿਰਖਯੋ ਨੈਨ ਪਸਾਰ।
ਕਈ ਲਛ ਦਲ ਆਵਈ ਕ੍ਰਿਪਾਸਿੰਧ ਲੈ ਨਾਰ।
ਸਿੰਘ ਕਹਾ ਤਬ ਸਾਹ ਕੋ ਪਾਛੇ ਬੀਰ ਨਿਹਾਰ।
ਤੁਵ ਮਦਤ ਹਿਤ ਆਇਓ ਜਗਤ ਪੂਜ ਕਰਤਾਰ। —ਅਧਿ: ਪੰਜੀਵਾਂ

'ਸੂਰਜ ਪ੍ਰਕਾਸ਼' ਵਿੱਚ ਭਾਈ ਸੰਤੋਖ ਸਿੰਘ ਨੇ ਅਤੇ 'ਤਵਾਰੀਖ ਗੁਰੂ ਖਾਲਸਾ' ਵਿੱਚ ਗਿ: ਗਿਆਨ ਸਿੰਘ ਨੇ ਰਣਭੂਮੀ ਵਿੱਚ ਗੁਰੂ ਜੀ ਦਾ ਆਗਮਨ ਬੜੇ ਵਿਸਥਾਰ ਨਾਲ ਲਿਖਿਆ ਹੈ। ਸ਼ਰਧਾ ਵਿੱਚ ਸ਼ਰਾਬੋਰ ਇਹ ਗ੍ਰੰਥ ਇਹ ਸੂਚਨਾ ਵੀ ਦਿੰਦੇ ਹਨ ਕਿ ਮੈਦਾਨੇ-ਜੰਗ ਵਿੱਚ ਬਹਾਦਰ ਸ਼ਾਹ ਦਾ ਵਿਰੋਧੀ ਭਰਾ, ਤਾਰਾ ਆਜ਼ਮ ਦਸਮ ਪਾਤਸ਼ਾਹ ਦੇ ਤੀਰ ਨਾਲ ਮਰਿਆ ਸੀ। ਇਨ੍ਹਾਂ ਗ੍ਰੰਥਾਂ ਦੇ ਆਧਾਰ 'ਤੇ ਕੁੱਝ ਆਧੁਨਿਕ ਲਿਖਾਰੀ ਵੀ ਤਖ਼ਤ-ਨਸ਼ੀਨੀ ਦੀ ਜਾਜੋਂ-ਜੰਗ ਵਿੱਚ ਦਸਮ ਪਾਤਸ਼ਾਹ ਦੀ ਸ਼ਮੂਲੀਅਤ ਨੂੰ ਸਵੀਕਾਰ ਕਰਦੇ ਹਨ ਜਿਨ੍ਹਾਂ ਵਿੱਚ ਪ੍ਰੋ: ਸਾਹਿਬ ਸਿੰਘ ਵੀ ਸ਼ਾਮਿਲ ਹਨ।

ਪਰ ਦਸਮ ਪਾਤਸ਼ਾਹ ਦੇ ਆਖ਼ਰੀ ਸਾਲਾਂ ਨਾਲ ਸਬੰਧਿਤ ਕਵੀ ਸੈਨਾਪਤਿ ਰਚਿਤ ਭਰੋਸੇਯੋਗ ਪੋਥੀ, 'ਸ੍ਰੀ ਗੁਰੁ ਸੋਭਾ' ਤਖ਼ਤ-ਨਸ਼ੀਨੀ ਦੀ ਜਾਜੋਂ-ਜੰਗ ਵਿੱਚ ਗੁਰੂ ਜੀ ਜਾਂ ਸਿੰਘਾਂ ਦੇ ਸ਼ਾਮਿਲ ਹੋਣ ਬਾਰੇ ਸਪੱਸ਼ਟ ਰੂਪ ਵਿੱਚ ਕੁੱਝ ਨਹੀਂ ਦੱਸਦੀ। ਦਸਮ ਪਾਤਸ਼ਾਹ ਜਦੋਂ ਆਗਰੇ ਜਾ ਕੇ ਬਹਾਦਰ ਸ਼ਾਹ ਨੂੰ ਮਿਲਦੇ ਹਨ ਤਾਂ ਉਹ ਜੰਗ ਵਿੱਚ ਮਦਦ ਕਰਨ ਲਈ ਗੁਰੂ ਜੀ ਦਾ ਧੰਨਵਾਦ ਕਰਦਾ ਹੋਇਆ ਕਹਿੰਦਾ ਹੈ—

ਧੰਨ ਧੰਨ ਪ੍ਰਭ ਅਲਖ ਅਪਾਰਾ।
ਨਿਹਚਲ ਕੀਨੋ ਰਾਜ ਹਮਾਰਾ।
ਦਯਾ ਧਾਰਿ ਹਮਰੇ ਘਰਿ ਆਏ।
ਤਖ਼ਤ ਬਖ਼ਤ ਤੁਮ ਤੇ ਪ੍ਰਭ ਪਾਏ। —ਅਧਿ: ਸੋਲ੍ਹਵਾਂ

ਜਿਸ ਤੋਂ ਡਾ: ਗੰਡਾ ਸਿੰਘ ਇਹ ਨਤੀਜਾ ਕੱਢਦੇ ਹਨ ਕਿ 'ਗੁਰੂ ਗੋਬਿੰਦ ਸਿੰਘ ਜੀ ਨੇ ਉਸ ਦੇ (ਭਾਵ ਬਹਾਦਰ ਸ਼ਾਹ ਦੇ) ਹੱਕ ਦੀ ਰਾਖੀ ਲਈ ਆਪਣੇ ਵਹੀਰ ਦੇ ਕੁਝ ਸਿੰਘ ਉਸ ਦੀ ਮਦਦ ਲਈ ਭੇਜ ਦਿੱਤੇ।' ਗੁਰੂ ਜੀ ਆਪ ਜੰਗ ਵਿੱਚ ਸ਼ਾਮਿਲ ਨਹੀਂ ਹੋਏ।

ਆਧੁਨਿਕ ਇਤਿਹਾਸਕਾਰਾਂ ਦੀ ਬਹੁ-ਗਿਣਤੀ, ਨਵੇਂ ਅਤੇ ਪੁਰਾਣੇ ਇਤਿਹਾਸਾਂ ਦੇ ਅਧਿਐਨ ਉਪਰੰਤ, ਖ਼ਾਸ ਕਰ ਕੇ ਕੁਝ ਸਮਕਾਲੀ ਤੇ ਨੇੜ-ਸਮਕਾਲੀ ਫਾਰਸੀ ਤਵਾਰੀਖਾਂ ਦੇ ਆਧਾਰ 'ਤੇ ਇਹੀ ਸਿੱਟਾ ਕੱਢਦੀ ਹੈ ਕਿ ਗੁਰੂ ਗੋਬਿੰਦ ਸਿੰਘ ਜਾਜੋਂ ਦੀ ਜੰਗ ਵਿੱਚ ਆਪ ਸ਼ਾਮਿਲ ਨਹੀਂ ਹੋਏ, ਉਨ੍ਹਾਂ ਨੇ ਆਪਣੀ ਸਿੱਖ ਫ਼ੌਜ ਹੀ ਬਹਾਦਰ ਸ਼ਾਹ ਦੀ ਮਦਦ ਲਈ ਭੇਜੀ ਸੀ। ਗੁਰੂ ਜੀ ਆਪ ਇਸ ਸਮੇਂ ਦਿੱਲੀ ਵਿੱਚ ਹੀ ਟਿਕੇ ਰਹੇ।

ਭਾਈ ਵੀਰ ਸਿੰਘ ਆਪਣੇ ਵੱਲੋਂ ਸੰਪਾਦਿਤ 'ਸੂਰਜ ਪ੍ਰਕਾਸ਼' ਦੇ ਇਕ ਫੁੱਟ-ਨੋਟ ਵਿੱਚ ਲਿਖਦੇ ਹਨ, 'ਕਲਗੀਧਰ ਜੀ ਦਾ ਆਦਰ-ਸਤਿਕਾਰ ਤੇ ਸਨਮਾਨ ਬਹਾਦਰ ਸ਼ਾਹ ਨੇ ਉਸ ਵਿਜੈ ਦੀ ਸ਼ੁਕਰਗੁਜ਼ਾਰੀ ਵਜੋਂ ਕੀਤਾ ਹੈ ਜੋ ਸਿੰਘਾਂ ਦੀ ਸਹਾਇਤਾ ਨਾਲ ਆਪਣੇ ਭਰਾ ਪੁਰ ਉਸ ਨੂੰ ਪ੍ਰਾਪਤ ਹੋਈ ਸੀ।.... ਇਸ ਦੇ ਨਾਲ ਜੇ ਅਸੀਂ ਜਾਜੂ ਦੇ ਜੰਗ ਦਾ ਹਾਲ 'ਨਿਆਮਤ ਖ਼ਾਂ ਆਲੀ ਦੇ ਜੰਗਨਾਮੇ' ਵਿੱਚ ਲਿਖਿਆ ਪੜ੍ਹੀਏ ਤਾਂ ਉਸ ਵਿੱਚ ਗੁਰੂ ਸਾਹਿਬ ਦੇ ਇਸ ਜੰਗ ਵਿੱਚ ਸ਼ਰੀਕ ਹੋਣ ਦਾ ਜ਼ਿਕਰ ਕੋਈ ਨਹੀਂ ਆਉਂਦਾ।"

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਜਿਲਦ ਚੌਧਵੀਂ, ਭਾਸ਼ਾ ਵਿਭਾਗ ਪੰਜਾਬ, ਪੰਨਾ : 6195, 6197)

ਮੈਕਸ ਆਰਥਰ ਮੈਕਾਲਿਫ਼ ਵੀ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਗੁਰੂ ਜੀ ਦਾ ਸ਼ਾਮਿਲ ਹੋਣਾ ਨਹੀਂ ਮੰਨਦੇ, ਕੇਵਲ ਸਿੱਖਾਂ ਨੂੰ ਭੇਜਣਾ, ਹੀ ਲਿਖਦੇ ਹਨ, "ਗੁਰੂ ਜੀ ਨੇ ਹਰ ਤਰ੍ਹਾਂ ਦੀ ਸਹਾਇਤਾ ਕਰਨ ਲਈ ਭਾਈ ਧਰਮ ਸਿੰਘ ਦੇ ਨਾਲ ਆਪਣੇ ਕੁਝ ਭਰੋਸੇਯੋਗ ਸਿੱਖਾਂ ਨੂੰ ਭੇਜਿਆ।" ਅਤੇ ਜਦੋਂ ਉਹ ਜੰਗ ਜਿੱਤ ਕੇ ਹਿੰਦੁਸਤਾਨ ਦਾ ਬਾਦਸ਼ਾਹ ਬਣ ਗਿਆ ਤਾਂ "ਉਸ ਨੇ ਆਗਰੇ ਤੋਂ ਇਸ ਜਿੱਤ ਦੀ ਖ਼ੁਸ਼ਖ਼ਬਰੀ ਸੁਣਾਉਣ ਲਈ ਭਾਈ ਧਰਮ ਸਿੰਘ ਨੂੰ ਗੁਰੂ ਜੀ ਪਾਸ ਭੇਜਿਆ।" (ਦੀ ਸਿੱਖ ਰਿਲੀਜਨ, ਭਾਗ-5, ਪੰਨਾ : 230)

'ਗੁਰ ਬਿਲਾਸ' ਵਿੱਚ ਭਾਈ ਸੁੱਖਾ ਸਿੰਘ ਨੇ ਪਹਿਲਾਂ ਤਾਂ ਗੁਰੂ ਜੀ ਦੇ ਜੰਗ ਵਿੱਚ ਸ਼ਾਮਿਲ ਹੋਣ ਦਾ ਹਾਲ ਬੜੇ ਵਿਸਥਾਰ ਨਾਲ ਲਿਖਿਆ ਹੈ ਅਤੇ ਫੇਰ ਪਿੱਛੋਂ ਇਕ ਅਜੀਬ ਜਿਹੀ ਗੱਲ ਲਿਖ ਦਿੱਤੀ ਹੈ। ਲਿਖਿਆ ਹੈ ਕਿ ਜਦੋਂ ਭਾਈ ਧਰਮ ਸਿੰਘ ਗੁਰੂ ਜੀ ਨੂੰ ਜਿੱਤ ਦੀ ਖ਼ਬਰ ਦੇਣ ਗਏ ਤਾਂ ਗੁਰੂ ਜੀ ਕਹਿਣ ਲੱਗੇ, "ਸਾਨੂੰ ਯੁੱਧ ਦਾ ਹਾਲ ਸੁਣਾਓ।" ਭਾਈ ਸਾਹਿਬ ਨੇ ਜਦੋਂ ਕਿਹਾ ਕਿ ਤੁਸੀਂ ਆਪ ਤਾਂ ਜੰਗ ਵਿੱਚ ਸ਼ਾਮਿਲ ਸੀ ਅਤੇ ਸਾਰਾ ਕਾਰਜ ਤੁਸੀਂ ਆਪ ਹੀ ਕੀਤਾ ਹੈ, ਤਾਂ ਗੁਰੂ ਜੀ ਬੋਲੇ, "ਉਥੇ ਕੌਣ ਗਿਆ ਹੈ? ਅਸੀਂ ਤਾਂ ਇਥੇ ਹੀ ਰਹੇ ਹਾਂ, ਕਿਤੇ ਨਹੀਂ ਗਏ। ਉਥੇ ਕੌਣ ਗਿਆ ਅਤੇ ਕਿਸ ਨੇ ਲੜਾਈ ਜਿੱਤੀ?"

ਪੁਨੰ ਆਪ ਗਾਯੋ। ਤਹਾਂ ਕੌਨ ਆਯੋ?
ਹਮੂ ਈਤ ਥਾਨੈ। ਕਰਿਯੋ ਨਾ ਪਯਾਨੇ।
ਤਹਾਂ ਕੌਨ ਆਈ? ਜਿਤੀ ਜਾ ਲਰਾਈ? —ਅਧਿ: ਪੰਝੀਵਾਂ

ਇਸ ਤਰ੍ਹਾਂ ਦੇ ਸ਼ੰਕਾ-ਮਈ ਵਰਨਣ ਗੁਰੂ ਜੀ ਦੇ ਜੰਗ ਵਿੱਚ ਸ਼ਾਮਿਲ ਨਾ ਹੋਣ ਵੱਲ ਸੰਕੇਤ ਕਰਦੇ ਹਨ।

ਜਿਥੋਂ ਤੱਕ ਫ਼ਾਰਸੀ ਤਵਾਰੀਖਾਂ ਵਿੱਚ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਸਿੱਖਾਂ ਦੀ ਸ਼ਮੂਲੀਅਤ ਦਾ ਜ਼ਿਕਰ ਨਾ ਹੋਣ ਦਾ ਸਵਾਲ ਹੈ, ਉਸ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਜਿਥੇ ਲੱਖਾਂ ਦੀ ਗਿਣਤੀ ਵਿੱਚ ਫ਼ੌਜਾਂ ਭਿੜ ਰਹੀਆਂ ਹੋਣ ਉਥੇ ਦੋ ਚਾਰ ਸੌ ਦੀ ਗਿਣਤੀ ਵਾਲੇ ਸਿੱਖਾਂ ਦਾ ਜ਼ਿਕਰ ਕਰਨਾ ਤਾਰੀਖ਼ਦਾਨਾਂ ਨੇ ਜ਼ਰੂਰੀ ਨਹੀਂ ਸਮਝਿਆ ਹੋਵੇਗਾ। ਦੂਜੀ ਗੱਲ ਇਹ ਕਿ ਫ਼ਾਰਸੀ ਤਾਰੀਖਾਂ ਦੇ ਲਿਖਾਰੀ ਵਧੇਰੇ ਕਰਕੇ ਮੁਸਲਮਾਨ ਸਨ, ਉਹ ਸਿੱਖਾਂ ਨੂੰ ਚੰਗੀ ਨਜ਼ਰ ਨਾਲ ਨਹੀਂ ਦੇਖਦੇ ਸਨ। "ਮੁੰਤਖ਼ਬ-ਉਲ-ਲੁਬਾਬ' ਦਾ ਲੇਖਕ ਖ਼ਾਫ਼ੀ ਖ਼ਾਨ ਸਿੱਖਾਂ ਨੂੰ 'ਕੌਮੇ-ਬਦਨਾਮ' ਲਿਖਦਾ ਹੈ। ਇਸ ਤੁਅੱਸਬ ਕਾਰਨ ਵੀ ਉਨ੍ਹਾਂ ਲਿਖਾਰੀਆਂ ਨੇ ਸਿੱਖਾਂ ਨੂੰ ਨਜ਼ਰ-ਅੰਦਾਜ਼ ਕਰ ਦਿੱਤਾ ਹੋਵੇਗਾ।

ਇਸ ਸਬੰਧ ਵਿੱਚ ਡਾ: ਗੰਡਾ ਸਿੰਘ ਦੀ ਇਕ ਸੰਖੇਪ ਜਿਹੀ ਟਿੱਪਣੀ ਉਪਰੋਕਤ ਦੋਹਾਂ ਸਵਾਲਾਂ ਦਾ ਜਵਾਬ ਦੇ ਜਾਂਦੀ ਹੈ, "ਫਾਰਸੀ ਤਵਾਰੀਖਾਂ ਵਿੱਚ ਜਾਜੋਂ ਦੀ ਲੜਾਈ ਸਮੇਂ, ਗੁਰੂ ਸਾਹਿਬ ਦਾ ਬਹਾਦਰ ਸ਼ਾਹ ਦੀ ਸਹਾਇਤਾ ਕਰਨ ਦਾ ਕੋਈ ਜ਼ਿਕਰ ਨਹੀਂ। ਇਹ ਸ਼ਾਇਦ ਇਸ ਕਰਕੇ ਕਿ ਸਿੱਖਾਂ ਦੀ ਗਿਣਤੀ ਇੰਨੀ ਘੱਟ ਸੀ ਕਿ ਇਤਿਹਾਸਕਾਰਾਂ ਦੀ ਨਜ਼ਰ ਹੀ ਨਹੀਂ ਚੜ੍ਹੇ ਜਾਂ ਸ਼ਾਇਦ ਇਸ ਕਾਰਨ ਕਿ ਗੁਰੂ ਸਾਹਿਬ ਆਪ ਇਸ ਲੜਾਈ ਵਿੱਚ ਨਹੀਂ ਸਨ ਲੜ ਰਹੇ।" (ਸਿੱਖ ਇਤਿਹਾਸ ਬਾਰੇ, ਪੰਨਾ : 31)

• • •

# 119

# ਜਾਜੋਂ ਦੇ ਮੈਦਾਨ ਵਿੱਚ ਹੋਈ ਤਖ਼ਤ-ਨਸ਼ੀਨੀ ਦੀ ਜੰਗ

ਪਿਛਲੇ ਕੁਝ ਪੰਨਿਆਂ ਵਿੱਚ ਅਸੀਂ ਗੁਰੂ ਗੋਬਿੰਦ ਸਿੰਘ ਅਤੇ ਬਹਾਦਰ ਸ਼ਾਹ ਵਿਚਕਾਰ ਦਿੱਲੀ ਵਿੱਚ ਹੋਈ ਮੁਲਾਕਾਤ ਅਤੇ ਇਸ ਮੁਲਾਕਾਤ ਵਿੱਚ ਬਹਾਦਰ ਸ਼ਾਹ ਵੱਲੋਂ ਕੀਤੇ ਗਏ ਕੁਝ ਵਾਅਦਿਆਂ ਦਾ ਵਰਨਣ ਕੀਤਾ ਹੈ।

ਦਸਮ ਪਾਤਸ਼ਾਹ ਦੀ ਸਹਾਇਤਾ ਅਤੇ ਆਸ਼ੀਰਵਾਦ ਪ੍ਰਾਪਤ ਕਰਕੇ ਬਹਾਦਰ ਸ਼ਾਹ ਬਹੁਤ ਖ਼ੁਸ਼ ਹੋਇਆ ਅਤੇ 12 ਜੂਨ, 1707 ਨੂੰ ਦਿੱਲੀ ਤੋਂ ਆਗਰੇ ਪਹੁੰਚ ਗਿਆ। ਦੂਜੇ ਪਾਸੇ ਉਸ ਦਾ ਵਿਰੋਧੀ ਮੁਹੰਮਦ ਆਜ਼ਮ ਵੀ ਜਿਸ ਨੂੰ ਤਾਰਾ ਆਜ਼ਮ ਵੀ ਕਹਿੰਦੇ ਸਨ, 11 ਜੂਨ ਨੂੰ ਗਵਾਲੀਅਰ ਪਹੁੰਚ ਚੁੱਕਾ ਸੀ। ਬਹਾਦਰ ਸ਼ਾਹ ਚਾਹੁੰਦਾ ਸੀ ਕਿ ਧੌਲਪੁਰ ਨੂੰ ਲੜਾਈ ਦਾ ਮੈਦਾਨ ਬਣਾਇਆ ਜਾਵੇ ਜੋ ਆਗਰੇ ਦੇ ਦੱਖਣ ਵਿੱਚ 55 ਕਿਲੋਮੀਟਰ ਦੇ ਫਾਸਲੇ 'ਤੇ ਹੈ ਪਰ ਮੁਹੰਮਦ ਆਜ਼ਮ ਗਵਾਲੀਅਰ ਤੋਂ ਚੱਲ ਕੇ ਧੌਲਪੁਰ ਤੋਂ ਅੱਗੇ ਖਾਰੀ ਨਦੀ ਦੇ ਕਿਨਾਰੇ ਪਹੁੰਚ ਗਿਆ ਸੀ। ਉਹ ਸਾਮੂਗੜ੍ਹ ਨੂੰ ਮੈਦਾਨੇ-ਜੰਗ ਬਣਾਉਣਾ ਚਾਹੁੰਦਾ ਸੀ, ਜਿਥੇ 52 ਸਾਲ ਪਹਿਲਾਂ ਔਰੰਗਜ਼ੇਬ ਨੇ ਦਾਰਾ ਸ਼ਿਕੋਹ ਨੂੰ ਹਾਰ ਦਿੱਤੀ ਸੀ। ਸਾਮੂਗੜ੍ਹ ਆਗਰੇ ਦੇ ਦੱਖਣ-ਪੂਰਬ ਵਿੱਚ 16 ਕਿਲੋਮੀਟਰ ਦੇ ਫਾਸਲੇ 'ਤੇ ਸਥਿਤ ਹੈ। ਪਰ ਕੁਦਰਤ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਦੋਹਾਂ ਫ਼ੌਜਾਂ ਦੀ ਪਹਿਲੀ ਟੱਕਰ ਪਿੰਡ ਜਾਜੋਂ ਦੇ ਨੇੜੇ ਪਾਰਵਤੀ ਨਦੀ ਦੇ ਕਿਨਾਰੇ ਹੋ ਗਈ ਅਤੇ ਫੇਰ ਸਾਰਾ ਦਿਨ ਇਹੀ ਥਾਂ ਜੰਗ ਦਾ ਮੈਦਾਨ ਬਣਿਆ ਰਿਹਾ। ਪਿੰਡ ਦੇ ਲੋਕ ਜੰਗ ਦੇ ਇਸ ਮੈਦਾਨ ਨੂੰ 'ਜੌਹਰਿਆਈ' ਕਹਿੰਦੇ ਹਨ। ਇਹ ਅਸਥਾਨ ਕਿਉਂਕਿ ਪਿੰਡ ਜਾਜੋਂ ਦੀ ਜੂਹ ਵਿੱਚ ਪੈਂਦਾ ਹੈ, ਇਸ ਲਈ ਇਤਿਹਾਸ ਵਿੱਚ ਇਹ ਜੰਗ, ਜਾਜੋਂ ਦੀ ਜੰਗ ਵਜੋਂ ਮਸ਼ਹੂਰ ਹੈ।

ਫਾਰਸੀ ਤਾਰੀਖਾਂ ਦੇ ਆਧਾਰ 'ਤੇ ਵਿਲੀਅਮ ਇਰਵਿਨ (1840-1911 ਈ:) ਨੇ ਜਾਜੋਂ-ਜੰਗ ਦਾ ਹਾਲ ਆਪਣੀ ਪੁਸਤਕ 'ਦੀ ਲੇਟਰ ਮੁਗਲਜ਼' ਵਿੱਚ ਲਿਖਿਆ ਹੈ। ਵਿਲੀਅਮ ਇਰਵਿਨ ਇਕ ਆਈ. ਸੀ. ਐਸ. ਅੰਗਰੇਜ਼ ਅਫ਼ਸਰ ਸਨ। ਉਨ੍ਹਾਂ ਨੇ ਭਾਰਤ ਵਿੱਚ ਮਾਲ ਅਫ਼ਸਰ, ਕੁਲੈਕਟਰ ਅਤੇ ਮੈਜਿਸਟ੍ਰੇਟ ਆਦਿ ਪਦਵੀਆਂ ਉੱਤੇ 25 ਸਾਲ ਸਰਵਿਸ ਕੀਤੀ ਅਤੇ ਫੇਰ 1888 ਈ: ਵਿੱਚ ਸਮੇਂ ਤੋਂ ਪਹਿਲਾਂ ਰਿਟਾਇਰਮੈਂਟ ਲੈ ਕੇ ਇਤਿਹਾਸ-ਲੇਖਣ ਦੇ ਕੰਮ ਵਿੱਚ ਜੁੱਟ ਗਏ। ਉਨ੍ਹਾਂ ਨੇ ਫਾਰਸੀ ਤਵਾਰੀਖਾਂ ਦਾ ਡੂੰਘਾ ਅਧਿਐਨ ਕੀਤਾ। ਮੁਗ਼ਲ ਇਤਿਹਾਸ ਨਾਲ ਸਬੰਧਿਤ ਬਹੁਤ ਸਾਰੇ ਹੱਥ-ਲਿਖਤ ਫਾਰਸੀ ਗ੍ਰੰਥ ਉਨ੍ਹਾਂ ਪਾਸ ਮੌਜੂਦ ਸਨ। 'ਦੀ ਆਰਮੀ ਆਫ ਦੀ ਮੁਗਲਜ਼', 'ਸਟੋਰੀਆ ਦੀ ਮਗੋਰ' (ਹਿਸਟਰੀ ਆਫ ਦੀ ਮੁਗਲਜ਼, (ਸੰਪਾਦਿਤ) ਅਤੇ 'ਦੀ ਲੇਟਰ ਮੁਗਲਜ਼' ਉਨ੍ਹਾਂ ਦੀਆਂ ਪ੍ਰਸਿੱਧ ਪੁਸਤਕਾਂ ਹਨ। ਇਤਿਹਾਸ ਲਿਖਣ ਦੀਆਂ ਬਹੁਤ ਸਾਰੀਆਂ ਰੀਝਾਂ ਦਿਲ ਵਿੱਚ ਲੈ ਕੇ ਉਹ ਸੰਨ 1911 ਈ: ਵਿੱਚ ਸੁਰਗਵਾਸ ਹੋ ਗਏ।

ਵਿਲੀਅਮ ਇਰਵਿਨ ਦੀ ਸੂਚਨਾ ਅਨੁਸਾਰ ਜਦੋਂ ਮੁਹੰਮਦ ਆਜ਼ਮ (ਤਾਰਾ ਆਜ਼ਮ) ਧੌਲਪੁਰ ਪਹੁੰਚਾ ਤਾਂ ਉਸ ਦੀ ਫ਼ੌਜ ਵਿੱਚ 65000 ਘੋੜਸਵਾਰ ਅਤੇ 45000 ਬੰਦੂਕਾਂ ਵਾਲੇ ਪੈਦਲ ਸਿਪਾਹੀ ਸਨ। ਉਹ ਆਪਣਾ ਵੱਡਾ ਤੋਪਖਾਨਾ ਅਤੇ ਹੋਰ ਜੰਗੀ ਸਾਜ਼-ਸਾਮਾਨ ਅਹਿਮਦ ਨਗਰ, ਔਰੰਗਾਬਾਦ ਅਤੇ ਬੁਰਹਾਨਪੁਰ ਵਿੱਚ ਹੀ ਛੱਡ ਆਇਆ ਸੀ, ਕਿਉਂਕਿ ਉਸ ਨੂੰ ਆਪਣੀ ਤਾਕਤ ਅਤੇ ਬਹਾਦਰੀ ਉੱਤੇ ਬੇਹੱਦ ਗੁਮਾਨ ਸੀ ਅਤੇ ਬਹਾਦਰ ਸ਼ਾਹ ਦੀ ਤਾਕਤ ਨੂੰ ਉਹ ਬਹੁਤ ਘਟਾ ਕੇ ਵੇਖਦਾ ਸੀ। ਉਹ ਇਥੋਂ ਤੱਕ ਵੀ ਸ਼ੇਖੀ ਮਾਰਦਾ ਸੀ ਕਿ ਬਹਾਦਰ ਸ਼ਾਹ ਦਾ ਮੁਕਾਬਲਾ ਕਰਨ ਲਈ ਤੋਪਾਂ ਅਤੇ ਤਲਵਾਰਾਂ ਦੀ ਕੀ ਲੋੜ ਹੈ, ਮੈਂ ਇਕ ਲਾਠੀ ਨਾਲ ਹੀ ਉਸ ਦਾ ਸਿਰ ਭੰਨ ਦਿਆਂਗਾ।

ਦੂਜੇ ਪਾਸੇ ਬਹਾਦਰ ਸ਼ਾਹ ਕੋਲ ਇਸ ਸਮੇਂ ਨਾ ਤਾਂ ਪੈਸੇ ਦੀ ਕਮੀ ਸੀ ਅਤੇ ਨਾ ਹੀ ਫ਼ੌਜ ਦੀ। ਬਹਾਦਰ ਸ਼ਾਹ ਨੂੰ ਲਾਹੌਰ ਦੇ ਖ਼ਜ਼ਾਨੇ ਵਿੱਚੋਂ 28 ਲੱਖ, ਸਰਹਿੰਦ ਦੇ ਵਜ਼ੀਰ ਖ਼ਾਨ ਤੋਂ 8 ਲੱਖ, ਦਿੱਲੀ ਦੇ ਖ਼ਜ਼ਾਨੇ ਵਿੱਚੋਂ 30 ਲੱਖ ਅਤੇ ਆਗਰੇ ਦੇ ਕਿਲੇ ਵਿੱਚੋਂ 24 ਕਰੋੜ ਰੁਪਏ ਹਾਸਲ ਹੋਏ ਸਨ। ਇਸ ਤੋਂ ਇਲਾਵਾ ਉਸ ਦਾ ਪੁੱਤਰ ਮੁਹੰਮਦ ਅਜ਼ੀਮ (ਅਜ਼ੀਮ-ਉ-ਸ਼ਾਨ) 11 ਕਰੋੜ ਰੁਪਏ ਬੰਗਾਲ ਤੋਂ ਲੈ ਕੇ ਆਇਆ ਸੀ। ਇਸ ਤਰ੍ਹਾਂ ਬਹਾਦਰ ਸ਼ਾਹ ਦੇ ਖ਼ਜ਼ਾਨੇ ਵਿੱਚ ਇਸ ਸਮੇਂ ਤਕਰੀਬਨ 36 ਕਰੋੜ ਰੁਪਏ ਮੌਜੂਦ ਸਨ।

ਵਿਲੀਅਮ ਇਰਵਿਨ ਦੱਸਦੇ ਹਨ ਕਿ ਬਹਾਦਰ ਸ਼ਾਹ ਦੀ ਫ਼ੌਜ ਵਿੱਚ ਇਕ ਲੱਖ 70 ਹਜ਼ਾਰ ਘੋੜਸਵਾਰ ਅਤੇ ਇਕ ਲੱਖ 95 ਹਜ਼ਾਰ ਪਿਆਦੇ ਸਨ। ਉਸ ਦੀ ਕੁੱਲ ਫ਼ੌਜ ਦਾ ਜੋੜ ਤਿੰਨ ਲੱਖ 65 ਹਜ਼ਾਰ ਬਣਦਾ ਹੈ। ਇਸ ਤੋਂ ਇਲਾਵਾ ਜੰਗ ਦੇ ਸਾਜ਼-ਸਾਮਾਨ ਵਿੱਚ 4414 ਤੋਪਾਂ, 1500 ਊਠ, 62 ਹਾਥੀ ਅਤੇ 3000 ਬਲਦ ਸ਼ਾਮਿਲ ਸਨ।

ਏਨੀ ਵਿਸ਼ਾਲ ਫ਼ੌਜ ਦੇ ਹੁੰਦੇ ਹੋਏ ਵੀ ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਸਹਾਇਤਾ ਕਰਨ ਦੀ ਬੇਨਤੀ ਕੀਤੀ। ਇਸ ਦਾ ਕਾਰਨ ਇਹ ਸੀ ਕਿ ਉਹ 1696 ਈ: ਤੋਂ ਭਾਈ ਨੰਦ ਲਾਲ ਜੀ ਦੇ ਮਾਧਿਅਮ ਰਾਹੀਂ ਦਸਮ ਪਾਤਸ਼ਾਹ ਦੀ ਦੈਵੀ ਅਤੇ ਰੂਹਾਨੀ ਸ਼ਕਤੀ ਦਾ ਕਾਇਲ ਸੀ। ਇਸ ਤੋਂ ਇਲਾਵਾ ਉਹ ਗੁਰੂ ਜੀ ਦੇ ਸਹਿਯੋਗ ਨਾਲ ਪੰਜਾਬ ਵਿੱਚ ਅਮਨ-ਸ਼ਾਂਤੀ ਕਾਇਮ ਕਰਨਾ ਚਾਹੁੰਦਾ ਸੀ। ਦਿੱਲੀ ਵਿੱਚ ਹੋਏ ਸਮਝੌਤੇ ਅਨੁਸਾਰ ਦਸਮ ਪਾਤਸ਼ਾਹ ਦੇ ਭੇਜੇ ਹੋਏ ਤਿੰਨ-ਚਾਰ ਸੌ ਸਿੱਖ ਯੋਧੇ ਭਾਈ ਧਰਮ ਸਿੰਘ ਦੀ ਕਮਾਨ ਹੇਠ ਜਾਜੋਂ-ਜੰਗ ਵਿੱਚ ਸ਼ਾਮਿਲ ਹੋਏ। ਸਿੰਘਾਂ ਦਾ ਇਹ ਛੋਟਾ ਜਿਹਾ ਦਸਤਾ ਕੇਸਰੀ ਨਿਸ਼ਾਨ ਸਾਹਿਬ ਦੀ ਛਤਰ-ਛਾਇਆ ਹੇਠ ਚੱਲ ਰਿਹਾ ਸੀ। ਸਿੰਘਾਂ ਦੀ ਇਸ ਗਿਣਤੀ ਨੂੰ ਬਹੁਤੀ ਥੋੜ੍ਹੀ ਵੀ ਨਹੀਂ ਕਿਹਾ ਜਾ ਸਕਦਾ, ਕਿਉਂਕਿ ਰਾਜਪੂਤਾਨੇ ਦੀ ਪ੍ਰਸਿੱਧ ਵੱਡੀ ਰਿਆਸਤ ਜੈਪੁਰ (ਅੰਬੇਰ) ਦਾ ਰਾਜਾ ਜੈ ਸਿੰਘ, ਜੋ ਮੁਹੰਮਦ ਆਜ਼ਮ ਦੇ ਪੱਖ ਵਿੱਚ ਸੀ, ਆਪਣੇ ਨਾਲ ਕੇਵਲ ਇਕ ਹਜ਼ਾਰ ਰਾਜਪੂਤ ਲੈ ਕੇ ਹੀ ਜੰਗ ਵਿੱਚ ਸ਼ਾਮਿਲ ਹੋਇਆ ਸੀ। ਇਸ ਤੋਂ ਬਿਨਾਂ ਔਰੰਗਜ਼ੇਬ ਦੇ ਕਹਿਣ 'ਤੇ 1702 ਈ: ਵਿੱਚ ਜਦੋਂ ਉਦੇਪੁਰ ਦੇ ਮਹਾਰਾਣਾ ਅਮਰ ਸਿੰਘ ਦੂਜੇ ਨੇ ਸਹਾਇਤਾ ਵਜੋਂ ਦੱਖਣ ਵਿੱਚ ਆਪਣੀ ਫ਼ੌਜ ਭੇਜੀ ਤਾਂ ਉਸ ਦੀ ਗਿਣਤੀ ਇਕ ਹਜ਼ਾਰ ਤੋਂ ਵੀ ਘੱਟ ਸੀ। (ਉਦੇਪੁਰ ਰਾਜਯ ਕਾ ਇਤਿਹਾਸ, ਭਾਗ-2, ਪੰਨਾ : 600) ਇਸ ਲਈ ਬਹਾਦਰ ਸ਼ਾਹ ਦੀ ਮਦਦ ਲਈ ਦਸਮ ਪਾਤਸ਼ਾਹ ਵੱਲੋਂ ਭੇਜੇ ਗਏ ਤਿੰਨ-ਚਾਰ ਸੌ ਸਿੱਖਾਂ ਨੂੰ 'ਬਹੁਤ ਥੋੜ੍ਹੀ ਗਿਣਤੀ' ਆਖਣਾ ਵਧੇਰੇ ਉੱਚਿਤ ਨਹੀਂ ਜਾਪਦਾ। ਮੱਧ-ਕਾਲ ਵਿੱਚ ਬਾਦਸ਼ਾਹਾਂ ਦੀਆਂ ਫ਼ੌਜਾਂ ਇਸੇ ਤਰ੍ਹਾਂ ਪੰਜ ਸੌ, ਹਜ਼ਾਰ, ਦੋ ਹਜ਼ਾਰ, ਤਿੰਨ ਹਜ਼ਾਰ ਦੀਆਂ ਟੁਕੜੀਆਂ ਤੋਂ ਜੁੜ ਕੇ ਲੱਖਾਂ ਦੀ ਗਿਣਤੀ ਤੱਕ ਪਹੁੰਚ ਜਾਂਦੀਆਂ ਸਨ। ਫ਼ੌਜੀਆਂ ਦੇ ਇਹ ਦਸਤੇ ਵੱਖ-ਵੱਖ ਮਨਸਬਦਾਰ ਅਤੇ ਬਾਦਸ਼ਾਹ ਦੇ ਹੋਰ ਹਮਾਇਤੀ ਸ਼ਾਸਕ ਲੈ ਕੇ ਆਉਂਦੇ ਸਨ।

ਬਹਾਦਰ ਸ਼ਾਹ ਦੀ ਫ਼ੌਜ ਵਿੱਚ ਸਭ ਤੋਂ ਅੱਗੇ ਉਸ ਦਾ ਦੂਜਾ ਪੁੱਤਰ ਮੁਹੰਮਦ ਅਜ਼ੀਮ ਅਤੇ ਬਹਾਦਰ ਸ਼ਾਹ ਦਾ ਵਜ਼ੀਰ ਮੁਨਇਮ ਖ਼ਾਨ ਸਨ। ਬਹਾਦਰ ਸ਼ਾਹ ਦਾ ਵੱਡਾ ਪੁੱਤਰ ਮੁਇਜ਼-ਉ-ਦੀਨ ਅਤੇ ਚੌਥਾ ਪੁੱਤਰ ਖੁਜਿਸਤਾ ਅਖ਼ਤਰ ਆਪਣੀਆਂ ਫ਼ੌਜਾਂ ਨਾਲ ਦੂਜੀ ਕਤਾਰ ਵਿੱਚ ਸਨ। ਮੁਹੰਮਦ ਆਜ਼ਮ ਆਪਣੀ ਫ਼ੌਜ ਦੀ ਅਗਵਾਈ ਆਪ ਕਰ ਰਿਹਾ ਸੀ। ਉਸ ਦੇ ਸੱਜੇ-ਖੱਬੇ ਹਾਥੀਆਂ 'ਤੇ ਸਵਾਰ ਉਸ ਦਾ ਵੱਡਾ ਪੁੱਤਰ ਬਿਦਰ ਬਖਤ ਅਤੇ ਵਾਲਾਜਾਹ ਸਨ। ਉਸ ਦੇ ਕੁੱਝ ਭਰੋਸੇਯੋਗ ਜਰਨੈਲ, ਜ਼ੁਲਫ਼ਿਕਾਰ ਖਾਨ, ਅਜ਼ੀਜ਼ ਖ਼ਾਨ ਅਫ਼ਗਾਨ, ਖਾਨ ਆਲਮ ਦੱਖਣੀ, ਅਮਾਨ-ਉੱਲਾ-ਖਾਨ, ਰਾਜਪੂਤ ਰਾਮ ਸਿੰਘ ਹਾਡਾ ਅਤੇ ਰਾਉ ਦਲਪਤ ਬੁੰਦੇਲਾ ਉਸ ਦੇ ਹਰਾਵਲ ਦਸਤੇ ਵਿੱਚ ਸ਼ਾਮਿਲ ਸਨ। ਜੈਪੁਰ ਦਾ ਰਾਜਾ ਜੈ ਸਿੰਘ ਬਿਦਰ ਬਖਤ ਦੇ ਖੱਬੇ ਪਾਸੇ ਤਾਇਨਾਤ ਸੀ। ਕੁੱਝ ਫ਼ਾਰਸੀ ਤਾਰੀਖਦਾਨਾਂ ਦੇ ਹਵਾਲੇ ਨਾਲ ਵਿਲੀਅਮ ਇਰਵਿਨ ਲਿਖਦੇ ਹਨ ਕਿ ਮੁਹੰਮਦ ਆਜ਼ਮ ਦੀ ਫ਼ੌਜ ਵਿੱਚ ਖ਼ਾਨ ਆਲਮ ਦੱਖਣੀ ਦੀ ਕਮਾਨ ਹੇਠ ਆਏ 500 ਸਿਪਾਹੀ ਬਰਾਤ ਵਿੱਚ ਆਏ ਜਾਂਜੀਆਂ ਵਾਂਗ ਸਜੇ ਹੋਏ ਸਨ। ਉਨ੍ਹਾਂ ਨੇ ਲੰਮੇ ਲਾਲ ਕੋਟ ਪਹਿਨੇ ਹੋਏ ਸਨ ਅਤੇ ਸਿਰਾਂ ਉੱਤੇ ਸੁਨਹਿਰੀ ਗੋਟੇ ਵਾਲੀਆਂ ਹਰੀਆਂ ਪੱਗਾਂ ਸਜਾਈਆਂ ਹੋਈਆਂ ਸਨ।

18 ਜੂਨ, 1707 ਨੂੰ ਬੁੱਧਵਾਰ ਵਾਲੇ ਦਿਨ ਬਹਾਦਰ ਸ਼ਾਹ ਦਾ ਇਕ ਅਹਿਲਕਾਰ ਰੁਸਤਮ ਦਿਲ ਖ਼ਾਨ, ਜਾਜੋਂ ਦੇ ਉੱਤਰ-ਪੂਰਬ ਵਿੱਚ ਯੁੱਧ-ਖੇਤਰ ਵਾਲੇ ਅਸਥਾਨ ਦੇ ਨੇੜੇ ਦਰੱਖਤਾਂ ਦੇ ਇਕ ਝੁੰਡ ਵਿੱਚ ਆਪਣੀ ਫ਼ੌਜ ਦੇ ਹਰਾਵਲ ਦਸਤੇ ਦੇ ਤੰਬੂ ਗਡਵਾ ਰਿਹਾ ਸੀ। ਜੋਤਸ਼ੀਆਂ ਵੱਲੋਂ ਦੱਸੇ ਸ਼ੁੱਭ ਮਹੂਰਤ ਅਨੁਸਾਰ ਬਹਾਦਰ ਸ਼ਾਹ ਨੇ ਲੜਾਈ ਸ਼ੁਰੂ ਕਰਨ ਲਈ 20 ਜੂਨ ਦਾ ਦਿਨ ਮਿਥਿਆ ਹੋਇਆ ਸੀ। ਇਸ ਲਈ ਉਹ ਆਪਣੇ ਤਿੰਨ ਪੁੱਤਰਾਂ ਨੂੰ ਨਾਲ ਲੈ ਕੇ ਸ਼ਿਕਾਰ ਖੇਲ੍ਹਣ ਚਲਾ ਗਿਆ। ਪਿੱਛੋਂ ਸਾਮੂਗੜ੍ਹ ਵੱਲ ਵਧ ਰਹੀ ਮੁਹੰਮਦ ਆਜ਼ਮ ਦੀ ਫ਼ੌਜ ਬਿਦਰ ਬਖ਼ਤ ਦੀ ਅਗਵਾਈ ਵਿੱਚ ਅਚਾਨਕ ਇਧਰ ਆ ਨਿਕਲੀ। ਦੋਹਾਂ ਫ਼ੌਜਾਂ ਨੇ ਇਕ-ਦੂਜੇ ਨੂੰ ਦੇਖਿਆ ਤਾਂ ਬਿਨਾਂ ਕਿਸੇ ਯੋਜਨਾ ਜਾਂ ਤਿਆਰੀ ਦੇ ਇਕ-ਦੂਜੇ ਨਾਲ ਭਿੜ ਪਈਆਂ। ਇਸ ਪਹਿਲੀ ਝੜਪ ਵਿੱਚ ਬਿਦਰ ਬਖ਼ਤ ਦਾ ਹੱਥ ਕੁਝ ਉੱਚਾ ਰਿਹਾ ਤਾਂ ਬਹਾਦਰਸ਼ਾਹੀ ਫ਼ੌਜ ਦੇ ਤੰਬੂ ਗਡਵਾ ਰਿਹਾ ਰੁਸਤਮ ਦਿਲ ਖ਼ਾਨ ਇਕਦਮ ਮੁਹੰਮਦ ਆਜ਼ਮ ਦੀ ਫ਼ੌਜ ਵਿੱਚ ਜਾ ਰਲਿਆ। ਬਹਾਦਰ ਸ਼ਾਹ ਨੂੰ ਖ਼ਬਰ ਮਿਲੀ ਤਾਂ ਉਹ ਪੰਜਾਹ ਹਜ਼ਾਰ ਫ਼ੌਜ ਨੂੰ ਨਾਲ ਲੈ ਕੇ ਜਾਜੋਂ ਦੀ ਰਣਭੂਮੀ ਵਿੱਚ ਪਹੁੰਚ ਗਿਆ।

ਹਾੜ੍ਹ ਦਾ ਅੱਧਾ ਮਹੀਨਾ ਬੀਤ ਚੁੱਕਾ ਸੀ। ਗਰਮੀ ਪੂਰੇ ਜੋਬਨ 'ਤੇ ਸੀ। ਪਾਣੀ ਦੀ ਘਾਟ ਕਾਰਨ ਮਨੁੱਖ ਤੇ ਪਸ਼ੂ ਹੌਂਕ ਰਹੇ ਸਨ। ਬਹਾਦਰ ਸ਼ਾਹ ਨੇ ਜੰਗ ਸ਼ੁਰੂ ਕਰਨ ਲਈ 20 ਜੂਨ ਦਾ ਦਿਨ ਮਿਥਿਆ ਸੀ ਪਰ ਔਰੰਗਜ਼ੇਬ ਦੇ ਪੁੱਤਰਾਂ ਵਿੱਚ ਤਖ਼ਤ-ਨਸ਼ੀਨੀ ਦੀ ਜੰਗ 18 ਜੂਨ ਨੂੰ ਹੀ ਸਿਖਰ ਦੁਪਹਿਰੇ ਸ਼ੁਰੂ ਹੋ ਗਈ।

## ਬਹਾਦਰ ਸ਼ਾਹ ਫੁੱਟ-ਫੁੱਟ ਕੇ ਰੋ ਪਿਆ

ਆਗਰਾ ਅਤੇ ਧੌਲਪੁਰ ਦੇ ਤਕਰੀਬਨ ਅੱਧ-ਵਿਚਕਾਰ ਜਾਜੋਂ ਦੇ ਮੈਦਾਨ ਵਿੱਚ ਤਖ਼ਤ-ਨਸ਼ੀਨੀ ਦੀ ਜੰਗ ਸ਼ੁਰੂ ਹੋ ਗਈ। ਆਗਰੇ ਵਾਲੇ ਪਾਸੇ ਬਹਾਦਰ ਸ਼ਾਹ ਦੀਆਂ ਫ਼ੌਜਾਂ ਡਟੀਆਂ ਹੋਈਆਂ ਸਨ ਅਤੇ ਧੌਲਪੁਰ ਵੱਲੋਂ ਮੁਹੰਮਦ ਆਜ਼ਮ ਅੱਗੇ ਵਧ ਰਿਹਾ ਸੀ। ਜਾਜੋਂ ਦੀ ਪਹਿਲੀ ਝੜਪ ਵਿੱਚ ਜਦੋਂ ਮੁਹੰਮਦ ਆਜ਼ਮ ਦਾ ਹੱਥ ਜ਼ਰਾ ਉੱਤੇ ਰਿਹਾ ਤਾਂ ਉਸ ਦੇ ਇਕ ਜਰਨੈਲ ਜ਼ੁਲਫ਼ਿਕਾਰ ਖਾਨ ਨੇ ਸਲਾਹ ਦਿੱਤੀ ਕਿ ਅੱਜ ਦੀ ਹਾਰ ਨਾਲ ਬਹਾਦਰ ਸ਼ਾਹ ਦੀਆਂ ਫ਼ੌਜਾਂ ਵਿੱਚ ਨਿਰਾਸ਼ਾ ਫੈਲ ਜਾਏਗੀ। ਅਸੀਂ ਅੱਜ ਦਾ ਦਿਨ ਜੰਗ ਟਾਲ ਕੇ, ਆਪਣੀ ਫ਼ੌਜ ਨੂੰ ਚੰਗੀ ਤਰ੍ਹਾਂ ਜਥੇਬੰਦ ਕਰ ਲਈਏ ਅਤੇ ਕੱਲ੍ਹ ਨੂੰ ਜੰਗ ਸ਼ੁਰੂ ਕਰੀਏ। ਤਾਰਾ ਆਜ਼ਮ ਨੇ ਇਸ ਸਲਾਹ ਨੂੰ 'ਜ਼ਨਾਨੀਆਂ ਵਾਲੀ ਗੱਲ' ਆਖ ਕੇ ਅਣਸੁਣੀ ਕਰ ਦਿੱਤਾ।

ਤਾਰਾ ਆਜ਼ਮ ਦੀ ਗੱਲ ਠੀਕ ਨਿਕਲੀ, ਥੋੜ੍ਹੀ ਹੀ ਦੇਰ ਬਾਅਦ ਆਗਰੇ ਵੱਲੋਂ ਮਿੱਟੀ-ਘੱਟੇ ਦੇ ਗੁਬਾਰ ਉਡਦੇ ਦਿਖਾਈ ਦਿੱਤੇ ਅਤੇ ਕੁਝ ਹੀ ਪਲਾਂ ਵਿੱਚ ਇਹ ਧੂੜ ਬਹਾਦਰ ਸ਼ਾਹ ਦੀਆਂ ਫ਼ੌਜਾਂ ਵਿੱਚ ਬਦਲ ਗਈ। ਵਿਲੀਅਮ ਇਰਵਿਨ ਲਿਖਦੇ ਹਨ ਕਿ ਹੁਣ ਦੋਵੇਂ ਫ਼ੌਜਾਂ ਗੋਲੀ ਦੀ ਮਾਰ (Rocket's flight) ਜਿੰਨੇ ਫਾਸਲੇ 'ਤੇ ਖੜ੍ਹੀਆਂ ਸਨ। ਦੋਵੇਂ ਪਾਸੇ ਝੂਲਦੇ ਹਾਥੀਆਂ ਦੇ ਹੌਦਿਆਂ ਵਿੱਚ ਤਿਆਰ-ਬਰ-ਤਿਆਰ ਹਥਿਆਰਬੰਦ ਸ਼ਹਿਜ਼ਾਦੇ ਅਤੇ ਜਰਨੈਲ ਬੈਠੇ ਸਨ ਅਤੇ ਜੰਗੀ ਯੋਧਿਆਂ ਦੇ ਅੱਥਰੇ ਘੋੜੇ ਬੇਚੈਨੀ ਨਾਲ ਧਰਤੀ ਉੱਤੇ ਪੌੜ ਮਾਰ ਰਹੇ ਸਨ। ਪਹਿਲੀ ਝੜਪ ਵਿੱਚ ਹੋਈ ਜਿੱਤ ਦੇ ਹੌਸਲੇ ਕਾਰਨ ਪਹਿਲਾ ਵਾਰ ਤਾਰਾ ਆਜ਼ਮ ਦੀ ਫ਼ੌਜ ਦੇ ਲਾੜਿਆਂ ਵਾਂਗ ਸਜੇ ਦਸਤੇ ਨੇ ਕੀਤਾ ਪਰ ਛੇਤੀ ਹੀ ਉਨ੍ਹਾਂ ਦਾ ਆਗੂ ਖਾਨ ਆਲਮ ਦੱਖਣੀ ਮਾਰਿਆ ਗਿਆ। ਫੇਰ ਬਹਾਦਰ ਸ਼ਾਹ ਵਾਲੇ ਪਾਸਿਉਂ ਬਾਜ਼ ਖ਼ਾਨ ਅਫ਼ਗਾਨ ਨੇ ਮੁਹੰਮਦ ਆਜ਼ਮ ਦੇ ਜਰਨੈਲ ਜ਼ੁਲਫ਼ਿਕਾਰ ਖਾਨ ਉੱਤੇ ਹਮਲਾ ਕਰ ਦਿੱਤਾ ਪਰ ਜ਼ਖ਼ਮੀ ਹੋ ਕੇ ਪਿੱਛੇ ਮੁੜ ਆਇਆ। ਇਸ ਝੜਪ ਵਿੱਚ ਜ਼ੁਲਫ਼ਿਕਾਰ ਖਾਨ ਦੇ ਦੋ ਰਾਜਪੂਤ ਸਾਥੀ, ਬੂੰਦੀ ਦਾ ਰਾਜਾ ਰਾਮ ਸਿੰਘ ਹਾਡਾ ਅਤੇ ਦਤੀਆ ਓੜਛਾ ਦਾ ਰਾਜਾ ਦਲਪਤ ਰਾਉ ਬੁੰਦੇਲਾ ਮਾਰੇ ਗਏ। ਹੌਲੀ-ਹੌਲੀ ਬਹਾਦਰ ਸ਼ਾਹ ਦੀ ਫ਼ੌਜ ਹਾਵੀ ਹੋਣ ਲੱਗ ਪਈ। ਜ਼ੁਲਫ਼ਿਕਾਰ ਖ਼ਾਨ ਇਕ ਤਾਂ ਮੁਹੰਮਦ ਆਜ਼ਮ ਦੇ ਆਕੜਖਾਨ ਰਵੱਈਏ ਤੋਂ ਅਵਾਜ਼ਾਰ ਸੀ ਤੇ ਦੂਜੇ ਉਸ ਨੂੰ ਆਜ਼ਮ ਦੀ ਹਾਰ ਦੇ ਚਿੰਨ੍ਹ ਦਿਖਾਈ ਦੇਣ ਲੱਗ ਪਏ ਸਨ। ਉਹ ਆਪਣੇ ਹਾਥੀ ਤੋਂ ਉਤਰ ਕੇ ਘੋੜੇ 'ਤੇ ਸਵਾਰ ਹੋ ਗਿਆ ਅਤੇ ਗਵਾਲੀਅਰ ਨੂੰ ਆਪਣੇ ਬਾਪ ਅਸਦ ਖਾਨ ਕੋਲ ਭੱਜ ਗਿਆ। ਅਸਦ ਖਾਨ ਔਰੰਗਜ਼ੇਬ ਦਾ ਅਤੇ ਮਗਰੋਂ ਜਾਜੋਂ-ਜੰਗ ਸਮੇਂ ਮੁਹੰਮਦ ਆਜ਼ਮ ਦਾ ਵਜ਼ੀਰੇ-ਆਜ਼ਮ ਸੀ ਅਤੇ ਮੁਹੰਮਦ ਆਜ਼ਮ ਦੇ ਪਰਿਵਾਰ ਦੀਆਂ ਔਰਤਾਂ ਸਮੇਤ ਗਵਾਲੀਅਰ ਵਿੱਚ ਬੈਠਾ ਸੀ। ਇਨ੍ਹਾਂ ਸ਼ਹਿਜ਼ਾਦੀਆਂ ਅਤੇ ਬੇਗਮਾਂ ਵਿੱਚ ਔਰੰਗਜ਼ੇਬ ਦੀ ਧੀ ਅਤੇ ਮੁਹੰਮਦ ਆਜ਼ਮ ਦੀ ਵੱਡੀ ਭੈਣ ਜ਼ੀਨਤ-ਉਨ-ਨਿਸਾ ਬੇਗਮ ਵੀ ਸ਼ਾਮਿਲ ਸੀ।

ਜਿਉਂ-ਜਿਉਂ ਦੁਪਹਿਰ ਦਾ ਸੂਰਜ ਉੱਚਾ ਹੋ ਰਿਹਾ ਸੀ, ਤਿਉਂ-ਤਿਉਂ ਲੜਾਈ ਦਾ ਮੈਦਾਨ ਭੱਖ ਰਿਹਾ ਸੀ। ਤੀਰਾਂ ਦੀ ਸਰ-ਸਰਾਹਟ, ਗੋਲੀਆਂ ਦੀ ਤੜ-ਤੜਾਹਟ ਅਤੇ ਤੋਪਾਂ ਦੀ ਗੜ-ਗੜਾਹਟ ਨਾਲ ਜ਼ਮੀਨ ਅਤੇ ਆਸਮਾਨ ਵਿਚਾਲੇ ਕੁਰਲਾਹਟ ਮਚੀ ਹੋਈ ਸੀ। ਜੈਪੁਰ ਦਾ ਰਾਜਾ ਜੈ ਸਿੰਘ ਆਪਣੇ ਇਕ ਹਜ਼ਾਰ ਸੈਨਿਕਾਂ ਨਾਲ ਮੁਹੰਮਦ ਆਜ਼ਮ ਦੇ ਪੱਖ ਵਿੱਚ ਲੜ ਰਿਹਾ ਸੀ। ਉਸ ਨੇ ਦੇਖਿਆ ਕਿ ਜੰਗ ਦਾ ਰੁਖ਼ ਬਹਾਦਰ ਸ਼ਾਹ ਵੱਲ ਝੁਕ ਰਿਹਾ ਹੈ। ਉਸ ਨੇ ਆਪਣਾ ਤੀਰ ਕਮਾਨ ਹੌਦੇ ਵਿੱਚ ਰੱਖ ਦਿੱਤਾ, ਸਿਰ ਉੱਤੇ ਚਾਦਰ ਵਲ੍ਹੇਟ ਲਈ ਤੇ ਹੌਲੀ-ਹੌਲੀ ਆਪਣਾ ਹਾਥੀ ਤੋਰ ਕੇ ਬਹਾਦਰ ਸ਼ਾਹ ਦੀਆਂ ਫ਼ੌਜਾਂ ਵਿੱਚ ਰਲ ਗਿਆ। ਤਾਰਾ ਆਜ਼ਮ ਦੀ ਫ਼ੌਜ ਦੇ ਕੁਝ ਹੋਰ ਜਰਨੈਲ ਵੀ ਜੰਗ ਦੇ ਮੁਹਾਜ਼ ਤੋਂ ਇਧਰ-ਉਧਰ ਖਿਸਕ ਗਏ। ਲੜਾਈ ਦਾ ਮੈਦਾਨ ਰੇਤਲਾ ਹੋਣ ਕਰਕੇ ਤੋਪਾਂ ਦੇ ਗੋਲਿਆਂ ਨਾਲ ਮਿੱਟੀ-ਘੱਟੇ ਦੇ ਵਾਵਰੋਲੇ ਉੱਡ ਰਹੇ ਸਨ।

ਇੰਜ ਜਾਪਦਾ ਸੀ ਜਿਵੇਂ ਕੁਦਰਤ ਵੀ ਬਹਾਦਰ ਸ਼ਾਹ ਦੀ ਮਦਦ ਕਰ ਰਹੀ ਸੀ। ਦੁਪਹਿਰ ਤੋਂ ਕੁਝ ਚਿਰ ਪਿੱਛੋਂ ਬਹਾਦਰ ਸ਼ਾਹ ਵੱਲੋਂ ਤਾਰਾ ਆਜ਼ਮ ਵੱਲ ਨੂੰ ਤੇਜ਼ ਹਨੇਰੀ ਚੱਲਣ ਲੱਗ ਪਈ। ਤਾਰਾ ਆਜ਼ਮ ਦੀ ਫ਼ੌਜ ਦੇ ਤੀਰ ਹਵਾ ਦੇ ਵਿਰੋਧੀ ਰੁਖ਼ ਕਾਰਨ ਆਪਣੇ ਨਿਸ਼ਾਨਿਆਂ ਉੱਤੇ ਨਾ ਪਹੁੰਚ ਕੇ ਅੱਧ-ਵਿਚਾਲੇ ਹੀ ਡਿੱਗ ਪੈਂਦੇ ਸਨ, ਜਦ ਕਿ ਬਹਾਦਰ ਸ਼ਾਹ ਦੀ ਫ਼ੌਜ ਦੇ ਤੀਰ ਦੁਸ਼ਮਣਾਂ ਉੱਤੇ ਮੀਂਹ ਵਾਂਗ ਵਰ੍ਹ ਰਹੇ ਸਨ। ਹੁਣ ਤੱਕ ਦੋਵੇਂ ਪਾਸੇ ਕਈ ਚੰਗੇ-ਚੰਗੇ ਜਰਨੈਲ ਅਤੇ ਹਜ਼ਾਰਾਂ ਦੀ ਗਿਣਤੀ ਵਿੱਚ ਸਿਪਾਹੀ ਮਰ ਚੁੱਕੇ ਸਨ। ਬਹਾਦਰ ਸ਼ਾਹ ਵਾਲੇ ਪਾਸੇ ਸੁੱਖ ਇਹ ਰਹੀ ਕਿ ਉਸ ਦਾ ਕੋਈ ਪੁੱਤ-ਪੋਤਾ ਇਸ ਜੰਗ ਵਿੱਚ ਨਹੀਂ ਮਾਰਿਆ ਗਿਆ ਪਰ ਤਾਰਾ ਆਜ਼ਮ ਵਾਲੇ ਪਾਸੇ ਮੌਤ ਨੇ ਰੱਜ ਕੇ ਆਹੂ ਲਾਹੇ। ਹਾਥੀ ਉੱਤੇ ਸਵਾਰ ਤਾਰਾ ਆਜ਼ਮ ਦਾ ਵੱਡਾ ਪੁੱਤਰ ਬਿਦਰ ਬਖ਼ਤ ਸਭ ਤੋਂ ਅੱਗੇ ਹੋ ਕੇ ਲੜ ਰਿਹਾ ਸੀ। ਉਸ ਦੇ ਹੌਦੇ ਵਿੱਚ ਉਸ ਦਾ ਪੁੱਤਰ ਬਿਦਰ ਦਿਲ ਵੀ ਬੈਠਾ ਸੀ। ਬਿਦਰ ਬਖ਼ਤ ਨੂੰ ਕਈ ਤੀਰ ਲੱਗੇ ਪਰ ਉਹ ਲੜਦਾ ਹੀ ਗਿਆ। ਆਖਰ ਇਕ ਛੋਟੀ ਤੋਪ ਦੇ ਗੋਲੇ ਨੇ ਉਸ ਦੀ

ਜਾਨ ਲੈ ਲਈ ਅਤੇ ਉਹ ਬੇਜਾਨ ਹੋ ਕੇ ਹੌਦੇ ਵਿੱਚ ਡਿੱਗ ਪਿਆ। ਉਸ ਦਾ ਪੁੱਤਰ ਬਿਦਰ ਦਿਲ ਵੀ ਜ਼ਖ਼ਮੀ ਹੋ ਗਿਆ।

ਹਰਾਵਲ ਦਸਤੇ ਵਿੱਚ ਬਿਦਰ ਬਖਤ ਦੀ ਥਾਂ ਹੁਣ ਉਸ ਦੇ ਛੋਟੇ ਭਰਾ ਵਾਲਾਜਾਹ ਨੇ ਸੰਭਾਲ ਲਈ। ਉਸ ਦੇ ਸੱਜੇ-ਖੱਬੇ ਲੜਦੇ ਕਈ ਜਰਨੈਲ ਮਾਰੇ ਗਏ ਅਤੇ ਬਾਅਦ ਦੁਪਹਿਰ ਤਕਰੀਬਨ ਚਾਰ ਵਜੇ ਉਹ ਆਪ ਵੀ ਕਈ ਜ਼ਖਮ ਲੱਗ ਜਾਣ ਕਰਕੇ ਬੇਹੋਸ਼ ਹੋ ਕੇ ਹੌਦੇ ਵਿੱਚ ਡਿੱਗ ਪਿਆ। ਕੁਝ ਚਿਰ ਪਿੱਛੋਂ ਬਹੁਤਾ ਖ਼ੂਨ ਵਗ ਜਾਣ ਕਰਕੇ ਉਸ ਦੀ ਮੌਤ ਹੋ ਗਈ।

ਹੁਣ ਮੁਹੰਮਦ ਆਜ਼ਮ ਆਪ ਜੰਗ ਦੀ ਪਹਿਲੀ ਸਫ਼ ਵਿੱਚ ਆਣ ਡਟਿਆ। ਉਸ ਦਾ ਪੁੱਤਰ ਅਲੀ ਤਬਰ ਵੀ ਉਸਦੇ ਹੌਦੇ ਵਿੱਚ ਬੈਠਾ ਸੀ। ਪਰ ਕੁਦਰਤ ਨੇ ਜਿਵੇਂ ਤਾਰਾ ਆਜ਼ਮ ਨੂੰ ਹਰਾਉਣਾ ਮਿਥਿਆ ਹੋਇਆ ਸੀ, ਉਸ ਦੇ ਨਾਮੀ-ਗਰਾਮੀ ਜਰਨੈਲ ਸ਼ੇਰ ਅਫ਼ਗਾਨ ਖਾਨ, ਜਾਂਬਾਜ਼ ਖਾਨ, ਸ਼ੁਜਾਇਤ ਖਾਨ, ਸ਼ਾਹ ਨਵਾਜ਼ ਖਾਨ, ਮਸਤ ਅਲੀ ਖਾਨ, ਤਾਰੀ ਖਾਨ ਅਤੇ ਮੀਰ ਨਿਆਜ਼ ਆਦਿ ਥੋੜ੍ਹੇ ਹੀ ਸਮੇਂ ਵਿੱਚ ਇਕ-ਇਕ ਕਰਕੇ ਮਾਰੇ ਗਏ। ਤਾਰਾ ਆਜ਼ਮ ਨੂੰ ਪੁੱਤਰਾਂ ਅਤੇ ਜਰਨੈਲਾਂ ਦੀ ਮੌਤ ਨੇ ਜਿਵੇਂ ਪਾਗ਼ਲ ਕਰ ਦਿੱਤਾ। ਉਹ ਵਰ੍ਹਦੇ ਤੀਰਾਂ ਅਤੇ ਗੋਲੀਆਂ ਦੀ ਪ੍ਰਵਾਹ ਨਾ ਕਰਦਾ ਹੋਇਆ ਅੰਨ੍ਹੇਵਾਹ ਧੁਸ ਦਿੰਦਾ, ਰਣਭੂਮੀ ਵਿੱਚ ਅੱਗੇ ਹੀ ਅੱਗੇ ਵਧਦਾ ਗਿਆ। ਮੁਹੰਮਦ ਕਾਸਿਮ ਦੇ ਹਵਾਲੇ ਨਾਲ ਵਿਲੀਅਮ ਇਰਵਿਨ ਲਿਖਦੇ ਹਨ ਕਿ ਇਕ ਤੋਂ ਬਾਅਦ ਇਕ ਤਾਰਾ ਆਜ਼ਮ ਦੇ ਚਾਰ ਮਹਾਵਤ ਮਾਰੇ ਗਏ। ਪੰਜਵੇਂ ਮਹਾਵਤ ਨੇ ਹਾਥੀ ਨੂੰ ਤੇਜ਼ ਚਲਾਉਣ ਵਿੱਚ ਕੁਝ ਹੀਲ-ਹੁੱਜਤ ਕੀਤੀ ਤਾਂ ਤਾਰਾ ਆਜ਼ਮ ਨੇ ਮਹਾਵਤ ਨੂੰ ਹਾਥੀ ਉੱਤੋਂ ਹੇਠਾਂ ਸੁੱਟ ਦਿੱਤਾ ਅਤੇ ਹਾਥੀ ਨੂੰ ਆਪ ਤੋਰਨ ਲੱਗ ਪਿਆ। ਹੁਣ ਤੱਕ ਮੁਹੰਮਦ ਆਜ਼ਮ ਦੇ ਕਈ ਤੀਰ ਲੱਗ ਚੁੱਕੇ ਸਨ। ਤੀਰਾਂ ਨਾਲ ਵਿੰਨ੍ਹਿਆ ਉਹ ਅੱਗੇ ਹੀ ਅੱਗੇ ਜਾ ਰਿਹਾ ਸੀ ਕਿ ਬੰਦੂਕ ਦੀ ਇਕ ਗੋਲੀ ਉਸ ਦੇ ਮੱਥੇ ਵਿੱਚ ਆਣ ਲੱਗੀ ਅਤੇ ਬਾਦਸ਼ਾਹੀ ਦੇ ਸੁਪਨੇ ਲੈਂਦੇ ਮੁਹੰਮਦ ਆਜ਼ਮ ਦੇ ਜੀਵਨ ਦਾ ਅੰਤ ਕਰ ਗਈ।

'ਸ੍ਰੀ ਗੁਰੂ ਸੋਭਾ' ਦੇ ਕਰਤਾ, ਕਵੀ ਸੈਨਾਪਤਿ ਨੇ ਮੁਹੰਮਦ ਆਜ਼ਮ ਦੇ ਪੁੱਤਰਾਂ ਸਹਿਤ ਰਣ ਵਿੱਚ ਜੂਝ ਮਰਨ ਨੂੰ ਬੜੇ ਪ੍ਰਸ਼ੰਸਾਮਈ ਸ਼ਬਦਾਂ ਵਿੱਚ ਅੰਕਿਤ ਕੀਤਾ ਹੈ। ਉਹ ਕਹਿੰਦੇ ਹਨ : ਕੋਈ ਵੀ ਸੁਲਤਾਨ ਆਜ਼ਮ ਸ਼ਾਹ ਦਾ ਸਾਨੀ ਨਹੀਂ, ਜਿਸ ਨੇ ਰਣ ਵਿੱਚ ਲੋਹੇ ਦੀ ਲਾਜ ਭਾਵ ਸ਼ਸਤਰਾਂ ਦੀ ਲਾਜ ਰੱਖ ਲਈ। ਉਹ ਪੁੱਤਰਾਂ ਸਹਿਤ ਰਣ ਵਿੱਚ ਜੂਝ ਮਰਿਆ। ਐਸੀ ਕਰਨੀ ਹੋਰ ਕਿਸੇ ਨੇ ਨਹੀਂ ਕੀਤੀ। ਇਸ ਗੱਲ ਨੂੰ ਸਾਰਾ ਜਹਾਨ ਜਾਣਦਾ ਹੈ—

ਸਾਨੀ ਆਜਮ ਸਾਹ ਕੀ,
ਅਵਰ ਨਹੀ ਸੁਲਤਾਨ।
ਲੋਹ ਲਾਜ ਜਿਨ ਰਣ ਵਿਖੈ,
ਐਸੀ ਕਰੀ ਨਿਦਾਨ।
ਜੂਝ ਮਰੇ ਰਣ ਮੇ ਤਬੈ,
ਸੁਤਨ ਸਹਿਤ ਇਮ ਜਾਨ।
ਐਸੀ ਕਿਨਹੂ ਨਾ ਕਰੀ,
ਜਾਨਤ ਸਕਲ ਜਹਾਨ। —ਅਧਿ: ਪੰਦਰ੍ਹਵਾਂ

ਮੁਹੰਮਦ ਆਜ਼ਮ ਦੇ ਮਰਨ ਨਾਲ ਜੰਗ ਸਮਾਪਤ ਹੋ ਗਈ ਅਤੇ ਇਹ ਨਿਰਨਾ ਵੀ ਹੋ ਗਿਆ ਕਿ ਹਿੰਦੁਸਤਾਨ ਦਾ ਅਗਲਾ ਬਾਦਸ਼ਾਹ, ਸ਼ਾਹ ਆਲਮ ਮੁਹੰਮਦ ਮੁਅੱਜ਼ਮ ਬਹਾਦਰ ਸ਼ਾਹ ਹੋਵੇਗਾ। ਇਸ ਵੇਲੇ ਸੂਰਜ ਡੁੱਬ ਰਿਹਾ ਸੀ। 18 ਜੂਨ, 1707 ਦੀ ਇਹ ਸ਼ਾਮ ਮੁਹੰਮਦ ਆਜ਼ਮ ਦੀ ਜ਼ਿੰਦਗੀ ਦੀ ਸ਼ਾਮ ਬਣ ਗਈ। ਤਾਰਾ ਆਜ਼ਮ ਦੀ ਮੌਤ 'ਹੰਕਾਰਿਆ ਸੋ ਮਾਰਿਆ' ਦੀ ਕਹਾਵਤ ਨੂੰ ਸਹੀ ਸਿੱਧ ਕਰਦੀ ਹੈ।

ਜਾਜੋ-ਜੰਗ ਦੀ ਪਹਿਲੀ ਝੜਪ ਵਿੱਚ ਬਹਾਦਰ ਸ਼ਾਹ ਦਾ ਇਕ ਅਹਿਲਕਾਰ ਰੁਸਤਮ ਦਿਲ ਖਾਨ, ਮੁਹੰਮਦ ਆਜ਼ਮ ਦੀ ਫ਼ੌਜ ਵਿੱਚ ਜਾ ਰਲਿਆ ਸੀ। ਉਸ ਨੂੰ ਆਪਣੀ ਭੁੱਲ ਬਖ਼ਸ਼ਾਉਣ ਲਈ ਅਤੇ ਜਾਜੋ-ਜੰਗ ਦੇ ਜੇਤੂ, ਬਹਾਦਰ ਸ਼ਾਹ ਨੂੰ ਖ਼ੁਸ਼ ਕਰਨ ਲਈ ਇਕ ਤਰਕੀਬ ਸੁੱਝੀ। ਉਹ ਫਟਾਫਟ ਉਸ ਹਾਥੀ ਉੱਤੇ ਚੜ੍ਹ ਗਿਆ, ਜਿਸ ਦੇ ਹੌਦੇ ਵਿੱਚ ਤਾਰਾ ਆਜ਼ਮ ਦੀ ਲਾਸ਼ ਪਈ ਸੀ। ਉਸ ਨੇ ਤਲਵਾਰ ਮਾਰ ਕੇ ਤਾਰਾ ਆਜ਼ਮ ਦਾ ਸਿਰ ਵੱਢ ਲਿਆ ਅਤੇ ਬਹਾਦਰ ਸ਼ਾਹ ਦੇ ਡੇਰੇ ਜਾ ਕੇ ਉਸ ਦੇ ਪੈਰਾਂ ਵਿੱਚ ਰੱਖ ਦਿੱਤਾ।

ਉਸ ਨੂੰ ਉਮੀਦ ਸੀ ਕਿ ਆਪਣੇ ਦੁਸ਼ਮਣ ਦਾ ਕੱਟਿਆ ਹੋਇਆ ਸਿਰ ਵੇਖ ਕੇ ਬਹਾਦਰ ਸ਼ਾਹ ਬਹੁਤ ਖ਼ੁਸ਼ ਹੋਵੇਗਾ ਅਤੇ ਉਸ ਨੂੰ ਚੰਗਾ ਚੋਖਾ ਇਨਾਮ ਦੇਵੇਗਾ। ਪਰ ਆਪਣੇ ਛੋਟੇ ਭਰਾ ਦੇ ਵੱਢੇ ਹੋਏ ਸਿਰ ਨੂੰ ਵੇਖ ਕੇ ਬਹਾਦਰ ਸ਼ਾਹ ਦਾ ਦਿਲ

ਗ਼ਮ ਨਾਲ ਭਰ ਗਿਆ ਅਤੇ ਰੁਸਤਮ ਦਿਲ ਖਾਨ ਨੂੰ ਫਿੱਟ ਲਾਅਨਤ ਤੋਂ ਬਿਨਾਂ ਕੁਝ ਵੀ ਹਾਸਲ ਨਾ ਹੋਇਆ। ਆਪਣੇ ਭਰਾ ਦੇ ਇਸ ਹਸ਼ਰ ਨੂੰ ਦੇਖ ਕੇ ਬਹਾਦਰ ਸ਼ਾਹ ਫੁੱਟ-ਫੁੱਟ ਕੇ ਰੋਣ ਲੱਗ ਪਿਆ।

ਬਹਾਦਰ ਸ਼ਾਹ ਦੀ ਇਸ ਰਹਿਮਦਿਲੀ ਨੂੰ ਭਾਈ ਕੋਇਰ ਸਿੰਘ ਨੇ ਆਪਣੇ ਗ੍ਰੰਥ 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' ਵਿੱਚ ਦਰਜ ਕੀਤਾ ਹੈ। ਉਹ ਲਿਖਦੇ ਹਨ : ਮੁਹੰਮਦ ਆਜ਼ਮ ਦੀ ਲਾਸ਼ ਨੂੰ ਵੇਖ ਕੇ ਸਾਰਿਆਂ ਨੇ ਫ਼ਾਤਿਹਾ ਪੜ੍ਹਿਆ ਭਾਵ ਆਜ਼ਮ ਦੀ ਆਤਮਾ ਦੇ ਕਲਿਆਣ ਲਈ ਕੁਰਾਨ ਸ਼ਰੀਫ਼ ਦੀਆਂ ਆਇਤਾਂ ਪੜ੍ਹੀਆਂ ਅਤੇ ਫੇਰ ਬਹਾਦਰ ਸ਼ਾਹ ਫੁੱਟ-ਫੁੱਟ ਕੇ ਰੋਣ ਲੱਗ ਪਿਆ। ਵੈਰ ਜਿਉਂਦਿਆਂ ਨਾਲ ਹੁੰਦੇ ਹਨ, ਮੌਤ ਨਾਲ ਸਾਰੇ ਵੈਰ ਮੁਕ ਜਾਂਦੇ ਹਨ—

ਸਭ ਮਿਲ ਫਾਇਤ ਦੀਨ ਅਗਾਰੀ।
ਸਾਹ ਬਹਾਦੁਰ ਰੋਵਤ ਭਾਰੀ।
ਜੀਵਤ ਕੇ ਸਭ ਬੈਰ ਅਟਾਈ।
ਮੂਏ ਸੁਪਨ ਸਮ ਹੋਇ ਤਹਾਂਈ। —ਅਧਿ: ਉੱਨ੍ਹੀਵਾਂ

ਨਾਗਰੀ ਪ੍ਰਚਾਰਨੀ ਸਭਾ ਬਨਾਰਸ ਦੀ ਸਰਪ੍ਰਸਤੀ ਹੇਠ ਛਪੀ, ਸ੍ਰੀ ਬੇਣੀ ਪ੍ਰਸਾਦਿ ਰਚਿਤ ਹਿੰਦੀ ਪੁਸਤਕ 'ਗੁਰੂ ਗੋਬਿੰਦ ਸਿੰਘ' (ਪ੍ਰਕਾਸ਼ਕ : ਇੰਡੀਅਨ ਪ੍ਰੈੱਸ ਲਿਮਟਿਡ ਪ੍ਰਯਾਗ, 1931) ਅਨੁਸਾਰ ਬਹਾਦਰ ਸ਼ਾਹ ਨੇ ਸਿੱਖ ਫ਼ੌਜ ਨੂੰ ਰਾਖਵੀਂ ਫ਼ੌਜ ਵਜੋਂ ਆਪਣੇ ਕੋਲ ਰੱਖ ਲਿਆ ਸੀ। ਇਸ ਫ਼ੌਜ ਨੇ ਘਮਸਾਨ ਦੀ ਜੰਗ ਸਮੇਂ ਵੈਰੀ ਦਲ ਉੱਤੇ ਆਖ਼ਰੀ ਨਿਰਣਈ ਚੋਟ ਮਾਰਨ ਲਈ, ਅੰਬਾਂ ਦੇ ਇਕ ਝੁੰਡ ਵਿੱਚੋਂ ਨਿਕਲ ਕੇ ਹਮਲਾ ਕੀਤਾ ਅਤੇ ਮੁਹੰਮਦ ਆਜ਼ਮ ਦੀ ਫ਼ੌਜ ਨੂੰ ਤਿਤਰ-ਬਿਤਰ ਕਰ ਦਿੱਤਾ, ਜਿਸ ਨਾਲ ਜੰਗ ਦਾ ਪਾਸਾ ਬਹਾਦਰ ਸ਼ਾਹ ਦੀ ਜਿੱਤ ਵੱਲ ਪਲਟ ਗਿਆ।

ਇਰਵਿਨ ਦੀ ਸੂਚਨਾ ਅਨੁਸਾਰ ਇਸ ਜੰਗ ਵਿੱਚ ਦਸ ਤੋਂ ਬਾਰਾਂ ਹਜ਼ਾਰ ਸੈਨਿਕ ਮਾਰੇ ਗਏ, ਜਿਨ੍ਹਾਂ ਵਿੱਚ ਬਹੁਗਿਣਤੀ ਮੁਹੰਮਦ ਆਜ਼ਮ ਦੇ ਸੈਨਿਕਾਂ ਦੀ ਸੀ। ਭਾਈ ਧਰਮ ਸਿੰਘ ਦੀ ਕਮਾਨ ਵਿੱਚ ਜੋ ਤਿੰਨ-ਚਾਰ ਸੌ ਸਿੱਖ ਇਸ ਜੰਗ ਵਿੱਚ ਸ਼ਾਮਿਲ ਹੋਏ ਸਨ, ਕੀ ਉਨ੍ਹਾਂ ਵਿੱਚੋਂ ਵੀ ਕੋਈ ਸਿੱਖ ਸ਼ਹੀਦ ਹੋਇਆ ਸੀ? ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ, ਕਿਉਂਕਿ ਸਿੱਖ ਇਤਿਹਾਸ ਦੇ ਕਿਸੇ ਵੀ ਨਵੇਂ ਜਾਂ ਪੁਰਾਣੇ ਗ੍ਰੰਥ ਵਿੱਚ ਐਸੀ ਕੋਈ ਸੂਚਨਾ ਨਹੀਂ ਮਿਲਦੀ ਕਿ ਜਾਜੋਂ ਦੀ ਜੰਗ ਵਿੱਚ ਕੋਈ ਸਿੱਖ ਸ਼ਹੀਦ ਹੋਇਆ ਹੋਵੇ।

ਪਤਾ ਲੱਗਾ ਹੈ ਕਿ ਜਾਜੋਂ ਦੀ ਉਹ ਸੱਤ-ਅੱਠ ਕਿੱਲੇ ਧਰਤੀ ਬੇਆਬਾਦ ਤੇ ਵੀਰਾਨ ਪਈ ਹੈ, ਜਿਥੇ ਅੱਜ ਤੋਂ 300 ਸਾਲ ਪਹਿਲਾਂ ਬਹਾਦਰ ਸ਼ਾਹ ਅਤੇ ਮੁਹੰਮਦ ਆਜ਼ਮ ਦੀਆਂ ਫ਼ੌਜਾਂ ਟਕਰਾਈਆਂ ਸਨ। ਉਸ ਧਰਤੀ ਵਿੱਚੋਂ ਹੱਡੀਆਂ ਅਤੇ ਹਥਿਆਰਾਂ ਦੇ ਟੁਕੜੇ ਆਮ ਤੌਰ 'ਤੇ ਲੱਭਦੇ ਰਹਿੰਦੇ ਹਨ। ਇਸ ਬੰਜਰ ਜ਼ਮੀਨ ਉੱਤੇ ਇਕ ਵੱਡੀ ਮਸਜਿਦ ਖੜ੍ਹੀ ਹੈ ਜੋ ਜਾਜੋਂ-ਜੰਗ ਦੀ ਯਾਦ ਨੂੰ ਤਾਜ਼ਾ ਕਰਦੀ ਹੈ। ਜੰਗ ਤੋਂ ਬਾਅਦ ਬਹਾਦਰ ਸ਼ਾਹ ਨੇ ਮੁਹੰਮਦ ਆਜ਼ਮ, ਬਿਦਰ ਬਖ਼ਤ ਅਤੇ ਵਾਲਾ-ਜਾਹ ਦੀਆਂ ਲਾਸ਼ਾਂ ਹਮਾਯੂੰ ਦੇ ਮਕਬਰੇ ਵਿੱਚ ਦਫ਼ਨਾਉਣ ਲਈ ਦਿੱਲੀ ਭੇਜ ਦਿੱਤੀਆਂ ਪਰ ਜਾਜੋਂ ਦੀ ਉਪਰੋਕਤ ਮਸਜਿਦ ਵਿੱਚ ਵੀ ਇਕ ਕਬਰ ਬਣੀ ਹੋਈ ਹੈ, ਜਿਸ ਨੂੰ ਤਾਰਾ ਆਜ਼ਮ ਦੀ ਕਬਰ ਕਹਿੰਦੇ ਹਨ। ਸ਼ਾਇਦ ਇਹ ਉਹੀ ਥਾਂ ਹੈ, ਜਿਥੇ ਤਾਰਾ ਆਜ਼ਮ ਮਾਰਿਆ ਗਿਆ ਸੀ। ਉਰਦੂ ਦੇ ਇਕ ਸ਼ਾਇਰ ਨੇ ਸ਼ਾਇਦ ਇਸੇ ਮੌਕੇ ਲਈ ਇਹ ਸ਼ਿਅਰ ਲਿਖਿਆ ਹੈ—

ਜ਼ਮਾਨੇ ਨੇ ਮਾਰੇ ਜਵਾਂ ਕੈਸੇ ਕੈਸੇ।
ਜ਼ਮੀਂ ਖਾ ਗਈ ਆਸਮਾਂ ਕੈਸੇ ਕੈਸੇ।

• • •

# 120

## ਬਹਾਦਰ ਸ਼ਾਹ ਆਗਰੇ ਵਿੱਚ

ਬਹਾਦਰ ਸ਼ਾਹ ਨੇ 18 ਜੂਨ, 1707 ਦੀ ਰਾਤ ਜਾਜੋਂ ਦੇ ਮੈਦਾਨੇ-ਜੰਗ ਵਿੱਚ ਇਕ ਸ਼ਾਮਿਆਨੇ ਹੇਠ ਬਿਤਾਈ। ਉਸ ਦਾ ਵਫ਼ਾਦਾਰ ਵਜ਼ੀਰ ਮੁਨਇਮ ਖਾਨ ਦਿਨ ਭਰ ਦੀ ਜੰਗ ਵਿੱਚ ਸਖ਼ਤ ਜ਼ਖ਼ਮੀ ਹੋ ਗਿਆ ਸੀ। ਜ਼ਖ਼ਮਾਂ ਦੀ ਪੀੜ ਅਤੇ ਥਕਾਵਟ ਕਾਰਨ ਉਸ ਦਾ ਸ਼ਰੀਰ ਡਿਗੂੰ-ਡਿਗੂੰ ਕਰ ਰਿਹਾ ਸੀ ਪਰ ਫੇਰ ਵੀ ਉਹ ਰਣਭੂਮੀ ਵਿੱਚ ਅੱਧੀ ਰਾਤ ਤੱਕ ਖੜ੍ਹਾ ਰਿਹਾ। ਸਿਪਾਹੀਆਂ ਨੂੰ ਲੁੱਟਮਾਰ ਤੋਂ ਵਰਜਿਆ। ਜੰਗ ਵਿੱਚ ਮਾਰੇ ਗਏ ਸੈਨਿਕਾਂ ਦੀਆਂ ਲਾਸ਼ਾਂ ਨੂੰ ਇਕ ਥਾਂ ਇਕੱਠਾ ਕਰਕੇ ਸਾਂਝੀ ਕਬਰ ਵਿੱਚ ਦਫ਼ਨ ਕਰਵਾਇਆ। ਮੁਗਲ ਦਰਬਾਰ ਦੇ ਪੁਰਾਣੇ ਵਫ਼ਾਦਾਰ, ਬਾਰਹਾ ਦੇ ਦੋ ਸਈਅਦ ਭਰਾ ਹਸਨ ਅਲੀ ਖਾਂ ਅਤੇ ਹੁਸੈਨ ਅਲੀ ਖਾਂ ਇਕ ਥਾਂ ਲਾਸ਼ਾਂ ਦੇ ਢੇਰ ਵਿੱਚ ਬੇਹੋਸ਼ ਪਏ ਸਨ। ਉਨ੍ਹਾਂ ਨੂੰ ਚੁਕਵਾ ਕੇ ਉਨ੍ਹਾਂ ਦੇ ਦਵਾ-ਦਾਰੂ ਦਾ ਪ੍ਰਬੰਧ ਕੀਤਾ। ਬਹਾਦਰ ਸ਼ਾਹ ਦੀ ਜਿੱਤ ਵਿੱਚ ਮੁਨਇਮ ਖਾਨ ਦੀ ਯੋਗਤਾ ਅਤੇ ਵਫ਼ਾਦਾਰੀ ਦਾ ਬਹੁਤ ਵੱਡਾ ਯੋਗਦਾਨ ਸੀ।

ਬਹਾਦਰ ਸ਼ਾਹ ਦੇ ਰਣਭੂਮੀ ਵਿੱਚ ਰਾਤ ਬਿਤਾਉਣ ਦੀ ਪੁਸ਼ਟੀ 'ਗੁਰ ਬਿਲਾਸ' ਦੇ ਕਰਤਾ ਭਾਈ ਸੁੱਖਾ ਸਿੰਘ ਵੀ ਕਰਦੇ ਹਨ। ਭਾਈ ਸਾਹਿਬ ਲਿਖਦੇ ਹਨ ਕਿ ਬਹਾਦਰ ਸ਼ਾਹ ਨੇ ਰਣਭੂਮੀ ਵਿੱਚ ਉਸੇ ਥਾਂ ਡੇਰਾ ਕੀਤਾ, ਜਿਥੇ ਉਸ ਨੂੰ ਆਪਣੇ ਦੁਸ਼ਮਣ (ਤਾਰਾ ਆਜ਼ਮ) ਦੀ ਲਾਸ਼ ਮਿਲੀ ਸੀ—

ਡੇਰਾ ਦੀਨੋ ਤਹੀ ਕਰਾਈ।
ਜਹਾਂ ਲੋਥ ਨਿਜ ਰਿਪ ਕੀ ਪਾਈ। —ਅਧਿ: ਪੰਞੀਵਾਂ

ਭਾਈ ਸੰਤੋਖ ਸਿੰਘ ਵੀ ਲਿਖਦੇ ਹਨ ਕਿ ਬਹਾਦਰ ਸ਼ਾਹ ਨੇ ਜੰਗ ਦੀ ਧਰਤੀ 'ਤੇ ਡੇਰਾ ਕੀਤਾ ਅਤੇ ਅੱਲਾ ਦਾ ਸ਼ੁਕਰ ਕਰਦਿਆਂ ਆਖਿਆ : ਐ ਖੁਦਾ, ਤੂੰ ਮੈਨੂੰ ਦੀਨ ਮਸਕੀਨ ਦੇਖ ਕੇ ਬਾਦਸ਼ਾਹੀ ਬਖ਼ਸ਼ੀ ਹੈ—

ਡੇਰਾ ਕਰਯੋ ਜੰਗ ਕੀ ਧਰਨੀ।
ਸਿਫਤ ਖੁਦਾਇ ਅਲਹ ਕੀ ਬਰਨੀ।
'ਅਹੈ ਸ਼ੁਕਰ ਤੇਰੀ ਦਰਗਾਹ।
ਦੀਨ ਦੇਖਿ ਕੀਨਸਿ ਪਤਿਸ਼ਾਹ। —ਸੂਰਜ ਪ੍ਰਕਾਸ਼, ਐਨ 1, ਅੰਸੂ 43

ਭਾਈ ਸੰਤੋਖ ਸਿੰਘ ਨੇ ਤਾਂ ਇਹ ਵੀ ਲਿਖਿਆ ਹੈ ਕਿ ਬਹਾਦਰ ਸ਼ਾਹ ਨੇ ਭਾਈ ਧਰਮ ਸਿੰਘ ਨੂੰ ਬੁਲਾ ਕੇ ਬੜੇ ਆਦਰ ਨਾਲ ਆਪਣੇ ਪਾਸ ਬਿਠਾਇਆ ਅਤੇ ਆਖਿਆ, 'ਧੰਨ ਹਨ ਗੁਰੂ ਜੀ, ਜਿਨ੍ਹਾਂ ਨੇ ਮੇਰੀ ਮਦਦ ਕੀਤੀ। ਆਪਣਾ ਵਚਨ ਪੂਰਾ ਕਰਕੇ ਮੈਨੂੰ ਪਾਤਸ਼ਾਹੀ ਬਖਸ਼ੀ'—

ਧਰਮ ਸਿੰਘ ਕੋ ਸਾਦਰ ਪਾਸ।
ਕਰਯੋ ਬਿਠਾਵਨਿ ਬਾਕ ਪ੍ਰਕਾਸ਼।
'ਧੰਨ ਗੁਰੂ ਮਮ ਮਦਤਿ ਨਿਬਾਹੀ।
ਪੂਰਨ ਬਾਕ, ਦਈ ਪਤਿਸ਼ਾਹੀ।'

ਅਗਲੇ ਦਿਨ (19 ਜੂਨ, 1707) ਨੂੰ ਬਹਾਦਰ ਸ਼ਾਹ ਜਾਜੋਂ ਤੋਂ ਰਵਾਨਾ ਹੋਇਆ ਅਤੇ ਇਕ ਜੇਤੂ ਦੀ ਹੈਸੀਅਤ ਵਿੱਚ ਉਸ ਨੇ ਆਗਰੇ ਵਿੱਚ ਪ੍ਰਵੇਸ਼ ਕੀਤਾ। ਕੁਝ ਲੇਖਕ ਆਗਰੇ ਦੇ ਕਿਲੇ ਵਿੱਚ ਬਹਾਦਰ ਸ਼ਾਹ ਦਾ ਕਿਆਮ ਕਰਨਾ ਲਿਖਦੇ ਹਨ। ਜੋ ਠੀਕ ਨਹੀਂ ਹੈ। ਜੰਗ ਤੋਂ ਪਹਿਲਾਂ ਜਦੋਂ ਬਹਾਦਰ ਸ਼ਾਹ ਕਾਬਲ ਤੋਂ ਆਗਰੇ ਪਹੁੰਚਿਆ ਸੀ ਤਾਂ ਉਸ ਨੇ ਆਗਰੇ ਤੋਂ ਬਾਹਰ ਦਹਰ-ਆਰਾ ਬਾਗ਼ ਵਿੱਚ ਡੇਰਾ ਕੀਤਾ ਸੀ। ਹੁਣ ਜਦੋਂ ਉਸ ਨੇ ਜਾਜੋਂ ਤੋਂ ਆਗਰੇ ਵਿੱਚ ਪ੍ਰਵੇਸ਼ ਕੀਤਾ ਤਾਂ ਫੇਰ ਆਪਣੇ ਉਸੇ ਅਸਥਾਨ 'ਤੇ ਭਾਵ ਦਹਰ-ਆਰਾ ਬਾਗ਼ ਵਿੱਚ ਹੀ ਨਿਵਾਸ ਕੀਤਾ। ਵਿਲੀਅਮ ਇਰਵਿਨ ਲਿਖਦੇ ਹਨ ਕਿ ਜਿਉਂ ਹੀ ਬਹਾਦਰ ਸਾਹ ਆਗਰੇ ਦੇ ਨੇੜੇ ਦਹਰ-ਆਰਾ ਬਾਗ਼ ਵਿੱਚ ਪਰਤਿਆ, ਉਸ ਨੇ ਆਮ ਜਨਤਾ ਲਈ ਖੁੱਲ੍ਹਾ ਇਕ ਦਰਬਾਰ

ਕੀਤਾ, ਜਿਸ ਵਿੱਚ ਅਮੀਰਾਂ-ਵਜ਼ੀਰਾਂ ਨੇ ਉਸ ਨੂੰ ਕੱਲ੍ਹ ਦੀ ਜਿੱਤ ਉੱਤੇ ਵਧਾਈਆਂ ਦਿੱਤੀਆਂ। (ਦੀ ਲੇਟਰ ਮੁਗਲਜ਼, ਪੰਨਾ : 35)

ਵਿਲੀਅਮ ਇਰਵਿਨ ਦਹਰ-ਆਰਾ ਬਾਗ ਬਾਰੇ ਇਕ ਫੁੱਟ-ਨੋਟ ਵਿੱਚ ਹੇਠ ਲਿਖੀ ਸੂਚਨਾ ਦਿੰਦੇ ਹਨ—

ਇਹ ਬਾਗ ਸੁਲਤਾਨਗੰਜ ਦੇ ਨੇੜੇ ਪੋਈਆਹ ਘਾਟ (Poyah Ghat) ਦੇ ਪਾਸ ਹੈ। ਜਾਪਦਾ ਹੈ ਕਿ ਆਗਰੇ ਵਿੱਚ ਤਕਰੀਬਨ ਇਕੋ ਜਿਹੇ ਨਾਵਾਂ ਵਾਲੇ ਦੋ ਬਾਗ ਹਨ—ਬਾਗ ਦਹਰਾ ਤੇ ਬਾਗ ਦਹਰ-ਆਰਾ। ਬਾਗ ਦਹਰਾ ਨੂੰ ਨੂਰ ਮੰਜ਼ਿਲ ਵੀ ਕਹਿੰਦੇ ਹਨ। ਇਸ ਵਿੱਚ ਇਕ ਵੱਡਾ ਖੂਹ ਹੈ ਜੋ ਇਸ ਵੇਲੇ ਇਸ ਬਾਗ ਦੀ ਇਕੋ-ਇਕ ਨਿਸ਼ਾਨੀ ਹੈ। ਇਸ ਖੂਹ ਨੂੰ 'ਬਾਵਨ ਲਾਉ ਕਾ ਕੂਆਂ' ਆਖਦੇ ਹਨ। ਇਹ ਥਾਂ ਕਿਲੇ ਦੇ ਦੱਖਣ ਵਿੱਚ ਤਿੰਨ ਮੀਲ ਦੇ ਫਾਸਲੇ 'ਤੇ ਹੈ। ਇਹ ਜਗ੍ਹਾ ਹੁਣ ਛਾਉਣੀ ਦੇ ਘੇਰੇ ਵਿੱਚ ਆ ਗਈ ਹੈ ਅਤੇ ਇਸ ਨੂੰ ਖਵਾਸਪੁਰਾ ਕਹਿੰਦੇ ਹਨ। ਇਸ ਬਾਗ ਦਾ ਨਾਂ ਨੂਰ ਮੰਜ਼ਿਲ, ਮੁਗ਼ਲ ਬਾਦਸ਼ਾਹ ਨੂਰ-ਉ-ਦੀਨ ਮੁਹੰਮਦ ਜਹਾਂਗੀਰ ਦੇ ਨਾਂ ਉੱਤੇ ਰੱਖਿਆ ਗਿਆ। (ਦੀ ਲੇਟਰ ਮੁਗਲਜ਼, ਪੰਨਾ : 21)

ਅਜੋਕੇ ਆਗਰਾ ਸ਼ਹਿਰ ਵਿੱਚ ਮੁਹੱਲਾ ਸੁਲਤਾਨਗੰਜ, ਸ਼ਹਿਰ ਦੇ ਪ੍ਰਸਿੱਧ ਭਗਵਾਨ ਟਾਕੀ ਚੌਕ ਤੋਂ ਇਕ ਕਿਲੋਮੀਟਰ ਦੂਰ ਹੈ ਅਤੇ ਪੋਈਆਹ ਘਾਟ ਇਸੇ ਚੌਕ ਤੋਂ ਦਰਿਆ ਜਮਨਾ ਵੱਲ ਸੱਤ-ਅੱਠ ਕਿਲੋਮੀਟਰ ਦੇ ਫਾਸਲੇ 'ਤੇ ਸਥਿਤ ਹੈ।

ਭਾਈ ਕੋਇਰ ਸਿੰਘ ਨੇ ਬਹਾਦਰ ਸ਼ਾਹ ਦਾ ਆਗਰਾ-ਪ੍ਰਵੇਸ਼ ਬਹੁਤ ਸੋਹਣੇ ਸ਼ਬਦਾਂ ਵਿੱਚ ਲਿਖਿਆ ਹੈ : ਦੋਖੀ ਦੁਸ਼ਮਣ ਸਭ ਖ਼ਤਮ ਹੋ ਗਏ ਤਾਂ ਬਹਾਦਰ ਸ਼ਾਹ ਆਗਰੇ ਆ ਗਿਆ। ਭਾਂਤ-ਭਾਂਤ ਦੇ ਲੋਕਾਂ ਨੇ ਵਧਾਈਆਂ ਦਿੱਤੀਆਂ। ਜਮਨਾ ਨਦੀ ਦੇ ਨੇੜੇ ਡੇਰਾ ਕੀਤਾ, ਜਿਸ ਨੂੰ ਲੋਕ ਸੂਰਜ-ਸੁਤਾ (ਸੂਰਜ ਦੀ ਧੀ) ਕਹਿੰਦੇ ਹਨ—

ਦੁਸਟ ਅਰਿਸਟ ਸਗਲ ਭਏ ਛਾਰਾ।
ਆਯੋ ਆਗਰੇ ਨਗਰ ਮੰਝਾਰਾ।
ਕੀਨ ਮੁਕਾਮ ਆਗਰੇ ਆਈ।
ਭਾਂਤਿ ਭਾਂਤਿ ਪੁਰ ਬਜੀ ਵਧਾਈ।
ਜਮੁਨਾ ਨਦੀ ਨਿਕਟ ਜਹ ਬਹੈ।
ਸੂਰਜ ਸੁਤਾ ਜਾਹਿ ਜਗ ਕਹੈ। —ਗੁਰ ਬਿਲਾਸ ਪਾਤਸ਼ਾਹੀ ਦਸਵੀਂ, ਅਧਿ: ਉਨ੍ਹੀਵਾਂ

ਬਹਾਦਰ ਸ਼ਾਹ ਨੇ ਆਗਰੇ ਦੇ ਦਹਰ-ਆਰਾ ਬਾਗ ਵਿੱਚ ਹਿੰਦੁਸਤਾਨ ਦੇ ਬਾਦਸ਼ਾਹ ਵਜੋਂ ਸਜਾਏ ਆਪਣੇ ਪਹਿਲੇ ਦਰਬਾਰ ਵਿੱਚ ਪਹਿਲਾਂ ਤਾਂ ਅਮੀਰਾਂ-ਵਜ਼ੀਰਾਂ ਤੋਂ ਜੰਗ ਦੀ ਜਿੱਤ ਦੀਆਂ ਵਧਾਈਆਂ ਕਬੂਲ ਕੀਤੀਆਂ ਅਤੇ ਫੇਰ ਆਪਣੇ ਵਫ਼ਾਦਾਰ ਸਾਥੀਆਂ ਅਤੇ ਹਮਾਇਤੀਆਂ ਨੂੰ ਅਹੁਦੇ ਤੇ ਇਨਾਮ ਤਕਸੀਮ ਕੀਤੇ। ਸਭ ਤੋਂ ਪਹਿਲਾਂ ਉਸ ਨੇ ਆਪਣੇ ਚਹੁੰਆਂ ਪੁੱਤਰਾਂ ਦੇ ਮਨਸਬ (ਅਹੁਦੇ) ਵਧਾਏ ਅਤੇ ਉਨ੍ਹਾਂ ਨੂੰ ਵੱਖ-ਵੱਖ ਸੂਬਿਆਂ ਦੀਆਂ ਸੂਬੇਦਾਰੀਆਂ ਪ੍ਰਦਾਨ ਕੀਤੀਆਂ। ਸਭ ਤੋਂ ਵੱਡੇ ਪੁੱਤਰ ਮੁਇਜ਼-ਉ-ਦੀਨ ਨੂੰ ਜਹਾਂਦਾਰ ਸ਼ਾਹ ਬਹਾਦਰ ਦਾ ਖਿਤਾਬ ਅਤੇ ਠੱਠਾ ਤੇ ਮੁਲਤਾਨ ਦੀ ਸੂਬੇਦਾਰੀ ਦਿੱਤੀ ਗਈ। ਦੂਜੇ ਪੁੱਤਰ ਮੁਹੰਮਦ ਅਜ਼ੀਮ ਨੂੰ ਅਜ਼ੀਮ-ਉ-ਸ਼ਾਨ ਬਹਾਦਰ ਦਾ ਖਿਤਾਬ ਅਤੇ ਬੰਗਾਲ ਤੇ ਪਟਨਾ ਦੀ ਸੂਬੇਦਾਰੀ ਬਖ਼ਸ਼ੀ ਗਈ। ਤੀਜੇ ਪੁੱਤਰ ਰਫੀ-ਉਲ-ਕਦਰ ਨੂੰ ਰਫੀ-ਉ-ਸ਼ਾਨ ਬਹਾਦਰ ਦਾ ਖਿਤਾਬ ਅਤੇ ਕਾਬਲ ਦੀ ਸੂਬੇਦਾਰੀ ਮਿਲੀ। ਸਭ ਤੋਂ ਛੋਟੇ ਪੁੱਤਰ ਖੁਜਿਸਤਾ ਅਖ਼ਤਰ ਨੂੰ ਜਹਾਨ ਸ਼ਾਹ ਬਹਾਦਰ ਦਾ ਖਿਤਾਬ ਦੇ ਕੇ ਮਾਲਵੇ ਦਾ ਸੂਬੇਦਾਰ ਬਣਾਇਆ ਗਿਆ। ਚਹੁੰਆਂ ਸਾਹਿਬਜ਼ਾਦਿਆਂ ਦੇ ਮਨਸਬ 30000 ਜ਼ਾਤ ਅਤੇ 20000 ਸਵਾਰ ਕਰ ਦਿੱਤੇ ਗਏ।

ਮੁਨਇਮ ਖਾਨ ਲਾਹੌਰ-ਪਿਸ਼ੌਰ ਦੇ ਸਮੇਂ ਤੋਂ ਵੀ ਪਹਿਲਾਂ ਤੋਂ ਬਹਾਦਰ ਸ਼ਾਹ ਨਾਲ ਬੜੀ ਇਮਾਨਦਾਰੀ ਨਾਲ ਵਫ਼ਾਦਾਰੀ ਨਿਭਾ ਰਿਹਾ ਸੀ। ਜਾਜੋਂ ਦੀ ਜੰਗ ਵਿੱਚ ਵੀ ਉਹ ਜ਼ਖ਼ਮਾਂ ਨਾਲ ਚੂਰ-ਚੂਰ ਹੋ ਗਿਆ ਸੀ ਅਤੇ ਕਈ ਦਿਨ ਬਿਸਤਰੇ ਤੋਂ ਨਾ ਉੱਠ ਸਕਿਆ। ਬਹਾਦਰ ਸ਼ਾਹ ਨੇ ਉਸ ਦੇ ਘਰ ਜਾ ਕੇ ਉਸ ਦਾ ਹਾਲ-ਚਾਲ ਪੁੱਛਿਆ ਤੇ ਉਸ ਦਾ ਸਨਮਾਨ ਕੀਤਾ। ਹੁਣ ਤੱਕ ਮੁਨਇਮ ਖਾਨ, ਬਹਾਦਰ ਸ਼ਾਹ ਦਾ ਦੀਵਾਨ ਅਤੇ ਲਾਹੌਰ ਦਾ ਨਾਇਬ ਸੂਬੇਦਾਰ ਸੀ ਅਤੇ ਉਸ ਦਾ ਖਿਤਾਬ 'ਖਾਨ ਜ਼ਮਾਨ' ਸੀ। ਬਹਾਦਰ ਸ਼ਾਹ ਨੇ ਉਸ ਨੂੰ ਆਪਣਾ ਵਜ਼ੀਰ (ਪ੍ਰਧਾਨ ਮੰਤਰੀ) ਨਿਯੁਕਤ ਕੀਤਾ ਅਤੇ ਉਸ ਨੂੰ 'ਖਾਨ-ਖਾਨਾ ਬਹਾਦਰ ਜ਼ਫ਼ਰ ਜੰਗ' ਅਤੇ 'ਯਾਰ-ਏ-ਵਫ਼ਾਦਾਰ' ਦੇ ਖਿਤਾਬ ਬਖਸ਼ੇ। ਉਸ ਦਾ ਮਨਸਬ 1500 ਤੋਂ ਵਧਾ ਕੇ 7000 ਜ਼ਾਤ, 7000 ਸਵਾਰ ਕਰ ਦਿੱਤਾ ਗਿਆ। ਸ੍ਰੀ ਐਸ. ਆਰ. ਸ਼ਰਮਾ ਆਪਣੀ ਪੁਸਤਕ 'ਭਾਰਤ ਮੇਂ ਮੁਗਲ ਸਾਮਰਾਜਯ' ਵਿੱਚ ਲਿਖਦੇ ਹਨ ਕਿ ਉਪਰੋਕਤ ਇਨਾਮਾਂ ਤੋਂ ਬਿਨਾਂ ਬਹਾਦਰ ਸ਼ਾਹ ਨੇ ਮੁਨਇਮ ਖਾਨ ਨੂੰ 'ਇਕ ਕਰੋੜ ਰੁਪਿਆ ਨਕਦ ਇਨਾਮ ਦਿੱਤਾ ਅਤੇ ਏਨਾ ਸਾਮਾਨ ਅਤੇ ਬਖਸ਼ਿਸ਼ਾਂ ਪ੍ਰਦਾਨ ਕੀਤੀਆਂ ਜੋ ਤੈਮੂਰੀ ਖਾਨਦਾਨ ਦੇ ਅਰੰਭ ਤੋਂ ਲੈ ਕੇ ਹੁਣ ਤੱਕ ਕਿਸੇ ਨੂੰ ਨਹੀਂ ਸੀ

ਮਿਲੀਆਂ। ...ਉਸ ਨੂੰ ਦੋ ਕਰੋੜ ਦਾਮ ਇਨਾਮ ਵਿੱਚ ਮਿਲੇ ਅਤੇ ਉਸ ਦਾ ਵਜ਼ੀਰ-ਪਦ ਸਥਾਈ ਕਰ ਦਿੱਤਾ ਗਿਆ। ਮੁਨਇਮ ਖਾਨ ਨੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਨਜ਼ਰਾਨੇ ਵਜੋਂ ਦਸ ਲੱਖ ਰੁਪਏ ਪੇਸ਼ ਕੀਤੇ ਪਰ ਬਹਾਦਰ ਸ਼ਾਹ ਨੇ ਕੇਵਲ ਇਕ ਰੁਪਿਆ ਲੈਣਾ ਹੀ ਮਨਜ਼ੂਰ ਕੀਤਾ।' (ਪੰਨਾ 623) ਮੁਨਇਮ ਖਾਨ ਦੇ ਪੁੱਤਰਾਂ, ਮੁਹੰਮਦ ਨਈਮ ਅਤੇ ਮੁਕੱਰਮ ਖਾਨ ਨੂੰ ਵੀ ਉੱਚੇ ਖਿਤਾਬ ਅਤੇ ਮਨਸਬ ਦਿੱਤੇ ਗਏ। ਬਹਾਦਰ ਸ਼ਾਹ ਨੇ ਆਪਣੇ ਹੋਰ ਜਰਨੈਲਾਂ ਅਤੇ ਵਫ਼ਾਦਾਰ ਸਾਥੀਆਂ ਨੂੰ ਵੀ ਇਨਾਮਾਂ-ਇਕਰਾਮਾਂ ਨਾਲ ਮਾਲਮਾਲ ਕਰ ਦਿੱਤਾ।

ਇਸ ਸਮੇਂ ਬਹਾਦਰ ਸ਼ਾਹ ਨੇ ਇਕ ਬਹੁਤ ਵਧੀਆ ਫ਼ਰਮਾਨ ਜਾਰੀ ਕੀਤਾ ਕਿ ਮੇਰੇ ਵਿਰੁੱਧ ਅਤੇ ਮੇਰੇ ਵਿਰੋਧੀ ਮੁਹੰਮਦ ਆਜ਼ਮ ਦੇ ਪੱਖ ਵਿੱਚ ਲੜਨ ਨੂੰ ਕੋਈ ਜੁਰਮ ਨਹੀਂ ਸਮਝਿਆ ਜਾਵੇਗਾ। ਜਿਹੜੇ ਵੀ ਸਿਪਾਹੀ ਜਾਂ ਅਹਿਲਕਾਰ ਮੇਰੇ ਪਾਸ ਹਾਜ਼ਰ ਹੋਣਗੇ, ਸਭ ਨੂੰ ਬਿਨਾਂ ਵਿਤਕਰੇ ਨੌਕਰੀਆਂ ਅਤੇ ਅਹੁਦੇ ਪ੍ਰਦਾਨ ਕੀਤੇ ਜਾਣਗੇ। ਇਸੇ ਫ਼ਰਮਾਨ ਤਹਿਤ ਗਵਾਲੀਅਰ ਤੋਂ ਮੁਹੰਮਦ ਆਜ਼ਮ ਦੇ ਵਜ਼ੀਰ ਅਸਦ ਖਾਨ ਅਤੇ ਉਸ ਦੇ ਪੁੱਤਰ ਜ਼ੁਲਫ਼ਿਕਾਰ ਖ਼ਾਨ ਨੂੰ, ਮਰਹੂਮ ਔਰੰਗਜ਼ੇਬ ਦੀ ਧੀ ਅਤੇ ਮੁਹੰਮਦ ਆਜ਼ਮ ਤੇ ਬਹਾਦਰ ਸ਼ਾਹ ਦੀ ਭੈਣ ਜ਼ੀਨਤ-ਉਨ-ਨਿਸਾ ਬੇਗਮ ਨੂੰ ਅਤੇ ਮੁਹੰਮਦ ਆਜ਼ਮ ਦੇ ਪਰਿਵਾਰ ਦੀਆਂ ਬੇਗਮਾਂ ਅਤੇ ਸ਼ਹਿਜ਼ਾਦੀਆਂ ਨੂੰ ਆਗਰੇ ਬੁਲਾ ਕੇ ਬੜੀ ਇੱਜ਼ਤ ਨਾਲ ਉਨ੍ਹਾਂ ਦੇ ਰਹਿਣ-ਸਹਿਣ ਅਤੇ ਗੁਜ਼ਾਰੇ ਦਾ ਪ੍ਰਬੰਧ ਕੀਤਾ ਗਿਆ। ਜ਼ੀਨਤ-ਉਨ-ਨਿਸਾ ਬੇਗਮ, ਮੁਹੰਮਦ ਆਜ਼ਮ ਦੀ ਹਮਾਇਤਨ ਸੀ। ਇਸ ਲਈ ਉਸ ਨੇ ਆਜ਼ਮ ਦੀ ਮੌਤ ਕਾਰਨ ਕਾਲੇ ਰੰਗ ਦਾ ਮਾਤਮੀ ਲਿਬਾਸ ਪਹਿਨਿਆ ਹੋਇਆ ਸੀ। ਉਸ ਨੇ ਬਹਾਦਰ ਸ਼ਾਹ ਨੂੰ ਜਿੱਤ ਦੀ ਵਧਾਈ ਵੀ ਨਹੀਂ ਦਿੱਤੀ ਪਰ ਬਹਾਦਰ ਸ਼ਾਹ ਨੇ ਆਪਣੀ ਭੈਣ ਦਾ ਪੂਰਾ ਸਤਿਕਾਰ ਕੀਤਾ, ਉਸ ਦਾ ਵਜ਼ੀਫ਼ਾ ਪਹਿਲਾਂ ਨਾਲੋਂ ਦੁੱਗਣਾ ਕਰ ਦਿੱਤਾ ਅਤੇ ਉਸ ਨੂੰ 'ਪਾਦਸ਼ਾਹ ਬੇਗਮ' ਦੇ ਖਿਤਾਬ ਨਾਲ ਸਨਮਾਨਿਤ ਕੀਤਾ।

ਆਪਣੇ ਵਿਰੋਧੀਆਂ ਉੱਤੇ ਬਹਾਦਰ ਸ਼ਾਹ ਦੀ ਇਸ ਦਿਆਲਤਾ ਉੱਤੇ ਕੁਝ ਦਰਬਾਰੀਆਂ ਨੇ ਇਤਰਾਜ਼ ਕੀਤਾ ਤਾਂ ਬਹਾਦਰ ਸ਼ਾਹ ਨੇ ਆਖਿਆ ਕਿ ਮੇਰੇ ਵਿਰੁੱਧ ਲੜਨ ਵਾਲੇ ਸਿਪਾਹੀਆਂ ਅਤੇ ਜਰਨੈਲਾਂ ਦਾ ਕੋਈ ਕਸੂਰ ਨਹੀਂ। 'ਜੇ ਦੱਖਣ ਵਿੱਚ ਮੇਰੇ ਪੁੱਤਰ ਵੀ ਹੁੰਦੇ ਤਾਂ ਉਨ੍ਹਾਂ ਨੂੰ ਵੀ ਆਪਣੀ ਜਾਨ ਬਚਾਉਣ ਲਈ ਆਪਣੇ ਚਾਚੇ ਦੇ ਪੱਖ ਵਿੱਚ ਲੜਨਾ ਪੈਣਾ ਸੀ।'

ਇਸ ਤਰ੍ਹਾਂ ਦਿਨ-ਬਦਿਨ ਬਹਾਦਰ ਸ਼ਾਹ ਨੇ ਆਪਣੇ ਨਰਮ ਅਤੇ ਹਮਦਰਦੀ ਭਰੇ ਵਤੀਰੇ ਨਾਲ ਮੁਗਲ ਦਰਬਾਰ, ਸਰਕਾਰ ਅਤੇ ਦੇਸ਼ ਦੇ ਲੋਕਾਂ ਉੱਤੇ ਆਪਣਾ ਚੰਗਾ ਪ੍ਰਭਾਵ ਪਾਉਣਾ ਸ਼ੁਰੂ ਕਰ ਦਿੱਤਾ। ਰਾਜ-ਭਾਗ ਦੇ ਜ਼ਰੂਰੀ ਕੰਮਾਂ ਤੋਂ ਕੁਝ ਵਿਹਲ ਮਿਲੀ ਤਾਂ ਇਕ ਦਿਨ ਭਾਈ ਧਰਮ ਸਿੰਘ ਨੇ ਬਹਾਦਰ ਸ਼ਾਹ ਨੂੰ ਆਖਿਆ, 'ਸਾਨੂੰ ਹੁਣ ਛੁੱਟੀਆਂ ਦਿਓ'—

ਧਰਮ ਸਿੰਘ ਇਹ ਬਿਧ ਮੁਖ ਗਾਈ।
'ਹਮ ਕਉ ਰੁਖਸਦ ਦੀਜੈ ਭਾਈ।' —ਗੁਰ ਬਿਲਾਸ (ਭਾਈ ਸੁੱਖਾ ਸਿੰਘ)

ਭਾਈ ਧਰਮ ਸਿੰਘ ਦੀ ਗੱਲ ਸੁਣ ਕੇ ਬਹਾਦਰ ਸ਼ਾਹ ਦੀਆਂ ਨਜ਼ਰਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਨੂਰਾਨੀ ਚਿਹਰਾ ਘੁੰਮ ਗਿਆ। ਕਹਿਣ ਲੱਗਾ, 'ਭਾਈ ਸਾਹਿਬ, ਗੁਰੂ ਜੀ ਪਾਸ ਜਾਓ ਅਤੇ ਉਨ੍ਹਾਂ ਨੂੰ ਇਸ ਪਾਸੇ ਭਾਵ ਆਗਰੇ ਵੱਲ ਛੇਤੀ ਲੈ ਕੇ ਆਓ'—

ਕਹਾ ਸਾਹ, ਸਾਹਿਬ ਤਟ ਜਾਈ।
ਲਿਆਵੋ ਇਹ ਦਿਸ ਬੇਗ ਚਢਾਈ। —ਗੁਰ ਬਿਲਾਸ (ਭਾਈ ਸੁੱਖਾ ਸਿੰਘ)

ਗੁਰੂ ਜੀ ਇਸ ਵੇਲੇ ਦਿੱਲੀ ਵਿੱਚ ਬਿਰਾਜਮਾਨ ਸਨ। ਭਾਈ ਧਰਮ ਸਿੰਘ ਬਹਾਦਰ ਸ਼ਾਹ ਦਾ ਸੁਨੇਹਾ ਲੈ ਕੇ ਦਿੱਲੀ ਵੱਲ ਤੁਰ ਪਿਆ।

• • •

# 121

## ਗੁਰੂ ਗੋਬਿੰਦ ਸਿੰਘ ਜੀ ਨੂੰ ਆਗਰੇ ਆਉਣ ਦਾ ਸੱਦਾ

ਮੁਹੰਮਦ ਮੁਅੱਜ਼ਮ ਸ਼ਾਹ ਆਲਮ ਜਾਜੋਂ ਦੀ ਜੰਗ ਜਿੱਤ ਕੇ ਬਹਾਦਰ ਸ਼ਾਹ ਦੇ ਨਾਂ 'ਤੇ ਹਿੰਦੁਸਤਾਨ ਦਾ ਬਾਦਸ਼ਾਹ ਬਣ ਗਿਆ। 19 ਜੂਨ, 1707 ਨੂੰ ਆਗਰੇ ਦੇ ਦਹਰ-ਆਰਾ ਬਾਗ ਵਿੱਚ ਬਹਾਦਰ ਸ਼ਾਹ ਨੇ ਬਾਦਸ਼ਾਹ ਵਜੋਂ ਆਪਣਾ ਪਹਿਲਾ ਸ਼ਾਹੀ ਦਰਬਾਰ ਕੀਤਾ, ਜਿਸ ਵਿੱਚ ਬਾਦਸ਼ਾਹ ਬਣਨ ਦੀਆਂ ਵਧਾਈਆਂ ਕਬੂਲ ਕੀਤੀਆਂ ਅਤੇ ਨਵੇਂ ਅਮੀਰ-ਵਜ਼ੀਰ, ਅਹਿਲਕਾਰ ਅਤੇ ਸੂਬੇਦਾਰ ਆਦਿ ਨਿਯੁਕਤ ਕੀਤੇ। ਨਵੀਂ ਬਾਦਸ਼ਾਹੀ ਦੇ ਰੁਝੇਵਿਆਂ ਵਿੱਚ ਵੀ ਬਹਾਦਰ ਸ਼ਾਹ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੂੰ ਨਹੀਂ ਭੁੱਲਿਆ। ਜ਼ਰਾ ਕੁ ਵਿਹਲ ਮਿਲੀ ਤਾਂ ਉਸ ਨੇ ਭਾਈ ਧਰਮ ਸਿੰਘ ਨੂੰ ਆਪਣੇ ਪਾਸ ਬੁਲਾ ਕੇ ਆਖਿਆ, 'ਗੁਰੂ ਜੀ ਨੂੰ ਆਗਰੇ ਲੈ ਕੇ ਆਓ ਤਾਂ ਜੋ ਉਨ੍ਹਾਂ ਨਾਲ ਮੁਲਾਕਾਤ ਦੀ ਖ਼ੁਸ਼ੀ ਹਾਸਲ ਕਰੀਏ।' ਭਾਈ ਧਰਮ ਸਿੰਘ ਪਹਿਲਾਂ ਹੀ ਦਸਮੇਸ਼ ਪਿਤਾ ਦੇ ਦਰਸ਼ਨ ਕਰਨ ਲਈ ਬਿਹਬਲ ਸੀ। ਆਗਰੇ ਤੋਂ ਦਿੱਲੀ ਦਾ ਫਾਸਲਾ 200 ਕਿਲੋਮੀਟਰ ਹੈ। ਭਾਈ ਧਰਮ ਸਿੰਘ ਇਕ ਚੰਗੇ ਸਡੌਲ ਘੋੜੇ 'ਤੇ ਸਵਾਰ ਹੋ ਕੇ ਮੰਜ਼ਲ-ਦਰ-ਮੰਜ਼ਲ ਸਫ਼ਰ ਕਰਦਾ ਦਿੱਲੀ ਪਹੁੰਚ ਗਿਆ। ਦਸਮੇਸ਼ ਪਿਤਾ ਮੋਤੀ ਬਾਗ ਵਿੱਚ ਨਿਵਾਸ ਕਰਦੇ ਸਨ। ਭਾਈ ਧਰਮ ਸਿੰਘ ਨੇ ਜਾ ਕੇ ਗੁਰੂ ਚਰਨਾਂ ਉੱਤੇ ਨਮਸਕਾਰ ਕੀਤੀ—

ਇਹ ਬਿਧ ਚੜ੍ਹੇ ਸਿੰਘ ਜੀ ਧਾਇ।
ਚਰਨ ਕਮਲ ਦਰਸੈ ਗੁਰ ਰਾਇ।
ਕਰਤ ਕੂਚ ਦਰ ਕੂਚ ਸਿਧਾਏ।
ਚਰਨ ਕਮਲ ਗੁਰ ਕੇ ਤਟ ਆਏ। —ਭਾਈ ਸੁੱਖਾ ਸਿੰਘ, ਗੁਰ ਬਿਲਾਸ ਅਧਿ: ਪੰਝੀਵਾਂ

ਦਸਮ ਪਾਤਸ਼ਾਹ ਦੇ ਦਰਸ਼ਨ ਕਰਕੇ ਭਾਈ ਧਰਮ ਸਿੰਘ ਦੇ ਮਨ ਦੀ ਮਨਸਾ ਪੂਰੀ ਹੋ ਗਈ। ਆਗਿਆ ਪਾ ਕੇ ਗੁਰੂ ਜੀ ਦੇ ਚਰਨਾਂ ਪਾਸ ਬੈਠ ਗਿਆ। ਗੁਰੂ ਜੀ ਬੋਲੇ, 'ਸੁਣਾਓ ਭਾਈ ਧਰਮ ਸਿੰਘ, ਬਾਦਸ਼ਾਹ ਦਾ ਕੀ ਹਾਲ ਹੈ? ਜੰਗ ਜਿੱਤ ਕੇ ਡੇਰਾ ਕਿੱਥੇ ਕੀਤਾ ਹੈ? ਕਦੀ ਸਾਨੂੰ ਵੀ ਯਾਦ ਕਰਦਾ ਹੈ ਕਿ ਨਹੀਂ? ਹੋਰ ਗੱਲਾਂ ਛੱਡ ਕੇ ਸਾਨੂੰ ਇਹੀ ਪ੍ਰਸੰਗ ਸੁਣਾਓ—

ਕਹੋ ਸਮਾਚਾਰ ਸੁਧਾਰਿ ਕਰ ਸ਼ਾਹ ਕੀ
ਕੁਸਲ ਆਨੰਦ ਸੋ ਬਸਤ ਕੀਹਾਂ?....
ਹਮੈ ਭੀ ਯਾਦ ਕਬ ਕਰਤ ਹੈ ਨਹਿ ਕਹੋ
ਵਹੈ ਸਭ ਛੋਰ ਪਰਸੰਗ ਈਹਾਂ। —ਗੁਰ ਬਿਲਾਸ (ਭਾਈ ਸੁੱਖਾ ਸਿੰਘ)

ਭਾਈ ਧਰਮ ਸਿੰਘ ਨੇ ਉੱਤਰ ਦਿੱਤਾ, "ਮਹਾਰਾਜ ਜੀ, ਜੰਗ ਜਿੱਤਣ ਤੋਂ ਬਾਅਦ ਬਾਦਸ਼ਾਹ ਆਗਰੇ ਆ ਗਿਆ ਹੈ। ਮੈਂ ਉਸ ਤੋਂ ਸਿੰਘਾਂ ਸਮੇਤ ਵਿਦਾ ਹੋਣ ਦੀ ਆਗਿਆ ਮੰਗੀ ਤਾਂ ਉਸ ਨੇ ਆਖਿਆ, "ਦਇਆਵਾਨ ਸਤਿਗੁਰੂ ਜੀ ਨੂੰ ਆਗਰੇ ਲੈ ਕੇ ਆਓ-"

ਪੁਰੰ ਆਗਰੇ ਕੈ ਬਸਿਯੋ ਮਧਿ ਆਈ।
ਹਮੂ ਲੀਨ ਆਗਿਆ ਬਿਦਾ ਦੇਹੁ ਭਾਈ।
ਤਿਨੈ ਯੌਸੁ ਭਾਖੀ ਹਮੂ ਕੋ ਸੁਨਾਈ।
ਗੁਰੂ ਜੀ ਸੁ ਦਯਾਲੰ ਇਸੈ ਲਿਆਉ ਜਾਈ। —ਭਾਈ ਸੁੱਖਾ ਸਿੰਘ

ਇਸ ਤਰ੍ਹਾਂ ਭਾਈ ਧਰਮ ਸਿੰਘ ਨੇ ਬਹਾਦਰ ਸ਼ਾਹ ਦਾ ਸੁਨੇਹਾ ਗੁਰੂ ਜੀ ਨੂੰ ਪਹੁੰਚਾਇਆ। ਕੁਝ ਦਿਨ ਬਤੀਤ ਹੋਏ ਤਾਂ ਬਾਦਸ਼ਾਹ ਦੇ ਭੇਜੇ ਹੋਏ ਹੋਰ ਬੰਦੇ ਦਿੱਲੀ ਆ ਗਏ। ਉਨ੍ਹਾਂ ਨੇ ਵੀ ਗੁਰੂ ਜੀ ਨੂੰ ਆਗਰੇ ਤਸ਼ਰੀਫ਼ ਲਿਆਉਣ ਦੀ ਬੇਨਤੀ ਕੀਤੀ—

ਤਬ ਲਗ ਮਨੁਖ ਸ਼ਾਹ ਕੇ ਆਏ।
ਲੈ ਡੇਰਾ ਕਰ ਕੂਚ ਸਿਧਾਏ। —ਭਾਈ ਸੁੱਖਾ ਸਿੰਘ

ਹੁਣ ਤੱਕ ਬਹਾਦਰ ਸ਼ਾਹ ਦੇ ਦੋ ਸੁਨੇਹੇ ਆ ਚੁੱਕੇ ਸਨ। ਇਸ ਲਈ ਗੁਰੂ ਜੀ ਨੇ ਨਵੇਂ ਬਾਦਸ਼ਾਹ ਨੂੰ ਮਿਲਣ ਲਈ ਦਿੱਲੀ ਤੋਂ ਆਗਰੇ ਵੱਲ ਪ੍ਰਸਥਾਨ ਕੀਤਾ—

ਇਹ ਬਿਧ ਦਿਲੀ ਨਿਰਖ ਕਰ ਕ੍ਰਿਪਾਸਿੰਧ ਭਗਵਾਨ।
ਮਿਲਿਨ ਸਾਹ ਕੋ ਗਉਨ ਕਉ ਕੀਨੋ ਤਬੈ ਪਯਾਨ।
—ਗੁਰ ਬਿਲਾਸ (ਭਾਈ ਸੁੱਖਾ ਸਿੰਘ) ਅਧਿ: ਪੰਝੀਵਾਂ

ਗੁਰਬਿਲਾਸ ਪਾਤਸ਼ਾਹੀ ਦਸਵੀਂ ਦੇ ਕਰਤਾ ਭਾਈ ਕੋਇਰ ਸਿੰਘ ਵੀ ਬਾਦਸ਼ਾਹ ਦੇ ਬੰਦਿਆਂ ਦਾ ਦਿੱਲੀ ਆਉਣਾ ਦੱਸਦੇ ਹਨ ਅਤੇ ਬਾਦਸ਼ਾਹ ਦਾ ਸੁਨੇਹਾ ਮਿਲਣ 'ਤੇ ਗੁਰੂ ਜੀ ਦਿੱਲੀ ਤੋਂ ਆਗਰੇ ਨੂੰ ਰਵਾਨਾ ਹੁੰਦੇ ਹਨ—

ਕਿਤਕ ਦਿਵਸ ਯੌਂ ਐਸ ਬਿਤਾਯੋ।
ਤਬ ਸੇਵਕ ਸਾਹਜ ਕੋ ਆਯੋ।
ਸ੍ਰੀ ਮੁਖ ਸਭ ਸੋਂ ਯੌਂ ਫੁਰਮਾਈ।
ਕੂਚ ਕੀਓ ਨਿਜ ਨਾਦ ਬਜਾਈ। —ਅਧਿ: ਵੀਹਵਾਂ

ਕਵੀ ਸੈਨਾਪਤਿ ਵੀ ਗੁਰੂ ਜੀ ਦੇ ਸ਼ਾਹਜਹਾਨਾਬਾਦ (ਦਿੱਲੀ) ਤੋਂ ਕੂਚ ਕਰਨ ਦੀ ਸੂਚਨਾ ਦਿੰਦੇ ਹਨ ਅਤੇ ਚਲਦੇ-ਚਲਦੇ ਗੁਰੂ ਜੀ ਮਥਰਾ ਪਹੁੰਚਦੇ ਹਨ—

ਕੇਤਕ ਦਿਨ ਤਿਹ ਠਉਰ ਬਿਤਾਏ।
ਫੇਰ ਕੂਚ ਪ੍ਰਭੁ ਨੇ ਫੁਰਮਾਏ।
ਚਲਤ ਚਲਤ ਆਏ ਤਿਹ ਥਾਨਾ।
ਮਥੁਰਾ ਨਗਰ ਪ੍ਰਭੂ ਮਨਿ ਭਾਨਾ। —ਸ੍ਰੀ ਗੁਰੁ ਸੋਭਾ, ਅਧਿ: ਸੋਲ੍ਹਵਾਂ

ਦਿੱਲੀ ਤੋਂ ਮਥਰਾ ਦਾ ਫਾਸਲਾ ਲਗਪਗ ਡੇਢ ਸੌ ਕਿਲੋਮੀਟਰ ਹੈ। ਭਾਈ ਕੋਇਰ ਸਿੰਘ ਲਿਖਦੇ ਹਨ ਕਿ ਜਦੋਂ ਮਥਰਾ ਦੋ ਕੋਹ ਰਹਿ ਗਈ ਤਾਂ ਗੁਰੂ ਜੀ ਨੇ ਭਾਈ ਧਰਮ ਸਿੰਘ ਨੂੰ ਆਗਿਆ ਕੀਤੀ ਕਿ ਤੁਸੀਂ ਵਹੀਰ ਨੂੰ ਨਾਲ ਲੈ ਕੇ ਮਥਰਾ ਪਹੁੰਚੋ ਅਤੇ ਸੂਰਜ ਕੁੰਡ 'ਤੇ ਡੇਰਾ ਕਰਨਾ। ਅਸੀਂ ਹੋਰ ਸਿੰਘਾਂ ਨੂੰ ਨਾਲ ਲੈ ਕੇ ਮਗਰ ਆਉਂਦੇ ਹਾਂ। ਭਾਈ ਧਰਮ ਸਿੰਘ ਨੇ ਗੁਰੂ-ਆਗਿਆ ਨੂੰ ਸਿਰ-ਮੱਥੇ ਸਵੀਕਾਰ ਕੀਤਾ ਅਤੇ ਮਥਰਾ ਵਿਖੇ ਸੂਰਜ ਕੁੰਡ ਵਾਲੇ ਅਸਥਾਨ 'ਤੇ ਜਾ ਡੇਰਾ ਕੀਤਾ—

ਯੌਂ ਆਯਸ ਲੈ ਸਿੰਘ ਸਿਰ ਧਰਾ।
ਸੂਰਜ ਕੁੰਟ ਧਾਮ ਜਾ ਕਰਾ। —ਗੁਰ ਬਿਲਾਸ ਪਾਤਸ਼ਾਹੀ ਦਸਵੀਂ, ਅਧਿ : ਵੀਹਵਾਂ

ਕੁਝ ਸਮੇਂ ਬਾਅਦ ਗੁਰੂ ਜੀ ਵੀ ਸੂਰਜ ਕੁੰਡ ਪਹੁੰਚ ਗਏ। ਸ਼ਹਿਰ ਦੇ ਵਿਦਵਾਨ, ਕਵੀ, ਪੰਡਿਤ ਅਤੇ ਹੋਰ ਲੋਕ ਗੁਰੂ ਜੀ ਦੇ ਦਰਸ਼ਨ ਕਰਨ ਆਏ—

ਪੁਰ ਕੇ ਗੁਨੀ ਬਿਪ੍ਰ ਕਵਿ ਪਾਂਡੇ।
ਸਭ ਆਵੈਂ ਕਾਢਤ ਨਿਜ ਬਾਂਡੇ।
ਨਰ ਨਾਰੀ ਪੁਰ ਕੇ ਬਲ ਬਲੇ।
ਸਭ ਆਵੈਂ ਦਰਸਨ ਕੋ ਚਲੇ॥31॥ —ਭਾਈ ਕੋਇਰ ਸਿੰਘ

ਗੁਰੂ ਜੀ ਨੇ ਮਥਰਾ ਵਿੱਚ ਇਕ ਰਾਤ ਬਤੀਤ ਕੀਤੀ। ਅਗਲੇ ਦਿਨ ਸੁਬ੍ਹਾ-ਸਵੇਰੇ ਤਿਆਰ ਹੋ ਕੇ ਮਥਰਾ, ਬ੍ਰਿੰਦਾਬਨ ਅਤੇ ਗੋਕਲ ਦੇ ਪ੍ਰਸਿੱਧ ਅਸਥਾਨਾਂ ਦੀ ਯਾਤਰਾ ਕੀਤੀ। ਭਾਈ ਕੋਇਰ ਸਿੰਘ ਅਤੇ ਭਾਈ ਸੁੱਖਾ ਸਿੰਘ ਨੇ ਆਪਣੀਆਂ ਪੁਸਤਕਾਂ ਵਿੱਚ ਸ੍ਰੀ ਕ੍ਰਿਸ਼ਨ ਜੀ ਨਾਲ ਸਬੰਧਿਤ ਉਨ੍ਹਾਂ ਥਾਵਾਂ ਦਾ ਜ਼ਿਕਰ ਬੜੇ ਵਿਸਥਾਰ ਨਾਲ ਕੀਤਾ ਹੈ ਜਿਨ੍ਹਾਂ ਦੀ ਦਸਮ ਪਾਤਸ਼ਾਹ ਨੇ ਯਾਤਰਾ ਕੀਤੀ। ਭਾਈ ਕੋਇਰ ਸਿੰਘ ਅਨੁਸਾਰ ਗੁਰੂ ਜੀ ਨੇ ਰਾਜਘਾਟ ਅਤੇ ਵਿਸਰਾਮਘਾਟ ਦੇ ਦਰਸ਼ਨ ਕੀਤੇ। ਉਹ ਅਸਥਾਨ ਵੀ ਦੇਖੇ ਜਿਥੇ ਸ੍ਰੀ ਕ੍ਰਿਸ਼ਨ ਜੀ ਨੇ ਧੋਬੀ ਨੂੰ ਮਾਰਿਆ ਸੀ, ਜਿਥੇ ਰਾਜਾ ਕੰਸ ਦੀ ਦਾਸੀ ਕੁਬਜਾ ਦਾ ਕੁੱਬ ਕੱਢਿਆ ਸੀ, ਜਿਥੇ ਸ੍ਰੀ ਕ੍ਰਿਸ਼ਨ ਜੀ ਅਤੇ ਉਨ੍ਹਾਂ ਦੇ ਭਰਾ ਬਲਰਾਮ ਨੇ ਰਾਜਾ ਕੰਸ ਦੇ ਕੁਵਲੀਆ ਹਾਥੀ, ਕੰਸ ਦੇ ਦੋ ਪਹਿਲਵਾਨ ਮੁਸ਼ਟਿਕ ਅਤੇ ਚੰਡੂਰ ਦਾ ਬੱਧ ਕੀਤਾ ਸੀ। ਗੁਰੂ ਜੀ ਨੇ ਉਹ ਅਸਥਾਨ ਵੀ ਦੇਖਿਆ, ਜਿਥੇ ਸ੍ਰੀ ਕ੍ਰਿਸ਼ਨ ਜੀ ਨੇ ਹੰਕਾਰੀ ਰਾਜਾ ਕੰਸ ਦੇ ਅੱਠ ਯੋਧਿਆਂ

ਨੂੰ ਧਰਤੀ ਉੱਤੇ ਪਟਕਾ ਕੇ ਮਾਰਿਆ ਸੀ—

ਆਠ ਸੌ ਬੀਰ ਭਿਰੈ ਹਰਿ ਸੌਂ
ਗਹਿ ਕੇ ਤਿਨ ਕੋ ਤਬ ਭੂ ਪਰ ਡਾਰਯੋ। —ਭਾਈ ਕੋਇਰ ਸਿੰਘ

ਇਸ ਉਪਰੰਤ ਗੁਰੂ ਜੀ ਨੇ ਗੋਕਲ ਅਤੇ ਬ੍ਰਿੰਦਾਬਨ ਦੀ ਸੈਰ ਕੀਤੀ। ਬ੍ਰਿੰਦਾਬਨ ਦੀਆਂ ਕੁੰਜ ਗਲੀਆਂ ਦੇ ਦਰਸ਼ਨ ਕੀਤੇ। ਸਮੂਹ ਅਸਥਾਨਾਂ ਦੀ ਯਾਤਰਾ ਕਰਕੇ ਗੁਰੂ ਜੀ ਇਕ ਬਾਗ ਵਿੱਚ ਜਾ ਬਿਰਾਜਮਾਨ ਹੋਏ। ਇਸ ਬਾਗ ਵਿੱਚ ਤਰ੍ਹਾਂ-ਤਰ੍ਹਾਂ ਦੇ ਫਲਦਾਰ ਬੂਟੇ ਅਤੇ ਦਰੱਖਤਾਂ ਦੀ ਸੰਘਣੀ ਛਾਂ ਸੀ। ਇਸ ਬਾਗ ਵਿੱਚ ਸਭ ਤੋਂ ਅਨੰਦਦਾਇਕ ਚੀਜ਼ ਬਾਂਦਰਾਂ ਦੇ ਝੁੰਡ ਸਨ, ਜੋ ਇਧਰ-ਉਧਰ ਛਾਲਾਂ ਮਾਰਦੇ ਫਿਰ ਰਹੇ ਸਨ। ਗੁਰੂ ਜੀ ਉਨ੍ਹਾਂ ਦੀਆਂ ਫੁਰਤੀਲੀਆਂ ਹਰਕਤਾਂ ਵੇਖ ਕੇ ਬਹੁਤ ਖ਼ੁਸ਼ ਹੋਏ। ਉਨ੍ਹਾਂ ਦੇ ਹੋਰ ਕਲੋਲ ਦੇਖਣ ਲਈ ਗੁਰੂ ਜੀ ਨੇ ਕਈ ਤਰ੍ਹਾਂ ਦੀਆਂ ਮਠਿਆਈਆਂ ਮੰਗਵਾਈਆਂ ਅਤੇ ਖੁੱਲ੍ਹੇ ਮੈਦਾਨ ਵਿੱਚ ਰੱਖ ਦਿੱਤੀਆਂ—

ਤਿਹ ਕੌਤੁਕ ਨਿਰਖਨ ਨਿਮਿਤ ਬਹੁ ਮਿਸਟਾਨ ਮੰਗਾਇ।
ਰਾਖ ਦਯੋ ਮੈਦਾਨ ਮੈ, ਤਿਨ ਕੇ ਭੁੰਚਨ ਭਾਇ। —ਭਾਈ ਕੋਇਰ ਸਿੰਘ

ਬੱਸ ਫੇਰ ਕੀ ਸੀ, ਬਾਂਦਰਾਂ ਨੇ ਚਹੁੰਆਂ ਪਾਸਿਆਂ ਤੋਂ ਮਠਿਆਈ ਉੱਤੇ ਹੱਲਾ ਬੋਲ ਦਿੱਤਾ। ਕੋਈ ਲੱਡੂ ਚੁੱਕ ਕੇ ਲੈ ਗਿਆ, ਕੋਈ ਪੇੜੇ। ਕਿਲਕਾਰੀਆਂ ਮਾਰਦੇ ਉਹ ਲੜ ਵੀ ਰਹੇ ਸਨ ਅਤੇ ਦੰਦ ਵੀ ਦਿਖਾ ਰਹੇ ਸਨ। ਭਾਈ ਸੁੱਖਾ ਸਿੰਘ ਲਿਖਦੇ ਹਨ ਕਿ ਇਕ ਬਾਂਦਰ ਇਕ ਸਿੱਖ ਦੀ ਢਾਲ ਚੁੱਕ ਕੇ ਦਰੱਖਤ ਉੱਤੇ ਚੜ੍ਹ ਗਿਆ—

ਤਹੀ ਸਮੈ ਤਟ ਡੇਰ ਕਰ ਬਨਚਰ ਜੁਰੇ ਅਪਾਰ।
ਏਕ ਸਿਖ ਕੀ ਢਾਲ ਕੋ ਲੈ ਦ੍ਰੁਮ ਚਰਿਯੋ ਸੁਧਾਰ। —ਗੁਰ ਬਿਲਾਸ, ਅਧਿ: ਛੱਬੀਵਾਂ
(ਬਨਚਰ : ਬਾਂਦਰ, ਦ੍ਰੁਮ : ਦਰਖਤ)

ਸਿੱਖ ਕਹੇ, ਮੈਂ ਇਸ ਸ਼ੈਤਾਨ ਨੂੰ ਗੋਲੀ ਮਾਰ ਦਿਆਂਗਾ ਪਰ ਗੁਰੂ ਜੀ ਨੇ ਹੱਸਦੇ ਹੋਏ ਬਾਂਦਰ ਨੂੰ ਮਠਿਆਈ ਸੁੱਟੀ ਅਤੇ ਪੁਚਕਾਰਿਆ। ਉਸ ਨੇ ਢਾਲ ਗੁਰੂ ਜੀ ਦੇ ਅੱਗੇ ਰੱਖ ਦਿੱਤੀ। ਸਾਰੇ ਸਿੰਘ ਹੱਸਣ ਲੱਗ ਪਏ—

ਦਈ ਢਾਰ ਆਗੈ। ਹਸੈ ਬੀਰ ਲਾਗੈ।

ਇਸ ਤਰ੍ਹਾਂ ਮਥਰਾ ਵਿੱਚ ਤਕਰੀਬਨ ਦੋ ਦਿਨ ਗੁਜ਼ਾਰ ਕੇ ਗੁਰੂ ਜੀ ਦੇ ਵਹੀਰ ਨੇ ਆਗਰੇ ਵੱਲ ਚਾਲੇ ਪਾਏ। ਮਥਰਾ ਤੋਂ ਆਗਰਾ 54 ਕਿਲੋਮੀਟਰ ਹੈ। ਜਦੋਂ ਆਗਰਾ ਇਕ ਜੋਜਨ (ਚਾਰ ਕੋਹ) ਦੂਰ ਰਹਿ ਗਿਆ ਤਾਂ ਗੁਰੂ ਜੀ ਨੇ ਸਿੱਖਾਂ ਨੂੰ ਪੜਾਅ ਕਰਨ ਦਾ ਹੁਕਮ ਦਿੱਤਾ। ਇਸ ਜਗ੍ਹਾ ਤੋਂ ਬਾਦਸ਼ਾਹ ਦਾ ਡੇਰਾ ਵੀ ਚਾਰ ਕੋਹ ਦੇ ਫਾਸਲੇ 'ਤੇ ਸੀ—

ਜੋਜਨ ਜਬ ਆਗਰ ਰਹਾ ਕੀਨੋ ਆਪ ਮੁਕਾਮ।
ਚਾਰ ਕੋਸ ਤਾਂ ਤੇ ਰਹੈ ਬਾਦਸ਼ਾਹ ਕੇ ਧਾਮ॥22॥
—ਭਾਈ ਸੁੱਖਾ ਸਿੰਘ, ਗੁਰ ਬਿਲਾਸ, ਅਧਿ: ਛੱਬੀਵਾਂ

• • •

# 122

# ਦਸਮ ਪਾਤਸ਼ਾਹ ਦੀ ਸ਼ਾਹੀ ਵਜ਼ੀਰ ਨਾਲ ਮੁਲਾਕਾਤ

ਗੁਰੂ ਗੋਬਿੰਦ ਸਿੰਘ ਜੀ ਨੇ ਮਥਰਾ ਵਿੱਚ ਕ੍ਰਿਸ਼ਨ-ਭੂਮੀ ਦੇ ਦਰਸ਼ਨ ਕੀਤੇ ਅਤੇ ਫੇਰ ਜਦੋਂ ਆਗਰਾ ਚਾਰ ਕੋਹ ਰਹਿ ਗਿਆ ਤਾਂ ਦਸਮ ਪਾਤਸ਼ਾਹ ਨੇ ਸਿੰਘਾਂ ਨੂੰ ਮੁਕਾਮ (ਡੇਰਾ) ਕਰਨ ਦਾ ਹੁਕਮ ਦਿੱਤਾ—

ਚਾਰ ਕੋਸ ਆਗਰ ਜਬ ਰਹਾ।
ਕਰੋ ਮੁਕਾਮ ਪ੍ਰਭੂ ਇਮ ਕਹਾ। —ਸ੍ਰੀ ਗੁਰੁ ਸੋਭਾ (ਕਵੀ ਸੈਨਾਪਤਿ)

ਇਸ ਅਸਥਾਨ 'ਤੇ ਇਕ ਸੁੰਦਰ ਬਾਗ ਸੀ ਜਿਸ ਵਿੱਚ ਗੁਰੂ ਜੀ ਨੇ ਸਿੰਘਾਂ ਸਮੇਤ ਵਿਸ਼ਰਾਮ ਕੀਤਾ। ਇਸ ਥਾਂ ਤੋਂ ਬਾਦਸ਼ਾਹ ਬਹਾਦਰ ਸ਼ਾਹ ਦਾ ਮੁਕਾਮ ਵੀ ਚਾਰ ਕੋਹ ਦੇ ਫਾਸਲੇ 'ਤੇ ਸੀ—

ਬਾਗ ਏਕ ਨਿਰਖਯੋ ਤਹਾਂ, ਉਤਰ ਕੀਓ ਬਿਸਰਾਮ।
ਜੋਜਨ ਭਰ ਤਾਂ ਤੇ ਰਹੇ ਬਾਦਸ਼ਾਹ ਕੇ ਧਾਮ। —ਭਾਈ ਕੋਇਰ ਸਿੰਘ
(ਜੋਜਨ : ਚਾਰ ਕੋਹ)

ਬਹਾਦਰ ਸ਼ਾਹ ਦਾ ਮੁੱਖ ਵਜ਼ੀਰ (ਪ੍ਰਧਾਨ ਮੰਤਰੀ) ਮੁਨਇਮ ਖਾਨ ਸੀ ਉਸ ਨੂੰ ਬਾਦਸ਼ਾਹ ਨੇ 'ਖਾਨਿ ਖਾਨਾ' (ਖਾਨਾਂ ਦਾ ਖਾਨ) ਦੀ ਪਦਵੀ ਦਿੱਤੀ ਸੀ। ਉਹ ਜਿਥੇ ਆਪਣੇ ਬਾਦਸ਼ਾਹ ਦਾ ਬੇਹੱਦ ਵਫ਼ਾਦਾਰ ਸੀ, ਉਥੇ ਗੁਰੂ ਗੋਬਿੰਦ ਸਿੰਘ ਜੀ ਦਾ ਵੀ ਸ਼ਰਧਾਲੂ ਸੀ। ਉਸ ਨੂੰ ਜਦੋਂ ਪਤਾ ਲੱਗਾ ਕਿ ਗੁਰੂ ਜੀ ਆਗਰੇ ਦੇ ਨਜ਼ਦੀਕ ਪਹੁੰਚ ਗਏ ਹਨ ਤਾਂ ਉਸ ਨੇ ਆਪਣੇ ਖ਼ਾਸ ਏਲਚੀ ਭੇਜ ਕੇ ਬੜੀ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਦਾਸ ਦੇ ਗ੍ਰਿਹ ਵਿਖੇ ਦਰਸ਼ਨ ਦਿਓ—

ਖ਼ਾਨਿ ਖ਼ਾਨਾ ਸੁਨ ਕੈ ਤਬੈ ਦੀਨੇ ਲੋਗ ਪਠਾਏ।
ਬਿਨੋ ਕਰੀ ਕਰਿ ਜੋਰਿ ਕੈ ਦਰਸ ਦਿਖਾਵੋ ਆਇ। —ਸ੍ਰੀ ਗੁਰੁ ਸੋਭਾ

ਖਾਨ-ਖਾਨਾ ਮੁਨਇਮ ਖਾਨ ਇਕ ਬਹੁਤ ਹੀ ਚੰਗਾ ਇਨਸਾਨ ਸੀ। ਹਿੰਦੁਸਤਾਨ ਦੇ ਬਾਦਸ਼ਾਹ ਦਾ ਵਜ਼ੀਰ-ਏ-ਆਜ਼ਮ ਹੁੰਦੇ ਹੋਏ ਵੀ ਉਹ ਬੜਾ ਨੇਕ, ਨਿਮਰ ਅਤੇ ਇਮਾਨਦਾਰ ਮਨੁੱਖ ਸੀ। ਆਗਰੇ ਦੇ ਇਕ ਸਾਧਾਰਨ ਕੋਤਵਾਲ ਸੁਲਤਾਨ ਬੇਗ ਦੇ ਘਰ ਸੰਨ 1651-52 ਈ: ਵਿੱਚ ਇਸ ਦਾ ਜਨਮ ਹੋਇਆ ਪਰ ਮੁਗਲ ਦਰਬਾਰ ਵਿੱਚ ਤਰੱਕੀ ਕਰਦਾ ਕਰਦਾ 1705 ਈ: ਵਿੱਚ ਸ਼ਹਿਜ਼ਾਦਾ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਦਾ ਦੀਵਾਨ ਬਣ ਗਿਆ। ਬਹਾਦਰ ਸ਼ਾਹ ਨੇ ਇਸ ਦੀ ਬਹਾਦਰੀ, ਇਮਾਨਦਾਰੀ ਅਤੇ ਵਫ਼ਾਦਾਰੀ ਦੇਖੀ ਤਾਂ ਇਸ ਨੂੰ ਕਾਬਲ ਦਾ ਦੀਵਾਨ ਬਣਾ ਦਿੱਤਾ। ਬਹਾਦਰ ਸ਼ਾਹ ਜਦੋਂ ਪੰਜਾਬ ਦਾ ਸੂਬੇਦਾਰ ਬਣਿਆ ਤਾਂ ਉਸ ਨੇ ਔਰੰਗਜ਼ੇਬ ਪਾਸ ਸਿਫ਼ਾਰਸ਼ ਕਰਕੇ ਮੁਨਇਮ ਖਾਨ ਨੂੰ ਪੰਜਾਬ ਦਾ ਨਾਇਬ ਸੂਬੇਦਾਰ ਨਿਯੁਕਤ ਕਰਵਾ ਲਿਆ। ਮੁਨਇਮ ਖਾਨ ਕਿਉਂਕਿ ਬਹਾਦਰ ਸ਼ਾਹ ਦਾ ਬਹੁਤ ਅਹਿਸਾਨਮੰਦ ਸੀ ਇਸ ਲਈ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਉਸ ਨੇ ਦਿਲੋ-ਜਾਨ ਨਾਲ ਬਹਾਦਰ ਸ਼ਾਹ ਦੀ ਮਦਦ ਕੀਤੀ। ਸ਼ਾਹ ਨਵਾਜ਼ ਖਾਨ ਕ੍ਰਿਤ 'ਮਆਸਿਰੁਲ ਉਮਰਾ' ਅਨੁਸਾਰ ਜਾਜੋਂ ਦੀ ਜੰਗ ਵਿੱਚ ਇਕ ਗੋਲਾ ਲੱਗਣ ਨਾਲ ਇਸ ਦੇ ਸੱਜੇ ਮੋਢੇ ਅਤੇ ਪਿੱਠ ਦਾ ਸਾਰਾ ਮਾਸ ਉਡ ਗਿਆ ਸੀ, ਕੇਵਲ ਹੱਡੀਆਂ ਹੀ ਬਚੀਆਂ। ਫੇਰ ਵੀ ਉਹ ਅੱਧੀ ਰਾਤ ਤੱਕ ਰਣਭੂਮੀ ਵਿੱਚ ਡਟਿਆ ਰਿਹਾ। ਫ਼ਤਿਹ ਉਪਰੰਤ ਬਹਾਦਰ ਸ਼ਾਹ ਨੇ ਮੁਨਇਮ ਖਾਨ ਨੂੰ ਆਪਣਾ ਵਜ਼ੀਰ-ਏ-ਆਜ਼ਮ ਨਿਯੁਕਤ ਕੀਤਾ। ਇਸ ਸਮੇਂ ਰਾਜ-ਭਾਗ ਦੇ ਸਾਰੇ ਕਾਰਜ ਮੁਨਇਮ ਖਾਨ ਰਾਹੀਂ ਹੀ ਹੁੰਦੇ ਸਨ।

ਆਪਣੇ ਸੁਆਮੀ ਬਹਾਦਰ ਸ਼ਾਹ ਵਾਂਗ ਮੁਨਇਮ ਖਾਨ ਸੂਫ਼ੀ ਮਤ ਦਾ ਧਾਰਨੀ ਇਕ ਸਹਿਣਸ਼ੀਲ ਵਿਅਕਤੀ ਸੀ। ਇਸ ਤਰ੍ਹਾਂ ਬਾਦਸ਼ਾਹ ਅਤੇ ਵਜ਼ੀਰ ਦੋਵੇਂ ਔਰੰਗਜ਼ੇਬ ਵਾਲੀ ਕੱਟੜਤਾ ਤੋਂ ਕਾਫ਼ੀ ਦੂਰ ਸਨ ਅਤੇ ਸਾਧੂ-ਫ਼ਕੀਰਾਂ ਦਾ ਬਹੁਤ ਸਤਿਕਾਰ ਕਰਦੇ ਸਨ। ਮੁਨਇਮ ਖਾਨ ਨੇ ਆਪਣੇ ਸੂਫ਼ੀ ਵਿਚਾਰਾਂ ਉੱਤੇ ਆਧਾਰਿਤ ਇਕ ਪੁਸਤਕ 'ਇਲਹਾਮਾਤ-ਏ-ਮੁਨੇਮੀ' (ਪਰਉਪਕਾਰੀ ਪ੍ਰਗਟਾਵੇ) ਵੀ ਲਿਖੀ।

ਹੁਣ ਜਦੋਂ ਮੁਨਇਮ ਖਾਨ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਦਰਸ਼ਨ ਦੇਣ ਦੀ ਬੇਨਤੀ ਕੀਤੀ ਤਾਂ ਦਸਮ ਪਾਤਸ਼ਾਹ ਆਪਣੀ ਫ਼ੌਜ ਦੇ ਚੰਗੇ-ਚੰਗੇ ਸੂਰਬੀਰ ਯੋਧੇ ਨਾਲ ਲੈ ਕੇ ਆਗਰੇ ਵਿੱਚ ਬਾਦਸ਼ਾਹ ਦੇ ਲਸ਼ਕਰ (ਫ਼ੌਜੀ ਕੈਂਪ) ਵਿੱਚ ਜਾ ਪਹੁੰਚੇ ਜਿਥੇ ਇਕ ਵੱਡੇ ਖ਼ੈਮੇ ਵਿੱਚ ਮੁਨਇਮ ਖਾਨ ਰਹਿੰਦਾ ਸੀ। ਬਾਦਸ਼ਾਹ ਦਾ ਡੇਰਾ ਦਹਰ-ਆਰਾ-ਬਾਗ ਵਿੱਚ ਸੀ ਜਿੱਥੇ ਹਰ ਪਾਸੇ ਖਾਨ ਹੀ ਖਾਨ ਨਜ਼ਰ ਆਉਂਦੇ ਸਨ। ਕਵੀ ਸੈਨਾਪਤਿ ਦਸਮ ਪਾਤਸ਼ਾਹ ਦੇ ਸ਼ਾਹੀ ਲਸ਼ਕਰ ਵਿੱਚ ਜਾਣ ਦਾ ਦ੍ਰਿਸ਼ ਇੰਜ ਖਿੱਚਦੇ ਹਨ—

ਅਨਿਕ ਭਾਂਤ ਪ੍ਰਭ ਫੌਜ ਸੁਧਾਰੀ।
ਸੂਰਬੀਰ ਜੋਧਾ ਹਿਤਕਾਰੀ।
ਲੈ ਕੇ ਸੰਗ ਆਪਿ ਪ੍ਰਭ ਧਾਯੋ।
ਲਸ਼ਕਰ ਬਾਦਸ਼ਾਹ ਕੇ ਆਯੋ।
ਡਹਰਾ ਬਾਗ ਅਜਬ ਇਕ ਥਾਨਾ
ਬਸਿਹੈ ਤਹਾਂ ਖ਼ਾਨ ਹੀ ਖ਼ਾਨਾਂ। —ਸ੍ਰੀ ਗੁਰੁ ਸੋਭਾ (1711 ਈ:)

ਦਸਮ ਪਾਤਸ਼ਾਹ ਮੁਨਇਮ ਖਾਨ ਦੇ ਖ਼ੈਮੇ ਵਿੱਚ ਜਾ ਕੇ ਉਸ ਨੂੰ ਮਿਲੇ—

ਕ੍ਰਿਪਾ ਧਾਰ ਤਹਾਂ ਘਰਿ ਆਏ।
ਤਿਸਹਿ ਆਨ ਕੈ ਦਰਸ ਦਿਖਾਏ। —ਕਵੀ ਸੈਨਾਪਤਿ

ਮੁਨਇਮ ਖਾਨ ਗੁਰੂ ਜੀ ਦੇ ਦਰਸ਼ਨ ਕਰ ਕੇ ਬਹੁਤ ਖ਼ੁਸ਼ ਹੋਇਆ। ਸਤਿਗੁਰੂ ਜੀ ਦੇ ਚਰਨ ਛੂਹ ਕੇ ਨਮਸਕਾਰ ਕੀਤੀ। ਗੁਰੂ ਜੀ ਨੇ ਪ੍ਰਸੰਨ-ਚਿਤ ਹੋ ਕੇ ਮੁਨਇਮ ਖਾਨ ਦੀ ਪਿੱਠ ਉੱਤੇ ਥਾਪੜਾ ਦਿੱਤਾ।

ਚਰਨ ਕਵਲ ਕੋ ਹਾਥ ਚਲਾਏ।
ਥਾਪੀ ਦਈ ਪ੍ਰਭੂ ਬਿਗਸਾਏ। —ਕਵੀ ਸੈਨਾਪਤਿ

ਬੜੀ ਨਿਮਰਤਾ ਨਾਲ ਮੁਨਇਮ ਖਾਨ ਨੇ ਕਿਹਾ, 'ਮਹਾਰਾਜ ਜੀ, ਤੁਸੀਂ ਬਹੁਤ ਮਿਹਰਬਾਨੀ ਕੀਤੀ। ਮੈਨੂੰ ਆਪਣਾ ਦਾਸ ਜਾਣ ਕੇ ਮੇਰੇ ਗ੍ਰਹਿ ਵਿਖੇ ਦਰਸ਼ਨ ਦਿੱਤੇ—

ਦਰਸ ਦੇਖ ਐਸੇ ਕਹਿਓ ਬਹੁਤ ਕਿਰਪਾ ਤੁਮ ਕੀਨ।
ਆਪਨੋ ਹੀ ਮੁਹਿ ਜਾਨ ਕੈ ਦਰਸ ਆਪਨੋ ਦੀਨ। —ਕਵੀ ਸੈਨਾਪਤਿ (ਸ੍ਰੀ ਗੁਰੁ ਸੋਭਾ)

ਫੇਰ ਉਸ ਨੇ ਗੁਰੂ ਜੀ ਨੂੰ ਜਾਜੋਂ ਦੀ ਜੰਗ ਦਾ ਹਾਲ ਸੁਣਾਉਂਦਿਆਂ ਆਪਣੇ ਸਰੀਰ ਉੱਤੇ ਲੱਗਾ ਜ਼ਖ਼ਮ ਦਿਖਾਇਆ, ਅਤੇ ਆਖਿਆ, 'ਆਪ ਦੀ ਕਿਰਪਾ ਨਾਲ ਮੇਰੀ ਜਾਨ ਬਚ ਗਈ'—

ਤਬ ਤਿਨ ਅਪਨੋ ਹਾਲ ਦਿਖਾਯੋ।
ਰੱਛਾ ਕਰੀ ਪ੍ਰਭੂ ਫੁਰਮਾਯੋ। —ਕਵੀ ਸੈਨਾਪਤਿ

'ਗੁਰ ਬਿਲਾਸ' ਦੇ ਕਰਤਾ ਭਾਈ ਸੁੱਖਾ ਸਿੰਘ ਦੱਸਦੇ ਹਨ ਕਿ ਮੁਨਇਮ ਖਾਨ ਦਾ ਸਰੀਰ ਭਾਰਾ ਅਤੇ ਬਿਰਧ ਅਵਸਥਾ ਸੀ—

ਬਡੀ ਦੇਹ ਹੋਤੀ ਖਾਨ-ਖਾਨਾ।
ਬਿਰਧ ਰੂਪ ਕੋ ਸਕਤ ਬਖਾਨਾ। —ਅਧਿ: ਛੱਬੀਵਾਂ

ਖਾਨ-ਖਾਨਾ ਮੁਨਇਮ ਖਾਨ ਦੀ ਉਮਰ ਇਸ ਵੇਲੇ (1707 ਈ: ਵਿੱਚ) 55-56 ਸਾਲ ਦੀ ਸੀ।

ਜਦੋਂ ਜਨਵਰੀ-ਫਰਵਰੀ 1707 ਈ: ਵਿੱਚ ਬਾਦਸ਼ਾਹ ਔਰੰਗਜ਼ੇਬ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਹੱਕ ਵਿੱਚ ਸ਼ਾਹੀ ਫ਼ਰਮਾਨ ਜਾਰੀ ਕੀਤਾ ਤਾਂ ਇਸ ਫ਼ਰਮਾਨ ਦੀ ਅਸਲੀ ਚਿੱਠੀ ਮੁਨਇਮ ਖਾਨ ਨੂੰ ਹੀ ਭੇਜੀ ਗਈ ਸੀ ਜੋ ਉਸ ਸਮੇਂ ਲਾਹੌਰ ਦਾ ਨਾਇਬ ਸੂਬੇਦਾਰ ਸੀ। (ਇਸ ਫ਼ਰਮਾਨ ਦੀ ਨਕਲ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਨੂੰ ਵੀ ਭੇਜੀ ਗਈ) ਇਸ ਫ਼ਰਮਾਨ ਰਾਹੀਂ ਮੁਨਇਮ ਖਾਨ ਨੂੰ ਕਿਹਾ ਗਿਆ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਹਰ ਤਰ੍ਹਾਂ ਤਸੱਲੀ ਦੇ ਕੇ ਗੁਰਜ-ਬਰਦਾਰ ਮੁਹੰਮਦ ਬੇਗ ਅਤੇ ਮਨਸਬਦਾਰ ਸ਼ੇਖ਼ ਯਾਰ ਮੁਹੰਮਦ ਨਾਲ ਬਿਨਾਂ ਰੋਕ-ਟੋਕ ਬਾਦਸ਼ਾਹ ਪਾਸ ਭੇਜਣ ਦਾ ਪ੍ਰਬੰਧ ਕੀਤਾ ਜਾਵੇ। ਪਰ ਉਸ ਸਮੇਂ ਮੁਨਇਮ ਖਾਨ, ਗੁਰੂ ਗੋਬਿੰਦ ਸਿੰਘ ਜੀ ਨਾਲ ਸੰਪਰਕ ਨਾ ਕਰ ਸਕਿਆ ਕਿਉਂਕਿ ਗੁਰੂ ਜੀ ਪੰਜਾਬ ਤੋਂ ਦੂਰ ਰਾਜਸਥਾਨ ਵਿੱਚ ਵਿਚਰ ਰਹੇ ਸਨ। ਦਸਮ ਪਾਤਸ਼ਾਹ ਦੀ ਮੁਨਇਮ ਖਾਨ ਨਾਲ ਪਹਿਲੀ ਮੁਲਾਕਾਤ ਦਿੱਲੀ ਵਿੱਚ ਉਸ ਸਮੇਂ ਹੋਈ ਜਦੋਂ

ਦਮਦਮਾ ਸਾਹਿਬ ਵਾਲੇ ਅਸਥਾਨ 'ਤੇ ਗੁਰੂ ਜੀ ਦੀ ਬਹਾਦਰ ਸ਼ਾਹ ਨਾਲ ਇਤਿਹਾਸਕ ਮਿਲਣੀ ਹੋਈ ਸੀ। ਇਸ ਉਪਰੰਤ ਜਾਜੋਂ ਦੀ ਜੰਗ ਤੋਂ ਬਾਅਦ ਮੁਨਇਮ ਖਾਨ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਇਹ ਦੂਜੀ ਮੁਲਾਕਾਤ ਸੀ। ਮੁਨਇਮ ਖਾਨ ਨੂੰ ਦਸਮ ਪਾਤਸ਼ਾਹ ਦੇ ਔਰੰਗਜ਼ੇਬ ਨਾਲ ਖ਼ਤ-ਪੱਤਰ ਦਾ ਭਲੀ-ਭਾਂਤ ਪਤਾ ਸੀ ਅਤੇ ਬਹਾਦਰ ਸ਼ਾਹ ਨਾਲ ਗੁਰੂ ਜੀ ਦੇ ਦੋਸਤਾਨਾ ਸਬੰਧਾਂ ਦਾ ਵੀ ਉਹ ਚਸ਼ਮਦੀਦ ਗਵਾਹ ਸੀ, ਇਸ ਲਈ ਗੁਰੂ ਜੀ ਜਦੋਂ ਆਗਰੇ ਦੇ ਦਹਰ-ਆਰਾ ਬਾਗ ਵਿਖੇ ਸ਼ਾਹੀ ਕੈਂਪ ਵਿੱਚ ਉਸ ਨੂੰ ਮਿਲਣ ਆਏ ਤਾਂ ਉਸ ਨੇ ਗੁਰੂ ਜੀ ਦਾ ਬੇਹੱਦ ਅਦਬ-ਸਤਿਕਾਰ ਕੀਤਾ।

ਖਾਨ-ਖਾਨਾ ਮੁਨਇਮ ਖਾਨ ਨਾਲ ਦਸਮ ਪਾਤਸ਼ਾਹ ਦੀ ਇਸ ਮੁਲਾਕਾਤ ਦਾ ਕੀ ਮਨੋਰਥ ਸੀ? ਇਸ ਦਾ ਕੋਈ ਵੇਰਵਾ ਸਿੱਖ ਇਤਿਹਾਸ ਜਾਂ ਫਾਰਸੀ ਤਾਰੀਖਾਂ ਵਿੱਚ ਨਹੀਂ ਮਿਲਦਾ। ਪਰ ਅਸੀਂ ਸਮਝ ਸਕਦੇ ਹਾਂ ਕਿ ਬਾਦਸ਼ਾਹ ਨਾਲ ਮੁਲਾਕਾਤ ਕਰਨ ਤੋਂ ਪਹਿਲਾਂ ਉਸ ਦੇ ਵੱਡੇ ਵਜ਼ੀਰ ਨਾਲ ਹੋਈ ਇਸ ਮੁਲਾਕਾਤ ਵਿੱਚ ਉਨ੍ਹਾਂ ਸ਼ਰਤਾਂ ਦੀ ਪੂਰਤੀ ਬਾਰੇ ਵਿਚਾਰ ਹੋਈ ਹੋਵੇਗੀ ਜੋ ਤਖ਼ਤ ਨਸ਼ੀਨੀ ਦੀ ਜੰਗ ਤੋਂ ਪਹਿਲਾਂ ਬਹਾਦਰ ਸ਼ਾਹ ਨਾਲ ਤੈਅ ਹੋਈਆਂ ਸਨ ਅਤੇ ਨਾਲ ਹੀ ਅਗਲੇ ਦਿਨਾਂ ਵਿੱਚ ਗੁਰੂ ਜੀ ਦੀ ਬਾਦਸ਼ਾਹ ਨਾਲ ਜੋ ਮੁਲਾਕਾਤ ਹੋਣੀ ਸੀ, ਉਸ ਦੇ ਪ੍ਰਬੰਧਾਂ ਉੱਤੇ ਵਿਚਾਰ ਕੀਤੀ ਗਈ ਹੋਵੇਗੀ। ਬਹਾਦਰਸ਼ਾਹੀ ਦਰਬਾਰ ਦੀ ਇਕ ਰਿਪੋਰਟ ਵਿੱਚ ਦਰਜ ਹੈ ਕਿ ਗੁਰੂ ਗੋਬਿੰਦ ਸਿੰਘ ਬਾਦਸ਼ਾਹ ਔਰੰਗਜ਼ੇਬ ਨਾਲ ਮੁਲਾਕਾਤ ਕਰਨਾ ਚਾਹੁੰਦੇ ਸਨ ਪਰ ਤਖ਼ਤ-ਨਸ਼ੀਨੀ ਦੀ ਜੰਗ ਵਿਚਾਲੇ ਆ ਗਈ, ਹੁਣ ਗੁਰੂ ਜੀ ਨੇ ਜੁਮਦਾਤੁਲ-ਮੁਲਕ (ਮੁਨਇਮ ਖਾਨ) ਰਾਹੀਂ ਬਾਦਸ਼ਾਹ ਤੱਕ ਪਹੁੰਚ ਕੀਤੀ ਅਤੇ ਬਾਦਸ਼ਾਹ ਬਹਾਦਰ ਸ਼ਾਹ ਨੇ ਉਨ੍ਹਾਂ ਦੇ ਮਸਲਿਆਂ ਵੱਲ ਧਿਆਨ ਦਿੱਤਾ। (ਸਿੱਖ ਹਿਸਟਰੀ ਫਰੌਮ ਪਰਸ਼ੀਅਨ ਸੋਰਸਿਜ਼, ਸੰਪਾਦਕ : ਜੀ. ਐਸ. ਗਰੇਵਾਲ ਤੇ ਪ੍ਰੋ: ਇਰਫ਼ਾਨ ਹਬੀਬ; ਤੂਲਿਕਾ ਪ੍ਰਕਾਸ਼ਨ, ਨਵੀਂ ਦਿੱਲੀ 2001)

ਉਪਰੋਕਤ ਚਰਚਾ ਤੋਂ ਪਤਾ ਲੱਗਦਾ ਹੈ ਕਿ ਸਿੱਖ ਇਤਿਹਾਸ ਦੇ ਪੁਰਾਤਨ ਗ੍ਰੰਥਾਂ ਦੇ ਕਈ ਬਿਰਤਾਂਤ ਫਾਰਸੀ ਤਾਰੀਖਾਂ ਨਾਲ ਮੇਲ ਖਾਂਦੇ ਹਨ ਪਰ ਦੋਹਾਂ ਦੀ ਲਿਖਣ-ਸ਼ੈਲੀ ਆਪਣੀ-ਆਪਣੀ ਹੈ। ਸਿੱਖ ਸਰੋਤ ਗੁਰੂ ਜੀ ਦੀ ਉਸਤਤ ਅਤੇ ਵਡਿਆਈ ਨੂੰ ਪਹਿਲ ਦਿੰਦੇ ਹਨ ਅਤੇ ਫਾਰਸੀ ਲੇਖਕ ਬਾਦਸ਼ਾਹੀ ਅਦਬ-ਆਦਾਬ ਨੂੰ ਉੱਚੇ ਥਾਂ ਰੱਖਦੇ ਹਨ।

ਭਾਈ ਕੋਇਰ ਸਿੰਘ ਖਾਨ-ਖਾਨਾ ਨਾਲ ਦਸਮ ਪਾਤਸ਼ਾਹ ਦੀ ਇਸ ਮੁਲਾਕਾਤ ਦਾ ਅੰਤ ਇਸ ਤਰ੍ਹਾਂ ਕਰਦੇ ਹਨ--

ਆਦਰ ਬਹੁਤ ਸੁ ਤਾਕਾ ਕੀਨਾ।<br>
ਤਵਨ ਸਮੈ ਸੁ ਬਿਦਾ ਕਰ ਦੀਨਾ।<br>
ਹਾਥ ਜੋੜ ਇਹ ਭਾਂਤਿ ਸੁਨਾਈ।<br>
ਉਤਰੋ ਧਾਮ ਪ੍ਰਭੂ ਤੁਮ ਜਾਈ। —ਗੁਰ ਬਿਲਾਸ ਪਾਤਸ਼ਾਹੀ ਦਸ, ਅਧਿ: ਵੀਹਵਾਂ

ਜਦੋਂ ਗੁਰੂ ਜੀ ਵਾਪਸ ਆਪਣੇ ਡੇਰੇ ਆਏ ਤਾਂ ਮੋਹਲੇਧਾਰ ਮੀਂਹ ਸ਼ੁਰੂ ਹੋ ਗਿਆ। ਸੰਨ 1707 ਦਾ ਇਹ ਜੁਲਾਈ ਦਾ ਮਹੀਨਾ ਸੀ। ਬਰਸਾਤ ਦਾ ਮੌਸਮ ਹੋਣ ਕਰਕੇ ਸਾਰੀ ਰਾਤ ਮੀਂਹ ਪੈਂਦਾ ਰਿਹਾ। ਕਵੀ ਸੈਨਾਪਤਿ 'ਸ੍ਰੀ ਗੁਰੁ ਸੋਭਾ' ਵਿੱਚ ਲਿਖਦੇ ਹਨ ਕਿ ਮੀਂਹ ਕਹਿੰਦਾ ਸੀ ਕਿ ਵਰ੍ਹਨ ਦਾ ਇਹੋ ਜਿਹਾ ਸ਼ੁਭ ਮੌਕਾ ਫੇਰ ਕਦੀ ਨਹੀਂ ਮਿਲੇਗਾ। ਅੱਜ ਗੁਰੂ ਗੋਬਿੰਦ ਸਿੰਘ ਆਗਰੇ ਪਧਾਰੇ ਹਨ, ਉਨ੍ਹਾਂ ਦੇ ਸੁਆਗਤ ਵਿੱਚ ਰੱਜ ਕੇ ਛਿੜਕਾ ਕਰ ਦੇਵਾਂ—

ਮੇਂਹ ਕਹੈ ਬਰਖੋਂ ਅਬੈ ਬਹੁਰ ਨਾ ਐਸੋ ਦਾਵ।<br>
ਆਪ ਪ੍ਰਭੂ ਆਏ ਈਹਾਂ ਆਨ ਕਰੋਂ ਛਿਰਕਾਵ।

• • •

## 123

# ਜਦੋਂ ਗੁਰੂ ਗੋਬਿੰਦ ਸਿੰਘ ਜੀ ਬਾਦਸ਼ਾਹ ਨੂੰ ਮਿਲਣ ਗਏ

ਜਿਸ ਦਿਨ ਗੁਰੂ ਗੋਬਿੰਦ ਸਿੰਘ ਸ਼ਾਹੀ ਵਜ਼ੀਰ ਮੁਨਇਮ ਖਾਂ ਨੂੰ ਮਿਲ ਕੇ ਆਗਰੇ ਤੋਂ ਚਾਰ ਕੋਹ ਬਾਹਰ ਵਾਪਸ ਆਪਣੇ ਡੇਰੇ ਆਏ, ਉਸ ਦਿਨ ਸਾਰੀ ਰਾਤ ਮੀਂਹ ਪੈਂਦਾ ਰਿਹਾ। ਛੱਪੜ, ਟੋਭੇ ਪਾਣੀ ਨਾਲ ਭਰ ਗਏ। ਧਰਤੀ ਦਾ ਰੰਗ-ਰੂਪ ਬਦਲ ਗਿਆ। ਗਰਮੀ ਦਾ ਮੌਸਮ ਅਤੇ ਮੀਂਹ ਦੀ ਛਹਿਬਰ। ਸਾਰੀ ਰਾਤ ਸੁੱਖ ਨਾਲ ਬਤੀਤ ਹੋਈ। ਅਗਲੇ ਦਿਨ, ਦਿਨ ਦਾ ਰਾਜਾ, ਸੂਰਜ ਚੜ੍ਹਿਆ ਤਾਂ ਰਾਤ ਦਾ ਅੰਧ-ਗੁਬਾਰ ਦੂਰ ਹੋ ਗਿਆ-

ਤਾਲ ਭਰੇ ਜਲ ਪੂਰਨ ਸੋਂ
ਪੁਨਿ ਔ ਧਰਨੀ ਗਤਿ ਔਰ ਨਿਹਾਰੋ।
ਰੈਨ ਬਿਤੀ ਸੁਖ ਆਨੰਦ ਸੋਂ
ਦਿਨ-ਰਾਜ ਚਢਯੋ ਗਯੋ ਦੂਰ ਅੰਧਾਰੋ। —ਗੁਰ ਬਿਲਾਸ ਪਾਤਸ਼ਾਹੀ ਦਸਵੀਂ,
(ਭਾਈ ਕੋਇਰ ਸਿੰਘ) ਅਧਿ: ਵੀਹਵਾਂ

ਭਾਈ ਕੋਇਰ ਸਿੰਘ ਲਿਖਦੇ ਹਨ ਕਿ ਉਸ ਦਿਨ ਸਿੰਘ ਸਵੇਰੇ-ਸਵੇਰੇ ਤਿਆਰ ਹੋ ਗਏ। ਸ਼ਸਤਰ-ਵਸਤਰ ਸਜਾ ਕੇ ਘੋੜਿਆਂ ਉੱਤੇ ਕਾਠੀਆਂ ਪਾ ਲਈਆਂ ਅਤੇ ਗੁਰੂ ਜੀ ਦੇ ਚੌਹੀਂ ਪਾਸੀਂ ਆ ਕੇ ਖੜ੍ਹੇ ਹੋ ਗਏ। ਸਤਿਗੁਰਾਂ ਨੂੰ ਨਮਸਕਾਰ ਕੀਤੀ। ਗੁਰੂ ਜੀ ਨੇ ਜਥੇਦਾਰ ਨੂੰ ਹੁਕਮ ਕੀਤਾ ਕਿ ਸਿੰਘਾਂ ਦੇ ਵਹੀਰ ਨੂੰ ਅੱਗੇ ਤੋਰ ਦਿਓ।

ਸ੍ਰੀ ਮੁਖ ਵਾਕ ਕਹੇ ਬਚ ਅੰਮ੍ਰਿਤ
ਦੇਹੁ ਵਹੀਰ ਕੋ ਤੋਰ ਅਗਾਰੀ।

-ਗੁਰ ਬਿਲਾਸ ਪਾਤਸ਼ਾਹੀ ਦਸਵੀਂ (1751 ਈ:)

ਇਸ ਤਰ੍ਹਾਂ ਗੁਰੂ ਜੀ ਦਾ ਵਹੀਰ ਇਕ ਜੋਜਨ (ਚਾਰ ਕੋਹ) ਪੈਂਡਾ ਕਰਕੇ ਆਗਰੇ ਸ਼ਹਿਰ ਵਿਚ ਪਹੁੰਚ ਗਿਆ-

ਜੋਜਨ ਪੈਂਡ ਸੁ ਤੋਰ ਦਯਾਨਿਧਿ
ਆ ਪਹੁੰਚੇ ਪੁਰਿ ਆਗਰ ਆਈ। -ਭਾਈ ਕੋਇਰ ਸਿੰਘ
(ਦਯਾਨਿਧਿ : ਦਇਆ ਦੇ ਭੰਡਾਰ ਭਾਵ ਗੁਰੂ ਗੋਬਿੰਦ ਸਿੰਘ ਜੀ)

ਕਵੀ ਸੈਨਾਪਤਿ ਵੀ ਲਿਖਦੇ ਹਨ ਕਿ ਰਾਤ ਬੀਤੀ, ਦਿਨ ਚੜ੍ਹਿਆ ਅਤੇ ਗੁਰੂ ਜੀ ਘੋੜੇ 'ਤੇ ਅਸਵਾਰ ਹੋ ਗਏ। ਥੋੜ੍ਹਾ ਜਿਹਾ ਸਫਰ ਤੈਅ ਕਰਕੇ ਆਗਰੇ ਪਹੁੰਚੇ। ਇਕ ਸੋਹਣਾ ਬਾਗ ਦੇਖ ਕੇ ਉਸ ਵਿਚ ਡੇਰਾ ਕੀਤਾ ਅਤੇ ਸਾਰੇ ਸਿੰਘਾਂ ਨੂੰ ਵਿਸਰਾਮ ਲਈ ਵੱਖ-ਵੱਖ ਥਾਵਾਂ ਵੰਡ ਦਿੱਤੀਆਂ-

ਰੈਨਿ ਗਈ ਬਾਸਰ ਭਯੋ, ਭਏ ਆਪ ਅਸਵਾਰ।
ਬਾਗ ਏਕ ਨਿਰਖਿਓ ਜਬੈ, ਡੇਰਾ ਕੀਉ ਬਿਚਾਰ।
ਆਪ ਪ੍ਰਭੂ ਤਾਹੀ ਸਮੇਂ ਕੀਉ ਬਾਗ ਮੈ ਧਾਮ।
ਠਾਉਰ ਬਾਟ ਸਬ ਕੋ ਦਈ ਕੀਉ ਤਾਹ ਬਿਸਰਾਮ।

-ਸ੍ਰੀ ਗੁਰੁ ਸੋਭਾ (1711 ਈ:) ਅਧਿ: ਸੋਲ੍ਹਵਾਂ

'ਗੁਰ ਬਿਲਾਸ' ਵਿਚ ਭਾਈ ਸੁੱਖਾ ਸਿੰਘ ਗੁਰੂ ਜੀ ਦੇ ਆਗਰੇ ਆਉਣ ਦਾ ਮਨੋਰਥ ਦੱਸਦੇ ਹਨ : ਗੁਰੂ ਜੀ ਨੇ ਆਪਣੇ ਸੂਰਮੇ ਸਿੰਘਾਂ ਨੂੰ ਆਖਿਆ : ਭਾਈ, ਸਾਰੇ ਤਿਆਰ ਹੋ ਜਾਓ। ਅਸੀਂ ਬਹਾਦਰ ਸ਼ਾਹ ਨੂੰ ਮਿਲਣ ਜਾਣਾ ਹੈ, ਹੁਣ ਸਾਨੂੰ ਇਥੋਂ ਤੁਰਨਾ ਹੀ ਯੋਗ ਹੈ-

ਨਿਜ ਬੀਰਨ ਕੌ ਯੌ ਫੁਰਮਾਈ।
ਹੋਹੁ ਤਿਯਾਰ ਅਬੈ ਤੁਮ ਭਾਈ।

ਸਾਹਿ ਬਹਾਦਰ ਦੇਹਿ ਦਿਦਾਰ।
ਹਮ ਕੌ ਜਾਵਨ ਜੋਗ ਨਿਹਾਰ। –ਗੁਰ ਬਿਲਾਸ (1797 ਈ:), ਅਧਿ: ਛੱਬੀਵਾਂ
(ਬਾਸਰ : ਦਿਨ)

ਆਗਰਾ ਸ਼ਹਿਰ ਵਿਚ ਜਿਸ ਅਸਥਾਨ 'ਤੇ ਜਾ ਕੇ ਦਸਮ ਪਾਤਸ਼ਾਹ ਨੇ ਡੇਰਾ ਕੀਤਾ, ਉਸ ਦੀ ਨਿਸ਼ਾਨਦੇਹੀ ਕੁਝ ਸਮਾਂ ਪਹਿਲਾਂ ਹੀ ਹੋਈ ਹੈ। 1947 ਦੀ ਦੇਸ਼ ਵੰਡ ਤੋਂ ਬਾਅਦ ਮਿੰਟਗੁਮਰੀ ਤੋਂ ਇਕ ਸੰਤ ਲਾਲ ਸਿੰਘ ਜੀ ਆਗਰੇ ਆਏ। ਉਨ੍ਹਾਂ ਨੇ ਆਗਰੇ ਵਿਚ ਦਸਮ ਪਾਤਸ਼ਾਹ ਦੇ ਅਸਥਾਨ ਦੀ ਭਾਲ ਕੀਤੀ। ਜਮਨਾ ਦਰਿਆ ਦੇ 13 ਘਾਟਾਂ 'ਤੇ ਪਾਂਡੇ ਬੈਠਿਆ ਕਰਦੇ ਸਨ ਜੋ ਯਾਤਰੀਆਂ ਨੂੰ ਜ਼ਮਨਾ-ਇਸ਼ਨਾਨ ਦੇ ਨਾਲ-ਨਾਲ ਹੋਰ ਧਾਰਮਿਕ ਰਸਮਾਂ ਵੀ ਪੂਰੀਆਂ ਕਰਾਉਂਦੇ ਸਨ। ਹਾਥੀ ਘਾਟ ਵਾਲੇ ਪਾਂਡਿਆਂ ਨੇ ਸੰਤ ਜੀ ਨੂੰ ਦੱਸਿਆ ਕਿ ਗੁਰੂ ਗੋਬਿੰਦ ਸਿੰਘ ਜੀ ਜਦੋਂ ਆਗਰੇ ਵਿਚ ਆਏ ਤਾਂ ਉਹ ਜਮਨਾ ਕਿਨਾਰੇ ਹਾਥੀ ਘਾਟ 'ਤੇ ਠਹਿਰੇ ਸਨ। ਆਗਰੇ ਦੇ ਸਿੰਘਾਂ ਨੇ ਹਾਥੀ ਘਾਟ 'ਤੇ ਇਕ ਗੋਇਲ ਪਰਿਵਾਰ ਤੋਂ 300 ਗਜ਼ ਜ਼ਮੀਨ ਖਰੀਦ ਕੇ ਛੋਟਾ ਜਿਹਾ ਗੁਰਦੁਆਰਾ ਬਣਾ ਦਿੱਤਾ। ਇਸ ਗੁਰਦੁਆਰੇ ਦਾ ਨਾਂ ਗੁਰਦੁਆਰਾ ਹਾਥੀ ਘਾਟ ਸਾਹਿਬ ਹੈ। ਇਹ ਅਸਥਾਨ ਆਗਰਾ ਕਿਲੇ ਦੇ ਪੂਰਬ-ਦੱਖਣ ਵਿਚ ਦਰਿਆ ਜਮਨਾ ਦੇ ਕਿਨਾਰੇ 'ਤੇ ਸਥਿਤ ਹੈ। ਗੁਰਦੁਆਰਾ ਹਾਥੀ ਘਾਟ ਨੂੰ ਹੋਰ ਵੱਡਾ ਅਤੇ ਸੁੰਦਰ ਬਣਾਉਣ ਲਈ ਸ: ਸੁਲੱਖਣ ਸਿੰਘ ਟਰਾਂਸਪੋਰਟਰ (ਦਰੇਸੀ ਵਾਲੇ) ਆਪਣੇ ਸਾਥੀਆਂ ਦੇ ਸਹਿਯੋਗ ਨਾਲ ਯਤਨ ਕਰ ਰਹੇ ਹਨ। ਉਨ੍ਹਾਂ ਦੱਸਿਆ ਕਿ ਦਰਿਆ ਜਮਨਾ ਅਤੇ ਕਿਲੇ ਦੇ ਵਿਚਕਾਰ ਜਿਸ ਸੜਕ ਉੱਤੇ ਗੁਰਦੁਆਰਾ ਸਾਹਿਬ ਸਥਿਤ ਹੈ, ਇਸ ਸੜਕ ਦਾ ਨਾਂ ਆਗਰੇ ਦੀ ਮਿਊਂਸਪਲ ਕਮੇਟੀ ਵੱਲੋਂ 'ਗੁਰੂ ਗੋਬਿੰਦ ਸਿੰਘ ਮਾਰਗ' ਰੱਖ ਦਿੱਤਾ ਗਿਆ ਹੈ। (ਗੁਰਦੁਆਰਾ ਹਾਥੀ ਘਾਟ ਸਾਹਿਬ ਆਗਰਾ ਬਾਰੇ ਹੋਰ ਜਾਣਕਾਰੀ ਅਸੀਂ ਅੱਗੇ ਜਾ ਕੇ ਦਿਆਂਗੇ।)

ਗੁਰੂ ਗੋਬਿੰਦ ਸਿੰਘ ਆਪਣੇ ਸਿੰਘਾਂ ਸਹਿਤ ਜਮਨਾ ਕਿਨਾਰੇ ਟਿਕ ਗਏ। ਹੌਲੀ-ਹੌਲੀ ਸਮਾਂ ਬਤੀਤ ਹੋਣ ਲੱਗਾ। ਬਹਾਦਰ ਸ਼ਾਹ ਨੂੰ ਜਦੋਂ ਪਤਾ ਲੱਗਾ ਕਿ ਗੁਰੂ ਗੋਬਿੰਦ ਸਿੰਘ ਮੁਨਇਮ ਖਾਨ ਵਜ਼ੀਰ ਨੂੰ ਮਿਲ ਕੇ ਵਾਪਸ ਆਪਣੇ ਡੇਰੇ ਚਲੇ ਗਏ ਹਨ ਤਾਂ ਉਸ ਨੇ ਗੁਰੂ ਜੀ ਨੂੰ ਸ਼ਾਹੀ ਏਲਚੀਆਂ ਹੱਥ ਸੁਨੇਹਾ ਭੇਜਿਆ ਕਿ ਗੁਰੂ ਜੀ, ਤੁਸੀਂ ਸ਼ਾਹੀ ਡੇਰੇ ਵਿਚ ਵਜ਼ੀਰ ਮੁਨਇਮ ਖਾਨ ਨੂੰ ਮਿਲਣ ਆਏ ਪਰ ਮੈਨੂੰ ਦਰਸ਼ਨ ਨਹੀਂ ਦਿੱਤੇ। ਕਿਰਪਾ ਕਰਕੇ ਸਾਨੂੰ ਵੀ ਆਪਣਾ ਦੀਦਾਰ ਬਖਸ਼ੋ-

ਕੇਤਕ ਦਿਨ ਬੀਤਤ ਭਏ ਯਾਦਿ ਸ਼ਾਹਿ ਇਮ ਕੀਨ।
ਪ੍ਰਭ ਆਏ ਕਾਰਨ ਕਰਨ ਹਮ ਕੋ ਦਰਸ ਨਾ ਦੀਨ।
ਕਹਿ ਭੇਜੀ ਪ੍ਰਭ ਸੋ ਤਬੈ ਦਯਾ ਕਰੋ ਕਰਤਾਰ।
ਦਰਸ ਦਿਖਾਯੋ ਆਪਨਾ ਅਪਨੀ ਕਿਰਪਾ ਧਾਰਿ।

–ਕਵੀ ਸੈਨਾਪਤਿ, ਸ੍ਰੀ ਗੁਰੂ ਸੋਭਾ, ਅਧਿ: ਸੋਲ੍ਹਵਾਂ

ਸ਼ਾਹੀ ਸੁਨੇਹਾ ਮਿਲਣ 'ਤੇ ਗੁਰੂ ਜੀ ਨੇ ਬਾਦਸ਼ਾਹ ਨੂੰ ਮਿਲਣ ਦੀ ਤਿਆਰੀ ਕੀਤੀ। ਇਸ਼ਨਾਨ ਕਰਕੇ ਨਵੇਂ ਬਸਤਰ ਪਹਿਨੇ। ਕਈ ਪ੍ਰਕਾਰ ਦੇ ਸ਼ਸਤਰ ਸਜਾਏ। ਇਨ੍ਹਾਂ ਸ਼ਸਤਰਾਂ ਦੀ ਸ਼ੋਭਾ ਕੋਈ ਕਿਵੇਂ ਕਰ ਸਕਦਾ ਹੈ :

ਆਇ ਕਰਯੋ ਇਸਨਾਨ ਦਯਾਨਿਧਿ
ਭੂਖਨ ਚੀਰ ਸਜੇ ਸੁ ਨਵੀਨੇ।
ਨਾਨਾ ਪ੍ਰਕਾਰ ਸੁ ਚੇਤਨ ਆਯੁਧ
ਕੌਨ ਸਕੈ ਤਿਨ ਕੀ ਗਤਿ ਬੀਨੇ।

–ਗੁਰ ਬਿਲਾਸ ਪਾਤਸ਼ਾਹੀ ਦਸਵੀਂ (ਭਾਈ ਕੋਇਰ ਸਿੰਘ), ਅਧਿ : ਵੀਹਵਾਂ

(ਚੀਰ : ਵਸਤਰ, ਆਯੁਧ : ਸ਼ਸਤਰ)

ਇਕ ਸੁੰਦਰ ਸੁਡੌਲ ਘੋੜੇ 'ਤੇ ਅਸਵਾਰ ਹੋ ਕੇ ਗੁਰੂ ਜੀ ਬਾਦਸ਼ਾਹ ਦੇ ਡੇਰੇ ਵੱਲ ਚੱਲ ਪਏ। ਕੁਝ ਸ਼ਸਤਰ-ਬੱਧ ਚੋਣਵੇਂ ਸਿੰਘ ਵੀ ਉਨ੍ਹਾਂ ਦੇ ਨਾਲ ਸਨ। ਜਿਸ ਰਾਹ ਤੋਂ ਗੁਰੂ ਜੀ ਦਾ ਜਥਾ ਗੁਜ਼ਰਦਾ ਸੀ, ਸ਼ਹਿਰ ਦੇ ਲੋਕ ਉਨ੍ਹਾਂ ਦੇ ਦਰਸ਼ਨ ਕਰਨ ਲਈ ਉਮਡ ਪੈਂਦੇ ਸਨ। ਹੌਲੀ-ਹੌਲੀ ਚਲਦੇ ਗੁਰੂ ਜੀ ਬਾਦਸ਼ਾਹ ਦੇ ਡੇਰੇ ਕੋਲ ਪਹੁੰਚ ਗਏ-

ਜਿਹ ਮਾਰਗ ਪੁਰ ਮੈ ਪ੍ਰਭੁ ਆਯੋ।
ਸਰਬ ਨਗਰ ਦਰਸ਼ਨ ਉਮਗਾਯੋ।

ਚਲਤ ਚਲਤ ਆਏ ਨਿਜ ਤਹਾਂ।
ਪ੍ਰਗਟ ਸ਼ਾਹ ਕੋ ਮਹਲ ਸੁ ਜਹਾਂ। -ਭਾਈ ਕੋਇਰ ਸਿੰਘ

ਬਾਦਸ਼ਾਹੀ ਡੇਰੇ ਦੇ ਵੱਡੇ ਦਰਵਾਜ਼ੇ ਕੋਲ ਜਾ ਕੇ ਗੁਰੂ ਜੀ ਨੇ ਆਪਣੇ ਸਾਥੀ ਸਿੰਘਾਂ ਨੂੰ ਰੋਕ ਦਿੱਤਾ। ਫ਼ਰਮਾਇਆ : ਤੁਸੀਂ ਇਥੇ ਖੜ੍ਹੇ ਰਹੋ। ਇਕ ਸਿੰਘ ਨੂੰ ਆਪਣੇ ਨਾਲ ਲੈ ਕੇ ਗੁਰੂ ਜੀ ਅੱਗੇ ਗਏ-

ਆਨ ਸ਼ਾਹ ਕੇ ਧਾਮ ਪੈ ਸੂਰ ਖਰੇ ਤਹਾਂ ਕੀਨ।
ਆਪ ਧਾਇ ਅੰਦਰਿ ਗਏ ਸਿੰਘ ਸੰਗ ਇਕ ਲੀਨ। -ਸ੍ਰੀ ਗੁਰੁ ਸੋਭਾ (ਕਵੀ ਸੈਨਾਪਤਿ)
(ਸੂਰ : ਸੂਰਬੀਰ ਸਿੰਘ)

ਭਾਈ ਸੁੱਖਾ ਸਿੰਘ ਉਸ ਸਿੰਘ ਦਾ ਨਾਂ ਦੱਸਦੇ ਹਨ, ਜੋ ਗੁਰੂ ਜੀ ਦੇ ਨਾਲ ਅੱਗੇ ਗਿਆ ਸੀ : ਗੁਰੂ ਜੀ ਨੇ ਆਪਣੇ ਸਾਥੀ ਸਿੰਘਾਂ ਨੂੰ ਆਖਿਆ : ਤੁਸੀਂ ਘੋੜਿਆਂ 'ਤੇ ਸਵਾਰ ਇਸੇ ਥਾਂ ਖੜ੍ਹੇ ਰਹੋ ਅਤੇ ਸਾਹਿਬ ਸਿੰਘ ਨਾਂ ਦੇ ਇਕ ਸਿੰਘ ਨੂੰ ਨਾਲ ਲੈ ਕੇ ਅੱਗੇ ਗਏ-

ਸਭ ਬੀਰਨ ਪ੍ਰਤਿ ਯੌਂ ਫੁਰਮਾਈ।
ਚਢੇ ਰਹੋ ਅਸਵਨ ਇਹ ਜਾਈ।
ਏਕ ਸਿੰਘ, ਸਾਹਿਬ ਸਿੰਘ ਨਾਮਾ।
ਸਾਥ ਲਯੋ ਸਤਿਗੁਰ ਬਲ ਧਾਮਾ। -ਗੁਰ ਬਿਲਾਸ (ਭਾਈ ਸੁੱਖਾ ਸਿੰਘ)
(ਅਸਵਨ : ਘੋੜੇ)

ਕੁਝ ਹੋਰ ਅੱਗੇ ਗਏ ਤਾਂ ਬਾਦਸ਼ਾਹ ਦੀ ਰਿਹਾਇਸ਼ ਦੀ ਡਿਉਢੀ ਆ ਗਈ। ਗੁਰੂ ਜੀ ਨੇ ਸਾਹਿਬ ਸਿੰਘ ਨੂੰ ਵੀ ਡਿਉਢੀ ਵਿਚ ਹੀ ਰੋਕ ਦਿੱਤਾ ਅਤੇ ਆਪ ਇਕੱਲੇ ਹੀ ਅੰਦਰ ਗਏ-

ਖਾਸ ਡੇਵਡੀ ਆਨ ਕੇ, ਸਿੰਘ ਤਹਾਂ ਖਲਵਾਇ।
ਆਪ ਪ੍ਰਭੂ ਅੰਦਰ ਗਏ, ਅਦਭੁਤ ਰੂਪ ਬਨਾਇ।
-ਭਾਈ ਕੋਇਰ ਸਿੰਘ

ਇਸ ਸਮੇਂ ਗੁਰੂ ਜੀ ਦਾ ਸਰੂਪ ਬੜਾ ਪ੍ਰਭਾਵਸ਼ਾਲੀ ਸੀ। ਦਸਮ ਪਾਤਸ਼ਾਹ ਨੇ ਸਾਰੇ ਸ਼ਸਤਰ ਪਹਿਨੇ ਹੋਏ ਸਨ। ਮੋਢੇ ਉੱਤੇ ਕਮਾਨ ਲਟਕ ਰਹੀ ਸੀ। ਸਿਰ ਉੱਤੇ ਸੁੰਦਰ ਦਸਤਾਰ ਅਤੇ ਜਿਗਾ—ਕਲਗੀ ਸ਼ੋਭਾ ਦੇ ਰਹੀ ਸੀ। ਦਸਮ ਪਾਤਸ਼ਾਹ ਗੌਰਵਮਈ ਕਦਮ ਪੁੱਟਦੇ ਹੋਏ ਅੱਗੇ ਵਧੇ। ਬਾਦਸ਼ਾਹ ਨੇ ਗੁਰੂ ਜੀ ਨੂੰ ਵੇਖਿਆ ਤਾਂ ਆਪਣੇ ਤਖ਼ਤ ਤੋਂ ਉੱਠ ਕੇ ਖੜ੍ਹਾ ਹੋ ਗਿਆ ਅਤੇ ਗੁਰੂ ਜੀ ਨੂੰ ਆਪਣੇ ਨਾਲ ਲੈ ਕੇ ਉੱਚੇ ਥਾਂ 'ਤੇ ਬਿਠਾਇਆ-

ਚੜ੍ਹੀ ਕਮਾਨ ਸ਼ਸਤ੍ਰ ਸਬ ਧਾਰੇ।
ਕਲਗੀ ਜਿਗਾ ਸੁ ਪੇਚ ਸਵਾਰੇ।
ਲਟਕਤ ਚਲਤ ਠੌਰ ਤਹਿ ਆਏ।
ਸ਼ਾਹ ਠਾਢ, ਜਾ ਊਚ ਬਿਠਾਏ। -ਗੁਰ ਬਿਲਾਸ ਪਾਤਸ਼ਾਹੀ ਦਸਵੀਂ
(ਭਾਈ ਕੋਇਰ ਸਿੰਘ)

(ਠਾਢ : ਖੜ੍ਹਾ)

'ਸ੍ਰੀ ਗੁਰੁ ਸੋਭਾ' ਵਿਚ ਕਵੀ ਸੈਨਾਪਤਿ ਵੀ ਇਹੀ ਸੂਚਨਾ ਦਿੰਦੇ ਹਨ ਕਿ ਗੁਰੂ ਜੀ ਸੁਹਜਮਈ ਢੰਗ ਨਾਲ ਚਲਦੇ ਹੋਏ ਬਾਦਸ਼ਾਹ ਦੇ ਨਜ਼ਦੀਕ ਜਾ ਕੇ ਬੈਠ ਗਏ-

ਲਟਕਤ ਚਲਤ ਤਹਾਂ ਚਲ ਆਏ।
ਸ਼ਾਹ ਪਾਸ ਬੈਠੇ ਇਮ ਜਾਏ।

ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਵੇਸ਼ ਕੀਤਾ ਤਾਂ ਬਹਾਦਰ ਸ਼ਾਹ ਬਹੁਤ ਖੁਸ਼ ਹੋਇਆ। ਸੁਆਗਤ ਲਈ ਆਪਣੇ ਤਖ਼ਤ ਤੋਂ ਉੱਠ ਕੇ ਖੜ੍ਹਾ ਹੋ ਗਿਆ, ਦੋਵੇਂ ਹੱਥ ਜੋੜ ਕੇ ਗੁਰੂ ਜੀ ਦੇ ਚਰਨਾਂ ਉੱਤੇ ਨਮਸਕਾਰ ਕੀਤੀ-

ਨਿਰਖ ਨਾਥ ਕੋ ਠਾਢ ਸੁ ਭਯੋ।
ਪਾਇ ਸੁ ਮਧਿ ਆਨ ਕਰ ਪਯੋ।

ਅਪਨੈ ਦੋਨੋ ਹਾਥ ਉਠਾਈ।
ਪਦ ਪੰਕਜ ਸੋ ਰਹਿਓ ਲਗਾਈ। -ਗੁਰ ਬਿਲਾਸ (ਭਾਈ ਸੁੱਖਾ ਸਿੰਘ) 1797 ਈ:

(ਨਿਰਖ ਨਾਥ ਕੋ : ਗੁਰੂ ਜੀ ਨੂੰ ਦੇਖ ਕੇ, ਠਾਢ : ਖੜ੍ਹਾ, ਪਦ ਪੰਕਜ : ਕੰਵਲ ਫੁੱਲ ਵਰਗੇ ਚਰਨ)

ਦਸਮ ਪਾਤਸ਼ਾਹ ਨੇ ਬਹਾਦਰ ਸ਼ਾਹ ਦੀ ਪਿੱਠ ਉੱਤੇ ਥਾਪੀ ਦਿੱਤੀ ਅਤੇ ਖੁਸ਼ ਰਹਿਣ ਦਾ ਆਸ਼ੀਰਵਾਦ ਦਿੱਤਾ-

ਥਾਪੀ ਦਈ ਆਪ ਨਿਜ ਹਾਥਾ।
ਕਹਾ ਖੁਸੀ ਰਹੁ ਆਨੰਦ ਸਾਥਾ। -ਭਾਈ ਸੁੱਖਾ ਸਿੰਘ

ਬਹਾਦਰ ਸ਼ਾਹ ਨੇ ਦਸਮ ਪਾਤਸ਼ਾਹ ਨੂੰ ਆਪਣੇ ਬਰਾਬਰ ਉੱਚੇ ਅਸਥਾਨ 'ਤੇ ਬਿਠਾਇਆ ਅਤੇ ਗੁਰੂ ਜੀ ਦੇ ਨੂਰਾਨੀ ਚਿਹਰੇ ਨੂੰ ਵੇਖ ਕੇ ਬਹੁਤ ਪ੍ਰਭਾਵਿਤ ਹੋਇਆ। ਉਹ ਗੁਰੂ ਜੀ ਦੇ ਮੁੱਖ ਵੱਲ ਇੰਜ ਵੇਖ ਰਿਹਾ ਸੀ ਜਿਵੇਂ ਕੰਵਲ ਦੇ ਫੁੱਲ ਨੂੰ ਵੇਖ ਕੇ ਭੰਵਰਾ ਮੋਹਿਤ ਹੋ ਜਾਂਦਾ ਹੈ। ਕਵੀ ਸੈਨਾਪਤਿ ਲਿਖਦੇ ਹਨ :

ਸ਼ਾਹ ਆਪ ਤਿਹ ਓਰ ਨਿਹਾਰਾ।
ਦਰਸਨ ਦੇਖ ਭਯੋ ਮਤਵਾਰਾ।
ਤਨ ਮਨ ਧਨ ਤੇ ਅਧਿਕ ਵਿਕਾਨਾ।
ਕੰਵਲ ਦੇਖਿ ਜੋ ਭੰਵਰ ਲੁਭਾਨਾ। -ਸ੍ਰੀ ਗੁਰੁ ਸੋਭਾ (1711 ਈ:)

ਫੇਰ ਬੜੇ ਸਤਿਕਾਰ ਨਾਲ ਗੁਰੂ ਜੀ ਨੂੰ ਸੰਬੋਧਨ ਕਰਕੇ ਬਾਦਸ਼ਾਹ ਬੋਲਿਆ : ਗੁਰੂ ਜੀ, ਤੁਸੀਂ ਮੇਰੇ ਉੱਤੇ ਬਹੁਤ ਕਿਰਪਾ ਕੀਤੀ। ਮੈਨੂੰ ਸਥਿਰ ਰਾਜ ਬਖਸ਼ਿਆ। ਅੱਜ ਤੁਸੀਂ ਮੇਰੇ ਘਰ ਆਏ ਹੋ। ਇਹ ਰਾਜ-ਭਾਗ ਸਭ ਤੁਸੀਂ ਹੀ ਦਿੱਤਾ ਹੈ-

ਧੰਨ ਧੰਨ ਪ੍ਰਭ ਅਲਖ ਅਪਾਰਾ।
ਨਿਹਚਲ ਕੀਨੋ ਰਾਜ ਹਮਾਰਾ।
ਦਯਾ ਧਾਰਿ ਹਮਰੇ ਘਰਿ ਆਏ।
ਤਖਤ ਬਖਤ ਤੁਮ ਤੇ ਪ੍ਰਭ ਪਾਏ। -ਸ੍ਰੀ ਗੁਰੁ ਸੋਭਾ, ਅਧਿ : ਸੋਲ੍ਹਵਾਂ

ਬਹਾਦਰ ਸ਼ਾਹ ਨੇ ਜਾਜੋਂ-ਜੰਗ ਦਾ ਜ਼ਿਕਰ ਕਰਦਿਆਂ ਗੁਰੂ ਜੀ ਨੂੰ ਆਖਿਆ : ਤੁਸੀਂ ਦੁਸ਼ਮਣ ਦੀਆਂ ਭਾਰੀ ਫ਼ੌਜਾਂ ਦਾ ਨਾਸ ਕਰਨ ਵਿਚ ਮੇਰੀ ਮਦਦ ਕਰਕੇ ਮੇਰੇ ਦਿਲ ਦੀ ਆਸ ਪੂਰੀ ਕੀਤੀ, ਮੈਂ ਆਪ ਦਾ ਸ਼ੁਕਰਗੁਜ਼ਾਰ ਹਾਂ-

ਖਲ ਦਲ ਕੋ ਕੀਨੋ ਇਮ ਨਾਸਾ।
ਪੂਰਨ ਕਰੀ ਦਾਸ ਕੀ ਆਸਾ।

-ਗੁਰ ਬਿਲਾਸ (ਭਾਈ ਸੁੱਖਾ ਸਿੰਘ), ਅਧਿ : ਛੱਬੀਵਾਂ

ਇਸ ਮੌਕੇ ਨਾਲ ਸਬੰਧਿਤ ਇਕ ਹਵਾਲਾ ਸ: ਰਜਿੰਦਰ ਸਿੰਘ ਭਸੀਨ ਨੇ ਆਪਣੀ ਪੁਸਤਕ 'ਖੰਡੇ ਕੀ ਵੇਲਾ' (ਪੰਨਾ : 177) ਵਿਚ ਦਿੱਤਾ ਹੈ ਜੋ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਫਾਰਸੀ ਵਿਚ ਲਿਖੀ ਗਈ ਇਕ ਪੁਸਤਕ 'ਉਮਦਾਤੁ-ਤਵਾਰੀਖ' (ਲੇਖਕ : ਸੋਹਨ ਲਾਲ ਸੂਰੀ) ਵਿਚੋਂ ਲਿਆ ਗਿਆ ਹੈ। ਇਸ ਹਵਾਲੇ ਅਨੁਸਾਰ ਬਹਾਦਰ ਸ਼ਾਹ ਦਸਮ ਪਾਤਸ਼ਾਹ ਨੂੰ ਸੰਬੋਧਨ ਕਰਕੇ ਕਹਿੰਦਾ ਹੈ : 'ਹੇ ਵਾਹਿਗੁਰੂ ਨੂੰ ਪਛਾਣਨ ਤੇ ਪੂਜਣ ਵਾਲਿਆਂ ਦੇ ਸਰਦਾਰ! ਹੇ ਰੱਬ ਨੂੰ ਪੁੱਜੇ ਹੋਏ ਗਿਆਨੀਆਂ ਦੇ ਸਰਤਾਜ ਰਾਮਦਾਸ ਜੀਉ! ਆਪ ਦੇ ਸੁਖਦਾਈ ਦਰਸ਼ਨਾਂ ਤੋਂ ਸਭ ਗਮ ਤੇ ਫਿਕਰ ਜਾਨ ਵਿਚੋਂ ਦੂਰ ਹੋ ਗਏ ਹਨ।...ਇਹ ਸਲਤਨਤ ਬਾਦਸ਼ਾਹੀ ਇਸ ਸੱਚੇ ਸੇਵਕ ਨੂੰ ਆਪ ਦੀ ਕਿਰਪਾ ਵਾਲੀ ਜ਼ਾਤ ਦੀਆਂ ਕਈ ਤਰ੍ਹਾਂ ਦੀਆਂ ਦੁਆਵਾਂ ਨਾਲ ਪ੍ਰਾਪਤ ਹੋਈ ਹੈ। ਆਪ ਦੇ ਵਾਜਬ ਹੁਕਮ ਸਿਰ ਅੱਖਾਂ 'ਤੇ ਰੱਖ ਕੇ ਪੂਰੇ ਕਰਨ ਦੀ ਵਿਤੋਂ ਵੱਧ ਕੋਸ਼ਿਸ਼ ਕਰਾਂਗਾ।' (ਇਸ ਹਵਾਲੇ ਵਿਚ ਦਸਮ ਪਾਤਸ਼ਾਹ ਨੂੰ 'ਰਾਮਦਾਸ ਜੀਉ' ਲਿਖਿਆ ਗਿਆ ਹੈ। ਫਾਰਸੀ ਦੀਆਂ ਤਵਾਰੀਖਾਂ ਵਿਚ ਆਮ ਤੌਰ 'ਤੇ ਗੁਰੂ ਰਾਮ ਦਾਸ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਸਾਰੇ ਗੁਰੂ ਸਾਹਿਬਾਨ ਨੂੰ ਕਈ ਥਾਂ 'ਰਾਮਦਾਸ' ਲਿਖਿਆ ਮਿਲਦਾ ਹੈ।)

ਫਾਰਸੀ ਤਵਾਰੀਖਾਂ 'ਅਖਬਾਰਾਤ-ਇ-ਦਰਬਾਰ-ਇ-ਮੁਅੱਲਾ' ਅਤੇ 'ਬਹਾਦੁਰਸ਼ਾਹ ਨਾਮਾ' (ਕ੍ਰਿਤ ਦਾਨਿਸ਼ਮੰਦ ਖਾਨ) ਅਨੁਸਾਰ ਬਾਦਸ਼ਾਹ ਬਹਾਦਰ ਸ਼ਾਹ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਵਿਚਾਲੇ ਇਹ ਮੁਲਾਕਾਤ 23 ਜੁਲਾਈ 1707 ਈ: ਨੂੰ ਆਗਰੇ ਦੇ ਦਹਰ-ਆਰਾ ਬਾਗ ਵਿਚ ਹੋਈ ਸੀ, ਜਿਥੇ ਉਸ ਸਮੇਂ ਬਾਦਸ਼ਾਹ ਆਪਣੇ ਲਾਉ-ਲਸ਼ਕਰ ਨਾਲ ਠਹਿਰਿਆ ਹੋਇਆ ਸੀ। ਇਸ ਮੁਲਾਕਾਤ ਵਿਚ ਗੁਰੂ ਜੀ ਨੇ ਬਾਦਸ਼ਾਹ ਨਾਲ ਉਨ੍ਹਾਂ ਮਸਲਿਆਂ ਬਾਰੇ ਵੀ ਵਿਚਾਰ-ਵਟਾਂਦਰਾ ਕੀਤਾ ਜੋ ਜਾਜੋਂ ਜੰਗ ਤੋਂ ਪਹਿਲਾਂ ਦੋਹਾਂ ਧਿਰਾਂ ਵਿਚ ਤੈਅ ਹੋਏ ਸਨ।

ਗੁਰ ਬਿਲਾਸ ਪਾਤਸ਼ਾਹੀ ਦਸਵੀਂ (1751 ਈ:) ਵਿਚ ਭਾਈ ਕੋਇਰ ਸਿੰਘ ਨੇ ਉਨ੍ਹਾਂ ਮਸਲਿਆਂ ਵਿਚੋਂ ਇਕ ਮਸਲੇ ਬਾਰੇ ਬੜੇ ਵਿਸਥਾਰ ਨਾਲ ਲਿਖਿਆ ਹੈ। ਉਹ ਮਸਲਾ ਸੀ, ਬਹਾਦਰ ਸ਼ਾਹ ਦਾ ਗੁਰੂ ਜੀ ਨਾਲ ਇਹ ਵਾਅਦਾ ਕਿ ਜੇ ਮੈਂ ਬਾਦਸ਼ਾਹ ਬਣ ਗਿਆ ਤਾਂ ਹਿੰਦੁਸਤਾਨ ਦੀ ਸਾਰੀ ਪਰਜਾ, ਹਿੰਦੂਆਂ ਅਤੇ ਮੁਸਲਮਾਨਾਂ ਨਾਲ ਇਕੋ ਜਿਹਾ ਸਲੂਕ ਕਰਾਂਗਾ। ਇਸ ਸਬੰਧ ਵਿਚ ਦਸਮ ਪਾਤਸ਼ਾਹ ਨੇ ਬਹਾਦਰ ਸ਼ਾਹ ਨੂੰ ਜੋ ਨੇਕ ਸਲਾਹ ਦਿੱਤੀ, ਉਸ ਨੂੰ ਭਾਈ ਕੋਇਰ ਸਿੰਘ ਨੇ ਬੜੇ ਰੂਪਕਾਂ ਅਤੇ ਅਲੰਕਾਰਾਂ ਸਹਿਤ ਆਪਣੀ ਰਚਨਾ ਵਿਚ ਪੇਸ਼ ਕੀਤਾ ਹੈ। ਗੁਰੂ ਜੀ ਬਹਾਦਰ ਸ਼ਾਹ ਨੂੰ ਕਹਿੰਦੇ ਹਨ : ਇਸ ਸਬੰਧ ਵਿਚ ਤੁਹਾਨੂੰ ਆਪਣੇ ਵੱਡਿਆਂ (ਭਾਵ ਹਮਾਯੂੰ ਤੇ ਅਕਬਰ) ਦੀ ਰਾਜਨੀਤੀ ਅਖਤਿਆਰ ਕਰਨੀ ਚਾਹੀਦੀ ਹੈ। ਭੈੜੀ ਸਲਾਹ ਦੇਣ ਵਾਲੇ ਚੁਗਲਖੋਰਾਂ ਨੂੰ ਦੂਰ ਰੱਖੋ ਅਤੇ ਸਾਰੀ ਪਰਜਾ ਨੂੰ ਫੁੱਲਾਂ ਦਾ ਹਾਰ ਸਮਝੋ–

ਪੁਨਿ ਗੁਰ ਕਹਯੋ ਯਹੀ ਬਿਧਿ ਕੀਜੈ।
ਰਾਜਨੀਤਿ ਬਡਿਆਨ ਕੀ ਲੀਜੈ।
ਚੁਗਲ ਸੰਗ ਨਹਿ ਕਰੋ ਪਿਆਰਾ।
ਰੈਯਤ ਫੂਲਨ ਮਾਲ ਸੰਭਾਰਾ। –ਗੁਰ ਬਿਲਾਸ ਪਾਤਸ਼ਾਹੀ ਦਸਵੀਂ, ਅਧਿ : ਵੀਹਵਾਂ

ਗੁਰੂ ਜੀ ਨੇ ਬਹਾਦਰ ਸ਼ਾਹ ਨੂੰ ਬਾਦਸ਼ਾਹ ਦੇ ਫਰਜ਼ਾਂ ਤੋਂ ਜਾਣੂ ਕਰਾਉਂਦਿਆਂ ਆਖਿਆ, 'ਜਿਵੇਂ ਗਾਈਆਂ ਚਾਰਨ ਵਾਲੀ ਇਕ ਗਵਾਲਣ ਆਪਣੀ ਨਜ਼ਰ ਆਪਣੇ ਮਾਲ ਉੱਤੇ ਰੱਖਦੀ ਹੈ, ਉਸ ਨੂੰ ਸ਼ੇਰ, ਬਘਿਆੜ ਅਤੇ ਦੁਸ਼ਟ ਲੋਕਾਂ ਤੋਂ ਬਚਾਉਂਦੀ ਹੈ, ਇਕ ਬਾਦਸ਼ਾਹ ਨੂੰ ਵੀ ਆਪਣੀ ਪਰਜਾ ਦੀ ਰਖਵਾਲੀ ਇਸੇ ਤਰ੍ਹਾਂ ਕਰਨੀ ਚਾਹੀਦੀ ਹੈ–

ਗੁ੍ਾਲਿਨ ਜਯੋਂ ਨਜਰ ਰਾਖਈ
ਅਪਨੇ ਮਾਲ ਕੇ ਬੀਚ।
ਸਿੰਘ, ਸਤ੍ਰ, ਬ੍ਰਿਕ ਦੁਸ਼ਟ ਨਰ,
ਤਾਹਿ ਨਿਕਟ ਤੇ ਖੀਚ।

ਦਸਮ ਪਾਤਸ਼ਾਹ ਨੇ ਬਾਦਸ਼ਾਹ ਨੂੰ ਭੈੜੇ ਲੋਕਾਂ ਤੋਂ ਖ਼ਬਰਦਾਰ ਰਹਿਣ ਦੀ ਸਲਾਹ ਦਿੱਤੀ। ਫ਼ਰਮਾਇਆ : ਜਿਵੇਂ ਖੇਤ ਵਿਚ ਕੰਡਿਆਲੀ ਬੂਟੀ ਅਤੇ ਗਾਈਆਂ ਵਿਚ ਸਾਨ੍ਹ ਹੁੰਦਾ ਹੈ, ਇਸੇ ਤਰ੍ਹਾਂ ਕਈ ਲੋਕ ਪਰਜਾ ਨੂੰ ਦੁਖ ਦੇਣ ਵਾਲੇ ਅਤੇ ਲੋਕਾਂ ਉੱਤੇ ਜਬਰ ਕਰਨ ਵਾਲੇ ਹੁੰਦੇ ਹਨ। ਅਜਿਹੇ ਲੋਕਾਂ ਨੂੰ ਤਾੜ ਕੇ ਰੱਖਣਾ ਚਾਹੀਦਾ ਹੈ। ਗਊਆਂ ਨੂੰ ਸੰਭਾਲ ਕੇ ਰੱਖੋ ਤੇ ਬੈਲ ਨੂੰ ਨੱਥ ਪਾਓ। ਕੰਡਿਆਲੀ ਨੂੰ ਫਸਲ ਵਿਚੋਂ ਕੱਢ ਦਿਓ ਅਤੇ ਰਈਅਤ (ਪਰਜਾ) ਨਾਲ ਆਪਣੀ ਇਸਤਰੀ ਤੇ ਲਛਮੀ ਵਰਗਾ ਸਲੂਕ ਕਰੋ—

ਜਿਉਂ ਖੇਤੀ ਮੈ ਹੋਇ ਕੰਡਯਾਰੀ। ਗਾਈ ਮੈ ਜਯੋਂ ਬੈਲ ਸੁ ਭਾਰੀ।
ਤਯੋਂ ਰੈਯਤ ਕੇ ਬੀਚ ਪਛਾਨੋ। ਇਨ ਕੋ ਤਾੜਨ ਅਧਿਕ ਪਛਾਨੋ।
ਬੰਧਨ ਗਾਈ ਬੈਲ ਨਥੀਜੈ। ਕੰਡਿਆਰੀ ਅਤਿ ਜੁਦਾ ਕਰੀਜੈ।
ਨਾਰਿ ਸੁ ਰੈਯਤ ਜਿਮੀ ਪਛਾਨੋ। ਐ ਲਛਮੀ ਕੀ ਰੀਤਹਿ ਜਾਨੋ॥੧੦॥

ਫੇਰ ਗੁਰੂ ਜੀ ਨੇ ਬਾਦਸ਼ਾਹ ਦੇ ਨਿਆਂਸ਼ੀਲ ਹੋਣ ਉੱਤੇ ਜ਼ੋਰ ਦਿੰਦਿਆਂ ਆਖਿਆ ਕਿ ਬਾਦਸ਼ਾਹਾਂ ਲਈ ਇਹੋ ਬੰਦਗੀ ਹੈ ਕਿ ਉਹ ਅਮੀਰ-ਗਰੀਬ ਸਭ ਨਾਲ ਇਕੋ ਜਿਹਾ ਨਿਆਂ ਕਰਨ ਅਤੇ ਰੱਬ ਤੋਂ ਡਰ ਕੇ ਰਹਿਣ–

ਰਾਜਨ ਕੋ ਬੰਦਗੀ ਯਹੀ, ਨਯਾਇ ਬੀਚ ਪਰਮਾਨ।
ਰੰਕ ਸਾਹ ਸਭ ਏਕ ਖੁਦ ਬਾ ਖੁਦਾਇ ਕੋ ਮਾਨ।
ਫੇਰ ਫ਼ਰਮਾਇਆ ਕਿ ਨਿਆਂ ਨੂੰ ਖੁਦਾ ਦੇ ਸਾਮਾਨ ਸਮਝੋ–
ਨਿਕਟ ਖੁਦਾਇ ਨਯਾਇ ਕੈ ਠਾਨੋ।

ਬਾਦਸ਼ਾਹ ਗੁਰੂ ਜੀ ਦੀਆਂ ਇਹ ਗੱਲਾਂ ਸੁਣ ਕੇ ਬੜਾ ਪ੍ਰਭਾਵਿਤ ਹੋਇਆ ਅਤੇ ਉਸ ਨੇ ਮਨ ਵਿਚ ਸੋਚਿਆ ਕਿ ਗੁਰੂ ਜੀ ਤਾਂ ਰਾਜ-ਜੋਗੀ ਹਨ, ਇਸੇ ਲਈ ਮੈਨੂੰ ਰਾਜ ਵਿਚ ਜੋਗ ਕਮਾਉਣ ਦਾ ਉਪਦੇਸ਼ ਦੇ ਰਹੇ ਹਨ–

ਧੰਨ ਸਤਿਗੁਰ ਹੈ ਜੋ ਅਵਤਾਰਾ।
ਰਾਜ ਬੀਚ ਅਰ ਜੋਗ ਉਚਾਰਾ। –ਗੁਰ ਬਿਲਾਸ ਪਾਤਸ਼ਾਹੀ ਦਸਵੀਂ (ਭਾਈ ਕੋਇਰ ਸਿੰਘ)

ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਜਦੋਂ ਬਾਦਸ਼ਾਹ ਨਾਲ ਗੁਰੂ ਜੀ ਦੀ ਇਹ ਗੱਲਬਾਤ ਚੱਲ ਰਹੀ ਸੀ ਤਾਂ ਬਹਾਦਰ

ਸ਼ਾਹ ਦੀ ਨਜ਼ਰ ਗੁਰੂ ਜੀ ਦੀ ਅਦਭੁਤ ਕਲਗੀ ਉੱਤੇ ਪਈ। ਕਹਿਣ ਲੱਗਾ, 'ਆਪ ਦੀ ਜਗਮਗ ਜਗਮਗ ਕਰਦੀ ਕਲਗੀ ਬੜੀ ਕੀਮਤੀ ਹੈ। ਇਸ ਵਿਚ ਹੀਰੇ-ਜਵਾਹਰਾਤ ਚਮਕ ਰਹੇ ਹਨ-

ਕਲਗੀ ਸ੍ਰੀ ਗੁਰ ਕੇ ਸਿਰ ਹੇਰਿ।
ਬੋਲਯੋ ਸ਼ਾਹੁ ਬਹਾਦਰ ਫੇਰ।
'ਲਾਖੁਹੰ ਕੀਮਤਿ ਜਰੇ ਜਵਾਹਰ।
ਜਗਮਗ ਜ਼ੇਬ ਜਿਸੂ ਕੀ ਜ਼ਾਹਰ। -ਸੂਰਜ ਪ੍ਰਕਾਸ਼, ਐਨ 1, ਅੰਸੂ 46

ਫੇਰ ਬਾਦਸ਼ਾਹ ਨੇ ਆਪਣੇ ਖ਼ਜ਼ਾਨਚੀ ਨੂੰ ਹੁਕਮ ਦਿੱਤਾ : ਖ਼ਜ਼ਾਨੇ ਵਿਚੋਂ ਐਸੀ ਹੀ ਇਕ ਕਲਗੀ ਲਿਆਓ। ਸੁੰਦਰ ਦੁਸ਼ਾਲੇ ਅਤੇ ਇਕ ਪੁਸ਼ਾਕ ਵੀ ਲਿਆਉਣੀ। ਬਿਨਾਂ ਦੇਰ ਕੀਤੇ ਇਕ ਬਹੁਮੁੱਲੀ ਧੁਕਧੁਕੀ ਵੀ ਲੈ ਆਓ-

ਅਸ ਕਲਗੀ ਲੈ ਆਨ ਖਜ਼ਾਨੇ।
ਸੰਗ ਦੁਸ਼ਾਲੇ ਬਸਤ੍ਰ ਮਹਾਨੇ।
ਇਕ ਧੁਕਧੁਕੀ ਮੋਲ ਬਹੁ ਕੇਰੀ।
ਆਨੁਹੰ ਅਬਹਿ ਨਾ ਕੀਜਹਿ ਦੇਰੀ। -ਸੂਰਜ ਪ੍ਰਕਾਸ਼

ਖ਼ਜ਼ਾਨਚੀ ਨੇ ਇਹ ਚੀਜ਼ਾਂ ਇਕਦਮ ਹਾਜ਼ਰ ਕਰ ਦਿੱਤੀਆਂ। ਬਾਦਸ਼ਾਹ ਨੇ ਬੜੇ ਸਤਿਕਾਰ ਨਾਲ ਇਹ ਬਹੁਮੁੱਲੀਆਂ ਵਸਤਾਂ ਗੁਰੂ ਜੀ ਨੂੰ ਭੇਟ ਕੀਤੀਆਂ ਅਤੇ ਆਪਣੀ ਕਿਰਤੱਗਤਾ ਪ੍ਰਗਟ ਕਰਦੇ ਹੋਏ ਗੁਰੂ ਜੀ ਨੂੰ ਆਖਿਆ : ਕਿਰਪਾ ਕਰਕੇ ਇਹ ਭੇਟਾਵਾਂ ਕਬੂਲ ਕਰੋ। ਸਾਡੇ ਚੰਗੇ ਭਾਗ ਹਨ ਕਿ ਸਾਡੀ ਆਪ ਨਾਲ ਬਣ ਆਈ ਹੈ :

ਕਲਗੀ ਔਰ ਧੁਗਧੁਗੀ ਆਨੀ।
ਖ਼ਿਲਅਤ ਏਕ ਸ਼ਾਹ ਮਨਮਾਨੀ।
ਸ਼ਾਹ ਪ੍ਰਭੂ ਕੋ ਭੇਟ ਚੜ੍ਹਾਈ।
ਖੁਸ਼ੀ ਕਰੋ ਤੁਮ ਸੋ ਬਨ ਆਈ। -ਸ੍ਰੀ ਗੁਰੁ ਸੋਭਾ (ਕਵੀ ਸੈਨਾਪਤਿ)

ਗੁਰੂ ਜੀ ਡਿਉਢੀ ਵਿਚ ਆਪਣੇ ਸੇਵਾਦਾਰ ਸਾਹਿਬ ਸਿੰਘ ਨੂੰ ਖੜ੍ਹਾ ਕਰ ਆਏ ਸਨ। ਉਸ ਨੂੰ ਅੰਦਰ ਬੁਲਾ ਕੇ ਆਖਿਆ ਕਿ ਇਹ ਸਾਰੇ ਵਸਤਰ ਚੁੱਕ ਲਓ। ਇਸ ਤਰ੍ਹਾਂ ਬਾਦਸ਼ਾਹ ਨਾਲ ਸੰਖੇਪ ਵਿਚਾਰ-ਵਟਾਂਦਰਾ ਕਰਕੇ ਅਤੇ ਮਾਣ-ਸਤਿਕਾਰ ਹਾਸਲ ਕਰਕੇ ਗੁਰੂ ਜੀ ਆਪਣੇ ਡੇਰੇ ਨੂੰ ਪਰਤ ਆਏ-

ਤਾਹਿ ਸਮੈ ਪ੍ਰਭ ਨੇ ਫ਼ੁਰਮਾਯੋ।
ਅੰਦਰਿ ਸ਼ਾਹਿ ਪੈ ਸਿੰਘ ਬੁਲਾਯੋ।
ਬਸਤ੍ਰ ਤਾਹਿ ਪਾਸ ਉਠਵਾਏ।
ਬਿਦਾ ਭਏ ਪ੍ਰਭ ਡੇਰੇ ਆਏ। -ਸ੍ਰੀ ਗੁਰੁ ਸੋਭਾ (1711 ਈ.)

(ਧੁਕਧੁਕੀ, ਧੁਗਧੁਗੀ ਜਾਂ ਧੁਖਧੁਖੀ : ਮੁਗਲ ਕਾਲ ਸਮੇਂ ਹੀਰੇ ਜਵਾਹਰਾਤ ਜੜਿਆ ਇਕ ਗਹਿਣਾ ਹੁੰਦਾ ਸੀ, ਜੋ ਗਲ ਵਿਚ ਪਹਿਨਿਆ ਜਾਂਦਾ ਸੀ।)

• • •

## 124

# ਬਾਦਸ਼ਾਹ ਨਾਲ ਦਸਮ ਪਾਤਸ਼ਾਹ ਦੀ ਮੁਲਾਕਾਤ
# ਕੁਝ ਫ਼ਾਰਸੀ ਅਤੇ ਗੁਰਮੁਖੀ ਸਰੋਤ

ਮੁਹੰਮਦ ਮੁਅੱਜ਼ਮ ਬਹਾਦਰ ਸ਼ਾਹ ਨਾਲ ਦਸਮ ਪਾਤਸ਼ਾਹ ਦੀ ਮੁਲਾਕਾਤ ਬਾਰੇ ਸਿੱਖ ਇਤਿਹਾਸਕਾਰ ਕਵੀਆਂ ਨੇ ਬੜੀ ਸ਼ਰਧਾ ਅਤੇ ਵਿਸਥਾਰ ਨਾਲ ਲਿਖਿਆ ਹੈ ਪਰ ਉਸ ਸਮੇਂ ਦੇ ਫ਼ਾਰਸੀ ਤਾਰੀਖਦਾਨਾਂ ਨੇ ਆਪਣੀਆਂ ਤਾਰੀਖਾਂ ਵਿਚ ਇਸ ਮਹੱਤਵਪੂਰਨ ਇਤਿਹਾਸਕ ਘਟਨਾ ਦਾ ਨਾਮ-ਮਾਤਰ ਜ਼ਿਕਰ ਹੀ ਕੀਤਾ ਹੈ। ਇਸ ਮੁਲਾਕਾਤ ਦੀ ਸਭ ਤੋਂ ਪਹਿਲੀ ਸੂਚਨਾ 'ਅਖਬਾਰਾਤ-ਇ-ਦਰਬਾਰ-ਇ-ਮੁਅੱਲਾ' ਵਿਚ ਮਿਲਦੀ ਹੈ। ਇਹ 'ਅਖਬਾਰਾਤ' ਬਾਦਸ਼ਾਹੀ ਦਰਬਾਰ ਦੀਆਂ ਉਨ੍ਹਾਂ ਖ਼ਬਰਾਂ ਦਾ ਸੰਗ੍ਰਹਿ ਹੈ ਜੋ ਸ਼ਾਹੀ ਦਰਬਾਰ ਵਿਚ ਮਹਾਰਾਜਾ ਜੈਪੁਰ ਦਾ ਵਕੀਲ ਹਰ ਰੋਜ਼ ਆਪਣੇ ਮਹਾਰਾਜੇ ਨੂੰ ਭੇਜਦਾ ਸੀ। ਮੁਗਲ ਦਰਬਾਰ ਦੀਆਂ ਖਬਰਾਂ ਦਾ ਇਹ ਰਿਕਾਰਡ ਅੱਜਕੱਲ੍ਹ ਰਾਜਸਥਾਨ ਸਟੇਟ ਆਰਕਾਈਵਜ਼ ਜੈਪੁਰ ਵਿਚ ਸੁਰੱਖਿਅਤ ਹੈ। ਡਾ: ਗੰਡਾ ਸਿੰਘ ਨੇ ਇਸ ਸੰਗ੍ਰਹਿ ਵਿਚੋਂ ਸਿੱਖ ਇਤਿਹਾਸ ਨਾਲ ਸਬੰਧਿਤ ਕੁਝ ਖਬਰਾਂ ਖੋਜ ਕੇ ਲਿਆਂਦੀਆਂ ਸਨ, ਜੋ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ ਕੀਤੇ ਜਾਂਦੇ ਛਿਮਾਹੀ ਪੱਤਰ 'ਦੀ ਪੰਜਾਬ ਪਾਸਟ ਐਂਡ ਪਰੈਜ਼ੈਂਟ' ਦੇ ਅਕਤੂਬਰ 1984 ਦੇ ਅੰਕ ਵਿਚ ਪ੍ਰਕਾਸ਼ਿਤ ਕੀਤੀਆਂ ਗਈਆਂ ਹਨ। ਇਸ ਖਬਰ-ਸੰਗ੍ਰਹਿ ਦਾ ਪਹਿਲਾ ਇੰਦਰਾਜ ਹੀ ਗੁਰੂ ਗੋਬਿੰਦ ਸਿੰਘ ਅਤੇ ਬਹਾਦਰ ਸ਼ਾਹ ਦੀ ਮੁਲਾਕਾਤ ਬਾਰੇ ਹੈ। ਬਹਾਦਰਸ਼ਾਹੀ ਰਾਜ ਦੇ ਪਹਿਲੇ ਸਾਲ ਦੀ 24 ਜੁਲਾਈ, 1707 ਈ. (ਵੀਰਵਾਰ) ਦੀ ਤਰੀਕ ਪਾ ਕੇ ਹੇਠਾਂ ਇਹ ਖਬਰ ਦਰਜ ਕੀਤੀ ਗਈ ਹੈ—

'ਬਾਦਸ਼ਾਹ ਦੀਆਂ ਹਦਾਇਤਾਂ ਦੇ ਉੱਤਰ ਵਿੱਚ ਗੁਰੂ ਨਾਨਕ ਦੀ ਗੱਦੀ ਦੇ ਨੌਵੇਂ ਵਾਰਸ ਗੁਰੂ ਗੋਬਿੰਦ ਸਿੰਘ ਪੂਰੀ ਤਰ੍ਹਾਂ ਸ਼ਸਤਰਬੱਧ ਹੋ ਕੇ ਬਾਦਸ਼ਾਹ ਦੀ ਸੰਗਤ ਵਿੱਚ ਆਏ। ਗੁਰੂ ਜੀ ਨੇ ਬਾਦਸ਼ਾਹ ਨੂੰ ਇਕ ਹਜ਼ਾਰ ਸੋਨੇ ਦੀਆਂ ਮੋਹਰਾਂ ਨਜ਼ਰ ਵਜੋਂ ਭੇਟ ਕੀਤੀਆਂ ਅਤੇ ਬਾਦਸ਼ਾਹ ਵੱਲੋਂ ਬਦਲੇ ਵਿੱਚ ਇਕ ਖਿਲਅੱਤ (ਪੁਸ਼ਾਕ) ਅਤੇ ਕੀਮਤੀ ਹੀਰਿਆਂ-ਜੜਿਆ ਇਕ ਪਦਕ ਨਜ਼ਰਾਨੇ ਵਜੋਂ ਪ੍ਰਾਪਤ ਕਰਕੇ ਵਿਦਾਅ ਹੋਏ।'

ਵਿਲੀਅਮ ਇਰਵਿਨ ਨੇ ਆਪਣੀ ਪੁਸਤਕ 'ਦੀ ਲੇਟਰ ਮੁਗ਼ਲਜ਼' ਵਿਚ ਫ਼ਾਰਸੀ ਤਰੀਖ 'ਬਹਾਦਰ ਸ਼ਾਹ ਨਾਮਾ' ਦੇ ਹਵਾਲੇ ਨਾਲ ਇਸ ਮੁਲਾਕਾਤ ਦਾ ਜ਼ਿਕਰ ਕੀਤਾ ਹੈ। ਉਹ ਲਿਖਦੇ ਹਨ, 'ਇਸ ਗੱਲ ਦੀ ਗਵਾਹੀ ਮਿਲਦੀ ਹੈ ਕਿ ਜਾਜੋਂ-ਜੰਗ ਤੋਂ ਇਕਦਮ ਬਾਅਦ ਗੁਰੂ ਗੋਬਿੰਦ ਸਿੰਘ ਆਗਰੇ ਵਿੱਚ ਬਾਦਸ਼ਾਹ ਦੇ ਲਸ਼ਕਰ ਵਿੱਚ (ਆਏ) ਸਨ। ਇਸ ਗੱਲ ਦਾ ਜ਼ਿਕਰ 'ਬਹਾਦਰ ਸ਼ਾਹ ਨਾਮਾ' (ਦਾਨਿਸ਼ਮੰਦ ਖਾਨ) ਵਿੱਚ ਮਿਲਦਾ ਹੈ। ਉਸ ਸਮੇਂ (ਬਾਦਸ਼ਾਹ ਵੱਲੋਂ) ਗੁਰੂ ਜੀ ਨੂੰ ਹੀਰੇ ਜਵਾਹਰਾਤ ਜੜਿਆ ਇਕ ਗੁਲੂਬੰਦ ਭੇਟ ਕੀਤਾ ਗਿਆ ਸੀ।' (ਦੀ ਲੇਟਰ ਮੁਗ਼ਲਜ਼, ਪੰ. 90)

'ਨੁਸਖ਼ਾ-ਇ-ਦਿਲਕੁਸ਼ਾ' ਨਾਂ ਦੀ ਇਕ ਤਵਾਰੀਖ ਭੀਮ ਸੈਨ ਨੇ ਲਿਖੀ ਹੈ। ਭੀਮ ਸੈਨ, ਦਤੀਆ-ਓੜਛਾ (ਰਾਜਸਥਾਨ) ਦੇ ਸ਼ਾਸਕ ਦਲਪਤ ਰਾਉ ਬੁੰਦੇਲਾ ਦਾ ਇਕ ਅਹਿਲਕਾਰ ਸੀ। ਉਸ ਨੇ ਆਪਣੇ ਮਾਲਕ ਦਲਪਤ ਰਾਉ ਨਾਲ ਜਾਜੋਂ ਦੀ ਜੰਗ ਵਿੱਚ ਬਹਾਦਰ ਸ਼ਾਹ ਦੇ ਵਿਰੋਧੀ ਮੁਹੰਮਦ ਆਜ਼ਮ ਦੇ ਪੱਖ ਵਿੱਚ ਹਿੱਸਾ ਲਿਆ ਸੀ ਅਤੇ ਜ਼ਖ਼ਮੀ ਵੀ ਹੋਇਆ ਸੀ। ਭੀਮ ਸੈਨ ਨੇ ਆਪਣੀ ਤਵਾਰੀਖ ਵਿੱਚ ਸਿੱਖਾਂ ਬਾਰੇ ਕੇਵਲ ਇਕ ਪੈਰਾ ਲਿਖਿਆ ਹੈ। ਇਸ ਪੈਰੇ ਦੇ ਅੰਤ ਵਿੱਚ ਉਹ ਦਸਮ ਪਾਤਸ਼ਾਹ ਅਤੇ ਬਹਾਦਰ ਸ਼ਾਹ ਦੀ ਮੁਲਾਕਾਤ ਦਾ ਜ਼ਿਕਰ ਇਸ ਤਰ੍ਹਾਂ ਕਰਦਾ ਹੈ—

'ਜਾਜੋਂ ਦੀ ਜੰਗ ਜਿੱਤ ਕੇ ਜਦੋਂ ਬਾਦਸ਼ਾਹ ਬਹਾਦਰ ਸ਼ਾਹ ਅਕਬਰਾਬਾਦ (ਆਗਰਾ) ਵਿੱਚ ਤਖ਼ਤ 'ਤੇ ਬੈਠਾ ਤਾਂ ਗੁਰੂ ਗੋਬਿੰਦ ਸਿੰਘ ਨੂੰ ਬਾਦਸ਼ਾਹ ਪਾਸ ਹਾਜ਼ਰ ਹੋਣ ਦਾ ਸੁਭਾਗ ਪ੍ਰਾਪਤ ਹੋਇਆ। ਸੁਣਿਆ ਹੈ ਕਿ ਇਹ ਗੁਰੂ ਸੰਤਾਂ ਅਤੇ ਦਰਵੇਸ਼ਾਂ ਵਾਂਗ ਨਹੀਂ ਵਿਚਰਦਾ, ਉਸ ਨੂੰ ਆਪਣੀ ਸੈਨਿਕ ਪ੍ਰਤਿਭਾ (ਸਿਪਾਹਗਿਰੀ) ਉੱਤੇ ਬਹੁਤ ਮਾਣ ਹੈ।'

ਉਪਰੋਕਤ ਹਵਾਲਾ ਅਸੀਂ ਡਾ. ਜੇ. ਐੱਸ. ਗਰੇਵਾਲ ਅਤੇ ਪ੍ਰੋ. ਇਰਫ਼ਾਨ ਹਬੀਬ ਦੀ ਸੰਪਾਦਿਤ ਕੀਤੀ ਪੁਸਤਕ 'ਸਿੱਖ ਹਿਸਟਰੀ ਫਰੌਮ ਪਰਸ਼ੀਅਨ ਸੋਰਸਿਜ਼' ਵਿੱਚੋਂ ਲਿਆ ਹੈ। ਇਸ ਕਿਤਾਬ ਦੀ ਭੂਮਿਕਾ (Introduction) ਵਿੱਚ ਡਾ. ਗਰੇਵਾਲ ਲਿਖਦੇ ਹਨ, 'ਗੁਰੂ ਗੋਬਿੰਦ ਸਿੰਘ ਦੀ ਬਹਾਦਰ ਸ਼ਾਹ ਨਾਲ ਮੁਲਾਕਾਤ ਦਾ ਤੱਥ ਫਾਰਸੀ ਅਤੇ ਪੰਜਾਬੀ (ਗੁਰਮੁਖੀ) ਸਰੋਤਾਂ ਵਿੱਚ ਉਪਲਬਧ ਹੈ। ਭੀਮ ਸੈਨ ਬਾਰੇ ਦਿਲਚਸਪ ਗੱਲ ਇਹ ਹੈ ਕਿ ਉਸ ਦੀ ਜਾਣਕਾਰੀ ਦਾ ਸਰੋਤ ਸਿੱਖ ਗ੍ਰੰਥ ਨਹੀਂ ਹਨ। ਉਸ ਨੇ ਸਿੱਖਾਂ ਬਾਰੇ ਕਿਤਿਉਂ 'ਸੁਣਿਆ' ਹੈ। ਇਹ ਗੱਲ ਵੀ ਉਸ ਨੇ ਕਿਤਿਉਂ ਸੁਣੀ ਹੀ ਹੈ ਕਿ ਗੁਰੂ ਗੋਬਿੰਦ ਸਿੰਘ ਸਾਧੂਆਂ-ਸੰਤਾਂ ਵਾਂਗ ਨਹੀਂ ਰਹਿੰਦੇ ਅਤੇ ਉਨ੍ਹਾਂ ਨੂੰ ਆਪਣੀ ਸੈਨਿਕ ਨਿਪੁੰਨਤਾ ਉੱਤੇ ਮਾਣ ਹੈ।'

ਬਾਦਸ਼ਾਹ ਨਾਲ ਗੁਰੂ ਜੀ ਦੀ ਮੁਲਾਕਾਤ ਦੇ ਮਨੋਰਥ ਬਾਰੇ ਡਾ. ਗਰੇਵਾਲ ਲਿਖਦੇ ਹਨ, 'ਬਾਦਸ਼ਾਹ ਨੇ ਗੁਰੂ ਜੀ ਨੂੰ ਇਕ ਜੋੜਾ-ਜਾਮਾ ਅਤੇ ਕੀਮਤੀ ਹੀਰਿਆਂ ਜੜਿਆ ਇਕ ਪਦਕ ਭੇਟ ਕੀਤਾ। ਇਸ ਗੱਲ ਦੀ ਪੁਸ਼ਟੀ ਗੁਰੂ ਜੀ ਦੇ ਇਕ ਹੁਕਮਨਾਮੇ ਤੋਂ ਵੀ ਹੁੰਦੀ ਹੈ ਜੋ ਉਨ੍ਹਾਂ ਨੇ ਪੰਜਾਬ ਵਿੱਚ ਆਪਣੇ ਖਾਲਸੇ ਨੂੰ ਲਿਖਿਆ ਸੀ। ਇਸ ਹੁਕਮਨਾਮੇ ਤੋਂ ਬਾਦਸ਼ਾਹ ਨਾਲ ਗੁਰੂ ਜੀ ਦੀ ਮੁਲਾਕਾਤ ਦਾ ਮਕਸਦ ਵੀ ਜ਼ਾਹਿਰ ਹੁੰਦਾ ਹੈ। ਉਹ ਅਨੰਦਪੁਰ ਦੁਬਾਰਾ ਪ੍ਰਾਪਤ ਕਰਨਾ ਚਾਹੁੰਦੇ ਸਨ। ਇਹ ਗੱਲ ਉਨ੍ਹਾਂ ਦੀ ਇਸ ਆਸ਼ਾ ਤੋਂ ਪ੍ਰਗਟ ਹੁੰਦੀ ਹੈ ਕਿ ਉਹ ਛੇਤੀ ਹੀ ਕਹਿਲੂਰ ਵੱਲ ਪਰਤਣਗੇ।' (ਪੰਨਾ. 16)

ਨਵੇਂ ਬਾਦਸ਼ਾਹ ਬਹਾਦਰ ਸ਼ਾਹ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਮੁਲਾਕਾਤ ਦਾ ਸਭ ਤੋਂ ਭਰੋਸੇਯੋਗ ਸਬੂਤ ਗੁਰੂ ਜੀ ਦੇ ਆਪਣੇ ਹੁਕਮਨਾਮੇ ਹਨ। ਬਹਾਦਰ ਸ਼ਾਹ ਨਾਲ 23 ਜੁਲਾਈ, 1707 ਨੂੰ ਹੋਈ ਮੁਲਾਕਾਤ ਅਤੇ ਇਸ ਤੋਂ ਪਿੱਛੋਂ ਕੁਝ ਹੋਰ ਮੁਲਾਕਾਤਾਂ ਤੋਂ ਬਾਅਦ ਗੁਰੂ ਦਸਮੇਸ਼ ਜੀ ਨੇ 2 ਅਕਤੂਬਰ 1707 ਈ. (ਕਤਕ 1, ਸੰਮਤ 1764 ਬਿ.) ਨੂੰ ਪੰਜਾਬ ਵਿੱਚ ਪਿੰਡ ਧਉਲ ਅਤੇ ਖਾਰਾ ਦੀ ਸੰਗਤ ਨੂੰ ਦੋ ਵੱਖ ਵੱਖ ਹੁਕਮਨਾਮੇ ਲਿਖੇ। ਇਨ੍ਹਾਂ ਦੋਵਾਂ ਹੁਕਮਨਾਮਿਆਂ ਦੀਆਂ ਫੋਟੋਆਂ ਅਤੇ ਇਬਾਰਤ ਡਾ. ਗੰਡਾ ਸਿੰਘ ਵੱਲੋਂ ਸੰਪਾਦਿਤ ਕੀਤੀ ਪੁਸਤਕ 'ਹੁਕਮਨਾਮੇ' ਵਿੱਚ ਸ਼ਾਮਿਲ ਹਨ। ਖਾਰਾ ਦੀ ਸੰਗਤ ਨੂੰ ਲਿਖੇ ਹੁਕਮਨਾਮੇ ਵਿੱਚ ਗੁਰੂ ਜੀ ਲਿਖਦੇ ਹਨ--

'ਸਰਬ ਸੁਖ ਨਾਲ ਪਾਤਸ਼ਾਹ ਪਾਸ ਆਏ ਸਿਰੋਪਾਉ ਅਰ ਸਠ ਹਜ਼ਾਰ ਰੁਪਏ ਕੀ ਧੁਖਧੁਖੀ ਇਨਾਮ ਪਾਈ ਹੋਰ ਭੀ ਸਭ ਕੰਮ ਗੁਰੂ ਕਾ ਸਦਕਾ ਹੋਤਾ ਹੈ ਅਸੀਂ ਭੀ ਥੋੜਿਆਂ ਦਿਨਾਂ ਮੇ ਆਵਤੇ ਹਾ ਸਰਬਤਿ ਸੰਗਤਿ ਖਾਲਸੇ ਨੋ ਮੇਰਾ ਹੁਕਮ ਹੈ ਜੋ ਵਿਸੋਏ ਮੇਲ ਕਰਣਾ ਜਦ ਅਸੀਂ ਕਹਲੂਰ ਆਵਹ ਤਦ ਹਥਿਆਰ ਬੰਨ੍ਹਿ ਕੈ ਹਜ਼ੂਰ ਆਵਣਾ ਜੋ ਆਵੈਗਾ ਸੋ ਨਿਹਾਲ ਹੋਵੇਗਾ।'

ਪਿੰਡ ਧਉਲ ਦੀ ਸੰਗਤ ਨੂੰ ਲਿਖੇ ਹੁਕਮਨਾਮੇ ਦੀ ਇਬਾਰਤ ਵੀ ਲਗਭਗ ਇਹੀ ਹੈ। ਗੁਰੂ ਜੀ ਦੇ ਇਨ੍ਹਾਂ ਹੁਕਮਨਾਮਿਆਂ ਤੋਂ ਪੰਜ ਗੱਲਾਂ ਸਪੱਸ਼ਟ ਹੁੰਦੀਆਂ ਹਨ : (1) ਬਾਦਸ਼ਾਹ ਨਾਲ ਮੁਲਾਕਾਤ ਹੋਈ। (2) ਸੱਠ ਹਜ਼ਾਰ ਦੀ ਧੁਖਧੁਖੀ ਇਨਾਮ ਪਾਈ। (3) ਹੋਰ ਵੀ ਕੰਮ ਗੁਰੂ ਕਾ ਸਦਕਾ ਹੁੰਦੇ ਹਨ। (4) ਅਸੀਂ ਥੋੜਿਆਂ ਦਿਨਾਂ ਤੱਕ ਕਹਲੂਰ (ਅਨੰਦਪੁਰ) ਆਵਾਂਗੇ। (5)ਖਾਲਸਾ ਹਥਿਆਰਬੰਦ ਹੋ ਕੇ ਦਰਸ਼ਨ ਕਰਨ ਆਵੇ।

ਬਾਦਸ਼ਾਹ ਨਾਲ ਚੱਲ ਰਹੀ ਗੱਲਬਾਤ ਤੋਂ ਗੁਰੂ ਜੀ ਨੂੰ ਉਮੀਦ ਹੋ ਗਈ ਸੀ ਕਿ ਨੇੜ-ਭਵਿੱਖ ਵਿੱਚ ਉਨ੍ਹਾਂ ਦਾ ਅਨੰਦਪੁਰ ਜਾਣਾ ਸੰਭਵ ਹੋ ਜਾਵੇਗਾ, ਇਸੇ ਲਈ ਉਨ੍ਹਾਂ ਨੇ ਧਉਲ ਤੇ ਖਾਰੇ ਦੀ ਸੰਗਤ ਨੂੰ ਲਿਖਿਆ ਕਿ 'ਅਸੀਂ ਭੀ ਥੋੜਿਆਂ ਦਿਨਾਂ ਮੇ ਆਵਤੇ ਹਾ।'

ਬਹਾਦਰ ਸ਼ਾਹ ਨਾਲ ਸ੍ਰੀ ਦਸਮੇਸ਼ ਜੀ ਦੀ ਇਸ ਮੁਲਾਕਾਤ ਬਾਰੇ ਭਾਈ ਸਵਰੂਪ ਸਿੰਘ ਕੌਸ਼ਿਸ਼ ਰਚਿਤ 'ਗੁਰੂ ਕੀਆਂ ਸਾਖੀਆਂ' (1790 ਈ.) ਵਿੱਚ ਇਹ ਸ਼ਬਦ ਲਿਖੇ ਹੋਏ ਹਨ, 'ਬਹਾਦਰ ਸ਼ਾਹ ਫਤੇ ਪਾਇ ਆਗਰੇ ਮੇਂ ਜਾਇ ਪਹੁੰਚਾ। ਇਸ ਤਖਤ ਬੈਠਨ ਸੇ ਪਹਿਲੇ ਸਤਿਗੁਰਾਂ ਕੋ ਅਪਨੇ ਪਾਸ ਬੁਲਾਇ ਕੇ ਸਹਿਤ ਸਤਿਕਾਰ ਸਨਮਾਨਿਆ। ਬਹਾਦਰ ਸ਼ਾਹ ਨੇ ਆਗਰੇ ਤਖਤ 'ਤੇ ਬੈਠ ਕੇ ਗੁਰੂ ਜੀ ਕੋ ਜੋੜਾ-ਜਾਮਾ, ਕਲਗੀ ਜੜਾਊ ਤੇ ਇਕੋਤਰ ਸੌ ਮੋਹਰ ਭੇਟ ਕੀ।' (ਸਾਖੀ 104ਵੀ)

ਦਸਮ ਪਾਤਸ਼ਾਹ ਨਾਲ ਸਬੰਧਿਤ ਇਤਿਹਾਸਕ ਘਟਨਾਵਾਂ ਦਾ ਤਰੀਕਵਾਰ ਵੇਰਵਾ ਭਾਈ ਰਣਧੀਰ ਸਿੰਘ ਸਿੱਖ ਹਿਸਟਰੀ ਰਿਸਰਚ ਸਕਾਲਰ ਨੇ ਬੜੀ ਮਿਹਨਤ ਨਾਲ ਤਿਆਰ ਕਰਕੇ 'ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ' ਦੇ ਨਾਂ ਹੇਠ ਪ੍ਰਕਾਸ਼ਿਤ ਕੀਤਾ। ਇਸ ਵੇਰਵੇ ਅਨੁਸਾਰ 23 ਜੁਲਾਈ ਦੀ ਪਹਿਲੀ ਮੁਲਾਕਾਤ ਤੋਂ ਬਾਅਦ ਗੁਰੂ ਜੀ ਨੇ 24 ਜੁਲਾਈ, 1707 ਨੂੰ ਬਾਦਸ਼ਾਹ ਨਾਲ ਦੂਜੀ ਵਾਰ ਮੁਲਾਕਾਤ ਕੀਤੀ : '23 ਸਾਉਣ, (24 ਜੁਲਾਈ) ਵੀਰਵਾਰਿ, ਸਾਹਿਬਾਂ ਦਹਰਾ ਬਾਗ ਆਗਰਾ ਵਿੱਚ ਹੀ ਬਾਦਸ਼ਾਹ ਸ਼ਾਹ ਆਲਮ ਬਹਾਦਰ ਸ਼ਾਹ ਨਾਲ ਦੂਜੀ ਮਿਲਣੀ ਕੀਤੀ, ਜਿਸ ਵਿੱਚ ਜੋੜੇ-ਜਾਮੇ ਨਾਲ ਜੜਾਊ ਖੜਾਵਾਂ ਪ੍ਰਾਪਤਿ ਹੋਈਆਂ।'

ਜਾਜੋਂ ਦੀ ਜੰਗ ਤੋਂ ਬਾਅਦ ਚਾਰ ਮਹੀਨੇ ਬਾਦਸ਼ਾਹ ਬਹਾਦਰ ਸ਼ਾਹ ਅਤੇ ਗੁਰੂ ਗੋਬਿੰਦ ਸਿੰਘ ਜੀ ਕੁਝ ਹੋਰ ਕਾਰਨਾਂ ਤੋਂ ਇਲਾਵਾ ਬਰਸਾਤ ਦੇ ਮੌਸਮ ਕਾਰਨ ਆਗਰੇ ਵਿੱਚ ਹੀ ਰਹੇ। ਬਾਰਸ਼ਾਂ ਕਾਰਨ ਕਿਤੇ ਜਾਣਾ-ਆਉਣਾ ਸੰਭਵ ਨਹੀਂ ਸੀ। ਭਾਈ ਕੋਇਰ ਸਿੰਘ ਅਨੁਸਾਰ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਬਰਸਾਤ ਦੇ ਚਾਰ ਮਹੀਨੇ ਆਗਰੇ ਵਿੱਚ ਹੀ ਟਿਕੇ ਰਹੋ ਅਤੇ ਇਸ ਸਮੇਂ ਦੌਰਾਨ ਦਾਸ ਨੂੰ ਦਰਸ਼ਨ ਦਿੰਦੇ ਰਹਿਣਾ--

ਹਾਥ ਜੋੜ ਸਿਰ ਨਯਾਇ ਕੇ,<br>
ਯੌ ਸਾਹਿ ਬੈਨ ਬਖਾਨ।<br>
ਚਤੁਰ ਮਾਸ ਬਰਸਾਤ ਬਰ,<br>
ਕਾਟੈਂ ਇਤੈ ਸੁਜਾਨ।<br>
ਕਰੁਨਾ ਅਧਿਕ ਦਾਸ ਪੇ ਕੀਜੈ।<br>
ਇਹ ਬਰਸਾਤ ਦਰਸ ਨਿਜ ਦੀਜੈ॥112॥ -ਗੁਰ ਬਿਲਾਸ ਪਾਤਸ਼ਾਹੀ ਦਸਵੀ, ਅਧਿ, ਵੀਹਵਾਂ

ਇਸ ਸਮੇਂ ਦੌਰਾਨ ਬਾਦਸ਼ਾਹ ਅਤੇ ਗੁਰੂ ਜੀ ਦਰਮਿਆਨ ਕਈ ਵਾਰ ਮੇਲ-ਮੁਲਾਕਾਤਾਂ ਹੋਈਆਂ ਅਤੇ ਕਈ ਤਰ੍ਹਾਂ ਦੀਆਂ ਘਟਨਾਵਾਂ ਵਾਪਰੀਆਂ। ਕੁਝ ਘਟਨਾਵਾਂ ਦਾ ਵਰਨਣ ਅਸੀਂ ਅਗਲੇ ਲੇਖਾਂ ਵਿੱਚ ਕਰਾਂਗੇ।

• • •

# 125

# ਆਗਰੇ ਦੀ ਸੰਗਤ ਨੂੰ ਦਸਮ ਪਾਤਸ਼ਾਹ ਦਾ ਉਪਦੇਸ਼ : ਕੇਸ ਮਹਿਮਾ

ਬਹਾਦਰ ਸ਼ਾਹ ਨੇ ਸ਼ਾਹੀ ਦਰਬਾਰ ਵਿੱਚ ਦਸਮ ਪਾਤਸ਼ਾਹ ਦਾ ਜੋ ਸੁਆਗਤ-ਸਤਿਕਾਰ ਕੀਤਾ, ਉਹ ਬਹੁਤ ਵਿਸ਼ੇਸ਼ ਪ੍ਰਕਾਰ ਦਾ ਸੀ। ਮੁਗ਼ਲ ਦਰਬਾਰ ਦੀ ਇਹ ਮਰਯਾਦਾ ਸੀ ਕਿ ਕੋਈ ਵੀ ਵਿਅਕਤੀ ਹਥਿਆਰਬੰਦ ਹੋ ਕੇ ਬਾਦਸ਼ਾਹ ਪਾਸ ਨਹੀਂ ਜਾ ਸਕਦਾ ਸੀ। ਪਰ ਗੁਰੂ ਗੋਬਿੰਦ ਸਿੰਘ ਪੂਰੀ ਤਰ੍ਹਾਂ ਸ਼ਸਤਰਬੱਧ ਹੋ ਕੇ ਬਾਦਸ਼ਾਹੀ ਦਰਬਾਰ ਵਿੱਚ ਗਏ। ਇਸ ਗੱਲ ਦੀ ਗਵਾਹੀ ਗੁਰੂ-ਇਤਿਹਾਸ ਦੇ ਪੁਰਾਤਨ ਗ੍ਰੰਥਾਂ ਤੋਂ ਇਲਾਵਾ ਸ਼ਾਹੀ ਦਰਬਾਰ ਦੀਆਂ ਖਬਰਾਂ ਵਿਚੋਂ ਵੀ ਮਿਲਦੀ ਹੈ। 'ਅਖਬਾਰਾਤ-ਇ-ਦਰਬਾਰ-ਇ-ਮੁਅੱਲਾ' ਅਨੁਸਾਰ ਗੁਰੂ ਗੋਬਿੰਦ ਸਿੰਘ ਸ਼ਾਹੀ ਦਰਬਾਰ ਵਿੱਚ ਪੂਰੀ ਤਰ੍ਹਾਂ ਸ਼ਸਤਰ-ਬੱਧ (Duly armed) ਹੋ ਕੇ ਆਏ।

ਮੁਗ਼ਲ ਦਰਬਾਰ ਦੀ ਇਕ ਹੋਰ ਰਹੁ-ਰੀਤ ਇਹ ਸੀ ਕਿ ਜਿਸ ਵਿਅਕਤੀ ਨੂੰ ਬਾਦਸ਼ਾਹ ਵੱਲੋਂ ਖ਼ਿਲਅਤ (ਪੁਸ਼ਾਕ) ਪ੍ਰਦਾਨ ਕੀਤੀ ਜਾਂਦੀ ਸੀ, ਉਹ ਵਿਅਕਤੀ ਦਰਬਾਰ ਵਿੱਚ ਹੀ ਉਹ ਪੁਸ਼ਾਕ ਪਹਿਨ ਕੇ ਬਾਦਸ਼ਾਹ ਨੂੰ ਦਿਖਾਉਂਦਾ ਸੀ। ਪਰ ਗੁਰੂ ਗੋਬਿੰਦ ਸਿੰਘ ਜੀ ਨੇ ਬਾਦਸ਼ਾਹ ਵੱਲੋਂ ਮਿਲੀ ਪੁਸ਼ਾਕ ਦਰਬਾਰ ਵਿੱਚ ਨਹੀਂ ਪਹਿਨੀ। ਉਨ੍ਹਾਂ ਨੇ ਡਿਉਢੀ ਵਿੱਚ ਖੜ੍ਹੇ ਆਪਣੇ ਸੇਵਾਦਾਰ ਭਾਈ ਸਾਹਿਬ ਸਿੰਘ ਨੂੰ ਅੰਦਰ ਬੁਲਾਇਆ ਅਤੇ ਉਸ ਨੂੰ ਸਾਰੇ ਵਸਤਰ ਚੁੱਕ ਕੇ ਲੈ ਜਾਣ ਦਾ ਆਦੇਸ਼ ਦਿੱਤਾ—

ਬਹੁਰੋ ਸ੍ਰੀ ਮੁਖ ਯੌਂ ਫੁਰਮਾਯੋ।
ਅੰਦਰ ਸਾਹਿਬ ਸਿੰਘ ਬੁਲਾਯੋ।
ਸਕਲ ਵਸਤ੍ਰ ਤਿਹ ਪਾਸ ਉਠਾਏ।
ਭਿੰਨ-ਭਿੰਨ ਜਯੋਂ ਸਾਹ ਚੜ੍ਹਾਏ। -ਗੁਰ ਬਿਲਾਸ ਪਾਤਸ਼ਾਹੀ ਦਸਵੀਂ (1751 ਈ.)
(ਭਾਈ ਕੋਇਰ ਸਿੰਘ)

ਸ਼ਾਹੀ ਦਰਬਾਰ 'ਚੋਂ ਵਿਦਾ ਹੋ ਕੇ ਗੁਰੂ ਜੀ ਜਮਨਾ ਨਦੀ ਦੇ ਕਿਨਾਰੇ ਆਪਣੇ ਡੇਰੇ ਵਿੱਚ ਆ ਗਏ। ਭਾਈ ਕੋਇਰ ਸਿੰਘ, ਭਾਈ ਸੁੱਖਾ ਸਿੰਘ ਅਤੇ ਭਾਈ ਸੰਤੋਖ ਸਿੰਘ ਆਗਰੇ ਵਿੱਚ ਦਸਮ ਪਾਤਸ਼ਾਹ ਦਾ ਡੇਰਾ ਜਮਨਾ ਕਿਨਾਰੇ ਹੀ ਦੱਸਦੇ ਹਨ-

ਸੂਰਜ ਸੁਤਾ ਤੀਰ ਪਰ ਸੋਹੈਂ।
ਨਾਨਾ ਬਿਧਿ ਫਲ ਫੂਲਨਿ ਸੋਂ ਹੈ। -ਸੂਰਜ ਪ੍ਰਕਾਸ਼
(ਸੂਰਜ ਸੁਤਾ: ਸੂਰਜ ਦੀ ਧੀ ਭਾਵ ਜਮਨਾ ਨਦੀ)

ਇਸ ਥਾਂ ਦਸਮ ਪਾਤਸ਼ਾਹ ਨੇ ਚਾਰ ਮਹੀਨੇ ਵਿਸਰਾਮ ਕੀਤਾ। ਆਗਰੇ ਦੀ ਸੰਗਤ ਸਮੇਂ-ਸਮੇਂ ਗੁਰੂ ਜੀ ਦੇ ਦਰਸ਼ਨ ਕਰਨ ਆਉਂਦੀ ਸੀ। ਭਾਈ ਸੰਤੋਖ ਸਿੰਘ ਅਨੁਸਾਰ ਇਕ ਦਿਨ ਇਕ ਸਿੱਖ ਜੜੀਆ ਸੁਨਿਆਰਾ ਪਰਿਵਾਰ ਸਮੇਤ ਦਰਸ਼ਨ ਕਰਨ ਆਇਆ ਅਤੇ ਗੁਰੂ ਜੀ ਤੋਂ ਆਸ਼ੀਰਵਾਦ ਪ੍ਰਾਪਤ ਕਰਕੇ ਵਾਪਸ ਆਪਣੇ ਘਰ ਨੂੰ ਪਰਤ ਗਿਆ।

ਇਕ ਦਿਨ ਫੇਰ ਇਕ ਹੋਰ ਸਿੱਖ ਨੌਨਿੱਧ ਖੱਤਰੀ, ਜਿਸ ਦਾ ਗੋਤ ਭੰਡਾਰੀ ਸੀ, ਗੁਰੂ ਜੀ ਪਾਸ ਹਾਜ਼ਰ ਹੋਇਆ। ਉਸ ਨਾਲ ਕੁਝ ਹੋਰ ਸਿੱਖ ਵੀ ਆਏ ਸਨ। ਨਮਸਕਾਰ ਕਰਕੇ ਸਭ ਬੈਠ ਗਏ ਤਾਂ ਬਚਨ-ਬਿਲਾਸ ਸ਼ੁਰੂ ਹੋ ਗਏ। ਨੌਨਿੱਧ ਭੰਡਾਰੀ ਨੇ ਪੁੱਛਿਆ—

'ਸ੍ਰੀ ਪ੍ਰਭੁ ਜੀ, ਤੁਮ ਪੰਥ ਚਲਾਯੋ।
ਬਾਣਾ ਰਚਯੋ ਕੇਸ਼ ਰਖਵਾਯੋ।
ਗੁਰੂ ਗਰੀਬ ਨਿਵਾਜ ਬਤਾਵਹੁ।
ਕਿਸ ਕਾਰਨ ਕਰਿ ਇਨਹੁਂ ਰਖਾਵਹੁ?' -ਸੂਰਜ ਪ੍ਰਕਾਸ਼, ਐਨ 1. ਅੰਸੂ 47.

ਭਾਈ ਸੰਤੋਖ ਸਿੰਘ ਅਨੁਸਾਰ ਦਸਮ ਪਾਤਸ਼ਾਹ ਨੇ ਨੌਨਿੱਧ ਭੰਡਾਰੀ ਦੇ ਸਵਾਲ ਦਾ ਉੱਤਰ ਇਸ ਤਰ੍ਹਾਂ ਦਿੱਤਾ। ਫ਼ਰਮਾਇਆ : 'ਜਦੋਂ ਅਸੀਂ ਮੁਕਤਸਰ ਦਾ ਜੰਗ ਜਿੱਤ ਕੇ ਸਤਲੁਜ ਦਰਿਆ ਵੱਲ ਆਏ ਤਾਂ ਕਸੂਰ (ਹੁਣ ਪਾਕਿਸਤਾਨ) ਦੇ ਨਵਾਬ ਹੁਸੈਨ ਖਾਂ ਨੇ ਆਪਣਾ ਇਕ ਆਦਮੀ ਯਾਰ ਮੁਹੰਮਦ ਸਾਡੇ ਪਾਸ ਭੇਜਿਆ। ਆਇਆ ਤਾਂ ਉਹ ਸਾਡੀ ਜਾਸੂਸੀ ਕਰਨ

ਸੀ ਪਰ ਉਸ ਨੇ ਵੀ ਇਕ ਦਿਨ ਸਾਨੂੰ ਇਹੀ ਸਵਾਲ ਪੁੱਛਿਆ। ਉਸ ਨੂੰ ਅਸੀਂ ਜਿਹੜਾ ਉੱਤਰ ਦਿੱਤਾ, ਉਹੀ ਅੱਜ ਤੁਹਾਨੂੰ ਦਿੰਦੇ ਹਾਂ।' ਗੁਰੂ ਜੀ ਨੇ ਫ਼ਰਮਾਇਆ, 'ਪੂਰਬ ਕਾਲ ਵਿੱਚ ਸਾਰੇ ਧਰਮਾਂ ਦੇ ਲੋਕ ਕੇਸ ਰੱਖਦੇ ਸਨ। ਹਜ਼ਰਤ ਇਬਰਾਹੀਮ ਖਲੀਲਉੱਲਾ ਇਕ ਪੈਗ਼ੰਬਰ ਹੁੰਦਾ ਸੀ। ਉਸ ਨੇ ਪਹਿਲੀ ਪਤਨੀ ਨੂੰ ਤਲਾਕ ਦੇ ਕੇ ਇਕ ਹੋਰ ਔਰਤ ਨਾਲ ਸ਼ਾਦੀ ਕਰ ਲਈ। ਦੂਜੀ ਪਤਨੀ ਨੇ ਸ਼ਰਤ ਲਾਈ ਕਿ ਤੁਸੀਂ ਪਹਿਲੀ ਪਤਨੀ ਦਾ ਕਦੀ ਸੰਗ ਨਹੀਂ ਕਰੋਗੇ। ਕੁਝ ਸਮਾਂ ਗੁਜ਼ਰਨ ਪਿੱਛੋਂ ਹਜ਼ਰਤ ਇਬਰਾਹੀਮ ਨੇ ਪਹਿਲੀ ਪਤਨੀ ਨਾਲ ਸਰੀਰਕ ਸੰਗ ਕਰ ਲਿਆ। ਪ੍ਰਣ ਭੰਗ ਹੋਣ ਕਰਕੇ ਦੰਡ ਵਜੋਂ ਹੋਰ ਸਜ਼ਾਵਾਂ ਦੇ ਨਾਲ਼-ਨਾਲ਼ ਇਬਰਾਹੀਮ ਦੀਆਂ ਮੁੱਛਾਂ, ਛਾਤੀ ਅਤੇ ਸਿਰ ਦੇ ਵਾਲ ਕੱਟ ਦਿੱਤੇ ਗਏ। ਇਬਰਾਹੀਮ ਦੀ ਰੀਸ ਨਾਲ ਇਸਲਾਮ ਧਰਮ ਵਿੱਚ ਕੇਸ ਕੱਟਣ ਦਾ ਰਿਵਾਜ ਸ਼ੁਰੂ ਹੋਇਆ।'

'ਸੂਰਜ ਪ੍ਰਕਾਸ਼' ਦੀ ਸੰਪਾਦਨਾ ਕਰਦਿਆਂ ਭਾਈ ਵੀਰ ਸਿੰਘ ਇਕ ਫੁੱਟ-ਨੋਟ ਵਿੱਚ ਲਿਖਦੇ ਹਨ, ਕਵੀ ਜੀ (ਭਾਈ ਸੰਤੋਖ ਸਿੰਘ) ਨੇ ਜੋ ਇਸਤਰੀ ਦੀ ਕਹਾਣੀ ਉੱਪਰ ਦਿੱਤੀ ਹੈ, ਮੁਸਲਮਾਨਾਂ ਵਿਚੋਂ ਕਈ ਲੋਕ ਇਹ ਕਹਾਣੀ ਸੁਣਾਉਂਦੇ ਹਨ ਪਰ ਉਨ੍ਹਾਂ ਦੀ ਕਿਸੇ ਪੁਸਤਕ ਵਿਚੋਂ ਅੱਜ ਤੱਕ ਨਹੀਂ ਲੱਭੀ ਜਾ ਸਕੀ। (ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਜਿਲਦ ਚੌਧਵੀਂ, ਪੰ. 6206)

'ਮਹਾਨ ਕੋਸ਼' ਵਿੱਚ ਭਾਈ ਕਾਹਨ ਸਿੰਘ ਨਾਭਾ ਨੇ ਇਬਰਾਹੀਮ ਦੀ ਪਹਿਲੀ ਪਤਨੀ ਦਾ ਨਾਂ ਸਾਰਾਹ ਅਤੇ ਦੂਜੀ ਪਤਨੀ ਦਾ ਨਾਂ ਹਾਜ਼ਿਰਾ ਲਿਖਿਆ ਹੈ ਅਤੇ ਪ੍ਰਣ-ਭੰਗ ਦੀ ਸਜ਼ਾ ਦੂਜੀ ਪਤਨੀ ਦੀ ਬਜਾਏ ਪਹਿਲੀ ਪਤਨੀ (ਸਾਰਾਹ) ਵੱਲੋਂ ਦਿੱਤੀ ਗਈ ਲਿਖੀ ਹੈ। ਭਾਈ ਕਾਹਨ ਸਿੰਘ ਲਿਖਦੇ ਹਨ, (ਇਬਰਾਹੀਮ ਨੇ) ਮੁੱਛਾਂ ਅਤੇ ਇੰਦਰੀ ਦਾ ਅਵਰਣ ਰੂਪ ਵਿੱਚ ਮਾਸ ਕੱਟ ਕੇ ਪ੍ਰਣ-ਭੰਗ ਦਾ ਪ੍ਰਾਇਸ਼ਚਿਤ ਕੀਤਾ। ਚਾਹੇ ਇਹ ਕਥਾ ਬਾਈਬਲ ਅਤੇ ਕੁਰਾਨ ਵਿੱਚ ਨਹੀਂ ਹੈ, ਪ੍ਰੰਤੂ ਇਸ ਦਾ ਬੀਜ ਮੌਜੂਦ ਹੈ ਕਿ ਸਾਰਾਹ ਦੇ ਕਹਿਣ 'ਤੇ ਇਬਰਾਹੀਮ ਨੇ ਹਾਜ਼ਰਾ ਨੂੰ ਪੁੱਤਰ ਸਮੇਤ ਘਰੋਂ ਕੱਢ ਦਿੱਤਾ ਸੀ ਅਤੇ ਸੁੰਨਤ ਦੀ ਰਸਮ ਇਬਰਾਹੀਮ ਤੋਂ ਚੱਲੀ।' (ਮਹਾਨ ਕੋਸ਼, ਇੰਦਰਾਜ 'ਇਬਰਾਹੀਮ')

ਪਰ ਬਹੁਤ ਸਾਰੇ ਮੁਸਲਮਾਨ ਵਿਦਵਾਨ ਉਪਰੋਕਤ ਕਥਾ ਤੋਂ ਇਨਕਾਰ ਕਰਦੇ ਹਨ। ਉਨ੍ਹਾਂ ਦੇ ਕਹਿਣ ਅਨੁਸਾਰ ਇਸਲਾਮ ਵਿੱਚ ਸਰੀਰ ਦੇ ਵਾਲ ਕੱਟਣ ਦਾ ਰਿਵਾਜ ਸਰੀਰਕ ਸਫ਼ਾਈ ਦੇ ਮੱਦੇ-ਨਜ਼ਰ ਪ੍ਰਚੱਲਿਤ ਹੋਇਆ। ਪਰ ਹਜ਼ਰਤ ਮੁਹੰਮਦ ਸਾਹਿਬ ਦਾ ਹਰ ਮੁਸਲਮਾਨ ਨੂੰ ਮੁੱਠੀ-ਭਰ ਦਾੜ੍ਹੀ ਰੱਖਣ ਦਾ ਆਦੇਸ਼ ਹੈ। ਫ਼ੈਸ਼ਨਪ੍ਰਸਤੀ ਕਾਰਨ ਇਸ ਆਦੇਸ਼ ਦੀ ਉਲੰਘਣਾ ਆਮ ਦੇਖੀ ਜਾ ਸਕਦੀ ਹੈ।

ਇਸ ਉਪਰੰਤ ਦਸਮ ਗੁਰੂ ਜੀ ਨੇ ਹਿੰਦੂ ਧਰਮ ਵਿੱਚ ਕੇਸ ਮੁੰਡਨ ਦੀ ਰੀਤੀ ਦਾ ਬਖਾਣ ਕੀਤਾ। ਫ਼ਰਮਾਇਆ : ਜਦੋਂ ਕੁਹਾੜਾਧਾਰੀ ਬ੍ਰਾਹਮਣ ਯੋਧਾ ਪਰਸ ਰਾਮ ਨੇ ਸਮੂਹ ਖੱਤਰੀਆਂ (ਕਸ਼ਤਰੀਆਂ) ਨੂੰ ਪ੍ਰਾਜਿਤ ਕਰ ਦਿੱਤਾ ਤਾਂ ਨਿਰਾਦਰ ਵਜੋਂ ਸਾਰੇ ਖੱਤਰੀਆਂ ਦੇ ਕੇਸ ਕੱਟ ਦਿੱਤੇ ਗਏ। ਰਾਜਾ-ਵਰਗ ਕਸ਼ਤਰੀ ਕਿਉਂਕਿ ਕੇਸ-ਰਹਿਤ ਸਨ, ਇਸ ਲਈ ਕੁਝ ਰਾਜ-ਭੈ ਕਾਰਨ ਅਤੇ ਕੁਝ ਰੀਸ ਕਾਰਨ ਬ੍ਰਾਹਮਣਾਂ ਨੇ ਵੀ ਕੇਸ ਕਟਵਾਉਣੇ ਸ਼ੁਰੂ ਕਰ ਦਿੱਤੇ। ਇਸ ਤਰ੍ਹਾਂ ਹਿੰਦੂਆਂ ਅਤੇ ਤੁਰਕਾਂ ਵਿੱਚ ਕੇਸ ਕਟਾਉਣ ਦਾ ਰਿਵਾਜ ਸ਼ੁਰੂ ਹੋ ਗਿਆ—

ਹਿੰਦੂ ਤੁਰਕ ਇਸੀ ਬਿਧਿ ਸਾਰੇ।
ਸਿਰ ਮੁੰਡਵਾਇ ਧਰਮ ਕੋ ਹਾਰੇ। —ਸੂਰਜ ਪ੍ਰਕਾਸ਼

ਫੇਰ ਸ੍ਰੀ ਦਸ਼ਮੇਸ ਜੀ ਨੇ ਕੇਸਾਂ ਦੀ ਮਹਿਮਾ ਦੱਸਦਿਆਂ ਕਿਹਾ : ਈਸ਼ਵਰ ਨੇ ਮਨੁੱਖੀ ਦੇਹ ਦੀ ਰਚਨਾ ਕੀਤੀ ਤਾਂ ਉਸ ਦੀ ਛਬਿ ਨੂੰ ਸੁਭਾਇਮਾਨ ਕਰਨ ਲਈ ਉਸ ਦੇ ਸਰੀਰ ਦੇ ਸਰਵੋਤਮ ਅੰਗ ਸਿਰ ਉੱਤੇ ਕੇਸ ਸਜਾ ਦਿੱਤੇ—

ਰਚਯੋ ਸੁ ਈਸ਼ੁਰ ਮਾਨੁਖ ਦੇਹ।
ਕਰਯੋ ਸੁਭਾਇਮਾਨ ਛਬਿ ਗ੍ਰੇਹ।
ਉੱਤਮਾਂਗ ਪਰ ਸੁੰਦਰ ਕਰੇ।
ਅਧਿਕ ਰੂਪ ਕੇਸ਼ਨ ਤੇ ਧਰੇ। —ਸੂਰਜ ਪ੍ਰਕਾਸ਼

ਇਸ ਤਰ੍ਹਾਂ ਦਸਮ ਪਾਤਸ਼ਾਹ ਦੇ ਪਵਿੱਤਰ ਮੁੱਖ ਤੋਂ ਕੇਸਾਂ ਦੀ ਮਹਿਮਾ ਸੁਣ ਕੇ ਨੌਨਿੱਧ ਖੇਤਰੀ ਦੀ ਤਸੱਲੀ ਹੋ ਗਈ। ਉਸ ਨੇ ਸ੍ਰੀ ਦਸਮੇਸ਼ ਜੀ ਦੇ ਚਰਨਾਂ ਉੱਤੇ ਸਿਰ ਨਿਵਾਇਆ ਅਤੇ ਗੁਰੂ ਜੀ ਦਾ ਆਸ਼ੀਰਵਾਦ ਲੈ ਕੇ ਘਰ ਨੂੰ ਵਿਦਾ ਹੋ ਗਿਆ—

ਸ੍ਰੀ ਮੁਖ ਤੇ ਸੁਨਿ ਬਾਕ ਸੁਹਾਏ।
ਨੌਨਿੱਧ ਖੱਤ੍ਰੀ ਸਚ ਲਖਿ ਪਾਏ।
'ਧੰਨ ਧੰਨ ਗੁਰ' ਕਹਿ ਕਰਿ ਨਮੋ।
ਅਪਨੇ ਘਰ ਗਮਨਯੋ ਤਿਹ ਸਮੋਂ। —ਸੂਰਜ ਪ੍ਰਕਾਸ਼

• • •

## 126

# ਬਾਦਸ਼ਾਹ ਦਾ ਪੀਰ ਅਤੇ ਕਾਜ਼ੀ ਦਸਮ ਪਾਤਸ਼ਾਹ ਨੂੰ ਮਿਲਣ ਆਏ

ਬਾਦਸ਼ਾਹ ਦੇ ਬੁਲਾਵੇ 'ਤੇ ਗੁਰੂ ਗੋਬਿੰਦ ਸਿੰਘ ਆਗਰੇ ਵਿੱਚ ਨਿਵਾਸ ਕਰ ਰਹੇ ਸਨ। ਆਗਰੇ ਦੀ ਹਿੰਦੂ-ਮੁਸਲਮਾਨ ਸੰਗਤ ਆਮ ਤੌਰ 'ਤੇ ਗੁਰੂ ਜੀ ਦੇ ਦਰਸ਼ਨ ਕਰਨ ਆਉਂਦੀ ਰਹਿੰਦੀ ਸੀ। ਪੰਜਾਬ ਦੀਆਂ ਸੰਗਤਾਂ ਵੀ ਗੁਰੂ ਜੀ ਨੂੰ ਮਿਲਣ ਆਗਰੇ ਜਾਂਦੀਆਂ ਸਨ। ਆਗਰੇ ਵਿੱਚ ਗੁਰੂ ਜੀ ਦੇ ਠਹਿਰਨ ਦਾ ਪਰਜੋਜਨ ਨਵੇਂ ਬਾਦਸ਼ਾਹ ਬਹਾਦਰ ਸ਼ਾਹ ਨਾਲ ਉਨ੍ਹਾਂ ਦੀ ਚੱਲ ਰਹੀ ਗੱਲਬਾਤ ਸੀ। ਤਖ਼ਤ—ਨਸ਼ੀਨੀ ਦੀ ਜੰਗ ਤੋਂ ਪਹਿਲਾਂ ਬਹਾਦਰ ਸ਼ਾਹ ਨੇ ਗੁਰੂ ਜੀ ਨਾਲ ਕੁਝ ਵਾਅਦੇ ਕੀਤੇ ਸਨ। ਗੁਰੂ ਜੀ ਬਾਦਸ਼ਾਹ ਨੂੰ ਉਨ੍ਹਾਂ ਵਾਅਦਿਆਂ ਨੂੰ ਅਮਲ ਵਿੱਚ ਲਿਆਉਣ ਲਈ ਕਹਿ ਰਹੇ ਸਨ।

ਆਗਰੇ ਵਿੱਚ ਦਸਮ ਪਾਤਸ਼ਾਹ ਨੇ ਚਾਰ ਮਹੀਨੇ ਕਿਆਮ ਕੀਤਾ। ਇਸ ਦੌਰਾਨ ਕਈ ਘਟਨਾਵਾਂ ਵਾਪਰੀਆਂ, ਜਿਨ੍ਹਾਂ ਵਿੱਚੋਂ ਕੁਝ ਘਟਨਾਵਾਂ ਦਾ ਵਰਨਣ ਸਾਡੇ ਪੁਰਾਤਨ ਗ੍ਰੰਥਕਾਰਾਂ ਨੇ ਆਪਣੇ ਕਾਵਿ-ਇਤਿਹਾਸਾਂ ਵਿੱਚ ਕੀਤਾ ਹੈ। 'ਸ੍ਰੀ ਗੁਰੁ ਸੋਭਾ' (1711 ਈ.) ਦੇ ਰਚਨਾਕਾਰ ਕਵੀ ਸੈਨਾਪਤਿ ਕਹਿੰਦੇ ਹਨ—

ਲੀਲਾ ਅਨਕ ਅਨੇਕ ਬਿਧ
ਅਨ ਦਿਨ ਕਰਤ ਬਿਹਾਤ।
ਸਬ ਕਉਤਕ ਕੈਸੇ ਕਹੌਂ
ਕਛੁ ਕਛੁ ਬਰਨਤ ਜਾਤਿ। -ਅਧਿ. ਸੋਲ੍ਹਵਾਂ

ਇਕ ਦਿਨ ਬਾਦਸ਼ਾਹ ਦਾ ਪੀਰ ਗੁਰੂ ਜੀ ਨੂੰ ਮਿਲਣ ਆਇਆ। ਗੁਰੂ ਜੀ ਨੇ ਉਸ ਨੂੰ ਬੜੇ ਸਤਿਕਾਰ ਨਾਲ ਆਪਣੇ ਪਾਸ ਬਿਠਾਇਆ ਅਤੇ ਸੁੱਖ-ਸਾਂਦ ਪੁੱਛੀ। ਪੀਰ ਦੇਖ ਰਿਹਾ ਸੀ ਕਿ ਜਦੋਂ ਕੋਈ ਸਿੱਖ ਗੁਰੂ ਜੀ ਨੂੰ ਮੱਥਾ ਟੇਕ ਕੇ ਆਪਣੇ ਮਨ ਦੀ ਕੋਈ ਮਨਸਾ ਪ੍ਰਗਟ ਕਰਦਾ ਸੀ ਤਾਂ ਗੁਰੂ ਜੀ ਉਸ ਦੀ ਮਨਸਾ-ਪੂਰਤੀ ਲਈ ਉਸ ਨੂੰ ਆਸ਼ੀਰਵਾਦ ਦਿੰਦੇ ਸਨ। ਪੀਰ ਨੇ ਆਖਿਆ, 'ਗੁਰੂ ਜੀ ਸਾਰੇ ਵੇਦ ਪੁਰਾਨ ਅਤੇ ਪਵਿੱਤਰ ਕੁਰਾਨ ਮਜੀਦ ਦੀ ਬਾਣੀ ਕਹਿੰਦੀ ਹੈ ਕਿ ਜੋ ਕੁਝ ਮੱਥੇ 'ਤੇ ਲਿਖਿਆ ਹੈ, ਉਸ ਤੋਂ ਵੱਧ ਮਨੁੱਖ ਨੂੰ ਕੁਝ ਨਹੀਂ ਮਿਲ ਸਕਦਾ, ਤਾਂ ਫੇਰ ਇਸ ਨਮਸਕਾਰ ਅਤੇ ਆਸ਼ੀਰਵਾਦ ਦਾ ਕੀ ਅਰਥ ਜਾਂ ਲਾਭ ਹੈ ?

ਗੁਰੂ ਜੀ ਨੇ ਫ਼ਰਮਾਇਆ, 'ਪੀਰ ਜੀ, ਤੁਸੀਂ ਜੋ ਕਹਿੰਦੇ ਹੋ, ਸਭ ਠੀਕ ਹੈ। ਪਰ ਇਕ ਗੱਲ ਹੋਰ ਹੈ।' ਇਹ ਕਹਿ ਕੇ ਗੁਰੂ ਜੀ ਨੇ ਆਪਣੀ ਉਂਗਲੀ ਵਿਚੋਂ ਇਕ ਛਾਪ ਉਤਾਰੀ ਅਤੇ ਉਸ ਨੂੰ ਸਿਆਹੀ ਲਾ ਕੇ ਕਾਗ਼ਜ਼ ਉੱਤੇ ਟੇਕ ਦਿੱਤੀ। ਕਾਗ਼ਜ਼ ਉੱਤੇ ਮੁੰਦਰੀ ਦੇ ਪੁੱਠੇ ਅੱਖਰ ਸਿੱਧੇ ਛਪ ਗਏ। ਗੁਰੂ ਜੀ ਨੇ ਫ਼ਰਮਾਇਆ, 'ਪੀਰ ਜੀ, ਇਸੇ ਗੱਲ ਵਿੱਚ ਸਾਰਾ ਭੇਤ ਹੈ। ਮਨੁੱਖ ਦੇ ਮੱਥੇ ਉੱਤੇ ਪੁੱਠੇ ਲੇਖ ਲਿਖੇ ਹੁੰਦੇ ਹਨ। ਜਦੋਂ ਉਹ ਕਿਸੇ ਮਹਾਂਪੁਰਸ਼ ਦੇ ਸਾਹਵੇਂ ਮਸਤਕ ਟੇਕਦਾ ਹੈ, ਤਾਂ ਉਹ ਮੁੰਦਰੀ ਦੀ ਛਾਪ ਵਾਂਗ ਸਿੱਧੇ ਹੋ ਜਾਂਦੇ ਹਨ। ਇੰਜ ਉਸ ਦੀ ਪ੍ਰਾਲਬਧ ਵਿੱਚ ਵਾਧਾ ਹੋ ਜਾਂਦਾ ਹੈ—

ਜਬ ਮੁਰੀਦ ਮੁਰਸ਼ਿਦ ਪੈ ਜਾਈ।
ਆਜਿਜ ਹ੍ਵੈ ਸਿਰ ਨੀਚ ਨਿਵਾਈ।
ਤੋ ਇਹ ਮੁਹਰ ਭੇਦ ਜਯੋਂ ਜਾਣੋ।
ਪਲ ਮੈ ਸੂਧੇ ਲੇਖ ਪਛਾਣੋ। -ਗੁਰ ਬਿਲਾਸ ਪਾਤਸ਼ਾਹੀ ਦਸਵੀਂ
(ਭਾਈ ਕੋਇਰ ਸਿੰਘ, 1751 ਈ.)

ਇਸ ਕਥਾ ਦਾ ਭਾਵ-ਅਰਥ ਇਹ ਹੈ ਕਿ ਸ੍ਰੇਸ਼ਟ, ਸੂਝਵਾਨ ਅਤੇ ਰੂਹਾਨੀ ਮਹਾਂਪੁਰਸ਼ਾਂ ਦੀ ਸੰਗਤ, ਮਨੁੱਖ ਦਾ ਜੀਵਨ ਬਦਲ ਦਿੰਦੀ ਹੈ।

ਇਸ ਉਪਰੰਤ ਪੀਰ ਜੀ ਨੇ ਇਕ ਹੋਰ ਨੁਕਤਾ ਗੁਰੂ ਜੀ ਦੇ ਸਾਹਮਣੇ ਰੱਖ ਦਿੱਤਾ। ਕਹਿਣ ਲੱਗੇ, 'ਗੁਰੂ ਜੀ, ਸਾਹਿਬ ਤੇ ਸੇਵਕ ਜਾਂ ਗੁਰੂ ਤੇ ਚੇਲਾ ਕਦੀ ਇਕ ਬਰਾਬਰ ਨਹੀਂ ਹੋ ਸਕਦੇ'—

ਸੇਵਕ ਸਾਹਿਬ ਏਕ ਸਮ
ਕਬੀ ਨਾ ਨਿਹਚੈ ਹੋਇ। –ਭਾਈ ਕੋਇਰ ਸਿੰਘ

ਇਸ ਸਵਾਲ ਦੇ ਉੱਤਰ ਵਿੱਚ ਗੁਰੂ ਜੀ ਨੇ ਕਿਹਾ, 'ਜਿਵੇਂ ਜਲ ਅਤੇ ਉਸ ਦੀਆਂ ਤਰੰਗਾਂ ਇਕ ਹਨ, ਉਸੇ ਤਰ੍ਹਾਂ ਸਾਹਿਬ ਤੇ ਸੇਵਕ ਅਤੇ ਗੁਰੂ ਤੇ ਚੇਲਾ ਵੀ ਇਕੋ ਚੀਜ਼ ਹਨ, ਜਦੋਂ ਸੇਵਕ ਆਪਾ ਤਿਆਗ ਕੇ ਤਨ, ਮਨ, ਧਨ ਨਾਲ ਸਾਹਿਬ ਦੀ ਸੇਵਾ ਅਤੇ ਉਪਾਸਨਾ ਕਰਦਾ ਹੈ ਤਾਂ ਇਕ ਦਿਨ ਸਾਹਿਬ ਤੇ ਸੇਵਕ ਵਿੱਚ ਕੋਈ ਅੰਤਰ ਨਹੀਂ ਰਹਿੰਦਾ। ਸਿਦਕਵਾਨ ਸੇਵਕ, ਸਾਹਿਬ ਬਣ ਜਾਂਦਾ ਹੈ ਤੇ ਸਾਹਿਬ ਦੇ ਸਾਰੇ ਲੌਕਿਕ ਅਤੇ ਅਲੌਕਿਕ ਖ਼ਜ਼ਾਨੇ ਉਸ ਦੀਆਂ ਅੱਖਾਂ ਸਾਹਮਣੇ ਖੁੱਲ੍ਹ ਜਾਂਦੇ ਹਨ—

ਸੇਵਕ ਦਾਸ, ਨਾਥ ਤੌਂ ਹੋਈ।
ਸਰਬ ਖਜਾਨੈ ਨਿਰਖੈ ਸੋਈ। –ਭਾਈ ਕੋਇਰ ਸਿੰਘ
(ਨਾਥ : ਸਾਹਿਬ, ਮਾਲਕ)

ਭਾਈ ਸੁੱਖਾ ਸਿੰਘ ਨੇ ਇਸ ਪ੍ਰਸੰਗ ਨੂੰ ਰੱਬ ਅਤੇ ਬੰਦੇ ਦੇ ਸਬੰਧ ਨਾਲ ਜੋੜ ਕੇ ਲਿਖਿਆ ਹੈ। ਪੀਰ ਜੀ ਕਹਿੰਦੇ ਹਨ—

ਤਿਨ ਯੌ ਪੀਰ ਬਖਾਨੀ ਬਾਤ।
ਬੰਦਾ ਨਹੀਂ ਰਬ ਹੋਇ ਜਾਤ। –ਗੁਰ ਬਿਲਾਸ (1797 ਈ.) ਅਧਿ. ਛੱਬੀਵਾਂ

ਗੁਰੂ ਜੀ ਨੇ ਫ਼ਰਮਾਇਆ, 'ਜਿਵੇਂ ਸਮੁੰਦਰ ਅਤੇ ਉਸ ਦੀਆਂ ਲਹਿਰਾਂ ਨੂੰ ਵੱਖ-ਵੱਖ ਨਹੀਂ ਕੀਤਾ ਜਾ ਸਕਦਾ, ਉਸੇ ਤਰ੍ਹਾਂ ਬੰਦੇ ਅਤੇ ਰੱਬ ਦੀ ਪ੍ਰਕਿਰਤੀ ਵੀ ਇਕ-ਸਮਾਨ ਹੈ'—

ਤਯੋਂ ਬੰਦਾ ਤਾਕੋ ਅਰ ਰਬ।
ਏਕ ਦੁਹੂੰ ਕਾ ਨਿਰਖਿਓ ਢਬ। –ਗੁਰ ਬਿਲਾਸ (ਭਾਈ ਸੁੱਖਾ ਸਿੰਘ)

ਆਤਮ ਅਤੇ ਪ੍ਰਮਾਤਮ ਦੀ ਏਕਤਾ ਨੂੰ ਹੋਰ ਦ੍ਰਿੜ ਕਰਾਉਂਦਿਆਂ ਸ੍ਰੀ ਦਸਮੇਸ਼ ਜੀ ਨੇ ਫ਼ਰਮਾਇਆ-

ਤਯੋਂ ਸਾਹਿਬ ਅਰ ਤਾਕੇ ਸੰਤ
ਏਕ ਸਰੂਪ ਸੁਜਾਨ ਬਿਅੰਤ। –ਭਾਈ ਸੁੱਖਾ ਸਿੰਘ

ਦਸਮ ਪਾਤਸ਼ਾਹ ਦੇ ਸ਼ੁੱਭ ਵਿਚਾਰ ਸੁਣ ਕੇ ਪੀਰ ਜੀ ਬੜੇ ਪ੍ਰਸੰਨ ਹੋਏ। ਉਨ੍ਹਾਂ ਨੇ ਸ਼ਹਿਰ ਵਿੱਚ ਜਾ ਕੇ ਗੁਰੂ ਜੀ ਦੀ ਬਹੁਤ ਉਪਮਾ ਕੀਤੀ। ਸ਼ਾਹੀ ਦਰਬਾਰ ਦੇ ਆਲਮਾਂ ਫ਼ਾਜ਼ਲਾਂ ਨੂੰ ਦੱਸਿਆ ਕਿ ਗੁਰੂ ਜੀ ਤਾਂ ਕਾਮਲ ਪੀਰ ਹਨ। ਕਾਮਲ ਪੁਰਸ਼ਾਂ ਦੇ ਸੁਖਨ ਵੀ ਕਾਮਲ ਹੁੰਦੇ ਹਨ—

ਕਾਮਲ ਸੁਖਨ ਕਾਮਲੇ ਹੋਈ। –ਭਾਈ ਕੋਇਰ ਸਿੰਘ

ਪੀਰ ਜੀ ਦੇ ਬਚਨ ਸੁਣ ਕੇ ਸ਼ਾਹੀ ਦਰਬਾਰ ਦੇ ਕੁਝ ਹੋਰ ਦਰਬਾਰੀ ਵੀ ਦਸਮ ਪਾਤਸ਼ਾਹ ਦੇ ਦਰਸ਼ਨ ਕਰਨ ਆਏ। ਉਨ੍ਹਾਂ ਵਿੱਚ ਇਕ ਦੀਵਾਨ ਅਤੇ ਇਕ ਕਾਜ਼ੀ ਵੀ ਸ਼ਾਮਿਲ ਸਨ। ਗੁਰੂ ਜੀ ਨੂੰ ਨਮਸਕਾਰ ਕਰਕੇ ਜਦ ਸਾਰੇ ਬੈਠ ਗਏ ਤਾਂ ਦੀਵਾਨ ਨੇ ਬੇਨਤੀ ਕੀਤੀ, 'ਹਜ਼ੂਰ ਦੀ ਆਗਿਆ ਹੋਵੇ ਤਾਂ ਕੁਝ ਅਰਜ਼ ਕਰੀਏ—

ਜੋ ਪ੍ਰਭੁ ਕੀ ਆਯਸ ਹਮ ਪਾਵੈਂ।
ਤੌ ਕਛੁ ਸੁਖਨੁ ਹਜ਼ੂਰ ਚਲਾਵੈਂ। –ਭਾਈ ਕੋਇਰ ਸਿੰਘ
(ਆਯਸ : ਅਗਿਆ)

ਗੁਰੂ ਜੀ ਦੀ ਆਗਿਆ ਪਾ ਕੇ ਦੀਵਾਨ ਨੇ ਕਿਹਾ, 'ਗੁਰੂ ਜੀ, ਇਸਲਾਮ ਧਰਮ ਚੰਗਾ ਹੈ ਕਿ ਹਿੰਦੂ ਧਰਮ? ਮਜ਼ਹਬ ਹਮਾਰਾ ਖੂਬ ਕਿ ਤੁਮਾਰ੍ਹਾ ਖੂਬ?'

ਦੀਵਾਨ ਦੇ ਪ੍ਰਸ਼ਨ ਦਾ ਇਕਦਮ ਉੱਤਰ ਦਿੰਦਿਆਂ ਗੁਰੂ ਜੀ ਨੇ ਆਖਿਆ, 'ਹਮ ਕੋ ਹਮਾਰਾ ਖ਼ੂਬ, ਤੁਮ ਕੋ ਤੁਮਾਰ੍ਹਾ ਖ਼ੂਬ'—

ਹਮ ਕੋ ਹਮਰੋ ਖ਼ੂਬ ਹੈ, ਤੁਮ ਕੋ ਤੁਮਰਾ ਜਾਨ।
ਯਾ ਮੈ ਸੰਸਾ ਕਛੁ ਨਹੀਂ, ਸਮਝੋ ਯਹੀ ਦਿਵਾਨ। –ਭਾਈ ਕੋਇਰ ਸਿੰਘ

ਗੁਰੂ ਜੀ ਦਾ ਭਾਵ ਸੀ, ਹਰ ਇਕ ਨੂੰ ਆਪਣਾ ਧਰਮ ਚੰਗਾ ਲੱਗਦਾ ਹੈ ਅਤੇ ਹਰ ਮਨੁੱਖ ਨੂੰ ਆਪਣੇ ਧਰਮ ਦਾ ਪਾਲਣ ਕਰਨ ਦੀ ਆਜ਼ਾਦੀ ਹੋਣੀ ਚਾਹੀਦੀ ਹੈ। ਗੁਰੂ ਜੀ ਨੇ ਬਹਾਦਰ ਸ਼ਾਹ ਤੋਂ ਇਕ ਵਾਅਦਾ ਇਹੀ ਲਿਆ ਸੀ ਕਿ ਜੇ ਉਹ ਬਾਦਸ਼ਾਹ ਬਣ ਗਿਆ ਤਾਂ ਉਸ ਦੇ ਰਾਜ ਵਿੱਚ ਹਰ ਕਿਸੇ ਨੂੰ ਆਪਣੇ ਧਰਮ ਦਾ ਪਾਲਣ ਕਰਨ ਦੀ ਖੁੱਲ੍ਹ ਹੋਵੇਗੀ।

ਇਸ ਉਪਰੰਤ ਕਾਜ਼ੀ ਨੇ ਗੁਰੂ ਜੀ ਨੂੰ ਪ੍ਰਸ਼ਨ ਕੀਤਾ। ਕਹਿਣ ਲੱਗਾ, 'ਸਾਰੇ ਧਰਮ ਗ੍ਰੰਥ ਬੰਦੇ ਨੂੰ ਬੰਦਗੀ ਕਰਨ ਦਾ ਉਪਦੇਸ਼ ਦਿੰਦੇ ਹਨ। ਬੰਦਗੀ ਕਿਹੋ ਜਿਹੀ ਹੋਣੀ ਚਾਹੀਦੀ ਹੈ?'—

ਸੋ ਵਹ ਕਵਨ ਬੰਦਗੀ ਆਹਿ।
ਜਾ ਕੋ ਕਰੈ ਜੀਵ ਇਹ ਚਾਹਿ। –ਗੁਰ ਬਿਲਾਸ (ਭਾਈ ਸੁੱਖਾ ਸਿੰਘ)

ਗੁਰੂ ਜੀ ਨੇ ਫ਼ਰਮਾਇਆ 'ਸਭ ਤੋਂ ਪਹਿਲਾਂ ਤਾਂ ਬੰਦੇ ਨੂੰ ਆਪਣੇ-ਆਪ ਨੂੰ ਸੋਧਣਾ ਚਾਹੀਦਾ ਹੈ। ਚਿੰਤਾ, ਝੂਠ, ਗੁਨਾਹ ਆਦਿ ਬੁਰਾਈਆਂ ਤੋਂ ਕਿਨਾਰਾ ਕਰਨਾ ਚਾਹੀਦਾ ਹੈ। ਆਪਣੇ ਗੁਰੂ ਮੁਰਸ਼ਦ ਦੇ ਬਚਨਾਂ ਉੱਤੇ ਵਿਚਾਰ ਕਰਨਾ ਚਾਹੀਦਾ ਹੈ'—

ਪ੍ਰਿਥਮੈ ਸੁਧ ਆਪ ਵਹ ਹੋਈ।
ਚਿੰਤਾ ਝੂਠ ਗੁਨਾਹਾ ਖੋਈ।.....
ਆਪਨ ਆਪ ਆਪ ਕੋ ਸੋਧੈ।
ਗੁਰ ਵਾਕਨ ਕਰ ਮਨ ਪਰਬੋਧੈ। –ਭਾਈ ਸੁੱਖਾ ਸਿੰਘ

ਮਨ ਸ਼ੁੱਧ ਹੋ ਜਾਏ ਤਾਂ ਉਸ ਵਿੱਚ ਗੁਰੂ ਦੀ, ਅੱਲਾ-ਈਸ਼ਵਰ ਦੀ ਪ੍ਰੀਤ ਵਸਾ ਲੈਣੀ ਚਾਹੀਦੀ ਹੈ। ਦਿਨ ਰਾਤ ਉਸ ਦੀ ਯਾਦ ਨਾਲ ਮਨ ਜੁੜਿਆ ਰਹਿਣਾ ਚਾਹੀਦਾ ਹੈ।

ਗੁਰੂ ਜੀ ਨੇ ਕਾਜ਼ੀ ਨੂੰ ਸਮਝਾਉਂਦਿਆਂ ਆਖਿਆ, 'ਸ਼ੁੱਧੀ ਦੋ ਤਰ੍ਹਾਂ ਦੀ ਹੈ। ਇਕ ਤਨ ਦੀ ਸ਼ੁੱਧੀ ਅਤੇ ਇਕ ਮਨ ਦੀ ਸ਼ੁੱਧੀ। ਬੰਦੇ ਦਾ ਖਾਣ-ਪੀਣ, ਪੂਜਾ ਅਤੇ ਇਸ਼ਨਾਨ ਸਹੀ ਹੋਵੇ ਅਤੇ ਉਹ ਕੁਟੰਬ, ਸੰਸਾਰ ਵਿੱਚ ਰਹਿੰਦਾ ਹੋਇਆ ਵੀ ਇਨ੍ਹਾਂ ਤੋਂ ਉੱਚਾ ਤੇ ਨਿਆਰਾ ਰਹੇ ਤਾਂ ਸਮਝੋ ਉਸ ਨੂੰ ਤਨ ਦੀ ਸ਼ੁੱਧੀ ਪ੍ਰਾਪਤ ਹੋ ਗਈ ਹੈ।

ਤਨ ਕੀ ਪਾਕੀ ਇਹੈ ਬਿਚਾਰੋ।
ਮਧਿ ਕੁਟੰਬ ਰਖੈ ਤਨ ਨਿਯਾਰੋ। –ਭਾਈ ਸੁੱਖਾ ਸਿੰਘ

ਤਨ ਦੀ ਸ਼ੁੱਧੀ ਤਾਂ ਥੋੜ੍ਹੇ ਬਹੁਤ ਯਤਨ ਨਾਲ ਹੋ ਜਾਂਦੀ ਹੈ ਪਰ ਮਨ ਦੀ ਸ਼ੁੱਧੀ ਦਾ ਮਾਰਗ ਕੁਝ ਬਿਖੜਾ ਹੈ। ਤਨ ਦੀ ਸ਼ੁੱਧੀ ਪ੍ਰਾਪਤ ਕਰਕੇ ਵੀ ਮਨ ਭਟਕਦਾ ਰਹਿੰਦਾ ਹੈ। ਕਾਮਲ ਮੁਰਸ਼ਦ ਅਤੇ ਪਰਮੇਸ਼ਰ ਦੀ ਕਿਰਪਾ ਹੋਵੇ ਤਾਂ ਹੀ ਇਸ ਦੀ ਪ੍ਰਾਪਤੀ ਹੁੰਦੀ ਹੈ। ਮਨ ਦੀ ਸ਼ੁੱਧੀ ਲਈ ਪਹਿਲੀ ਸ਼ਰਤ, ਹਉਮੈ ਅਤੇ ਖੁਦੀ ਦਾ ਤਿਆਗ ਹੈ। ਨਾਮ ਅਤੇ ਸ਼ਬਦ ਦੇ ਸੂਖਮ ਮਹਿਲ ਵਿੱਚ ਪ੍ਰਵੇਸ਼ ਕੀਤੇ ਬਿਨਾਂ ਮਨ ਨੂੰ ਟਿਕਾਉ ਨਹੀਂ ਮਿਲਦਾ।

ਤਨ ਅਤੇ ਮਨ ਦੀ ਇਕਸਾਰ ਅਤੇ ਇਕਸੁਰ ਸ਼ੁੱਧੀ ਨਾਲ ਇਸ ਸੰਸਾਰ ਵਿੱਚ ਸੇਵਾ, ਸਦਵਿਉਹਾਰ ਅਤੇ ਸ਼ੁੱਧ ਚਰਿੱਤਰ ਨਾਲ ਜਿਊਣਾ ਹੀ ਬੰਦਗੀ ਹੈ—

ਮੁਰਸ਼ਦ ਕੀ ਸੇਵਾ ਕੇ ਮਧਿ।
ਨਿਸ ਦਿਨ ਵਰਤੈ ਹੋਇ ਸਬੁਧ।
ਇਹ ਤੇ ਇਤਰ ਭਜਨ ਨਹੀਂ ਕੋਈ।
ਮੁਰਸ਼ਦ ਬਾਕ ਪਰਾਪਤਿ ਹੋਈ। –ਗੁਰ ਬਿਲਾਸ (ਭਾਈ ਸੁੱਖਾ ਸਿੰਘ)
(ਇਤਰ : ਇਧਰ, ਬਿਨਾਂ)

ਦਸਮ ਪਾਤਸ਼ਾਹ ਦੇ ਅੰਮ੍ਰਿਤ ਬਚਨ ਸੁਣ ਕੇ ਕਾਜ਼ੀ ਬਹੁਤ ਖ਼ੁਸ਼ ਹੋਇਆ। ਜਾਣ ਸਮੇਂ ਕਿਰਤੱਗਤਾ ਪ੍ਰਗਟ ਕਰਦਿਆਂ ਬੋਲਿਆ, ਜਿਹੋ ਜਿਹਾ ਗੁਰੂ ਸੁਣਿਆ ਸੀ, ਉਹੋ ਜਿਹਾ ਹੀ ਆਪਣੀਆਂ ਅੱਖਾਂ ਨਾਲ ਵੇਖ ਲਿਆ—

ਹੋ ਜੈਸੇ ਗੁਰੂ ਜੀ ਸੁਨਾ
ਸੁ ਆਂਖਨ ਸੋ ਲਹਾ॥177॥ –ਭਾਈ ਸੁੱਖਾ ਸਿੰਘ

• • •

## 127

# ਸ਼ੇਰ ਦਾ ਸ਼ਿਕਾਰ ਅਤੇ ਹਾਥੀਆਂ ਦਾ ਯੁੱਧ

ਆਗਰੇ ਵਿੱਚ ਜਮਨਾ ਕਿਨਾਰੇ ਜਿੱਥੇ ਗੁਰੂ ਗੋਬਿੰਦ ਸਿੰਘ ਜੀ ਠਹਿਰੇ ਸਨ, ਉਥੇ ਇਕ ਦਿਨ ਹਾਥੀਆਂ ਦਾ ਇੱਕ ਝੁੰਡ ਆ ਗਿਆ। ਸਿੰਘਾਂ ਨੇ ਦੇਖਿਆ ਕਿ ਜਿਵੇਂ ਚਹੁੰਆਂ ਪਾਸਿਆਂ ਤੋਂ ਬੱਦਲਾਂ ਦੀਆਂ ਕਾਲੀਆਂ ਘਟਾਵਾਂ ਚੜ੍ਹ ਆਉਂਦੀਆਂ ਹਨ ਤਿਵੇਂ ਝੂਮਦੇ-ਝੂਮਦੇ ਸਿਆਹ-ਰੰਗ ਹਾਥੀ ਤੁਰੇ ਆ ਰਹੇ ਹਨ। ਕਵੀ ਸੈਨਾਪਤਿ ਕਹਿੰਦੇ ਹਨ—

ਮਾਨੋ ਘਟਾ ਉਮਡੀ ਚਹੂ ਓਰਨ ਤੇ
ਰੰਗ ਸਯਾਮ ਬਨੇ ਗਜ ਆਏ। -ਸ੍ਰੀ ਗੁਰੁ ਸੋਭਾ
(ਗਜ : ਹਾਥੀ)

ਹਥਵਾਨਾਂ ਦੇ ਸਰਦਾਰ ਨੇ ਗੁਰੂ ਜੀ ਨੂੰ ਬੇਨਤੀ ਕੀਤੀ, 'ਜੇ ਆਗਿਆ ਹੋਵੇ ਤਾਂ ਆਪ ਨੂੰ ਹਾਥੀਆਂ ਦਾ ਤਮਾਸ਼ਾ ਦਿਖਾਈਏ?' ਸਿੰਘਾਂ ਦੀ ਖ਼ੁਸ਼ੀ ਨੂੰ ਮੁੱਖ ਰੱਖਦਿਆਂ ਗੁਰੂ ਜੀ ਨੇ ਕਿਹਾ, 'ਦਿਖਾਓ।'

ਹਥਵਾਨਾਂ ਨੇ ਪਿੜ ਬੰਨ੍ਹ ਲਿਆ ਅਤੇ ਹਾਥੀਆਂ ਦੇ ਦੋ ਝੁੰਡ ਬਣਾ ਲਏ। ਦੋਹਾਂ ਪਾਸਿਆਂ ਤੋਂ ਇਕ ਇਕ ਹਾਥੀ ਨਿਕਲਦਾ ਸੀ ਅਤੇ ਦੋਵੇਂ ਆਪਸ ਵਿੱਚ ਲੜਨਾ ਸ਼ੁਰੂ ਕਰ ਦਿੰਦੇ ਸਨ। ਪਹਿਲਾਂ ਦੋਵੇਂ ਹਾਥੀ ਸੁੰਡ ਨਾਲ ਸੁੰਡ ਮਿਲਾਉਂਦੇ ਅਤੇ ਫੇਰ ਮੱਥੇ ਨਾਲ ਮੱਥਾ ਡਾਹ ਕੇ ਇਕ-ਦੂਜੇ ਨੂੰ ਧੱਕਣ ਲੱਗ ਪੈਂਦੇ। ਫੇਰ ਇਕ ਹਾਥੀ ਪਿੱਠ ਦੇ ਕੇ ਦੌੜ ਪੈਂਦਾ ਤੇ ਦੂਜਾ ਹਾਥੀ ਚਿੰਗਾੜਦਾ ਹੋਇਆ ਉਸ ਦਾ ਪਿੱਛਾ ਕਰਦਾ। ਦੋਵੇਂ ਹਾਥੀ ਫੇਰ ਅਖਾੜੇ ਵਿਚਕਾਰ ਆ ਜਾਂਦੇ ਅਤੇ ਲੱਤ ਵਿੱਚ ਲੱਤ ਫਸਾ ਕੇ ਨੱਚਣ ਲੱਗ ਪੈਂਦੇ। ਫੇਰ ਇਕ-ਦੂਜੇ ਨੂੰ ਢੁੱਠਾਂ ਮਾਰਦੇ ਅਤੇ ਚੀਕਾਂ ਮਾਰਦੇ ਇਧਰ-ਉਧਰ ਨੂੰ ਨੱਸ ਪੈਂਦੇ। ਕਦੀ ਕੋਈ ਹਾਥੀ ਡਿੱਗ ਪੈਂਦਾ ਅਤੇ ਕਾਲੀ ਮਿੱਟੀ ਦੇ ਗੁਬਾਰ ਵਾਂਗ ਫੇਰ ਉੱਠ ਖੜ੍ਹਦਾ। ਇਸ ਤਰ੍ਹਾਂ ਹਾਥੀਆਂ ਦੇ ਕਈ ਜੋੜੇ ਮੈਦਾਨ ਵਿੱਚ ਆਏ ਅਤੇ ਸਿੰਘਾਂ ਦਾ ਮਨੋਰੰਜਨ ਕਰਦੇ ਰਹੇ। ਜਾਣ ਵੇਲੇ ਗੁਰੂ ਜੀ ਨੇ ਹਥਵਾਨਾਂ ਨੂੰ ਚੰਗਾ ਚੋਖਾ ਇਨਾਮ ਦਿੱਤਾ।

ਮੁਗ਼ਲ ਰਾਜ ਸਮੇਂ ਹਾਥੀ ਲੜਾਉਣਾ ਬਾਦਸ਼ਾਹੀ ਖੇਲ੍ਹ ਸੀ। ਬਾਦਸ਼ਾਹ ਉੱਚੇ ਥਾਂ ਝਰੋਖੇ ਵਿੱਚ ਬੈਠ ਕੇ ਇਸ ਖੇਲ੍ਹ ਨੂੰ ਦੇਖਦਾ ਸੀ। ਬਾਦਸ਼ਾਹ ਦੀ ਆਗਿਆ ਤੋਂ ਬਿਨਾਂ ਕੋਈ ਹਾਥੀ ਨਹੀਂ ਸੀ ਲੜਾ ਸਕਦਾ। ਬਾਦਸ਼ਾਹ ਬਣਨ ਤੋਂ ਪਹਿਲਾਂ ਬਹਾਦਰ ਸ਼ਾਹ ਨੇ ਜਦੋਂ ਇਕ ਵਾਰ ਇਸੇ ਤਰ੍ਹਾਂ ਹਾਥੀਆਂ ਦਾ ਖੇਲ੍ਹ ਕਰਵਾਇਆ ਤਾਂ ਔਰੰਗਜ਼ੇਬ ਨੇ ਉਸ ਨੂੰ ਸਖ਼ਤ ਝਾੜ ਪਾਉਂਦਿਆਂ ਆਖਿਆ, 'ਹਾਥੀ ਲੜਾਉਣ ਦਾ ਅਜੇ ਤੈਨੂੰ ਕੋਈ ਅਧਿਕਾਰ ਨਹੀਂ, ਕਾਹਲਾ ਨਾ ਪੈ, ਥੋੜ੍ਹਾ ਇੰਤਜ਼ਾਰ ਕਰ।'

ਬਹਾਦਰ ਸ਼ਾਹ, ਦਸਮ ਪਾਤਸ਼ਾਹ ਦੇ ਆਸ਼ੀਰਵਾਦ ਅਤੇ ਸਹਾਇਤਾ ਨਾਲ ਹੁਣ ਬਾਦਸ਼ਾਹ ਬਣ ਗਿਆ ਸੀ। ਇਹ ਹਾਥੀ ਗੁਰੂ ਜੀ ਦੇ ਮਨੋਰੰਜਨ ਲਈ ਉਸੇ ਨੇ ਭੇਜੇ ਸਨ। ਇਸ ਗੱਲ ਦਾ ਇਸ਼ਾਰਾ ਸਾਨੂੰ ਭਾਈ ਸੁੱਖਾ ਸਿੰਘ ਦੇ ਇਸ ਕਥਨ ਤੋਂ ਮਿਲਦਾ ਹੈ ਕਿ ਹਾਥੀਆਂ ਦਾ ਤਮਾਸ਼ਾ ਦਿਖਾ ਕੇ ਬਹਾਦਰ ਸ਼ਾਹ ਦੇ ਹਥਵਾਨ ਆਪਣੇ ਡੇਰੇ ਨੂੰ ਚਲੇ ਗਏ—

ਵਹੈ ਗਏ ਨਿਜ ਸਦਨ ਸੁਜਾਨ।
ਸ਼ਾਹ ਬਹਾਦਰ ਕੇ ਗਜਵਾਨ। -ਗੁਰ ਬਿਲਾਸ, ਅਧਿ. ਛੱਬੀਵਾਂ
(ਨਿਜ ਸਦਨ : ਆਪਣੇ ਡੇਰੇ, ਗਜਵਾਨ : ਹਥਵਾਨ)

ਹਾਥੀਆਂ ਦੇ ਤਮਾਸ਼ੇ ਦਾ ਇਹ ਵਰਨਣ ਗੁਰੂ ਇਤਿਹਾਸ ਦੇ ਤਕਰੀਬਨ ਸਾਰੇ ਪੁਰਾਤਨ ਗ੍ਰੰਥਾਂ ਵਿੱਚ ਮਿਲਦਾ ਹੈ। 'ਸ੍ਰੀ ਗੁਰੁ ਸੋਭਾ' ਵਿੱਚ ਕਵੀ ਸੈਨਾਪਤਿ ਨੇ ਹਾਥੀਆਂ ਦੇ ਇਸ ਮੁਜਰੇ ਬਾਰੇ ਬੜੀ ਸ਼ਰਧਾ ਨਾਲ ਤਿੰਨ ਬੰਦ ਲਿਖੇ ਹਨ। ਹਰ ਬੰਦ ਦੀ ਅੰਤਿਮ ਪੰਗਤੀ ਇਹ ਹੈ—

ਸ਼ਾਹਨਸ਼ਾਹ ਪ੍ਰਭੂ ਹਮਰੋ
ਤਿਹ ਬੈਠ ਝਰੋਖੇ ਗਇੰਦ ਲਰਾਏ।
(ਗਇੰਦ : ਹਾਥੀ)

ਇਕ ਦਿਨ ਸ਼ਾਹੀ ਫ਼ੌਜ ਦਾ ਇਕ ਪਠਾਣ ਸੈਨਿਕ ਗੁਰੂ ਜੀ ਕੋਲ ਆਇਆ। ਕਹਿਣ ਲੱਗਾ, 'ਮੈਂ ਆਪ ਦੀ ਤੀਰਅੰਦਾਜ਼ੀ ਦੀ ਬਹੁਤ ਤਾਰੀਫ਼ ਸੁਣੀ ਹੈ। ਜਿਨ੍ਹਾਂ ਮੁਗ਼ਲ ਸਿਪਾਹੀਆਂ ਨੂੰ ਅਨੰਦਪੁਰ ਅਤੇ ਚਮਕੌਰ ਦੇ ਯੁੱਧਾਂ ਵਿੱਚ ਹਿੱਸਾ ਲੈਣ ਦਾ ਮੌਕਾ ਮਿਲਿਆ, ਉਹ ਆਪ ਦੀ ਤੀਰ-ਕਲਾ ਦੇ ਕਈ ਕਿੱਸੇ ਸੁਣਾਉਂਦੇ ਹਨ। ਦਾਸ ਦੀ ਐਨੀ ਜੁਰਅੱਤ ਤਾਂ ਨਹੀਂ ਕਿ ਆਪ ਨੂੰ ਤੀਰ ਚਲਾਉਣ ਲਈ ਆਖੇ ਪਰ ਜੇ ਆਪ ਜੀ ਦੀ ਰਜ਼ਾ ਹੋਏ ਤਾਂ ਆਪਣੀ ਕਲਾ ਦੇ ਕੁਝ ਦਰਸ਼ਨ ਕਰਾਓ।'—

ਸਕਤ ਨਾ ਗ਼ੁਲਾਮ ਕੀ ਜੁ
ਐਸ ਭਾਂਤ ਗਾਈਐ।
ਰਾਜਾਇ ਹੋਇ ਆਪ ਕੀ,
ਚਲਾਇ ਕੇ ਦਿਖਾਈਐ। —ਭਾਈ ਸੁੱਖਾ ਸਿੰਘ, ਗੁਰ ਬਿਲਾਸ

ਗੁਰੂ ਜੀ ਪਲੰਘ ਤੋਂ ਉੱਠੇ। ਤੀਰ ਕਮਾਨ ਸੰਭਾਲਿਆ। ਡੇਰੇ ਤੋਂ ਬਾਹਰ ਜਮਨਾ ਕਿਨਾਰੇ ਆ ਗਏ ਅਤੇ ਪਠਾਣ ਸਿਪਾਹੀ ਨੂੰ ਆਖਿਆ, 'ਦਸ ਭਾਈ, ਕਿਥੇ ਨਿਸ਼ਾਨਾ ਲਾਈਏ।' ਪਹਿਲਾਂ ਤਾਂ ਪਠਾਣ ਨੇ ਕਿਹਾ, 'ਹਜ਼ੂਰ ਜਿੱਥੇ ਮਰਜ਼ੀ ਲਾ ਦਿਓ' ਫੇਰ ਇਕ ਦੁਰਾਡੇ ਰੁੱਖ ਦੀ ਟਹਿਣੀ ਵੱਲ ਇਸ਼ਾਰਾ ਕਰ ਕੇ ਬੋਲਿਆ, 'ਹਜ਼ੂਰ, ਇਸ ਟਾਹਣੀ ਉੱਤੇ ਲਾਓ ਨਿਸ਼ਾਨਾ।' ਲਫ਼ਜ਼ ਅਜੇ ਸਿਪਾਹੀ ਦੇ ਮੂੰਹ ਵਿੱਚ ਹੀ ਸੀ ਕਿ ਦਸਮ ਪਾਤਸ਼ਾਹ ਦੀ ਕਮਾਨ ਵਿਚੋਂ ਛੁੱਟਾ ਤੀਰ ਰੁੱਖ ਦੀ ਟਹਿਣੀ ਵਿੱਚ ਜਾ ਖੁੱਭਾ। ਹੈਰਾਨ ਹੋਇਆ ਪਠਾਣਜ਼ਾਦਾ ਗੁਰੂ ਜੀ ਦੇ ਮੁਸਕਰਾਉਂਦੇ ਚਿਹਰੇ ਵੱਲ ਤੱਕਣ ਲੱਗ ਪਿਆ।

ਪਠਾਣ ਸਿਪਾਹੀ ਨੇ ਕਈ ਨਿਸ਼ਾਨੇ ਦੱਸੇ ਅਤੇ ਕਲਗੀਧਰ ਦੇ ਅਚੁੱਕ ਤੀਰ ਨਿਸ਼ਾਨੇ ਉੱਤੇ ਸਹੀ ਲੱਗਦੇ ਰਹੇ। ਪਠਾਣਜ਼ਾਦਾ ਅੱਸ਼-ਅੱਸ਼ ਕਰ ਉੱਠਿਆ। ਜਾਣ ਲੱਗਾ ਕਹਿਣ ਲੱਗਾ, 'ਅੱਗੇ ਗੁਰੂ ਜੀ ਦੀ ਤੀਰਅੰਦਾਜ਼ੀ ਬਾਰੇ ਸੁਣਿਆ ਹੀ ਸੀ, ਅੱਜ ਆਪਣੀਆਂ ਅੱਖਾਂ ਨਾਲ ਦੇਖ ਲਈ।'

ਆਗੇ ਸੁਨਤ ਹੁਤੇ ਗੁਰ ਬਾਨਾ।
ਅਬ ਨਿਰਖੇ ਨਿਜ ਆਂਖਨ ਆਨਾ। —ਭਾਈ ਸੁੱਖਾ ਸਿੰਘ

ਪਠਾਣ ਸੈਨਿਕ ਨੇ ਬਾਦਸ਼ਾਹ ਪਾਸ ਜਾ ਕੇ ਕਿਹਾ, ਗੁਰੂ ਜੀ ਤਾਂ ਸੱਚ-ਮੁੱਚ ਕਮਾਲ ਦੇ ਤੀਰ-ਅੰਦਾਜ਼ ਹਨ।' ਬਹਾਦਰ ਸ਼ਾਹ ਨੂੰ ਭਾਵੇਂ ਗੁਰੂ ਦਸਮੇਸ਼ ਜੀ ਦੀ ਸ਼ਸਤਰ-ਵਿੱਦਿਆ ਦਾ ਪਹਿਲਾਂ ਹੀ ਪਤਾ ਸੀ ਪਰ ਕਹਿਣ ਲੱਗਾ, 'ਅੱਛਾ! ਤਾਂ ਫਿਰ ਇਕ ਦਿਨ ਗੁਰੂ ਜੀ ਨਾਲ ਸ਼ਿਕਾਰ ਖੇਲ੍ਹਣ ਚੱਲੀਏ। ਅਸੀਂ ਵੀ ਦੇਖੀਏ, ਗੁਰੂ ਜੀ ਦਾ ਤੀਰ ਕਮਾਲ।'

ਬਾਦਸ਼ਾਹ ਤੇ ਗੁਰੂ ਜੀ ਇਕੱਠੇ ਸ਼ਿਕਾਰ 'ਤੇ ਚੜ੍ਹੇ। ਬਾਦਸ਼ਾਹ ਨਾਲ ਕਈ ਅਮੀਰ-ਵਜ਼ੀਰ ਅਤੇ ਅਹਿਲਕਾਰ ਸਨ। ਸ਼ਿਕਾਰੀਆਂ ਅਤੇ ਸ਼ਿਕਾਰੀ ਜਾਨਵਰਾਂ ਦੀ ਲਾਮ-ਡੋਰੀ ਨਾਲ ਜਾ ਰਹੀ ਸੀ। ਘੋੜੇ, ਬਾਜ਼, ਚੀਤੇ, ਕੁੱਤੇ ਅਤੇ ਸ਼ਿਕਾਰ ਖੇਲ੍ਹਣ ਵਾਲੇ ਹੋਰ ਜਾਨਵਰਾਂ ਦੀ ਤਕੜੀ ਭੀੜ ਸੀ।

ਗੁਰੂ ਗੋਬਿੰਦ ਸਿੰਘ ਇਕ ਸੁੰਦਰ ਸੁਡੌਲ ਘੋੜੇ ਉੱਤੇ ਸਵਾਰ ਸਨ। ਉਨ੍ਹਾਂ ਦੀ ਕਮਰ ਨਾਲ ਕਿਰਪਾਨ ਅਤੇ ਮੋਢੇ 'ਤੇ ਕਮਾਨ ਲਟਕ ਰਹੀ ਸੀ। ਪਿੱਠ ਉੱਤੇ ਵੱਡੇ ਘੇਰੇ ਵਾਲੀ ਇਕ ਢਾਲ ਅਤੇ ਤੀਰਾਂ ਨਾਲ ਭਰਿਆ ਤਰਕਸ਼ ਸ਼ੋਭਾ ਦੇ ਰਹੇ ਸਨ। ਗੁਰੂ ਜੀ ਦੇ ਹੱਥ ਵਿੱਚ ਲੰਮੇ ਫਨ ਵਾਲਾ ਇਕ ਨੇਜ਼ਾ ਲਿਸ਼ਕ ਰਿਹਾ ਸੀ। ਗੁਰੂ ਜੀ ਦੇ ਕੁਝ ਹਥਿਆਰਬੰਦ ਸਿੰਘ ਵੀ ਘੋੜਿਆਂ ਉੱਤੇ ਸਵਾਰ ਸਨ।

ਕੁਝ ਸਮਾਂ ਹਰਨਾਂ ਅਤੇ ਖਰਗੋਸ਼ਾਂ ਦਾ ਸ਼ਿਕਾਰ ਹੁੰਦਾ ਰਿਹਾ ਪਰ ਜਦੋਂ ਕੁਝ ਅਗੇਰੇ ਸੰਘਣੇ ਜੰਗਲ ਵਿੱਚ ਗਏ ਤਾਂ ਰੁੱਖਾਂ ਦੀ ਇਕ ਝੰਗੀ ਵਿੱਚ ਸ਼ੇਰ ਖੜੋਤਾ ਦਿਖਾਈ ਦਿੱਤਾ। ਸ਼ਿਕਾਰੀਆਂ ਦੇ ਸ਼ੋਰ-ਸ਼ਰਾਬੇ ਅਤੇ ਭੀੜ-ਭੜੱਕੇ ਨੂੰ ਦੇਖ ਕੇ ਸ਼ੇਰ ਨੇ ਜ਼ੋਰ ਨਾਲ ਭੁੱਬ ਮਾਰੀ। ਕਮਜ਼ੋਰ-ਦਿਲ ਸ਼ਿਕਾਰੀਆਂ ਦੇ ਦਿਲ ਦਹਿਲ ਗਏ। ਬਾਦਸ਼ਾਹ ਅਤੇ ਗੁਰੂ ਜੀ ਦੇ ਘੋੜੇ ਬਰਾਬਾਰ-ਬਰਾਬਰ ਖੜ੍ਹੇ ਸਨ। ਬਹਾਦਰ ਸ਼ਾਹ ਨੇ ਸਾਰੇ ਸ਼ਿਕਾਰੀ ਦਲ ਨੂੰ ਲਲਕਾਰ ਕੇ ਕਿਹਾ, 'ਲਓ ਬਈ, ਹੁਣ ਤੁਹਾਡਾ ਬਹਾਦਰੀ ਦਿਖਾਉਣ ਦਾ ਵਕਤ ਆ ਗਿਆ ਹੈ। ਸ਼ੇਰ ਸਾਹਮਣੇ ਖੜ੍ਹਾ ਹੈ। ਕਿਸੇ ਨੇ ਤੀਰ ਜਾਂ ਬੰਦੂਕ ਨਹੀਂ ਚਲਾਉਣੀ। ਸ਼ੇਰ ਨੂੰ ਤਲਵਾਰ, ਕਟਾਰ ਜਾਂ ਕਿਸੇ ਹੱਥ ਦੇ ਹਥਿਆਰ ਨਾਲ ਹੀ ਮਾਰਨਾ ਹੈ। ਸ਼ੇਰ ਮਾਰਨ ਵਾਲੇ ਬਹਾਦਰ ਨੂੰ ਚੋਖਾ ਇਨਾਮ ਦਿੱਤਾ ਜਾਏਗਾ।'

ਬਾਦਸ਼ਾਹ ਦੀ ਵੰਗਾਰ ਨੂੰ ਸੁਣ ਕੇ ਸ਼ਾਹੀ ਦਲ ਵਿਚੋਂ ਬੁਲੰਦ ਖਾਂ ਪਠਾਣ ਨਿੱਤਰਿਆ। ਉਹ ਢਾਲ ਤਲਵਾਰ ਲੈ ਕੇ ਸ਼ੇਰ ਵੱਲ ਵਧਿਆ ਤਾਂ ਸ਼ੇਰ ਦੀ ਪੂਛ ਇਕਦਮ ਤਣ ਗਈ। ਬੁਲੰਦ ਖਾਨ ਸ਼ੇਰ ਦੀ ਪਹਿਲੀ ਝਪਟ ਨਾਲ ਹੀ ਧਰਤੀ 'ਤੇ ਡਿੱਗ ਪਿਆ ਅਤੇ ਰੱਬ ਨੂੰ ਪਿਆਰਾ ਹੋ ਗਿਆ। ਸ਼ਿਕਾਰੀ ਦਲ ਵਿੱਚ ਸਹਿਮ ਛਾ ਗਿਆ। ਬਾਦਸ਼ਾਹ ਨੇ ਆਪਣੇ ਬਹਾਦਰਾਂ ਨੂੰ ਫੇਰ ਵੰਗਾਰਿਆ ਤਾਂ ਫ਼ੌਜ ਦਾ ਇਕ ਨਾਮੀ ਸਰਦਾਰ ਵਜ਼ੀਰ ਖਾਨ ਅੱਗੇ ਆਇਆ। ਸ਼ਾਹੀ ਫ਼ੌਜ ਦੀ ਇੱਜ਼ਤ ਦਾਅ ਉੱਤੇ ਲੱਗੀ ਹੋਈ

ਸੀ। ਇਸ ਲਈ ਵਜ਼ੀਰ ਖਾਨ ਨੇ ਬੜੇ ਹਠ ਅਤੇ ਦਲੇਰੀ ਨਾਲ ਨੇੜੇ ਜਾ ਕੇ ਸ਼ੇਰ ਉੱਤੇ ਤਲਵਾਰ ਦਾ ਵਾਰ ਕੀਤਾ। ਪਰ ਜੰਗਲ ਦੇ ਬਾਦਸ਼ਾਹ ਨੇ ਇਸ ਵਾਰ ਦੀ ਕੋਈ ਪਰਵਾਹ ਨਾ ਕੀਤੀ ਅਤੇ ਦੋਵੇਂ ਪੰਜੇ ਉਲਾਰ ਕੇ ਵਜ਼ੀਰ ਖਾਨ ਨੂੰ ਦਬੋਚ ਲਿਆ। ਪਲਾਂ-ਛਿਨਾਂ ਵਿੱਚ ਹੀ ਸ਼ਾਹੀ ਦਲ ਦੇ ਦੋ ਸੂਰਮੇ ਸ਼ੇਰ ਦਾ ਸ਼ਿਕਾਰ ਹੋ ਗਏ। ਸ਼ੇਰ ਦੇ ਨੇੜਿਉਂ ਬੁਲੰਦ ਖਾਨ ਅਤੇ ਵਜ਼ੀਰ ਖਾਨ ਦੀਆਂ ਲਾਸ਼ਾਂ ਚੁੱਕਣੀਆਂ ਵੀ ਮੁਸ਼ਕਿਲ ਹੋ ਗਈਆਂ।

ਬਹਾਦਰ ਸ਼ਾਹ ਨੇ ਦਸਮ ਪਾਤਸ਼ਾਹ ਵੱਲ ਵੇਖਿਆ। ਉਸ ਦਾ ਮਤਲਬ ਸੀ ਕਿ ਇਸ ਸੰਕਟ ਵਿਚੋਂ ਹੁਣ ਸਾਨੂੰ ਗੁਰੂ ਜੀ ਹੀ ਕੱਢ ਸਕਦੇ ਹਨ। ਗੁਰੂ ਜੀ ਨੇ ਆਪਣੇ ਇਕ ਸਿੰਘ ਵੱਲ ਸੈਨਤ ਕੀਤੀ ਤਾਂ ਭਾਈ ਰੌਸ਼ਨ ਸਿੰਘ ਛਾਲ ਮਾਰ ਕੇ ਅੱਗੇ ਆ ਗਿਆ। ਉਸ ਨੇ ਆਪਣੇ ਸਰੀਰ ਉੱਤੇ ਢਾਲ, ਤਲਵਾਰ ਅਤੇ ਜਮਧਰ ਪਹਿਨੇ ਹੋਏ ਸਨ। ਹੁਣ ਸਿੰਘ (ਸ਼ੇਰ) ਦਾ ਮੁਕਾਬਲਾ ਕਰਨ ਲਈ ਇਕ ਸਿੰਘ ਹੀ ਜਾ ਰਿਹਾ ਸੀ-

ਜਮਧਰ ਖੜਗ ਢਾਲ ਜਿਸ ਪਾਸ।
ਰੁਪਯੋ ਸਿੰਘ, ਚਹਿ ਸਿੰਘ ਬਿਨਾਸ਼। -ਸੂਰਜ ਪ੍ਰਕਾਸ਼ (ਭਾਈ ਸੰਤੋਖ ਸਿੰਘ)
(ਰੁਪਯੋ : ਅੜ ਗਿਆ, ਹਮਲਾ ਕੀਤਾ)

ਭਾਈ ਰੌਸ਼ਨ ਸਿੰਘ ਦੇ ਖੱਬੇ ਹੱਥ ਵਿੱਚ ਢਾਲ ਅਤੇ ਸੱਜੇ ਵਿੱਚ ਕਿਰਪਾਨ ਸੀ। ਗੁਰੂ ਜੀ ਦਾ ਆਸ਼ੀਰਵਾਦ ਲੈ ਕੇ ਸਿੰਘ, ਸਿੰਘ ਵੱਲ ਵਧਿਆ ਤਾਂ ਪਹਿਲਾਂ ਤੋਂ ਹੀ ਬਿਫ਼ਰਿਆ ਹੋਇਆ ਸ਼ੇਰ ਚਾਰੇ ਪੰਜੇ ਝਾੜ ਕੇ ਰੌਸ਼ਨ ਸਿੰਘ ਉੱਤੇ ਕੁੱਦ ਪਿਆ। ਰੌਸ਼ਨ ਸਿੰਘ ਇਕਦਮ ਧਰਤੀ ਉੱਤੇ ਬੈਠ ਗਿਆ ਅਤੇ ਸ਼ੇਰ ਦੀ ਛਾਲ ਆਪਣੇ ਸਿਰ ਉੱਤੇ ਕੀਤੀ ਢਾਲ ਉੱਤੇ ਰੋਕ ਲਈ। ਫੁਰਤੀ ਨਾਲ ਕਿਰਪਾਨ ਛੱਡ ਕੇ ਉਸ ਨੇ ਕਟਾਰ ਨਾਲ ਸ਼ੇਰ ਦਾ ਪੇਟ ਚੀਰ ਦਿੱਤਾ। ਦੂਜੇ ਹੀ ਪਲ ਉਸ ਨੇ ਢਾਲ ਨੂੰ ਹੁਲਾਰਾ ਮਾਰ ਕੇ ਅਧਮੋਏ ਸ਼ੇਰ ਨੂੰ ਧਰਤੀ ਉੱਤੇ ਪਟਕਾ ਮਾਰਿਆ। ਸਾਰੇ ਸ਼ਾਹੀ ਦਲ ਅਤੇ ਸਿੰਘ ਦਲ ਵਿੱਚ ਰੌਸ਼ਨ ਸਿੰਘ ਦੀ ਫੁਰਤੀ ਅਤੇ ਬਹਾਦਰੀ ਦਾ ਡੰਕਾ ਵਜ ਗਿਆ। ਰੌਸ਼ਨ ਸਿੰਘ ਨੇ ਦੌੜ ਕੇ ਦਸਮ ਪਾਤਸ਼ਾਹ ਦੇ ਚਰਨ ਛੋਹੇ ਤਾਂ ਕੋਲ ਖੜ੍ਹੇ ਬਹਾਦਰ ਸ਼ਾਹ ਨੇ ਗਦ-ਗਦ ਹੁੰਦਿਆਂ ਆਖਿਆ, 'ਰੌਸ਼ਨ ਸਿੰਘ ਮੰਗ ਲੈ, ਜੋ ਕੁਝ ਮੰਗਣਾ ਹੈ। ਬਾਦਸ਼ਾਹ ਵੱਲੋਂ ਤੈਨੂੰ ਮੂੰਹ ਮੰਗਿਆ ਇਨਾਮ ਦਿੱਤਾ ਜਾਏਗਾ।'

ਬਾਦਸ਼ਾਹ ਦੇ ਬੋਲ ਸੁਣ ਕੇ ਭਾਈ ਰੌਸ਼ਨ ਸਿੰਘ ਨੇ ਕਿਹਾ, 'ਪਾਤਸ਼ਾਹ ਜੀ, ਇਹ ਸਭ ਗੁਰੂ ਮਹਾਰਾਜ ਦੀ ਕਿਰਪਾ ਹੈ। ਬਲ, ਬੁੱਧੀ ਤੇ ਰਿੱਧੀਆਂ-ਸਿੱਧੀਆਂ ਸਭ ਸਾਨੂੰ ਇਥੋਂ ਹੀ ਮਿਲਦੀਆਂ ਹਨ। ਅਸੀਂ ਕਿਸੇ ਹੋਰ ਉੱਤੇ ਆਸ ਨਹੀਂ ਰੱਖਦੇ। ਲੋਕ ਪਰਲੋਕ ਵਿੱਚ ਸਾਨੂੰ ਗੁਰੂ ਉੱਤੇ ਹੀ ਭਰੋਸਾ ਹੈ'-

ਲੇਨਿ ਅਪਰ ਤੇ ਰਖੀ ਨ ਆਸਾ।
ਲੋਕ ਪ੍ਰਲੋਕ ਤਿਨਹੁ ਭਰਵਾਸਾ। -ਸੂਰਜ ਪ੍ਰਕਾਸ਼ (ਭਾਈ ਸੰਤੋਖ ਸਿੰਘ)

ਜਦੋਂ ਸਾਰਾ ਸ਼ਿਕਾਰੀ ਦਲ ਸ਼ਿਕਾਰ ਤੋਂ ਬਾਅਦ ਸ਼ਹਿਰ ਆਗਰੇ ਵੱਲ ਨੂੰ ਪਰਤਿਆ ਤਾਂ ਬਾਦਸ਼ਾਹ ਦੇ ਸਾਰੇ ਅਮੀਰ ਵਜ਼ੀਰ ਦਸਮ ਗੁਰੂ ਅਤੇ ਉਨ੍ਹਾਂ ਉੱਤੇ ਸਿੱਖਾਂ ਦੇ ਅਟੁੱਟ ਵਿਸ਼ਵਾਸ ਦੀ ਚਰਚਾ ਕਰ ਰਹੇ ਸਨ। ਕਹਿੰਦੇ ਸਨ : ਜਿਹੋ ਜਿਹਾ ਕਾਮਲ ਗੁਰੂ, ਉਹੋ ਜਿਹੇ ਉਸ ਦੇ ਆਮਲ ਸਿੱਖ।'

• • •

# 128

## ਵਜ਼ੀਰੇ-ਆਜ਼ਮ ਮੁਨਇਮ ਖਾਂ ਨਾਲ ਦੂਜੀ ਮੁਲਾਕਾਤ

ਗੁਰੂ ਗੋਬਿੰਦ ਸਿੰਘ ਜਦੋਂ ਦਿੱਲੀ ਤੋਂ ਆਗਰੇ ਆਏ ਸਨ ਤਾਂ ਆਗਰੇ ਵਿੱਚ ਉਨ੍ਹਾਂ ਦੀ ਸਭ ਤੋਂ ਪਹਿਲੀ ਮੁਲਾਕਾਤ ਬਾਦਸ਼ਾਹ ਸ਼ਾਹ ਆਲਮ ਬਹਾਦਰ ਸ਼ਾਹ ਦੇ ਵਜ਼ੀਰੇ-ਆਜ਼ਮ ਮੁਨਇਮ ਖਾਨ ਖਾਨਖਾਨਾਂ ਨਾਲ ਹੋਈ ਸੀ। ਉਸ ਤੋਂ ਬਾਅਦ ਗੁਰੂ ਜੀ ਬਾਦਸ਼ਾਹ ਅਤੇ ਆਗਰੇ ਦੇ ਕਈ ਹੋਰ ਪ੍ਰਤਿਸ਼ਟ ਸੱਜਣਾਂ ਨੂੰ ਮਿਲੇ। ਕੁਝ ਸਮੇਂ ਬਾਅਦ ਮੁਨਇਮ ਖਾਨ ਨੇ ਇਕ ਵਾਰ ਫੇਰ ਦਸਮ ਪਾਤਸ਼ਾਹ ਨੂੰ ਆਪਣੇ ਗ੍ਰਹਿ ਵਿਖੇ ਪਧਾਰਨ ਦਾ ਸੱਦਾ ਦਿੱਤਾ। ਗੁਰੂ ਜੀ ਦੇ ਬਿਰਾਜਣ ਲਈ ਵਿਸ਼ੇਸ਼ ਆਸਣ ਤਿਆਰ ਕੀਤਾ। ਸੰਗਤ ਦੇ ਬੈਠਣ ਲਈ ਕੀਮਤੀ ਦਰੀਆਂ ਉੱਤੇ ਸੁੰਦਰ ਸਫੈਦ ਚਾਦਰਾਂ ਵਿਛਾ ਦਿੱਤੀਆਂ। ਖਾਨਖਾਨਾਂ ਨੂੰ ਬੜਾ ਚਾਅ ਸੀ ਕਿ ਗੁਰੂ ਮਹਾਰਾਜ ਚਰਨ ਪਾ ਕੇ ਮੇਰੇ ਘਰ ਨੂੰ ਪਵਿੱਤਰ ਕਰਨ–

ਗੁਰ ਪਾਵਨ ਪਾਵਨ ਕੋ ਕਰੈਂ।
ਪਾਵਨ ਘਰ ਮੇਰੋ ਜਬਿ ਫਿਰੈ। –ਸੂਰਜ ਪ੍ਰਕਾਸ਼
(ਪਾਵਨ : ਪੈਰ, ਪਾਵਨ : ਪਾਉਣ, ਪਾਵਨ : ਪਵਿੱਤਰ)

ਗੁਰੂ ਜੀ ਖਾਨਖਾਨਾਂ ਦੇ ਘਰ ਪਧਾਰੇ ਤਾਂ ਉਹ ਬਹੁਤ ਖ਼ੁਸ਼ ਹੋਇਆ। ਗੁਰੂ ਜੀ ਨੂੰ ਤਿਆਰ ਕੀਤੇ ਆਸਣ ਉੱਤੇ ਬੜੇ ਆਦਰ ਨਾਲ ਬਿਠਾਇਆ—

ਆਸਤਰਨ ਸੁੰਦਰ ਬਿਛਵਾਏ।
ਸਾਦਰ ਸਤਿਗੁਰੁ ਤਹਾਂ ਬਿਠਾਏ। –ਸੂਰਜ ਪ੍ਰਕਾਸ਼
(ਆਸਤਰਨ : ਵਸਤਰ, ਚਾਦਰਾਂ ਆਦਿ)

ਸਾਹਮਣੇ ਦਰੀਆਂ ਉੱਤੇ ਸੰਗਤ ਬੈਠੀ ਸੀ ਜਿਸ ਵਿੱਚ ਹਿੰਦੂ, ਸਿੱਖ ਤੇ ਮੁਸਲਮਾਨ ਸ਼ਾਮਿਲ ਸਨ। ਮੁਸਲਿਮ ਖਾਨ ਗੁਰੂ ਜੀ ਦੇ ਪੁਰ-ਨੂਰ ਚਿਹਰੇ ਵੱਲ ਦੇਖ ਕੇ ਪ੍ਰਸੰਨ ਹੋ ਰਿਹਾ ਸੀ। ਗਲ ਵਿੱਚ ਕਿਰਪਾਨ ਪਹਿਨੀ ਗੁਰੂ ਜੀ ਸੰਗਤ ਵਿੱਚ ਸ਼ੇਰ ਦੇ ਸਮਾਨ ਸਾਵਧਾਨ ਬੈਠੇ ਸਨ, ਭਾਈ ਸੰਤੋਖ ਸਿੰਘ ਨੇ ਗੁਰੂ ਜੀ ਦੇ ਇਸ ਤਰ੍ਹਾਂ ਬਿਰਾਜਣ ਨੂੰ ਬੜੇ ਸੁੰਦਰ ਸ਼ਬਦਾਂ ਵਿੱਚ ਕਾਵਿਬੱਧ ਕੀਤਾ ਹੈ। ਲਿਖਦੇ ਹਨ—

ਗਰ ਸ਼ਮਸ਼ੇਰ, ਗੁਰੂ ਸਮ ਸ਼ੇਰ।
ਬੈਠੇ ਵਿੱਚ ਸਭਿ ਕੇਰ ਬਡੇਰ। —ਸੂਰਜ ਪ੍ਰਕਾਸ਼
(ਗਰ : ਗਲ, ਸ਼ਮਸ਼ੇਰ : ਕਿਰਪਾਨ)

ਗੁਰੂ ਜੀ ਸੰਗਤ ਨੂੰ ਕੋਈ ਉਪਦੇਸ਼ ਦੇ ਰਹੇ ਸਨ। ਸ਼ੰਕੇ ਨਿਵਰਤ ਕਰਨ ਲਈ ਕੁਝ ਸੱਜਣ ਸਮੇਂ-ਸਮੇਂ ਗੁਰੂ ਜੀ ਨੂੰ ਕੋਈ ਪ੍ਰਸ਼ਨ ਪੁੱਛ ਲੈਂਦੇ ਸਨ। ਗੁਰੂ ਜੀ ਉਨ੍ਹਾਂ ਨੂੰ ਬੜੇ ਪ੍ਰੇਮ ਨਾਲ ਉੱਤਰ ਦਿੰਦੇ ਸਨ। ਸੰਗਤ ਵਿੱਚ ਕੁਝ ਮੌਲਵੀ ਅਤੇ ਕਾਜ਼ੀ ਵੀ ਬੈਠੇ ਸਨ। ਮਜ਼ਬੀ ਤੁਅੱਸਬ ਅਤੇ ਈਰਖ਼ਾ ਕਾਰਨ ਉਹ ਗੁਰੂ ਜੀ ਦੇ ਆਦਰ-ਸਤਿਕਾਰ ਨੂੰ ਪਸੰਦ ਨਹੀਂ ਸੀ ਕਰਦੇ। ਸਰਹਿੰਦ ਤੋਂ ਆਏ ਇਕ ਮੌਲਵੀ ਨੇ ਗੁਰੂ ਜੀ ਦਾ ਘਟਾਅ ਕਰਨ ਦੀ ਨੀਯਤ ਨਾਲ ਆਖਿਆ, ਗੁਰੂ ਜੀ, ਤੁਸੀਂ ਹਿੰਦੂਆਂ ਦੇ ਮੰਨੇ-ਪ੍ਰਮੰਨੇ ਪੀਰ ਹੋ। ਸਭ ਪਾਸੇ ਆਪ ਦੀ ਬੜੀ ਸੋਭਾ ਹੈ। ਕੀ ਤੁਹਾਡੇ ਵਿੱਚ ਪੀਰਾਂ-ਫ਼ਕੀਰਾਂ ਵਾਲੀ ਕੋਈ ਕਰਾਮਾਤ ਵੀ ਹੈ? ਜੇ ਹੈ, ਤਾਂ ਸਾਨੂੰ ਉਸ ਦੇ ਦਰਸ਼ਨ ਕਰਾਓ। ਗੁਰੂ ਜੀ ਪ੍ਰਸ਼ਨ-ਕਰਤਾ ਦੇ ਇਰਾਦੇ ਨੂੰ ਸਮਝ ਗਏ। ਇਸ ਤੋਂ ਇਲਾਵਾ ਗੁਰਮਤਿ ਵਿੱਚ ਕਰਾਮਾਤ ਨੂੰ ਕਿਸੇ ਆਦਰ ਦੀ ਦ੍ਰਿਸ਼ਟੀ ਨਾਲ ਵੀ ਨਹੀਂ ਦੇਖਿਆ ਜਾਂਦਾ। ਇਸ ਲਈ ਗੁਰੂ ਜੀ ਨੇ ਜੀਵਨ ਦੇ ਯਥਾਰਥ ਨੂੰ ਮੁੱਖ ਰੱਖ ਕੇ ਫ਼ਰਮਾਇਆ, 'ਸਭ ਤੋਂ ਵੱਡੀ ਕਰਾਮਾਤ ਬਾਦਸ਼ਾਹ ਹੈ, ਜਿਸ ਨੂੰ ਚਾਹੇ, ਪਲ-ਛਿਣ ਵਿੱਚ ਰੰਕ ਤੋਂ ਰਾਜਾ ਅਤੇ ਰਾਜਾ ਤੋਂ ਰੰਕ ਬਣਾ ਸਕਦਾ ਹੈ। ਕਿਸੇ ਨੂੰ ਮਾਰਨਾ ਜਾਂ ਬਖਸ਼ਣਾ ਉਸ ਦੇ ਅਖ਼ਤਿਆਰ ਵਿੱਚ ਹੈ। ਇਸ ਲਈ ਬਾਦਸ਼ਾਹ ਕਿਸੇ ਕਰਾਮਾਤ ਤੋਂ ਘੱਟ ਨਹੀਂ।'

ਮੌਲਵੀ ਸਾਹਿਬ ਬੋਲੇ, 'ਉਹ ਤਾਂ ਸਭ ਠੀਕ ਹੈ, ਪਰ ਤੁਹਾਡੇ ਵਿੱਚ ਵੀ ਕੋਈ ਕਰਾਮਾਤ ਹੈ ਕਿ ਨਹੀਂ? ਅਸੀਂ ਤਾਂ ਆਪ ਦੀ ਕਰਾਮਾਤ ਦੇਖਣਾ ਚਾਹੁੰਦੇ ਹਾਂ।' ਗੁਰੂ ਜੀ ਨੇ ਹੁੱਜਤਬਾਜ਼ ਮੌਲਵੀ ਨੂੰ ਠਿੱਠ ਕਰਨ ਲਈ ਆਪਣੀ ਜੇਬ ਵਿੱਚ ਹੱਥ ਪਾਇਆ ਅਤੇ ਆਪਣੀ ਤਲੀ ਉੱਤੇ ਪਈਆਂ ਕੁਝ ਮੋਹਰਾਂ ਵੱਲ ਇਸ਼ਾਰਾ ਕਰਕੇ ਆਖਿਆ, 'ਦੂਜੀ ਕਰਾਮਾਤ ਇਹ ਮੋਹਰਾਂ ਹਨ। ਜਿਸ ਪਾਸ ਧਨ ਹੁੰਦਾ ਹੈ, ਉਹ ਜੋ ਚਾਹੇ ਸੋ ਕਰ ਸਕਦਾ ਹੈ। ਹਜ਼ਾਰਾਂ ਲੋਕ ਉਸ ਦੀ ਖਾਤਰ ਲੜਦੇ ਮਰ ਜਾਂਦੇ ਹਨ—

ਜਿਸ ਢਿਗ ਹੋਇ ਚਾਹੇ ਸੋ ਕਰੇ।
ਲਰਤਿ ਹਜ਼ਾਰਹੁੰ ਜਿਸ ਹਿਤ ਮਰੇ। —ਸੂਰਜ ਪ੍ਰਕਾਸ਼
(ਢਿਗ : ਪਾਸ)

ਮੌਲਵੀ ਸਾਹਿਬ ਨੇ ਫੇਰ ਵੀ ਆਪਣੀ ਰਟ ਨਹੀਂ ਛੱਡੀ ਅਤੇ ਆਖਿਆ—

'ਤੁਮ ਮਹਿ ਕਰਾਮਾਤ ਹੈ ਕੌਨ?'

ਮੌਲਵੀ ਗੁਰੂ ਜੀ ਦੇ ਭਾਵ-ਅਰਥ ਨੂੰ ਸਮਝਣ ਦੀ ਕੋਸ਼ਿਸ਼ ਨਹੀਂ ਸੀ ਕਰਦਾ ਅਤੇ ਆਪਣੇ ਪ੍ਰਸ਼ਨ ਉੱਤੇ ਅੜਿਆ ਹੋਇਆ ਸੀ। ਦਸਮ ਪਾਤਸ਼ਾਹ ਕੁਝ ਰੋਹ ਵਿੱਚ ਆ ਗਏ। ਉਨ੍ਹਾਂ ਨੇ ਆਪਣੇ ਗਾਤਰੇ ਦੀ ਕਿਰਪਾਨ ਮਿਆਨ ਵਿਚੋਂ ਬਾਹਰ ਕੱਢੀ ਅਤੇ ਹਵਾ ਵਿੱਚ ਲਹਿਰਾਉਂਦੇ ਹੋਏ ਆਖਿਆ, 'ਤੀਜੀ ਕਰਾਮਾਤ ਇਹ ਤਲਵਾਰ ਹੈ। ਇਹ ਪਲ-ਛਿਨ ਵਿੱਚ ਕ੍ਰਿਸ਼ਮਾ ਕਰ ਸਕਦੀ ਹੈ। ਟਹਿਣੀ ਨਾਲੋਂ ਤੋੜ ਕੇ ਭੁੰਜੇ ਸੁੱਟੇ ਫਲ ਵਾਂਗ ਇਸ ਨਾਲ ਤੇਰਾ ਸਿਰ ਹੁਣੇ ਉਤਾਰਿਆ ਜਾ ਸਕਦਾ ਹੈ—

ਅਬਿ ਹੀ ਸਿਰ ਉਤਾਰਿ ਕਰਿ ਤੇਰਾ।
ਫਲ ਸ਼ਾਖਾ ਸਮ ਦੇ ਧਰਿ ਗੇਰਾ। —ਸੂਰਜ ਪ੍ਰਕਾਸ਼
(ਸਮ : ਵਾਂਗ, ਧਰਿ : ਧਰਤੀ)

ਗੁਰੂ ਜੀ ਦੇ ਰੋਹ-ਰੂਪ ਨੂੰ ਵੇਖ ਕੇ ਮੌਲਵੀ ਚੁੱਪ ਕਰ ਗਿਆ। ਫੇਰ ਕੋਈ ਸਵਾਲ-ਜਵਾਬ ਨਹੀਂ ਕੀਤਾ।

ਗੁਰੂ ਜੀ ਨੇ ਫੇਰ ਆਖਿਆ, 'ਮਨੁੱਖ ਨੂੰ ਸੁਚੱਜੇ ਅਤੇ ਸਾਰਥਿਕ ਕੰਮ ਕਰਨੇ ਚਾਹੀਦੇ ਹਨ। ਫਜ਼ੂਲ ਦੇ ਵਾਦ-ਵਿਵਾਦ ਵਿੱਚ ਜੀਵਨ ਨਹੀਂ ਗੁਆਉਣਾ ਚਾਹੀਦਾ।'

ਇਸ ਉਪਰੰਤ ਜੁੜੀ ਸੰਗਤ ਦਾ ਮਾਹੌਲ ਬਦਲ ਗਿਆ। ਮੁਨਇਮ ਖਾਨ ਨੇ ਗੁਰੂ ਜੀ ਨਾਲ ਕੁਝ ਰੂਹਾਨੀ ਵਿਚਾਰਾਂ ਕੀਤੀਆਂ। ਬਹਾਦਰ ਸ਼ਾਹ ਵਾਂਗ ਉਹ ਵੀ ਸੂਫ਼ੀ ਮਤ ਦਾ ਧਾਰਨੀ ਸੀ। ਸੂਫ਼ੀਆਂ ਨਾਲ ਗੁਰੂ ਘਰ ਦੀ ਸ਼ੁਰੂ ਤੋਂ ਹੀ ਬੜੀ ਨੇੜਤਾ ਰਹੀ ਹੈ। ਗੁਰੂ ਨਾਨਕ ਸਾਹਿਬ ਮੁਲਤਾਨ ਅਤੇ ਉੱਚ ਦੇ ਸੂਫ਼ੀਆਂ ਦੇ ਬੜੇ ਮਿੱਤਰ ਸਨ। ਮੱਕਾ ਸ਼ਰੀਫ ਦੀ ਯਾਤਰਾ ਉਨ੍ਹਾਂ ਨੇ ਉੱਚ ਦੇ ਸੂਫ਼ੀ ਪੀਰਾਂ ਨਾਲ ਹੀ ਕੀਤੀ ਸੀ। ਲਾਹੌਰ ਦਾ ਸਾਈਂ ਮੀਆਂ ਮੀਰ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ। ਗੁਜਰਾਤ ਦਾ ਸ਼ਾਹ ਦੌਲਾ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰਸੰਸਕ ਸੀ। ਔਰੰਗਜੇਬ ਦੇ ਵੱਡੇ ਭਰਾ ਦਾਰਾ ਸ਼ਿਕੋਹ ਦੀ ਗੁਰੂ ਹਰਿ ਰਾਏ ਸਾਹਿਬ ਨਾਲ ਬਹੁਤ ਨੇੜਤਾ ਸੀ। ਬਹਾਦਰ ਸ਼ਾਹ ਅਤੇ ਮੁਨਇਮ ਖਾਨ ਨਾਲ ਗੁਰੂ ਗੋਬਿੰਦ ਸਿੰਘ ਜੀ ਦਾ ਮੇਲ-ਜੋਲ ਵੀ ਇਸੇ ਸੁਲਾਹਕੁਲ ਪ੍ਰੰਪਰਾ ਦੀ ਇਕ ਕੜੀ ਸੀ। ਬਹਾਦਰ ਸ਼ਾਹ ਦੇ ਪੀਰ ਅਤੇ ਕਾਜ਼ੀ ਨੇ ਵੀ ਦਸਮ ਪਾਤਸ਼ਾਹ ਨਾਲ ਅਧਿਆਤਮਿਕ ਵਿਚਾਰਾਂ ਕੀਤੀਆਂ। ਇਸੇ ਤਰ੍ਹਾਂ ਮੁਨਇਮ ਖਾਨ ਨੇ ਵੀ ਦਸਮ ਪਾਤਸ਼ਾਹ ਦੀ ਰੂਹਾਨੀ ਸੰਗਤ ਦਾ ਲਾਭ ਪ੍ਰਾਪਤ ਕਰਨ ਲਈ ਉਨ੍ਹਾਂ ਨੂੰ ਆਪਣੇ ਗ੍ਰਹਿ ਵਿਖੇ ਪਧਾਰਨ ਦਾ ਸੱਦਾ ਦਿੱਤਾ ਸੀ। ਗੁਰੂ ਜੀ ਦੀ ਸੰਗਤ ਵਿੱਚ ਰੂਹਾਨੀ ਸਕੂਨ ਹਾਸਲ ਕਰਕੇ ਉਹ ਬਹੁਤ ਸੰਤੁਸ਼ਟ ਹੋਇਆ। ਉਸ ਨੇ ਗੁਰੂ ਜੀ ਨੂੰ ਬੜੇ ਅਦਬ-ਸਤਿਕਾਰ ਨਾਲ ਆਪਣੇ ਘਰੋਂ ਵਿਦਾ ਕੀਤਾ। ਕਲਗੀਧਰ ਪਾਤਸ਼ਾਹ ਆਪਣੀ ਸਿੱਖ ਸੰਗਤ ਨਾਲ ਘੋੜਿਆਂ ਉੱਤੇ ਸਵਾਰ ਹੋ ਕੇ ਆਪਣੇ ਡੇਰੇ ਨੂੰ ਵਾਪਸ ਆ ਗਏ।

• • •

# 129

# ਬਾਦਸ਼ਾਹ ਨਾਲ ਦਸਮ ਪਾਤਸ਼ਾਹ ਦਾ ਵਾਰਤਾਲਾਪ

ਗੁਰੂ ਗੋਬਿੰਦ ਸਿੰਘ ਜੀ ਨੇ ਆਗਰੇ ਵਿੱਚ ਚਾਰ ਮਹੀਨੇ ਨਿਵਾਸ ਕੀਤਾ। ਇਸ ਸਮੇਂ ਦੌਰਾਨ ਗੁਰੂ ਜੀ ਦੀਆਂ ਬਾਦਸ਼ਾਹ ਨਾਲ ਅਤੇ ਉਸ ਦੇ ਅਮੀਰਾਂ-ਵਜ਼ੀਰਾਂ ਨਾਲ ਕਈ ਮੁਲਾਕਾਤਾਂ ਹੋਈਆਂ। ਬਾਦਸ਼ਾਹ ਗੁਰੂ ਜੀ ਦਾ ਬਹੁਤ ਸਤਿਕਾਰ ਕਰਦਾ ਸੀ। ਉਸ ਨੇ ਗੁਰੂ ਜੀ ਨੂੰ ਬਰਸਾਤ ਦੇ ਚਾਰ ਮਹੀਨੇ ਆਗਰੇ ਵਿੱਚ ਗੁਜ਼ਾਰਨ ਦੀ ਸਲਾਹ ਦਿੰਦਿਆਂ ਬੇਨਤੀ ਕੀਤੀ ਕਿ ਇਸ ਸਮੇਂ ਦੌਰਾਨ ਦਾਸ ਨੂੰ ਗਾਹੇ-ਬਗਾਹੇ ਦਰਸ਼ਨ ਦਿੰਦੇ ਰਹਿਣਾ—

ਕਰੁਨਾ ਅਧਿਕ ਦਾਸ ਪੈ ਕੀਜੈ।
ਇਹ ਬਰਸਾਤ ਦਰਸ ਨਿਜ ਦੀਜੈ। -ਗੁਰ ਬਿਲਾਸ ਪਾਤਸ਼ਾਹੀ ਦਸਵੀਂ (ਭਾਈ ਕੋਇਰ ਸਿੰਘ)

(ਕਰੁਨਾ : ਕਿਰਪਾ)

ਬਾਦਸ਼ਾਹ ਬਹਾਦਰ ਸ਼ਾਹ ਕਈ ਵਾਰ ਚੱਲ ਕੇ ਜਮਨਾ ਨਦੀ ਦੇ ਕਿਨਾਰੇ ਗੁਰੂ ਜੀ ਦੇ ਡੇਰੇ ਆ ਜਾਂਦਾ ਸੀ ਅਤੇ ਕਈ ਵਾਰ ਗੁਰੂ ਜੀ ਨੂੰ ਦਹਰ-ਆਰਾ ਬਾਗ ਵਿੱਚ ਆਪਣੇ ਡੇਰੇ ਬੁਲਾ ਲੈਂਦਾ ਸੀ—

ਕੇਤੀ ਬਾਰ ਆਪ ਚਲਿ ਜਾਇ।
ਕਈ ਵਾਰ ਲੈ ਨਿਕਟ ਬੁਲਾਇ। -ਸੂਰਜ ਪ੍ਰਕਾਸ਼

ਇਨ੍ਹਾਂ ਮੁਲਾਕਾਤਾਂ ਵਿੱਚ ਗੁਰੂ ਜੀ ਦਾ ਮਨੋਰਥ ਇਹ ਹੁੰਦਾ ਸੀ ਕਿ ਉਹ ਬਾਦਸ਼ਾਹ ਨੂੰ ਉਹ ਵਾਅਦੇ ਪੂਰੇ ਕਰਨ ਲਈ ਕਹਿਣ, ਜਿਹੜੇ ਉਸ ਨੇ ਤਖ਼ਤ-ਨਸ਼ੀਨੀ ਦੀ ਜੰਗ ਤੋਂ ਪਹਿਲਾਂ ਗੁਰੂ ਜੀ ਨਾਲ ਕੀਤੇ ਸਨ, ਪਰ ਕਈ ਵਾਰੀ ਇਨ੍ਹਾਂ ਮਿਲਣੀਆਂ ਵਿੱਚ ਧਾਰਮਿਕ ਚਰਚਾ ਛਿੜ ਪੈਂਦੀ ਸੀ। ਇਕ ਦਿਨ ਇਕ ਸੁੰਦਰ ਸਾਇਬਾਨ ਦੇ ਹੇਠਾਂ ਬਾਦਸ਼ਾਹ ਅਤੇ ਗੁਰੂ ਜੀ ਬੈਠੇ ਸਨ। ਬਾਦਸ਼ਾਹ ਨਾਲ ਉਸ ਦੇ ਕੁਝ ਅਮੀਰ-ਵਜ਼ੀਰ ਸਨ ਅਤੇ ਗੁਰੂ ਜੀ ਦੇ ਨਾਲ ਵੀ ਉਨ੍ਹਾਂ ਦੇ ਕੁਝ ਸਿੰਘ ਸ਼ਸ਼ੋਭਿਤ ਸਨ। ਬਾਦਸ਼ਾਹ ਨੇ ਗੁਰੂ ਜੀ ਨੂੰ ਕਿਹਾ, 'ਸਾਡੇ ਮਜ਼੍ਹਬ ਵਿੱਚ ਕਲਮੇ ਦੀ ਬਹੁਤ ਵਡਿਆਈ ਹੈ। ਜਿਹੜਾ ਵਿਅਕਤੀ ਕਲਮਾ ਪੜ੍ਹਦਾ ਹੈ, ਉਹ ਦੋਜ਼ਖ ਵਿੱਚ ਨਹੀਂ ਜਾਂਦਾ, ਬਹਿਸ਼ਤ ਵਿੱਚ ਜਾ ਕੇ ਸੁਖ ਭੋਗਦਾ ਹੈ।' ਗੁਰੂ ਜੀ ਨੇ ਆਖਿਆ, 'ਨਹੀਂ, ਇਹ ਗੱਲ ਸਹੀ ਨਹੀਂ ਹੈ। ਕਲਮਾ ਪੜ੍ਹਨ ਦੇ ਨਾਲ਼-ਨਾਲ਼ ਨੇਕ ਅਮਲ ਕਰਨੇ ਵੀ ਜ਼ਰੂਰੀ ਹਨ। ਜਿਸ ਬੰਦੇ ਦੇ ਅਮਲ ਨੇਕ ਨਹੀਂ ਹਨ, ਉਹ ਕੇਵਲ ਕਲਮਾ ਪੜ੍ਹ ਕੇ ਬਹਿਸ਼ਤ ਵਿੱਚ ਨਹੀਂ ਜਾ ਸਕਦਾ। ਜਿਸ ਬੰਦੇ ਦਾ ਕਿਰਦਾਰ ਗੁਨਾਹ-ਭਰਿਆ ਹੈ, ਉਹ ਕਿਸੇ ਪ੍ਰਕਾਰ ਦਾ ਜਾਪ ਜਪ ਕੇ ਸਵਰਗ ਪ੍ਰਾਪਤ ਨਹੀਂ ਕਰ ਸਕਦਾ'—

ਕਲਮਾ ਪਢਹਿ ਕਮਾਵੇ ਖੋਟ।
ਤਿਸ ਕੋ ਸੰਕਟ ਨਰਕ ਨਾ ਛੋਟ। -ਸੂਰਜ ਪ੍ਰਕਾਸ਼

ਬਾਦਸ਼ਾਹ ਨੇ ਕਿਹਾ, 'ਇਹ ਤੁਸੀਂ ਕਿਵੇਂ ਕਹਿ ਸਕਦੇ ਹੋ? ਜਿੰਨਾ ਚਿਰ ਤੁਸੀਂ ਆਪਣੇ ਕਥਨ ਦਾ ਕੋਈ ਪ੍ਰਮਾਣ ਨਹੀਂ ਦਿੰਦੇ, ਓਨਾ ਚਿਰ ਅਸੀਂ ਤੁਹਾਡੇ ਬਚਨ ਕਿਵੇਂ ਮੰਨ ਸਕਦੇ ਹਾਂ?'

ਗੁਰੂ ਜੀ ਨੇ ਬਾਦਸ਼ਾਹ ਨੂੰ ਰੁਪਏ ਦਾ ਇਕ ਸਿੱਕਾ ਵਿਖਾਉਂਦਿਆਂ ਆਖਿਆ, 'ਇਸ ਸਿੱਕੇ ਉੱਤੇ ਪਵਿੱਤਰ ਕਲਮਾ ਉਕਰਿਆ ਹੋਇਆ ਹੈ। ਹੁਣ ਅਸੀਂ ਇਸ ਸਿੱਕੇ ਦਾ ਅਸਰ ਦੇਖਦੇ ਹਾਂ।' ਗੁਰੂ ਜੀ ਨੇ ਆਪਣੇ ਖ਼ਜ਼ਾਨਚੀ ਨੂੰ ਕਿਹਾ, 'ਖ਼ਜ਼ਾਨੇ ਵਿੱਚ ਕਲਮੇ ਵਾਲਾ ਇਕ ਸਿੱਕਾ ਪਿਆ ਹੈ। ਬਾਜ਼ਾਰ ਜਾ ਕੇ ਉਸ ਦੀ ਭਾਨ ਤੁੜਵਾ ਲਿਆਓ।' ਖ਼ਜ਼ਾਨਚੀ ਛੇਤੀ ਹੀ ਬਾਜ਼ਾਰ 'ਚੋਂ ਖਾਲੀ ਹੱਥ ਵਾਪਸ ਆ ਗਿਆ। ਕਹਿਣ ਲੱਗਾ, 'ਮਹਾਰਾਜ, ਸਰਾਫ਼ ਇਹ ਸਿੱਕਾ ਨਹੀਂ ਲੈਂਦੇ। ਕਹਿੰਦੇ ਹਨ, ਖੋਟਾ ਹੈ। ਮੈਂ ਦੋ-ਤਿੰਨ ਦੁਕਾਨਾਂ 'ਚ ਗਿਆ ਪਰ ਸਭ ਨੇ ਇਹੀ ਜਵਾਬ ਦਿੱਤਾ।'

ਗੁਰੂ ਜੀ ਨੇ ਉਹ ਸਿੱਕਾ ਬਾਦਸ਼ਾਹ ਦੇ ਹੱਥ ਫੜਾਉਂਦਿਆਂ ਆਖਿਆ, 'ਦੇਖ ਲਓ, ਇਸ ਸਿੱਕੇ ਉੱਤੇ ਕਲਮਾ ਲਿਖਿਆ ਹੋਇਆ ਹੈ। ਪਰ ਇਸ ਨੂੰ ਦੁਕਾਨਦਾਰਾਂ ਨੇ ਪ੍ਰਵਾਨ ਨਹੀਂ ਕੀਤਾ। ਤੁਹਾਡਾ ਰਾਜ ਹੈ, ਤੁਹਾਡਾ ਸਿੱਕਾ ਹੈ, ਤੁਹਾਡਾ ਬਾਜ਼ਾਰ ਹੈ, ਪਰ ਇਸ ਸਿੱਕੇ ਨੂੰ ਕੋਈ ਮੂੰਹ ਨਹੀਂ ਲਾਉਂਦਾ। ਕਲਮੇ ਵਾਲਾ ਸਿੱਕਾ ਆਪ ਦੇ ਰਾਜ ਵਿੱਚ ਹੀ ਨਹੀਂ ਚਲਦਾ ਤਾਂ

ਕੇਵਲ ਕਲਮਾ ਪੜ੍ਹਨ ਵਾਲਾ ਬੰਦਾ ਬਹਿਸ਼ਤ ਵਿੱਚ ਕਿਵੇਂ ਜਾ ਸਕਦਾ ਹੈ।'

ਗੁਰੂ ਜੀ ਨੇ ਬਾਦਸ਼ਾਹ ਨੂੰ ਸਮਝਾਉਂਦਿਆਂ ਫ਼ਰਮਾਇਆ, 'ਈਸ਼ਵਰ ਦੀ ਦਰਗਾਹ ਵਿੱਚ ਖਰੇ-ਖੋਟੇ ਕਰਮ ਪਰਖੇ ਜਾਂਦੇ ਹਨ। ਆਪਣੇ ਕਰਮਾਂ ਅਨੁਸਾਰ ਦੁੱਖ ਜਾਂ ਸੁੱਖ ਮਿਲਦਾ ਹੈ। ਦਿਖਾਵੇ ਦੇ ਭੇਖ ਜਾਂ ਜ਼ਬਾਨ ਦੇ ਰਟਨ ਕੋਈ ਸਹਾਇਤਾ ਨਹੀਂ ਕਰਦੇ'—

ਦੁਖ ਸੁਖ ਭੋਗੇ ਕ੍ਰਿਤ ਅਨੁਸਾਰੀ।
ਕੂਰੇ ਭੇਖ ਊਪਰੇ ਧਾਰੀ।
ਤਿਸ ਤੇ ਨਹਿਂ ਸਹਾਇਤਾ ਹੋਇ।
ਕਰਹਿ ਕ੍ਰਿਤ ਨਰ ਭੁਗਤੈ ਸੋਇ। -ਸੂਰਜ ਪ੍ਰਕਾਸ਼

ਦਸਮ ਪਾਤਸ਼ਾਹ ਦੇ ਬੋਲ ਸੁਣ ਕੇ ਬਾਦਸ਼ਾਹ ਅਬੋਲ ਹੋ ਗਿਆ, ਕਿਉਂਕਿ ਹੁਣ ਸ਼ੰਕਾ ਕਰਨ ਦੀ ਕੋਈ ਗੁੰਜਾਇਸ਼ ਨਹੀਂ ਸੀ ਰਹਿ ਗਈ।

ਅਕਬਰ ਬਾਦਸ਼ਾਹ ਆਪਣੇ ਦਰਬਾਰ ਵਿੱਚ ਧਾਰਮਿਕ ਬਹਿਸਾਂ ਕਰਵਾਇਆ ਕਰਦਾ ਸੀ ਪਰ ਕੱਟੜਵਾਦੀ ਔਰੰਗਜ਼ੇਬ ਕਿਸੇ ਦੂਜੇ ਧਰਮ ਦੀ ਗੱਲ ਸੁਣ ਕੇ ਰਾਜ਼ੀ ਨਹੀਂ ਸੀ। ਉਹ ਕੁਲ ਭਾਰਤ ਉੱਤੇ ਇਸਲਾਮ ਧਰਮ ਠੋਸਣਾ ਚਾਹੁੰਦਾ ਸੀ। ਪਰ ਉਸ ਦਾ ਭਰਾ ਦਾਰਾ ਸ਼ਿਕੋਹ ਸੂਫ਼ੀ ਮੱਤ ਦਾ ਧਾਰਨੀ ਅਤੇ ਉਦਾਰਚਿਤ ਸੀ। ਬਹਾਦਰ ਸ਼ਾਹ ਵੀ ਸੂਫ਼ੀ ਫ਼ਕੀਰਾਂ ਦਾ ਬਹੁਤ ਪ੍ਰਸ਼ੰਸਕ ਸੀ। ਇਸ ਲਈ ਖੁੱਲ੍ਹਦਿਲੀ ਨਾਲ ਧਾਰਮਿਕ ਚਰਚਾ ਕਰਨੀ ਉਸ ਨੂੰ ਚੰਗੀ ਲੱਗਦੀ ਸੀ। ਇਕ ਦਿਨ ਗੁਰੂ ਜੀ ਦੀ ਸੰਗਤ ਵਿੱਚ ਬੈਠਿਆਂ ਉਸ ਨੇ ਫੇਰ ਚਰਚਾ ਛੇੜ ਲਈ। ਕਹਿਣ ਲੱਗਾ, 'ਖ਼ੁਦਾ ਇਕ ਹੈ ਅਤੇ ਈਮਾਨ ਵੀ ਇਕ ਹੈ। ਤੁਹਾਡਾ ਕੀ ਵਿਚਾਰ ਹੈ?'

ਦਸਮ ਪਾਤਸ਼ਾਹ ਨੇ ਮੁਸਕਰਾ ਕੇ ਉੱਤਰ ਦਿੱਤਾ, 'ਖ਼ੁਦਾ ਇਕ ਨਹੀਂ, ਖ਼ੁਦਾ ਤਿੰਨ ਹਨ।' ਬਹਾਦਰ ਸ਼ਾਹ ਇਕਦਮ ਚੌਂਕ ਗਿਆ। ਬੋਲਿਆ, 'ਤਿੰਨ ਖ਼ੁਦਾ ਕਿਵੇਂ ਹੋ ਸਕਦੇ ਹਨ ? ਛੋਟੇ ਤੋਂ ਛੋਟੇ ਬੱਚੇ ਨੂੰ ਵੀ ਪਤਾ ਹੈ ਕਿ ਖ਼ੁਦਾ ਇਕ ਹੈ।'

ਗੁਰੂ ਜੀ ਨੇ ਫ਼ਰਮਾਇਆ, 'ਜੇ ਖ਼ੁਦਾ ਇਕ ਹੈ ਤਾਂ ਤੁਹਾਡੇ ਵੱਡੇ-ਵਡੇਰੇ ਹਿੰਦੂਆਂ ਨੂੰ ਰਾਮ ਜਾਂ ਕ੍ਰਿਸ਼ਨ ਦੀ ਪੂਜਾ ਕਰਨ ਤੋਂ ਕਿਉਂ ਰੋਕਦੇ ਸਨ? ਉਨ੍ਹਾਂ ਨੂੰ ਅੱਲਾ ਜਾਂ ਮੌਲਾ ਪਾਕ ਕਹਿਣ ਲਈ ਕਿਉਂ ਮਜਬੂਰ ਕਰਦੇ ਸਨ। ਦੂਜੇ ਪਾਸੇ ਹਿੰਦੂ ਹਨ ਜੋ ਈਸ਼ਵਰ ਜਾਂ ਭਗਵਾਨ ਦੀ ਬਜਾਏ ਅੱਲਾ ਜਾਂ ਮੌਲਾ ਕਹਿਣਾ ਪਾਪ ਸਮਝਦੇ ਹਨ। ਇਸ ਦਾ ਮਤਲਬ ਹੈ ਕਿ ਹਿੰਦੂਆਂ ਦਾ ਈਸ਼ਵਰ ਹੋਰ ਹੈ ਅਤੇ ਮੁਸਲਮਾਨਾਂ ਦਾ ਖ਼ੁਦਾ ਹੋਰ ਹੈ ਅਤੇ ਅਸੀਂ ਜਿਸ ਅਕਾਲ ਪੁਰਖ 'ਤੇ ਭਰੋਸਾ ਰੱਖਦੇ ਹਾਂ, ਉਸ ਉੱਤੇ ਤੁਹਾਡਾ ਦੋਹਾਂ ਦਾ ਏਤਬਾਰ ਨਹੀਂ ਹੈ। ਇਸ ਹਾਲਤ ਤੋਂ ਤਾਂ ਇਹੀ ਸਿੱਧ ਹੁੰਦਾ ਹੈ ਕਿ ਖ਼ੁਦਾ ਇਕ ਨਹੀਂ, ਖ਼ੁਦਾ ਤਿੰਨ ਹਨ।'

ਗੁਰੂ ਜੀ ਦਾ 'ਤਿੰਨ ਖ਼ੁਦਾ' ਕਹਿਣ ਤੋਂ ਭਾਵ ਇਹ ਸੀ ਕਿ ਅਸੀਂ ਕਹਿਣ ਨੂੰ ਤਾਂ ਖ਼ੁਦਾ 'ਇਕ' ਕਹਿੰਦੇ ਹਾਂ ਪਰ ਸਾਡੇ ਅਮਲਾਂ ਤੋਂ ਤਿੰਨ ਖ਼ੁਦਾ ਪ੍ਰਗਟ ਹੁੰਦੇ ਹਨ। ਸਾਡੀ ਕਹਿਣੀ ਅਤੇ ਕਰਨੀ ਇਕ ਹੋਣੀ ਚਾਹੀਦੀ ਹੈ ਅਤੇ ਅਜਿਹੇ ਮਸਲਿਆਂ 'ਤੇ ਵਾਦ-ਵਿਵਾਦ ਨਹੀਂ ਹੋਣਾ ਚਾਹੀਦਾ।

ਇਕ ਦਿਨ ਬਹਾਦਰ ਸ਼ਾਹ ਨੇ ਗੁਰੂ ਜੀ ਸਾਹਮਣੇ ਇਕ ਹੋਰ ਸਵਾਲ ਰੱਖ ਦਿੱਤਾ। ਕਹਿਣ ਲੱਗਾ, 'ਜ਼ਿੰਦਗੀ ਜਿਊਣ ਦੇ ਜਾਂ ਅੱਲਾ ਨੂੰ ਪਾਉਣ ਦੇ ਦੋ ਰਸਤੇ ਹਨ। ਇਕ ਹਿੰਦੂ ਧਰਮ ਦਾ ਅਤੇ ਦੂਜਾ ਇਸਲਾਮ ਦਾ। ਤੁਸੀਂ ਕਿਸ ਨੂੰ ਤਰਜੀਹ ਦਿੰਦੇ ਹੋ?'

ਗੁਰੂ ਜੀ ਨੇ ਫ਼ਰਮਾਇਆ, 'ਅਸੀਂ ਦੋਹਾਂ ਧਰਮਾਂ ਦਾ ਸਤਿਕਾਰ ਕਰਦੇ ਹਾਂ। ਸਾਡੇ ਪਾਸ ਜਿਸ ਧਰਮ ਦਾ ਅਨੁਆਈ ਆਉਂਦਾ ਹੈ, ਅਸੀਂ ਉਸ ਨੂੰ ਉਸ ਦੇ ਧਰਮ ਅਨੁਸਾਰ ਹੀ ਸ਼ੁਭ ਉਪਦੇਸ਼ ਦੇਣ ਦਾ ਯਤਨ ਕਰਦੇ ਹਾਂ। ਅਸੀਂ 'ਸਰਬੱਤ ਦਾ ਭਲਾ' ਮੰਗਦੇ ਹਾਂ।'

ਸੁਨਿ ਸਾਹਿਬ ਸ੍ਰੀ ਮੁਖ ਫੁਰਮਾਏ।
'ਹਿੰਦੂ ਤੁਰਕ ਚਲਤ ਜਿਸ ਭਾਏ।
ਖੈਰਖਾਹ ਹਮ ਦੋਨਹੁਂ ਕੇਰ।
ਦੇ ਉਪਦੇਸ ਜਥਾ ਹਿਤ ਹੇਰਿ।.... -ਸੂਰਜ ਪ੍ਰਕਾਸ਼ (ਭਾਈ ਸੰਤੋਖ ਸਿੰਘ)

ਇੰਜ ਜਾਪਦਾ ਹੈ ਕਿ ਬਾਦਸ਼ਾਹ ਔਰੰਗਜ਼ੇਬ ਦਾ ਪੁੱਤਰ ਅਤੇ ਉਤਰਅਧਿਕਾਰੀ ਬਹਾਦਰ ਸ਼ਾਹ ਸਮੇਂ-ਸਮੇਂ ਗੁਰੂ ਜੀ ਨਾਲ ਧਰਮ ਚਰਚਾ ਕਰਕੇ ਉਨ੍ਹਾਂ ਦਾ ਮਨ ਟੋਂਹਦਾ ਰਹਿੰਦਾ ਸੀ। ਸ਼ਾਇਦ ਉਹ ਗੁਰੂ ਜੀ ਦੇ ਵਿਚਾਰਾਂ ਨੂੰ ਸਮਝਣ ਦੀ ਕੋਸ਼ਿਸ਼ ਕਰ ਰਿਹਾ ਸੀ। ਪਰ ਜਿੰਨੀ ਵਾਰ ਵੀ ਉਸ ਨੇ ਗੁਰੂ ਜੀ ਨਾਲ ਚਰਚਾ ਕੀਤੀ, ਉਹ ਪੂਰੀ ਤਰ੍ਹਾਂ ਸੰਤੁਸ਼ਟ ਹੋਇਆ, ਉਸ ਦੇ ਮਨ ਨੂੰ ਬੇਹੱਦ ਸਕੂਨ ਮਿਲਿਆ ਅਤੇ ਹਰ ਵਾਰ ਗੁਰੂ ਜੀ ਦੀ ਰੂਹਾਨੀ ਸ਼ਖ਼ਸੀਅਤ ਉੱਤੇ ਉਸ ਦਾ ਵਿਸ਼ਵਾਸ ਵਧਦਾ ਗਿਆ।

• • •

# 130

# ਆਗਰੇ ਵਿਚ ਦਸਮ ਪਾਤਸ਼ਾਹ ਦੀ ਯਾਦਗਾਰ ਗੁਰਦੁਆਰਾ ਹਾਥੀ ਘਾਟ ਸਾਹਿਬ

ਗੁਰੂ ਗੋਬਿੰਦ ਸਿੰਘ ਜੀ ਨੇ ਆਗਰੇ ਵਿੱਚ ਦਰਿਆ ਜਮਨਾ ਦੇ ਕਿਨਾਰੇ ਹਾਥੀ ਘਾਟ ਵਿਖੇ ਤਕਰੀਬਨ ਚਾਰ ਮਹੀਨੇ ਨਿਵਾਸ ਕੀਤਾ। ਇਸ ਗੱਲ ਦੀ ਸੂਚਨਾ ਗੁਰੂ-ਇਤਿਹਾਸ ਦੇ ਪੁਰਾਣੇ ਗ੍ਰੰਥ ਗੁਰ ਬਿਲਾਸ ਪਾਤਸ਼ਾਹੀ ਦਸਵੀ (ਭਾਈ ਕੋਇਰ ਸਿੰਘ) ਅਤੇ ਗੁਰ ਬਿਲਾਸ (ਭਾਈ ਸੁੱਖਾ ਸਿੰਘ) ਦਿੰਦੇ ਹਨ। ਬਾਅਦ ਵਿੱਚ ਭਾਈ ਸੰਤੋਖ ਸਿੰਘ ਅਤੇ ਗਿ. ਗਿਆਨ ਸਿੰਘ ਨੇ ਉਪਰੋਕਤ ਗ੍ਰੰਥਾਂ ਦੇ ਆਧਾਰ 'ਤੇ ਹੀ ਆਪਣੀਆਂ ਰਚਨਾਵਾਂ ਵਿੱਚ ਇਹ ਸੂਚਨਾ ਦਰਜ ਕੀਤੀ। ਪਰ 1947 ਤੱਕ ਕਿਸੇ ਗੁਰੂ-ਪਿਆਰੇ ਨੇ ਆਗਰੇ ਵਿੱਚ ਦਰਿਆ ਜਮਨਾ ਦੇ ਕਿਨਾਰੇ ਦਸਮ ਪਾਦਤਸ਼ਾਹ ਦੇ ਅਸਥਾਨ ਦੀ ਖੋਜ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। 1947 ਵਿੱਚ ਜਦੋਂ ਬਹੁਤ ਸਾਰੀ ਹਿੰਦੂ-ਸਿੱਖ ਜਨਤਾ ਪੱਛਮੀ ਪੰਜਾਬ ਤੋਂ ਉਜੜ ਕੇ ਭਾਰਤ ਵਿੱਚ ਆਈ ਤਾਂ ਮਿੰਟਗੁਮਰੀ ਤੋਂ ਆਏ ਕੁਝ ਸਿੱਖ ਪਰਿਵਾਰ ਆਗਰੇ ਵਿੱਚ ਵਸ ਗਏ। ਮਿੰਟਗੁਮਰੀ ਤੋਂ ਆਈ ਸੰਗਤ ਵਿੱਚ ਸੰਤ ਲਾਲ ਸਿੰਘ ਵੀ ਸ਼ਾਮਿਲ ਸਨ। ਉਨ੍ਹਾਂ ਨੂੰ ਆਗਰੇ ਵਿੱਚ ਦਸਮ ਪਾਤਸ਼ਾਹ ਦੇ ਆਗਮਨ ਬਾਰੇ ਕੁਝ ਜਾਣਕਾਰੀ ਸੀ। ਉਨ੍ਹਾਂ ਨੇ ਜਮਨਾ ਦੇ ਕਿਨਾਰੇ ਦਸਮ ਪਾਤਸ਼ਾਹ ਦੇ ਨਿਵਾਸ-ਅਸਥਾਨ ਦੀ ਖੋਜ ਕਰਨੀ ਸ਼ੁਰੂ ਕਰ ਦਿੱਤੀ। ਆਖਰ ਇਕ ਦਿਨ ਉਹ ਆਪਣੀ ਖੋਜ ਵਿੱਚ ਕਾਮਯਾਬ ਹੋ ਗਏ।

ਆਗਰਾ ਸ਼ਹਿਰ ਵਿੱਚ ਦਰਿਆ ਜਮਨਾ ਦੇ ਕਿਨਾਰੇ 13 ਘਾਟਾਂ 'ਤੇ ਪਾਂਡੇ ਬੈਠਦੇ ਸਨ ਜੋ ਜਮਨਾ-ਇਸ਼ਨਾਨ ਲਈ ਆਏ ਯਾਤਰੀਆਂ ਲਈ ਪੂਜਾ-ਪਾਠ ਅਤੇ ਕੁਝ ਹੋਰ ਧਾਰਮਿਕ ਰਸਮਾਂ ਕਰਿਆ ਕਰਦੇ ਸਨ। ਹਾਥੀ ਘਾਟ ਦੇ ਪਾਂਡਿਆਂ ਨੇ ਸੰਤ ਲਾਲ ਸਿੰਘ ਨੂੰ ਦੱਸਿਆ ਕਿ ਗੁਰੂ ਗੋਬਿੰਦ ਸਿੰਘ ਜੀ ਜਦੋਂ ਦੋ-ਤਿੰਨ ਸੌ ਸਿੰਘਾਂ ਨਾਲ ਆਗਰੇ ਆਏ ਤਾਂ ਉਹ ਹਾਥੀ ਘਾਟ ਵਿਖੇ ਠਹਿਰੇ ਸਨ। ਹਾਥੀ ਘਾਟ ਦੀ ਜ਼ਮੀਨ ਦਾ ਮਾਲਕ ਲਾਲਾ ਸ਼ੰਕਰ ਲਾਲ ਗੋਇਲ ਸੀ। ਉਹ ਧਰਮ-ਰੱਖਿਅਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸ਼ਰਧਾਲੂ ਸੀ। ਸੰਤ ਲਾਲ ਸਿੰਘ ਦੀ ਅਗਵਾਈ ਵਿੱਚ ਆਗਰੇ ਦੇ ਕੁਝ ਸਿੰਘਾਂ ਨੇ ਜਿਨ੍ਹਾਂ ਵਿੱਚ ਬਾਬਾ ਕਰਮ ਸਿੰਘ ਬੇਦੀ, ਸ. ਸੰਤ ਸਿੰਘ, ਸ. ਮਥਰਾ ਸਿੰਘ ਨੰਦਾ ਅਤੇ ਸ. ਕਰਤਾਰ ਸਿੰਘ ਆਦਿ ਸ਼ਾਮਿਲ ਸਨ, ਜਦੋਂ ਹਾਥੀ ਘਾਟ ਵਿਖੇ ਦਸਮ ਪਾਤਸ਼ਾਹ ਦਾ ਅਸਥਾਨ ਬਣਾਉਣ ਲਈ ਸ਼ੰਕਰ ਲਾਲ ਨੂੰ ਬੇਨਤੀ ਕੀਤੀ ਤਾਂ ਉਸ ਨੇ ਗੁਰਦੁਆਰੇ ਦੀ ਉਸਾਰੀ ਲਈ 300 ਗਜ ਜ਼ਮੀਨ ਦਾਨ ਕਰ ਦਿੱਤੀ। ਇਸ ਤਰ੍ਹਾਂ 1948 ਵਿੱਚ ਹਾਥੀ ਘਾਟ ਵਿਖੇ ਦਸਮ ਪਾਤਸ਼ਾਹ ਦਾ ਅਸਥਾਨ ਹੋਂਦ ਵਿੱਚ ਆਇਆ। ਗੁਰਦੁਆਰਾ ਹਾਥੀ ਘਾਟ ਆਗਰਾ ਦੀ ਪ੍ਰਬੰਧਕ ਕਮੇਟੀ ਦੀ ਪਹਿਲੀ ਚੋਣ 1949 ਵਿੱਚ ਹੋਈ, ਜਿਸ ਵਿੱਚ ਸ. ਮੁਖਤਿਆਰ ਸਿੰਘ ਨੂੰ ਪ੍ਰਧਾਨ ਚੁਣਿਆ ਗਿਆ। ਉਨ੍ਹਾਂ ਤੋਂ ਬਾਅਦ ਹਰ ਪੰਜ ਸਾਲ ਪਿੱਛੋਂ ਹੋਈ ਚੋਣ ਵਿੱਚ ਬਾਬਾ ਕਰਮ ਸਿੰਘ ਬੇਦੀ, ਸ. ਮਥਰਾ ਸਿੰਘ ਨੰਦਾ, ਸ. ਕਰਤਾਰ ਸਿੰਘ, ਸ. ਸੰਤ ਸਿੰਘ, ਅਤੇ ਸ. ਸੁਲੱਖਣ ਸਿੰਘ ਸਮੇਂ-ਸਮੇਂ ਪ੍ਰਧਾਨ ਚੁਣੇ ਗਏ। ਸ. ਮਥਰਾ ਸਿੰਘ ਅਤੇ ਸ. ਸੁਲੱਖਣ ਸਿੰਘ ਨੂੰ ਦੋ ਵਾਰੀ ਪ੍ਰਧਾਨਗੀ ਦੀ ਸੇਵਾ ਸੌਂਪੀ ਗਈ। ਸ. ਸੁਲੱਖਣ ਸਿੰਘ ਪਹਿਲੀ ਵਾਰ 1998 ਵਿੱਚ ਅਤੇ ਦੂਜੀ ਵਾਰ 2002 ਵਿੱਚ ਪ੍ਰਧਾਨ ਬਣੇ। ਸੰਨ 2008 ਵਿੱਚ ਵੀ ਉਹੀ ਪ੍ਰਧਾਨ ਹਨ। ਇਹ ਸਾਰੇ ਸੱਜਣ ਆਗਰੇ ਵਿੱਚ ਟਰਾਂਸਪੋਰਟ ਦਾ ਕਾਰੋਬਾਰ ਕਰਦੇ ਹਨ।

ਸ. ਸੁਲੱਖਣ ਸਿੰਘ ਨੇ ਟੈਲੀਫੋਨ ਦੁਆਰਾ ਇਸ ਲੇਖਕ ਨੂੰ ਦੱਸਿਆ ਕਿ 1957-58 ਦੇ ਨੇੜੇ-ਤੇੜੇ ਲਾਲਾ ਸ਼ੰਕਰ ਲਾਲ ਸਵਰਗਵਾਸ ਹੋ ਗਏ ਤਾਂ ਉਨ੍ਹਾਂ ਦੇ ਪੋਤਰਿਆਂ ਨੇ ਗੁਰਦੁਆਰੇ ਨਾਲ ਝਗੜਾ ਵਿੱਢ ਲਿਆ। ਉਨ੍ਹਾਂ ਦਾ ਦਾਅਵਾ ਸੀ ਕਿ ਗੁਰਦੁਆਰੇ ਦੀ ਜ਼ਮੀਨ ਸਾਡੇ ਬਜ਼ੁਰਗਾਂ ਦੀ ਹੈ ਅਤੇ ਇਹ ਸਾਨੂੰ ਮਿਲਣੀ ਚਾਹੀਦੀ ਹੈ। ਦੂਜੇ ਪਾਸੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਸਰਕਾਰ ਨੇ ਰਾਜਿਆਂ-ਮਹਾਰਾਜਿਆਂ ਦੇ ਪ੍ਰਿਵੀ ਪਰਸ ਬੰਦ ਕਰ ਦਿੱਤੇ ਅਤੇ 1975 ਵਿੱਚ ਐਮਰਜੈਂਸੀ ਸਮੇਂ ਦਰਿਆ ਜਮਨਾ ਦੇ ਘਾਟਾਂ 'ਤੇ ਪਾਂਡਿਆਂ ਦਾ ਕਾਰੋਬਾਰ ਵੀ ਬੰਦ ਕਰ ਦਿੱਤਾ। ਤਕਰੀਬਨ ਸੰਨ 1976 ਵਿੱਚ ਯੂ. ਪੀ. ਸਰਕਾਰ ਦੇ

ਗਜ਼ਟ ਵਿੱਚ ਇਹ ਹੁਕਮ ਛਪਿਆ ਕਿ ਗੁਰਦੁਆਰਾ ਹਾਥੀ ਘਾਟ ਅਤੇ ਕੁਝ ਮੰਦਰਾਂ ਤੇ ਮਸਜਿਦਾਂ ਤੋਂ ਬਿਨਾਂ ਜਮਨਾ ਕਿਨਾਰੇ ਪਾਂਡਿਆਂ ਦੇ ਸਾਰੇ ਅਸਥਾਨ ਖ਼ਤਮ ਕਰ ਦਿੱਤੇ ਗਏ ਹਨ। ਸਰਕਾਰੀ ਗਜ਼ਟ ਵਿੱਚ ਛਪੇ ਇਸ ਹੁਕਮ ਨੇ ਗੁਰਦੁਆਰਾ ਹਾਥੀ ਘਾਟ ਦੀ ਪੁਰਾਣੀ ਹੋਂਦ ਸਾਬਤ ਕਰ ਦਿੱਤੀ। ਇਸ ਗਜ਼ਟ ਦੇ ਆਧਾਰ 'ਤੇ ਅਲਾਹਾਬਾਦ (ਉਤਰ ਪ੍ਰਦੇਸ਼) ਦੀ ਹਾਈ ਕੋਰਟ ਨੇ 1978 ਵਿੱਚ ਲਾਲਾ ਸ਼ੰਕਰ ਲਾਲ ਦੇ ਪੋਤਰਿਆਂ ਸ੍ਰੀ ਬਲਬੀਰ ਸ਼ਰਨ ਗੋਇਲ ਅਤੇ ਸ੍ਰੀ ਰਘੁਬੀਰ ਸ਼ਰਨ ਗੋਇਲ ਦਾ ਦਾਅਵਾ ਖਾਰਜ ਕਰ ਦਿੱਤਾ ਅਤੇ ਫੈਸਲਾ ਗੁਰਦੁਆਰਾ ਸਾਹਿਬ ਦੇ ਹੱਕ ਵਿੱਚ ਹੋ ਗਿਆ। ਗੋਇਲ ਭਰਾਵਾਂ ਨੇ ਹਾਈ ਕੋਰਟ ਦੇ ਫੈਸਲੇ ਵਿਰੁੱਧ ਸੁਪਰੀਮ ਕੋਰਟ ਵਿੱਚ ਅਪੀਲ ਦਾਇਰ ਕਰ ਦਿੱਤੀ ਪਰ ਅਗਲੇ ਹੀ ਸਾਲ ਉਨ੍ਹਾਂ ਦੀ ਇਹ ਅਪੀਲ ਵੀ ਖਾਰਜ ਹੋ ਗਈ ਅਤੇ ਗੁਰੂ ਦਾ ਅਸਥਾਨ ਜਿਉਂ ਦਾ ਤਿਉਂ ਕਾਇਮ ਰਿਹਾ।

ਸੁਪਰੀਮ ਕੋਰਟ ਦੇ ਫੈਸਲੇ ਉਪਰੰਤ ਗੋਇਲ ਭਰਾਵਾਂ ਨੇ ਗੁਰਦੁਆਰਾ ਹਾਥੀ ਘਾਟ ਦੀ ਪ੍ਰਬੰਧਕ ਕਮੇਟੀ ਨੂੰ ਕਿਹਾ ਕਿ ਜਾਂ ਤਾਂ ਤੁਸੀਂ ਗੁਰਦੁਆਰਾ ਸਾਹਿਬ ਵਾਲੀ 300 ਗਜ਼ ਜ਼ਮੀਨ ਸਾਨੂੰ ਦੇ ਦਿਓ ਜਾਂ ਗੁਰਦੁਆਰੇ ਦੇ ਸੱਜੇ ਅਤੇ ਖੱਬੇ ਪਾਸੇ ਸਾਡੀ 550 ਗਜ਼ ਜ਼ਮੀਨ ਹੋਰ ਹੈ, ਉਹ ਵੀ ਖਰੀਦ ਲਓ। ਕੁਝ ਸਮਾਂ ਹੋਇਆ, ਆਗਰੇ ਦੇ ਸਿੰਘਾਂ ਨੇ ਕੁਲ 850 ਗਜ਼ ਜ਼ਮੀਨ ਦਾ ਸੌਦਾ ਤਕਰੀਬਨ 15 ਲੱਖ ਰੁਪਏ ਵਿੱਚ ਕਰ ਲਿਆ। ਇਹ ਰਕਮ ਗੋਇਲ ਭਰਾਵਾਂ ਨੂੰ ਯਕਮੁਸ਼ਤ ਦੇਣੀ ਹੈ। ਆਗਰੇ ਵਿੱਚ ਸਿੱਖਾਂ ਦੀ ਵਸੋਂ 10 ਹਜ਼ਾਰ ਤੋਂ ਉੱਪਰ ਹੈ, ਜਿਨ੍ਹਾਂ ਵਿਚੋਂ ਬਹੁਤ ਸਾਰੇ ਸੱਜਣ ਲੱਖਪਤੀ ਕਾਰੋਬਾਰਾਂ ਦੇ ਮਾਲਕ ਹਨ ਪਰ ਅਜੇ ਤੱਕ 15 ਲੱਖ ਰੁਪਏ ਇਕੱਠੇ ਕਰਨੇ ਇਕ ਸਮੱਸਿਆ ਬਣੀ ਹੋਈ ਹੈ। ਸ. ਸੁਲੱਖਣ ਸਿੰਘ ਪ੍ਰਧਾਨ ਅਤੇ ਗੁਰਦੁਆਰਾ ਕਮੇਟੀ ਦੇ ਹੋਰ ਮੈਂਬਰ ਇਹ ਰਕਮ ਇਕੱਠੀ ਕਰਨ ਦਾ ਯਤਨ ਕਰ ਰਹੇ ਹਨ। ਉਨ੍ਹਾਂ ਨੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਵੀ ਸੰਪਰਕ ਕੀਤਾ ਹੈ। ਦਿੱਲੀ ਦੀ ਪ੍ਰਬੰਧਕ ਕਮੇਟੀ ਨੇ ਗੁਰਦੁਆਰਾ ਹਾਥੀ ਘਾਟ ਆਗਰਾ ਨੂੰ ਦਿੱਲੀ ਕਮੇਟੀ ਦੀ ਮਾਲਕੀ ਅਧੀਨ ਲਿਆਉਣ ਦੀ ਸ਼ਰਤ 'ਤੇ ਮਾਇਕ ਸਹਾਇਤਾ ਦੇਣ ਦੀ ਹਾਮੀ ਭਰੀ ਹੈ, ਪਰ ਅਜੇ ਤੱਕ ਕੋਈ ਅਮਲੀ ਕਦਮ ਨਹੀਂ ਚੁੱਕਿਆ ਗਿਆ। ਸੰਨ 2008 ਵਿੱਚ ਵੀ ਸਥਿਤੀ ਜਿਉਂ-ਦੀ-ਤਿਉਂ ਹੈ।

ਗੁਰਦੁਆਰਾ ਹਾਥੀ ਘਾਟ ਵਾਲਾ ਅਸਥਾਨ ਦਰਿਆ ਜਮਨਾ ਦੇ ਬਿਲਕੁਲ ਕਿਨਾਰੇ 'ਤੇ ਆਗਰੇ ਦੇ ਲਾਲ ਕਿਲੇ ਦੇ ਪੂਰਬ-ਦੱਖਣ ਵਿੱਚ ਸਥਿਤ ਹੈ। ਉਸ ਸਮੇਂ (ਜੂਨ-ਜੁਲਾਈ 1707 ਤੋਂ ਨਵੰਬਰ 1707 ਤੱਕ) ਬਾਦਸ਼ਾਹ ਬਹਾਦਰ ਸ਼ਾਹ ਜਮਨਾ ਨਦੀ ਦੇ ਕਿਨਾਰੇ ਮੁਹੱਲਾ ਸੁਲਤਾਨ ਗੰਜ ਦੇ ਨਜ਼ਦੀਕ ਪੋਹੀਆਹ ਘਾਟ 'ਤੇ ਠਹਿਰਿਆ ਹੋਇਆ ਸੀ। ਹਾਥੀ ਘਾਟ ਤੋਂ ਪੋਹੀਆਹ ਘਾਟ ਦਾ ਫਾਸਲਾ ਤਕਰੀਬਨ ਦਸ-ਬਾਰਾਂ ਕਿਲੋਮੀਟਰ ਹੈ। ਦਸਮ ਪਾਤਸ਼ਾਹ ਜਦੋਂ ਬਹਾਦਰ ਸ਼ਾਹ ਨੂੰ ਮਿਲਣ ਜਾਂਦੇ ਸਨ ਜਾਂ ਬਾਦਸ਼ਾਹ ਗੁਰੂ ਜੀ ਨੂੰ ਮਿਲਣ ਆਉਂਦਾ ਸੀ ਤਾਂ ਦਸ-ਬਾਰਾਂ ਕਿਲੋਮੀਟਰ ਦਾ ਫਾਸਲਾ ਤੈਅ ਕਰਨਾ ਪੈਂਦਾ ਸੀ। ਸ. ਸੁਲੱਖਣ ਸਿੰਘ ਦੀ ਸੂਚਨਾ ਅਨੁਸਾਰ ਕੁਝ ਸਮਾਂ ਪਹਿਲਾਂ ਆਗਰੇ ਦੀ ਕਾਰਪੋਰੇਸ਼ਨ ਨੇ ਗੁਰਦੁਆਰਾ ਹਾਥੀ ਘਾਟ ਵਾਲੀ ਸੜਕ ਦਾ ਨਾਂ 'ਗੁਰੂ ਗੋਬਿੰਦ ਸਿੰਘ ਮਾਰਗ' ਰੱਖ ਦਿੱਤਾ ਹੈ।

**ਇਕ ਵੰਗਾਰ**- ਇਨ੍ਹਾਂ ਸਤਰਾਂ ਦੇ ਲੇਖਕ ਨੂੰ 30 ਸਤੰਬਰ 2001 ਨੂੰ ਗੁਰਦੁਆਰਾ ਹਾਥੀ ਘਾਟ ਸਾਹਿਬ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ। ਗੁਰਦੁਆਰਾ ਸਾਹਿਬ ਦੇ ਗੇਟ ਦੇ ਸੱਜੇ ਅਤੇ ਖੱਬੇ ਪਾਸੇ ਹਾਥੀਆਂ ਦੇ ਦੋ ਬੁੱਤ ਬਣੇ ਹੋਏ ਹਨ। ਗੁਰਦੁਆਰਾ ਸਾਹਿਬ ਦੀ ਇਮਾਰਤ ਸਾਧਾਰਨ ਕਿਸਮ ਦੀ ਹੈ। ਗੁਰਦੁਆਰਾ ਸਾਹਿਬ ਦੀ ਪ੍ਰਬੰਧਕ ਕਮੇਟੀ ਗੁਰਦੁਆਰਾ ਸਾਹਿਬ ਨੂੰ ਹਿੰਦ-ਰੱਖਿਅਕ, ਧਰਮ-ਪਾਲਕ, ਸਰਬੰਸਦਾਨੀ ਦਸਮ ਪਾਤਸ਼ਾਹ ਦੀ ਸ਼ਾਨ ਦੇ ਤੁਲ ਬਣਾਉਣ ਲਈ ਯਤਨਸ਼ੀਲ ਹੈ। ਕੋਈ ਵੀ ਕਾਰਜ ਮਾਇਆ ਬਿਨਾਂ ਨੇਪਰੇ ਨਹੀਂ ਚੜ੍ਹਦਾ। ਇਸ ਲਈ ਕਮੇਟੀ ਦੇ ਕੁਝ ਮੈਂਬਰ ਹਾਥੀ ਘਾਟ ਦੀ ਜ਼ਮੀਨ ਦੇ ਮਾਲਕ ਸ੍ਰੀ ਬਲਬੀਰ ਸ਼ਰਨ ਗੋਇਲ ਪਾਸ ਗਏ ਅਤੇ ਬੇਨਤੀ ਕੀਤੀ ਕਿ ਦਸਮ ਪਾਤਸ਼ਾਹ ਦੇ ਸਥਾਨ ਦੀ ਉਸਾਰੀ ਲਈ ਤੁਸੀਂ ਆਪਣੀ ਜ਼ਮੀਨ ਦਾਨ ਕਰ ਦਿਓ। ਸ੍ਰੀ ਗੋਇਲ ਨੇ ਸਿੰਘਾਂ ਨੂੰ ਬੜਾ ਕਰਾਰਾ ਜਵਾਬ ਦਿੱਤਾ। ਕਹਿਣ ਲੱਗੇ, 'ਤੁਸੀਂ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਦੇ ਸਿੰਘ ਅਖਵਾਉਂਦੇ ਹੋ। ਆਗਰੇ ਵਿੱਚ ਸੈਂਕੜੇ ਹੀ ਸਿੱਖ ਲੱਖਪਤੀ ਕਾਰੋਬਾਰਾਂ ਦੇ ਮਾਲਕ ਹਨ। ਤੁਸੀਂ ਮੇਰੇ ਕੋਲੋਂ ਜ਼ਮੀਨ ਦੀ ਭੀਖ ਮੰਗਣ ਆਏ ਹੋ। ਕੀ ਆਗਰੇ ਵਿੱਚ ਪੰਜਾਹ ਸਿੱਖ ਵੀ ਇਹੋ ਜਿਹੇ ਨਹੀਂ ਜੋ ਗੁਰੂ ਗੋਬਿੰਦ ਸਿੰਘ ਦੇ ਗੁਰਦੁਆਰੇ ਲਈ ਆਪਣੀ ਇਕ ਹਫ਼ਤੇ ਜਾਂ ਇਕ ਮਹੀਨੇ ਦੀ ਕਮਾਈ ਭੇਟ ਕਰ ਸਕਣ।' ਲਾਲਾ ਬਲਬੀਰ ਸ਼ਰਨ ਗੋਇਲ ਦਾ ਉੱਤਰ ਸੁਣ ਕੇ ਸਾਰੇ ਸਿੱਖ ਸੁੰਨ ਹੋ ਗਏ। ਉਨ੍ਹਾਂ ਪਾਸ ਸ੍ਰੀ ਗੋਇਲ ਦੇ ਸਵਾਲ ਦਾ ਕੋਈ ਜਵਾਬ ਨਹੀਂ ਸੀ।

ਕੀ ਖਾਲਸਾ ਪੰਥ ਇਸ ਵੰਗਾਰ ਦਾ ਉੱਤਰ ਦੇਵੇਗਾ?

• • •

## 131

# ਰਾਜਾ ਜੈ ਸਿੰਘ ਅਤੇ ਅਜੀਤ ਸਿੰਘ ਦੀ ਦਸਮ ਪਾਤਸ਼ਾਹ ਨਾਲ ਮੁਲਾਕਾਤ

ਸੂਰਜ ਪ੍ਰਕਾਸ਼ ਵਿੱਚ ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਜਦੋਂ ਆਗਰੇ ਵਿੱਚ ਠਹਿਰੇ ਹੋਏ ਸਨ ਤਾਂ ਦੋ ਰਾਜਪੂਤ ਰਾਜੇ ਗੁਰੂ ਜੀ ਨੂੰ ਮਿਲਣ ਆਏ। ਇਕ ਸੀ ਅੰਬੇਰ (ਜੈਪੁਰ) ਦਾ ਰਾਜਾ ਜੈ ਸਿੰਘ ਅਤੇ ਦੂਜਾ ਸੀ ਜੋਧਪੁਰ ਦਾ ਰਾਜਾ ਅਜੀਤ ਸਿੰਘ। ਇਹ ਦੋਵੇਂ ਰਾਜੇ ਬਾਦਸ਼ਾਹ ਦੇ ਲਸ਼ਕਰ ਵਿਚ ਰਹਿੰਦੇ ਸਨ। ਉਸ ਸਮੇਂ ਸ਼ਾਹੀ ਲਸ਼ਕਰ ਵਿਚ ਦਸਮ ਪਾਤਸ਼ਾਹ ਦੀ ਚਰਚਾ ਆਮ ਹੁੰਦੀ ਰਹਿੰਦੀ ਸੀ ਕਿਉਂਕਿ ਬਾਦਸ਼ਾਹ ਗੁਰੂ ਜੀ ਦਾ ਬੇਹੱਦ ਅਦਬ-ਸਤਿਕਾਰ ਕਰਦਾ ਸੀ। ਗੁਰੂ ਜੀ ਦੀ ਸ਼ੋਭਾ ਸੁਣ ਕੇ ਦੋਵੇਂ ਰਾਜੇ ਗੁਰੂ ਜੀ ਦੇ ਦਰਸ਼ਨ ਕਰਨ ਆਏ। ਉਨ੍ਹਾਂ ਨੇ ਗੁਰੂ ਜੀ ਨੂੰ ਦੋ ਘੋੜੇ ਅਤੇ ਕੁਝ ਧਨ ਸਤਿਕਾਰ ਵਜੋਂ ਭੇਟ ਕੀਤਾ-

ਰਾਜਾ ਇਕ ਜੈ ਸਿੰਘ ਸਵਾਈ।
ਦੁਤੀ ਅਜੀਤ ਸਿੰਘ ਨਰ ਰਾਈ।
ਉਤਰੇ ਹੁਤੇ ਸੁ ਲਸ਼ਕਰ ਮਾਹੀਂ।
ਸਤਿਗੁਰ ਸ਼ੋਭਾ ਸੁਨਿ ਕਰਿ ਤਾਹੀਂ।
ਮਿਲਿਬੇ ਹਿਤ ਸੋ ਚਲਿ ਕਰਿ ਆਏ।
ਦ੍ਵੈ ਅਸੁ ਧਨ ਅਕੋਰ ਕਹੁ ਲਯਾਏ। -ਸੂਰਜ ਪ੍ਰਕਾਸ਼, ਐਨ 1, ਅੰਸੂ 48
(ਦ੍ਵੈ ਅਸੁ : ਦੋ ਘੋੜੇ, ਅਕੋਰ : ਭੇਟਾ)

ਗੁਰੂ ਜੀ ਨੇ ਰਾਜਿਆਂ ਨੂੰ ਸੁੱਖ-ਸਾਂਦ ਪੁੱਛੀ ਅਤੇ ਫੇਰ ਆਖਿਆ, 'ਤੁਹਾਡੀਆਂ ਰਿਆਸਤਾਂ ਵੱਡੀਆਂ-ਵੱਡੀਆਂ ਹਨ। ਤੁਹਾਡੇ ਪਾਸ ਫ਼ੌਜ ਕਿੰਨੀ ਕੁ ਹੈ?' ਰਾਜੇ ਬੋਲੇ, 'ਮਹਾਰਾਜ, ਜੇ ਸਾਰੀਆਂ ਰਿਆਸਤਾਂ ਦੀ ਫ਼ੌਜ ਇਕੱਠੀ ਕਰੀਏ ਤਾਂ ਸਵਾ ਲੱਖ ਘੋੜਾ ਬਣਦਾ ਹੈ। ਰਲਾ-ਮਿਲਾ ਕੇ ਸਾਰੀ ਫ਼ੌਜ ਢਾਈ ਲੱਖ ਦੇ ਕਰੀਬ ਹੋਵੇਗੀ। ਰਾਜਪੂਤ ਬਹੁਤ ਸੂਰਮੇ ਹਨ। ਪਲਾਂ-ਛਿਨਾਂ ਵਿਚ ਹੀ ਦੁਸ਼ਮਣ ਦੀ ਦੁਰਗਤ ਬਣਾ ਦਿੰਦੇ ਹਨ।' ਗੁਰੂ ਜੀ ਨੇ ਫ਼ਰਮਾਇਆ, 'ਤੁਹਾਡੇ ਪਾਸ ਸ਼ਕਤੀ ਅਤੇ ਬਹਾਦਰੀ ਬੇਅੰਤ ਹੈ ਪਰ ਤੁਹਾਡੀ ਇਕ ਗੱਲ ਬਹੁਤ ਮਾੜੀ ਹੈ। ਤੁਸੀਂ ਗਊਆਂ, ਕਸਾਈਆਂ ਦੇ ਹੱਥ ਦੇ ਦਿੰਦੇ ਹੋ।' ਗੁਰੂ ਜੀ ਦੇ ਬਚਨ ਸੁਣ ਕੇ ਦੋਵੇਂ ਰਾਜੇ ਇਕ-ਦੂਜੇ ਦੇ ਮੂੰਹ ਵੱਲ ਦੇਖਣ ਲੱਗ ਪਏ। ਫੇਰ ਬੋਲੇ, 'ਮਹਾਰਾਜ, ਕੀ ਗੱਲ ਕਰਦੇ ਹੋ, ਅਸੀਂ ਤਾਂ ਆਪਣੀਆਂ ਰਿਆਸਤਾਂ ਵਿਚ ਕਸਾਈਆਂ ਨੂੰ ਵੱਸਣ ਹੀ ਨਹੀਂ ਦਿੰਦੇ। ਕਿਤੇ ਪਤਾ ਲੱਗੇ ਤਾਂ ਰਿਆਸਤ ਤੋਂ ਬਾਹਰ ਕੱਢ ਦਿੰਦੇ ਹਾਂ। ਤੁਸੀਂ ਇਹ ਗੱਲ ਕਿਥੋਂ ਸੁਣੀ ਹੈ?'

ਗੁਰੂ ਜੀ ਨੇ ਸਮਝਾਇਆ, 'ਤੁਸੀਂ ਆਪਣੀਆਂ ਧੀਆਂ ਤੁਰਕਾਂ-ਮੁਗਲਾਂ ਨਾਲ ਵਿਆਹ ਦਿੰਦੇ ਹੋ। ਕਛਵਾਹੇ, ਹਾਡੇ ਅਤੇ ਰਾਠੌਰ, ਐਡੇ ਵੱਡੇ-ਵੱਡੇ ਤੁਹਾਡੇ ਖਾਨਦਾਨ ਹਨ ਪਰ ਤੁਹਾਡੀ ਇਹ ਰੀਤ ਬਹੁਤ ਖੋਟੀ ਹੈ। ਇਸ ਭੈੜੇ ਰਿਵਾਜ ਨੂੰ ਅੱਜ ਤਾਈਂ ਕਿਸੇ ਨੇ ਬੰਦ ਨਹੀਂ ਕੀਤਾ।' ਗੁਰੂ ਜੀ ਦੀ ਗੱਲ ਸੱਚੀ ਸੀ। ਰਾਜੇ ਸ਼ਰਮਿੰਦੇ ਹੋ ਗਏ। ਦੋਹਾਂ ਨੇ ਗੁਰੂ ਜੀ ਨੂੰ ਪ੍ਰਣ ਦਿੱਤਾ ਕਿ ਅੱਗੋਂ ਤੋਂ ਕੋਈ ਵੀ ਸ਼ੁੱਧ ਖ਼ੂਨ ਵਾਲਾ ਰਾਜਪੂਤ ਤੁਰਕਾਂ ਨੂੰ ਧੀ ਨਹੀਂ ਦੇਵੇਗਾ-

ਜੋ ਰਜਪੂਤ ਬੀਜ ਸ਼ੁਧ ਹੋਇ।
ਤਨੁਜਾ ਤੁਰਕ ਨਾ ਦੈ ਹੈ ਕੋਇ।
(ਤਨੁਜਾ : ਧੀ)

ਇਹ ਗੱਲ ਠੀਕ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਰਾਜਪੂਤ ਰਾਜਿਆਂ ਨੂੰ ਇਹ ਗੱਲ ਕਿਸੇ ਸਮੇਂ, ਕਿਸੇ ਸਥਾਨ 'ਤੇ

ਕਹੀ ਹੋਵੇਗੀ ਪਰ ਇਹ ਗੱਲ ਇਤਿਹਾਸ ਦੀ ਕਸਵੱਟੀ ਉੱਤੇ ਪੂਰੀ ਨਹੀਂ ਉਤਰਦੀ ਕਿ ਇਹ ਦੋਵੇਂ ਰਾਜੇ (ਰਾਜਾ ਜੈ ਸਿੰਘ ਤੇ ਰਾਜਾ ਅਜੀਤ ਸਿੰਘ) ਤਖ਼ਤ-ਨਸ਼ੀਨੀ ਦੀ ਜੰਗ ਤੋਂ ਬਾਅਦ ਦੋਵੇਂ ਇਕੱਠੇ ਆਗਰੇ ਵਿਚ ਬਾਦਸ਼ਾਹ ਦੇ ਲਸ਼ਕਰ ਵਿਚ ਮੌਜੂਦ ਸਨ, ਕਿਉਂਕਿ ਜੋਧਪੁਰ ਦਾ ਰਾਜਾ ਅਜੀਤ ਸਿੰਘ ਬਹਾਦਰ ਸ਼ਾਹ ਦੇ ਵਾਰ-ਵਾਰ ਬੁਲਾਉਣ ਦੇ ਬਾਵਜੂਦ ਵੀ ਆਗਰੇ ਨਹੀਂ ਸੀ ਗਿਆ। ਹਾਂ, ਅੰਬੇਰਪਤੀ ਰਾਜਾ ਜੈ ਸਿੰਘ ਆਗਰੇ ਵਿਚ ਬਾਦਸ਼ਾਹ ਦੇ ਲਸ਼ਕਰ ਵਿਚ ਜ਼ਰੂਰ ਹਾਜ਼ਰ ਸੀ, ਕਿਉਂਕਿ ਉਹ ਜਾਜੋਂ ਵਿਖੇ ਹੋਈ ਤਖ਼ਤ ਨਸ਼ੀਨੀ ਦੀ ਜੰਗ ਤੋਂ ਬਾਅਦ ਬਹਾਦਰ ਸ਼ਾਹ ਦੇ ਨਾਲ ਹੀ ਆਗਰੇ ਨੂੰ ਆ ਗਿਆ ਸੀ ਅਤੇ ਆਗਰੇ ਵਿਚ ਬਾਦਸ਼ਾਹ ਦੇ ਕਿਆਮ ਤੱਕ ਸਾਰਾ ਸਮਾਂ ਉਹ ਆਗਰੇ ਵਿਚ ਹੀ ਰਿਹਾ।। ਇਸ ਲਈ ਇਹ ਕਿਹਾ ਜਾ ਸਕਦਾ ਹੈ ਕਿ ਆਗਰੇ ਵਿਚ ਇਕੱਲਾ ਰਾਜਾ ਜੈ ਸਿੰਘ ਹੀ ਦਸਮ ਪਾਤਸ਼ਾਹ ਨੂੰ ਮਿਲਿਆ ਹੋਵੇਗਾ ਅਤੇ ਗੁਰੂ ਜੀ ਨੇ ਉਪਰੋਕਤ ਗੱਲ (ਮੁਗਲਾਂ ਨੂੰ ਧੀਆਂ ਦੇਣ ਵਾਲੀ) ਉਸੇ ਨੂੰ ਆਖੀ ਹੋਵੇਗੀ।

ਜੋਧਪੁਰ ਦੇ ਰਾਜਾ ਅਜੀਤ ਸਿੰਘ ਰਾਠੌਰ ਦੀ ਆਸ-ਨਿਰਾਸ ਭਰੀ ਕਹਾਣੀ ਬੜੀ ਅਜੀਬ ਤੇ ਰੌਚਕ ਹੈ। ਉਹ ਜੋਧਪੁਰ ਦੇ ਮਹਾਰਾਜਾ ਜਸਵੰਤ ਸਿੰਘ ਰਾਠੌਰ ਦਾ ਪੁੱਤਰ ਸੀ ਅਤੇ ਉਸ ਦਾ ਜਨਮ ਆਪਣੇ ਬਾਪ ਦੀ ਮੌਤ ਤੋਂ ਢਾਈ ਮਹੀਨੇ ਬਾਅਦ 19 ਫਰਵਰੀ, 1679 ਨੂੰ ਹੋਇਆ ਸੀ। ਉਸ ਦੀ ਰਿਆਸਤ ਜੋਧਪੁਰ ਉੱਤੇ ਔਰੰਗਜ਼ੇਬ ਨੇ ਉਸ ਦੇ ਜਨਮ ਤੋਂ ਦੋ ਮਹੀਨੇ ਪਹਿਲਾਂ ਹੀ ਕਬਜ਼ਾ ਕਰ ਲਿਆ ਸੀ। ਔਰੰਗਜ਼ੇਬ, ਅਜੀਤ ਸਿੰਘ ਦੇ ਜਨਮ ਤੋਂ ਹੀ ਉਸਦਾ ਵੈਰੀ ਸੀ ਅਤੇ ਜੋਧਪੁਰ ਨੂੰ ਹਮੇਸ਼ਾ ਲਈ ਹੜੱਪ ਕਰਨਾ ਚਾਹੁੰਦਾ ਸੀ। ਦੁਰਗਾ ਦਾਸ ਰਾਠੌਰ ਦੀ ਨਿਗਰਾਨੀ ਹੇਠ ਅਜੀਤ ਸਿੰਘ ਨੂੰ ਲੁਕਾ-ਛੁਪਾ ਕੇ ਰੱਖਿਆ ਗਿਆ ਅਤੇ ਉਹ ਖ਼ਤਰਿਆਂ ਦੀ ਛਾਂ ਹੇਠ ਹੀ ਵੱਡਾ ਹੋਇਆ। ਰਾਠੌਰ ਰਾਜਪੂਤਾਂ ਦੀਆਂ ਮੁਗਲ ਫ਼ੌਜਾਂ ਨਾਲ ਕਈ ਵਾਰ ਝੜਪਾਂ ਹੋਈਆਂ ਪਰ ਉਹ ਜੋਧਪੁਰ ਉੱਤੇ ਅਜੀਤ ਸਿੰਘ ਦਾ ਕਬਜ਼ਾ ਨਾ ਕਰਵਾ ਸਕੇ। ਫਰਵਰੀ, 1707 ਈ: ਵਿਚ ਔਰੰਗਜ਼ੇਬ ਦੀ ਮੌਤ ਸਮੇਂ ਅਜੀਤ ਸਿੰਘ ਦੀ ਉਮਰ 28 ਸਾਲ ਸੀ ਅਤੇ ਉਹ ਆਪਣੀ ਰਿਆਸਤ ਹਾਸਲ ਕਰਨ ਲਈ ਪਿੰਡ-ਪਿੰਡ ਭਟਕ ਰਿਹਾ ਸੀ। ਹੁਣ ਆਪਣੀ ਜੱਦੀ-ਪੁਸ਼ਤੀ ਰਾਜਧਾਨੀ ਜੋਧਪੁਰ ਉੱਤੇ ਕਬਜ਼ਾ ਕਰਨ ਦਾ ਸੁਨਹਿਰੀ ਮੌਕਾ ਸੀ। ਅਜੀਤ ਸਿੰਘ ਨੇ ਇਕਦਮ ਹਮਲਾ ਕਰਕੇ 12 ਮਾਰਚ, 1707 ਈ: ਨੂੰ ਜੋਧਪੁਰ ਉੱਤੇ ਕਬਜ਼ਾ ਕਰ ਲਿਆ। ਬੜੀਆਂ ਖੁਸ਼ੀਆਂ ਮਨਾਈਆਂ ਗਈਆਂ। ਅਜੀਤ ਸਿੰਘ ਨੇ 28 ਸਾਲ ਦੀ ਉਮਰ ਵਿਚ ਆਪਣੀ ਰਾਜਧਾਨੀ ਅਤੇ ਮਹਿਲਾਂ ਦੇ ਪਹਿਲੀ ਵਾਰ ਦਰਸ਼ਨ ਕੀਤੇ। ਕਿਲੇ ਦੇ ਕਿੰਗਰਿਆਂ ਨੂੰ ਉਸ ਨੇ ਆਪਣੇ ਦੁਸ਼ਾਲੇ ਨਾਲ ਝਾੜਿਆ ਅਤੇ ਮਹਿਲਾਂ ਨੂੰ ਗੰਗਾ ਜਲ ਅਤੇ ਤੁਲਸੀ-ਜਲ ਨਾਲ ਧੋਤਾ ਗਿਆ। ਅਜੀਤ ਸਿੰਘ ਨੇ ਛੇਤੀ-ਛੇਤੀ ਜੋਧਪੁਰ ਦੇ ਆਲੇ-ਦੁਆਲੇ ਦੇ ਇਲਾਕਿਆਂ ਉੱਤੇ ਵੀ ਕਬਜ਼ਾ ਕਰ ਲਿਆ।

ਇਸ ਸਮੇਂ ਔਰੰਗਜ਼ੇਬ ਦੇ ਪੁੱਤਰਾਂ, ਮੁਹੰਮਦ ਮੁਅੱਜ਼ਮ ਅਤੇ ਮੁਹੰਮਦ ਆਜ਼ਮ ਵਿਚ ਤਖ਼ਤ-ਨਸ਼ੀਨੀ ਦੀ ਜੰਗ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ। ਮੁਅੱਜ਼ਮ ਅਤੇ ਆਜ਼ਮ ਨੇ ਅਜੀਤ ਸਿੰਘ ਨੂੰ ਆਪਣੇ ਪੱਖ ਵਿਚ ਕਰਨ ਲਈ ਕਈ ਚਿੱਠੀਆਂ ਅਤੇ ਸੁਨੇਹੇ ਭੇਜੇ ਪਰ ਅਜੀਤ ਸਿੰਘ ਨੇ ਕਿਸੇ ਨੂੰ ਕੋਈ ਉੱਤਰ ਨਹੀਂ ਦਿੱਤਾ। ਉਸ ਨੇ 28 ਸਾਲਾਂ ਦੇ ਸੰਘਰਸ਼ ਪਿੱਛੋਂ ਆਪਣੀ ਰਾਜਧਾਨੀ ਅਤੇ ਆਪਣੇ ਰਾਜ-ਮਹਿਲਾਂ ਵਿਚ ਪਹਿਲੀ ਵਾਰ ਪ੍ਰਵੇਸ਼ ਕੀਤਾ ਸੀ। ਉਹ ਜੋਧਪੁਰ ਵਿਚ ਆਪਣੇ ਪੈਰ ਪੱਕੇ ਕਰਨ ਵਿਚ ਲੱਗਾ ਹੋਇਆ ਸੀ। ਇਸ ਚਾਅ ਅਤੇ ਹੁਲਾਸ ਦੇ ਸਮੇਂ ਉਹ ਆਪਣੀ ਰਾਜਧਾਨੀ ਤੋਂ ਬਾਹਰ ਕਿਵੇਂ ਜਾ ਸਕਦਾ ਸੀ? ਇਸ ਲਈ ਉਸ ਨੇ ਤਖ਼ਤ-ਨਸ਼ੀਨੀ ਦੀ ਜੰਗ ਵਿਚ ਬਿਲਕੁਲ ਹਿੱਸਾ ਨਹੀਂ ਲਿਆ ਅਤੇ ਜੋਧਪੁਰ ਹੀ ਟਿਕਿਆ ਰਿਹਾ।

ਬਹਾਦਰ ਸ਼ਾਹ ਜੰਗ ਜਿੱਤ ਗਿਆ। ਉਸ ਨੇ ਆਗਰੇ ਸ਼ਾਹੀ ਦਰਬਾਰ ਕੀਤਾ। ਇਸ ਦਰਬਾਰ ਵਿਚ ਹਾਜ਼ਰ ਹੋਣ ਲਈ ਅਜੀਤ ਸਿੰਘ ਨੂੰ ਹੁਕਮ ਭੇਜਿਆ ਗਿਆ ਪਰ ਅਜੀਤ ਸਿੰਘ ਸ਼ਾਹੀ ਦਰਬਾਰ ਵਿਚ ਹਾਜ਼ਰ ਨਹੀਂ ਹੋਇਆ। ਆਗਰੇ ਵਿਚ ਬਰਸਾਤ ਦੇ ਚਾਰ ਮਹੀਨੇ ਬਿਤਾ ਕੇ ਬਹਾਦਰ ਸ਼ਾਹ ਨੇ ਰਾਜਪੂਤਾਨੇ ਉੱਤੇ ਚੜ੍ਹਾਈ ਕੀਤੀ ਉਸ ਨੇ 10 ਜਨਵਰੀ, 1708 ਨੂੰ ਅੰਬੇਰ ਉੱਤੇ ਕਬਜ਼ਾ ਕਰ ਲਿਆ ਅਤੇ ਫੇਰ ਜੋਧਪੁਰ ਵੱਲ ਮੁਹਾਰਾਂ ਮੋੜ ਲਈਆਂ। ਹੁਣ ਅਜੀਤ ਸਿੰਘ ਨੂੰ ਫਿਕਰ ਹੋਇਆ। ਉਸ ਨੇ ਆਪਣੇ ਕੁਝ ਚੋਣਵੇਂ ਸਰਦਾਰ ਬਾਦਸ਼ਾਹ ਪਾਸ ਭੇਜੇ। ਬਾਦਸ਼ਾਹ ਨੇ ਅਜੀਤ ਸਿੰਘ ਨੂੰ ਸ਼ਾਹੀ ਦਰਬਾਰ ਵਿੱਚ ਹਾਜ਼ਰ ਹੋਣ ਲਈ ਹੁਕਮ ਭੇਜਿਆ ਅਤੇ 10 ਫਰਵਰੀ 1708 ਨੂੰ ਜੋਧਪੁਰ ਦੇ ਨੇੜੇ ਮੇੜਤਾ ਵਿੱਚ ਪਹੁੰਚ ਗਿਆ। ਇਸ ਅਸਥਾਨ 'ਤੇ 13 ਫਰਵਰੀ 1708 ਨੂੰ ਰਾਜਾ ਅਜੀਤ ਸਿੰਘ, ਬਹਾਦਰ ਸ਼ਾਹ ਦੇ ਦਰਬਾਰ ਵਿੱਚ ਪਹਿਲੀ ਵਾਰ ਹਾਜ਼ਰ ਹੋਇਆ। ਇਸ ਸਾਰੇ ਘਟਨਾ-ਚੱਕਰ ਤੋਂ ਇਹੀ ਸਿੱਧ ਹੁੰਦਾ ਹੈ ਕਿ ਰਾਜਾ ਅਜੀਤ ਸਿੰਘ, ਔਰੰਗਜੇਬ ਦੀ ਮੌਤ ਤੋਂ ਬਾਅਦ ਨਾ ਤਾਂ ਤਖਤ-ਨਸ਼ੀਨੀ ਦੀ ਜੰਗ ਵਿੱਚ ਸ਼ਾਮਿਲ ਹੋਇਆ, ਨਾ ਹੀ ਉਹ ਬਹਾਦਰ ਸ਼ਾਹ ਨੂੰ ਮਿਲਿਆ ਅਤੇ ਨਾ ਹੀ ਕਦੀ ਆਗਰੇ ਗਿਆ। ਇਸ ਸਾਰੇ ਸਮੇਂ ਦੌਰਾਨ ਉਹ ਜੋਧਪੁਰ ਵਿੱਚ ਰਹਿ ਕੇ ਨਵੀਂ-ਨਵੀਂ ਪ੍ਰਾਪਤ ਕੀਤੀ ਆਪਣੀ ਰਾਜਧਾਨੀ ਵਿੱਚ ਆਪਣੀ ਰਾਜ-ਵਿਵਸਥਾ ਨੂੰ

ਠੀਕ ਕਰਨ ਵਿੱਚ ਰੁੱਝਾ ਰਿਹਾ। ਇਸ ਲਈ ਆਗਰੇ ਵਿੱਚ ਉਸ ਦੇ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

ਅੰਬੇਰ (ਜੈਪੁਰ) ਦਾ ਰਾਜਾ ਜੈ ਸਿੰਘ ਤਖ਼ਤ-ਨਸ਼ੀਨੀ ਦੀ ਜੰਗ ਸਮੇਂ ਮੁਹੰਮਦ ਆਜ਼ਮ ਦੇ ਪੁੱਤਰ ਬੇਦਾਰ ਬਖ਼ਤ ਦੇ ਅਧੀਨ ਗੁਜਰਾਤ ਦਾ ਸ਼ਾਸਨ ਚਲਾ ਰਿਹਾ ਸੀ। ਇਸ ਲਈ ਉਸ ਨੂੰ ਮੁਹੰਮਦ ਆਜ਼ਮ ਦੇ ਪਾਸੇ ਹੀ ਲੜਨਾ ਪਿਆ। ਪਰ ਜਦੋਂ ਜਾਜੋਂ ਦੇ ਮੈਦਾਨ ਵਿੱਚ ਦੁਪਹਿਰ ਪਿੱਛੋਂ ਜੰਗ ਦਾ ਪਾਸਾ ਮੁਹੰਮਦ ਮੁਅੱਜ਼ਮ ਦੇ ਪੱਖ ਵਿੱਚ ਪਲਟ ਗਿਆ ਤਾਂ ਜੈ ਸਿੰਘ ਨੇ ਆਪਣਾ ਤੀਰ-ਕਮਾਨ ਹਾਥੀ ਦੇ ਹੌਦੇ ਵਿੱਚ ਰੱਖ ਦਿੱਤਾ, ਆਪਣਾ ਸਿਰ ਦੁਸ਼ਾਲੇ ਨਾਲ ਢੱਕ ਲਿਆ ਅਤੇ ਆਪਣੇ ਹਾਥੀ ਨੂੰ ਤੋਰ ਕੇ ਮੁਹੰਮਦ ਮੁਅੱਜ਼ਮ ਦੀਆਂ ਫ਼ੌਜਾਂ ਵਿੱਚ ਸ਼ਾਮਿਲ ਹੋ ਗਿਆ। ਮੁਹੰਮਦ ਮੁਅੱਜ਼ਮ ਬਹਾਦਰ ਸ਼ਾਹ ਨੂੰ ਜੈ ਸਿੰਘ ਦਾ ਇਹ ਕਿਰਦਾਰ ਪਸੰਦ ਨਹੀਂ ਸੀ। ਉਹ ਜੈ ਸਿੰਘ ਨਾਲ ਨਾਰਾਜ਼ ਸੀ। ਜੈ ਸਿੰਘ ਸ਼ਾਹੀ ਫ਼ੌਜਾਂ ਦੇ ਨਾਲ ਹੀ ਆਗਰੇ ਚਲਾ ਗਿਆ ਅਤੇ ਸ਼ਾਹੀ ਕੈਂਪ ਵਿੱਚ ਰਹਿ ਕੇ ਬਾਦਸ਼ਾਹ ਦੀ ਨਾਰਾਜ਼ਗੀ ਨੂੰ ਦੂਰ ਕਰਨ ਦੇ ਯਤਨ ਕਰਦਾ ਰਿਹਾ। ਉਹ ਬਹਾਦਰ ਸ਼ਾਹ ਅਤੇ ਗੁਰੂ ਗੋਬਿੰਦ ਸਿੰਘ ਜੀ ਵਾਂਗ ਬਰਸਾਤ ਦੇ ਚਾਰ ਮਹੀਨੇ ਆਗਰੇ ਹੀ ਟਿਕਿਆ ਰਿਹਾ। ਇਸ ਲਈ ਆਗਰੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਨਾਲ ਉਸ ਦੀ ਮੁਲਾਕਾਤ ਹੋਣੀ ਸੰਭਵ ਹੈ। ਜਿੱਥੋਂ ਤੱਕ ਰਾਜਾ ਅਜੀਤ ਸਿੰਘ ਦੀ ਦਸਮ ਪਾਤਸ਼ਾਹ ਨੂੰ ਮਿਲਣ ਦੀ ਗੱਲ ਹੈ, ਇਹ ਕਿਸੇ ਤਰ੍ਹਾਂ ਵੀ ਸੰਭਵ ਨਹੀਂ ਮੰਨੀ ਜਾ ਸਕਦੀ। ਮੁਗ਼ਲਾਂ ਨੂੰ ਧੀਆਂ ਦੇ ਡੋਲੇ ਨਾ ਦੇਣ ਦਾ ਉਪਦੇਸ਼ ਦਸਮ ਪਾਤਸ਼ਾਹ ਨੇ ਜੈ ਸਿੰਘ ਨੂੰ ਹੀ ਦਿੱਤਾ ਹੋਵੇਗਾ। ਇਸ ਉਪਦੇਸ਼ ਦੇ ਸਰਬ-ਪ੍ਰਥਮ ਪਾਤਰ ਅੰਬੇਰ (ਜੈਪੁਰ) ਦੇ ਕਛਵਾਹੇ ਰਾਜਪੂਤ ਹੀ ਸਨ, ਕਿਉਂਕਿ ਸਭ ਤੋਂ ਪਹਿਲਾਂ ਫਰਵਰੀ, 1562 ਈ. ਵਿੱਚ ਅੰਬੇਰ ਦੇ ਰਾਜਾ ਭਾਰ ਮੱਲ ਨੇ ਹੀ ਆਪਣੀ ਪੁੱਤਰੀ ਹਰਖਾ ਬਾਈ ਅਕਬਰ ਬਾਦਸ਼ਾਹ ਨਾਲ ਵਿਆਹੀ ਸੀ। ਇਤਿਹਾਸ ਵਿੱਚ ਅਕਬਰ ਦੀ ਇਸ ਪਹਿਲੀ ਰਾਜਪੂਤ ਰਾਣੀ ਦਾ ਨਾਂ ਮਰੀਅਮ ਜ਼ਮਾਨੀ ਵਜੋਂ ਲਿਖਿਆ ਮਿਲਦਾ ਹੈ। ਜਹਾਂਗੀਰ ਇਸੇ ਰਾਣੀ ਦਾ ਪੁੱਤਰ ਸੀ।

ਅੰਬੇਰਪਤੀ ਰਾਜਾ ਜੈ ਸਿੰਘ ਸਵਾਈ ਅਤੇ ਜੋਧਪੁਰ ਦੇ ਰਾਜਾ ਅਜੀਤ ਸਿੰਘ ਰਾਠੌਰ ਦਾ ਜ਼ਿਕਰ ਦਸਮ ਪਾਤਸ਼ਾਹ ਦੀ ਦੂਜੀ ਦੱਖਣ ਯਾਤਰਾ ਸਮੇਂ ਫੇਰ ਵੀ ਆਏਗਾ, ਜਿਸ ਦਾ ਅਸੀਂ ਪ੍ਰਸੰਗ ਅਨੁਸਾਰ ਵਰਨਣ ਕਰਾਂਗੇ।

• • •

## 132

# ਬਹਾਦਰ ਸ਼ਾਹ ਦੀ ਰਾਜਪੂਤਾਂ ਉੱਤੇ ਚੜ੍ਹਾਈ

ਗੁਰੂ ਗੋਬਿੰਦ ਸਿੰਘ ਜੀ ਨੇ ਆਗਰੇ ਵਿੱਚ ਬਰਸਾਤ ਦੇ ਚਾਰ ਮਹੀਨੇ ਬੜੇ ਸੁਖ ਨਾਲ ਬਤੀਤ ਕੀਤੇ। ਜੁਲਾਈ ਦੇ ਮਹੀਨੇ ਤੋਂ ਲੈ ਕੇ ਹੁਣ, 1707 ਈ. ਦਾ ਨਵੰਬਰ ਮਹੀਨਾ ਚੜ੍ਹ ਪਿਆ ਸੀ। ਦਸਮ ਪਾਤਸ਼ਾਹ ਨੇ ਤਕਰੀਬਨ ਦੋ ਸਾਲ ਪਹਿਲਾਂ ਜਿਹੜਾ ਸਫ਼ਰ ਅਨੰਦਪੁਰ ਸਾਹਿਬ ਤੋਂ ਸ਼ੁਰੂ ਕੀਤਾ ਸੀ, ਆਗਰਾ ਉਸ ਦਾ ਇਕ ਬਹੁਤ ਹੀ ਅਹਿਮ ਪੜਾਅ ਸੀ। ਹੁਣ ਇਸ ਪੜਾਅ ਤੋਂ ਅਗਲਾ ਸਫ਼ਰ ਸ਼ੁਰੂ ਹੋਣ ਵਾਲਾ ਸੀ।

ਆਗਰੇ ਦੇ ਲੰਮੇ ਕਿਆਮ ਦੌਰਾਨ ਕਈ ਮਹੱਤਵਪੂਰਨ ਘਟਨਾਵਾਂ ਵਾਪਰੀਆਂ। ਹਿੰਦੁਸਤਾਨ ਦੇ ਨਵੇਂ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਨਾਲ ਗੁਰੂ ਜੀ ਦੀਆਂ ਕਈ ਮੁਲਾਕਾਤਾਂ ਹੋਈਆਂ। ਮੁਗ਼ਲ ਦਰਬਾਰ ਦੇ ਕਈ ਅਮੀਰਾਂ-ਵਜ਼ੀਰਾਂ, ਕਾਜ਼ੀਆਂ ਅਤੇ ਮੌਲਵੀਆਂ ਨਾਲ ਵਾਰਤਾਲਾਪ ਹੋਏ। ਦਸਮ ਪਾਤਸ਼ਾਹ, ਬਾਦਸ਼ਾਹ ਨਾਲ ਮਿਲ ਕੇ ਸ਼ਿਕਾਰ ਖੇਡਣ ਵੀ ਜਾਂਦੇ ਰਹੇ। ਪੰਜਾਬ ਅਤੇ ਭਾਰਤ ਦੇ ਹੋਰ ਹਿੱਸਿਆਂ ਵਿੱਚੋਂ ਸਿੱਖ ਸੰਗਤਾਂ ਦਸਮ ਪਾਤਸ਼ਾਹ ਦੇ ਦਰਸ਼ਨ ਕਰਨ ਆਉਂਦੀਆਂ ਰਹੀਆਂ। ਗੁਰੂ-ਇਤਿਹਾਸ ਦੇ ਪੁਰਾਤਨ ਲਿਖਾਰੀ ਕਹਿੰਦੇ ਹਨ ਕਿ ਆਗਰੇ ਵਿੱਚ ਸ੍ਰੀ ਦਸਮੇਸ਼ ਜੀ ਨੇ ਏਨੇ ਪ੍ਰਕਾਰ ਦੀ ਲੀਲ੍ਹਾ ਵਰਤਾਈ ਅਤੇ ਐਨੇ ਕੌਤਕ ਕੀਤੇ ਕਿ ਉਨ੍ਹਾਂ ਸਾਰਿਆਂ ਦਾ ਵਰਨਣ ਕਰਨਾ ਮੁਸ਼ਕਿਲ ਹੈ-

ਲੀਲਾ ਅਨਿਕ ਅਨੇਕ ਬਿਧਿ
ਅਨਦਿਨ ਕਰਤ ਬਿਹਾਤ।
ਸਬ ਕਉਤਕ ਕੈਸੇ ਕਹੌਂ।
ਕਛੁ ਕਛੁ ਬਰਨਤ ਜਾਤ। -ਕਵੀ ਸੈਨਾਪਤਿ (ਸ੍ਰੀ ਗੁਰੁ ਸੋਭਾ)

ਭਾਈ ਸੁੱਖਾ ਸਿੰਘ ਨੇ 'ਗੁਰ ਬਿਲਾਸ' ਗ੍ਰੰਥ, ਦਸਮ ਪਾਤਸ਼ਾਹ ਦੇ ਆਗਰਾ-ਪ੍ਰਸਥਾਨ ਤੋਂ 90 ਸਾਲ ਬਾਅਦ 1797 ਈ. ਵਿੱਚ ਮੁਕੰਮਲ ਕੀਤਾ। ਉਹ ਲਿਖਦੇ ਹਨ ਕਿ 'ਆਗਰਾ ਸ਼ਹਿਰ ਨੇ ਪਿਛਲੇ ਸਮੇਂ ਵਿੱਚ ਕਈ ਉਤਰਾਅ-ਚੜ੍ਹਾਅ ਵੇਖੇ ਹਨ ਪਰ ਇਸ ਨਗਰ ਵਿੱਚ ਦਸਮ ਪਾਤਸ਼ਾਹ ਦੀ ਕੀਰਤੀ ਉਜਲੇ ਦੁੱਧ ਵਾਂਗ ਛਾਈ ਹੋਈ ਹੈ--

ਨਗਰ ਆਗਰੇ ਬੀਚ ਮੈ ਊਚ ਨੀਚ ਲਗਿ ਆਜ।
ਛੀਰ ਸਮਾਨ ਦਿਆਲ ਕੀ,
ਰਹੀ ਕੀਰਤਿ ਛਾਜਿ। -ਗੁਰ ਬਿਲਾਸ, ਅਧਿ. 26ਵਾਂ
(ਛੀਰ : ਦੁੱਧ।)

ਇਨ੍ਹਾਂ ਦਿਨਾਂ ਵਿੱਚ ਬਾਦਸ਼ਾਹ ਨਾਲ ਗੁਰੂ ਗੋਬਿੰਦ ਸਿੰਘ ਜੀ ਦਾ ਬੜਾ ਅਹਿਮ ਵਾਰਤਾਲਾਪ ਚੱਲ ਰਿਹਾ ਸੀ। ਜਾਜੋਂ ਵਿਖੇ ਹੋਈ ਤਖ਼ਤ ਨਸ਼ੀਨੀ ਦੀ ਜੰਗ ਤੋਂ ਪਹਿਲਾਂ ਬਹਾਦਰ ਸ਼ਾਹ ਨੇ ਗੁਰੂ ਜੀ ਨਾਲ ਕੁਝ ਵਾਅਦੇ ਕੀਤੇ ਸਨ। ਉਹ ਗੁਰੂ ਜੀ ਦੀ ਸਹਾਇਤਾ ਅਤੇ ਆਸ਼ੀਰਵਾਦ ਨਾਲ ਜੰਗ ਜਿੱਤ ਕੇ ਹਿੰਦੁਸਤਾਨ ਦਾ ਬਾਦਸ਼ਾਹ ਬਣ ਗਿਆ ਸੀ। ਗੁਰੂ ਜੀ ਹੁਣ ਬਾਦਸ਼ਾਹ ਨੂੰ ਉਹ ਵਾਅਦੇ ਪੂਰੇ ਕਰਨ ਲਈ ਕਹਿ ਰਹੇ ਸਨ। ਪਰ ਬਹਾਦਰ ਸ਼ਾਹ ਅਜੇ ਆਪਣੀ ਜਿੱਤ ਦੇ ਜਸ਼ਨ ਮਨਾਉਣ ਵਿੱਚ ਰੁੱਝਾ ਹੋਇਆ ਸੀ। ਇਸ ਤੋਂ ਇਲਾਵਾ ਆਪਣੀ ਮਰਜ਼ੀ ਅਤੇ ਤਸੱਲੀ ਅਨੁਸਾਰ ਰਾਜ-ਪ੍ਰਬੰਧ ਦੀ ਨਵੀਂ ਵਿਵਸਥਾ ਕਾਇਮ ਕਰਨ ਦਾ ਕੰਮ ਵੀ ਬੜਾ ਜਟਿਲ ਸੀ। ਇਸ ਲਈ ਬਾਦਸ਼ਾਹ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਅਜੇ ਮੈਨੂੰ ਆਪਣਾ ਰਾਜ ਪੱਕੇ ਪੈਰੀਂ ਕਰਨ ਲਈ ਕੁਝ ਸਮਾਂ ਦਿਓ। ਜਦੋਂ ਦੇਸ਼ ਵਿੱਚ ਮੇਰਾ ਦਬਦਬਾ ਚੰਗੀ ਤਰ੍ਹਾਂ ਬੈਠ ਜਾਵੇਗਾ ਤਾਂ ਮੈਂ ਆਪ ਨਾਲ ਕੀਤੇ ਵਾਅਦੇ ਪੂਰੇ ਕਰਾਂਗਾ। ਕੁਝ ਲਿਖਾਰੀਆਂ ਅਨੁਸਾਰ ਬਾਦਸ਼ਾਹ ਨੇ ਵਾਅਦੇ ਪੂਰੇ ਕਰਨ ਲਈ ਇਕ ਸਾਲ ਦਾ ਸਮਾਂ ਮੰਗਿਆ। ਗੁਰੂ ਜੀ ਚਾਹੁੰਦੇ ਸਨ ਕਿ ਹੋਰ ਵਾਅਦੇ ਤਾਂ ਭਾਵੇਂ ਕੁਝ ਸਮਾਂ ਠਹਿਰ ਕੇ ਅਮਲ ਵਿੱਚ ਲਿਆਂਦੇ ਜਾਣ ਪਰ ਸਾਡੀ ਅਨੰਦਪੁਰ ਵਾਪਸੀ ਲਈ ਸਾਜ਼ਗਾਰ ਹਾਲਾਤ ਪੈਦਾ ਕਰਨ ਦਾ ਪ੍ਰਬੰਧ ਤਾਂ ਛੇਤੀ ਹੋਣਾ ਚਾਹੀਦਾ ਹੈ। ਇਸ ਵਾਅਦੇ ਦੀ ਪੂਰਤੀ ਲਈ ਬਾਦਸ਼ਾਹ ਦਾ ਵਤੀਰਾ ਬੜਾ ਸਾਕਾਰਾਤਮਿਕ ਅਤੇ ਆਸ-ਭਰਪੂਰ ਸੀ। ਇਸੇ ਲਈ ਗੁਰੂ ਜੀ ਨੇ 2 ਅਕਤੂਬਰ, 1707 ਈ. ਨੂੰ ਧਉਲ ਅਤੇ

ਖਾਰੇ ਦੀ ਸੰਗਤ ਨੂੰ ਲਿਖੇ ਆਪਣੇ ਹੁਕਮਨਾਮਿਆਂ ਵਿੱਚ ਲਿਖਿਆ ਕਿ 'ਅਸੀਂ ਭੀ ਥੋੜਿਆਂ ਦਿਨਾਂ ਮੇ ਆਵਤੇ ਹੈਂ ਸਰਬਤਿ ਸੰਗਤਿ ਖਾਲਸੇ ਨੋ ਮੇਰਾ ਹੁਕਮ ਹੈ ਜੋ ਵਿਸੋਏ ਮੇਲ ਕਰਣਾ ਜਦ ਅਸੀਂ ਕਹਲੂਰ ਆਵਹ ਤਦ ਹਥਿਆਰ ਬੰਨ੍ਹਿ ਕੈ ਹਜੂਰ ਆਵਣਾ। (ਹੁਕਮਨਾਮੇ, ਡਾ. ਗੰਡਾ ਸਿੰਘ, ਪੰਨਾ. 189)

ਗੁਰੂ ਜੀ ਦਾ ਅਨੁਮਾਨ ਸੀ ਕਿ ਜੇ ਬਾਦਸ਼ਾਹ ਨੇ ਸੂਬੇਦਾਰ ਸਰਹਿੰਦ ਵਜ਼ੀਰ ਖਾਨ ਅਤੇ ਪਹਾੜੀ ਰਾਜਿਆਂ ਨੂੰ ਹੁਕਮ ਜਾਰੀ ਕਰਕੇ ਕੋਈ ਤਾੜਨਾ ਨਾ ਕੀਤੀ ਤਾਂ ਉਹ ਉਨ੍ਹਾਂ ਦੇ ਵਾਪਸ ਅਨੰਦਪੁਰ ਆਉਣ ਵਿੱਚ ਜ਼ਰੂਰ ਰੁਕਾਵਟਾਂ ਪਾਉਣਗੇ। ਇਸ ਲਈ ਗੁਰੂ ਜੀ ਨੇ ਕਿਸੇ ਛੋਟੀ-ਮੋਟੀ ਰੁਕਾਵਟ ਦਾ ਮੁਕਾਬਲਾ ਕਰਨ ਲਈ ਖਾਲਸੇ ਨੂੰ ਹਥਿਆਰਬੰਦ ਹੋ ਕੇ ਕਹਿਲੂਰ (ਅਨੰਦਪੁਰ) ਆਉਣ ਦੀ ਹਦਾਇਤ ਕੀਤੀ ਸੀ।

ਬਾਦਸ਼ਾਹ ਨਾਲ ਗਾਹੇ-ਬਗਾਹੇ ਗੁਰੂ ਜੀ ਦੀ ਇਹ ਗੱਲਬਾਤ ਚੱਲ ਹੀ ਰਹੀ ਸੀ ਕਿ ਉਸ ਨੂੰ ਇਕਦਮ ਰਾਜਪੂਤਾਨੇ ਉੱਤੇ ਚੜ੍ਹਾਈ ਕਰਨੀ ਪੈ ਗਈ। ਅੰਬੇਰ (ਜੈਪੁਰ) ਦੇ ਰਾਜੇ ਜੈ ਸਿੰਘ ਸਵਾਈ ਦੀ ਵਫ਼ਾਦਾਰੀ ਉੱਤੇ ਬਾਦਸ਼ਾਹ ਨੂੰ ਸ਼ੱਕ ਸੀ, ਕਿਉਂਕਿ ਉਹ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਪਹਿਲਾਂ ਮੁਹੰਮਦ ਆਜ਼ਮ ਦੇ ਨਾਲ ਸੀ ਪਰ ਜਦੋਂ ਜੰਗ ਦਾ ਪਲੜਾ ਮੁਹੰਮਦ ਮੁਅੱਜ਼ਮ (ਬਹਾਦਰ ਸ਼ਾਹ) ਦੇ ਪਾਸੇ ਝੁਕ ਗਿਆ ਤਾਂ ਉਹ ਆਪਣੀ ਫ਼ੌਜ ਨੂੰ ਨਾਲ ਲੈ ਕੇ ਮੁਅੱਜ਼ਮ ਦੇ ਪਾਸੇ ਆ ਗਿਆ। ਬਹਾਦਰ ਸ਼ਾਹ, ਜੈ ਸਿੰਘ ਨੂੰ ਹਟਾ ਕੇ ਉਸ ਦੇ ਛੋਟੇ ਭਰਾ ਵਿਜੈ ਸਿੰਘ ਨੂੰ ਅੰਬੇਰ ਦਾ ਰਾਜਾ ਬਣਾਉਣਾ ਚਾਹੁੰਦਾ ਸੀ, ਜੋ ਕਾਬਲ-ਪਿਸ਼ੌਰ ਤੋਂ ਹੀ ਉਸ ਦੇ ਲਸ਼ਕਰ ਵਿੱਚ ਉਸ ਦੇ ਨਾਲ ਆਇਆ ਸੀ। ਰਾਜਾ ਜੈ ਸਿੰਘ ਨੇ ਬਾਦਸ਼ਾਹ ਦੀ ਇਸ ਨਾਇਨਸਾਫ਼ੀ ਵਿਰੁੱਧ ਜੋਧਪੁਰ ਦੇ ਰਾਜਾ ਅਜੀਤ ਸਿੰਘ ਅਤੇ ਉਦੇਪੁਰ (ਚਿਤੌੜ) ਦੇ ਮਹਾਰਾਣਾ ਅਮਰ ਸਿੰਘ (ਦੂਜੇ) ਨਾਲ ਚਿੱਠੀ-ਪੱਤਰ ਕਰਨਾ ਸ਼ੁਰੂ ਕਰ ਦਿੱਤਾ। ਬਾਦਸ਼ਾਹ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੂੰ ਬੜੀ ਚਿੰਤਾ ਹੋਈ ਕਿ ਇਹ ਤਿੰਨੇ ਰਾਜੇ ਮਿਲ ਕੇ ਕੋਈ ਉਪੱਦਰ ਨਾ ਖੜ੍ਹਾ ਕਰ ਦੇਣ।

ਜੋਧਪੁਰ ਦੇ ਰਾਜਾ ਅਜੀਤ ਸਿੰਘ ਦੀ ਸਥਿਤੀ ਦਾ ਵਰਨਣ ਅਸੀਂ ਪਿਛਲੇ ਲੇਖ ਵਿੱਚ ਕੀਤਾ ਸੀ। ਮੁਗ਼ਲਸ਼ਾਹੀ ਵਿਧਾਨ ਅਨੁਸਾਰ ਇਸ ਸਮੇਂ ਉਹ ਬਾਦਸ਼ਾਹ ਦਾ ਬਾਗ਼ੀ ਸੀ। ਬਹਾਦਰ ਸ਼ਾਹ ਨੇ ਤਖ਼ਤ-ਨਸ਼ੀਨੀ ਦੀ ਜੰਗ ਤੋਂ ਪਹਿਲਾਂ ਉਸ ਨੂੰ ਆਪਣੀ ਮਦਦ ਲਈ ਬੁਲਾਇਆ ਸੀ। ਵਾਰ-ਵਾਰ ਸੁਨੇਹੇ ਅਤੇ ਫ਼ਰਮਾਨ ਭੇਜੇ। ਉਸ ਨੂੰ ਖ਼ੁਸ਼ ਕਰਨ ਲਈ ਖ਼ਿਲਅੱਤ (ਪੁਸ਼ਾਕ) ਅਤੇ ਨਿਸ਼ਾਨ ਵੀ ਭੇਜਿਆ ਅਤੇ ਉਸ ਨੂੰ ਕਈ ਹੋਰ ਸਹੂਲਤਾਂ ਅਤੇ ਅਧਿਕਾਰ ਦੇਣ ਦਾ ਵਾਅਦਾ ਵੀ ਕੀਤਾ ਪਰ ਅਜੀਤ ਸਿੰਘ ਨੇ ਬਾਦਸ਼ਾਹ ਦੇ ਕਿਸੇ ਸੁਨੇਹੇ ਜਾਂ ਫ਼ਰਮਾਨ ਦਾ ਉੱਤਰ ਨਹੀਂ ਦਿੱਤਾ, ਨਾ ਹੀ ਉਹ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਸ਼ਾਮਿਲ ਹੋਇਆ। ਇਸ ਗੱਲੋਂ ਉਹ ਵੀ ਸੱਚਾ ਸੀ। ਉਸ ਨੂੰ 28 ਸਾਲ ਦੀ ਉਮਰ ਵਿੱਚ ਆਪਣੀ ਰਾਜਧਾਨੀ ਜੋਧਪੁਰ ਵਿੱਚ ਪਹਿਲੀ ਵਾਰ ਪੈਰ ਪਾਉਣ ਦਾ ਮੌਕਾ ਮਿਲਿਆ ਸੀ। ਉਹ ਇਸ ਸਮੇਂ ਆਪਣੀ ਰਾਜਧਾਨੀ ਤੋਂ ਬਾਹਰ ਨਹੀਂ ਜਾਣਾ ਚਾਹੁੰਦਾ ਸੀ ਪਰ ਬਹਾਦਰ ਸ਼ਾਹ ਦੀ ਨਜ਼ਰ ਵਿੱਚ ਅਜੀਤ ਸਿੰਘ ਦਾ ਜੋਧਪੁਰ ਉੱਤੇ, ਬਾਦਸ਼ਾਹ ਦੀ ਆਗਿਆ ਤੋਂ ਬਿਨਾਂ ਕਬਜ਼ਾ ਕਰ ਲੈਣਾ, ਮੁਗ਼ਲ ਸਰਕਾਰ ਵਿਰੁੱਧ ਕਾਰਵਾਈ ਸੀ। ਇਸ ਲਈ ਬਹਾਦਰ ਸ਼ਾਹ ਨੇ ਸੋਚਿਆ ਕਿ ਇਨ੍ਹਾਂ ਦੋਹਾਂ ਰਾਜਪੂਤ ਰਾਜਿਆਂ ਵਿਰੁੱਧ ਕਾਰਵਾਈ ਕਰਨੀ ਜ਼ਰੂਰੀ ਹੈ। ਅਜਿਹਾ ਨਾ ਹੋਵੇ ਕਿ ਹੌਲ਼ੀ-ਹੌਲ਼ੀ ਸਾਰਾ ਰਾਜਪੂਤਾਨਾ ਮੁਗ਼ਲ ਸਰਕਾਰ ਦੇ ਹੱਥੋਂ ਨਿਕਲ ਜਾਵੇ।

ਬਹਾਦਰ ਸ਼ਾਹ ਨੇ ਅੰਬੇਰ ਅਤੇ ਜੋਧਪੁਰ ਉੱਤੇ ਚੜ੍ਹਾਈ ਕਰਨ ਦੀ ਤਿਆਰੀ ਸ਼ੁਰੂ ਕੀਤੀ ਤਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਨਾਲ ਚੱਲਣ ਲਈ ਆਖਿਆ। ਕਵੀ ਸੈਨਾਪਤਿ ਲਿਖਦੇ ਹਨ, ਉਸ ਵੇਲੇ ਬਾਦਸ਼ਾਹ ਦਾ ਧਿਆਨ ਰਾਜਪੂਤਾਂ ਉੱਤੇ ਲੱਗਾ ਹੋਇਆ ਸੀ। ਉਸ ਨੇ ਉਨ੍ਹਾਂ ਉੱਤੇ ਚੜ੍ਹਾਈ ਕਰ ਦਿੱਤੀ।

ਰਾਜਪੂਤਨ ਪੈ ਅਤਿ ਧੁਨਿ ਲਾਏ।
ਸ਼ਾਹ ਬਹਾਦਰ ਉੱਤੈ ਸਿਧਾਏ। -ਸ੍ਰੀ ਗੁਰੂ ਸੋਭਾ (1711 ਈ.)

ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਸੁਨੇਹਾ ਭੇਜਿਆ ਕਿ ਅਸੀਂ ਰਾਜਪੂਤਾਂ ਉੱਤੇ ਚੜ੍ਹਾਈ ਕਰਨ ਲੱਗੇ ਹਾਂ, ਤੁਸੀਂ ਵੀ ਸਾਡੇ ਨਾਲ ਚੱਲੋ—

ਸ਼ਾਹ ਬਹਾਦਰ ਭਾਖਿ ਪਠਾਯੋ।
ਰਜਪੂਤਨ ਪਰ ਚਾਹਤਿ ਜਾਯੋ।
ਆਪ ਕ੍ਰਿਪਾ ਕਰਿ ਸੰਗ ਚਲੀਜੈ।
ਦੇਸ਼ ਬਿਦੇਸਨ ਦਰਸ਼ਨ ਕੀਜੈ। -ਸੂਰਜ ਪ੍ਰਕਾਸ਼, ਐਨ 2, ਅੰਸੂ 1 (1843 ਈ.)

ਬਾਦਸ਼ਾਹ ਨਾਲ ਗੁਰੂ ਜੀ ਦੀ ਗੱਲਬਾਤ ਅਜੇ ਵਿੱਚ-ਵਿਚਾਲੇ ਸੀ। ਇਸ ਲਈ ਗੁਰੂ ਜੀ ਨੇ ਬਾਦਸ਼ਾਹ ਨਾਲ ਰਾਜਪੂਤਾਨੇ ਵੱਲ ਜਾਣਾ ਪ੍ਰਵਾਨ ਕਰ ਲਿਆ। ਸੋਚਿਆ, ਬਾਦਸ਼ਾਹ ਨਾਲ ਤੁਰਦੇ ਜਾਵਾਂਗੇ, ਨਾਲੇ ਗੱਲਬਾਤ ਕਰਦੇ ਜਾਵਾਂਗੇ।

• • •

# 133

## ਦਸਮ ਪਾਤਸ਼ਾਹ ਦਾ ਆਗਰੇ ਤੋਂ ਪ੍ਰਸਥਾਨ

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਆਗਰੇ ਨਿਵਾਸ ਕਰਦੇ ਸਨ ਤਾਂ ਨਵੇਂ ਬਾਦਸ਼ਾਹ ਬਹਾਦਰ ਸ਼ਾਹ ਨਾਲ ਉਨ੍ਹਾਂ ਦਾ ਬਹੁਤ ਹੀ ਦੋਸਤਾਨਾ ਮੇਲ-ਜੋਲ ਸੀ। ਗੁਰੂ-ਇਤਿਹਾਸ ਦੇ ਪੁਰਾਤਨ ਗ੍ਰੰਥਕਾਰ ਲਿਖਦੇ ਹਨ ਕਿ ਬਾਦਸ਼ਾਹ ਸਮੇਂ-ਸਮੇਂ ਗੁਰੂ ਜੀ ਨੂੰ ਪਿਆਰ ਸਤਿਕਾਰ ਵਜੋਂ ਰਸਦਾਂ ਅਤੇ ਮੇਵਿਆਂ ਦੀਆਂ ਡਾਲੀਆਂ ਭੇਜਦਾ ਰਹਿੰਦਾ ਸੀ। 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' ਵਿੱਚ ਤਾਂ ਭਾਈ ਕੋਇਰ ਸਿੰਘ ਇਹ ਵੀ ਲਿਖਦੇ ਹਨ ਕਿ ਬਾਦਸ਼ਾਹ ਗੁਰੂ ਜੀ ਨੂੰ ਮੇਵਿਆਂ ਤੋਂ ਬਿਨਾਂ ਅਸਤਰ-ਵਸਤਰ ਅਤੇ ਕੀਮਤੀ ਹੀਰੇ-ਮੋਤੀ ਵੀ ਭੇਜਿਆ ਕਰਦਾ ਸੀ। ਜਦੋਂ ਆਪਸ ਵਿੱਚ ਮਿੱਤਰਚਾਰੀ ਦਾ ਮਾਹੌਲ ਹੋਵੇ ਤਾਂ ਇਸ ਤਰ੍ਹਾਂ ਦਾ ਆਦਾਨ-ਪ੍ਰਦਾਨ ਸੁਭਾਵਿਕ ਜਿਹੀ ਗੱਲ ਹੋ ਜਾਂਦੀ ਹੈ। ਭਾਈ ਕੋਇਰ ਸਿੰਘ ਦੇ ਸ਼ਬਦ ਹਨ—

ਅਤ੍ਰ ਪੁਨਿ ਹੀਰ ਸੁ ਚੀਰ ਜਰ ਸੋ ਜਰੇ
ਦੇਤ ਮਹਾਰਾਜ ਕੋ ਬਿਨ ਅਕੂਆ।
ਭੋਜ ਪੁਨਿ ਮੇਵ ਕੀ ਅਨਿਕ ਡਾਲੀਆ
ਪਠਤ ਹਜੂਰ ਮੈ ਪ੍ਰੇਮ ਚੂਆ॥111॥ -ਅਧਿ ਵੀਹਵਾਂ

(ਅਤ੍ਰ : ਅਸਤਰ, ਹੀਰ : ਹੀਰੇ, ਚੀਰ : ਵਸਤਰ/ਕੱਪੜੇ, ਜਰ ਸੋ ਜਰੇ : ਸੋਨੇ ਦੀਆਂ ਤਾਰਾਂ ਨਾਲ ਜੜੇ ਹੋਏ, ਅਕੂਆ : ਬਿਨਾਂ ਬੋਲੇ/ਚੁੱਪ ਚਾਪ, ਭੋਜ : ਭੋਜਨ, ਮਵ : ਮੇਵੇ, ਪਠਤ : ਭੇਜਦਾ ਸੀ)

ਭਾਵ ਬਾਦਸ਼ਾਹ ਗੁਰੂ ਜੀ ਨੂੰ ਪ੍ਰੇਮ ਸਹਿਤ ਬਿਨਾਂ ਕੁਝ ਕਹੇ-ਕਹਾਏ ਭਾਂਤ-ਭਾਂਤ ਦੀਆਂ ਸੁਗਾਤਾਂ ਭੇਜਦਾ ਰਹਿੰਦਾ ਸੀ। ਭਾਈ ਸੁੱਖਾ ਸਿੰਘ ਆਪਣੀ ਰਚਨਾ 'ਗੁਰ ਬਿਲਾਸ' ਵਿੱਚ ਸੂਚਨਾ ਦਿੰਦੇ ਹਨ ਕਿ ਇਕ ਦਿਨ ਬਾਦਸ਼ਾਹ ਦੇ ਨੌਕਰਾਂ ਨੇ ਗੁਰੂ ਜੀ ਨੂੰ ਮੇਵਿਆਂ ਦੀਆਂ ਡਾਲੀਆਂ ਭੇਟ ਕੀਤੀਆਂ ਅਤੇ ਫੇਰ ਗੁਰੂ ਜੀ ਦੇ ਚਰਨਾਂ ਵਿੱਚ ਬੈਠ ਕੇ ਅਰਜ਼ ਕੀਤੀ : ਬਾਦਸ਼ਾਹ ਰਾਜਪੂਤਾਂ ਉੱਤੇ ਚੜ੍ਹਾਈ ਕਰ ਰਿਹਾ ਹੈ, ਕਿਰਪਾ ਕਰਕੇ ਤੁਸੀਂ ਵੀ ਨਾਲ ਚਲੋ ਤਾਂ ਬਾਦਸ਼ਾਹ ਨੂੰ ਬਹੁਤ ਖ਼ੁਸ਼ੀ ਹੋਵੇਗੀ।

ਭਰ ਮੇਵਾ ਕੀ ਡਾਲੀਆਂ
ਲੈ ਆਵਤ ਭ੍ਰਿਤ ਸਾਹਿ।
ਪੁਨ ਪਾਛੈ ਤਿਨ ਯੌ ਕਹੀ
ਚਰਨ ਕਮਲ ਕੇ ਪਾਹਿ।
ਰਜਪੂਤਨ ਪੈ ਸਾਹ ਜੂ
ਚਢਿਓ ਚਹਤ ਧੁਨ ਲਾਇ।
ਕ੍ਰਿਪਾਸਿੰਧ ਕੋ ਸਾਥ ਹੀ
ਪਿਲਨ ਹੋਗ ਸੁਖ ਪਾਇ। -ਅਧਿ. ਛੱਬੀਵਾਂ

(ਭ੍ਰਿਤ : ਨੌਕਰ, ਪਿਲਨ ਹੋਗ : ਚਲਣਾ ਹੋਵੇਗਾ)

ਪਿਛਲੇ ਲੇਖ ਵਿੱਚ ਅਸੀਂ ਦਸਮ ਪਾਤਸ਼ਾਹ ਦੇ ਦੋ ਹੁਕਮਨਾਮਿਆਂ ਦਾ ਹਵਾਲਾ ਦੇ ਕੇ ਲਿਖਿਆ ਸੀ ਕਿ ਗੁਰੂ ਜੀ ਆਗਰੇ ਤੋਂ ਛੇਤੀ ਹੀ ਅਨੰਦਪੁਰ ਸਾਹਿਬ ਨੂੰ ਪਰਤ ਜਾਣਾ ਚਾਹੁੰਦੇ ਸਨ ਪਰ ਬਾਦਸ਼ਾਹ ਨਾਲ ਇਸ ਸਮੇਂ ਉਨ੍ਹਾਂ ਦਾ ਬਹੁਤ ਹੀ ਮਹੱਤਵਪੂਰਨ ਵਾਰਤਾਲਾਪ ਚੱਲ ਰਿਹਾ ਸੀ। ਜੋ ਅਜੇ ਤੱਕ ਸਿੱਟੇ 'ਤੇ ਨਹੀਂ ਸੀ ਪਹੁੰਚਿਆ। ਇਸ ਲਈ ਗੁਰੂ ਜੀ ਨੇ ਇਸ ਵਾਰਤਾਲਾਪ ਨੂੰ ਨੇਪਰੇ ਚਾੜ੍ਹਨ ਲਈ ਬਾਦਸ਼ਾਹ ਨਾਲ ਜਾਣਾ ਪ੍ਰਵਾਨ ਕਰ ਲਿਆ।

ਪੁਰਾਤਨ ਗ੍ਰੰਥਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਦਸਹਿਰੇ ਦਾ ਤਿਉਹਾਰ ਆਗਰੇ ਵਿੱਚ ਮਨਾਇਆ। ਦਸਮ ਪਾਤਸ਼ਾਹ ਨੇ ਜਿਵੇਂ ਹੋਲੀ ਦੇ ਤਿਉਹਾਰ ਨੂੰ ਖਾਲਸਈ ਰੂਪ ਦਿੱਤਾ ਸੀ, ਇਸੇ ਤਰ੍ਹਾਂ ਉਹ ਦਸਹਿਰਾ ਵੀ ਆਪਣੇ ਹੀ ਢੰਗ ਨਾਲ

ਮਨਾਉਂਦੇ ਸਨ। ਇਸ ਦਿਨ ਸ਼ਸਤਰਾਂ ਦੀ ਪੂਜਾ ਕੀਤੀ ਜਾਂਦੀ ਸੀ। ਸ਼ਸਤਰ ਗੁਰੂ ਜੀ ਨੂੰ ਬਹੁਤ ਹੀ ਪਿਆਰੇ ਸਨ। ਆਪਣੀ ਬਾਣੀ ਵਿੱਚ ਉਹ ਫ਼ਰਮਾਉਂਦੇ ਹਨ :

ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ॥
ਸੈਫ ਸਰੋਹੀ ਸੈਹਥੀ ਯਹੈ ਹਮਾਰੇ ਪੀਰ॥ -ਸ਼ਸਤ੍ਰ ਨਾਮ ਮਾਲਾ

ਸਿੱਖ ਹਿਸਟਰੀ ਰਿਸਰਚ ਸਕਾਲਰ ਸ. ਰਣਧੀਰ ਸਿੰਘ ਲਿਖਦੇ ਹਨ, '23 ਅੱਸੂ ਸੁਦੀ 10 (24 ਅਕਤੂਬਰ 1707 ਈ.) ਬੁੱਧਵਾਰ ਤੱਕ ਨਉਰਾਤਿਆਂ ਵਿੱਚ ਸ਼ਸਤ੍ਰ-ਪੂਜਾ (ਸਫਾਈ ਤੇ ਧੂਪ ਆਦਿ) ਹੁੰਦੀ ਰਹੀ। (ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ, ਪੰਨਾ 103)

ਇਸ ਉਪਰੰਤ ਗੁਰੂ ਜੀ ਨੇ ਬਾਦਸ਼ਾਹ ਨੂੰ ਕਿਹਾ ਕਿ ਤੁਸੀਂ ਆਪਣਾ ਲਸ਼ਕਰ ਲੈ ਕੇ ਅੱਗੇ ਚਲੋ। ਅਸੀਂ ਤੁਹਾਥੋਂ ਬਾਅਦ ਆਗਰੇ ਤੋਂ ਤੁਰਾਂਗੇ। ਤੁਹਾਡੇ ਨਾਲ ਸਾਡਾ ਮੇਲ ਅੱਗੇ ਜਾ ਕੇ ਹੋਵੇਗਾ। ਭਾਈ ਸੰਤੋਖ ਸਿੰਘ ਅਨੁਸਾਰ ਗੁਰੂ ਜੀ ਨੇ ਬਾਦਸ਼ਾਹ ਨੂੰ ਕਿਹਾ—

ਹਮਰੋ ਮੇਲ ਹੋਹਿ ਅਗਵਾਈ।
ਆਪ ਚਢਹੁ ਲੇ ਦਲ ਸਮੁਦਾਈ। -ਸੂਰਜ ਪ੍ਰਕਾਸ਼

ਇਸ ਦਾ ਕਾਰਨ ਇਹ ਸੀ ਕਿ ਬਾਦਸ਼ਾਹ ਨੇ ਤਾਂ ਜੈਪੁਰ (ਅੰਬੇਰ) ਅਤੇ ਜੋਧਪੁਰ ਉੱਤੇ ਹਮਲਾ ਕਰਨਾ ਸੀ ਪਰ ਗੁਰੂ ਜੀ ਦਾ ਇਸ ਹਮਲੇ ਵਿੱਚ ਕੋਈ ਹਿੱਸਾ ਨਹੀਂ ਸੀ। ਉਹ ਤਾਂ ਕੇਵਲ ਆਪਣੀ ਗੱਲਬਾਤ ਨੂੰ ਨੇਪਰੇ ਚਾੜ੍ਹਨ ਲਈ ਬਾਦਸ਼ਾਹ ਦਾ ਸਾਥ ਦੇ ਰਹੇ ਸਨ। ਰਾਜਪੂਤਾਂ ਉੱਤੇ ਹਮਲਾ ਕਰਨ ਵਿੱਚ ਗੁਰੂ ਜੀ ਦੀ ਕੋਈ ਭੂਮਿਕਾ ਨਹੀਂ ਸੀ। ਇਹੀ ਕਾਰਨ ਹੈ ਕਿ ਆਪਣੀ ਦੂਸਰੀ ਦੱਖਣ ਯਾਤਰਾ ਵਿੱਚ ਗੁਰੂ ਜੀ ਬਾਦਸ਼ਾਹ ਬਹਾਦਰ ਸ਼ਾਹ ਦੇ ਬਿਲਕੁਲ ਨਾਲ, ਘੱਟ-ਵੱਧ ਹੀ ਰਹੇ। ਉਹ ਹਮੇਸ਼ਾ ਜਾਂ ਤਾਂ ਸ਼ਾਹੀ ਲਸ਼ਕਰ ਦੇ ਮਗਰ ਚਲਦੇ ਸਨ ਜਾਂ ਮੋਹਰੇ। ਕਈ ਵਾਰ ਬਾਦਸ਼ਾਹ ਗੁਰੂ ਜੀ ਨੂੰ ਉਚੇਚਾ ਸੁਨੇਹਾ ਭੇਜ ਕੇ ਕਹਿੰਦਾ-ਗੁਰੂ ਜੀ, ਤੁਸੀਂ ਕਾਫ਼ੀ ਸਮੇਂ ਤੋਂ ਸਾਡੇ ਨਾਲੋਂ ਵੱਖ ਹੋਏ ਹੋਏ ਹੋ। ਕ੍ਰਿਪਾ ਕਰਕੇ ਅਗਲੇ ਪੜਾਅ 'ਤੇ ਸਾਡੇ ਪਾਸ ਆ ਜਾਓ। ਉਸ ਨੂੰ ਖਦਸ਼ਾ ਰਹਿੰਦਾ ਸੀ ਕਿ ਗੁਰੂ ਜੀ ਕਿਤੇ ਪਿੱਛੇ ਪੰਜਾਬ ਨੂੰ ਨਾ ਮੁੜ ਜਾਣ।

ਫਾਰਸੀ ਤਾਰੀਖਾਂ 'ਬਹਾਦਰ ਸ਼ਾਹ ਨਾਮਾ' (ਦਾਨਿਸ਼ਮੰਦ ਖਾਨ) ਅਤੇ 'ਤਜ਼ਕਰਾਤ—ਉਸ-ਸਲਾਤੀਨ-ਏ-ਚੁਗਤਈਆ' (ਕਾਮਵਰ ਖਾਨ) ਅਨੁਸਾਰ ਬਹਾਦਰ ਸ਼ਾਹ ਨੇ ਦਹਰ-ਆਰਾ ਬਾਗ ਆਗਰੇ ਤੋਂ 12 ਨਵੰਬਰ, 1707 ਨੂੰ ਰਾਜਪੂਤਾਨੇ ਵੱਲ ਕੂਚ ਕੀਤਾ। ਇਸ ਤੋਂ ਕੁਝ ਦਿਨ ਬਾਅਦ ਗੁਰੂ ਗੋਬਿੰਦ ਸਿੰਘ ਵੀ ਆਗਰੇ ਤੋਂ ਸ਼ਾਹੀ ਲਸ਼ਕਰ ਦੇ ਪਿੱਛੇ ਰਾਜਪੂਤਾਨੇ ਵੱਲ ਚੱਲ ਪਏ। ਇਹ ਦਸਮ ਪਾਤਸ਼ਾਹ ਦੀ ਦੂਸਰੀ ਦੱਖਣ ਯਾਤਰਾ ਸੀ, ਜਿਸ ਦਾ ਅਰੰਭ ਆਗਰੇ ਤੋਂ ਹੋਇਆ। ਸ੍ਰੀ ਦਸਮੇਸ਼ ਜੀ ਦੀ ਪਹਿਲੀ ਦੱਖਣ ਯਾਤਰਾ ਦਾ ਅਰੰਭ 30 ਅਕਤੂਬਰ, 1706 ਨੂੰ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ ਹੋਇਆ ਸੀ। ਦਸਮ ਪਾਤਸ਼ਾਹ ਦੇ ਆਗਰੇ ਤੋਂ ਪ੍ਰਸਥਾਨ ਕਰਨ ਬਾਰੇ ਗੁਰੂ-ਇਤਿਹਾਸ ਦੇ ਪੁਰਾਣੇ ਗ੍ਰੰਥ ਇਸ ਤਰ੍ਹਾਂ ਗਵਾਹੀ ਦਿੰਦੇ ਹਨ।

'ਗੁਰ ਬਿਲਾਸ' (1797 ਈ.) ਵਿੱਚ ਭਾਈ ਸੁੱਖਾ ਸਿੰਘ ਦੱਸਦੇ ਹਨ ਕਿ ਗੁਰੂ ਜੀ ਨੇ ਬਰਸਾਤ ਦੇ ਚਾਰ ਮਹੀਨੇ ਆਗਰੇ ਵਿੱਚ ਬਿਤਾ ਕੇ ਬਾਦਸ਼ਾਹ ਨਾਲ ਦੱਖਣ ਵੱਲ ਕੂਚ ਕੀਤਾ:

ਚਾਰ ਮਾਸ ਬਰਸਾਤ ਇਮ ਆਗਰ ਮਧਿ ਬਿਤਾਇ।
ਬਹੁਰਿ ਪ੍ਰਭੂ ਸੰਗ ਸਾਹਿ ਕੇ ਦਛਨ ਚੜ੍ਹਗ ਸੁ ਧਾਇ। -ਅਧਿ. ਛੱਬੀਵਾਂ

'ਗੁਰ ਬਿਲਾਸ ਪਾਤਸ਼ਾਹੀ ਦਸਵੀਂ' (1751 ਈ.) ਵਿੱਚ ਭਾਈ ਕੋਇਰ ਸਿੰਘ ਲਿਖਦੇ ਹਨ-ਦਸਮ ਪਾਤਸ਼ਾਹ ਬਾਦਸ਼ਾਹ ਦੇ ਨਾਲ ਰਾਜਪੂਤਾਂ ਦੇ ਦੇਸ਼ ਵੱਲ ਗਏ। ਉਨ੍ਹਾਂ ਨੇ ਬਾਦਸ਼ਾਹ ਦੇ ਪਿੱਛੇ ਆਗਰੇ ਤੋਂ ਇਕ ਜੋਜਨ ਦੂਰ (ਭਾਵ ਚਾਰ ਮੀਲ ਦੇ ਫਾਸਲੇ 'ਤੇ) ਜਾ ਕੇ ਇਕ ਸਥਾਨ 'ਤੇ ਉਤਾਰਾ ਕੀਤਾ :

ਸਾਹ ਬਹਾਦਰ ਸਹਿਤ ਸੁ ਜਾਹੀ।
ਰਾਜਪੂਤ ਦੇਸਨ ਅਧਿਕਾਈ।
ਜੋਜਨ ਕੀ ਪਰੈ ਭੇਦ ਬੀਚਾਰੀ।
ਉਤਰੈਂ ਸਾਹਜ ਕੇ ਅਨੁਸਾਰੀ। —ਅਧਿ. ਵੀਹਵਾਂ
(ਸਾਹਜ : ਬਾਦਸ਼ਾਹ ਬਹਾਦਰ ਸ਼ਾਹ)

ਦਸਮ ਪਾਤਸ਼ਾਹ ਜੀ ਦੇ ਜੋਤੀ ਜੋਤ ਸਮਾਉਣ ਤੋਂ ਤਿੰਨ ਸਾਲ ਬਾਅਦ 1711 ਈ. ਵਿੱਚ ਮੁਕੰਮਲ ਹੋਈ ਪੋਥੀ 'ਸ੍ਰੀ

ਗੁਰ ਸੋਭਾ' ਵਿੱਚ ਕਵੀ ਸੈਨਾਪਤਿ ਉਸ ਅਸਥਾਨ ਦਾ ਨਾਂ ਦੱਸਦੇ ਹਨ, ਜਿਥੇ ਗੁਰ ਜੀ ਨੇ ਆਗਰੇ ਦੇ ਇਕ ਬਾਗ ਤੋਂ ਪ੍ਰਸਥਾਨ ਕਰਕੇ ਪਹਿਲਾ ਪੜਾਅ ਕੀਤਾ—

ਬਾਗ ਛੋਰਿ ਪ੍ਰਭੁ ਜੀ ਤਬੈ ਗਉਨ ਤਹਾਂ ਤੇ ਕੀਨ।
ਐਤਬਾਰ ਪੁਰ ਆਨ ਕੈ ਧਾਮ ਤਾਲ ਪਰ ਦੀਨ। —ਅਧਿ ਸੋਲ੍ਵਾਂ

'ਗੁਰੂ ਕੀਆ ਸਾਖੀਆਂ' (1790 ਈ.) ਵਿੱਚ ਭਾਈ ਸਵਰੂਪ ਸਿੰਘ ਕੌਸ਼ਿਸ਼ ਵੀ ਇਹੀ ਸੂਚਨਾ ਦਿੰਦੇ ਹੋਏ ਲਿਖਦੇ ਹਨ 'ਸਤਿਗੁਰਾਂ ਆਗਰੇ ਸੇ ਬਾਦਸ਼ਾਹ ਕੇ ਗੈਲ ਜਾਨੇ ਕਾ ਮਨ ਬਨਾਇ ਲਿਆ।.... ਗੁਰੂ ਜੀ ਆਗਰੇ ਸੇ ਚਲ ਇਤਮਾਦਪੁਰ ਏਕ ਤਾਲ ਕੇ ਕਿਨਾਰੇ ਜਾਇ ਡੇਰਾ ਕੀਆ। (ਸਾਖੀ : 105ਵੀਂ)

ਕੁਝ ਲਿਖਾਰੀ ਇਸ ਅਸਥਾਨ ਦਾ ਨਾਂ ਇਤਬਾਰਪੁਰ ਅਤੇ ਕੁਝ ਏਤਮਾਦਪੁਰ ਲਿਖਦੇ ਹਨ। ਦੂਸਰਾ ਨਾਂ ਸਹੀ ਹੈ। ਏਤਮਾਦਪੁਰ ਵਿੱਚ ਦਸਮ ਪਾਤਸ਼ਾਹ ਨੇ ਇਕ ਤਲਾਅ ਦੇ ਕਿਨਾਰੇ ਡੇਰਾ ਕੀਤਾ। ਇਹ ਅਸਥਾਨ ਆਗਰੇ ਤੋਂ 18 ਕਿਲੋਮੀਟਰ ਦੇ ਫਾਸਲੇ 'ਤੇ ਹੈ। ਇਸ ਲੇਖਕ ਨੂੰ 15 ਅਕਤੂਬਰ, 2007 ਨੂੰ ਆਗਰਾ ਸ਼ਹਿਰ ਤੋਂ ਇਸ ਅਸਥਾਨ 'ਤੇ ਜਾਣ ਦਾ ਮੌਕਾ ਮਿਲਿਆ। ਇਹ ਤਲਾਬ ਕਸਬਾ ਏਤਮਾਦਪੁਰ ਤੋਂ ਕੁਝ ਉਰੇ ਸੜਕ ਦੇ ਖੱਬੇ ਪਾਸੇ ਕਈ ਏਕੜਾਂ ਵਿੱਚ ਫੈਲਿਆ ਹੋਇਆ ਹੈ। ਤਲਾਬ ਦੇ ਵਿਚਾਲੇ ਨੀਮ ਗੁਲਾਬੀ ਪੱਥਰ ਦੀ ਇਕ ਛੋਟੀ ਜਿਹੀ ਇਮਾਰਤ ਬਣੀ ਹੋਈ ਹੈ। ਉਸ ਵੇਲੇ ਤਲਾਬ ਵਿੱਚ ਪਾਣੀ ਨਹੀਂ ਸੀ, ਸੁੱਕਾ ਪਿਆ ਸੀ। ਲੂਸੀ ਪੈੱਕ (Lucy Peck) ਆਪਣੀ ਪੁਸਤਕ 'ਆਗਰਾ : ਦੀ ਆਰਕੀਟੈਕਚਰਲ ਹੈਰੀਟੇਜ' (Agra : The Architectural Heritage, Roli Books Pvt. Ltd. New Delhi, 2008) ਵਿੱਚ ਇਸ ਤਲਾਬ ਬਾਰੇ ਇਹ ਜਾਣਕਾਰੀ ਦਿੰਦੀ ਹੈ, "ਇਲਾਕੇ ਦੇ ਲੋਕ ਇਸ ਤਲਾਅ ਨੂੰ 'ਬੁੜ੍ਹੀਆ ਕਾ ਤਾਲ' ਕਹਿੰਦੇ ਹਨ। ਤਲਾਅ ਵਿੱਚ ਬਣੀਆਂ ਇਮਾਰਤਾਂ ਅਸਲ ਵਿੱਚ ਜਲ ਮਹਿਲ ਅਤੇ ਏਤਮਾਦ ਖਾਨ ਦਾ ਮਕਬਰਾ ਹਨ ਜੋ ਇਕ ਪੁਲ ਦੁਆਰਾ ਜੁੜੀਆਂ ਹੋਈਆਂ ਹਨ। ਏਤਮਾਦ ਖਾਨ ਇਕ ਮੁਗਲ ਅਮੀਰ ਸੀ ਜੋ ਤਕਰੀਬਨ 1578 ਈ. ਵਿੱਚ ਸੁਰਗਵਾਸ ਹੋਇਆ। ਇਸ ਤਲਾਅ ਦੇ ਸੰਘਾੜੇ ਬਹੁਤ ਮਸ਼ਹੂਰ ਹਨ। ਇਹ ਤਲਾਅ ਲੁੱਟਾਂ-ਖੋਹਾਂ ਲਈ ਵੀ ਮਸ਼ਹੂਰ ਸੀ। ਦੱਸੀਆਂ ਜਾਂਦੀਆਂ ਕਹਾਣੀਆਂ ਅਨੁਸਾਰ ਇਥੇ ਸ਼ਾਇਦ ਡਾਕੂਆਂ ਦਾ ਇਕ ਗਰੋਹ ਰਹਿੰਦਾ ਸੀ ਜਿਸ ਦੀ ਆਗੂ ਇਕ ਬੁੱਢੀ ਔਰਤ ਸੀ।" (ਪੰਨਾ : 80)

ਸਾਨੂੰ ਵੀ ਲੋਕਾਂ ਨੇ ਇਸ ਤਲਾਅ ਦਾ ਨਾਂ 'ਬੁੜ੍ਹੀਆ ਕਾ ਤਾਲ' ਹੀ ਦੱਸਿਆ ਅਤੇ ਸੰਘਾੜਿਆਂ ਵਾਲੀ ਗੱਲ ਵੀ ਦੱਸੀ। ਸਿੱਖ ਸਰੋਤਾਂ ਅਨੁਸਾਰ ਇਸ ਤਲਾਅ ਦੇ ਕਿਨਾਰੇ ਗੁਰੂ ਗੋਬਿੰਦ ਸਿੰਘ ਜੀ ਦਾ ਕਿਆਮ ਕਰਨਾ ਨਿਸ਼ਚਿਤ ਹੈ। ਪਰ ਇੱਥੇ ਕੋਈ ਗੁਰਦੁਆਰਾ ਨਹੀਂ ਬਣਿਆ ਹੋਇਆ, ਜੋ ਬਣਨਾ ਚਾਹੀਦਾ ਹੈ। ਇਸ ਅਸਥਾਨ 'ਤੇ ਦਸਮ ਪਾਤਸ਼ਾਹ ਦੇ ਇਤਿਹਾਸ ਦੀ ਇਕ ਮਹੱਤਵਪੂਰਨ ਘਟਨਾ ਵਾਪਰੀ, ਜਿਸ ਦਾ ਵਰਨਣ ਅਸੀਂ ਅਗਲੇ ਕਾਂਡ ਵਿੱਚ ਕਰਾਂਗੇ।

• • •

# 134
## ਵਿਛੜਿਆ ਜ਼ੋਰਾਵਰ ਸਿੰਘ ਦਸਮ ਪਿਤਾ ਨੂੰ ਆਣ ਮਿਲਿਆ

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਦੂਸਰੀ ਦੱਖਣ ਯਾਤਰਾ ਨਵੰਬਰ 1707 ਈ. ਵਿੱਚ ਆਗਰੇ ਤੋਂ ਸ਼ੁਰੂ ਕੀਤੀ। ਕਈ ਲਿਖਾਰੀ ਦਸਮ ਪਾਤਸ਼ਾਹ ਦਾ ਇਕੋ ਵਾਰ ਦੱਖਣ ਜਾਣਾ ਮੰਨ ਕੇ ਉਨ੍ਹਾਂ ਦੀਆਂ ਦੋ ਦੱਖਣ ਯਾਤਰਾਵਾਂ ਦੇ ਪੜਾਵਾਂ ਨੂੰ ਰਲਗੱਡ ਕਰ ਦਿੰਦੇ ਹਨ ਜੋ ਕਈ ਇਤਿਹਾਸਕ ਭੁਲੇਖਿਆਂ ਦਾ ਕਾਰਨ ਬਣਦੇ ਹਨ। ਗੁਰੂ ਜੀ ਦੀ ਪਹਿਲੀ ਦੱਖਣ ਯਾਤਰਾ ਦਾ ਮਨੋਰਥ ਅਹਿਮਦ ਨਗਰ (ਮਹਾਂਰਾਸ਼ਟਰ) ਵਿਖੇ ਔਰੰਗਜੇਬ ਨੂੰ ਮਿਲਣ ਜਾਣਾ ਸੀ। ਪਰ ਗੁਰੂ ਜੀ ਅਜੇ ਰਾਜਸਥਾਨ ਵਿੱਚ ਭੀਲਵਾੜੇ ਦੇ ਨੇੜੇ ਬਘੌਰ ਹੀ ਪਹੁੰਚੇ ਸਨ ਕਿ ਔਰੰਗਜ਼ੇਬ ਦੀ ਮੌਤ ਹੋ ਗਈ। ਗੁਰੂ ਜੀ ਮਈ, 1707 ਈ. ਵਿੱਚ ਬਘੌਰ ਤੋਂ ਦਿੱਲੀ ਆ ਗਏ। ਜਾਜੋਂ ਵਿਖੇ ਤਖ਼ਤ-ਨਸ਼ੀਨੀ ਦੀ ਜੰਗ 8 ਜਾਂ 18 ਜੂਨ 1707 ਨੂੰ ਹੋਈ। ਇਸ ਜੰਗ ਪਿੱਛੋਂ ਗੁਰੂ ਜੀ ਨਵੇਂ ਬਾਦਸ਼ਾਹ ਦੇ ਬੁਲਾਵੇ 'ਤੇ ਦਿੱਲੀ ਤੋਂ ਆਗਰੇ ਆ ਗਏ ਅਤੇ ਬਾਦਸ਼ਾਹ ਨਾਲ ਕਈ ਮੁਲਾਕਾਤਾਂ ਕੀਤੀਆਂ। ਬਰਸਾਤ ਦੇ ਚਾਰ ਮਹੀਨੇ ਆਗਰੇ ਵਿੱਚ ਬਤੀਤ ਕਰਕੇ ਬਹਾਦਰ ਸ਼ਾਹ ਜੈਪੁਰ ਅਤੇ ਜੋਧਪੁਰ ਨੂੰ ਸੋਧਣ ਲਈ ਰਾਜਪੂਤਾਨੇ ਵੱਲ ਤੁਰ ਪਿਆ। ਗੁਰੂ ਜੀ ਦਾ ਬਾਦਸ਼ਾਹ ਨਾਲ ਜਾਣ ਦਾ ਮਨੋਰਥ ਉਸ ਨਾਲ ਚੱਲ ਰਹੀ ਇਤਿਹਾਸਕ ਗੱਲਬਾਤ ਨੂੰ ਨੇਪਰੇ ਚਾੜ੍ਹਨਾ ਸੀ। ਇਸ ਤਰ੍ਹਾਂ ਦਸਮ ਪਾਤਸ਼ਾਹ ਦੀ ਦੂਜੀ ਦੱਖਣ ਯਾਤਰਾ ਨਵੰਬਰ, 1707 ਈ. ਵਿੱਚ ਆਗਰੇ ਤੋਂ ਸ਼ੁਰੂ ਹੋਈ। ਬਾਦਸ਼ਾਹ ਬਹਾਦਰ ਸ਼ਾਹ ਤਾਂ ਆਗਰੇ ਤੋਂ ਚੱਲ ਕੇ ਅੱਗੇ ਨਿਕਲ ਗਿਆ, ਪਰ ਗੁਰੂ ਜੀ ਆਪਣੇ ਤਿੰਨ ਕੁ ਸੌ ਸਿੰਘਾਂ ਸਮੇਤ ਆਗਰੇ ਤੋਂ 18 ਕਿਲੋਮੀਟਰ ਦੂਰ ਏਤਮਾਦਪੁਰ ਵਿੱਚ ਰੁਕ ਗਏ। ਏਤਮਾਦਪੁਰ ਵਿੱਚ ਗੁਰੂ ਜੀ ਨੇ ਇਕ ਤਲਾਅ ਦੇ ਕਿਨਾਰੇ ਡੇਰਾ ਕੀਤਾ। 'ਗੁਰ ਬਿਲਾਸ' ਵਿੱਚ ਭਾਈ ਸੁੱਖਾ ਸਿੰਘ ਲਿਖਦੇ ਹਨ—

ਐਤਵਾਰ ਪੰਚਮ ਥਿਤ ਜਾਨ।
ਸੁਕਲ ਪਖ ਆਛੋ ਸੁਖ ਦਾਨ।
ਡੇਰਾ ਕੀਓ ਤਾਲ ਪਰ ਆਨ।
ਗੁਰ ਪੂਰਨ ਸਾਹਿਬ ਭਗਵਾਨ। —ਅਧਿ. 27ਵਾਂ

ਗੁਰ ਬਿਲਾਸ ਦੀ ਰੀਸੇ ਸਿੱਖ ਹਿਸਟਰੀ ਰਿਸਰਚ ਸਕਾਲਰ ਸ. ਰਣਧੀਰ ਸਿੰਘ ਵੀ ਆਪਣੀ ਪੁਸਤਕ 'ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ' ਵਿੱਚ ਲਿਖਦੇ ਹਨ—

18 ਕੱਤਿਕ ਸੁਦੀ 5 (19 ਅਕਤੂਬਰ) ਐਤਵਾਰਿ ਗੁਰੂ ਜੀ ਆਗਰਿਓਂ ਕੂਚ ਕਰਕੇ ਪੰਜਾਂ ਕੋਹਾਂ ਦੀ ਵਿੱਥ ਪੁਰ ਏਤਮਾਦਪੁਰ ਦੀ ਜੂਹੇ ਇਕ ਤਲਾਉ ਪੁਰ ਆ ਵਿਰਾਜੇ।'

ਪਰ ਉਪਰੋਕਤ ਦੋਹਾਂ ਪੁਸਤਕਾਂ ਵਿੱਚ ਦਿੱਤੀ ਗਈ ਤਰੀਕ (19 ਅਕਤੂਬਰ) ਠੀਕ ਨਹੀਂ। ਭਰੋਸੇਯੋਗ ਫ਼ਾਰਸੀ ਲਿਖਤਾਂ ਅਤੇ ਰਾਜਪੂਤ ਇਤਿਹਾਸਾਂ ਵਿੱਚ ਬਾਦਸ਼ਾਹ ਦਾ ਆਗਰੇ ਤੋਂ ਪ੍ਰਸਥਾਨ 12 ਨਵੰਬਰ ਸੰਨ 1707 ਈ. ਲਿਖਿਆ ਹੈ, ਜੋ ਸਹੀ ਹੈ।

ਦਸਮ ਪਾਤਸ਼ਾਹ ਜਦੋਂ ਏਤਮਾਦਪੁਰ ਵਿੱਚ ਟਿਕੇ ਹੋਏ ਸਨ ਤਾਂ ਇਕ ਦਿਨ ਗੁਰੂ ਜੀ ਦਾ ਪਾਲਿਤ ਪੁੱਤਰ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਪੰਜਾਬ ਤੋਂ ਅਚਾਨਕ ਗੁਰੂ ਜੀ ਨੂੰ ਆਣ ਮਿਲਿਆ। ਜ਼ੋਰਾਵਰ ਸਿੰਘ ਨੇ ਜਦੋਂ ਦਸਮ ਪਾਤਸ਼ਾਹ ਦੇ ਚਰਨਾਂ ਉੱਤੇ ਨਮਸਕਾਰ ਕੀਤੀ ਤਾਂ ਗੁਰੂ ਜੀ ਉਸ ਨੂੰ ਵੇਖ ਕੇ ਗਦ-ਗਦ ਹੋ ਗਏ। ਜ਼ੋਰਾਵਰ ਸਿੰਘ ਨੂੰ ਕਲਾਵੇ ਵਿੱਚ ਲੈ ਕੇ ਗੁਰੂ ਜੀ ਨੇ ਉਸ ਦਾ ਮੱਥਾ ਚੁੰਮਿਆ, ਸਿਰ ਪਲੋਸਿਆ ਅਤੇ ਵਾਰ-ਵਾਰ ਉਸ ਦੇ ਸਿਰ ਉੱਤੇ ਪਿਆਰ ਦਿੱਤਾ। ਚਮਕੌਰ ਦੀ ਜੰਗ ਸਮੇਂ ਵਿਛੜਿਆ ਜ਼ੋਰਾਵਰ ਸਿੰਘ ਅੱਜ ਅਚਾਨਕ ਆਣ ਮਿਲਿਆ ਸੀ। ਡੇਰੇ ਵਿੱਚ ਸ਼ਾਮਿਲ ਸਾਰੇ ਸਿੰਘ ਜ਼ੋਰਾਵਰ ਸਿੰਘ ਦੇ ਦੁਆਲੇ ਇਕੱਠੇ ਹੋ ਗਏ। ਵਾਰ-ਵਾਰ 'ਵਾਹਿਗੁਰੂ ਜੀ ਕੀ ਫ਼ਤਿਹ' ਦਾ ਆਵਾਜ਼ਾ ਆ ਰਿਹਾ ਸੀ। ਚਮਕੌਰ ਦੀ ਜੰਗ ਵਿੱਚ ਦਸਮ ਪਾਤਸ਼ਾਹ ਦੇ ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਤਾਂ ਗੁਰੂ ਜੀ ਦੀਆਂ ਅੱਖਾਂ ਸਾਹਮਣੇ

ਸ਼ਹੀਦ ਹੋ ਗਏ ਸਨ ਪਰ ਪਾਲਿਤ ਜ਼ੋਰਾਵਰ ਸਿੰਘ ਗੜ੍ਹੀ ਵਿੱਚੋਂ ਮੈਦਾਨੇ-ਜੰਗ ਵਿੱਚ ਗਿਆ ਤਾਂ ਫੇਰ ਉਸ ਦਾ ਕੁਝ ਪਤਾ ਨਾ ਲੱਗਾ ਕਿ ਉਸ ਨਾਲ ਕੀ ਬੀਤੀ। ਅੱਜ ਅਚਾਨਕ ਜਦੋਂ ਉਹ ਦਸਮ ਪਾਤਸ਼ਾਹ ਦੇ ਡੇਰੇ ਵਿੱਚ ਆਣ ਪ੍ਰਗਟ ਹੋਇਆ ਤਾਂ ਡੇਰੇ ਵਿੱਚ ਹਰ ਪਾਸੇ ਖ਼ੁਸ਼ੀ ਦੀ ਲਹਿਰ ਦੌੜ ਗਈ। 'ਸ੍ਰੀ ਗੁਰ ਸੋਭਾ' (1711 ਈ.) ਵਿੱਚ ਕਵੀ ਸੈਨਾਪਤਿ ਲਿਖਦੇ ਹਨ—

ਅਲਪ ਦਿਵਸ ਕਛੁ ਤਹਾਂ ਬਿਤਾਏ।
ਸਾਹਿਬ ਜ਼ੋਰਾਵਰ ਸਿੰਘ ਜੀ ਆਏ।
ਅਨੰਦ ਭਯੋ ਬਿਧਿ ਅਨਿਕ ਅਪਾਰਾ।
ਦਯਾ ਕਰੀ ਪੂਰਨ ਕਰਤਾਰਾ।
ਅਨਿਕ ਭਾਂਤਿ ਮੰਗਲ ਗੁਣ ਗਾਏ।
ਅਨਿਕ ਭਾਂਤਿ ਬਾਜਨ ਬਜਵਾਏ। —ਅਧਿ. ਸੋਲ੍ਹਵਾਂ

ਭਾਈ ਸੁੱਖਾ ਸਿੰਘ ਦੇ 'ਗੁਰ ਬਿਲਾਸ' (1797 ਈ.) ਅਨੁਸਾਰ ਖ਼ੁਸ਼ੀ ਦੇ ਇਸ ਮਾਹੌਲ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਜ਼ੋਰਾਵਰ ਸਿੰਘ ਨੂੰ ਕਿਹਾ, 'ਹੋਰ ਗੱਲਾਂ ਤੂੰ ਛੱਡ, ਸਾਨੂੰ ਚਮਕੌਰ ਦੇ ਯੁੱਧ ਦਾ ਹਾਲ ਸੁਣਾ'-

ਛੋਰ ਪ੍ਰਸੰਗ ਕਥਾ ਕਹਿ ਪੂਰਬ
ਜੁੱਧ ਕਿਧੋਂ ਚਮਕੌਰ ਸੁਨਾਏ।

ਦਸਮ ਪਾਤਸ਼ਾਹ ਦਾ ਤੀਸਰਾ ਸਪੁੱਤਰ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਤਾਂ ਸਰਹਿੰਦ ਦੀ ਦੀਵਾਰ ਵਿੱਚ ਚਿਣੇ ਜਾਣ ਪਿੱਛੋਂ ਆਪਣੇ ਛੋਟੇ ਵੀਰ ਫ਼ਤਿਹ ਸਿੰਘ ਨਾਲ ਸ਼ਹੀਦ ਹੋ ਗਿਆ ਸੀ। ਪਰ ਇਹ ਪਾਲਿਤ ਪੁੱਤਰ ਜ਼ੋਰਾਵਰ ਸਿੰਘ ਚਮਕੌਰ ਦੀ ਜੰਗ ਵਿੱਚੋਂ ਬਚ ਕੇ ਕਿਸੇ ਪਾਸੇ ਨਿਕਲ ਗਿਆ ਸੀ।

ਇਕ ਵਾਰ ਗੁਰੂ ਗੋਬਿੰਦ ਸਿੰਘ ਅਨੰਦਪੁਰ ਵਿੱਚ ਸਿੰਘਾਂ ਨੂੰ ਜੰਗ ਦੀ ਸਿਖਲਾਈ ਦੇ ਰਹੇ ਸਨ। ਉਨ੍ਹਾਂ ਦੇ ਵੱਡੇ ਸਾਹਿਬਜ਼ਾਦੇ ਤਲਵਾਰਬਾਜ਼ੀ ਅਤੇ ਤੀਰਅੰਦਾਜ਼ੀ ਸਿਖ ਰਹੇ ਸਨ। ਛੋਟੇ ਸਾਹਿਬਜ਼ਾਦੇ ਅਖਾੜੇ ਵਿੱਚ ਵਰਜ਼ਿਸ਼ ਕਰ ਰਹੇ ਸਨ। ਅਚਾਨਕ ਗੁਰੂ ਜੀ ਦੀ ਨਜ਼ਰ ਆਪਣੇ ਜ਼ੋਰਾਵਰ ਦੇ ਹਾਣੀ ਇਕ ਹੋਰ ਲੜਕੇ ਉੱਤੇ ਪਈ। ਉਸ ਦਾ ਮੂੰਹ-ਮੁਹਾਂਦਰਾ ਅਤੇ ਕੱਦ ਬੁੱਤ ਜ਼ੋਰਾਵਰ ਸਿੰਘ ਨਾਲ ਮਿਲਦਾ ਸੀ। ਗੁਰੂ ਜੀ ਨੇ ਦੋਹਾਂ ਭੁਜੰਗੀਆਂ ਨੂੰ ਇਕੋ ਹਾਣ ਦੇ ਬਰਾਬਰ ਜਾਣ ਕੇ ਕੁਸ਼ਤੀ ਕਰਨ ਲਈ ਕਿਹਾ ਤਾਂ ਇਸ ਲੜਕੇ ਨੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਨੂੰ ਢਾਹ ਲਿਆ। ਗੁਰੂ ਜੀ ਦੋਹਾਂ ਦੀ ਕੁਸ਼ਤੀ ਨੂੰ ਵੇਖ ਕੇ ਬਹੁਤ ਖ਼ੁਸ਼ ਹੋਏ ਅਤੇ ਇਸ ਗੁਰਸਿੱਖ ਬੱਚੇ ਨੂੰ ਆਪਣੇ ਕਲਾਵੇ ਵਿੱਚ ਲੈ ਕੇ ਥਾਪੜਾ ਦਿੰਦਿਆਂ ਆਖਿਆ, 'ਇਹ ਵੀ ਮੇਰਾ ਜ਼ੋਰਾਵਰ ਸਿੰਘ ਹੈ।' ਉਦੋਂ ਤੋਂ ਹੀ ਇਹ ਬੱਚਾ ਅਨੰਦਪੁਰ ਵਿੱਚ ਗੁਰੂ ਜੀ ਦੇ ਮਹਿਲਾਂ ਵਿੱਚ ਰਿਹਾ ਅਤੇ ਗੁਰੂ ਜੀ ਦੇ ਚਹੁੰਆਂ ਸਾਹਿਬਜ਼ਾਦਿਆਂ ਨਾਲ ਖੇਡਦਾ-ਮਲ੍ਹਦਾ ਵੱਡਾ ਹੋਇਆ। ਪ੍ਰੋ. ਪਿਆਰਾ ਸਿੰਘ ਪਦਮ ਆਪਣੀ ਪੁਸਤਕ 'ਗੋਬਿੰਦ ਸਾਗਰ' ਵਿੱਚ ਇਸ ਪਾਲਿਤ ਪੁੱਤਰ ਜ਼ੋਰਾਵਰ ਸਿੰਘ ਬਾਰੇ ਲਿਖਦੇ ਹਨ—

'ਇਹ ਨੱਥੂ ਰਾਮ ਲੋਟੇ ਦੇ ਘਰ ਮਾਤਾ ਸੁਭਿਖੀ ਦੇ ਉਦਰ ਤੋਂ ਬਸੀ ਪਠਾਣਾਂ ਵਿੱਚ ਜਨਮਿਆ। ਮਾਤਾ ਅਨੰਦਪੁਰ ਗੁਰੂ ਦੇ ਮਹੱਲਾਂ ਦੀ ਟਹਿਲਣ ਸੀ ਤੇ ਇਹ ਸਤਿਗੁਰੂ ਦੇ ਸਾਹਿਬਜ਼ਾਦਿਆਂ ਨਾਲ ਖੇਡਦਾ ਰਹਿੰਦਾ ਸੀ ਤੇ ਗੁਰੂ ਸਾਹਿਬ ਵੀ ਇਸ ਨੂੰ ਪਿਆਰਦੇ-ਦੁਲਾਰਦੇ ਸਨ। ਅਨੰਦਪੁਰ ਤਿਆਗ ਬਾਅਦ ਮਲਕਪੁਰ ਰੰਘੜਾਂ ਲਾਗੇ ਭਾਰੀ ਜੰਗ ਹੋਈ, ਜ਼ਖ਼ਮੀ ਹਾਲਤ ਵਿੱਚ ਇਸ ਨੂੰ ਕੋਟਲਾ ਨਿਹੰਗ ਖਾਂ ਭਾਈ ਗੁਰਸਾ ਸਿੰਘ ਗਹੂਣੀਏ ਦੇ ਘਰ ਲਿਆਂਦਾ ਗਿਆ ਤੇ ਮੱਲ੍ਹਮ ਪੱਟੀ ਕੀਤੀ ਗਈ। ਫਿਰ ਬੈਲ ਗੱਡੀ ਤੇ ਇਸ ਦੇ ਨਾਨਕੇ ਘਰ ਡਡਹੇੜੀ ਮਾਈ ਪੂਪਾਂ ਪਾਸ ਪਹੁੰਚਾਇਆ ਗਿਆ। ਉਸ ਨੇ ਇਸ ਦੀ ਕਾਫ਼ੀ ਸੇਵਾ ਸੰਭਾਲ ਕੀਤੀ। ਰਾਜਪੁਰੇ ਲਾਗੇ ਉਗਾਣੇ ਉਦਾਸੀ ਸਾਧੂਆਂ ਦਾ ਡੇਰਾ ਸੀ। ਇਹ ਕੁਝ ਸਮਾਂ ਉਥੇ ਵੀ ਰਿਹਾ ਤੇ ਫਿਰ ਆਪਣੇ ਨਗਰ ਖਿਜ਼ਰਾਬਾਦ (ਤਹਿਸੀਲ ਖਰੜ) ਆ ਗਿਆ। ਅੰਦਰ ਗੁਰੂ ਸਾਹਿਬ ਨੂੰ ਮਿਲਣ ਦੀ ਤੀਬਰ ਤਾਂਘ ਸੀ, ਸੋ ਆਪਣੇ ਮਾਮੇ ਅਉਲੀਆ ਸਿੰਘ ਨੂੰ ਨਾਲ ਲੈ ਕੇ ਦਿੱਲੀਓਂ ਪਰੇ ਨਿਕਲ ਗਿਆ ਤੇ ਆਗਰੇ ਲਾਗੇ ਇਤਮਾਦਪੁਰ ਦੇ ਮੁਕਾਮ 'ਤੇ ਗੁਰੂ ਦਸਮੇਸ਼ ਜੀ ਨੂੰ ਜਾ ਮਿਲਿਆ। ਦੋਹੀਂ ਪਾਸੀਂ ਬਹੁਤ ਖ਼ੁਸ਼ੀ ਹੋਈ, ਦੱਖਣ ਵੱਲ ਨਾਲ ਹੀ ਰਵਾਨਾ ਹੋਇਆ....। ਖਿਜ਼ਰਾਬਾਦ ਇਸ ਦੀ ਯਾਦਗਾਰ ਬਣੀ ਹੋਈ ਹੈ, ਜਿੱਥੇ ਇਸ ਦੇ ਬਸਤਰ-ਸ਼ਸਤਰ ਤੇ ਗੁਟਕਾ ਆਦਿ ਸਾਂਭੇ ਹੋਏ ਹਨ। (ਪੰਨਾ : 186)

ਪਦਮ ਜੀ ਪਾਲਿਤ ਜ਼ੋਰਾਵਰ ਸਿੰਘ ਦਾ ਮਲਕਪੁਰ ਰੰਘੜਾਂ ਵਿੱਚ ਜ਼ਖ਼ਮੀ ਹੋਣਾ ਲਿਖਦੇ ਹਨ, ਪਰ ਭਾਈ ਸੁੱਖਾ ਸਿੰਘ ਦੀ ਉਪਰੋਕਤ ਟੂਕ ਅਨੁਸਾਰ ਪਾਲਿਤ ਜ਼ੋਰਾਵਰ ਸਿੰਘ ਚਮਕੌਰ ਦੀ ਜੰਗ ਵਿੱਚ ਸ਼ਾਮਿਲ ਸੀ। 'ਗੁਰੂ ਕੀਆਂ ਸਾਖੀਆਂ' ਵਿੱਚ ਵੀ ਅੰਕਿਤ ਹੈ ਕਿ ਚਮਕੌਰ ਦੀ ਗੜ੍ਹੀ ਵਿੱਚ 'ਗੁਰੂ ਜੀ ਨੇ ਜ਼ੋਰਾਵਰ ਸਿੰਘ ਕੀ ਤਰਫ ਦੇਖਾ, ਇਹ ਆਗਿਆ ਪਾਏ ਸ਼ਮਸ਼ੀਰ ਪਕੜ

ਗੜ੍ਹੀ ਸੇ ਬਾਹਰ ਆਇਆ। ਅੰਧੇਰਾ ਹੋਇ ਜਾਨੇ ਕੀ ਵਜ੍ਹਾ ਸੇ ਇਹ ਲੜਤਾ-ਭਿੜਤਾ ਬੂਰ ਮਾਜਰੇ ਕੀ ਤਰਫ ਆਇ ਗਿਆ। ਪਹਿਰ ਰਾਤ ਗਈ ਜ਼ੋਰਾਵਰ ਸਿੰਘ ਕੋਟਲਾ ਨਿਹੰਗ, ਭਾਈ ਬੱਗਾ ਸਿੰਘ ਤਖਣੇਟੇ ਦੇ ਗ੍ਰਹਿ ਮੇਂ ਜਾਇ ਪਹੁੰਚਾ। ਅਗਲੇ ਦਿਵਸ ਰਾਤ ਕੇ ਸਮੇਂ ਭਾਈ ਬੱਗਾ ਸਿੰਘ ਤੇ ਗੁਰਸਾ ਸਿੰਘ ਗਹੂਣੀਏ ਸਿੱਖ ਨੇ ਇਸੇ ਬੈਲ ਗਾੜੀ ਤੇ ਬੈਠਾਇ ਗਾਉਂ ਡਡਹੇੜੀ ਮਾਈ ਧੂਪਾਂ ਕੇ ਗ੍ਰਹਿ ਮੇਂ ਛੋਰ ਦਿਆ, ਆਪ ਵਾਪਸ ਕੋਟਲੇ ਆਇ ਗਏ।' (ਸਾਖੀ 80ਵੀਂ)

ਪਿੰਡ ਡਡਹੇੜੀ ਮੰਡੀ ਗੋਬਿੰਦਗੜ੍ਹ ਦੇ ਉਤਰ ਵਿੱਚ ਇਕ ਮੀਲ ਦੇ ਫਾਸਲੇ 'ਤੇ ਸਥਿਤ ਹੈ। ਇਸ ਪਿੰਡ ਵਿੱਚ ਜ਼ੋਰਾਵਰ ਸਿੰਘ ਦੇ ਨਾਨਕਿਆਂ ਵਿਚੋਂ ਮਾਈ ਧੂਪਾਂ ਨੇ ਉਸ ਨੂੰ ਕਾਫ਼ੀ ਸਮਾਂ ਆਪਣੇ ਪਾਸ ਰੱਖਿਆ ਅਤੇ ਉਸ ਦਾ ਇਲਾਜ ਕਰਵਾਇਆ। ਜਦੋਂ ਜ਼ੋਰਾਵਰ ਸਿੰਘ ਨੌ-ਬਰ-ਨੌ ਹੋ ਗਿਆ ਤਾਂ ਦਸਮ ਪਾਤਸ਼ਾਹ ਦੀ ਭਾਲ ਵਿੱਚ ਤੁਰ ਪਿਆ। ਚਮਕੌਰ ਦੀ ਜੰਗ ਪਿੱਛੋਂ ਹੁਣ ਤੱਕ ਤਕਰੀਬਨ ਪੌਣੇ ਦੋ ਸਾਲ ਦਾ ਸਮਾਂ ਬੀਤ ਚੁੱਕਾ ਸੀ ਪਰ ਜ਼ੋਰਾਵਰ ਸਿੰਘ ਨੂੰ ਦਸਮ ਪਾਤਸ਼ਾਹ ਦੇ ਦਰਸ਼ਨਾਂ ਦੀ ਤਾਂਘ ਹਰ ਵੇਲੇ ਲੱਗੀ ਰਹਿੰਦੀ ਸੀ। ਆਖ਼ਰ ਉਹ ਇਕ ਦਿਨ ਏਤਮਾਦਪੁਰ ਵਿੱਚ ਜਾ ਕੇ ਕਲਗੀਧਰ ਪਿਤਾ ਦੇ ਚਰਨਾਂ ਵਿੱਚ ਹਾਜ਼ਰ ਹੋ ਗਿਆ।

ਡਡਹੇੜੀ ਵਿੱਚ ਪਿੰਡ ਤੋਂ ਬਾਹਰ ਇਕ ਟੋਭੇ ਦੇ ਕੰਢੇ ਗੁਰਦੁਆਰੇ ਦੀ ਹਾਲਤ ਬਹੁਤ ਖਸਤਾ ਹੈ। ਪਿੰਡ ਦੀ ਸਿੱਖ ਸੰਗਤ ਇਸ ਇਤਿਹਾਸਕ ਅਸਥਾਨ ਵੱਲ ਏਨਾ ਧਿਆਨ ਨਹੀਂ ਦਿੰਦੀ। ਕੁਝ ਬਾਹਰਲੇ ਸਿੱਖਾਂ ਦਾ ਬਣਾਇਆ ਹੋਇਆ ਟਰੱਸਟ ਹੋਲੇ ਮਹੱਲੇ ਨੂੰ ਇਸ ਅਸਥਾਨ 'ਤੇ ਅਖੰਡ ਪਾਠ ਕਰਵਾ ਕੇ ਦੀਵਾਨ ਸਜਾਉਂਦਾ ਹੈ। ਉਸੇ ਦਿਨ ਗੁਰਦੁਆਰੇ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ। ਬਾਕੀ ਸਾਰਾ ਸਾਲ ਇਹ ਇਤਿਹਾਸਕ ਅਸਥਾਨ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਤੋਂ ਵੀ ਵਾਂਝਾ ਰਹਿੰਦਾ ਹੈ। ਬੜੀ ਹੈਰਾਨੀ ਦੀ ਗੱਲ ਹੈ ਕਿ ਪਿੰਡ ਡਡਹੇੜੀ ਅਤੇ ਮੰਡੀ ਗੋਬਿੰਦਗੜ੍ਹ ਦੀ ਸਿੱਖ ਸੰਗਤ ਨੇ ਦਸਮ ਪਾਤਸ਼ਾਹ ਦੇ ਇਕ ਪਾਲਿਤ ਸਾਹਿਬਜ਼ਾਦੇ ਦੇ ਇਤਿਹਾਸਕ ਅਸਥਾਨ ਵੱਲੋਂ ਅੱਖਾਂ ਕਿਉਂ ਮੀਟੀਆਂ ਹੋਈਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੂੰ ਇਸ ਗੁਰਦੁਆਰੇ ਦੀ ਸੇਵਾ-ਸੰਭਾਲ ਲਈ ਉੱਚਿਤ ਪ੍ਰਬੰਧ ਕਰਨਾ ਚਾਹੀਦਾ ਹੈ, ਤਾਂ ਜੋ ਇਸ ਅਸਥਾਨ ਦੀ ਹੋਰ ਬੇਅਦਬੀ ਨਾ ਹੋਵੇ।

ਮਾਤਾ ਧੂਪਾਂ ਦੀ ਸਮਾਧ ਡਡਹੇੜੀ-ਮਾਣਕ ਮਾਜਰਾ ਸੜਕ ਉੱਤੇ ਪਿੰਡ ਤੋਂ ਇਕ ਕਿਲੋਮੀਟਰ ਦੇ ਫਾਸਲੇ 'ਤੇ ਬਣੀ ਹੋਈ ਹੈ। ਚਮਕੌਰ ਜੰਗ ਵਿੱਚ ਗੰਭੀਰ ਰੂਪ ਵਿੱਚ ਜ਼ਖ਼ਮੀ ਹੋਣ ਵਾਲੇ ਜ਼ੋਰਾਵਰ ਸਿੰਘ ਨੂੰ ਨੌ-ਬਰ-ਨੌ ਕਰਨ ਵਾਲੀ ਇਸ ਮਾਤਾ ਦੀ ਸਮਾਧ ਵੱਲ ਵੀ ਪਿੰਡ ਵਾਸੀ ਕੋਈ ਧਿਆਨ ਨਹੀਂ ਦਿੰਦੇ। ਮਾਤਾ ਧੂਪਾਂ ਦੇ ਸੁਰਗਵਾਸ ਹੋਣ ਪਿੱਛੋਂ ਬੀਬੀ ਵੀਰੋ ਅਤੇ ਬਾਬਾ ਨਿਹਾਲ ਸਿੰਘ ਸੈਫਲਪੁਰ ਵਾਸੀ ਨੇ ਗੁਰਦੁਆਰਾ ਬਾਬਾ ਜ਼ੋਰਾਵਰ ਸਿੰਘ ਦੀ ਕਈ ਸਾਲ ਸੇਵਾ ਕੀਤੀ। ਇਨ੍ਹਾਂ ਦੀਆਂ ਸਮਾਧਾਂ ਗੁਰਦੁਆਰੇ ਦੇ ਨੇੜੇ ਬਣੀਆਂ ਹੋਈਆਂ ਹਨ।

ਡਡਹੇੜੀ ਅਤੇ ਗੋਬਿੰਦਗੜ੍ਹ ਪਹਿਲਾਂ ਰਿਆਸਤ ਨਾਭਾ ਵਿੱਚ ਹੁੰਦੇ ਸਨ। ਨਾਭੇ ਦੇ ਮਹਾਰਾਜਾ ਭਰਪੂਰ ਸਿੰਘ ਨੇ ਇਸ ਗੁਰਦੁਆਰੇ ਦੇ ਲੋਹ-ਲੰਗਰ ਦੇ ਨਾਂ ਕੁਝ ਜ਼ਮੀਨ ਲਗਵਾਈ ਹੋਈ ਸੀ। ਉਹ ਜ਼ਮੀਨ ਵੀ ਹੁਣ ਖੁਰਦ-ਬੁਰਦ ਹੋ ਗਈ ਹੈ। ਗੁਰਦੁਆਰਾ ਬਾਬਾ ਜ਼ੋਰਾਵਰ ਸਿੰਘ ਦੇ ਪੁਰਾਣੇ ਸੇਵਾਦਾਰ ਬਾਬਾ ਨਿਹਾਲ ਸਿੰਘ ਦੇ ਖਾਨਦਾਨ ਦੇ ਸਿੰਘ ਡਡਹੇੜੀ ਵਿੱਚ ਰਹਿੰਦੇ ਹਨ ਪਰ ਦੋ ਧੜਿਆਂ ਵਿੱਚ ਵੰਡੇ ਹੋਏ ਹਨ। ਇਕ ਧੜਾ 'ਲੋਹ ਵਾਲੇ' ਅਖਵਾਉਂਦੇ ਹਨ ਅਤੇ ਦੂਜੇ 'ਡੇਰੇ ਵਾਲੇ', ਪਰ ਗੁਰਦੁਆਰੇ ਦੀ ਸੇਵਾ-ਸੰਭਾਲ ਵੱਲ ਕੋਈ ਧਿਆਨ ਨਹੀਂ ਦਿੰਦਾ। ਮਤਲਬ ਇਹ ਹੈ ਕਿ ਦਸਮ ਪਾਤਸ਼ਾਹ ਦੇ ਸੂਰਬੀਰ ਪਾਲਿਤ ਪੁੱਤਰ ਜ਼ੋਰਾਵਰ ਸਿੰਘ ਦੇ ਯਾਦਗਾਰੀ ਇਤਿਹਾਸਕ ਅਸਥਾਨ ਨੂੰ ਹਰ ਪਾਸਿਉਂ ਢਾਹ ਲੱਗੀ ਹੋਈ ਹੈ। ਕਦੋਂ ਜਾਗੇਗੀ ਇਲਾਕਾ ਡਡਹੇੜੀ ਦੀ ਸੰਗਤ ਅਤੇ ਦਸਮ ਪਾਤਸ਼ਾਹ ਦੇ ਪਾਲਿਤ ਸਾਹਿਬਜ਼ਾਦੇ ਦੇ ਅਸਥਾਨ ਉੱਤੇ ਕਦੋਂ ਲਿਸ਼ਕਣਗੇ ਚਿੱਟੇ ਗੁੰਬਦ।

ਸਿੱਖ ਇਤਿਹਾਸ ਵਿੱਚ ਏਤਮਾਦਪੁਰ ਇਸ ਗੱਲੋਂ ਵਿਸ਼ੇਸ਼ ਸਥਾਨ ਰੱਖਦਾ ਹੈ ਕਿ ਦਸਮ ਪਾਤਸ਼ਾਹ ਦਾ ਵਿਛੜਿਆ ਹੋਇਆ ਪਾਲਿਤ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਇਥੇ ਉਨ੍ਹਾਂ ਨੂੰ ਦੁਬਾਰਾ ਆਣ ਮਿਲਿਆ ਸੀ।

• • •

## 135

# ਦਸਮ ਪਾਤਸ਼ਾਹ ਦੀ ਦੂਜੀ ਰਾਜਸਥਾਨ ਯਾਤਰਾ

## ਚਲੇ ਮਜਲ ਦਰ ਮਜਲ ਹੀ ਬਾਦਸ਼ਾਹ ਕੇ ਸੰਗ

ਗੁਰੂ ਜੀ ਕਈ ਦਿਨ ਏਤਮਾਦਪੁਰ ਵਿੱਚ ਟਿਕੇ ਰਹੇ। ਇਸ ਦੌਰਾਨ ਬਾਦਸ਼ਾਹ ਬਹਾਦਰ ਸ਼ਾਹ ਕਾਫ਼ੀ ਦੂਰ ਅੱਗੇ ਨਿਕਲ ਗਿਆ। ਗੁਰੂ ਜੀ ਕੁਝ ਮੰਜ਼ਲਾਂ ਤੈਅ ਕਰਕੇ ਬਾਦਸ਼ਾਹ ਨੂੰ ਜਾ ਮਿਲੇ। 'ਸ੍ਰੀ ਗੁਰ ਸੋਭਾ' (1711 ਈ.) ਵਿੱਚ ਕਵੀ ਸੈਨਾਪਤਿ ਲਿਖਦੇ ਹਨ—

ਕੇਤਕ ਦਿਵਸਨ ਅਵਰ ਬਿਤਾਯੋ।
ਕੀਨੋ ਕੂਚ ਸਾਹ ਪੈ ਧਾਯੋ। —ਅਧਿ ਸੋਲ੍ਹਵਾਂ
ਗਏ ਮਜਲ ਦਰਿ ਮਜਲ ਐਸੇ ਸਿਧਾਏ।
ਤਬੈ ਸਾਹ ਕੇ ਕਟਕ ਕੇ ਨਿਕਟ ਆਏ। —ਅਧਿ ਸਤਾਰ੍ਹਵਾਂ
(ਕਟਕ : ਫ਼ੌਜ)

ਮੁਹੰਮਦ ਹਾਸ਼ਮ ਖ਼ਾਫ਼ੀ ਖਾਨ (ਜੋ ਔਰੰਗਜ਼ੇਬ ਅਤੇ ਬਹਾਦਰ ਸ਼ਾਹ ਦਾ ਸਮਕਾਲੀ ਸੀ) ਨੇ ਆਪਣੀ ਪੁਸਤਕ 'ਮੁੰਤਖ਼ਬ-ਉਲ-ਲੁਬਾਬ' ਵਿੱਚ ਲਿਖਿਆ ਹੈ ਕਿ 'ਜਦੋਂ ਬਹਾਦਰ ਸ਼ਾਹ ਨੇ ਹੈਦਰਾਬਾਦ (ਦੱਖਣ) ਵੱਲ ਪ੍ਰਸਥਾਨ ਕੀਤਾ ਤਾਂ (ਸਿੱਖ) ਸੰਪਰਦਾਇ ਦਾ ਮੁਖੀ ਗੁਰੂ ਗੋਬਿੰਦ (ਸਿੰਘ) ਦੋ-ਤਿੰਨ ਸੌ ਸਵਾਰਾਂ ਸਹਿਤ, ਜੋ ਭਾਲਿਆਂ ਨਾਲ ਸਨਦ-ਬੱਧ ਸਨ, ਬਾਦਸ਼ਾਹ ਨੂੰ ਆ ਮਿਲਿਆ। (ਗੁਰੂ) ਗੋਬਿੰਦ (ਸਿੰਘ) ਨਾਲ ਕੁਝ ਪਿਆਦੇ ਵੀ ਸਨ।'

ਭਾਈ ਕੋਇਰ ਸਿੰਘ ਨੇ 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' (1751 ਈ.) ਵਿੱਚ ਲਿਖਿਆ ਹੈ ਕਿ ਇਸ ਸਫ਼ਰ ਦੌਰਾਨ ਦਸਮ ਪਾਤਸ਼ਾਹ ਦੀ ਸੁੰਦਰ ਪੇਚਾਂ ਵਾਲੀ ਦਸਤਾਰ ਉੱਤੇ ਕਲਗੀ ਸੋਭਾ ਦੇ ਰਹੀ ਸੀ ਅਤੇ ਉਨ੍ਹਾਂ ਨਾਲ ਬਹੁਤ ਸਾਰੇ ਸਿੰਘ ਜਾ ਰਹੇ ਸਨ—

ਕਲਗੀ ਜਿਗਾ ਸੁ ਪੇਚ ਸਵਾਰੇ।
ਸਾਥ ਸਿੰਘ ਸਾਹਿਬ ਕੇ ਭਾਰੇ। —ਅਧਿ ਵੀਹਵਾਂ

ਭਾਈ ਕੋਇਰ ਸਿੰਘ ਨੇ ਦਸਮ ਪਾਤਸ਼ਾਹ ਦੇ ਕੁਝ ਸਾਥੀ ਸਿੰਘਾਂ ਦੇ ਨਾਂ ਵੀ ਲਿਖੇ ਹਨ, ਜਿਵੇਂ ਭਾਈ ਗੁਰਦਿੱਤ ਸਿੰਘ ਖ਼ਜ਼ਾਨਚੀ, ਭਾਈ ਰਾਮ ਸਿੰਘ ਮੁਕਤਾ, ਭਾਈ ਗੁਰਮੁੱਖ ਸਿੰਘ, ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਆਦਿ-

ਗੁਰਦਿੱਤ ਸਿੰਘ ਹੈ ਕੋਸਾਚਾਰੀ।
ਰਾਮ ਸਿੰਘ ਮੁਕਤੋ ਬਰ ਭਾਰੀ।
ਗੁਰਮੁੱਖ ਸਿੰਘ ਨਾਮ ਦੇ ਗਾਏ।
ਦਯਾ ਸਿੰਘ ਤਟ ਰਹੈ ਸਭਾਏ।
ਧਰਮ ਸਿੰਘ ਹੈ ਅਪਰ ਅਪਾਰੀ।
ਆਦੀ ਸਿੰਘ ਜਾਨੀਐ ਭਾਰੀ। —ਅਧਿ ਵੀਹਵਾਂ

ਅਖੀਰ ਵਿੱਚ ਭਾਈ ਕੋਇਰ ਸਿੰਘ ਕਹਿੰਦੇ ਹਨ ਕਿ ਗੁਰੂ ਜੀ ਨਾਲ ਬੇਸ਼ੁਮਾਰ ਸਿੰਘ ਜਾ ਰਹੇ ਸਨ, ਉਨ੍ਹਾਂ ਦਾ ਵਿਸਥਾਰ ਕੌਣ ਦੇ ਸਕਦਾ ਹੈ—

ਔਰ ਸਾਥ ਹੈ ਅਪਰ ਅਪਾਰਾ।
ਤਿਨ ਕਾ ਕੌਨ ਗਨੇ ਵਿਸਥਾਰਾ।

'ਗੁਰ ਬਿਲਾਸ' (1797 ਈ:) ਦੇ ਕਰਤਾ ਭਾਈ ਸੁੱਖਾ ਸਿੰਘ ਵੀ ਇਹੀ ਸੂਚਨਾ ਦਿੰਦੇ ਹਨ ਕਿ ਗੁਰੂ ਜੀ ਏਤਮਾਦਪੁਰ ਤੋਂ ਦੋ-ਚਾਰ ਮੰਜ਼ਲਾਂ ਤੈਅ ਕਰਕੇ ਬਾਦਸ਼ਾਹ ਨੂੰ ਜਾ ਮਿਲੇ-

ਬਹੁਰ ਆਪਿ ਗੁਰਦੇਵ ਜੀ
ਇਹ ਕੌ ਕੀਯੋ ਪਯਾਨ।
ਦੋਇ ਚਾਰ ਪੁਨ ਮਜਲ ਮੈ
ਮਿਲੇ ਸਾਹ ਕੋ ਆਨਿ। -ਅਧਿ: ਸਤਾਈਵਾਂ

ਬਹਾਦਰ ਸ਼ਾਹ ਦਾ ਰਾਜਪੂਤਾਨੇ ਵੱਲ ਆਉਣ ਦਾ ਮਕਸਦ ਅੰਬੇਰ (ਜੈਪੁਰ) ਅਤੇ ਜੋਧਪੁਰ ਦੇ ਰਾਜਪੂਤ ਰਾਜਿਆਂ ਨੂੰ ਸੋਧਣਾ ਸੀ। ਬਹਾਦਰ ਸ਼ਾਹ ਨੇ ਰਾਜਪੂਤਾਨੇ ਉੱਤੇ ਨਵੰਬਰ 1707 ਈ: ਵਿਚ ਚੜ੍ਹਾਈ ਕੀਤੀ। ਉਦੋਂ ਤੱਕ ਜੈਪੁਰ ਨਾਂ ਦਾ ਸ਼ਹਿਰ ਨਹੀਂ ਵਸਿਆ ਸੀ। ਜੈਪੁਰ ਨੂੰ ਅੰਬੇਰ ਦੇ ਰਾਜਾ ਜੈ ਸਿੰਘ ਸਵਾਈ ਨੇ 1727 ਈ: ਵਿਚ ਵਸਾਇਆ ਸੀ। 1727 ਈ: ਤੋਂ ਪਹਿਲਾਂ ਰਿਆਸਤ ਜੈਪੁਰ ਦਾ ਨਾਂ ਅੰਬੇਰ ਹੀ ਸੀ ਅਤੇ ਇਸ ਦੀ ਰਾਜਧਾਨੀ ਵੀ ਅੰਬੇਰ ਸੀ। ਅੰਬੇਰ ਅਤੇ ਜੈਪੁਰ ਵਿਚ ਤਕਰੀਬਨ ਸੱਤ ਮੀਲ ਦਾ ਫਾਸਲਾ ਹੈ। ਅੰਬੇਰ ਦੇ ਰਾਜਾ ਜੈ ਸਿੰਘ ਨਾਲ ਬਹਾਦਰ ਸ਼ਾਹ ਇਸ ਲਈ ਨਾਰਾਜ਼ ਸੀ, ਕਿਉਂਕਿ ਉਸ ਨੇ ਜਾਜੋਂ ਦੀ ਤਖ਼ਤ-ਨਸ਼ੀਨੀ ਦੀ ਜੰਗ ਵਿਚ ਦੋਗਲਾ ਕਿਰਦਾਰ ਨਿਭਾਇਆ ਸੀ। ਜੰਗ ਸ਼ੁਰੂ ਹੋਣ ਸਮੇਂ ਉਹ ਬਹਾਦਰ ਸ਼ਾਹ ਦੇ ਵਿਰੋਧੀ ਮੁਹੰਮਦ ਆਜ਼ਮ ਦੀ ਫ਼ੌਜ ਵਿਚ ਸ਼ਾਮਲ ਸੀ ਅਤੇ ਦੁਪਹਿਰ ਤੋਂ ਬਾਅਦ ਜਦੋਂ ਜੰਗ ਦਾ ਪਾਸਾ ਬਹਾਦਰ ਸ਼ਾਹ ਦੇ ਹੱਕ ਵਿਚ ਪਲਟ ਗਿਆ ਤਾਂ ਉਹ ਬਹਾਦਰ ਸ਼ਾਹ ਦੀ ਫ਼ੌਜ ਵਿਚ ਆ ਰਲਿਆ। ਦੂਜਾ ਕਾਰਨ ਇਹ ਸੀ ਕਿ ਜੈ ਸਿੰਘ ਦਾ ਛੋਟਾ ਭਰਾ ਬਿਜੇ ਸਿੰਘ ਕਾਬਲ ਤੋਂ ਹੀ ਬਹਾਦਰ ਸ਼ਾਹ ਦੇ ਨਾਲ ਆਇਆ ਸੀ ਅਤੇ ਬਹਾਦਰ ਸ਼ਾਹ ਉਸ ਨੂੰ ਅੰਬੇਰ ਦਾ ਰਾਜਾ ਬਣਾਉਣਾ ਚਾਹੁੰਦਾ ਸੀ।

ਬਹਾਦਰ ਸ਼ਾਹ ਨੇ ਜੁਲਾਈ, 1707 ਵਿਚ ਹੀ ਜੈ ਸਿੰਘ ਨੂੰ ਕਹਿ ਦਿੱਤਾ ਸੀ ਕਿ ਅਸੀਂ ਅੰਬੇਰ ਨੂੰ ਖਾਲਸਾ ਕਰ ਲਿਆ ਹੈ ਭਾਵ ਸ਼ਾਹੀ ਅਧਿਕਾਰ ਵਿਚ ਲੈ ਲਿਆ ਹੈ ਅਤੇ ਤੇਰੀ ਨਿਯੁਕਤੀ ਲੰਗਰਕੋਟ (ਜ਼ਿਲ੍ਹਾ ਪਿਸ਼ਾਵਰ) ਵਿੱਚ ਕਰ ਦਿੱਤੀ ਹੈ, ਤੂੰ ਉਥੇ ਚਲਾ ਜਾ। ਜੈ ਸਿੰਘ ਨੇ ਬਾਦਸ਼ਾਹ ਦੇ ਇਸ ਹੁਕਮ ਵਿਰੁੱਧ ਜੋਧਪੁਰ ਦੇ ਰਾਜਾ ਅਜੀਤ ਸਿੰਘ ਅਤੇ ਉਦੇਪੁਰ ਦੇ ਮਹਾਰਾਣਾ ਅਮਰ ਸਿੰਘ ਨਾਲ ਸਾਜ਼-ਬਾਜ਼ ਕਰਨੀ ਸ਼ੁਰੂ ਕਰ ਦਿੱਤੀ। ਬਹਾਦਰ ਸ਼ਾਹ ਨੇ ਰਾਜਪੂਤਾਂ ਦੀ ਬਗਾਵਤ ਦਾ ਖਦਸ਼ਾ ਭਾਂਪ ਕੇ ਅੰਬੇਰ ਅਤੇ ਜੋਧਪੁਰ ਉੱਤੇ ਚੜ੍ਹਾਈ ਕਰ ਦਿੱਤੀ। 10 ਜਨਵਰੀ, 1708 ਨੂੰ ਬਹਾਦਰ ਸ਼ਾਹ ਨੇ ਅੰਬੇਰ ਦੇ ਕਿਲੇ ਉੱਤੇ ਕਬਜ਼ਾ ਕਰ ਲਿਆ। ਜੈ ਸਿੰਘ ਨੇ ਮੁਗਲ ਫ਼ੌਜ ਦਾ ਕੋਈ ਮੁਕਾਬਲਾ ਨਹੀਂ ਕੀਤਾ। ਚਾਰ ਦਿਨ ਅੰਬੇਰ ਵਿਚ ਕਿਆਮ ਕਰਕੇ ਬਹਾਦਰ ਸ਼ਾਹ 13 ਜਨਵਰੀ ਨੂੰ ਆਪਣੀ ਫ਼ੌਜ ਸਮੇਤ ਅਜਮੇਰ ਵੱਲ ਰਵਾਨਾ ਹੋ ਗਿਆ। ਇਕ ਸ਼ਾਹੀ ਹੁਕਮ ਅਨੁਸਾਰ ਅੰਬੇਰ ਦਾ ਨਾਂ ਬਦਲ ਕੇ ਮੋਮਿਨਾਬਾਦ ਰੱਖ ਦਿੱਤਾ ਗਿਆ।

ਇਹ ਬੜੀ ਤਸੱਲੀ ਦੀ ਗੱਲ ਹੈ ਕਿ ਗੁਰੂ-ਕਾਲ ਦੇ ਪੁਰਾਤਨ ਇਤਿਹਾਸਕਾਰ ਸਿੱਖ ਕਵੀਆਂ ਨੂੰ ਰਾਜਪੂਤਾਨੇ ਵਿਚ ਬਾਦਸ਼ਾਹ ਦੀਆਂ ਗਤੀਵਿਧੀਆਂ ਦੀ ਕਾਫ਼ੀ ਜਾਣਕਾਰੀ ਪ੍ਰਾਪਤ ਸੀ। ਦਸਮ ਪਾਤਸ਼ਾਹ ਦੇ ਦਰਬਾਰੀ ਕਵੀ ਸੈਨਾਪਤਿ ਲਿਖਦੇ ਹਨ ਕਿ ਬਹਾਦਰ ਸ਼ਾਹ ਨੇ ਅੰਬੇਰ ਨੂੰ ਘੇਰਾ ਪਾ ਕੇ ਆਪਣੇ ਅਧੀਨ ਕਰ ਲਿਆ ਅਤੇ ਫੇਰ ਜੋਧਪੁਰ ਉੱਤੇ ਚੜ੍ਹਾਈ ਕਰਨ ਲਈ ਨਗਾਰੇ ਉੱਤੇ ਚੋਟ ਲਾ ਦਿੱਤੀ-

ਲਈ ਘੇਰ ਆਮੇਰ ਕਰ ਜੇਰ ਧਾਯੋ।
ਨਿਕਟ ਜੋਧਪੁਰ ਜਾਇ ਡੰਕਾ ਬਜਾਯੋ। -ਸ੍ਰੀ ਗੁਰੁ ਸੋਭਾ

('ਸ੍ਰੀ ਗੁਰੁ ਸੋਭਾ' ਦੀਆਂ ਕੁਝ ਛਾਪਾਂ (ਐਡੀਸ਼ਨਾਂ) ਵਿਚ 'ਆਮੇਰ' ਦੀ ਬਜਾਏ 'ਅਜਮੇਰ' ਛਪਿਆ ਮਿਲਦਾ ਹੈ ਜੋ ਗਲਤ ਹੈ।)

ਕਵੀ ਸੁੱਖਾ ਸਿੰਘ ਲਿਖਦੇ ਹਨ : ਦਸਮ ਪਾਤਸ਼ਾਹ ਮੰਜ਼ਲ-ਦਰ-ਮੰਜ਼ਲ ਬਾਦਸ਼ਾਹ ਦੇ ਨਾਲ ਜਾ ਰਹੇ ਸਨ। ਬਾਦਸ਼ਾਹ ਨੇ ਅੰਬੇਰ ਨੂੰ ਜਾ ਘੇਰਾ ਪਾਇਆ ਅਤੇ ਅੰਬੇਰ ਦੇ ਰਾਜੇ ਨੂੰ ਈਨ ਮਨਾ ਕੇ ਜੋਧਪੁਰ ਉੱਤੇ ਚੜ੍ਹਾਈ ਕਰ ਦਿੱਤੀ-

ਚਲੇ ਮਜਲ ਦਰ ਮਜਲ ਹੀ ਬਾਦਸ਼ਾਹ ਕੇ ਸੰਗ।
ਤਬ ਲਗ ਆਨ ਅਮੇਰ ਕੋ ਘੇਰਿਯੋ ਸਾਹਿ ਨਿਸੰਗ। -ਗੁਰ ਬਿਲਾਸ, ਅਧਿ: ਸਤਾਈਵਾਂ

ਪੁਰਾਣੇ ਇਤਿਹਾਸਕ ਗ੍ਰੰਥਾਂ ਦੇ ਉਪਰੋਕਤ ਹਵਾਲਿਆਂ ਤੋਂ ਇਹ ਸਿੱਧ ਹੁੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ, ਬਹਾਦਰ ਸ਼ਾਹ ਦੇ ਨਾਲ-ਨਾਲ ਅੰਬੇਰ (ਜੈਪੁਰ) ਵੀ ਗਏ, ਅਜਮੇਰ ਵੀ ਗਏ ਅਤੇ ਜੋਧਪੁਰ ਵੀ ਗਏ ਪਰ ਇਨ੍ਹਾਂ ਵੱਡੇ-ਵੱਡੇ ਸ਼ਹਿਰਾਂ ਵਿਚ

ਦਸਮ ਪਾਤਸ਼ਾਹ ਦਾ ਕੋਈ ਇਤਿਹਾਸਕ ਅਸਥਾਨ ਨਹੀਂ ਬਣਿਆ। ਜੈਪੁਰ ਅਤੇ ਅਜਮੇਰ ਦੇ ਗੁਰਦੁਆਰਿਆਂ ਦੇ ਕੁਝ ਸਰਕਰਦਾ ਅਹੁਦੇਦਾਰ ਸਿੰਘਾਂ ਤੋਂ ਇਸ ਲੇਖਕ ਨੇ ਕਾਫ਼ੀ ਪੁੱਛਗਿੱਛ ਕੀਤੀ ਪਰ ਇਨ੍ਹਾਂ ਸ਼ਹਿਰਾਂ ਵਿਚ ਦਸਮ ਪਾਤਸ਼ਾਹ ਦੇ ਕਿਸੇ ਇਤਿਹਾਸਕ ਅਸਥਾਨ ਦੀ ਨਿਸ਼ਾਨਦੇਹੀ ਅਜੇ ਤੱਕ ਨਹੀਂ ਹੋਈ। ( ਜੋ ਹੋਣੀ ਚਾਹੀਦੀ ਹੈ)।

ਬੀਕਾਨੇਰ ਨਿਵਾਸੀ ਇਕ ਇਤਿਹਾਸ-ਲਿਖਾਰੀ ਸ: ਪਿਆਰਾ ਸਿੰਘ ਬਾਹੰਸ ਨੇ ਕੁਝ ਸਮਾਂ ਪਹਿਲਾਂ ਇਸ ਲੇਖਕ ਨੂੰ ਦੱਸਿਆ ਕਿ ਅਜਮੇਰ ਵਿਚ ਖੁਆਜਾ ਮੁਈਉੱਦੀਨ ਚਿਸ਼ਤੀ ਦੀ ਦਰਗਾਹ ਵਿਚ, ਦਰਗਾਹ ਦੇ ਕਿਸੇ ਖਾਦਮ (ਕਰਮਚਾਰੀ) ਪਾਸ ਦਸਮ ਪਾਤਸ਼ਾਹ ਦਾ ਕੋਈ ਹੁਕਮਨਾਮਾ ਹੈ। ਉਸ ਖਾਦਮ ਨੇ, ਬੀਕਾਨੇਰ ਤੋਂ ਦਰਗਾਹ ਦੇ ਦਰਸ਼ਨ ਕਰਨ ਲਈ ਗਈ ਇਕ ਅਧਿਆਪਕ ਬੀਬੀ ਨੂੰ ਇਸ ਹੁਕਮਨਾਮੇ ਦੇ ਦਰਸ਼ਨ ਕਰਾਏ ਸਨ ਪਰ ਅਜਮੇਰ ਦੇ ਸਿੰਘਾਂ ਵਲੋਂ ਕਾਫ਼ੀ ਯਤਨ ਕਰਨ ਦੇ ਬਾਵਜੂਦ ਵੀ ਉਸ ਖਾਦਮ ਦਾ ਅਜੇ ਤੱਕ ਪਤਾ ਨਹੀਂ ਲੱਗਾ, ਜਿਸ ਪਾਸ ਇਹ ਹੁਕਮਨਾਮਾ ਹੈ। ਮਿਲੀ ਜਾਣਕਾਰੀ ਅਨੁਸਾਰ ਉਹ ਹੁਕਮਨਾਮਾ ਇਕ ਰੇਸ਼ਮੀ ਕੱਪੜੇ ਉੱਤੇ ਲਿਖਿਆ ਹੋਇਆ ਹੈ, ਜਿਸ ਵਿਚ ਦਸਮ ਪਾਤਸ਼ਾਹ ਵਲੋਂ ਦਰਗਾਹ ਦੇ ਪੀਰਾਂ ਦਾ ਕਿਸੇ ਗੱਲੋਂ ਧੰਨਵਾਦ ਕੀਤਾ ਗਿਆ ਹੈ। ਸ਼ੱਕ ਪੈਂਦਾ ਹੈ ਕਿ ਇਹ ਹੁਕਮਨਾਮਾ ਅਸਲੀ ਨਹੀਂ ਹੋਵੇਗਾ ਪਰ ਜੋ ਕੁਝ ਵੀ ਇਹ ਹੈ, ਇਸ ਦਾ ਪਤਾ ਲੱਗਣਾ ਚਾਹੀਦਾ ਹੈ। ਇਸ ਵਿਚੋਂ ਕੋਈ ਨਾ ਕੋਈ ਨਵੀਂ ਇਤਿਹਾਸਕ ਜਾਣਕਾਰੀ ਮਿਲ ਸਕਦੀ ਹੈ।

ਬਹਾਦਰ ਸ਼ਾਹ ਦੀ ਰਾਜਪੂਤਾਨੇ ਦੀ ਇਸ ਮੁਹਿੰਮ ਵਿਚ ਗੁਰੂ ਗੋਬਿੰਦ ਸਿੰਘ ਉਸ ਦੇ ਨਾਲ-ਨਾਲ ਜਾ ਰਹੇ ਸਨ ਪਰ ਇਸ ਸਫ਼ਰ ਦੌਰਾਨ ਰਾਜਪੂਤਾਂ ਉੱਤੇ ਹੋਈ ਫ਼ੌਜਕਸ਼ੀ ਵਿਚ ਗੁਰੂ ਜੀ ਦਾ ਕੋਈ ਹਿੱਸਾ ਨਹੀਂ ਸੀ। ਬਾਦਸ਼ਾਹ ਨਾਲ ਜਾਣ ਦਾ ਉਨ੍ਹਾਂ ਦਾ ਆਪਣਾ ਹੋਰ ਮਕਸਦ ਸੀ।

ਬਹਾਦਰ ਸ਼ਾਹ ਨੇ ਰਾਜਾ ਜੈ ਸਿੰਘ ਤੋਂ ਉਸ ਦੀ ਰਿਆਸਤ ਅੰਬੇਰ ਖੋਹ ਲਈ ਅਤੇ ਉਥੇ ਆਪਣਾ ਮੁਗਲ ਫ਼ੌਜਦਾਰ ਨਿਯੁਕਤ ਕਰ ਦਿੱਤਾ। ਜੈ ਸਿੰਘ ਨੂੰ ਉਸ ਨੇ ਆਪਣੇ ਨਾਲ ਹੀ ਤੋਰ ਲਿਆ। ਜੈ ਸਿੰਘ ਆਪ ਵੀ ਬਾਦਸ਼ਾਹ ਦੇ ਨੇੜੇ ਹੀ ਰਹਿਣਾ ਚਾਹੁੰਦਾ ਸੀ ਤਾਂ ਜੋ ਕੋਈ ਹੀਲਾ-ਵਸੀਲਾ ਕਰਕੇ ਉਹ ਆਪਣੀ ਰਿਆਸਤ ਬਾਦਸ਼ਾਹ ਤੋਂ ਮੁੜ ਪ੍ਰਾਪਤ ਕਰ ਸਕੇ। ਇਸ ਸਮੇਂ ਜੈਪੁਰ ਦਾ ਰਾਜਾ ਜੈ ਸਿੰਘ ਅਤੇ ਗੁਰੂ ਗੋਬਿੰਦ ਸਿੰਘ ਜੀ ਦੋਵੇਂ ਬਾਦਸ਼ਾਹ ਦੇ ਹਮ-ਸਫ਼ਰ ਸਨ। ਹੁਣ ਬਾਦਸ਼ਾਹ ਦਾ ਨਿਸ਼ਾਨਾ ਜੋਧਪੁਰ ਸੀ। ਅੰਬੇਰ (ਜੈਪੁਰ) ਤੋਂ ਜੋਧਪੁਰ ਦਾ ਫਾਸਲਾ ਤਕਰੀਬਨ 300 ਕਿਲੋਮੀਟਰ ਹੈ।

## ਬਾਹਾਦਰ ਸ਼ਾਹ ਦੀ ਜੋਧਪੁਰ ਉੱਤੇ ਚੜ੍ਹਾਈ

ਅੰਬੇਰ ਨੂੰ ਖਾਲਸਾ ਕਰਕੇ ਬਹਾਦਰ ਸ਼ਾਹ ਜੋਧਪੁਰ ਵੱਲ ਵਧਿਆ। ਜੋਧਪੁਰ ਨਾਲ ਬਹਾਦਰ ਸ਼ਾਹ ਦੇ ਸਬੰਧ ਬੜੇ ਅਜੀਬ ਸਨ। ਜਾਜੋਂ ਵਿਚ ਤਖ਼ਤ-ਨਸ਼ੀਨੀ ਦੀ ਜੰਗ ਸਮੇਂ ਅਤੇ ਉਸ ਤੋਂ ਬਾਅਦ ਆਗਰੇ ਵਿਚ ਤਾਜਪੋਸ਼ੀ ਦੀ ਰਸਮ ਸਮੇਂ ਬਹਾਦਰ ਸ਼ਾਹ ਨੇ ਕਈ ਵਾਰ ਜੋਧਪੁਰ ਦੇ ਰਾਜਾ ਅਜੀਤ ਸਿੰਘ ਨੂੰ ਆਪਣੇ ਪਾਸ ਬੁਲਾਇਆ ਪਰ ਉਹ ਟਾਲ-ਮਟੋਲ ਕਰਕੇ ਜੋਧਪੁਰ ਵਿਚ ਹੀ ਟਿਕਿਆ ਰਿਹਾ, ਬਹਾਦਰ ਸ਼ਾਹ ਦੇ ਦਰਬਾਰ ਵਿਚ ਹਾਜ਼ਰ ਨਹੀਂ ਹੋਇਆ। ਹੁਣ ਜਦ ਅਜੀਤ ਸਿੰਘ ਨੇ ਦੇਖਿਆ ਕਿ ਅੰਬੇਰ ਉੱਤੇ ਕਬਜ਼ਾ ਕਰਕੇ ਬਹਾਦਰ ਸ਼ਾਹ ਦਾ ਸ਼ਾਹੀ ਲਸ਼ਕਰ ਜੋਧਪੁਰ ਵੱਲ ਚੜ੍ਹਿਆ ਆ ਰਿਹਾ ਹੈ ਤਾਂ ਲੱਗਾ ਅਰਜ਼ਾਂ-ਬੇਨਤੀਆਂ ਕਰਨ ਕਿ ਮੈਂ ਬਾਦਸ਼ਾਹ ਦੇ ਹਜ਼ੂਰ ਪੇਸ਼ ਹੋਣਾ ਚਾਹੁੰਦਾ ਹਾਂ, ਮੈਨੂੰ ਦਰਬਾਰ ਵਿਚ ਹਾਜ਼ਰ ਹੋਣ ਦੀ ਆਗਿਆ ਦਿੱਤੀ ਜਾਵੇ ਪਰ ਇਸ ਵੇਲੇ ਬਹਾਦਰ ਸ਼ਾਹ ਭਾਰਾਂ ਉੱਤੇ ਪਿਆ ਹੋਇਆ ਸੀ। ਉਹ ਅਜੀਤ ਸਿੰਘ ਨੂੰ ਦਰਬਾਰ ਵਿਚ ਹਾਜ਼ਰ ਹੋਣ ਦੀ ਆਗਿਆ ਨਹੀਂ ਸੀ ਦੇ ਰਿਹਾ। ਅੰਬੇਰ ਉੱਤੇ ਕਬਜ਼ਾ ਕਰਕੇ ਬਹਾਦਰ ਸ਼ਾਹ ਅਜਮੇਰ ਪਹੁੰਚਾ ਅਤੇ ਉਥੋਂ ਜੋਧਪੁਰ ਉੱਤੇ ਹਮਲਾ ਕਰਨ ਦੀ ਤਿਆਰੀ ਕਰਨ ਲੱਗਾ।

ਰਾਜਪੂਤਾਨੇ ਦੀ ਇਸ ਰਾਜਨੀਤਕ ਸਥਿਤੀ ਬਾਰੇ ਸਾਡੇ ਇਤਿਹਾਸਕਾਰ ਸਿੱਖ ਕਵੀ ਵੀ ਕੁਝ ਜਾਣਕਾਰੀ ਰੱਖਦੇ ਸਨ। ਕਵੀ ਸੈਨਾਪਤਿ ਸ੍ਰੀ ਗੁਰੁ ਸੋਭਾ (1711 ਈ:) ਵਿਚ ਲਿਖਦੇ ਹਨ: ਰਾਜਪੂਤਾਂ ਨੇ ਦੇਖਿਆ ਕਿ ਬਾਦਸ਼ਾਹ ਦਾ ਭਾਰੀ ਲਸ਼ਕਰ ਸਾਡੇ ਉੱਤੇ ਚੜ੍ਹਿਆ ਆ ਰਿਹਾ ਹੈ। ਹੁਣ ਯੁੱਧ ਵਿਚ ਲੜ ਮਰੀਏ ਕਿ ਜਾਨ ਬਚਾ ਕੇ ਭੱਜ ਜਾਈਏ। ਰਾਜੇ ਨੇ ਮੰਤਰੀਆਂ ਨਾਲ ਸਲਾਹ ਕੀਤੀ। ਫੈਸਲਾ ਹੋਇਆ ਕਿ ਮਹਾਰਾਜਾ ਅਜੀਤ ਸਿੰਘ ਬਾਦਸ਼ਾਹ ਪਾਸ ਹਾਜ਼ਰ ਹੋ ਕੇ ਬਾਦਸ਼ਾਹ ਦੀ ਈਨ ਮੰਨ ਲਵੇ। ਇਸ ਤਰ੍ਹਾਂ ਜੋਧਪੁਰ ਉੱਤੇ ਬਹਾਦਰ ਸ਼ਾਹ ਦੀ ਫ਼ਤਿਹ ਦਾ ਡੰਕਾ ਵੱਜ ਗਿਆ-

ਤਬੈ ਰਾਜਪੂਤਾਨ ਐਸੇ ਨਿਹਾਰੋ। ਪਰੋ ਆਨਿ ਕੈ ਸਾਹ ਲੈ ਕਟਕ ਭਾਰੋ।
ਲਰੈਂ, ਕੈ ਭਜੈਂ, ਕੈ ਮਰੈਂ ਜੁੱਧ ਕੈ ਕੈ। ਕਿਯੋ ਰਾਜ ਬੀਚਾਰ ਮੰਤ੍ਰੀਆਨ ਲੈ ਕੈ।...
ਮਿਲੇ ਸਾਹ ਸੋ ਜੀਤ ਸਿੰਘਾਨ ਰਾਜਾ। ਫਤੇ ਕਾ ਤਬਰ ਸਾਹ ਕਾ ਅੰਤ ਬਾਜਾ। -ਅਧਿ: ਸਤਾਰ੍ਹਵਾਂ
( ਤਬਰ : ਨਗਾਰਾ)

ਇਸ ਸਬੰਧ ਵਿਚ ਭਾਈ ਸੁੱਖਾ ਸਿੰਘ ਦਾ ਵਰਨਣ ਵਧੇਰੇ ਸਰਲ ਹੈ। ਉਹ ਲਿਖਦੇ ਹਨ-

ਯੌਂ ਰਜਪੂਤਨ ਮੰਤ੍ਰ ਬਿਚਾਰੋ। ਆਯੋ ਸਾਹ ਕਟਕ ਲੈ ਭਾਰੋ।
ਕੈ ਲਰਿ ਮਰੌਂ ਕੈ ਚਲੋ ਪਲਾਈ। ਜਾਤੇ ਹਮ ਕੌਂ ਹੋਇ ਭਲਾਈ।
ਮੰਤ੍ਰਨ ਕਹੀ ਰਾਵ ਕੈ ਸੰਗਾ। ਬਾਦਸਾਹ ਸੋ ਬਨੇ ਨ ਜੰਗਾ।...
ਯੌਂ ਸੁਨਿ ਜੀਤ ਸਿੰਘ ਜੂ ਰਾਨਾ। ਤਿਨ ਮਨ ਮੈ ਸਮਝੀ ਸੁਰ ਗਿਆਨਾ।
ਸੁਨਤ ਬਚਨ ਤਬ ਮੰਤ੍ਰ ਕੇ ਜੀਤ ਸਿੰਘ ਬਰ ਰਾਇ।
ਮਿਲਿਯੋ ਆਨ ਤਬ ਸਾਹ ਕੋ ਮਨਸਬਿ ਲੀਓ ਲਖਾਇ। –ਗੁਰਬਿਲਾਸ, ਅਧਿ: ਸਤਾਈਵਾਂ
(ਪਲਾਈ : ਦੌੜ ਚਲੀਏ, ਰਾਵ : ਰਾਜਾ)

ਜੋਧਪੁਰ ਬਾਰੇ ਬਾਦਸ਼ਾਹ ਦੀ ਮਾੜੀ ਨੀਯਤ ਭਾਂਪ ਕੇ ਰਾਜਾ ਅਜੀਤ ਸਿੰਘ ਨੇ ਬਾਦਸ਼ਾਹ ਦੀ ਅਧੀਨਗੀ ਸਵੀਕਾਰ ਕਰਨ ਦੀ ਨਿਸ਼ਾਨੀ ਵਜੋਂ ਬਹਾਦਰ ਸ਼ਾਹ ਨੂੰ ਇਕ ਸੌ ਮੋਹਰ ਭੇਜੀ ਅਤੇ ਉਸ ਨੂੰ ਬਾਦਸ਼ਾਹ ਬਣਨ ਦੀ ਵਧਾਈ ਦਿੱਤੀ ਪਰ ਬਾਦਸ਼ਾਹ ਉਤੇ ਇਸ ਗੱਲ ਦਾ ਕੋਈ ਅਸਰ ਨਾ ਹੋਇਆ। ਉਸ ਨੇ ਮਿਹਰਾਬ ਖਾਨ ਨੂੰ ਜੋਧਪੁਰ ਦਾ ਫੌਜਦਾਰ ਨਿਯੁਕਤ ਕਰਕੇ ਉਸ ਨੂੰ ਜੋਧਪੁਰ ਉੱਤੇ ਕਬਜ਼ਾ ਕਰਨ ਲਈ ਭੇਜ ਦਿੱਤਾ। ਰਾਜਾ ਅਜੀਤ ਸਿੰਘ ਦੀ ਫੌਜ ਨੇ ਮਿਹਰਾਬ ਖਾਨ ਨੂੰ ਮੇੜਤਾ ਦੇ ਨੇੜੇ ਰੋਕਣ ਦੀ ਕੋਸ਼ਿਸ਼ ਕੀਤੀ ਪਰ ਉਹ ਮਿਹਰਾਬ ਖਾਨ ਨੂੰ ਹਰਾ ਨਾ ਸਕੀ। ਮਿਹਰਾਬ ਖਾਨ ਨੇ ਮੇੜਤਾ ਉੱਤੇ ਕਬਜ਼ਾ ਕਰ ਲਿਆ। ਅਜੀਤ ਸਿੰਘ ਬਹੁਤ ਘਬਰਾ ਗਿਆ। ਉਸ ਨੇ ਆਪਣੇ ਵਕੀਲ ਹੱਥ ਬਾਦਸ਼ਾਹ ਨੂੰ ਅਰਜ਼ੀ ਭੇਜੀ ਕਿ ਮੈਨੂੰ ਮੁਲਾਕਾਤ ਦੀ ਆਗਿਆ ਦਿੱਤੀ ਜਾਵੇ। ਵਕੀਲ ਨੇ ਸ਼ਾਹੀ ਦਰਬਾਰ ਵਿਚ ਹਾਜ਼ਰ ਹੋ ਕੇ ਪੰਜ ਅਸ਼ਰਫੀਆਂ ਅਤੇ ਪੰਜ ਡਾਲੀ ਅਨਾਰ ਭੇਟ ਕਰਕੇ ਬਾਦਸ਼ਾਹ ਨੂੰ ਅਜੀਤ ਸਿੰਘ ਦੀ ਅਰਜ਼ੀ ਦਿੱਤੀ ਪਰ ਬਾਦਸ਼ਾਹ ਨੇ ਇਸ ਅਰਜ਼ੀ ਦਾ ਵੀ ਕੋਈ ਉੱਤਰ ਨਹੀਂ ਦਿੱਤਾ। ਵਕੀਲ ਵੀ ਜਦੋਂ ਖਾਲੀ ਹੱਥ ਵਾਪਸ ਆ ਗਿਆ ਤਾਂ ਅਜੀਤ ਸਿੰਘ ਨੇ ਆਪਣੇ ਕੁਝ ਮੁਹਤਬਰ ਤੇ ਭਰੋਸੇਯੋਗ ਸਰਦਾਰ ਬਾਦਸ਼ਾਹ ਦੀ ਸੇਵਾ ਵਿਚ ਭੇਜੇ। ਸਰਦਾਰਾਂ ਨੇ ਰਾਜਾ ਅਜੀਤ ਸਿੰਘ ਦੀਆਂ ਪਿਛਲੀਆਂ ਗੁਸਤਾਖ਼ੀਆਂ ਦੀ ਮੁਆਫ਼ੀ ਮੰਗ ਕੇ, ਉਸ ਦੇ ਸ਼ਾਹੀ ਦਰਬਾਰ ਵਿਚ ਹਾਜ਼ਰ ਹੋਣ ਦੀ ਆਗਿਆ ਮੰਗੀ। ਏਨੀਆਂ ਅਰਜ਼ੀਆਂ ਅਤੇ ਬੇਨਤੀਆਂ ਤੋਂ ਬਾਅਦ ਬਾਦਸ਼ਾਹ ਨੇ 26 ਜਨਵਰੀ, 1708 ਈ: ਨੂੰ ਇਕ ਫ਼ਰਮਾਨ ਜਾਰੀ ਕਰਕੇ ਰਾਜਾ ਅਜੀਤ ਸਿੰਘ ਨੂੰ ਸ਼ਾਹੀ ਦਰਬਾਰ ਵਿਚ ਹਾਜ਼ਰ ਹੋਣ ਦੀ ਆਗਿਆ ਦਿੱਤੀ। ਜਿਹੜਾ ਅਜੀਤ ਸਿੰਘ ਬਾਦਸ਼ਾਹ ਦੇ ਵਾਰ-ਵਾਰ ਬੁਲਾਉਣ 'ਤੇ ਵੀ ਉਸ ਪਾਸ ਨਹੀਂ ਸੀ ਗਿਆ, ਆਖ਼ਰ ਗਿੜਗਿੜਾ ਕੇ ਉਸ ਦੇ ਦਰਬਾਰ ਵਿਚ ਹਾਜ਼ਰ ਹੋਇਆ।

ਰਾਜਾ ਅਜੀਤ ਸਿੰਘ ਆਪਣੇ ਅਮੀਰਾਂ-ਵਜ਼ੀਰਾਂ ਨਾਲ 13 ਫਰਵਰੀ, 1708 ਈ: ਨੂੰ ਬਾਦਸ਼ਾਹ ਦੇ ਦਰਬਾਰ ਵਿਚ ਹਾਜ਼ਰ ਹੋਇਆ। ਇਸ ਸਮੇਂ ਬਹਾਦਰ ਸ਼ਾਹ ਅਜਮੇਰ ਤੋਂ ਚੱਲ ਕੇ ਮੇੜਤਾ ਵਿਖੇ ਠਹਿਰਿਆ ਹੋਇਆ ਸੀ। ਮੇੜਤਾ ਵਿਚ ਹੀ ਰਾਜਾ ਅਜੀਤ ਸਿੰਘ ਦੀ ਬਾਦਸ਼ਾਹ ਨਾਲ ਮੁਲਾਕਾਤ ਹੋਈ। ਇਨ੍ਹਾਂ ਦਿਨਾਂ ਵਿਚ ਹੀ ਬਹਾਦਰ ਸ਼ਾਹ ਨੂੰ ਖਬਰ ਮਿਲੀ ਕਿ ਹੈਦਰਾਬਾਦ ਦੱਖਣ ਵਿਚ ਉਸ ਦੇ ਛੋਟੇ ਭਾਈ ਕਾਮ ਬਖਸ਼ ਨੇ ਆਪਣੇ ਆਪ ਨੂੰ ਸੁਤੰਤਰ ਬਾਦਸ਼ਾਹ ਐਲਾਨ ਕਰ ਦਿੱਤਾ ਹੈ। ਬਹਾਦਰ ਸ਼ਾਹ ਲਈ ਇਹ ਖਬਰ ਬੜੀ ਚਿੰਤਾਜਨਕ ਸੀ। ਕਾਮ ਬਖਸ਼ ਦੀ ਬਗ਼ਾਵਤ ਨੂੰ ਦਬਾਉਣ ਲਈ ਉਸ ਨੂੰ ਬਹੁਤ ਛੇਤੀ ਦੱਖਣ ਵੱਲ ਕੂਚ ਕਰਨਾ ਪੈਣਾ ਸੀ। ਇਸ ਲਈ ਬਾਦਸ਼ਾਹ ਨੇ ਜੋਧਪੁਰ ਦਾ ਮਾਮਲਾ ਛੇਤੀ ਤੋਂ ਛੇਤੀ ਨਜਿੱਠਣ ਦੀ ਕੋਸ਼ਿਸ਼ ਕੀਤੀ।

ਅਜੀਤ ਸਿੰਘ ਨਾਲ ਬਹਾਦਰ ਸ਼ਾਹ ਨੇ 'ਕੁਝ ਨਰਮ ਤੇ ਕੁਝ ਗਰਮ' ਨੀਤੀ ਅਖ਼ਤਿਆਰ ਕੀਤੀ। ਇਕ ਪਾਸੇ ਜੋਧਪੁਰ ਅਤੇ ਮੇੜਤਾ ਨੂੰ ਸ਼ਾਹੀ ਅਧਿਕਾਰ ਵਿਚ ਲੈ ਲਿਆ ਅਤੇ ਦੂਜੇ ਪਾਸੇ ਅਜੀਤ ਸਿੰਘ ਨੂੰ ਸੋਜਤ, ਸਿਵਾਣਾ ਅਤੇ ਫਲੌਦੀ ਦੀ ਜਗੀਰ ਦੇ ਕੇ ਨਾਲ 3500 ਜ਼ਾਤ/3000 ਸਵਾਰ ਦਾ ਮਨਸਬ ਦੇ ਦਿੱਤਾ। ਇਸੇ ਲਈ 'ਗੁਰ ਬਿਲਾਸ' ਦੇ ਕਰਤਾ ਭਾਈ ਸੁੱਖਾ ਸਿੰਘ, ਅਜੀਤ ਸਿੰਘ ਬਾਰੇ ਲਿਖਦੇ ਹਨ-

ਮਿਲਿਯੋ ਆਨ ਤਬ ਸਾਹ ਕੋ
ਮਨਸਬਿ ਲੀਓ ਲਖਾਇ।

ਇਕ ਪਾਸੇ ਬਾਦਸ਼ਾਹ ਨੇ ਜੋਧਪੁਰ ਅਤੇ ਮੇੜਤਾ ਵਿਚ ਮੁਗਲ ਹਾਕਮ ਭੇਜ ਦਿੱਤੇ ਅਤੇ ਜੋਧਪੁਰ ਦਾ ਇਸਲਾਮੀਕਰਨ ਕਰਕੇ ਉਸ ਦਾ ਨਾਂ 'ਮੁਹੰਮਦਾਬਾਦ' ਰੱਖ ਦਿੱਤਾ, ਦੂਜੇ ਪਾਸੇ ਅਜੀਤ ਸਿੰਘ ਨੂੰ ਆਪਣੇ ਨਾਂ ਨਾਲ 'ਮਹਾਰਾਜਾ' ਲਿਖਣ ਦੀ ਆਗਿਆ ਦੇ ਦਿੱਤੀ। ਅਜੀਤ ਸਿੰਘ ਬਾਦਸ਼ਾਹ ਦੇ ਇਸ ਵਿਵਹਾਰ ਤੋਂ ਖੁਸ਼ ਨਹੀਂ ਸੀ। ਉਸ ਨੂੰ ਤਾਂ ਆਪਣੀ ਜੱਦੀ-ਪੁਸ਼ਤੀ

ਰਿਆਸਤ ਜੋਧਪੁਰ ਚਾਹੀਦੀ ਸੀ, ਜਿਸ ਉੱਤੇ ਬਹਾਦਰ ਸ਼ਾਹ ਨੇ ਕਬਜ਼ਾ ਕਰ ਲਿਆ ਸੀ। ਅਜੀਤ ਸਿੰਘ ਨੇ ਆਪਣੇ ਜਨਮ ਤੋਂ 28 ਸਾਲ ਬਾਅਦ 1707 ਈ: ਵਿਚ ਆਪਣੇ ਪੁਰਖਿਆਂ ਦੀ ਰਾਜਧਾਨੀ ਜੋਧਪੁਰ ਦੇ ਦਰਸ਼ਨ ਪਹਿਲੀ ਵਾਰ ਕੀਤੇ ਸਨ, ਜਿਸ ਵਿਚੋਂ ਕੁਝ ਹੀ ਮਹੀਨਿਆਂ ਬਾਅਦ ਉਸ ਨੂੰ ਫੇਰ ਕੱਢ ਦਿੱਤਾ ਗਿਆ।

ਇਸ ਵੇਲੇ (ਮਾਰਚ 1708 ਈ: ਵਿਚ) ਅੰਬੇਰ ਦੇ ਰਾਜਾ ਜੈ ਸਿੰਘ ਅਤੇ ਜੋਧਪੁਰ ਦੇ ਰਾਜਾ ਅਜੀਤ ਸਿੰਘ ਦਾ ਹਾਲ ਇਕੋ ਜਿਹਾ ਸੀ। ਦੋਹਾਂ ਕੋਲੋਂ ਉਨ੍ਹਾਂ ਦੀਆਂ ਰਿਆਸਤਾਂ ਅਤੇ ਰਾਜਧਾਨੀਆਂ ਖੋਹ ਲਈਆਂ ਗਈਆਂ ਸਨ। ਇਸ ਤੋਂ ਇਲਾਵਾ ਬਾਦਸ਼ਾਹ ਨੇ ਦੋਵਾਂ ਰਾਜਿਆਂ ਨੂੰ ਹੁਕਮ ਦਿੱਤਾ ਕਿ ਉਹ ਆਪਣੀਆਂ ਫ਼ੌਜਾਂ ਸਮੇਤ ਬਾਦਸ਼ਾਹ ਦੇ ਨਾਲ ਦੱਖਣ ਵੱਲ ਕੂਚ ਕਰਨਗੇ। ਹੈਦਰਾਬਾਦ ਦੱਖਣ ਵਿਚ ਆਪਣੇ ਭਰਾ ਕਾਮਬਖਸ਼ ਦੀ ਬਗ਼ਾਵਤ ਨੂੰ ਦਬਾਉਣ ਲਈ ਬਾਦਸ਼ਾਹ ਬਹਾਦਰ ਸ਼ਾਹ ਅਜਮੇਰ ਤੋਂ 23 ਮਾਰਚ, 1708 ਈ: ਨੂੰ ਰਵਾਨਾ ਹੋਇਆ। ਰਾਜਾ ਜੈ ਸਿੰਘ ਅਤੇ ਰਾਜਾ ਅਜੀਤ ਸਿੰਘ ਨਾ-ਚਾਹੁੰਦੇ ਹੋਏ ਵੀ ਨੀਮ-ਕੈਦੀਆਂ ਵਾਂਗ ਬੱਧੇ-ਰੁੱਧੇ ਬਾਦਸ਼ਾਹ ਦੇ ਨਾਲ ਦੱਖਣ ਨੂੰ ਜਾ ਰਹੇ ਸਨ।

ਬਹਾਦਰ ਸ਼ਾਹ ਦੇ ਇਸ ਸਫ਼ਰ ਵਿਚ ਗੁਰੂ ਗੋਬਿੰਦ ਸਿੰਘ ਜੀ ਵੀ ਸ਼ਾਮਲ ਸਨ। ਆਮ ਤੌਰ 'ਤੇ ਉਹ ਸ਼ਾਹੀ ਲਸ਼ਕਰ ਤੋਂ ਪਿੱਛੇ ਰਹਿੰਦੇ ਸਨ। ਜਦੋਂ ਕਿਸੇ ਥਾਂ ਬਾਦਸ਼ਾਹ ਲੰਮਾ ਪੜਾਅ ਕਰਦਾ ਤਾਂ ਗੁਰੂ ਜੀ ਵੀ ਕਿਤੇ ਨੇੜੇ-ਤੇੜੇ ਆਪਣਾ ਡੇਰਾ ਲਾ ਲੈਂਦੇ ਸਨ।

ਰਾਜਪੂਤ ਇਤਿਹਾਸਕਾਰਾਂ ਅਨੁਸਾਰ ਬਹਾਦਰ ਸ਼ਾਹ ਜੋਧਪੁਰ ਨੂੰ ਸੋਧਣ ਲਈ 10 ਫਰਵਰੀ, 1708 ਈ: ਨੂੰ ਰਿਆਸਤ ਜੋਧਪੁਰ ਦੇ ਇਕ ਨਗਰ ਮੇੜਤਾ ਪਹੁੰਚਾ। 'ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ' ਦੇ ਲੇਖਕ ਰਿਸਰਚ ਸਕਾਲਰ ਸ: ਰਣਧੀਰ ਸਿੰਘ, ਬਹਾਦਰ ਸ਼ਾਹ ਦੇ ਨਾਲ-ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਸਫ਼ਰ ਦਾ ਵੇਰਵਾ ਹੇਠ ਲਿਖੇ ਅਨੁਸਾਰ ਦਿੰਦੇ ਹਨ-

'11-12 ਫਰਵਰੀ, 1708 ਈ: (ਗੁਰੂ ਜੀ ਨੇ) ਜੋਧਪੁਰ ਰਿਆਸਤ ਦੇ ਪ੍ਰਸਿੱਧ ਨਗਰ ਮੇੜਤਾ ਨੂੰ ਭਾਗ ਲਾਏ।

13 ਫਰਵਰੀ-ਸ਼ੁੱਕਰਵਾਰ : ਬਾਦਸ਼ਾਹ ਨੇ ਮੇੜਤਾ ਤੋਂ ਕੂਚ ਕਰਕੇ ਪੋਸਤ ਦੇ ਇਕ ਵੱਡੇ ਲੰਮੇ-ਚੌੜੇ ਉਪਵਨ (ਲਾਲਾ-ਜ਼ਾਰ) ਲਾਗੇ ਡੇਰਾ ਜਾ ਕੀਤਾ। ਸਤਿਗੁਰਾਂ ਵੀ ਸ਼ਾਹੀ ਲਸ਼ਕਰ ਦੇ ਨਾਲ ਹੀ ਕਈ ਦਿਨ ਇਸ ਮਨੋਹਰ ਨਜ਼ਾਰੇ ਦਾ ਰੰਗ ਮਾਣਿਆ। ਇਸੇ ਟਿਕਾਣੇ ਜੋਧਪੁਰੀਏ ਰਾਜੇ ਅਜੀਤ ਸਿੰਘ ਨੇ ਆ ਕੇ ਬਾਦਸ਼ਾਹ ਨਾਲ ਮਿਲਣੀ ਕੀਤੀ ਅਰ ਸਤਿਗੁਰਾਂ ਦੀ ਸੰਗਤਿ-ਪੰਗਤ ਵਿਚ ਹਾਜ਼ਰ ਹੋ ਕੇ ਫੈਜ਼ ਪਾਇਆ।

9 ਮਾਰਚ ਮੰਗਲਵਾਰ : ਕੋਕਨਾਰ ਦੀ ਗੁਲਜ਼ਾਰ ਤੋਂ ਪਿਛਾਂਹ ਅਰੁ ਕੂਚ ਦਰ ਕੂਚ 12 ਮਾਰਚ ਸ਼ੁੱਕਰਵਾਰ ਨੂੰ ਮੁੜ ਅਜਮੇਰ ਨਗਰ ਆ ਬਿਰਾਜੇ।

22 ਮਾਰਚ : ਬਾਦਸ਼ਾਹ ਨੇ ਦੱਖਣ ਦੀ ਮੁਹਿੰਮ ਸਰ ਕਰਨ ਦੇ ਦਾਈਏ ਨਾਲ ਅਜਮੇਰ ਤੋਂ ਚਿਤੌੜ ਵੱਲ ਕੂਚ ਕੀਤਾ। ਸਤਿਗੁਰਾਂ ਵੀ ਆਗਮ ਵਿਚਾਰ ਕੇ ਬਾਦਸ਼ਾਹ ਦੀ ਪ੍ਰਾਰਥਨਾ ਪ੍ਰਵਾਨ ਕੀਤੀ ਅਤੇ ਲਸ਼ਕਰ ਦੇ ਨਾਲ ਹੀ ਪਿਆਨੇ ਕਰ ਦਿੱਤੇ।'

ਉਪਰੋਕਤ ਵੇਰਵੇ ਵਿਚ ਸ: ਰਣਧੀਰ ਸਿੰਘ ਨੇ ਮੇੜਤਾ, ਕੋਕਨਾਰ, ਅਜਮੇਰ ਆਦਿ ਥਾਵਾਂ ਉੱਤੇ ਦਸਮ ਪਾਤਸ਼ਾਹ ਦੇ ਪੜਾਅ ਕਰਨ ਦਾ ਜ਼ਿਕਰ ਕੀਤਾ ਹੈ। 'ਸ੍ਰੀ ਗੁਰੁ ਸੋਭਾ' ਵਿਚ ਕਵੀ ਸੈਨਾਪਤਿ ਵੀ ਅਜਮੇਰ ਵਿਚ ਬਾਦਸ਼ਾਹ ਦੇ ਨਾਲ ਗੁਰੂ ਜੀ ਦਾ ਕਿਆਮ ਕਰਨਾ ਦੱਸਦੇ ਹਨ-

ਕੀਓ ਸਾਹਬੰ, ਸ਼ਾਹ ਅਜਮੇਰ ਥਾਨਾ। -ਅਧਿ: ਸਤਾਰ੍ਹਵਾਂ

(ਸਾਹਬੰ : ਗੁਰੂ ਗੋਬਿੰਦ ਸਿੰਘ, ਥਾਨਾ : ਡੇਰਾ, ਪੜਾਅ)

ਪਰ ਇਨ੍ਹਾਂ ਥਾਵਾਂ ਉੱਤੇ ਗੁਰੂ ਜੀ ਦੇ ਕਿਆਮ ਕਰਨ ਦੀ ਕੋਈ ਨਿਸ਼ਾਨੀ ਜਾਂ ਯਾਦਗਾਰ ਕਾਇਮ ਨਹੀਂ ਕੀਤੀ ਗਈ। ਸਥਾਨਕ ਸੰਗਤਾਂ ਅਤੇ ਖੋਜਕਾਰਾਂ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

• • •

# 136

## ਜੋਧਪੁਰ ਵਿਚ ਸੁਭਾਇਮਾਨ ਦਸਮ ਪਾਤਸ਼ਾਹ ਦਾ ਪਵਿੱਤਰ ਪਲੰਘ

ਸੰਨ 1708 ਦੇ ਸ਼ੁਰੂ ਵਿਚ ਬਾਦਸ਼ਾਹ ਬਹਾਦਰ ਸ਼ਾਹ ਦੱਖਣ ਵਿਚ ਆਪਣੇ ਛੋਟੇ ਭਰਾ ਕਾਮ ਬਖਸ਼ ਦੀ ਬਗ਼ਾਵਤ ਨੂੰ ਦਬਾਉਣ ਲਈ ਜਾ ਰਿਹਾ ਸੀ। ਉਸ ਨੇ 23 ਮਾਰਚ, 1708 ਈ: ਨੂੰ ਅਜਮੇਰ ਤੋਂ ਕੂਚ ਕੀਤਾ। ਇਸ ਸਮੇਂ ਬਾਦਸ਼ਾਹ ਦੇ ਲਸ਼ਕਰ ਵਿਚ ਜੈਪੁਰ ਅਤੇ ਜੋਧਪੁਰ ਦੇ ਰਾਜੇ ਜੈ ਸਿੰਘ ਅਤੇ ਅਜੀਤ ਸਿੰਘ ਵੀ ਸ਼ਾਮਲ ਸਨ। ਗੁਰੂ ਗੋਬਿੰਦ ਸਿੰਘ ਜੀ ਆਗਰੇ ਤੋਂ ਹੀ ਬਾਦਸ਼ਾਹ ਦੇ ਨਾਲ-ਨਾਲ ਸਫ਼ਰ ਕਰ ਰਹੇ ਸਨ। ਇਹ ਕਾਫ਼ਲਾ ਵਾਹੋ-ਦਾਹੀ ਦੱਖਣ ਵੱਲ ਜਾ ਰਿਹਾ ਹੈ, ਕਿਉਂਕਿ ਕਾਮਬਖਸ਼ ਦੀ ਬਗ਼ਾਵਤ ਨੂੰ ਛੇਤੀ ਤੋਂ ਛੇਤੀ ਦਬਾਉਣਾ ਬੇਹੱਦ ਜ਼ਰੂਰੀ ਹੈ। ਪਰ ਅਸੀਂ ਇਸ ਸਮੇਂ ਪਾਠਕਾਂ ਨੂੰ ਦਸਮ ਪਾਤਸ਼ਾਹ ਦੀ ਇਕ ਯਾਦਗਾਰੀ ਵਸਤੂ ਬਾਰੇ ਦੱਸਣਾ ਚਾਹੁੰਦੇ ਹਾਂ ਜੋ ਜੋਧਪੁਰ ਦੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਚ ਸੁਭਾਇਮਾਨ ਹੈ। ਇਹ ਵਸਤੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਪਲੰਘ ਹੈ ਜੋ ਗੁਰੂ ਜੀ ਦੇ ਅਨੰਦਪੁਰ ਛੱਡ ਜਾਣ ਪਿੱਛੋਂ ਮਚੀ ਲੁੱਟ ਵਿਚ ਇਕ ਮੁਗਲ ਜਰਨੈਲ ਦੇ ਹੱਥ ਆ ਗਿਆ ਸੀ। ਇਹ ਪਲੰਘ ਅਨੰਦਪੁਰ ਸਾਹਿਬ ਤੋਂ ਜੋਧਪੁਰ ਕਿਵੇਂ ਪਹੁੰਚਾ? ਇਨ੍ਹਾਂ ਸਤਰਾਂ ਦਾ ਲੇਖਕ, ਇਤਿਹਾਸਕ ਪਲੰਘ ਦੀ ਇਹੀ ਦਾਸਤਾਨ ਇੱਥੇ ਪਾਠਕਾਂ ਨਾਲ ਸਾਂਝੀ ਕਰ ਰਿਹਾ ਹੈ।

ਮੁਗਲ ਤੇ ਪਹਾੜੀ ਫ਼ੌਜਾਂ ਦੀਆਂ ਸਹੁੰਆਂ-ਸੁਗੰਧਾਂ ਅਤੇ ਵਾਅਦਿਆਂ ਨੂੰ ਮੰਨ ਕੇ ਜਦੋਂ ਦਸਮ ਪਾਤਸ਼ਾਹ ਨੇ ਅਨੰਦਗੜ੍ਹ ਦਾ ਕਿਲਾ ਛੱਡਿਆ ਤਾਂ ਵੈਰੀ ਦਲ ਦਾ ਵੱਡਾ ਹਿੱਸਾ ਆਪਣੀਆਂ ਕਸਮਾਂ ਅਤੇ ਵਾਅਦਿਆਂ ਨੂੰ ਤੋੜ ਕੇ ਗੁਰੂ ਜੀ ਦੇ ਵਹੀਰ ਦੇ ਪਿੱਛੇ ਲੱਗ ਤੁਰਿਆ ਅਤੇ ਮੁਗਲ ਫੌਜ ਦੇ ਇਕ ਦਸਤੇ ਨੇ ਦਸਮ ਪਾਤਸ਼ਾਹ ਦੀ ਰਾਜਧਾਨੀ ਅਨੰਦਪੁਰ ਉੱਤੇ ਕਬਜ਼ਾ ਕਰਕੇ ਉਥੇ ਲੁੱਟ ਮਚਾ ਦਿੱਤੀ। ਸਾਰਾ ਸ਼ਹਿਰ ਲੁੱਟ-ਪੁੱਟ ਕੇ ਖੰਡਰ ਬਣਾ ਦਿੱਤਾ ਗਿਆ ਅਤੇ ਦਸਮ ਪਾਤਸ਼ਾਹ ਦੇ ਮਹਿਲਾਂ ਵਿਚ ਪਿਆ ਸਾਮਾਨ ਵੀ ਲੁੱਟ ਲਿਆ ਗਿਆ। ਇਕ ਮੁਗਲ ਜਰਨੈਲ ਕਵਾਮ-ਉਲ-ਹੱਕ ਦੀ ਨਜ਼ਰ ਇਕ ਪਲੰਘ ਉੱਤੇ ਪਈ। ਪਲੰਘ ਚਾਹੇ ਵੱਡਾ ਤੇ ਭਾਰਾ ਸੀ ਪਰ ਇਸ ਦੀ ਸੋਹਣੀ ਘਾੜਤ ਅਤੇ ਮਜ਼ਬੂਤੀ ਨੇ ਕਵਾਮ-ਉਲ-ਹੱਕ ਦਾ ਮਨ ਮੋਹ ਲਿਆ। ਇਸ ਪਲੰਘ ਨੂੰ ਚੁਕਵਾ ਕੇ ਉਹ ਆਪਣੇ ਡੇਰੇ ਲੈ ਗਿਆ।

ਟਾਹਲੀ ਦੀ ਕਾਲੀ ਸ਼ਾਹ ਲੱਕੜ ਦਾ ਬਣਿਆ ਇਹ ਸੁੰਦਰ ਪਲੰਘ ਦਸਮ ਪਾਤਸ਼ਾਹ ਦੇ ਅਨਿਨ ਸ਼ਰਧਾਲੂ ਸਢੌਰਾ-ਨਿਵਾਸੀ ਪੀਰ ਬੁੱਧੂ ਸ਼ਾਹ ਨੇ ਕਲਗੀਧਰ ਪਾਤਸ਼ਾਹ ਨੂੰ ਭੇਟ ਕੀਤਾ ਸੀ। ਇਸ ਗੱਲ ਦਾ ਪਤਾ ਪਲੰਘ ਦੀ ਢੋਅ ਵਿਚ ਫਾਰਸੀ ਅੱਖਰਾਂ ਵਿਚ ਉੱਕਰੀ ਇਬਾਰਤ ਤੋਂ ਲੱਗਦਾ ਹੈ। ਇਬਾਰਤ ਦੇ ਸ਼ਬਦ ਇਸ ਤਰ੍ਹਾਂ ਹਨ :

'ਈਂ ਮਸਹਿਰੀ ਅਜ਼ ਜਾਨਬ ਸੱਯਦ ਬੁੱਢੂ ਸ਼ਾਹ ਫ਼ਕੀਰ ਬਾ ਗੁਰੂ ਗੋਵਿੰਦ ਸਿੰਘ ਜੀ ਮਹਾਰਾਜ ਪੇਸ਼ ਕਰਦਾ ਮੇ ਸ਼ਵਦ।'

-ਪੰਜ ਜ਼ਿਲਕਾਅਦ 1110 ਹਿਜਰੀ

'ਫਿਰੋਜ਼-ਉਲ-ਲੁਗ਼ਾਤ' ਅਨੁਸਾਰ 'ਮਸਹਿਰੀ' ਦਾ ਅਰਥ 'ਇਕ ਕਿਸਮ ਦਾ ਪਰਦਾਦਾਰ ਪਲੰਘ ਹੈ ਜੋ ਮੱਖੀਆਂ-ਮੱਛਰਾਂ ਤੋਂ ਸੁਰੱਖਿਅਤ ਰਹਿਣ ਲਈ ਬਣਾਇਆ ਜਾਂਦਾ ਹੈ।'

ਸੋ ਉਪਰੋਕਤ ਇਬਾਰਤ ਦਾ ਅਰਥ ਇਹੀ ਬਣਦਾ ਹੈ ਕਿ 'ਇਹ ਪਰਦਾਦਾਰ ਪਲੰਘ ਸੱਯਦ ਬੁੱਧੂ ਸ਼ਾਹ ਫ਼ਕੀਰ ਨੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਭੇਟਾ ਕੀਤਾ।' ਭੇਟਾ ਕਰਨ ਦੀ ਤਰੀਕ ਵੀ ਹਿਜਰੀ ਸੰਨ ਵਿਚ ਲਿਖੀ ਹੋਈ ਹੈ :

'ਪੰਜ ਜ਼ਿਲਕਾਅਦ 1110 ਹਿਜਰੀ' ਜੋ ਸੰਨ ਈਸਵੀ ਵਿਚ 25, ਅਪ੍ਰੈਲ, 1699 ਈ: ਬਣਦੀ ਹੈ, ਜਿਸ ਦਾ ਅਰਥ ਹੈ ਕਿ ਪੀਰ ਬੁੱਧੂ ਸ਼ਾਹ ਨੇ ਦਸਮ ਪਾਤਸ਼ਾਹ ਨੂੰ ਇਹ ਪਲੰਘ ਖਾਲਸਾ ਸਿਰਜਣਾ ਦੀ ਘਟਨਾ ਤੋਂ ਤਕਰੀਬਨ ਇਕ ਮਹੀਨਾ ਬਾਅਦ ਭੇਟਾ ਕੀਤਾ।

ਮੁਗਲ ਜਰਨੈਲ ਕਵਾਮ-ਉਲ-ਹੱਕ ਰੋਹਤਕ ਦੇ ਰਹਿਣ ਵਾਲਾ ਸੀ ਪਰ ਅਨੰਦਪੁਰ ਦੀ ਮੁਹਿੰਮ ਤੋਂ ਬਾਅਦ ਉਸ ਦੀ ਬਦਲੀ ਦੱਖਣ ਵਿਚ ਕਰ ਦਿੱਤੀ ਗਈ। ਉਹ ਦਸਮ ਪਾਤਸ਼ਾਹ ਦੇ ਪਲੰਘ ਨੂੰ ਵੀ ਆਪਣੇ ਨਾਲ ਦੱਖਣ ਵਿਚ ਲੈ ਗਿਆ। ਕਵਾਮ-ਉਲ-ਹੱਕ ਦੱਖਣ ਵਿਚ ਮਰਹੱਟਿਆਂ ਨਾਲ ਲੜਦਾ ਮਾਰਿਆ ਗਿਆ। ਨਾਡੇਲ ਦੇ ਨਵਾਬ ਨੇ ਉਸ ਦੀਆਂ ਬੇਗਮਾਂ ਨੂੰ ਉਸ ਦੇ ਸਾਮਾਨ ਸਮੇਤ ਉਸ ਦੇ ਵਤਨ ਰੋਹਤਕ ਭੇਜ ਦਿੱਤਾ। ਕਵਾਮ-ਉਲ-ਹੱਕ ਦੇ ਸਾਮਾਨ ਵਿਚ ਦਸਮ ਪਾਤਸ਼ਾਹ ਦਾ ਪਲੰਘ ਵੀ ਰੋਹਤਕ ਪਹੁੰਚ ਗਿਆ। ਮਿਲੀ ਜਾਣਕਾਰੀ ਅਨੁਸਾਰ ਇਹ ਪਲੰਘ 1857 ਈ: ਤੱਕ ਰੋਹਤਕ ਰਿਹਾ। ਰੋਹਤਕ ਵਿਚ

ਕਵਾਮ-ਉਲ-ਹੱਕ ਦੇ ਖਾਨਦਾਨ ਦੀਆਂ ਕਈ ਪੀੜ੍ਹੀਆਂ ਬੀਤ ਗਈਆਂ। ਆਖ਼ਰ ਇਸ ਖਾਨਦਾਨ ਦੀ ਇਕ ਪੀੜ੍ਹੀ ਵਿਚ ਪੁੱਤਰ ਦਾ ਜਨਮ ਨਾ ਹੋਇਆ ਅਤੇ ਇਸ ਪਰਿਵਾਰ ਦੀ ਇਕ ਲੜਕੀ ਅਲਵਰ ਦੇ ਫ਼ਤਿਹ ਰਸੂਲ ਅਲੀ ਖਾਂ ਸਾਹਿਬ ਨਾਲ ਵਿਆਹੀ ਗਈ। ਇਹ ਲੜਕੀ ਦਸਮ ਪਾਤਸ਼ਾਹ ਦੇ ਪਲੰਘ ਨੂੰ ਆਪਣੇ ਨਾਲ ਅਲਵਰ ਲੈ ਗਈ। ਫ਼ਤਿਹ ਰਸੂਲ ਅਲੀ ਖਾਂ ਅਲਵਰ ਦੇ ਰਾਜਾ ਤਖਤ ਸਿੰਘ ਦਾ ਦਰਬਾਰੀ ਸੀ। ਇਸ ਤਰ੍ਹਾਂ ਦਸਮ ਪਾਤਸ਼ਾਹ ਦਾ ਪਲੰਘ ਕੁਝ ਸਮਾਂ ਅਲਵਰ ਵਿਚ ਰਿਹਾ। ਫ਼ਤਿਹ ਰਸੂਲ ਅਲੀ ਖਾਂ ਸਾਹਿਬ ਦਾ ਪੁੱਤਰ ਅਬਦੁਲ ਰਹਿਮਾਨ ਸੀ। ਉਹ ਜੋਧਪੁਰ ਵਿਚ ਡੀ. ਐਸ. ਪੀ. ਲੱਗ ਗਿਆ ਤਾਂ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਪਲੰਘ ਨੂੰ ਜੋਧਪੁਰ ਲੈ ਆਇਆ। ਰੱਬ ਦੀ ਕਰਨੀ ਐਸੀ ਹੋਈ ਕਿ ਅਬਦੁਲ ਰਹਿਮਾਨ ਵੀ 1965 (?) ਵਿਚ ਬੇਔਲਾਦ ਮਰ ਗਿਆ ਅਤੇ ਸ੍ਰੀ ਦਸਮੇਸ਼ ਜੀ ਦਾ ਪਲੰਘ ਅਬਦੁਲ ਰਹਿਮਾਨ ਦੇ ਭਤੀਜੇ ਮੁਹੰਮਦ ਅਖ਼ਤਰ ਸਦੀਕੀ ਸਾਹਿਬ ਪਾਸ ਆ ਗਿਆ।

ਦਸਮ ਪਾਤਸ਼ਾਹ ਦੇ ਇਤਿਹਾਸਕ ਪਲੰਘ ਦੀ ਉਪਰੋਕਤ ਦਾਸਤਾਨ ਇਸ ਲੇਖਕ ਨੂੰ ਜ਼ਿਲ੍ਹਾ ਜਲੰਧਰ ਦੇ ਪਿੰਡ ਬਿਲਗਾ-ਨਿਵਾਸੀ ਸ: ਰਘਬੀਰ ਸਿੰਘ ਨੇ ਦੱਸੀ। ਉਨ੍ਹਾਂ ਨੂੰ ਇਹ ਸਾਰੀ ਜਾਣਕਾਰੀ ਹਿੰਦੀ ਦੇ ਪ੍ਰਸਿੱਧ ਸਪਤਾਹਿਕ ਪੱਤਰ (ਜੋ ਹੁਣ ਛਪਣਾ ਬੰਦ ਹੋ ਗਿਆ ਹੈ) 'ਧਰਮਯੁੱਗ' ਵਿਚ ਛਪੇ ਇਕ ਲੇਖ ਤੋਂ ਮਿਲੀ ਸੀ। ਇਹ ਲੇਖ 'ਧਰਮਯੁੱਗ' ਦੇ 13 ਜੁਲਾਈ, 1969 ਦੇ ਅੰਕ ਵਿਚ ਛਪਿਆ ਸੀ, ਜਿਸ ਦੇ ਲੇਖਕ ਸ੍ਰੀ ਲਕਸ਼ਮੀ ਨਰਾਇਣ ਸ਼ਾਸਤਰੀ ਸਨ। ਸ: ਰਘਬੀਰ ਸਿੰਘ ਨੂੰ ਇਸ ਪਲੰਘ ਦੇ ਦਰਸ਼ਨ ਕਰਨ ਦਾ ਮੌਕਾ ਵੀ ਮਿਲਿਆ। ਉਨ੍ਹਾਂ ਦਾ ਦਾਮਾਦ ਸ: ਅਜੀਤ ਸਿੰਘ ਏਅਰਫੋਰਸ ਵਿਚ ਨੌਕਰੀ ਕਰਦਾ ਹੈ। 2002 ਵਿਚ ਅਜੀਤ ਸਿੰਘ ਜੋਧਪੁਰ ਵਿਚ ਤਾਇਨਾਤ ਸੀ। ਸ: ਰਘਬੀਰ ਸਿੰਘ ਆਪਣੀ ਧਰਮਪਤਨੀ ਬੀਬੀ ਹਰਬੰਸ ਕੌਰ ਨਾਲ ਆਪਣੇ ਧੀ-ਜੁਆਈ ਨੂੰ ਮਿਲਣ ਜੋਧਪੁਰ ਗਏ ਤਾਂ ਉਨ੍ਹਾਂ ਨੇ ਦਸਮ ਪਾਤਸ਼ਾਹ ਦੇ ਪਲੰਘ ਦੇ ਦਰਸ਼ਨ ਕੀਤੇ। ਇਸ ਸਮੇਂ ਇਹ ਪਲੰਘ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਜੋਧਪੁਰ ਵਿਚ ਸੁਰੱਖਿਅਤ ਅਤੇ ਸੁਭਾਇਮਾਨ ਹੈ।

ਇਸ ਲੇਖਕ ਨੇ ਜੋਧਪੁਰ ਦੇ ਇਕ ਗੁਰਸਿੱਖ ਸ: ਭੁਪਿੰਦਰ ਸਿੰਘ (7, ਗੌਲਫ਼ ਕੋਰਸ ਜੋਧਪੁਰ) ਤੋਂ ਇਸ ਪਲੰਘ ਬਾਰੇ ਪੁੱਛਿਆ ਤਾਂ ਉਨ੍ਹਾਂ ਨੇ ਟੈਲੀਫੋਨ 'ਤੇ ਦੱਸਿਆ ਕਿ ਇਸ ਪਲੰਘ ਦੇ ਆਪਣੇ ਘਰ ਵਿਚ ਹੋਣ ਬਾਰੇ ਪਹਿਲਾਂ ਮੁਹੰਮਦ ਅਖ਼ਤਰ ਸਦੀਕੀ ਸਾਹਿਬ ਨੂੰ ਵੀ ਪਤਾ ਨਹੀਂ ਸੀ। ਸਦੀਕੀ ਸਾਹਿਬ ਐਡਵੋਕੇਟ ਸਨ ਅਤੇ ਜੋਧਪੁਰ ਵਿਚ ਕਾਂਗਰਸ (ਆਈ) ਦੇ ਜਾਣੇ-ਪਛਾਣੇ ਕਾਰਜਕਰਤਾ ਸਨ। ਮਹੱਲਾ ਉਦੇ ਮੰਦਿਰ ਵਿੱਚ ਉਨ੍ਹਾਂ ਦੀ ਹਵੇਲੀ ਦੇ ਤਹਿਖਾਨੇ ਵਿੱਚ ਬਹੁਤ ਸਾਰਾ ਪੁਰਾਣਾ ਸਾਮਾਨ ਪਿਆ ਸੀ। ਇਕ ਵਾਰ ਉਨ੍ਹਾਂ ਨੇ ਤਹਿਖਾਨੇ ਦੀ ਸਫ਼ਾਈ ਕਰਵਾਈ ਤਾਂ ਇਹ ਪਲੰਘ ਤਹਿਖਾਨੇ ਵਿੱਚ ਪਿਆ ਮਿਲਿਆ। ਪਲੰਘ ਬਹੁਤ ਸੋਹਣਾ ਅਤੇ ਮਜ਼ਬੂਤ ਸੀ। ਉਨ੍ਹਾਂ ਨੇ ਇਸ ਨੂੰ ਝਾੜ-ਪੂੰਝ ਕੇ ਵਰਤਣਾ ਸ਼ੁਰੂ ਕਰ ਦਿੱਤਾ। ਜਿਉਂ ਹੀ ਉਨ੍ਹਾਂ ਨੇ ਇਸ ਪਲੰਘ ਉੱਤੇ ਉੱਠਣਾ-ਬੈਠਣਾ ਅਤੇ ਸੌਣਾ ਸ਼ੁਰੂ ਕੀਤਾ, ਉਹ ਬਿਮਾਰ ਰਹਿਣ ਲੱਗ ਪਏ। ਜਦੋਂ ਪਲੰਘ ਦੀ ਢੋਅ ਉੱਤੇ ਲਿਖੀ ਇਬਾਰਤ ਤੋਂ ਪਤਾ ਲੱਗਾ ਕਿ ਇਹ ਪਲੰਘ ਗੁਰੂ ਗੋਬਿੰਦ ਸਿੰਘ ਜੀ ਦਾ ਹੈ, ਤਾਂ ਉਨ੍ਹਾਂ ਨੇ ਇਸ ਨੂੰ ਵਰਤਣਾ ਛੱਡ ਦਿੱਤਾ। ਹੌਲ਼ੀ-ਹੌਲ਼ੀ ਪਲੰਘ ਦੀ ਸ਼ੁਹਰਤ ਦੂਰ-ਦੂਰ ਤੱਕ ਫੈਲ ਗਈ।

ਪੁਰਾਣੀਆਂ ਇਤਿਹਾਸਕ ਵਸਤਾਂ ਦੇ ਖਰੀਦਦਾਰਾਂ ਨੇ ਸਦੀਕੀ ਸਾਹਿਬ ਨੂੰ ਵੱਡੀਆਂ-ਵੱਡੀਆਂ ਰਕਮਾਂ ਦੀ ਪੇਸ਼ਕਸ਼ ਕੀਤੀ ਪਰ ਉਨ੍ਹਾਂ ਨੇ ਇਸ ਨੂੰ ਵੇਚਣਾ ਮੁਨਾਸਿਬ ਨਾ ਸਮਝਿਆ। ਜੋਧਪੁਰ ਦੀਆਂ ਸਿੱਖ ਸੰਗਤਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਸਦੀਕੀ ਸਾਹਿਬ ਤੋਂ ਇਸ ਪਲੰਘ ਦੀ ਮੰਗ ਕੀਤੀ। ਸਦੀਕੀ ਸਾਹਿਬ ਕਿਉਂਕਿ ਹੁਣ ਬਿਮਾਰ ਰਹਿੰਦੇ ਸਨ, ਇਸ ਲਈ ਘਰ ਦੀ ਆਰਥਿਕ ਹਾਲਤ ਚੰਗੀ ਨਾ ਰਹੀ। ਉਨ੍ਹਾਂ ਨੇ ਸਿੰਘਾਂ ਨੂੰ ਕਿਹਾ, ਪੁਰਾਣੀਆਂ ਵਸਤਾਂ ਦੇ ਖਰੀਦਦਾਰ ਜਿਨ੍ਹਾਂ ਵਿੱਚ ਵਿਦੇਸ਼ੀ ਖ਼ਰੀਦਦਾਰ ਵੀ ਸ਼ਾਮਿਲ ਸਨ, ਮੈਨੂੰ ਇਸ ਪਲੰਘ ਦੇ ਲੱਖਾਂ ਰੁਪਏ ਦਿੰਦੇ ਸਨ ਪਰ ਮੈਂ ਗੁਰੂ ਘਰ ਦੀ ਇਹ ਪਵਿੱਤਰ ਚੀਜ਼ ਗੁਰੂ-ਘਰ ਨੂੰ ਹੀ ਭੇਟ ਕਰਦਾ ਹਾਂ। ਕੁਝ ਸਮੇਂ ਬਾਅਦ ਸਦੀਕੀ ਸਾਹਿਬ ਚਲਾਣਾ ਕਰ ਗਏ।

ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਜੋਧਪੁਰ ਦੇ ਪ੍ਰਬੰਧਕਾਂ ਨੇ ਸਦੀਕੀ ਸਾਹਿਬ ਦੀ ਬੇਟੀ ਪ੍ਰਵੀਨ ਅਖਤਰ ਦੇ ਵਿਆਹ ਉੱਤੇ ਪੰਦਰਾਂ ਹਜ਼ਾਰ ਰੁਪਏ ਖਰਚ ਕੀਤੇ। ਗੁਰਦੁਆਰਾ ਸਾਹਿਬ ਦੇ ਸਕੱਤਰ ਸ. ਅਵਤਾਰ ਸਿੰਘ ਚਾਵਲਾ ਬੀਜਾਂ ਦਾ ਕਾਰੋਬਾਰ ਕਰਦੇ ਹਨ। ਉਨ੍ਹਾਂ ਨੇ ਪ੍ਰਵੀਨ ਅਖਤਰ ਨੂੰ ਆਪਣੀ ਸੀਡ ਕੰਪਨੀ ਵਿੱਚ ਸੁਪਰਵਾਈਜ਼ਰ ਦੀ ਨੌਕਰੀ ਦੇ ਦਿੱਤੀ।

ਇਸ ਸਮੇਂ ਦਸਮ ਪਾਤਸ਼ਾਹ ਦਾ ਇਹ ਪਵਿੱਤਰ ਪਲੰਘ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਜੋਧਪੁਰ ਵਿੱਚ ਸੁਰੱਖਿਅਤ ਹੈ। ਇਹ ਤਕਰੀਬਨ ਸਾਡੇ ਛੇ ਫੁੱਟ ਲੰਮਾ ਅਤੇ ਚਾਰ ਫੁੱਟ ਚੌੜਾ ਹੈ। ਉਚਾਈ ਲਗਭਗ ਤਿੰਨ ਫੁੱਟ ਹੈ। ਲੱਕੜੀ ਦੇ ਪਾਰਖੂਆਂ ਅਨੁਸਾਰ ਪਲੰਘ ਦੀ ਲੱਕੜ 300 ਸਾਲ ਪੁਰਾਣੀ ਹੋ ਸਕਦੀ ਹੈ। ਗੁਰਦੁਆਰਾ ਸਾਹਿਬ ਵਿੱਚ ਇਸ ਪਲੰਘ ਨੂੰ ਇਕ ਵੱਖਰੇ ਸ਼ੀਸ਼ਿਆਂ ਵਾਲੇ ਕਮਰੇ ਵਿੱਚ ਸੁਭਾਇਮਾਨ ਕੀਤਾ ਗਿਆ ਹੈ, ਜਿਨ੍ਹਾਂ ਰਾਹੀਂ ਸੰਗਤਾਂ ਇਸ ਦੇ ਦਰਸ਼ਨ ਕਰਦੀਆਂ ਹਨ।

ਦਸਮ ਪਾਤਸ਼ਾਹ ਦੇ ਇਸ ਇਤਿਹਾਸਕ ਪਲੰਘ ਬਾਰੇ ਸਿੱਖ ਜਗਤ ਨੂੰ ਅਜੇ ਬਹੁਤਾ ਪਤਾ ਨਹੀਂ। ਲੇਖਕ ਬਿਲਗਾ-ਨਿਵਾਸੀ ਸ. ਰਘੁਬੀਰ ਸਿੰਘ ਦਾ ਬਹੁਤ ਧੰਨਵਾਦੀ ਹੈ, ਜਿਨ੍ਹਾਂ ਨੇ ਇਸ ਪਲੰਘ ਨੂੰ ਉਜਾਗਰ ਕਰਨ ਵਿੱਚ ਵਿਸ਼ੇਸ਼ ਰੁਚੀ ਲਈ ਅਤੇ ਇਸ ਲੇਖਕ ਨੂੰ ਇਸ ਪਲੰਘ ਬਾਰੇ ਜਾਣਕਾਰੀ ਅਤੇ ਤਸਵੀਰਾਂ ਮੁਹੱਈਆ ਕੀਤੀਆਂ।

• • •

## 137

# ਚਿਤੌੜ ਵਿਖੇ ਪਾਲਿਤ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦੀ ਸ਼ਹੀਦੀ

ਬਹਾਦਰ ਸ਼ਾਹ ਬਾਦਸ਼ਾਹ ਆਗਰੇ ਤੋਂ ਕੇਵਲ ਅੰਬੇਰ (ਜੈਪੁਰ) ਅਤੇ ਜੋਧਪੁਰ ਨੂੰ ਸਰ ਕਰਨ ਲਈ ਨਿਕਲਿਆ ਸੀ ਤਾਂ ਜੋ ਇਨ੍ਹਾਂ ਦੋਵਾਂ ਰਿਆਸਤਾਂ ਦੇ ਰਾਜੇ, ਜੈ ਸਿੰਘ ਅਤੇ ਅਜੀਤ ਸਿੰਘ ਇਕ ਤੀਜੀ ਰਾਜਪੂਤ ਰਿਆਸਤ ਉਦੇਪੁਰ ਨਾਲ ਮਿਲ ਕੇ ਉਸ ਦੇ ਨਵੇਂ-ਨਵੇਂ ਰਾਜ ਵਿਰੁੱਧ ਕੋਈ ਉਪੱਦਰ ਨਾ ਖੜ੍ਹਾ ਕਰ ਦੇਣ ਪਰ ਜਦੋਂ ਉਹ ਅੰਬੇਰ ਨੂੰ ਖਾਲਸਾ ਕਰਕੇ ਅਜਮੇਰ ਰਾਹੀਂ ਜੋਧਪੁਰ ਵੱਲ ਵਧ ਰਿਹਾ ਸੀ ਤਾਂ ਉਸ ਨੂੰ ਖ਼ਬਰ ਮਿਲੀ ਕਿ ਹੈਦਰਾਬਾਦ ਦੱਖਣ ਵਿੱਚ ਉਸ ਦੇ ਛੋਟੇ ਭਰਾ ਮੁਹੰਮਦ ਕਾਮ ਬਖ਼ਸ਼ ਨੇ ਸੁਤੰਤਰ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਹੈ। ਬਹਾਦਰ ਸ਼ਾਹ ਲਈ ਇਹ ਖ਼ਬਰ ਬੜੀ ਚਿੰਤਾਜਨਕ ਸੀ। ਉਸ ਨੇ ਜਿਵੇਂ-ਕਿਵੇਂ ਜੋਧਪੁਰ ਉੱਤੇ ਕਬਜ਼ਾ ਕਰਕੇ ਛੇਤੀ ਤੋਂ ਛੇਤੀ ਹੈਦਰਾਬਾਦ ਦੱਖਣ ਵੱਲ ਜਾਣ ਦਾ ਫ਼ੈਸਲਾ ਕਰ ਲਿਆ। ਬਹਾਦਰ ਸ਼ਾਹ 22 ਮਾਰਚ, 1708 ਈ. ਨੂੰ ਅਜਮੇਰ ਤੋਂ ਚਿਤੌੜ ਵੱਲ ਰਵਾਨਾ ਹੋਇਆ। ਗੈਰ-ਈਸਵੀ ਸੰਨਾਂ ਤੋਂ ਈਸਵੀ ਸੰਨ ਵਿੱਚ ਤਰੀਕਾਂ ਬਦਲਨ ਦੇ ਨਵੇਂ (ਗਰੀਗੋਰੀਅਨ) ਢੰਗ ਅਨੁਸਾਰ ਇਹ ਤਰੀਕ ਦੋ ਅਪ੍ਰੈਲ ਬਣਦੀ ਹੈ। ਦੋਵਾਂ ਤਰੀਕਾਂ ਵਿੱਚ 11 ਦਿਨਾਂ ਦਾ ਫਰਕ ਹੁੰਦਾ ਹੈ।

ਇਸ ਸਮੇਂ ਗੁਰੂ ਗੋਬਿੰਦ ਸਿੰਘ ਜੀ ਅਤੇ ਅੰਬੇਰ ਤੇ ਜੋਧਪੁਰ ਦੇ ਰਾਜੇ, ਜੈ ਸਿੰਘ ਅਤੇ ਅਜੀਤ ਸਿੰਘ ਵੀ ਬਾਦਸ਼ਾਹ ਦੇ ਨਾਲ ਸਫ਼ਰ ਕਰ ਰਹੇ ਸਨ। ਬਾਦਸ਼ਾਹ ਵੱਲੋਂ ਦੋਵਾਂ ਰਾਜਿਆਂ ਨੂੰ ਆਪਣੇ ਨਾਲ ਦੱਖਣ ਵੱਲ ਲਿਜਾਣ ਦਾ ਗੁੱਝਾ ਮਕਸਦ ਇਹ ਸੀ ਕਿ ਉਹ ਉਨ੍ਹਾਂ ਨੂੰ ਆਪਣੀਆਂ ਰਿਆਸਤਾਂ ਦੇ ਨੇੜੇ ਛੱਡ ਕੇ ਨਹੀਂ ਜਾਣਾ ਚਾਹੁੰਦਾ ਸੀ, ਕਿਉਂਕਿ ਉਸਨੂੰ ਡਰ ਸੀ ਕਿ ਜਦੋਂ ਮੈਂ ਦੂਰ ਦੱਖਣ ਵਿੱਚ ਚਲਾ ਜਾਵਾਂਗਾ ਤਾਂ ਇਹ ਮੇਰੀ ਗੈਰ-ਹਾਜ਼ਰੀ ਦਾ ਲਾਭ ਉਠਾ ਕੇ ਮੁੜ ਆਪਣੀਆਂ ਰਿਆਸਤਾਂ ਉੱਤੇ ਕਾਬਜ਼ ਹੋ ਜਾਣਗੇ। ਗੁਰੂ ਗੋਬਿੰਦ ਸਿੰਘ ਜੀ ਬਾਰੇ ਵੀ ਭਾਵੇਂ ਬਾਦਸ਼ਾਹ ਦੀ ਗੁੱਝੀ ਨੀਤੀ ਇਹੀ ਸੀ ਪਰ ਉਹ ਗੁਰੂ ਜੀ ਨਾਲ ਬੜੇ ਅਦਬ-ਸਤਿਕਾਰ ਨਾਲ ਪੇਸ਼ ਆਉਂਦਾ ਸੀ। ਉਸ ਨੇ ਗੁਰੂ ਜੀ ਨੂੰ ਪਹਿਲਾਂ ਰਾਜਪੂਤਾਨੇ ਵੱਲ ਅਤੇ ਫੇਰ ਦੱਖਣ ਵੱਲ ਆਪਣੇ ਨਾਲ ਚੱਲਣ ਦੀ ਬੇਨਤੀ ਕੀਤੀ, ਜੋ ਗੁਰੂ ਜੀ ਨੇ ਪ੍ਰਵਾਨ ਕਰ ਲਈ। ਬਹਾਦਰ ਸ਼ਾਹ ਨੂੰ ਗੁਰੂ ਜੀ ਦੇ ਪੰਜਾਬ ਦੇ ਨੇੜੇ ਰਹਿਣ ਤੋਂ ਵੀ ਡਰ ਲੱਗਦਾ ਸੀ। ਬਾਦਸ਼ਾਹ ਦੀ ਗੁੱਝੀ ਨੀਤੀ ਤੋਂ ਬਿਨਾਂ ਗੁਰੂ ਜੀ ਦਾ ਬਾਦਸ਼ਾਹ ਦੇ ਨਾਲ ਸਫ਼ਰ ਕਰਨ ਦਾ ਆਪਣਾ ਮਨੋਰਥ ਵੀ ਸੀ। ਉਹ ਸਮੇਂ-ਸਮੇਂ ਬਾਦਸ਼ਾਹ ਨੂੰ ਉਹ ਵਾਅਦੇ ਪੂਰੇ ਕਰਨ ਲਈ ਯਾਦ ਕਰਾਉਂਦੇ ਰਹਿੰਦੇ ਸਨ ਜਿਹੜੇ ਉਸ ਨੇ ਤਖ਼ਤ-ਨਸ਼ੀਨੀ ਦੀ ਜੰਗ ਤੋਂ ਪਹਿਲਾਂ ਉਨ੍ਹਾਂ ਨਾਲ ਕੀਤੇ ਸਨ।

ਗੁਰੂ ਜੀ ਨੇ ਆਗਰੇ ਵਿੱਚ ਵੀ ਤਾਜਪੋਸ਼ੀ ਦੀ ਰਸਮ ਤੋਂ ਬਾਅਦ ਬਹਾਦਰ ਸ਼ਾਹ ਨੂੰ ਇਹ ਵਾਅਦੇ ਪੂਰੇ ਕਰਨ ਲਈ ਆਖਿਆ ਸੀ। ਉਸ ਸਮੇਂ ਉਸ ਨੇ ਬੜੀ ਆਜਜ਼ੀ ਨਾਲ ਕਿਹਾ ਸੀ, 'ਮਹਾਰਾਜ ਜੀ, ਅਜੇ ਮੇਰਾ ਰਾਜ ਸਥਿਰ ਨਹੀਂ ਹੋਇਆ। ਮੈਨੂੰ ਇਕ ਸਾਲ ਦਾ ਸਮਾਂ ਦਿਓ, ਇਕ ਸਾਲ ਪਿੱਛੋਂ ਮੇਰਾ ਰਾਜ ਨਿਹਚਲ ਹੋ ਜਾਵੇਗਾ ਤਾਂ ਮੈਂ ਆਪ ਨਾਲ ਕੀਤੇ ਸਾਰੇ ਵਾਅਦੇ ਪੂਰੇ ਕਰ ਦਿਆਂਗਾ। ਗੁਰੂ ਜੀ ਲਈ ਇਕ ਸਾਲ ਦਾ ਸਮਾਂ ਬਿਤਾਉਣਾ ਵੀ ਇਕ ਸਮੱਸਿਆ ਸੀ ਕਿਉਂਕਿ ਅਨੰਦਪੁਰ ਵਾਪਸ ਜਾਣ ਦੇ ਰਸਤੇ ਵਿੱਚ ਅਜੇ ਕਈ ਅੜਚਣਾਂ ਸਨ। ਇਸ ਲਈ ਉਨ੍ਹਾਂ ਨੇ ਬਹਾਦਰ ਸ਼ਾਹ ਦੇ ਨਾਲ ਸਫ਼ਰ ਕਰਨਾ ਹੀ ਬਿਹਤਰ ਸਮਝਿਆ।

ਕਵੀ ਸੈਨਾਪਤਿ ਲਿਖਦੇ ਹਨ ਕਿ ਸ਼ਾਹੀ ਲਸ਼ਕਰ ਕੂਚ-ਦਰ-ਕੂਚ ਕਰਦਾ ਹੋਇਆ ਦੱਖਣ ਵੱਲ ਜਾ ਰਿਹਾ ਸੀ। ਦਸਮ ਪਾਤਸ਼ਾਹ ਵੀ ਬਾਦਸ਼ਾਹ ਦੇ ਨਾਲ ਜਾ ਰਹੇ ਸਨ। ਜਦੋਂ ਚਿਤੌੜ ਦੇ ਨੇੜੇ ਜਾ ਕੇ ਬਾਦਸ਼ਾਹ ਅਤੇ ਗੁਰੂ ਜੀ ਨੇ ਪੜਾਅ ਕੀਤਾ ਤਾਂ ਪਾਲਿਤ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਚਿਤੌੜ ਦਾ ਕਿਲਾ ਦੇਖਣ ਚਲਾ ਗਿਆ-

ਚਲੇ ਕੂਚ ਦਰ ਕੂਚ ਕਰਿ ਕੂਚ ਭਾਰੇ।
ਲੀਏ ਸੰਗ ਸਿਪਾਹ ਉਮਰਾਵ ਸਾਰੇ।
ਚਲੇ ਸਾਹਬੰ ਸ਼ਾਹ ਕੇ ਸਾਥ ਸਾਥੰ।

ਚਰਨ ਚਲਉ ਮਾਰਗਿ ਗੋਬਿੰਦ/588

ਕਰੇ ਜੋ ਚਲਿਤ ਆਪ ਹੀ ਆਪ ਨਾਥੰ।
ਤਬੇ ਨਿਕਟਿ ਚੀਤਉਰ ਕੇ ਆਪ ਆਯੋ।
ਜ਼ੋਰਾਵਰੋ ਸਿੰਘ ਦੇਖੰ ਸਿਧਾਯੋ। -ਸ੍ਰੀ ਗੁਰੁ ਸੋਭਾ (1711 ਈ.), ਅਧਿ: ਸਤਾਰ੍ਹਵਾਂ
(ਸਾਹਬੰ : ਗੁਰੂ ਜੀ)

ਪਾਲਿਤ ਪੁੱਤਰ ਜ਼ੋਰਾਵਰ ਸਿੰਘ ਬਾਰੇ ਅਸੀਂ ਪਹਿਲਾਂ ਵਿਸਥਾਰ ਨਾਲ ਲਿਖ ਚੁੱਕੇ ਹਾਂ। ਇਹ ਬਸੀ ਪਠਾਣਾਂ ਦੇ ਇਕ ਤਰਖਾਣ ਸਿੱਖ ਭਾਈ ਨੱਥੂ ਰਾਮ ਲੋਟੇ ਦਾ ਬੇਟਾ ਅਤੇ ਗੁਰੂ ਜੀ ਦੇ ਤੀਜੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਦਾ ਹਾਣੀ ਸੀ। ਗੁਰੂ ਜੀ ਇਸ ਨੂੰ ਆਪਣੇ ਪੁੱਤਰਾਂ ਵਾਂਗ ਪਿਆਰ ਕਰਦੇ ਸਨ। ਉਹ ਚਮਕੌਰ ਦੀ ਜੰਗ ਵਿੱਚ ਬਹੁਤ ਜ਼ਿਆਦਾ ਜ਼ਖ਼ਮੀ ਹੋ ਕੇ ਕਿਸੇ ਤਰ੍ਹਾਂ ਮੈਦਾਨੇ-ਜੰਗ 'ਚੋਂ ਬਚ ਕੇ ਨਿਕਲ ਗਿਆ ਸੀ। ਲੰਮੇ ਇਲਾਜ ਪਿੱਛੋਂ ਉਹ ਤੰਦਰੁਸਤ ਹੋਇਆ ਤਾਂ ਆਗਰੇ ਤੋਂ ਛੇ ਕੋਹ ਦੇ ਫਾਸਲੇ 'ਤੇ ਏਤਮਾਦਪੁਰ ਵਿੱਚ ਗੁਰੂ ਜੀ ਨੂੰ ਫੇਰ ਆਣ ਮਿਲਿਆ। ਚਿਤੌੜ ਪਹੁੰਚਣ ਸਮੇਂ ਉਸ ਦੀ ਉਮਰ ਲਗਭਗ 12-13 ਸਾਲ ਹੋਵੇਗੀ।

ਪਾਲਿਤ ਜ਼ੋਰਾਵਰ ਸਿੰਘ ਗੁਰੂ ਜੀ ਦੇ ਸਾਹਿਬਜ਼ਾਦਿਆਂ ਵਾਂਗ ਹੀ ਬਹਾਦਰ ਅਤੇ ਸਵੈ-ਵਿਸ਼ਵਾਸ ਨਾਲ ਭਰਪੂਰ ਸੀ।

ਜ਼ੋਰਾਵਰ ਸਿੰਘ ਆਪਣੇ ਵਰਗੇ ਲਗਪਗ ਵੀਹ ਭੁਝੰਗੀਆਂ ਅਤੇ ਦੋ-ਚਾਰ ਸੇਵਾਦਾਰਾਂ ਨੂੰ ਨਾਲ ਲੈ ਕੇ ਚਿਤੌੜ ਦਾ ਕਿਲਾ ਦੇਖਣ ਚਲਾ ਗਿਆ। ਇਹ ਕਿਲਾ ਬੇੜਚ ਅਤੇ ਗੰਭੀਰ ਨਦੀਆਂ ਦੇ ਸੰਗਮ ਦੇ ਨੇੜੇ ਅਰਾਵਲੀ ਪਰਬਤ-ਲੜੀ ਦੀ 500 ਫੁੱਟ ਉੱਚੀ ਇਕ ਪਹਾੜੀ ਉੱਤੇ ਬਣਿਆ ਹੋਇਆ ਹੈ। ਇਸ ਦਾ ਘੇਰਾ ਲਗਪਗ 11 ਕਿਲੋਮੀਟਰ ਹੈ ਅਤੇ ਇਸ ਦੇ ਕਈ ਦਰਵਾਜ਼ੇ ਹਨ। ਇਸ ਕਿਲੇ ਵਿੱਚ ਰਾਣਾ ਕੁੰਭਾ ਦਾ ਬਣਾਇਆ 120 ਫੁੱਟ ਉੱਚਾ, ਨੌਂ ਮੰਜ਼ਿਲਾ ਵਿਜੈ-ਮੀਨਾਰ ਇਕ ਵੇਖਣਯੋਗ ਭਵਨ ਹੈ। ਚਿਤੌੜ ਦਾ ਰਾਜਪੂਤ ਸ਼ਾਹੀ ਪਰਿਵਾਰ ਇਸ ਕਿਲੇ ਵਿੱਚ ਰਹਿੰਦਾ ਸੀ। 1567 ਈ. ਵਿੱਚ ਇਸ ਕਿਲੇ ਉੱਤੇ ਮੁਗ਼ਲ ਬਾਦਸ਼ਾਹ ਅਕਬਰ ਨੇ ਕਬਜ਼ਾ ਕਰ ਲਿਆ ਤਾਂ ਸਿਸੋਦੀਆ ਵੰਸ਼ ਦੇ ਰਾਜਪੂਤ ਸ਼ਾਹੀ ਪਰਿਵਾਰ ਨੇ ਉਦੇਪੁਰ ਨੂੰ ਆਪਣੀ ਰਾਜਧਾਨੀ ਬਣਾ ਲਿਆ।

ਜਦੋਂ 1708 ਈ. ਵਿੱਚ ਗੁਰੂ ਗੋਬਿੰਦ ਸਿੰਘ ਅਤੇ ਬਹਾਦਰ ਸ਼ਾਹ ਚਿਤੌੜ ਪਹੁੰਚੇ ਤਾਂ ਚਿਤੌੜ ਦੇ ਕਿਲੇ ਉੱਤੇ ਮੁਗ਼ਲ ਸੈਨਿਕਾਂ ਦਾ ਕਰੜਾ ਪਹਿਰਾ ਸੀ। ਕਿਸੇ ਅਣਜਾਣੇ ਵਿਅਕਤੀ ਨੂੰ ਅੰਦਰ ਜਾਣ ਦੀ ਆਗਿਆ ਨਹੀਂ ਸੀ। ਪਰ ਗੁਰੂ ਕੇ ਭੁਝੰਗੀਆਂ ਦੇ ਹੌਸਲੇ ਬੜੇ ਬੁਲੰਦ ਸਨ। ਉਨ੍ਹਾਂ ਨੇ ਇਕ ਵਾਰ ਜੋ ਠਾਣ ਲਈ, ਉਸ ਤੋਂ ਉਨ੍ਹਾਂ ਨੂੰ ਕੋਈ ਰੋਕ ਨਹੀਂ ਸਕਦਾ ਸੀ। ਇਸ ਲਈ ਕਿਲੇ ਦੇ ਪਹਿਰਾਦਾਰਾਂ ਨਾਲ ਉਨ੍ਹਾਂ ਦਾ ਝਗੜਾ ਹੋ ਗਿਆ। ਗੱਲ ਜੰਗ ਦੀ ਨੌਬਤ ਤੱਕ ਪਹੁੰਚ ਗਈ। ਦੋਹਾਂ ਪਾਸਿਆਂ ਤੋਂ ਤੀਰਾਂ ਤਲਵਾਰਾਂ ਦਾ ਖ਼ੂਬ ਆਦਾਨ ਪ੍ਰਦਾਨ ਹੋਇਆ। ਬਦਕਿਸਮਤੀ ਨਾਲ ਇਸ ਮੁੱਠਭੇੜ ਵਿੱਚ ਪਾਲਿਤ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਆਪਣੇ ਕੁਝ ਹੋਰ ਸਾਥੀਆਂ ਨਾਲ ਸ਼ਹੀਦ ਹੋ ਗਿਆ। ਕਵੀ ਸੈਨਾਪਤਿ ਲਿਖਦੇ ਹਨ--

ਚੜ੍ਹੇ ਜਾਇ ਚਤਿਉਰ ਕਰਿ ਕਾਮ ਐਸੇ।
ਨਫਰ ਦੋਇ ਕੈ ਤੀਨ ਥੇ ਸਾਥ ਤੈਸੇ।
ਕੀਉ ਅੰਤ ਸਾਕਾ ਭਲੀ ਭਾਂਤ ਸੂਰੇ।
ਕ੍ਰਿਆ ਕਾਲ ਕੀ ਏ ਭਏ ਅੰਤ ਪੂਰੇ। -ਸ੍ਰੀ ਗੁਰੁ ਸੋਭਾ, ਅਧਿ ਸਤਾਰ੍ਹਵਾਂ

ਡਾ. ਗੰਡਾ ਸਿੰਘ ਅਨੁਸਾਰ 'ਜ਼ੋਰਾਵਰ ਸਿੰਘ ਜੀ 6 ਵਿਸਾਖ ਸੰਮਤ 1765 (6 ਅਪ੍ਰੈਲ, 1708 ਈ.) ਨੂੰ ਮਾਰੇ ਗਏ। (ਸ੍ਰੀ ਗੁਰੁ ਸੋਭਾ (ਸੰਪਾਦਿਤ) ਪੰਨਾ. 120)

ਸਿੱਖ ਇਤਿਹਾਸ ਦੇ ਕੁਝ ਪੁਰਾਣੇ ਗ੍ਰੰਥ ਲੇਖਕਾਂ ਨੇ ਇਸ ਅਫ਼ਸੋਸਨਾਕ ਘਟਨਾ ਦਾ ਜ਼ਿਕਰ ਨਹੀਂ ਕੀਤਾ। ਕੁਝ ਨੇ ਚਿਤੌੜ ਵਿਖੇ ਹੋਈ ਇਸ ਮੁੱਠਭੇੜ ਦਾ ਜ਼ਿਕਰ ਕੀਤਾ ਹੈ ਪਰ ਜ਼ੋਰਾਵਰ ਸਿੰਘ ਦਾ ਸ਼ਹੀਦ ਹੋਣਾ ਨਹੀਂ ਲਿਖਿਆ। ਅਜਿਹੇ ਇਤਿਹਾਸਾਂ ਵਿੱਚ ਗੁਰ ਬਿਲਾਸ (ਭਾਈ ਸੁੱਖਾ ਸਿੰਘ), ਸੂਰਜ ਪ੍ਰਕਾਸ਼ (ਭਾਈ ਸੰਤੋਖ ਸਿੰਘ), ਸਿੱਖ ਰਿਲੀਜਨ, (ਮੈਕਾਲਿਫ਼) ਆਦਿ ਸ਼ਾਮਿਲ ਹਨ। ਪਰ ਇਸ ਦਾ ਇਹ ਮਤਲਬ ਨਹੀਂ ਕਿ ਚਿਤੌੜਗੜ੍ਹ ਵਿਖੇ ਜ਼ੋਰਾਵਰ ਸਿੰਘ ਸ਼ਹੀਦ ਨਹੀਂ ਹੋਏ। ਪਾਲਿਤ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦੀ ਚਿਤੌੜ ਵਿੱਚ ਸ਼ਹੀਦੀ ਦੇ ਕਈ ਪ੍ਰਮਾਣੀਕ ਬਿਰਤਾਂਤ ਮਿਲਦੇ ਹਨ। ਇਸ ਦੁਖਦਾਈ ਘਟਨਾ ਬਾਰੇ ਗੁਰੂ ਕੀਆਂ ਸਾਖੀਆਂ (1790 ਈ.) ਵਿੱਚ ਇਹ ਬਿਰਤਾਂਤ ਦਰਜ ਹੈ—

'ਗੁਰੂ ਜੀ ਕਈ ਨਗਰਾਂ ਥੀ ਹੋਤੇ ਹੂਏ ਬਾਦਸ਼ਾਹ ਬਹਾਦਰ ਸ਼ਾਹ ਕੇ ਗੈਲ ਚੜ੍ਹਦੇ ਸਾਲ ਸਤਰਾਂ ਸੌ ਪੈਂਸਠ ਬੈਸਾਖ ਮਾਸ ਕੀ ਪਾਂਚ ਕੇ ਦਿਵਸ ਗੜ੍ਹ ਚਿਤੌੜ ਕੇ ਨਜ਼ਦੀਕ ਜਾਇ ਡੇਰਾ ਲਾਇਆ। ਅਗਲੇ ਦਿਵਸ ਸ਼ੁਕਰਵਾਰ ਕੇ ਦਿਹੁੰ ਸਾਹਿਬਜ਼ਾਦਾ

ਜ਼ੋਰਾਵਰ ਸਿੰਘ ਬੀਸ ਪਚੀਸ ਹਵਾਣੀ ਭੁਝੰਗੀਆਂ ਕੇ ਗੈਲ ਗੜ੍ਹ ਚਿਤੌੜ ਕਾ ਕਿਲਾ ਦੇਖਨੇ ਆਇਆ। ਕਿਲੇ ਕੇ ਉਪਰ ਜਾਨੇ ਕੇ ਲੀਏ ਵਿੰਗੇ-ਟੇਢੇ ਤਰੀਕੇ ਨਾਲ ਸਾਤ ਦਰਵਾਜੇ ਬਨੇ ਹੁਏ ਥੇ। ਹਰ ਏਕ ਦਰਵਾਜੇ ਤੇ ਤੁਰਕੀ ਪਹਿਰਾ ਥਾ। ਤੁਰਕ ਸਿਪਾਹੀਆਂ ਨੇ ਇਨ੍ਹੇ ਉਪਰ ਜਾਨੇ ਸੇ ਰੋਕਾ। ਬਾਦਸ਼ਾਹ ਅਕਬਰ ਦੇ ਸਮੇਂ ਤੋਂ ਜਦੋਂ ਦਾ ਇਹ ਕਿਲਾ ਤੁਰਕ ਅਹਿਦ ਵਿੱਚ ਆਇਆ, ਉਦੋਂ ਕਾ ਫ਼ੈਸਲਾ ਹੂਆ ਹੂਆ ਥਾ ਕਿ ਕੋਈ ਗ਼ੈਰ-ਮੁਸਲਮ ਕਿਲੇ ਕੇ ਉਪਰ ਨਹੀਂ ਜਾਇ ਸਕਤਾ। ਇਨ੍ਹੈ ਜਾਨੈ ਸੇ ਰੋਕਾ, ਇਹ ਨਾ ਰੁਕੇ। ਦੂੰਹ ਤਰਫੀਂ ਤੀਰ ਤਲਵਾਰ ਕੀ ਜੰਗ ਹੋਇ ਪਈ।

'ਮੂਰਖ ਪਹਿਰੇਦਾਰਾਂ ਬਗੈਰ ਸੋਚਿਆਂ ਸਮਝਿਆਂ ਨੌਜਵਾਨ ਭੁਝੰਗੀਆਂ ਕੇ ਗੈਲ ਮਾਥਾ ਲਾਇ ਲੀਆ। ਸਾਹਿਬ ਜ਼ੋਰਾਵਰ ਸਿੰਘ ਸੌ-ਸਵਾ ਸੌ ਰਾਖਵੀਂ ਤੁਰਕ ਫ਼ੌਜ ਗੈਲ ਰਣ ਮੰਡ ਕੇ ਸ਼ਹਾਦਤਾਂ ਪਾਇ ਗਏ। ਇਹ ਖਬਰ ਬਿਜਲੀ ਕੀ ਤਰਹ ਗੁਰੂ ਜੀ ਕੇ ਡੇਰੇ ਮੇਂ ਜਾਇ ਪਹੁੰਚੀ। ਗੁਰੂ ਜੀ ਤੇ ਖਾਲਸੇ ਕੀ ਮਾਤਾ ਸਾਹਿਬ ਕੌਰ ਤੇ ਦਯਾ ਸਿੰਘ ਆਦਿ ਸਿੰਘਾਂ ਬੜਾ ਅਫ਼ਸੋਸ ਕੀਆ। ਸਤਿਗੁਰਾਂ ਮਰਯਾਦਾ ਸਹਿਤ ਦਰਵਾਜੇ ਕੇ ਆਗੇ ਸ੍ਰੀ ਜ਼ੋਰਾਵਰ ਸਿੰਘ ਆਦਿ ਸਿੱਖਾਂ ਕੀਆਂ ਲਾਸ਼ਾਂ ਉਠਾਇ ਗੰਭੀਰ ਨਦੀ ਕੇ ਕਿਨਾਰੇ ਸਸਕਾਰ ਕਰ ਦੀਆ। ਬਾਦਸ਼ਾਹ ਨੇ ਸੁਣ ਕੇ ਬੜਾ ਅਫਸੋਸ ਕੀਆ।' -ਸਾਖੀ 107ਵੀਂ

ਇਸੇ ਤਰ੍ਹਾਂ 'ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ' ਵਿੱਚ ਸ. ਰਣਧੀਰ ਸਿੰਘ ਸਿੱਖ ਹਿਸਟਰੀ ਰਿਸਰਚ ਸਕਾਲਰ ਨੇ ਇਸ ਘਟਨਾ ਦਾ ਤਰੀਕਵਾਰ ਵੇਰਵਾ ਲਿਖਿਆ ਹੈ ਜੋ ਹੇਠ ਲਿਖੇ ਅਨੁਸਾਰ ਹੈ—

'ਸੰਮਤ ੧੭੬੫ ਮਿਤੀ ੫ ਵੈਸਾਖ (੨ ਐਪ੍ਰਿਲ ੧੭੦੮) ਸ਼ੁੱਕਰ ਵਾਰਿ, ਦੀਨ ਦੁਨੀ ਦੇ ਦੋਵੇਂ ਪਾਤਸ਼ਾਹ ਚਿਤੌੜ ਜਾ ਵਿਰਾਜੇ।

(ਤਜ਼ਕਿਰਾਤੁੱਲ ਸਲਾਤੀਨ ਚੁਗੱਤਾ)

'੬ ਵੈਸਾਖ (3 ਐਪ੍ਰਿਲ) ਸ਼ਨੀਵਾਰਿ, ਸਾਹਿਬ ਜ਼ੋਰਾਵਰ ਸਿੰਘ ਜੀ ਦੋ-ਚਾਰ ਸੇਵਾਦਾਰਾਂ ਤੇ ਪੰਜਾਹ ਸੱਠ ਹਵਾਣੀ ਭੁਝੰਗੀਆਂ ਸਮੇਤ ਚਿਤੌੜ ਗੜ੍ਹ ਵੇਖਣ ਵਾਸਤੇ ਗਏ। ਨਾਲਿ ਕੁਝ ਸਿੰਘ ਕੁਹੀ ਪੁਰ (ਘਾਹੁ ਲਿਔਣ ਵਾਸਤੇ) ਚੜ੍ਹੇ। ਤੁਰਕ ਪਹਿਰੇਦਾਰਾਂ ਤੇ ਮਲੇਛ ਘਾਹੀਆਂ, ਉਨ੍ਹਾਂ ਕੁੰਡਲੀਏ ਭੁਝੰਗਾਂ ਨਾਲ ਖਾਹ ਮਖਾਹ ਮੱਥਾ ਡਾਹ ਲਿਆ। ਖਾਲਸੇ ਦੇ ਮਾਰੇ-ਬਕਾਰੇ ਨੇ, ਤੇ ਮਲੇਛਾਂ ਦੀ ਮੂਰਖਤਾ ਨੇ ਜੰਗ ਦਾ ਰੰਗ ਬਣਾ ਦਿੱਤਾ। ਇਹ ਸਾਰੇ ਸਿੰਘ-ਭੁਝੰਗੀ ਤੇ ਕੁਹੀ ਵਾਲੇ ਸਿੰਘ ਦੋ-ਢਾਈ ਸੌ ਮਲੇਛਾਂ ਨਾਲ ਗੰਭੀਰ ਨਦੀ ਕਿਨਾਰੇ, ਕਿਲੇ ਦੇ ਸਿੰਘਪੌੜ ਅਗਾੜੀ, ਰਣ ਮੰਡਕੇ, ਪੁਰਜਾ ਪੁਰਜਾ ਕਟਿ ਮਰੇ। ਪਰ ਖੇਤ ਛੱਡ ਕੇ ਪਿਛਾਂਹ ਨਹੀਂ ਮੁੜੇ, ਆਪਣੇ ਨਾਲੋਂ ਕਈ ਗੁਣਾਂ ਜਾਦੇ ਮਲੇਛਾਂ ਨੂੰ ਚੀਰ-ਪਾੜ ਕੇ ਭੁਇ ਭਾਰ ਕਰ ਗਏ।

ਇਸ ਮਹਾਂ ਸਾਕੇ ਦੇ ਕਾਰਨ, ਪੰਦਰਾਂ ਦਿਨ, ਸਤਿਗੁਰਾਂ ਤੇ ਬਾਦਸ਼ਾਹੀ ਲਸ਼ਕਰ ਨੂੰ ਇਸ ਬੱਚੇ-ਖਾਣੀ ਧਰਤੀ ਪੁਰ ਹੀ ਮੁਕਾਮ ਕਰਨਾ ਪਿਆ।' -ਪੰਨਾ 105

ਉਪਰੋਕਤ ਬਿਰਤਾਂਤਾਂ ਵਿੱਚ ਤਰੀਕਾਂ ਦਾ ਕੁਝ ਫਰਕ ਹੈ, ਜੋ ਵੱਖ-ਵੱਖ ਲਿਖਾਰੀਆਂ ਦੇ ਅਨੁਮਾਨਾਂ ਜਾਂ ਗਿਣਤੀਆਂ-ਮਿਣਤੀਆਂ ਵਿੱਚ ਅਕਸਰ ਹੋ ਜਾਂਦਾ ਹੈ। ਸਾਡੀ ਸਹਿਮਤੀ ਸ. ਰਣਧੀਰ ਸਿੰਘ ਦੀਆਂ ਤਰੀਕਾਂ ਨਾਲ ਹੈ, ਜਿਨ੍ਹਾਂ ਮੁਤਾਬਿਕ ਪਾਲਿਤ ਸਾਹਿਬਜ਼ਾਦਾ ਜ਼ੋਰਾਵਰ ਸਿੰਘ 3 ਅਪ੍ਰੈਲ, 1708 ਈ. ਨੂੰ ਗੰਭੀਰ ਨਦੀ ਦੇ ਕੰਢੇ, ਗੜ੍ਹ ਚਿਤੌੜ ਦੇ ਸਾਹਮਣੇ ਸ਼ਹੀਦ ਹੋਇਆ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਜ਼ੋਰਾਵਰ ਸਿੰਘ ਅਤੇ ਉਸ ਦੇ ਹੋਰ ਸਾਥੀਆਂ ਦਾ ਸਸਕਾਰ ਗੰਭੀਰ ਨਦੀ ਦੇ ਕਿਨਾਰੇ ਕੀਤਾ।

ਚਮਕੌਰ ਦੇ ਯੁੱਧ ਵਿੱਚ ਜ਼ਖ਼ਮੀ ਹੋਣ ਤੋਂ ਬਾਅਦ ਸਤਿਗੁਰਾਂ ਨੂੰ ਮਿਲਣ ਦੀ ਸਿੱਕ, ਪਾਲਿਤ ਜ਼ੋਰਾਵਰ ਸਿੰਘ ਦੇ ਦਿਲ ਵਿੱਚ ਲਗਾਤਾਰ ਬਣੀ ਹੋਈ ਸੀ। ਆਖ਼ਰ ਉਹ ਨਵੰਬਰ, 1707 ਈ. ਦੇ ਦੂਜੇ ਹਫ਼ਤੇ ਵਿੱਚ ਦਸਮ ਪਾਤਸ਼ਾਹ ਜੀ ਨੂੰ ਆਗਰੇ ਦੇ ਨੇੜੇ ਏਤਮਾਦਪੁਰ ਵਿੱਚ ਆ ਮਿਲਿਆ, ਪਰ ਕੁਦਰਤ ਦਾ ਭਾਣਾ ਅਜਿਹਾ ਵਰਤਿਆ ਕਿ ਉਹ ਸਿਰਫ਼ ਸਾਢੇ ਚਾਰ ਕੁ ਮਹੀਨੇ ਹੀ ਸਤਿਗੁਰਾਂ ਦੀ ਸੰਗਤ ਮਾਣ ਸਕਿਆ ਅਤੇ ਫੇਰ ਸਦਾ ਲਈ ਗੁਰੂ ਜੀ ਦੇ ਸਿੰਘਾਂ ਨਾਲੋਂ ਵਿਛੜ ਗਿਆ। ਇਹ ਕਹਿਣਾ ਕੋਈ ਅਣਉੱਚਿਤ ਨਹੀਂ ਹੋਵੇਗਾ ਕਿ ਜ਼ੋਰਾਵਰ ਸਿੰਘ ਲੋਟੇ ਦਸਮ ਪਾਤਸ਼ਾਹ ਦਾ ਪੰਜਵਾਂ ਪੁੱਤਰ ਸੀ ਅਤੇ ਉਹ ਗੁਰੂ ਜੀ ਦੇ ਚਹੁੰਆਂ ਸਾਹਿਬਜ਼ਾਦਿਆਂ ਵਾਂਗ ਸਾਹਮਣੇ ਖੜ੍ਹੀ ਮੌਤ ਨੂੰ ਦੇਖ ਕੇ ਡਰਿਆ ਨਹੀਂ, ਸਗੋਂ ਪੂਰਨ ਦ੍ਰਿੜ੍ਹਤਾ ਅਤੇ ਨਿਡਰਤਾ ਨਾਲ ਜੂਝਦਾ ਹੋਇਆ ਸ਼ਹੀਦ ਹੋ ਗਿਆ।

ਇਕ ਸਮਕਾਲੀ ਮੁਸਲਮਾਨ ਲਿਖਾਰੀ ਨੇ ਪਾਲਿਤ ਜ਼ੋਰਾਵਰ ਸਿੰਘ ਦੀ ਸ਼ਹੀਦੀ ਦਾ ਪ੍ਰਸੰਗ ਬਹੁਤ ਸੋਹਣੇ ਸ਼ਬਦਾਂ ਵਿੱਚ ਲਿਖਿਆ ਹੈ। ਜੋ ਅਸੀਂ ਇੱਥੇ ਪੇਸ਼ ਕਰਦੇ ਹਾਂ।

## ਸ਼ਹੀਦੀ ਪ੍ਰਸੰਗ ਦਾ ਸਮਕਾਲੀ ਲੇਖਕ : ਅਬਦੁਰ ਰਸੂਲ

ਇਹ ਲਿਖਾਰੀ ਲਾਹੌਰ ਦਾ ਵਸਨੀਕ ਅਬਦੁਰ ਰਸੂਲ ਸੀ। ਬਹਾਦਰ ਸ਼ਾਹ ਦਾ ਸ਼ਾਹੀ ਲਸ਼ਕਰ ਜਦੋਂ ਜੋਧਪੁਰ ਤੋਂ 30 ਮੀਲ ਉਰੇ ਇਕ ਸਥਾਨ 'ਤੇ ਪੜਾਅ ਕਰੀ ਬੈਠਾ ਸੀ ਤਾਂ ਅਬਦੁਰ ਰਸੂਲ ਲਾਹੌਰ ਤੋਂ ਆ ਕੇ ਇਸ ਲਸ਼ਕਰ ਵਿਚ ਸ਼ਾਮਲ ਹੋ ਗਿਆ। ਅਬਦੁਰ ਰਸੂਲ ਨੌਕਰੀ ਦੀ ਭਾਲ ਵਿਚ 15 ਦਸੰਬਰ, 1707 ਨੂੰ ਲਾਹੌਰ ਤੋਂ ਚੱਲਿਆ ਅਤੇ ਦਿੱਲੀ ਤੇ ਅਜਮੇਰ ਵਿਚੀਂ ਸਫ਼ਰ ਕਰਦਾ ਹੋਇਆ 28 ਫਰਵਰੀ, 1708 ਨੂੰ ਬਾਦਸ਼ਾਹ ਦੇ ਲਸ਼ਕਰ ਵਿਚ ਆ ਰਲਿਆ। ਇਸ ਸਮੇਂ ਗੁਰੂ ਗੋਬਿੰਦ ਸਿੰਘ ਵੀ ਆਪਣੇ ਤਿੰਨ-ਚਾਰ ਸੌ ਸਿੰਘਾਂ ਸਮੇਤ ਬਹਾਦਰ ਸ਼ਾਹ ਦੇ ਨਾਲ-ਨਾਲ ਸਫ਼ਰ ਕਰ ਰਹੇ ਸਨ।

ਜਦੋਂ ਸ਼ਾਹੀ ਲਸ਼ਕਰ ਅਤੇ ਗੁਰੂ ਜੀ ਦਾ ਵਹੀਰ ਚਿਤੌੜ ਪਹੁੰਚੇ ਤਾਂ ਅਬਦੁਰ ਰਸੂਲ ਵੀ ਸ਼ਾਹੀ ਲਸ਼ਕਰ ਵਿਚ ਮੌਜੂਦ ਸੀ। ਇੰਜ ਜਾਪਦਾ ਹੈ ਕਿ ਚਿਤੌੜ ਦੇ ਕਿਲੇ ਸਾਹਮਣੇ ਪਾਲਿਤ ਜ਼ੋਰਾਵਰ ਸਿੰਘ ਦੀ ਸ਼ਹੀਦੀ ਦੀ ਘਟਨਾ, ਅਬਦੁਰ ਰਸੂਲ ਨੇ ਆਪਣੀਆਂ ਅੱਖਾਂ ਨਾਲ ਦੇਖੀ ਸੀ ਜਾਂ ਉਸ ਨੂੰ ਇਸ ਘਟਨਾ ਬਾਰੇ ਕੁਝ ਅਜਿਹੇ ਬੰਦਿਆਂ ਨੇ ਦੱਸਿਆ ਸੀ ਜਿਨ੍ਹਾਂ ਨੇ ਸਾਹਿਬਜ਼ਾਦੇ ਨੂੰ ਇਸ ਝੜਪ ਵਿਚ ਬਹਾਦਰੀ ਨਾਲ ਲੜਦਿਆਂ ਦੇਖਿਆ ਸੀ। ਜ਼ਿਆਦਾ ਸੰਭਾਵਨਾ ਇਹੀ ਹੈ ਕਿ ਅਬਦੁਰ ਰਸੂਲ ਨੇ ਇਸ ਜੰਗ ਵਿਚ ਸਾਹਿਬਜ਼ਾਦੇ ਨੂੰ ਨਿਰਭੈਤਾ ਨਾਲ ਲੜਦਿਆਂ ਖ਼ੁਦ ਵੇਖਿਆ ਸੀ। ਇਹੀ ਕਾਰਨ ਹੈ ਕਿ ਨਿੱਕੀ ਉਮਰ ਦੇ ਸਾਹਿਬਜ਼ਾਦੇ ਨੇ ਇਸ ਜੰਗ ਵਿਚ ਤੀਰ ਅਤੇ ਤਲਵਾਰ ਦੇ ਜੋ ਵੱਡੇ ਜੌਹਰ ਵਿਖਾਏ, ਉਨ੍ਹਾਂ ਦੀ ਪ੍ਰਸੰਸਾ ਨਾਲ ਲੇਖਕ ਦਾ ਮਨ-ਚਿੱਤ ਭਰਿਆ ਹੋਇਆ ਹੈ।

ਚਿਤੌੜ ਵਿਚ ਪਾਲਿਤ ਜ਼ੋਰਾਵਰ ਸਿੰਘ ਦੀ ਸ਼ਹੀਦੀ ਤੋਂ ਬਾਅਦ ਦੋਵੇਂ ਵਹੀਰ ਸਫ਼ਰ ਕਰਦੇ ਹੋਏ ਮੱਧ ਪ੍ਰਦੇਸ਼ ਵਿਚ ਬੁਰਹਾਨਪੁਰ ਜਾ ਪਹੁੰਚੇ। ਬੁਰਹਾਨਪੁਰ ਵਿਚ ਬਹਾਦਰ ਸ਼ਾਹ ਅਤੇ ਗੁਰੂ ਜੀ ਨੇ ਆਪਣੇ ਵੱਖ-ਵੱਖ ਡੇਰਿਆਂ ਵਿਚ ਕੁਝ ਸਮਾਂ ਬਤੀਤ ਕੀਤਾ ਅਤੇ ਫੇਰ ਦੱਖਣ ਵੱਲ ਚਾਲੇ ਪਾ ਦਿੱਤੇ, ਜਿੱਥੇ ਜਾ ਕੇ ਬਹਾਦਰ ਸ਼ਾਹ ਨੇ ਆਪਣੇ ਭਰਾ ਕਾਮ ਬਖਸ਼ ਦੀ ਬਗ਼ਾਵਤ ਨੂੰ ਦਬਾਉਣਾ ਸੀ। ਪਰ ਅਬਦੁਰ ਰਸੂਲ ਬਰਹਾਨਪੁਰ ਵਿਚ ਹੀ ਰੁਕ ਗਿਆ। ਅਬਦੁਰ ਰਸੂਲ ਦੇ ਆਪਣੇ ਕਥਨ ਅਨੁਸਾਰ 21 ਜੁਲਾਈ, 1708 ਨੂੰ ਉਸ ਦੇ ਭਰਾ ਨੇ ਉਸ ਨੂੰ ਆਪਣੇ ਸਫ਼ਰ ਦਾ ਹਾਲ ਲਿਖਣ ਲਈ ਆਖਿਆ। ਆਪਣੇ ਭਰਾ ਦੇ ਕਹਿਣ 'ਤੇ ਅਬਦੁਰ ਰਸੂਲ ਨੇ ਆਪਣਾ ਸਫ਼ਰਨਾਮਾ ਲਿਖਿਆ ਅਤੇ ਉਸ ਦਾ ਨਾਂ ਰੱਖਿਆ 'ਨੈਰੰਗ-ਏ-ਜ਼ਮਾਨਾ' (ਭਾਵ ਜ਼ਮਾਨੇ ਦੇ ਨਵੇਂ ਰੰਗ)। ਇਸ ਪੁਸਤਕ ਦੀ ਇਤਿਹਾਸਕ ਮਹੱਤਤਾ ਇਸ ਲਈ ਬਹੁਤ ਜ਼ਿਆਦਾ ਹੈ ਕਿਉਂਕਿ ਇਹ ਪੁਸਤਕ ਅਸਲ ਘਟਨਾ ਤੋਂ ਇਕਦਮ ਬਾਅਦ ਉਸ ਵੇਲੇ ਲਿਖੀ ਗਈ, ਜਦੋਂ ਗੁਰੂ ਗੋਬਿੰਦ ਸਿੰਘ ਜੀ ਅਜੇ ਖ਼ੁਦ ਜੀਵਤ ਸਨ ਅਤੇ ਇਸ ਕਿਤਾਬ ਦਾ ਲੇਖਕ ਇਸ ਘਟਨਾ ਦਾ ਚਸ਼ਮਦੀਦ ਗਵਾਹ ਸੀ।

'ਨੈਰੰਗ-ਏ-ਜ਼ਮਾਨਾ' ਦੀ ਇਕ ਹੱਥ-ਲਿਖਤ ਪ੍ਰਤੀ ਜ਼ਿਲ੍ਹਾ ਲਾਇਬ੍ਰੇਰੀ ਰਾਮਪੁਰ (ਉੱਤਰ ਪ੍ਰਦੇਸ਼) ਵਿਚ ਪਈ ਹੈ, ਜਿਸ ਵਿਚੋਂ ਡਾ: ਗੰਡਾ ਸਿੰਘ ਨੇ ਪਾਲਿਤ ਜ਼ੋਰਾਵਰ ਸਿੰਘ ਦੀ ਸ਼ਹੀਦੀ ਦਾ ਪ੍ਰਸੰਗ ਨਕਲ ਕਰਕੇ ਲਿਆਂਦਾ ਸੀ ਅਤੇ ਉਸ ਨੂੰ ਆਪਣੀ ਪੁਸਤਕ 'ਮਾਖਜ਼-ਏ-ਤਵਾਰੀਖ-ਏ-ਸਿੱਖਾਂ' ਵਿਚ ਛਾਪਿਆ ਸੀ। ਪਾਕਿਸਤਾਨ ਦੇ ਇਕ ਵਿਦਵਾਨ ਡਾ: ਮੁਹੰਮਦ ਬਾਕਿਰ ਨੂੰ 'ਨੈਰੰਗ-ਏ-ਜ਼ਮਾਨਾ' ਦੀ ਕੋਈ ਹੋਰ ਕਾਪੀ ਮਿਲ ਗਈ, ਜਿਸ ਨੂੰ ਉਨ੍ਹਾਂ ਨੇ ਸੰਪਾਦਿਤ ਕਰਕੇ 1960 ਵਿਚ ਲਾਹੌਰ ਤੋਂ ਪ੍ਰਕਾਸ਼ਿਤ ਕੀਤਾ। ਅਬਦੁਰ ਰਸੂਲ ਦਾ ਲਿਖਿਆ ਪਾਲਿਤ ਜ਼ੋਰਾਵਰ ਸਿੰਘ ਦੀ ਸ਼ਹੀਦੀ ਦਾ ਪ੍ਰਸੰਗ ਜੋ ਅੱਗੇ ਦਿੱਤਾ ਜਾਵੇਗਾ, ਉਹ ਡਾ: ਮੁਹੰਮਦ ਬਾਕਿਰ ਦੀ ਸੰਪਾਦਿਤ ਕੀਤੀ ਹੋਈ ਪੁਸਤਕ ਅਨੁਸਾਰ ਹੈ। ਇਨ੍ਹਾਂ ਸਤਰਾਂ ਦੇ ਲੇਖਕ ਨੂੰ ਇਹ ਪ੍ਰਸੰਗ ਡਾ: ਜੇ. ਐੱਸ. ਗਰੇਵਾਲ ਅਤੇ ਡਾ: ਇਰਫ਼ਾਨ ਹਬੀਬ ਦੀ ਸੰਪਾਦਿਤ ਕੀਤੀ ਪੁਸਤਕ 'Sikh History From Persian Sources' ਵਿਚੋਂ ਮਿਲਿਆ ਹੈ। ਇਹ ਪੁਸਤਕ ਤੂਲਿਕਾ (ਪ੍ਰਕਾਸ਼ਨ) ਵੱਲੋਂ 2001 ਵਿਚ ਨਵੀਂ ਦਿੱਲੀ ਤੋਂ ਪ੍ਰਕਾਸ਼ਿਤ ਕੀਤੀ ਗਈ ਹੈ।

ਅਬਦੁਰ ਰਸੂਲ ਇਕ ਪੰਜਾਬੀ ਮੁਸਲਮਾਨ ਸੀ। ਜਿਸ ਢੰਗ ਨਾਲ ਉਸ ਨੇ ਸਾਹਿਬਜ਼ਾਦੇ ਦੀ ਸ਼ਹੀਦੀ ਦਾ ਪ੍ਰਸੰਗ ਪ੍ਰਸੰਸਾਮਈ ਸ਼ਬਦਾਂ ਵਿਚ ਲਿਖਿਆ ਹੈ, ਉਸ ਤੋਂ ਜਾਪਦਾ ਹੈ ਕਿ ਉਹ ਕੋਈ ਕੱਟੜ ਕਿਸਮ ਦਾ ਮੁਸਲਮਾਨ ਨਹੀਂ ਸੀ ਅਤੇ ਇਹ ਵੀ ਸੰਭਵ ਹੈ ਕਿ ਉਸ ਨੂੰ ਪੰਜਾਬ ਵਿਚ ਜ਼ੋਰ ਫੜ ਰਹੀ ਸਿੱਖ ਲਹਿਰ ਨਾਲ ਹਮਦਰਦੀ ਹੋਵੇ। ਉਹ ਛੋਟੀ ਉਮਰ ਦੇ ਪਾਲਿਤ ਸਾਹਿਬਜ਼ਾਦੇ ਦੇ ਨਕਸ਼-ਨੁਹਾਰ ਬਿਆਨ ਕਰਦਾ ਹੋਇਆ ਉਸ ਨੂੰ 'ਮਨਮੋਹਨੀ ਸੂਰਤ ਵਾਲਾ ਛੀਟਕਾ ਜਿਹਾ ਸੋਹਣਾ ਜਵਾਨ' ਕਹਿੰਦਾ ਹੈ। ਜਦੋਂ ਕਿਲੇ ਦੇ ਪਹਿਰੇਦਾਰ ਸਾਹਿਬਜ਼ਾਦੇ ਨੂੰ ਕਿਲੇ ਦੇ ਅੰਦਰ ਜਾਣ ਤੋਂ ਮਨ੍ਹਾ ਕਰ ਦਿੰਦੇ ਹਨ ਤਾਂ ਅਬਦੁਰ ਰਸੂਲ ਲਿਖਦਾ ਹੈ, 'ਇਸ ਬਹਾਦਰ ਨੇਜ਼ਾ-ਬਰਦਾਰ ਜੋਸ਼ੀਲੇ ਘੋੜਸਵਾਰ ਨੇ ਇਸ ਇਨਕਾਰ ਨੂੰ ਸੂਰਬੀਰਾਂ ਦੀ ਸ਼ਾਨ ਦੇ ਖ਼ਿਲਾਫ਼ ਸਮਝਿਆ।' ਜਦੋਂ ਪਾਲਿਤ ਜ਼ੋਰਾਵਰ ਸਿੰਘ ਦੇ ਸਾਰੇ ਸਾਥੀ ਮੈਦਾਨ ਵਿਚ ਕੁੱਦ ਪਏ ਤਾਂ ਅਬਦੁਰ ਰਸੂਲ ਲਿਖਦਾ ਹੈ 'ਹਰ ਇਕ

ਸੂਰਮਾ ਮੈਦਾਨੇ-ਜੰਗ ਵਿਚ ਆਪਣਾ ਫਰਜ਼ ਨਿਭਾਉਣ ਲਈ ਕਮਾਨੋਂ ਛੁੱਟੇ ਤੀਰ ਦੀ ਤੇਜ਼ੀ ਨਾਲ ਅੱਗੇ ਵਧਿਆ।'

ਪਰ ਇਕ ਗੱਲੋਂ ਅਬਦੁਰ ਰਸੂਲ ਭੁਲੇਖਾ ਖਾ ਗਿਆ। ਉਹ ਪਾਲਿਤ ਜ਼ੋਰਾਵਰ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਅਸਲ ਪੁੱਤਰ ਹੀ ਸਮਝਦਾ ਹੈ। ਸਾਰੀ ਦੁਨੀਆ ਨੂੰ ਪਤਾ ਹੈ ਕਿ ਦਸਮ ਪਾਤਸ਼ਾਹ ਦਾ ਬਿੰਦੀ-ਬੇਟਾ, ਤੀਜਾ ਪੁੱਤਰ ਬਾਬਾ ਜ਼ੋਰਾਵਰ ਸਿੰਘ ਸਰਹਿੰਦ ਵਿਖੇ ਸ਼ਹੀਦ ਹੋ ਗਿਆ ਸੀ, ਜਿਥੇ ਉਸ ਨੂੰ ਚੌਥੇ ਸਾਹਿਬਜ਼ਾਦੇ ਬਾਬਾ ਫ਼ਤਿਹ ਸਿੰਘ ਨਾਲ ਪਹਿਲਾਂ ਕੰਧ ਵਿੱਚ ਚਿਣਿਆ ਗਿਆ ਅਤੇ ਬਾਅਦ ਵਿੱਚ ਤਲਵਾਰ ਜਾਂ ਛੁਰੇ ਨਾਲ ਸ਼ਹੀਦ ਕਰ ਦਿੱਤਾ ਗਿਆ ਸੀ।

ਧਰਮ ਲਈ ਆਪਾ ਨਿਛਾਵਰ ਕਰਨ ਵਾਲੇ ਸਿੱਖ ਸੂਰਬੀਰਾਂ ਦੀ ਇਹ ਵਿਲੱਖਣ ਵਡਿਆਈ ਹੈ ਕਿ ਉਨ੍ਹਾਂ ਦੇ ਵਿਰੋਧੀ ਵੀ ਉਨ੍ਹਾਂ ਦੀ ਨਿਰਭੈਤਾ ਅਤੇ ਬਹਾਦਰੀ ਦੀ ਤਾਰੀਫ਼ ਕੀਤੇ ਬਿਨਾਂ ਨਹੀਂ ਰਹਿ ਸਕਦੇ। ਅਬਦਾਲੀ ਦੇ ਹਮਲਿਆਂ ਵੇਲੇ ਸਿੱਖ ਯੋਧਿਆਂ ਦੀ ਪ੍ਰਸੰਸਾ ਕਰਨ ਲਈ ਕਾਜ਼ੀ ਨੂਰ ਮੁਹੰਮਦ ਪ੍ਰਸਿੱਧ ਹੈ ਜੋ ਅਹਿਮਦ ਸ਼ਾਹ ਅਬਦਾਲੀ ਦੇ ਨਾਲ ਉਸ ਦੇ ਸੱਤਵੇਂ ਹਮਲੇ ਸਮੇਂ 1764 ਈ. ਵਿੱਚ ਪੰਜਾਬ ਆਇਆ ਸੀ। ਸਿੱਖ ਸੂਰਮਗਤੀ ਦੀ ਇਹ ਪ੍ਰੰਪਰਾ ਅੱਜ ਤੱਕ ਕਾਇਮ ਹੈ। 'Abstracts of Sikh Studies' (ਜਨਵਰੀ-ਮਾਰਚ 2002) ਦੇ ਅੰਕ ਵਿੱਚ ਇਕ ਲੇਖਕ ਸ. ਜਗਮੋਹਨ ਸਿੰਘ ਨੇ ਪਾਕਿਸਤਾਨ ਦੇ ਮੇਜਰ ਜਨਰਲ ਐਮ. ਖਾਨ ਦੀ ਲਿਖੀ ਇਕ ਪੁਸਤਕ 'Crisis of Leadership' ਦਾ ਜ਼ਿਕਰ ਕੀਤਾ ਹੈ। ਮੇਜਰ ਜਨਰਲ ਐਮ. ਖਾਨ ਪਾਕਿਸਤਾਨ ਨਾਲ ਹੋਈ 1971 ਦੀ ਜੰਗ ਦਾ ਹਾਲ ਲਿਖਦਾ ਹੋਇਆ ਕਹਿੰਦਾ ਹੈ ਕਿ 'ਸਾਡੀ ਹਾਰ ਦਾ ਵੱਡਾ ਕਾਰਨ ਇਹ ਸੀ ਕਿ ਸਾਡਾ ਮੁਕਾਬਲਾ ਸਿੱਖਾਂ ਨਾਲ ਹੋ ਗਿਆ। ਉਨ੍ਹਾਂ ਦੇ ਸਾਹਮਣੇ ਅਸੀਂ ਏਨੇ ਲਾਚਾਰ ਸਾਂ ਕਿ ਕੁਝ ਵੀ ਕਰਨ ਤੋਂ ਅਸਮਰਥ ਸਾਂ। ਸਿੱਖ ਬੇਹੱਦ ਬਹਾਦਰ ਹਨ ਅਤੇ ਉਨ੍ਹਾਂ ਨੂੰ ਹਰ ਸਮੇਂ ਸ਼ਹੀਦੀ ਦਾ ਚਾਅ ਚੜ੍ਹਿਆ ਰਹਿੰਦਾ ਹੈ। ਉਹ ਅਜਿਹੀ ਤੂਫਾਨੀ ਸੂਰਬੀਰਤਾ ਨਾਲ ਲੜਦੇ ਹਨ ਕਿ ਆਪਣੇ ਨਾਲੋਂ ਕਈ ਗੁਣਾ ਵੱਡੀ ਫ਼ੌਜ ਦੇ ਵੀ ਛੱਕੇ ਛੁਡਾ ਦਿੰਦੇ ਹਨ।' ਵਾਹਿਗੁਰੂ ਕਿਰਪਾ ਕਰੇ ਕਿ ਸਿੱਖ ਕੌਮ ਦੀ ਆਨ-ਬਾਨ ਇਸੇ ਤਰ੍ਹਾਂ ਬਣੀ ਰਹੇ!

ਲਾਹੌਰ ਵਾਸੀ ਅਬਦੁਰ ਰਸੂਲ ਨੇ 1708 ਈ. ਵਿੱਚ ਲਿਖੀ ਆਪਣੀ ਪੁਸਤਕ 'ਨੈਰੰਗ-ਏ-ਜ਼ਮਾਨਾ' ਵਿੱਚ ਪਾਲਿਤ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਦੀ ਸ਼ਹੀਦੀ ਦਾ ਵਰਨਣ ਜਿਨ੍ਹਾਂ ਓਜਮਈ ਸ਼ਬਦਾਂ ਵਿੱਚ ਕੀਤਾ ਹੈ, ਉਹ ਅਸੀਂ ਹੇਠਾਂ ਦਰਜ ਕਰਦੇ ਹਾਂ।

## ਜ਼ੋਰਾਵਰ ਸਿੰਘ ਦੀ ਸ਼ਹੀਦੀ ਦਾ ਫ਼ਾਰਸੀ ਪ੍ਰਸੰਗ

ਕੁਝ ਫਾਰਸੀ ਤੇ ਗੁਰਮੁਖੀ ਸਰੋਤਾਂ ਅਨੁਸਾਰ ਬਾਦਸ਼ਾਹ ਬਹਾਦਰ ਸ਼ਾਹ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਪੁਰਾਣੇ ਜੂਲੀਅਨ ਕੈਲੰਡਰ ਅਨੁਸਾਰ 2 ਅਪ੍ਰੈਲ, 1708 ਤੋਂ 18 ਅਪ੍ਰੈਲ 1708 ਤੱਕ ਚਿਤੌੜ ਵਿੱਚ ਪੜਾਅ ਕੀਤਾ। ਨਵੇਂ ਗਰੀਗੋਰੀਅਨ ਕੈਲੰਡਰ ਅਨੁਸਾਰ (ਜੋ ਅੱਜਕਲ੍ਹ ਪ੍ਰਚੱਲਿਤ ਹੈ) ਇਹ ਤਰੀਕਾਂ 13 ਅਪ੍ਰੈਲ ਤੋਂ 29 ਅਪ੍ਰੈਲ, 1708 ਤੱਕ ਬਣਦੀਆਂ ਹਨ। 'ਨੈਰੰਗ-ਏ-ਜ਼ਮਾਨਾ' ਦਾ ਲੇਖਕ ਅਬਦੁਰ ਰਸੂਲ ਲਿਖਦਾ ਹੈ ਕਿ ਇਨ੍ਹਾਂ ਦਿਨਾਂ ਵਿੱਚ ਹੀ ਇਕ ਦਿਨ ਪਾਲਿਤ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਆਪਣੇ ਕੁਝ ਸਾਥੀਆਂ ਨਾਲ ਚਿਤੌੜ ਦਾ ਕਿਲਾ ਦੇਖਣ ਗਿਆ ਅਤੇ ਉਥੇ ਕਿਲੇ ਦੇ ਪਹਿਰੇਦਾਰਾਂ ਨਾਲ ਹੋਈ ਝੜਪ ਵਿੱਚ ਸ਼ਹੀਦ ਹੋ ਗਿਆ। ਅਬਦੁਰ ਰਸੂਲ, ਪਾਲਿਤ ਜ਼ੋਰਾਵਰ ਸਿੰਘ ਨੂੰ ਗੁਰੂ ਜੀ ਦਾ ਅਸਲੀ ਪੁੱਤਰ ਹੀ ਸਮਝਦਾ ਸੀ ਅਤੇ ਆਪਣੇ ਵਰਨਣ ਵਿਚ ਉਹ ਉਸ ਦਾ ਜ਼ਿਕਰ ਇਸੇ ਤਰ੍ਹਾਂ ਕਰਦਾ ਹੈ। ਅਬਦੁਰ ਰਸੂਲ ਲਿਖਦਾ ਹੈ-

'ਇਕ ਦਿਨ, ਬਾਬਾ ਨਾਨਕ ਦੇ ਪ੍ਰਸਿੱਧ ਗੱਦੀਨਸ਼ੀਨਾਂ ਵਿਚੋਂ ਇਕ, ਗੁਰੂ ਗੋਬਿੰਦ (ਸਿੰਘ) ਦੇ ਸਪੁੱਤਰ ਦੇ ਮਨ ਵਿਚ, ਜਵਾਨੀ ਦੀ ਉਮੰਗ ਅਤੇ ਹੋਣੀ ਦੀ ਪ੍ਰੇਰਨਾ ਨਾਲ ਇਹ ਪ੍ਰਬਲ ਇੱਛਾ ਜਾਗੀ ਕਿ ਮੈਂ ਚਿਤੌੜ ਦਾ ਕਿਲਾ ਦੇਖਣ ਜਾਵਾਂ। ਉਹ ਹੱਸਦਾ-ਖੇਲ੍ਹਦਾ ਘੋੜੇ 'ਤੇ ਸਵਾਰ ਹੋਇਆ ਅਤੇ ਉਸ ਨੇ ਆਪਣੀ ਉਮਰ ਦੇ ਕੁਝ ਹੋਰ ਸਾਥੀ ਆਪਣੇ ਨਾਲ ਲੈ ਲਏ। ਜਵਾਨ ਉਮਰ ਦੇ ਸਾਰੇ ਹਾਣੀ, ਆਪੋ ਵਿਚ ਪਿਆਰ ਦੀ ਡੋਰ ਨਾਲ ਬੱਝੇ ਹੋਏ ਸਨ। ਸਾਰਿਆਂ ਦੀ ਇੱਛਾ ਸੀ ਕਿ ਕਿਲੇ ਦੀਆਂ ਉੱਚੀਆਂ ਇਮਾਰਤਾਂ ਅਤੇ ਇਸ ਵਿਚ ਖਿੜੇ ਬਾਗ-ਬਗੀਚਿਆਂ ਨੂੰ ਵੇਖੀਏ। ਲੰਮੇ ਅਤੇ ਵਿੰਗ-ਤੜਿੰਗੇ ਰਾਹਾਂ ਨੂੰ ਲੰਘ ਕੇ ਜਦੋਂ ਸਾਹਿਬਜ਼ਾਦਾ ਆਪਣੇ ਸਾਥੀਆਂ ਨਾਲ ਕਿਲੇ ਦੇ ਸਾਹਮਣੇ ਵਗਦੇ ਦਰਿਆ ਕਿਨਾਰੇ ਪਹੁੰਚਿਆ ਤਾਂ ਪੱਥਰ ਦੀਆਂ ਦੀਵਾਰਾਂ ਵਾਲੇ ਕਿਲੇ ਦੇ ਪਥਰੀਲੇ ਦਰਵਾਜ਼ੇ ਵਿਚ ਖਲੋਤੇ ਪੱਥਰ-ਚਿੱਤ ਪਹਿਰੇਦਾਰਾਂ ਨੇ ਸੋਹਣੀ ਸੂਰਤ ਵਾਲੇ ਇਸ ਛੀਟਕੇ ਜਿਹੇ ਸੁਨੱਖੇ ਨੌਜਵਾਨ ਨੂੰ ਕਿਲੇ ਦੇ ਅੰਦਰ ਜਾਣ ਤੋਂ ਮਨ੍ਹਾ ਕਰ ਦਿੱਤਾ। ਕਹਿਣ ਲੱਗੇ, ਜਦੋਂ ਦਾ ਇਸ ਕਿਲੇ ਨੂੰ ਅਰਸ਼ਾਂ ਵਿਚ ਬਿਰਾਜਮਾਨ ਜਲਾਲ-ਉ-ਦੀਨ ਮੁਹੰਮਦ ਅਕਬਰ ਪਾਤਸ਼ਾਹ ਗਾਜ਼ੀ ਦੇ ਜ਼ਮਾਨੇ ਵਿਚ, ਇਸਲਾਮ ਦੀਆਂ ਜੇਤੂ ਫ਼ੌਜਾਂ ਨੇ ਤਲਵਾਰ ਦੇ ਜ਼ੋਰ

ਨਾਲ ਫ਼ਤਹਿ ਕੀਤਾ ਹੈ, ਉਦੋਂ ਦਾ ਇਹ ਸਖ਼ਤ ਹੁਕਮ ਲਾਗੂ ਹੈ ਕਿ ਕਿਸੇ ਵੀ ਹਿੰਦੂ ਜਾਂ ਮੁਸਲਮਾਨ ਨੂੰ ਇਸ ਸ਼ਕਤੀਸ਼ਾਲੀ ਕਿਲੇ ਦੇ ਅੰਦਰ ਨਾ ਜਾਣ ਦਿੱਤਾ ਜਾਵੇ ਅਤੇ ਜੋ ਕੋਈ ਵਿਅਕਤੀ ਜਾਣੇ-ਅਣਜਾਣੇ ਕਿਲੇ ਦੇ ਦਰਵਾਜ਼ੇ ਨੂੰ ਲੰਘਣ ਦੀ ਕੋਸ਼ਿਸ਼ ਕਰੇ ਅਤੇ ਦਿੱਤੀ ਗਈ ਚਿਤਾਵਨੀ ਨੂੰ ਅਣਸੁਣਿਆ ਕਰ ਦੇਵੇ ਤਾਂ ਤੇਜ਼ਧਾਰ ਤਲਵਾਰ ਨਾਲ ਉਸ ਦਾ ਸਿਰ ਉਸ ਦੇ ਧੜ ਨਾਲੋਂ ਅਲੱਗ ਕਰ ਦਿੱਤਾ ਜਾਵੇ।

ਬਹਾਦਰ ਨੇਜ਼ਾਬਰਦਾਰ ਅਤੇ ਜੋਸ਼ੀਲੇ ਘੋੜਸਵਾਰ ਸਾਹਿਬਜ਼ਾਦੇ ਨੇ ਮਨਾਹੀ ਦੇ ਇਸ ਹੁਕਮ ਨੂੰ ਮੰਨ ਕੇ ਕਿਲਾ ਦੇਖੇ ਬਗੈਰ ਵਾਪਸ ਮੁੜਨਾ ਇਕ ਸੂਰਬੀਰ ਯੋਧੇ ਦੀ ਸ਼ਾਨ ਦੇ ਖ਼ਿਲਾਫ਼ ਸਮਝਿਆ। ਉਸ ਨੇ ਹੋਣੀਹਾਰ ਦੇ ਭਾਣੇ ਅੱਗੇ ਸਿਰ ਝੁਕਾਇਆ ਅਤੇ ਕਿਲਾ ਦੇਖੇ ਬਿਨਾਂ ਪਿੱਛੇ ਮੁੜਨ ਦੀ ਬਜਾਏ ਰਣ ਮੰਡਣਾ ਬਿਹਤਰ ਜਾਣਿਆ। ਸਵੇਰੇ ਸੂਰਜ ਚੜ੍ਹਿਆ ਤਾਂ ਉਸ ਦੀ ਸੁਨਹਿਰੀ ਰੌਸ਼ਨੀ ਨਾਲ ਬਾਗਾਂ ਦੀਆਂ ਕਿਆਰੀਆਂ ਵਿਚ ਖਿੜੇ ਫੁੱਲਾਂ ਦਾ ਰੰਗ ਹੋਰ ਸ਼ੋਖ ਹੋ ਗਿਆ। ਸਾਹਿਬਜ਼ਾਦੇ ਨੇ ਫੁੱਲਾਂ ਦੀ ਖ਼ੂਬਸੂਰਤੀ ਨੂੰ ਨਜ਼ਰ ਭਰ ਕੇ ਤੱਕਿਆ ਅਤੇ ਆਪਣੀ ਹੋਣ ਵਾਲੀ ਜਿੱਤ ਦੇ ਜੋਸ਼ ਵਿਚ ਝੂਮ ਉੱਠਿਆ ਪਰ ਸ਼ਾਇਰ ਕਹਿੰਦਾ ਹੈ :

ਯਾਦ ਰੱਖ, ਪੱਤਝੜ ਵੀ
ਇਕ ਦਿਨ ਆਏਗੀ।
ਬਸੰਤ ਦੀ ਗੁਲਜ਼ਾਰ ਸਾਰੀ
ਮਿੱਟੀ ਵਿਚ ਮਿਲ ਜਾਏਗੀ।
ਸੂਰਜ ਦਾ ਜੋਬਨ ਦਿਨ-ਢਲੇ,
ਢਲ ਜਾਏਗਾ।
ਜਗਮਗਾਉਂਦਾ ਜਗ ਸਾਰਾ
ਕਾਲੀ ਰਾਤ ਵਿਚ ਬਦਲ ਜਾਏਗਾ।

ਬਹਾਦਰੀ ਦੇ ਉਸ ਮੁਜੱਸਮੇ ਨੇ ਆਪਣੇ ਸਾਥੀਆਂ ਨਾਲ ਮਿਲ ਕੇ ਕਿਲੇ ਦਾ ਦਰਵਾਜ਼ਾ ਖੁੱਲ੍ਹਵਾਉਣ ਦਾ ਪੱਕਾ ਇਰਾਦਾ ਕਰ ਲਿਆ। ਉਸ ਨੇ ਆਪਣੇ ਸਾਥੀਆਂ ਨੂੰ ਵੱਖ-ਵੱਖ ਕੰਮ ਵੰਡ ਦਿੱਤੇ ਅਤੇ ਉਨ੍ਹਾਂ ਨੂੰ ਝੱਖੜ ਤੇ ਹਨੇਰੀ ਵਾਂਗ ਅੱਗੇ ਵੱਧਣ ਦਾ ਹੁਕਮ ਦਿੱਤਾ। ਉਸ ਨੇ ਉਨ੍ਹਾਂ ਨੂੰ ਸਮਝਾਇਆ ਕਿ ਦੁਸ਼ਮਣ ਨੂੰ ਕਿਵੇਂ ਮੌਤ ਦੇ ਘਾਟ ਉਤਾਰੀਦਾ ਹੈ। ਸਾਹਿਬਜ਼ਾਦੇ ਦਾ ਹਰ ਸਾਥੀ ਆਪਣੇ ਫਰਜ਼ ਨਿਭਾਉਣ ਲਈ ਕਮਾਨੋਂ ਛੁੱਟੇ ਤੀਰ ਵਾਂਗ ਅੱਗੇ ਵਧਿਆ। ਦੂਜੇ ਪਾਸੇ ਦਰਵਾਜ਼ੇ ਦੇ ਪਹਿਰੇਦਾਰ ਵੀ ਜੰਗੋ-ਜਦਲ ਲਈ ਤਿਆਰ ਹੋ ਗਏ। ਉਨ੍ਹਾਂ ਨੇ ਕਿਲੇ ਦੀ ਸੱਜੀ ਅਤੇ ਖੱਬੀ ਬਾਹੀ ਦੇ ਸਾਰੇ ਦਰਵਾਜ਼ੇ ਲੋਹੇ ਦੇ ਸੰਦਾਂ ਨਾਲ ਇੰਜ ਬੰਦ ਕਰ ਦਿੱਤੇ ਕਿ ਉਨ੍ਹਾਂ ਵਿਚੀਂ ਹਵਾ ਵੀ ਨਾ ਲੰਘ ਸਕੇ।

ਜਦੋਂ ਗੁਰੂ ਗੋਬਿੰਦ (ਸਿੰਘ) ਦਾ ਸਾਹਿਬਜ਼ਾਦਾ ਰਣਭੂਮੀ ਵਿਚ ਨਿਤਰਿਆ ਤਾਂ ਦੋਹਾਂ ਪਾਸਿਆਂ ਤੋਂ ਜੰਗ ਸ਼ੁਰੂ ਹੋ ਗਈ। ਸੂਰਮੇ ਆਪਣੀ ਬਹਾਦਰੀ ਦੇ ਜੌਹਰ ਦਿਖਾਉਣ ਲੱਗੇ। ਕਮਾਨਾਂ ਦੋਹਰੀਆਂ ਹੁੰਦੀਆਂ ਜਾਂਦੀਆਂ ਸਨ। ਤੀਰ ਉਡਾਰੀਆਂ ਮਾਰ ਰਹੇ ਸਨ। ਉੱਭਰੇ ਹੋਏ ਬਰਛੇ ਲਿਸ਼ਕ ਰਹੇ ਸਨ। ਬੰਦੂਕਾਂ ਵਿਚੋਂ ਛੁੱਟੀਆਂ ਗੋਲੀਆਂ ਦੁਸ਼ਮਣਾਂ ਦੀ ਹਿੱਕ ਵਿਚ ਆਪਣੇ ਨਿਸ਼ਾਨੇ ਲੱਭ ਰਹੀਆਂ ਸਨ। ਕਈ ਤੀਰ ਕਿਸੇ ਸੂਰਮੇ ਦੀ ਸੰਜੋਅ ਵਿਚ ਵੱਜ ਕੇ ਧਰਤੀ ਉੱਤੇ ਡਿੱਗ ਪੈਂਦੇ ਸਨ। ਮਜ਼ਬੂਤ ਢਾਲਾਂ ਦੁਸ਼ਮਣਾਂ ਦਾ ਵਾਰ ਰੋਕ ਰਹੀਆਂ ਸਨ। ਪਲਾਂ ਵਿਚ ਹੀ ਜੰਗ ਦੀ ਧਰਤੀ ਯੋਧਿਆਂ ਦੇ ਲਹੂ ਨਾਲ ਰੰਗੀ ਗਈ।

ਅਜੇ ਥੋੜ੍ਹਾ ਸਮਾਂ ਹੀ ਬੀਤਿਆ ਸੀ ਕਿ ਦੁਸ਼ਮਣ (ਕਿਲੇ ਦੇ ਪਹਿਰੇਦਾਰ) ਕਮਜ਼ੋਰ ਪੈਣੇ ਸ਼ੁਰੂ ਹੋ ਗਏ। ਅਜੀਬ ਗੱਲ ਸੀ ਕਿ ਛੋਟੀ ਉਮਰ ਦੇ ਬਹਾਦਰਾਂ ਦੀ ਇਕ ਛੋਟੀ ਜਿਹੀ ਟੁਕੜੀ ਤੋਂ ਵੱਡੇ ਹਥਿਆਰਾਂ ਨਾਲ ਲੈਸ ਇਕ ਤਕੜੀ ਫੌਜ ਹਾਰ ਗਈ ਪਰ ਇਸੇ ਦੌਰਾਨ ਘਾਤ ਲਾ ਕੇ ਬੈਠੀ ਕਿਲੇ ਦੀ ਹੋਰ ਫੌਜ ਨਿਕਲ ਆਈ। ਉਨ੍ਹਾਂ ਨੇ ਬੜੇ ਭਰਵੇਂ ਹੱਲੇ ਕੀਤੇ। ਰਾਜਪੂਤਾਂ ਦੇ ਬਰਛਿਆਂ ਅਤੇ ਹਿੰਦੂਆਂ ਦੀਆਂ ਕਟਾਰਾਂ ਨਾਲ ਟਕਰਾ-ਟਕਰਾ ਕੇ ਟੁੱਟੀਆਂ ਕਿਰਪਾਨਾਂ ਦੇ ਢੇਰ ਲੱਗ ਗਏ। ਦੋਹਾਂ ਪਾਸਿਆਂ ਤੋਂ ਤੇਜ਼ਧਾਰ ਤਲਵਾਰਾਂ ਨਾਲ ਕਈਆਂ ਦੇ ਸਿਰ ਵੱਢੇ ਗਏ। ਲੁਕਵੇਂ ਮੋਰਚਿਆਂ ਵਿਚ ਬੈਠੇ ਤੀਰਅੰਦਾਜ਼ ਰਾਜਪੂਤ ਤੀਰਾਂ ਦਾ ਮੀਂਹ ਵਰ੍ਹਾ ਰਹੇ ਸਨ।

ਕਿਲੇ ਦੇ ਸੈਨਿਕ ਪਹਿਰੇਦਾਰਾਂ ਨੇ ਕਦੀ ਈਰਾਨ ਦੇ ਬਹਾਦਰਾਂ ਅਤੇ ਅਰਬ ਦੇ ਜਰਨੈਲਾਂ ਨੂੰ ਹਰਾਇਆ ਸੀ। ਅੱਜ ਉਹ ਆਪਣੀ ਬਹੁਤੀ ਗਿਣਤੀ, ਵਧੀਆ ਹਥਿਆਰ ਅਤੇ ਆਪਣੇ ਵਰ੍ਹਿਆਂ ਦੇ ਤਜਰਬੇ ਕਾਰਨ ਆਪਣੇ ਨਾਲੋਂ ਥੋੜ੍ਹੀ ਗਿਣਤੀ ਅਤੇ ਛੋਟੀ ਉਮਰ ਦੇ ਸੂਰਮਿਆਂ ਉੱਤੇ ਹਾਵੀ ਹੋ ਗਏ। ਛੋਟੀ ਉਮਰ ਦੇ ਇਨ੍ਹਾਂ ਯੋਧਿਆਂ ਦੀ ਗਿਣਤੀ ਪੰਜਾਹ ਤੋਂ ਵੱਧ ਅਤੇ

ਸੱਠਾਂ ਤੋਂ ਘੱਟ ਸੀ। ਰਾਜਪੂਤ ਸੈਨਿਕਾਂ ਨੇ ਉਨ੍ਹਾਂ ਨੂੰ ਚਹੁੰਆਂ ਪਾਸਿਆਂ ਤੋਂ ਘੇਰ ਲਿਆ ਅਤੇ ਉਨ੍ਹਾਂ ਉੱਤੇ ਤੀਰ, ਗੋਲੀਆਂ ਅਤੇ ਪੱਥਰ ਚਲਾ ਕੇ ਉਨ੍ਹਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਫੇਰ ਗੁਰੂ ਗੋਬਿੰਦ (ਸਿੰਘ) ਦਾ ਸਾਹਿਬਜ਼ਾਦਾ ਇਕ ਗੁਸੈਲ ਚੀਤੇ ਵਾਂਗ ਵੈਰੀਆਂ ਉੱਤੇ ਟੁੱਟ ਪਿਆ ਅਤੇ ਉਸ ਨੇ ਆਪਣੀ ਤਲਵਾਰ ਨਾਲ, ਜਿਹੜੀ ਲੋਹੇ ਦੇ ਜ਼ਰ੍ਹਾ-ਬਕਤਰਾਂ ਨੂੰ ਵੀ ਚੀਰ ਜਾਂਦੀ ਸੀ, ਕਈਆਂ ਦੇ ਸਿਰ ਲਾਹੇ। ਆਖਰ ਉਹ ਆਪ ਵੀ ਲੜਦਾ-ਲੜਦਾ ਮੈਦਾਨੇ ਜੰਗ ਵਿਚ ਆਪਣੇ ਸਾਥੀਆਂ ਦੇ ਨੇੜੇ ਡਿੱਗ ਪਿਆ ਅਤੇ ਸਵਰਗ ਸਿਧਾਰ ਗਿਆ।

'ਉਸ ਦੀ ਹੀਰੇ-ਜੜੀ ਤਲਵਾਰ ਦਾ ਵਾਰ
ਕਈਆਂ ਦੀ ਮੌਤ ਦਾ ਬਹਾਨਾ ਹੋ ਗਿਆ।
ਅਫਸੋਸ ਕਿ ਉਹ ਆਪ ਵੀ ਆਖਰ
ਕਿਸੇ ਦੀ ਤਲਵਾਰ ਦਾ ਨਿਸ਼ਾਨਾ ਹੋ ਗਿਆ।'

ਇਹ ਹੈ, ਅਬਦੁਰ ਰਸੂਲ ਦਾ ਲਿਖਿਆ ਪਾਲਿਤ ਸਾਹਿਬਜ਼ਾਦੇ ਦੀ ਸ਼ਹੀਦੀ ਦਾ ਪ੍ਰਸੰਗ। ਅਬਦੁਰ ਰਸੂਲ ਨੇ ਇਹ ਬਿਰਤਾਂਤ ਫਾਰਸੀ ਵਿਚ ਲਿਖਿਆ ਸੀ। ਇਸ ਦਾ ਅੰਗਰੇਜ਼ੀ ਅਨੁਵਾਦ ਕੀਤਾ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਦੇ ਸਾਬਕਾ ਪ੍ਰੋਫੈਸਰ ਅਤੇ ਪ੍ਰਸਿੱਧ ਇਤਿਹਾਸਕਾਰ ਇਰਫ਼ਾਨ ਹਬੀਬ ਨੇ। ਅੰਗਰੇਜ਼ੀ ਤੋਂ ਪੰਜਾਬੀ ਅਨੁਵਾਦ ਇਨ੍ਹਾਂ ਸਤਰਾਂ ਦੇ ਲੇਖਕ ਨਰਿੰਜਨ ਸਿੰਘ ਸਾਥੀ ਨੇ ਕੀਤਾ। ਪਤਾ ਨਹੀਂ ਅਨੁਵਾਦ ਚੰਗਾ ਹੋਇਆ ਹੈ ਕਿ ਮਾੜਾ ਪਰ ਦੇਖਣ ਵਾਲੀ ਗੱਲ ਇਹ ਹੈ ਕਿ ਅਬਦੁਰ ਰਸੂਲ ਨੇ ਇਸ ਪ੍ਰਸੰਗ ਨੂੰ ਲਿਖਿਆ ਕਿੰਨੇ ਪਿਆਰ ਨਾਲ ਹੈ। ਕਿਲੇ ਦੇ ਰਾਜਪੂਤ ਪਹਿਰੇਦਾਰਾਂ ਨੂੰ ਉਹ 'ਦੁਸ਼ਮਣ' ਕਹਿੰਦਾ ਹੈ ਅਤੇ ਉਸ ਦੀ ਸਾਰੀ ਹਮਦਰਦੀ ਪਾਲਿਤ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਉਸ ਦੇ ਕਮ-ਉਮਰ ਸਾਥੀਆਂ ਨਾਲ ਹੈ। ਉਹ ਸਾਹਿਬਜ਼ਾਦੇ ਦੀ ਨੁਹਾਰ ਅਤੇ ਬਹਾਦਰੀ ਨੂੰ ਬੜੇ ਪ੍ਰਸੰਸਾਮਈ ਸ਼ਬਦਾਂ ਵਿਚ ਬਿਆਨ ਕਰਦਾ ਹੈ। ਇਸ ਦਾ ਇਕ ਕਾਰਨ ਸ਼ਾਇਦ ਇਹ ਹੈ ਕਿ ਉਹ ਬਾਦਸ਼ਾਹ ਦੇ ਸ਼ਾਹੀ ਲਸ਼ਕਰ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਵਹੀਰ ਨੂੰ 'ਆਪਣੀ ਧਿਰ' ਸਮਝਦਾ ਹੈ, ਕਿਉਂਕਿ ਉਹ ਆਪ ਵੀ ਇਸੇ ਧਿਰ ਵਿਚ ਸ਼ਾਮਿਲ ਹੈ। ਦੂਜਾ ਕਾਰਨ, ਜਿਵੇਂ ਕਿ ਅਸੀਂ ਪਹਿਲਾਂ ਵੀ ਲਿਖਿਆ ਸੀ, ਇਹ ਹੋ ਸਕਦਾ ਹੈ ਕਿ ਪੰਜਾਬ ਵਿਚ ਦਿਨੋ-ਦਿਨ ਜ਼ੋਰ ਫੜ ਰਹੀ ਸਿੱਖ-ਲਹਿਰ ਨੂੰ ਅਬਦੁਰ ਰਸੂਲ ਸ਼ਾਇਦ ਚੰਗੀ ਨਜ਼ਰ ਨਾਲ ਦੇਖਦਾ ਹੋਵੇ। ਤੀਜਾ ਕਾਰਨ ਇਹ ਹੋ ਸਕਦਾ ਹੈ ਕਿ ਰਾਜਸਥਾਨੀਆਂ ਵਿਰੁੱਧ ਪੰਜਾਬੀਆਂ ਦੀ ਬਹਾਦਰੀ ਨੂੰ ਦੇਖ ਕੇ ਸ਼ਾਇਦ ਅਬਦੁਰ ਰਸੂਲ ਖੁਸ਼ ਹੋ ਰਿਹਾ ਸੀ, ਕਿਉਂਕਿ ਉਹ ਆਪ ਵੀ ਪੰਜਾਬੀ ਸੀ।

ਕੁਝ ਵੀ ਹੋਵੇ, ਸਾਨੂੰ ਅਬਦੁਰ ਰਸੂਲ ਦਾ ਅਹਿਸਾਨਮੰਦ ਹੋਣਾ ਚਾਹੀਦਾ ਹੈ ਕਿ ਉਹ ਪੰਜਾਬ ਨਾਲ ਸਬੰਧਿਤ, ਪੰਜਾਬ ਤੋਂ ਦੂਰ ਵਾਪਰੀ ਇਕ ਘਟਨਾ ਨੂੰ ਕਲਮਬੰਦ ਕਰ ਗਿਆ ਹੈ। ਉਸ ਦਾ ਫਾਰਸੀ ਵਿਚ ਲਿਖਿਆ ਬਿਰਤਾਂਤ ਕਈ ਗੁਰਮੁਖੀ ਸਰੋਤਾਂ ਨਾਲ ਮੇਲ ਖਾਂਦਾ ਹੈ। 'ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ' (ਸ: ਰਣਧੀਰ ਸਿੰਘ) ਵਾਂਗ ਅਬਦੁਰ ਰਸੂਲ ਸਾਹਿਬਜ਼ਾਦੇ ਦੇ ਸਾਥੀਆਂ ਦੀ ਗਿਣਤੀ ਪੰਜਾਹ-ਸੱਠ ਹੀ ਦੱਸਦਾ ਹੈ। 'ਗੁਰੂ ਕੀਆਂ ਸਾਖੀਆਂ' ਅਨੁਸਾਰ 'ਕਿਲੇ ਦੇ ਉੱਪਰ ਜਾਨੇ ਕੇ ਲੀਏ ਵਿੰਗੇ-ਟੇਢੇ ਤਰੀਕੇ ਨਾਲ ਸਾਤ ਦਰਵਾਜ਼ੇ ਬਨੇ ਹੂਏ ਥੇ।' ਅਬਦੁਰ ਰਸੂਲ ਵੀ ਕਿਲੇ ਦੇ 'ਲੰਮੇ ਅਤੇ ਵਿੰਗ-ਤੜਿੰਗੇ ਰਾਹਾਂ' ਦਾ ਜ਼ਿਕਰ ਕਰਦਾ ਹੈ।

ਸਾਡਾ ਧੰਨਵਾਦ ਕਬੂਲ ਕਰਨ ਲਈ ਅਬਦੁਰ ਰਸੂਲ ਹੁਣ ਇਸ ਦੁਨੀਆ ਵਿਚ ਨਹੀਂ, ਫੇਰ ਵੀ ਅਸੀਂ ਉਸ ਦੀ ਸੁਚੱਜੀ ਕਲਮ ਦਾ ਸ਼ੁਕਰੀਆ ਅਦਾ ਕਰਦੇ ਹਾਂ।

## ਗੁਰਦੁਆਰਾ ਦੇਹਰਾ ਬਾਬਾ ਜ਼ੋਰਾਵਰ ਸਿੰਘ : ਖਿਜ਼ਰਾਬਾਦ

ਪਾਲਿਤ ਜ਼ੋਰਾਵਰ ਸਿੰਘ ਜਦੋਂ ਪਿੰਡ ਡਡਹੇੜੀ ਵਿੱਚ ਮਾਈ ਪੂਪਾਂ ਪਾਸ ਰਹਿੰਦੇ ਸਨ ਤਾਂ ਪਿੰਡ ਦੇ ਕਈ ਲੋਕਾਂ ਨੇ ਮਾਈ ਪੂਪਾਂ ਨੂੰ ਮਿਲਣਾ-ਜੁਲਣਾ ਬੰਦ ਕਰ ਦਿੱਤਾ, ਕਿਉਂਕਿ ਮਾਈ ਨੇ ਸਰਕਾਰ ਦੇ ਇਕ ਬਾਗੀ ਨੂੰ ਆਪਣੇ ਘਰ ਵਿੱਚ ਰੱਖਿਆ ਹੋਇਆ ਸੀ ਪਰ ਮਾਈ ਪੂਪਾਂ ਬੜੇ ਪਿਆਰ ਅਤੇ ਨਿਰਭੈਤਾ ਨਾਲ ਜ਼ੋਰਾਵਰ ਸਿੰਘ ਦਾ ਇਲਾਜ ਕਰਾਉਂਦੀ ਰਹੀ ਕਿਉਂਕਿ ਉਹ ਗੁਰੂ ਗੋਬਿੰਦ ਸਿੰਘ ਜੀ ਦੀ ਅਨਿਨ ਸ਼ਰਧਾਲੂ ਸੀ। ਜ਼ੋਰਾਵਰ ਸਿੰਘ ਦੇ ਜ਼ਖ਼ਮ ਜਦੋਂ ਭਰ ਗਏ ਤਾਂ ਉਹ ਡਡਹੇੜੀ ਤੋਂ ਉਗਾਣੀ ਚਲੇ ਗਏ। ਉਗਾਣੀ, ਸਰਹਿੰਦ ਦੇ ਨੇੜੇ, ਸਰਾਏ ਬਣਜਾਰਾ ਤੋਂ ਤਿੰਨ ਕਿਲੋਮੀਟਰ ਦੇ ਫਾਸਲੇ 'ਤੇ ਇਕ ਪਿੰਡ ਹੈ। ਇਸ ਪਿੰਡ ਵਿੱਚ ਉਦਾਸੀਆਂ ਦਾ ਇਕ ਪੁਰਾਣਾ ਡੇਰਾ ਸੀ। ਜ਼ੋਰਾਵਰ ਸਿੰਘ ਇਸ ਡੇਰੇ ਵਿੱਚ ਇਕ ਉਦਾਸੀ ਸਾਧੂ ਭਜਨ ਦਾਸ ਪਾਸ ਰਹੇ। ਇਹ ਡੇਰਾ ਅੱਜ ਵੀ ਉਗਾਣੀ ਵਿੱਚ ਕਾਇਮ ਹੈ। ਇਸ ਪਿੰਡ ਵਿੱਚ ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ

ਜੀ ਨੇ ਵੀ ਚਰਨ ਪਾਏ ਸਨ। ਦੋਹਾਂ ਗੁਰੂ ਸਾਹਿਬਾਨ ਦੀ ਯਾਦ ਵਿੱਚ ਸੁੰਦਰ ਗੁਰੂ-ਅਸਥਾਨ ਬਣਿਆ ਹੋਇਆ ਹੈ, ਜਿਸ ਦੀ ਕਾਰ ਸੇਵਾ ਬਾਬਾ ਜੀਵਨ ਸਿੰਘ ਅਤੇ ਬਾਬਾ ਅਮਰੀਕ ਸਿੰਘ ਨੇ ਕਰਵਾਈ ਹੈ। ਇਹ ਗੁਰਦੁਆਰਾ ਉਦਾਸੀਆਂ ਦੇ ਡੇਰੇ ਦੇ ਨੇੜੇ ਹੀ ਹੈ। ਇਸ ਗੁਰਦੁਆਰੇ ਵਿੱਚ ਪਾਲਿਤ ਪੁੱਤਰ ਜ਼ੋਰਾਵਰ ਸਿੰਘ ਦਾ ਅਸਥਾਨ ਸਰੋਵਰ ਦੀ ਪਰਿਕਰਮਾ ਵਿੱਚ ਹੈ। ਗੁਰਦੁਆਰਾ ਸਾਹਿਬ ਵਿੱਚ ਲੱਗੇ ਬੋਰਡ ਉੱਤੇ ਲਿਖੇ ਇਤਿਹਾਸ ਵਿੱਚ ਪਾਲਿਤ ਜ਼ੋਰਾਵਰ ਸਿੰਘ ਦਾ ਇਥੇ ਨਿਵਾਸ ਕਰਨਾ ਲਿਖਿਆ ਹੋਇਆ ਹੈ। ਉਦਾਸੀ ਡੇਰੇ ਵਿੱਚ ਹਰ ਸਾਲ ਭਾਦੋਂ ਸੁਦੀ ਦੂਜ ਨੂੰ ਮੇਲਾ ਲੱਗਦਾ ਹੈ, ਜਿਸ ਵਿੱਚ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਭਾਰੀ ਦੀਵਾਨ ਲਗਦੇ ਹਨ।

ਉਗਾਣੀ ਵਿੱਚ ਕੁਝ ਸਮਾਂ ਗੁਜ਼ਾਰ ਕੇ ਜ਼ੋਰਾਵਰ ਸਿੰਘ ਰੋਪੜ ਦੇ ਨੇੜੇ ਪਿੰਡ ਖਿਜ਼ਰਾਬਾਦ ਵਿੱਚ ਚਲੇ ਗਏ। ਖਿਜ਼ਰਾਬਾਦ, ਰੋਪੜ ਤੋਂ ਰੰਗੀਲਪੁਰ ਅਤੇ ਪਿੰਡ ਬਿੰਦਰਖ ਰਾਹੀਂ 15 ਕਿਲੋਮੀਟਰ ਅਤੇ ਕੁਰਾਲੀ ਵਾਲੇ ਪਾਸਿਉਂ 18 ਕਿਲੋਮੀਟਰ ਹੈ। ਇਸ ਪਿੰਡ ਵਿੱਚ ਨਾਲ਼-ਨਾਲ਼ ਦੋ ਇਤਿਹਾਸਕ ਗੁਰਦੁਆਰੇ ਹਨ। ਗੁਰਦੁਆਰਾ ਦਮਦਮਾ ਸਾਹਿਬ ਦਸਵੀਂ ਪਾਤਸ਼ਾਹੀ ਦੀ ਯਾਦ ਵਿੱਚ ਸ਼ਸ਼ੋਭਿਤ ਹੈ। ਪੰ. ਤਾਰਾ ਸਿੰਘ ਨਰੋਤਮ ਰਚਿਤ 'ਸ੍ਰੀ ਗੁਰ ਤੀਰਥ ਸੰਗ੍ਰਹਿ' ਅਤੇ ਗਿ. ਗਿਆਨ ਸਿੰਘ ਲਿਖਤ 'ਗੁਰਧਾਮ ਸੰਗ੍ਰਹਿ' ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ ਅਤੇ ਕੁਰੂਕਸ਼ੇਤਰ ਤੋਂ ਵਾਪਸ ਆਉਂਦੇ ਹੋਏ ਇਥੇ ਦੋ ਵਾਰ ਪਧਾਰੇ ਸਨ। ਇਸ ਗੁਰਦੁਆਰੇ ਦੀ ਵਿਸ਼ਾਲ ਨਵੀਂ ਇਮਾਰਤ ਦੀ ਕਾਰ ਸੇਵਾ ਬਾਬਾ ਲੱਖਾ ਸਿੰਘ ਜੀ ਨੇ ਕੀਤੀ ਹੈ।

ਗੁਰਦੁਆਰਾ ਦਮਦਮਾ ਸਾਹਿਬ ਦੇ ਨਾਲ਼ ਹੀ ਪਾਲਿਤ ਜ਼ੋਰਾਵਰ ਸਿੰਘ ਦੀ ਯਾਦ ਵਿੱਚ ਦੇਹੁਰਾ ਬਾਬਾ ਜ਼ੋਰਾਵਰ ਸਿੰਘ ਸੁਭਾਇਮਾਨ ਹੈ। ਤਕਰੀਬਨ ਚਾਰ ਕਨਾਲ ਦੇ ਰਕਬੇ ਵਿੱਚ ਇਕ ਪਾਸੇ ਹਾਲ ਕਮਰੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ। ਪਵਿੱਤਰ ਬੀੜ ਦੇ ਖੱਬੇ ਪਾਸੇ ਸ਼ੀਸ਼ਾ ਲੱਗੇ ਸ਼ੋਅ-ਕੇਸ ਵਿੱਚ ਪਾਲਿਤ ਜ਼ੋਰਾਵਰ ਸਿੰਘ ਦੇ ਵਸਤਰ (ਚੋਲੇ ਆਦਿ) ਪ੍ਰਦਰਸ਼ਿਤ ਕੀਤੇ ਗਏ ਹਨ। ਪ੍ਰਕਾਸ਼-ਅਸਥਾਨ ਦੇ ਸਾਹਮਣੇ ਬਾਬਾ ਜ਼ੋਰਾਵਰ ਸਿੰਘ ਦਾ ਪੁਰਾਤਨ ਤਪ-ਅਸਥਾਨ ਹੈ। ਤਪ-ਅਸਥਾਨ ਛੋਟੀ ਇੱਟ ਦਾ ਬਣਿਆ ਹੋਇਆ ਹੈ, ਜਿਸ ਵਿੱਚ ਇਕ ਛੋਟੇ ਜਿਹੇ ਥੜ੍ਹੇ ਉੱਤੇ ਪਵਿੱਤਰ ਬੀੜ ਦਾ ਪ੍ਰਕਾਸ਼ ਹੈ। ਤਪ-ਅਸਥਾਨ ਦੇ ਸਾਹਮਣੇ ਇਕ ਛੋਟਾ ਜਿਹਾ ਬਰਾਂਡਾ ਹੈ। ਇਹ ਸਾਰਾ ਅਸਥਾਨ ਨਾਨਕਸ਼ਾਹੀ ਇੱਟ ਦਾ ਬਣਿਆ ਹੋਇਆ ਹੈ ਅਤੇ ਬਹੁਤ ਪੁਰਾਣਾ ਹੋਣ ਕਰਕੇ ਬੜੀ ਹੁਨਰਮੰਦ ਮੁਰੰਮਤ ਦੀ ਮੰਗ ਕਰਦਾ ਹੈ। ਤਪ-ਅਸਥਾਨ ਦੀ ਇਸ ਪੁਰਾਣੀ ਇਮਾਰਤ ਨੂੰ ਯੋਗ ਕਾਰੀਗਰੀ ਨਾਲ ਮੁਰੰਮਤ ਕਰਕੇ ਕਾਇਮ ਰੱਖਣਾ ਚਾਹੀਦਾ ਹੈ।

ਜਾਪਦਾ ਹੈ ਕਿ ਪਾਲਿਤ ਜ਼ੋਰਾਵਰ ਸਿੰਘ ਇਸ ਅਸਥਾਨ 'ਤੇ ਲੰਮੇ ਸਮੇਂ ਤੱਕ ਨਿਵਾਸ ਕਰਦੇ ਰਹੇ। ਬਾਬਾ ਜੀ ਦਸੰਬਰ, 1705 ਈ. ਵਿੱਚ ਚਮਕੌਰ ਦੀ ਜੰਗ ਵਿੱਚ ਜ਼ਖ਼ਮੀ ਹੋ ਗਏ ਸਨ। ਸੰਨ 1707 ਦੇ ਅਕਤੂਬਰ-ਨਵੰਬਰ ਵਿੱਚ ਉਹ ਫੇਰ ਦਸਮ ਪਾਤਸ਼ਾਹ ਨੂੰ ਜਾ ਮਿਲੇ। ਇਹ ਸਾਰਾ ਸਮਾਂ ਲਗਪਗ ਦੋ ਸਾਲ ਬਣਦਾ ਹੈ। ਅਨੁਮਾਨ ਹੈ ਕਿ ਇਸ ਸਮੇਂ ਦਾ ਵਡੇਰਾ ਭਾਗ ਉਨ੍ਹਾਂ ਨੇ ਖਿਜ਼ਰਾਬਾਦ ਵਿੱਚ ਬਤੀਤ ਕੀਤਾ। ਪਾਲਿਤ ਜ਼ੋਰਾਵਰ ਸਿੰਘ ਦੇ ਖਿਜ਼ਰਾਬਾਦ ਤੋਂ ਚਲੇ ਜਾਣ ਪਿੱਛੋਂ ਇਲਾਕੇ ਵਿੱਚ ਹੌਲ਼ੀ-ਹੌਲ਼ੀ ਇਸ ਅਸਥਾਨ ਦੀ ਮਾਨਤਾ ਬਹੁਤ ਵਧ ਗਈ। ਉਨ੍ਹਾਂ ਦੇ ਰਾਮਗੜ੍ਹੀਆ ਪਰਿਵਾਰ (ਲੋਟੇ ਗੋਤ) ਦੇ ਕੁਝ ਮੈਂਬਰ ਜੋ ਬਸੀ ਪਠਾਨਾਂ ਵਿੱਚ ਰਹਿੰਦੇ ਸਨ, ਖਿਜ਼ਰਾਬਾਦ ਆ ਗਏ ਅਤੇ ਇਸ ਅਸਥਾਨ ਦੇ ਪੁਜਾਰੀ ਬਣ ਗਏ।

ਸਿੱਖ ਮਿਸਲਾਂ ਦੇ ਸਮੇਂ ਸੰਨ 1763 ਈ. ਵਿੱਚ ਡੱਲੇਵਾਲੀਆਂ ਮਿਸਲ ਦੇ ਇਕ ਸਰਦਾਰ ਭਾਈ ਹਰੀ ਸਿੰਘ (ਸਿਆਲਬਾ) ਨੇ ਰੋਪੜ ਦੇ ਇਲਾਕੇ ਉੱਤੇ ਕਬਜ਼ਾ ਕਰ ਲਿਆ। ਪਿੰਡ ਖਿਜ਼ਰਾਬਾਦ ਵੀ ਉਸ ਦੇ ਇਲਾਕੇ ਵਿੱਚ ਆਉਂਦਾ ਸੀ। ਹਰੀ ਸਿੰਘ ਤੋਂ ਬਾਅਦ ਉਸ ਦਾ ਪੁੱਤਰ ਭਾਈ ਚੜ੍ਹਤ ਸਿੰਘ ਰੋਪੜ ਦਾ ਹਾਕਮ ਬਣਿਆ। ਚੜ੍ਹਤ ਸਿੰਘ ਦਾ ਪੁੱਤਰ ਭਾਈ ਰੂਪ ਸਿੰਘ ਮਹਾਰਾਜਾ ਰਣਜੀਤ ਸਿੰਘ ਦਾ ਸਮਕਾਲੀ ਅਤੇ ਇਕ ਗੁਰਮੁਖ ਸਰਦਾਰ ਸੀ। ਉਸ ਨੇ ਕੀਰਤਪੁਰ ਸਾਹਿਬ ਵਿੱਚ ਗੁਰਦੁਆਰਾ ਦੇਹਰਾ ਬਾਬਾ ਗੁਰਦਿੱਤਾ ਅਤੇ ਰੋਪੜ ਵਿੱਚ ਗੁਰਦੁਆਰਾ ਗੁਰੂਗੜ੍ਹ ਸਾਹਿਬ ਦੀ ਉਸਾਰੀ ਕਰਵਾਈ। ਭਾਈ ਰੂਪ ਸਿੰਘ ਨੇ ਗੁਰਦੁਆਰਾ ਦੇਹਰਾ ਬਾਬਾ ਜ਼ੋਰਾਵਰ ਸਿੰਘ ਖਿਜ਼ਰਾਬਾਦ ਨੂੰ ਵੀ 500 ਵਿਘੇ ਜ਼ਮੀਨ ਦਾਨ ਕੀਤੀ ਜੋ 250 ਵਿਘੇ ਪਿੰਡ ਖਿਜ਼ਰਾਬਾਦ ਵਿੱਚ ਅਤੇ 250 ਵਿਘੇ ਨਾਲ ਲਗਦੇ ਪਿੰਡ ਲੁਬਾਣਗੜ੍ਹ ਵਿੱਚ ਸੀ। ਦੇਹਰਾ ਬਾਬਾ ਜ਼ੋਰਾਵਰ ਸਿੰਘ 1936 ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਪ੍ਰਬੰਧ ਅਧੀਨ ਆ ਗਿਆ ਤਾਂ ਗੁਰਦੁਆਰਾ ਸਾਹਿਬ ਦੀ ਜ਼ਮੀਨ ਪੁਜਾਰੀ ਪਰਿਵਾਰ ਦੇ ਕਬਜ਼ੇ ਵਿੱਚ ਹੀ ਰਹਿ ਗਈ। ਗੁਰਦੁਆਰੇ ਦਾ ਪ੍ਰਬੰਧ ਮਹੰਤ ਬਾਬਾ ਫ਼ਤਿਹ ਸਿੰਘ ਨੇ ਸ਼੍ਰੋਮਣੀ ਕਮੇਟੀ ਨੂੰ ਸੌਂਪਿਆ। ਮਹੰਤ ਫ਼ਤਿਹ ਸਿੰਘ ਦੀ ਚੌਥੀ ਪੀੜ੍ਹੀ ਵਿਚੋਂ ਭਾਈ ਹਰਪਾਲ ਸਿੰਘ ਲੋਟੇ ਖਿਜ਼ਰਾਬਾਦ ਵਿੱਚ ਹੀ ਨਿਵਾਸ ਕਰਦੇ ਸਨ। ਉਨ੍ਹਾਂ ਦੀ ਬੰਸਾਵਲੀ ਇਸ ਪ੍ਰਕਾਰ ਹੈ। ਮਹੰਤ ਫ਼ਤਿਹ ਸਿੰਘ-ਭਾਈ ਜੀਵਨ ਸਿੰਘ-ਭਾਈ ਇੰਦਰ ਸਿੰਘ-ਭਾਈ ਹਰਪਾਲ ਸਿੰਘ।

ਭਾਈ ਹਰਪਾਲ ਸਿੰਘ ਨੇ ਇਸ ਲੇਖਕ ਨੂੰ ਫੋਨ 'ਤੇ ਦੱਸਿਆ ਕਿ ਗੁਰਦੁਆਰਾ ਬਾਬਾ ਜ਼ੋਰਾਵਰ ਸਿੰਘ ਵਿੱਚ ਬਾਬਾ ਜੀ

ਨਾਲ ਸਬੰਧਿਤ ਜਿੰਨੇ ਵੀ ਵਸਤਰ (ਚੋਲੇ ਆਦਿ) ਪਏ ਹਨ, ਉਹ ਗੁਰਦੁਆਰਾ ਸਾਹਿਬ ਨੂੰ ਅਸੀਂ ਭੇਟਾ ਕੀਤੇ ਹਨ। ਇਨ੍ਹਾਂ ਵਸਤਰਾਂ ਤੋਂ ਇਲਾਵਾ ਭਾਈ ਹਰਪਾਲ ਸਿੰਘ ਹੁਰਾਂ ਪਾਸ ਬਾਬਾ ਜ਼ੋਰਾਵਰ ਸਿੰਘ ਜੀ ਦਾ ਇਕ ਤੀਰ, ਇਕ ਜੋੜਾ, ਇਕ ਰੂੰ-ਦਾਰ ਕੋਟ ਅਤੇ ਖੜਾਵਾਂ ਸੁਰੱਖਿਅਤ ਹਨ।

ਇਨ੍ਹਾਂ ਸਤਰਾਂ ਦੇ ਲੇਖਕ ਨੂੰ 27 ਫਰਵਰੀ, 2004 ਨੂੰ ਇਸ ਅਸਥਾਨ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ। ਗੁਰਦੁਆਰਾ ਬਾਬਾ ਜ਼ੋਰਾਵਰ ਸਿੰਘ ਦੇ ਨੌਜਵਾਨ ਗ੍ਰੰਥੀ ਭਾਈ ਕੁਲਵਿੰਦਰ ਸਿੰਘ ਨੇ ਦੱਸਿਆ ਕਿ ਇਹ ਅਸਥਾਨ ਸ਼੍ਰੋਮਣੀ ਕਮੇਟੀ ਦੇ ਅਧੀਨ ਹੈ ਪਰ ਇਸ ਦਾ ਪ੍ਰਬੰਧ ਇਕ ਸਥਾਨਕ ਕਮੇਟੀ ਕਰਦੀ ਹੈ। ਸ. ਚਤਰ ਸਿੰਘ ਪਿਛਲੇ 30 ਸਾਲ ਤੋਂ ਇਸ ਕਮੇਟੀ ਦੇ ਪ੍ਰਧਾਨ ਹਨ। ਸਮੂਹ ਕਮੇਟੀ ਮੈਂਬਰ ਸ਼ਰਧਾਪੂਰਵਕ ਗੁਰਦੁਆਰਾ ਸਾਹਿਬ ਦੀ ਸੇਵਾ ਕਰਦੇ ਹਨ। ਪਿੰਡ ਵਿੱਚ ਬਾਬਾ ਜੀ ਦੇ ਨਾਂ 'ਤੇ 'ਬਾਬਾ ਜ਼ੋਰਾਵਰ ਸਿੰਘ ਸਿੰਘ ਕਲੱਬ' ਵੀ ਬਣੀ ਹੋਈ ਹੈ। ਜਿਸ ਦੇ ਨੌਜਵਾਨ ਮੈਂਬਰ ਧਾਰਮਕ ਸਮਾਗਮ ਅਤੇ ਕੀਰਤਨ ਦਰਬਾਰ ਆਦਿ ਕਰਾਉਣ ਲਈ ਸਦਾ ਤੱਤਪਰ ਰਹਿੰਦੇ ਹਨ। ਗੁਰਦੁਆਰਾ ਸਾਹਿਬ ਵਿੱਚ ਬਾਬਾ ਜੀ ਦੀ ਯਾਦ ਵਿੱਚ ਹਰ ਸਾਲ 8, 9 ਅਤੇ 10 ਫੱਗਣ ਨੂੰ ਭਾਰੀ ਜੋੜ ਮੇਲਾ ਲੱਗਦਾ ਹੈ। ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਬਣਾਉਣ ਲਈ ਪਿੰਡ ਦੀ ਸੰਗਤ ਨੇ ਬਾਬਾ ਹਰਬੰਸ ਸਿੰਘ ਜੀ ਦਿੱਲੀ ਵਾਲਿਆਂ ਨੂੰ ਬੇਨਤੀ ਕੀਤੀ ਸੀ ਜੋ ਪ੍ਰਵਾਨ ਹੋ ਗਈ ਹੈ। ਛੇਤੀ ਹੀ ਨਵੀਂ ਇਮਾਰਤ ਦੀ ਕਾਰ ਸੇਵਾ ਸ਼ੁਰੂ ਹੋ ਜਾਵੇਗੀ।

ਸਰਹਿੰਦ ਲਾਗੇ ਬਸੀ ਪਠਾਨਾਂ ਅਤੇ ਰੋਪੜ ਨੇੜੇ ਪਿੰਡ ਕੋਟਲਾ ਨਿਹੰਗ ਖਾਨ ਵਿੱਚ ਵੀ ਪਾਲਿਤ ਜ਼ੋਰਾਵਰ ਸਿੰਘ ਦੇ ਅਸਥਾਨ ਦੱਸੇ ਜਾਂਦੇ ਹਨ। ਬਸੀ ਪਠਾਨਾਂ ਉਨ੍ਹਾਂ ਦਾ ਜੱਦੀ ਪਿੰਡ ਅਤੇ ਕੋਟਲਾ ਨਿਹੰਗ ਖਾਨ ਵਿੱਚ ਇਕ ਰਾਤ ਰਹਿ ਕੇ ਉਹ ਮੰਡੀ ਗੋਬਿੰਦਗੜ੍ਹ ਨੇੜੇ ਪਿੰਡ ਡਡਹੇੜੀ ਵਿੱਚ ਚਲੇ ਗਏ ਸਨ।

ਗੁਰਦੁਆਰਾ ਬਾਬਾ ਜ਼ੋਰਾਵਰ ਸਿੰਘ ਖਿਜ਼ਰਾਬਾਦ ਦੇ ਦਰਸ਼ਨ ਕਰਨ ਅਤੇ ਇਹ ਲੇਖ ਲਿਖਣ ਦੀ ਪ੍ਰੇਰਨਾ ਖਿਜ਼ਰਾਬਾਦ ਨਿਵਾਸੀ ਭਾਈ ਚਮੇਲ ਸਿੰਘ ਸੈਣੀ ਦੀ ਚਿੱਠੀ ਤੋਂ ਹੋਈ। ਲੇਖਕ ਭਾਈ ਚਮੇਲ ਸਿੰਘ ਦਾ ਧੰਨਵਾਦੀ ਹੈ।

• • •

# 138

# ਮਾਤਾ ਸੁੰਦਰੀ ਦਾ ਗੋਦ ਲਿਆ ਪੁੱਤਰ : ਪਾਲਿਤ ਅਜੀਤ ਸਿੰਘ

ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਹਿਬਜ਼ਾਦੇ ਸਨ ਅਤੇ ਇਨ੍ਹਾਂ ਸਾਹਿਬਜ਼ਾਦਿਆਂ ਤੋਂ ਬਿਨਾਂ ਉਨ੍ਹਾਂ ਦੇ ਚਾਰ ਪਾਲਿਤ ਸਾਹਿਬਜ਼ਾਦੇ ਵੀ ਮੰਨੇ ਜਾਂਦੇ ਹਨ। ਪਾਲਿਤ ਦਾ ਅਰਥ ਹੈ, ਪਾਲੇ ਹੋਏ ਜਾਂ ਮੂੰਹ-ਬੋਲੇ। ਚਾਰ ਪਾਲਿਤ ਸਾਹਿਬਜ਼ਾਦਿਆਂ ਦੇ ਨਾਂ ਇਸ ਪ੍ਰਕਾਰ ਹਨ : ਅਜੀਤ ਸਿੰਘ, ਜ਼ੋਰਾਵਰ ਸਿੰਘ, ਚਰਨ ਸਿੰਘ ਅਤੇ ਪੰਜਾਬ ਸਿੰਘ। ਪਾਲਿਤ ਜ਼ੋਰਾਵਰ ਸਿੰਘ ਬਾਰੇ ਅਸੀਂ ਵਿਸਥਾਰ ਨਾਲ ਲਿਖ ਚੁੱਕੇ ਹਾਂ। ਇਸ ਲੇਖ ਵਿਚ ਪਾਲਿਤ ਅਜੀਤ ਸਿੰਘ ਦਾ ਸੰਖੇਪ ਇਤਿਹਾਸ ਵਰਨਣ ਕਰਦੇ ਹਾਂ।

ਜਦੋਂ ਚਮਕੌਰ ਦੀ ਜੰਗ ਵਿਚ ਦੋ ਵੱਡੇ ਸਾਹਿਬਜ਼ਾਦੇ ਸ਼ਹੀਦ ਹੋ ਗਏ ਅਤੇ ਦੋ ਛੋਟੇ ਸਾਹਿਬਜ਼ਾਦੇ ਸਰਹਿੰਦ ਦੀ ਦੀਵਾਰ ਵਿਚ ਚਿਣ ਕੇ ਸ਼ਹੀਦ ਕਰ ਦਿੱਤੇ ਗਏ ਤਾਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦਾ ਮਨ ਬਹੁਤ ਉਦਾਸ ਹੋ ਗਿਆ। ਦਮਦਮਾ ਸਾਹਿਬ ਤਲਵੰਡੀ ਸਾਬੋ ਵਿਚ ਮਾਤਾਵਾਂ ਨੇ ਸਾਹਿਬਜ਼ਾਦਿਆਂ ਨੂੰ ਯਾਦ ਕਰਕੇ ਬਹੁਤ ਵਿਰਲਾਪ ਕੀਤਾ ਤਾਂ ਦਸਮ ਪਾਤਸ਼ਾਹ ਨੇ ਉਥੇ ਹਾਜ਼ਰ ਸੰਗਤਾਂ ਵੱਲ ਇਸ਼ਾਰਾ ਕਰਕੇ ਫ਼ਰਮਾਇਆ-

ਇਨ ਪੁਤਰਨ ਕੇ ਸੀਸ ਪਰ
ਵਾਰ ਦੀਏ ਸੁਤ ਚਾਰ।
ਚਾਰ ਮੂਏ ਤੋ ਕਿਆ ਹੂਆ
ਜੀਵਤ ਕਈ ਹਜ਼ਾਰ।

ਗੁਰੂ ਜੀ ਦੇ ਉਪਦੇਸ਼ ਦੇ ਬਾਵਜੂਦ ਵੀ ਮਾਤਾ ਸੁੰਦਰੀ ਜੀ ਆਪਣੇ ਪਿਆਰੇ ਸਪੁੱਤਰ ਅਜੀਤ ਸਿੰਘ ਨੂੰ ਨਾ ਭੁੱਲ ਸਕੇ (ਸਾਹਿਬਜ਼ਾਦਾ ਅਜੀਤ ਸਿੰਘ ਮਾਤਾ ਸੁੰਦਰੀ ਜੀ ਦੀ ਕੁੱਖ ਤੋਂ ਜਨਮਿਆ ਸੀ। ਬਾਕੀ ਤਿੰਨੇ ਸਾਹਿਬਜ਼ਾਦੇ ਮਾਤਾ ਜੀਤੋ ਜੀ ਦੇ ਸਪੁੱਤਰ ਸਨ।) ਔਰੰਗਜ਼ੇਬ ਦੀ ਮੌਤ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦੋ ਕੁ ਮਹੀਨੇ ਦਿੱਲੀ ਰਹੇ। ਇਥੇ ਬਹੁਤ ਸਾਰੀ ਸੰਗਤ ਗੁਰੂ ਜੀ ਦੇ ਦਰਸ਼ਨ ਕਰਨ ਆਉਂਦੀ ਸੀ। ਸੰਤ ਕਵੀ ਭਾਈ ਗੁਲਾਬ ਸਿੰਘ ਲਿਖਤ 'ਗੁਰ ਪ੍ਰਣਾਲੀ' (1851 ਈ:) ਅਨੁਸਾਰ ਇਕ ਦਿਨ ਇਕ ਲੁਬਾਣੇ ਨੇ ਮਾਤਾ ਸੁੰਦਰੀ ਜੀ ਨੂੰ ਇਕ ਬਾਲ ਭੇਟ ਕੀਤਾ, ਜਿਸ ਦਾ ਮੂੰਹ ਮੁਹਾਂਦਰਾ ਸਾਹਿਬਜ਼ਾਦਾ ਅਜੀਤ ਸਿੰਘ ਨਾਲ ਮਿਲਦਾ-ਜੁਲਦਾ ਸੀ-

ਸੁੰਦਰਿ ਸਾਹਿਬ ਮਾਤਾ ਪਾਸ
ਜਾ ਲਬਾਣੇ ਸਿੰਘ
ਦਿੱਲੀ ਮੈ ਚੜ੍ਹਾਯਾ,
ਇਹ ਰੀਤ ਐਸੇ ਜਾਨ ਹੈ।

-ਗੁਰ ਪ੍ਰਣਾਲੀਆਂ (ਸੰਪਾਦਕ : ਸ: ਰਣਧੀਰ ਸਿੰਘ) ਪੰਨਾ : 203

ਇਸ ਬੱਚੇ ਦੇ ਨੈਣ-ਨਕਸ਼ ਕਿਉਂਕਿ ਸਾਹਿਬਜ਼ਾਦਾ ਅਜੀਤ ਸਿੰਘ ਨਾਲ ਮਿਲਦੇ-ਜੁਲਦੇ ਸਨ, ਇਸ ਲਈ ਮਾਤਾ ਸੁੰਦਰੀ ਨੇ ਇਸ ਦਾ ਨਾਂ ਵੀ ਅਜੀਤ ਸਿੰਘ ਹੀ ਰੱਖ ਲਿਆ-

ਬਾਲ ਭੇਟ ਕਯੋ,
ਨਖ ਸਿਖ ਜੋ ਸਾਹਿਬਜ਼ਾਦੇ
ਤੋ ਅਜੀਤ ਸਿੰਘ ਵਤ,
ਮਾਨੋ ਵਹੀ ਨਯੋ ਹੈ। -ਉਪਰੋਕਤ ਗੁਰ ਪ੍ਰਣਾਲੀ

ਗੁਰੂ ਗੋਬਿੰਦ ਸਿੰਘ ਜੀ ਬੱਚਾ ਗੋਦ ਲੈਣ 'ਤੇ ਖ਼ੁਸ਼ ਨਹੀਂ ਸਨ, ਇਸ ਲਈ ਉਨ੍ਹਾਂ ਨੇ ਮਾਤਾ ਜੀ ਨੂੰ ਆਖਿਆ, 'ਕਿਸੇ ਦਿਨ ਇਹ ਬੱਚਾ ਆਪ ਲਈ ਦੁਖ ਦਾ ਕਾਰਨ ਬਣੇਗਾ।'

ਕੁਝ ਸਮਾਂ ਦਿੱਲੀ ਵਿਚ ਬਤੀਤ ਕਰਕੇ ਦਸਮ ਪਾਤਸ਼ਾਹ ਨਵੇਂ ਬਾਦਸ਼ਾਹ; ਬਹਾਦਰ ਸ਼ਾਹ ਨੂੰ ਮਿਲਣ ਆਗਰੇ ਚਲੇ ਗਏ ਅਤੇ ਮਾਤਾ ਜੀ ਇਸ ਬਾਲ ਸਹਿਤ ਦਿੱਲੀ ਵਿਚ ਹੀ ਟਿਕ ਗਏ। ਹੌਲੀ-ਹੌਲੀ ਪਾਲਿਤ ਅਜੀਤ ਸਿੰਘ ਵੱਡਾ ਹੋਣ ਲੱਗਾ। ਉਸ ਨੂੰ ਵੇਖ ਕੇ ਮਾਤਾ ਸੁੰਦਰੀ ਜੀ ਪ੍ਰਸੰਨ ਰਹਿੰਦੇ ਸਨ। ਗੁਰੂ ਜੀ ਆਗਰੇ ਤੋਂ ਬਹਾਦਰ ਸ਼ਾਹ ਦੇ ਨਾਲ ਦੱਖਣ ਨੂੰ ਚਲੇ ਗਏ ਅਤੇ ਉਥੇ ਨੰਦੇੜ (ਮਹਾਰਾਸ਼ਟਰ) ਦੇ ਸਥਾਨ 'ਤੇ ਜੋਤੀ ਜੋਤ ਸਮਾ ਗਏ। ਇਸ ਸਮੇਂ ਬਹਾਦਰ ਸ਼ਾਹ ਨੰਦੇੜ ਤੋਂ ਅੱਗੇ ਬਿਦਰ (ਜੋ ਅੱਜਕੱਲ ਸੂਬਾ ਕਰਨਾਟਕ ਵਿਚ ਹੈ) ਪਹੁੰਚ ਚੁੱਕਾ ਸੀ; ਗੁਰੂ ਜੀ ਦੇ ਪਰਲੋਕ-ਗਮਨ ਦੀ ਖਬਰ ਸੁਣੀ ਤਾਂ ਉਸ ਨੇ 30 ਅਕਤੂਬਰ, 1708 ਈ: ਨੂੰ ਪਾਲਿਤ ਅਜੀਤ ਸਿੰਘ ਨੂੰ ਗੁਰੂ ਜੀ ਦਾ ਵਾਰਸ ਜਾਣ ਕੇ ਉਸ ਨੂੰ ਮਾਤਮੀ ਖ਼ਿਲਅਤ (ਪੁਸ਼ਾਕ) ਭੇਜੀ।

ਬਹਾਦਰ ਸ਼ਾਹ ਜਦ ਹੈਦਰਾਬਾਦ ਵਿਚ ਆਪਣੇ ਛੋਟੇ ਭਰਾ ਕਾਮ ਬਖਸ਼ ਦੀ ਬਗ਼ਾਵਤ ਨੂੰ ਦਬਾ ਕੇ ਉੱਤਰੀ ਭਾਰਤ ਵੱਲ ਮੁੜਿਆ ਤਾਂ ਦਸਮ ਪਾਤਸ਼ਾਹ ਦੇ ਭੇਜੇ ਹੋਏ ਸਿੱਖ ਜਰਨੈਲ ਬੰਦਾ ਸਿੰਘ ਬਹਾਦਰ ਨੇ ਪੰਜਾਬ ਵਿਚ ਹਲਚਲ ਮਚਾ ਦਿੱਤੀ। ਬਹਾਦਰ ਸ਼ਾਹ ਦੱਖਣ ਤੋਂ ਸਿੱਧਾ ਪੰਜਾਬ ਪਹੁੰਚਾ। ਉਸ ਨੂੰ ਡਰ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਪਾਲਿਤ ਪੁੱਤਰ ਅਜੀਤ ਸਿੰਘ ਵੀ ਕਿਤੇ ਬੰਦਾ ਸਿੰਘ ਬਹਾਦਰ ਨਾਲ ਨਾ ਰਲ ਜਾਵੇ। ਬਹਾਦਰ ਸ਼ਾਹ ਨੇ ਆਪਣੀ ਫ਼ੌਜ ਵਿਚੋਂ ਰਾਜਾ ਛਤਰਸਾਲ ਬੁੰਦੇਲੇ ਨੂੰ ਦਿੱਲੀ ਭੇਜਿਆ ਤਾਂ ਜੋ ਉਹ ਪਾਲਿਤ ਅਜੀਤ ਸਿੰਘ ਨੂੰ ਲਾਹੌਰ ਲੈ ਆਵੇ। ਪਾਲਿਤ ਅਜੀਤ ਸਿੰਘ ਰਾਜਾ ਛਤਰਸਾਲ ਨਾਲ ਲਾਹੌਰ ਆ ਗਿਆ ਅਤੇ 26 ਸਤੰਬਰ, 1710 ਈ: ਨੂੰ ਬਹਾਦਰ ਸ਼ਾਹ ਦੇ ਦਰਬਾਰ ਵਿਚ ਹਾਜ਼ਰ ਹੋਇਆ। ਬਹਾਦਰ ਸ਼ਾਹ ਨੇ ਉਸ ਨੂੰ ਬੰਦਾ ਸਿੰਘ ਬਹਾਦਰ ਤੋਂ ਅੱਡ ਅਤੇ ਸ਼ਾਂਤ ਰੱਖਣ ਲਈ ਇਕ ਹੋਰ ਖ਼ਿਲਅਤ ਪੇਸ਼ ਕੀਤੀ। ਰਾਜਾ ਛਤਰਸਾਲ ਬੁੰਦੇਲਾ ਜਦੋਂ ਪੰਜਾਬ ਤੋਂ ਆਪਣੇ ਦੇਸ਼ ਬੁੰਦੇਲਖੰਡ ਨੂੰ ਪਰਤ ਗਿਆ ਤਾਂ 27 ਦਸੰਬਰ, 1710 ਈ: ਤੋਂ ਪਾਲਿਤ ਅਜੀਤ ਸਿੰਘ ਨੂੰ ਕਾਰਤਲਬ ਖਾਨ ਦੀ ਨਿਗਰਾਨੀ ਹੇਠ ਰੱਖ ਦਿੱਤਾ ਗਿਆ। ਡਾ: ਗੰਡਾ ਸਿੰਘ ਲਿਖਦੇ ਹਨ ਕਿ 'ਇਕ ਜੂਨ 1711 ਈ: ਨੂੰ ਜਦ ਅਜੀਤ ਸਿੰਘ ਨੇ ਬਾਦਸ਼ਾਹ ਪਾਸ ਬੇਨਤੀ ਕੀਤੀ ਕਿ ਬਾਦਸ਼ਾਹੀ ਲਸ਼ਕਰ ਦੇ ਲੋਕ ਉਸ ਨੂੰ ਤੰਗ ਕਰਦੇ ਹਨ ਤਾਂ ਬਾਦਸ਼ਾਹ ਨੇ ਉਸ ਨੂੰ ਤਸੱਲੀ ਦਿੱਤੀ ਅਤੇ ਸਰਬਰਾਹ ਖਾਨ ਕੋਤਵਾਲ ਦੀ ਮਿਸਲ ਵਿਚ ਡੇਰਾ ਰੱਖਣ ਦਾ ਹੁਕਮ ਦਿੱਤਾ। 30 ਦਸੰਬਰ, ਸੰਨ 1711 ਨੂੰ ਬਹਾਦਰ ਸ਼ਾਹ ਨੇ ਚੱਕ ਗੁਰੂ (ਸ੍ਰੀ ਅੰਮ੍ਰਿਤਸਰ) ਅਜੀਤ ਸਿੰਘ ਨੂੰ ਬਖਸ਼ ਦਿੱਤਾ। ਬਹਾਦਰ ਸ਼ਾਹ ਦੀ ਮੌਤ ਤੋਂ ਬਾਅਦ ਇਹ ਦਿੱਲੀ ਚਲਾ ਗਿਆ।' (ਸ੍ਰੀ ਗੁਰੁ ਸੋਭਾ (ਸੰਪਾਦਿਤ) ਪੰਨਾ 150)

ਅਜੀਤ ਸਿੰਘ ਕੁਝ ਜੁਆਨ ਹੋਇਆ ਤਾਂ ਮਾਤਾ ਸੁੰਦਰੀ ਜੀ ਨੇ ਉਸ ਦਾ ਵਿਆਹ ਬੁਰਹਾਨਪੁਰ ਨਿਵਾਸੀ ਭਾਈ ਸੇਵਾ ਸਿੰਘ ਦੀ ਬੇਟੀ ਤਾਰਾ ਬਾਈ ਨਾਲ ਕਰਾ ਦਿੱਤਾ। ਲਾਹੌਰ ਤੋਂ ਦਿੱਲੀ ਆ ਕੇ ਪਾਲਿਤ ਅਜੀਤ ਸਿੰਘ ਬੜੇ ਠਾਠ ਨਾਲ ਰਹਿਣ ਲੱਗ ਪਿਆ। ਹਰ ਸਮੇਂ ਸੱਠ ਘੋੜ ਸਵਾਰ ਉਸ ਦੇ ਨਾਲ ਹੀ ਰਹਿੰਦੇ ਸਨ। ਚੱਕ ਗੁਰੂ (ਅੰਮ੍ਰਿਤਸਰ) ਦੀ ਜਗੀਰ ਵੀ ਉਸ ਨੂੰ ਮਿਲ ਗਈ ਸੀ। ਹੁਣ ਅਜੀਤ ਸਿੰਘ ਆਪਣੇ-ਆਪ ਨੂੰ ਕਿਸੇ ਸ਼ਹਿਜ਼ਾਦੇ ਨਾਲੋਂ ਘੱਟ ਨਹੀਂ ਸੀ ਸਮਝਦਾ। ਉਸ ਦੇ ਮਨ ਵਿਚ ਹੰਕਾਰ ਆ ਗਿਆ। ਉਹ ਚਾਹੁੰਦਾ ਸੀ ਲੋਕ ਮੈਨੂੰ 'ਗੁਰੂ' ਕਹਿਣ। ਨੌਬਤ ਇਥੋਂ ਤੱਕ ਪਹੁੰਚ ਗਈ ਕਿ ਮਾਤਾਵਾਂ ਪਾਸ ਦਸਮ ਪਾਤਸ਼ਾਹ ਦੇ ਜੋ ਪਵਿੱਤਰ ਸ਼ਸਤਰ ਸਨ, ਜਿਨ੍ਹਾਂ ਨੂੰ ਉਹ ਪੂਜਣਯੋਗ ਸਮਝਦੀਆਂ ਸਨ, ਅਜੀਤ ਸਿੰਘ ਉਨ੍ਹਾਂ ਨੂੰ ਪਹਿਨਣ ਦੀ ਜ਼ਿੱਦ ਕਰਨ ਲੱਗ ਪਿਆ। ਮਾਤਾ ਜੀ ਨੇ ਇਕ ਦਿਨ ਕਰੜਾਈ ਨਾਲ ਵਰਜਿਆ ਤਾਂ ਕਟਾਰ ਨਾਲ ਉਨ੍ਹਾਂ ਉੱਤੇ ਹਮਲਾ ਕਰ ਦਿੱਤਾ। ਬਸ, ਉਸ ਦਿਨ ਤੋਂ ਪਾਲਿਤ ਅਜੀਤ ਸਿੰਘ ਦਾ ਜ਼ਵਾਲ (ਪਤਨ) ਸ਼ੁਰੂ ਹੋ ਗਿਆ।

ਇਕ ਦਿਨ ਪਾਲਿਤ ਅਜੀਤ ਸਿੰਘ ਆਪਣੇ ਘੋੜ-ਸਵਾਰ ਸਾਥੀਆਂ ਨਾਲ ਜਦ ਬਾਜ਼ਾਰ ਵਿਚੀਂ ਲੰਘ ਰਿਹਾ ਸੀ ਤਾਂ ਉਸ ਦਾ ਸੇਵਾਦਾਰ ਉਸ ਦੇ ਘੋੜੇ ਦੇ ਅੱਗੇ-ਅੱਗੇ ਇਹ ਕਹਿੰਦਾ ਜਾ ਰਿਹਾ ਸੀ, 'ਗੁਰੂ ਜੀ ਦੀ ਸਵਾਰੀ ਆ ਰਹੀ ਹੈ। ਇਨ੍ਹਾਂ ਦੇ ਦਰਸ਼ਨ ਕਰੋ।' ਇਹ ਜਲੂਸ ਜਦੋਂ ਜਾਮਾ ਮਸਜਿਦ ਦੇ ਨੇੜਿਉਂ ਲੰਘਿਆ ਤਾਂ ਮਸਜਿਦ ਵਿਚ ਕੁਝ ਮੁਸਲਮਾਨ ਨਮਾਜ਼ ਪੜ੍ਹ ਰਹੇ ਸਨ। ਅਜੀਤ ਸਿੰਘ ਨੇ ਨਮਾਜ਼ੀਆਂ ਨੂੰ ਕੋਈ ਟਿੱਚਰ ਕਰ ਦਿੱਤੀ। ਮੌਲਵੀਆਂ ਦੀ ਸ਼ਿਕਾਇਤ 'ਤੇ ਬਾਦਸ਼ਾਹ ਫ਼ਰਖ਼ਸੀਅਰ ਨੇ ਹੁਕਮ ਦਿੱਤਾ ਕਿ ਅਜੀਤ ਸਿੰਘ ਨੂੰ ਗ੍ਰਿਫ਼ਤਾਰ ਕਰਕੇ ਦਰਬਾਰ ਵਿਚ ਪੇਸ਼ ਕੀਤਾ ਜਾਏ। ਅਜੀਤ ਸਿੰਘ ਡਰ ਗਿਆ। ਉਸ ਨੇ ਬਾਦਸ਼ਾਹ ਨੂੰ ਖ਼ੁਸ਼ ਕਰਨ ਲਈ ਆਪਣੇ ਕੇਸ ਕਤਲ ਕਰਕੇ ਇਕ ਥਾਲੀ ਵਿਚ ਰੱਖ ਲਏ, ਉੱਪਰ ਪੰਜ ਮੋਹਰਾਂ ਰੱਖੀਆਂ ਅਤੇ ਬਾਦਸ਼ਾਹ ਪਾਸ ਹਾਜ਼ਰ ਹੋ ਗਿਆ। ਇਸ ਜ਼ਲੀਲ ਕਾਰਵਾਈ ਨਾਲ ਅਜੀਤ ਸਿੰਘ ਦੀ ਜਾਨ ਤਾਂ ਬਚ ਗਈ ਪਰ ਮਾਤਾ ਸੁੰਦਰੀ ਜੀ ਨੇ ਉਸ ਨੂੰ ਤਿਆਗ ਦਿੱਤਾ। ਆਖਿਆ, 'ਤੂੰ ਸਤਿਗੁਰਾਂ ਦੀ ਬਖਸ਼ੀ ਮੋਹਰ, ਕੇਸਾਂ ਦੀ ਬੇਅਦਬੀ ਕੀਤੀ ਹੈ, ਇਸ ਲਈ ਅੱਜ ਤੋਂ ਮੇਰੇ ਮੱਥੇ ਨਹੀਂ ਲੱਗਣਾ।' ਇਸ ਉਪਰੰਤ ਅਜੀਤ ਸਿੰਘ ਵੱਖਰੇ ਮਕਾਨ ਵਿਚ ਰਹਿਣ ਲੱਗ ਪਿਆ।

ਕੁਝ ਸਮਾਂ ਹੋਰ ਬੀਤਿਆ ਤਾਂ ਇਕ ਦਿਨ ਪਾਲਿਤ ਅਜੀਤ ਸਿੰਘ ਦੇ ਸਾਥੀਆਂ ਹੱਥੋਂ ਇਕ ਮੁਸਲਮਾਨ ਫ਼ਕੀਰ ਦੀ

ਮੌਤ ਹੋ ਗਈ। ਇਸ ਸਮੇਂ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲੇ ਦਾ ਰਾਜ ਸੀ। ਉਸ ਨੇ ਅਜੀਤ ਸਿੰਘ ਨੂੰ ਤਸੀਹੇ ਦੇ ਕੇ ਮਾਰਨ ਸੀ ਸਜ਼ਾ ਦਿੱਤੀ। ਸ਼ਾਹੀ ਹੁਕਮ ਅਨੁਸਾਰ ਅਜੀਤ ਸਿੰਘ ਨੂੰ ਹਾਥੀ ਦੇ ਪੈਰ ਨਾਲ ਬੰਨ੍ਹ ਕੇ ਦਿੱਲੀ ਦੀਆਂ ਗਲੀਆਂ ਵਿਚ ਘੜੀਸਿਆ ਗਿਆ। ਆਖਰ ਉਸ ਦਾ ਸਿਰ ਹਾਥੀ ਦੇ ਪੈਰ ਹੇਠ ਆ ਕੇ ਫਿਸ ਗਿਆ ਅਤੇ ਪਾਲਿਤ ਅਜੀਤ ਸਿੰਘ ਦੀ ਜੀਵਨ-ਲੀਲਾ ਸਮਾਪਤ ਹੋ ਗਈ। ਕੁਝ ਇਤਿਹਾਸਕਾਰਾਂ ਅਨੁਸਾਰ ਅਜੀਤ ਸਿੰਘ ਦੀ ਮੌਤ 18 ਜਨਵਰੀ, 1724 ਜਾਂ 1725 ਈ: ਨੂੰ ਹੋਈ। ਅਜੀਤ ਸਿੰਘ ਦਾ ਦੇਹੁਰਾ ਸਬਜ਼ੀ ਮੰਡੀ ਦਿੱਲੀ ਵਿਚ ਸਥਾਪਿਤ ਹੈ।

ਮਾਤਾ ਸੁੰਦਰੀ ਜੀ ਨੇ ਹੁਣ ਦਿੱਲੀ ਵਿਚ ਰਹਿਣਾ ਸੁਰੱਖਿਅਤ ਨਾ ਸਮਝਿਆ ਅਤੇ ਉਹ ਅਜੀਤ ਸਿੰਘ ਦੀ ਪਤਨੀ ਤਾਰਾ ਬਾਈ ਅਤੇ ਉਸ ਦੇ ਇਕ ਬੇਟੇ ਹਠੀ ਸਿੰਘ ਨੂੰ ਲੈ ਕੇ ਮਥਰਾ ਚਲੇ ਗਏ। ਹਾਲਾਤ ਕੁਝ ਠੀਕ ਹੋਏ ਤਾਂ ਉਹ ਫੇਰ ਦਿੱਲੀ ਆ ਗਏ।

ਅਜੀਤ ਸਿੰਘ ਦਾ ਪੁੱਤਰ ਹਠੀ ਸਿੰਘ ਵੀ ਵੱਡਾ ਹੋ ਕੇ ਆਪਣੇ ਪਿਤਾ ਵਾਂਗ ਮਾਤਾ ਜੀ ਦਾ ਅਤੇ ਸਿੱਖੀ ਦਾ ਅਵੱਗਿਆਕਾਰੀ ਹੀ ਨਿਕਲਿਆ। ਉਸ ਨੂੰ ਵੀ ਗੁਰੂ ਬਣਨ ਦਾ ਚਾਅ ਸੀ। ਉਹ ਗੁਰਬਾਣੀ ਵਿਚੋਂ 'ਨਾਨਕ' ਨਾਮ ਕੱਢ ਕੇ ਆਪਣਾ ਨਾਂ ਪਾਉਣ ਲੱਗ ਪਿਆ। ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੇ ਸੁਰਗਵਾਸ ਹੋਣ ਪਿੱਛੋਂ ਉਹ ਬੁਰਹਾਨਪੁਰ (ਮੱਧ ਪ੍ਰਦੇਸ਼) ਜਾ ਕੇ ਰਹਿਣ ਲੱਗ ਪਿਆ ਅਤੇ ਉਥੇ ਹੀ 1783 ਈ: ਵਿਚ ਸੁਰਗਵਾਸ ਹੋ ਗਿਆ। ਹਠੀ ਸਿੰਘ ਦੀ ਸਮਾਧ ਬੁਰਹਾਨਪੁਰ ਵਿਚ ਵਿਦਮਾਨ ਹੈ।

ਪਾਲਿਤ ਅਜੀਤ ਸਿੰਘ ਅਤੇ ਹਠੀ ਸਿੰਘ ਦੇ ਅਨੁਆਈਆਂ ਨੂੰ 'ਅਜੀਤ ਸਿੰਘੀ ਸੰਗਤ' ਕਹਿੰਦੇ ਹਨ। ਦਿੱਲੀ ਅਤੇ ਬੁਰਹਾਨਪੁਰ ਵਿਚ ਇਨ੍ਹਾਂ ਦੇ ਕੁਝ ਗੁਰਦੁਆਰੇ ਵੀ ਹਨ। ਪਾਲਿਤ ਅਜੀਤ ਸਿੰਘ ਦਾ ਵਿਸਥਾਰ ਸਹਿਤ ਹਾਲ ਪੜ੍ਹਨਾ ਹੋਵੇ ਤਾਂ ਡਾ: ਮਹਿੰਦਰ ਕੌਰ ਗਿੱਲ ਦੀ ਪੁਸਤਕ 'ਮਾਤਾ ਸੁੰਦਰੀ ਜੀ' ਅਤੇ ਗਿ: ਹਰੀ ਸਿੰਘ ਦੀ ਪੁਸਤਕ 'ਮਾਤਾ ਸਾਹਿਬ ਕੌਰ' ਵਿਚੋਂ ਪੜ੍ਹਿਆ ਜਾ ਸਕਦਾ ਹੈ।

• • •

## 139

# ਦਸਮ ਪਾਤਸ਼ਾਹ ਦੇ ਪਾਲਿਤ ਪੁੱਤਰ ਚਰਨ ਸਿੰਘ ਅਤੇ ਪੰਜਾਬ ਸਿੰਘ

ਪੰ: ਤਾਰਾ ਸਿੰਘ ਨਰੋਤਮ (1822-1891) ਉੱਨ੍ਹੀਵੀਂ ਸਦੀ ਦੇ ਪ੍ਰਸਿੱਧ ਵਿਦਵਾਨ ਹੋਏ ਹਨ। ਸਿੱਖ ਇਤਿਹਾਸ ਅਤੇ ਗੁਰਬਾਣੀ ਦੇ ਆਧੁਨਿਕ ਲਿਖਾਰੀਆਂ ਵਿਚ ਉਨ੍ਹਾਂ ਦਾ ਮੁਢਲਾ ਸਥਾਨ ਹੈ। ਉਨ੍ਹਾਂ ਦੇ ਪਰਿਵਾਰ ਦਾ ਕੰਮ-ਕਿੱਤਾ ਭਾਵੇਂ ਖੇਤੀਬਾੜੀ ਸੀ ਪਰ ਉਨ੍ਹਾਂ ਦੀ ਵਿਦਵਤਾ ਕਾਰਨ ਉਨ੍ਹਾਂ ਨੂੰ 'ਪੰਡਿਤ' ਆਖਿਆ ਜਾਂਦਾ ਹੈ। ਸਿੱਖ ਇਤਿਹਾਸ ਦੇ ਪ੍ਰਸਿੱਧ ਲਿਖਾਰੀ ਗਿ: ਗਿਆਨ ਸਿੰਘ ਉਨ੍ਹਾਂ ਦੇ ਸ਼ਿਸ਼ ਸਨ। ਪੰ: ਤਾਰਾ ਸਿੰਘ ਨਰੋਤਮ ਦੀਆਂ ਰਚਨਾਵਾਂ ਨੂੰ ਅੱਜ ਵੀ ਸਤਿਕਾਰ ਦੀ ਨਜ਼ਰ ਨਾਲ ਦੇਖਿਆ ਜਾਂਦਾ ਹੈ। ਨਰੋਤਮ ਜੀ ਨੇ ਆਪਣੀ ਪੁਸਤਕ 'ਸ੍ਰੀ ਗੁਰੂ ਤੀਰਥ ਸੰਗ੍ਰਹਿ' (ਪੱਥਰ ਛਾਪਾ 1884 ਈ:) ਵਿਚ ਲਿਖਿਆ ਹੈ : 'ਚਾਰ ਔਰ ਭੀ ਗੁਰੂ ਜੀ ਕੇ ਸਾਹਿਬਜ਼ਾਦੇ ਪ੍ਰਸਿੱਧ ਹੈਂ, ਜਿਨ ਮੇਂ ਏਕ ਅਜੀਤ ਸਿੰਘ, 1764 ਬਿ. (1707 ਈ:) ਮੇਂ ਮਾਤਾ ਸੁੰਦਰੀ ਜੀ ਨੇ ਗੁਰੂ ਜੀ ਕੇ ਹਟਾਵਤੇ ਭੀ ਹਠ ਸੇ ਸੁਨਿਆਰੇ ਕਾ ਲੜਕਾ ਅਪਨੇ ਬੇਟੇ ਜੈਸਾ ਦੇਖ ਕਰਿ ਪਾਲਿਆ। ਦੂਸਰਾ ਜ਼ੋਰਾਵਰ ਸਿੰਘ ਤਰਖਾਣ ਕਾ ਲੜਕਾ, ਤੀਸਰਾ ਚਰਨ ਦਾਸ, ਚੌਥਾ ਪੰਜਾਬ ਸਿੰਘ, ਦੋਨੋਂ ਕੀ ਜਾਤ ਗੋਤ ਕਾ ਪਤਾ ਨਹੀਂ।' (ਪੰਨਾ : 189)

ਇਸ ਸੂਚਨਾ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦਾ ਤੀਸਰਾ ਪਾਲਿਤ ਸਾਹਿਬਜ਼ਾਦਾ ਬਾਵਾ ਚਰਨ ਸਿੰਘ ਸੀ, ਜੋ ਬਹੁਤਾ ਚਰਨ ਦਾਸ ਦੇ ਨਾਂ ਨਾਲ ਪ੍ਰਸਿੱਧ ਹੈ। ਨਰੋਤਮ ਜੀ ਤੋਂ ਬਾਅਦ ਸਿੱਖ ਇਤਿਹਾਸ ਦੀ ਖੋਜ ਕਾਫ਼ੀ ਅੱਗੇ ਚਲੀ ਗਈ ਹੈ। ਬਾਵਾ ਚਰਨ ਦਾਸ, ਗੁਰੂ ਗੋਬਿੰਦ ਸਿੰਘ ਜੀ ਦੇ ਦੀਵਾਨਾਂ ਦੇ ਪਰਿਵਾਰ ਵਿਚੋਂ ਸਨ। ਭਾਈ ਧਰਮ ਸਿੰਘ ਗੁਰੂ ਜੀ ਦੇ ਦਰਬਾਰੀ ਦੀਵਾਨ ਸਨ ਅਤੇ ਭਾਈ ਸਾਹਿਬ ਸਿੰਘ ਉਨ੍ਹਾਂ ਦੇ ਘਰਬਾਰੀ ਦੀਵਾਨ ਸਨ। ਦੋਵੇਂ ਦੀਵਾਨ ਦਸਮ ਪਾਤਸ਼ਾਹ ਦੇ ਘਰ ਅਤੇ ਦਰਬਾਰ ਦਾ ਹਿਸਾਬ-ਕਿਤਾਬ ਰੱਖਦੇ ਸਨ। ਇਹ ਦੀਵਾਨ ਪੰਜਾਬ ਦੇ ਜ਼ਿਲ੍ਹਾ ਜਿਹਲਮ ਦੇ ਇਕ ਪਿੰਡ ਕੜਿਆਲਾ (ਹੁਣ ਪਾਕਿਸਤਾਨ) ਦੇ ਮੁਹਯਾਲ ਬ੍ਰਾਹਮਣ ਸਨ। ਮੁਹਯਾਲ ਜਾਤੀ ਦੇ ਬ੍ਰਾਹਮਣ ਮੁੱਢ ਤੋਂ ਹੀ ਕਸ਼ਤਰੀਆਂ ਵਾਂਗ ਸ਼ਸਤਰਧਾਰੀ ਸਨ। ਦਸਮ ਪਾਤਸ਼ਾਹ ਦੇ ਦੀਵਾਨ ਮੁਹਯਾਲ ਬ੍ਰਾਹਮਣਾਂ ਦੇ ਛਿੱਬਰ ਗੋਤ ਵਿਚੋਂ ਸਨ ਅਤੇ ਇਨ੍ਹਾਂ ਦਾ ਵਡਾਰੂ ਬਾਬਾ ਗੌਤਮ, ਗੁਰੂ ਨਾਨਕ ਦੇਵ ਜੀ ਦਾ ਸਮਕਾਲੀ ਅਤੇ ਸ਼ਰਧਾਲੂ ਸੀ। ਬਾਬਾ ਗੌਤਮ ਦੇ ਦੋ ਪੁੱਤਰ ਸਨ : ਪੈੜਾ ਤੇ ਪਰਾਗਾ। ਭਾਈ ਪਰਾਗਾ ਗੁਰੂ ਹਰਿਗੋਬਿੰਦ ਸਾਹਿਬ ਦੀ ਫੌਜ ਦੇ ਪੰਜ ਜਰਨੈਲਾਂ ਵਿਚੋਂ ਇਕ ਜਰਨੈਲ ਸੀ। ਭਾਈ ਪੈੜਾ ਦਾ ਪੁੱਤਰ ਭਾਈ ਚਉਪਾ ਸਿੰਘ ਦਸਮ ਪਾਤਸ਼ਾਹ ਦਾ ਖਿਡਾਵਾ ਸੀ। ਗੁਰੂ ਤੇਗ ਬਹਾਦਰ ਜੀ ਨਾਲ ਸ਼ਹੀਦ ਹੋਣ ਵਾਲੇ ਭਾਈ ਮਤੀ ਦਾਸ ਅਤੇ ਭਾਈ ਸਤੀ ਦਾਸ ਵੀ ਇਸੇ ਪਰਿਵਾਰ ਦੇ ਸਿੱਖ ਸੇਵਕ ਸਨ। ਇਹ ਦੋਵੇਂ ਭਰਾ, ਭਾਈ ਪਰਾਗਾ ਦੇ ਪੋਤੇ ਭਾਈ ਹੀਰਾ ਮੱਲ ਛਿੱਬਰ ਦੇ ਪੁੱਤਰ ਸਨ। ਸ਼ਹੀਦ ਭਾਈ ਮਤੀ ਦਾਸ ਦਾ ਬੇਟਾ ਭਾਈ ਸਾਹਿਬ ਸਿੰਘ ਦਸਮ ਪਾਤਸ਼ਾਹ ਦਾ ਘਰਬਾਰੀ ਦੀਵਾਨ ਸੀ ਅਤੇ ਇਸੇ ਸਾਹਿਬ ਸਿੰਘ ਦਾ ਪੁੱਤਰ ਸੀ ਬਾਵਾ ਚਰਨ ਦਾਸ (ਜਾਂ ਬਾਵਾ ਚਰਨ ਸਿੰਘ)। ਪ੍ਰੋ: ਪਿਆਰਾ ਸਿੰਘ ਪਦਮ ਬਾਵਾ ਚਰਨ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦਾ 'ਹਾਣੀ' ਅਤੇ 'ਬਚਪਨ ਦਾ ਜੋਟੀਦਾਰ' ਦੱਸਦੇ ਹਨ। (ਗੋਬਿੰਦ ਸਾਗਰ, ਪੰਨਾ : 187)

ਦਸਮ ਪਾਤਸ਼ਾਹ ਦਾ ਦੀਵਾਨ ਹੋਣ ਕਾਰਨ ਭਾਈ ਸਾਹਿਬ ਸਿੰਘ ਛਿੱਬਰ ਅਨੰਦਪੁਰ ਸਾਹਿਬ ਵਿਚ ਹੀ ਰਹਿੰਦੇ ਸਨ, ਇਸ ਲਈ ਬਾਵਾ ਚਰਨ ਸਿੰਘ ਨੂੰ ਗੁਰੂ ਜੀ ਦੇ ਸਾਹਿਬਜ਼ਾਦਿਆਂ ਨਾਲ ਖੇਡਣ-ਮੱਲ੍ਹਣ ਦਾ ਸੁਭਾਗ ਪ੍ਰਾਪਤ ਹੋਇਆ। ਗੁਰੂ ਗੋਬਿੰਦ ਸਿੰਘ ਉਸ ਨੂੰ ਆਪਣੇ ਸਪੁੱਤਰਾਂ ਵਾਂਗ ਪਿਆਰ ਕਰਦੇ ਸਨ। ਇਸ ਲਈ ਬਾਵਾ ਚਰਨ ਸਿੰਘ ਦਸਮ ਪਾਤਸ਼ਾਹ ਦੇ ਪਾਲਿਤ ਸਾਹਿਬਜ਼ਾਦੇ ਵਜੋਂ ਮਸ਼ਹੂਰ ਹੋ ਗਿਆ। ਆਖਿਆ ਜਾਂਦਾ ਹੈ ਕਿ ਪਾਲਿਤ ਤਖਨੇਟੇ ਜ਼ੋਰਾਵਰ ਸਿੰਘ ਵਾਂਗ, ਬਾਵਾ ਚਰਨ ਸਿੰਘ ਵੀ ਗੁਰੂ ਜੀ ਦੇ ਤੀਜੇ ਸਪੁੱਤਰ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦਾ ਹਮ-ਉਮਰ ਸੀ। ਇਸ ਦਾ ਅਰਥ ਹੈ ਕਿ 1705 ਈ: ਵਿਚ ਗੁਰੂ ਜੀ ਦੇ ਅਨੰਦਪੁਰ ਤਿਆਗ ਸਮੇਂ ਬਾਵਾ ਚਰਨ ਸਿੰਘ ਦੀ ਉਮਰ ਤਕਰੀਬਨ ਨੌਂ ਸਾਲ ਹੋਵੇਗੀ, ਕਿਉਂਕਿ ਇਸ ਸਮੇਂ ਦਸਮ ਪਾਤਸ਼ਾਹ ਦਾ ਤੀਜਾ ਸਾਹਿਬਜ਼ਾਦਾ ਜ਼ੋਰਾਵਰ ਸਿੰਘ (ਜਨਮ 1696 ਈ:) ਵੀ ਨੌਂ ਸਾਲਾਂ ਦਾ ਸੀ।

ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਛੱਡਣ ਸਮੇਂ ਹਾਲਾਤ ਬੜੇ ਭਿਆਨਕ ਸਨ। ਮੁਗਲ ਤੇ ਪਹਾੜੀ ਫੌਜਾਂ ਦੇ ਹਮਲਿਆਂ ਕਾਰਨ ਅਨੇਕਾਂ ਸਿੰਘ ਸ਼ਹੀਦ ਹੋ ਗਏ। ਸਰਸਾ ਨਦੀ ਪਾਰ ਕਰਨ ਸਮੇਂ ਗੁਰੂ ਜੀ ਦਾ ਪਰਿਵਾਰ ਵੀ ਇਕ-ਦੂਜੇ ਨਾਲੋਂ ਵਿਛੜ ਗਿਆ। ਅਜਿਹੇ ਅਫਰਾ-ਤਫਰੀ ਦੇ ਸਮੇਂ ਵਿਚ ਬਾਵਾ ਚਰਨ ਸਿੰਘ ਮਾਲਵੇ ਵੱਲ ਨਿਕਲ ਗਏ। ਉਨ੍ਹਾਂ ਨੇ ਜ਼ਿਲ੍ਹਾ ਸੰਗਰੂਰ ਦੇ ਇਕ ਪਿੰਡ ਭਦੌੜ ਵਿਚ ਆਪਣਾ ਡੇਰਾ ਬਣਾ ਲਿਆ। ਹੌਲ਼ੀ-ਹੌਲ਼ੀ ਉਹ ਇਲਾਕੇ ਵਿਚ ਇਕ ਚੰਗੇ ਮਹਾਤਮਾ ਵਜੋਂ ਪ੍ਰਸਿੱਧ ਹੋ ਗਏ। ਕਹਿੰਦੇ ਹਨ ਕਿ ਜਦੋਂ 1705-06 ਈ: ਵਿਚ ਗੁਰੂ ਗੋਬਿੰਦ ਸਿੰਘ ਮਾਲਵੇ ਵਿਚ ਵਿਚਰ ਰਹੇ ਸਨ ਤਾਂ ਉਹ ਇਕ ਵਾਰ ਭਦੌੜ ਵਿਚ ਬਾਵਾ ਚਰਨ ਸਿੰਘ ਨੂੰ ਮਿਲੇ ਸਨ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ (1716 ਈ:) ਉਪਰੰਤ ਹਾਲਾਤ ਕੁਝ ਸਾਜ਼ਗਾਰ ਹੋਏ ਤਾਂ ਬਾਵਾ ਚਰਨ ਸਿੰਘ ਮਾਤਾਵਾਂ ਪਾਸ ਦਿੱਲੀ ਚਲੇ ਗਏ। ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਪਿੱਛੋਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦਿੱਲੀ ਰਹਿ ਰਹੀਆਂ ਸਨ। ਮਾਤਾਵਾਂ ਪਾਸ ਪਾਲਿਤ ਪੁੱਤਰ ਅਜੀਤ ਸਿੰਘ ਵੀ ਰਹਿੰਦਾ ਸੀ। ਸੰਨ 1724-25 ਵਿਚ ਜਦੋਂ ਮੁਗਲ ਸਰਕਾਰ ਦੇ ਹੁਕਮ ਨਾਲ ਪਾਲਿਤ ਅਜੀਤ ਸਿੰਘ ਨੂੰ ਹਾਥੀ ਦੇ ਪੈਰ ਨਾਲ ਬੰਨ੍ਹ ਕੇ ਬੜੀ ਬੇਰਹਿਮੀ ਨਾਲ ਸ਼ਹੀਦ ਕਰ ਦਿੱਤਾ ਗਿਆ ਤਾਂ ਬਾਵਾ ਚਰਨ ਸਿੰਘ ਵਾਪਸ ਭਦੌੜ ਆ ਗਏ।

ਹੌਲੀ-ਹੌਲੀ ਮਾਲਵੇ ਵਿਚ ਚਰਨ ਦਾਸ (ਚਰਨ ਸਿੰਘ) ਦੀ ਬਹੁਤ ਮਾਨਤਾ ਹੋ ਗਈ। ਲੋਕ ਉਨ੍ਹਾਂ ਦਾ ਇਕ ਸਾਧੂ ਮਹਾਤਮਾ ਵਾਂਗ ਸਤਿਕਾਰ ਕਰਦੇ ਸਨ। ਇਸ ਇਲਾਕੇ ਵਿਚ ਇਕ ਹੋਰ ਮਹਾਤਮਾ ਵੀ ਪ੍ਰਸਿੱਧ ਸਨ। ਉਹ ਸਨ, ਭਾਈ ਮੂਲ ਚੰਦ ਸੁਨਾਮ ਵਾਲੇ। ਉਹ ਕਈ ਵਾਰ ਸੰਤ ਚਰਨ ਦਾਸ ਨੂੰ ਮਿਲਣ ਭਦੌੜ ਆਇਆ ਕਰਦੇ ਸਨ। ਇਹ ਉਹੀ ਸਮਾਂ ਸੀ ਜਦੋਂ ਭਦੌੜ ਅਤੇ ਬਰਨਾਲੇ ਦੇ ਇਲਾਕੇ ਵਿਚ ਫੂਲਕਿਆਂ ਖਾਨਦਾਨ ਦੇ ਭਾਈ ਰਾਮ ਸਿੰਘ ਦੇ ਪੁੱਤਰ ਬਾਬਾ ਆਲਾ ਸਿੰਘ (1691-1765 ਈ:) ਦੀ ਤਾਕਤ ਵਧ ਰਹੀ ਸੀ। ਬਾਬਾ ਆਲਾ ਸਿੰਘ ਆਪ ਵੀ ਕੁਝ ਸਮਾਂ ਭਦੌੜ ਵਿਚ ਰਹੇ ਸਨ। ਇਕ ਦਿਨ ਭਾਈ ਮੂਲ ਚੰਦ ਸੁਨਾਮੀ, ਬਾਵਾ ਚਰਨ ਦਾਸ ਪਾਸ ਆਏ ਤਾਂ ਬਾਬਾ ਆਲਾ ਸਿੰਘ ਆਪਣੇ ਭਰਾਵਾਂ (ਦੁੰਨਾ ਸਿੰਘ, ਸੱਭਾ ਸਿੰਘ ਤੇ ਬਖਤਾ ਸਿੰਘ) ਨਾਲ ਦੋਹਾਂ ਮਹਾਤਮਾਂ ਦੇ ਦਰਸ਼ਨ ਕਰਨ ਚਲਾ ਗਿਆ। ਦੋਵੇਂ ਮਹਾਤਮਾ ਅਤੇ ਚਾਰੇ ਭਰਾ ਬੈਠੇ ਸਨ ਕਿ ਬਾਵਾ ਚਰਨ ਦਾਸ ਅਚਾਨਕ ਬੋਲੇ, 'ਭਾਈ ਰਾਮੇ ਦੇ ਪੁੱਤਰਾਂ ਵਿਚੋਂ ਇਕ ਰਾਜਾ ਬਣੇਗਾ।' ਆਲਾ ਸਿੰਘ ਨੇ ਬਾਵਾ ਚਰਨ ਦਾਸ ਨੂੰ ਬੇਨਤੀ ਕੀਤੀ, 'ਕਿਰਪਾ ਕਰਕੇ ਦੱਸੋ ਕਿ ਸਾਡੇ ਵਿਚੋਂ ਕੌਣ ਰਾਜਾ ਬਣੇਗਾ? ਤਾਂ ਜੋ ਅਸੀਂ ਉਸ ਦੇ ਹੁਕਮ ਵਿਚ ਰਹੀਏ।' ਬਾਵਾ ਜੀ ਨੇ ਕੋਈ ਉੱਤਰ ਨਾ ਦਿੱਤਾ। ਆਲਾ ਸਿੰਘ ਨੇ ਤੀਜੀ ਵਾਰ ਪੁੱਛਿਆ ਤਾਂ ਚਰਨ ਦਾਸ ਨੇ ਆਖਿਆ, 'ਉਹੀ ਬਣੇਗਾ ਰਾਜਾ, ਜੋ ਵਾਰ-ਵਾਰ ਪੁੱਛਦਾ ਹੈ।'

ਬਾਵਾ ਚਰਨ ਦਾਸ ਦੇ ਇਸ ਕਥਨ ਦੀ ਪੁਸ਼ਟੀ ਸ: ਕਰਮ ਸਿੰਘ ਹਿਸਟੋਰੀਅਨ ਆਪਣੀ ਪੁਸਤਕ 'ਜੀਵਨ ਚਰਿੱਤਰ : ਬਾਬਾ ਆਲਾ ਸਿੰਘ' (1918) ਅਤੇ ਡਾ: ਕਿਰਪਾਲ ਸਿੰਘ ਆਪਣੀ ਪੁਸਤਕ 'Life of Maharaja Ala Singh of Patiala and his Times' (1954) ਵਿਚ ਕਰਦੇ ਹਨ। ਬਾਵਾ ਚਰਨ ਦਾਸ ਦੀ ਭਵਿੱਖਬਾਣੀ ਸੱਚ ਸਾਬਤ ਹੋਈ। ਬਾਬਾ ਆਲਾ ਸਿੰਘ ਨੇ 1753 ਈ: ਵਿਚ ਪਟਿਆਲਾ ਸ਼ਹਿਰ ਦੀ ਮੋੜ੍ਹੀ ਗੱਡ ਕੇ ਰਿਆਸਤ ਪਟਿਆਲਾ ਦੀ ਨੀਂਹ ਰੱਖ ਦਿੱਤੀ।

ਇਸ ਖਾਨਦਾਨ ਦੇ ਬਜ਼ੁਰਗ ਭਾਈ ਰਾਮ ਸਿੰਘ ਅਤੇ ਭਾਈ ਤਿਲੋਕ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਰਾਜ ਕਰਨ ਦਾ ਵਰ ਦਿੱਤਾ ਸੀ ਪਰ ਇਹ ਖਾਨਦਾਨ ਭਾਈ ਮੂਲ ਚੰਦ ਸੁਨਾਮ ਵਾਲਿਆਂ ਦਾ ਅਤੇ ਬਾਵਾ ਚਰਨ ਸਿੰਘ ਭਦੌੜ ਵਾਲਿਆਂ ਦਾ ਵੀ ਰਾਜ-ਭਾਗ ਬਖਸ਼ਣ ਵਾਲੇ ਮਹਾਪੁਰਸ਼ਾਂ ਵਜੋਂ ਸਤਿਕਾਰ ਕਰਦਾ ਹੈ।

ਬਾਵਾ ਚਰਨ ਦਾਸ (ਚਰਨ ਸਿੰਘ) ਕਦੋਂ ਸੁਰਗਵਾਸ ਹੋਏ, ਇਸ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ।

## ਚੌਥਾ ਪਾਲਿਤ ਸਾਹਿਬਜ਼ਾਦਾ ਬਾਬਾ ਪੰਜਾਬ ਸਿੰਘ

ਦਸਮ ਪਾਤਸ਼ਾਹ ਦੇ ਚੌਥੇ ਪਾਲਿਤ ਪੁੱਤਰ ਦਾ ਨਾਂ ਪੰਜਾਬ ਸਿੰਘ ਸੀ। ਉਨ੍ਹਾਂ ਬਾਰੇ ਬਹੁਤ ਘੱਟ ਜਾਣਕਾਰੀ ਮਿਲਦੀ ਹੈ। ਯਤਨ ਕਰਨ ਦੇ ਬਾਵਜੂਦ ਵੀ ਉਨ੍ਹਾਂ ਬਾਰੇ ਜਾਣਕਾਰੀ ਪ੍ਰਾਪਤ ਨਹੀਂ ਹੋਈ। ਫੇਰ ਵੀ ਜੋ ਕੁਝ ਪ੍ਰਾਪਤ ਹੋਇਆ ਹੈ, ਉਹ ਅਸੀਂ ਪਾਠਕਾਂ ਨੂੰ ਭੇਟ ਕਰਦੇ ਹਾਂ। ਦਸਮ ਪਾਤਸ਼ਾਹ ਦੇ ਪਾਲਿਤ ਪੁੱਤਰਾਂ ਬਾਰੇ ਪਹਿਲੀ ਦੱਸ ਉਨ੍ਹੀਵੀਂ ਸਦੀ ਦੇ ਪ੍ਰਸਿੱਧ ਨਿਰਾਲੇ ਵਿਦਵਾਨ ਪੰਡਤ ਤਾਰਾ ਸਿੰਘ ਨਰੋਤਮ (1822-1881 ਈ.) ਨੇ ਪਾਈ। ਉਨ੍ਹਾਂ ਨੇ ਆਪਣੀ ਪੁਸਤਕ 'ਸ੍ਰੀ ਗੁਰੂ ਤੀਰਥ ਸੰਗ੍ਰਹਿ' ਵਿਚ ਲਿਖਿਆ ਹੈ ਕਿ "ਚਾਰ ਔਰ ਭੀ ਗੁਰੂ ਜੀ ਕੇ ਸਾਹਿਬਜ਼ਾਦੇ ਪ੍ਰਸਿੱਧ ਹੈਂ। ਜਿਨ ਮੇਂ ਏਕ ਅਜੀਤ ਸਿੰਘ....। ਦੂਜਾ ਜ਼ੋਰਾਵਰ ਸਿੰਘ, ਤਰਖਾਣ ਦਾ ਲੜਕਾ, ਤੀਸਰਾ ਚਰਨ ਦਾਸ, ਚੌਥਾ ਪੰਜਾਬ ਸਿੰਘ। (ਪਿਛਲੇ ਦੋਨੋਂ ਕੀ ਜਾਤ ਗੋਤ ਦਾ ਪਤਾ ਨਹੀਂ।)"

ਤੀਸਰੇ ਪਾਲਿਤ ਪੁੱਤਰ ਚਰਨਦਾਸ ਦੀ ਜਾਤ-ਗੋਤ ਦਾ ਪਤਾ ਲਗ ਗਿਆ ਹੈ ਜਿਸ ਦਾ ਵਰਨਣ ਅਸੀਂ ਪਿਛਲੇ

ਪੰਨਿਆਂ ਵਿਚ ਕਰ ਚੁੱਕੇ ਹਾਂ। ਪਰ ਪੰਜਾਬ ਸਿੰਘ ਦੀ ਜਾਤ-ਗੋਤ ਅਤੇ ਅਸਲ ਪਿੰਡ ਆਦਿ ਬਾਰੇ ਅਜੇ ਕੁਝ ਪਤਾ ਨਹੀਂ ਲੱਗਾ।

ਗਿ. ਗਿਆਨ ਸਿੰਘ (1822-1921ਈ.) ਆਪਣੀ ਪੁਸਤਕ 'ਤਵਾਰੀਖ ਗੁਰਦੁਆਰਿਆਂ' ਵਿੱਚ ਭਾਈ ਚਰਨ ਸਿੰਘ ਅਤੇ ਪੰਜਾਬ ਸਿੰਘ ਬਾਰੇ ਲਿਖਦੇ ਹਨ, 'ਚਰਨ ਦਾਸ ਭਦੌੜ ਵਿੱਚ ਰਹੇ।.... ਪੰਜਾਬ ਸਿੰਘ ਪੜਦੇ ਵਾਲੀ ਮੁਸਲਮਾਨ ਔਰਤ ਵਾਂਗਰ ਇਕ ਅੱਖ ਹੀ ਨੰਗੀ ਰੱਖਦੇ ਸਨ ਤੇ ਬਾਕੀ ਸਾਰਾ ਸਰੀਰ ਕੱਪੜੇ ਵਿੱਚ ਢੱਕ ਕੇ ਰੱਖਦੇ ਸਨ। ਅਸਥਾਨ ਇਨ੍ਹਾਂ ਦਾ ਹੰਢਾਏ ਨਗਰ ਤੋਂ ਸਤ ਕੋਹ ਦੱਖਣ-ਪੱਛਮ ਵਾਲੇ ਪਾਸੇ ਹੈ। ਨਗਰ ਦਾ ਨਾਮ ਤਾਜੋ ਗ੍ਰਾਮ ਹੈ। ਇਹ ਮਾਲੂਮ ਹੁੰਦਾ ਹੈ ਕਿ ਇਹ ਦੋਵੇਂ (ਚਰਨ ਦਾਸ ਅਤੇ ਪੰਜਾਬ ਸਿੰਘ) ਵਿਚਾਰਵਾਨ ਸਨ। ਉਪਦੇਸ਼ ਕਰਨ ਵਾਲੇ ਗੁਰੂ ਜੀ ਨੂੰ ਮਾਤਾ-ਪਿਤਾ, ਪ੍ਰਹਿਲਾਦ ਰਿਖੀ ਦੇ ਚੇਲਿਆਂ ਵਾਂਗਰ ਪੁੱਤਰ ਕਹਾਉਂਦੇ ਰਹੇ ਹਨ। ਹੋਰ ਜਾਤ-ਗੋਤ ਆਦਿ ਦਾ ਜ਼ਿਕਰ ਇਹ ਕਿਸੇ ਦੇ ਨਾਲ ਨਹੀਂ ਕਰਦੇ ਸਨ।' (ਪੰਨਾ-271-272)

ਪ੍ਰੋ. ਪਿਆਰਾ ਸਿੰਘ ਪਦਮ ਉਪਰੋਕਤ ਦੋਵਾਂ ਲੇਖਕਾਂ ਵੱਲੋਂ ਦਿੱਤੀ ਗਈ ਜਾਣਕਾਰੀ ਵਿੱਚ ਥੋੜ੍ਹਾ ਜਿਹਾ ਵਾਧਾ ਕਰਦੇ ਹਨ। ਉਹ ਪੰਜਾਬ ਸਿੰਘ ਬਾਰੇ ਲਿਖਦੇ ਹਨ, 'ਇਸ ਦੇ ਮੁੱਢਲੇ ਹਾਲਾਤ ਬਾਰੇ ਪਤਾ ਨਹੀਂ। ਬਚਪਨ ਸਮੇਂ ਅਨੰਦਪੁਰ ਰਿਹਾ ਸੀ ਤੇ ਗੁਰੂ ਕੇ ਸਾਹਿਬਜ਼ਾਦਿਆਂ ਨਾਲ ਚੰਗਾ ਪਰਿਚਯ ਰੱਖਦਾ ਸੀ। ਅਨੰਦਪੁਰ ਦੀ ਆਖ਼ਰੀ ਜੰਗ ਬਾਅਦ ਮਾਲਵੇ ਵੱਲ ਆ ਗਿਆ ਤੇ ਲੰਮਾ ਚੋਲਾ ਪਾ ਕੇ ਵਿਚਰਦਾ ਰਿਹਾ।..... ਬਰਨਾਲੇ ਲਾਗੇ ਹੰਢਿਆਏ ਪਾਸ ਇਹ ਤਾਜੋ ਪਿੰਡ ਰਹਿੰਦਾ ਰਿਹਾ, ਜਿਥੇ ਕਿ ਇਸ ਦੀ ਸਮਾਧ ਹੈ।' (ਗੋਬਿੰਦ ਸਾਗਰ, ਪੰਨਾ-187)

ਸਾਡੀ ਰੀਝ ਸੀ ਕਿ ਬਾਬਾ ਪੰਜਾਬ ਸਿੰਘ ਦੀ ਬੁਝਾਰਤ ਨੂੰ ਖੋਲ੍ਹਿਆ ਜਾਵੇ। ਇਸ ਕਾਰਜ ਦੀ ਸ਼ੁਰੂਆਤ ਪਿੰਡ ਤਾਜੋਕੇ ਤੋਂ ਹੀ ਕੀਤੀ ਜਾ ਸਕਦੀ ਸੀ। 'ਸਿੱਧੂ ਬਰਾੜ ਵਿਹਾਰ ਸੁਧਾਰ' ਬਠਿੰਡਾ ਦੇ ਸੰਪਾਦਕ ਸ. ਨੇਤਾ ਸਿੰਘ ਲੋਕ ਇਤਿਹਾਸ ਦੇ ਖੋਜੀ ਹਨ। ਉਨ੍ਹਾਂ ਨੇ ਪਿੰਡ ਤਾਜੋਕੇ ਦੇ ਇਕ ਸੱਜਣ ਸ. ਮੱਖਣ ਸਿੰਘ ਚੌਹਾਨ ਨਾਲ ਬਠਿੰਡੇ ਵਿੱਚ ਸਾਡੀ ਮੁਲਾਕਾਤ ਕਰਵਾਈ। ਸ. ਮੱਖਣ ਸਿੰਘ ਨੇ ਆਪਣੇ ਬਜ਼ੁਰਗਾਂ ਤੋਂ ਪ੍ਰਾਪਤ ਕੀਤੀ ਜਾਣਕਾਰੀ ਅਨੁਸਾਰ ਦੱਸਿਆ ਕਿ 1705 ਈ. ਵਿੱਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਛੱਡਿਆ ਤਾਂ ਮੁਗ਼ਲ ਫ਼ੌਜਾਂ ਨਾਲ ਹੋਈਆਂ ਝੜਪਾਂ ਵਿੱਚ ਬਾਬਾ ਪੰਜਾਬ ਸਿੰਘ ਬਹੁਤ ਜ਼ਖ਼ਮੀ ਹੋ ਗਏ। ਕਿਸੇ ਤਰ੍ਹਾਂ ਬਚਦੇ-ਬਚਾਉਂਦੇ ਉਹ ਮਾਲਵੇ ਵਿੱਚ ਤਾਜੋਕੇ ਪਹੁੰਚ ਗਏ ਅਤੇ ਇਥੇ ਲਗਪਗ 25 ਸਾਲ ਰਹਿ ਕੇ 1730 ਈ. ਵਿੱਚ ਸੁਰਗਵਾਸ ਹੋ ਗਏ। ਭਾਈ ਪੰਜਾਬ ਸਿੰਘ ਬੜੇ ਵਿਦਵਾਨ ਗੁਰਸਿੱਖ ਸਨ ਅਤੇ ਸੰਗਤਾਂ ਨੂੰ ਗੁਰਮਤਿ ਦਾ ਉਪਦੇਸ਼ ਦਿਆ ਕਰਦੇ ਸਨ। ਪਿੰਡ ਤਾਜੋਕੇ ਵਿੱਚ ਉਨ੍ਹਾਂ ਦਾ ਨਿਵਾਸ-ਅਸਥਾਨ ਹੌਲ਼ੀ-ਹੌਲ਼ੀ 'ਡੇਰਾ ਬਾਬਾ ਪੰਜਾਬ ਸਿੰਘ' ਦੇ ਨਾਂ ਨਾਲ ਪ੍ਰਸਿੱਧ ਹੋ ਗਿਆ। ਲੋਕਾਂ ਨੂੰ ਰੋਗ-ਮੁਕਤ ਕਰਨ ਲਈ ਬਾਬਾ ਜੀ ਨੇ ਡੇਰੇ ਵਿੱਚ ਇਕ ਦੁਆਈਖਾਨਾ ਵੀ ਜਾਰੀ ਕੀਤਾ ਜੋ ਉਨ੍ਹਾਂ ਤੋਂ ਬਾਅਦ ਵੀ ਚਲਦਾ ਰਿਹਾ।

ਸ. ਮੱਖਣ ਸਿੰਘ ਚੌਹਾਣ ਨੇ ਹੋਰ ਵੀ ਕਈ ਗੱਲਾਂ ਦੱਸੀਆਂ ਪਰ ਅਸੀਂ ਪਿੰਡ ਤਾਜੋਕੇ ਵਿੱਚ ਜਾ ਕੇ ਸਭ ਕੁਝ ਅੱਖੀਂ ਵੇਖਣ ਅਤੇ ਕੰਨੀਂ ਸੁਣਨ ਦਾ ਫ਼ੈਸਲਾ ਕੀਤਾ। ਇਸ ਲੇਖਕ ਨੇ ਸ. ਨੇਤਾ ਸਿੰਘ ਬਠਿੰਡਾ ਦੇ ਨਾਲ 14 ਮਾਰਚ, 2004 ਨੂੰ ਤਾਜੋਕੇ ਜਾ ਕੇ ਡੇਰਾ ਬਾਬਾ ਪੰਜਾਬ ਸਿੰਘ ਦੇ ਦਰਸ਼ਨ ਕੀਤੇ। ਬਠਿੰਡਾ-ਬਰਨਾਲਾ ਸੜਕ ਉੱਤੇ ਤਪੇ ਦੇ ਬੱਸ ਅੱਡੇ ਤੋਂ ਤਾਜੋਕੇ ਕੇਵਲ ਤਿੰਨ ਕਿਲੋਮੀਟਰ ਦੇ ਫਾਸਲੇ 'ਤੇ ਹੈ। ਪਿੰਡ ਦੇ ਬਾਹਰ ਸੜਕ ਉੱਤੇ ਬਣੇ ਹੋਏ ਗੇਟ ਉੱਤੇ ਇਹ ਸ਼ਬਦ ਲਿਖੇ ਹੋਏ ਹਨ, 'ਡੇਰਾ ਬਾਬਾ ਪੰਜਾਬ ਸਿੰਘ ਪਿੰਡ ਤਾਜੋਕੇ'। ਇਸ ਗੇਟ ਰਾਹੀਂ ਅਸੀਂ ਪਿੰਡ ਵਿੱਚ ਪ੍ਰਵੇਸ਼ ਕੀਤਾ ਤਾਂ ਡੇਰੇ ਤੋਂ ਕੁਝ ਉਰੇ ਸੱਜੇ ਹੱਥ 'ਸੰਤ ਬਾਬਾ ਪੰਜਾਬ ਸਿੰਘ ਆਦਰਸ਼ ਹਾਈ ਸਕੂਲ' ਆ ਗਿਆ। ਇਸ ਸਕੂਲ ਦੇ ਅਗਲੇ ਪਾਸੇ ਨਾਲ ਹੀ ਡੇਰਾ ਬਾਬਾ ਪੰਜਾਬ ਸਿੰਘ ਦੀ ਵੱਡੀ, ਉੱਚੀ ਪ੍ਰਭਾਵਸ਼ਾਲੀ ਡਿਉਢੀ ਹੈ। ਉਸ ਉੱਤੇ ਵੀ ਮੋਟੇ ਅੱਖਰਾਂ ਵਿੱਚ 'ਡੇਰਾ ਬਾਬਾ ਪੰਜਾਬ ਸਿੰਘ ਤਾਜੋਕੇ' ਲਿਖਿਆ ਹੋਇਆ ਹੈ। ਡਿਉਢੀ ਵਿਚੀਂ ਲੰਘ ਕੇ ਡੇਰੇ ਵਿੱਚ ਦਾਖਲ ਹੋਏ ਤਾਂ ਡੇਰੇ ਦੀ ਇਮਾਰਤ ਨੂੰ ਦੇਖ ਕੇ ਅਸੀਂ ਦੰਗ ਰਹਿ ਗਏ। ਬੀੜ ਦੇ ਪ੍ਰਕਾਸ਼ ਵਾਲੇ ਵੱਡੇ ਹਾਲ ਉੱਤੇ ਸੰਗਮਰਮਰ ਅਤੇ ਚਿੱਟੀਆਂ ਟਾਈਲਾਂ ਨਾਲ ਢਕੀ ਉੱਚੀ ਇਮਾਰਤ ਦੇ ਗੁੰਬਦ ਅਤੇ ਮੁਨਾਰੇ ਸੁਨਹਿਰੀ ਧੁੱਪ ਵਿੱਚ ਚਮਕ ਰਹੇ ਸਨ। ਪ੍ਰਕਾਸ਼ ਅਸਥਾਨ ਦੇ ਸੱਜੇ ਹੱਥ ਬਾਬਾ ਪੰਜਾਬ ਸਿੰਘ ਦਾ ਤਪ-ਅਸਥਾਨ ਅਤੇ ਸਮਾਧੀ ਹੈ। ਤਪ-ਅਸਥਾਨ ਦੀ ਛੋਟੀ ਇਮਾਰਤ ਵੀ ਬਹੁਤ ਸੁੰਦਰ ਹੈ। ਤਪ-ਅਸਥਾਨ ਦੇ ਅੰਦਰ ਬਾਬਾ ਜੀ ਦੀ ਚੌਰਸ ਸਮਾਧ ਬਣੀ ਹੋਈ ਹੈ। ਸਾਹਮਣੀ ਦੀਵਾਰ ਵਿੱਚ ਬਾਬਾ ਜੀ ਦਾ ਚਿੱਤਰ ਸਸ਼ੋਭਿਤ ਹੈ। ਪੀਲੀ ਦਸਤਾਰ, ਚਿੱਟਾ ਚੋਲਾ, ਸਫੈਦ ਦਾਹੜਾ ਅਤੇ ਕਾਲਾ ਗਾਤਰਾ ਪਹਿਨੀ ਬਾਬਾ ਜੀ ਚੌਕੜਾ ਮਾਰ ਕੇ ਬੈਠੇ ਹਨ। ਤਪ-ਅਸਥਾਨ ਦੇ ਆਲੇ-ਦੁਆਲੇ ਕੁਝ ਸ਼ਹੀਦ ਸਿੰਘਾਂ ਦੇ ਚਿੱਤਰ ਬਣੇ ਹੋਏ ਹਨ। ਸ਼ਹੀਦ ਬੁੱਧ ਸਿੰਘ, ਸ਼ਹੀਦ ਮੱਲ ਸਿੰਘ, ਸ਼ਹੀਦ ਰੂਪ ਸਿੰਘ, ਸ਼ਹੀਦ ਗੰਡਾ ਸਿੰਘ, ਸ਼ਹੀਦ ਫੂਲਾ ਸਿੰਘ ਅਤੇ ਸ਼ਹੀਦ ਰਾਮ ਸਿੰਘ। ਇਨ੍ਹਾਂ ਚਿੱਤਰਾਂ ਵਿੱਚ ਇਕ ਚਿੱਤਰ ਬੀਬੀ ਲਾਲੀ ਦਾ ਹੈ। ਪਤਾ ਲੱਗਾ ਹੈ ਕਿ ਬਾਬਾ ਜੀ ਨੇ ਬੀਬੀ ਲਾਲੀ ਦਾ ਕੋਹੜ ਦੂਰ ਕੀਤਾ ਸੀ।



ਗੁਰਦੁਆਰਾ ਪਾਤਸ਼ਾਹੀ ਦਸਵੀਂ (ਕਾਠ ਬੰਗਲਾ) ਚੱਕ ਫ਼ਤਿਹ ਸਿੰਘ ਵਾਲਾ (ਬਠਿੰਡਾ)



ਗੁਰਦੁਆਰਾ ਬੁਰਜ ਮਾਤਾ ਦੇਸਾਂ ਚੱਕ ਫ਼ਤਿਹ ਸਿੰਘ ਵਾਲਾ (ਬਠਿੰਡਾ) ਜਿਸ ਵਿਚ ਮਾਤਾ ਦੇਸਾਂ ਦਾ ਇਤਿਹਾਸਕ ਕੋਠਾ ਇੰਨ-ਬਿੰਨ ਸੰਭਾਲਿਆ ਹੋਇਆ ਹੈ।



ਗੁਰਦੁਆਰਾ ਬੀਬੀ ਵੀਰੋ ਤੇ ਭਾਈ ਭਗਤੂ ਚੱਕ ਰਾਮ ਸਿੰਘ ਵਾਲਾ (ਬਠਿੰਡਾ)



ਗੁਰਦੁਆਰਾ ਟਾਹਲਾ ਸਾਹਿਬ ਰਾਜਗੜ੍ਹ ਕੁੱਬੇ (ਨੇੜੇ ਤਲਵੰਡੀ ਸਾਬੋ) ਵਿਚ ਸੁਰੱਖਿਅਤ ਚਾਰ ਸੁੰਦਰ ਪਾਵੇ ਜੋ ਇੱਥੇ ਡਿਗ ਪਈ ਇਤਿਹਾਸਕ ਟਾਹਲੀ ਵਿਚੋਂ ਬਣਾਏ ਗਏ ਹਨ।



ਕਿਲਾ ਗੋਬਿੰਦਗੜ੍ਹ ਬਠਿੰਡਾ ਵਿਚ ਗੁਰਦੁਆਰਾ ਪਾਤਸ਼ਾਹੀ ਦਸਵੀਂ ਦੀ ਪੁਰਾਣੀ ਇਮਾਰਤ



ਕਿਲਾ ਗੋਬਿੰਦਗੜ੍ਹ ਬਠਿੰਡਾ ਵਿਖੇ ਗੁਰਦੁਆਰਾ ਪਾਤਸ਼ਾਹੀ ਦਸਵੀਂ ਦੀ ਉਸਾਰੀ-
ਅਧੀਨ ਨਵੀਂ ਇਮਾਰਤ



ਗੁਰਦੁਆਰਾ ਪਾਤਸ਼ਾਹੀ ਦਸਵੀਂ (ਹਾਜੀ ਰਤਨ) ਬਠਿੰਡਾ





ਗਿ. ਬਲਵੰਤ ਸਿੰਘ ਕੋਠਾ ਗੁਰੂ (ਖੱਬੇ) ਅਤੇ ਪ੍ਰੋ. ਕਰਮ ਸਿੰਘ ਬਠਿੰਡਾ



ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਹਾੜੀ ਕਲਮ ਦਾ ਇਕ ਪੁਰਾਤਨ ਚਿਤਰ (ਅਠ੍ਹਾਰਵੀਂ ਸਦੀ ਈਸਵੀ)



ਗੁਰਦੁਆਰਾ ਗੁਰੂ ਗੋਬਿੰਦ ਸਿੰਘ ਜੀ ਸਰਸਾ (ਹਰਿਆਣਾ)



ਠਾਕਰ ਬਿਰੇਂਦਰ ਸਿੰਘ ਜਸਾਣਾ, ਜੈਪੁਰ ਵਿਚ ਆਪਣੀ ਕੋਠੀ ਜਸਾਣਾ ਹਾਊਸ ਵਿਚ । (ਹੱਥ-ਲਿਖਤ ਇਤਿਹਾਸਕ ਪੋਥੀ ਗੋਦ ਵਿੱਚ)



ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਾਵਤਸਰ ਦੇ ਰਾਜਾ ਲਖਧੀਰ ਸਿੰਘ ਨੂੰ ਅਸ਼ੀਰਵਾਦ ਦਿੰਦੇ ਹੋਏ।
ਚਿਤਰਕਾਰ - ਦੁਆਰਕਾ ਪ੍ਰਸਾਦ ਸ਼ਰਮਾ ਜੈਪੁਰ





ਰਾਣੀ ਲਕਸ਼ਮੀ ਕੁਮਾਰੀ ਜੀ ਚੂੰਡਾਵਤ ਰਾਵਤਸਰ (ਖੱਬੇ) ਅਤੇ ਸ੍ਰੀ ਬਲਭੱਦਰ ਸਿੰਘ ਜੀ ਰਾਠੌਰ
ਜੈਪੁਰ



ਰੋਜ਼ਾਨਾ ਅਜੀਤ ਜਲੰਧਰ ਦੀ ਇਤਿਹਾਸ ਖੋਜ ਟੀਮ (ਖੱਬੇ ਤੋਂ ਸੱਜੇ) - ਸ. ਲਖਮੀਰ ਸਿੰਘ ਡਰਾਈਵਰ, ਸ. ਜਗਜੀਤ ਸਿੰਘ ਖੱਖ ਗੰਗਾਨਗਰ, ਸ. ਨੇਤਾ ਸਿੰਘ ਬਠਿੰਡਾ ਅਤੇ ਲੇਖਕ



ਅਜਮੇਰ ਅਤੇ ਪੁਸ਼ਕਰ ਦੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ ਸੱਜਣਾਂ ਨਾਲ (ਖੱਬੇ ਤੋਂ ਸੱਜੇ) ਗੁਰਦੁਆਰਾ ਪੁਸ਼ਕਰ ਦਾ ਇਕ ਸਿੰਘ, ਸ. ਖੜਕ ਸਿੰਘ, ਲੇਖਕ, ਸ. ਅਜੀਤ ਸਿੰਘ ਜੱਸ, ਸ. ਜੋਗਿੰਦਰ ਸਿੰਘ ਦੂਆ ਅਤੇ ਸ. ਨਰੋਤਮ ਸਿੰਘ ਅਜਮੇਰ।

ਬਾਬਾ ਪੰਜਾਬ ਸਿੰਘ ਦੇ ਤਪ-ਅਸਥਾਨ ਵਿੱਚ ਚਿੱਟੇ ਰੰਗ ਦਾ ਉੱਚਾ ਨਿਸ਼ਾਨ ਸਾਹਿਬ ਲੱਗਾ ਹੋਇਆ ਹੈ, ਜੋ ਨਿਰਮਲ ਸੰਪਰਦਾਇ ਦਾ ਪ੍ਰਤੀਕ ਹੈ। ਇਸ ਨਿਸ਼ਾਨ ਸਾਹਿਬ ਦੀ ਸੇਵਾ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਨੇ 1910 ਈ. ਵਿੱਚ ਕਰਵਾਈ ਸੀ। ਨਿਸ਼ਾਨ ਸਾਹਿਬ ਉੱਤੇ ਲਿਖੀ ਇਬਾਰਤ ਇਸ ਪ੍ਰਕਾਰ ਹੈ—

'੧੦੧ ਸ੍ਰੀ ਹਜ਼ੂਰ ਰਾਜਾਗਾਨ ਮਹਾਰਾਜ ਅਧਿਰਾਜ ਮਹਾਰਾਜਾ ਭੂਪੇਂਦ੍ਰ ਸਿੰਘ ਮਹੇਂਦਰ ਬਹਾਦਰ ਮਹਾਰਾਜਾ ਪਟਿਆਲਾ ਨੇ ਨਿਸ਼ਾਨ ਸਾਹਿਬ ਚੜ੍ਹਾਇਆ। (ਸੰਮਤ ੧੯੬੭ ਬਿਕ੍ਰਮੀ)' ਨਿਸ਼ਾਨ ਸਾਹਿਬ ਦੇ ਨਾਲ ਹੀ ਵਣ ਦਾ ਇਕ ਪੁਰਾਣਾ ਦਰੱਖਤ ਖੜ੍ਹਾ ਹੈ। ਕਹਿੰਦੇ ਹਨ, ਬਾਬਾ ਪੰਜਾਬ ਸਿੰਘ, ਤਾਜੋਕੇ, ਆ ਕੇ ਸਭ ਤੋਂ ਪਹਿਲਾਂ ਇਸ ਵਣ ਹੇਠ ਬੈਠੇ ਸਨ।

ਸਾਰੇ ਡੇਰੇ ਦੇ ਦਰਸ਼ਨ ਕਰਨ ਉਪਰੰਤ ਅਸੀਂ ਡੇਰੇ ਦੇ ਮੌਜੂਦਾ ਪ੍ਰਬੰਧਕ ਮਹੰਤ ਗੁਰਚਰਨ ਸਿੰਘ ਜੀ ਤੋਂ ਜਾਣਕਾਰੀ ਲੈਣੀ ਚਾਹੀ ਤਾਂ ਉਨ੍ਹਾਂ ਨੇ ਕੁਝ ਵੀ ਦੱਸਣ ਤੋਂ ਅਸਮਰਥਾ ਪ੍ਰਗਟ ਕੀਤੀ। ਕਹਿੰਦੇ, 'ਇਹ ਨਿਰਮਲੇ ਸੰਤਾਂ ਦਾ ਅਸਥਾਨ ਹੈ। ਇਸ ਬਾਰੇ ਸਾਨੂੰ ਹੋਰ ਕੁਝ ਵੀ ਪਤਾ ਨਹੀਂ।' ਸਾਡੇ ਲਈ ਇਹ ਬੜੀ ਨਿਰਾਸ਼ਾ ਵਾਲੀ ਗੱਲ ਸੀ। ਜਿੱਥੋਂ ਤੱਕ ਇਸ ਦੇ ਨਿਰਮਲੇ ਸੰਤਾਂ ਦਾ ਅਸਥਾਨ ਹੋਣ ਦਾ ਸਵਾਲ ਹੈ, ਏਨੇ ਪੁਰਾਤਨ ਅਤੇ ਵੱਡੇ ਡੇਰੇ ਦਾ, ਨਿਰਮਲੇ ਪੰਥ ਦੇ ਇਤਿਹਾਸਕ ਗ੍ਰੰਥਾਂ ਵਿੱਚ ਕਿਤੇ ਵੀ ਜ਼ਿਕਰ ਨਹੀਂ ਆਉਂਦਾ। ਜਿਸ ਤੋਂ ਅਨੁਮਾਨ ਲੱਗਦਾ ਹੈ ਕਿ ਇਹ ਡੇਰਾ ਨਿਰਮਲ ਪੰਥ ਨਾਲ ਸੰਬੰਧਿਤ ਨਾ ਹੋ ਕੇ ਇਤਿਹਾਸ ਦੇ ਕਿਸੇ ਹੋਰ ਪੱਖ ਨਾਲ ਸਬੰਧ ਰੱਖਦਾ ਹੈ। ਉਹ ਪੱਖ ਬਾਬਾ ਪੰਜਾਬ ਸਿੰਘ ਦਾ ਅਨੰਦਪੁਰ ਤੋਂ ਆ ਕੇ ਇਥੇ ਵੱਸ ਜਾਣਾ, ਹੀ ਹੈ।

ਪ੍ਰਸਿੱਧ ਵਿਦਵਾਨ ਗਿ. ਬਲਵੰਤ ਸਿੰਘ ਕੋਠਾ ਗੁਰੂ ਤੋਂ ਪਤਾ ਲੱਗਾ ਕਿ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਗ੍ਰੰਥੀ ਗਿ. ਮੱਲ ਸਿੰਘ ਜੀ ਤਾਜੋਕੇ ਦੇ ਹੀ ਵਸਨੀਕ ਹਨ। ਗਿ. ਮੱਲ ਸਿੰਘ ਜੀ ਨੇ ਇਸ ਲੇਖਕ ਨੂੰ ਦੱਸਿਆ ਕਿ ਬਾਬਾ ਪੰਜਾਬ ਸਿੰਘ ਪਹਿਲਾਂ ਤਾਜੋਕੇ ਦੇ ਨੇੜੇ ਪਿੰਡ ਘੜੈਲੇ ਵਿੱਚ ਆ ਕੇ ਬੈਠੇ ਸਨ। ਘੜੈਲੇ ਵਾਸੀਆਂ ਨੇ ਉਨ੍ਹਾਂ ਦਾ ਅਪਮਾਨ ਕੀਤਾ ਤਾਂ ਉਹ ਤਾਜੋਕੇ ਆ ਗਏ। ਬਾਬਾ ਜੀ ਨੇ ਨਾਰਾਜ ਹੋ ਕੇ ਘੜੈਲੇ-ਵਾਸੀਆਂ ਨੂੰ ਆਖਿਆ, ਤੁਸੀਂ ਵਧੋ-ਫੁੱਲੋਗੇ ਨਹੀਂ। ਸ਼ਾਇਦ ਇਹੀ ਕਾਰਨ ਹੈ ਕਿ ਪਿੰਡ ਘੜੈਲੇ ਨੇ ਬਹੁਤੀ ਤਰੱਕੀ ਨਹੀਂ ਕੀਤੀ। ਗਿ. ਮੱਲ ਸਿੰਘ ਹੁਰਾਂ ਅਨੁਸਾਰ, ਡੇਰਾ ਬਾਬਾ ਪੰਜਾਬ ਸਿੰਘ ਗੁਰਮਤਿ ਵਿਦਿਆ ਦੀ ਇਕ ਟਕਸਾਲ ਵਾਂਗ ਸੇਵਾ ਕਰਦਾ ਰਿਹਾ ਹੈ। ਉਨ੍ਹਾਂ ਨੇ ਆਪ ਵੀ ਗੁਰਮਤਿ ਦੀ ਮੁੱਢਲੀ ਸਿੱਖਿਆ ਇਸ ਡੇਰੇ ਦੇ ਮਹੰਤ ਬਾਬਾ ਭਾਗ ਸਿੰਘ ਜੀ ਤੋਂ ਹੀ ਪ੍ਰਾਪਤ ਕੀਤੀ ਸੀ। ਇਸ ਡੇਰੇ ਦੇ ਮਗਰੋਂ ਬਣੇ ਮਹੰਤ ਬਾਬਾ ਛੋਟਾ ਸਿੰਘ ਅੰਮ੍ਰਿਤਧਾਰੀ ਸਿੰਘ ਸਨ। ਗਿ. ਮੱਲ ਸਿੰਘ ਜੀ ਨੇ ਹੋਰ ਦੱਸਿਆ ਕਿ ਡੇਰੇ ਵਿੱਚ ਬਾਬਾ ਪੰਜਾਬ ਸਿੰਘ ਦੀ ਇਕ ਬੈਰਾਗਣ, ਇਕ ਪਲੰਘ ਅਤੇ ਪਊਏ ਸੁਰੱਖਿਅਤ ਹਨ। ਡੇਰੇ ਵਿੱਚ ਬਾਬਾ ਜੀ ਦੀ ਇਕ ਪੰਜਾਲੀ ਵੀ ਹੈ, ਜਿਸ ਵਿੱਚ ਦੋ ਬੱਕਰੇ ਜੋੜ ਕੇ ਉਹ ਹਲ ਵਾਹੁਣ ਦੀ ਕਿਰਿਆ ਕਰਦੇ ਸਨ। ਪਤਾ ਨਹੀਂ ਇਸ ਕਿਰਿਆ ਵਿੱਚ ਕੀ ਭੇਤ ਸੀ। ਇਸ ਡੇਰੇ ਨੇ ਬਹੁਤ ਸਾਰੇ ਪਾਠੀ ਅਤੇ ਗ੍ਰੰਥੀ ਸਿੰਘ ਤਿਆਰ ਕੀਤੇ ਹਨ। ਸਿਖਿਆਰਥੀ ਨੂੰ ਜਪੁ ਜੀ ਸਾਹਿਬ, ਪੰਜ ਗ੍ਰੰਥੀ, ਦਸ ਗ੍ਰੰਥੀ, ਬਾਈ ਵਾਰਾਂ, ਹਨੂਮਾਨ ਨਾਟਕ, ਨਾਨਕ ਪ੍ਰਕਾਸ਼ ਆਦਿ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਅਤੇ ਵਿਆਖਿਆ ਦੀ ਸਿੱਖਿਆ ਦਿੱਤੀ ਜਾਂਦੀ ਸੀ।

ਉਪਰੋਕਤ ਸਾਰੇ ਵੇਰਵਿਆਂ ਤੋਂ ਤਸਵੀਰ ਇਹ ਉਘੜਦੀ ਹੈ ਕਿ ਦਸਮ ਪਾਤਸ਼ਾਹ ਦੇ ਅਨੰਦਪੁਰ-ਤਿਆਗ ਸਮੇਂ ਬਾਬਾ ਪੰਜਾਬ ਸਿੰਘ ਆਪਣੇ ਕੁਝ ਸਾਥੀਆਂ ਨਾਲ ਅਨੰਦਪੁਰ 'ਚੋਂ ਨਿਕਲੇ ਸਨ। ਮੁਗਲ ਫੌਜਾਂ ਨਾਲ ਹੋਈਆਂ ਝੜਪਾਂ ਵਿਚ ਉਨ੍ਹਾਂ ਦੇ ਜਿਹੜੇ ਸਾਥੀ ਸ਼ਹੀਦ ਹੋ ਗਏ, ਉਨ੍ਹਾਂ ਦੇ ਨਾਂ ਅਤੇ ਚਿੱਤਰ ਤਪ-ਅਸਥਾਨ ਉੱਤੇ ਅੰਕਿਤ ਹਨ। ਬਾਬਾ ਪੰਜਾਬ ਸਿੰਘ ਆਪਣਾ ਸਾਰਾ ਸਰੀਰ ਅਤੇ ਚਿਹਰਾ ਸ਼ਾਇਦ ਇਸ ਲਈ ਢਕ ਕੇ ਰੱਖਦੇ ਸਨ ਕਿ ਜੰਗਾਂ-ਯੁੱਧਾਂ ਵਿਚ ਲੱਗੇ ਫੱਟਾਂ ਕਾਰਨ ਉਨ੍ਹਾਂ ਦਾ ਸਰੀਰ ਬਹੁਤ ਕਰੂਪ ਹੋ ਗਿਆ ਹੋਵੇਗਾ। ਇਸ ਪਰਦਾਦਾਰੀ ਦਾ ਦੂਜਾ ਕਾਰਨ ਇਹ ਵੀ ਹੋ ਸਕਦਾ ਹੈ ਕਿ ਉਹ ਮੁਗਲ ਸਰਕਾਰ ਦੀਆਂ ਨਜ਼ਰਾਂ ਤੋਂ ਬਚ ਕੇ ਰਹਿਣਾ ਚਾਹੁੰਦੇ ਸਨ। ਤਾਜੋਕੇ ਗਰਾਮ ਵਿਚ ਰਹਿ ਕੇ ਉਨ੍ਹਾਂ ਨੇ ਗੁਰਮਤਿ ਦਾ ਪ੍ਰਚਾਰ ਕੀਤਾ। ਸਰੀਰਕ ਰੋਗਾਂ ਦਾ ਇਲਾਜ ਕਰਨ ਲਈ ਉਹ ਸੰਗਤਾਂ ਦੀ ਦੁਆਈ-ਬੂਟੀ ਨਾਲ ਸੇਵਾ ਵੀ ਕਰਦੇ ਸਨ।

ਬਾਬਾ ਪੰਜਾਬ ਸਿੰਘ ਤੋਂ ਬਾਅਦ ਸਮੇਂ-ਸਮੇਂ ਕਈ ਮਹੰਤ ਸਾਹਿਬਾਨ ਇਸ ਡੇਰੇ ਦੀ ਸੇਵਾ-ਸੰਭਾਲ ਕਰਦੇ ਰਹੇ ਹਨ। ਸ: ਮੱਖਣ ਸਿੰਘ ਚੌਹਾਨ ਦੀ ਸੂਚਨਾ ਅਨੁਸਾਰ ਮਹੰਤ ਸਾਹਿਬਾਨ ਦਾ ਲੜੀਵਾਰ ਵੇਰਵਾ (ਜਿੰਨਾ ਕੁ ਮਿਲ ਸਕਿਆ) ਇਸ ਪ੍ਰਕਾਰ ਹੈ : ਮਹੰਤ ਸੁੱਚਾ ਸਿੰਘ-ਮਹੰਤ ਕਾਕੂ ਸਿੰਘ-ਹਜ਼ੂਰਾ ਸਿੰਘ-ਹਰੀ ਸਿੰਘ-ਭਾਗ ਸਿੰਘ-ਛੋਟਾ ਸਿੰਘ, ਜੋਗਿੰਦਰ ਸਿੰਘ ਅਤੇ ਮੌਜੂਦਾ ਮਹੰਤ ਬਾਬਾ ਗੁਰਚਰਨ ਸਿੰਘ। ਮਹੰਤ ਗੁਰਚਰਨ ਸਿੰਘ ਦੇ ਨਾਲ ਇਸ ਸਮੇਂ ਤਾਜੋਕੇ-ਨਿਵਾਸੀ ਭਾਈ ਬੂਟਾ ਸਿੰਘ ਡੇਰੇ ਦੇ ਖਜ਼ਾਨਚੀ ਹਨ। (ਮਹੰਤ ਸਾਹਿਬਾਨ ਦੀ ਇਹ ਲੜੀ ਅਧੂਰੀ ਹੈ ਅਤੇ ਇਸ ਵਿਚ ਕੋਈ ਭੁੱਲ-ਚੁੱਕ ਵੀ ਹੋ ਸਕਦੀ ਹੈ।)

ਬਾਬਾ ਪੰਜਾਬ ਸਿੰਘ ਦੀ ਯਾਦ ਵਿਚ ਹਰ ਸਾਲ ਦੁਸਹਿਰੇ ਦੇ ਅਵਸਰ 'ਤੇ ਡੇਰੇ ਵਿਚ ਜੋੜ ਮੇਲਾ ਲਗਦਾ ਹੈ, ਜਿਸ ਵਿਚ ਦੂਰ-ਨੇੜੇ ਤੋਂ ਵੱਡੀ ਗਿਣਤੀ ਵਿਚ ਸੰਗਤਾਂ ਸ਼ਾਮਲ ਹੁੰਦੀਆਂ ਹਨ।

• • •

# 140
# ਮੱਧ ਪ੍ਰਦੇਸ਼ ਵਿਚ ਪਹੁੰਚਾ ਦਸਮ ਪਾਤਸ਼ਾਹ ਦਾ ਕਾਫ਼ਲਾ

ਦੱਖਣ ਨੂੰ ਜਾਂਦੇ ਹੋਏ ਗੁਰੂ ਗੋਬਿੰਦ ਸਿੰਘ ਜਦੋਂ ਚਿਤੌੜ ਵਿਚ ਠਹਿਰੇ ਤਾਂ ਉਥੇ ਹੋਈ ਇਕ ਝੜਪ ਵਿਚ ਪਾਲਿਤ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਸ਼ਹੀਦ ਹੋ ਗਏ। ਜਦੋਂ ਇਕ ਪਾਲਿਤ ਸਾਹਿਬਜ਼ਾਦੇ ਦਾ ਜ਼ਿਕਰ ਆਇਆ ਤਾਂ ਅਸੀਂ ਇਹ ਉਚਿਤ ਸਮਝਿਆ ਕਿ ਦਸਮ ਪਾਤਸ਼ਾਹ ਦੇ ਬਾਕੀ ਤਿੰਨ ਪਾਲਿਤ ਸਪੁੱਤਰਾਂ ਦੇ ਪ੍ਰਸੰਗ ਵੀ ਲਿਖੇ ਜਾਣ। ਸੋ ਪਿਛਲੇ ਕੁਝ ਪੰਨਿਆਂ ਵਿਚ ਸ੍ਰੀ ਦਸਮੇਸ਼ ਜੀ ਦੇ ਪਾਲਿਤ ਪੁੱਤਰ ਬਾਬਾ ਅਜੀਤ ਸਿੰਘ, ਬਾਬਾ ਚਰਨ ਸਿੰਘ ਅਤੇ ਬਾਬਾ ਪੰਜਾਬ ਸਿੰਘ ਦੇ ਪ੍ਰਸੰਗ ਅੰਕਿਤ ਕੀਤੇ ਗਏ ਹਨ। ਦਸਮ ਪਾਤਸ਼ਾਹ ਹੁਣ ਚਿਤੌੜ (ਰਾਜਸਥਾਨ) ਤੋਂ ਅੱਗੇ ਮੱਧ ਪ੍ਰਦੇਸ਼ ਵੱਲ ਸਫ਼ਰ ਕਰਦੇ ਹਨ।

ਗੁਰੂ ਜੀ ਬਾਦਸ਼ਾਹ ਬਹਾਦਰ ਸ਼ਾਹ ਦੇ ਨਾਲ-ਨਾਲ ਦੱਖਣ ਨੂੰ ਜਾ ਰਹੇ ਸਨ। ਇਸ ਲਈ ਗੁਰੂ ਜੀ ਦੇ ਪੜਾਅ ਅਤੇ ਸਫ਼ਰ ਦੀਆਂ ਤਰੀਕਾਂ ਲਗਪਗ ਉਹੀ ਹਨ, ਜੋ ਬਾਦਸ਼ਾਹ ਦੀਆਂ ਸਨ। ਪਰ ਬਿਲਕੁਲ ਉਹੀ ਨਹੀਂ ਹਨ, ਕਿਉਂਕਿ ਗੁਰੂ ਜੀ ਕਈ ਵਾਰ ਬਾਦਸ਼ਾਹ ਤੋਂ ਅੱਗੇ ਜਾਂ ਪਿੱਛੇ ਸਫ਼ਰ ਕਰਦੇ ਸਨ। ਚਿਤੌੜ ਵਿਚ 15 ਦਿਨ ਪੜਾਅ ਕਰਕੇ ਦੀਨ-ਦੁਨੀ ਦੇ ਦੋਹਾਂ ਪਾਤਸ਼ਾਹਾਂ ਨੇ ਦੱਖਣ ਵੱਲ ਕੂਚ ਕੀਤਾ। ਸ਼ਾਹੀ ਲਸ਼ਕਰ ਦੇ ਨਾਲ-ਨਾਲ ਜੈਪੁਰ ਅਤੇ ਜੋਧਪੁਰ ਦੇ ਰਾਜਪੂਤ ਰਾਜੇ ਜੈ ਸਿੰਘ ਅਤੇ ਅਜੀਤ ਸਿੰਘ ਵੀ ਸਫ਼ਰ ਕਰ ਰਹੇ ਸਨ। ਬਾਦਸ਼ਾਹ ਨੇ ਇਨ੍ਹਾਂ ਦੀਆਂ ਰਿਆਸਤਾਂ ਉੱਤੇ ਮੁਗਲ ਹਾਕਮ ਬਿਠਾ ਦਿੱਤੇ ਸਨ ਅਤੇ ਇਨ੍ਹਾਂ ਨੂੰ ਰਾਜਹੀਣ ਕਰਕੇ ਆਪਣੇ ਨਾਲ ਤੋਰ ਲਿਆ ਸੀ।

ਚਿਤੌੜ ਤੋਂ ਲੈ ਕੇ ਮੰਦਸੌਰ (ਮੱਧ ਪ੍ਰਦੇਸ਼) ਤੱਕ ਬਾਦਸ਼ਾਹ ਅਤੇ ਗੁਰੂ ਜੀ ਨੇ ਕਈ ਥਾਵਾਂ 'ਤੇ ਪੜਾਅ ਕੀਤਾ ਹੋਵੇਗਾ, ਕਿਉਂਕਿ ਚਿਤੌੜ ਤੋਂ ਮੰਦਸੌਰ ਦਾ ਫਾਸਲਾ ਲਗਪਗ 110 ਕਿਲੋਮੀਟਰ ਹੈ ਪਰ ਇਤਿਹਾਸ ਵਿਚ ਮੰਦਸੌਰ ਦੇ ਪੜਾਅ ਦਾ ਹੀ ਜ਼ਿਕਰ ਆਉਂਦਾ ਹੈ। 'ਮਹਾਰਾਜਾ ਅਜੀਤ ਸਿੰਘ ਏਵੰ ਉਨ ਕਾ ਯੁੱਗ' ਦੀ ਲੇਖਿਕਾ ਮੀਰਾ ਮਿੱਤਰ ਅਨੁਸਾਰ ਬਾਦਸ਼ਾਹ 14 ਅਪ੍ਰੈਲ, 1708 ਨੂੰ ਮੰਦਸੌਰ ਪਹੁੰਚਾ ਪਰ ਸ: ਰਣਧੀਰ ਸਿੰਘ ਰਿਸਰਚ ਸਕਾਲਰ ਨੇ ਗੁਰੂ ਜੀ ਅਤੇ ਬਾਦਸ਼ਾਹ ਦੇ ਮੰਦਸੌਰ ਪਹੁੰਚਣ ਦੀ ਮਿਤੀ 20 ਅਪ੍ਰੈਲ, 1708 ਲਿਖੀ ਹੈ। ਮੀਰਾ ਮਿੱਤਰ ਲਿਖਦੇ ਹਨ ਕਿ ਮੰਦਸੌਰ ਦੇ ਪੜਾਅ 'ਤੇ ਰਾਜਾ ਜੈ ਸਿੰਘ ਅਤੇ ਰਾਜਾ ਅਜੀਤ ਸਿੰਘ ਨੇ ਆਪਣੇ ਰਾਜਪੂਤ ਸਰਦਾਰਾਂ ਨਾਲ ਸਲਾਹ ਕਰਕੇ ਇਹ ਫੈਸਲਾ ਕਰ ਲਿਆ ਕਿ ਬਾਦਸ਼ਾਹ ਕੁਝ ਦਵਾਲ ਦਿਖਾਈ ਨਹੀਂ ਦਿੰਦਾ, ਇਸ ਲਈ ਬਾਦਸ਼ਾਹ ਦਾ ਸਾਥ ਛੱਡ ਦੇਣਾ ਚਾਹੀਦਾ ਹੈ। ਬਾਦਸ਼ਾਹ ਜਦੋਂ ਅੱਗੇ ਆ ਰਹੇ ਦਰਿਆ ਨਰਬਦਾ ਨੂੰ ਪਾਰ ਕਰੇਗਾ ਤਾਂ ਅਸੀਂ ਪਿੱਛੇ ਮੁੜ ਜਾਵਾਂਗੇ ਅਤੇ ਆਪਣੀਆਂ ਰਾਜਧਾਨੀਆਂ ਵਿਚੋਂ ਮੁਗਲਾਂ ਨੂੰ ਖਦੇੜ ਕੇ ਆਪਣੀਆਂ ਰਿਆਸਤਾਂ ਉੱਤੇ ਕਬਜ਼ਾ ਕਰ ਲਵਾਂਗੇ। ਇਹ ਫੈਸਲਾ ਕਰਕੇ ਉਹ ਬਾਦਸ਼ਾਹ ਦੇ ਨਾਲ ਤੁਰਦੇ ਤਾਂ ਰਹੇ ਪਰ ਪਿੱਛੇ ਮੁੜ ਜਾਣ ਲਈ ਸਹੀ ਮੌਕੇ ਦੀ ਤਾੜ ਕਰਦੇ ਰਹੇ। (ਕੁਝ ਰਾਜਪੂਤ ਸਰੋਤਾਂ ਅਨੁਸਾਰ ਦੋਹਾਂ ਰਾਜਿਆਂ ਨੇ ਇਹ ਫੈਸਲਾ ਬਾਰੋਦ ਦੇ ਪੜਾਅ ਸਮੇਂ ਕੀਤਾ। ਬਾਰੋਦ ਦਾ ਕਸਬਾ, ਮੰਦਸੌਰ ਤੋਂ ਅੱਗੇ ਤਕਰੀਬਨ 85 ਕਿਲੋਮੀਟਰ ਦੇ ਫਾਸਲੇ 'ਤੇ ਸਥਿਤ ਹੈ।) ਮੰਦਸੌਰ ਦੇ ਪੜਾਅ 'ਤੇ ਗੁਰੂ ਜੀ ਅਤੇ ਬਾਦਸ਼ਾਹ ਕਈ ਦਿਨ ਟਿਕੇ ਰਹੇ ਪਰ ਇਥੇ ਕੋਈ ਇਤਿਹਾਸਕ ਗੁਰਦੁਆਰਾ ਨਹੀਂ ਹੈ।

ਮੰਦਸੌਰ ਤੋਂ ਅੱਗੇ ਗੁਰੂ ਜੀ ਅਤੇ ਬਾਦਸ਼ਾਹ ਦਾ, ਉਜੈਨ ਵਿਚ ਪੜਾਅ ਕਰਨ ਦਾ ਜ਼ਿਕਰ ਮਿਲਦਾ ਹੈ। ਮੰਦਸੌਰ ਤੋਂ ਉਜੈਨ ਦਾ ਫਾਸਲਾ 125 ਕਿਲੋਮੀਟਰ ਹੈ। ਉਜੈਨ ਭਾਰਤ ਦਾ ਇਕ ਪ੍ਰਾਚੀਨ ਨਗਰ ਅਤੇ ਹਿੰਦੂ ਤੀਰਥ ਅਸਥਾਨ ਹੈ। ਬਾਰ੍ਹੀਂ ਵਰਸੀਂ ਇਥੇ ਮਹਾਕੁੰਭ ਦਾ ਮੇਲਾ ਲਗਦਾ ਹੈ ਅਤੇ ਸ਼ਰਧਾਲੂ ਉਜੈਨ ਦੇ ਨਾਲ ਉੱਤਰ ਵਿਚ ਵਗਦੀ ਸ਼ਿਪਰਾ ਨਦੀ ਵਿਚ ਇਸ਼ਨਾਨ ਕਰਦੇ ਹਨ। ਬਾਦਸ਼ਾਹ ਅਤੇ ਗੁਰੂ ਜੀ ਨੇ ਸ਼ਿਪਰਾ ਨਦੀ ਦੇ ਕਿਨਾਰੇ ਵੱਖ-ਵੱਖ ਅਸਥਾਨਾਂ 'ਤੇ ਡੇਰਾ ਕੀਤਾ। ਗਿ: ਗਿਆਨ ਸਿੰਘ ਲਿਖਦੇ ਹਨ, 'ਸ਼ਿਪਰਾ ਗੰਗਾ ਕਿਨਾਰੇ ਬਾਦਸ਼ਾਹ ਨੇ ਨਿਸ਼ਾਨੇ ਗਡਵਾ ਕੇ ਤੀਰੰਦਾਜ਼ੀ ਕਰਵਾਈ। ਉਸ ਸਮੇਂ ਬੜੇ ਵੱਡੇ-ਵੱਡੇ ਮਸ਼ਹੂਰ ਤੀਰਾਂ ਦੇ ਚਲਾਉਣ ਵਾਲੇ ਬਹੁਤ ਸਾਰੇ ਰਾਜਪੂਤ, ਮੁਗਲ, ਪਠਾਣ ਉਥੇ ਸੇ। ਸਭ ਨੇ ਵਧ ਵਧ ਕੇ ਤੀਰ ਚਲਾਏ ਪਰ ਜਿਥੋਂ ਤਾਈਂ ਗੁਰੂ ਸਾਹਿਬ ਦੇ ਤੀਰਾਂ ਨੇ ਜਾ ਕੇ ਨਿਸ਼ਾਨਾ ਬੇਧਿਆ ਉਥੋਂ ਤੱਕ ਕਿਸੇ ਦਾ ਤੀਰ ਪਹੁੰਚਿਆ ਭੀ ਨਾ।

ਇਸੇ ਭਾਂਤ ਹੋਰ ਅਨੇਕ ਭਾਂਤ ਦੀ ਵਿੱਦਿਆ ਦੇ ਚਮਤਕਾਰੇ ਗੁਰੂ ਜੀ ਵੱਲੋਂ ਵੇਖ ਕੇ ਸਭ ਰਾਜੇ ਬਹੁਤ ਖੁਸ਼ ਹੋਏ ਬਲਕਿ ਅਨੇਕਾਂ ਨੇ ਆਪਣੇ ਮੁਹਤਬਰ ਗੁਰੂ ਜੀ ਪਾਸ ਭੇਜ ਕੇ (ਤੀਰ) ਵਿੱਦਿਆ ਸਿੱਖਣ ਵਾਸਤੇ ਬੇਨਤੀ ਕੀਤੀ।' (ਤਵਾਰੀਖ ਗੁਰੂ ਖਾਲਸਾ ਭਾਗ ਪਹਿਲਾ, ਪੰਨਾ : 1124)

ਉਜੈਨ ਤੋਂ ਅੱਗੇ ਦਰਿਆ ਨਰਬਦਾ ਤੱਕ ਪਹੁੰਚਣ ਲਈ ਮੁੱਖ ਰਸਤਾ ਇੰਦੌਰ ਵਿਚੀਂ ਜਾਂਦਾ ਹੈ। ਉਜੈਨ ਤੋਂ ਇੰਦੌਰ ਦਾ ਫਾਸਲਾ ਤਕਰੀਬਨ 55 ਕਿਲੋਮੀਟਰ ਹੈ ਪਰ ਇਤਿਹਾਸ ਦੀਆਂ ਪ੍ਰਮੁੱਖ ਪੁਸਤਕਾਂ ਵਿਚ ਸਾਨੂੰ ਇਹ ਗੱਲ ਕਿਤੇ ਨਹੀਂ ਮਿਲੀ ਕਿ ਬਾਦਸ਼ਾਹ ਬਹਾਦਰ ਸ਼ਾਹ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਇੰਦੌਰ ਵਿਚ ਪੜਾਅ ਕੀਤਾ ਹੋਵੇ। ਸੰਭਵ ਹੈ, ਦੋਵੇਂ ਵਹੀਰ ਇੰਦੌਰ ਤੋਂ ਬਾਹਰ-ਬਾਹਰ ਅੱਗੇ ਨਿਕਲ ਗਏ ਹੋਣ।

ਇਤਿਹਾਸਕ ਸਰੋਤਾਂ ਅਨੁਸਾਰ ਉਜੈਨ ਅਤੇ ਇੰਦੌਰ ਤੋਂ ਅੱਗੇ ਸ਼ਾਹੀ ਲਸ਼ਕਰ ਅਤੇ ਗੁਰੂ ਜੀ ਦੇ ਵਹੀਰ ਨੇ ਦਰਿਆ ਨਰਬਦਾ ਦੇ ਕਿਨਾਰੇ ਮੰਡਲੇਸ਼ਵਰ ਦੇ ਸਥਾਨ 'ਤੇ ਪੜਾਅ ਕੀਤਾ। ਇੰਦੌਰ ਤੋਂ ਮੰਡਲੇਸ਼ਵਰ ਦਾ ਫਾਸਲਾ ਤਕਰੀਬਨ 70 ਕਿਲੋਮੀਟਰ ਹੈ। ਨਰਬਦਾ ਦੇ ਕਿਨਾਰੇ ਮਹੇਸ਼ਵਰ ਅਤੇ ਮੰਡਲੇਵਸ਼ਰ ਹਿੰਦੂ ਧਰਮ ਦੇ ਦੋ ਪੂਜਨੀਕ ਅਸਥਾਨ ਹਨ। ਮੀਰਾ ਮਿੱਤਰ ਆਪਣੀ ਉਪਰੋਕਤ ਪੁਸਤਕ ਵਿਚ ਕਈ ਇਤਿਹਾਸਕ ਹਵਾਲੇ ਦੇ ਕੇ ਲਿਖਦੇ ਹਨ ਕਿ ਜਦੋਂ ਸ਼ਾਹੀ ਲਸ਼ਕਰ ਮੰਡਲੇਸ਼ਵਰ ਵਿਚ ਕਿਆਮ ਕਰ ਰਿਹਾ ਸੀ ਤਾਂ ਜੈਪੁਰ ਦਾ ਰਾਜਾ ਜੈ ਸਿੰਘ ਅਤੇ ਜੋਧਪੁਰ ਦਾ ਰਾਜਾ ਅਜੀਤ ਸਿੰਘ ਆਪਣੀ ਯੋਜਨਾ ਅਨੁਸਾਰ ਮੌਕਾ ਤਾੜ ਕੇ 20 ਅਪ੍ਰੈਲ, 1708 ਨੂੰ ਆਪਣੀਆਂ ਰਿਆਸਤਾਂ ਵੱਲ ਪਿੱਛੇ ਨੂੰ ਨੱਸ ਗਏ। ਬਾਦਸ਼ਾਹ ਬਹਾਦਰ ਸ਼ਾਹ ਨੂੰ ਰਾਜਿਆਂ ਦੇ ਪਲਾਇਣ ਦੀ ਸੂਚਨਾ 30 ਅਪ੍ਰੈਲ ਨੂੰ ਮਿਲੀ (ਵਿਲੀਅਮ ਇਰਵਨ, ਦੀ ਲੇਟਰ ਮੁਗਲਜ਼, ਪੰਨਾ, 49)

ਸ਼ਾਹੀ ਲਸ਼ਕਰ ਵਿਚੋਂ ਬਾਦਸ਼ਾਹ ਦੀ ਆਗਿਆ ਬਿਨਾਂ ਇਸ ਤਰ੍ਹਾਂ ਚੋਰੀ-ਛੁਪੇ ਨੱਸ ਜਾਣਾ, ਮੁਗਲਸ਼ਾਹੀ ਦੇ ਦਸਤੂਰ ਦੇ ਵਿਰੁੱਧ ਸੀ। ਰਾਜਿਆਂ ਦੀ ਇਸ ਹਰਕਤ ਉੱਤੇ ਬਾਦਸ਼ਾਹ ਨੂੰ ਗੁੱਸਾ ਤਾਂ ਬਹੁਤ ਆਇਆ ਪਰ ਉਸ ਨੂੰ ਹੈਦਾਰਬਾਦ (ਦੱਖਣ) ਵਿਚ ਆਪਣੇ ਭਰਾ ਕਾਮ ਬਖਸ਼ ਦੀ ਬਗ਼ਾਵਤ ਦੂਹਾ-ਦੂਹ ਖਿੱਚ ਰਹੀ ਸੀ। ਛੇਤੀ ਤੋਂ ਛੇਤੀ ਹੈਦਰਾਬਾਦ ਪਹੁੰਚਣਾ ਉਸ ਦੀ ਹੰਗਾਮੀ ਲੋੜ ਸੀ। ਇਸ ਲਈ ਉਸ ਨੇ ਰਾਜਿਆਂ ਨਾਲ ਸਿੱਝਣ ਦੀ ਗੱਲ ਹੈਦਰਾਬਾਦ ਤੋਂ ਆਪਣੀ ਵਾਪਸੀ ਉੱਤੇ ਪਾ ਦਿੱਤੀ ਅਤੇ ਆਪਣਾ ਸਫ਼ਰ ਅੱਗੇ ਜਾਰੀ ਰੱਖਿਆ।

ਬਾਦਸ਼ਾਹ ਨਾਲ ਦਸਮ ਪਾਤਸ਼ਾਹ ਦੀ ਦੱਖਣ ਯਾਤਰਾ ਸਮੇਂ ਰਾਜਪੂਤ ਰਾਜਿਆਂ ਦਾ ਪ੍ਰਸੰਗ ਅਸੀਂ ਇਸ ਲਈ ਨਾਲ-ਨਾਲ ਜਾਰੀ ਰੱਖਿਆ ਹੈ, ਕਿਉਂਕਿ ਬਾਦਸ਼ਾਹ ਪ੍ਰਤੀ ਰਾਜਿਆਂ ਦਾ ਅਤੇ ਗੁਰੂ ਜੀ ਦਾ ਮਾਮਲਾ ਲਗਪਗ ਇਕੋ ਜਿਹਾ ਸੀ। ਦੋਵੇਂ ਰਾਜੇ ਚਾਹੁੰਦੇ ਸਨ ਕਿ ਬਾਦਸ਼ਾਹ ਉਨ੍ਹਾਂ ਨੂੰ ਉਨ੍ਹਾਂ ਦੀਆਂ ਰਿਆਸਤਾਂ ਦੇ ਰਾਜ ਦਾ ਫ਼ਰਮਾਨ ਜਾਰੀ ਕਰ ਦੇਵੇ ਅਤੇ ਉਹ ਆਪਣੀਆਂ ਰਾਜਧਾਨੀਆਂ ਨੂੰ ਮੁੜ ਜਾਣ। ਗੁਰੂ ਜੀ ਵੀ ਅਨੰਦਪੁਰ ਸਾਹਿਬ ਪਰਤਣ ਦੇ ਇਛੁੱਕ ਸਨ। ਦਰਿਆ ਨਰਬਦਾ ਦੇ ਕਿਨਾਰੇ ਪਹੁੰਚਣ ਤੱਕ ਰਾਜਿਆਂ ਨੂੰ ਨਿਸ਼ਚਾ ਹੋ ਗਿਆ ਕਿ ਬਾਦਸ਼ਾਹ ਤੋਂ ਉਨ੍ਹਾਂ ਨੂੰ ਕੁਝ ਨਹੀਂ ਮਿਲਣਾ। ਇਸ ਲਈ ਉਹ ਮੌਕਾ ਤਾੜ ਕੇ ਰਾਜਪੂਤਾਨੇ ਵੱਲ ਪਿੱਛੇ ਨੂੰ ਨੱਸ ਗਏ। ਰਾਜਿਆਂ ਦਾ ਇਹ ਫੈਸਲਾ ਠੀਕ ਹੀ ਸੀ, ਕਿਉਂਕਿ ਉਨ੍ਹਾਂ ਬਾਰੇ ਬਾਦਸ਼ਾਹ ਦੀ ਨੀਅਤ ਸਾਫ਼ ਨਹੀਂ ਸੀ। ਮੀਰਾ ਮਿੱਤਰ ਲਿਖਦੇ ਹਨ ਕਿ '(ਬਾਦਸ਼ਾਹ ਦਾ ਵਜ਼ੀਰੇ-ਆਜ਼ਮ) ਮੁਨਇਮ ਖਾਨ ਰਾਜਪੂਤਾਂ ਨੂੰ ਅਧਿਕਾਰ ਦੇਣ ਦੇ ਪੱਖ ਵਿਚ ਨਹੀਂ ਸੀ। ਉਸ ਦਾ ਵਿਚਾਰ ਸੀ ਕਿ ਇਨ੍ਹਾਂ ਦੋਵਾਂ ਰਾਜਿਆਂ ਨੂੰ ਮਿੱਠੀਆਂ-ਮਿੱਠੀਆਂ ਗੱਲਾਂ ਕਰਕੇ ਅਤੇ ਝੂਠੇ ਵਾਅਦੇ ਦੇ ਕੇ ਸ਼ਾਹੀ ਲਸ਼ਕਰ ਵਿਚ ਰੱਖਣਾ ਚਾਹੀਦਾ ਹੈ ਅਤੇ ਪਿੱਛੇ ਚੁੱਪ-ਚਾਪ ਉਨ੍ਹਾਂ ਦੀਆਂ ਰਿਆਸਤਾਂ ਨੂੰ ਪੱਕੇ ਤੌਰ 'ਤੇ ਸ਼ਾਹੀ ਅਧਿਕਾਰ ਵਿਚ ਲੈ ਲੈਣਾ ਚਾਹੀਦਾ ਹੈ।' (ਮਹਾਰਾਜਾ ਅਜੀਤ ਸਿੰਘ ਏਵੰ ਉਨ ਕਾ ਯੁੱਗ, ਪੰਨਾ : 150) ਬਾਦਸ਼ਾਹ, ਵਜ਼ੀਰੇ-ਆਜ਼ਮ ਦੇ ਇਸ ਵਿਚਾਰ ਨਾਲ ਸਹਿਮਤ ਸੀ।

ਬਹਾਦਰ ਸ਼ਾਹ ਦਾ, ਗੁਰੂ ਗੋਬਿੰਦ ਸਿੰਘ ਜੀ ਪ੍ਰਤੀ ਰਵੱਈਆ ਵੀ ਤਕਰੀਬਨ ਇਸੇ ਤਰ੍ਹਾਂ ਦਾ ਸੀ। ਗੁਰੂ ਜੀ ਵੀ ਦਿਨ-ਪ੍ਰਤੀ-ਦਿਨ ਬਾਦਸ਼ਾਹ ਦੇ ਲਾਰੇ-ਲੱਪਿਆਂ ਤੋਂ ਨਿਰਾਸ਼ ਹੋ ਰਹੇ ਸਨ। ਰਾਜੇ ਤਾਂ ਬਾਦਸ਼ਾਹ ਦਾ ਸਾਥ ਛੱਡ ਗਏ ਸਨ। ਗੁਰੂ ਜੀ ਬਾਦਸ਼ਾਹ ਦਾ ਸਾਥ ਕਦੋਂ ਛੱਡਦੇ ਹਨ, ਇਹ ਅਸੀਂ ਅੱਗੇ ਜਾ ਕੇ ਦੇਖਾਂਗੇ।

## ਵੈਰੀਆਂ ਨੂੰ ਮੁਆਫ਼ੀ

ਚਿਤੌੜ ਅਤੇ ਉਜੈਨ ਤੋਂ ਅੱਗੇ ਬਾਦਸ਼ਾਹ ਦੇ ਸ਼ਾਹੀ ਲਸ਼ਕਰ ਨੇ ਦਰਿਆ ਨਰਬਦਾ ਦੇ ਨੇੜੇ ਮੰਡਲੇਸ਼ਵਰ ਵਿਖੇ ਪੜਾਅ ਕੀਤਾ। ਗੁਰੂ ਗੋਬਿੰਦ ਸਿੰਘ ਵੀ ਆਪਣੇ ਵਹੀਰ ਸਹਿਤ ਨਦੀ ਦੇ ਕਿਨਾਰੇ ਟਿਕ ਗਏ। ਭਾਈ ਸੁੱਖਾ ਸਿੰਘ ਲਿਖਦੇ ਹਨ-

ਨਦੀ ਨਰਬਦਾ ਨਿਕਟ ਸੁ ਆਈ।
ਡੇਰਾ ਕੀਯੋ ਸ਼ਾਹ ਜੁ ਧਾਈ।

ਕ੍ਰਿਪਾਸਿੰਧ ਆਏ ਤਿਹ ਥਾਨਾ।
ਨਦੀ ਨਰਬਦਾ ਤੀਰ ਸੁਜਾਨਾ। -ਗੁਰ ਬਿਲਾਸ, ਅਧਿ. ਸਤਾਈਵਾਂ
(ਕ੍ਰਿਪਸਿੰਧ-ਕ੍ਰਿਪਾ ਦੇ ਸਾਗਰ, ਦਸਮ ਪਾਤਸ਼ਾਹ; ਤੀਰ-ਕਿਨਾਰੇ)

ਭਾਈ ਸੰਤੋਖ ਸਿੰਘ ਵੀ ਲਿਖਦੇ ਹਨ ਕਿ ਜਦੋਂ ਗੁਰੂ ਜੀ ਨੇ ਨਰਬਦਾ ਨਦੀ ਦੇ ਨੇੜੇ ਬਾਦਸ਼ਾਹ ਦਾ ਡੇਰਾ ਵੇਖਿਆ ਤਾਂ ਉਨ੍ਹਾਂ ਨੇ ਵੀ ਨਦੀ ਦੇ ਕਿਨਾਰੇ ਪੜਾਅ ਕਰ ਲਿਆ।

ਨਦੀ ਨਰਬਦਾ ਤਟ ਬਡ ਹੇਰਾ।
ਉਤਰਯੋ ਸਾਹੁ ਬਹਾਦਰ ਹੇਰਾ।
ਸਾਹਿਬ ਪਹੁੰਚੇ ਨਦੀ ਤਟ
ਸਿਵਰ ਕਰਯੋ ਸ਼ੁਭ ਥਾਨ। -ਸੂਰਜ ਪ੍ਰਕਾਸ਼, ਐਨ 2, ਅੰਸੂ 2
(ਹੇਰਾ-ਦੇਖਿਆ, ਸਿਵਰ-ਕੈਂਪ, ਡੇਰਾ)

ਨਰਬਦਾ ਨਦੀ ਮੱਧ ਪ੍ਰਦੇਸ ਦੇ ਧੁਰ ਪੂਰਬ ਵਿੱਚ ਅਮਰਕੰਟਕ ਦੇ ਸਥਾਨ ਤੋਂ ਨਿਕਲਦੀ ਹੈ ਅਤੇ ਮੱਧ ਪ੍ਰਦੇਸ ਦੇ ਸਮੁੱਚੇ ਦੱਖਣੀ ਭਾਗ ਵਿਚੋਂ ਲੰਘ ਕੇ ਅਰਬ ਸਾਗਰ ਦੇ ਕਿਨਾਰੇ ਖਾੜੀ ਖੰਬਾਤ ਵਿੱਚ ਜਾ ਡਿਗਦੀ ਹੈ। ਇਸ ਨਦੀ ਵਿਚੋਂ ਸ਼ਿਵਲਿੰਗ ਦੀ ਸ਼ਕਲ ਦੇ ਪੱਥਰ ਬਹੁਤ ਨਿਕਲਦੇ ਹਨ। ਬਾਦਸ਼ਾਹ ਬਹਾਦਰ ਸ਼ਾਹ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਵਹੀਰ ਨੇ ਨਰਬਦਾ ਦੇ ਉੱਤਰੀ ਤੱਟ ਉੱਤੇ ਕਈ ਦਿਨ ਕਿਆਮ ਕੀਤਾ।

ਉਸ ਸਮੇਂ ਬਾਦਸ਼ਾਹ ਦੇ ਲਸ਼ਕਰ ਦੀ ਗਿਣਤੀ ਕਿੰਨੀ ਸੀ। ਇਸ ਦਾ ਅੰਦਾਜ਼ਾ ਕੁਝ ਫਾਰਸੀ ਤਾਰੀਖਾਂ ਦੇ ਹਵਾਲਿਆਂ ਤੋਂ ਲਾਇਆ ਜਾ ਸਕਦਾ ਹੈ। ਬਹਾਦਰ ਸ਼ਾਹ ਜਦੋਂ ਕਾਮ ਬਖ਼ਸ਼ ਨੂੰ ਸੋਧਣ ਲਈ ਹੈਦਰਾਬਾਦ ਪਹੁੰਚਾ ਤਾਂ ਵਿਲੀਅਮ ਇਰਵਿਨ ਉਸ ਦੀ ਫ਼ੌਜ ਦੀ ਗਿਣਤੀ ਇਕ ਲੱਖ ਚਾਲੀ ਹਜ਼ਾਰ ਸਵਾਰ ਅਤੇ ਇਕ ਲੱਖ ਅੱਸੀ ਹਜ਼ਾਰ ਪੈਦਲ ਦੱਸਦਾ ਹੈ, ਜਿਸ ਵਿਚੋਂ 27,000 ਫ਼ੌਜ ਕਾਮ ਬਖ਼ਸ਼ ਨੂੰ ਘੇਰਾ ਪਾ ਕੇ ਗ੍ਰਿਫ਼ਤਾਰ ਕਰਨ ਲਈ ਭੇਜੀ ਗਈ। (ਦੀ ਲੇਟਰ ਮੁਗ਼ਲਜ਼, ਪੰਨਾ-61-62) ਖ਼ਾਫ਼ੀ ਖਾਨ ਦੇ 'ਮੁੰਤਖ਼ਬ-ਉਲ-ਲੁਬਾਬ' ਅਨੁਸਾਰ ਬਹਾਦਰ ਸ਼ਾਹ ਦੀ ਨਿੱਜੀ ਫ਼ੌਜ ਵਿੱਚ 8000 ਸਵਾਰ ਸਨ। ਬਹਾਦਰ ਸ਼ਾਹ ਦੀ ਫ਼ੌਜ ਦੀ ਉਪਰੋਕਤ ਗਿਣਤੀ ਵਿੱਚ ਕਾਮ ਬਖ਼ਸ਼ ਦੀ ਫ਼ੌਜ ਦੀਆਂ ਕੁਝ ਟੁਕੜੀਆਂ ਵੀ ਸ਼ਾਮਿਲ ਸਨ ਜੋ ਹੈਦਰਾਬਾਦ ਨੇੜੇ ਬਹਾਦਰ ਸ਼ਾਹ ਦੀ ਫ਼ੋਜ ਵਿੱਚ ਰਲ ਗਈਆਂ ਸਨ। ਸ਼ਾਹੀ ਲਸ਼ਕਰ ਦੀ ਵੱਡੀ ਗਿਣਤੀ ਦਾ ਕਾਰਨ ਇਹ ਸੀ ਕਿ ਇਸ ਵਿੱਚ ਬਹੁਤ ਸਾਰੇ ਗੈਰ-ਫ਼ੌਜੀ ਵੀ ਸ਼ਾਮਿਲ ਹੁੰਦੇ ਸਨ। ਲੜਾਕੇ ਫ਼ੌਜੀ ਕੁਲ ਗਿਣਤੀ ਦਾ ਤੀਜਾ ਹਿੱਸਾ ਹੀ ਹੁੰਦੇ ਸਨ। ਸੈਨਾ ਦਲ ਦੇ ਬਾਕੀ ਦੋ ਹਿੱਸੇ ਲੜਾਕੂ ਫ਼ੌਜੀਆਂ ਦੀ ਸੇਵਾ ਲਈ ਨਾਲ ਚਲਦੇ ਸਨ, ਜਿਨ੍ਹਾਂ ਵਿੱਚ ਮਜ਼ਦੂਰ, ਕਾਰੀਗਰ, ਦਰਜੀ, ਬਾਵਰਚੀ, ਦੁਕਾਨਦਾਰ ਆਦਿ ਸ਼ਾਮਿਲ ਹੁੰਦੇ ਸਨ। ਸ਼ਾਹੀ ਲਸ਼ਕਰ ਦੀਆਂ ਰੋਜ਼ਾਨਾ ਜ਼ਰੂਰਤਾਂ ਨੂੰ ਪੂਰਾ ਕਰਨ ਲਈ ਪੂਰਾ ਇਕ ਸ਼ਹਿਰ ਸ਼ਾਹੀ ਲਸ਼ਕਰ ਦੇ ਨਾਲ ਚਲਦਾ ਸੀ। ਇਨ੍ਹਾਂ ਵੇਰਵਿਆਂ ਤੋਂ ਅਸੀਂ ਅਨੁਮਾਨ ਲਗਾ ਸਕਦੇ ਹਾਂ ਕਿ ਦਰਿਆ ਨਰਬਦਾ ਪਾਰ ਕਰਨ ਸਮੇਂ ਬਹਾਦਰ ਸ਼ਾਹ ਦੇ ਲਸ਼ਕਰ ਦੀ ਗਿਣਤੀ ਘੱਟੋ-ਘੱਟ ਦੋ ਲੱਖ ਤਾਂ ਹੋਵੇਗੀ ਹੀ।

ਖ਼ਾਫ਼ੀ ਖਾਨ ਜੋ ਔਰੰਗਜ਼ੇਬ ਤੇ ਬਹਾਦਰ ਸ਼ਾਹ ਦਾ ਸਮਕਾਲੀ ਇਤਿਹਾਸਕਾਰ ਸੀ, ਦੱਖਣ ਯਾਤਰਾ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੇ ਘੋੜ ਸਵਾਰ ਸਿੰਘਾਂ ਦੀ ਗਿਣਤੀ ਦੋ-ਤਿੰਨ ਸੌ ਦੱਸਦਾ ਹੈ। ਇਸ ਤੋਂ ਇਲਾਵਾ ਗੁਰੂ ਜੀ ਦੇ ਵਹੀਰ ਵਿੱਚ ਕੁਝ ਪੈਦਲ ਸਿੰਘ ਵੀ ਸ਼ਾਮਿਲ ਸਨ। ਗਿਣਤੀ-ਮਿਣਤੀ ਦੇ ਇਨ੍ਹਾਂ ਵੇਰਵਿਆਂ ਤੋਂ ਅਸੀਂ ਸਮਝ ਸਕਦੇ ਹਾਂ ਕਿ ਪੰਜਾਬ ਤੋਂ ਸੈਂਕੜੇ ਮੀਲ ਦੂਰ ਗੁਰੂ ਗੋਬਿੰਦ ਸਿੰਘ ਜੀ ਕਿਹੋ ਜਿਹੇ ਮਾਹੌਲ ਅਤੇ ਹਾਲਾਤ ਵਿਚੀਂ ਗੁਜ਼ਰ ਰਹੇ ਸਨ।

ਬਹਾਦਰ ਸ਼ਾਹ ਨਾਮਾ (ਦਾਨਿਸ਼ਵਰ ਖਾਨ) ਅਤੇ ਨੁਸਖਾ-ਇ-ਦਿਲਕਸ਼ਾ (ਭੀਮ ਸੈਨ ਬੁਰਹਾਨਪੁਰੀ) ਅਨੁਸਾਰ ਸ਼ਾਹੀ ਲਸ਼ਕਰ 11 ਮਈ, 1708 ਨੂੰ ਨੌਨਾਹਰਾ ਦੱਰੇ ਵਿਚੋਂ ਲੰਘਿਆ ਅਤੇ 17 ਮਈ, 1708 ਨੂੰ ਬਹਾਦਰ ਸ਼ਾਹ ਨੇ ਦਰਿਆ ਨਰਬਦਾ ਪਾਰ ਕੀਤਾ। (ਦੀ ਲੇਟਰ ਮੁਗ਼ਲਜ਼, ਪੰਨਾ-50) ਰਿਸਰਚ ਸਕਾਲਰ ਸ. ਰਣਧੀਰ ਸਿੰਘ ਅਨੁਸਾਰ ਬਹਾਦਰ ਸ਼ਾਹ ਨੇ 8 ਮਈ, 1708 ਨੂੰ ਨਰਬਦਾ ਨਦੀ ਪਾਰ ਕੀਤੀ। (ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ, ਪੰਨਾ-106) ਦਰਿਆ ਨਰਬਦਾ ਦੇ ਕਿਨਾਰੇ ਦੋ ਵਿਸ਼ੇਸ਼ ਘਟਨਾਵਾਂ ਹੋਈਆਂ। ਇਕ ਤਾਂ ਰਾਜਪੂਤ ਰਾਜੇ ਜੈ ਸਿੰਘ ਅਤੇ ਅਜੀਤ ਸਿੰਘ ਸ਼ਾਹੀ ਫ਼ੌਜ ਦੇ ਦਰਿਆ ਪਾਰ ਕਰਨ ਤੋਂ ਪਹਿਲਾਂ ਹੀ ਰਾਜਪੂਤਾਨੇ ਵੱਲ ਭੱਜ ਗਏ ਅਤੇ ਦੂਜੀ ਘਟਨਾ ਇਹ ਵਾਪਰੀ ਕਿ ਜਦੋਂ ਸ਼ਾਹੀ ਲਸ਼ਕਰ ਦਰਿਆ ਪਾਰ ਕਰ ਰਿਹਾ ਸੀ ਤਾਂ ਦਰਿਆ ਦੇ ਉਰਾਰ ਮੁਗ਼ਲ ਫ਼ੌਜ ਦੇ ਕੁਝ ਸਿਪਾਹੀਆਂ ਨਾਲ ਸਿੰਘਾਂ ਦੀ ਮੁੱਠ-ਭੇੜ ਹੋ ਗਈ।

ਗੱਲ ਇਸ ਤਰ੍ਹਾਂ ਹੋਈ ਕਿ ਸਿੰਘਾਂ ਦਾ ਇਕ ਜਥਾ ਘੋੜਿਆਂ ਲਈ ਘਾਹ ਲੈਣ ਗਿਆ। ਇਸੇ ਸਮੇਂ ਕੁਝ ਮੁਗ਼ਲ ਫ਼ੌਜੀ ਵੀ ਘਾਹ ਲੈਣ ਨਿਕਲੇ ਹੋਏ ਸਨ। ਦੋਵਾਂ ਧਿਰਾਂ ਵਿੱਚ ਘਾਹ ਵੱਢਣ ਤੋਂ ਲੜਾਈ ਹੋ ਗਈ। ਗੁਰੂ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਸੁਲਹ-ਸਫ਼ਾਈ ਕਰਨ ਲਈ ਭਾਈ ਮਾਨ ਸਿੰਘ ਨੂੰ ਭੇਜਿਆ। ਭਾਈ ਸਾਹਿਬ ਨੇ ਵਿੱਚ-ਵਿਚਾਲਾ ਕਰਕੇ ਲੜਾਈ ਰੋਕ ਦਿੱਤੀ। ਪਰ ਫੇਰ ਵੀ ਇਕ ਮੁਗ਼ਲ ਸਿਪਾਹੀ ਨੇ ਅਚਾਨਕ ਗੋਲੀ ਚਲਾ ਦਿੱਤੀ, ਜਿਸ ਨਾਲ ਭਾਈ ਮਾਨ ਸਿੰਘ ਸ਼ਹੀਦ ਹੋ ਗਏ। ਇਸ ਝੜਪ ਵਿੱਚ ਦੋ-ਚਾਰ ਹੋਰ ਸਿੰਘ ਵੀ ਚੜ੍ਹਾਈ ਕਰ ਗਏ। ਕੁਝ ਮੁਗ਼ਲ ਸਿਪਾਹੀ ਵੀ ਮਾਰੇ ਗਏ। ਬਾਦਸ਼ਾਹ ਨੂੰ ਪਤਾ ਲੱਗਾ ਤਾਂ ਉਸ ਨੇ ਗੁਰੂ ਜੀ ਪਾਸ ਇਸ ਦੁਰਘਟਨਾ ਬਾਰੇ ਬਹੁਤ ਅਫ਼ਸੋਸ ਜ਼ਾਹਿਰ ਕੀਤਾ। ਉਸ ਨੇ ਦੋਸ਼ੀ ਮੁਗ਼ਲਾਂ ਨੂੰ ਗੁਰੂ ਜੀ ਦੇ ਸਾਹਮਣੇ ਪੇਸ਼ ਕਰਕੇ ਆਖਿਆ, 'ਇਨ੍ਹਾਂ ਬੇਵਕੂਫ਼ਾਂ ਨੇ ਬਹੁਤ ਵੱਡਾ ਗੁਨਾਹ ਕੀਤਾ ਹੈ, ਚਾਹੇ ਤੁਸੀਂ ਇਨ੍ਹਾਂ ਨੂੰ ਮੁਸ਼ਕਾਂ ਬੰਨ੍ਹ ਕੇ ਆਪਣੇ ਪਾਸ ਕੈਦ ਵਿੱਚ ਰੱਖੋ, ਚਾਹੇ ਨਦੀ ਵਿੱਚ ਡੋਬ ਕੇ ਮਾਰ ਦਿਓ'—

ਖਤਾ ਆਪ ਕੀ ਜੁ ਇਨੈ ਹੈ ਕਰਾਈ।
ਕਹੋ ਬਾਂਧਿ ਰਾਖੋ ਕੈਹੋ ਦਿਯੋ ਡੁਬਾਈ। -ਗੁਰ ਬਿਲਾਸ (ਭਾਈ ਸੁੱਖਾ ਸਿੰਘ) ਅਧਿ. ਸਤਾਈਵਾਂ

ਸ੍ਰੀ ਦਸਮੇਸ਼ ਜੀ ਨੂੰ ਭਾਈ ਮਾਨ ਸਿੰਘ ਦੇ ਅਚਾਨਕ ਸ਼ਹੀਦ ਹੋ ਜਾਣ ਦਾ ਦੁੱਖ ਤਾਂ ਬਹੁਤ ਸੀ ਪਰ ਉਨ੍ਹਾਂ ਨੇ ਬਾਦਸ਼ਾਹ ਨੂੰ ਗੁੱਸੇ ਵਿੱਚ ਦੇਖ ਕੇ ਅਤੇ ਦੋਸ਼ੀਆਂ ਵੱਲ ਰਹਿਮ ਦੀ ਨਜ਼ਰ ਕਰਕੇ ਬਾਦਸ਼ਾਹ ਨੂੰ ਆਖਿਆ, 'ਛੱਡੋ ਭਈ, ਇਨ੍ਹਾਂ ਦੀ ਬਹੁਤੀ ਬੁਰਾਈ ਨਾ ਕਰੋ, ਇਨ੍ਹਾਂ ਨੂੰ ਮੁਆਫ਼ ਕਰ ਦਿਓ।' ਭਾਈ ਸੁੱਖਾ ਸਿੰਘ ਲਿਖਦੇ ਹਨ ਕਿ ਗੁਰੂ ਜੀ ਦੇ ਇਨ੍ਹਾਂ ਬੋਲਾਂ ਨੇ ਮੁਰਦਿਆਂ ਉੱਤੇ ਜਿਵੇਂ ਅੰਮ੍ਰਿਤ ਛਿੜਕ ਦਿੱਤਾ ਅਤੇ ਉਹ ਮੌਤ ਦੀ ਸਜ਼ਾ ਤੋਂ ਬਚ ਗਏ-

ਲਖੇ ਕੋਪ ਸ਼ਾਹ ਪ੍ਰਭੂ ਜੀ ਸੁਨਾਈ।
'ਭਈ ਜਾਨ ਦੀਜੈ ਕਰੋ ਨਾ ਬੁਰਾਈ।'
ਕ੍ਰਿਪਾਸਿੰਧ ਰੂਪੰ ਕ੍ਰਿਪਾ ਨੈਨ ਛਾਏ।
ਮਨੋ ਮ੍ਰਿਤਹੁ ਪੈ ਸੁਧਾ ਲੈ ਬਸਾਏ। -ਗੁਰ ਬਿਲਾਸ
(ਲਖੇ-ਦੇਖਿਆ, ਕੋਪ-ਗੁੱਸਾ, ਸੁਧਾ-ਅੰਮ੍ਰਿਤ)

ਗੁਰੂ ਜੀ ਦੀ ਇਸ ਰਹਿਮਦਿਲੀ ਅਤੇ ਖਿਮਾ ਭਾਵਨਾ ਦੀ ਸ਼ਾਹੀ ਲਸ਼ਕਰ ਵਿੱਚ ਬਹੁਤ ਪ੍ਰਸੰਸਾ ਹੋਈ। ਮੁਗ਼ਲ ਫ਼ੌਜੀ ਕਹਿੰਦੇ ਹਨ, 'ਗੁਰੂ ਜੀ ਸਤ੍ਰ-ਮਿਤ੍ਰ (ਦੋਸਤ-ਦੁਸ਼ਮਣ) ਨੂੰ ਸਮਦ੍ਰਿਸ਼ਟੀ ਨਾਲ ਦੇਖਦੇ ਹਨ-

ਗੁਰੂ ਵਾਹ-ਵਾਹ ਸਭੈ ਲੋਕ ਭਾਖੈ।
ਇਨੇ ਸਤ੍ਰ ਮਿਤ੍ਰ ਇਕੈ ਤੁਲਿ ਆਖੈ। -ਗੁਰ ਬਿਲਾਸ

ਇਸ ਉਪਰੰਤ ਬਾਦਸ਼ਾਹ ਨੇ ਗੁਰੂ ਜੀ ਨੂੰ ਇਹ ਗੱਲ ਵੀ ਦੱਸੀ ਕਿ ਅਨੰਦਪੁਰ ਅਤੇ ਚਮਕੌਰ ਆਦਿ ਦੀਆਂ ਲੜਾਈਆਂ ਵਿੱਚ ਮੁਗਲ ਫ਼ੌਜੀਆਂ ਦੇ ਕਈ ਰਿਸ਼ਤੇਦਾਰ ਮਾਰੇ ਗਏ ਸਨ। ਇਸ ਕਾਰਨ ਕਈ ਮੁਗ਼ਲ ਆਪਣੇ ਸੰਬੰਧੀਆਂ ਨੂੰ ਯਾਦ ਕਰਕੇ ਕਈ ਵਾਰ ਸਿੰਘਾਂ ਨਾਲ ਲੜ ਪੈਂਦੇ ਹਨ। ਮੂਰਖਾਂ ਨੂੰ ਇਹ ਨਹੀਂ ਪਤਾ ਕਿ ਇੰਜ ਕਰਕੇ ਉਹ ਆਪਣੀ ਮੌਤ ਸਹੇੜ ਲੈਂਦੇ ਹਨ—

ਪੁਰੰ ਨੰਦ ਜਾਨੋ ਭਏ ਜੁੱਧ ਜੇਤੇ।
ਮਰੈ ਤਾਤ ਬੰਧੰ ਅਰੰ ਕੇਸੁ ਤੇਤੇ।
ਓਨੈ ਚੀਤ ਕੈ ਕੈ ਮੰਡੇ ਇਹ ਲਰਾਈ।
ਨਹੀ ਮੂੜ ਜਾਨੈ ਸਹੀ ਮੌਤ ਆਈ। -ਗੁਰ ਬਿਲਾਸ (ਭਾਈ ਸੁੱਖਾ ਸਿੰਘ)
(ਤਾਤ-ਪਿਤਾ, ਬੰਧੰ-ਰਿਸ਼ਤੇਦਾਰ)

ਗੁਰ ਬਿਲਾਸ (ਭਾਈ ਸੁੱਖਾ ਸਿੰਘ ਅਤੇ ਸੂਰਜ ਪ੍ਰਕਾਸ਼ (ਭਾਈ ਸੰਤੋਖ ਸਿੰਘ) ਅਨੁਸਾਰ ਗੁਰੂ ਜੀ ਨੇ ਭਾਈ ਮਾਨ ਸਿੰਘ ਦੀ ਬਹੁਤ ਤਾਰੀਫ਼ ਕੀਤੀ। ਫ਼ਰਮਾਇਆ, 'ਭਾਈ ਮਾਨ ਸਿੰਘ ਵਰਗੇ ਬੁੱਧੀਮਾਨ ਸੂਰਮੇ ਬਹੁਤ ਘੱਟ ਹੁੰਦੇ ਹਨ। ਐਸਾ ਸੂਰਬੀਰ ਯੋਧਾ ਸਾਨੂੰ ਹੋਰ ਕਿਥੋਂ ਮਿਲੇਗਾ'-

ਮਹਾਂ ਸੂਰਮਾ ਅਰੁ ਬੁਧਿਵਾਨ।
ਕਹਾਂ ਹੋਇ ਸੋ ਪ੍ਰਾਪਤਿ ਆਨ।....
ਪੁਰਿ ਅਨੰਦ ਚਮਕੌਰ ਮਝਾਰਾ।
ਲਰਿ ਕਰਿ ਨਿਕਸਯੋ ਸੰਗ ਜੁਝਾਰਾ। -ਸੂਰਜ ਪ੍ਰਕਾਸ਼

ਸ੍ਰੀ ਦਸਮੇਸ਼ ਜੀ ਨੇ ਸ਼ਹੀਦ ਸਿੰਘਾਂ ਦਾ ਸਸਕਾਰ ਨਰਬਦਾ ਨਦੀ ਦੇ ਕਿਨਾਰੇ ਕੀਤਾ ਅਤੇ ਅੱਗੇ ਬੁਰਹਾਨਪੁਰ ਵੱਲ ਚਾਲੇ ਪਾ ਦਿੱਤੇ। 'ਗੁਰੂ ਕੀਆਂ ਸਾਖੀਆਂ' (ਭਾਈ ਸਵਰੂਪ ਸਿੰਘ ਕੌਸ਼ਿਸ਼) ਵਿੱਚ ਇਹ ਸੂਚਨਾ ਦਰਜ ਹੈ, 'ਸਤਿਗੁਰਾਂ ਇਨ ਸ਼ਹੀਦ ਸਿੰਘਾਂ ਦੀਆਂ ਲਾਸ਼ਾਂ ਦਾ ਸਸਕਾਰ ਨਰਬਦਾ ਨਦੀ ਦੇ ਕਿਨਾਰੇ ਕਰ ਦੀਆ। ਅਗਲੇ ਦਿਵਸ ਬਾਦਸ਼ਾਹੀ ਫ਼ੌਜਾਂ ਆਗੇ ਕੇ ਲੀਏ ਰਵਾਨਾ ਹੋਈਆਂ। ਰਾਸਤੇ ਕਾ ਪੰਧ ਮੁਕਾਇ ਬੁਰਹਾਨਪੁਰ ਕੇ ਨਜ਼ਦੀਕ ਜਾਇ ਪੁੱਜੀਆਂ।... ਇਸ ਤਰ੍ਹਾਂ ਗੁਰੂ ਜੀ ਬੁਰਹਾਨਪੁਰ ਨਗਰੀ ਕੀ ਤਰਫ ਆਇ ਗਏ।' -ਸਾਖੀ 108ਵੀਂ

ਦਸਮ ਪਾਤਸ਼ਾਹ ਦੇ ਮਾਰਗ ਦੀ ਨਿਸ਼ਾਨਦੇਹੀ ਕਰਨ ਲਈ ਪੰਜਾਬ ਸਰਕਾਰ ਵਲੋਂ ਨਿਯੁਕਤ ਕੀਤੀ ਗਈ 'ਗੁਰੂ ਗੋਬਿੰਦ ਸਿੰਘ ਮਾਰਗ ਕਮੇਟੀ' ਦੇ ਮੈਂਬਰ ਵਜੋਂ ਜਦੋਂ ਇਨ੍ਹਾਂ ਸਤਰਾਂ ਦਾ ਲੇਖਕ ਹਜ਼ੂਰ ਸਾਹਿਬ ਦੀ ਯਾਤਰਾ ਲਈ ਜਾ ਰਿਹਾ ਸੀ ਤਾਂ ਅਸੀਂ 10 ਅਕਤੂਬਰ 2007 ਨੂੰ ਦੁਪਹਿਰ ਬਾਅਦ ਚਾਰ ਵਜੇ ਨਰਬਦਾ ਨਦੀ ਪਾਰ ਕੀਤੀ। ਨਦੀ ਦਾ ਨਿਰਮਲ ਨੀਲਾ ਪਾਣੀ ਖਾਮੋਸ਼ ਵਗ ਰਿਹਾ ਸੀ। ਨਰਬਦਾ ਕਿਨਾਰੇ ਮਹੇਸ਼ਵਰ, ਮੰਡਲੇਸ਼ਵਰ ਅਤੇ ਉਂਕਾਰੇਸ਼ਵਰ ਤਿੰਨ ਪ੍ਰਸਿੱਧ ਮੰਦਰ ਹਨ। ਮਹੇਸ਼ਵਰ ਤੇ ਮੰਡਲੇਸ਼ਵਰ ਵਿਚ ਛੇ ਕਿਲੋਮੀਟਰ ਦਾ ਫ਼ਰਕ ਹੈ। ਇਹ ਮੰਦਰ ਮੱਧ ਪ੍ਰਦੇਸ਼ ਦੇ ਖਾਰਗੋਨ ਜ਼ਿਲ੍ਹੇ ਵਿਚ ਵਿਦਮਾਨ ਹਨ। ਨਰਬਦਾ ਪੁਲ ਦੇ ਮੰਡਲੇਸ਼ਵਰ ਵਾਲੇ ਪਾਸੇ ਪੁਲ ਦੇ ਨੇੜੇ ਬਹੁਤ ਸਾਰੀ ਪੱਧਰੀ ਜ਼ਮੀਨ ਖ਼ਾਲੀ ਪਈ ਹੈ। ਅਸੀਂ ਸੋਚਿਆ ਕਿ ਜੇ ਇੱਥੇ ਦਸਮ ਪਾਤਸ਼ਾਹ ਦੀ ਯਾਦ ਵਿੱਚ ਸੁਫ਼ੈਦ ਸੰਗਮਰਮਰ ਦਾ ਗੁਰੂ ਅਸਥਾਨ ਬਣ ਜਾਵੇ ਤਾਂ ਨਰਬਦਾ ਦੇ ਨੀਲੇ ਪਾਣੀਆਂ ਦੇ ਕਿਨਾਰੇ ਕਿੰਨਾ ਸੁੰਦਰ ਲੱਗੇਗਾ।

• • •

## 141

# ਗੁਰੂ ਜੀ ਨਰਬਦਾ ਤੋਂ ਬੁਰਹਾਨਪੁਰ ਪਹੁੰਚੇ

ਬਹਾਦਰ ਸ਼ਾਹ ਨੇ 17 ਮਈ, 1708 ਈ. ਨੂੰ ਦਰਿਆ ਨਰਬਦਾ ਪਾਰ ਕੀਤਾ ਅਤੇ ਸ਼ਾਹੀ ਲਸ਼ਕਰ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦਾ ਤਿੰਨ-ਚਾਰ ਸੌ ਸਿੰਘਾਂ ਦਾ ਕਾਫ਼ਲਾ ਵੀ ਦਰਿਆ ਤੋਂ ਪਾਰ ਹੋ ਗਿਆ। ਹੁਣ ਦੀਨ-ਦੁਨੀ ਦੇ ਦੋਹਾਂ ਪਾਤਸ਼ਾਹਾਂ ਦੀ ਅਗਲੀ ਮੰਜ਼ਿਲ ਬੁਰਹਾਨਪੁਰ ਸੀ। ਤਾਪਤੀ ਨਦੀ ਦੇ ਉੱਤਰੀ ਕਿਨਾਰੇ ਉੱਤੇ ਵਸਿਆ ਬੁਰਹਾਨਪੁਰ ਇਸ ਰਸਤੇ ਉੱਤੇ ਮੱਧ ਪ੍ਰਦੇਸ਼ ਦਾ ਆਖਰੀ ਸ਼ਹਿਰ ਹੈ। ਨਰਬਦਾ ਤੋਂ ਬੁਰਹਾਨਪੁਰ ਦਾ ਫਾਸਲਾ 72 ਮੀਲ ਭਾਵ ਤਕਰੀਬਨ 116 ਕਿਲੋਮੀਟਰ ਹੈ ਪਰ ਇਸ ਲੰਮੇ ਸਫ਼ਰ ਦੇ ਵੱਖ-ਵੱਖ ਪੜਾਵਾਂ ਬਾਰੇ ਮੁਗ਼ਲ ਤੇ ਸਿੱਖ ਇਤਿਹਾਸ ਦੋਵੇਂ ਚੁੱਪ ਹਨ। ਮੁਗ਼ਲ ਬਾਦਸ਼ਾਹ ਜਦੋਂ ਆਪਣੀ ਫ਼ੌਜ ਨਾਲ ਸਫ਼ਰ ਕਰਦੇ ਸਨ ਤਾਂ ਉਨ੍ਹਾਂ ਦਾ ਪ੍ਰਤੀ ਦਿਨ ਸਫ਼ਰ ਤਕਰੀਬਨ ਪੰਜ ਮੀਲ ਤੋਂ ਲੈ ਕੇ 10 ਮੀਲ ਤੱਕ ਹੁੰਦਾ ਸੀ। ਬਹਾਦਰ ਸ਼ਾਹ ਜਦੋਂ ਹੈਦਰਬਾਦ ਵਿੱਚ ਕਾਮ ਬਖ਼ਸ਼ ਦੀ ਬਗ਼ਾਵਤ ਨੂੰ ਦਬਾ ਕੇ ਵਾਪਸ ਉੱਤਰੀ ਭਾਰਤ ਵੱਲ ਜਾ ਰਿਹਾ ਸੀ ਤਾਂ ਉਸ ਨੇ ਬੁਰਹਾਨਪੁਰ ਤੋਂ ਨਰਬਦਾ ਨਦੀ ਤੱਕ, 72 ਮੀਲ ਦੇ ਸਫ਼ਰ ਵਿੱਚ 17 ਪੜਾਅ ਕੀਤੇ ਸਨ। ਇਸ ਸਫ਼ਰ ਨੂੰ ਤੈਅ ਕਰਨ ਲਈ ਉਸ ਨੂੰ 11 ਦਿਨ ਲੱਗੇ ਅਤੇ ਹਰ ਪੜਾਅ 'ਤੇ ਇਕ ਇਕ ਦਿਨ ਆਰਾਮ ਕੀਤਾ। ਇਸ ਤਰ੍ਹਾਂ ਬੁਰਹਾਨਪੁਰ ਤੋਂ ਨਰਬਦਾ ਤੱਕ ਦਾ ਸਫ਼ਰ ਕੁਲ 28 ਦਿਨਾਂ ਵਿੱਚ ਤੈਅ ਹੋਇਆ। (Army of the Indian Mughals ਦਾ ਹਿੰਦੀ ਅਨੁਵਾਦ 'ਭਾਰਤੀਯ ਮੁਗ਼ਲੋਂ ਕੀ ਸੈਨਿਕ ਵਿਵਸਥਾ' ਪੰਨਾ-206 ਲੇਖਕ-ਵਿਲੀਅਮ ਇਰਵਿਨ)

ਸਾਡੇ ਮੌਜੂਦਾ ਬਿਰਤਾਂਤ ਵਿੱਚ ਜਦੋਂ ਦੋਨੋਂ ਵਹੀਰ ਦਰਿਆ ਨਰਬਦਾ ਤੋਂ ਬੁਰਹਾਨਪੁਰ ਨੂੰ ਗਏ ਸਨ ਤਾਂ ਉਦੋਂ ਵੀ ਉਨ੍ਹਾਂ ਨੇ ਇਸ ਸਫ਼ਰ ਵਿੱਚ ਲਗਪਗ ਇੰਨੇ ਹੀ ਪੜਾਅ ਕੀਤੇ ਹੋਣਗੇ ਪਰ ਪ੍ਰਾਪਤ ਇਤਿਹਾਸ ਸਾਨੂੰ ਕਿਸੇ ਪੜਾਅ ਬਾਰੇ ਜਾਣਕਾਰੀ ਨਹੀਂ ਦਿੰਦਾ।

ਰਿਸਰਚ ਸਕਾਲਰ ਸ. ਰਣਧੀਰ ਸਿੰਘ ਅਨੁਸਾਰ ਗੁਰੂ ਜੀ ਨੇ ਇਹ ਸਫ਼ਰ ਪੰਜ ਦਿਨਾਂ ਵਿੱਚ ਪੂਰਾ ਕੀਤਾ। (ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ, ਪੰਨਾ-106) ਮੁੰਤਖ਼ਬ-ਉਲ-ਲੁਬਾਬ ਦੇ ਹਵਾਲੇ ਨਾਲ ਡਾ. ਗੰਡਾ ਸਿੰਘ ਕਹਿੰਦੇ ਹਨ ਕਿ ਬਹਾਦਰ ਸ਼ਾਹ ਜੁਲਾਈ, 1708 ਦੇ ਦੂਸਰੇ ਹਫਤੇ ਵਿੱਚ ਬੁਰਹਾਨਪੁਰ ਪਹੁੰਚਾ। (ਗੁਰ ਸੋਭਾ ਸੰਪਾਦਿਤ ਪੰਨਾ-122) ਸਾਨੂੰ ਇਹ ਦੋਵੇਂ ਅਨੁਮਾਨ ਗਲਤ ਲੱਗਦੇ ਹਨ। ਵਿਲੀਅਮ ਇਰਵਨ ਕੁਝ ਫਾਰਸੀ ਤਵਾਰੀਖਾਂ ਦੇ ਹਵਾਲੇ ਨਾਲ ਦਸਦਾ ਹੈ ਕਿ ਬਹਾਦਰ ਸ਼ਾਹ ਨੇ 22 ਜੂਨ ਅਤੇ 25 ਜੂਨ, 1708 ਦੇ ਵਿਚਕਾਰ ਤਾਪਤੀ ਨਦੀ ਪਾਰ ਕੀਤੀ। ਇਸ ਦਾ ਮਤਲਬ ਹੈ ਕਿ ਬਹਾਦਰ ਸ਼ਾਹ ਜੂਨ 1708 ਦੇ ਦੂਜੇ ਹਫ਼ਤੇ ਵਿੱਚ ਬੁਰਹਾਨਪੁਰ ਪਹੁੰਚਾ ਅਤੇ ਉਥੇ 10 ਕੁ ਦਿਨ ਪੜਾਅ ਕਰ ਕੇ 22 ਤੋਂ 25 ਜੂਨ ਦੇ ਵਿਚਕਾਰ ਤਾਪਤੀ ਨਦੀ ਨੂੰ ਪਾਰ ਕਰ ਗਿਆ। ਇਰਵਿਨ ਦੀ ਇਹ ਸੂਚਨਾ ਸਹੀ ਜਾਪਦੀ ਹੈ। ਕਿਉਂਕਿ ਉਸ ਦੇ ਉੱਪਰ ਦਿੱਤੇ ਗਏ ਵੇਰਵੇ ਅਨੁਸਾਰ ਨਰਬਦਾ ਤੋਂ ਬੁਰਹਾਨਪੁਰ ਦਾ ਸਫ਼ਰ ਤਕਰੀਬਨ ਇਕ ਮਹੀਨੇ ਦਾ ਸੀ। 17 ਮਈ ਨੂੰ ਨਰਬਦਾ ਪਾਰ ਕਰਕੇ ਉਹ 15 ਜੂਨ ਦੇ ਨੇੜੇ ਤੇੜੇ ਬੁਰਹਾਨਪੁਰ ਪਹੁੰਚ ਗਿਆ ਹੋਵੇਗਾ।

ਭਾਈ ਸੰਤੋਖ ਸਿੰਘ ਦਸਦੇ ਹਨ ਕਿ ਬਾਦਸ਼ਾਹ ਦਾ ਭਾਰੀ ਲਸ਼ਕਰ ਤਾਪਤੀ ਨਦੀ ਦੇ ਕਿਨਾਰੇ ਜਾ ਉਤਰਿਆ। ਤਾਪਤੀ ਦਾ ਪਾਣੀ ਬਹੁਤ ਨਿਰਮਲ ਸੀ। (ਅੱਜ ਵੀ ਤਾਪਤੀ ਨਦੀ ਵਿੱਚ ਨਿਰਮਲ ਨੀਲਾ ਪਾਣੀ ਵਗਦਾ ਹੈ—ਲੇਖਕ) ਦਸਮ ਪਾਤਸ਼ਾਹ ਵੀ ਲੰਮਾ ਪੰਧ ਮੁਕਾ ਕੇ ਇਥੇ ਆਣ ਪਹੁੰਚੇ ਅਤੇ ਬੁਰਹਾਨਪੁਰ ਵਿੱਚ ਡੇਰਾ ਕੀਤਾ—

ਸਲਿਤਾ ਤਪਤੀ ਤਰਨਿ ਕੁਮਾਰੀ।
ਮਗ ਉਲੰਘਿ ਪਹੁੰਚਯੋ ਦਲ ਭਾਰੀ।
ਉਤਰਯੋ ਸਾਹੁ ਤੀਰ ਤਿਸ ਕੇਰੇ।
ਬਿਮਲ ਨੀਰ ਸੁੰਦਰ ਕੋ ਹੇਰੇ।...
ਚਲਿ ਆਏ ਸਤਿਗੁਰ ਭਗਵਾਨ।
ਹੇਰਿਤ ਉਤਰੇ ਪੁਰਿ ਬੁਰਹਾਨ।

—ਸੂਰਜ ਪ੍ਰਕਾਸ਼, ਐਨ 2, ਅੰਸੂ 2.

(ਸਲਿਤਾ-ਨਦੀ, ਤਰਨਿ ਕੁਮਾਰੀ-ਸੂਰਜ ਦੀ ਪੁੱਤਰੀ, ਤਾਪਤੀ, ਤੀਰ-ਕਿਨਾਰੇ, ਹੇਰਿਤ-ਦੇਖ ਕੇ)

ਭਾਈ ਸੁੱਖਾ ਸਿੰਘ ਲਿਖਦੇ ਹਨ ਕਿ ਗੁਰੂ ਜੀ ਨੇ ਤਾਪਤੀ ਨਦੀ ਦੇ ਕਿਨਾਰੇ ਉੱਚੇ ਦਮਦਮੇ ਉੱਤੇ ਡੇਰਾ ਕੀਤਾ-

ਊਚ ਦਮਦਮਾ ਧਾਮ ਬਰ ਤਪਤੀ ਨਿਕਟ ਦਯਾਲ।
ਤਹਾਂ ਬਸੇ ਸ੍ਰੀ ਸਤਿਗੁਰੂ ਪੂਰਨ ਸੱਤਿ ਅਕਾਲ। -ਗੁਰ ਬਿਲਾਸ, ਅਧਿ, 28ਵਾਂ

ਸਟੋਰੀਆ ਦੋ ਮੋਗੋਰ (Storia Do Mogor : Mughal India) ਦੇ ਲੇਖਕ ਨਿਕੋਲਾਉ ਮਾਨੁੱਚੀ (1638-1717 ਈ.) ਨੇ ਆਪਣੀ ਬੇਮਿਸਾਲ ਪੁਸਤਕ ਵਿੱਚ ਉਸ ਸਮੇਂ ਦੇ ਬੁਰਹਾਨਪੁਰ ਦਾ ਜ਼ਿਕਰ ਕੀਤਾ ਹੈ। ਮਾਨੁੱਚੀ 1656 ਈ. ਵਿੱਚ ਸੂਰਤ ਤੋਂ ਆਗਰੇ ਨੂੰ ਜਾਂਦਾ ਹੋਇਆ ਬੁਰਹਾਨਪੁਰ ਵਿਚੀਂ ਲੰਘਿਆ ਸੀ। ਉਹ ਲਿਖਦਾ ਹੈ-'ਬੁਰਹਾਨਪੁਰ ਦਰਮਿਆਨੇ ਦਰਜੇ ਦਾ ਇਕ ਕਸਬਾ ਹੈ। ਔਰੰਗਜ਼ੇਬ ਨੇ 1676 ਈ. ਵਿੱਚ ਇਸ ਦੇ ਦੁਆਲੇ ਚਾਰਦੀਵਾਰੀ ਕਰਵਾਈ ਅਤੇ ਦਰਿਆ ਤਾਪਤੀ ਵਾਲੇ ਪਾਸੇ ਬੰਨ੍ਹ ਲਗਵਾਇਆ। ਤਾਪਤੀ ਬਹੁਤ ਵੱਡਾ ਦਰਿਆ ਨਹੀਂ ਹੈ ਪਰ ਇਸ ਦਾ ਪਾਣੀ ਬਹੁਤ ਸਾਫ਼ ਹੈ। ਇੱਥੇ ਚਿੱਟਾ ਤੇ ਰੰਗਦਾਰ ਕੱਪੜਾ ਬਹੁਤ ਬਣਦਾ ਹੈ। ਬੁਰਹਾਨਪੁਰ ਈਰਾਨ ਅਤੇ ਆਰਮੀਨੀਆ ਦੇ ਵਪਾਰੀਆਂ ਦਾ ਕੇਂਦਰ ਹੈ। ਇਥੇ ਭਾਰਤ ਦਾ ਸਰਵੋਤਮ ਫਲ ਅੰਬ ਬਹੁਤ ਹੁੰਦਾ ਹੈ। ਨਿੰਬੂ, ਸੰਗਤਰੇ ਅਤੇ ਅੰਗੂਰ ਵੀ ਬਹੁਤ ਹਨ। ਇਸ ਸ਼ਹਿਰ ਦੇ ਆਲੇ-ਦੁਆਲੇ ਬਹੁਤ ਸਾਰੇ ਨਦੀ-ਨਾਲੇ ਅਤੇ ਜੰਗਲ ਹਨ ਜਿਨ੍ਹਾਂ ਵਿੱਚ ਸ਼ਿਕਾਰ ਲਈ ਹਿਰਨ, ਬਾਰਾਸਿੰਗੇ, ਬੈਲ, ਮੋਰ, ਤਿੱਤਰ, ਬਟੇਰੇ ਅਤੇ ਜੰਗਲੀ ਬੱਤਖਾਂ ਬਹੁਤ ਮਿਲਦੀਆਂ ਹਨ। ਪਰ ਇਨ੍ਹਾਂ ਜੰਗਲਾਂ ਵਿੱਚ ਡਾਕੂ ਅਤੇ ਲੁਟੇਰੇ ਵੀ ਕਾਫ਼ੀ ਹਨ ਜੋ ਇਕੱਲੇ ਦੁਕੱਲੇ ਬੰਦੇ ਨੂੰ ਲੁੱਟ ਲੈਂਦੇ ਹਨ। ਇਸ ਥਾਂ ਮੈਂ ਆਪ ਅਜਿਹੇ ਲੁਟੇਰਿਆਂ ਤੋਂ ਮਸੀਂ ਬਚਿਆ।' (ਸਟੋਰੀਆ ਦੋ ਮੋਗੋਰ, ਭਾਗ ਪਹਿਲਾ, ਕਾਂਡ ਅਠਾਰ੍ਹਵਾਂ)

ਬੁਰਹਾਨਪੁਰ ਸੁਲਤਾਨਾਂ ਦੇ ਵੇਲੇ ਤੋਂ ਹੀ ਇਤਿਹਾਸਕ ਮਹੱਤਵ ਦਾ ਸ਼ਹਿਰ ਰਿਹਾ ਹੈ ਜਿਸ ਨੂੰ 1400 ਈ. ਵਿੱਚ ਨਾਸਰ-ਉ-ਦੀਨ ਫ਼ਾਰੂਕੀ ਨੇ ਇਕ ਮੁਸਲਮਾਨ ਫਕੀਰ ਹਜ਼ਰਤ ਬੁਰਹਾਨ-ਉ-ਦੀਨ ਗਰੀਬ ਦੇ ਨਾਂ 'ਤੇ ਵਸਾਇਆ ਸੀ। ਸ਼ਾਹ ਜਹਾਨ ਬੁਰਹਾਨਪੁਰ ਨੂੰ ਬਾਰ-ਇ-ਦੱਕਨ (ਦੱਖਣ ਦਾ ਦਰਵਾਜ਼ਾ) ਕਿਹਾ ਕਰਦਾ ਸੀ। ਔਰੰਗਜ਼ੇਬ ਦੇ ਪੁੱਤਰ ਸ਼ਹਿਜ਼ਾਦਾ ਮੁਹੰਮਦ ਮੁਅੱਜ਼ਮ, ਸ਼ਾਹ ਆਲਮ ਬਹਾਦਰ ਸ਼ਾਹ ਦਾ ਜਨਮ ਇਸੇ ਸ਼ਹਿਰ ਵਿੱਚ 14 ਅਕਤੂਬਰ, 1643 ਈ. ਨੂੰ ਹੋਇਆ, ਜਿਸ ਨਾਲ ਗੁਰੂ ਗੋਬਿੰਦ ਸਿੰਘ ਹੁਣ ਦੱਖਣ ਨੂੰ ਜਾ ਰਹੇ ਸਨ। ਬੁਰਹਾਨਪੁਰ ਵਿੱਚ ਹੀ ਸ਼ਾਹ ਜਹਾਨ ਦੀ ਮਹਿਬੂਬ ਬੇਗਮ ਮਲਿਕਾ ਮੁਮਤਾਜ਼ ਮਹਿਲ ਦਾ 1631 ਈ. ਵਿੱਚ ਦਿਹਾਂਤ ਹੋਇਆ ਸੀ।

ਬੁਰਹਾਨਪੁਰ ਵਿੱਚ ਸਿੱਖ ਸੰਗਤਾਂ ਦੀ ਮੌਜੂਦਗੀ ਦੀ ਗਵਾਹੀ ਭਰਦੇ ਹੋਏ ਭਾਈ ਗੁਰਦਾਸ ਜੀ ਕਹਿੰਦੇ ਹਨ : ਬੁਰਹਾਨਪੁਰ ਵਿੱਚ ਸਿੱਖ ਸੰਗਤਾਂ ਦਾ ਵੱਡਾ ਇਕੱਠ ਹੈ। ਸਹਿਜ ਬੁੱਧੀ ਵਾਲੇ ਬੁਰਹਾਨਪੁਰੀ ਸਿੱਖ ਗੁਰੂ ਘਰ ਦੇ ਬੜੇ ਸ਼ਰਧਾਲੂ ਹਨ। ਭਾਈ ਭਗਵਾਨ ਦਾਸ ਤੇ ਭਾਈ ਬੋਦਲਾ ਗ੍ਰਿਹਸਤ ਜੀਵਨ ਭੋਗਦੇ ਹੋਏ ਵੀ ਸੰਸਾਰਕ ਮੋਹ ਮਾਇਆ ਤੋਂ ਨਿਰਲੇਪ ਹਨ-

ਮੇਲ ਵਡਾ ਬੁਰਹਾਨਪੁਰਿ
ਸਨਮੁਖ ਸਿੱਖ ਸਹਜ ਪਰਗਾਸ।
ਭਗਤ ਭਈਆ ਭਗਵਾਨ ਦਾਸ
ਨਾਲਿ ਬੋਦਲਾ ਘਰੇ ਉਦਾਸ। -ਵਾਰ 11, ਪਉੜੀ 30

ਸਿੱਖ ਸਰੋਤਾਂ ਅਨੁਸਾਰ ਗੁਰੂ ਨਾਨਕ ਦੇਵ ਜੀ ਵੀ ਬੁਰਹਾਨਪੁਰ ਵਿੱਚ ਪਧਾਰੇ ਸਨ। ਪੁਰਾਤਨ ਸਿੱਖ ਗ੍ਰੰਥਾਂ ਅਨੁਸਾਰ ਦਸਮ ਪਾਤਸ਼ਾਹ ਨੇ ਬੁਰਹਾਨਪੁਰ ਵਿੱਚ ਕਾਫ਼ੀ ਸਮਾਂ ਬਤੀਤ ਕੀਤਾ। ਮੁਗ਼ਲ ਇਤਿਹਾਸ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਬੁਰਹਾਨਪੁਰ ਆਉਣ ਦੀ ਭਰਪੂਰ ਗਵਾਹੀ ਭਰਦਾ ਹੈ। 'ਤਾਰੀਖ-ਇ-ਬਹਾਦਰਸ਼ਾਹੀ' (1747 ਈ) ਫ਼ਾਰਸੀ ਵਿੱਚ ਲਿਖੀ ਇਕ ਇਤਿਹਾਸਕ ਪੁਸਤਕ ਹੈ। ਜਿਸ ਦਾ ਲੇਖਕ ਗੁਮਨਾਮ ਹੈ। ਦਸਮ ਪਾਤਸ਼ਾਹ ਬਾਰੇ ਇਸ ਵਿੱਚ ਇਹ ਸ਼ਬਦ ਦਰਜ ਹਨ, 'ਜਦੋਂ ਸ਼ਾਹੀ ਲਸ਼ਕਰ ਬੁਰਹਾਨਪੁਰ ਵੱਲ ਕੂਚ ਕਰ ਰਿਹਾ ਸੀ ਤਾਂ ਨਾਨਕ ਦਾ ਇਕ ਪੋਤਰਾ ਗੁਰੂ ਗੋਬਿੰਦ ਸਿੰਘ ਇਸ ਪਾਸੇ ਘੁੰਮਣ ਫਿਰਨ ਲਈ ਆ ਗਿਆ। ਉਹ ਸ਼ਾਹੀ ਲਸ਼ਕਰ ਦੇ ਨਾਲ ਸੀ। ਸੰਸਾਰਕ ਅਤੇ ਧਾਰਮਕ ਲੋਕਾਂ ਦੀਆਂ ਅਤੇ ਹੋਰ ਪ੍ਰਕਾਰ ਦੇ ਵਿਅਕਤੀਆਂ ਦੀਆਂ ਸਭਾਵਾਂ ਵਿੱਚ ਭਾਸ਼ਨ ਦੇਣ ਦੀ ਉਸ ਦੀ ਆਦਤ ਸੀ।' (ਭਾਰਤ ਕਾ ਇਤਿਹਾਸ (ਇਲੀਅਟ ਅਤੇ ਡਉਸਨ) ਹਿੰਦੀ ਅਨੁਵਾਦ, ਭਾਗ ਸਤਵਾਂ ਪੰਨਾ-409)

ਇਸੇ ਤਰ੍ਹਾਂ ਖ਼ਾਫ਼ੀ ਖਾਨ ਆਪਣੀ ਪ੍ਰਸਿੱਧ ਪੁਸਤਕ ਮੁੰਤਖ਼ਬ-ਉਲ-ਲੁਬਾਬ ਵਿੱਚ ਲਿਖਦਾ ਹੈ, ਜਦੋਂ ਬਹਾਦਰ ਸ਼ਾਹ ਹੈਦਰਾਬਾਦ ਵੱਲ ਰਵਾਨਾ ਹੋਇਆ ਤਾਂ ਇਸ (ਸਿੱਖ) ਸੰਪਰਦਾਇ ਦਾ ਮੁਖੀਆ ਗੁਰੂ ਗੋਬਿੰਦ (ਸਿੰਘ) ਦੋ-ਤਿੰਨ ਸੌ ਸਵਾਰਾਂ ਸਹਿਤ, ਜਿਹੜੇ ਭਾਲਿਆਂ ਨਾਲ ਸਨਦਬੱਧ ਸਨ, ਉਸ ਨਾਲ (ਭਾਵ ਬਹਾਦਰ ਸ਼ਾਹ ਨਾਲ) ਆ ਮਿਲਿਆ। ਗੁਰੂ ਗੋਬਿੰਦ ਸਿੰਘ

ਨਾਲ ਕੁਝ ਪਿਆਦੇ ਵੀ ਸਨ। (ਭਾਰਤ ਕਾ ਇਤਿਹਾਸ, ਇਲੀਅਟ ਅਤੇ ਡਉਸਨ) ਭਾਗ ਸਤਵਾਂ, ਪੰਨਾ : 297)

ਇਸ ਤਰ੍ਹਾਂ ਨਰਬਦਾ ਤੋਂ ਅੱਗੇ ਗੁਰੂ ਗੋਬਿੰਦ ਸਿੰਘ ਜੀ ਦਾ ਕਾਫ਼ਲਾ ਬੁਰਹਾਨਪੁਰ ਵਿੱਚ ਆ ਪਹੁੰਚਾ।

## ਅਦਭੁਤ ਪੁਰ ਬੁਰਹਾਨ ਮੈ ਜਬ ਆਯੋ ਮਹਾਰਾਜ

ਇਤਿਹਾਸ ਵਿਚ ਮਿਲਦੇ ਸੰਕੇਤਾਂ ਤੋਂ ਪਤਾ ਲੱਗਦਾ ਹੈ ਕਿ ਬੁਰਹਾਨਪੁਰ ਪਹੁੰਚ ਕੇ ਬਹਾਦਰ ਸ਼ਾਹ ਨੇ ਉਥੇ ਬਣੇ ਕਿਲੇ ਵਿਚ ਨਿਵਾਸ ਕੀਤਾ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਵਹੀਰ ਨੇ ਕਿਲੇ ਦੇ ਸਾਹਮਣੇ ਖੁੱਲ੍ਹੇ ਮੈਦਾਨ ਵਿਚ ਡੇਰੇ ਲਾਏ। ਬੁਰਹਾਨਪੁਰ ਵਿਚ ਦਸਮ ਪਾਤਸ਼ਾਹ ਦੀ ਯਾਦ ਵਿਚ ਬਣਿਆ ਗੁਰਦੁਆਰਾ ਬੜੀ ਸੰਗਤ ਪਾਤਸ਼ਾਹੀ ਦਸਵੀਂ ਦਰਿਆ ਤਾਪਤੀ ਦੇ ਉੱਤਰੀ ਕੰਢੇ ਤੋਂ ਡੇਢ ਕਿਲੋਮੀਟਰ ਹਟਵੀਂ ਥਾਂ ਉੱਤੇ ਸਥਾਪਿਤ ਹੈ।

ਸ਼ਹਿਰ ਦੀ ਸੰਗਤ ਨੇ ਗੁਰੂ ਜੀ ਦੇ ਆਗਮਨ ਬਾਰੇ ਸੁਣਿਆ ਤਾਂ ਦਰਸ਼ਨਾਂ ਲਈ ਉਮਡ ਪਈ। ਭਾਈ ਸੁੱਖਾ ਸਿੰਘ ਸੰਗਤਾਂ ਦੀ ਖੁਸ਼ੀ ਦਾ ਜ਼ਿਕਰ ਕਰਦੇ ਹੋਏ ਬੁਰਹਾਨਪੁਰ ਦੀ ਰਮਣੀਕ ਧਰਤੀ ਦਾ ਵਰਨਣ ਕਰਦੇ ਹਨ। ਬੁਰਹਾਨਪੁਰ ਵਿਚ ਕਈ ਬਉਲੀਆਂ, ਖੂਹ ਅਤੇ ਬਾਗ ਬਣੇ ਹੋਏ ਸਨ, ਜਿਨ੍ਹਾਂ ਕਾਰਨ ਧਰਤੀ ਬੜੀ ਸੁੰਦਰ ਲਗਦੀ ਸੀ–

ਅਦਭੁਤ ਪੁਰ ਬੁਰਹਾਨ ਮੈ
ਜਬ ਆਯੋ ਮਹਾਰਾਜ।
ਸਭ ਸੰਗਤ, ਅਸ ਨਗਰ ਕੀ
ਉਮਡੀ ਦਰਸ਼ਨ ਕਾਜ।
ਅਦਭੁਤ ਦੇਸ ਭੂਮ ਸੁਖਦਾਈ।
ਬਾਪੀ ਕੂਪ ਬਾਗ ਅਧਿਕਾਈ।
ਸੁੰਦਰ ਮੰਦਰ ਦਿਪਤ ਸਵਾਰੇ।
ਮਨੋ ਸਵਰਗ ਕੇ ਨਿਕਟ ਨਿਹਾਰੇ। –ਗੁਰ ਬਿਲਾਸ, ਅਧਿ: ਸਤਾਈਵਾਂ
(ਬਾਪੀ : ਬਉਲੀ, ਕੂਪ : ਖੂਹ, ਮੰਦਰ : ਘਰ, ਮਕਾਨ)

ਸੰਗਤਾਂ ਦਰਸ਼ਨ ਕਰਨ ਆਉਂਦੀਆਂ ਹਨ ਅਤੇ ਗੁਰੂ ਜੀ ਨੂੰ ਤਰ੍ਹਾਂ-ਤਰ੍ਹਾਂ ਦੀਆਂ ਭੇਟਾਵਾਂ ਅਰਪਣ ਕਰਦੀਆਂ ਹਨ। ਕੋਈ ਦਹੀਂ ਲਿਆ ਰਿਹਾ ਹੈ, ਕੋਈ ਦੁੱਧ ਜਾਂ ਖੀਰ। ਸਿੱਖ ਸੇਵਕ ਆਪਣੀ-ਆਪਣੀ ਸਮਰਥਾ ਅਨੁਸਾਰ ਵਸਤਰ ਅਤੇ ਕੀਮਤੀ ਚੀਜ਼ਾਂ ਭੇਟ ਕਰ ਰਹੇ ਹਨ। ਸਿੱਖਾਂ ਨੂੰ ਗੁਰੂ ਜੀ ਦੇ ਵਹੀਰ ਦੀ ਸੇਵਾ ਕਰਨ ਦਾ ਚਾਅ ਚੜ੍ਹਿਆ ਹੋਇਆ ਹੈ। ਗੁਰੂ ਜੀ ਦੀ ਸ਼ਰਧਾ ਅਤੇ ਸੇਵਾ ਵਿਚ ਸ਼ਰਾਬੋਰ ਸਿੱਖ, ਜਲ ਵਿਚ ਮੱਛੀ ਦੀ ਤਰ੍ਹਾਂ ਖ਼ੁਸ਼ ਹਨ–

ਸਭੈ ਆਪ ਭੇਟੰ ਲੀਏ ਹਾਥਿ ਆਵੈ।
ਦਹੀ ਛੀਰ ਨੀਰੰ ਸੁਖੀਰੰ ਲਿਆਵੈ।....
ਧਰੈਂ ਭਾਉ ਚਾਵੰ ਕਰੈ ਸੇਵ ਆਛੀ।
ਫਿਰੈਂ ਪ੍ਰੇਮ ਭੀਨੇ ਜਿਮੰ ਨੀਰ ਮਾਛੀ।.... –ਗੁਰ ਬਿਲਾਸ (ਭਾਈ ਸੁੱਖਾ ਸਿੰਘ) ਅਧਿ: 28ਵਾਂ

ਗੁਰੂ ਇਤਿਹਾਸ ਦੇ ਪੁਰਾਤਨ ਗ੍ਰੰਥ (ਸ੍ਰੀ ਗੁਰੁ ਸੋਭਾ, ਗੁਰ ਬਿਲਾਸ (ਕੋਇਰ ਸਿੰਘ), ਗੁਰ ਬਿਲਾਸ (ਸੁੱਖਾ ਸਿੰਘ) ਸੂਰਜ ਪ੍ਰਕਾਸ਼, ਤਵਾਰੀਖ ਗੁਰੂ ਖਾਲਸਾ ਆਦਿ) ਇਸ ਗੱਲ ਦੀ ਉਚੇਚੀ ਚਰਚਾ ਕਰਦੇ ਹਨ ਕਿ ਬੁਰਹਾਨਪੁਰ ਦੀ ਸੰਗਤ ਨੇ ਦਸਮ ਪਾਤਸ਼ਾਹ ਅਤੇ ਉਨ੍ਹਾਂ ਦੇ ਸਿੰਘ ਦਲ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਸੰਗਤ ਦੇ ਪ੍ਰੇਮ ਨੂੰ ਵੇਖ ਕੇ ਅਤੇ ਉਨ੍ਹਾਂ ਦੀ ਬੇਨਤੀ ਨੂੰ ਪ੍ਰਵਾਨ ਕਰਕੇ ਕਈ ਦਿਨ ਬੁਰਹਾਨਪੁਰ ਰਹੇ। ਭਾਈ ਸੰਤੋਖ ਸਿੰਘ ਲਿਖਦੇ ਹਨ–

ਕੀਨੀ ਬਿਬਿਧ ਬਿਧਿਨਿ ਕੀ ਸੇਵਾ।
ਕਰੇ ਪ੍ਰਸੰਨ ਭਲੇ ਗੁਰਦੇਵਾ।....
ਤਪਤੀ ਨਦੀ ਤੀਰ ਪਰ ਡੇਰਾ।
ਊਚ ਦਮਦਮਾ ਸੁੰਦਰ ਹੇਰਾ।...
ਸਭਾ ਖਾਲਸੇ ਕੀ ਦਿਸ਼ਿ ਚਾਰੀ।
ਮਿਲੇ ਹਜ਼ਾਰਹੁਂ ਨਰ ਅਰੁ ਨਾਰੀ।...

ਪਿਖਿ ਸਿੱਖਨਿ ਕੋ ਭਾਉ ਮਹਾਨਾ।
ਹਿਤ ਰਾਖਨ ਬਹੁ ਬਾਰਿ ਬਖਾਨਾ।
ਤਿਨ ਕੀ ਸੁਨਿ ਕੈ ਸ੍ਰੀ ਪ੍ਰਭੁ ਬਿਨਤੀ।
ਪੁਰਿ ਬੁਰਹਾਨ ਬਸੇ ਤਜਿ ਗਿਨਤੀ। -ਸੂਰਜ ਪ੍ਰਕਾਸ਼, ਐਨ 2, ਅੰਸੂ 3

(ਬਿਬਿਧ ਬਿਧਿਨ : ਕਈ ਪ੍ਰਕਾਰ ਦੀ, ਤੀਰ : ਕਿਨਾਰੇ, ਪਿਖਿ : ਦੇਖ ਕੇ, ਭਾਉ : ਪ੍ਰੇਮ, ਤਜਿ ਗਿਨਤੀ : ਦਿਨਾਂ ਦੀ ਗਿਣਤੀ ਨੂੰ ਛੱਡ ਕੇ ਭਾਵ ਬਹੁਤ ਦਿਨ)

ਗਿ: ਗਿਆਨ ਸਿੰਘ ਤਾਂ ਇਹ ਵੀ ਲਿਖਦੇ ਹਨ ਕਿ ਬੁਰਹਾਨਪੁਰੀ ਸਿੱਖਾਂ ਨੇ 'ਪਹਿਲੇ ਹੀ ਜੋ ਧਰਮਸ਼ਾਲਾ ਬਣਾ ਰੱਖੀ ਸੀ। (ਜੋ ਹੁਣ ਹਠੀ ਸਿੰਘ ਦਾ ਮੰਦਰ ਮਸ਼ਹੂਰ ਹੈ) ਉਸ ਵਿਚ ਜਾ ਉਤਾਰੇ।' (ਤਵਾਰੀਖ ਗੁਰੂ ਖਾਲਸਾ, ਹਿੱਸਾ ਪਹਿਲਾ, ਪੰਨਾ : 1124)

ਗੁਰੂ ਜੀ ਨੇ ਬੁਰਹਾਨਪੁਰ ਅਤੇ ਆਲੇ-ਦੁਆਲੇ ਦੇ ਇਲਾਕੇ ਦੀ ਸੰਗਤ ਨੂੰ ਗੁਰਸਿੱਖੀ ਜੀਵਨ ਜਿਊਣ ਦਾ ਉਪਦੇਸ਼ ਦਿੱਤਾ ਅਤੇ ਉਸ ਸਮੇਂ ਦੇ ਹਾਲਾਤ ਨੂੰ ਮੁੱਖ ਰੱਖ ਕੇ ਗੈਰਤ ਅਤੇ ਜੁਰਅੱਤ ਧਾਰਨ ਕਰਨ ਦੀ ਸਿੱਖਿਆ ਵੀ ਦਿੱਤੀ। ਇਹੀ ਕਾਰਨ ਹੈ ਕਿ 'ਤਾਰੀਖ-ਇ-ਬਹਾਦਰਸ਼ਾਹੀ' ਦਾ ਲੇਖਕ ਬੁਰਹਾਨਪੁਰ ਵਿਚ ਗੁਰੂ ਜੀ ਦੀਆਂ ਧਾਰਮਿਕ ਸਰਗਰਮੀਆਂ ਬਾਰੇ ਕਹਿੰਦਾ ਹੈ, 'ਸੰਸਾਰਿਕ ਅਤੇ ਧਾਰਮਿਕ ਲੋਕਾਂ ਦੀਆਂ ਅਤੇ ਕਈ ਹੋਰ ਪ੍ਰਕਾਰ ਦੇ ਵਿਅਕਤੀਆਂ ਦੀਆਂ ਸਭਾਵਾਂ ਵਿਚ ਭਾਸ਼ਨ ਦੇਣ ਦੀ ਉਨ੍ਹਾਂ ਦੀ ਆਦਤ ਸੀ।'

ਤਾਪਤੀ ਨਦੀ ਦੇ ਪਾਰ ਇਕ ਬਹੁਤ ਹੀ ਬਿਰਦ ਸਾਧੂ ਰਹਿੰਦਾ ਸੀ। ਉਸ ਨੇ ਜਦੋਂ ਬੁਰਹਾਨਪੁਰ ਵਿਚ ਦਸਮ ਪਾਤਸ਼ਾਹ ਦੇ ਆਉਣ ਦੀ ਖਬਰ ਸੁਣੀ ਤਾਂ ਉਸ ਦੇ ਕੰਨਾਂ ਵਿਚ ਜਿਵੇਂ ਅੰਮ੍ਰਿਤ ਘੁਲ ਗਿਆ। ਮਨ ਵਿਚ ਦਰਸ਼ਨ ਦੀ ਸਿਕ ਜਾਗ ਪਈ। ਬਿਰਧ ਅਵਸਥਾ ਵਿਚ ਉਹ ਟਿਕਾ-ਟਿਕਾ ਕੇ ਪੈਰ ਧਰਦਾ, ਡੋਲਦਾ, ਡਗਮਗਾਉਂਦਾ ਗੁਰੂ ਜੀ ਦੇ ਡੇਰੇ ਪਹੁੰਚਾ। ਗੁਰੂ ਜੀ ਦੀਵਾਨ ਵਿਚ ਸੁਭਾਇਮਾਨ ਸਨ। ਸਾਧੂ ਨੇ ਦੂਰੋਂ ਹੀ ਗੁਰੂ ਨੂੰ ਦੇਖਿਆ ਅਤੇ ਉਥੇ ਹੀ ਧਰਤੀ ਉੱਤੇ ਨਤ-ਮਸਤਕ ਹੋ ਗਿਆ। ਭਾਈ ਸੰਤੋਖ ਸਿੰਘ ਨੇ ਇਸ ਘਟਨਾ ਦਾ ਬਿਰਤਾਂਤ ਬਹੁਤ ਸੋਹਣੇ ਸ਼ਬਦਾਂ ਵਿਚ ਲਿਖਿਆ ਹੈ-

ਗੁਰ ਆਗਵਨ ਸੁਨਯੋ ਤਿਨ ਕਾਨ।
ਅੰਮ੍ਰਿਤ ਦਯੋ ਮਨਹੁਂ ਕਿਨ ਆਨਿ।
ਤੁਰਤ ਉਠਯੋ ਦਰਸ਼ਨ ਕੋ ਗਯੋ।
ਨਦੀ ਤੀਰ ਗੁਰ ਥਿਰ ਜਹਿਂ ਭਯੋ।....
ਨੀਠ-ਨੀਠ ਪਾਇਨਿ ਕਹੁ ਡਾਲਤਿ।
ਡਗਮਗਾਤਿ, ਡੋਲਤਿ, ਦ੍ਰਿਗ ਚਾਲਿਤ। -ਸੂਰਜ ਪ੍ਰਕਾਸ਼

(ਨੀਠ ਨੀਠ : ਹੌਲ਼ੀ-ਹੌਲ਼ੀ ਟਿਕਾ ਕੇ, ਪਾਇਨਿ : ਪੈਰ, ਦ੍ਰਿਗ ਚਾਲਤਿ: ਅੱਖਾਂ ਵਿਚੋਂ ਹੰਝੂ ਵਗਦੇ ਹਨ)

ਗੁਰੂ ਜੀ ਨੇ ਜਦੋਂ ਸਾਧੂ ਨੂੰ ਧਰਤੀ ਉੱਤੇ ਨਤ-ਮਸਤਕ ਹੋਏ ਵੇਖਿਆ ਤਾਂ ਦੌੜ ਕੇ ਉਸ ਪਾਸ ਗਏ। ਉਸ ਨੂੰ ਬਾਹਾਂ ਤੋਂ ਫੜ ਕੇ ਉਠਾਇਆ, ਆਪਣੀ ਛਾਤੀ ਨਾਲ ਲਾਇਆ। ਦੀਵਾਨ ਵਿਚ ਲਿਆ ਕੇ ਆਪਣੇ ਪਾਸ ਬਿਠਾ ਲਿਆ ਅਤੇ ਸੁੱਖ-ਸਾਂਦ ਪੁੱਛੀ। ਸਾਧੂ ਨੇ ਬੜੀ ਨਿਮਰਤਾ ਨਾਲ ਆਖਿਆ-

ਹਾਥ ਜੋਰਿ ਬੋਲਯੋ 'ਸੁਨਿ ਸਵਾਮੀ।
ਸਭਿ ਜਾਨਤਿ ਤੁਮ ਅੰਤਰਜਾਮੀ।
ਕ੍ਰਿਪਾ ਆਪ ਕੀ ਜਿਸ ਪਰ ਹੋਵੈ।
ਜੜ੍ਹ ਬਿਕਾਰ ਕੀ ਹਉਮੈ ਖੋਵੈ।' —ਸੂਰਜ ਪ੍ਰਕਾਸ਼

ਗਿ: ਗਿਆਨ ਸਿੰਘ ਨੇ ਇਸ ਸਾਧੂ ਦਾ ਨਾਂ ਜੀਵਨ ਦਾਸ ਲਿਖਿਆ ਹੈ ਪਰ 'ਗੁਰੂ ਕੀਆਂ ਸਾਖੀਆਂ' ਦਾ ਲੇਖਕ ਉਸ ਨੂੰ 'ਲੂਣੀਆ ਸਾਧ' ਕਹਿੰਦਾ ਹੈ 'ਦਰਿਆਇ ਤਾਪਤੀ ਕੇ ਉਸ ਪਾਰ ਏਕ ਸਾਧੂ ਰਹਿਤਾ ਥਾ, ਜਿਸ ਕੀ ਆਰਬਲਾ ਬਹੁਤ ਬੜੀ ਥੀ।...ਇਸ ਸਾਧੂ ਕੋ ਉਸ ਸਮੇਂ ਲੂਣੀਆ ਸਿੱਧ ਕਰਕੇ ਬੁਲਾਉਂਦੇ ਸਨ। ਇਸ ਆਇ ਕੇ ਸਤਿਗੁਰਾਂ ਆਗੇ ਮਸਤਕ ਟੇਕਾ।' (ਸਾਖੀ 109ਵੀਂ)

ਇਸ ਸਾਧੂ ਦੀ ਵਾਰਤਾ ਕੁਝ ਲੰਮੀ ਹੈ। ਜਦੋਂ ਗੁਰੂ ਤੇਗ਼ ਬਹਾਦਰ ਜੀ ਅੰਬੇਰਪਤੀ ਰਾਜਾ ਰਾਮ ਸਿੰਘ ਨਾਲ ਆਸਾਮ

ਵਿਚ ਗਏ ਹੋਏ ਸਨ ਤਾਂ ਇਹ ਸਾਧੂ ਨੌਵੀਂ ਪਾਤਸ਼ਾਹੀ ਦੇ ਨਾਲ ਸੀ। ਸਾਧੂ ਗੁਰੂ ਗੋਬਿੰਦ ਸਿੰਘ ਜੀ ਨੂੰ ਦੱਸਦਾ ਹੈ ਕਿ ਜਦੋਂ ਪਟਨੇ ਵਿਚ ਆਪ ਦੇ ਜਨਮ ਦੀ ਖਬਰ ਰਾਜਾ ਰਾਮ ਸਿੰਘ ਦੇ ਲਸ਼ਕਰ ਵਿਚ ਜੋ ਉਸ ਸਮੇਂ ਬ੍ਰਹਮਪੁੱਤਰ ਨਦੀ ਦੇ ਕਿਨਾਰੇ ਡੇਰਾ ਲਾਈ ਬੈਠਾ ਸੀ, ਗੁਰੂ ਤੇਗ ਬਹਾਦਰ ਜੀ ਨੂੰ ਮਿਲੀ ਤਾਂ ਸਾਰੇ ਲਸ਼ਕਰ ਨੇ ਬੜੀ ਖੁਸ਼ੀ ਮਨਾਈ। ਗੁਰੂ ਤੇਗ ਬਹਾਦਰ ਜੀ ਨੇ ਵੀ ਪੁੱਤਰ-ਜਨਮ ਦੀ ਖੁਸ਼ੀ ਵਿਚ ਭਾਰੀ ਉਤਸਵ ਕੀਤਾ-

ਸ੍ਰੀ ਗੁਰੂ ਤੇਗ ਬਹਾਦਰ ਭਾਰੀ।
ਉਤਸਵ ਕਰਯੋ ਮਹਾਂ ਤਿਸ ਬਾਰੀ। —ਸੂਰਜ ਪ੍ਰਕਾਸ਼

ਸਾਧੂ ਦਸਮ ਪਾਤਸ਼ਾਹ ਨੂੰ ਦੱਸਦਾ ਹੈ ਕਿ ਲਸ਼ਕਰ ਵਿਚ ਪਟਾਕੇ ਚੱਲ ਰਹੇ ਸਨ, ਬਾਜੇ ਵੱਜ ਰਹੇ ਸਨ। ਮੈਂ ਗੁਰੂ ਤੇਗ ਬਹਾਦਰ ਜੀ ਨੂੰ ਪੁੱਛਿਆ-ਕੀ ਸਾਹਿਬਜ਼ਾਦਾ ਕੁਝ ਵਧੇਰੇ ਹੀ ਅਲੌਕਿਕ ਗੁਣਾਂ ਦਾ ਧਾਰਨੀ ਹੈ, ਜੋ ਐਨੀਆਂ ਖੁਸ਼ੀਆਂ ਮਨਾਈਆਂ ਜਾ ਰਹੀਆਂ ਹਨ? ਗੁਰੂ ਤੇਗ ਬਹਾਦਰ ਜੀ ਨੇ ਫ਼ਰਮਾਇਆ, 'ਅਕਾਲ ਪੁਰਖ ਨੇ ਪ੍ਰਸੰਨ ਹੋ ਕੇ ਬਹੁਤ ਸਮੇਂ ਬਾਅਦ ਸਾਨੂੰ ਇਕ ਪੁੱਤਰ ਦੀ ਦਾਤ ਬਖਸ਼ੀ ਹੈ। ਇਹ ਸਾਹਿਬਜ਼ਾਦਾ ਬੜੇ ਮਹਾਨ ਕਾਰਜ ਕਰੇਗਾ। ਹਿੰਦ ਦੇਸ ਕੀ ਲਾਜ ਰੱਖੇਗਾ। ਤੁਰਕਾਂ ਦਾ ਜ਼ਾਲਮ ਰਾਜ ਖਤਮ ਕਰੇਗਾ। ਤੀਸਰਾ ਪੰਥ ਚਲਾ ਕੇ ਦੁਸ਼ਟਾਂ ਕੀ ਖੈ ਅਤੇ ਨੇਕ-ਜਨ ਸੰਤਾਂ ਕੀ ਜੈ ਕਰੇਗਾ-

ਹਵੈ ਪ੍ਰਸੰਨ ਇਹ ਪੁਰਸ਼ ਪਠਾਯੋ।
ਚਿਰੰਕਾਲ ਤੇ ਇਕ ਸੁਤ ਪਾਯੋ।....
ਹਿੰਦਪਨੇ ਕੀ ਰਾਖਹਿ ਲਾਜ।
ਨਾਸ਼ਹਿ ਤੁਰਕਨਿ ਰਾਜ ਸਮਾਜ।
ਪੰਥ ਤੀਸਰੋ ਕਰਹਿ ਉਪਾਵਨਿ।
ਸੰਤ ਉਬਾਰ ਦੁਸ਼ਟ ਗਨ ਘਾਵਨ। -ਸੂਰਜ ਪ੍ਰਕਾਸ਼

ਇਸ ਤਰ੍ਹਾਂ ਸਾਧੂ ਕੁਝ ਸਮਾਂ ਗੁਰੂ ਤੇਗ ਬਹਾਦਰ ਜੀ ਦੀ ਸੰਗਤ ਵਿਚ ਰਹਿ ਕੇ ਬੁਰਹਾਨਪੁਰ ਵੱਲ ਆ ਗਿਆ ਅਤੇ ਗੁਰੂ ਜੀ ਪੰਜਾਬ ਨੂੰ ਚਲੇ ਗਏ। ਹੁਣ ਕਾਫ਼ੀ ਸਮੇਂ ਤੋਂ ਸਾਧੂ ਨੂੰ ਸੋਆਂ ਮਿਲ ਰਹੀਆਂ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਦੱਖਣ ਵੱਲ ਆ ਰਹੇ ਹਨ। ਤਕਰੀਬਨ 35 ਸਾਲ ਦੀ ਉਡੀਕ ਪਿੱਛੋਂ ਜੋਗੀ ਜੀਵਨ ਦਾਸ ਨੂੰ ਦਸਮ ਪਾਤਸ਼ਾਹ ਦੇ ਦਰਸ਼ਨ ਹੋਏ ਤਾਂ ਉਹ ਰੋਮ-ਰੋਮ ਪ੍ਰਸੰਨ ਹੋ ਗਿਆ। ਜੀਵਨ ਦਾਸ ਨੇ ਬੜੀ ਨਿਮਰਤਾ ਸਹਿਤ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਤੁਸੀਂ ਆਪਣੇ ਸਾਰੇ ਸਿੰਘਾਂ ਸਮੇਤ ਦਾਸ ਦੀ ਕੁਟੀਆ ਵਿਚ ਚਰਨ ਪਾਓ ਅਤੇ ਮੇਰੇ ਗ੍ਰਿਹ ਵਿਖੇ ਲੰਗਰ ਛਕੋ। ਗੁਰੂ ਜੀ ਬਿਰਧ ਸਾਧੂ ਦੀ ਕਾਮਨਾ ਪੂਰੀ ਕਰਨ ਹਿਤ ਨਦੀ-ਪਾਰ ਉਸ ਦੇ ਆਸ਼ਰਮ ਵਿਚ ਗਏ। ਜੋਗੀ ਨੇ ਸਿੰਘਾਂ ਦੇ ਲੰਗਰ ਲਈ ਅਨੇਕ ਪ੍ਰਕਾਰ ਦੇ ਭੋਜਨ ਤਿਆਰ ਕੀਤੇ। ਪੰਗਤਾਂ ਵਿਚ ਬਿਠਾ ਕੇ ਸਭ ਨੂੰ ਲੰਗਰ ਛਕਾਇਆ। ਗੁਰੂ ਜੀ ਦੇ ਸਾਹਮਣੇ ਇਕ ਸੁੰਦਰ ਚੌਕੀ ਰੱਖ ਕੇ ਲੰਗਰ ਦਾ ਥਾਲ ਪਰੋਸਿਆ।

ਅਨਿਕ ਪੰਕਤਾਂ ਕਰਿ ਬੈਠਾਈ।
ਚੌਕੀ ਬੀਚ ਬਿਸਾਲ ਡਸਾਈ। -ਸੂਰਜ ਪ੍ਰਕਾਸ਼

ਸਮੂਹ ਸੰਗਤ ਨੇ ਤ੍ਰਿਪਤ ਹੋ ਕੇ ਲੰਗਰ ਛਕਿਆ। ਜੋਗੀ ਜੀਵਨ ਦਾਸ ਪ੍ਰਸੰਨ ਹੋ ਗਿਆ। ਗੁਰੂ ਜੀ ਘੋੜੇ ਉੱਤੇ ਸਵਾਰ ਹੋ ਕੇ ਆਸ਼ਰਮ ਵਿਚੋਂ ਵਿਦਾ ਹੋਣ ਲੱਗੇ ਤਾਂ ਜੋਗੀ ਜੀਵਨ ਦਾਸ ਗੁਰੂ ਜੀ ਦੇ ਚਰਨਾਂ ਨੂੰ ਲਿਪਟ ਗਿਆ ਅਤੇ ਆਸ਼ਰਮ ਵਿਚ ਪਧਾਰਨ ਲਈ ਗੁਰੂ ਜੀ ਦਾ ਧੰਨਵਾਦ ਕੀਤਾ। ਗੁਰੂ ਜੀ ਸਮੂਹ ਸਿੰਘਾਂ ਸਮੇਤ ਵਾਪਸ ਆਪਣੇ ਡੇਰੇ ਵਿਚ ਆ ਗਏ।

• • •

## 142
# ਜਦੋਂ ਮਾਤਾ ਸੁੰਦਰੀ ਜੀ ਨੇ ਇਕ ਪੁੱਤਰ ਗੋਦ ਲਿਆ

ਹਰ ਕੌਮ ਦੇ ਇਤਿਹਾਸ ਵਿੱਚ ਕੁਝ ਭਰਮ-ਭੁਲੇਖੇ ਹੁੰਦੇ ਹਨ। ਸਿੱਖ ਇਤਿਹਾਸ ਵੀ ਅਜਿਹੇ ਵਿਵਾਦਾਂ ਤੋਂ ਬਰੀ ਨਹੀਂ। ਸਮੇਂ-ਸਮੇਂ ਕੁਝ ਕਲਮਕਾਰ ਇਨ੍ਹਾਂ ਭੁਲੇਖਿਆਂ ਨੂੰ ਦੂਰ ਕਰਨ ਲਈ ਆਪਣੀ ਸਮਰਥਾ ਅਨੁਸਾਰ ਯਤਨ ਕਰਦੇ ਰਹਿੰਦੇ ਹਨ। ਇਸ ਲੇਖ ਵਿੱਚ ਅਸੀਂ ਬੁਰਹਾਨਪੁਰ ਦੇ ਇਤਿਹਾਸ ਨਾਲ ਸਬੰਧਿਤ ਇਕ ਸਮੱਸਿਆ ਦੀ ਚਰਚਾ ਕਰਾਂਗੇ।

ਜਦੋਂ ਦਸਮ ਪਾਤਸ਼ਾਹ ਦੇ ਦੋ ਵੱਡੇ ਸਾਹਿਬਜ਼ਾਦੇ ਚਮਕੌਰ ਦੀ ਜੰਗ ਵਿੱਚ ਅਤੇ ਦੋ ਛੋਟੇ ਸਾਹਿਬਜ਼ਾਦੇ ਸਰਹਿੰਦ ਦੀ ਦੀਵਾਰ ਵਿੱਚ ਚਿਣ ਕੇ ਸ਼ਹੀਦ ਕਰ ਦਿੱਤੇ ਗਏ ਤਾਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਬਹੁਤ ਉਦਾਸ ਹੋ ਗਏ। ਮਾਤਾ ਸੁੰਦਰੀ ਜੀ ਨੂੰ ਤਾਂ ਆਪਣੇ ਲਾਡਲੇ ਅਜੀਤ ਸਿੰਘ ਦਾ ਚਿਹਰਾ ਭੁੱਲਦਾ ਹੀ ਨਹੀਂ ਸੀ। ਦਿੱਲੀ ਵਿੱਚ ਮਾਤਾ ਜੀ ਦੀ ਨਜ਼ਰ ਅਜੀਤ ਸਿੰਘ ਦੇ ਹਾਣੀ ਅਤੇ ਹਮ-ਸ਼ਕਲ ਇਕ ਬੱਚੇ ਉੱਤੇ ਪਈ ਤਾਂ ਉਨ੍ਹਾਂ ਦੀ ਸਮੁੱਚੀ ਮਮਤਾ ਇਸ ਬਾਲ ਉੱਤੇ ਡੁੱਲ੍ਹ ਗਈ। ਉਨ੍ਹਾਂ ਨੇ ਦਸਮ ਪਾਤਸ਼ਾਹ ਨੂੰ ਬੇਨਤੀ ਕੀਤੀ ਕਿ ਮੈਂ ਇਸ ਬੱਚੇ ਨੂੰ ਗੋਦ ਲੈਣਾ ਚਾਹੁੰਦੀ ਹਾਂ। ਇਹ ਇੰਨ-ਬਿੰਨ ਮੇਰੇ ਅਜੀਤ ਵਰਗਾ ਹੈ। ਮੈਂ ਇਸ ਦਾ ਮੂੰਹ ਵੇਖ ਕੇ ਜ਼ਿੰਦਗੀ ਗੁਜ਼ਾਰ ਲਵਾਂਗੀ। ਗੁਰੂ ਗੋਬਿੰਦ ਸਿੰਘ ਜੀ ਬੱਚਾ ਗੋਦ ਲੈਣ ਦੇ ਹੱਕ ਵਿੱਚ ਨਹੀਂ ਸਨ ਪਰ ਮਾਤਾ ਜੀ ਦੇ ਹੱਠ ਨੂੰ ਵੇਖ ਕੇ ਉਨ੍ਹਾਂ ਨੇ 'ਹਾਂ' ਕਰ ਦਿੱਤੀ। ਪਰ ਨਾਲ ਹੀ ਆਖਿਆ, 'ਇਹ ਬੱਚਾ ਸੁਖਦਾਈ ਸਿੱਧ ਨਹੀਂ ਹੋਵੇਗਾ।'

ਇਸ ਘਟਨਾ ਦਾ ਵਰਨਣ ਇਤਿਹਾਸ ਦੀਆਂ ਅਨੇਕ ਪੁਸਤਕਾਂ ਵਿੱਚ ਮਿਲਦਾ ਹੈ ਪਰ ਅਸੀਂ ਇਥੇ ਕੇਵਲ ਦੋ ਪੁਸਤਕਾਂ ਦੇ ਹਵਾਲੇ ਦੇਣਾ ਹੀ ਕਾਫ਼ੀ ਸਮਝਦੇ ਹਾਂ।

ਨਿਰਮਲੇ ਸੰਤ, ਪੰਡਿਤ ਗੁਲਾਬ ਸਿੰਘ ਨੇ 1851 ਈ. ਵਿੱਚ ਇਕ 'ਗੁਰ ਪ੍ਰਣਾਲੀ' ਦੀ ਰਚਨਾ ਕੀਤੀ ਜਿਸ ਵਿੱਚ ਉਨ੍ਹਾਂ ਨੇ ਦਸ ਗੁਰੂ ਸਾਹਿਬਾਨ ਦਾ ਵੰਸ਼-ਵਰਨਣ ਕੀਤਾ ਹੈ। ਮੁਤਬੰਨੇ ਅਜੀਤ ਸਿੰਘ ਬਾਰੇ ਉਹ ਲਿਖਦੇ ਹਨ : ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਲੀ ਤੋਂ ਦੱਖਣ ਵੱਲ ਚਾਲੇ ਪਾਏ ਤਾਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਤੁਸੀਂ ਤਾਂ ਆਪਣੇ ਸਿੰਘਾਂ ਸਹਿਤ ਦੱਖਣ ਨੂੰ ਜਾ ਰਹੇ ਹੋ, ਅਸੀਂ ਇਥੇ ਕਿਸ ਦੇ ਸਹਾਰੇ ਰਹਾਂਗੀਆਂ, ਸਾਨੂੰ ਕੋਈ ਸੰਤਾਨ ਬਖ਼ਸ਼ੋ। ਗੁਰੂ ਜੀ ਨੇ ਮਾਤਾ ਸਾਹਿਬ ਕੌਰ ਨੂੰ ਆਖਿਆ, 'ਅਸੀਂ ਸਾਰਾ ਖਾਲਸਾ ਪੰਥ ਤੁਹਾਡੀ ਝੋਲੀ ਪਾਉਂਦੇ ਹਾਂ। ਅੱਜ ਤੋਂ ਸਮੁੱਚਾ ਖਾਲਸਾ ਪੰਥ ਆਪ ਦਾ ਪੁੱਤਰ ਅਖਵਾਏਗਾ।' ਗੁਰੂ ਜੀ ਦੇ ਇਹ ਬੋਲ ਸੁਣ ਕੇ ਮਾਤਾ ਸਾਹਿਬ ਕੌਰ ਤਾਂ ਸੰਤੁਸ਼ਟ ਹੋ ਗਏ ਪਰ ਮਾਤਾ ਸੁੰਦਰੀ ਜੀ ਨੇ ਇਕ ਬਾਲਕ ਨੂੰ ਗੋਦ ਲੈਣ ਦਾ ਹੱਠ ਕੀਤਾ। ਇਹ ਬੱਚਾ ਇਕ ਲੁਬਾਣਾ ਸਿੰਘ ਮਾਤਾ ਜੀ ਨੂੰ ਚੜ੍ਹਾ ਗਿਆ ਸੀ। ਗੁਰੂ ਜੀ ਨੇ ਫ਼ਰਮਾਇਆ, 'ਇਹ ਬਾਲਕ ਦੁਖਦਾਈ ਸਿੱਧ ਹੋਵੇਗਾ। ਇਸ ਸਬੰਧ ਵਿੱਚ ਗੁਰ-ਪ੍ਰਣਾਲੀ ਦੀਆਂ ਇਹ ਤੁਕਾਂ ਬਹੁਤ ਮਹੱਤਵਪੂਰਨ ਹਨ-

'ਗੋਦੀ ਤੇਰੇ ਪਾਯਾ ਇਹ ਖਾਲਸਾ'  
ਤੇ ਰੀਝ ਭਈ ਟੇਕਯੋ ਭਾਨ,  
ਸੁੰਦਰ ਸਰੀਰ ਹੱਠ ਕਯੋ ਹੈ।  
ਤਾ ਕੋ ਹਠ ਪੇਖ ਕਰਯੋ ਬੋਲ :  
'ਆਵੈਗਾ ਪਰੰਤੂ ਦੁਖਦਾਈ'  
ਸੋ ਲਬਾਣੇ ਏਕ ਬਾਲ ਦਯੋ ਹੈ। -ਗੁਰ ਪ੍ਰਣਾਲੀ-5

ਪੁਸਤਕ : ਗੁਰ ਪ੍ਰਣਾਲੀਆਂ, ਪੰਨਾ-203, ਸੰਪਾਦਕ-ਸ. ਰਣਧੀਰ ਸਿੰਘ

ਮਾਤਾ ਸੁੰਦਰੀ ਜੀ ਨੇ ਉਸ ਬਾਲਕ ਨੂੰ ਆਪਣਾ ਪੁੱਤਰ ਬਣਾ ਲਿਆ ਕਿਉਂਕਿ ਉਸ ਦੇ ਨਖ-ਸ਼ਿਖ ਉਨ੍ਹਾਂ ਦੇ ਅਸਲ ਪੁੱਤਰ ਅਜੀਤ ਸਿੰਘ ਨਾਲ ਮਿਲਦੇ-ਜੁਲਦੇ ਸਨ। ਇੰਜ ਜਾਪਦਾ ਸੀ ਜਿਵੇਂ ਉਹ ਸਾਹਿਬਜ਼ਾਦਾ ਅਜੀਤ ਸਿੰਘ ਦਾ ਨਵਾਂ ਰੂਪ ਹੈ–

ਬਾਲ ਭੇਟ ਕਯੋ, ਨਖ ਸਿਖ ਜੋ ਸਾਹਿਬਜ਼ਾਦੇ
ਸੋ ਅਜੀਤ ਸਿੰਘ ਵਤ, ਮਾਨੋ ਵਹੀ ਨਯੋ ਹੈ।

ਮੁਤਬੰਨਾ ਅਜੀਤ ਸਿੰਘ ਜਵਾਨ ਹੋਇਆ ਤਾਂ ਮਾਤਾ ਜੀ ਨੇ ਉਸ ਦਾ ਵਿਆਹ ਕਰ ਦਿੱਤਾ। ਪਾਲਿਤ ਅਜੀਤ ਸਿੰਘ ਦੇ ਘਰ ਇਕ ਪੁੱਤਰ ਹਠੀ ਸਿੰਘ ਪੈਦਾ ਹੋਇਆ। ਮਾਤਾ ਜੀ ਨੇ ਇਨ੍ਹਾਂ ਨੂੰ ਬੜੇ ਪ੍ਰੇਮ ਨਾਲ ਪਾਲਿਆ। ਪਰ ਇਹ ਦੋਵੇਂ ਅਵੱਗਿਆਕਾਰੀ ਨਿਕਲੇ। ਮਾਤਾ ਜੀ ਨੇ ਅੰਤ ਦੋਹਾਂ ਨੂੰ ਤਿਆਗ ਦਿੱਤਾ। ਕੁਝ ਸਰੋਤਾਂ ਅਨੁਸਾਰ ਬਾਦਸ਼ਾਹ ਫ਼ਰਖ਼ਸੀਅਰ ਦੇ ਸਮੇਂ ਅਤੇ ਕੁਝ ਸਰੋਤਾਂ ਅਨੁਸਾਰ ਉਸ ਤੋਂ ਅਗਲੇ ਮੁਗ਼ਲ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲਾ ਦੇ ਸਮੇਂ ਪਾਲਿਤ ਅਜੀਤ ਸਿੰਘ ਉੱਤੇ ਇਕ ਮੁਸਲਮਾਨ ਫਕੀਰ ਨੂੰ ਮਾਰ ਦੇਣ ਦਾ ਦੋਸ਼ ਲਾਇਆ ਗਿਆ ਅਤੇ ਇਸੇ ਦੋਸ਼ ਕਾਰਨ ਉਸ ਨੂੰ ਸ਼ਾਹੀ ਹੁਕਮ ਨਾਲ, ਹਾਥੀ ਦੇ ਪੈਰ ਨਾਲ ਬੰਨ੍ਹ ਕੇ ਮਾਰ ਦਿੱਤਾ ਗਿਆ। ਪਾਲਿਤ ਅਜੀਤ ਸਿੰਘ ਦੀ ਸਮਾਧ ਦਿੱਲੀ ਦੇ ਸਬਜ਼ੀ ਮੰਡੀ ਮਹੱਲੇ ਵਿੱਚ ਵਿਦਮਾਨ ਹੈ, ਜਿਸ ਦੀ ਸਾਂਭ-ਸੰਭਾਲ ਅਜੀਤ ਸਿੰਘੀ ਸੰਗਤ ਦੇ ਸਿੱਖ ਕਰਦੇ ਹਨ।

ਅਜੀਤ ਸਿੰਘ ਦਾ ਪੁੱਤਰ ਹਠੀ ਸਿੰਘ ਪਹਿਲਾਂ ਮਾਤਾ ਸੁੰਦਰੀ ਜੀ ਪਾਸ ਦਿੱਲੀ ਰਿਹਾ। ਫੇਰ ਉਨ੍ਹਾਂ ਦੇ ਨਾਲ ਮਥਰਾ ਚਲਾ ਗਿਆ। ਦਿੱਲੀ ਵਿੱਚ ਮਾਤਾ ਜੀ ਦੇ ਦਿਹਾਂਤ (1747 ਈ.) ਤੋਂ ਬਾਅਦ ਵੀ ਹਠੀ ਸਿੰਘ ਲਗਪਗ 1760 ਈ. ਤੱਕ ਮਥਰਾ ਰਹਿੰਦਾ ਰਿਹਾ। ਇਸ ਪਿੱਛੋਂ ਉਹ ਬੁਰਹਾਨਪੁਰ (ਮੱਧ ਪ੍ਰਦੇਸ) ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਅਸਥਾਨ 'ਤੇ ਚਲਾ ਗਿਆ। ਇਸੇ ਅਸਥਾਨ 'ਤੇ ਉਹ 1783 ਈ. ਵਿੱਚ ਸੁਰਗਵਾਸ ਹੋ ਗਿਆ। ਉਸ ਦੀ ਸਮਾਧ ਗੁਰਦੁਆਰਾ ਬੜੀ ਸੰਗਤ (ਪਾਤਸ਼ਾਹੀ ਦਸਵੀਂ) ਬੁਰਹਾਨਪੁਰ ਵਿਚ ਮੌਜੂਦ ਹੈ।

ਪੰਡਿਤ ਗੁਲਾਬ ਸਿੰਘ ਨੇ ਅਜੀਤ ਸਿੰਘ ਅਤੇ ਹਠੀ ਸਿੰਘ ਬਾਰੇ ਆਪਣੀ ਗੁਰ ਪ੍ਰਣਾਲੀ ਵਿੱਚ ਬੜੇ ਵਿਸਥਾਰ ਨਾਲ ਲਿਖਿਆ ਹੈ। ਚਾਹਵਾਨ ਪਾਠਕ ਇਹ ਬਿਰਤਾਂਤ ਪੁਸਤਕ 'ਗੁਰ ਪ੍ਰਣਾਲੀਆਂ' (ਪ੍ਰਕਾਸ਼ਕ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ) ਵਿੱਚ ਪੜ੍ਹ ਸਕਦੇ ਹਨ।

ਪਾਲਿਤ ਅਜੀਤ ਸਿੰਘ ਦਾ ਦੂਜਾ ਬਿਰਤਾਂਤ ਅਸੀਂ ਮੈਕਸ ਆਰਥਰ ਮੈਕਾਲਿਫ਼ (1837-1913 ਈ.) ਦੀ ਪੁਸਤਕ 'ਦੀ ਸਿੱਖ ਰਿਲੀਜਨ' ਵਿੱਚੋਂ ਦੇ ਰਹੇ ਹਾਂ। ਮਿਸਟਰ ਮੈਕਾਲਿਫ਼ ਇਕ ਅੰਗਰੇਜ਼ ਅਫ਼ਸਰ ਸਨ, ਜਿਨ੍ਹਾਂ ਨੇ ਸਿੱਖ ਇਤਿਹਾਸ ਅਤੇ ਗੁਰਬਾਣੀ ਦੀ ਖੋਜ ਕਰਨ ਲਈ ਸਰਕਾਰੀ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ ਸੀ। ਉਹ ਸਿੱਖ ਵਿਦਵਾਨਾਂ ਨੂੰ ਆਪਣੇ ਪਾਸ ਬੁਲਾ ਕੇ ਇਤਿਹਾਸ ਤੇ ਗੁਰਬਾਣੀ ਦੀਆਂ ਸਮੱਸਿਆਵਾਂ ਉੱਤੇ ਵਿਚਾਰ ਕਰਿਆ ਕਰਦੇ ਸਨ। ਉਨ੍ਹਾਂ ਨੇ ਬੜੀ ਖੋਜ-ਪੜਤਾਲ ਉਪਰੰਤ ਆਪਣੀ ਪੁਸਤਕ 'ਦੀ ਸਿੱਖ ਰਿਲੀਜ਼ਨ' 1909 ਈ. ਵਿੱਚ ਪ੍ਰਕਾਸ਼ਿਤ ਕੀਤੀ। ਬਾਬਾ ਅਜੀਤ ਸਿੰਘ ਨੂੰ ਮੁਤਬੰਨਾ ਬਣਾਉਣ ਬਾਰੇ ਉਹ ਲਿਖਦੇ ਹਨ : ਗੁਰੂ ਗੋਬਿੰਦ ਸਿੰਘ ਜੀ ਜਦੋਂ ਦਿੱਲੀ ਤੋਂ ਆਗਰੇ ਜਾਣ ਵਾਸਤੇ ਤਿਆਰ ਹੋਏ ਤਾਂ ਮਾਤਾ ਸੁੰਦਰੀ ਜੀ ਨੇ ਸਾਹਿਬਜ਼ਾਦਿਆਂ ਨੂੰ ਯਾਦ ਕਰਕੇ ਬਹੁਤ ਵਿਰਲਾਪ ਕੀਤਾ। ਗੁਰੂ ਜੀ ਨੇ ਉਨ੍ਹਾਂ ਨੂੰ ਦਿਲਾਸਾ ਦੇਣ ਦੀ ਬਹੁਤ ਕੋਸ਼ਿਸ਼ ਕੀਤੀ। ਪਰ ਉਹ ਕੋਈ ਬੱਚਾ ਗੋਦ ਲੈਣਾ ਚਾਹੁੰਦੇ ਸਨ। ਇਨ੍ਹਾਂ ਦਿਨਾਂ ਵਿੱਚ ਹੀ ਦਿੱਲੀ ਦੇ ਇਕ ਸੁਨਿਆਰੇ ਸਿੱਖ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਦਾਸ ਨੂੰ ਇਕ ਪੁੱਤਰ ਦੀ ਦਾਤ ਬਖ਼ਸ਼ੋ। ਗੁਰੂ ਜੀ ਇਕ ਦਿਨ ਸ਼ਿਕਾਰ ਖੱਡਣ ਗਏ ਤਾਂ ਇਹ ਸਿੱਖ ਵੀ ਨਾਲ ਗਿਆ। ਜੰਗਲ ਵਿੱਚ ਕੋਈ ਔਰਤ ਇਕ ਝਾੜੀ ਉਹਲੇ ਆਪਣਾ ਬੱਚਾ ਛੱਡ ਗਈ ਸੀ। ਗੁਰੂ ਜੀ ਨੇ ਇਹ ਬੱਚਾ ਉਸ ਸਿੱਖ ਨੂੰ ਦੇ ਦਿੱਤਾ। ਇਹ ਬੱਚਾ ਕੁਝ ਵੱਡਾ ਹੋਇਆ ਤਾਂ ਉਸ ਦਾ ਮੂੰਹ- ਮੁਹਾਂਦਰਾ ਮਾਤਾ ਸੁੰਦਰੀ ਦੇ ਸ਼ਹੀਦ ਪੁੱਤਰ ਅਜੀਤ ਸਿੰਘ ਨਾਲ ਮਿਲਦਾ-ਜੁਲਦਾ ਸੀ। ਮਾਤਾ ਜੀ ਨੇ ਇਸ ਬੱਚੇ ਨੂੰ ਗੋਦ ਲੈ ਲਿਆ। ਆਪਣੇ ਸਪੁੱਤਰ ਦੀ ਯਾਦ ਵਿੱਚ ਉਨ੍ਹਾਂ ਨੇ ਇਸ ਬੱਚੇ ਦਾ ਨਾਂ ਵੀ ਅਜੀਤ ਸਿੰਘ ਰੱਖ ਦਿੱਤਾ। ਇਸ ਤੋਂ ਅੱਗੇ ਮੁਤਬੰਨੇ ਅਜੀਤ ਸਿੰਘ ਅਤੇ ਉਸ ਦੇ ਪੁੱਤਰ ਹਠੀ ਸਿੰਘ ਦਾ ਬਿਰਤਾਂਤ ਉਹੀ ਹੈ ਜੋ ਅਸੀਂ ਪਹਿਲਾਂ ਬਿਆਨ ਕਰ ਚੁੱਕੇ ਹਾਂ।

ਉਪਰੋਕਤ ਬਿਰਤਾਂਤਾਂ ਤੋਂ ਪਤਾ ਲਗਦਾ ਹੈ ਕਿ ਮਾਤਾ ਸੁੰਦਰੀ ਜੀ ਨੇ ਆਪਣਾ ਮੁਤਬੰਨਾ ਪੁੱਤਰ ਦਿੱਲੀ ਵਿੱਚ ਬਣਾਇਆ ਜੋ ਸੰਭਾਵਿਕ ਤੌਰ 'ਤੇ ਸੁਨਿਆਰੇ ਖਾਨਦਾਨ ਨਾਲ ਸਬੰਧ ਰੱਖਦਾ ਸੀ।

2. ਮਾਤਾ ਜੀ ਨੇ ਮੁਤਬੰਨੇ ਅਜੀਤ ਸਿੰਘ ਦਾ ਵਿਆਹ ਇਕ ਅਜਿਹੀ ਲੜਕੀ ਨਾਲ ਕੀਤਾ, ਜਿਸ ਦੇ ਪੇਕੇ ਪਰਿਵਾਰ ਅਤੇ ਪੇਕੇ ਪਿੰਡ ਜਾਂ ਸ਼ਹਿਰ ਬਾਰੇ ਕੁਝ ਪਤਾ ਨਹੀਂ।

3. ਪਾਲਿਤ ਅਜੀਤ ਸਿੰਘ ਦੇ ਘਰ ਇਕ ਪੁੱਤਰ ਦਾ ਜਨਮ ਹੋਇਆ, ਜਿਸ ਦਾ ਨਾਂ ਹਠੀ ਸਿੰਘ ਰੱਖਿਆ ਗਿਆ।

4. ਹਠੀ ਸਿੰਘ ਨੇ ਕਈ ਸਾਲ ਦਿੱਲੀ ਅਤੇ ਮਥਰਾ ਵਿੱਚ ਗੁਜ਼ਾਰੇ ਅਤੇ 1760 ਈ. ਦੇ ਨੇੜੇ-ਤੇੜੇ ਉਹ ਬੁਰਹਾਨਪੁਰ ਚਲਾ ਗਿਆ।

5. ਹਠੀ ਸਿੰਘ ਦੇ ਬੁਰਹਾਨਪੁਰ ਜਾ ਵਸਣ ਦਾ ਕਾਰਨ ਸ਼ਾਇਦ ਇਹ ਸੀ ਕਿ ਉਸ ਦੀ ਮਾਤਾ ਸ਼ਾਇਦ ਬੁਰਹਾਨਪੁਰ ਦੀ ਸੀ ਪਰ ਇਹ ਜ਼ਰੂਰੀ ਵੀ ਨਹੀਂ ਕਿ ਹਠੀ ਸਿੰਘ ਦੇ ਬੁਰਹਾਨਪੁਰ ਜਾ ਵਸਣ ਦਾ ਇਕੋ-ਇਕ ਕਾਰਨ ਇਹੀ ਹੋਵੇ। ਕਿਸੇ ਹੋਰ ਕਾਰਨ ਵੀ ਉਹ ਬੁਰਹਾਨਪੁਰ ਜਾ ਕੇ ਵਸ ਸਕਦਾ ਹੈ।

ਮਾਤਾ ਸੁੰਦਰੀ ਜੀ ਵੱਲੋਂ ਦਿੱਲੀ ਵਿੱਚ ਮੁਤਬੰਨਾ ਪੁੱਤਰ ਬਣਾਉਣ ਦੀ ਵਾਰਤਾ ਸਿੱਖ ਇਤਿਹਾਸ ਦੀਆਂ ਤਕਰੀਬਨ ਸਾਰੀਆਂ ਨਵੀਆਂ-ਪੁਰਾਣੀਆਂ ਪੁਸਤਕਾਂ ਵਿੱਚ ਇਸੇ ਤਰ੍ਹਾਂ ਬਿਆਨ ਕੀਤੀ ਗਈ ਹੈ ਪਰ 1986 ਵਿੱਚ ਪ੍ਰਕਾਸ਼ਿਤ ਹੋਈ ਇਕ ਪੁਸਤਕ 'ਗੁਰੂ ਕੀਆਂ ਸਾਖੀਆਂ' ਨੇ ਉਪਰੋਕਤ ਇਤਿਹਾਸ ਨੂੰ ਬਦਲ ਕੇ ਰੱਖ ਦਿੱਤਾ ਹੈ ਅਤੇ ਸਾਹਿਬਜ਼ਾਦਾ ਅਜੀਤ ਸਿੰਘ, ਮੁਤਬੰਨੇ ਅਜੀਤ ਸਿੰਘ ਅਤੇ ਹਠੀ ਸਿੰਘ ਬਾਰੇ ਕੁਝ ਅਜੀਬੋ-ਗਰੀਬ ਤੱਥ ਸਾਡੇ ਸਾਹਮਣੇ ਰੱਖ ਦਿੱਤੇ ਹਨ, ਜੋ ਬੁਰਹਾਨਪੁਰ ਨਾਲ ਸਿੱਧਾ ਸਬੰਧ ਰੱਖਦੇ ਹਨ।

## 'ਗੁਰੂ ਦੀਆਂ ਸਾਖੀਆਂ' ਦਾ ਬਿਰਤਾਂਤ

'ਗੁਰੂ ਕੀਆਂ ਸਾਖੀਆਂ' ਅਨੁਸਾਰ ਹਠੀ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਮੁਤਬੰਨੇ ਪੁੱਤਰ ਅਜੀਤ ਸਿੰਘ ਦਾ ਨਹੀਂ ਸਗੋਂ ਉਨ੍ਹਾਂ ਦੇ ਅਸਲ ਪੁੱਤਰ ਸਾਹਿਬਜ਼ਾਦਾ ਅਜੀਤ ਸਿੰਘ ਦਾ ਪੁੱਤਰ ਸੀ ਅਤੇ ਅਸਲ ਸਾਹਿਬਜ਼ਾਦੇ ਅਜੀਤ ਸਿੰਘ ਦਾ ਵਿਆਹ ਬੁਰਹਾਨਪੁਰ ਦੀ ਇਕ ਲੜਕੀ ਤਾਰਾ ਬਾਈ ਨਾਲ ਹੋਇਆ ਸੀ ਜੋ ਭਾਈ ਸੇਵਾ ਸਿੰਘ ਬੁਰਹਾਨਪੁਰੀ ਅਤੇ ਬੀਬੀ ਲੱਛਮੀ ਬਾਈ ਦੀ ਪੁੱਤਰੀ ਸੀ।

'ਗੁਰੂ ਕੀਆਂ ਸਾਖੀਆਂ' ਦਾ ਲੇਖਕ ਭੱਟ ਘਰਾਣੇ ਦਾ ਇਕ ਸਿੱਖ ਭਾਈ ਸਵਰੂਪ ਸਿੰਘ ਕੌਸ਼ਿਸ਼ ਹੈ। ਉਸ ਨੇ ਇਹ ਪੁਸਤਕ ਭੱਟਾਖਰੀ ਵਿੱਚ 1790 ਈ. ਵਿੱਚ ਲਿਖੀ। ਇਸ ਦਾ ਗੁਰਮੁਖੀ ਵਿੱਚ ਲਿੱਪੀਅੰਤਰ ਭੱਟ ਛੱਜੂ ਸਿੰਘ ਨੇ 1868 ਈ. ਵਿੱਚ ਕੀਤਾ। ਇਹ ਪੁਸਤਕ ਸਵਰਗਵਾਸੀ ਗਿ. ਗਰਜਾ ਸਿੰਘ (1904-1977 ਈ.) ਦੀ ਖੋਜ ਹੈ। ਉਨ੍ਹਾਂ ਨੇ ਇਸ ਪੁਸਤਕ ਨੂੰ ਸੋਧ-ਸਵਾਰ ਕੇ, ਇਸ ਦਾ ਟਾਈਪ ਕੀਤਾ ਹੋਇਆ ਖਰੜਾ ਪ੍ਰੋ. ਪਿਆਰਾ ਸਿੰਘ ਪਦਮ ਦੇ ਹਵਾਲੇ ਕਰ ਦਿੱਤਾ। 1986 ਈ. ਵਿੱਚ ਇਹ ਪੁਸਤਕ ਪਿਆਰਾ ਸਿੰਘ ਪਦਮ ਅਤੇ ਗਿ. ਗਰਜਾ ਸਿੰਘ ਦੇ ਨਾਂ ਹੇਠ ਪਹਿਲੀ ਵਾਰ ਛਪੀ। ਉਸ ਉਪਰੰਤ ਇਸ ਪੁਸਤਕ ਦੇ ਕਈ ਐਡੀਸ਼ਨ ਕੇਵਲ 'ਪਿਆਰਾ ਸਿੰਘ ਪਦਮ' ਦੇ ਨਾਂ ਹੇਠ ਛਪ ਚੁੱਕੇ ਹਨ।

ਦਸਮ ਪਾਤਸ਼ਾਹ ਦੇ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਦੇ ਵਿਆਹ ਦੀ ਗੱਲ ਸਿੱਖ ਇਤਿਹਾਸ ਵਿੱਚ ਕਿਤੇ ਵੀ ਦਰਜ ਨਹੀਂ। ਪ੍ਰਵਾਨਿਤ ਤੱਥ ਇਹੀ ਹੈ ਕਿ ਸ੍ਰੀ ਦਸਮੇਸ਼ ਜੀ ਦੇ ਚਾਰੇ ਸਾਹਿਬਜ਼ਾਦੇ ਕੁਆਰੇ ਸਨ। ਪਰ 'ਗੁਰੂ ਕੀਆਂ ਸਾਖੀਆਂ' ਦੇ ਕਰਤਾ ਭਾਈ ਸਵਰੂਪ ਸਿੰਘ ਕੌਸ਼ਿਸ਼ ਨੇ ਅਸਲ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਦੇ ਵਿਆਹ ਅਤੇ ਉਨ੍ਹਾਂ ਦੇ ਘਰ ਪੁੱਤਰ ਪੈਦਾ ਹੋਣ ਦੀ ਗੱਲ ਦੋ ਸਾਖੀਆਂ ਵਿੱਚ ਬੜੇ ਵਿਸਥਾਰ ਨਾਲ ਲਿਖੀ ਹੈ। ਇਨ੍ਹਾਂ ਸਾਖੀਆਂ ਦਾ ਸਾਰ ਇਸ ਤਰ੍ਹਾਂ ਹੈ-

'ਸੰਮਤ 1761 ਬਿ. (1704 ਈ.) ਵਿੱਚ ਬੁਰਹਾਨਪੁਰ ਦਾ ਇਕ ਖੱਤਰੀ ਸਿੱਖ ਭਾਈ ਸੇਵਾ ਸਿੰਘ, ਆਪਣੀ ਪਤਨੀ ਲੱਛਮੀ ਬਾਈ ਅਤੇਂ ਧੀ ਬੀਬੀ ਤਾਰਾ ਬਾਈ ਸਮੇਤ ਅਨੰਦਪੁਰ ਸਾਹਿਬ ਗੁਰੂ ਜੀ ਦੇ ਦਰਸ਼ਨ ਕਰਨ ਆਇਆ। ਇਕ ਦਿਨ ਤਾਰਾ ਬਾਈ ਦੀ ਇਕ ਸਹੇਲੀ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਵੇਖ ਕੇ ਤਾਰਾ ਬਾਈ ਨੂੰ ਕਹਿਣ ਲੱਗੀ 'ਜੇ ਇਸ ਸਾਹਿਬਜ਼ਾਦੇ ਨਾਲ ਤੇਰਾ ਵਿਆਹ ਹੋ ਜਾਵੇ, ਤਾਂ ਕਿੰਨੀ ਵਧੀਆ ਗੱਲ ਹੋਵੇ।' ਸੁਸ਼ੀਲ ਤਾਰਾ ਬਾਈ ਨੇ ਉਸੇ ਪਲ ਮਨ ਵਿੱਚ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਆਪਣਾ ਪਤੀ ਧਾਰ ਲਿਆ ਅਤੇ ਆਖਿਆ—ਮੈਂ ਹੁਣ ਹੋਰ ਕਿਸੇ ਨਾਲ ਸ਼ਾਦੀ ਨਹੀਂ ਕਰਾਵਾਂਗੀ। ਮਾਘ ਸੁਦੀ ਏਕਮ ਸੰਮਤ 1761 ਬਿ. (15 ਜਨਵਰੀ, 1705 ਈ.) ਨੂੰ ਅਨੰਦਪੁਰ ਸਾਹਿਬ ਵਿਖੇ ਸਾਹਿਬਜ਼ਾਦਾ ਅਜੀਤ ਸਿੰਘ ਦਾ ਬੀਬੀ ਤਾਰਾ ਬਾਈ ਨਾਲ ਵਿਆਹ ਹੋ ਗਿਆ। ਇਸ ਉਪਰੰਤ ਛੇਤੀ ਹੀ ਅਨੰਦਪੁਰ ਸਾਹਿਬ ਉੱਤੇ ਮੁਗ਼ਲ ਫ਼ੌਜਾਂ ਅਤੇ ਪਹਾੜੀ ਰਾਜਿਆਂ ਦੇ ਹਮਲੇ ਸ਼ੁਰੂ ਹੋ ਗਏ। ਗੁਰੂ ਜੀ ਨੇ ਜੰਗੀ ਸਿੰਘਾਂ ਨੂੰ ਆਪਣੇ ਪਾਸ ਰੱਖ ਕੇ ਬਾਕੀ ਸਭ ਸੰਗਤਾਂ ਅਤੇ ਪਰਿਵਾਰਾਂ ਨੂੰ ਆਪਣੇ-ਆਪਣੇ ਘਰੀਂ ਚਲੇ ਜਾਣ ਦਾ ਹੁਕਮ ਦੇ ਦਿੱਤਾ। ਬੀਬੀ ਤਾਰਾ ਬਾਈ ਦਾ ਬੁਰਹਾਨਪੁਰੀ ਪਰਿਵਾਰ ਵੀ ਅਨੰਦਪੁਰ ਸਾਹਿਬ ਤੋਂ ਬੁਰਹਾਨਪੁਰ ਨੂੰ ਤੁਰ ਪਿਆ। ਗੁਰੂ ਜੀ ਦੇ ਆਦੇਸ਼ ਅਨੁਸਾਰ ਮਾਤਾ ਸੁੰਦਰੀ ਜੀ ਵੀ ਇਸ ਪਰਿਵਾਰ ਨਾਲ ਬੁਰਹਾਨਪੁਰ ਜਾ ਰਹੇ ਸਨ। ਲਖਨੌਰ (ਅੰਬਾਲਾ), ਦਿੱਲੀ ਅਤੇ ਮਥਰਾ ਹੁੰਦਾ ਹੋਇਆ ਇਹ ਪਰਿਵਾਰ ਆਗਰੇ ਪਹੁੰਚਾ। ਆਗਰੇ ਵਿੱਚ ਜਦੋਂ ਇਹ ਪਰਿਵਾਰ ਭਾਈ ਸ਼ਰਧਾ ਸਿੰਘ ਬੇਟਾ ਮੋਹਕਮ ਦਾਸ ਗੁਲਾਟੀ ਅਰੋੜਾ ਦੇ ਘਰ ਠਹਿਰਿਆ ਹੋਇਆ ਸੀ ਤਾਂ ਪੋਹ ਸੁਦੀ ਪੰਜ ਸੰਮਤ 1762 ਬਿ.(9 ਦਸੰਬਰ, 1705 ਈ.) ਨੂੰ ਬੀਬੀ ਤਾਰਾ ਬਾਈ ਦੀ ਕੁੱਖ ਤੋਂ ਇਕ ਬਾਲਕ ਹਠੀ ਸਿੰਘ ਦਾ ਜਨਮ ਹੋਇਆ। ਆਗਰੇ ਵਿੱਚ ਚਾਰ ਮਹੀਨੇ ਰਹਿ ਕੇ ਇਹ ਪਰਿਵਾਰ ਬੁਰਹਾਨਪੁਰ ਨੂੰ ਚਲਾ ਗਿਆ। -ਸਾਖੀ ਨੰ. 76 ਅਤੇ 77

'ਗੁਰੂ ਕੀਆਂ ਸਾਖੀਆਂ' ਅਨੁਸਾਰ 1708 ਈ. ਵਿੱਚ ਗੁਰੂ ਗੋਬਿੰਦ ਸਿੰਘ ਜੀ ਜਦੋਂ ਬਾਦਸ਼ਾਹ ਬਹਾਦਰ ਸ਼ਾਹ ਨਾਲ ਦੱਖਣ ਨੂੰ ਜਾਂਦੇ ਹੋਏ ਬੁਰਹਾਨਪੁਰ ਪਹੁੰਚੇ ਤਾਂ ਉਨ੍ਹਾਂ ਨੇ ਏਥੇ ਆਪਣੇ ਮਹਿਲ ਮਾਤਾ ਸੁੰਦਰੀ ਜੀ, ਆਪਣੀ ਨੂੰਹ ਬੀਬੀ ਤਾਰਾ

ਬਾਈ ਅਤੇ ਆਪਣੇ ਪੋਤਰੇ ਹਠੀ ਸਿੰਘ ਪਾਸ ਕੁਝ ਸਮਾਂ ਬਤੀਤ ਕੀਤਾ। ਮਾਤਾ ਸੁੰਦਰੀ ਜੀ ਨੂੰ ਜਦੋਂ ਪਤਾ ਲੱਗਾ ਕਿ ਪਿਛਲੇ ਸਮੇਂ ਵਿੱਚ ਗੁਰ-ਪਰਿਵਾਰ ਉੱਤੇ ਬੜਾ ਦੁਖਦਾਈ ਭਾਣਾ ਵਰਤਿਆ ਹੈ ਤਾਂ ਉਹ ਬਹੁਤ ਉਦਾਸ ਹੋ ਗਏ। ਖਾਸ ਕਰਕੇ ਉਨ੍ਹਾਂ ਨੂੰ ਆਪਣੀ ਵਿਧਵਾ ਨੂੰਹ ਅਤੇ ਛੋਟੀ ਆਯੂ ਵਾਲੇ ਪੋਤਰੇ ਦੇ ਭਵਿੱਖ ਬਾਰੇ ਬੜੀ ਚਿੰਤਾ ਹੋ ਗਈ। ਗੁਰੂ ਜੀ ਨੇ ਮਾਤਾ ਸੁੰਦਰੀ ਜੀ ਦੀ ਉਦਾਸੀ ਨੂੰ ਵੇਖ ਕੇ ਸੰਗਤ ਵਿੱਚ ਬੈਠੇ ਇਕ ਲੜਕੇ ਨੂੰ ਬੁਲਾਇਆ ਜੋ ਸ਼ਹੀਦ ਹੋ ਚੁੱਕੇ ਸਾਹਿਬਜ਼ਾਦੇ ਅਜੀਤ ਸਿੰਘ ਦਾ ਹਮ-ਉਮਰ ਸੀ। ਗੁਰੂ ਜੀ ਨੇ ਬੀਬੀ ਤਾਰਾ ਬਾਈ, ਉਸ ਦੇ ਮਾਤਾ-ਪਿਤਾ ਅਤੇ ਲੜਕੇ ਦੇ ਮਾਤਾ-ਪਿਤਾ ਦੀ ਸਹਿਮਤੀ ਨਾਲ ਇਸ ਲੜਕੇ ਦਾ ਵਿਆਹ ਬੀਬੀ ਤਾਰਾ ਬਾਈ ਨਾਲ ਕਰ ਦਿੱਤਾ। ਗੁਰੂ ਜੀ ਨੇ ਆਪਣੇ ਸ੍ਰੀ ਮੁੱਖ ਤੋਂ ਇਸ ਲੜਕੇ ਦਾ ਨਾਂ ਅਜੀਤ ਸਿੰਘ ਰੱਖਿਆ। —ਸਾਖੀ 108ਵੀਂ

ਇਹ ਹੈ 'ਗੁਰੂ ਕੀਆਂ ਸਾਖੀਆਂ' ਅਨੁਸਾਰ ਸਾਹਿਬਜ਼ਾਦੇ ਅਜੀਤ ਸਿੰਘ, ਮੁਤਬੰਨੇ ਅਜੀਤ ਸਿੰਘ ਅਤੇ ਹਠੀ ਸਿੰਘ ਦਾ ਪ੍ਰਸੰਗ, ਜੋ ਤਿੰਨ ਸਾਖੀਆਂ ਵਿੱਚ ਬਿਆਨ ਕੀਤਾ ਗਿਆ ਹੈ।

ਭਾਈ ਸਵਰੂਪ ਸਿੰਘ ਕੌਸ਼ਿਸ਼ ਦੇ ਉਪਰੋਕਤ ਬਿਰਤਾਂਤ ਤੋਂ ਹੇਠ ਲਿਖੇ ਨਤੀਜੇ ਨਿਕਲਦੇ ਹਨ-

1. ਦਸਮ ਪਾਤਸ਼ਾਹ ਦੇ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਦਾ ਵਿਆਹ ਅਨੰਦਪੁਰ ਸਾਹਿਬ ਵਿੱਚ ਬੁਰਹਾਨਪੁਰ-ਵਾਸੀ ਇਕ ਲੜਕੀ ਤਾਰਾ ਬਾਈ ਨਾਲ ਹੋਇਆ ਸੀ।

2. ਸਾਹਿਬਜ਼ਾਦਾ ਅਜੀਤ ਸਿੰਘ ਦੇ ਘਰ ਇਕ ਪੁੱਤਰ ਪੈਦਾ ਹੋਇਆ ਜਿਸ ਦਾ ਨਾਂ ਹਠੀ ਸਿੰਘ ਸੀ।

3. ਸੰਨ 1705 ਈ. ਵਿੱਚ ਸਾਹਿਬਜ਼ਾਦਾ ਅਜੀਤ ਸਿੰਘ ਦੀ ਕਥਿਤ ਪਤਨੀ ਬੀਬੀ ਤਾਰਾ ਬਾਈ ਬੁਰਹਾਨਪੁਰ ਚਲੀ ਗਈ। ਮਾਤਾ ਸੁੰਦਰੀ ਜੀ ਵੀ ਉਸ ਦੇ ਨਾਲ ਗਏ।

4. ਸੰਨ 1705 ਈ. ਤੋਂ ਸੰਨ 1708 ਈ. ਤੱਕ ਮਾਤਾ ਸੁੰਦਰੀ ਜੀ ਬੁਰਹਾਨਪੁਰ ਰਹੇ।

5. ਗੁਰੂ ਗੋਬਿੰਦ ਸਿੰਘ ਜੀ ਦੱਖਣ ਨੂੰ ਜਾਂਦੇ ਹੋਏ ਬੁਰਹਾਨਪੁਰ ਵਿਖੇ ਆਪਣੇ ਮਹਿਲ ਮਾਤਾ ਸੁੰਦਰੀ ਜੀ, ਆਪਣੀ ਕਥਿਤ ਨੂੰਹ ਬੀਬੀ ਤਾਰਾ ਬਾਈ ਅਤੇ ਆਪਣੇ ਕਥਿਤ ਪੋਤਰੇ ਹਠੀ ਸਿੰਘ ਨੂੰ ਮਿਲੇ।

6. ਬੁਰਹਾਨਪੁਰ ਵਿਖੇ ਦਸਮ ਪਾਤਸ਼ਾਹ ਜੀ ਦੀ ਆਗਿਆ ਨਾਲ ਬੀਬੀ ਤਾਰਾ ਬਾਈ ਦਾ ਦੂਜਾ ਵਿਆਹ ਬੁਰਹਹਾਨਪੁਰ ਵਾਸੀ ਇਕ ਸਿੱਖ ਨੌਜਵਾਨ ਨਾਲ ਕੀਤਾ ਗਿਆ, ਜਿਸ ਦਾ ਨਾਂ ਅਸਲ ਸਾਹਿਬਜ਼ਾਦੇ ਦੇ ਨਾਂ 'ਤੇ ਅਜੀਤ ਸਿੰਘ ਰੱਖਿਆ ਗਿਆ।

7. ਬਾਬਾ ਹਠੀ ਸਿੰਘ ਮੁਤਬੰਨੇ ਅਜੀਤ ਸਿੰਘ ਦਾ ਬੇਟਾ ਨਹੀਂ, ਸਗੋਂ ਦਸਮ ਪਾਤਸ਼ਾਹ ਦੇ ਅਸਲ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਦਾ ਸਪੁੱਤਰ ਸੀ।

ਉਪਰੋਕਤ ਸਾਰੀਆਂ ਗੱਲਾਂ ਗੁਰੂ ਗੋਬਿੰਦ ਸਿੰਘ ਜੀ ਦੇ ਨਿੱਜੀ ਪਰਿਵਾਰ ਨਾਲ ਬਹੁਤ ਗੂੜ੍ਹਾ ਸਬੰਧ ਰੱਖਦੀਆਂ ਹਨ ਅਤੇ ਪ੍ਰਵਾਨਿਤ ਇਤਿਹਾਸ ਨਾਲੋਂ ਬਹੁਤ ਵੱਖਰੇ ਤੱਥ ਸਾਡੇ ਸਾਹਮਣੇ ਲਿਆਉਂਦੀਆਂ ਹਨ, ਜਿਨ੍ਹਾਂ ਉੱਤੇ ਵਿਚਾਰ ਕਰਨੀ ਬਹੁਤ ਜ਼ਰੂਰੀ ਹੈ।

## ਸਾਹਿਬਜ਼ਾਦਾ ਅਜੀਤ ਸਿੰਘ ਦੇ ਵਿਆਹ ਬਾਰੇ ਭੁਲੇਖਾ

ਸਿੱਖ ਇਤਿਹਾਸਕਾਰਾਂ ਦੇ ਸਾਹਮਣੇ ਇਹ ਤੱਥ ਕਦੀ ਨਹੀਂ ਆਇਆ ਅਤੇ ਨਾ ਹੀ ਕਦੀ ਉਨ੍ਹਾਂ ਨੇ ਇਸ ਗੱਲ ਦਾ ਜ਼ਿਕਰ ਕੀਤਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਵੱਡਾ ਸਾਹਿਬਜ਼ਾਦਾ ਅਜੀਤ ਸਿੰਘ ਵਿਆਹਿਆ ਹੋਇਆ ਸੀ। ਨਾ ਹੀ ਕਦੀ ਸਿੱਖ ਵਿਦਵਾਨਾਂ ਨੇ ਇਸ ਵਿਸ਼ੇ ਉੱਤੇ ਵਿਚਾਰ ਕੀਤੀ ਕਿ ਸਾਹਿਬਜ਼ਾਦਾ ਅਜੀਤ ਸਿੰਘ ਦਾ ਇਕ ਪੁੱਤਰ ਹਠੀ ਸਿੰਘ ਸੀ ਜੋ ਦਸਮ ਪਾਤਸ਼ਾਹ ਦਾ ਸਕਾ ਪੋਤਰਾ ਸੀ। ਪੁਰਾਤਨ ਸਿੱਖ ਲਿਖਾਰੀਆਂ ਨੇ ਆਪਣੀਆਂ ਲਿਖਤਾਂ ਵਿੱਚ ਦਸਮ ਪਾਤਸ਼ਾਹ ਦੇ ਮੰਨੇ ਜਾਂਦੇ ਪਾਲਿਤ ਪੁੱਤਰਾਂ ਦਾ ਕੁਝ ਜ਼ਿਕਰ ਕੀਤਾ ਤਾਂ ਆਧੁਨਿਕ ਵਿਦਵਾਨਾਂ ਨੇ ਉਨ੍ਹਾਂ ਬਾਰੇ ਤੱਥ ਵੇਰਵੇ ਲੱਭ-ਜੋੜ ਕੇ ਆਪਣੀਆਂ ਪੁਸਤਕਾਂ ਵਿੱਚ ਉਨ੍ਹਾਂ ਬਾਰੇ ਜਾਣਕਾਰੀ ਦਰਜ ਕੀਤੀ। ਡਾ. ਗੰਡਾ ਸਿੰਘ ਨੇ ਪਾਲਿਤ ਅਜੀਤ ਸਿੰਘ ਅਤੇ ਪਾਲਿਤ ਜ਼ੋਰਾਵਰ ਸਿੰਘ ਬਾਰੇ ਤੱਥ ਨਿਖਾਰੇ ਅਤੇ ਪ੍ਰੋ. ਪਿਆਰਾ ਸਿੰਘ ਪਦਮ ਨੇ ਦਸਮ ਪਾਤਸ਼ਾਹ ਦੇ ਦੋ ਹੋਰ ਮੰਨੇ ਜਾਂਦੇ ਪਾਲਿਤ ਪੁੱਤਰਾਂ ਬਾਵਾ ਚਰਨ ਸਿੰਘ ਅਤੇ ਭਾਈ ਪੰਜਾਬ ਸਿੰਘ ਬਾਰੇ ਜਾਣਕਾਰੀ ਮੁਹੱਈਆ ਕੀਤੀ। ਪਰ ਭਾਈ ਸੰਤੋਖ ਸਿੰਘ (1788-1843 ਈ.) ਤੋਂ ਲੈ ਕੇ ਪ੍ਰਿੰ. ਸਤਿਬੀਰ ਸਿੰਘ (1932-1994 ਈ.) ਤੱਕ ਕਿਸੇ ਵੀ ਇਤਿਹਾਸਕਾਰ ਨੇ ਆਪਣੀਆਂ ਰਚਨਾਵਾਂ ਵਿੱਚ ਕਦੀ ਇਹ ਗੱਲ ਨਹੀਂ ਲਿਖੀ ਕਿ ਸਾਹਿਬਜ਼ਾਦਾ ਅਜੀਤ ਸਿੰਘ ਵਿਆਹੇ ਹੋਏ ਸਨ ਅਤੇ ਉਨ੍ਹਾਂ ਦਾ ਇਕ ਪੁੱਤਰ ਹਠੀ ਸਿੰਘ ਸੀ। ਇਸ ਗੱਲ ਦੀ ਚਰਚਾ ਇਕ ਭੱਟ ਲਿਖਾਰੀ ਭਾਈ ਸਵਰੂਪ ਸਿੰਘ ਕੌਸ਼ਿਸ਼ ਦੀ ਰਚਨਾ 'ਗੁਰੂ ਕੀਆਂ ਸਾਖੀਆਂ' (1790 ਈ.) ਤੋਂ ਸ਼ੁਰੂ ਹੋਈ ਹੈ, ਜਿਸ ਨੂੰ ਪ੍ਰੋ. ਪਿਆਰਾ ਸਿੰਘ ਪਦਮ ਅਤੇ ਗਿਆਨੀ ਗਰਜਾ ਸਿੰਘ ਨੇ ਸੰਪਾਦਿਤ

ਕਰਕੇ ਪਹਿਲੀ ਵਾਰ 1986 ਈ. ਵਿੱਚ ਪ੍ਰਕਾਸ਼ਿਤ ਕੀਤਾ। ਅਸੀਂ ਆਪਣੇ ਪਿਛਲੇ ਲੇਖ ਵਿੱਚ ਦੱਸਿਆ ਸੀ ਕਿ ਭਾਈ ਸਵਰੂਪ ਸਿੰਘ ਕੌਸ਼ਿਸ਼ ਨੇ ਸਾਹਿਬਜ਼ਾਦਾ ਅਜੀਤ ਸਿੰਘ ਦੇ ਵਿਆਹ, ਪੁੱਤਰ-ਜਨਮ ਅਤੇ ਪੁੱਤਰ ਹਠੀ ਸਿੰਘ ਦੇ ਬੁਰਹਾਨਪੁਰ ਜਾ ਕੇ ਰਹਿਣ ਦਾ ਬਿਰਤਾਂਤ ਤਿੰਨ ਸਾਖੀਆਂ ਵਿੱਚ ਦਰਜ ਕੀਤਾ ਹੈ। 'ਗੁਰੂ ਕੀਆਂ ਸਾਖੀਆਂ' ਨੇ ਇਹ ਸਵਾਲ ਖੜ੍ਹਾ ਕਰ ਦਿੱਤਾ ਹੈ ਕਿ ਕੀ ਦਸਮ ਪਾਤਸ਼ਾਹ ਦਾ ਵੱਡਾ ਸਾਹਿਬਜ਼ਾਦਾ ਅਜੀਤ ਸਿੰਘ ਵਿਆਹਿਆ ਹੋਇਆ ਸੀ?

'ਗੁਰੂ ਕੀਆਂ ਸਾਖੀਆਂ' ਦੇ ਉਪਰੋਕਤ ਪ੍ਰਸੰਗ ਦੀ ਖੋਜ-ਪੜਤਾਲ ਕਰਦਿਆਂ ਪਤਾ ਲੱਗਾ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਦੇ ਵਿਆਹ ਦਾ ਜ਼ਿਕਰ 'ਗੁਰੂ ਕੀਆਂ ਸਾਖੀਆਂ' (1790 ਈ.) ਤੋਂ ਪਹਿਲਾਂ ਰਚੇ ਗਏ ਦੋ ਗ੍ਰੰਥਾਂ ਵਿੱਚ ਵੀ ਦਰਜ ਹੈ। ਉਹ ਗ੍ਰੰਥ ਹਨ : ਭਾਈ ਕੋਇਰ ਸਿੰਘ ਲਿਖਤ 'ਗੁਰ ਬਿਲਾਸ' ਪਾਤਸ਼ਾਹੀ ਦਸਵੀਂ (1751 ਈ.) ਅਤੇ ਭਾਈ ਕੇਸਰ ਸਿੰਘ ਛਿੱਬਰ ਰਚਿਤ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' (1769 ਈ.)। ਇੰਜ ਜਾਪਦਾ ਹੈ ਕਿ ਸਾਹਿਬਜ਼ਾਦਾ ਅਜੀਤ ਸਿੰਘ ਦੇ ਵਿਆਹ ਬਾਰੇ ਭਾਈ ਕੋਇਰ ਸਿੰਘ ਦਾ ਬਿਰਤਾਂਤ 'ਗੁਰੂ ਕੀਆਂ ਸਾਖੀਆਂ' ਵਾਲੇ ਵਰਨਣ ਦਾ 'ਕੱਚਾ ਚਿੱਠਾ' ਹੈ। ਭਾਈ ਕੋਇਰ ਸਿੰਘ ਨੇ ਆਪਣੇ ਵਰਨਣ ਵਿੱਚ ਕੁਝ ਨਾਂ ਅਤੇ ਮਿਤੀਆਂ ਨਹੀਂ ਲਿਖੀਆਂ ਜਦ ਕਿ 'ਗੁਰੂ ਕੀਆਂ ਸਾਖੀਆਂ' ਦਾ ਕਰਤਾ ਭਾਈ ਸਵਰੂਪ ਸਿੰਘ ਕੌਸ਼ਿਸ਼ ਇਸ ਸਾਖੀ ਨਾਲ ਸਬੰਧਿਤ ਨਾਵਾਂ, ਥਾਵਾਂ ਅਤੇ ਮਿਤੀਆਂ ਦਾ ਵਰਨਣ ਬੜੀ ਸਪੱਸ਼ਟਤਾ ਨਾਲ ਕਰਦਾ ਹੈ। 'ਗੁਰ ਬਿਲਾਸ' ਪਾਤਸ਼ਾਹੀ ਦਸਵੀਂ ਵਿੱਚ ਭਾਈ ਕੋਇਰ ਸਿੰਘ ਦੇ ਕਾਵਿ-ਬਿਰਤਾਂਤ ਦਾ ਸੰਖੇਪ ਸਾਰ ਇਸ ਤਰ੍ਹਾਂ ਹੈ-

'ਦੱਖਣ ਦਾ ਇਕ ਸਾਹੂਕਾਰ ਪਰਿਵਾਰ ਸਮੇਤ ਅਨੰਦਪੁਰ ਸਾਹਿਬ ਆਇਆ। ਉਸ ਦੀ ਸਪੁੱਤਰੀ ਨੇ ਇਕ ਦਿਨ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਵੇਖਿਆ ਤਾਂ ਉਸ ਦੇ ਮਨ ਵਿੱਚ ਸਾਹਿਬਜ਼ਾਦੇ ਨਾਲ ਵਿਆਹ ਕਰਾਉਣ ਦੀ ਇੱਛਾ ਜਾਗ ਪਈ। ਦਸਮ ਪਾਤਸ਼ਾਹ ਜੀ ਨੇ ਲੜਕੀ ਦੇ ਮਾਤਾ ਪਿਤਾ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਇਸ ਲੜਕੀ ਦਾ ਵਿਆਹ ਸਾਹਿਬਜ਼ਾਦਾ ਅਜੀਤ ਸਿੰਘ ਨਾਲ ਹੋ ਗਿਆ। ਅਨੰਦਪੁਰ ਸਾਹਿਬ ਵਿੱਚ ਇਨ੍ਹੀ ਦਿਨੀਂ ਜੰਗ ਦਾ ਮਾਹੌਲ ਬਣਿਆ ਹੋਇਆ ਸੀ। ਗੁਰੂ ਜੀ ਨੇ ਇਸ ਪਰਿਵਾਰ ਨੂੰ ਆਪਣੇ ਦੇਸ਼ ਪਰਤ ਜਾਣ ਦੀ ਆਗਿਆ ਕੀਤੀ। ਸਾਹਿਬਜ਼ਾਦੇ ਦੀ ਪਤਨੀ ਨੇ ਅਤਿ ਵੈਰਾਗਵਾਨ ਹੋ ਕੇ ਬੇਨਤੀ ਕੀਤੀ, 'ਸੱਚੇ ਪਾਤਸ਼ਾਹ, ਮੈਂ ਆਪਣੇ ਪਰਿਵਾਰ ਨਾਲੋਂ ਨਾਤਾ ਤੋੜ ਕੇ ਆਪ ਦੇ ਚਰਨਾਂ ਦੀ ਓਟ ਲਈ ਹੈ। ਹੁਣ ਲੰਮਾ ਵਿਛੋੜਾ ਪੈ ਜਾਏਗਾ, ਦੁਬਾਰਾ ਦਰਸ਼ਨ ਕਦੋਂ ਹੋਣਗੇ?'

ਤਬ ਸਾਹਿਬਿ ਯੌ ਬਚਨ ਸੁਨਾਏ।
ਹੋਵਗ ਸੋਈ ਗੁਰੂ ਮਨ ਭਾਏ।

ਇਸ ਉਪਰੰਤ ਇਹ ਬੀਬੀ ਆਪਣੇ ਪਤੀ ਸਾਹਿਬਜ਼ਾਦਾ ਅਜੀਤ ਸਿੰਘ ਪਾਸ ਗਈ। ਸਾਹਿਬਜ਼ਾਦੇ ਨੇ ਉਸ ਦੀ ਉਦਾਸੀ ਦੂਰ ਕਰਨ ਲਈ ਬਹੁਤ ਦਿਲਾਸਾ ਦਿੱਤਾ ਅਤੇ ਦ੍ਰਿਸ਼ਟ-ਭੋਗ ਨਾਲ ਉਸ ਨੂੰ ਇਕ ਪੁੱਤਰ ਬਖ਼ਸ਼ਿਆ। ਨਾਲ ਹੀ ਇਹ ਬਚਨ ਕੀਤਾ ਕਿ ਅਸੀਂ ਬੜਾ ਹਠ ਕਰਕੇ ਕਾਮ ਤਿਆਗ ਦਿੱਤਾ ਹੈ, ਇਸ ਲਈ ਇਸ ਬੱਚੇ ਦਾ ਨਾਂ ਹਠੀ ਸਿੰਘ ਹੋਵੇਗਾ-

ਬਹੁ ਪ੍ਰਸੰਨ ਨਾਰਿ ਤਬ ਭਈ।
ਪਿਤਾ ਸੰਗ ਦੱਖਨ ਕੋ ਗਈ।

ਕੁਝ ਸਮੇਂ ਉਪਰੰਤ ਇਹ ਪਰਿਵਾਰ ਬੁਰਹਾਨਪੁਰ ਪਹੁੰਚ ਗਿਆ। -ਗੁਰ ਬਿਲਾਸ ਪਾਤਸ਼ਾਹੀ ਦਸਵੀਂ, ਅਧਿ-ਸੋਲ੍ਹਵਾਂ

ਉਪਰੋਕਤ ਵੇਰਵੇ ਤੋਂ ਪਤਾ ਲਗਦਾ ਹੈ ਕਿ ਭਾਈ ਕੋਇਰ ਸਿੰਘ ਨੇ ਨਾ ਤਾਂ ਦੱਖਣੀ ਸ਼ਾਹੂਕਾਰ ਦਾ ਨਾਂ ਲਿਖਿਆ ਹੈ ਅਤੇ ਨਾ ਹੀ ਉਸ ਦੀ ਪਤਨੀ ਅਤੇ ਪੁੱਤਰੀ ਦੇ ਨਾਂ ਦੱਸੇ ਹਨ ਪਰ 'ਗੁਰੂ ਕੀਆਂ ਸਾਖੀਆਂ' ਵਿੱਚ ਭਾਈ ਸਵਰੂਪ ਸਿੰਘ ਕੌਸ਼ਿਸ਼ ਦੱਸਦਾ ਹੈ ਕਿ ਇਹ ਸਿੱਖ (ਸਾਹੂਕਾਰ) ਮੱਧ ਪ੍ਰਦੇਸ ਦੇ ਸ਼ਹਿਰ ਬੁਰਹਾਨਪੁਰ ਤੋਂ ਆਇਆ ਭਾਈ ਸੇਵਾ ਸਿੰਘ ਸੀ ਅਤੇ ਉਸ ਦੀ ਪਤਨੀ ਅਤੇ ਪੁੱਤਰੀ ਦਾ ਨਾਂ ਕ੍ਰਮਵਾਰ ਲੱਛਮੀ ਬਾਈ ਅਤੇ ਤਾਰਾ ਬਾਈ ਸਨ। ਇਹ ਪਰਿਵਾਰ ਸੰਮਤ 1761 ਬਿ.(1704 ਈ.) ਵਿੱਚ ਅਨੰਦਪੁਰ ਸਾਹਿਬ ਆਇਆ ਸੀ। ਭਾਈ ਸਵਰੂਪ ਸਿੰਘ ਕੌਸ਼ਿਸ਼ ਅਨੁਸਾਰ ਵੀ ਇਸ ਵਿਆਹ ਦੀ ਪੇਸ਼ਕਸ਼ ਕੰਨਿਆ-ਪਰਿਵਾਰ ਵੱਲੋਂ ਹੀ ਹੋਈ ਸੀ। 'ਗੁਰੂ ਕੀਆਂ ਸਾਖੀਆਂ' ਅਨੁਸਾਰ ਇਹ ਵਿਆਹ ਅਨੰਦਪੁਰ ਸਾਹਿਬ ਵਿੱਚ ਮਾਘ ਸੁਦੀ ਏਕਮ ਸੰਮਤ 1761 ਬਿ. (15 ਜਨਵਰੀ, 1705 ਈ.) ਨੂੰ ਹੋਇਆ। ਗੁਰੂ ਜੀ ਦੇ ਆਦੇਸ਼ ਅਨੁਸਾਰ ਇਹ ਪਰਿਵਾਰ ਅਨੰਦਪੁਰ ਤੋਂ ਬੁਰਹਾਨਪੁਰ ਨੂੰ ਤੁਰ ਪਿਆ ਅਤੇ ਰਾਹ ਵਿੱਚ ਆਗਰਾ ਸ਼ਹਿਰ ਵਿੱਚ ਬੀਬੀ ਤਾਰਾ ਬਾਈ ਨੇ ਪੋਹ ਸੁਦੀ ਪੰਜ ਸੰਮਤ 1762 ਬਿ. (9 ਦਸੰਬਰ 1705 ਈ.) ਨੂੰ ਹਠੀ ਸਿੰਘ ਨੂੰ ਜਨਮ ਦਿੱਤਾ। ਗੁਰੂ ਜੀ ਨੇ ਮਾਤਾ ਸੁੰਦਰੀ ਜੀ ਨੂੰ ਵੀ ਇਸ ਪਰਿਵਾਰ ਨਾਲ ਬੁਰਹਾਨਪੁਰ ਭੇਜ ਦਿੱਤਾ ਸੀ।

ਭਾਈ ਸਵਰੂਪ ਸਿੰਘ ਕੌਸ਼ਿਸ਼, ਸਾਖੀ ਨੰ. 108 ਵਿੱਚ ਦੱਸਦੇ ਹਨ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਦੱਖਣ ਨੂੰ ਜਾ ਰਹੇ ਸਨ ਤਾਂ ਉਹ ਬੁਰਹਾਨਪੁਰ ਵਿੱਚ ਆਪਣੀ ਧਰਮ ਪਤਨੀ ਮਾਤਾ ਸੁੰਦਰੀ ਜੀ, ਆਪਣੀ ਕਥਿਤ ਨੂੰਹ ਤਾਰਾ ਬਾਈ ਨੂੰ ਮਿਲੇ

ਸਨ। ਮਾਤਾ ਸੁੰਦਰੀ ਜੀ ਨੇ ਜਦੋਂ ਚਮਕੌਰ ਸਾਹਿਬ ਵਿੱਚ ਸਾਹਿਬਜ਼ਾਦਾ ਅਜੀਤ ਸਿੰਘ ਦੇ ਸ਼ਹੀਦ ਹੋ ਜਾਣ ਕਾਰਨ ਆਪਣੀ ਨੂੰਹ ਤਾਰਾ ਬਾਈ ਦੇ ਭਵਿੱਖ ਦੀ ਬਹੁਤ ਚਿੰਤਾ ਕੀਤੀ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਬੁਰਹਾਨਪੁਰ ਦੇ ਇਕ ਨੌਜਵਾਨ ਸਿੱਖ ਨਾਲ ਤਾਰਾ ਬਾਈ ਦਾ ਪੁਨਰ-ਵਿਆਹ ਕਰ ਦਿੱਤਾ। ਅਸਲ ਸਾਹਿਬਜ਼ਾਦੇ ਦੇ ਨਾਂ 'ਤੇ ਇਸ ਨੌਜਵਾਨ ਦਾ ਨਾਂ ਵੀ ਅਜੀਤ ਸਿੰਘ ਹੀ ਰੱਖਿਆ ਗਿਆ।

ਹੁਣ ਅਸੀਂ ਦੇਖਦੇ ਹਾਂ ਕਿ ਇਸ ਸਬੰਧ ਵਿੱਚ ਭਾਈ ਕੇਸਰ ਸਿੰਘ ਛਿੱਬਰ ਕੀ ਲਿਖਦੇ ਹਨ?

'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' (1769 ਈ.) ਵਿੱਚ ਛਿੱਬਰ ਜੀ ਨੇ ਬੁਰਹਾਨਪੁਰੀ ਸੰਗਤ ਦੇ ਅਨੰਦਪੁਰ ਸਾਹਿਬ ਆਉਣ ਬਾਰੇ ਜਾਂ ਅਸਲ ਸਾਹਿਬਜ਼ਾਦਾ ਅਜੀਤ ਸਿੰਘ ਦੇ ਵਿਆਹ ਬਾਰੇ ਕੋਈ ਗੱਲ ਨਹੀਂ ਲਿਖੀ। ਨਾ ਹੀ ਉਸਨੇ ਬੁਰਹਾਨਪੁਰੀ ਲੜਕੀ ਦਾ ਨਾਂ ਅਤੇ ਨਾ ਹੀ ਲੜਕੀ ਦੇ ਮਾਤਾ-ਪਿਤਾ ਦਾ ਨਾਂ ਲਿਖਿਆ ਹੈ। ਭਾਈ ਕੇਸਰ ਸਿੰਘ ਛਿੱਬਰ ਨੇ ਸਿਰਫ ਇਹ ਲਿਖਿਆ ਹੈ ਕਿ ਜਦੋਂ ਕਿਲਾ ਅਨੰਦਗੜ੍ਹ ਵਿਚੋਂ ਸਿੱਖਾਂ ਦਾ ਪਹਿਲਾ ਜਥਾ ਨਿਕਲਿਆ, ਜਿਸ ਵਿੱਚ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਵੀ ਸ਼ਾਮਿਲ ਸਨ, ਤਾਂ ਪਠਾਣ ਹਮਲਾਵਰ ਸਾਹਿਬਜ਼ਾਦਾ ਅਜੀਤ ਸਿੰਘ ਦਾ 'ਕੁਆਰਾ ਡੋਲਾ' ਖੋਹ ਕੇ ਲੈ ਗਏ। ਭਾਈ ਚਉਪਾ ਸਿੰਘ ਅਤੇ ਭਾਈ ਸਾਹਿਬ ਸਿੰਘ ਨੇ ਹਮਲਾਵਰਾਂ ਦਾ ਪਿੱਛਾ ਕੀਤਾ ਪਰ ਡੋਲਾ ਉਨ੍ਹਾਂ ਦੇ ਹੱਥ ਨਾ ਲੱਗਾ। ਉਹ ਅੱਕ-ਥੱਕ ਕੇ ਪਿੱਛੇ ਮੁੜ ਆਏ-

ਸਾਹਿਬ ਜੀਤ ਸਿੰਘ ਕਾ ਡੋਲਾ
ਪਠਾਣਿ ਖੋਹਿ ਲੈ ਗਏ।
ਚਉਪਾ ਸਿੰਘ ਸਾਹਿਬ ਸਿੰਘ ਪਿੱਛੇ ਪਏ।
ਹਥਿ ਨਾ ਲੱਗਾ, ਲੜਿ-ਭਿੜ ਰਹੇ ਤਦ ਥੱਕੇ।

-ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਸਿੰਘ ਬ੍ਰਦਰਜ਼ ਅੰਮ੍ਰਿਤਸਰ, ਪੰਨਾ 176

ਭਾਈ ਕੇਸਰ ਸਿੰਘ ਛਿੱਬਰ, ਸਾਹਿਬਜ਼ਾਦਾ ਅਜੀਤ ਸਿੰਘ ਦੀ ਪਤਨੀ ਨੂੰ 'ਕੁਆਰਾ ਡੋਲਾ' ਲਿਖਦੇ ਹਨ, ਜਿਸ ਦਾ ਭਾਵ ਹੈ ਕਿ ਉਸ ਦੀ ਕੋਈ ਸੰਤਾਨ ਨਹੀਂ ਸੀ। ਜਿਵੇਂ ਮਾਤਾ ਸਾਹਿਬ ਕੌਰ ਜੀ ਦਸਮ ਪਾਤਸ਼ਾਹ ਦਾ 'ਕੁਆਰਾ ਡੋਲਾ' ਸਨ, ਉਨ੍ਹਾਂ ਦੀ ਵੀ ਕੋਈ ਬਿੰਦੀ ਸੰਤਾਨ ਨਹੀਂ ਸੀ। ਇਸ ਦਾ ਮਤਲਬ ਹੋਇਆ ਕਿ ਹਠੀ ਸਿੰਘ, ਸਾਹਿਬਜ਼ਾਦਾ ਅਜੀਤ ਸਿੰਘ ਦਾ ਪੁੱਤਰ ਨਹੀਂ ਸੀ।

ਇਸ ਲੇਖ ਵਿੱਚ ਅਸੀਂ ਸਾਹਿਬਜ਼ਾਦਾ ਅਜੀਤ ਸਿੰਘ ਦੇ ਵਿਆਹ ਬਾਰੇ ਤਿੰਨ ਪੁਰਾਤਨ ਗ੍ਰੰਥਾਂ ਦੇ ਹਵਾਲੇ ਦਿੱਤੇ ਹਨ ਪਰ ਇਹ ਸਵਾਲ ਅਜੇ ਵੀ ਖੜ੍ਹਾ ਹੈ ਕਿ ਕੀ ਸਾਹਿਬਜ਼ਾਦਾ ਅਜੀਤ ਸਿੰਘ ਦਾ ਵਿਆਹ ਹੋਇਆ ਸੀ?

## ਸਾਹਿਬਜ਼ਾਦਾ ਅਜੀਤ ਸਿੰਘ ਅਣਵਿਆਹੇ ਸਨ

ਸਿੱਖ ਧਰਮ ਦੇ ਇਤਿਹਾਸ ਦੀ ਉਸਾਰੀ ਵਿੱਚ ਗੁਰ ਬਿਲਾਸ ਪਾਤਸ਼ਾਹੀ ਦਸਵੀਂ (ਭਾਈ ਕੋਇਰ ਸਿੰਘ) ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ (ਭਾਈ ਕੇਸਰ ਸਿੰਘ ਛਿੱਬਰ) ਅਤੇ ਗੁਰੂ ਕੀਆਂ ਸਾਖੀਆਂ (ਭਾਈ ਸਵਰੂਪ ਸਿੰਘ ਕੌਸ਼ਿਸ਼) ਮੁੱਢਲਾ ਸਥਾਨ ਰੱਖਦੀਆਂ ਹਨ। ਇਹ ਤਿੰਨੇ ਗ੍ਰੰਥ ਖਾਸ ਕਰਕੇ ਗੁਰੂ ਇਤਿਹਾਸ ਦੇ ਮੁਢਲੇ ਸਰੋਤ ਹਨ। ਇਹ ਗ੍ਰੰਥ ਅਠਾਰ੍ਹਵੀਂ ਸਦੀ ਦੀਆਂ ਰਚਨਾਵਾਂ ਹਨ। ਗੁਰੂ ਸਾਹਿਬਾਨ ਬਾਰੇ ਇਹ ਗ੍ਰੰਥ ਵਡਮੁੱਲੀ ਜਾਣਕਾਰੀ ਦਿੰਦੇ ਹਨ। ਮਗਰਲੇ ਇਤਿਹਾਸਕਾਰ ਇਨ੍ਹਾਂ ਗ੍ਰੰਥ-ਲੇਖਕਾਂ ਦੀ ਘਾਲਣਾ ਦੇ ਬੇਹੱਦ ਰਿਣੀ ਹਨ। ਪਰ ਜਿਵੇਂ ਕਹਿੰਦੇ ਹਨ ਕਿ ਹਰ ਚੀਜ਼ ਸੰਪੂਰਨ ਨਹੀਂ ਹੁੰਦੀ, ਇਨ੍ਹਾਂ ਗ੍ਰੰਥਾਂ ਵਿੱਚ ਵੀ ਕਿਤੇ-ਕਿਤੇ ਊਣਤਾਈਆਂ ਰਹਿ ਗਈਆਂ ਹਨ। ਇਸ ਲਈ ਇਨ੍ਹਾਂ ਗ੍ਰੰਥਾਂ ਦੇ ਨਾਲ-ਨਾਲ, ਨਵੀਆਂ-ਪੁਰਾਣੀਆਂ ਹੋਰ ਰਚਨਾਵਾਂ ਨੂੰ ਵੀ ਬੜੇ ਗਹੁ ਨਾਲ ਪੜ੍ਹਨ ਦੀ ਲੋੜ ਹੈ। ਉਪਰਲੇ ਤਿੰਨਾਂ ਗ੍ਰੰਥਾਂ ਦੀ ਜਿਸ ਉਕਾਈ ਵੱਲ ਅਸੀਂ ਧਿਆਨ ਦੁਆਉਣਾ ਚਾਹੁੰਦੇ ਹਾਂ, ਉਹ ਇਹ ਹੈ ਕਿ ਇਹ ਤਿੰਨੇ ਗ੍ਰੰਥ ਦੱਸਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਵੱਡਾ ਸਪੁੱਤਰ ਸਾਹਿਬਜ਼ਾਦਾ ਅਜੀਤ ਸਿੰਘ ਵਿਆਹਿਆ ਹੋਇਆ ਸੀ ਅਤੇ ਉਸ ਦਾ ਇਕ ਪੁੱਤਰ ਹਠੀ ਸਿੰਘ ਸੀ। 'ਗੁਰੂ ਕੀਆਂ ਸਾਖੀਆਂ' ਵਿੱਚ ਸਾਹਿਬਜ਼ਾਦੇ ਦੇ ਵਿਆਹ ਅਤੇ ਹਠੀ ਸਿੰਘ ਦੇ ਜਨਮ ਦੀਆਂ ਤਰੀਕਾਂ ਵੀ ਲਿਖੀਆਂ ਹੋਈਆਂ ਹਨ, ਜਿਨ੍ਹਾਂ ਦੇ ਹਵਾਲੇ ਅਸੀਂ ਆਪਣੇ ਪਿਛਲੇ ਦੋ ਲੇਖਾਂ ਵਿੱਚ ਦਿੱਤੇ ਸਨ। ਇਸ ਲਈ ਕੁਝ ਵਿਦਵਾਨ ਇਸ ਰਉਂ ਵਿੱਚ ਜਾਪਦੇ ਹਨ ਕਿ ਸਾਹਿਬਜ਼ਾਦਾ ਅਜੀਤ ਸਿੰਘ ਦੇ ਵਿਆਹ ਅਤੇ ਉਨ੍ਹਾਂ ਦੇ ਘਰ ਇਕ ਪੁੱਤਰ ਹੋਣ ਦੀ ਗੱਲ ਨੂੰ ਪ੍ਰਵਾਨ ਕਰ ਲਿਆ ਜਾਵੇ ਪਰ ਸਾਡਾ ਸਮੁੱਚਾ ਇਤਿਹਾਸ ਇਸ ਗੱਲ ਦੀ ਗਵਾਹੀ ਨਹੀਂ ਭਰਦਾ ਕਿ ਸਾਹਿਬਜ਼ਾਦਾ ਅਜੀਤ ਸਿੰਘ ਵਿਆਹਿਆ ਹੋਇਆ ਸੀ ਅਤੇ ਹਠੀ ਸਿੰਘ ਉਨ੍ਹਾਂ ਦਾ ਸਪੁੱਤਰ ਸੀ। ਇਸ ਗੱਲੋਂ ਸਾਵਧਾਨ ਰਹਿਣ ਦੀ ਲੋੜ ਹੈ।

ਅਸਲ ਵਿੱਚ ਗੱਲ ਇਹ ਹੈ ਕਿ ਦਸਮ ਪਾਤਸ਼ਾਹ ਦਾ ਅਸਲ ਸਾਹਿਬਜ਼ਾਦਾ ਅਜੀਤ ਸਿੰਘ ਵਿਆਹਿਆ ਹੋਇਆ

ਨਹੀਂ ਸੀ, ਸਗੋਂ ਮਾਤਾ ਸੁੰਦਰੀ ਜੀ ਦਾ ਗੋਦ ਲਿਆ ਪੁੱਤਰ ਮੁਤਬੰਨਾ ਅਜੀਤ ਸਿੰਘ ਵਿਆਹਿਆ ਹੋਇਆ ਸੀ। ਕੁਝ ਇਤਿਹਾਸਕ ਸਰੋਤਾਂ ਅਨੁਸਾਰ ਮਾਤਾ ਜੀ ਨੇ ਇਹ ਬੱਚਾ ਦਿੱਲੀ ਵਿੱਚ ਗੋਦ ਲਿਆ ਸੀ ਅਤੇ ਆਪਣੇ ਸਪੁੱਤਰ ਸਾਹਿਬਜ਼ਾਦਾ ਅਜੀਤ ਸਿੰਘ ਦੀ ਯਾਦ ਵਿੱਚ ਉਸ ਦਾ ਨਾਂ ਵੀ ਪਿਆਰ ਨਾਲ ਅਜੀਤ ਸਿੰਘ ਰੱਖ ਲਿਆ ਸੀ। ਇਤਿਹਾਸ ਵਿੱਚ ਇਸ ਬੱਚੇ ਦਾ ਨਾਂ ਮੁਤਬੰਨਾ ਜਾਂ ਪਾਲਿਤ ਅਜੀਤ ਸਿੰਘ ਕਰਕੇ ਲਿਖਿਆ ਜਾਂਦਾ ਹੈ। ਸਾਹਿਬਜ਼ਾਦਾ ਅਜੀਤ ਸਿੰਘ ਅਤੇ ਪਾਲਿਤ ਅਜੀਤ ਸਿੰਘ ਦੋ ਵੱਖਰੇ-ਵੱਖਰੇ ਵਿਅਕਤੀ ਹਨ ਪਰ ਨਾਂ ਕਿਉਂਕਿ ਇਕੋ ਹੈ, ਇਸ ਲਈ ਉਪਰੋਕਤ ਤਿੰਨਾਂ ਇਤਿਹਾਸਕ ਲੇਖਕਾਂ ਨੂੰ ਭੁਲੇਖਾ ਲੱਗ ਗਿਆ। ਉਨ੍ਹਾਂ ਨੇ ਪਾਲਿਤ ਅਜੀਤ ਸਿੰਘ ਦੇ ਵਿਆਹ ਦੀ ਗੱਲ ਅਸਲ ਸਾਹਿਬਜ਼ਾਦਾ ਅਜੀਤ ਸਿੰਘ ਦੇ ਨਾਂ ਨਾਲ ਜੋੜ ਦਿੱਤੀ, ਜੋ ਅਸਲ ਵਿੱਚ ਠੀਕ ਨਹੀਂ ਹੈ।

ਪਾਲਿਤ ਅਜੀਤ ਸਿੰਘ ਦੇ ਵਿਆਹ ਦੇ ਹਵਾਲੇ ਇਤਿਹਾਸ ਵਿੱਚ ਅਨੇਕ ਵਾਰੀ ਮਿਲਦੇ ਹਨ ਜਦ ਕਿ ਸਾਹਿਬਜ਼ਾਦਾ ਅਜੀਤ ਸਿੰਘ ਦੇ ਵਿਆਹ ਦਾ ਹਵਾਲਾ ਉਪਰੋਕਤ ਤਿੰਨਾਂ ਗ੍ਰੰਥਾਂ ਤੋਂ ਬਿਨਾਂ ਹੋਰ ਕਿਤੇ ਨਹੀਂ ਮਿਲਦਾ। ਹਠੀ ਸਿੰਘ ਵੀ ਪਾਲਿਤ ਅਜੀਤ ਸਿੰਘ ਦਾ ਹੀ ਪੁੱਤਰ ਸੀ ਨਾ ਕਿ ਸਾਹਿਬਜ਼ਾਦਾ ਅਜੀਤ ਸਿੰਘ ਦਾ। ਮੁਤਬੰਨੇ ਅਜੀਤ ਸਿੰਘ ਬਾਰੇ 'ਮਹਾਨ ਕੋਸ਼' ਵਿੱਚ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ, 'ਇਕ ਸੁਨਿਆਰੇ ਦਾ ਪੁੱਤਰ ਜਿਸ ਨੂੰ ਮਾਤਾ ਸੁੰਦਰੀ ਜੀ ਨੇ ਸ੍ਰੀ ਅਜੀਤ ਸਿੰਘ ਜਿਹੀ ਸ਼ਕਲ ਦਾ ਵੇਖ ਕੇ ਪੁੱਤਰ ਬਣਾਇਆ.... ਬਾਦਸ਼ਾਹ ਫ਼ਰਖ਼ਸੀਅਰ ਨੇ ਅਜੀਤ ਸਿੰਘ ਨੂੰ ਸੰਮਤ 1775 ਬਿ. (1718 ਈ.) ਵਿੱਚ ਕਤਲ ਕਰਵਾ ਦਿੱਤਾ। ਇਸ ਦਾ ਦੇਹਰਾ ਸਬਜ਼ੀ ਮੰਡੀ ਕੋਲ ਦਿੱਲੀ ਹੈ।

ਹਠੀ ਸਿੰਘ ਬਾਰੇ ਭਾਈ ਕਾਨ੍ਹ ਸਿੰਘ ਦੀ ਸੂਚਨਾ ਇਸ ਤਰ੍ਹਾਂ ਹੈ, 'ਮਾਤਾ ਸੁੰਦਰੀ ਜੀ ਦੇ ਪਾਲਿਤ ਅਜੀਤ ਸਿੰਘ ਦਾ ਬੇਟਾ ਜਿਸ ਦਾ ਪ੍ਰਸਿੱਧ ਅਸਥਾਨ ਬੁਰਹਾਨਪੁਰ (ਜ਼ਿਲ੍ਹਾ ਨਿਮਾਰ) ਦੇ ਸਿੰਧੀ ਮਹੱਲੇ ਵਿੱਚ ਹੈ। ਇਹ ਗੁਰਬਾਣੀ ਵਿਚੋਂ 'ਨਾਨਕ' ਨਾਮ ਕੱਢ ਕੇ ਅਰ ਆਪਣਾ ਨਾਉ ਪਾ ਕੇ ਸਿੱਖਾਂ ਨੂੰ ਸ਼ਬਦ ਸੁਣਾਇਆ ਕਰਦਾ ਸੀ। ਇਸ ਅਪਰਾਧ ਕਰਕੇ ਮਾਤਾ ਸੁੰਦਰੀ ਜੀ ਨੇ ਤਿਆਗ ਦਿੱਤਾ। ਇਹ ਪੰਜਾਬ ਛੱਡ ਕੇ ਮੱਧ ਭਾਰਤ ਵਿੱਚ ਜਾ ਰਿਹਾ ਅਰ ਉਸੇ ਪਾਸੇ ਮੋਇਆ। ਇਸਦਾ ਦੇਹਰਾ ਬੁਰਹਾਨਪੁਰ ਵਿੱਚ ਹੈ।' (ਮਹਾਨ ਕੋਸ਼, ਪੰਨਾ-259)

(ਇਸ ਸਾਰੀ ਚਰਚਾ ਦਾ ਸਬੰਧ ਅੰਤਿਮ ਰੂਪ ਵਿੱਚ ਬੁਰਾਹਨਪੁਰ ਨਾਲ ਹੀ ਹੈ। ਇਸੇ ਕਾਰਨ ਇਸ ਵਿਸ਼ੇ ਨੂੰ ਬੁਰਹਾਨਪੁਰ ਦੇ ਪ੍ਰਸੰਗ ਵਿੱਚ ਵਿਚਾਰ-ਅਧੀਨ ਲਿਆਂਦਾ ਗਿਆ ਹੈ।)

ਡਾ. ਗੰਡਾ ਸਿੰਘ ਨੇ ਪਾਲਿਤ ਅਜੀਤ ਸਿੰਘ ਅਤੇ ਉਸਦੇ ਪੁੱਤਰ ਹਠੀ ਸਿੰਘ ਦੇ ਮਾਮਲੇ ਨੂੰ ਬਹੁਤ ਨਿਖਾਰ ਕੇ ਲਿਖਿਆ ਹੈ ਉਹ ਕਹਿੰਦੇ ਹਨ, 'ਸਾਹਿਬਜ਼ਾਦਾ ਅਜੀਤ ਸਿੰਘ ਦੇ ਚਮਕੌਰ ਵਿੱਚ ਸ਼ਹੀਦ ਹੋ ਜਾਣ ਤੋਂ ਕੁਝ ਚਿਰ ਪਿੱਛੋਂ ਮਾਤਾ ਸੁੰਦਰੀ ਜੀ ਨੇ ਇਕ ਸੁਨਿਆਰੇ ਦੇ ਪੁੱਤਰ ਨੂੰ, ਜਿਸ ਦੀ ਸ਼ਕਲ ਸਾਹਿਬਜ਼ਾਦਾ ਅਜੀਤ ਸਿੰਘ ਨਾਲ ਮਿਲਦੀ ਸੀ, ਪੁੱਤਰ ਬਣਾ ਲਿਆ ਅਤੇ ਇਸੇ ਨੂੰ ਬਹਾਦਰ ਸ਼ਾਹ ਬਾਦਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਦਿਹਾਂਤ ਤੋਂ ਬਾਅਦ 26 ਸ਼ਾਬਾਨ ਸੰਨ 2 ਬਹਾਦਰਸ਼ਾਹੀ (30 ਅਕਤੂਬਰ 1708 ਈ.) ਨੂੰ ਮਾਤਮੀ ਖਿਲਅਤ ਦੇਣ ਦਾ ਹੁਕਮ ਦਿੱਤਾ ਸੀ।.... ਮਾਤਾ ਜੀ ਨੇ ਇਸ ਦਾ ਵਿਆਹ ਕਰਵਾ ਦਿੱਤਾ ਅਤੇ ਇਹ ਠਾਠ ਨਾਲ ਰਹਿਣ ਲੱਗਾ। ਦਿੱਲੀ ਵਿੱਚ ਇਸ ਦੇ ਕਤਲ ਪਿੱਛੋਂ ਮਾਤਾ ਸੁੰਦਰੀ ਜੀ ਇਸ ਦੇ ਟੱਬਰ ਨੂੰ ਲੈ ਕੇ ਕੁਝ ਚਿਰ ਲਈ ਮਥਰਾ ਚਲੇ ਗਏ। ਜਿੱਥੇ ਇਸ ਦੇ ਪੁੱਤਰ ਹਠੀ ਸਿੰਘ ਦੀ ਪਾਲਣਾ-ਪੋਸ਼ਣਾ ਕੀਤੀ ਗਈ। (ਮਥਰਾ ਤੋਂ) ਹਠੀ ਸਿੰਘ ਬੁਰਹਾਨਪੁਰ ਜਾ ਰਿਹਾ ਜਿਥੇ ਇਸ ਦਾ ਅਸਥਾਨ ਸਿੰਧੀ ਮੁਹੱਲੇ ਵਿੱਚ ਹੈ। ਬੁਰਹਾਨਪੁਰੀਏ ਇਸ ਹਠੀ ਸਿੰਘ ਦੇ ਪਿਤਾ ਅਜੀਤ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਦਾ ਅਸਲੀ ਪੁੱਤਰ ਦੱਸਦੇ ਹਨ ਜੋ ਠੀਕ ਨਹੀਂ ਹੈ। -ਸ੍ਰੀ ਗੁਰੂ ਸੋਭਾ (ਸੰਪਾਦਿਤ), ਪੰਨਾ : 149-50

ਇਸ ਮਾਮਲੇ ਨੂੰ ਹੋਰ ਸਪੱਸ਼ਟ ਕਰਨ ਲਈ ਡਾ. ਗੰਡਾ ਸਿੰਘ, ਸੰਤ ਗੁਲਾਬ ਸਿੰਘ ਦੀ ਗੁਰਪ੍ਰਣਾਲੀ ਦਾ ਹਵਾਲਾ ਦਿੰਦੇ ਹੋਏ ਦਸਦੇ ਹਨ ਕਿ ਇਸ ਪ੍ਰਣਾਲੀ ਦੇ ਦਸਵੇਂ ਪ੍ਰਕਰਣ ਦੇ ਅੰਕ 16 ਤੋਂ 25 ਤੱਕ ਲੈਪਾਲਕ ਅਜੀਤ ਸਿੰਘ ਦੀ ਕਥਾ ਦਿੱਤੀ ਹੋਈ ਹੈ, ਜਿਸ ਦੇ ਅੰਤ ਵਿਚਲਾ ਇਹ ਬੰਦ ਸਭ ਗੱਲ ਸਪੱਸ਼ਟ ਕਰ ਦਿੰਦਾ ਹੈ।

ਚਾਰੋਂ ਹੀ ਸਾਹਿਬਜ਼ਾਦੋਂ ਤੇ ਅਜੀਤ ਜੁਦਾ
ਕਹਿਤ ਗੁਲਾਬ ਸਿੰਘ ਹੋਵੈ ਬਹੁ ਗੌਰ ਹੈ।

ਡਾ. ਮਹਿੰਦਰ ਕੌਰ ਗਿੱਲ ਨੇ 1976 ਵਿੱਚ ਸਿੱਖ ਇਤਿਹਾਸ ਵਿੱਚ ਪਹਿਲੀ ਵਾਰ ਮਾਤਾ ਸੁੰਦਰੀ ਜੀ ਦੀ ਮੁਕੰਮਲ ਜੀਵਨੀ (ਮਾਤਾ ਸੁੰਦਰੀ ਜੀ) ਪ੍ਰਕਾਸ਼ਿਤ ਕੀਤੀ। ਉਨ੍ਹਾਂ ਨੇ ਇਸ ਜੀਵਨੀ ਵਿੱਚ ਪਾਲਿਤ ਅਜੀਤ ਸਿੰਘ ਬਾਰੇ 13 ਸਫਿਆਂ ਦਾ ਇਕ ਪੂਰਾ ਕਾਂਡ ਲਿਖਿਆ ਹੈ। ਪਾਲਿਤ ਅਜੀਤ ਸਿੰਘ ਅਤੇ ਉਸ ਦੇ ਪੁੱਤਰ ਹਠੀ ਸਿੰਘ ਬਾਰੇ ਉਹ ਲਿਖਦੇ ਹਨ, '(ਗੋਦ ਲਏ) ਬੱਚੇ ਦਾ ਨਾਮ ਵੀ ਮਾਤਾ ਸੁੰਦਰੀ ਜੀ ਨੇ ਅਜੀਤ ਸਿੰਘ ਹੀ ਰੱਖਿਆ....ਮਾਤਾ ਜੀ ਦੀ ਦੇਖ-ਭਾਲ ਵਿਚ ਬੱਚਾ ਵੱਡਾ ਹੋਣ ਲੱਗਾ।....ਮਾਤਾ ਸੁੰਦਰੀ ਜੀ ਨੂੰ ਆਪਣੇ ਇਕਲੌਤੇ ਪੁੱਤਰ (ਸਾਹਿਬਜ਼ਾਦਾ ਅਜੀਤ ਸਿੰਘ) ਦੇ ਵਿਆਹ ਦੀਆਂ ਰੀਝਾਂ ਲਾਹੁਣ

ਦਾ ਸਮਾਂ ਹੀ ਨਹੀਂ ਮਿਲਿਆ ਸੀ। ਉਨ੍ਹਾਂ ਨੇ ਇਸ (ਪਾਲਿਤ) ਅਜੀਤ ਸਿੰਘ ਦੀ ਸ਼ਾਦੀ ਬੜੇ ਚਾਵਾਂ-ਮਲ੍ਹਾਰਾਂ ਨਾਲ ਕੀਤੀ। ਅਜੀਤ ਸਿੰਘ ਆਪਣੀ ਪਤਨੀ ਸਮੇਤ ਮਾਤਾ ਜੀ ਕੋਲ ਰਹਿਣ ਲੱਗ ਪਿਆ।...ਅਜੀਤ ਸਿੰਘ ਦੀ ਮੌਤ ਤੋਂ ਬਾਅਦ ਹਠੀ ਸਿੰਘ ਤੇ ਉਸ ਦੀ ਮਾਂ, ਮਾਤਾ ਜੀ ਕੋਲ ਹੀ ਰਹਿੰਦੇ ਰਹੇ। ਹਠੀ ਸਿੰਘ ਦਾ, ਮਾਤਾ ਜੀ ਕੋਲ ਰਹਿਣ ਕਰਕੇ, ਸਿੱਖ ਸੰਗਤ ਅਦਬ ਸਤਿਕਾਰ ਕਰਦੀ ਸੀ।...ਪਰ ਹਠੀ ਸਿੰਘ ਵੀ ਬਾਪ (ਪਾਲਿਤ ਅਜੀਤ ਸਿੰਘ) ਵਾਂਗੂੰ ਖੋਟਾ ਹੀ ਨਿਕਲਿਆ। ਉਹ ਵੀ ਝੂਠਾ ਮਾਣ ਪ੍ਰਾਪਤ ਕਰਨਾ ਚਾਹੁੰਦਾ ਸੀ। ਉਸ ਨੇ ਗੁਰਬਾਣੀ ਵਿਚੋਂ 'ਨਾਨਕ' ਪਦ ਕੱਢ ਕੇ ਆਪਣਾ ਨਾਮ ਪਾਉਣਾ ਸ਼ੁਰੂ ਕਰ ਦਿੱਤਾ।...ਸਿੱਖਾਂ ਨੇ ਮਾਤਾ ਜੀ ਕੋਲ ਹਠੀ ਸਿੰਘ ਦੀ ਸ਼ਿਕਾਇਤ ਕੀਤੀ।...ਮਾਤਾ ਜੀ ਨੇ ਹਠੀ ਸਿੰਘ ਨੂੰ ਪਿਆਰ ਨਾਲ ਸਮਝਾਇਆ ਪਰ ਉਹ ਤਾਂ ਨਿਰਾ ਪੱਥਰ ਸੀ।...(ਮਾਤਾ ਜੀ ਨੇ ਉਸ ਤੋਂ) ਆਪ ਹੀ ਕਿਨਾਰਾ ਕਰ ਲਿਆ।'

ਇਸੇ ਤਰ੍ਹਾਂ ਗਿ: ਹਰੀ ਸਿੰਘ ਨੇ 1995 ਵਿਚ ਮਾਤਾ ਸਾਹਿਬ ਕੌਰ ਜੀ ਦੀ ਜੀਵਨੀ ਪਹਿਲੀ ਵਾਰ ਪ੍ਰਕਾਸ਼ਿਤ ਕੀਤੀ। ਉਹ ਅਜੀਤ ਸਿੰਘ ਅਤੇ ਹਠੀ ਸਿੰਘ ਬਾਰੇ ਲਿਖਦੇ ਹਨ, 'ਮਾਤਾ ਸੁੰਦਰ ਕੌਰ ਜੀ ਨੇ ਇਕ ਪੰਜ ਸਾਲ ਦਾ ਬਾਲਕ ਦੇਖਿਆ ਤਾਂ...ਉਸ ਨੂੰ ਗੋਦ ਲੈ ਲਿਆ।...ਮਾਤਾ ਸੁੰਦਰ ਕੌਰ ਨੇ ਨਾ ਕੇਵਲ ਉਸ ਨੂੰ ਪੁੱਤਰ ਕਰਕੇ ਪਾਲਿਆ ਬਲਕਿ ਉਸ ਦੀ ਸ਼ਾਦੀ ਵੀ ਕਰਾਈ ਤੇ ਉਸ ਦਾ ਇਕ ਪੁੱਤਰ ਹਠੀ ਸਿੰਘ ਹੋਇਆ ਹੈ। ਉਹ ਬੇਅੰਤ ਧਨ ਅਤੇ ਸ਼ਾਹੀ ਸਨਮਾਨ ਪਾ ਕੇ ਹੰਕਾਰਿਆ ਗਿਆ ਅਤੇ ਅਜਿਹੀਆਂ ਮਾੜੀਆਂ ਹਰਕਤਾਂ ਕੀਤੀਆਂ ਕਿ ਮਾਤਾ ਜੀ ਨੂੰ ਦੁਖੀ ਹੋ ਕੇ ਫਿਟਕਾਰਨਾ ਪਿਆ।' (ਮਾਤਾ ਸਾਹਿਬ ਕੌਰ, ਪੰਨਾ 63-64)

ਉਪਰੋਕਤ ਹਵਾਲਿਆਂ ਤੋਂ ਬਿਨਾਂ ਇਸ ਸਬੰਧ ਵਿਚ ਕਈ ਹੋਰ ਵਿਦਵਾਨਾਂ ਦੇ ਹਵਾਲੇ ਵੀ ਦਿੱਤੇ ਜਾ ਸਕਦੇ ਹਨ ਪਰ ਕਿਉਂਕਿ ਉਪਰੋਕਤ ਵਿਦਵਾਨਾਂ ਨੇ ਇਸ ਮਾਮਲੇ ਨੂੰ ਮੁਕੰਮਲ ਰੂਪ ਵਿਚ ਸਪੱਸ਼ਟ ਕਰ ਦਿੱਤਾ ਹੈ, ਇਸ ਲਈ ਹੋਰ ਹਵਾਲੇ ਦੇਣ ਦੀ ਲੋੜ ਨਹੀਂ ਹੈ। ਸਾਹਿਬਜ਼ਾਦਾ ਅਜੀਤ ਸਿੰਘ ਦੇ ਵਿਆਹ ਦੀ ਗੱਲ ਨੂੰ ਭਾਈ ਸਵਰੂਪ ਸਿੰਘ ਕੌਸ਼ਿਸ਼ ਨੇ 'ਗੁਰੂ ਕੀਆਂ ਸਾਖੀਆਂ' ਵਿਚ ਸਭ ਤੋਂ ਵੱਧ ਵਿਸਥਾਰ ਨਾਲ ਲਿਖਿਆ ਹੈ। ਉਨ੍ਹਾਂ ਅਨੁਸਾਰ ਮਾਤਾ ਸੁੰਦਰੀ ਜੀ ਆਪਣੀ ਕਥਿਤ ਨੂੰਹ ਤਾਰਾ ਬਾਈ ਨਾਲ ਸੰਨ 1705 ਈ: ਤੋਂ ਸੰਨ 1708 ਈ: ਤੱਕ ਤਿੰਨ ਸਾਲ ਬੁਰਹਾਨਪੁਰ ਰਹੇ ਪਰ ਆਪਣੇ ਇਸ ਕਥਨ ਦੇ ਉਲਟ ਇਹ ਇਸੇ ਸਮੇਂ ਦੌਰਾਨ ਮਾਤਾ ਸੁੰਦਰੀ ਜੀ ਨੂੰ ਦਿੱਲੀ ਅਤੇ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਰਹਿੰਦੇ ਵੀ ਦੱਸਦਾ ਹੈ। (ਸਾਖੀ 99ਵੀਂ) ਇਸ ਤਰ੍ਹਾਂ ਉਹ ਆਪਣੇ ਕਥਨ ਦੀ ਵਿਸ਼ਵਾਸਯੋਗਤਾ ਨੂੰ ਆਪ ਹੀ ਸ਼ੱਕੀ ਬਣਾ ਦਿੰਦਾ ਹੈ।

ਇਸ ਤੋਂ ਇਲਾਵਾ ਅਸੀਂ ਬੁਰਹਾਨਪੁਰ (ਮੱਧ ਪ੍ਰਦੇਸ਼) ਦੀ ਸੰਗਤ ਤੋਂ ਵੀ ਪੁੱਛ-ਪੜਤਾਲ ਕੀਤੀ ਹੈ। ਬੁਰਹਾਨਪੁਰ ਵਿਚ ਐਸੀ ਕੋਈ ਰਵਾਇਤ ਜਾਂ ਦੰਦ-ਕਥਾ ਨਹੀਂ ਹੈ ਕਿ ਬੁਰਹਾਨਪੁਰ ਦੀ ਕਿਸੇ ਲੜਕੀ ਨਾਲ ਦਸਮ ਪਾਤਸ਼ਾਹ ਦੇ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਦਾ ਵਿਆਹ ਹੋਇਆ ਸੀ।

ਉਪਰੋਕਤ ਸਾਰੀ ਚਰਚਾ ਦਾ ਸਿੱਟਾ ਇਹੀ ਨਿਕਲਦਾ ਹੈ ਕਿ ਦਸਮ ਪਾਤਸ਼ਾਹ ਦੇ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਦਾ ਬੁਰਹਾਨਪੁਰ ਦੀ ਜਾਂ ਕਿਸੇ ਹੋਰ ਸਥਾਨ ਦੀ ਕਿਸੇ ਲੜਕੀ ਨਾਲ ਵਿਆਹ ਕਦੀ ਨਹੀਂ ਹੋਇਆ ਸੀ ਅਤੇ ਨਾ ਹੀ ਉਨ੍ਹਾਂ ਦਾ ਕੋਈ ਪੁੱਤਰ ਸੀ। ਦਸਮ ਪਾਤਸ਼ਾਹ ਦੇ ਚਾਰੇ ਸਾਹਿਬਜ਼ਾਦੇ ਅਣਵਿਆਹੇ ਸ਼ਹੀਦ ਹੋਏ ਸਨ।

ਭਾਈ ਕੋਇਰ ਸਿੰਘ, ਭਾਈ ਕੇਸਰ ਸਿੰਘ ਛਿੱਬਰ ਅਤੇ ਭਾਈ ਸਵਰੂਪ ਸਿੰਘ ਕੌਸ਼ਿਸ਼ ਨੂੰ ਭੁਲੇਖਾ ਇਸ ਲਈ ਲੱਗਾ, ਕਿਉਂਕਿ ਦਸਮ ਪਾਤਸ਼ਾਹ ਦੇ ਅਸਲ ਸਹਿਬਜ਼ਾਦੇ ਅਤੇ ਮਾਤਾ ਸੁੰਦਰੀ ਜੀ ਵੱਲੋਂ ਗੋਦ ਲਏ ਬੱਚੇ ਦਾ ਨਾਂ ਇਕੋ ਸੀ (ਅਜੀਤ ਸਿੰਘ)। ਅਸਲ ਗੱਲ ਇਹ ਹੈ ਕਿ ਵਿਆਹ ਮੁਤਬੰਨੇ ਅਜੀਤ ਸਿੰਘ ਦਾ ਹੋਇਆ ਸੀ ਅਤੇ ਹਠੀ ਸਿੰਘ, ਮੁਤਬੰਨੇ ਅਜੀਤ ਸਿੰਘ ਦਾ ਹੀ ਲੜਕਾ ਸੀ। ਮੁਤਬੰਨੇ ਅਜੀਤ ਸਿੰਘ ਦੀ ਗੱਲ ਨੂੰ ਅਸਲ ਸਾਹਿਬਜ਼ਾਦਾ ਅਜੀਤ ਸਿੰਘ ਨਾਲ ਜੋੜਨਾ ਇਕ ਇਤਿਹਾਸਕ ਭੁੱਲ ਹੈ।

• • •

# 143

# ਹੰਡੀਆ ਵਿਚ ਸੁਰੱਖਿਅਤ ਹੈ ਦਸਮ ਪਾਤਸ਼ਾਹ ਦਾ ਇਕ ਹੁਕਮਨਾਮਾ

ਗੁਰੂ ਗੋਬਿੰਦ ਸਿੰਘ ਜੀ ਦੇ ਦਰਿਆ ਨਰਬਦਾ ਤੋਂ ਬੁਰਹਾਨਪੁਰ ਤੱਕ ਦੇ ਸਫ਼ਰ ਬਾਰੇ ਇਕ ਹੋਰ ਤੱਥ ਸਾਹਮਣੇ ਆਇਆ ਹੈ। 'ਦੈਨਿਕ ਜਾਗਰਣ' (ਹਿੰਦੀ) ਦੇ 4 ਮਾਰਚ, 2000 ਦੇ ਅੰਕ ਵਿੱਚ ਪੰਨਾ-13 ਉੱਤੇ ਇਕ ਖਬਰ ਛਪੀ ਸੀ, ਜਿਸ ਦਾ ਸਿਰਲੇਖ ਸੀ, 'ਗੁਰੂ ਗੋਬਿੰਦ ਸਿੰਘ ਕੀ ਲਿਖੀ ਸਨਦ ਕਾ ਪਤਾ ਚਲਾ'। ਖਬਰ ਅਨੁਸਾਰ ਦਸਮ ਪਾਤਸ਼ਾਹ ਦੀ ਇਹ ਸਨਦ ਉਨ੍ਹਾਂ ਦਾ ਇਕ ਹੁਕਮਨਾਮਾ ਹੈ, ਜੋ ਉਨ੍ਹਾਂ ਨੇ ਕਸਬਾ ਹੰਡੀਆ (ਜ਼ਿਲ੍ਹਾ ਹਰਦਾ, ਮੱਧ ਪ੍ਰਦੇਸ਼) ਦੇ ਇਕ ਵਿਦਵਾਨ ਪੰਡਿਤ ਸ੍ਰੀ ਬੋਂਗਰ ਭੱਟ ਨੂੰ ਦਿੱਤਾ ਸੀ। ਇਹ ਹੁਕਮਨਾਮਾ ਅੱਜਕਲ੍ਹ ਪੰ. ਬੋਂਗਰ ਭੱਟ ਦੇ ਵੰਸ਼ਜ ਸ੍ਰੀ ਗੋਕਲ ਭੱਟ ਪਾਸ ਸੁਰੱਖਿਅਤ ਹੈ। ਕਈ ਸਿੱਖ ਸ਼ਰਧਾਲੂਆਂ ਨੇ ਸ੍ਰੀ ਗੋਕਲ ਭੱਟ ਪਾਸੋਂ ਇਹ ਹੁਕਮਨਾਮਾ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ ਪਰ ਉਨ੍ਹਾਂ ਨੇ ਕਿਸੇ ਕੀਮਤ 'ਤੇ ਵੀ ਇਹ ਹੁਕਮਨਾਮਾ ਦੇਣ ਤੋਂ ਨਾਂਹ ਕਰ ਦਿੱਤੀ। ਉਨ੍ਹਾਂ ਦਾ ਕਹਿਣਾ ਹੈ ਕਿ ਗੁਰੂ ਜੀ ਦੀ ਇਹ ਲਿਖਤ ਸਾਡੇ ਖ਼ਾਨਦਾਨ ਦਾ ਅਮੁੱਲ ਸਰਮਾਇਆ ਹੈ, ਜਿਸ ਨੂੰ ਅਸੀਂ ਆਪਣੇ ਤੋਂ ਵੱਖ ਨਹੀਂ ਕਰ ਸਕਦੇ। ਹੁਕਮਨਾਮੇ ਦਾ ਮੂਲ ਭਾਵ ਕੁਝ ਇਸ ਤਰ੍ਹਾਂ ਹੈ—"ਨਰਬਦਾ ਦੇ ਦੱਖਣੀ ਕਿਨਾਰੇ ਉੱਤੇ ਸਥਿਤ ਪਿੰਡ ਹੰਡੀਆ ਵਿੱਚ ਇਕ ਪਰਮ ਵਿਦਵਾਨ ਬੋਂਗਰ ਭੱਟ ਰਹਿੰਦੇ ਹਨ ਜਿਨ੍ਹਾਂ ਨੂੰ ਭਾਰਤ ਦੀਆਂ ਕਈ ਭਾਸ਼ਾਵਾਂ ਦਾ ਗਿਆਨ ਹੈ। ਜਦੋਂ ਵੀ ਕੋਈ ਸੱਚਾ ਸਿੱਖ ਨਰਬਦਾ ਦੇ ਇਸ ਕਿਨਾਰੇ ਆਵੇ ਤਾਂ ਉਹ ਸ੍ਰੀ ਭੱਟ ਦਾ ਪੂਰਾ ਸਨਮਾਨ ਕਰਦੇ ਹੋਏ ਉਨ੍ਹਾਂ ਨੂੰ ਜ਼ਰੂਰ ਦਾਨ-ਦਕਸ਼ਨਾ ਦੇਵੇ।"

ਖਬਰ ਅਨੁਸਾਰ ਇਹ ਹੁਕਮਨਾਮਾ ਸ੍ਰੀ ਬੋਂਗਰ ਭੱਟ ਦੇ ਪਰਿਵਾਰ ਲਈ ਹੀ ਲਿਖਿਆ ਗਿਆ ਸੀ। ਇਹ ਹੁਕਮਨਾਮਾ ਪੀਲੀ ਭਾਅ ਮਾਰਦੇ ਇਕ ਖ਼ਾਸ ਕਿਸਮ ਦੇ ਕਾਗ਼ਜ਼ ਉੱਤੇ ਗੁਰਮੁਖੀ ਵਿੱਚ ਲਿਖਿਆ ਹੋਇਆ ਹੈ। ਲਿਖਤ ਲਈ ਉਸ ਸਮੇਂ ਪ੍ਰਚੱਲਿਤ ਚਮਕੀਲੀ ਕਾਲੀ ਸਿਆਹੀ ਵਰਤੀ ਗਈ ਹੈ। ਹੁਕਮਨਾਮੇ ਦੀ ਲਿਖਾਈ ਏਨੀ ਸਾਫ਼ ਹੈ ਕਿ ਆਸਾਨੀ ਨਾਲ ਪੜ੍ਹੀ ਜਾ ਸਕਦੀ ਹੈ।

ਦਸਮ ਪਾਤਸ਼ਾਹ ਦੀ ਇਸ ਲਿਖਤ ਨੂੰ ਲੱਭਣ ਦਾ ਮਾਣ ਡਾ. ਵਰਦਮੂਰਤੀ ਮਿਸ਼ਰ ਨੂੰ ਪ੍ਰਾਪਤ ਹੋਇਆ। ਡਾ. ਮਿਸ਼ਰ ਹਰਦਾ ਦੇ ਇਕ ਉਪ-ਵਿਭਾਗ ਵਿੱਚ ਅਫ਼ਸਰ ਹਨ ਜੋ ਇਸ ਇਲਾਕੇ ਦੀ ਕਲਾ, ਦਰਸ਼ਨ ਅਤੇ ਸੱਭਿਆਚਾਰ ਬਾਰੇ ਖੋਜ ਕਰ ਰਹੇ ਹਨ। ਆਪਣੇ ਖੋਜ-ਕਾਰਜ ਦੇ ਸਬੰਧ ਵਿੱਚ ਜਦੋਂ ਉਹ ਹੰਡੀਆ ਆਏ ਤਾਂ ਉਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਇਸ ਲਿਖਤ ਦਾ ਪਤਾ ਲੱਗਾ। ਡਾ. ਮਿਸ਼ਰ ਦਾ ਅਨੁਮਾਨ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਜਦੋਂ ਉੱਤਰੀ ਭਾਰਤ ਤੋਂ ਦੱਖਣ ਵੱਲ ਜਾ ਰਹੇ ਸਨ ਤਾਂ ਉਹ ਹੰਡੀਆ ਵਿੱਚ ਤਿੰਨ-ਚਾਰ ਦਿਨ ਠਹਿਰੇ ਸਨ। ਇਥੇ ਉਨ੍ਹਾਂ ਦੀ ਮੁਲਾਕਾਤ ਪੰਡਿਤ ਬੋਂਗਰ ਭੱਟ ਨਾਲ ਹੋਈ। ਬੋਂਗਰ ਭੱਟ ਭਾਰਤੀ ਦਰਸ਼ਨ ਅਤੇ ਜੋਤਿਸ਼ ਦੇ ਚੰਗੇ ਵਿਦਵਾਨ ਸਨ। ਗੁਰੂ ਜੀ ਬੋਂਗਰ ਭੱਟ ਦੀ ਵਿਦਵਤਾ ਉੱਤੇ ਏਨੇ ਪ੍ਰਸੰਨ ਹੋਏ ਕਿ ਉਨ੍ਹਾਂ ਨੇ ਪੰਡਿਤ ਜੀ ਨੂੰ ਉਪਰੋਕਤ ਭਾਵ ਦਾ ਹੁਕਮਨਾਮਾ ਲਿਖ ਦਿੱਤਾ। ਡਾ. ਵਰਦਮੂਰਤੀ ਮਿਸ਼ਰ ਦਾ ਇਹ ਵੀ ਅਨੁਮਾਨ ਹੈ ਕਿ ਇਹ ਹੁਕਮਨਾਮਾ ਸ਼ਾਇਦ ਨਰਬਦਾ ਕਿਨਾਰੇ ਉਸ ਸਥਾਨ 'ਤੇ ਲਿਖਿਆ ਗਿਆ, ਜਿੱਥੇ ਅੱਜ ਕੱਲ੍ਹ ਇਕ ਗੁਰਦੁਆਰਾ ਸਥਾਪਿਤ ਹੈ। ਕਹਿੰਦੇ ਹਨ ਕਿ ਇਸ ਗੁਰਦੁਆਰੇ ਵਿੱਚ ਗੁਰੂ ਗ੍ਰੰਥ ਸਾਹਿਬ ਦੀ ਇਕ ਹੱਥ-ਲਿਖਤ ਬੀੜ ਵੀ ਹੁੰਦੀ ਸੀ, ਜਿਸ ਉੱਤੇ ਦਸਮ ਗੁਰੂ ਜੀ ਦੇ ਦਸਤਖਤ ਸਨ।

ਕਸਬਾ ਹੰਡੀਆ ਜ਼ਿਲ੍ਹਾ ਹਰਦਾ (ਮੱਧ ਪ੍ਰਦੇਸ਼) ਦੀ ਇਹ ਘਟਨਾ ਉਸੇ ਤਰ੍ਹਾਂ ਦੀ ਹੈ ਜਿਵੇਂ ਨੌਹਰ ਜ਼ਿਲ੍ਹਾ ਹਨੂੰਮਾਨਗੜ੍ਹ (ਰਾਜਸਥਾਨ) ਵਿੱਚ ਗੁਰੂ ਗੋਬਿੰਦ ਸਿੰਘ ਜੀ ਉਥੋਂ ਦੇ ਮਸ਼ਹੂਰ ਵਿਦਵਾਨ ਅਤੇ ਜੋਤਸ਼ੀ ਪੰ. ਕਿਸ਼ਨ ਲਾਲ ਨੂੰ ਮਿਲੇ ਸਨ। ਨੌਹਰ ਵਿੱਚ ਜਿਵੇਂ ਜੋਤਸ਼ੀ ਕਿਸ਼ਨ ਲਾਲ ਦੇ ਵੰਸ਼ਜ਼ ਸ੍ਰੀ ਪ੍ਰਹਿਲਾਦ ਦੱਤ ਪੰਡਾ ਅਤੇ ਵੈਦ ਆਤਮਾ ਰਾਮ ਪੰਡਾ (ਦੋਵੇਂ ਭਰਾ) ਦਸਮ ਪਾਤਸ਼ਾਹ ਦੀਆਂ ਯਾਦਾਂ ਸੰਭਾਲੀ ਬੈਠੇ ਹਨ, ਉਸੇ ਤਰ੍ਹਾਂ ਹੰਡੀਆ ਜ਼ਿਲ੍ਹਾ ਹਰਦਾ (ਮੱਧ ਪ੍ਰਦੇਸ) ਵਿੱਚ ਪੰਡਿਤ ਬੋਂਗਰ ਭੱਟ ਦਾ

ਵੰਸ਼ਜ਼ ਸ੍ਰੀ ਗੋਕਲ ਭੱਟ ਦਸਮ ਪਾਤਸ਼ਾਹ ਦਾ ਹੁਕਮਨਾਮਾ ਸੰਭਾਲੀ ਬੈਠਾ ਹੈ। ਇਹ ਦੋ ਘਟਨਾਵਾਂ ਅਤੇ ਇਸ ਪ੍ਰਕਾਰ ਦੇ ਕਈ ਹੋਰ ਤੱਥ ਦਸਮ ਪਾਤਸ਼ਾਹ ਦੇ ਸਰਬ ਭਾਰਤੀ ਸਤਿਕਾਰ ਦੇ ਪ੍ਰਤੀਕ ਹਨ, ਜਿਸ ਬਾਰੇ ਸਿੱਖ ਪੰਥ ਨੂੰ ਅਜੇ ਬਹੁਤਾ ਗਿਆਨ ਨਹੀਂ ਅਤੇ ਨਾ ਹੀ ਸਮੁੱਚੇ ਭਾਰਤ ਵਰਸ਼ ਦੀ ਆਮ ਲੋਕਾਈ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨਤਾ ਦਾ ਅਜੇ ਤੱਕ ਪੂਰੀ ਤਰ੍ਹਾਂ ਪਤਾ ਲੱਗਾ ਹੈ।

ਹੁਣ ਦੇਖਣਾ ਇਹ ਹੈ ਕਿ ਸ੍ਰੀ ਕਲਗੀਧਰ ਪਾਤਸ਼ਾਹ ਹੰਡੀਆ ਗਏ ਕਦੋਂ ਸਨ। ਇਹ ਸਾਨੂੰ ਪਤਾ ਹੈ ਕਿ ਗੁਰੂ ਜੀ ਬਾਦਸ਼ਾਹ ਬਹਾਦਰ ਸ਼ਾਹ ਦੇ ਨਾਲ-ਨਾਲ ਦੱਖਣ ਵੱਲ ਜਾ ਰਹੇ ਸਨ। ਉਹ ਬਾਦਸ਼ਾਹ ਦੇ ਨਾਲ ਨਰਬਦਾ ਦੇ ਉੱਤਰੀ ਕਿਨਾਰੇ ਮੰਡਲੇਸ਼ਵਰ ਤੋਂ ਸੰਭਵਤ ਖੰਡਵਾ ਤੇ ਅਸੀਰਗੜ੍ਹ ਰਾਹੀਂ ਬੁਰਹਾਨਪੁਰ ਪਹੁੰਚੇ ਸਨ। ਉਸ ਸਮੇਂ ਉਜੈਨ ਅਤੇ ਇੰਦੌਰ ਤੋਂ ਅੱਗੇ ਦਰਿਆ ਨਰਬਦਾ ਨੂੰ ਮੰਡਲੇਸ਼ਵਰ ਦੇ ਪੱਤਨ ਤੋਂ ਪਾਰ ਕਰਕੇ ਦੱਖਣ ਨੂੰ ਜਾਣ ਦਾ ਇਹੋ ਮੁੱਖ ਰਾਹ ਸੀ। ਭਾਵੇਂ ਹੰਡੀਆ-ਹਰਦਾ ਰਾਹੀਂ ਵੀ ਦੱਖਣ ਨੂੰ ਜਾਣ ਦਾ ਇਕ ਹੋਰ ਰਸਤਾ ਸੀ ਅਤੇ 'ਸਟੋਰੀਆ ਦੋ ਮੋਗੋਰ' ਦਾ ਲੇਖਕ ਤੇ ਸ਼ਾਹਜਹਾਨ-ਔਰੰਗਜ਼ੇਬ-ਬਹਾਦਰ ਸ਼ਾਹ ਦਾ ਸਮਕਾਲੀ, ਵੀਨਸ-ਵਾਸੀ ਨਿਕੋਲਾਉ ਮਾਨੁੱਚੀ ਵੀ 1656 ਈ. ਵਿੱਚ ਸੂਰਤ ਤੋਂ ਆਗਰੇ ਨੂੰ ਜਾਂਦਾ ਹੋਇਆ ਹਰਦਾ ਤੇ ਹੰਡੀਆ ਵਿਚੀ ਲੰਘਿਆ ਸੀ। (ਹੰਡੀਆ ਨੇੜਿਉਂ ਨਰਬਦਾ ਨੂੰ ਪਾਰ ਕਰਕੇ ਉਹ ਸਿਰੋਂਜ ਤੇ ਗਵਾਲੀਅਰ ਵਿਚੀਂ ਹੁੰਦਾ ਹੋਇਆ ਆਗਰੇ ਪਹੁੰਚਾ ਸੀ ਪਰ ਬਹਾਦਰ ਸ਼ਾਹ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਰਾਹ ਨਹੀਂ ਅਪਣਾਇਆ ਸੀ। ਸੋਚਣ ਵਾਲੀ ਗੱਲ ਹੈ, ਫੇਰ ਗੁਰੂ ਜੀ ਦਾ ਹੰਡੀਆ ਜਾਣ ਦਾ ਸਬੱਬ ਕਿਵੇਂ ਬਣਿਆ?

ਹੰਡੀਆ, ਮੰਡਲੇਸ਼ਵਰ ਦੇ ਪੂਰਬ ਵਿੱਚ ਤਕਰੀਬਨ 135 ਕਿਲੋਮੀਟਰ ਦੇ ਫਾਸਲੇ 'ਤੇ ਹੈ ਅਤੇ ਦਰਿਆ ਨਰਬਦਾ ਦੇ ਦੱਖਣੀ ਕਿਨਾਰੇ ਤੋਂ ਹੰਡੀਆ ਦਾ ਫਾਸਲਾ 10 ਕਿਲੋਮੀਟਰ ਹੈ। ਬੁਰਹਾਨਪੁਰ ਤੋਂ ਵੀ ਹੰਡੀਆ ਦਾ ਫਾਸਲਾ ਬੁਰਹਾਨਪੁਰ ਦੇ ਉੱਤਰ-ਪੂਰਬ ਵਿੱਚ ਤਕਰੀਬਨ 135 ਕਿਲੋਮੀਟਰ ਹੀ ਹੈ। ਜਾਪਦਾ ਹੈ ਕਿ ਜੇ ਗੁਰੂ ਗੋਬਿੰਦ ਸਿੰਘ ਜੀ ਹੰਡੀਆ ਗਏ ਸਨ ਤਾਂ ਉਹ ਜਾਂ ਤਾਂ ਮੰਡਲੇਸ਼ਵਰ ਵਿਖੇ ਆਪਣੇ ਪੜਾਅ ਸਮੇਂ ਉਥੇ ਗਏ ਸਨ ਜਾਂ ਬੁਰਹਾਨਪੁਰ ਵਿਖੇ ਆਪਣੇ ਕਿਆਮ ਸਮੇਂ ਉਨ੍ਹਾਂ ਨੇ ਹੰਡੀਆ ਵੱਲ ਫੇਰੀ ਪਾਈ ਹੋਵੇਗੀ। ਜ਼ਿਆਦਾ ਸੰਭਾਵਨਾ ਬੁਰਹਾਨਪੁਰ ਤੋਂ ਜਾਣ ਦੀ ਹੈ, ਜਿਥੇ ਉਨ੍ਹਾਂ ਨੇ ਲੰਮੇ ਸਮੇਂ ਤੱਕ ਪੜਾਅ ਕੀਤਾ ਸੀ। ਫਾਰਸੀ ਤਰੀਖਾਂ ਇਸ ਗੱਲ ਦੀ ਗਵਾਹੀ ਦਿੰਦੀਆਂ ਹਨ ਕਿ ਦਸਮ ਪਾਤਸ਼ਾਹ ਕਈ ਵਾਰ ਸ਼ਾਹੀ ਲਸ਼ਕਰ ਤੋਂ ਵੱਖ ਹੋ ਕੇ ਦੂਰ-ਨੇੜੇ ਦੀਆਂ ਸੰਗਤਾਂ ਵਿੱਚ ਧਰਮ ਪ੍ਰਚਾਰ ਕਰਨ ਲਈ ਜਾਇਆ ਕਰਦੇ ਸਨ।

ਹੰਡੀਆ (ਮੱਧ ਪ੍ਰਦੇਸ) ਵਿੱਚ ਸ੍ਰੀ ਗੋਕਲ ਭੱਟ ਪਾਸ ਦਸਮ ਪਾਤਸ਼ਾਹ ਦਾ ਹੁਕਮਨਾਮਾ ਹੋਣ ਦੀ ਇਹ ਸਾਰੀ ਵਾਰਤਾ ਦੈਨਿਕ ਜਾਗਰਣ (4.3.2000) ਦੀ ਖਬਰ ਉੱਤੇ ਆਧਾਰਿਤ ਹੈ। ਇਸ ਹੁਕਮਨਾਮੇ ਦੀ ਅਸਲੀਅਤ ਦਾ ਸਹੀ ਪਤਾ ਉਸ ਸਮੇਂ ਲੱਗੇਗਾ ਜਦੋਂ ਕੋਈ ਵਿਦਵਾਨ ਹੰਡੀਆ ਜਾ ਕੇ ਇਸ ਹੁਕਮਨਾਮੇ ਦੇ ਦਰਸ਼ਨ ਕਰੇਗਾ।

• • •

## 144

# ਗੁਰਦੁਆਰਾ ਬੜੀ ਸੰਗਤ ਪਾਤਸ਼ਾਹੀ ਦਸਵੀਂ ਬੁਰਹਾਨਪੁਰ

ਬੁਰਹਾਨਪੁਰ ਵਿੱਚ ਜਿਸ ਅਸਥਾਨ 'ਤੇ ਗੁਰੂ ਗੋਬਿੰਦ ਸਿੰਘ ਜੀ ਨੇ ਪੜਾਅ ਕੀਤਾ, ਉਸ ਅਸਥਾਨ 'ਤੇ ਅੱਜਕਲ੍ਹ ਗੁਰਦੁਆਰਾ ਬੜੀ ਸੰਗਤ ਪਾਤਸ਼ਾਹੀ ਦਸਵੀਂ ਸੁਭਾਇਮਾਨ ਹੈ। ਤਿੰਨ-ਮੰਜ਼ਿਲੇ ਗੁਰਦੁਆਰੇ ਦੇ ਸੁਫੈਦ ਗੁੰਬਦ ਉੱਤੇ ਸੁਨਹਿਰੀ ਕਲਸ ਚਮਕ ਰਿਹਾ ਹੈ। ਗੁਰਦੁਆਰਾ ਸਾਹਿਬ ਦੀ ਦਿੱਖ ਬਹੁਤ ਸੁੰਦਰ ਹੈ। ਇਤਿਹਾਸ ਦੇ ਕੁਝ ਲਿਖਾਰੀਆਂ ਨੇ, ਜਿਵੇਂ ਭਾਈ ਕਾਨ੍ਹ ਸਿੰਘ ਨਾਭਾ (ਮਹਾਨ ਕੋਸ਼) ਅਤੇ ਡਾ. ਗੰਡਾ ਸਿੰਘ ਆਦਿ ਨੇ ਲਿਖਿਆ ਹੈ ਕਿ ਇਹ ਅਸਥਾਨ ਬੁਰਹਾਨਪੁਰ ਦੇ ਸਿੰਧੀ ਮੁਹੱਲੇ ਵਿੱਚ ਸਥਿਤ ਹੈ ਪਰ ਗੁਰਦੁਆਰਾ ਸਾਹਿਬ ਦੇ ਮੌਜੂਦਾ ਪ੍ਰਧਾਨ ਸ. ਸਤਨਾਮ ਸਿੰਘ ਬਿੰਦਰਾ ਨੇ ਇਸ ਲੇਖਕ ਨੂੰ ਦੱਸਿਆ ਕਿ ਗੁਰਦੁਆਰਾ ਬੜੀ ਸੰਗਤ ਸ਼ਹਿਰ ਦੀ ਪੁਰਾਣੀ ਚਾਰਦੀਵਾਰੀ ਤੋਂ ਦੋ ਫਰਲਾਂਗ ਬਾਹਰ ਖੰਡਵਾ ਰੋਡ ਦੇ ਨੇੜੇ ਦਰਗਾਹ ਰੋਡ ਉੱਤੇ ਹੈ ਅਤੇ ਨਗਰ ਨਿਗਮ ਦੀ ਹੱਦ ਤੋਂ ਬਾਹਰ ਸ਼ਹਿਰ ਦੇ ਇਸ ਖੇਤਰ ਨੂੰ ਐਮਾ ਗਿਰਦ ਕਹਿੰਦੇ ਹਨ। ਪੁਰਾਣੇ ਸ਼ਹਿਰ ਬੁਹਹਾਨਪੁਰ ਵਿੱਚ ਕੋਈ ਸਿੰਧੀ ਮੁਹੱਲਾ ਨਹੀਂ ਸੀ ਹੁੰਦਾ। 1947 ਵਿੱਚ ਸਿੰਧ (ਪਾਕਿਸਤਾਨ) ਤੋਂ ਆ ਕੇ ਕੁਝ ਸ਼ਰਨਾਰਥੀ ਬੁਰਹਾਨਪੁਰ ਵਿੱਚ ਵਸ ਗਏ ਤਾਂ ਉਨ੍ਹਾਂ ਦੀ ਨਵੀਂ ਬਸਤੀ ਨੂੰ ਸਿੰਧੀ ਬਸਤੀ ਕਿਹਾ ਜਾਣ ਲੱਗਾ। 1947 ਤੋਂ ਪਹਿਲਾਂ ਬੁਰਹਾਨਪੁਰ ਵਿੱਚ ਇਕ ਮੁਹੱਲਾ ਸਿੰਧੀਪੁਰਾ ਜ਼ਰੂਰ ਹੁੰਦਾ ਸੀ ਪਰ ਇਸ ਮੁਹੱਲੇ ਵਿੱਚ ਕੋਈ ਇਤਿਹਾਸਕ ਅਸਥਾਨ ਸਥਿਤ ਨਹੀਂ ਹੈ। ਫੇਰ ਪਤਾ ਨਹੀਂ ਉਪਰੋਕਤ ਲਿਖਾਰੀਆਂ ਨੇ ਆਪਣੀਆਂ ਲਿਖਤਾਂ ਵਿੱਚ ਸਿੰਧੀ ਮੁਹੱਲੇ ਵਿੱਚ ਦਸਮ ਪਾਤਸ਼ਾਹ ਤੇ ਬਾਬਾ ਹਠੀ ਸਿੰਘ ਦੇ ਅਸਥਾਨ ਦਾ ਜ਼ਿਕਰ ਕਿਉਂ ਤੇ ਕਿਵੇਂ ਕੀਤਾ ਹੈ?

ਗੁਰਦੁਆਰਾ ਬੜੀ ਸੰਗਤ ਦੀ ਨਵੀਂ ਇਮਾਰਤ 1947 ਤੋਂ ਬਾਅਦ ਬਣਨੀ ਸ਼ੁਰੂ ਹੋਈ ਜੋ ਕਿਸੇ ਨਾ ਕਿਸੇ ਸੂਰਤ ਵਿੱਚ ਅੱਜ ਵੀ ਜਾਰੀ ਹੈ। ਦੇਸ਼-ਵੰਡ ਸਮੇਂ ਰਾਵਲਪਿੰਡੀ ਤੋਂ ਆਏ ਕੁਝ ਸਿੱਖ ਪਰਿਵਾਰ ਬੁਰਹਾਨਪੁਰ ਵਿੱਚ ਵਸ ਗਏ। ਗੁਰਦੁਆਰਾ ਸਾਹਿਬ ਦੀ ਪੁਰਾਣੀ ਇਮਾਰਤ ਨੂੰ ਵੇਖ ਕੇ ਉਨ੍ਹਾਂ ਨੂੰ ਨਵੀਂ ਇਮਾਰਤ ਬਣਾਉਣ ਦਾ ਫੁਰਨਾ ਫੁਰਿਆ। ਬੁਰਹਾਨਪੁਰੀ ਸੰਗਤ ਦੀ ਬੇਨਤੀ ਨੂੰ ਪ੍ਰਵਾਨ ਕਰਕੇ ਸੰਤ ਨਿਹਚਲ ਸਿੰਘ ਜਗਾਧਰੀ ਵਾਲਿਆਂ ਨੇ ਸੰਨ 1956 ਦੀ ਵਿਸਾਖੀ ਦੇ ਅਵਸਰ 'ਤੇ 13 ਅਪ੍ਰੈਲ ਨੂੰ ਗੁਰਦੁਆਰਾ ਬੜੀ ਸੰਗਤ ਦੀ ਨਵੀਂ ਇਮਾਰਤ ਦਾ ਨੀਂਹ-ਪੱਥਰ ਰੱਖਿਆ। ਪੁਰਾਣੀ ਇਮਾਰਤ ਦੇ ਕੁਝ ਚਿੰਨ੍ਹ ਅਜੇ ਵੀ ਗੁਰਦੁਆਰਾ ਸਾਹਿਬ ਵਿੱਚ ਮੌਜੂਦ ਹਨ। ਨਵੀਂ ਇਮਾਰਤ ਗੁਰਦੁਆਰਾ ਪ੍ਰਬੰਧਕ ਕਮੇਟੀ ਬੁਰਹਾਨਪੁਰ ਦੇ ਪ੍ਰਧਾਨ ਸ. ਅਮਰੀਕ ਸਿੰਘ ਦੀ ਦੇਖ-ਰੇਖ ਹੇਠ ਬਣੀ। ਸ. ਅਮਰੀਕ ਸਿੰਘ 40 ਸਾਲ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਰਹੇ। ਸੰਨ 2002 ਵਿੱਚ ਉਨ੍ਹਾਂ ਦੇ ਅਕਾਲ ਚਲਾਣੇ ਪਿੱਛੋਂ ਪ੍ਰਧਾਨਗੀ ਦੀ ਸੇਵਾ ਸ. ਸਤਨਾਮ ਸਿੰਘ ਬਿੰਦਰਾ ਨੂੰ ਸੌਂਪੀ ਗਈ। ਸ. ਸਤਨਾਮ ਬੜੇ ਮਿੱਠਬੋਲੜੇ ਗੁਰਸਿੱਖ ਹਨ। ਉਹ ਗੁਰਦੁਆਰਾ ਸਾਹਿਬ ਵਿੱਚ ਕੀਰਤਨ ਦੀ ਸੇਵਾ ਆਪ ਕਰਦੇ ਹਨ। ਗੁਰਦੁਆਰਾ ਬੜੀ ਸੰਗਤ ਬੁਰਹਾਨਪੁਰ ਤਿੰਨ ਏਕੜ ਜ਼ਮੀਨ ਵਿੱਚ ਬਣਿਆ ਹੋਇਆ ਹੈ। ਗੁਰਦੁਆਰੇ ਦੇ ਨਾਂ 25 ਏਕੜ ਵਾਹੀਯੋਗ ਜ਼ਮੀਨ ਵੀ ਹੈ ਜੋ ਗੁਰਦੁਆਰੇ ਦੇ ਨਾਲ ਹੀ ਹੈ। ਇਹ ਜ਼ਮੀਨ ਸ਼ਰਧਾਲੂਆਂ ਨੇ ਗੁਰਦੁਆਰਾ ਸਾਹਿਬ ਨੂੰ ਦਾਨ ਕੀਤੀ ਹੈ। ਪ੍ਰਧਾਨ ਜੀ ਦੇ ਦੱਸਣ ਅਨੁਸਾਰ ਸ਼ੁਰੂ ਵਿੱਚ ਸਿੰਧੀਆ ਰਾਜ ਘਰਾਣੇ ਵੱਲੋਂ ਇਸ ਪਵਿੱਤਰ ਅਸਥਾਨ ਦੀ ਦੀਵਾ-ਬੱਤੀ ਲਈ ਨੌਂ-ਦਸ ਏਕੜ ਜ਼ਮੀਨ ਦਾਨ ਕੀਤੀ ਗਈ ਸੀ। ਗੁਰਦੁਆਰਾ ਸਾਹਿਬ ਦੇ ਦੀਵਾਨ ਹਾਲ ਦੇ ਪਿੱਛੇ ਪਾਲਿਤ ਅਜੀਤ ਸਿੰਘ ਦੇ ਪੁੱਤਰ ਹਠੀ ਸਿੰਘ ਅਤੇ ਉਸ ਦੀ ਧਰਮ ਪਤਨੀ ਦੀਆਂ ਸਮਾਧਾਂ ਬਣੀਆਂ ਹੋਈਆਂ ਹਨ। ਇਨ੍ਹਾਂ ਸਮਾਧਾਂ ਦੇ ਪਿੱਛੇ ਇਕ ਛੋਟਾ ਕਮਰਾ ਹੈ, ਜਿਸ ਨੂੰ ਗੁਰੂ ਗੋਬਿੰਦ ਸਿੰਘ ਦਾ ਨਿਵਾਸ ਅਸਥਾਨ ਜਾਂ ਤਪ ਅਸਥਾਨ ਕਹਿੰਦੇ ਹਨ। ਬੁਰਹਾਨਪੁਰ ਵਿੱਚ ਪੜਾਅ ਸਮੇਂ ਦਸਮ ਪਾਤਸ਼ਾਹ ਰਾਤ ਨੂੰ ਇਸ ਜਗ੍ਹਾ ਵਿਸ਼ਰਾਮ ਕਰਿਆ ਕਰਦੇ ਸਨ। ਗੁਰਦੁਆਰਾ ਪ੍ਰਬੰਧਕ ਕਮੇਟੀ ਬੁਰਹਾਨਪੁਰ ਦੀ ਇਸ ਅਸਥਾਨ 'ਤੇ ਇਕ ਬਹੁਤ ਹੀ ਸੁੰਦਰ ਵੱਡਾ ਕਮਰਾ ਬਣਾਉਣ ਦੀ ਯੋਜਨਾ ਹੈ। ਗੁਰਦੁਆਰਾ ਸਾਹਿਬ ਵਿੱਚ ਲੰਗਰ ਹਾਲ ਤੋਂ ਬਿਨਾਂ ਯਾਤਰੀਆਂ ਦੀ ਰਿਹਾਇਸ਼ ਲਈ 40 ਕਮਰੇ ਬਣੇ ਹੋਏ ਹਨ।

ਗੁਰਦੁਆਰਾ ਬੜੀ ਸੰਗਤ ਬੁਰਹਾਨਪੁਰ ਕਿਸੇ ਸਮੇਂ ਮੱਧ ਪ੍ਰਦੇਸ ਵਿੱਚ ਸਿੱਖੀ ਪ੍ਰਚਾਰ ਦਾ ਇਕ ਸਰਗਰਮ ਕੇਂਦਰ ਹੁੰਦਾ

ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵੱਲੋਂ ਨਿਯੁਕਤ ਇਕ ਧਰਮ ਪ੍ਰਚਾਰਕ ਇਥੇ ਹਮੇਸ਼ਾ ਪ੍ਰਚਾਰ ਦੀ ਸੇਵਾ ਕਰਿਆ ਕਰਦਾ ਸੀ। ਗਿ. ਅਮਰ ਸਿੰਘ ਚਾਕਰ ਨੇ ਕਈ ਸਾਲ ਇਹ ਸੇਵਾ ਨਿਭਾਈ ਅਤੇ ਉਨ੍ਹਾਂ ਨੇ ਬਹੁਤ ਸਾਰੇ ਵਣਜਾਰਿਆਂ ਨੂੰ ਸਿੱਖੀ ਨਾਲ ਜੋੜਿਆ। ਮਾਸਟਰ ਤਾਰਾ ਸਿੰਘ ਜੀ ਦੇ ਸੁਰਗਵਾਸ ਹੋ ਜਾਣ ਪਿੱਛੋਂ ਸਿੱਖੀ ਪ੍ਰਚਾਰ ਦਾ ਇਹ ਕੇਂਦਰ ਬੰਦ ਕਰ ਦਿੱਤਾ ਗਿਆ। ਮੱਧ ਪ੍ਰਦੇਸ ਵਿੱਚ ਸਿੱਖੀ ਦੇ ਪ੍ਰਾਚਰ ਲਈ ਖ਼ਾਸ ਤੌਰ 'ਤੇ ਵਣਜਾਰਾ ਬਰਾਦਰੀ ਨੂੰ ਸਿੱਖੀ ਨਾਲ ਜੋੜਨ ਲਈ ਇਹ ਧਰਮ ਪ੍ਰਚਾਰ ਕੇਂਦਰ ਦੁਬਾਰਾ ਚਾਲੂ ਹੋਣਾ ਚਾਹੀਦਾ ਹੈ।

ਗੁਰਦੁਆਰਾ ਬੜੀ ਸੰਗਤ ਦੀ ਇਕ ਖ਼ਾਸ ਵਿਸ਼ੇਸ਼ਤਾ ਇਹ ਹੈ ਕਿ ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਹੱਥ-ਲਿਖਤ ਬੀੜ ਸੁਰੱਖਿਅਤ ਹੈ, ਜਿਸ ਨੂੰ ਸੁਨਹਿਰੀ ਬੀੜ ਕਹਿੰਦੇ ਹਨ। ਇਸ ਬੀੜ ਦਾ ਹਰ ਪੰਨਾ ਬਹੁਰੰਗੇ ਹਾਸ਼ੀਏ ਨਾਲ ਸਜਾਇਆ ਹੋਇਆ ਹੈ। ਬੀੜ ਦੇ ਅਰੰਭ ਵਿੱਚ ਤਤਕਰੇ ਤੋਂ ਪਹਿਲਾਂ ਇਕ ਸਚਿਤਰ ਪੰਨੇ ਉੱਤੇ ਗੁਰੂ ਗੋਬਿੰਦ ਸਿੰਘ ਜੀ ਦਾ ਹਸਤ-ਲਿਖਤ ਨਿਸ਼ਾਨ ਅੰਕਿਤ ਹੈ। ਇਸ ਪਵਿੱਤਰ ਨਿਸ਼ਾਨ ਦਾ ਪਾਠ ਜੋ ਪੜ੍ਹਿਆ ਜਾਂਦਾ ਹੈ, ਕੁਝ ਇਸ ਤਰ੍ਹਾਂ ਹੈ-

੧ ਸ੍ਰਜੀ

ਸਤੁ ਆਕਾਲ ਪੁਰਖ

ਗੁਰਦੁਆਰਾ ਸਾਹਿਬ ਦੀ ਸੂਚਨਾ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਬੁਰਹਾਨਪੁਰ ਵਿੱਚ ਛੇ ਮਹੀਨੇ ਸੱਤ ਦਿਨ ਪੜਾਅ ਕੀਤਾ ਪਰ ਗੁਰੂ ਜੀ ਦਾ ਇਥੇ ਏਨੇ ਲੰਮੇ ਸਮੇਂ ਤੱਕ ਕਿਆਮ ਕਰਨਾ ਕਿਸੇ ਤਰ੍ਹਾਂ ਵੀ ਸੰਭਵ ਨਹੀਂ ਸੀ। ਗੁਰੂ ਜੀ ਬਾਦਸ਼ਾਹ ਬਹਾਦਰ ਸ਼ਾਹ ਦੇ ਨਾਲ਼-ਨਾਲ਼ ਸਫ਼ਰ ਕਰ ਰਹੇ ਸਨ। ਇਨਸਾਈਕਲੋਪੀਡੀਆ ਆਫ਼ ਸਿੱਖਇਜ਼ਮ (ਪੰਜਾਬੀ ਯੂਨੀ. ਪਟਿਆਲਾ) ਅਨੁਸਾਰ ਬਹਾਦਰ ਸ਼ਾਹ 13 ਮਈ, 1708 ਨੂੰ ਬੁਰਹਾਨਪੁਰ ਪਹੁੰਚਾ ਅਤੇ 11 ਤੋਂ 14 ਜੂਨ ਦੇ ਵਿਚਕਾਰ ਉਸ ਨੇ ਬੁਰਹਾਨਪੁਰ ਤੋਂ ਕੂਚ ਕੀਤਾ। ਸਿੱਖ ਰੈਫਰੈਂਸ ਬੁੱਕ (ਹਰਜਿੰਦਰ ਸਿੰਘ ਦਿਲਗੀਰ) ਅਨੁਸਾਰ ਗੁਰੂ ਜੀ ਅਪ੍ਰੈਲ ਦੇ ਅੱਧ ਤੋਂ 18 ਮਈ, 1708 ਤੱਕ ਬੁਰਹਾਨਪੁਰ ਰਹੇ। 'ਦੀ ਲੇਟਰ ਮੁਗ਼ਲਜ਼ (ਵਿਲੀਅਮ ਇਰਵਨ) ਅਨੁਸਾਰ ਬਾਦਸ਼ਾਹ ਨੇ 17 ਮਈ, 1708 ਨੂੰ ਦਰਿਆ ਨਰਬਦਾ ਅਤੇ 22 ਤੋਂ 25 ਜੂਨ 1708 ਦੇ ਵਿਚਕਾਰ ਦਰਿਆ ਤਾਪਤੀ ਪਾਰ ਕੀਤਾ। ਉਪਰੋਕਤ ਤਿੰਨਾਂ ਸਰੋਤਾਂ ਅਨੁਸਾਰ ਬਹਾਦਰ ਸ਼ਾਹ ਅਤੇ ਦਸਮ ਪਾਤਸ਼ਾਹ ਦਾ ਬੁਰਹਾਨਪੁਰ ਵਿੱਚ ਠਹਿਰਨ ਦਾ ਸਮਾਂ ਲਗਪਗ ਇਕ ਮਹੀਨਾ ਬਣਦਾ ਹੈ। ਦੂਜੀ ਗੱਲ ਇਹ ਕਿ ਜੇ ਮਈ, 1708 ਵਿੱਚ ਗੁਰੂ ਜੀ ਬੁਰਹਾਨਪੁਰ ਆਏ ਹੋਣ ਤਾਂ ਮਈ ਤੋਂ ਛੇ ਮਹੀਨੇ ਦਾ ਸਮਾਂ ਨਵੰਬਰ 1708 ਤੱਕ ਚਲਾ ਜਾਂਦਾ ਹੈ ਪਰ ਗੁਰੂ ਜੀ ਤਾਂ ਨਵੰਬਰ ਤੋਂ ਪਹਿਲਾਂ ਹੀ ਨੰਦੇੜ ਵਿੱਚ ਪਹੁੰਚ ਗਏ ਸਨ ਅਤੇ 7 ਅਕਤੂਬਰ, 1708 ਨੂੰ ਉਹ ਜੋਤੀ ਜੋਤ ਵੀ ਸਮਾ ਗਏ ਸਨ। ਇਸ ਲਈ ਦਸਮ ਪਾਤਸ਼ਾਹ ਦਾ ਬੁਰਹਾਨਪੁਰ ਵਿੱਚ ਛੇ ਮਹੀਨੇ ਠਹਿਰਨਾ ਕਿਸੇ ਤਰ੍ਹਾਂ ਵੀ ਸੰਭਵ ਨਹੀਂ। ਬੁਰਹਾਨਪੁਰ ਵਿੱਚ ਉਨ੍ਹਾਂ ਦੇ ਪੜਾਅ ਦਾ ਸਮਾਂ ਤਕਰੀਬਨ ਇਕ ਮਹੀਨਾ ਮੰਨਣਾ ਹੀ ਯੋਗ ਹੈ।

## ਗੁਰਦੁਆਰਾ ਰਾਜਘਾਟ ਸੰਗਤ ਪਾਤਸ਼ਾਹੀ ਪਹਿਲੀ ਬੁਰਹਾਨਪੁਰ

ਬੁਰਹਾਨਪੁਰ ਵਿੱਚ ਦਸਮ ਪਾਤਸ਼ਾਹ ਦੇ ਗੁਰਦੁਆਰੇ ਤੋਂ ਬਿਨਾਂ ਇਕ ਹੋਰ ਗੁਰਦੁਆਰਾ ਗੁਰੂ ਨਾਨਕ ਦੇਵ ਜੀ ਨਾਲ ਸਬੰਧਿਤ ਵੀ ਹੈ। ਤਾਪਤੀ ਨਦੀ ਦੇ ਉੱਤਰੀ ਕਿਨਾਰੇ 'ਤੇ ਸਥਿਤ ਇਸ ਗੁਰੂ ਅਸਥਾਨ ਦਾ ਨਾਂ ਗੁਰਦੁਆਰਾ ਰਾਜਘਾਟ ਸੰਗਤ ਪਾਤਸ਼ਾਹੀ ਪਹਿਲੀ ਹੈ। ਅਨੁਮਾਨ ਹੈ ਕਿ ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਪੂਰਬ ਅਤੇ ਦੱਖਣ ਦੀ ਸੰਯੁਕਤ ਉਦਾਸੀ ਸਮੇਂ ਸ੍ਰੀਲੰਕਾ ਤੋਂ ਵਾਪਸ ਉੱਤਰੀ ਭਾਰਤ ਆਉਂਦੇ ਹੋਏ ਬੁਰਹਾਨਪੁਰ ਪਧਾਰੇ ਸਨ। ਤਾਪਤੀ ਨਦੀ ਦੇ ਰਾਜਘਾਟ ਉੱਤੇ ਉਦੋਂ ਵੀ ਅਤੇ ਅੱਜ ਵੀ ਕਈ ਵੱਡੇ-ਛੋਟੇ ਮੰਦਿਰ ਹਨ। ਗੁਰੂ ਨਾਨਕ ਦੇਵ ਜੀ ਆਮ ਤੌਰ 'ਤੇ ਅਜਿਹੇ ਥਾਵਾਂ 'ਤੇ ਹੀ ਠਹਿਰਿਆ ਕਰਦੇ ਸਨ, ਜਿਥੇ ਕੋਈ ਧਾਰਮਿਕ ਅਸਥਾਨ ਹੋਵੇ, ਜਿਥੇ ਪੰਡਿਤਾਂ, ਪੁਜਾਰੀਆਂ ਜਾਂ ਫਕੀਰਾਂ ਅਤੇ ਮੌਲਵੀਆਂ ਨਾਲ ਗਿਆਨ ਗੋਸ਼ਟ ਹੋ ਸਕੇ ਅਤੇ ਉਥੇ ਇਕੱਤਰ ਹੋਏ ਲੋਕਾਂ ਨੂੰ ਸਾਰਥਿਕ ਜੀਵਨ ਦਾ ਕੋਈ ਉਪਦੇਸ਼ ਦਿੱਤਾ ਜਾ ਸਕੇ। ਇਸ ਲਈ ਗੁਰੂ ਨਾਨਕ ਦੇਵ ਜੀ ਨੇ ਬੁਰਹਾਨਪੁਰ ਵਿੱਚ ਰਾਜਘਾਟ ਵਿਖੇ ਹੀ ਵਿਸ਼ਰਾਮ ਕੀਤਾ। ਗੁਰੂ ਜੀ ਦੇ ਜਾਣ ਪਿੱਛੋਂ ਇਸ ਅਸਥਾਨ 'ਤੇ ਕੋਈ ਯਾਦਗਾਰ ਬਣਾਈ ਗਈ ਹੋਵੇਗੀ। ਪਰ ਥੋੜ੍ਹੀ ਸੰਗਤ ਅਤੇ ਬੇਧਿਆਨੀ ਕਾਰਨ ਇਹ ਯਾਦਗਾਰ ਪ੍ਰਫੁੱਲਿਤ ਨਹੀਂ ਹੋ ਸਕੀ। ਦਸਮ ਪਾਤਸ਼ਾਹ ਦੀ ਯਾਦ ਵਿੱਚ ਬਣਿਆ ਗੁਰਦੁਆਰਾ ਬੜੀ ਸੰਗਤ ਜਦੋਂ ਜ਼ਿਆਦਾ ਪ੍ਰਸਿੱਧ ਹੋ ਗਿਆ ਤਾਂ ਬੁਰਹਾਨਪੁਰ ਦੀ ਸਿੱਖ ਸੰਗਤ ਨੂੰ ਗੁਰੂ ਨਾਨਕ ਦੇਵ ਜੀ ਦੇ ਅਸਥਾਨ ਦੀ ਸੰਭਾਲ ਕਰਨ ਦਾ ਵੀ ਖਿਆਲ ਆਇਆ।

ਵੀਹਵੀਂ ਸਦੀ ਦੇ ਸ਼ੁਰੂ ਵਿੱਚ ਇਕ ਕਸ਼ਮੀਰੀ ਗੁਰਸਿੱਖ ਭਾਈ ਸਾਧੂ ਸਿੰਘ, ਗੁਰਦੁਆਰਾ ਬੜੀ ਸੰਗਤ ਪਾਤਸ਼ਾਹੀ ਦਸਵੀਂ ਦੇ ਦਰਸ਼ਨ ਕਰਨ ਆਏ। ਉਹ ਕਾਫ਼ੀ ਸਮਾਂ ਬੁਰਹਾਨਪੁਰ ਵਿੱਚ ਰਹੇ। ਉਨ੍ਹਾਂ ਨੇ ਰਾਜਘਾਟ ਵਿਖੇ ਗੁਰੂ ਨਾਨਕ ਦੇਵ ਜੀ ਦੀ ਯਾਦ ਵਿੱਚ ਇਕ ਬਹੁਤ ਛੋਟਾ, ਸਾਧਾਰਨ ਜਿਹਾ ਅਸਥਾਨ ਬਣਾ ਦਿੱਤਾ। 1947 ਵਿੱਚ ਜਦੋਂ ਰਾਵਲਪਿੰਡੀ ਤੋਂ ਆਈ

ਕਾਫ਼ੀ ਸਿੱਖ ਸੰਗਤ ਬੁਰਹਾਨਪੁਰ ਵਿੱਚ ਵਸ ਗਈ ਤਾਂ 1957 ਵਿੱਚ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਲਈ ਇਸ ਅਸਥਾਨ 'ਤੇ ਇਕ ਪੱਕਾ ਕਮਰਾ ਬਣਾ ਦਿੱਤਾ ਗਿਆ। ਗ੍ਰੰਥੀ ਸਿੰਘ ਦੀ ਰਿਹਾਇਸ਼ ਲਈ ਇਕ ਵੱਖਰਾ ਕਮਰਾ ਬਣਾਇਆ ਗਿਆ। ਗੁਰਦੁਆਰਾ ਸਾਹਿਬ ਦੀ ਇਸ ਨਵੀਂ ਇਮਾਰਤ ਦਾ ਉਦਘਾਟਨ 15 ਨਵੰਬਰ, 1957 ਨੂੰ ਕੀਤਾ ਗਿਆ।

ਫੇਰ ਤਕਰੀਬਨ 1995-96 ਵਿੱਚ ਇਸ ਅਸਥਾਨ ਨੂੰ ਹੋਰ ਬਿਹਤਰ ਢੰਗ ਨਾਲ ਬਣਾਉਣ ਦੀ ਯੋਜਨਾ ਬਣਾਈ ਗਈ। ਗੁਰਦੁਆਰਾ ਪ੍ਰਬੰਧਕ ਕਮੇਟੀ ਬੁਰਹਾਨਪੁਰ ਜੋ ਗੁਰਦੁਆਰਾ ਬੜੀ ਸੰਗਤ ਦਾ ਪ੍ਰਬੰਧ ਕਰਦੀ ਹੈ, ਉਸ ਨੇ ਇਸ ਅਸਥਾਨ 'ਤੇ ਬੀੜ ਦੇ ਪ੍ਰਕਾਸ਼ ਲਈ ਇਕ 20 ਫੁੱਟ ਲੰਮਾ ਅਤੇ 24 ਫੁੱਟ ਚੌੜਾ ਹਾਲ ਕਮਰਾ ਬਣਾ ਦਿੱਤਾ। ਗ੍ਰੰਥੀ ਸਿੰਘ ਦੀ ਰਿਹਾਇਸ਼ ਅਤੇ ਹੋਰ ਵਰਤੋਂ ਲਈ ਤਿੰਨ ਕਮਰੇ ਬਣਾਏ ਗਏ ਹਨ, ਪ੍ਰਕਾਸ਼ ਹਾਲ ਦੇ ਚਾਰੇ ਪਾਸੇ ਸੱਤ ਫੁੱਟ ਚੌੜਾ ਵਰਾਂਡਾ ਬਣ ਗਿਆ ਹੈ। ਹਾਲ ਕਮਰੇ ਦੇ ਉੱਤੇ ਇਕ ਮੰਜ਼ਿਲ ਹੋਰ ਉਸਾਰ ਕੇ ਗੁੰਬਦ ਸਜਾ ਦਿੱਤਾ ਜਾਵੇਗਾ। ਇਸ ਤਰ੍ਹਾਂ ਹੌਲੀ-ਹੌਲੀ ਗੁਰਦੁਆਰਾ ਸਾਹਿਬ ਦੀ ਤਿੰਨ ਮੰਜ਼ਲੀ ਇਮਾਰਤ ਮੁਕੰਮਲ ਹੋ ਜਾਵੇਗੀ।

ਇਕ ਗੱਲ ਬੜੀ ਹੈਰਾਨੀਜਨਕ ਹੈ ਕਿ ਜਨਮ ਸਾਖੀਆਂ ਵਿੱਚ ਗੁਰੂ ਨਾਨਕ ਸਾਹਿਬ ਦਾ ਬੁਰਹਾਨਪੁਰ ਜਾਣਾ ਦਰਜ ਨਹੀਂ ਹੈ, ਪਰ ਭਾਈ ਗੁਰਦਾਸ (1551-1637 ਈ.) ਆਪਣੀ ਗਿਆਰ੍ਹਵੀਂ ਵਾਰ ਦੀ 30ਵੀਂ ਪਉੜੀ ਵਿੱਚ ਲਿਖਦੇ ਹਨ ਕਿ ਬੁਰਹਾਨਪੁਰ ਵਿੱਚ ਸਿੱਖ ਸੰਗਤਾਂ ਦਾ ਬੜਾ ਭਾਰੀ ਇਕੱਠ ਹੈ। ਇਥੋਂ ਦੇ 'ਸਨਮੁਖ ਸਿੱਖ' ਗੁਰੂ ਜੀ ਦੇ ਬੜੇ ਸ਼ਰਧਾਲੂ ਹਨ। ਭਾਈ ਗੁਰਦਾਸ ਦੋ ਮੋਹਰੀ ਸਿੱਖਾਂ ਦੇ ਨਾਂ ਵੀ ਲਿਖਦੇ ਹਨ ਜੋ ਭਈਆ ਭਗਵਾਨ ਦਾਸ ਅਤੇ ਭਾਈ ਬੋਦਲਾ ਸਨ। ਇਹ ਸਿੱਖ ਘਰ-ਗ੍ਰਿਹਸਥੀ ਵਿੱਚ ਰਹਿੰਦੇ ਹੋਏ ਵੀ ਨਿਰਲੇਪ ਸਨ। ਭਾਈ ਗੁਰਦਾਸ ਦੀ ਦੀਆਂ ਤੁਕਾਂ ਹਨ—

ਮੇਲ ਵਡਾ ਬੁਰਹਾਨਪੁਰਿ
ਸਨਮੁਖ ਸਿਖ ਸਹਜ ਪਰਗਾਸ।
ਭਗਤ ਭਈਆ ਭਗਵਾਨ ਦਾਸ
ਨਾਲਿ ਬੋਦਲਾ ਘਰੇ ਉਦਾਸ।

ਭਾਈ ਗੁਰਦਾਸ ਜੀ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਮਕਾਲੀ ਸਨ। ਜੇ ਉਨ੍ਹਾਂ ਦੇ ਸਮੇਂ ਬੁਰਹਾਨਪੁਰ ਵਿੱਚ ਸੰਗਤ ਦਾ ਭਾਰੀ ਇਕੱਠ (ਵੱਡਾ ਮੇਲ) ਸੀ ਤਾਂ ਇਸ ਦੀ ਸ਼ੁਰੂਆਤ ਗੁਰੂ ਨਾਨਕ ਦੇਵ ਜੀ ਦੇ ਸਮੇਂ ਹੀ ਸੰਭਵ ਹੈ ਕਿਉਂਕਿ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਹੋਏ ਪੰਜ ਗੁਰੂ ਸਾਹਿਬਾਨ (ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਹਰਿਗੋਬਿੰਦ ਜੀ ਤੱਕ) ਵਿਚੋਂ ਕਿਸੇ ਵੀ ਗੁਰੂ ਸਾਹਿਬ ਨੇ ਬੁਰਹਾਨਪੁਰ ਵਿੱਚ ਚਰਨ ਨਹੀਂ ਪਾਏ। ਸੋ ਇਸ ਗੱਲ ਦੀ ਪੂਰੀ ਸੰਭਾਵਨਾ ਹੈ ਕਿ ਸ੍ਰੀਲੰਕਾ ਤੋਂ ਉੱਤਰੀ ਭਾਰਤ ਵੱਲ ਆਉਂਦੇ ਹੋਏ ਗੁਰੂ ਨਾਨਕ ਦੇਵ ਜੀ ਬਿਦਰ, ਨੰਦੇੜ, ਬੜੋਚ, ਗਿਰਨਾਰ ਪਰਬਤ ਅਤੇ ਅਹਿਮਦਾਬਾਦ ਤੋਂ ਬਾਅਦ ਬੁਰਹਾਨਪੁਰ ਵਿੱਚੋਂ ਹੁੰਦੇ ਹੋਏ ਉਜੈਨ ਨੂੰ ਗਏ ਸਨ। ਸਫ਼ਰ ਦੇ ਇਸ ਰਸਤੇ (Route) ਨੂੰ ਭਲੀ ਭਾਂਤ ਸਮਝਣਾ ਹੋਵੇ ਤਾਂ ਦੱਖਣੀ ਅਤੇ ਮੱਧ ਭਾਰਤ ਦਾ ਨਕਸ਼ਾ ਦੇਖਿਆ ਜਾ ਸਕਦਾ ਹੈ।

ਡਾ. ਤ੍ਰਿਲੋਚਨ ਸਿੰਘ ਆਪਣੀ ਪੁਸਤਕ 'ਗੁਰੂ ਨਾਨਕ ਫਾਊਂਡਰ ਆਫ਼ ਸਿੱਖੀਇਜ਼ਮ' ਵਿੱਚ ਲਿਖਦੇ ਹਨ ਕਿ 'ਗੁਰੂ ਨਾਨਕ ਸਾਹਿਬ ਨਾਸਿਕ (ਮਹਾਂਰਾਸ਼ਟਰ) ਤੋਂ ਬੁਰਹਾਨਪੁਰ (ਮੱਧ ਪ੍ਰਦੇਸ) ਵਿਚੀਂ ਸਿਵਾਨੀ ਨੂੰ ਗਏ ਸਨ। ਸਿਵਾਨੀ ਦੇ ਨੇੜੇ ਹੀ ਰਾਜਾ ਅੰਬਰੀਸ਼ ਦੀ ਰਾਜਧਾਨੀ ਰਾਮਟੇਕ ਸੀ। ਰਾਮਟੇਕ ਤੋਂ ਗੁਰੂ ਜੀ ਖੰਡਵਾ ਨੇੜੇ ਉਂਕਾਰੇਸ਼ਵਰ ਮੰਦਿਰ ਦੇਖਣ ਗਏ। (ਪੰਨਾ-292)

ਗਿ. ਗਿਆਨ ਸਿੰਘ ਵੀ ਗੁਰੂ ਨਾਨਕ ਦੇਵ ਜੀ ਦਾ ਬੁਰਹਾਨਪੁਰ ਜਾਣਾ ਲਿਖਦੇ ਹਨ (ਤਵਾਰੀਖ ਗੁਰੂ ਖਾਲਸਾ ਭਾਗ ਪਹਿਲਾ, ਪੰਨਾ-155)

ਬੁਰਹਾਨਪੁਰ ਵਿੱਚ ਗੁਰਦੁਆਰਾ ਰਾਜਘਾਟ ਸੰਗਤ ਪਾਤਸ਼ਾਹੀ ਪਹਿਲੀ ਦੀ ਇਕ ਰੌਚਿਕ ਸਥਿਤੀ ਇਹ ਹੈ ਕਿ ਇਹ ਦਰਿਆ ਤਾਪਤੀ ਦੇ ਕਿਨਾਰੇ ਉੱਤੇ ਸਥਿਤ ਹੈ ਅਤੇ ਗੁਰਦੁਆਰੇ ਦੇ ਨੇੜੇ ਹੀ ਦਰਿਆ ਵਿੱਚ ਇਕ ਹਾਥੀ ਅਤੇ ਉਸ ਦੇ ਬੱਚੇ ਦਾ ਬੁੱਤ ਬਣਿਆ ਹੋਇਆ ਹੈ। ਇਹ ਬੁੱਤ ਕਿਸੇ ਪੱਥਰ ਨੂੰ ਘੜ ਕੇ ਨਹੀਂ ਬਣਾਇਆ ਗਿਆ, ਸਗੋਂ ਚੂਨੇਗੱਚ ਇੱਟ-ਪਾਊਡਰ ਦਾ ਬਣਿਆ ਹੋਇਆ ਹੈ। ਹਾਥੀ ਦਾ ਇਹ ਬੁੱਤ ਬਾਦਸ਼ਾਹ ਜਹਾਂਗੀਰ (ਰਾਜ ਕਾਲ 1605-1627 ਈ.) ਦੇ ਸਮੇਂ ਤੋਂ ਵੀ ਪਹਿਲਾਂ ਦਾ ਹੈ। ਜਹਾਂਗੀਰ ਦੇ ਰਾਜ ਵਿੱਚ ਯੂਰਪ ਤੋਂ ਆਇਆ ਇਕ ਯਾਤਰੀ ਵਿਲੀਅਮ ਫਿੰਚ (William Finch 1608-1611) ਇਸ ਬੁੱਤ ਬਾਰੇ ਲਿਖਦਾ ਹੈ-'ਦਰਿਆ ਵਿੱਚ ਇਕ ਹਾਥੀ ਦਾ ਬੁੱਤ ਬਣਿਆ ਹੋਇਆ ਸੀ, ਜੋ ਬਿਲਕੁਲ ਅਸਲੀ ਹਾਥੀ ਜਾਪਦਾ ਹੈ। ਇਸ ਦੇ ਸਿਰ ਉੱਤੇ ਲਾਲ ਰੰਗ ਕੀਤਾ ਹੋਇਆ ਸੀ ਅਤੇ ਕਈ ਭਾਰਤੀ ਇਸ ਦੀ ਪੂਜਾ ਕਰਦੇ ਸਨ।' (European Travellers under the Mughals (1580-1627) by Mohd. Azhar Ansari), ਪੰਨਾ-33)

ਗੁਰਦੁਆਰਾ ਰਾਜਘਾਟ ਸੰਗਤ ਪਾਤਸ਼ਾਹੀ ਪਹਿਲੀ ਵਿੱਚ ਹਰ ਐਤਵਾਰ ਨੂੰ ਸਵੇਰੇ ਅਤੇ ਸ਼ਾਮ ਵਿਸ਼ੇਸ਼ ਦੀਵਾਨ ਸਜਾਏ ਜਾਂਦੇ ਹਨ। ਜਿਨ੍ਹਾਂ ਵਿੱਚ ਗੁਰਸਿੱਖ ਸੰਗਤਾਂ ਤੋਂ ਬਿਨਾਂ ਸਹਿਜਧਾਰੀ ਸੰਗਤ ਵੀ ਬੜੇ ਪ੍ਰੇਮ ਸਹਿਤ ਹਾਜ਼ਰੀ ਭਰਦੀ ਹੈ। ਭਾਈ ਭਾਗੀਰਥ ਸਿੰਘ ਇਸ ਗੁਰਦੁਆਰੇ ਵਿੱਚ ਗ੍ਰੰਥੀ ਵਜੋਂ ਸੇਵਾ ਕਰਦੇ ਹਨ। ਹਰ ਸਾਲ ਇਸ ਗੁਰਦੁਆਰੇ ਵਿੱਚ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ ਬੜੀ ਸ਼ਰਧਾ ਨਾਲ ਮਨਾਇਆ ਜਾਂਦਾ ਹੈ।

## ਬੁਰਹਾਨਪੁਰ ਦੀ ਸੰਗਤ ਨਾਲ ਦਸਮ ਪਾਤਸ਼ਾਹ ਦਾ ਪਿਆਰ

ਬਹਾਦਰ ਸ਼ਾਹ ਦੀ ਦੱਖਣ ਦੀ ਮੁਹਿੰਮ ਬਾਰੇ ਫਾਰਸੀ ਤਾਰੀਖਾਂ ਵਿਚ ਬਹੁਤ ਸਾਰੀ ਜਾਣਕਾਰੀ ਮਿਲਦੀ ਹੈ। ਗੁਰੂ ਗੋਬਿੰਦ ਸਿੰਘ ਜੀ ਕਿਉਂਕਿ ਬਾਦਸ਼ਾਹ ਦੇ ਨਾਲ-ਨਾਲ ਜਾ ਰਹੇ ਸਨ, ਇਸ ਲਈ ਉਨ੍ਹਾਂ ਦੀ ਦੱਖਣ ਯਾਤਰਾ ਬਾਰੇ ਅਸੀਂ ਬਹਾਦਰ ਸ਼ਾਹ ਦੀਆਂ ਗਤੀਵਿਧੀਆਂ ਤੋਂ ਭਲੀਭਾਂਤ ਅਨੁਮਾਨ ਲਾ ਸਕਦੇ ਹਾਂ। ਤਾਰੀਖ਼-ਇ-ਬਹਾਦਰਸ਼ਾਹੀ (1747 ਈ.) ਬਹਾਦਰ ਸ਼ਾਹ ਦੇ ਬੁਰਹਾਨਪੁਰ ਵਿੱਚ ਪੜਾਅ ਬਾਰੇ ਇਹ ਸੂਚਨਾ ਦਿੰਦੀ ਹੈ—

'ਜਦੋਂ ਕਾਮ ਬਖ਼ਸ਼ ਦੇ ਵਿਰੁੱਧ ਸਫ਼ਰ ਕਰਦਾ ਹੋਇਆ ਬਹਾਦਰ ਸ਼ਾਹ ਬੁਰਹਾਨਪੁਰ ਪਹੁੰਚਾ ਤਾਂ ਸ਼ਾਹੀ ਸੈਨਾ ਵਿੱਚ ਇਕ ਰੋਗ ਫੈਲ ਗਿਆ। ਇਸ ਬਿਮਾਰੀ ਦੇ ਰੋਗੀਆਂ ਨੂੰ ਐਸੀ ਅਸਾਧਾਰਨ ਗਰਮੀ ਲੱਗੀ ਕਿ ਉਹ ਹਫ਼ਤੇ ਦੇ ਅੰਦਰ ਹੀ ਮਰ ਗਏ। ਜਿਹੜੇ ਇਕ ਹਫ਼ਤਾ ਕੱਟ ਗੁਜ਼ਰੇ, ਉਹ ਬੜੀ ਤਕਲੀਫ਼ ਸਹਿਣ ਤੋਂ ਬਾਅਦ ਰਾਜ਼ੀ ਹੋ ਗਏ। ਫ਼ੌਜ ਨੇ ਹੈਦਰਾਬਾਦ ਵੱਲ ਵਧਣਾ ਜਾਰੀ ਰੱਖਿਆ। ਇਕ ਰੋਗੀ ਨੂੰ ਤਿੰਨ ਕੋਹ ਤੱਕ ਲੈ ਜਾਣ ਲਈ ਮਜ਼ਦੂਰਾਂ ਨੂੰ ਵੀਹ ਰੁਪਏ ਦੇਣੇ ਪੈਂਦੇ ਸਨ। ਸੈਨਾ ਵਿੱਚੋਂ ਕੁਝ ਲੋਕਾਂ ਨੂੰ ਕਬਰਾਂ ਪੁੱਟਣ ਲਈ ਅੱਗੇ ਭੇਜ ਦਿੱਤਾ ਜਾਂਦਾ ਸੀ। ਜਦੋਂ ਸੈਨਾ ਅਗਲੇ ਪੜਾਅ 'ਤੇ ਪਹੁੰਚਦੀ ਸੀ ਤਾਂ ਇਕ ਪਾਸੇ ਫ਼ੌਜ ਲਈ ਡੇਰੇ ਲੱਗਣੇ ਸ਼ੁਰੂ ਹੋ ਜਾਂਦੇ ਸਨ ਅਤੇ ਦੂਜੇ ਪਾਸੇ ਕਬਰਾਂ ਮੁਰਦਿਆਂ ਨਾਲ ਭਰ ਜਾਂਦੀਆਂ ਸਨ।' -ਭਾਰਤ ਕਾ ਇਤਿਹਾਸ (ਇਲੀਅਟ ਏਵੰ ਡਉਸਨ) ਹਿੰਦੀ ਛਾਪ, ਭਾਗ ਸਤਵਾਂ, ਪੰਨਾ-409)

'ਮੁੰਤਖ਼ਬ-ਉਲ-ਲੁਬਾਬ' (ਖ਼ਾਫ਼ੀ ਖਾਨ) ਅਤੇ 'ਦੀ ਲੇਟਰ ਮੁਗ਼ਲਜ਼' (ਵਿਲੀਅਮ ਇਰਵਿਨ) ਅਨੁਸਾਰ ਜਦੋਂ ਬਹਾਦਰ ਸ਼ਾਹ ਬੁਰਹਾਨਪੁਰ ਪਹੁੰਚਾ ਤਾਂ ਦਰਿਆ ਤਾਪਸੀ ਵਿੱਚ ਹੜ੍ਹ ਆਇਆ ਹੋਇਆ ਸੀ। ਇਸ ਲਈ ਉਸ ਨੂੰ ਬੁਰਹਾਨਪੁਰ ਵਿੱਚ ਜ਼ਿਆਦਾ ਦਿਨ ਰੁਕਣਾ ਪਿਆ।

ਵਿਲੀਅਮ ਇਰਵਿਨ ਅਨੁਸਾਰ (ਹੜ੍ਹ ਅਤੇ ਬਿਮਾਰੀ ਦੇ ਬਾਵਜੂਦ) ਬਹਾਦਰ ਸ਼ਾਹ ਨੇ 22 ਅਤੇ 25 ਜੂਨ, 1708 ਦੇ ਵਿਚਕਾਰ ਤਾਪਤੀ ਨਦੀ ਪਾਰ ਕੀਤੀ। ਇਰਵਿਨ ਨੇ ਇਹ ਤਾਰੀਖ, ਬਹਾਦਰਸ਼ਾਹ ਨਾਮਾ (ਦਾਨਿਸ਼ਮੰਦ ਖਾਨ) ਅਤੇ ਤਜ਼ਕਿਰਾਤ-ਉਸ-ਸਲਾਤੀਨ-ਇ-ਚਗਤਈਆ, (ਕਾਮਵਰ ਖਾਨ) ਦੇ ਆਧਾਰ 'ਤੇ ਲਿਖੀ ਹੈ। ਬਹਾਦਰ ਸ਼ਾਹ ਬਹੁਤ ਕਾਹਲ ਵਿੱਚ ਸੀ ਕਿਉਂਕਿ ਉਹ ਛੇਤੀ ਤੋਂ ਛੇਤੀ ਹੈਦਰਾਬਾਦ ਪਹੁੰਚ ਕੇ ਕਾਮ ਬਖ਼ਸ਼ ਦੀ ਬਗ਼ਾਵਤ ਨੂੰ ਕੁਚਲਣਾ ਚਾਹੁੰਦਾ ਸੀ। ਪਰ ਗੁਰੂ ਗੋਬਿੰਦ ਸਿੰਘ ਬੁਰਹਾਨਪੁਰ ਤੋਂ ਬਾਦਸ਼ਾਹ ਦੇ ਨਾਲ ਨਹੀਂ ਤੁਰੇ। ਉਹ ਬੁਰਹਾਨਪੁਰ ਦੀ ਸੰਗਤ ਦਾ ਪਿਆਰ ਵੇਖ ਕੇ ਅਜੇ ਇਥੇ ਕੁਝ ਹੋਰ ਸਮਾਂ ਬਿਤਾਉਣਾ ਚਾਹੁੰਦੇ ਸਨ ਅਤੇ ਧਰਮ ਪ੍ਰਚਾਰ ਕਰਨਾ ਚਾਹੁੰਦੇ ਸਨ। ਕਵੀ ਸੈਨਾਪਤਿ ਲਿਖਦੇ ਹਨ ਕਿ ਬਾਦਸ਼ਾਹ ਤਾਂ ਕੁਝ ਦਿਨ ਬੁਰਹਾਨਪੁਰ ਵਿੱਚ ਰਹਿ ਕੇ ਅੱਗੇ ਚਲਾ ਗਿਆ ਪਰ ਗੁਰੂ ਜੀ ਕਈ ਦਿਨ ਹੋਰ ਬੁਰਹਾਨਪੁਰ ਵਿੱਚ ਰਹੇ—

ਕਿਤੇ ਦਿਵਸ ਬੀਤੇ ਚਲਾ ਸ਼ਾਹ ਆਗੈ।
ਪ੍ਰਭ ਕਉ ਕਿਤੇ ਦਿਵਸ ਤਿਹ ਠਉਰ ਲਾਗੈ। -ਸ੍ਰੀ ਗੁਰੂ ਸੋਭਾ, ਅਧਿ. ਅਠਾਰ੍ਹਵਾਂ

ਭਾਈ ਸੁੱਖਾ ਸਿੰਘ ਵੀ ਇਹੀ ਸੂਚਨਾ ਦਿੰਦੇ ਹਨ-

ਕੀਨੋ ਸ਼ਾਹ ਪਯਾਨ, ਕਿਤਕ ਦਿਵਸ ਬਸ ਕੈ ਤਹਾਂ।
ਮਹਾਰਾਜ ਕੋ ਜਾਨ, ਕਿਤਕ ਦਿਵਸ ਤਿਤ ਹੀ ਲਗੈ।

-ਗੁਰ ਬਿਲਾਸ, ਅਧਿ. ਸਤਾਈਵਾਂ

ਬਾਦਸ਼ਾਹ ਨੂੰ ਅੱਗੇ ਸਫ਼ਰ ਕਰਦਿਆਂ ਜਦ ਕਈ ਦਿਨ ਬੀਤ ਗਏ ਤਾਂ ਉਸ ਨੇ ਇਕ ਪੜਾਅ ਤੋਂ ਗੁਰੂ ਜੀ ਨੂੰ ਚਿੱਠੀ ਭੇਜੀ। ਬੇਨਤੀ ਕੀਤੀ, 'ਆਪ ਦੇ ਦਰਸ਼ਨ ਕੀਤਿਆਂ ਕਈ ਦਿਨ ਬੀਤ ਗਏ ਹਨ। ਕਿਰਪਾ ਕਰਕੇ ਛੇਤੀ ਆਣ ਦਰਸ਼ਨ ਦਿਓ'-

ਲਿਖਾ ਸ਼ਾਹ ਫੁਰਮਾਨ ਨਹਿ ਢੀਲ ਕੀਜੈ।
ਹਮੈ ਆਨ ਕੈ ਅਪਨਾ ਦਰਸ ਦੀਜੈ। -ਸ੍ਰੀ ਗੁਰੂ ਸੋਭਾ (ਕਵੀ ਸੈਨਾਪਤਿ)

ਮੋ ਕਹੁ ਦਰਸ ਦਯਾਨਿਧ ਦੀਜੈ।
ਯਹ ਬਿਨਤੀ ਹਮਰੀ ਸੁਨਿ ਲੀਜੈ। -ਗੁਰ ਬਿਲਾਸ, (ਭਾਈ ਸੁੱਖਾ ਸਿੰਘ)

ਸ. ਰਣਧੀਰ ਸਿੰਘ, (ਸਿੱਖ ਹਿਸਟਰੀ ਰਿਸਰਚ ਸਕਾਲਰ) ਲਿਖਦੇ ਹਨ-'ਬਾਦਸ਼ਾਹ ਦਾ ਪ੍ਰੇਮ-ਪੱਤਰ ਮਿਲਣ ਪੁਰ ਸਤਿਗੁਰਾਂ ਤੁਰੰਤ ਅਗਾਂਹਾਂ ਪਿਆਨੇ ਕਰ ਦਿੱਤੇ। ਸਾਥੀ ਭੀ ਕੋਈ ਸਾਥ ਨਹੀਂ ਲਏ। ਸਿਰਫ਼ ਪੰਜ ਸਤ ਅੰਗ ਸਖਾਈ ਹੀ ਹਮ-ਰਕਾਬ ਗਏ। ....ਤਾਪਤੀ ਨਦੀ ਲੰਘੇ ਤਾਂ ਤਿਆਰੀ ਕਰਕੇ ਬਾਕੀ ਖਾਲਸਾ ਤੇ ਵਹੀਰ ਭੀ ਹਾਜ਼ਰ-ਹਜ਼ੂਰ ਹੋ ਗਿਆ।

'ਇਸ ਘਾਟ 'ਤੇ ਤਿੰਨ-ਚਾਰ ਦਿਨ ਮੁਕਾਮ ਕਰਕੇ ਸਤਿਗੁਰਾਂ ਆਪਣਾ ਡੇਰਾ ਛਾਂਟਿਆ। .....ਅਨੰਦਪੁਰ, ਅੰਮ੍ਰਿਤਸਰ, ਪਟਨਾ ਤੇ ਦਮਦਮਾ ਸਾਹਿਬ ਤਲਵੰਡੀ ਸਾਬੋ ਆਦਿ ਖਾਸ-ਖਾਸ ਟਿਕਾਣਿਆਂ ਦੀ ਸੁਰਤ-ਸੰਭਾਲ ਦਾ ਪ੍ਰਬੰਧ ਕਰਨ ਹਿਤ ਜਥੇਦਾਰ ਸਿੰਘ ਭੇਜੇ। ਸਿਰਫ ਢਾਈ-ਤਿੰਨ ਸੌ ਚੋਣਵੇਂ ਸਿੰਘ ਸਵਾਰ....ਲੈ ਕੇ ਅਗਾਂਹਾਂ ਪਧਾਰੇ।' -ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ। (ਪ੍ਰਕਾਸ਼ਕ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ) ਪੰਨਾ-107

ਕਵੀ ਸੈਨਾਪਤਿ ਵੀ ਕਹਿੰਦੇ ਹਨ ਕਿ ਜਦੋਂ ਬਾਦਸ਼ਾਹ ਦਾ ਪੱਤਰ ਆਇਆ ਤਾਂ ਗੁਰੂ ਜੀ ਨੇ ਤੁਰੰਤ ਕੂਚ ਕਰ ਦਿੱਤਾ। ਆਪਣੀ ਫ਼ੌਜ ਵੀ ਨਾਲ ਨਹੀਂ ਲਈ-

ਨਹੀਂ ਫ਼ੌਜ ਲੀਨੀ ਤਹਾਂ ਤੇ ਸਿਧਾਏ।
ਕੀਉ ਕੂਚ, ਤਪਤੀ ਹੂੰ ਕੇ ਪਾਰ ਆਏ।
ਤਹਾਂ ਸਿੰਘ ਆਏ ਕੀਏ ਖ਼ੂਬ ਸਾਮਾਂ।
ਕੀਏ ਤੀਨ ਕੈ ਚਾਰ ਤਾਹੀ ਮੁਕਾਮਾ।
ਕਿਤੇ ਸਿੰਘ ਰਾਖੇ ਕਿਤੇਂ ਸਾਥ ਲੀਨੇ।
ਕਿਤੇ ਦੇਸ ਹੀ ਦੇਸ ਕੋ ਭੇਜ ਦੀਨੇ।
ਕਿਤੇ ਦਿਵਸ ਬੀਤੇ ਤਹਾਂ ਤੇ ਸਿਧਾਏ।
ਮਿਲੇ ਸ਼ਾਹ ਸੋ, ਸ਼ਾਹ ਡੰਕਾ ਬਜਾਏ। -ਸ੍ਰੀ ਗੁਰੁ ਸੋਭਾ, ਅਧਿ. ਅਠਾਰ੍ਹਵਾਂ

ਸ. ਰਣਧੀਰ ਸਿੰਘ ਰਿਸਰਚ ਸਕਾਲਰ ਦੱਸਦੇ ਹਨ ਕਿ ਗੁਰੂ ਜੀ ਬੁਰਹਾਨਪੁਰ ਤੋਂ ਅੱਗੇ ਬਾਲਾਪੁਰ ਦੇ ਸਥਾਨ 'ਤੇ ਬਾਦਸ਼ਾਹ ਨੂੰ ਜਾ ਮਿਲੇ। ਗੁਰੂ ਜੀ ਦੇ ਦਰਸ਼ਨ ਕਰਕੇ ਬਹਾਦਰ ਸ਼ਾਹ ਬਹੁਤ ਖ਼ੁਸ਼ ਹੋਇਆ।

ਅਸਲ ਵਿੱਚ ਬਾਦਸ਼ਾਹ ਨੂੰ ਡਰ ਸੀ ਕਿ ਗੁਰੂ ਜੀ ਕਿਤੇ ਪੰਜਾਬ ਨੂੰ ਪਿੱਛੇ ਨਾ ਪਰਤ ਜਾਣ। ਜਿਵੇਂ ਰਾਜਪੂਤ ਰਾਜੇ ਦਰਿਆ ਨਰਬਦਾ ਦੇ ਪੱਤਨ ਤੋਂ ਆਪਣੀਆਂ ਰਿਆਸਤਾਂ ਨੂੰ ਪਿੱਛੇ ਮੁੜ ਗਏ ਸਨ ਅਤੇ ਉਨ੍ਹਾਂ ਨੇ ਵਾਪਸ ਜਾ ਕੇ ਆਪਣੀਆਂ ਰਿਆਸਤਾਂ ਉੱਤੇ ਦੁਬਾਰਾ ਕਬਜ਼ਾ ਕਰ ਲਿਆ ਸੀ। ਬਾਲਾਪੁਰ ਵਿੱਚ ਗੁਰੂ ਜੀ ਦੇ ਦਰਸ਼ਨ ਕਰਕੇ ਬਾਦਸ਼ਾਹ ਨੂੰ ਤਸੱਲੀ ਹੋ ਗਈ ਕਿ ਸਭ ਠੀਕ-ਠਾਕ ਹੈ।

ਬੁਰਹਾਨਪੁਰ ਤੋਂ ਬਾਲਾਪੁਰ ਤਕਰੀਬਨ 150 ਕਿਲੋਮੀਟਰ ਹੈ। ਬਾਦਸ਼ਾਹ ਨੂੰ ਇਹ ਫ਼ਾਸਲਾ ਤੈਅ ਕਰਨ ਲਈ ਘੱਟੋ-ਘੱਟ 15 ਦਿਨ ਤਾਂ ਲੱਗੇ ਹੀ ਹੋਣਗੇ। ਬਾਦਸ਼ਾਹ ਦੇ ਬੁਰਹਾਨਪੁਰ ਤੋਂ ਕੂਚ ਕਰ ਜਾਣ ਪਿੱਛੋਂ ਇਹ ਸਮਾਂ ਗੁਰੂ ਜੀ ਨੇ ਬੁਰਹਾਨਪੁਰ ਵਿੱਚ ਬਿਤਾਇਆ। ਬਾਦਸ਼ਾਹ ਜੇ 22 ਜਾਂ 25 ਜੂਨ, 1708 ਨੂੰ ਬੁਰਹਾਨਪੁਰ ਤੋਂ ਚੱਲਿਆ ਹੋਵੇਗਾ ਤਾਂ ਉਹ ਰਾਹ ਵਿੱਚ ਕਈ ਨਿੱਕੇ ਵੱਡੇ ਪੜਾਅ ਕਰਦਾ ਹੋਇਆ ਅਗਸਤ ਦੇ ਪਹਿਲੇ ਹਫ਼ਤੇ ਦੇ ਅਖੀਰ 'ਤੇ ਬਾਲਾਪੁਰ ਪਹੁੰਚਿਆ ਹੋਵੇਗਾ। ਇਸ ਅਨੁਮਾਨ ਅਨੁਸਾਰ ਗੁਰੂ ਜੀ ਬਾਲਾਪੁਰ ਵਿੱਚ ਬਾਦਸ਼ਾਹ ਨੂੰ ਅਗਸਤ 1708 ਈ. ਦੇ ਦੂਜੇ ਹਫ਼ਤੇ ਵਿੱਚ ਜਾ ਕੇ ਮਿਲੇ ਹੋਣਗੇ।

## ਜਦੋਂ ਗੁਰੂ ਗੋਬਿੰਦ ਸਿੰਘ ਬੁਰਹਾਨਪੁਰ ਤੋਂ ਵਿਦਾ ਹੋਏ

ਬੁਰਹਾਨਪੁਰ ਵਿੱਚ ਜਦੋਂ ਬਾਦਸ਼ਾਹ ਦੀ ਚਿੱਠੀ ਆਈ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਇਕਦਮ ਬੁਰਹਾਨਪੁਰ ਤੋਂ ਵਿਦਾ ਹੋਣ ਦੀ ਤਿਆਰੀ ਕਰ ਲਈ। ਘੋੜਿਆਂ ਉੱਤੇ ਕਾਠੀਆਂ ਕੱਸ ਦਿੱਤੀਆਂ ਗਈਆਂ। ਬਹੁਤ ਸਾਰੀ ਸੰਗਤ ਗੁਰੂ ਜੀ ਨੂੰ ਰੁਖ਼ਸਤ ਕਰਨ ਆਈ। ਗੁਰੂ ਜੀ ਪ੍ਰਸੰਨ-ਚਿਤ ਘੋੜੇ 'ਤੇ ਸਵਾਰ ਹੋਏ। ਕੁਝ ਸੂਰਬੀਰ ਤੇ ਸੁਜਾਨ ਸਿੰਘ ਗੁਰੂ ਜੀ ਦੇ ਹਮਰਕਾਬ ਸਨ। ਭਾਈ ਸੰਤੋਖ ਸਿੰਘ ਲਿਖਦੇ ਹਨ-

ਸੁਨਾ ਸ੍ਰੀ ਗੁਰੂ ਫੇਰ ਤਯਾਰੀ ਕਰਾਈ।
ਪਰੇ ਜ਼ੀਨ ਘੋਰਾਨ ਪੈ ਬੇਗਵਾਈ।

ਸਿੱਖ ਸੰਗਤ ਤੇ ਰੁਖਸਦ ਹਵੈ ਕੈ।
ਅਪਨੇ ਜਾਨਿ ਖ਼ੁਸੀ ਬਹੁ ਦੈ ਕੇ।
ਹਯ ਅਰੋਹਿ ਕਰਿ ਮਾਰਗ ਪਯਾਨੇ।
ਸੰਗ ਖਾਲਸਾ ਚਲੈ ਸੁਜਾਨੇ। –ਸੂਰਜ ਪ੍ਰਕਾਸ਼, ਐਨ 2, ਅੰਸੂ 4
(ਬੇਗਵਾਈ–ਜਲਦੀ, ਹਯ–ਘੋੜਾ,ਅਰੋਹਿ–ਸਵਾਰ ਹੋਏ)

ਬੁਰਹਾਨਪੁਰ ਵਿੱਚ ਗੁਰੂ ਜੀ ਤਾਪਤੀ ਨਦੀ ਤੋਂ ਡੇਢ ਕੁ ਕਿਲੋਮੀਟਰ ਉਰਾਰ ਉਸ ਸਥਾਨ 'ਤੇ ਠਹਿਰੇ ਹੋਏ ਸਨ, ਜਿੱਥੇ ਅੱਜਕਲ੍ਹ ਗੁਰਦੁਆਰਾ ਬੜੀ ਸੰਗਤ ਪਾਤਸ਼ਾਹੀ ਦਸਵੀਂ ਸੁਭਾਇਮਾਨ ਹੈ। ਇਸ ਅਸਥਾਨ ਤੋਂ ਚੱਲ ਕੇ ਗੁਰੂ ਜੀ ਨੇ ਤਾਪਤੀ ਨਦੀ ਪਾਰ ਕੀਤੀ ਅਤੇ ਨਦੀ ਤੋਂ ਪਾਰ ਦੋ ਕੁ ਕਿਲੋਮੀਟਰ ਜਾ ਕੇ ਰੁਕ ਗਏ। ਪਿੱਛੇ ਰਹਿ ਗਏ ਸਿੰਘ ਇਥੇ ਆ ਕੇ ਗੁਰੂ ਜੀ ਨੂੰ ਮਿਲੇ। ਇਸ ਅਸਥਾਨ 'ਤੇ ਗੁਰੂ ਜੀ ਨੇ ਤਿੰਨ–ਚਾਰ ਦਿਨ ਕਿਆਮ ਕੀਤਾ। ਕਵੀ ਸੈਨਾਪਤਿ ਲਿਖਦੇ ਹਨ–

ਤਹਾਂ ਸਿੰਘ ਆਏ ਕੀਏ ਖ਼ੂਬ ਸਾਮਾਂ।
ਕੀਏ ਤੀਨ ਕੈ ਚਾਰ ਤਾਹੀ ਮੁਕਾਮਾ। –ਸ੍ਰੀ ਗੁਰ ਸੋਭਾ

ਇਹ ਅਸਥਾਨ ਤਾਪਤੀ ਨਦੀ ਤੋਂ ਪਾਰ ਪਿੰਡ ਜੈਨਾਬਾਦ ਦੀ ਪੰਚਾਇਤੀ ਜੂਹ ਵਿੱਚ ਹੈ। ਸ਼ਹਿਰ ਦੀ ਆਬਾਦੀ ਵਧਣ ਕਰਕੇ ਹੁਣ ਜੈਨਾਬਾਦ, ਬੁਰਹਾਨਪੁਰ ਦਾ ਹਿੱਸਾ ਬਣਦਾ ਜਾ ਰਿਹਾ ਹੈ। ਇਸ ਅਸਥਾਨ 'ਤੇ ਤਿੰਨ–ਚਾਰ ਦਿਨ ਪੜਾਅ ਕਰਕੇ ਜਦੋਂ ਗੁਰੂ ਜੀ ਜਾਣ ਲੱਗੇ ਤਾਂ ਬੁਰਹਾਨਪੁਰ ਸ਼ਹਿਰ ਦੀ ਅਤੇ ਆਲੇ–ਦੁਆਲੇ ਦੇ ਕੁਝ ਪਿੰਡਾਂ ਦੀ ਸਿੱਖ ਸੰਗਤ ਨੇ ਉਨ੍ਹਾਂ ਨੂੰ ਬੜੇ ਆਦਰ–ਸਤਿਕਾਰ ਸਹਿਤ ਵਿਦਾ ਕੀਤਾ। 'ਗੁਰੂ ਕੀਆਂ ਸਾਖੀਆਂ' (1790 ਈ.) ਵਿੱਚ ਕੁਝ ਸਿੱਖਾਂ ਦੇ ਨਾਂ ਵੀ ਦਰਜ ਹਨ ਜੋ ਗੁਰੂ ਜੀ ਦੀ ਵਿਦਾਇਗੀ ਸਮੇਂ ਹਾਜ਼ਰ ਸਨ। 'ਗੁਰੂ ਕੀਆਂ ਸਾਖੀਆਂ' ਦੀ ਸੂਚਨਾ ਇਸ ਤਰ੍ਹਾਂ ਹੈ– '(ਗੁਰੂ ਜੀ ਨੇ) ਬੁਰਹਾਨਪੁਰ ਸੇ ਤਿਆਰੀ ਕਾ ਹੁਕਮ ਦੀਆ। ਗੁਰੂ ਜੀ ਕੋ ਵਿਦੈਗੀ ਦੇਨੇ ਭਾਈ ਧਰਮ ਸਿੰਘ ਨਰਸਉਤ, ਕਾਨ੍ਹ ਸਿੰਘ ਰੁਤਾਲ, ਭਾਈ ਭੀਕਾ ਭੂਕੀਆ, ਆਦਿ ਤੇ ਨਗਰ ਬੋਰਾ ਖੇੜਾ, ਖਾਡਵਾਂ, ਖੁੰਦੀਆ, ਬੀਉਤ, ਛਾਲਪਾ, ਮਾਤਾਪੁਰ, ਡੋਈ ਫੋੜੀਆ, ਆਦਿ ਨਗਰਾਂ ਦੀਆਂ ਸਿੱਖ ਸੰਗਤਾਂ ਸਵਾ ਕੋਸ ਤੀਕ ਗੈਲ ਆਈਆਂ। (ਸਾਖੀ 109ਵੀਂ)

ਇਨ੍ਹਾਂ ਸਤਰਾਂ ਦੇ ਲੇਖਕ ਨੇ ਗੁਰਦੁਆਰਾ ਪ੍ਰਬੰਧਕ ਕਮੇਟੀ ਬੁਰਹਾਨਪੁਰ ਦੇ ਪ੍ਰਧਾਨ ਸ. ਸਤਨਾਮ ਸਿੰਘ ਨੂੰ ਉਪਰੋਕਤ ਪਿੰਡਾਂ ਬਾਰੇ ਪੁੱਛਿਆ ਤਾਂ ਉਨ੍ਹਾਂ ਨੇ ਮਾਤਾਪੁਰ ਅਤੇ ਡੋਈ ਫੋੜੀਆ ਤੋਂ ਬਿਨਾਂ ਬਾਕੀ ਪਿੰਡਾਂ ਬਾਰੇ ਲਾਇਲਮੀ ਦਾ ਇਜ਼ਹਾਰ ਕੀਤਾ। ਸ. ਸਤਨਾਮ ਸਿੰਘ ਅਨੁਸਾਰ ਮਾਤਾਪੁਰ ਤੇ ਡੋਈ ਫੋੜੀਆ ਬੁਰਹਾਨਪੁਰ ਤੋਂ ਤਕਰੀਬਨ 25–30 ਕਿਲੋਮੀਟਰ 'ਤੇ ਵਣਜਾਰਿਆਂ ਦੇ ਪਿੰਡ ਹਨ। ਵਣਜਾਰੇ ਸਿੱਖੀ ਵਿੱਚ ਬਹੁਤ ਸ਼ਰਧਾ ਰੱਖਦੇ ਹਨ। ਬੁਰਹਾਨਪੁਰ ਦੇ ਗੁਰਦੁਆਰਿਆਂ ਵਿਚ ਗ੍ਰੰਥੀ ਅਤੇ ਰਾਗੀ ਦੀ ਸੇਵਾ ਆਮ ਤੌਰ 'ਤੇ ਵਣਜਾਰੇ ਸਿੱਖ ਹੀ ਕਰਦੇ ਹਨ।

ਜੈਨਾਬਾਦ ਵਿੱਚ ਜਿਸ ਅਸਥਾਨ 'ਤੇ ਗੁਰੂ ਜੀ ਨੇ ਤਿੰਨ–ਚਾਰ ਦਿਨ ਪੜਾਅ ਕੀਤਾ ਅਤੇ ਜਿਸ ਅਸਥਾਨ ਤੋਂ ਸਿੱਖ ਸੰਗਤਾਂ ਨੇ ਗੁਰੂ ਜੀ ਨੂੰ ਵਿਦਾ ਕੀਤਾ, ਉਸ ਜਗ੍ਹਾ ਗੁਰੂ ਜੀ ਦੀ ਯਾਦ ਵਿੱਚ ਤਿੰਨ–ਚਾਰ ਛੋਟੀਆਂ–ਛੋਟੀਆਂ ਮਟੀਆਂ ਬਣੀਆਂ ਹੋਈਆਂ ਸਨ ਅਤੇ ਉਨ੍ਹਾਂ ਦੇ ਦੁਆਲੇ ਛੋਟੀ–ਛੋਟੀ ਚਾਰਦੀਵਾਰੀ ਤੋਂ ਬਾਹਰ ਕੁਝ ਫਰਕ ਨਾਲ ਇਕ ਥੜ੍ਹੇ ਉੱਤੇ ਹਵਨ–ਕੁੰਡ ਬਣਿਆ ਹੋਇਆ ਸੀ। ਇਸ ਅਸਥਾਨ ਨੂੰ ਪਿੰਡ–ਵਾਸੀ 'ਗੁਰੂ ਜੀ ਕੀ ਸੰਗਤ' ਕਹਿੰਦੇ ਸਨ। 1990 ਈ. ਵਿੱਚ ਪੰਜਾਬ ਤੋਂ ਆਏ ਗਿ. ਸੁਰਿੰਦਰ ਸਿੰਘ ਜੀ ਨੇ ਬੁਰਹਾਨਪੁਰ ਦੀ ਸੰਗਤ ਦੇ ਸਹਿਯੋਗ ਨਾਲ ਇੱਥੇ ਦੋ ਕਮਰੇ ਬਣਾ ਕੇ, ਇਕ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਦਿੱਤਾ। ਗੁਰਦੁਆਰਾ ਪ੍ਰਬੰਧਕ ਕਮੇਟੀ ਬੁਰਹਾਨਪੁਰ ਨੇ 1992–93 ਵਿੱਚ ਇਸ ਅਸਥਾਨ 'ਤੇ ਵਧੀਆ ਇਮਾਰਤ ਬਣਾਉਣ ਦੀ ਯੋਜਨਾ ਬਣਾਈ। ਚਿੱਟੇ ਗੁੰਬਦ ਅਤੇ ਮਮਟੀਆਂ ਵਾਲੀ ਇਕ ਨਵੀਂ ਇਮਾਰਤ 2004 ਵਿੱਚ ਮੁਕੰਮਲ ਹੋਈ। ਤੀਹ ਫੁੱਟ ਵਰਗਾਕਾਰ ਹਾਲ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਗਿਆ ਹੈ। ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਹਿਲੇ ਪ੍ਰਧਾਨ ਸਵਰਗਵਾਸੀ ਸ. ਅਮਰੀਕ ਸਿੰਘ ਦੇ ਸਪੁੱਤਰ ਸ. ਨਰਿੰਦਰ ਸਿੰਘ ਅਤੇ ਸ. ਸਤਿੰਦਰ ਸਿੰਘ ਦੇ ਆਰਥਿਕ ਸਹਿਯੋਗ ਨਾਲ ਗੁਰਦੁਆਰੇ ਦੇ ਸਾਹਮਣੇ ਇਕ ਹਰਾ ਭਰਾ ਸੁੰਦਰ ਬਗੀਚਾ ਵੀ ਲਗਾਇਆ ਗਿਆ ਹੈ। ਸੰਗਤ ਨੇ ਬੜੇ ਪ੍ਰੇਮ ਅਤੇ ਸ਼ਰਧਾ ਸਹਿਤ ਇਸ ਗੁਰਦੁਆਰੇ ਦਾ ਨਾਂ ਗੁਰਦੁਆਰਾ ਚਰਨ ਕੰਵਲ ਸਾਹਿਬ ਪਾਤਸ਼ਾਹੀ ਦਸਵੀਂ ਜੈਨਾਬਾਦ ਰੱਖਿਆ ਹੈ।

ਗੁਰਦੁਆਰਾ ਚਰਨ ਕੰਵਲ ਸਾਹਿਬ ਤਕਰੀਬਨ ਡੇਢ ਏਕੜ ਜ਼ਮੀਨ ਵਿੱਚ ਬਣਿਆ ਹੋਇਆ ਹੈ। ਇਸ ਤੋਂ ਇਲਾਵਾ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗੁਰਦੁਆਰੇ ਦੇ ਨੇੜੇ ਹੀ ਇਕ ਲੱਖ ਰੁਪਏ ਦੀ ਦੋ ਏਕੜ ਜ਼ਮੀਨ ਹੋਰ ਖ਼ਰੀਦੀ ਹੈ, ਜਿਸ ਵਿੱਚ

ਕਪਾਹ, ਕੇਲੇ ਅਤੇ ਕਣਕ ਦੀ ਖੇਤੀ ਕੀਤੀ ਜਾਂਦੀ ਹੈ। ਕਪਾਹ, ਕੇਲਾ ਅਤੇ ਕਣਕ ਦੀ ਫਸਲ ਕ੍ਰਮਵਾਰ ਅੱਠ ਮਹੀਨੇ, ਡੇਢ ਸਾਲ ਅਤੇ ਛੇ ਮਹੀਨੇ ਵਿੱਚ ਤਿਆਰ ਹੋ ਜਾਂਦੀ ਹੈ। ਗੁਰਦੁਆਰਾ ਬੜੀ ਸੰਗਤ ਦੀ 25-30 ਏਕੜ ਜ਼ਮੀਨ ਵਿੱਚ ਵੀ ਕਪਾਹ, ਗੰਨਾ, ਕੇਲਾ, ਸੋਇਆਬੀਨ ਅਤੇ ਜਵਾਰ ਦੀ ਖੇਤੀ ਕੀਤੀ ਜਾਂਦੀ ਹੈ। ਬੁਰਹਾਨਪੁਰ ਵਿਚੋਂ ਕੇਲੇ ਦੇ ਪੰਜ-ਛੇ ਸੌ ਟਰੱਕ ਹਰ ਰੋਜ਼ ਵੱਖ-ਵੱਖ ਪ੍ਰਾਂਤਾਂ ਨੂੰ ਜਾਂਦੇ ਹਨ।

ਬੁਰਹਾਨਪੁਰ ਬਾਰੇ ਇਤਿਹਾਸਕ ਮਹੱਤਵ ਦੀਆਂ ਕੁਝ ਹੋਰ ਗੱਲਾਂ ਵੀ ਦੱਸਣਯੋਗ ਹਨ। ਗੁਰਦੁਆਰਾ ਬੜੀ ਸੰਗਤ ਪਾਤਸ਼ਾਹੀ ਦਸਵੀਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੁਨਹਿਰੀ ਬੀੜ ਤੋਂ ਬਿਨਾਂ ਚਾਰ ਹੱਥ-ਲਿਖਤ ਬੀੜਾਂ ਹੋਰ ਹਨ। ਇਕ ਹੱਥ-ਲਿਖਤ ਬੀੜ ਦਸਮ ਗ੍ਰੰਥ ਸਾਹਿਬ ਦੀ ਵੀ ਹੈ। ਪ੍ਰਧਾਨ ਜੀ ਦੇ ਦੱਸਣ ਅਨੁਸਾਰ ਇਸ ਗੁਰਦੁਆਰਾ ਸਾਹਿਬ ਵਿੱਚ ਪੁਰਾਤਨ ਸ਼ਸਤਰ ਵੱਡੀ ਗਿਣਤੀ ਵਿੱਚ ਮੌਜੂਦ ਸਨ ਪਰ ਹੁਣ ਕੇਵਲ ਤਿੰਨ-ਚਾਰ ਪੁਰਾਤਨ ਕਿਰਪਾਨਾਂ ਹੀ ਰਹਿ ਗਈਆਂ ਹਨ। ਬੁਰਹਾਨਪੁਰ ਵਿੱਚ ਤਿੰਨ ਇਤਿਹਾਸਕ ਗੁਰਦੁਆਰਿਆਂ ਤੋਂ ਬਿਨਾਂ ਕੁਝ ਸਾਧਾਰਨ ਗੁਰਦੁਆਰੇ ਵੀ ਹਨ। ਇਕ ਗੁਰਦੁਆਰਾ ਸੁਥਰੇਸ਼ਾਹੀਆਂ ਦਾ, ਦੋ ਗੁਰਦੁਆਰੇ ਉਦਾਸੀਆਂ ਦੇ, ਇਕ ਖੱਤਰੀ ਸਿੱਖਾਂ ਦਾ ਅਤੇ ਸਿੰਧੀ ਬਸਤੀ ਵਿੱਚ ਪੰਜ-ਛੇ ਗੁਰਦੁਆਰੇ ਸਿੰਧੀ ਸੰਗਤ ਦੇ ਹਨ। ਦਸਮ ਪਾਤਸ਼ਾਹ ਨਾਲ ਆਏ ਸਿੰਘਾਂ ਵਿਚੋਂ ਕੁਝ ਖੰਨੇ, ਕਪੂਰ ਅਤੇ ਸਹਿਗਲ ਸਿੰਘ ਬੁਰਹਾਨਪੁਰ ਵਿੱਚ ਵਸ ਗਏ ਸਨ। ਉਨ੍ਹਾਂ ਦੇ ਵੰਸ਼ਜ ਸਹਿਜਧਾਰੀ ਪਰਿਵਾਰ ਅੱਜ ਵੀ ਬੁਰਹਾਨਪੁਰ ਵਿੱਚ ਰਹਿੰਦੇ ਹਨ। ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਬੜੀ ਸੰਗਤ ਵਿੱਚ ਦਸਮ ਪਾਤਸ਼ਾਹ ਦੇ ਨਾਂ 'ਤੇ ਇਕ ਪਬਲਿਕ ਪ੍ਰਾਇਮਰੀ ਸਕੂਲ ਚਲਾਇਆ ਜਾ ਰਿਹਾ ਹੈ। ਜਿਸ ਵਿੱਚ ਸਭ ਧਰਮਾਂ ਦੇ ਤਕਰੀਬਨ 200 ਬੱਚੇ ਪੜ੍ਹਦੇ ਹਨ। ਬੁਰਹਾਨਪੁਰ ਦੇ ਇਤਿਹਾਸ ਬਾਰੇ ਗੁਰਦੁਆਰਾ ਪ੍ਰਬੰਧਕ ਕਮੇਟੀ ਬੁਰਹਾਨਪੁਰ ਦੇ ਪ੍ਰਧਾਨ ਸ. ਸਤਨਾਮ ਸਿੰਘ ਬਿੰਦਰਾ ਨੇ ਇਸ ਲੇਖਕ ਨੂੰ ਬਹੁਤ ਸਾਰੀ ਜਾਣਕਾਰੀ ਮੁਹੱਈਆ ਕੀਤੀ। ਲੇਖਕ ਬਿੰਦਰਾ ਜੀ ਦਾ ਬੇਹੱਦ ਧੰਨਵਾਦੀ ਹੈ।

ਦਸਮ ਪਾਤਸ਼ਾਹ ਦਾ ਸਫ਼ਰ ਜਾਰੀ ਹੈ। ਬੁਰਹਾਨਪੁਰ ਤੋਂ ਸ੍ਰੀ ਹਜ਼ੂਰ ਸਾਹਿਬ ਨੰਦੇੜ ਦਾ ਫ਼ਾਸਲਾ ਲਗਪਗ ਤਿੰਨ ਸੌ ਕਿਲੋਮੀਟਰ ਹੈ. ਅਸੀਂ ਦਸਮ ਪਾਤਸ਼ਾਹ ਦੇ ਚਰਨ-ਚਿੰਨ੍ਹਾਂ ਉੱਤੇ ਤੁਰਨ ਦੀ ਕੋਸ਼ਿਸ਼ ਕਰਾਂਗੇ।

• • •

# 145

# ਸ੍ਰੀ ਦਸਮੇਸ਼ ਦੀ ਦੱਖਣ-ਯਾਤਰਾ ਦੇ ਆਖਰੀ ਪੜਾਅ

ਬੁਰਹਾਨਪੁਰ ਤੋਂ ਸ੍ਰੀ ਹਜ਼ੂਰ ਸਾਹਿਬ ਨੰਦੇੜ ਜਾਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਕਿਹੜਾ ਰਾਹ ਅਖ਼ਤਿਆਰ ਕੀਤਾ, ਇਸ ਬਾਰੇ ਵਿਦਵਾਨਾਂ ਅਤੇ ਇਤਿਹਾਸਕਾਰਾਂ ਦੇ ਵੱਖ-ਵੱਖ ਵਿਚਾਰ ਹਨ। ਕੁਝ ਵਿਦਵਾਨਾਂ ਦਾ ਮੱਤ ਹੈ ਕਿ ਗੁਰੂ ਜੀ ਬੁਰਹਾਨਪੁਰ ਤੋਂ ਅਮਰਾਵਤੀ ਵਿਚੀਂ ਨੰਦੇੜ ਪਹੁੰਚੇ। ਕੁਝ ਹੋਰ ਵਿਦਵਾਨ ਕਹਿੰਦੇ ਹਨ ਕਿ ਗੁਰੂ ਜੀ ਨਾਗਪੁਰ ਵਿਚੀਂ ਹਜ਼ੂਰ ਸਾਹਿਬ ਨੂੰ ਗਏ। ਪੰ. ਤਾਰਾ ਸਿੰਘ ਨਰੋਤਮ ਕਹਿੰਦੇ ਹਨ ਕਿ ਬਾਦਸ਼ਾਹ ਔਰੰਗਾਬਾਦ ਵਿੱਚੀਂ ਨੰਦੇੜ ਨੂੰ ਗਿਆ ਅਤੇ ਗੁਰੂ ਜੀ ਵੀ ਉਸ ਦੇ ਨਾਲ ਇਸੇ ਰਾਹ ਹਜ਼ੂਰ ਸਾਹਿਬ ਪਹੁੰਚੇ। ਪਰ ਅਮਰਾਵਤੀ, ਨਾਗਪੁਰ ਅਤੇ ਔਰੰਗਾਬਾਦ, ਬੁਰਹਾਨਪੁਰ-ਨੰਦੇੜ ਦੇ ਸਿੱਧੇ ਰਾਹ ਤੋਂ ਬਹੁਤ ਹਟਵੇਂ ਹਨ। ਅਮਰਾਵਤੀ ਅਤੇ ਨਾਗਪੁਰ, ਨੰਦੇੜ ਦੇ ਸਿੱਧੇ ਰਾਹ ਤੋਂ ਪੂਰਬ-ਉੱਤਰ ਵਿੱਚ ਕ੍ਰਮਵਾਰ ਲਗਪਗ 100 ਅਤੇ 250 ਕਿਲੋਮੀਟਰ ਦੂਰ ਹਨ। ਇਸੇ ਤਰ੍ਹਾਂ ਔਰੰਗਾਬਾਦ ਵੀ ਨੰਦੇੜ ਦੇ ਸਿੱਧੇ ਰਾਹ ਦੇ ਪੱਛਮ ਵਿੱਚ ਤਕਰੀਬਨ 200 ਕਿਲੋਮੀਟਰ ਹਟਵਾਂ ਹੈ। ਸਮੇਂ ਦੀ ਮੰਗ ਅਨੁਸਾਰ ਬਾਦਸ਼ਾਹ ਅਤੇ ਗੁਰੂ ਜੀ ਉਸ ਸਮੇਂ ਏਨਾ ਲੰਮਾ ਸਮਾਂ ਅਤੇ ਵਲਦਾਰ ਰਸਤਾ ਅਖ਼ਤਿਆਰ ਨਹੀਂ ਕਰ ਸਕਦੇ ਸਨ।

ਇਹ ਗੱਲ ਅਸੀਂ ਵਾਰ-ਵਾਰ ਦੱਸ ਰਹੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ, ਬਾਦਸ਼ਾਹ ਬਹਾਦਰ ਸ਼ਾਹ ਦੇ ਨਾਲ-ਨਾਲ ਦੱਖਣ ਨੂੰ ਜਾ ਰਹੇ ਸਨ। ਇਸ ਲਈ ਉਨ੍ਹਾਂ ਦੇ ਪਿਛਲੇ ਰਸਤੇ ਵਾਂਗ ਬੁਰਹਾਨਪੁਰ ਤੋਂ ਅੱਗੇ ਵੀ ਉਨ੍ਹਾਂ ਦਾ ਰਸਤਾ ਨਿਸਚਿਤ ਕਰਨ ਲਈ ਬਾਦਸ਼ਾਹ ਦਾ ਰਸਤਾ ਇਕ ਕਸਵੱਟੀ ਹੈ। ਭਾਸ਼ਾ ਦੀ ਔਕੜ ਕਾਰਨ ਸਾਨੂੰ ਫਾਰਸੀ ਤਵਾਰੀਖਾਂ ਪੜ੍ਹਨ ਦਾ ਮੌਕਾ ਤਾਂ ਨਹੀਂ ਮਿਲਿਆ, ਪਰ ਕੁਝ ਇਤਿਹਾਸਾਂ ਵਿੱਚ ਦਿੱਤੇ ਇਨ੍ਹਾਂ ਤਵਾਰੀਖਾਂ ਦੇ ਹਵਾਲੇ ਸਾਡੀ ਕਾਫ਼ੀ ਮਦਦ ਕਰਦੇ ਹਨ। ਵਿਲੀਅਮ ਇਰਵਿਨ ਨੇ ਇਨ੍ਹਾਂ ਤਵਾਰੀਖਾਂ ਦੇ ਆਧਾਰ 'ਤੇ ਲਿਖਿਆ ਹੈ ਕਿ 'ਬੁਰਹਾਨਪੁਰ ਤੋਂ ਅੱਗੇ ਬਹਾਦਰ ਸ਼ਾਹ ਮਲਕਾਪੁਰ ਅਤੇ ਗੋਦਾਵਰੀ ਦੇ ਕੰਢੇ ਵਸੇ ਨੰਦੇੜ ਰਾਹੀਂ ਹੈਦਰਾਬਾਦ ਨੂੰ ਗਿਆ...ਅਤੇ ਰਸਤੇ ਵਿੱਚ ਉਸ ਨੇ 24 ਅਗਸਤ, 1708 ਈ. ਨੂੰ ਬਾਣਗੰਗਾ ਨਦੀ ਪਾਰ ਕੀਤੀ।' (The Later Mughal ਪੰਨਾ-58)

ਸਾਡੇ ਪੁਰਾਤਨ ਲਿਖਾਰੀਆਂ ਵਿਚੋਂ ਕਵੀ ਸੈਨਾਪਤਿ ਨੇ ਗੁਰੂ ਜੀ ਦੇ ਬੁਰਹਾਨਪੁਰ ਤੋਂ ਨੰਦੇੜ ਤੱਕ ਦੇ ਸਫ਼ਰ ਦਾ ਕੇਵਲ ਇਕ ਸੰਕੇਤ ਦਿੱਤਾ ਹੈ ਕਿ ਗੁਰੂ ਜੀ ਨੇ ਬੁਰਹਾਨਪੁਰ ਤੋਂ ਚੱਲ ਕੇ ਕਈ ਪੜਾਵਾਂ ਅਤੇ ਦਿਨਾਂ ਬਾਅਦ ਬਾਣਗੰਗਾ ਨਦੀ ਪਾਰ ਕੀਤੀ।

ਘਨੇ ਕੂਚ ਕੀਨੇ ਕਿਤੇ ਦਿਵਸ ਲਾਏ।
ਚਲੇ ਬਾਨ ਗੰਗਾਨ ਪੈ ਅੰਤ ਆਏ। -ਸ੍ਰੀ ਗੁਰੁ ਸੋਭਾ, ਅਧਿ-ਅਠਾਰ੍ਹਵਾਂ

ਭਾਈ ਸੁੱਖਾ ਸਿੰਘ ਨੇ ਸ੍ਰੀ ਹਜ਼ੂਰ ਸਾਹਿਬ ਨੰਦੇੜ ਤੋਂ ਉਰੇ ਗਜਾਪੁਰ ਅਤੇ ਬਸਮਤ, ਦੋ ਅਸਥਾਨਾਂ ਦਾ ਜ਼ਿਕਰ ਕੀਤਾ ਹੈ। —ਗੁਰਬਿਲਾਸ ਪਾਤਸ਼ਾਹੀ 10, ਅਧਿ.28ਵਾਂ, ਛੰਦ, 55,56 ।

ਭਾਈ ਸੰਤੋਖ ਸਿੰਘ ਨੇ ਵੀ ਬੁਰਹਾਨਪੁਰ ਅਤੇ ਨੰਦੇੜ ਦੇ ਵਿਚਾਲੇ ਗੁਰੂ ਜੀ ਦੇ ਕੇਵਲ ਇਕ ਪੜਾਅ ਬਸਮਤ ਦਾ ਹੀ ਜ਼ਿਕਰ ਕੀਤਾ ਹੈ। ਭਾਈ ਸਾਹਿਬ ਦੱਸਦੇ ਹਨ ਕਿ ਗੁਰੂ ਜੀ ਨੇ ਬਸਮਤ ਦਾ ਵੱਡਾ ਸ਼ਹਿਰ ਦੇਖ ਕੇ ਉਥੇ ਪੜਾਅ ਕੀਤਾ-

ਬਿਸਮਤਿ ਨਗਰ ਬਿਲੋਕਿ ਬਿਸਾਲਾ।
ਤਿਸ ਕੇ ਨਿਕਟ ਸਿਵਰ ਕੋ ਘਾਲਾ। -ਸੂਰਜ ਪ੍ਰਕਾਸ਼, ਐਨ 2, ਅੰਸੂ 4

ਉਪਰੋਕਤ ਹਵਾਲਿਆਂ ਤੋਂ ਸਾਨੂੰ ਦਸਮ ਪਾਤਸ਼ਾਹ ਦੇ ਬੁਰਹਾਨਪੁਰ ਤੋਂ ਨੰਦੇੜ ਤੱਕ ਦੇ ਸਫ਼ਰ ਦੇ ਕੇਵਲ ਚਾਰ ਅਸਥਾਨਾਂ ਦਾ ਹੀ ਪਤਾ ਲਗਦਾ ਹੈ। ਮਲਕਾਪੁਰ, ਨਦੀ ਬਾਣਗੰਗਾ, ਗਜਾਪੁਰ ਅਤੇ ਬਸਮਤ। ਬੁਰਹਾਨਪੁਰ ਤੋਂ ਨੰਦੇੜ ਦਾ ਫਾਸਲਾ ਤਕਰੀਬਨ ਤਿੰਨ ਸੌ ਕਿਲੋਮੀਟਰ ਹੈ। ਫਾਰਸੀ ਤਵਾਰੀਖਾਂ ਵਿੱਚ ਮੁਗ਼ਲ ਬਾਦਸ਼ਾਹਾਂ ਦੇ ਮਿਲਦੇ ਸਫ਼ਰ ਵੇਰਵਿਆਂ ਤੋਂ ਪਤਾ ਲੱਗਦਾ ਹੈ ਕਿ ਸ਼ਾਹੀ ਲਸ਼ਕਰ ਰੋਜ਼ਾਨਾ ਦਸ ਮੀਲ (16 ਕਿਲੋਮੀਟਰ) ਤੋਂ ਵੱਧ ਸਫ਼ਰ ਨਹੀਂ ਸੀ ਕਰਦਾ। ਇਸ ਹਿਸਾਬ ਨਾਲ ਗੁਰੂ ਜੀ ਅਤੇ ਬਾਦਸ਼ਾਹ ਨੇ ਬੁਰਹਾਨਪੁਰ ਤੋਂ ਨੰਦੇੜ ਤੱਕ ਘੱਟੋ-ਘੱਟ ਵੀਹ ਪੜਾਅ ਤਾਂ ਕੀਤੇ ਹੀ ਹੋਣਗੇ। ਇਨ੍ਹਾਂ ਪੜਾਵਾਂ ਸਬੰਧੀ ਸਾਡੀ ਜਾਣਕਾਰੀ ਬਹੁਤ ਘੱਟ ਹੈ ਪਰ ਇਹ ਖ਼ੁਸ਼ੀ ਦੀ ਗੱਲ ਹੈ ਕਿ ਸਾਡੇ ਇਕ ਸਿਰੜੀ ਖੋਜਕਾਰ ਸ. ਰਣਧੀਰ

ਸਿੰਘ (ਸਵਰਗਵਾਸੀ ਰਿਸਰਚ ਸਕਾਲਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਨੇ ਇਸ ਕਮੀ ਨੂੰ ਕੁਝ ਹੱਦ ਤੱਕ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਉਨ੍ਹਾਂ ਨੇ ਆਪਣੀ ਪੁਸਤਕ 'ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ' ਵਿੱਚ ਗੁਰੂ ਜੀ ਦੀ ਦੱਖਣ ਯਾਤਰਾ ਦੇ ਮਿਤੀ ਵਾਰ ਵੇਰਵੇ ਲਿਖੇ ਹਨ। ਭਾਵੇਂ ਉਨ੍ਹਾਂ ਵੱਲੋਂ ਦਿੱਤੀਆਂ ਗਈਆਂ ਤਾਰੀਖਾਂ ਨਾਲ ਕਈ ਵਾਰ ਸਹਿਮਤ ਹੋਣਾ ਮੁਸ਼ਕਿਲ ਹੋ ਜਾਂਦਾ ਹੈ ਪਰ ਉਨ੍ਹਾਂ ਨੇ ਬਾਦਸਾਹ ਤੇ ਗੁਰੂ ਜੀ ਦਾ ਜੋ ਰਸਤਾ (ਰੂਟ) ਦੱਸਿਆ ਹੈ, ਉਹ ਬਹੁਤ ਸਹੀ ਜਾਪਦਾ ਹੈ। ਬੁਰਹਾਨਪੁਰ ਤੋਂ ਅੱਗੇ ਬਾਦਸ਼ਾਹ ਦੇ ਨਾਲ ਗੁਰੂ ਜੀ ਜਿਨ੍ਹਾਂ ਪਿੰਡਾਂ ਅਤੇ ਕਸਬਿਆਂ ਵਿਚੀਂ ਲੰਘੇ, ਉਨ੍ਹਾਂ ਦਾ ਵੇਰਵਾ ਸ. ਰਣਧੀਰ ਸਿੰਘ ਇਸ ਤਰ੍ਹਾਂ ਦਿੰਦੇ ਹਨ– 'ਸਿਰਫ ਢਾਈ-ਤਿੰਨ ਸੌ ਚੋਣਵੇਂ ਸਿੰਘ ਸਵਾਰ....ਹਮ-ਰਕਾਬ ਲੈ ਕੇ (ਗੁਰੂ ਜੀ) ਅਗਾਂਹ ਪਧਾਰੇ। ਇੱਛਾਪੁਰ, ਚਾਂਦ ਗੜ੍ਹ, ਹਰਸੋਦ, ਸ਼ੇਗਾਉਂ, ਖਾਮਗਾਉਂ, ਤੇ ਅਕੋਲਾ ਆਦਿ ਇਲਾਕਿਆਂ ਦੇ ਵਸਨੀਕਾਂ ਨੂੰ ਦਰਸ, ਚਰਨ-ਪਰਸ ਤੇ ਨਾਮਦਾਨ ਦੇ ਕੇ ਤਾਰਦੇ ਹੋਏ.....ਬਾਲਾਪੁਰ ਦੇ ਮੁਕਾਮਿ, ਸ਼ਿਕਾਰ ਚੜ੍ਹੇ ਬਾਦਸ਼ਾਹ ਨੂੰ ਜਾ ਮਿਲੇ। ਕੁਝ ਦਿਨ ਇਰਦ-ਗਿਰਦ ਧਰਮ ਪ੍ਰਚਾਰ ਕਰਕੇ ਅਗਾਂਹ ਕੂਚ ਹੋਇਆ। ਸ਼ਾਹੀ ਲਸ਼ਕਰ ਦੇ ਨਾਲ-ਨਾਲ ਹੀ ਪਾਤੂਰ, ਮਾਲੇਗਾਉਂ, ਬਾਸਿਮ (ਵਾਸ਼ੀਮ) ਹਿੰਗੋਲੀ, ਅਉਂਡਾ ਤੇ ਬਸਮਤ ਆਦਿ ਨਗਰਾਂ ਦਾ ਆਲਾ-ਦੁਆਲਾ ਚਰਨ-ਕਮਲਾਂ ਦੀ ਛੂਹ ਨਾਲ ਤਰਨ-ਤਾਰਨ ਤੀਰਥ ਬਣਾਉਂਦੇ ਤੇ ਲੋਕਾਂ ਨੂੰ ਸੁਮੱਤੇ ਲਾਉਂਦੇ ਗਏ।

(ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ, ਪੰਨਾ-107)

ਸ. ਰਣਧੀਰ ਸਿੰਘ ਨੇ ਬੁਰਹਾਨਪੁਰ ਅਤੇ ਨੰਦੇੜ ਦੇ ਵਿਚਾਲੇ 13 ਪੜਾਅ ਦੱਸ ਦਿੱਤੇ ਹਨ। ਇਤਿਹਾਸਕ ਕਮੀ ਦੀ ਕਾਫ਼ੀ ਪੂਰਤੀ ਹੋ ਗਈ ਹੈ। ਲਗਪਗ ਇਹ ਸਾਰੇ ਅਸਥਾਨ ਮਹਾਂਰਾਸ਼ਟਰ ਪ੍ਰਾਂਤ ਦੇ ਨਕਸ਼ੇ ਵਿੱਚ ਦੇਖੇ ਜਾ ਸਕਦੇ ਹਨ। ਜੋ ਬੁਰਹਾਨਪੁਰ ਤੋਂ ਸ਼੍ਰੀ ਹਜ਼ੂਰ ਸਾਹਿਬ ਨੰਦੇੜ ਦਾ ਸਿੱਧਾ ਰਾਹ ਬਣਾਉਂਦੇ ਹਨ। ਨਦੀ ਬਾਣਗੰਗਾ ਵਾਸ਼ੀਮ ਅਤੇ ਹਿੰਗੋਲੀ ਦੇ ਵਿਚਾਲੇ ਵਗਦੀ ਹੈ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਿਤ ਪੁਸਤਕ 'ਗੁਰੂ ਗੋਬਿੰਦ ਸਿੰਘ ਯਾਤਰਾ ਅਸਥਾਨ, ਪੰਪਰਾਵਾਂ ਅਤੇ ਯਾਦ-ਚਿੰਨ੍ਹ' ਵਿੱਚ ਵੀ ਲੇਖਕ ਪ੍ਰੋ. ਗੁਰਬਚਨ ਸਿੰਘ ਨਈਅਰ ਅਤੇ ਪ੍ਰੋ. ਸੁਖਦਿਆਲ ਸਿੰਘ ਨੇ ਗੁਰੂ ਜੀ ਦੇ ਬੁਰਹਾਨਪੁਰ ਤੋਂ ਨੰਦੇੜ ਸਾਹਿਬ ਦੇ ਸਫ਼ਰ ਬਾਰੇ 'ਸਿੱਧੇ ਰਾਹ' ਦੀ ਗੱਲ ਕੀਤੀ ਹੈ। ਲੇਖਕ ਲਿਖਦੇ ਹਨ ਕਿ ਸਿੱਧਾ ਨੰਦੇੜ ਸਾਹਿਬ ਜਾਣ ਲਈ ਗੁਰੂ ਜੀ ਨੇ ਬਾਲਾਪੁਰ, ਪਾਤੂਰ, ਮਲਿਕਪੁਰ ਅਤੇ ਹੰਗੋਲੀ ਆਦਿ ਨਗਰਾਂ ਵਿਚੋਂ ਦੀ ਜਾਣ ਵਾਲਾ ਰਸਤਾ ਆਪਣਾਇਆ, ਪ੍ਰੰਤੂ ਉਪਰੋਕਤ ਨਗਰਾਂ ਵਿੱਚ ਇਸ ਸਮੇਂ ਨਾ ਹੀ ਕੋਈ ਸਿੱਖ ਆਬਾਦੀ ਹੈ ਅਤੇ ਨਾ ਹੀ ਇਥੇ ਗੁਰੂ ਜੀ ਦੀ ਯਾਦ ਵਿੱਚ ਕੋਈ ਯਾਦਗਾਰ ਹੈ। (ਪੰਨਾ-140)

ਸਾਡੀ ਜਾਣਕਾਰੀ ਅਨੁਸਾਰ ਉਪਰੋਕਤ ਨਗਰਾਂ ਵਿੱਚ ਭਾਵੇਂ ਗੁਰੂ ਜੀ ਦੀ ਕੋਈ ਇਤਿਹਾਸਕ ਯਾਦਗਾਰ ਨਹੀਂ ਬਣੀ ਹੋਈ ਪਰ ਵਾਸ਼ੀਮ ਅਤੇ ਹੰਗੋਲੀ ਆਦਿ ਸ਼ਹਿਰਾਂ ਵਿੱਚ ਸਾਧਾਰਨ ਗੁਰਦੁਆਰੇ ਮੌਜੂਦ ਹਨ ਅਤੇ ਇਥੋਂ ਦੀ ਸਿੱਖ ਸੰਗਤ ਹਜ਼ੂਰ ਸਾਹਿਬ ਨੂੰ ਜਾਂਦੇ-ਆਉਂਦੇ ਯਾਤਰੀਆਂ ਦੀ ਬੜੇ ਪ੍ਰੇਮ ਅਤੇ ਉਤਸ਼ਾਹ ਨਾਲ ਸੇਵਾ ਕਰਦੀ ਹੈ। ਸ੍ਰੀ ਹਜ਼ੂਰ ਸਾਹਿਬ ਨੰਦੇੜ ਤੋਂ ਤਕਰੀਬਨ 30 ਕਿਲੋਮੀਟਰ ਉਰੇ ਬਸਮਤ ਵਿੱਚ ਦਸਮ ਪਾਤਸ਼ਾਹ ਦੇ ਪੜਾਅ ਕਰਨ ਦੀ ਯਾਦ ਵਿੱਚ ਛੋਟਾ ਜਿਹਾ ਗੁਰਦੁਆਰਾ ਦਮਦਮਾ ਸਾਹਿਬ ਬਣਿਆ ਹੋਇਆ ਹੈ। ਸਿੱਖ ਗ੍ਰੰਥਾਂ ਅਨੁਸਾਰ ਗੁਰੂ ਜੀ ਨੇ ਇਥੇ ਅੱਠ ਦਿਨ ਵਿਸ਼ਰਾਮ ਕੀਤਾ।

ਆਠ ਦਿਵਸ ਡੇਰਾ ਤਿਤ ਰਹਾ।
ਬਹੁਰ ਪਯਾਨ ਤਾਹਿ ਤੇ ਕਰਾ। –ਗੁਰ ਬਿਲਾਸ (ਭਾਈ ਸੁੱਖਾ ਸਿੰਘ, ਅਧਿ. ਆਠਾਈਵਾਂ)

ਇਸ ਸਮੇਂ ਬਸਮਤ ਇਕ ਚੰਗਾ ਕਸਬਾ ਹੈ। ਇਸ ਲੇਖਕ ਨੂੰ 11 ਅਕਤੂਬਰ 2007 ਨੂੰ ਇਸ ਅਸਥਾਨ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ। ਸਰਬਪ੍ਰਥਮ ਇੱਥੇ ਗੁਰੂ ਜੀ ਦੀ ਯਾਦ ਵਿੱਚ ਇਕ ਮਟੀ ਅਤੇ ਥੜ੍ਹਾ ਬਣਿਆ ਹੋਇਆ ਸੀ। ਹੁਣ ਇਕ ਵੱਡੇ ਤਲਾਅ ਦੇ ਕਿਨਾਰੇ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਬਣ ਰਹੀ ਹੈ। ਬਾਬਾ ਸੁਲੱਖਣ ਸਿੰਘ ਜੀ ਪੰਜਵੜ ਵਾਲੇ ਕਾਰ ਸੇਵਾ ਕਰਵਾ ਰਹੇ ਹਨ। ਕਾਰ-ਸੇਵਾ ਦੀ ਦੇਖ-ਭਾਲ ਸ. ਹਰਦਿਆਲ ਸਿੰਘ ਹੁਸ਼ਿਆਰਪੁਰ ਕਰਦੇ ਸਨ। ਗ੍ਰੰਥੀ ਸਿੰਘ ਭਾਈ ਰਾਜਿੰਦਰ ਸਿੰਘ ਜੀ ਹਨ। ਉਨ੍ਹਾਂ ਦਾ ਪਿੰਡ ਭੋਸੀ, ਬਸਮਤ ਦੇ ਨੇੜੇ ਹੀ ਹੈ। ਸ਼ਹਿਰ ਵਿੱਚ ਦਸ ਪੰਦਰ੍ਹਾਂ ਘਰ ਸਿਕਲੀਗਰ ਸਿੱਖਾਂ ਦੇ ਹਨ। ਬਸਮਤ ਵਿੱਚ ਹਲਦੀ ਦੀ ਖੇਤੀ ਕੀਤੀ ਜਾਂਦੀ ਹੈ। ਮੰਡੀ ਵਿੱਚ ਹਲਦੀ ਦੀਆਂ ਗੱਠੀਆਂ ਦੇ ਢੇਰ ਲੱਗੇ ਹੋਏ ਸਨ। ਸ਼ਰੀਂਹ, ਸਾਗਵਾਨ, ਸੁਖਚੈਨ ਅਤੇ ਸਫ਼ੈਦੇ ਦੇ ਰੁੱਖਾਂ ਕਾਰਨ ਗੁਰਦੁਆਰਾ ਸਾਹਿਬ ਦਾ ਵਾਤਾਵਰਨ ਹਰਾ-ਭਰਾ ਦਿਖਾਈ ਦਿੰਦਾ ਹੈ।

ਬਸਮਤ ਤੋਂ ਪ੍ਰਸਥਾਨ ਕਰਕੇ ਦਸਮ ਪਾਤਸ਼ਾਹ ਸ੍ਰੀ ਅਬਿਚਲ ਨਗਰ ਹਜ਼ੂਰ ਸਾਹਿਬ ਨੰਦੇੜ ਪਹੁੰਚ ਗਏ। ਨੰਦੇੜ ਦੀ ਧਰਤੀ ਬੜੀ ਹੋਣੀਆਂ-ਭਰਪੂਰ ਹੈ। ਇਥੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸੰਸਾਰ ਯਾਤਰਾ ਦੇ ਆਖ਼ਰੀ ਕੌਤਕ ਕੀਤੇ ਜੋ ਸਿੱਖ ਧਰਮ ਅਤੇ ਭਾਰਤ ਦੇ ਇਤਿਹਾਸ ਵਿੱਚ ਅਹਿਮ ਸਥਾਨ ਰੱਖਦੇ ਹਨ। ਆਪਣੀ ਅਲਪ ਬੁੱਧ ਅਨੁਸਾਰ ਅਸੀਂ ਇਨ੍ਹਾਂ ਕੌਤਕਾਂ ਨੂੰ ਵਰਨਣ ਕਰਨ ਦੀ ਕੋਸ਼ਿਸ ਕਰਾਂਗੇ।

# 146

## ਦਸਮ ਪਾਤਸ਼ਾਹ ਹਜ਼ੂਰ ਸਾਹਿਬ ਕਦੋਂ ਪਹੁੰਚੇ?

ਆਖ਼ਰ ਗੁਰੂ ਗੋਬਿੰਦ ਸਿੰਘ ਮਹਾਂਰਾਸ਼ਟਰ ਵਿੱਚ ਨੰਦੇੜ ਸਾਹਿਬ ਪਹੁੰਚ ਹੀ ਗਏ। ਇਹ ਉਨ੍ਹਾਂ ਦੀ ਦੱਖਣ ਯਾਤਰਾ ਅਤੇ ਜੀਵਨ ਯਾਤਰਾ ਦਾ ਆਖ਼ਰੀ ਪੜਾਅ ਸੀ। ਗੁਰੂ ਜੀ ਦਾ ਇਹ ਸਫ਼ਰ ਆਗਰੇ ਤੋਂ 12 ਨਵੰਬਰ, 1707 ਈ. ਤੋਂ ਕੁਝ ਦਿਨ ਬਾਅਦ ਸ਼ੁਰੂ ਹੋਇਆ ਸੀ। ਉੱਤਰ ਪ੍ਰਦੇਸ਼, ਰਾਜਸਥਾਨ, ਮੱਧ ਪ੍ਰਦੇਸ਼ ਅਤੇ ਮਹਾਂਰਾਸ਼ਟਰ ਵਿਚੀਂ ਤਕਰੀਬਨ ਦੋ ਹਜ਼ਾਰ ਕਿਲੋਮੀਟਰ ਦਾ ਸਫ਼ਰ ਤੈਅ ਕਰਕੇ ਉਹ ਨੰਦੇੜ ਪਹੁੰਚੇ। ਨੰਦੇੜ ਗੋਦਾਵਰੀ ਨਦੀ ਦੇ ਕੰਢੇ ਵਸਿਆ ਇਕ ਪੁਰਾਣਾ ਨਗਰ ਹੈ, ਜਿਸ ਨੂੰ 'ਮਹਾਨ ਕੋਸ਼' ਵਿੱਚ ਭਾਈ ਕਾਨ੍ਹ ਸਿੰਘ ਨਾਭਾ ਨੇ 'ਨੰਦੇੜ' ਅਤੇ 'ਨੰਦਗਿਰੀ' ਵੀ ਲਿਖਿਆ ਹੈ। ਸਾਡੇ ਪੁਰਾਤਨ ਗ੍ਰੰਥਕਾਰ ਗੁਰੂ ਜੀ ਦੇ ਨੰਦੇੜ ਪਹੁੰਚਣ ਦੀ ਸੂਚਨਾ ਦਿੰਦੇ ਹਨ। ਸਭ ਤੋਂ ਪਹਿਲੇ ਗ੍ਰੰਥ 'ਸ੍ਰੀ ਗੁਰ ਸੋਭਾ' (1711 ਈ.) ਅਨੁਸਾਰ ਗੁਰੂ ਜੀ ਬਾਣ-ਗੰਗਾ ਨਦੀ ਪਾਰ ਕਰਕੇ 'ਨਾਂਦੇਰ' ਨਾਂ ਦੇ ਇਕ ਸਥਾਨ 'ਤੇ ਪਹੁੰਚੇ। ਦਸਮ ਪਾਤਸ਼ਾਹ ਨੇ ਆਪਣੇ ਵਹੀਰ ਸਹਿਤ ਇਸ ਜਗ੍ਹਾ ਡੇਰਾ ਕਰ ਲਿਆ। ਬਾਦਸ਼ਾਹ ਦੇ ਲਸ਼ਕਰ ਨੇ ਵੀ ਇਥੇ ਮਿਸਲ-ਦਰ-ਮਿਸਲ (ਫ਼ੌਜੀ ਰੁਤਬੇ ਅਨੁਸਾਰ) ਤੰਬੂ ਗੱਡ ਲਏ—

ਸੁਨੀ ਠਉਰ ਨਾਂਦੇਰ ਹੈ ਨਾਮ ਤਾਂ ਕਾ।
ਕੀਆ ਧਾਮ ਤਾਹੀ ਗੁਰੂ ਨਾਮ ਜਾ ਕਾ।
ਰਹਾ ਸ਼ਾਹੁ ਤਿਹ ਠਉਰ ਕੀਨੇ ਮੁਕਾਮਾ।
ਰਹੇ ਮਿਸਲ-ਦਰ-ਮਿਸਲ ਕਰਿ ਲੋਗ ਧਾਮਾ। —ਸ੍ਰੀ ਗੁਰੂ ਸੋਭਾ, ਅਧਿ ਅਠਾਰ੍ਹਵਾਂ

ਭਾਈ ਸੁੱਖਾ ਸਿੰਘ ਆਪਣੇ 'ਗੁਰ ਬਿਲਾਸ' ਵਿੱਚ ਲਿਖਦੇ ਹਨ ਕਿ ਬਸਮਤ ਨਗਰ ਤੋਂ ਕੂਚ ਕਰਕੇ ਗੁਰੂ ਜੀ ਗੋਦਾਵਰੀ ਨਦੀ ਦੇ ਕੰਢੇ ਆ ਬਿਰਾਜੇ। ਗੋਦਾਵਰੀ ਨਦੀ ਦੇ ਕਿਨਾਰੇ ਅਜਿਹਾ ਸੁੰਦਰ ਸ਼ਹਿਰ ਨੰਦੇੜ ਵਸਦਾ ਹੈ, ਜਿਸ ਦੀ ਛਬਿ ਨੂੰ ਕੋਈ ਬਿਆਨ ਨਹੀਂ ਕਰ ਸਕਦਾ। ਬਾਦਸ਼ਾਹ ਨੇ ਜਦੋਂ ਨੰਦੇੜ ਵਿੱਚ ਡੇਰਾ ਕੀਤਾ ਤਾਂ ਸ਼ਹਿਰ ਦਾ ਸੂਬੇਦਾਰ ਮਰਹੂਮ ਬਾਦਸ਼ਾਹ ਔਰੰਗਜ਼ੇਬ ਦੇ ਖ਼ਜ਼ਾਨੇ ਦੀ ਮਾਇਆ ਲੈ ਕੇ ਬਾਦਸ਼ਾਹ ਪਾਸ ਹਾਜ਼ਰ ਹੋਇਆ—

ਤਾਂਤੇ ਡੇਰਾ ਆਗਿ ਸਿਧਾਯੋ।
ਨਦ ਗੁਦਾਵਰ ਪੈ ਤਬ ਆਯੋ।.....
ਨਗਰ ਨਦੇੜ ਬਸਤ ਤਟ ਭਾਰੋ।
ਕਵਨ ਤਾਹਿ ਛਬਿ ਸਕਤ ਉਚਾਰੋ।....
ਡੇਰਾ ਪਰਿਓ ਤਾਹਿ ਜਬ ਆਈ।
ਸੂਬਾ ਮਿਲਿਓ ਸਾਹ ਤਟ ਜਾਈ।
ਔਰੰਗ ਸਾਹ ਮੂਏ ਕੀ ਮਾਇਆ।
ਸਭ ਲੈ ਕਰਿ ਹਾਜਰ ਹਵੈ ਆਇਆ। -ਅਧਿ: ਅਠਾਈਵਾਂ

ਪੰਥ ਵਿੱਚ ਸਭ ਤੋਂ ਵੱਧ ਮਕਬੂਲ ਗ੍ਰੰਥ 'ਸੂਰਜ ਪ੍ਰਕਾਸ਼' ਦੇ ਕਰਤਾ ਭਾਈ ਸੰਤੋਖ ਸਿੰਘ ਕਹਿੰਦੇ ਹਨ ਕਿ ਬਾਦਸ਼ਾਹ ਦਾ ਲਸ਼ਕਰ ਅਤੇ ਗੁਰੂ ਜੀ ਦਾ ਵਹੀਰ ਨਿੱਤ ਦੇ ਮੁਸਾਫ਼ਿਰ ਹਨ। ਰਾਤ ਪੈ ਜਾਂਦੀ ਹੈ ਤਾਂ ਉਤਾਰਾ ਕਰ ਲੈਂਦੇ ਹਨ, ਦਿਨ ਚੜ੍ਹਦਾ ਹੈ ਤਾਂ ਤੁਰ ਪੈਂਦੇ ਹਨ। ਕਈ ਦਿਨਾਂ ਦੇ ਸਫ਼ਰ ਤੋਂ ਬਾਅਦ ਦੋਵਾਂ ਦਲਾਂ ਨੇ ਗੋਦਾਵਰੀ ਨਦੀ ਦੇ ਕਿਨਾਰੇ ਡੇਰਾ ਕੀਤਾ। ਨਦੀ ਕੰਢੇ ਨੰਦੇੜ ਨਾਂ ਦਾ ਵਿਸ਼ਾਲ ਸ਼ਹਿਰ ਵਸਦਾ ਸੀ, ਜਿਸ ਵਿੱਚ ਅਮੀਰ ਲੋਕ ਰਹਿੰਦੇ ਸਨ-

ਕਰਤਿ ਕੂਚ ਪੁਨ ਗਮਨਹਿ ਡੇਰਾ।
ਉਤਰਹਿ ਨਿਸ ਕੋ, ਚਲਹਿ ਸੁਬੇਰਾ।

ਇਸ ਪ੍ਰਕਾਰ ਕੇਤਿਕ ਦਿਨ ਚਲੇ।
ਨਦੀ ਗੁਦਾਵਰਿ ਕੇ ਤਟ ਭਲੇ।
ਤਹਾਂ ਜਾਇ ਪਹੁੰਚੇ ਦਲ ਭਾਰੇ।
ਕਰੇ ਸਿਵਰ ਸਭਿਹੂੰਨਿ ਕਿਨਾਰੇ।
ਨਗਰ ਨਦੇੜ ਬਸੰਤਿ ਬਿਸਾਲਾ।
ਜਿਸ ਮਹਿੰ ਰਹੈਂ ਧਨੀ ਨਰ ਜਾਲਾ। –ਸੂਰਜ ਪ੍ਰਕਾਸ਼, ਐਨ 2, ਅੰਸੂ 4
(ਨਿਸ- ਰਾਤ, ਸਿਵਰ-ਡੇਰਾ)

ਹੁਣ ਦੇਖਣ ਵਾਲੀ ਗੱਲ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਵਿੱਚ ਕਦੋਂ ਪਹੁੰਚੇ? ਇਹ ਬੜੀ ਅਜੀਬ ਸਥਿਤੀ ਹੈ ਕਿ ਤਕਰੀਬਨ ਸਾਰੇ ਸਿੱਖ ਸਰੋਤ ਇਸ ਗੱਲ ਉੱਤੇ ਸਹਿਮਤ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਵਿਖੇ ਸੰਨ 1708 ਈ. ਦੇ ਜੁਲਾਈ ਮਹੀਨੇ ਵਿੱਚ ਪਹੁੰਚੇ। ਜਦ ਕਿ ਤਕਰੀਬਨ ਸਾਰੇ ਫ਼ਾਰਸੀ ਤਾਰੀਖਦਾਨ ਇਹ ਸੂਚਨਾ ਦਿੰਦੇ ਹਨ ਕਿ ਬਾਦਸ਼ਾਹ ਬਹਾਦਰ ਸ਼ਾਹ (ਜਿਸ ਨਾਲ ਗੁਰੂ ਗੋਬਿੰਦ ਸਿੰਘ ਦੱਖਨ ਨੂੰ ਜਾ ਰਹੇ ਸਨ) ਅਗਸਤ, 1708 ਈ. ਦੇ ਅਖੀਰ ਵਿੱਚ ਜਾਂ ਸਤੰਬਰ, 1708 ਦੇ ਸ਼ੁਰੂ ਵਿੱਚ ਨੰਦੇੜ ਪਹੁੰਚਿਆ। ਦੋਵਾਂ ਮਿਤੀਆਂ ਵਿੱਚ ਤਕਰੀਬਨ ਡੇਢ ਮਹੀਨੇ ਦਾ ਫਰਕ ਹੈ।

ਭਾਈ ਸਵਰੂਪ ਸਿੰਘ ਕੌਸ਼ਿਸ਼ ਰਚਿਤ 'ਗੁਰੂ ਕੀਆਂ ਸਾਖੀਆਂ' (1790 ਈ.) ਅਨੁਸਾਰ 'ਸਤਿਗੁਰੂ ਜੀ ਕਈ ਕੁ ਨਗਰਾਂ ਥੀਂ ਵਿਚਰਤੇ ਹੂਏ ਸਾਵਨ ਮਾਸ ਕੇ ਅਖੀਰ ਸ਼ਾਹੀ ਲਸ਼ਕਰ ਕੇ ਹਮਰਾਹ ਦਰਿਆਇ ਗੋਦਾਵਰੀ ਕੇ ਕਿਨਾਰੇ ਨਦੇੜ ਮੇਂ ਜਾਇ ਡੇਰਾ ਕੀਆ।' (ਸਾਖੀ 109ਵੀਂ) ਸ. ਪਾਲ ਸਿੰਘ ਪੁਰੇਵਾਲ ਦੀ JANTRI 500 YEARS (500 ਸਾਲਾਂ ਦੀ ਯੰਤਰੀ) ਅਨੁਸਾਰ ਸਾਉਣ ਮਹੀਨੇ ਦਾ ਅਖੀਰ, ਜੁਲਾਈ 1708 ਦਾ ਅੰਤ, ਬਣਦਾ ਹੈ।

ਪ੍ਰੋ. ਸਾਹਿਬ ਸਿੰਘ ਨੇ ਦਸਮ ਪਾਤਸ਼ਾਹ ਦੇ ਨੰਦੇੜ ਪਹੁੰਚਣ ਦੀ ਮਿਤੀ 19 ਜੁਲਾਈ, 1708 ਈ. ਲਿਖੀ ਹੈ। (ਜੀਵਨ ਬ੍ਰਿਤਾਂਤ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਪੰਨਾ-208)

ਰਿਸਰਚ ਸਕਾਲਰ ਸ. ਰਣਧੀਰ ਸਿੰਘ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਨੰਦੇੜ ਪਹੁੰਚਣ ਦੀ ਉਪਰੋਕਤ ਮਿਤੀ ਹੀ ਮੰਨਦੇ ਹਨ। ਉਨ੍ਹਾਂ ਦੀ ਸੂਚਨਾ ਇਸ ਪ੍ਰਕਾਰ ਹੈ-

'19 ਸਾਵਣ, (19 ਜੁਲਾਈ) ਸੋਮਵਾਰ, ਸ਼ਾਹੀ ਲਸ਼ਕਰ ਦੇ ਨਾਲ ਹੀ ਗੁਰੂ ਜੀ ਆਪਣੀ ਆਖਰੀ ਮੰਜ਼ਿਲ, ਨਾਦੇੜ ਸ਼ਹਿਰ ਜਾ ਬਿਰਾਜੇ। ਇਸੇ ਟਿਕਾਣੇ ਪੱਕੇ ਬੁੰਗੇ ਗੱਡ ਲਏ। ਇਸ ਨਵੀਂ ਬਸਤੀ ਦਾ ਨਾਂ ਆਪ ਨੇ 'ਅਬਚਲ ਨਗਰ' ਰੱਖਿਆ। (ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ, ਪੰਨਾ- 107)

ਉਪਰੋਕਤ ਸੂਚਨਾਵਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਸੰਨ 1708 ਈ. ਦੇ ਜੂਨ ਜਾਂ ਜੁਲਾਈ ਮਹੀਨੇ ਵਿੱਚ ਨੰਦੇੜ ਪਹੁੰਚੇ ਪਰ ਉਪਰੋਕਤ ਵਿਦਵਾਨਾਂ ਨੇ ਆਪਣੀ ਸੂਚਨਾ ਦਾ ਕੋਈ ਆਧਾਰ ਨਹੀਂ ਦੱਸਿਆ।

ਇਹ ਬੜੀ ਘਾਟੇ ਵਾਲੀ ਗੱਲ ਹੈ ਕਿ ਪੰਜਾਬੀ ਜਾਂ ਅੰਗਰੇਜ਼ੀ ਵਿੱਚ ਬਾਦਸ਼ਾਹ ਬਹਾਦਰ ਸ਼ਾਹ ਪਹਿਲੇ ਬਾਰੇ ਕੋਈ ਪੁਸਤਕ ਨਹੀਂ ਮਿਲਦੀ। ਇੰਜ ਲੱਗਦਾ ਹੈ ਕਿ ਉਰਦੂ ਅਤੇ ਹਿੰਦੀ ਵਿੱਚ ਵੀ ਬਹਾਦਰ ਸ਼ਾਹ ਬਾਰੇ ਕੋਈ ਪੁਸਤਕ ਨਹੀਂ ਲਿਖੀ ਗਈ। ਫਾਰਸੀ ਵਿੱਚ ਬਹਾਦਰ ਸ਼ਾਹ ਦੇ ਸਮਕਾਲੀ ਜਾਂ ਨੇੜ-ਸਮਕਾਲੀ ਵਿਦਵਾਨਾਂ ਨੇ ਕੁਝ ਬਿਰਤਾਂਤ ਲਿਖੇ ਹਨ ਪਰ ਉਹ ਵੀ ਅਜੇ ਤੱਕ ਹੱਥ-ਲਿਖਤਾਂ ਦੇ ਰੂਪ ਵਿੱਚ ਹੀ ਪਏ ਹਨ। ਵਿਲੀਅਮ ਇਰਵਿਨ ਆਈ.ਸੀ.ਐੱਸ. ਫ਼ਾਰਸੀ ਹੱਥ-ਲਿਖਤਾਂ ਦੇ ਧੁਰੰਧਰ ਵਿਦਵਾਨ ਸਨ। ਉਨ੍ਹਾਂ ਨੇ ਆਪਣੀ ਪੁਸਤਕ The Later Mughals ਵਿੱਚ ਜਿਨ੍ਹਾਂ ਫਾਰਸੀ ਗ੍ਰੰਥਾਂ ਦੇ ਹਵਾਲੇ ਦਿੱਤੇ ਹਨ, ਉਨ੍ਹਾਂ ਵਿੱਚ ਬਹਾਦਰ ਸ਼ਾਹ ਨਾਮਾ (ਦਾਨਿਸ਼ਮੰਦ ਖਾਨ), ਮੁੰਤਖ਼ਬ-ਉਲ-ਲੁਬਾਬ (ਖ਼ਾਫ਼ੀ ਖਾਨ) ਤਜ਼ਕਿਰਾਤ ਉਸ-ਸਲਾਤੀਨ-ਇ-ਚੁਗਤਈਆ (ਕਾਮਵਰ ਖਾਨ) ਅਤੇ ਇਬਰਤਨਾਮਾ (ਕਾਮਰਾਜ) ਸ਼ਾਮਿਲ ਹਨ। ਵਿਲੀਅਮ ਇਰਵਿਨ ਨੇ ਉਪਰੋਕਤ ਗ੍ਰੰਥਾਂ ਦੇ ਆਧਾਰ 'ਤੇ ਬਹਾਦਰ ਸ਼ਾਹ ਦੀ ਦੱਖਣੀ ਮੁਹਿੰਮ ਬਾਰੇ ਜੋ ਮਿਤੀਆਂ ਦਿੱਤੀਆਂ ਹਨ, ਉਨ੍ਹਾਂ ਦੇ ਆਧਾਰ ਉੱਤੇ ਹੀ ਅਸੀਂ ਦਸਮ ਪਾਤਸ਼ਾਹ ਦੀ ਦੱਖਣ ਯਾਤਰਾ ਦੀਆਂ ਤਾਰੀਖਾਂ ਨਿਸਚਿਤ ਕਰਦੇ ਹਾਂ। ਵਿਲੀਅਮ ਇਰਵਿਨ ਅਨੁਸਾਰ ਬਹਾਦਰ ਸ਼ਾਹ ਨੇ 22 ਤੋਂ 25 ਜੂਨ, 1708 ਈ. ਨੂੰ ਬੁਰਹਾਨਪੁਰ ਨੇੜੇ ਤਾਪਤੀ ਦਰਿਆ ਪਾਰ ਕੀਤਾ। ਬਾਣ ਗੰਗਾ ਨਦੀ ਵਾਸ਼ੀਮ ਅਤੇ ਹਿੰਗੋਲੀ ਸ਼ਹਿਰ ਦੇ ਵਿਚਾਲੇ ਆਉਂਦੀ ਹੈ। ਬਹਾਦਰ ਸ਼ਾਹ ਨੇ ਇਹ ਨਦੀ 24 ਅਗਸਤ, 1708 ਈ. ਨੂੰ ਪਾਰ ਕੀਤੀ। ਹਿੰਗੋਲੀ ਤੋਂ ਨੰਦੇੜ ਦਾ ਫਾਸਲਾ ਤਕਰੀਬਨ 70 ਕਿਲੋਮੀਟਰ ਹੈ। ਮੁਗ਼ਲ ਫ਼ੌਜਾਂ ਦੀ ਪ੍ਰਤੀ ਦਿਨ ਰਫ਼ਤਾਰ 15 ਕਿਲੋਮੀਟਰ ਤੋਂ ਵੱਧ ਨਹੀਂ ਸੀ ਹੁੰਦੀ। ਇਸ ਹਿਸਾਬ ਨਾਲ ਇਕ ਹਫ਼ਤੇ ਜਾਂ ਦਸਾਂ ਦਿਨਾਂ ਵਿੱਚ ਗੁਰੂ ਜੀ ਅਤੇ ਬਹਾਦਰ ਸ਼ਾਹ ਨੰਦੇੜ ਪਹੁੰਚੇ ਹੋਣਗੇ। 24

ਅਗਸਤ ਵਿੱਚ ਇਕ ਹਫਤਾ ਪਾਈਏ ਤਾਂ ਅਗਸਤ ਦਾ ਅਖ਼ੀਰ ਜਾਂ ਸਤੰਬਰ ਦਾ ਸ਼ੁਰੂ ਬਣ ਜਾਂਦਾ ਹੈ। ਇਹ ਸਮਾਂ ਹੀ ਬਾਦਸ਼ਾਹ ਅਤੇ ਗੁਰੂ ਜੀ ਦੇ ਨੰਦੇੜ ਪਹੁੰਚਣ ਦਾ ਹੈ।

ਡਾ. ਗੰਡਾ ਸਿੰਘ 'ਸ੍ਰੀ ਗੁਰ ਸੋਭਾ' (ਸੰਪਾਦਿਤ) ਦੇ ਇਕ ਫੁੱਟ-ਨੋਟ ਵਿੱਚ ਲਿਖਦੇ ਹਨ, 'ਨਾਦੇੜ ਨਾਮੀ ਨਗਰ ਗੋਦਾਵਰੀ ਦੇ ਕੰਢੇ ਪਰ ਹੈ। ਇਥੇ ਗੁਰੂ ਸਾਹਿਬ ਅਗਸਤ ਸੰਨ 1708 ਈ. ਦੇ ਆਖ਼ਰੀ ਦਿਨੀਂ ਜਾਂ ਸਤੰਬਰ ਦੀ ਪਹਿਲੀ-ਦੂਸਰੀ ਨੂੰ ਪੁੱਜੇ ਜਾਪਦੇ ਹਨ।' (ਸ੍ਰੀ ਗੁਰ ਸੋਭਾ (ਸੰਪਾਦਿਤ) ਪੰਨਾ, 124)

'ਹਿਸਟੋਰੀਕਲ ਸਿੱਖ ਸ਼੍ਰਾਈਨਜ਼' ਦੇ ਲੇਖਕ ਮੇਜਰ ਗੁਰਮੁਖ ਸਿੰਘ ਵੀ ਲਿਖਦੇ ਹਨ ਕਿ 'ਗੁਰੂ ਗੋਬਿੰਦ ਸਿੰਘ ਜੀ ਨੰਦੇੜ ਵਿਖੇ, ਬਾਦਸਾਹ ਬਹਾਦਰ ਸ਼ਾਹ ਦੇ ਨਾਲ ਅਗਸਤ, 1708 ਈ. ਦੇ ਅਖ਼ੀਰ ਵਿੱਚ ਆਏ...... ਅਤੇ ਉਨ੍ਹਾਂ ਨੇ ਇਥੇ ਲਗਪਗ 40 ਦਿਨ ਬਤੀਤ ਕੀਤੇ।' (Historical Sikh Shrines, ਪੰਨਾ 348) ਡਾ. ਹਰੀ ਰਾਮ ਗੁਪਤਾ ਅਨੁਸਾਰ ਦਸਮ ਪਾਤਸ਼ਾਹ ਅੱਧ-ਅਗਸਤ, 1708 ਈ. ਵਿੱਚ ਅਤੇ ਪ੍ਰੋ. ਕਰਤਾਰ ਸਿੰਘ ਅਨੁਸਾਰ ਸਤੰਬਰ 1708 ਈ. ਵਿੱਚ ਨੰਦੇੜ ਪਹੁੰਚੇ।

ਦਸਮ ਪਾਤਸ਼ਾਹ ਦੇ ਨੰਦੇੜ-ਆਗਮਨ ਬਾਰੇ ਵੱਖ-ਵੱਖ ਵਿਦਵਾਨਾਂ ਨੇ ਥੋੜ੍ਹੇ-ਥੋੜ੍ਹੇ ਫਰਕ ਨਾਲ ਵੱਖ-ਵੱਖ ਮਿਤੀਆਂ ਅੰਕਿਤ ਕੀਤੀਆਂ ਹਨ ਪਰ ਫਾਰਸੀ ਸਰੋਤਾਂ ਦੇ ਆਧਾਰ 'ਤੇ ਵਿਲੀਅਮ ਇਰਵਿਨ ਵੱਲੋਂ ਦਿੱਤੀਆਂ ਗਈ ਮਿਤੀਆਂ ਵਧੇਰੇ ਭਰੋਸੇਯੋਗ ਜਾਪਦੀਆਂ ਹਨ। ਇਸ ਲਈ ਨੰਦੇੜ ਵਿਖੇ ਗੁਰੂ ਗੋਬਿੰਦ ਸਿੰਘ ਜੀ ਦਾ ਆਗਮਨ ਅਗਸਤ 1708 ਈ. ਦੇ ਅਖੀਰ ਵਿੱਚ ਜਾਂ ਸਤੰਬਰ 1708 ਈ. ਦੇ ਸ਼ੁਰੂ ਵਿੱਚ ਪ੍ਰਵਾਨ ਕਰ ਲੈਣਾ ਚਾਹੀਦਾ ਹੈ।

## ਨੰਦੇੜ ਵਿੱਚ ਦਸਮ ਪਾਤਸ਼ਾਹ ਦਾ ਸਭ ਤੋਂ ਪਹਿਲਾ ਅਸਥਾਨ : ਗੁਰਦੁਆਰਾ ਹੀਰਾ ਘਾਟ ਸਾਹਿਬ

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸ੍ਰੀ ਹਜ਼ੂਰ ਸਾਹਿਬ ਨੰਦੇੜ ਵਿੱਚ ਸਵਾ ਮਹੀਨਾ ਜਾਂ ਵੱਧ ਤੋਂ ਵੱਧ ਢਾਈ ਮਹੀਨੇ ਬਤੀਤ ਕਰਨ ਦਾ ਮੌਕਾ ਮਿਲਿਆ ਪਰ ਜਿਵੇਂ ਉਨ੍ਹਾਂ ਨੇ ਆਪਣੀ 42 ਸਾਲ ਦੀ ਅਲਪ ਆਯੂ ਵਿੱਚ ਇਸ ਸੰਸਾਰ 'ਤੇ ਵਿਚਰਦਿਆਂ ਅਨੇਕਾਂ, ਕ੍ਰਾਂਤੀਕਾਰੀ ਵਿਲੱਖਣ ਕਾਰਜ ਕੀਤੇ, ਉਸੇ ਤਰ੍ਹਾਂ ਨੰਦੇੜ ਵਿੱਚ ਬੀਤਿਆ ਇਹ ਸੰਖੇਪ ਜਿਹਾ ਸਮਾਂ ਵੀ ਇਤਿਹਾਸ ਦੀਆਂ ਕਈ ਮਹੱਤਵਪੂਰਨ ਘਟਨਾਵਾਂ ਨਾਲ ਭਰਿਆ ਹੋਇਆ ਹੈ।

ਕਾਫ਼ੀ ਸਮਾਂ ਪਹਿਲਾਂ ਅਸੀਂ ਲਿਖਿਆ ਸੀ ਕਿ ਜੈਪੁਰ ਅਤੇ ਜੋਧਪੁਰ ਦੇ ਰਾਜੇ ਰਾਜਾ ਜੈ ਸਿੰਘ ਅਤੇ ਰਾਜਾ ਅਜੀਤ ਸਿੰਘ, ਜਿਨ੍ਹਾਂ ਨੂੰ ਬਹਾਦਰ ਸ਼ਾਹ ਆਪਣੇ ਸ਼ਾਹੀ ਲਸ਼ਕਰ ਦੇ ਨਾਲ-ਨਾਲ ਦੱਖਣ ਵੱਲ ਲਿਜਾ ਰਿਹਾ ਸੀ, ਬਾਦਸ਼ਾਹ ਤੋਂ ਨਿਰਾਸ਼ ਹੋ ਕੇ ਨਰਬਦਾ ਨਦੀ 'ਤੇ ਬਾਦਸ਼ਾਹ ਦਾ ਸਾਥ ਛੱਡ ਗਏ ਅਤੇ ਪਿੱਛੇ ਆਪਣੀਆਂ ਰਿਆਸਤਾਂ ਨੂੰ ਮੁੜ ਗਏ। ਹੁਣ ਸਮਾਂ ਆ ਗਿਆ ਸੀ ਕਿ ਗੁਰੂ ਗੋਬਿੰਦ ਸਿੰਘ ਵੀ ਬਾਦਸ਼ਾਹ ਦਾ ਸਾਥ ਛੱਡ ਦੇਣ। ਜਾਜੋਂ ਦੀ ਜੰਗ (18 ਜੂਨ, 1707 ਈ.) ਤੋਂ ਲੈ ਕੇ ਨੰਦੇੜ ਪਹੁੰਚਣ ਤੱਕ (ਅਗਸਤ, 1708) ਗੁਰੂ ਜੀ ਨੇ ਬਾਦਸ਼ਾਹ ਦਾ ਸਾਥ ਦਿੱਤਾ ਸੀ। ਜਾਜੋਂ ਦੀ ਜੰਗ ਤੋਂ ਬਾਅਦ ਜਦੋਂ ਬਹਾਦਰ ਸ਼ਾਹ ਹਿੰਦੁਸਤਾਨ ਦਾ ਬਾਦਸ਼ਾਹ ਬਣ ਗਿਆ ਤਾਂ ਗੁਰੂ ਜੀ ਨੇ ਉਸ ਨੂੰ ਕਿਹਾ- ਹੁਣ ਸਾਡੇ ਨਾਲ ਦਿੱਲੀ ਵਿੱਚ ਕੀਤੇ ਵਾਅਦੇ ਪੂਰੇ ਕਰੋ। ਬਹਾਦਰ ਸ਼ਾਹ ਨੇ ਉੱਤਰ ਦਿੱਤਾ-ਮੈਨੂੰ ਆਪਣਾ ਰਾਜ ਪੱਕਾ ਕਰਨ ਲਈ ਇਕ ਸਾਲ ਦਾ ਸਮਾਂ ਦਿਓ, ਫੇਰ ਮੈਂ ਆਪ ਨਾਲ ਕੀਤੇ ਵਾਅਦੇ ਪੂਰੇ ਕਰ ਦਿਆਂਗਾ। ਜੂਨ, 1707 ਤੋਂ ਲੈ ਕੇ ਅਗਸਤ, 1708 ਤੱਕ ਇਕ ਸਾਲ ਤਿੰਨ ਮਹੀਨੇ ਬੀਤ ਚੁੱਕੇ ਸਨ। ਇਸ ਸਮੇਂ ਦੌਰਾਨ ਜਦੋਂ ਵੀ ਗੁਰੂ ਜੀ ਨੇ ਇਸ ਵਿਸ਼ੇ ਉੱਤੇ ਬਾਦਸ਼ਾਹ ਨਾਲ ਗੱਲ ਕੀਤੀ, ਉਸ ਦੇ ਬੋਲਾਂ ਵਿੱਚ ਟਾਲ-ਮਟੋਲ ਦੀ ਨੀਤੀ ਹੀ ਨਜ਼ਰ ਆਈ। ਅਸਲ ਵਿੱਚ ਬਾਦਸ਼ਾਹ ਦੀ ਅੰਦਰੂਨੀ ਨੀਤੀ ਇਹ ਸੀ ਕਿ ਉਹ ਜਿੰਨਾ ਸਮਾਂ ਉੱਤਰੀ ਭਾਰਤ ਤੋਂ ਦੂਰ, ਦੱਖਣ ਵਿੱਚ ਬਿਤਾਉਂਦਾ ਹੈ, ਇਸ ਸਮੇਂ ਦੌਰਾਨ ਪੰਜਾਬ ਵਿੱਚ ਅਮਨ ਕਾਇਮ ਰਹੇ। ਉਹ ਆਪਣੇ ਨਾਲ ਸਫ਼ਰ ਕਰ ਰਹੇ ਗੁਰੂ ਜੀ ਨੂੰ ਵੀ ਖ਼ੁਸ਼ ਰੱਖਣਾ ਚਾਹੁੰਦਾ ਸੀ ਅਤੇ ਪਿੱਛੇ ਪਹਾੜੀ ਰਾਜਿਆਂ ਨੂੰ ਵੀ ਟਿਕਾਈ ਰੱਖਣਾ ਚਾਹੁੰਦਾ ਸੀ। ਇਸ ਦੇ ਨਾਲ ਹੀ ਉਹ ਪੰਜਾਬ ਵਿੱਚ ਲਾਹੌਰ, ਮੁਲਤਾਨ ਦੇ ਮੁਗ਼ਲ ਸੂਬੇਦਾਰਾਂ ਅਤੇ ਸਰਹਿੰਦ ਦੇ ਮੁਗ਼ਲ ਫ਼ੌਜਦਾਰ ਵਜ਼ੀਰ ਖਾਨ ਨੂੰ ਵੀ ਨਾਰਾਜ਼ ਨਹੀਂ ਕਰਨਾ ਚਾਹੁੰਦਾ ਸੀ। ਮਤਲਬ ਇਹ ਕਿ ਬਾਦਸ਼ਾਹ ਜਿਵੇਂ-ਕਿਵੇਂ ਵਕਤ-ਟਪਾਈ ਕਰ ਰਿਹਾ ਸੀ।

ਐਸੀ ਸਥਿਤੀ ਵਿੱਚ ਨੰਦੇੜ ਪਹੁੰਚਣ ਤੱਕ ਗੁਰੂ ਜੀ ਬਾਦਸ਼ਾਹ ਦੇ ਵਤੀਰੇ ਤੋਂ ਪੂਰੀ ਤਰ੍ਹਾਂ ਨਿਰਾਸ਼ ਹੋ ਚੁੱਕੇ ਸਨ। ਇਸ ਲਈ ਉਨ੍ਹਾਂ ਨੇ ਬਾਦਸ਼ਾਹ ਦਾ ਸਾਥ ਛੱਡ ਦੇਣ ਦਾ ਫ਼ੈਸਲਾ ਕਰ ਲਿਆ। ਕੁਝ ਸਮਾਂ ਨੰਦੇੜ ਵਿੱਚ ਗੁਜ਼ਾਰ ਕੇ ਬਹਾਦਰ ਸ਼ਾਹ ਆਪਣੇ ਛੋਟੇ ਭਰਾ ਕਾਮ ਬਖ਼ਸ਼ ਦੀ ਬਗਾਵਤ ਨੂੰ ਦਬਾਉਣ ਲਈ ਹੈਦਰਾਬਾਦ ਵੱਲ ਚਲਾ ਗਿਆ ਪਰ ਗੁਰੂ ਜੀ ਨੇ ਨੰਦੇੜ ਵਿੱਚ ਹੀ ਪੱਕੇ ਤੌਰ 'ਤੇ ਡੇਰੇ ਲਾ ਲਏ।

ਇਸ ਸਮੇਂ ਗੁਰੂ ਜੀ ਵੱਲੋਂ ਬਾਦਸ਼ਾਹ ਦਾ ਸਾਥ ਛੱਡਣ ਦੇ ਇਕ-ਦੋ ਕਾਰਨ ਹੋਰ ਵੀ ਸਨ। ਕਾਮ ਬਖ਼ਸ਼ ਦੀ ਬਗ਼ਾਵਤ ਦਾ ਕੇਂਦਰ ਹੈਦਰਾਬਾਦ ਸੀ ਜੋ ਗੋਦਾਵਰੀ ਨਦੀ ਨੂੰ ਪਾਰ ਕਰਕੇ ਅੱਗੇ ਨੇੜੇ ਆ ਰਿਹਾ ਸੀ। ਬਾਦਸ਼ਾਹ ਨੇ ਉਥੇ ਜਾ ਕੇ ਆਪਣੇ ਭਰਾ ਨਾਲ ਮਾਰੋ-ਮਾਰੀ ਕਰਨੀ ਸੀ, ਜਿਸ ਵਿੱਚ ਗੁਰੂ ਜੀ ਦੀ ਕੋਈ ਭੂਮਿਕਾ ਨਹੀਂ ਸੀ। ਇਸ ਲਈ ਗੁਰੂ ਜੀ ਨੇ ਨੰਦੇੜ ਵਿੱਚ ਰੁਕ ਜਾਣਾ ਹੀ ਠੀਕ ਸਮਝਿਆ।

ਦੂਜੀ ਗੱਲ ਇਹ ਸੀ ਕਿ ਦਾਦੂ ਦੁਆਰੇ ਅਤੇ ਬੁਰਹਾਨਪੁਰ ਵਿੱਚ ਗੁਰੂ ਜੀ ਨੂੰ ਇਹ ਖਬਰਾਂ ਮਿਲੀਆਂ ਸਨ ਕਿ ਨੰਦੇੜ ਵਿੱਚ ਗੋਦਾਵਰੀ ਕੰਢੇ, ਮਾਧੋਦਾਸ ਨਾਂ ਦਾ ਇਕ ਸਾਧੂ ਰਹਿੰਦਾ ਹੈ ਜੋ ਕਈ ਪ੍ਰਕਾਰ ਦੀਆਂ ਰਿੱਧੀਆਂ-ਸਿੱਧੀਆਂ ਦਾ ਮਾਲਕ ਅਤੇ ਸੁਭਾਅ ਦਾ ਬੜਾ ਅੱਖੜ ਅਤੇ ਜੋਸ਼ੀਲਾ ਹੈ। ਗੁਰੂ ਜੀ ਉਸ ਨੂੰ ਮਿਲਣਾ ਚਾਹੁੰਦੇ ਸਨ। ਐਸੇ ਹਾਲਾਤ ਨੂੰ ਮੁੱਖ ਰੱਖ ਕੇ ਗੁਰੂ ਗੋਬਿੰਦ ਸਿੰਘ ਨੰਦੇੜ ਵਿੱਚ ਹੀ ਟਿਕ ਗਏ।

ਨੰਦੇੜ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲਾਂ ਨੰਦੇੜ ਸ਼ਹਿਰ ਤੋਂ ਕਾਫ਼ੀ ਦੂਰ ਇਕ ਪਿੰਡ ਬਾਹਮਣਵਾੜਾ ਦੇ ਨੇੜੇ ਗੋਦਾਵਰੀ ਨਦੀ ਦੇ ਕਿਨਾਰੇ ਡੇਰਾ ਕੀਤਾ। ਇਸ ਅਸਥਾਨ 'ਤੇ ਅੱਜਕਲ੍ਹ ਗੁਰਦੁਆਰਾ ਹੀਰਾ ਘਾਟ ਨੰਦੇੜ ਸ਼ਹਿਰ ਸੁਸ਼ੋਭਿਤ ਹੈ। ਗੁਰਦੁਆਰਾ ਹੀਰਾ ਘਾਟ ਨੰਦੇੜ ਸ਼ਹਿਰ ਦੇ ਉੱਤਰ ਪੂਰਬ ਵਿੱਚ ਨੌਂ ਕਿਲੋਮੀਟਰ ਦੇ ਫ਼ਾਸਲੇ 'ਤੇ ਹੈ। ਬਾਦਸ਼ਾਹ ਦਾ ਡੇਰਾ ਵੀ ਗੋਦਾਵਰੀ ਦੇ ਉਰਲੇ ਕੰਢੇ 'ਤੇ ਹੀ ਸੀ। ਇਸ ਅਸਥਾਨ ਨਾਲ ਸਬੰਧਿਤ ਇਕ ਪ੍ਰਸਿੱਧ ਸਾਖੀ ਅਨੁਸਾਰ, ਇਕ ਦਿਨ ਬਾਦਸ਼ਾਹ ਗੁਰੂ ਜੀ ਨੂੰ ਇੱਥੇ ਮਿਲਣ ਆਇਆ। ਉਸ ਨੇ ਬੜੇ ਮਾਣ ਨਾਲ ਗੁਰੂ ਜੀ ਨੂੰ ਇਕ ਹੀਰਾ ਭੇਟ ਕੀਤਾ। ਗੁਰੂ ਜੀ ਨੇ ਹੀਰੇ ਨੂੰ ਜ਼ਰਾ ਉਲਟ-ਪਲਟ ਕੇ ਦੇਖਿਆ ਅਤੇ ਨਾਲ ਵਗਦੀ ਗੋਦਾਵਰੀ ਨਦੀ ਵਿੱਚ ਵਗ੍ਹਾ ਮਾਰਿਆ। ਬਹਾਦਰ ਸ਼ਾਹ ਗੁਰੂ ਜੀ ਦੇ ਇਸ ਵਤੀਰੇ ਉੱਤੇ ਬਹੁਤ ਹੈਰਾਨ ਹੋਇਆ ਤੇ ਬੋਲਿਆ, 'ਗੁਰੂ ਜੀ, ਇਹ ਹੀਰਾ ਤਾਂ ਬਹੁਤ ਕੀਮਤੀ ਸੀ, ਤੁਸੀਂ ਸ਼ਾਇਦ ਇਸ ਨੂੰ ਸਾਧਾਰਨ ਸਮਝ ਕੇ ਨਦੀ ਵਿੱਚ ਸੁੱਟ ਦਿੱਤਾ। ਇਹ ਹੀਰਾ ਸੱਚਮੁੱਚ ਹੀ ਬੇਸ਼ਕੀਮਤੀ ਸੀ।' ਹੀਰੇ ਬਾਰੇ ਬਾਦਸ਼ਾਹ ਦੀ ਇਸ ਫ਼ਿਕਰਮੰਦੀ ਨੂੰ 'ਪੰਥ ਪ੍ਰਕਾਸ਼' ਵਿੱਚ ਗਿ. ਗਿਆਨ ਸਿੰਘ ਇਸ ਤਰ੍ਹਾਂ ਲਿਖਦੇ ਹਨ-

ਤਬ ਗੁਰ ਢਿਗ ਸ਼ਾਹਿ ਬਹਾਦਰ।
ਕਰ ਜੋਰ ਬੋਲਿਓ ਸਾਦਰ।
ਹੇ ਗੁਰ! ਇਹੁ ਨੀਕੋ ਹੀਰਾ।
ਕਿਸ ਕਾਰਨ ਗੇਰਯੋ ਨੀਰਾ?
(ਢਿਗ-ਪਾਸ, ਨੀਕੋ-ਵਧੀਆ, ਕੀਮਤੀ; ਨੀਰਾ-ਪਾਣੀ)

ਗੁਰੂ ਜੀ ਬਾਦਸ਼ਾਹ ਦੀ ਗੱਲ ਸੁਣ ਕੇ ਮੁਸਕਰਾਏ ਅਤੇ ਫ਼ਰਮਾਇਆ, 'ਬਹਾਦਰ ਸ਼ਾਹ! ਇਸ ਤਰ੍ਹਾਂ ਦੇ ਕਈ ਹੀਰੇ ਇਸ ਨਦੀ ਦੀ ਗੋਦ ਵਿੱਚ ਪਏ ਹਨ। ਤੁਸੀਂ ਚਾਹੋ ਤਾਂ ਹੱਥ ਵਧਾ ਕੇ ਆਪਣਾ ਹੀਰਾ ਚੁੱਕ ਸਕਦੇ ਹੋ?' ਬਾਦਸ਼ਾਹ ਨੇ ਗੋਦਾਵਰੀ ਦੇ ਸਾਫ਼ ਨਿੱਤਰੇ ਪਾਣੀ ਵਿੱਚ ਨਜ਼ਰ ਮਾਰੀ ਤਾਂ ਉਸ ਨੂੰ ਵਗਦੀ ਨਦੀ ਦੇ ਤਲ 'ਤੇ ਜਗਮਗ-ਜਗਮਗ ਕਰਦੇ ਕਈ ਹੀਰੇ ਨਜ਼ਰ ਆਏ। ਬਾਦਸ਼ਾਹ ਨੂੰ ਗੁਰੂ ਜੀ ਦੇ ਇਸ ਕੌਤਕ ਉੱਤੇ ਬੇਹੱਦ ਹੈਰਾਨੀ ਹੋਈ। ਅਸਲ ਵਿੱਚ ਇਸ ਕੌਤਕ ਦੁਆਰਾ ਗੁਰੂ ਜੀ ਬਾਦਸ਼ਾਹ ਨੂੰ ਇਹ ਸਮਝਾਉਣਾ ਚਾਹੁੰਦੇ ਸਨ ਕਿ ਗੁਰੂ ਘਰ ਵਿੱਚ ਸੰਸਾਰਕ ਪਦਾਰਥਾਂ ਨੂੰ ਬਹੁਤਾ ਮਹੱਤਵ ਨਹੀਂ ਦਿੱਤਾ ਜਾਂਦਾ। ਇਥੇ ਸ਼ੁੱਧ ਹਿਰਦੇ ਅਤੇ ਸ਼ੁੱਭ ਕਰਨੀ ਦਾ ਹੀ ਮੁੱਲ ਪੈਂਦਾ ਹੈ। ਆਪਣੇ ਧਨ-ਦੌਲਤ ਅਤੇ ਮਾਲ-ਖ਼ਜ਼ਾਨਿਆਂ ਉੱਤੇ ਬਹੁਤਾ ਮਾਣ ਨਹੀਂ ਕਰਨਾ ਚਾਹੀਦਾ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਿਤ ਪੁਸਤਕ 'ਗੁਰੂ ਗੋਬਿੰਦ ਸਿੰਘ : ਯਾਤਰਾ ਅਸਥਾਨ, ਪ੍ਰੰਪਰਾਵਾਂ ਅਤੇ ਯਾਦ-ਚਿੰਨ੍ਹ' ਅਨੁਸਾਰ ਗੁਰਦੁਆਰਾ ਹੀਰਾ ਘਾਟ ਸਾਹਿਬ ਨੰਦੇੜ ਦੀ 'ਨਵੀਂ ਇਮਾਰਤ ਦੀ ਸੇਵਾ ਸਵਰਗਵਾਸੀ ਬਾਬਾ ਜੀਵਨ ਸਿੰਘ ਜੀ ਦੀ ਸੰਪਰਦਾਇ ਦੇ ਜਥੇਦਾਰ ਬਾਬਾ ਹਰੀ ਸਿੰਘ ਜੀ ਅਤੇ ਬਾਬਾ ਚਰਨ ਸਿੰਘ ਜੀ ਨੇ ਕਰਵਾਈ ਹੈ।'

• • •

## 147

# ਨੰਦੇੜ ਵਿੱਚ ਸਭ ਤੋਂ ਪਹਿਲਾ ਕਾਰਜ : ਬੰਦਾ ਮਿਲਾਪ

ਨੰਦੇੜ ਪਹੁੰਚ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਜੋ ਪਹਿਲਾ ਕੰਮ ਕੀਤਾ, ਉਹ ਇਕ ਵੈਰਾਗੀ ਸਾਧੂ, ਜੋਗੀ ਮਾਧੋਦਾਸ ਨੂੰ ਮਿਲਣਾ ਸੀ। ਮਾਧੋਦਾਸ ਦਾ ਕਾਇਆ ਕਲਪ ਕਰਕੇ ਗੁਰੂ ਜੀ ਨੇ ਉਸ ਨੂੰ ਬੰਦਾ ਬਹਾਦਰ ਬਣਾ ਦਿੱਤਾ।

ਜੋਗੀ ਮਾਧੋਦਾਸ ਬਾਰੇ ਗੁਰੂ ਜੀ ਨੂੰ ਹੁਣ ਤੱਕ ਇਹੀ ਸੂਚਨਾਵਾਂ ਮਿਲੀਆਂ ਸਨ ਕਿ ਰਿਧੀਆਂ-ਸਿਧੀਆਂ ਦਾ ਮਾਲਕ ਇਹ ਸਾਧੂ ਬੜਾ ਮਾਣਮੱਤਾ ਹੈ ਅਤੇ ਕਿਸੇ ਨੂੰ ਵੀ ਅੱਖ ਹੇਠ ਨਹੀਂ ਲਿਆਉਂਦਾ। ਜੇ ਰੱਬ-ਸਬੰਧੀ ਕੋਈ ਸਾਧੂ ਉਸ ਦੇ ਡੇਰੇ ਚਲਾ ਜਾਵੇ ਤਾਂ ਉਸ ਦਾ ਬੜਾ ਨਿਰਾਦਰ ਕਰਦਾ ਹੈ। ਦਾਦੂ-ਦੁਆਰੇ ਦੇ ਮਹੰਤ ਜੈਤ ਰਾਮ ਨੇ ਵਿਸ਼ੇਸ਼ ਤੌਰ 'ਤੇ ਗੁਰੂ ਜੀ ਨੂੰ ਖਬਰਦਾਰ ਕੀਤਾ ਸੀ ਕਿ ਨੰਦੇੜ ਵਿੱਚ ਜੋਗੀ ਮਾਧੋਦਾਸ ਤੋਂ ਬਚ ਕੇ ਰਹਿਣਾ, ਉਹ ਮਹਾਂਪੁਰਸ਼ਾਂ ਦਾ ਨਿਰਾਦਰ ਕਰਕੇ ਬਹੁਤ ਖ਼ੁਸ਼ ਹੁੰਦਾ ਹੈ। ਜੋਗੀ ਮਾਧੋਦਾਸ ਬਾਰੇ, ਤਕਰੀਬਨ ਸਾਰੇ ਸਾਧੂ ਮਹਾਤਮਾਵਾਂ ਦੀ ਇਹੀ ਰਾਏ ਸੀ।

ਕੇਵਲ ਇਕੋ-ਇਕ ਇਤਿਹਾਸਕਾਰ ਡਾ. ਹਰੀ ਰਾਮ ਗੁਪਤਾ ਹੈ ਜੋ ਇਸ ਸਬੰਧ ਵਿੱਚ ਜੋਗੀ ਮਾਧੋਦਾਸ ਬਾਰੇ ਵੱਖਰੀ ਰਾਏ ਦਿੰਦਾ ਹੈ। ਡਾ. ਗੁਪਤਾ ਅਨੁਸਾਰ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਦਾਦੂ-ਦੁਆਰੇ ਵਿੱਚ ਮਹੰਤ ਜੈਤ ਰਾਮ ਨੂੰ ਪੁੱਛਿਆ ਕਿ ਕੀ ਉਹ ਮੁਗ਼ਲ ਹਕੂਮਤ ਦਾ ਤਖ਼ਤਾ ਉਲਟਣ ਲਈ ਰਾਜਪੂਤਾਨੇ ਦੇ ਰਾਜਪੂਤ ਰਾਜਿਆਂ ਨੂੰ ਪ੍ਰੇਰ ਸਕਦੇ ਹਨ; ਤਾਂ ਮਹੰਤ ਜੀ ਨੇ ਇਕੱਲੇ ਇਕੱਲੇ ਰਾਜਪੂਤ ਰਾਜੇ ਦੀ ਲਾਚਾਰ ਸਥਿਤੀ ਬਾਰੇ ਦੱਸਦਿਆਂ ਗੁਰੂ ਜੀ ਨੂੰ ਸੁਝਾਅ ਦਿੱਤਾ ਕਿ ਉਹ ਇਸ ਕਾਰਜ ਲਈ ਨੰਦੇੜ ਵਿੱਚ ਗੋਦਾਵਰੀ ਕਿਨਾਰੇ ਬੈਠੇ ਇਕ ਵੈਰਾਗੀ ਸਾਧੂ ਮਾਧੋਦਾਸ ਦੀ ਸੇਵਾ ਲੈ ਸਕਦੇ ਹਨ। ਡਾ. ਗੁਪਤਾ ਲਿਖਦੇ ਹਨ, 'ਉਸ ਨੇ (ਮਹੰਤ ਜੈਤ ਰਾਮ ਨੇ) ਗੁਰੂ ਜੀ ਨੂੰ ਸੁਝਾਅ ਦਿੱਤਾ ਕਿ ਉਹ ਇਸ ਕਾਰਜ ਲਈ ਮਾਧੋਦਾਸ ਵੈਰਾਗੀ ਦੀ ਸੇਵਾ ਲੈ ਸਕਦੇ ਹਨ। ਮਾਧੋਦਾਸ ਇਕ ਬੇਹੱਦ ਜੋਸ਼ੀਲਾ ਅਤੇ ਸ਼ਤ-ਪ੍ਰਤੀ-ਸ਼ਤ ਦੇਸ਼ ਭਗਤ ਸਾਧੂ ਹੈ। ਉਹ ਲੰਮੇ ਸਮੇਂ ਤੋਂ ਮਹਾਰਾਸ਼ਟਰ ਵਿੱਚ ਰਹਿੰਦਾ ਹੈ ਅਤੇ ਮੁਗ਼ਲ ਬਾਦਸ਼ਾਹ ਨਾਲ ਲੋਹਾ ਲੈਣ ਲਈ ਮਰਾਠਿਆਂ ਦੇ ਸਾਰੇ ਜੰਗੀ ਦਾਅ-ਪੇਚ ਜਾਣਦਾ ਹੈ।' — History of the Sikhs, Vol. 1, Chapter-11

ਇਤਿਹਾਸ ਵਿੱਚ ਕੁਝ ਅਜਿਹੇ ਸੰਕੇਤ ਵੀ ਮਿਲਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਵੈਰਾਗੀ ਮਾਧੋਦਾਸ ਨੂੰ ਥੋੜ੍ਹਾ-ਬਹੁਤ ਪਹਿਲਾਂ ਜਾਣਦੇ ਸਨ। 'ਗੁਰੂ ਕੀਆਂ ਸਾਖੀਆਂ' (ਕਰਤਾ ਭਾਈ ਸਵਰੂਪ ਸਿੰਘ ਕੌਸ਼ਿਸ਼, 1790 ਈ.) ਅਨੁਸਾਰ ਜਦੋਂ ਮਾਧੋਦਾਸ, ਗੁਰੂ ਜੀ ਦੇ ਸਾਹਮਣੇ ਆ ਕੇ ਖੜ੍ਹਾ ਹੋਇਆ ਤਾਂ 'ਇਸੇ ਦੇਖ ਗੁਰੂ ਜੀ ਮੁਸਕਰਾਏ। ਬਚਨ ਹੋਆ, ਮਾਧੋਦਾਸ! ਹਮ ਤੁਮ੍ਹੇ ਮਿਲਨੇ ਆਏ ਹਾਂ। ਤੁਮ ਕਹਾਂ ਗਏ ਹੂਏ ਥੇ। ਇਸ ਆਗੇ ਸੇ ਹਾਥ ਬਾਂਧ ਬੇਨਤੀ ਕੀ, ਜੀ ਗਰੀਬਨਿਵਾਜ਼ ਮੈਂ ਆਪ ਕੋ ਨਹੀਂ ਜਾਨਤਾ। ਆਪ ਕਹਾਂ ਸੇ ਆਏ ਹੋ?..... ਗੁਰੂ ਜੀ ਨੇ ਫ਼ਰਮਾਇਆ, ਮਾਧੋਦਾਸ! ਅਸਾਂ ਸੇ ਤੇਰੀ ਜਾਣ-ਪਛਾਣ ਏਕ ਬਾਰ ਰਿਸ਼ੀਕੇਸ਼ ਹਰਿਦੁਆਰ ਮੇਂ ਹੋਈ ਥੀ। ਉਸ ਸਮੇਂ ਤੁਸੀਂ ਏਕ ਸਾਧੂਆਂ ਕੀ ਮੰਡਲੀ ਮੇਂ ਸੀ, ਜਿਸ ਮੰਡਲੀ ਕਾ ਮੁਖੀਆ ਔਘੜ ਨਾਥ ਜੋਗੀ ਨਾਸਕ ਤੀਰਥ ਵਾਲਾ ਸੀ। ਬੈਰਾਗੀ ਨੇ ਆਂਖ ਉਠਾਇ ਕੇ ਦੇਖਾ। ਬਚਨ ਬੋਲਾ-ਮਹਾਰਾਜ, ਆਪ ਗੁਰੂ ਗੋਬਿੰਦ ਰਾਇ ਜੀ ਹੋ?....ਸਤਿਗੁਰਾਂ ਕਹਾ, ਹਾਂ, ਮਾਧੋਦਾਸ, ਮੈਂ ਉਹੀ ਹਾਂ। ਇਸੇ 'ਹਾਂ' ਕੀ ਆਵਾਜ ਸੁਣ ਕੇ ਆਪਣਾ ਮਸਤਕ ਗੁਰੂ ਜੀ ਕੇ ਪਾਉਂ ਮੇਂ ਰਾਖ, ਖਿਮਾ ਕੀ ਜਾਚਨਾ ਕੀ।' (ਸਾਖੀ 110ਵੀਂ)

ਇਸੇ ਤਰ੍ਹਾਂ ਸ. ਰਣਧੀਰ ਸਿੰਘ ਰਿਸਰਚ ਸਕਾਲਰ ਆਪਣੀ ਪੁਸਤਕ 'ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ' ਵਿੱਚ ਲਿਖਦੇ ਹਨ, 'ਸੰਮਤ 1751 ਚੇਤ੍ਰ(ਮਾਰਚ 1695 ਈ.) ਮਹੀਨੇ ਉਹ (ਵੈਰਾਗੀ ਮਾਧੋਦਾਸ) ਹਰਿਦੁਆਰ-ਕਨਖਲ ਆਇਆ। ਉਸ ਮੌਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵੀ ਉਥੇ ਪਧਾਰੇ ਹੋਏ ਸਨ। ਜਾਪਦਾ ਏ, ਮਾਧੋਦਾਸ ਨੇ ਉਦੋਂ ਹੀ ਸਤਿਗੁਰਾਂ ਦੇ ਪਹਿਲੀ ਵਾਰ ਦਰਸ਼ਨ ਕੀਤੇ ਪਰ ਤੰਤਰ ਵਿਦਿਆ ਦੇ ਅਭਿਮਾਨ ਕਾਰਨਿ ਮਨ ਨੀਵਾਂ ਕਰਕੇ, ਸਤਿਗੁਰਾਂ ਦੀ ਚਰਨ-ਛੁਹ ਪ੍ਰਾਪਤਿ ਨਹੀਂ ਕਰ ਸਕਿਆ।' (ਪੰਨਾ-111)

'ਹਿਸਟੋਰੀਕਲ ਸਿੱਖ ਸ਼ਰਾਈਨਜ਼' ਦੇ ਲੇਖਕ ਮੇਜਰ ਗੁਰਮੁਖ ਸਿੰਘ ਇਸ ਸਬੰਧ ਵਿੱਚ ਹੋਰ ਵੀ ਪਤੇ ਦੀ ਗੱਲ ਲਿਖਦੇ ਹਨ। ਉਹਨਾਂ ਦੇ ਵਿਚਾਰ ਅਨੁਸਾਰ, 'ਇਹ ਅਨੁਮਾਨ ਲਾਉਣਾ ਠੀਕ ਹੀ ਹੈ ਕਿ ਗੁਰੂ ਜੀ ਏਨੀ ਦੂਰ ਕੇਵਲ ਬੰਦਾ ਬਹਾਦਰ ਦੀ

ਖੋਜ ਵਿੱਚ ਹੀ ਆਏ ਸਨ, ਨਹੀਂ ਤਾਂ ਉਨ੍ਹਾਂ ਨੇ ਕਾਫ਼ੀ ਸਮਾਂ ਪਹਿਲਾਂ ਹੀ ਇਹ ਅਨੁਭਵ ਕਰ ਲਿਆ ਸੀ ਕਿ ਬਾਦਸ਼ਾਹ ਤੋਂ ਇਨਸਾਫ਼ ਮਿਲਣ ਦੀ ਕੋਈ ਆਸ ਨਹੀਂ ਸੀ।' (ਫੁੱਟ ਨੋਟ, ਪੰਨਾ 351)

ਇਸ ਤਰ੍ਹਾਂ ਇਹ ਸਿੱਧ ਹੁੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੂਰ ਦੱਖਣ ਵਿੱਚ ਮਾਧੋਦਾਸ ਨੂੰ, ਜੋਗੀ ਤੋਂ ਜਰਨੈਲ ਬਣਾਉਣ ਹੀ ਆਏ ਸਨ। ਆਗਰੇ ਤੋਂ ਰਾਜਪੂਤਾਨੇ ਲਈ ਬਾਦਸ਼ਾਹ ਨਾਲ ਤੁਰਨ ਵੇਲੇ ਦਸਮ ਪਾਤਸ਼ਾਹ ਦਾ ਮਨੋਰਥ ਕੇਵਲ ਇਹ ਸੀ ਕਿ ਬਾਦਸ਼ਾਹ ਨਾਲ ਸ੍ਰੀ ਅਨੰਦਪੁਰ ਅਤੇ ਧਾਰਮਿਕ ਮਸਲਿਆਂ ਬਾਰੇ ਜਿਹੜੀ ਗੱਲਬਾਤ ਚੱਲ ਰਹੀ ਸੀ, ਉਸ ਨੂੰ ਸਿਰੇ ਚੜ੍ਹਾਇਆ ਜਾਵੇ। ਪਰ ਕਾਫ਼ੀ ਸਮਾਂ ਬੀਤ ਜਾਣ ਪਿੱਛੋਂ ਜਦੋਂ ਗੁਰੂ ਜੀ ਨੇ ਮਹਿਸੂਸ ਕਰ ਲਿਆ ਕਿ ਬਾਦਸ਼ਾਹੀ ਤਿਲਾਂ ਵਿੱਚ ਕੋਈ ਤੇਲ ਨਹੀਂ ਤਾਂ ਉਨ੍ਹਾਂ ਨੇ ਪਹਿਲਾਂ ਮਿਲੀਆਂ ਖ਼ਬਰਾਂ ਦੇ ਆਧਾਰ 'ਤੇ ਜੋਗੀ ਮਾਧੋਦਾਸ ਨੂੰ ਮਿਲਣ ਦੀ ਗੱਲ ਮਨ ਵਿੱਚ ਧਾਰ ਲਈ। ਮਾਧੋਦਾਸ ਦੇ ਟਿਕਾਣੇ ਦੇ ਨਜ਼ਦੀਕ ਪਹੁੰਚ ਕੇ ਉਨ੍ਹਾਂ ਨੇ ਬਾਦਸ਼ਾਹ ਦਾ ਸਾਥ ਛੱਡ ਦਿੱਤਾ ਅਤੇ ਨੰਦੇੜ ਵਿੱਚ ਹੀ ਟਿਕ ਗਏ। ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਸ਼ਾਹੀ ਲਸ਼ਕਰ ਦੇ ਨਾਲ ਅੱਗੇ ਚੱਲਣ ਲਈ ਬਹੁਤ ਪ੍ਰੇਰਿਆ, ਕਿਉਂਕਿ ਉਹ ਗੁਰੂ ਜੀ ਨੂੰ ਇਕੱਲਿਆਂ ਛੱਡਣਾ ਨਹੀਂ ਚਾਹੁੰਦਾ ਸੀ। ਪਰ ਗੁਰੂ ਜੀ ਨੇ ਸ਼ਾਹੀ ਲਸ਼ਕਰ ਨਾਲ ਅੱਗੇ ਜਾਣ ਤੋਂ ਇਨਕਾਰ ਕਰ ਦਿੱਤਾ।

ਨੰਦੇੜ ਵਿੱਚ ਗੋਦਾਵਰੀ ਕਿਨਾਰੇ ਹੀਰਾ ਘਾਟ ਵਿਖੇ ਆਪਣਾ ਡੇਰਾ ਸਥਾਪਿਤ ਕਰਨ ਪਿੱਛੋਂ ਗੁਰੂ ਜੀ ਨੇ ਪਹਿਲਾ ਕਾਰਜ ਜੋ ਕੀਤਾ ਉਹ ਇਹੀ ਸੀ ਕਿ ਉਹ ਜੋਗੀ ਮਾਧੋਦਾਸ ਦੇ ਆਸ਼ਰਮ ਵਿੱਚ ਉਸ ਨੂੰ ਮਿਲਣ ਗਏ। ਇਸ ਗੱਲ ਦੀ ਪੁਸ਼ਟੀ ਪ੍ਰਸੰਗਿਕ ਹਾਲਾਤ ਵੀ ਕਰਦੇ ਹਨ। ਅਸੀਂ ਪਿਛਲੇ ਇਕ ਲੇਖ ਵਿੱਚ ਇਹ ਗੱਲ ਨਿਸ਼ਚਿਤ ਕੀਤੀ ਸੀ ਕਿ ਨੰਦੇੜ ਵਿੱਚ ਗੁਰੂ ਗੋਬਿੰਦ ਸਿੰਘ ਜੀ ਅਗਸਤ, 1708 ਦੇ ਅਖ਼ੀਰ ਵਿੱਚ ਜਾਂ ਸਤੰਬਰ 1708 ਦੇ ਸ਼ੁਰੂ ਵਿੱਚ ਪਹੁੰਚੇ ਸਨ। ਕੁਝ ਇਤਿਹਾਸਕਾਰਾਂ ਦਾ ਮਤ ਹੈ ਕਿ ਨੰਦੇੜ ਵਿਖੇ ਵੈਰਾਗੀ ਮਾਧੋਦਾਸ ਨਾਲ ਦਸਮ ਪਾਤਸ਼ਾਹ ਦੀ ਮੁਲਾਕਾਤ 3 ਸਤੰਬਰ, 1708 ਈ. ਨੂੰ ਸੂਰਜ ਗ੍ਰਹਿਣ ਵਾਲੇ ਦਿਨ ਹੋਈ ਸੀ। ਜੇ ਗੁਰੂ ਜੀ ਅਗਸਤ ਦੇ ਅਖੀਰ ਵਿੱਚ ਨੰਦੇੜ ਪਹੁੰਚਦੇ ਹਨ ਅਤੇ 3 ਸਤੰਬਰ ਨੂੰ ਉਹ ਮਾਧੋਦਾਸ ਨਾਲ ਮੁਲਾਕਾਤ ਕਰਦੇ ਹਨ ਤਾਂ ਇਸ ਦਾ ਸਪੱਸ਼ਟ ਮਤਲਬ ਇਹੀ ਬਣਦਾ ਹੈ ਕਿ ਗੁਰੂ ਜੀ ਨੇ ਨੰਦੇੜ ਪਹੁੰਚ ਕੇ ਸਭ ਤੋਂ ਪਹਿਲਾ ਕਾਰਜ ਜੋਗੀ ਮਾਧੋਦਾਸ ਨੂੰ ਮਿਲਣ ਦਾ ਹੀ ਕੀਤਾ।

'ਗੁਰੂ ਕੀਆਂ ਸਾਖੀਆਂ' ਵਿੱਚ ਇਹ ਸੂਚਨਾ ਦਰਜ ਹੈ ਕਿ 'ਸੰਮਤ ਸਤਰਾਂ ਸੈ ਪੈਂਸਠ ਅਸੂਵ ਪ੍ਰਵਿਸ਼ਟੇ ਤੀਜ ਕੇ ਦਿਹੁੰ ਸੂਰਜ ਗ੍ਰਹਿਣ ਕੇ ਲੱਗੇ ਮੇਲੇ ਤੇ ਗੁਰੂ ਜੀ ਸਾਥੀ ਸਿੱਖਾਂ ਸਮੇਤ ਮਾਧੋਦਾਸ ਬੈਰਾਗੀ ਕੇ ਡੇਰੇ ਗਏ।' (ਸਾਖੀ 110 ਵੀਂ) ਸੰਮਤ 1765 ਬਿ. ਦੇ ਅੱਸੂ ਪਰਵਿਸ਼ਟੇ ਤਿੰਨ ਨੂੰ ਸੰਨ ਈਸਵੀ ਵਿੱਚ 1708 ਦੀ 3 ਸਤੰਬਰ ਹੀ ਬਣਦੀ ਹੈ।

ਮਾਧੋਦਾਸ ਨਾਲ ਦਸਮ ਪਾਤਸ਼ਾਹ ਦੀ ਮੁਲਾਕਾਤ ਬਾਰੇ ਡਾ. ਗੰਡਾ ਸਿੰਘ ਲਿਖਦੇ ਹਨ, '3 ਸਤੰਬਰ ਸੰਨ 1708 ਈ. ਨੂੰ ਸੂਰਜ ਗ੍ਰਹਿਣ ਵਾਲੇ ਦਿਨ ਗੁਰੂ ਸਾਹਿਬ ਨੇ ਜਿਵੇਂ ਇਸ ਸੰਸਾਰ-ਤਿਆਗੀ ਕੱਟੜ ਵੈਸ਼ਨੋ ਸਾਧ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਇਕ ਸੂਰਬੀਰ ਸਿਪਾਹੀ ਬਣਾ ਦਿੱਤਾ, ਉਹ ਗੁਰੂ ਸਾਹਿਬ ਦੀ ਮਹਾਨ ਆਤਮਿਕ ਸ਼ਕਤੀ ਦਾ ਲਖਾਇਕ ਹੈ।' (ਸ੍ਰੀ ਗੁਰ ਸੋਭਾ (ਸੰਪਾਦਿਤ) ਪੰਨਾ-77)'

'ਹਿਸਟੋਰੀਕਲ ਸਿੱਖ ਸ਼ਰਾਈਨਜ਼' ਦੇ ਲੇਖਕ ਮੇਜਰ ਗੁਰਮੁਖ ਸਿੰਘ, ਭੱਟ ਵਹੀ ਦੇ ਹਵਾਲੇ ਨਾਲ ਲਿਖਦੇ ਹਨ ਕਿ 'ਨੰਦੇੜ ਵਿੱਚ ਆਉਣ ਤੋਂ ਕੁਝ ਦਿਨ ਪਿੱਛੋਂ ਹੀ ਗੁਰੂ ਗੋਬਿੰਦ ਸਿੰਘ 3 ਸਤੰਬਰ 1708 ਈ. ਨੂੰ ਮਾਧੋਦਾਸ ਵੈਰਾਗੀ ਨੂੰ ਮਿਲਣ ਉਸ ਦੇ ਆਸ਼ਰਮ ਵਿੱਚ ਗਏ।' (ਪੰਨਾ-351) ਇਸੇ ਤਰ੍ਹਾਂ ਡਾ. ਹਰੀ ਰਾਮ ਗੁਪਤਾ, ਸ. ਹਰਜਿੰਦਰ ਸਿੰਘ ਦਿਲਗੀਰ (ਦੀ ਸਿੱਖ ਰੈਫਰੈਂਸ ਬੁੱਕ) ਅਤੇ ਪ੍ਰਿੰ. ਸਤਿਬੀਰ ਸਿੰਘ ਆਦਿ ਕੁਝ ਹੋਰ ਵਿਦਵਾਨ ਵੀ ਨੰਦੇੜ ਵਿਖੇ ਦਸਮ ਪਾਤਸ਼ਾਹ ਦੀ ਜੋਗੀ ਮਾਦੋਦਾਸ ਨਾਲ ਮੁਲਾਕਾਤ ਦੀ ਮਿਤੀ 3 ਸਤੰਬਰ, 1708 ਈ. ਹੀ ਮੰਨਦੇ ਹਨ।

ਉਪਰੋਕਤ ਸਾਰੀ ਚਰਚਾ ਤੋਂ ਅਸੀਂ ਇਹ ਨਤੀਜਾ ਭਲੀਭਾਂਤ ਕੱਢ ਸਕਦੇ ਹਾਂ ਕਿ ਨੰਦੇੜ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਰੁਕਣ ਦਾ ਇਕ ਵਿਸ਼ੇਸ਼ ਮਨੋਰਥ ਮਾਧੋਦਾਸ ਵੈਰਾਗੀ ਨੂੰ ਮਿਲਣਾ ਸੀ। ਇਸੇ ਲਈ ਉਨ੍ਹਾਂ ਨੇ ਨੰਦੇੜ ਵਿੱਚ ਆਪਣਾ ਡੇਰਾ ਸਥਾਪਿਤ ਕਰਨ ਤੋਂ ਪਿੱਛੋਂ ਜਿਹੜਾ ਕਾਰਜ ਸਭ ਤੋਂ ਪਹਿਲਾਂ ਕੀਤਾ, ਉਹ ਜੋਗੀ ਮਾਧੋਦਾਸ ਨਾਲ ਕ੍ਰਿਸ਼ਮਈ ਮੁਲਾਕਾਤ ਹੀ ਸੀ।

## ਬੰਦਾ ਸਿੰਘ ਬਹਾਦਰ ਅਤੇ ਮੁੱਢਲੇ ਸਿੱਖ ਇਤਿਹਾਸਕਾਰ

ਬੰਦਾ ਸਿੰਘ ਬਹਾਦਰ ਸਿੱਖ ਇਤਿਹਾਸ ਦਾ ਇਕ ਵਿਲੱਖਣ ਪਾਤਰ ਹੈ। ਉਸ ਦੇ ਕਈ ਨਾਂ ਹਨ। ਬਚਪਨ ਵਿੱਚ ਉਹ ਲਛਮਣ ਦੇਵ ਕਹਾਉਂਦਾ ਸੀ। ਚੜ੍ਹਦੀ ਜਵਾਨੀ ਵਿੱਚ ਸਾਧੂ ਹੋ ਗਿਆ ਤਾਂ ਉਸ ਦੇ ਧਾਰਮਿਕ ਗੁਰੂ ਨੇ ਉਸ ਦਾ ਨਾਂ ਨਰਾਇਣ ਦਾਸ ਰੱਖ ਦਿੱਤਾ। ਕੁਝ ਸਾਲਾਂ ਪਿੱਛੋਂ ਨਰਾਇਣ ਦਾਸ ਤੋਂ ਉਹ ਮਾਧੋਦਾਸ ਹੋ ਗਿਆ। ਗੁਰੂ ਗੋਬਿੰਦ ਸਿੰਘ ਜੀ ਦੀ ਬਿਜਲੀ-ਛੁਹ ਲੱਗੀ ਤਾਂ ਮਾਧੋਦਾਸ ਨੇ ਬੰਦਾ ਸਿੰਘ ਦਾ ਰੂਪ ਧਾਰ ਲਿਆ। ਦਸਮ ਪਾਤਸ਼ਾਹ ਦੇ ਵਰੋਸਾਏ ਹੋਏ ਬੰਦਾ ਸਿੰਘ ਨੇ ਪੰਜਾਬ ਵਿੱਚ ਆ ਕੇ ਜਦੋਂ ਮੁਗ਼ਲ ਰਾਜ ਦੀ ਇੱਟ ਨਾਲ ਇੱਟ ਖੜਕਾਈ ਤਾਂ ਉਸ ਦਾ ਨਾਂ ਬੰਦਾ ਸਿੰਘ ਬਹਾਦਰ ਮਸ਼ਹੂਰ ਹੋ ਗਿਆ। 'ਦੀ ਸਿੱਖ

ਰਿਲੀਜਨ' (1909 ਈ.) ਦਾ ਲੇਖਕ ਮੈਕਸ ਆਰਥਰ ਮੈਕਾਲਿਫ਼ ਬੰਦਾ ਸਿੰਘ ਬਹਾਦਰ ਦਾ ਇਕ ਹੋਰ ਨਾਂ 'ਗੁਰਬਖ਼ਸ਼ ਸਿੰਘ' ਵੀ ਦੱਸਦਾ ਹੈ।

ਚੜ੍ਹਦੀ ਜਵਾਨੀ ਵਿੱਚ ਲਛਮਣ ਦੇਵ ਸ਼ਸ਼ਤਰ ਵਿਦਿਆ ਦਾ ਗਿਆਤਾ ਇਕ ਸ਼ਿਕਾਰੀ ਸੀ। ਆਪਣੇ ਤੀਰ ਨਾਲ ਇਕ ਹਿਰਨੀ ਦੀ ਹੱਤਿਆ ਹੋ ਜਾਣ ਕਰਕੇ ਉਹ ਸਾਧੂ ਹੋ ਗਿਆ। ਸਾਧੂ ਬਣ ਕੇ ਉਸ ਨੇ ਮਨੁੱਖੀ-ਜੀਵਨ ਦੀ ਰਣਭੂਮੀ ਤੋਂ ਮੂੰਹ ਮੋੜ ਲਿਆ। ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਉਸ ਨੂੰ ਭਾਰਤ ਵਿੱਚ ਹੋ ਰਹੇ ਜ਼ੁਲਮ-ਜਬਰ ਦੀ ਤਸਵੀਰ ਦਿਖਾ ਕੇ ਉਸ ਦੀਆਂ ਅੱਖਾਂ ਖੋਲ੍ਹੀਆਂ ਤਾਂ ਉਹ ਇਸ ਜ਼ੁਲਮ ਵਿਰੁੱਧ ਲੜਨ ਲਈ ਸਿੰਘ ਸਜ ਗਿਆ। ਦਸਮ ਪਾਤਸ਼ਾਹ ਨੇ ਉਸ ਨੂੰ ਖਾਲਸੇ ਦਾ ਜਥੇਦਾਰ ਬਣਾ ਦਿੱਤਾ। ਪੰਜਾਬ ਵਿੱਚ ਆ ਕੇ ਉਸ ਨੇ ਵੱਡੀਆਂ ਸਿੱਖ ਫ਼ੌਜਾਂ ਦੀ ਅਗਵਾਈ ਕੀਤੀ ਤਾਂ ਉਹ ਜਥੇਦਾਰ ਤੋਂ ਜਰਨੈਲ ਬੰਦਾ ਸਿੰਘ ਬਹਾਦਰ ਬਣ ਗਿਆ। ਅੱਠ ਸਾਲ ਜ਼ੁਲਮ ਦੀਆਂ ਤਾਕਤਾਂ ਵਿਰੁੱਧ ਜੂਝ ਕੇ ਜਦੋਂ ਉਹ ਲਟ-ਲਟ ਬਲਦੇ ਇਕ ਤਾਰੇ ਵਾਂਗ ਬੁਝ ਗਿਆ ਤਾਂ 'ਸ਼ਹੀਦ' ਦੀ ਪਦਵੀ ਪਾਈ। ਬੰਦਾ ਸਿੰਘ ਬਹਾਦਰ ਦਾ ਜੀਵਨ-ਚਰਿੱਤਰ ਸੱਚਮੁੱਚ ਬਹੁਤ ਵਿਲੱਖਣ ਹੈ। ਉਹ ਸ਼ਿਕਾਰੀ ਵੀ ਹੈ ਅਤੇ ਸਾਧੂ ਵੀ। ਉਹ ਜਥੇਦਾਰ ਵੀ ਹੈ ਅਤੇ ਜਰਨੈਲ ਵੀ। ਉਹ ਸ਼ਹੀਦ ਵੀ ਹੈ ਅਤੇ ਸਿੱਖ ਰਾਜ ਦਾ ਬਾਨੀ ਵੀ।

ਗੁਰੂ ਗੋਬਿੰਦ ਸਿੰਘ ਨੰਦੇੜ ਪਹੁੰਚੇ ਤਾਂ ਸਭ ਤੋਂ ਪਹਿਲਾਂ ਮਾਧੋਦਾਸ ਨੂੰ ਮਿਲਣ ਗਏ। ਜੋ ਕੁਝ ਉਨ੍ਹਾਂ ਨੇ ਮਾਧੋਦਾਸ ਬਾਰੇ ਸੁਣਿਆ ਸੀ ਅਤੇ ਜਿੰਨਾ ਥੋੜ੍ਹਾ-ਬਹੁਤ ਉਹ ਉਸ ਬਾਰੇ ਜਾਣਦੇ ਸਨ, ਉਸ ਤੋਂ ਉਨ੍ਹਾਂ ਨੂੰ ਅਨੁਭਵ ਹੁੰਦਾ ਸੀ ਕਿ ਇਸ ਜੋਗੀ ਵਿੱਚ ਜਰਨੈਲ ਬਣਨ ਦੀਆਂ ਸੰਭਾਵਨਾਵਾਂ ਮੌਜੂਦ ਹਨ। ਮਾਧੋਦਾਸ ਨਾਲ ਦਸਮ ਪਾਤਸ਼ਾਹ ਦੀ ਮੁਲਾਕਾਤ ਦਾ ਪ੍ਰਸੰਗ ਬਹੁਤ ਪ੍ਰਸਿੱਧ ਹੈ। ਗੁਰੂ ਜੀ ਮਾਧੋਦਾਸ ਦੇ ਡੇਰੇ ਵਿੱਚ ਜਾ ਕੇ ਉਸ ਦੇ ਕਰਾਮਾਤੀ ਪਲੰਘ ਉੱਤੇ ਬੈਠ ਗਏ। ਮਾਧੋਦਾਸ ਨੇ ਆਪਣੀ ਆਦਤ ਅਨੁਸਾਰ ਪਲੰਘ ਨੂੰ ਉਲਟਾਉਣ ਲਈ ਆਪਣੀਆਂ ਸਾਰੀਆਂ ਗੁਪਤ ਸ਼ਕਤੀਆਂ ਦਾ ਪ੍ਰਯੋਗ ਕੀਤਾ ਪਰ ਗੁਰੂ ਜੀ ਉੱਤੇ ਮਾਧੋਦਾਸ ਦੇ ਇਸ ਜੰਤਰ-ਮੰਤਰ ਦਾ ਕੋਈ ਅਸਰ ਨਾ ਹੋਇਆ। ਹਾਰ ਮੰਨ ਕੇ ਮਾਧੋਦਾਸ ਗੁਰੂ ਜੀ ਦੇ ਚਰਨਾਂ ਵਿੱਚ ਬੈਠ ਗਿਆ। ਗੁਰੂ ਜੀ ਨੇ ਉਸ ਨੂੰ ਸਿੱਖ ਬਣਨ ਦੀ ਪ੍ਰੇਰਨਾ ਕੀਤੀ ਤਾਂ ਉਹ ਇਕਦਮ ਸਹਿਮਤ ਹੋ ਗਿਆ। ਬੋਲਿਆ- 'ਸਰਬਸ਼ਕਤੀਮਾਨ ਜੀ, ਮੈਂ ਆਪ ਦਾ ਬੰਦਾ ਹਾਂ, ਜੋ ਹੁਕਮ ਦਿਉਗੇ, ਬਜਾ ਲਿਆਵਾਂਗਾ।'

ਇਥੇ ਇਸ ਗੱਲ ਦਾ ਉਲੇਖ ਕਰਨਾ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗਾ ਕਿ ਸ੍ਰੀ ਦਸਮੇਸ਼ ਜੀ ਨਾਲ ਬੰਦਾ ਮਿਲਾਪ ਦੇ ਇਸ ਪ੍ਰਸਿੱਧ ਪ੍ਰਸੰਗ ਬਾਰੇ ਗੁਰੂ-ਇਤਿਹਾਸ ਦੇ ਪਹਿਲੇ ਤਿੰਨ ਪ੍ਰਮੁੱਖ ਗ੍ਰੰਥ ਖਾਮੋਸ਼ ਹਨ। ਉਨ੍ਹਾਂ ਵਿੱਚ ਦਸਮ ਪਾਤਸ਼ਾਹ ਦੀ ਮਾਧੋਦਾਸ ਵੈਰਾਗੀ ਨਾਲ ਹੋਈ ਵਿਚਾਰਧਾਰਕ ਝੜਪ ਦਾ ਕੋਈ ਉਲੇਖ ਨਹੀਂ ਮਿਲਦਾ। ਇਹ ਗ੍ਰੰਥ ਹਨ, 'ਸ੍ਰੀ ਗੁਰ ਸੋਭਾ (ਸੈਨਾਪਤਿ 1711 ਈ.), ਗੁਰ ਬਿਲਾਸ ਪਾਤਸ਼ਾਹੀ ਦਸਵੀਂ (ਕੋਇਰ ਸਿੰਘ 1751 ਈ.) ਅਤੇ ਗੁਰ ਬਿਲਾਸ (ਸੁੱਖਾ ਸਿੰਘ 1797 ਈ.)

ਦਸਮ ਪਾਤਸ਼ਾਹ ਦੇ ਇਤਿਹਾਸ ਬਾਰੇ ਇਨ੍ਹਾਂ ਤਿੰਨਾਂ ਗ੍ਰੰਥਾਂ ਦਾ ਪ੍ਰਥਮ ਮਹੱਤਵ ਹੈ। ਅਸੀਂ ਆਪਣੀ ਇਸ ਪੁਸਤਕ ਵਿੱਚ ਇਨ੍ਹਾਂ ਗ੍ਰੰਥਾਂ ਦੇ ਅਨੇਕਾਂ ਵਾਰ ਹਵਾਲੇ ਦਿੱਤੇ ਹਨ। ਪਰ ਬੜੀ ਹੈਰਾਨੀ ਦੀ ਗੱਲ ਹੈ ਕਿ ਇਨ੍ਹਾਂ ਗ੍ਰੰਥਾਂ ਦੇ ਲੇਖਕਾਂ ਨੇ ਨੰਦੇੜ ਵਿੱਚ ਵਾਪਰੀ ਬੰਦਾ-ਮਿਲਾਪ ਦੀ ਅਹਿਮ ਘਟਨਾ ਬਾਰੇ ਆਪਣੀਆਂ ਰਚਨਾਵਾਂ ਵਿੱਚ ਕੁਝ ਵੀ ਨਹੀਂ ਲਿਖਿਆ।

ਡਾ. ਗੰਡਾ ਸਿੰਘ ਲਿਖਦੇ ਹਨ, 'ਸ੍ਰੀ ਗੁਰੂ ਸੋਭਾ' ਦੇ ਕਰਤਾ ਸੈਨਾਪਤਿ ਨੇ ਨੰਦੇੜ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਇਕ ਮਹਾਨ ਪ੍ਰਸੰਗ ਦਾ ਜ਼ਿਕਰ ਨਹੀਂ ਕੀਤਾ, ਜਿਸ ਦਾ ਸਬੰਧ ਉਥੇ ਇਕ ਬੈਰਾਗੀ ਸਾਧੂ ਮਾਧੋਦਾਸ ਦੇ ਸਿੰਘ ਸਜ ਕੇ ਖਾਲਸੇ ਦਾ ਪ੍ਰਸਿੱਧ ਜਰਨੈਲ ਅਤੇ ਪਹਿਲਾ ਉੱਘਾ ਰਾਜਸੀ ਆਗੂ ਬਣਨ ਵਾਲੇ ਬੰਦਾ ਸਿੰਘ ਬਹਾਦਰ ਨਾਲ ਸੀ।' (ਸ੍ਰੀ ਗੁਰੁ ਸੋਭਾ (ਸੰਪਾਦਿਤ) ਪੰਨਾ-77)

ਭਾਈ ਕੋਇਰ ਸਿੰਘ ਨੇ ਆਪਣੇ 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' ਦੇ ਇਕੀਵੇਂ ਅਧਿਆਇ ਵਿੱਚ ਬੰਦਾ ਸਿੰਘ ਬਹਾਦਰ ਬਾਰੇ ਸਿਰਫ਼ ਗਿਆਰਾਂ ਸਤਰਾਂ ਲਿਖੀਆਂ ਹਨ, ਜਿਨ੍ਹਾਂ ਵਿੱਚ ਬੰਦਾ ਸਿੰਘ ਨੂੰ ਸਾਹਿਬਜ਼ਾਦਿਆਂ ਦਾ ਵੈਰ ਲੈਣ ਬਾਰੇ ਆਦੇਸ਼, ਉਸ ਦੀਆਂ ਜਿੱਤਾਂ ਅਤੇ ਗੁਰੂ-ਹੁਕਮਾਂ ਦੀ ਅਵੱਗਿਆ ਕਾਰਨ ਹੋਈ ਉਸ ਦੀ ਸ਼ਹੀਦੀ ਦਾ ਨਾਂ-ਮਾਤਰ ਵਰਨਣ ਹੈ। ਮਾਧੋਦਾਸ ਦੇ ਆਸ਼ਰਮ ਵਿੱਚ ਪਹੁੰਚਣ 'ਤੇ ਉਸ ਨਾਲ ਗੁਰੂ ਜੀ ਦੀ ਹੋਈ ਵਿਚਾਰਧਾਰਕ ਝੜਪ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।

ਇਹੀ ਹਾਲ ਭਾਈ ਸੁੱਖਾ ਸਿੰਘ ਦਾ ਹੈ। ਉਸ ਨੇ ਆਪਣੇ 'ਗੁਰ ਬਿਲਾਸ' ਦੇ ਆਖਰੀ ਤੀਹਵੇਂ ਅਧਿਆਏ ਵਿੱਚ ਬੰਦਾ ਸਿੰਘ ਬਹਾਦਰ ਬਾਰੇ ਸਿਰਫ਼ ਤਿੰਨ ਸਤਰਾਂ ਲਿਖੀਆਂ ਹਨ, ਜਿਨ੍ਹਾਂ ਵਿੱਚ ਬੰਦਾ ਸਿੰਘ ਨਾਲ ਭਾਈ ਬਾਜ਼ ਸਿੰਘ ਸਮੇਤ ਕੁਝ ਸਿੰਘਾਂ ਦੇ ਪੰਜਾਬ ਜਾਣ ਵੱਲ ਇਸ਼ਾਰਾ ਕੀਤਾ ਹੈ। ਇਨ੍ਹਾਂ ਸਿੰਘਾਂ ਨੂੰ ਗੁਰੂ ਜੀ ਨੇ ਤੁਰਕਾਂ ਨਾਲ ਯੁੱਧ ਕਰਨ ਦਾ ਆਦੇਸ਼ ਦਿੱਤਾ। ਇਸ ਤੋਂ ਇਲਾਵਾ ਭਾਈ ਸੁੱਖਾ ਸਿੰਘ ਨੇ ਹੋਰ ਕੋਈ ਤੀਜੀ ਗੱਲ ਨਹੀਂ ਲਿਖੀ।

ਦਸਮ ਪਾਤਸ਼ਾਹ ਦੀ ਮਾਧੋਦਾਸ ਨਾਲ ਹੋਈ ਵਿਚਾਰਧਾਰਕ ਕਰਾਮਾਤੀ ਝੜਪ ਦਾ ਵਿਸਥਾਰ ਪਹਿਲੀ ਵਾਰ ਬਾਵਾ ਸਰੂਪ ਦਾਸ ਭੱਲਾ ਨੇ ਆਪਣੇ ਗ੍ਰੰਥ 'ਮਹਿਮਾ ਪ੍ਰਕਾਸ਼' (ਕਵਿਤਾ 1776 ਈ.) ਵਿੱਚ ਦਿੱਤਾ ਹੈ। ਉਹ ਲਿਖਦੇ ਹਨ, 'ਮਾਧੋਦਾਸ ਦੇ ਆਸ਼ਰਮ ਵਿੱਚ ਏਕ ਪਲੰਘ ਉਸ ਦਾ ਵਿਛਿਆ ਰਹਿੰਦਾ ਥਾ। ਉਸ ਪਲੰਘ ਦੇ ਚਾਰੋਂ ਪਾਇਆਂ ਪਰ ਚਾਰ ਮੁਅੱਕਲ (ਕਰਾਮਾਤੀ ਬੀਰ) ਤਾਇਨਾਤ ਰਹਿੰਦੇ ਸੇ।..... ਜੇ ਕੋਈ ਉਸ ਕੇ ਪਲੰਘ ਪਰ ਬੈਠਤਾ ਥਾ, ਉਸ ਕੋ ਉਹ ਮੁਅੱਕਲ ਉਲਟਾਇ ਦੇਤੇ ਥੇ। ਏਹੀ ਉਸ ਕੀ ਸਿੱਧੀ ਥੀ। ਗੁਰੂ ਜੀ ਸਾਹਿਬ ਉਸ ਪਲੰਘ ਉਪਰ ਜਾਇ ਬੈਠੇ। ਤਦ ਉਹਾ ਮੁਅੱਕਲ ਬਹੁਤ ਜ਼ੋਰ ਲਗਾਇ ਰਹੇ, ਕਛੁ ਉਨ ਕਾ ਕਾਬੂ ਚਲੇ ਨਾਹੀ।... (ਮਾਧੋਦਾਸ) ਚਰਨਾਂ ਉਪਰ ਗਿੜ ਪੜਾ।...... ਤਬ ਆਪ ਨੇ ਬਚਨ ਕੀਆ ਜੋ ਤੂੰ ਅਬ ਅਕਾਲ ਪੁਰਖ ਕਾ ਬੰਦਾ ਹੂਆ।.... ਤਦ ਬੰਦੇ ਨੇ ਕਹਾ, ਜੋ ਮੈਂ ਆਪ ਕਾ ਬੰਦਾ ਹੋਂ ਜੋ ਆਗਿਆ ਹੋਇ ਸੋ ਕਰੋਂ।' (ਮਹਿਮਾ ਪ੍ਰਕਾਸ਼, ਭਾਗ ਦੂਜਾ, ਭਾਸ਼ਾ ਵਿਭਾਗ ਪੰਜਾਬ, 1971, ਸਾਖੀ 24, ਪੰਨਾ 883)

ਬਾਵਾ ਸਰੂਪ ਦਾਸ ਨੇ ਇਸ ਘਟਨਾ ਦਾ ਕੁਝ ਹੋਰ ਵਿਸਥਾਰ ਵੀ ਦਿੱਤਾ ਹੈ ਜੋ ਅਸੀਂ ਸੰਖੇਪਤਾ ਨੂੰ ਮੁੱਖ ਰੱਖ ਕੇ ਨਹੀਂ ਲਿਖਿਆ।

'ਮਹਿਮਾ ਪ੍ਰਕਾਸ਼' ਤੋਂ ਬਾਅਦ 'ਗੁਰੂ ਕੀਆਂ ਸਾਖੀਆਂ' (1790 ਈ.) ਵਿੱਚ ਬੰਦਾ-ਮਿਲਾਪ ਦਾ ਪ੍ਰਸੰਗ ਪੂਰੇ ਵਿਸਥਾਰ ਨਾਲ ਅੰਕਿਤ ਹੈ। ਗੁਰੂ ਜੀ ਦਾ ਪਲੰਘ ਉਤੇ ਬਿਰਾਜਨਾ, ਬੰਦੇ ਦੇ ਵੱਸ ਕੀਤੇ ਹੋਏ ਬੀਰਾਂ ਵੱਲੋਂ ਪਲੰਘ ਨੂੰ ਉਲਟਾਉਣ ਲਈ ਜ਼ੋਰ ਲਾਉਣਾ, ਅੰਤ ਬੰਦੇ ਦਾ ਗੁਰੂ ਜੀ ਦਾ ਸੇਵਕ ਬਣਨਾ, ਅੰਮ੍ਰਿਤ ਛਕਣਾ ਆਦਿ ਸਾਰੀ ਕਥਾ ਸੁੰਦਰ ਸ਼ਬਦਾਂ ਵਿੱਚ ਲਿਖੀ ਹੋਈ ਹੈ। (ਸਾਖੀ 110-111)

ਪੁਰਾਤਨ ਗ੍ਰੰਥਾਂ ਵਿਚੋਂ ਤੀਜਾ ਗ੍ਰੰਥ ਭਾਈ ਵੀਰ ਸਿੰਘ ਬੱਲ ਦਾ 'ਸਿੰਘ ਸਾਗਰ', (1827 ਈ.) ਹੈ ਜਿਸ ਨੇ ਮਾਧੋਦਾਸ ਨਾਲ ਹੋਈ ਪਹਿਲੀ ਝੜਪ ਦਾ ਹਾਲ ਵਿਸਥਾਰ ਨਾਲ ਲਿਖਿਆ ਹੈ। ਅੰਤ ਵਿੱਚ ਮਾਧੋਦਾਸ ਗੁਰੂ ਜੀ ਨੂੰ ਕਹਿੰਦਾ ਹੈ-ਜਿਵੇਂ ਮੈਂ ਪਹਿਲਾਂ ਆਪਣੇ ਪਹਿਲੇ ਗੁਰੂ (ਔਘੜ ਨਾਥ) ਦਾ ਚੇਲਾ ਸਾਂ, ਹੁਣ ਮੈਂ ਉਸੇ ਤਰ੍ਹਾਂ ਆਪ ਦਾ ਬੰਦਾ ਹਾਂ-

ਜਿਉਂ ਪੂਰਬ ਬੰਦਾ, ਗੁਰ ਕੇਰੋ।
ਤਿਉਂ ਅਬ ਬੰਦਾ ਭਇਯੋ ਸੁ ਤੇਰੋ। -ਸਿੰਘ ਸਾਗਰ, ਚੌਦਵਾਂ ਤਰੰਗ, ਪੰਨਾ 180

ਇਸ ਤੋਂ ਬਾਅਦ ਦਸਮ ਪਾਤਸ਼ਾਹ ਨਾਲ ਬੰਦਾ-ਮਿਲਾਪ ਦਾ ਪ੍ਰਸੰਗ ਚਲ ਨਿਕਲਿਆ, ਜਿਸ ਦਾ ਵਰਨਣ ਭਾਈ ਰਤਨ ਸਿੰਘ ਭੰਗੂ ਨੇ 'ਸ੍ਰੀ ਗੁਰ ਪੰਥ ਪ੍ਰਕਾਸ਼' (1841 ਈ.) ਵਿੱਚ, ਭਾਈ ਸੰਤੋਖ ਸਿੰਘ ਨੇ ਆਪਣੇ ਗ੍ਰੰਥ 'ਸੂਰਜ ਪ੍ਰਕਾਸ਼' (1843 ਈ.) ਵਿੱਚ ਅਤੇ ਫੇਰ ਗਿਆਨੀ ਗਿਆਨ ਸਿੰਘ ਨੇ 'ਤਵਾਰੀਖ ਗੁਰੂ ਖਾਲਸਾ' ਭਾਗ ਪਹਿਲਾ (1900 ਈ.) ਵਿੱਚ ਕੀਤਾ ਹੈ।

ਇਥੇ ਵਿਚਾਰਨ ਵਾਲੀ ਗੱਲ ਇਹ ਹੈ ਕਿ ਗੁਰੂ ਇਤਿਹਾਸ ਦੇ ਪਹਿਲੇ ਪ੍ਰਮੁੱਖ ਤਿੰਨ ਗ੍ਰੰਥਾਂ ਵਿੱਚ ਅਤੇ ਕੁਝ ਹੋਰ ਇਤਿਹਾਸਾਂ ਵਿੱਚ ਬੰਦਾ-ਮਿਲਾਪ ਦਾ ਮੁੱਢਲਾ ਪ੍ਰਸੰਗ (ਗੁਰੂ ਜੀ ਦਾ ਪਲੰਘ ਉੱਤੇ ਬਿਰਾਜਣਾ, ਬੰਦੇ ਦੇ ਬੀਰਾਂ ਵੱਲੋਂ ਪਲੰਘ ਨੂੰ ਉਲਟਾਉਣ ਲਈ ਤਾਣ ਲਾਉਣਾ ਅਤੇ ਬੰਦੇ ਦਾਂ ਗੁਰੂ ਜੀ ਦਾ ਸੇਵਕ ਬਣਨਾ ਆਦਿ) ਕਿਉਂ ਅੰਕਿਤ ਨਹੀਂ ਕੀਤਾ ਗਿਆ?

ਇਹ ਹਕੀਕਤ ਹੈ ਕਿ ਬੰਦਾ ਸਿੰਘ ਬਹਾਦਰ ਸਿੱਖ ਇਤਿਹਾਸ ਵਿੱਚ ਆਪਣੇ ਅਰੰਭ ਤੋਂ ਹੀ ਇਕ ਵਿਵਾਦਗ੍ਰਸਤ ਪਾਤਰ ਰਿਹਾ ਹੈ। ਗੁਰੂ ਗੋਬਿੰਦ ਸਿੰਘ ਜੀ ਨਾਲ ਆਪਣੀ ਪਹਿਲੀ ਮੁਲਾਕਾਤ ਵਿੱਚ ਹੀ ਉਹ ਗੁਰੂ ਜੀ ਦੀ ਨਜ਼ਰ ਵਿੱਚ ਬਹੁਤ ਉੱਚਾ ਚੜ੍ਹ ਗਿਆ ਅਤੇ ਦਸਮ ਪਾਤਸ਼ਾਹ ਨੇ ਉਸ ਨੂੰ ਅੰਮ੍ਰਿਤ ਛਕਾ ਕੇ ਕੁਝ ਹੀ ਦਿਨਾਂ ਵਿੱਚ ਖਾਲਸੇ ਦਾ ਜਥੇਦਾਰ ਥਾਪ ਦਿੱਤਾ। ਬੰਦਾ ਸਿੰਘ ਦੀ ਇਸ ਅਕਸਮਾਤ ਚੜ੍ਹਤ ਨੂੰ ਗੁਰੂ ਜੀ ਦੇ ਪੁਰਾਣੇ ਸਿੰਘਾਂ ਨੇ, ਜਿਨ੍ਹਾਂ ਨੇ ਲੰਮੇ ਸਮੇਂ ਤੋਂ ਗੁਰੂ ਜੀ ਨਾਲ ਔਖਾਂ-ਸੌਖਾਂ ਕੱਟੀਆਂ ਸਨ, ਦਿਲੋਂ ਪ੍ਰਵਾਨ ਨਹੀਂ ਕੀਤਾ। ਉਹ ਗੁਰੂ ਜੀ ਦੇ ਹੁਕਮਾਂ ਸਾਹਮਣੇ ਕੁਝ ਉਭਾਸਰ ਤਾਂ ਨਾ ਸਕੇ ਪਰ ਮਨੋ-ਮਨੀਂ ਬੰਦਾ ਸਿੰਘ ਨਾਲ ਈਰਖਾ ਕਰਨ ਲੱਗ ਪਏ। ਇਸ ਈਰਖਾ ਨੇ ਦੋ ਸੌ ਸਾਲ ਬੰਦਾ ਸਿੰਘ ਬਹਾਦਰ ਦਾ ਪਿੱਛਾ ਨਹੀਂ ਛੱਡਿਆ। ਬਾਅਦ ਵਿੱਚ ਉਸ ਉੱਤੇ ਗੁਰੂ ਜੀ ਦੇ ਹੁਕਮਾਂ ਦੀ ਉਲੰਘਣਾ ਕਰਨ ਦੇ ਦੋਸ਼ ਵੀ ਲੱਗੇ। ਇਸ ਸਮੇਂ ਇਸ ਪ੍ਰਸੰਗ ਦੇ ਵਿਸਥਾਰ ਵਿੱਚ ਜਾਣ ਦਾ ਮੌਕਾ ਨਹੀਂ ਹੈ। ਅਸੀਂ ਸਮਝਦੇ ਹਾਂ ਕਿ ਬੰਦਾ ਸਿੰਘ ਬਹਾਦਰ ਦੇ ਸਿੱਖ ਕਿਰਦਾਰ ਬਾਰੇ ਮੁੱਢ ਵਿੱਚ ਹੀ ਪੈ ਗਈਆਂ ਅਜਿਹੀਆਂ ਗ਼ਲਤ-ਫਹਿਮੀਆਂ ਕਾਰਨ ਹੀ ਗੁਰੂ-ਇਤਿਹਾਸ ਦੇ ਮੁਢਲੇ ਲਿਖਾਰੀਆਂ ਨੇ ਆਪਣੇ ਗ੍ਰੰਥਾਂ ਵਿੱਚ ਬੰਦਾ ਸਿੰਘ ਦਾ ਪ੍ਰਸੰਗ ਲਿਖਣਾ ਪਸੰਦ ਨਹੀਂ ਕੀਤਾ। ਜਾਪਦਾ ਹੈ ਕਿ ਉਸ ਸਮੇਂ ਦੇ ਵਿਦਵਾਨ ਸਿੱਖਾਂ ਨੇ ਬੰਦਾ ਸਿੰਘ ਬਹਾਦਰ ਦੀ ਪ੍ਰਭਤਾ ਨੂੰ ਉਸ ਸਮੇਂ ਪ੍ਰਵਾਨ ਨਹੀਂ ਸੀ ਕੀਤਾ। ਵੀਹਵੀਂ ਸਦੀ ਦੇ ਅਰੰਭ ਵਿੱਚ ਸ. ਕਰਮ ਸਿੰਘ ਹਿਸਟੋਰੀਅਨ ਅਤੇ ਡਾ. ਗੰਡਾ ਸਿੰਘ ਨੇ ਬੰਦਾ ਸਿੰਘ ਬਹਾਦਰ ਦੇ ਸਿੱਖ ਕਿਰਦਾਰ ਦੁਆਲੇ ਪਸਰੀਆਂ ਗਲਤ-ਫ਼ਹਿਮੀਆਂ ਨੂੰ ਦੂਰ ਕਰਕੇ ਉਸ ਦੇ ਸਾਕਾਰਾਤਮਿਕ ਚਰਿਤਰ ਨੂੰ ਨਿਖਾਰਿਆ। ਇਸ ਤੋਂ ਬਾਅਦ ਹੀ ਸਿੱਖ ਇਤਿਹਾਸ ਵਿੱਚ ਬੰਦਾ ਸਿੰਘ ਬਹਾਦਰ ਦੀ ਪ੍ਰਾਕਰਮੀ ਸ਼ੁੱਧ ਤਸਵੀਰ ਉਭਰਨੀ ਸ਼ੁਰੂ ਹੋਈ।

## 148
# ਮਾਧੋਦਾਸ ਦੇ ਚੇਲਿਆਂ ਨਾਲ ਸਿੰਘਾਂ ਦੀ ਹਥਿਆਰਬੰਦ ਝੜਪ

ਨੰਦੇੜ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਵੈਰਾਗੀ ਮਾਧੋਦਾਸ ਨੂੰ ਮਿਲਣ ਦਾ ਪ੍ਰਸੰਗ ਸਿੱਖ ਇਤਿਹਾਸ ਵਿੱਚ ਬਹੁਤ ਪ੍ਰਸਿੱਧ ਹੈ। ਗੁਰੂ ਜੀ ਕੁਝ ਸਿੰਘਾਂ ਨੂੰ ਨਾਲ ਲੈ ਕੇ ਮਾਧੋਦਾਸ ਦੇ ਆਸ਼ਰਮ ਵਿੱਚ ਗਏ। ਮਾਧੋਦਾਸ ਕਿਤੇ ਬਾਹਰ ਗਿਆ ਹੋਇਆ ਸੀ। ਗੁਰੂ ਜੀ ਉਸ ਦੇ ਕਰਾਮਾਤੀ ਪਲੰਘ ਉੱਤੇ ਜਾ ਬੈਠੇ। ਚੇਲਿਆਂ ਨੇ ਮਾਧੋਦਾਸ ਨੂੰ ਖ਼ਬਰ ਕਰ ਦਿੱਤੀ ਤਾਂ ਉਹ ਲੋਹਾ-ਲਾਖਾ ਹੋਇਆ ਆਸ਼ਰਮ ਵਿੱਚ ਆਇਆ। ਆਪਣੇ ਵੱਸ ਕੀਤੇ ਹੋਏ ਬੀਰਾਂ ਦੀ ਮਦਦ ਨਾਲ ਉਸ ਨੇ ਪਲੰਘ ਨੂੰ ਉਲਟਾਉਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਹਾਰ ਕੇ ਗੁਰੂ ਜੀ ਦੇ ਚਰਨਾਂ ਉੱਤੇ ਡਿੱਗ ਪਿਆ। ਹੱਥ ਜੋੜ ਕੇ ਬੇਨਤੀ ਕੀਤੀ, 'ਮਹਾਰਾਜ, ਮੈਂ ਆਪ ਦਾ ਬੰਦਾ ਹਾਂ, ਹੁਕਮ ਕਰੋ, ਮੈਂ ਆਪ ਦੀ ਕੀ ਸੇਵਾ ਕਰਾਂ?' ਗੁਰੂ ਜੀ ਨੇ ਉਸ ਨੂੰ ਜ਼ੁਲਮ ਦਾ ਨਾਸ਼ ਅਤੇ ਧਰਮ ਦਾ ਪ੍ਰਕਾਸ਼ ਕਰਨ ਲਈ ਪੰਜਾਬ ਭੇਜ ਦਿੱਤਾ।

ਪਰ ਇਤਿਹਾਸ ਦਾ ਇਕ ਵਿਸ਼ੇਸ਼ ਸਰੋਤ ਐਸਾ ਹੈ ਜੋ ਇਸ ਘਟਨਾ ਨੂੰ ਕੁਝ ਹੋਰ ਤਰ੍ਹਾਂ ਬਿਆਨ ਕਰਦਾ ਹੈ ਅਤੇ ਅਸਲ ਘਟਨਾ ਦੇ ਨਜ਼ਦੀਕ ਜਾਪਦਾ ਹੈ। ਡਾ. ਜੇ. ਐਸ. ਗਰੇਵਾਲ ਅਤੇ ਐਸ. ਐਸ.ਬਲ, (ਦੋਨੋਂ ਸਾਬਕਾ ਵਾਈਸ ਚਾਂਸਲਰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ) ਨੇ ਆਪਣੀ ਪੁਸਤਕ "Guru Gobind Singh (A Biographical Study)" ਵਿੱਚ ਬੰਦਾ-ਮਿਲਾਪ ਦੀ ਘਟਨਾ ਇਸੇ ਸਰੋਤ ਦੇ ਆਧਾਰ 'ਤੇ ਲਿਖੀ ਹੈ। ਇਹ ਸਰੋਤ ਹੈ ਇਕ ਫ਼ਾਰਸੀ ਕਾਵਿ ਰਚਨਾ 'ਅਮਰਨਾਮਾ' (1708 ਈ.) ਜਿਸ ਦਾ ਲੇਖਕ ਡਾ. ਗੰਡਾ ਸਿੰਘ ਅਨੁਸਾਰ, ਨੰਦੇੜ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਡੇਰੇ ਵਿੱਚ ਹਾਜ਼ਰ, ਢਾਡੀ ਨੱਥ ਮੱਲ ਜਾਂ ਉਸ ਦਾ ਕੋਈ ਪੁੱਤ, ਪੋਤਰਾ ਸੀ। ਉਸ ਨੇ ਬੰਦਾ-ਮਿਲਾਪ ਦੀ ਘਟਨਾ ਆਪਣੀ ਅੱਖੀਂ ਵੇਖੀ ਸੀ। 'ਅਮਰਨਾਮਾ' ਦੇ ਆਧਾਰ 'ਤੇ ਡਾ. ਗਰੇਵਾਲ ਅਤੇ ਡਾ. ਬਲ ਆਪਣੀ ਪੁਸਤਕ ਵਿੱਚ ਬੰਦਾ-ਮਿਲਾਪ ਦੀ ਘਟਨਾ ਦਾ ਜ਼ਿਕਰ ਇਸ ਤਰ੍ਹਾਂ ਕਰਦੇ ਹਨ, 'ਨੰਦੇੜ ਵਾਸੀਆਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਧਾਰਮਿਕ ਪ੍ਰਚਾਰ ਦੀਆਂ ਗਤੀਵਿਧੀਆਂ ਕਾਰਨ ਉਥੋਂ ਦੇ ਇਕ ਵੈਰਾਗੀ ਸਾਧੂ ਦੇ ਚੇਲਿਆਂ ਅਤੇ ਖਾਲਸਾ ਸਿੰਘਾਂ ਵਿੱਚ ਇਕ ਹਥਿਆਰਬੰਦ ਝੜਪ ਹੋ ਗਈ। ਇਹ ਸਾਧੂ ਬਾਅਦ ਵਿੱਚ 'ਬੰਦਾ' ਦੇ ਨਾਂ ਨਾਲ ਮਸ਼ਹੂਰ ਹੋਇਆ। ਇਸ ਮੁੱਠਭੇੜ ਵਿੱਚ ਖਾਲਸੇ ਨੇ ਬੰਦੇ ਦੇ ਚੇਲਿਆਂ ਦੀ ਚੰਗੀ ਭੁਗਤ ਸਵਾਰੀ ਅਤੇ ਗੁਰੂ ਗੋਬਿੰਦ ਸਿੰਘ ਜੀ ਨਾਲ ਹੋਈ (ਵਿਚਾਰਧਾਰਕ) ਝੜਪ ਦੇ ਨਤੀਜੇ ਵਜੋਂ ਬੰਦਾ ਖੁਦ ਗੁਰੂ ਦਾ ਸਿੱਖ ਬਣ ਗਿਆ। ਉਸ ਨੇ ਖਾਲਸੇ ਦੀ ਪਾਹੁਲ ਛੱਕ ਕੇ ਸਿੱਖੀ ਰਹਿਤ-ਮਰਯਾਦਾ ਧਾਰਨ ਕਰ ਲਈ।' (Guru Gobind Singh, ਪੰਨਾ-154)

ਇਸ ਹਵਾਲੇ ਤੋਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਗੁਰੂ ਜੀ ਨਾਲ ਵੈਰਾਗੀ ਮਾਧੋਦਾਸ ਦੀ ਵਿਚਾਰਧਾਰਕ ਝੜਪ ਤੋਂ ਪਹਿਲਾਂ ਬੰਦੇ ਦੇ ਚੇਲਿਆਂ ਨਾਲ ਖਾਲਸੇ ਦੀ ਹਥਿਆਰਬੰਦ ਝੜਪ ਵੀ ਹੋਈ ਸੀ। ਜਾਪਦਾ ਹੈ ਕਿ ਜਦੋਂ ਹਥਿਆਰਬੰਦ ਯੁੱਧ, ਜੰਤਰ-ਮੰਤਰ ਦੀ ਵਿਦਿਆ ਅਤੇ ਰੂਹਾਨੀ ਸ਼ਕਤੀ ਆਦਿ ਮਾਧੋਦਾਸ ਦੇ ਸਾਰੇ ਹੀਲੇ-ਵਸੀਲੇ ਅਸਫਲ ਹੋ ਗਏ ਤਾਂ ਹੀ ਉਸ ਨੇ ਗੁਰੂ ਜੀ ਦੀ ਵਡੱਤਣ ਕਬੂਲ ਕੀਤੀ ਅਤੇ ਉਹ ਸੌ ਫੀਸਦੀ ਗੁਰੂ ਜੀ ਦਾ 'ਬੰਦਾ' ਬਣ ਗਿਆ।

'ਅਮਰਨਾਮਾ' ਗਿ. ਗੁਰਦਿੱਤ ਸਿੰਘ (ਕਰਤਾ 'ਮੇਰਾ ਪਿੰਡ') ਦੀ ਲੱਭਤ ਹੈ। ਗਿਆਨੀ ਜੀ 1946 ਈ. ਵਿੱਚ ਜਦੋਂ ਪਟਿਆਲੇ ਰਹਿੰਦੇ ਸਨ ਤਾਂ ਉਥੇ ਉਨ੍ਹਾਂ ਨੂੰ 'ਅਮਰਨਾਮਾ' ਦੀ ਇਕ ਹੱਥ ਲਿਖਤ ਕਾਪੀ (ਨਕਲ) ਸ. ਗਿਆਨ ਸਿੰਘ ਰਾੜੇਵਾਲਾ ਦੇ ਡਰਾਈਵਰ ਬਸ਼ੀਰ ਦੇ ਪਿਤਾ ਭਾਈ ਫੱਤੇ ਪਾਸੋਂ ਮਿਲੀ। ਸਿੱਖੀ ਲਿਬਾਸ ਵਿੱਚ ਵਿਚਰਦਾ ਭਾਈ ਫੱਤਾ ਆਪਣੇ-ਆਪ ਨੂੰ ਭਾਈ ਨੱਥ ਮਲ ਢਾਡੀ ਦਾ ਵੰਸ਼ਜ ਦੱਸਦਾ ਸੀ। ਭਾਈ ਨੱਥ ਮੱਲ ਗੁਰੂ ਹਰਿਗੋਬਿੰਦ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਤੱਕ ਗੁਰੂ ਘਰ ਦਾ ਢਾਡੀ ਰਿਹਾ ਸੀ ਅਤੇ ਉਹ ਨੰਦੇੜ ਵਿਖੇ ਗੁਰੂ ਜੀ ਦੇ ਡੇਰੇ ਵਿੱਚ ਹਾਜ਼ਰ ਸੀ। ਭਾਈ ਫੱਤੇ ਅਨੁਸਾਰ ਭਾਈ ਨੱਥ ਮੱਲ ਦੀ ਬੰਸਾਵਲੀ ਇਸ ਤਰ੍ਹਾਂ ਚਲਦੀ ਹੈ : ਭਾਈ ਨੱਥ ਮੱਲ-ਭਾਈ ਹੁੱਲੜ- ਭਾਈ ਗਾਹੀਆ- ਭਾਈ ਲੱਖ ਦਰਿਆ-ਭਾਈ ਜਸ ਦਰਿਆ-ਭਾਈ ਖ਼ਜ਼ਾਨਾ-ਭਾਈ ਪਸ਼ੌਰਾ-ਭਾਈ ਵਲੈਤ-ਭਾਈ ਫੱਤਾ।

ਸੰਨ 1953 ਵਿੱਚ ਗਿ. ਗੁਰਦਿੱਤ ਸਿੰਘ ਨੇ 'ਅਮਰਨਾਮਾ' ਸੰਪਾਦਿਤ ਕਰਕੇ ਛਪਵਾਇਆ। ਉਸ ਤੋਂ ਬਾਅਦ ਡਾ. ਗੰਡਾ ਸਿੰਘ ਨੇ ਗਿਆਨੀ ਜੀ ਤੋਂ 'ਅਮਰਨਾਮੇ' ਦੀ ਨਕਲ ਪ੍ਰਾਪਤ ਕੀਤੀ ਅਤੇ ਇਸ ਨੂੰ ਆਪ ਅਨੁਵਾਦ ਤੇ ਸੰਪਾਦਿਤ ਕਰਕੇ 8 ਅਪ੍ਰੈਲ, 1953 ਨੂੰ ਪਟਿਆਲੇ ਤੋਂ ਪ੍ਰਕਾਸ਼ਿਤ ਕੀਤਾ।

'ਅਮਰਨਾਮੇ' ਦੇ ਕਰਤਾ ਨੇ ਇਸ ਦੇ ਕੁਝ ਸ਼ਿਅਰ ਗੁਰੂ ਜੀ ਦੇ ਮੁੱਖ ਤੋਂ ਅਖਵਾਏ ਹਨ ਅਤੇ ਕੁਝ ਸ਼ਿਅਰ ਉਹ ਆਪਣੇ ਮੂੰਹੋਂ ਕਹਿੰਦਾ ਹੈ। 'ਅਮਰਨਾਮੇ' ਦੇ ਜਿਨ੍ਹਾਂ ਫਾਰਸੀ ਸ਼ਿਅਰ ਵਿੱਚ ਬੰਦਾ-ਮਿਲਾਪ ਦਾ ਜ਼ਿਕਰ ਆਉਂਦਾ ਹੈ, ਉਨ੍ਹਾਂ ਦਾ ਡਾ. ਗੰਡਾ ਸਿੰਘ ਵੱਲੋਂ ਕੀਤਾ ਅਨੁਵਾਦ ਅਸੀਂ ਹੇਠਾਂ ਲਿਖਦੇ ਹਾਂ-

"ਉਥੇ (ਨੰਦੇੜ ਵਿਖੇ) ਇਕ ਕੌੜੇ ਸੁਭਾਉ ਵਾਲਾ ਸਾਧ ਸੀ ਜਿਸ ਦੇ ਕਿ ਵਸ ਵਿੱਚ ਜੰਗਲੀ ਭੂਤ-ਪਰੇਤ ਸਨ।.... ਉਸ ਨੇ ਆਪਣਾ ਆਸਣ ਸ਼ਾਹੀ ਤਖ਼ਤ ਵਾਂਙੂ ਸਜਾਇਆ ਹੋਇਆ ਸੀ॥ 4, 5॥ ਉਸ ਦਾ ਦਿਲ ਪਿਆਰ ਤੋਂ ਖਾਲੀ ਤੇ ਦਿਮਾਗ਼ ਹੰਕਾਰ ਨਾਲ ਭਰਿਆ ਹੋਇਆ ਸੀ ਤੇ ਉਹ ਭਗਤਾਂ ਤੇ ਰੱਬ ਦੇ ਉਪਾਸਕਾਂ ਨੂੰ ਘ੍ਰਿਣਾ ਕਰਦਾ ਸੀ। ॥ 6॥ ਉਸ ਨੇ ਮੈਨੂੰ ਇਉਂ ਕੂੜੀ ਗੱਲ ਆਖੀ ਕਿ ਬਾਦਸ਼ਾਹ ਦੀ ਯਾਰੀ ਦੀ ਫੜ੍ਹ ਨਾ ਮਾਰ॥ 7॥ ਬੰਦਾ ਗੁਦਾਵਰੀ ਵੱਲ ਗਿਆ। ਉਸ ਦੇ ਪਿੱਛੋਂ ਉਸ ਦੇ ਬਿਸਤਰੇ 'ਤੇ ਕੋਈ ਨਹੀਂ ਸੀ। ॥ 10॥ ਮੇਰੇ ਸਿੰਘ ਅਜਿਹੇ ਆਗਿਆਕਾਰ ਹਨ ਕਿ ਜਦ ਉਨ੍ਹਾਂ ਨੂੰ ਕਿਹਾ ਕਿ ਬੰਦੇ ਦੀਆਂ ਬੱਕਰੀਆਂ ਫੜ ਲਓ, ਸਿੰਘਾਂ ਨੇ ਸਾਡਾ ਅਜਿਹਾ ਹੁਕਮ ਸੁਣਿਆ (ਤੇ) ਬੱਕਰੀਆਂ ਉਨ੍ਹਾਂ ਨੇ ਝਟਕਾ ਦਿੱਤੀਆਂ॥ 11, 12॥ ਜਾਂਗਲੀ ਲੋਕ ਹਵਾ ਦੀ ਤਰ੍ਹਾਂ ਦੌੜੇ ਆਏ ਉਨ੍ਹਾਂ ਨੂੰ ਪਕਾਉਣ ਲਈ ਤਤਪਰ ਹੋ ਆਏ॥13॥ ਜਦ ਮੈਂ ਦੋਹੀਂ ਹੱਥੀਂ ਦਾਨ ਦਿੱਤਾ, ਦਾਨ ਦਾ ਦਰ ਖਾਕਰੂਬਾਂ (ਗਰੀਬ ਗੁਰਬੇ) ਤੋਂ ਬਿਨਾਂ ਸਭ ਲਈ ਬੰਦ ਕਰ ਦਿੱਤਾ॥14॥

'ਜਦ ਬੰਦਾ ਗੋਦਾਵਰੀ ਤੋਂ ਬਾਹਰ ਆਇਆ ਤੇ ਸਾਰੀਆਂ ਬੱਕਰੀਆਂ ਲਹੂ-ਲੁਹਾਨ ਵੇਖੀਆਂ, (ਤਾਂ) ਉਸ ਨੇ ਮੇਰੇ ਉੱਤੇ ਪੰਜ ਬੀਰ ਭੇਜੇ। ਉਹ ਹਰ ਇਕ ਮੈਨੂੰ ਮਾਰਨ ਲਈ ਉਤਾਵਲਾ ਸੀ॥ 26, 27॥ ਬੀਰਾਂ ਨੇ ਮੇਰੇ ਉੱਤੇ ਕਈ ਬਲਾਵਾਂ ਲਿਆਂਦੀਆਂ (ਪਰ) ਮੈਂ ਅਕਾਲ ਪੁਰਖ ਦੀ ਸ਼ਰਨ ਵਿੱਚ ਬਚਿਆ ਰਿਹਾ॥ 28॥ ਉਸੇ ਵੇਲੇ ਬੀਰਾਂ ਨੇ ਜੰਗ ਬੰਦ ਕਰ ਦਿੱਤੀ ਕਿਉਂ ਜੋ ਮੇਰੇ ਸਿੰਘ ਉਨ੍ਹਾਂ 'ਤੇ ਭਾਰੂ ਹੋ ਗਏ ਸਨ॥ 29॥ ਬੀਰਾਂ ਨੇ ਬੰਦੇ ਨੂੰ ਆਖਿਆ ਕਿ ਅਸੀਂ ਭੱਜ-ਟੁੱਟ ਗਏ ਹਾਂ ਤੇ ਬੜੀ ਮੁਸ਼ਕਿਲ ਨਾਲ ਸਤਿਗੁਰ ਤੋਂ ਜਾਨ ਬਚਾਈ ਹੈ॥ 31॥

'ਬੰਦਾ ਨੰਦੇੜ ਵੱਲ ਭੱਜ ਗਿਆ ਅਤੇ ਬਹੁਤ ਸਾਰੇ ਹਿੰਦੂ ਇਕੱਠੇ ਕਰ ਲਏ ॥ 35॥ ਹਿੰਦੂਆਂ ਨੇ ਬੰਦੇ ਵੱਲ ਧਿਆਨ ਕੀਤਾ ਤੇ ਉਹ ਆਪਣੀ ਫ਼ਰਿਆਦ ਬਾਦਸ਼ਾਹ ਕੋਲ ਲੈ ਕੇ ਗਏ॥ 37॥ ਬਾਦਸ਼ਾਹ ਦੇ ਵਜ਼ੀਰਾਂ ਵਿੱਚ ਇਕ ਨੰਦ ਲਾਲ ਸੀ ਜੋ ਪ੍ਰਭੁਤਾ-ਸ਼ੀਲ ਬਾਦਸ਼ਾਹ ਦੇ ਨਾਲ ਸੀ॥ 42॥

'ਬਾਦਸ਼ਾਹ ਨੇ ਇਹ ਸਾਰੀ ਵਾਰਤਾ ਕਹਿ ਸੁਣਾਈ ਕਿ ਹਿੰਦੂਆਂ ਨੇ ਹਾਲ-ਪੁਕਾਰ ਨਾਲ ਅਸਮਾਨ ਸਿਰ 'ਤੇ ਚੁੱਕ ਲਿਆ ਹੈ॥ 50॥ ਮੈਂ ਇਸ (ਸ਼ਿਕਾਇਤ ਵਾਲੀ) ਗੱਲ ਦੇ ਬਹੁਤ ਸਾਰੇ ਭੇਤ ਆਪ ਖੋਲ੍ਹੇ (ਤੇ ਕਿਹਾ) ਮੈਂ ਹੁਮਾ ਦੀ ਖ਼ੁਰਾਕ ਹੀ ਹੁਮਾ ਨੂੰ ਦਿੱਤੀ ਹੈ॥ 53॥ ਸ਼ਰਾਬ ਕਬਾਬ ਇਨ੍ਹਾਂ (ਜਾਂਗਲੀਆਂ, ਗਰੀਬ-ਗੁਰਬਿਆਂ) ਦਾ ਖਾਣਾ ਹੈ, ਇਸ ਲਈ ਮੈਂ ਬੱਕਰੀਆਂ ਇਨ੍ਹਾਂ ਨੂੰ ਬਖਸ਼ੀਆਂ ਹਨ॥ 54॥ ਸਾਰੇ ਹਿੰਦੂ ਸ਼ਰਮਿੰਦੇ ਤੇ ਠਿੱਠ ਹੋਏ ਤੇ ਨਿੰਮੋਝੂਣੇ ਆਪਣੇ-ਆਪਣੇ ਘਰਾਂ ਨੂੰ ਮੁੜ ਗਏ॥ 55॥

'ਉਹ ਬੰਦਾ ਮੇਰੇ ਚਰਨੀਂ ਢਹਿ ਪਿਆ ਤੇ ਰਹਿਮ ਦੀ ਕਿਰਪਾ-ਦ੍ਰਿਸ਼ਟੀ ਦਾ ਜਾਚਕ ਹੋਇਆ। ਮੈਂ ਪੰਜ ਸੁਤੰਤਰ-ਚਿਤ ਸਿੰਘਾਂ ਸਮੇਤ ਉਸ ਨੂੰ ਪੰਜਾਬ ਵੱਲ ਜਾਣ ਦੀ ਆਗਿਆ ਕੀਤੀ॥ 56, 57॥"

'ਅਮਰਨਾਮਾ' ਦੇ ਕੁਲ 146 ਸ਼ਿਅਰ ਹਨ। ਇਥੇ ਅਸੀਂ ਬੰਦਾ-ਮਿਲਾਪ ਨਾਲ ਸਬੰਧਿਤ ਬਹੁਤ ਥੋੜ੍ਹੇ ਸ਼ਿਅਰਾਂ ਦਾ ਅਨੁਵਾਦ ਹੀ ਪੇਸ਼ ਕੀਤਾ ਹੈ। ਇਨ੍ਹਾਂ ਸ਼ਿਅਰਾਂ ਤੋਂ ਪਤਾ ਲੱਗਦਾ ਹੈ ਕਿ ਮਾਧੋਦਾਸ ਨਾਲ ਗੁਰੂ ਜੀ ਦੀ ਵਿਚਾਰਧਾਰਕ ਝੜਪ ਤੋਂ ਪਹਿਲਾਂ ਬੰਦੇ ਦੇ ਚੇਲਿਆਂ ਅਤੇ ਗੁਰੂ ਕੇ ਸਿੰਘਾਂ ਵਿਚਕਾਰ ਹਥਿਆਰਬੰਦ ਝੜਪ ਹੋਈ ਸੀ। ਮਾਧੋਦਾਸ ਨੇ ਗੁਰੂ ਜੀ ਨੂੰ ਉਨ੍ਹਾਂ ਦੀ ਬਾਦਸ਼ਾਹ ਨਾਲ ਦੋਸਤੀ ਦਾ ਮਿਹਣਾ ਵੀ ਮਾਰਿਆ ਸੀ। ਮਾਧੋਦਾਸ ਨੂੰ ਸ਼ਾਇਦ ਇਹ ਭਰਮ ਵੀ ਹੋਇਆ ਹੋਵੇਗਾ ਕਿ ਗੁਰੂ ਜੀ ਕਿਉਂਕਿ ਸ਼ਾਹੀ ਲਸ਼ਕਰ ਦੇ ਨਾਲ ਆਏ ਹਨ ਅਤੇ ਉਨ੍ਹਾਂ ਦੀ ਬਾਦਸ਼ਾਹ ਨਾਲ ਦੋਸਤੀ ਹੈ ਇਸ ਲਈ ਜੋ ਹਮਲਾ ਉਸ ਦੇ ਡੇਰੇ ਉੱਤੇ ਹੋਇਆ ਹੈ, ਉਹ ਮੁਗ਼ਲ ਸਰਕਾਰ ਪੱਖੀ ਬੰਦਿਆਂ ਦਾ ਹਮਲਾ ਹੈ। ਇਸ ਲਈ ਉਸ ਨੇ ਨੰਦੇੜ ਦੇ ਬਹੁਤ ਸਾਰੇ ਹਿੰਦੂ ਆਪਣੇ ਪੱਖ ਵਿੱਚ ਇਕੱਠੇ ਕਰ ਲਏ। ਪਰ ਗੁਰੂ ਜੀ ਨਾਲ ਲੰਮੀ ਵਿਚਾਰ ਤੋਂ ਬਾਅਦ ਜਦੋਂ ਉਸ ਨੂੰ ਅਸਲ ਸਥਿਤੀ ਦਾ ਪਤਾ ਲੱਗਾ ਤਾਂ ਉਹ ਗੁਰੂ ਜੀ ਦੇ ਮਿਸ਼ਨ ਨਾਲ ਸਹਿਮਤ ਹੋ ਕੇ ਉਨ੍ਹਾਂ ਦਾ ਪੱਕਾ ਮੁਰੀਦ ਬਣ ਗਿਆ।

'ਗੁਰੂ ਕੀਆਂ ਸਾਖੀਆਂ' ਦਾ ਕਰਤਾ ਭਾਈ ਸਵਰੂਪ ਸਿੰਘ ਕੌਸ਼ਿਸ਼ ਦਸਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਭਵਿੱਖ-ਯੋਜਨਾ ਨਾਲ ਸਹਿਮਤ ਹੋ ਕੇ ਸਾਧੂ ਮਾਧੋਦਾਸ ਆਪਣੇ ਆਸ਼ਰਮ ਨੂੰ ਛੱਡ ਕੇ ਗੁਰੂ ਜੀ ਦੇ ਡੇਰੇ ਵਿੱਚ ਆ ਗਿਆ।

'ਮਾਧੋਦਾਸ ਨੇ ਗੁਰੂ ਜੀ ਕੀ ਆਗਿਆ ਪਾਇ ਹਰੀਦਾਸ ਦੱਖਨੀ ਕੋ ਬੁਲਾਇਆ, ਡੇਰਾ ਉਸ ਕੇ ਹਵਾਲੇ ਕੀਆ। ਆਪ ਗੁਰੂ ਜੀ ਕੇ ਗੈਲ ਗੁਰੂ-ਅਸਥਾਨ 'ਤੇ ਆਇ ਗਿਆ।.... (ਅਗਲੇ ਦਿਨ) ਭਾਈ ਦਯਾ ਸਿੰਘ ਨੇ ਮਾਧੋਦਾਸ ਸੇ ਕਹਾ, ਸੰਤ ਜੀ, ਤਿਆਰੀ ਕਰੀਏ, ਤੁਸਾਂ ਕੋ ਖਾਂਡੇ ਪਾਹੁਲ ਦੇਨੀ ਹੈ। ਸਤਿਗੁਰਾਂ ਆਪਣੇ ਦਸਤ ਮੁਬਾਰਕ ਸੇ ਕੰਘਾ, ਕਰਦ, ਕੜਾ, ਕੱਛਾ ਪਹਿਨਾਏ। ਸਿਰ 'ਤੇ ਛੋਟੀ ਦਸਤਾਰ-ਕੇਸਰੀ ਸਜਾ ਬੈਰਾਗੀ ਸੇ ਸਿੰਘ ਰੂਪ ਮੇਂ ਲੈ ਆਂਦਾ। ਮਾਧੋਦਾਸ ਢਾਲ ਸ੍ਰੀ ਸਾਹਿਬ ਗਾਤਰੇ ਸਜਾ ਨੇਜਾ ਪਕੜ ਗੁਰੂ ਜੀ ਸੇ ਨਮਸਕਾਰ ਕਰਕੇ ਸਾਮ੍ਹੇ ਖਲਾ ਹੋਇ ਗਿਆ। ਸਤਿਗੁਰਾਂ ਇਸੇ ਭਾਈ ਦਯਾ ਸਿੰਘ ਆਦਿ ਸਿੱਖਾਂ ਕੋ ਗੈਲ ਲੈ ਆਪਨੇ ਪਾਵਨ ਹਾਥੋਂ ਸੇ ਖਾਂਡੇ ਕੀ ਪਾਹੁਲ ਦੇ ਕੇ ਬੈਰਾਗੀ ਸੇ ਸਿੰਘ ਸਜਾ ਦਿੱਤਾ। ਸ੍ਰੀ ਮੁਖ ਥੀਂ ਮਾਧੋਦਾਸ ਸੇ ਬੰਦਾ ਸਿੰਘ ਨਾਮ ਰਾਖਾ।' (ਸਾਖੀ 111 ਵੀਂ)

ਇਸ ਤਰ੍ਹਾਂ ਦੇਸ਼ ਅਤੇ ਸਮਾਜ ਤੋਂ ਮੂੰਹ ਮੋੜ ਕੇ ਬੈਠਾ ਮਾਧੋਦਾਸ, ਦਸਮ ਪਾਤਸ਼ਾਹ ਦੀ ਕਿਰਪਾ ਨਾਲ ਇਕ ਜੋਗੀ ਤੋਂ ਜਰਨੈਲ ਬਣ ਗਿਆ ਅਤੇ ਉਸ ਦਾ ਨਾਮ ਇਤਿਹਾਸ ਦੇ ਪੰਨਿਆਂ ਵਿੱਚ ਅਮਰ ਹੋ ਗਿਆ।

## ਅਹਿਮਦ ਸ਼ਾਹ ਬਟਾਲਵੀ ਅਤੇ ਬੰਦਾ ਸਿੰਘ ਬਹਾਦਰ

ਨੰਦੇੜ ਵਿਖੇ ਮਾਧੋਦਾਸ ਦੇ ਆਸ਼ਰਮ ਵਿੱਚ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਧੋਦਾਸ ਵਿਚਾਲੇ ਜੋ ਸਵਾਲ-ਜਵਾਬ ਹੋਏ, ਉਨ੍ਹਾਂ ਬਾਰੇ ਤਕਰੀਬਨ ਸਾਰੇ ਇਤਿਹਾਸਕਾਰ ਜੋ ਪ੍ਰਸਿੱਧ ਹਵਾਲਾ ਦਿੰਦੇ ਹਨ, ਉਹ ਸੱਯਦ ਅਹਿਮਦ ਸ਼ਾਹ ਬਟਾਲਵੀ ਦਾ ਹੈ। ਸੱਯਦ ਅਹਿਮਦ ਸ਼ਾਹ ਬਟਾਲਾ (ਜ਼ਿਲ੍ਹਾ ਗੁਰਦਾਸਪੁਰ) ਦਾ ਇਕ ਨਾਮੀ ਰਈਸ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਸਮਕਾਲੀ ਸੀ। ਇਕ ਪੜ੍ਹਿਆ ਲਿਖਿਆ ਅਤੇ ਵਿਦਵਾਨ ਵਿਅਕਤੀ ਹੋਣ ਕਰਕੇ ਉਸ ਦਾ ਮਹਾਰਾਜੇ ਦੇ ਦਰਬਾਰ ਵਿੱਚ ਅਤੇ ਸਤਲੁਜ-ਪਾਰ ਲੁਧਿਆਣਾ ਵਿਖੇ ਅੰਗਰੇਜ਼ੀ ਸਰਕਾਰ ਦੇ ਦਫ਼ਤਰ ਵਿੱਚ ਚੰਗਾ ਅਸਰ-ਰਸੂਖ ਸੀ। ਮਹਾਰਾਜੇ ਨਾਲ 1809 ਈਸਵੀ ਦੀ ਸੰਧੀ ਹੋਣ ਪਿੱਛੋਂ ਅੰਗਰੇਜ਼ਾਂ ਨੇ ਲੁਧਿਆਣੇ ਵਿੱਚ ਆਪਣੀ ਛਾਉਣੀ ਕਾਇਮ ਕਰ ਲਈ ਸੀ। ਸਾਰਾ ਹਿੰਦੁਸਤਾਨ ਜਿੱਤ ਲੈਣ ਪਿੱਛੋਂ ਹੁਣ ਅੰਗਰੇਜ਼ਾਂ ਦੀ ਅੱਖ ਪੰਜਾਬ ਦੇ ਸਿੱਖ ਰਾਜ ਉੱਤੇ ਲੱਗੀ ਹੋਈ ਸੀ। ਉਨ੍ਹਾਂ ਨੂੰ ਪਤਾ ਸੀ ਕਿ ਅੱਜ ਜਾਂ ਕੱਲ੍ਹ ਇਸ ਕੌਮ ਨਾਲ ਸਾਡਾ ਵਾਹ ਪੈਣਾ ਹੈ। ਉਹ ਜਾਣਨਾ ਚਾਹੁੰਦੇ ਸਨ ਕਿ ਸਿੱਖ ਕਿਹੋ ਜਿਹੇ ਲੋਕ ਹਨ ਅਤੇ ਇਨ੍ਹਾਂ ਨੇ ਪੰਜਾਬ ਵਿੱਚ ਆਪਣਾ ਰਾਜ ਕਿਵੇਂ ਕਾਇਮ ਕੀਤਾ ਹੈ। ਲੁਧਿਆਣਾ ਸਥਿਤ ਅੰਗਰੇਜ਼ ਪੁਲੀਟੀਕਲ ਏਜੰਟ ਜਨਰਲ ਆਕਟਰਲੋਨੀ (Sir David Ochterloney ਮੌਤ : 1825 ਈ.) ਨੇ ਆਪਣੇ ਮਾਤਹਿਤ ਸਹਾਇਕ ਪੁਲੀਟੀਕਲ ਏਜੰਟ ਕਪਤਾਨ ਮਰੇ (Captain William Murray 1791-1831 ਈ.) ਨੂੰ ਕਿਹਾ ਕਿ ਕੁਝ ਸਿਆਣੇ ਬੰਦਿਆਂ ਤੋਂ ਸਿੱਖਾਂ ਦਾ ਇਤਿਹਾਸ ਲਿਖਵਾਓ ਤਾਂ ਜੋ ਸਾਨੂੰ ਆਪਣੇ ਆਗਾਮੀ ਵਿਰੋਧੀਆਂ ਦੇ ਸੁਭਾਅ ਅਤੇ ਆਚਰਨ ਦਾ ਪਤਾ ਲੱਗ ਸਕੇ।

ਕਪਤਾਨ ਮਰੇ ਨੇ ਇਹ ਕੰਮ ਬੜੀ ਮਿਹਨਤ ਅਤੇ ਯੋਗਤਾ ਨਾਲ ਕੀਤਾ। ਉਸ ਨੇ ਕਈ ਵਿਦਵਾਨ ਵਿਅਕਤੀਆਂ ਤੋਂ ਸਿੱਖਾਂ ਬਾਰੇ ਜਾਣਕਾਰੀ ਇਕੱਤਰ ਕੀਤੀ ਅਤੇ ਇਨ੍ਹਾਂ ਸਰੋਤਾਂ ਦੇ ਆਧਾਰ 'ਤੇ ਆਪਣੀ ਰਿਪੋਰਟ ਕਲਕੱਤਾ ਵਿਖੇ ਅੰਗਰੇਜ਼ ਗਵਰਨਰ ਜਨਰਲ ਨੂੰ ਭੇਜੀ। ਕਪਤਾਨ ਮਰੇ ਦੀ ਇਹ ਰਿਪੋਰਟ 'Historical and Political Memoir of Transactions in The Punjab.' ਦੇ ਨਾਂ ਹੇਠ ਮਿਲਦੀ ਹੈ ਜਿਸ ਨੂੰ ਸਰਦਾਰ ਐਚ. ਐਸ. ਭਾਟੀਆ ਨੇ ਆਪਣੀ ਪੁਸਤਕ Rare Documents on Sikhs and Their Rule in The Punjab.' (ਪ੍ਰਕਾਸ਼ਕ Deep & Deep Publications D 1/24, Rajouri Garden, New Delhi) ਵਿੱਚ ਪ੍ਰਕਾਸ਼ਿਤ ਕੀਤਾ ਹੈ।

ਕਪਤਾਨ ਮਰੇ ਨੇ ਜਿਨ੍ਹਾਂ ਵਿਦਵਾਨਾਂ ਨੂੰ ਸਿੱਖ ਇਤਿਹਾਸ ਲਿਖਣ ਲਈ ਕਿਹਾ, ਉਨ੍ਹਾਂ ਵਿਚੋਂ ਤਿੰਨ ਵਿਦਵਾਨਾਂ ਦੇ ਨਾਂ ਬਹੁਤ ਉੱਘੇ ਹਨ ਅਤੇ ਉਨ੍ਹਾਂ ਦੇ ਇਤਿਹਾਸ ਲਿਖਤੀ ਰੂਪ ਵਿੱਚ ਪ੍ਰਾਪਤ ਹਨ। ਪਹਿਲਾ ਵਿਦਵਾਨ ਮੌਲਵੀ ਬੂਟੇ ਸ਼ਾਹ ਸੀ ਜਿਸ ਦਾ ਅਸਲ ਨਾਮ ਗੁਲਾਮ ਮੁਹੱਈ-ਉ-ਦੀਨ ਸੀ। ਇਸ ਦਾ ਫ਼ਾਰਸੀ ਵਿੱਚ ਲਿਖਿਆ ਇਤਿਹਾਸ 'ਤਵਾਰੀਖ-ਏ-ਪੰਜਾਬ' ਅਜੇ ਹੱਥ-ਲਿਖਤ ਰੂਪ ਵਿੱਚ ਹੀ ਪਿਆ ਹੈ। ਦੂਜਾ ਵਿਦਵਾਨ ਹੈ, ਸੱਯਦ ਅਹਿਮਦ ਸ਼ਾਹ ਬਟਾਲਵੀ ਜਿਸ ਨੇ ਫ਼ਾਰਸੀ ਵਿੱਚ 'ਤਰੀਖ-ਏ-ਹਿੰਦ' ਲਿਖੀ। ਤੀਜਾ ਵਿਦਵਾਨ ਪੰਜਾਬੀ ਲਿਖਾਰੀ ਭਾਈ ਰਤਨ ਸਿੰਘ ਭੰਗੂ ਹੈ, ਜਿਸ ਦਾ 'ਸ੍ਰੀ ਗੁਰ ਪੰਥ ਪ੍ਰਕਾਸ਼' ਪ੍ਰਕਾਸ਼ਿਤ ਰੂਪ ਵਿੱਚ ਮਿਲਦਾ ਹੈ।

ਸੱਯਦ ਅਹਿਮਦ ਸ਼ਾਹ ਬਟਾਲਵੀ ਦੀ 'ਤਾਰੀਖ-ਏ-ਹਿੰਦ' 1065 ਪੰਨਿਆਂ ਦੀ ਵੱਡੀ ਪੁਸਤਕ ਹੈ ਜਿਸ ਦੇ 154 ਪੰਨੇ (ਪੰਨਾ 912 ਤੋਂ1065 ਤੱਕ) ਪੰਜਾਬ ਦੇ ਸਿੱਖ ਇਤਿਹਾਸ ਨਾਲ ਸਬੰਧਿਤ ਹਨ। ਇਨ੍ਹਾਂ ਪੰਨਿਆਂ ਦਾ ਪੰਜਾਬੀ ਅਨੁਵਾਦ ਸ. ਗੁਰਬਖ਼ਸ਼ ਸਿੰਘ, (ਅੰਮ੍ਰਿਤਸਰ) ਨੇ ਕੀਤਾ ਹੈ ਜਿਸ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ 'ਤਾਰੀਖ-ਏ-ਪੰਜਾਬ' ਦੇ ਨਾਂ

ਹੇਠ 1969 ਵਿੱਚ ਪ੍ਰਕਾਸ਼ਿਤ ਕੀਤਾ।

ਹੁਣ ਅਸੀਂ ਅਹਿਮਦ ਸ਼ਾਹ ਬਟਾਲਵੀ ਦਾ ਉਹ ਹਵਾਲਾ ਕੁਝ ਵਧੇਰੇ ਵਿਸਥਾਰ ਨਾਲ ਪੇਸ਼ ਕਰਦੇ ਹਾਂ, ਜਿਸ ਨੂੰ ਕਈ ਇਤਿਹਾਸਕਾਰਾਂ ਨੇ ਸੰਖੇਪ ਰੂਪ ਵਿੱਚ ਆਪਣੀਆਂ ਪੁਸਤਕਾਂ ਵਿੱਚ ਵਰਤਿਆ ਹੈ–

"ਕਹਿਆ ਜਾਂਦਾ ਹੈ ਕਿ ਜਦ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਸ਼ਹਿਰ ਪੁੱਜੇ, ਤਾਂ ਆਪ ਨੂੰ ਸ਼ਹਿਰ ਦੇ ਨੇੜੇ ਰਹਿਣ ਵਾਲੇ ਇਕ ਮਹਾਨ ਯੋਧੇ ਅਤੇ ਬਹਾਦਰ ਬੈਰਾਗੀ ਸਾਧੂ ਬਾਰੇ ਦੱਸਿਆ ਗਿਆ, ਜਿਸ ਨੂੰ ਲੋਕੀ ਬੰਦਾ ਕਹਿੰਦੇ ਸਨ। ਉਹ ਜਾਦੂ-ਟੂਣਿਆਂ ਆਦਿ ਵਿੱਚ ਨਿਪੁੰਨ ਸੀ। ਉਸ ਪਾਸ ਇਕ ਮਸਨਦ (ਗੱਦੀ) ਸੀ। ਜੇ ਕੋਈ ਉਸ ਦੀ ਆਗਿਆ ਬਿਨਾਂ ਉਸ ਉੱਪਰ ਬੈਠ ਜਾਂਦਾ ਤਾਂ ਉਹ ਜਾਦੂ ਦੇ ਜ਼ੋਰ ਨਾਲ ਉਸ ਨੂੰ ਧਰਤੀ 'ਤੇ ਡੇਗ ਦਿੰਦਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਕਹਿਆ–ਅਸੀਂ ਉਥੇ ਜਾ ਕੇ ਬੰਦੇ ਨੂੰ ਆਪਣਾ ਸਿੱਖ ਬਣਾਵਾਂਗੇ। ਦੂਜੇ ਦਿਨ ਕੁਝ ਸਿੰਘਾਂ ਸਮੇਤ ਸਵਾਰ ਹੋ ਕੇ ਆਪ ਉਸ ਸਾਧੂ ਦੀ ਕੁਟੀਆ 'ਤੇ ਪੁੱਜੇ ਅਤੇ ਬਿਨਾਂ ਉਸ ਦੀ ਆਗਿਆ ਦੇ, ਉਸ ਗੱਦੀ ਉੱਤੇ ਬਿਰਾਜਮਾਨ ਹੋ ਗਏ। ਇਹ ਵੇਖ ਕੇ ਬੰਦੇ ਨੂੰ ਸੱਤੀਂ ਕੱਪੜੀਂ ਅੱਗ ਲੱਗ ਗਈ ਅਤੇ ਗੁਰੂ ਸਾਹਿਬ ਨੂੰ ਗੱਦੀ ਤੋਂ ਥੱਲੇ ਡੇਗਣ ਲਈ ਜਾਦੂ ਕਰਨੇ ਸ਼ੁਰੂ ਕਰ ਦਿੱਤੇ। ਬਹੁਤ ਟੂਣੇ-ਟਾਣੇ ਕੀਤੇ, ਪਰ ਸਭ ਵਿਅਰਥ ਗਏ।

ਅੰਤ ਉੱਠ ਕੇ ਬੰਦੇ ਨੇ ਹਾਰ ਮੰਨ ਲਈ ਅਤੇ ਪੁੱਛਿਆ, 'ਆਪ ਕੌਣ ਹੋ?'

ਗੁਰੂ ਸਾਹਿਬ ਨੇ ਉੱਤਰ ਦਿੱਤਾ, ਅਸੀਂ ਉਹੀ ਹਾਂ ਜਿਨ੍ਹਾਂ ਨੂੰ ਤੂੰ ਜਾਣਦਾ ਹੈਂ।

ਬੰਦੇ ਨੇ ਪੁੱਛਿਆ, ਮੈਂ ਕਿਸ ਨੂੰ ਜਾਣਦਾ ਹਾਂ?

ਗੁਰੂ ਸਾਹਿਬ ਨੇ ਆਖਿਆ, ਆਪਣੇ ਦਿਲ ਅੰਦਰ ਝਾਤੀ ਮਾਰ ਕੇ ਵੇਖ ਲੈ।

ਬੰਦੇ ਨੇ ਫਿਰ ਪੁੱਛਿਆ, ਕੀ ਤੁਸੀਂ ਗੁਰੂ ਗੋਬਿੰਦ ਸਿੰਘ ਹੋ?

ਆਪ ਨੇ ਉੱਤਰ ਦਿੱਤਾ, ਹਾਂ ਮੈਂ ਗੁਰੂ ਗੋਬਿੰਦ ਸਿੰਘ ਹਾਂ।

ਬੰਦੇ ਨੇ ਪੁੱਛਿਆ, ਤੁਸੀਂ ਕਿਸ ਵਾਸਤੇ ਇੱਥੇ ਆਏ ਹੋ?

ਆਪ ਨੇ ਉੱਤਰ ਦਿੱਤਾ ਕਿ ਅਸੀਂ ਤੁਹਾਨੂੰ ਆਪਣਾ ਸਿੱਖ ਬਣਾਉਣ ਆਏ ਹਾਂ।

ਬੰਦੇ ਨੇ ਸਿੱਖ ਬਣਨਾ ਪ੍ਰਵਾਨ ਕਰ ਲਿਆ। ਗੁਰੂ ਸਾਹਿਬ ਨੇ ਉਸੇ ਵੇਲੇ ਉਸ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾ ਦਿੱਤਾ ਅਤੇ ਆਪਣੇ ਨਾਲ ਡੇਰੇ ਲੈ ਆਏ।"

—ਤਾਰੀਖ-ਏ-ਪੰਜਾਬ, ਪੰਨਾ: 31

ਉਪਰੋਕਤ ਵਾਰਤਾਲਾਪ ਵਿੱਚ ਜਦੋਂ ਗੁਰੂ ਜੀ ਕਹਿੰਦੇ ਹਨ-'ਅਸੀਂ ਉਹੀ ਹਾਂ, ਜਿਨ੍ਹਾਂ ਨੂੰ ਤੂੰ ਜਾਣਦਾ ਹੈਂ।' ਤਾਂ ਇਸ ਤੋਂ ਇਹ ਅਨੁਭਵ ਹੁੰਦਾ ਹੈ ਕਿ ਮਾਧੋਦਾਸ, ਗੁਰੂ ਜੀ ਨੂੰ ਪਹਿਲਾਂ ਜਾਣਦਾ ਸੀ। ਢੇਰ ਚਿਰ ਪਹਿਲਾਂ ਜਦੋਂ ਕਦੀ ਦੋਵੇਂ ਮਹਾਂ-ਪੁਰਸ਼ ਹਰਿਦੁਆਰ ਜਾਂ ਕਿਤੇ ਹੋਰ ਛਿਨ-ਭਰ ਲਈ ਮਿਲੇ ਸਨ ਤਾਂ ਡੂੰਘੀ ਜਾਣ-ਪਛਾਣ ਨਹੀਂ ਹੋਈ ਸੀ। ਇਸ ਲਈ ਦੋਹਾਂ ਨੂੰ ਇਕ ਦੂਜੇ ਨੂੰ ਪਛਾਣਨ ਵਿੱਚ ਕੁਝ ਸਮਾਂ ਲਗ ਗਿਆ।

ਨੰਦੇੜ ਵਿੱਚ ਗੋਦਾਵਰੀ ਨਦੀ ਦੇ ਕਿਨਾਰੇ ਜਿੱਥੇ ਬੰਦਾ ਵੈਰਾਗੀ ਦਾ ਆਸ਼ਰਮ ਹੁੰਦਾ ਸੀ, ਉਥੇ ਅੱਜਕਲ੍ਹ ਗੁਰਦੁਆਰਾ ਬਾਬਾ ਬੰਦਾ ਸਿੰਘ ਬਹਾਦਰ ਘਾਟ ਜਾਂ ਸੰਖੇਪ ਰੂਪ ਵਿੱਚ ਗੁਰਦੁਆਰਾ ਬੰਦਾ ਘਾਟ ਬਣਿਆ ਹੋਇਆ ਹੈ। ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਦੀ ਕਾਰ ਸੇਵਾ ਸੰਤ ਬਾਬਾ ਹਰੀ ਸਿੰਘ ਅਤੇ ਸੰਤ ਬਾਬਾ ਸ਼ੀਸ਼ਾ ਸਿੰਘ ਨੇ ਕਰਵਾਈ ਹੈ। ਇਹ ਅਸਥਾਨ ਗੁਰਦੁਆਰਾ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਤੋਂ ਕੇਵਲ ਅੱਧ ਮੀਲ ਦੇ ਫ਼ਾਸਲੇ 'ਤੇ ਹੈ। ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਨੂੰ ਆਈਆਂ ਸੰਗਤਾਂ ਇਸ ਅਸਥਾਨ ਦੇ ਉਚੇਚੇ ਤੌਰ 'ਤੇ ਦਰਸ਼ਨ ਕਰਦੀਆਂ ਹਨ, ਜਿੱਥੇ ਅੱਜ ਤੋਂ ਤਕਰੀਬਨ ਤਿੰਨ ਸੌ ਸਾਲ ਪਹਿਲਾਂ ਇਤਿਹਾਸ ਦੀ ਧਾਰਾ ਨੂੰ ਬਦਲ ਦੇਣ ਵਾਲੀ ਇਹ ਅਲੌਕਿਕ ਘਟਨਾ ਵਾਪਰੀ ਸੀ।

• • •

# 149
# ਮਾਤਾ ਸਾਹਿਬ ਕੌਰ ਜੀ ਦਿੱਲੀ ਨੂੰ ਪਰਤ ਗਏ

ਗੁਰੂ ਗੋਬਿੰਦ ਸਿੰਘ ਜੀ ਆਪਣੇ ਢਾਈ-ਤਿੰਨ ਸੌ ਘੋੜ-ਸਵਾਰ ਅਤੇ ਕੁਝ ਪੈਦਲ ਸਿੰਘਾਂ ਸਹਿਤ ਨੰਦੇੜ ਪਹੁੰਚੇ ਤਾਂ ਉਨ੍ਹਾਂ ਦੀ ਤੀਸਰੀ ਧਰਮ ਪਤਨੀ ਮਾਤਾ ਸਾਹਿਬ ਕੌਰ ਜੀ ਵੀ ਨਾਲ ਸਨ। ਗੁਰੂ ਜੀ ਨੇ ਗੁਰਦੁਆਰਾ ਹੀਰਾ ਘਾਟ ਸਾਹਿਬ ਵਾਲੇ ਅਸਥਾਨ 'ਤੇ ਡੇਰਾ ਕੀਤਾ। ਮਾਤਾ ਜੀ ਦਾ ਡੇਰਾ ਉਸ ਅਸਥਾਨ 'ਤੇ ਕਰਾਇਆ ਗਿਆ ਜਿਥੇ ਅੱਜਕਲ੍ਹ ਗੁਰਦੁਆਰਾ ਮਾਤਾ ਸਾਹਿਬ ਸੁਭਾਇਮਾਨ ਹੈ। ਇਹ ਦੋਵੇਂ ਅਸਥਾਨ ਗੋਦਾਵਰੀ ਨਦੀ ਦੇ ਕਿਨਾਰੇ ਹਨ ਅਤੇ ਦੋਵਾਂ ਵਿੱਚ ਤਕਰੀਬਨ ਅੱਧ-ਮੀਲ ਦਾ ਫਾਸਲਾ ਹੈ।

ਗੁਰੂ ਗੋਬਿੰਦ ਸਿੰਘ ਜੀ ਬਾਦਸ਼ਾਹ ਬਹਾਦਰ ਸ਼ਾਹ ਦੇ ਬੁਲਾਵੇ 'ਤੇ ਦਿੱਲੀ ਤੋਂ ਆਗਰੇ ਨੂੰ ਜਾਣ ਲੱਗੇ ਤਾਂ ਦੋਵੇਂ ਮਾਤਾਵਾਂ, ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੇ ਹੱਠ ਕੀਤਾ ਕਿ ਅਸੀਂ ਵੀ ਨਾਲ ਜਾਵਾਂਗੀਆਂ। ਗੁਰੂ ਜੀ ਦੇ ਸਮਝਾਉਣ-ਬੁਝਾਉਣ 'ਤੇ ਮਾਤਾ ਸੁੰਦਰੀ ਜੀ ਤਾਂ ਦਿੱਲੀ ਰਹਿਣਾ ਮੰਨ ਗਏ ਪਰ ਮਾਤਾ ਸਾਹਿਬ ਕੌਰ ਜੀ ਨੂੰ ਦਿੱਲੀ ਰਹਿਣ ਲਈ ਗੁਰੂ ਜੀ ਕਿਸੇ ਤਰ੍ਹਾਂ ਵੀ ਮਨਾ ਨਾ ਸਕੇ। ਇਸ ਲਈ ਮਾਤਾ ਸਾਹਿਬ ਕੌਰ ਜੀ ਦਿੱਲੀ ਤੋਂ ਆਗਰੇ ਅਤੇ ਆਗਰੇ ਤੋਂ ਨੰਦੇੜ ਤੱਕ ਦੇ ਲੰਮੇ ਸਫ਼ਰ ਵਿੱਚ ਗੁਰੂ ਜੀ ਦੇ ਨਾਲ ਹੀ ਰਹੇ। ਉਹ ਹਰ ਰੋਜ਼ ਗੁਰੂ ਜੀ ਦੇ ਦਰਸ਼ਨ ਕਰਨ ਉਪਰੰਤ ਹੀ ਪ੍ਰਸ਼ਾਦ ਛਕਿਆ ਕਰਦੇ ਸਨ। ਮਾਤਾ ਸੁੰਦਰੀ ਜੀ ਦੀ ਕੁੱਖ ਤੋਂ ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ ਹੋਇਆ। ਬਾਕੀ ਤਿੰਨੇ ਸਾਹਿਬਜ਼ਾਦੇ ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਿਹ ਸਿੰਘ ਮਾਤਾ ਜੀਤੋ ਜੀ ਦੇ ਸਪੁੱਤਰ ਸਨ। ਮਾਤਾ ਸਾਹਿਬ ਕੌਰ ਜੀ ਦੀ ਕੋਈ ਸੰਤਾਨ ਨਹੀਂ ਸੀ, ਕਿਉਂਕਿ ਗੁਰੂ ਜੀ ਨਾਲ ਉਨ੍ਹਾਂ ਦੀ ਸ਼ਾਦੀ ਇਸੇ ਸ਼ਰਤ ਉੱਤੇ ਹੋਈ ਸੀ ਕਿ ਉਹ ਸ਼ਾਦੀ ਦੇ ਬਾਵਜੂਦ ਵੀ ਸਾਰੀ ਉਮਰ ਕੁਆਰੇ ਰਹਿਣਗੇ। ਇਸੇ ਲਈ ਮਾਤਾ ਸਾਹਿਬ ਕੌਰ ਨੂੰ 'ਕੁਆਰਾ ਡੋਲਾ' ਕਿਹਾ ਜਾਂਦਾ ਹੈ। ਇਕ ਵਾਰ ਮਾਤਾ ਜੀ ਨੇ ਦਸਮ ਪਾਤਸ਼ਾਹ ਜੀ ਪਾਸ ਆਪਣੀ ਪੁੱਤਰ-ਅਭਿਲਾਸ਼ਾ ਪ੍ਰਗਟ ਕੀਤੀ ਤਾਂ ਗੁਰੂ ਜੀ ਨੇ ਸਮੁੱਚਾ ਖਾਲਸਾ ਪੰਥ ਮਾਤਾ ਜੀ ਦੀ ਝੋਲੀ ਪਾ ਦਿੱਤਾ। ਗੁਰੂ-ਬਖਸ਼ਿਸ਼ ਨਾਲ ਮਾਤਾ ਸਾਹਿਬ ਕੌਰ ਜੀ ਨੂੰ ਖਾਲਸਾ ਪੰਥ ਦੀ ਮਾਤਾ ਹੋਣ ਦਾ ਮਾਣ ਹਾਸਲ ਹੈ।

ਗੁਰੂ ਗੋਬਿੰਦ ਸਿੰਘ ਜੀ ਸਾਰਾ ਦਿਨ ਦੇਸ਼-ਕਲਿਆਣ ਅਤੇ ਸਰਬੱਤ ਦੇ ਭਲੇ ਦੇ ਕਾਰਜਾਂ ਵਿੱਚ ਰੁੱਝੇ ਰਹਿੰਦੇ ਸਨ। ਪਰ ਸਵੇਰ ਦਾ ਅਤੇ ਰਾਤ ਦਾ ਪ੍ਰਸ਼ਾਦ ਆਮ ਤੌਰ 'ਤੇ ਮਾਤਾ ਜੀ ਕੋਲ ਆ ਕੇ ਹੀ ਛਕਦੇ ਸਨ। ਇਸ ਲਈ ਗੁਰਦੁਆਰਾ ਮਾਤਾ ਸਾਹਿਬ ਵਿੱਚ ਲੰਗਰ ਦੀ ਵਿਸ਼ੇਸ਼ ਪ੍ਰਥਾ ਚੱਲ ਪਈ ਜੋ ਅੱਜ ਤੱਕ ਚਲੀ ਆ ਰਹੀ ਹੈ।

ਮਾਤਾ ਸਾਹਿਬ ਕੌਰ ਜੀ ਬਾਰੇ ਅੱਜ ਤੱਕ ਕੇਵਲ ਦੋ ਪੁਸਤਕਾਂ ਹੀ ਲਿਖੀਆਂ ਮਿਲਦੀਆਂ ਹਨ। ਪਹਿਲੀ ਗਿ. ਹਰੀ ਸਿੰਘ ਸਲਾਰ ਦੀ 'ਖਾਲਸੇ ਦੀ ਮਾਤਾ' ਹੈ ਅਤੇ ਦੂਜੀ ਗਿ. ਹਰੀ ਸਿੰਘ ਰਚਿਤ 'ਮਾਤਾ ਸਾਹਿਬ ਕੌਰ ' ਹੈ। ਪਾਠਕਾਂ ਦੀ ਜਾਣਕਾਰੀ ਲਈ ਮਾਤਾ ਜੀ ਬਾਰੇ ਗਿ. ਹਰੀ ਸਿੰਘ ਦੀਆਂ ਕੁਝ ਟੂਕਾਂ ਅਸੀਂ ਦਰਜ ਕਰਦੇ ਹਾਂ-

'ਮਾਤਾ ਸਾਹਿਬ ਕੌਰ ਦਾ ਜਨਮ 18 ਕੱਤਕ ਸੰਮਤ 1738 ਬਿਕਰਮੀ (1681 ਈ.) ਨੂੰ ਬੁੱਧਵਾਰ ਅੰਮ੍ਰਿਤ ਵੇਲੇ ਭਾਈ ਰਾਮੂ (ਬਸੀ ਗੋਤ) ਦੇ ਘਰ ਮਾਤਾ ਜਸਦੇਵੀ ਦੀ ਪਵਿੱਤਰ ਕੁੱਖ ਤੋਂ ਰੋਹਤਾਸ ਨਗਰ ਜ਼ਿਲ੍ਹਾ ਜਿਹਲਮ (ਹੁਣ ਪਾਕਿਸਤਾਨ) ਵਿੱਚ ਹੋਇਆ।' (ਪੰਨਾ-3)

'ਮਾਤਾ ਸਾਹਿਬ ਕੌਰ ਬਾਲ ਅਵਸਥਾ ਵਿੱਚ ਸਰਬਗੁਣ ਭਰਪੂਰ ਸਨ। ਉਨ੍ਹਾਂ ਦੇ ਮੋਕਲੇ ਅੰਗ, ਸਡੋਲ ਸਰੀਰ, ਨੂਰਾਨੀ ਚਿਹਰਾ ਅਤੇ ਨਕਸ਼ ਸੁੰਦਰ ਸਨ। ਆਪ ਮਿੱਠ-ਬੋਲੇ ਹੋਣ ਦੇ ਨਾਲ-ਨਾਲ ਨਿਮਰਤਾ, ਸਬਰ ਅਤੇ ਸੰਤੋਖ ਦੀ ਮੂਰਤ ਸਨ। ਉਨ੍ਹਾਂ ਦੀ ਸ਼ਖ਼ਸੀਅਤ, ਪਰਿਵਾਰ ਅਤੇ ਸੰਗਤ ਵਿੱਚ ਹਰਮਨ-ਪਿਆਰੀ ਸੀ। (ਪੰਨਾ-4)

'(ਨੰਦੇੜ ਵਿਖੇ) ਮਾਤਾ ਜੀ ਸਵਾ ਪਹਿਰ ਰਾਤ ਰਹਿੰਦਿਆਂ ਸਵੇਰੇ ਉੱਠ ਕੇ ਇਸ਼ਨਾਨ ਆਦਿ ਸਰੀਰਕ ਕਿਰਿਆ ਕਰਕੇ ਬਾਣੀ ਦਾ ਨਿਤਨੇਮ ਕਰਦੇ ਅਤੇ ਸੰਗਤ ਵਿੱਚ ਜੁੜ ਕੇ ਕੀਰਤਨ ਸੁਣਦੇ ਅਤੇ ਕੀਰਤਨ ਦੀ ਸਮਾਪਤੀ ਸਮੇਂ ਸੰਗਤ ਨੂੰ

ਗੁਰਮਤਿ ਉਪਦੇਸ਼ ਦਿੰਦੇ ਸਨ। (ਪੰਨਾ-56)

ਬੰਦਾ ਸਿੰਘ ਬਹਾਦਰ ਪੰਜਾਬ ਵੱਲ ਰਵਾਨਾ ਹੋਣ ਤੋਂ ਪਹਿਲਾਂ ਇਥੇ ਆ ਕੇ ਮਾਤਾ ਜੀ ਨੂੰ ਮਿਲਿਆ ਅਤੇ ਚਰਨ ਛੂਹ ਕੇ ਉਨ੍ਹਾਂ ਤੋਂ ਅਸ਼ੀਰਵਾਦ ਲੈ ਕੇ ਚੱਲਿਆ ਸੀ। ਮਾਤਾ ਜੀ ਨੇ ਬੰਦੇ ਨੂੰ ਕਿਹਾ ਕਿ 'ਜੋ ਕੰਮ ਤੁਹਾਨੂੰ ਗੁਰੂ ਨੇ ਸੌਂਪਿਆ ਹੈ, ਉਸ ਨੂੰ ਹਿੰਮਤ ਤੇ ਉਤਸ਼ਾਹ ਨਾਲ ਕਰਨਾ, ਗੁਰੂ ਅੰਗ-ਸੰਗ ਹੋਵੇਗਾ।' ਮਾਤਾ ਜੀ ਨੇ ਸਿਰੋਪਾ ਵੀ ਬਖ਼ਸ਼ਿਸ਼ ਕੀਤਾ ਸੀ।' (ਪੰਨਾ-56-57, ਮਾਤਾ ਸਾਹਿਬ ਕੌਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ-1995).

ਗੁਰੂ ਜੀ ਨੂੰ ਬਾਦਸ਼ਾਹ ਬਹਾਦਰ ਸ਼ਾਹ ਦੇ ਸੰਗ-ਸਾਥ ਵਿੱਚ ਇਕ ਸਾਲ ਤੋਂ ਵੱਧ ਸਮਾਂ ਲੰਘ ਗਿਆ ਸੀ ਪਰ ਜਿਸ ਮਕਸਦ ਲਈ ਗੁਰੂ ਜੀ ਨੇ ਬਾਦਸ਼ਾਹ ਨਾਲ ਏਨਾ ਲੰਮਾ ਸਫ਼ਰ ਝਾਗਿਆ ਸੀ, ਉਸ ਦੀ ਪੂਰਤੀ ਦਾ ਅਜੇ ਤੱਕ ਕੋਈ ਮੂੰਹ-ਮੱਥਾ ਨਹੀਂ ਬਣਿਆ ਸੀ। ਗੁਰੂ ਜੀ ਨੇ ਬਾਦਸ਼ਾਹ ਤੋਂ ਨਿਰਾਸ਼ ਹੋ ਕੇ ਉਸ ਪ੍ਰਤੀ ਆਪਣਾ ਰਵੱਈਆ ਬਦਲਣ ਦਾ ਫ਼ੈਸਲਾ ਕਰ ਲਿਆ ਸੀ। ਗੁਰੂ ਜੀ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਭੇਜਣ ਦੀ ਤਿਆਰੀ ਵੀ ਕਰ ਰਹੇ ਸਨ। ਗੁਰੂ ਜੀ ਨੇ ਬਾਦਸ਼ਾਹ ਦਾ ਸਾਥ ਛੱਡ ਕੇ ਹਾਲ ਦੀ ਘੜੀ ਨੰਦੇੜ ਵਿੱਚ ਟਿਕ ਜਾਣ ਦਾ ਨਿਰਣਾ ਵੀ ਲੈ ਲਿਆ ਸੀ। ਬਾਦਸ਼ਾਹ ਨਾਲ ਗੁਰੂ ਜੀ ਦੇ ਸਬੰਧ ਇਕ ਨਵੀਂ ਕਰਵਟ ਲੈ ਰਹੇ ਸਨ। ਕੀ ਹੁਣ ਗੁਰੂ ਜੀ ਨੰਦੇੜ ਵਿੱਚ ਟਿਕੇ ਰਹਿਣਗੇ ਜਾਂ ਪੰਜਾਬ ਵੱਲ ਮੋੜਾ ਪਾਉਣਗੇ ? ਜਾਂ ਕੀ ਉਹ ਬਾਦਸ਼ਾਹ ਦੇ ਹੈਦਰਾਬਾਦ ਤੋਂ ਮੁੜਨ ਦੀ ਉਡੀਕ ਕਰਨਗੇ ਤੇ ਉਸ ਦੇ ਨਾਲ ਹੀ ਉੱਤਰੀ ਭਾਰਤ ਵੱਲ ਸਫ਼ਰ ਕਰਨਗੇ ? ਗੁਰੂ ਜੀ ਦੇ ਬਦਲੇ ਹੋਏ ਰਵੱਈਏ ਪ੍ਰਤੀ ਬਾਦਸ਼ਾਹ ਦਾ ਕੀ ਪ੍ਰਤੀਕਰਮ ਹੋਵੇਗਾ? ਇਹ ਸਾਰੀਆਂ ਗੱਲਾਂ ਭਵਿੱਖ ਦੀ ਬੁੱਕਲ ਵਿੱਚ ਪਈਆਂ ਸਨ। ਹਾਲਾਤ ਬੜੇ ਅਨਿਸਚਿਤ ਸਨ। ਪਤਾ ਨਹੀਂ ਅੱਗੇ ਕੀ ਹੋਣਾ ਸੀ? ਐਸੀ ਹਾਲਤ ਵਿੱਚ ਗੁਰੂ ਜੀ ਨੇ ਮਾਤਾ ਸਾਹਿਬ ਕੌਰ ਜੀ ਨੂੰ ਦਿੱਲੀ ਮਾਤਾ ਸੁੰਦਰੀ ਜੀ ਪਾਸ ਮੁੜ ਜਾਣ ਲਈ ਆਖਿਆ। ਆਪ ਉਹ ਹਰ ਤਰ੍ਹਾਂ ਦੇ ਹਾਲਾਤ ਦਾ ਮੁਕਾਬਲਾ ਕਰਨ ਲਈ ਤਿਆਰ ਸਨ।

ਮਾਤਾ ਸਾਹਿਬ ਕੌਰ ਜੀ ਲਈ ਗੁਰੂ-ਪਤੀ ਤੋਂ ਵਿਛੜਨ ਦੀ ਅਵਸਥਾ ਬਹੁਤ ਅਸਹਿ ਸੀ। ਉਨ੍ਹਾਂ ਨੇ ਗੁਰੂ-ਚਰਨਾਂ ਵਿੱਚ ਰਹਿਣ ਦੀ ਬੇਨਤੀ ਕੀਤੀ ਪਰ ਗੁਰੂ ਜੀ ਨੂੰ ਮਾਤਾ ਜੀ ਦਾ ਦਿੱਲੀ ਵਾਪਸ ਚਲੇ ਜਾਣਾ ਹੀ ਸਹੀ ਪ੍ਰਤੀਤ ਹੁੰਦਾ ਸੀ। ਜਦੋਂ ਮਾਤਾ ਜੀ ਨੇ ਕਿਹਾ, ਸਵਾਮੀ, ਮੈਂ ਤਾਂ ਆਪ ਦੇ ਦਰਸ਼ਨ ਕੀਤੇ ਬਿਨਾਂ ਅੰਨ-ਜਲ ਵੀ ਗ੍ਰਹਿਣ ਨਹੀਂ ਕਰਦੀ, ਮੈਂ ਆਪ ਦੇ ਦਰਸ਼ਨਾਂ ਬਗੈਰ ਕਿਵੇਂ ਜੀਵਾਂਗੀ ਤਾਂ ਗੁਰੂ ਜੀ ਨੇ ਫ਼ਰਮਾਇਆ—ਬਾਬਾ-ਗੁਰੂ ਜੀ ਦੇ ਸ਼ਸਤਰ ਨਾਲ ਲੈ ਜਾਓ। ਹਰ ਰੋਜ਼ ਸੁਬ੍ਹਾ-ਸਵੇਰੇ ਇਨ੍ਹਾਂ ਦੇ ਦਰਸ਼ਨ ਕਰ ਲਿਆ ਕਰਨੇ। ਇਹ ਸਾਡੇ ਹੀ ਦਰਸ਼ਨ ਹੋਣਗੇ। ਮਾਤਾ ਜੀ ਨੇ ਗੁਰੂ-ਪਤੀ ਦੀ ਆਗਿਆ ਦਾ ਪਾਲਣ ਕਰਦੇ ਹੋਏ ਦਿੱਲੀ ਜਾਣਾ ਪ੍ਰਵਾਨ ਕਰ ਲਿਆ। ਗੁਰੂ ਜੀ ਨੇ ਮਾਤਾ ਜੀ ਨੂੰ 'ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪੰਜ ਸ਼ਸਤਰ (ਇਕ ਖੰਜਰ, ਦੋ ਜਮਧਰ, ਇਕ ਕਿਰਪਾਨ ਤੇ ਇਕ ਖੰਡਾ) ਬਖਸ਼ਿਸ਼ ਕੀਤੇ ਅਤੇ ਮਾਤਾ ਜੀ ਬਾਬਾ ਬੁੱਢਾ ਜੀ ਦੇ ਵੰਸ਼ਜ ਭਾਈ ਰਾਮ ਕੋਇਰ ਜਿਨ੍ਹਾਂ ਦਾ ਦੂਸਰਾ ਨਾਂ ਭਾਈ ਗੁਰਬਖ਼ਸ਼ ਸਿੰਘ ਸੀ, ਨਾਲ ਦਿੱਲੀ ਨੂੰ ਪਰਤ ਆਏ। ਗਿ. ਹਰੀ ਸਿੰਘ ਅਨੁਸਾਰ ਗੁਰੂ ਜੀ ਨੇ ਆਪਣੀ ਇਕ ਮੋਹਰ ਵੀ ਮਾਤਾ ਜੀ ਨੂੰ ਬਖ਼ਸ਼ੀ, ਜਿਸ ਦੀ ਉਹ ਲੋੜ ਅਨੁਸਾਰ ਵਰਤੋਂ ਕਰ ਸਕਦੇ ਸਨ।

ਨੰਦੇੜ ਵਿਖੇ ਮਾਤਾ ਸਾਹਿਬ ਕੌਰ ਜੀ ਦੇ ਨਿਵਾਸ ਅਸਥਾਨ ਉੱਤੇ ਅੱਜ ਕੱਲ੍ਹ ਗੁਰਦੁਆਰਾ ਮਾਤਾ ਸਾਹਿਬ ਸ਼ੁਸ਼ੋਭਤ ਹੈ, ਜਿਸ ਦਾ ਪ੍ਰਬੰਧ ਸ੍ਰੀ ਸੱਚਖੰਡ ਗੁਰਦੁਆਰਾ ਪ੍ਰਬੰਧਕੀ ਬੋਰਡ ਦੇ ਅਧੀਨ ਨਿਹੰਗ ਸਿੰਘ ਕਰਦੇ ਹਨ। ਇਸ ਗੁਰਦੁਆਰੇ ਦੇ ਨਾਂ 'ਤੇ ਢਾਈ ਸੌ ਏਕੜ ਜ਼ਮੀਨ ਹੈ ਅਤੇ ਮਾਤਾ ਸਾਹਿਬ ਕੌਰ ਜੀ ਵੱਲੋਂ ਚਲਾਈ ਗਈ ਪ੍ਰਥਾ ਅਨੁਸਾਰ ਗੁਰੂ ਕਾ ਲੰਗਰ ਚੌਵੀ ਘੰਟੇ ਅਟੁੱਟ ਵਰਤਾਇਆ ਜਾਂਦਾ ਹੈ।

• • •

# 150

# ਅਬਿਚਲ ਨਗਰੁ ਗੋਬਿੰਦ ਗੁਰੂ ਕਾ

ਨੰਦੇੜ ਪਹੁੰਚ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲਾਂ ਹੀਰਾ ਘਾਟ ਵਾਲੇ ਅਸਥਾਨ 'ਤੇ ਡੇਰਾ ਕੀਤਾ। ਕੁਝ ਲਿਖਾਰੀਆਂ ਨੇ ਗੁਰਦੁਆਰਾ ਸੰਗਤ ਸਾਹਿਬ ਨੂੰ ਗੁਰੂ ਜੀ ਦਾ ਪਹਿਲਾ ਨਿਵਾਸ ਅਸਥਾਨ ਲਿਖਿਆ ਹੈ ਪਰ ਹੀਰਾ ਘਾਟ ਨੂੰ ਵਧੇਰੇ ਮਾਨਤਾ ਪ੍ਰਾਪਤ ਹੈ। ਦਸਮ ਪਾਤਸ਼ਾਹ ਨੂੰ ਦਰਿਆਵਾਂ ਨਾਲ ਬਹੁਤ ਪਿਆਰ ਸੀ। ਗੰਗਾ, ਸਤਲੁਜ, ਬਿਆਸ, ਜਮਨਾ ਅਤੇ ਗੋਦਾਵਰੀ ਦਾ ਸ੍ਰੀ ਦਸਮੇਸ਼ ਜੀ ਦੇ ਜੀਵਨ ਵਿਚ ਵਿਸ਼ੇਸ਼ ਸਥਾਨ ਹੈ। ਉਨ੍ਹਾਂ ਦਾ ਸਮੁੱਚਾ ਜੀਵਨ ਨਦੀਆਂ ਕਿਨਾਰੇ ਹੀ ਬੀਤਿਆ। ਉਹ ਦੱਖਣ ਦੇਸ਼ ਵਿਚ ਬਾਦਸ਼ਾਹ ਬਹਾਦਰ ਸ਼ਾਹ ਨਾਲ ਸਫ਼ਰ ਕਰ ਰਹੇ ਸਨ। ਬਾਦਸ਼ਾਹ ਗੋਦਾਵਰੀ ਪਾਰ ਕਰਕੇ ਹੈਦਰਾਬਾਦ ਨੂੰ ਕੂਚ ਕਰ ਗਿਆ ਅਤੇ ਗੁਰੂ ਜੀ ਦੇ ਨਾਲ ਆ ਮਿਲਣ ਨੂੰ ਉਡੀਕਦਾ ਰਿਹਾ (ਜਿਵੇਂ ਉਹ ਬੁਰਹਾਨਪੁਰ ਤੋਂ ਤਾਪਤੀ ਨੂੰ ਪਾਰ ਕਰਕੇ ਅੱਗੇ ਸ਼ਾਹੀ ਲਸ਼ਕਰ ਨੂੰ ਆ ਮਿਲੇ ਸਨ।) ਪਰ ਗੁਰੂ ਜੀ ਦਾ ਮਨ ਗੋਦਾਵਰੀ ਵਿਚ ਅਟਕ ਗਿਆ ਸੀ। ਕਿਸੇ ਨੂੰ ਕੀ ਪਤਾ ਸੀ ਕਿ ਦਸਮ ਪਾਤਸ਼ਾਹ ਨੇ ਗੋਦਾਵਰੀ ਨੂੰ ਆਪਣਾ ਸਦੀਵੀ ਟਿਕਾਣਾ ਬਣਾ ਲੈਣਾ ਹੈ।

ਨੰਦੇੜ ਸ਼ਹਿਰ ਦੇ ਨਾਲ ਗੋਦਾਵਰੀ ਬਹੁਤ ਨੀਵੀਂ ਵਗਦੀ ਹੈ। 'ਸ੍ਰੀ ਗੁਰੂ ਤੀਰਥ ਸੰਗ੍ਰਹਿ' ਵਿਚ ਪੰਡਿਤ ਤਾਰਾ ਸਿੰਘ ਨਰੋਤਮ ਲਿਖਦੇ ਹਨ, 'ਗੁਰੂ ਜੀ ਹੀਰਾ ਘਾਟ ਦੇ ਥਾਨ ਗੋਦਾਵਰੀ ਕੇ ਜਲ ਮੇਂ ਖੜੇ ਹੋ ਕਰ ਅਕਾਲ ਪੁਰਖ ਕਾ ਧਯਾਨ ਕੀਆ ਕਰਤੇ ਥੇ। ਵਹਾਂ ਜਾ ਕੇ ਪਾਤਸ਼ਾਹ ਨੇ ਬਡੇ ਮੋਲ ਕਾ ਹੀਰਾ ਭੇਟ ਕੀਆ।' ਗੋਦਾਵਰੀ ਨਾਲ ਦਸਮ ਪਾਤਸ਼ਾਹ ਦੇ ਇਸ ਸੰਪਰਕ ਨੂੰ ਭਾਈ ਵੀਰ ਸਿੰਘ ਨੇ ਬਹੁਤ ਸੂਖ਼ਮ ਕਾਵਿ ਵਿਚ ਬਿਆਨ ਕੀਤਾ ਹੈ। ਬਿਜਲੀਆਂ ਥੱਰਾਉਣ ਵਾਲੇ ਸਤਿਗੁਰੂ ਦਾ ਸਪਰਸ਼ ਪ੍ਰਾਪਤ ਕਰਕੇ ਗੋਦਾਵਰੀ ਕਹਿੰਦੀ ਹੈ–

ਥਰਰ ਥਰਰ ਕੁਈ ਛਿੜੀ ਖਿਰਨ ਹੈ
ਲਰਜ਼ ਗਏ ਮੇਰੇ ਪਾਣੀ।
ਝਰਨ ਝਰਨ ਰਸ–ਭਿਨੜੀ ਛੁਟ ਪਈ
ਕੰਬ ਉਠੀ ਜਿਉਂ ਕਾਨੀ।
ਚਮਕ ਚਮਕ ਲਹਿਰਾਂ ਵਿਚ ਲਿਸ਼ਕੀ
ਬਿਜਲੀ ਜਿਉਂ ਥੱਰਰਾਨੀ।
ਮਸਤ ਅਲਸਤੀ ਝੂਮਨ ਝੂੰਮੀ
ਪ੍ਰੇਮ ਲਟਕ ਲਟਕਾਣੀ।
ਜੋਗੀ, ਜਤੀ ਤਪੀ ਸਿੱਧ ਪਰਸੇ
ਪਰਸਿ ਪਰਸਿ ਪਛੁਤਾਣੀ।
ਪਰਸਿ ਚਰਨ ਨਿੱਤ ਖੁਸ਼ਕ ਰਹੀ ਮੈਂ
ਰਸ ਬਿਨ ਉਮਰ ਬਿਹਾਣੀ।
ਕਉਣ ਸਖੀ ਅਜ ਛੁਹ ਗਿਆ ਸਾਨੂੰ
ਜੀਅ–ਦਾਨ ਦਾ ਦਾਨੀ।
ਨੀਵਿਆਂ ਤੋਂ ਨੀਵੀਂ ਮੈਂ ਵਗਦੀ
ਬਣੀ ਅਰਸ਼ ਦੀ ਰਾਣੀ। –ਸ੍ਰੀ ਕਲਗੀਧਰ ਚਮਤਕਾਰ (ਉਤਰਾਰਧ), ਪੰਨਾ : 341

ਇਸ ਅਸਥਾਨ 'ਤੇ ਬਾਦਸ਼ਾਹ ਨੇ ਗੁਰੂ ਜੀ ਨੂੰ ਇਕ ਕੀਮਤੀ ਹੀਰਾ ਭੇਟ ਕੀਤਾ। ਗੁਰੂ ਜੀ ਨੇ ਉਹ ਹੀਰਾ ਗੋਦਾਵਰੀ ਵਿਚ ਸੁੱਟ ਦਿੱਤਾ। ਨਦੀ ਵਿਚ ਹੀਰਾ ਸੁੱਟਣ ਦੇ ਕਈ ਕਾਰਨ ਹੋ ਸਕਦੇ ਹਨ। ਇਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਨਦੀ

ਵਿਚ ਹੀਰਾ ਸੁੱਟ ਕੇ ਗੁਰੂ ਜੀ ਨੇ ਬਾਦਸਾਹ ਪ੍ਰਤੀ ਆਪਣੀ ਨਾਰਾਜ਼ਗੀ ਪ੍ਰਗਟ ਕੀਤੀ ਹੋਵੇ। ਬਾਦਸ਼ਾਹ ਨੇ ਗੁਰੂ ਜੀ ਨਾਲ ਕੀਤੇ ਵਾਅਦੇ ਪੂਰੇ ਨਹੀਂ ਕੀਤੇ ਸਨ। ਗੁਰੂ ਜੀ ਬਾਦਸ਼ਾਹ ਨੂੰ ਅਹਿਸਾਸ ਕਰਾਉਣਾ ਚਾਹੁੰਦੇ ਸਨ ਕਿ ਵਾਅਦਾ-ਖ਼ਿਲਾਫ਼ੀ ਦੀ ਪੂਰਤੀ, ਹੀਰੇ ਭੇਟ ਕਰਕੇ ਨਹੀਂ ਹੋ ਸਕਦੀ।

ਪੰਡਿਤ ਤਾਰਾ ਸਿੰਘ ਨਰੋਤਮ ਲਿਖਦੇ ਹਨ, 'ਗੁਰੂ ਜੀ ਨੇ ਹੀਰਾ ਲੈ ਕਰ ਗੋਦਾਵਰੀ ਕੇ ਜਲ ਮੇ ਥਾਪਨ ਕੀਆ। ਅਰ ਬਚਨ ਕਰਯਾ-ਤੁਮ ਨੇ ਗੁਰੂ ਧ੍ਰੋਹੀ ਨਾ ਪਕੜਾਏ। ਤਬ ਬੰਦਾ ਭੇਜਾ।' -ਸ੍ਰੀ ਗੁਰੂ ਤੀਰਥ ਸੰਗ੍ਰਹਿ, ਅੰਕ : 164

ਕੁਝ ਸਮਾਂ ਹੀਰਾ ਘਾਟ ਵਿਖੇ ਬਤੀਤ ਕਰਕੇ ਗੁਰੂ ਜੀ ਨੰਦੇੜ ਸ਼ਹਿਰ ਦੇ ਨੇੜੇ ਉਸ ਅਸਥਾਨ 'ਤੇ ਆ ਗਏ ਜਿਸ ਨੂੰ ਅੱਜਕੱਲ੍ਹ ਸ੍ਰੀ ਹਜ਼ੂਰ ਸਾਹਿਬ ਅਬਿਚਲ ਨਗਰ ਕਹਿੰਦੇ ਹਨ। ਗੁਰ ਬਿਲਾਸ (1797 ਈ:) ਵਿਚ ਭਾਈ ਸੁੱਖਾ ਸਿੰਘ ਲਿਖਦੇ ਹਨ : ਗੁਰੂ ਜੀ ਹੀਰਾ ਘਾਟ ਤੋਂ ਚੱਲ ਕੇ ਨੰਦੇੜ ਸ਼ਹਿਰ ਦੇ ਨੇੜੇ ਆ ਗਏ। ਉਨ੍ਹਾਂ ਦੇ ਨਾਲ ਅਦਭੁਤ ਬੀਰ-ਬਹਾਦਰ ਸਿੰਘ ਸਨ, ਜਿਨ੍ਹਾਂ ਨੇ ਗੁਰੂ ਜੀ ਦੀ ਰਹਿਤ ਮਰਯਾਦਾ ਧਾਰਨ ਕੀਤੀ ਹੋਈ ਸੀ। ਧੰਨ ਹਨ, ਉਹ ਸਿੱਖ, ਜਿਨ੍ਹਾਂ ਨੇ ਗੁਰੂ ਜੀ ਨੂੰ ਆਪਣੀਆਂ ਅੱਖਾਂ ਨਾਲ ਵੇਖਿਆ ਅਤੇ ਨਿੱਜ ਹੱਥਾਂ ਨਾਲ ਉਨ੍ਹਾਂ ਦੀ ਸੇਵਾ ਕਰਕੇ ਜੀਵਨ ਸਫਲ ਕੀਤਾ। ਐਸੇ ਮਹਾਨ ਸਤਿਗੁਰੂ ਅਬਿਚਲ ਨਗਰ ਵਿਚ ਨਿਵਾਸ ਕਰ ਰਹੇ ਸਨ-

ਹੀਰਾ ਘਾਟ ਸੁ ਪਯਾਨ ਕਰਾਏ।
ਪਾਸ ਨਦੇੜ ਬਸੇ ਨਿਜ ਆਏ।...
ਅਦਭੁਤ ਸਿੰਘ ਬੀਰ ਅਵਤਾਰੀ।
ਸਾਹਿਬ ਕੀ ਜਿਹ ਰਹਤ ਸੰਭਾਰੀ।
ਜਿਹ ਆਂਖਨ ਨਿਰਖਯੋ ਗੁਰਦੇਵ।
ਕਰ ਸੌਂ ਕਰੀ ਸੁਫਲ ਨਿਜ ਸੇਵ।
ਯਾ ਬਿਧ ਸੋ ਸਤਿਗੁਰ ਕਰਤਾਰਾ।
ਅਬਚਲ ਬਸਤ ਸੁ ਨਗਰ ਮਝਾਰਾ। -ਅਧਿ : ਅਠਾਈਵਾਂ

ਇਕ ਵਿਚਾਰ ਅਨੁਸਾਰ ਇਸ ਅਸਥਾਨ ਦਾ ਨਾਂ ਅਬਿਚਲ ਨਗਰ ਸ੍ਰੀ ਦਸਮੇਸ਼ ਜੀ ਨੇ ਆਪਣੇ ਮੁਖਾਰ-ਬਿੰਦ ਤੋਂ ਰੱਖਿਆ। ਆਪਣੇ ਪਰਲੋਕ-ਪਿਆਨੇ ਤੋਂ ਪਹਿਲਾਂ ਜਦੋਂ ਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਬਖਸ਼ੀ ਤਾਂ ਇਹ ਵਾਕ ਆਇਆ-

ਸੂਹੀ ਮਹਲਾ ੫
ਅਬਿਚਲ ਨਗਰੁ ਗੋਬਿੰਦ ਗੁਰੂ ਕਾ
ਨਾਮੁ ਜਪਤ ਸੁਖੁ ਪਾਇਆ ਰਾਮ॥
ਮਨ ਇਛੇ ਸੇਈ ਫਲ ਪਾਏ
ਕਰਤੈ ਆਪਿ ਵਸਾਇਆ ਰਾਮ॥ -ਪੰਨਾ : 783

ਗੁਰੂ ਜੀ ਨੇ ਫ਼ਰਮਾਇਆ : ਅੱਜ ਤੋਂ ਇਸ ਅਸਥਾਨ ਦਾ ਨਾਂ ਅਬਿਚਲ ਨਗਰ ਹੋਵੇਗਾ। ਦੂਜੇ ਮਤ ਅਨੁਸਾਰ ਇਹ ਨਾਮ ਗੁਰਸਿੱਖਾਂ ਨੇ ਰੱਖਿਆ। ਗੁਰੂ ਜੀ ਦੇ ਜੋਤੀ ਜੋਤ ਸਮਾਉਣ ਬਾਅਦ ਅੰਗੀਠੇ ਵਾਲੇ ਅਸਥਾਨ 'ਤੇ ਸਿੱਖਾਂ ਨੇ ਮੰਜੀ ਸਾਹਿਬ (ਥੜ੍ਹਾ) ਬਣਾ ਦਿੱਤਾ ਅਤੇ ਇਸ ਅਸਥਾਨ ਦਾ ਨਾਂ ਸ੍ਰੀ ਅਬਿਚਲ ਨਗਰ ਰੱਖਿਆ।

ਗੁਰੂ ਜੀ ਨੇ ਹੀਰਾ ਘਾਟ ਤੋਂ ਆ ਕੇ ਇਥੇ ਨਿਵਾਸ ਕੀਤਾ ਤਾਂ ਸ਼ਹਿਰ ਦੇ ਕੁਝ ਮੁਸਲਮਾਨਾਂ ਨੇ ਝਗੜਾ ਪਾ ਲਿਆ। ਕਹਿਣ ਲੱਗੇ, ਇਹ ਸਾਡੀ ਨਿੱਜੀ ਜਗ੍ਹਾ ਹੈ, ਗੁਰੂ ਜੀ ਇਥੇ ਡੇਰਾ ਨਹੀਂ ਕਰ ਸਕਦੇ। ਪਰ ਗੁਰੂ ਜੀ ਦੀ ਪ੍ਰਤਿਭਾ ਅਤੇ ਬਾਦਸ਼ਾਹ ਦੇ ਦਖਲ ਕਾਰਨ ਮੁਸਲਮਾਨਾਂ ਨੇ ਆਪਣਾ ਦਾਅਵਾ ਵਾਪਸ ਲੈ ਲਿਆ। ਪੰਡਿਤ ਤਾਰਾ ਸਿੰਘ ਨਰੋਤਮ ਦੱਸਦੇ ਹਨ-

'ਮੁਸਲਮਾਨੋ ਨੇ ਕਹਯਾ-ਹਮਾਰੀ ਪੁਸ਼ਤੈਨੀ ਜਮੀਨ ਕੇ ਅਨੇਕ ਲੋਗ ਗਵਾਹ ਹੈਂ॥ ਅਰ ਹਮਾਰੇ ਮਕਬਰੇ ਬਨੇ ਹੈਂ॥ ਆਪਕੀ ਜਮੀਨ ਹੈ ਤਬ ਕੋਈ ਨਿਸਾਨ ਦਿਖਾਓ॥ ਹੋਤਾ ਹੋਤਾ ਯਹ ਝਗੜਾ ਬਹਾਦਰ ਸਾਹ ਤੱਕ ਪਹੁਚਾ॥ ਤਬ ਗੁਰੂ ਜੀ ਨੇ ਸਤ ਸ੍ਰਿੰਗ ਸਮੀਪ ਵਾਸ ਦੇਹ ਸੇ ਪੂਰਬਲੇ ਤਪਸੀ ਦੇਹ ਕੇ ਭਸਮਾਸਨ ਮਾਲਾ ਪਾਤ੍ਰ ਪਊਯੇ ਮ੍ਰਿਗ ਚਰਮਾਦਿ ਚਿੰਨ ਭੂਮੀ ਖੁਦਵਾਯ ਕਰ ਦਿਖਾਏ।... ਨਿਸਾਨ ਦੇਖ ਕਰ ਪਾਤਸਾਹ ਨੇ ਪਟਾ ਕਰ ਦੀਯਾ॥ ਗੁਰੂ ਜੀ ਨੇ ਜਮੀਨ ਕੇ ਦਾਵੇ ਵਾਲੇ ਲੋਗ ਭੀ ਬਹੁਤ ਧਨ ਦੇ ਖੁਸ ਕੀਯੇ॥ ਤਬ ਸੇ ਪਾਂਚ ਸੈ ਕਦਮ ਚੌੜੀ ਕੋਸ ਕੱਚਾ ਲੰਬੀ ਗੋਦਾਵਰੀ ਤੀਰੇ ਕੀ ਜਮੀਨ ਖਾਲਸੇ ਪਾਸ ਹੈ॥

ਬ੍ਰਿਛ ਇਸ ਮੇਂ ਥੋੜੇ ਅਮਲੀ ਕੇ, ਬਹੁਤ ਕੀਕਰੋਂ ਕੇ ਲਗੇ ਹੈਂ।' –ਸ੍ਰੀ ਗੁਰੂ ਤੀਰਥ ਸੰਗ੍ਰਹਿ (1884 ਈ:), ਅੰਕ–162

## ਢਾਲਾਂ ਭਰ ਭਰ ਕੇ ਤਨਖਾਹ ਵੰਡੀ

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ 42 ਸਾਲ ਦੀ ਛੋਟੀ ਉਮਰ ਵਿਚ ਰਾਸ਼ਟਰੀ–ਅੰਤਰਰਾਸ਼ਟਰੀ ਪੱਧਰ ਦੇ ਏਨੇ ਮਹਾਨ ਕਾਰਜ ਕੀਤੇ, ਜਿਨ੍ਹਾਂ ਨੂੰ ਦੇਖ ਕੇ ਦੁਨੀਆ ਦੇ ਵਿਦਵਾਨ ਅਤੇ ਨੀਤੀਵਾਨ ਵਿਅਕਤੀ ਦੰਗ ਰਹਿ ਜਾਂਦੇ ਹਨ। ਇਸੇ ਤਰ੍ਹਾਂ ਦਸਮੇਸ਼ ਪਿਤਾ ਨੂੰ ਨੰਦੇੜ ਵਿਖੇ ਵੀ ਤਕਰੀਬਨ ਮਹੀਨਾ–ਡੇਢ ਮਹੀਨਾ ਰਹਿਣ ਦਾ ਹੀ ਅਵਸਰ ਮਿਲਿਆ ਪਰ ਉਨ੍ਹਾਂ ਨੇ ਇਸ ਅਲਪ ਸਮੇਂ ਵਿਚ ਵੀ ਨੰਦੇੜ ਦੀ ਧਰਤੀ ਉੱਤੇ ਕਈ ਮਹੱਤਵਪੂਰਨ ਕਾਰਜ ਨੇਪਰੇ ਚਾੜ੍ਹੇ। ਅਸਲ ਵਿਚ ਦਸਮ ਪਾਤਸ਼ਾਹ ਬੇਹੱਦ ਕਾਰਜਸ਼ੀਲ ਹਸਤੀ ਸਨ। ਆਰਾਮ ਨਾਲ ਵਿਹਲੇ ਬੈਠ ਕੇ ਸਮਾਂ ਗੁਜ਼ਾਰਨਾ ਉਨ੍ਹਾਂ ਦੇ ਸੁਭਾਅ ਵਿਚ ਸ਼ਾਮਿਲ ਨਹੀਂ ਸੀ। ਉਹ ਹਮੇਸ਼ਾ ਗਤੀਸ਼ੀਲ ਰਹਿੰਦੇ ਸਨ।

ਨੰਦੇੜ ਵਿਖੇ ਇਕ ਅਸਥਾਨ ਗੁਰਦੁਆਰਾ ਸੰਗਤ ਸਾਹਿਬ ਹੈ ਜੋ ਸ਼ਹਿਰ ਦੇ ਇਕ ਮੁਹੱਲੇ ਬ੍ਰਹਮਪੁਰੀ ਵਿਚ ਦਰਿਆ ਗੋਦਾਵਰੀ ਦੇ ਕੰਢੇ 'ਤੇ ਸਥਿਤ ਹੈ। ਇਸ ਅਸਥਾਨ 'ਤੇ ਗੁਰੂ ਜੀ ਸੰਗਤਾਂ ਨੂੰ ਧਰਮ ਉਪਦੇਸ਼ ਦਿਆ ਕਰਦੇ ਸਨ। ਸੰਗਤ ਵਿਚ ਹਿੰਦੂ, ਸਿੱਖ, ਮੁਸਲਮਾਨ ਹਰ ਤਰ੍ਹਾਂ ਦੇ ਵਿਅਕਤੀ ਸ਼ਾਮਿਲ ਹੁੰਦੇ ਸਨ। ਗੁਰੂ ਜੀ ਦਾ ਉਪਦੇਸ਼ ਰੂਹਾਨੀ ਵੀ ਸੀ ਅਤੇ ਸੰਸਾਰਕ ਵੀ। ਉਹ ਆਪਣੇ ਅਨੁਆਈਆਂ ਨੂੰ ਇਸ ਸੰਸਾਰ ਨੂੰ ਖੁੱਲ੍ਹੀਆਂ ਅੱਖਾਂ ਨਾਲ ਦੇਖਣ ਦਾ ਉਪਦੇਸ਼ ਵੀ ਦਿੰਦੇ ਸਨ ਅਤੇ ਅਕਾਲ ਪੁਰਖ ਦੇ ਭੈਅ ਅਤੇ ਭਉ (ਪਿਆਰ) ਵਿਚ ਰਹਿਣ ਦੀ ਸਿੱਖਿਆ ਵੀ ਦਿੰਦੇ ਸਨ। ਕਹਿੰਦੇ ਹਨ ਕਿ ਨੰਦੇੜ ਵਿਚ ਦਸਮ ਪਾਤਸ਼ਾਹ ਦੇ ਪਧਾਰਨ ਤੋਂ ਪਹਿਲਾਂ ਵੀ ਸਿੱਖ ਸੰਗਤ ਮੌਜੂਦ ਸੀ ਜੋ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਚਲੀ ਆ ਰਹੀ ਸੀ। ਇਕ ਸੂਚਨਾ ਅਨੁਸਾਰ 'ਨੰਦੇੜ ਪਹਿਲਾਂ ਤੋਂ ਹੀ ਸਿੱਖ ਧਰਮ ਦਾ ਕੇਂਦਰ ਸੀ। ਪਹਿਲਾਂ ਇਥੇ ਗੁਰੂ ਨਾਨਕ ਦੇਵ ਜੀ ਆਏ ਸਨ ਅਤੇ ਸੰਗਤ ਕਾਇਮ ਕੀਤੀ ਸੀ। ਪਿੱਛੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਿਸ ਸਮੇਂ ਸਿੱਖ ਧਰਮ ਦੇ ਪ੍ਰਚਾਰ ਲਈ ਚਾਰ ਧੂਣੇ ਕਾਇਮ ਕੀਤੇ ਤਾਂ ਇਕ ਧੂਣਾ ਇਥੇ ਨੰਦੇੜ ਵਿਚ ਵੀ ਸੀ। ਇਸ ਧੂਣੇ ਦੇ ਮੁਖੀ ਬਾਲੂ ਹਸਨਾ ਅਤੇ ਗੋਬਿੰਦ ਦਾਸ ਉਦਾਸੀ ਸਨ। ਇਹ ਦੋਵੇਂ ਉਦਾਸੀ ਸੰਤ, ਬਾਬਾ ਗੁਰਦਿੱਤਾ ਜੀ ਨੇ ਨੀਯਤ ਕਰਕੇ ਇਧਰ ਭੇਜੇ ਸਨ।' (ਗੁਰੂ ਗੋਬਿੰਦ ਸਿੰਘ : ਯਾਤਰਾ ਅਸਥਾਨ, ਪ੍ਰੰਪਰਾਵਾਂ ਅਤੇ ਯਾਦ–ਚਿੰਨ੍ਹ) ਪੰਜਾਬੀ ਯੂਨੀਵਰਸਿਟੀ, ਪਟਿਆਲਾ 1989)

ਗੁਰਦੁਆਰਾ ਸੰਗਤ ਸਾਹਿਬ ਦੀ ਇਹ ਰਵਾਇਤ ਬਹੁਤ ਪ੍ਰਸਿੱਧ ਹੈ ਕਿ ਗੁਰੂ ਜੀ ਨੇ ਇਸ ਅਸਥਾਨ 'ਤੇ ਪੰਜਾਬ ਤੋਂ ਉਨ੍ਹਾਂ ਦੇ ਨਾਲ ਆਏ ਸਿੰਘਾਂ ਨੂੰ ਤਨਖਾਹਾਂ ਵੰਡੀਆਂ ਸਨ। ਗੁਰੂ ਜੀ ਨੇ ਗੁਰਦੁਆਰਾ ਮਾਲ ਟੇਕਰੀ ਸਾਹਿਬ ਵਾਲੇ ਅਸਥਾਨ ਤੋਂ ਗੁਰੂ ਨਾਨਕ ਦੇਵ ਜੀ ਦੇ ਵੇਲੇ ਦਾ ਦੱਬਿਆ ਹੋਇਆ ਖਜ਼ਾਨਾ ਗੁਰਦੁਆਰਾ ਸੰਗਤ ਸਾਹਿਬ ਵਾਲੇ ਅਸਥਾਨ 'ਤੇ ਮੰਗਵਾਇਆ ਅਤੇ ਆਪਣੇ ਸੂਰਬੀਰ ਸਿੰਘਾਂ ਨੂੰ ਢਾਲਾਂ ਭਰ–ਭਰ ਕੇ ਤਨਖਾਹ ਵੰਡੀ। ਦਸਮ ਪਾਤਸ਼ਾਹ ਦੀ ਛੁਹ–ਪ੍ਰਾਪਤ ਉਹ ਇਤਿਹਾਸਕ ਢਾਲ ਗੁਰਦੁਆਰਾ ਸਾਹਿਬ ਵਿਚ ਸੁਰੱਖਿਅਤ ਹੈ। ਇਸ ਅਸਥਾਨ 'ਤੇ ਸਭ ਤੋਂ ਪਹਿਲਾਂ ਮਹਾਰਾਜਾ ਫਰੀਦਕੋਟ ਨੇ ਗੁਰਦੁਆਰਾ ਬਣਵਾਇਆ।

ਗੁਰਦੁਆਰਾ ਮਾਲ ਟੇਕਰੀ ਸਾਹਿਬ, ਸੱਚਖੰਡ ਸ੍ਰੀ ਹਜ਼ੂਰ ਸਾਹਿਬ ਦੇ ਉੱਤਰ–ਪੂਰਬ ਵਿਚ ਪੰਜ ਕਿਲੋਮੀਟਰ ਦੀ ਦੂਰੀ 'ਤੇ ਸੁਭਾਇਮਾਨ ਹੈ। ਇਸ ਅਸਥਾਨ ਨੂੰ ਪਹਿਲਾਂ 'ਚਕਰੀ ਮਾਲ' ਜਾਂ 'ਮਾਲ ਟਿੱਲਾ' ਕਹਿੰਦੇ ਸਨ। ਗੁਰੂ ਸਾਹਿਬਾਨ ਦੇ ਚਰਨਾਂ ਸਦਕਾ ਇਸ ਅਸਥਾਨ ਨੂੰ ਗੁਰਦੁਆਰਾ ਮਾਲ ਟੇਕਰੀ ਸਾਹਿਬ ਦਾ ਸ਼ੁਭ ਨਾਮ ਪ੍ਰਾਪਤ ਹੋਇਆ। ਰਵਾਇਤ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਨੰਦੇੜ ਆਏ ਤਾਂ ਇਸ ਅਸਥਾਨ 'ਤੇ ਇਕ ਮੁਸਲਮਾਨ ਫਕੀਰ ਲੱਕੜ ਸ਼ਾਹ ਰਹਿੰਦਾ ਸੀ। ਗੁਰੂ ਨਾਨਕ ਦੇਵ ਜੀ ਨੇ ਇਸ ਫਕੀਰ ਨਾਲ ਧਾਰਮਿਕ ਵਿਸ਼ਿਆਂ 'ਤੇ ਵਾਰਤਾਲਾਪ ਕੀਤਾ। ਸਿੰਘਾਂ ਨੇ ਪਹਿਲੀ ਅਤੇ ਦਸਵੀਂ ਪਾਤਸ਼ਾਹੀ ਦੀ ਯਾਦ ਵਿਚ ਇਸ ਅਸਥਾਨ 'ਤੇ ਗੁਰਦੁਆਰਾ ਬਣਾ ਦਿੱਤਾ ਪਰ 1928 ਵਿਚ ਸ਼ਹਿਰ ਦੇ ਕੁਝ ਮੁਸਲਮਾਨਾਂ ਨੇ ਇਸ ਅਸਥਾਨ ਨੂੰ ਮੁਸਲਿਮ ਅਸਥਾਨ ਕਹਿ ਕੇ ਝਗੜਾ ਖੜ੍ਹਾ ਕਰ ਦਿੱਤਾ। ਉਨ੍ਹਾਂ ਨੇ ਆਪਣੇ ਦਾਅਵੇ ਨੂੰ ਸਹੀ ਸਿੱਧ ਕਰਨ ਲਈ ਇਕ ਮੁਰਦਾ ਇਸ ਅਸਥਾਨ 'ਤੇ ਲਿਆ ਕੇ ਦਬਾ ਦਿੱਤਾ। ਇਹ ਝਗੜਾ ਪਹਿਲਾਂ ਹੈਦਰਾਬਾਦ ਤੇ ਫੇਰ ਕਲਕੱਤਾ ਹਾਈਕੋਰਟ ਤੱਕ ਗਿਆ। 8 ਜਨਵਰੀ, 1930 ਦੇ ਅਦਾਲਤੀ ਫੈਸਲੇ ਅਨੁਸਾਰ ਇਸ ਅਸਥਾਨ ਤੋਂ ਮੁਰਦੇ ਦੀ ਲਾਸ਼ ਬਾਹਰ ਕੱਢ ਦਿੱਤੀ ਗਈ ਅਤੇ ਸਿੱਖ ਸੰਗਤਾਂ ਨੇ ਇਥੇ ਦੁਬਾਰਾ ਗੁਰਦੁਆਰਾ ਸਥਾਪਿਤ ਕੀਤਾ।

ਗੁਰਦੁਆਰਾ ਸੰਗਤ ਸਾਹਿਬ ਅਤੇ ਗੁਰਦੁਆਰਾ ਮਾਲ ਟੇਕਰੀ ਸਾਹਿਬ ਦੀਆਂ ਨਵੀਆਂ ਬਣੀਆਂ ਇਮਾਰਤਾਂ ਦੀ ਕਾਰ ਸੇਵਾ ਬਾਬਾ ਹਰੀ ਸਿੰਘ ਜੀ ਅਤੇ ਬਾਬਾ ਸ਼ੀਸ਼ਾ ਸਿੰਘ ਜੀ ਨੇ ਕਰਵਾਈ ਹੈ। ਗੁਰੂ ਸਾਹਿਬਾਨ ਦੀ ਚਰਨ–ਛੁਹ ਨਾਲ

ਪਵਿੱਤਰ ਹੋਏ ਅਸਥਾਨ ਦਰਸ਼ਨਾਰਥੀਆਂ ਦੇ ਹਿਰਦਿਆਂ ਵਿਚ ਨਵੀਆਂ ਪ੍ਰੇਰਨਾਵਾਂ ਜਗਾਉਣ ਦੀ ਸਮਰਥਾ ਰੱਖਦੇ ਹਨ।

## ਹੀਰੇ ਮੋਤੀਆਂ ਤੋਂ ਨਿਰਲੇਪ ਸਨ ਦਸਮ ਪਾਤਸ਼ਾਹ !

ਨੰਦੇੜ (ਮਹਾਰਾਸ਼ਟਰ) ਵਿਚ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਿਤ ਮੁੱਖ ਤੌਰ 'ਤੇ ਅੱਠ ਇਤਿਹਾਸਕ ਗੁਰਦੁਆਰੇ ਹਨ, ਜਿਨ੍ਹਾਂ ਵਿਚੋਂ ਛੇ ਗੁਰਦੁਆਰਿਆਂ ਬਾਰੇ ਅਸੀਂ ਲਿਖ ਚੁੱਕੇ ਹਾਂ। ਬਾਕੀ ਦੇ ਗੁਰਦੁਆਰਿਆਂ ਬਾਰੇ ਇਸ ਲੇਖ ਵਿੱਚ ਚਰਚਾ ਕੀਤੀ ਜਾਵੇਗੀ। ਹਿੰਦੁਸਤਾਨ ਦੇ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਨਾਲ ਗੁਰੂ ਜੀ ਦੇ ਸਬੰਧਾਂ ਦੀ ਇਹ ਆਖ਼ਰੀ ਕੜੀ ਇਤਿਹਾਸ ਵਿੱਚ ਬਹੁਤ ਹੀ ਅਹਿਮ ਸਥਾਨ ਰੱਖਦੀ ਹੈ। ਦਸਮ ਪਾਤਸ਼ਾਹ ਅਤੇ ਬਹਾਦਰ ਸ਼ਾਹ ਦੇ ਸਬੰਧਾਂ ਬਾਰੇ ਕਈ ਭਰਮ-ਭੁਲੇਖੇ ਵੀ ਦੂਰ ਕਰਨ ਵਾਲੇ ਹਨ।

ਨੰਦੇੜ ਵਿਖੇ ਅਬਿਚਲ ਨਗਰ ਸ੍ਰੀ ਹਜ਼ੂਰ ਸਾਹਿਬ ਰਹਿੰਦਿਆਂ ਗੁਰੂ ਗੋਬਿੰਦ ਸਿੰਘ ਜੀ ਇਲਾਕੇ ਵਿੱਚ ਅਕਸਰ ਸੈਰ-ਸ਼ਿਕਾਰ ਲਈ ਜਾਂਦੇ ਰਹਿੰਦੇ ਸਨ। ਗੁਰਦੁਆਰਾ ਸ਼ਿਕਾਰ ਘਾਟ ਸਾਹਿਬ ਗੁਰੂ ਜੀ ਦੀਆਂ ਅਜਿਹੀਆਂ ਗਤੀਵਿਧੀਆਂ ਦੀ ਗਵਾਹੀ ਭਰਦਾ ਹੈ। ਇਹ ਗੁਰਦੁਆਰਾ ਨੰਦੇੜ ਦੇ ਕੇਂਦਰੀ ਅਸਥਾਨ ਸ੍ਰੀ ਹਜ਼ੂਰ ਸਾਹਿਬ ਤੋਂ ਗੋਦਾਵਰੀ-ਪਾਰ ਛੇ ਕਿਲੋਮੀਟਰ ਦੇ ਫਾਸਲੇ 'ਤੇ ਗੋਦਾਵਰੀ ਤੋਂ ਡੇਢ ਫਰਲਾਂਗ ਹਟਵਾਂ ਇਕ ਨਿੱਕੀ ਪਹਾੜੀ ਉੱਤੇ ਸੁਭਾਇਮਾਨ ਹੈ। ਇਸ ਗੁਰਦੁਆਰੇ ਦੀ ਸੁੰਦਰ ਸੰਗਮਰਮਰੀ ਇਮਾਰਤ ਸਵਰਗਵਾਸੀ ਸੰਤ ਬਾਬਾ ਜੀਵਨ ਸਿੰਘ ਅਤੇ ਸੰਤ ਬਾਬਾ ਦਲੀਪ ਸਿੰਘ ਜੀ ਦੇ ਕਾਰਸੇਵਾ ਜਥੇ ਨੇ ਬਣਵਾਈ ਸੀ। 'ਮਹਾਨ ਕੋਸ਼' ਵਿੱਚ ਭਾਈ ਕਾਨ੍ਹ ਸਿੰਘ ਨਾਭਾ ਇਸ ਅਸਥਾਨ ਬਾਰੇ ਦੋਤਰਫ਼ੀ ਜਾਣਕਾਰੀ ਇਸ ਤਰ੍ਹਾਂ ਦਿੰਦੇ ਹਨ—'ਸ਼ਿਕਾਰ-ਘਾਟ-ਵਿੱਚ ਨੰਦੇੜ ਤੋਂ ਦੱਖਣ ਪਾਸੇ ਗੋਦਾਵਰੀ ਦੇ ਕਿਨਾਰੇ, ਜਿਸ ਥਾਂ ਸ਼ਿਕਾਰ ਖੇਡ ਕੇ ਸਤਿਗੁਰੂ ਵਿਸ਼ਰਾਮ ਕਰਦੇ ਸਨ। ਪਰ ਇਸ ਅਸਥਾਨ ਨਾਲ ਭਾਈ ਮੂਲੇ ਦੀ ਸਾਖੀ ਵੀ ਜੁੜੀ ਹੋਈ ਹੈ। ਸ: ਨਿਰਵੈਰ ਸਿੰਘ ਅਰਸ਼ੀ ਅਨੁਸਾਰ 'ਗੁਰੂ ਨਾਨਕ ਦੇਵ ਜੀ ਦਾ ਕਿਸੇ ਸਮੇਂ ਅਤੀ ਸ਼ਰਧਾਲੂ, ਪ੍ਰੰਤੂ ਅੰਤ ਸਮੇਂ ਸਰਾਪਿਆ ਹੋਇਆ, ਸਿਆਲਕੋਟ ਦਾ ਵਸਨੀਕ ਮੂਲਾ ਖੱਤਰੀ, ਜਿਸ ਸਬੰਧੀ ਗੁਰੂ ਗ੍ਰੰਥ ਸਾਹਿਬ ਵਿੱਚ ਇਹ ਤੁਕਾਂ ਦਰਜ ਹਨ-'ਨਾਲ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ। ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ॥' (ਮ. ੧, ਸ਼ਲੋਕ ਵਾਰਾਂ ਤੇ ਵਧੀਕ) ਦੀ ਮੁਕਤੀ ਗੁਰਾਂ ਨੇ ਦਸਵੇਂ ਜਾਮੇ ਵਿੱਚ ਕਰਨ ਦਾ ਇਕਰਾਰ ਕੀਤਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਕ ਦਿਨ ਸ਼ਿਕਾਰ ਖੇਡਦੇ ਸਮੇਂ ਸਹੇ ਦੀ ਜੂਨੀ ਭੋਗ ਰਹੇ ਮੂਲੇ ਖੱਤਰੀ ਦਾ ਉਧਾਰ ਇਸ ਅਸਥਾਨ 'ਤੇ ਕਰਕੇ ਗੁਰੂ ਨਾਨਕ ਦੇਵ ਜੀ ਦੇ ਮੂਲੇ ਨਾਲ ਕੀਤੇ ਬਚਨ ਨੂੰ ਪੂਰਾ ਕੀਤਾ ਸੀ।' —ਕਥਾ ਸਚਖੰਡ ਰਚਨਾ, ਪੰਨਾ: 19

ਸਾਹਮਣੇ ਨਦੀ ਦਾ ਕਿਨਾਰਾ ਅਤੇ ਪਿੱਛੇ ਰੁੱਖਾਂ ਨਾਲ ਢਕੀਆਂ ਪਹਾੜੀਆਂ ਕਾਰਨ ਇਸ ਗੁਰੂ ਅਸਥਾਨ ਦਾ ਦ੍ਰਿਸ਼ ਬਹੁਤ ਹੀ ਸੁੰਦਰ ਦਿਖਾਈ ਦਿੰਦਾ ਹੈ।

**ਗੁਰਦੁਆਰਾ ਨਗੀਨਾ ਘਾਟ ਸਾਹਿਬ—**ਜਿਸ ਤਰ੍ਹਾਂ ਹੀਰਾ ਘਾਟ ਵਾਲੇ ਅਸਥਾਨ 'ਤੇ ਗੁਰੂ ਗੋਬਿੰਦ ਸਿੰਘ ਜੀ ਨੇ ਬਾਦਸ਼ਾਹ (ਬਹਾਦਰ ਸ਼ਾਹ) ਵੱਲੋਂ ਭੇਟ ਕੀਤਾ ਹੀਰਾ ਨਦੀ ਵਿੱਚ ਸੁੱਟ ਦਿੱਤਾ ਸੀ, ਉਸੇ ਤਰ੍ਹਾਂ ਦੀ ਇਕ ਘਟਨਾ ਨਗੀਨਾ ਘਾਟ ਵਾਲੇ ਅਸਥਾਨ 'ਤੇ ਵੀ ਵਾਪਰੀ ਸੀ। ਇਸ ਅਸਥਾਨ 'ਤੇ ਇਕ ਧਨਾਢ ਵਪਾਰੀ ਨੇ ਗੁਰੂ ਜੀ ਨੂੰ ਇਹ ਨਗੀਨਾ ਭੇਟ ਕੀਤਾ। ਗੁਰੂ ਜੀ ਨੂੰ ਨਗੀਨਾ ਭੇਟ ਕਰਕੇ ਧਨੀ ਪੁਰਸ਼ ਅਜੇ ਮਨ ਵਿੱਚ ਇਹ ਸੋਚ ਹੀ ਰਿਹਾ ਸੀ ਕਿ ਮੈਂ ਕਿੰਨੀ ਮਹਿੰਗੀ ਵਸਤੂ ਗੁਰੂ ਜੀ ਨੂੰ ਭੇਟ ਕੀਤੀ ਹੈ ਕਿ ਉਸੇ ਪਲ ਗੁਰੂ ਜੀ ਨੇ ਉਹ ਨਗੀਨਾ ਗੋਦਾਵਰੀ ਵਿੱਚ ਸੁੱਟ ਦਿੱਤਾ। ਵਪਾਰੀ ਗੁਰੂ ਜੀ ਦੀ ਇਸ ਬੇਪ੍ਰਵਾਹੀ ਉੱਤੇ ਬੜਾ ਹੈਰਾਨ ਹੋਇਆ। ਬੋਲਿਆ, 'ਮਹਾਰਾਜ, ਇਹ ਨਗੀਨਾ ਤਾਂ ਬਹੁਤ ਕੀਮਤੀ ਸੀ, ਤੁਸੀਂ....।' ਗੁਰੂ ਜੀ ਨੇ ਫ਼ਰਮਾਇਆ, 'ਭਾਈ, ਇਸ ਤਰ੍ਹਾਂ ਦੇ ਕਈ ਨਗੀਨੇ ਨਦੀ ਵਿੱਚ ਪਏ ਹਨ। ਜਾ ਕੇ ਵੇਖ ਲੈ।' ਵਪਾਰੀ ਨੇ ਨਦੀ ਦੇ ਪਾਣੀ ਵਿੱਚ ਝਾਤੀ ਮਾਰੀ ਤਾਂ ਉਸ ਨੂੰ ਨਦੀ ਦੇ ਤਲ 'ਤੇ ਝਿਲਮਿਲ-ਝਿਲਮਿਲ ਕਰਦੇ ਕਈ ਹੀਰੇ-ਨਗੀਨੇ ਨਜ਼ਰ ਆਏ। ਮਹਾਨ ਕੋਸ਼ ਵਿੱਚ ਭਾਈ ਕਾਨ੍ਹ ਸਿੰਘ ਨਾਭਾ ਇਸ ਅਸਥਾਨ ਬਾਰੇ ਲਿਖਦੇ ਹੋਏ, ਨਦੀ ਵਿੱਚ ਹੀਰੇ-ਨਗੀਨੇ ਦਿਖਾਈ ਦੇਣ ਦੇ ਭੇਤ ਵੱਲ ਇਸ਼ਾਰਾ ਕਰਦੇ ਮਾਲੂਮ ਹੁੰਦੇ ਹਨ, 'ਨਗੀਨਾ ਘਾਟ' : ਇਸ ਥਾਂ ਸਤਿਗੁਰੂ ਨੇ ਸਿੱਖਾਂ ਦਾ ਅਰਪਿਆ ਨਗੀਨਾ ਨਦੀ ਵਿੱਚ ਸੁੱਟਿਆ ਸੀ। ਇਥੇ ਚਮਕੀਲੇ ਪੱਥਰਾਂ ਦੇ ਰੇਜ਼ੇ ਵੀ ਨਦੀ ਦੇ ਕਿਨਾਰੇ ਦੇਖੇ ਜਾਂਦੇ ਹਨ। ਇਹ ਅਸਥਾਨ ਨੰਦੇੜ ਦੇ ਪੱਛਮ ਵੱਲ ਹੈ।

ਗੁਰਦੁਆਰਾ ਹੀਰਾ ਘਾਟ ਅਤੇ ਨਗੀਨਾ ਘਾਟ ਦੀਆਂ ਘਟਨਾਵਾਂ ਗੁਰੂ ਗੋਬਿੰਦ ਸਿੰਘ ਜੀ ਦੀ ਰੂਹਾਨੀ ਉੱਚਤਾ ਉੱਤੇ ਰੌਸ਼ਨੀ ਪਾਉਂਦੀਆਂ ਹਨ। ਪਟਨਾ ਸਾਹਿਬ ਵਿਖੇ ਵੀ ਗੁਰੂ ਜੀ ਨੇ ਬਚਪਨ ਵਿੱਚ ਸੋਨੇ ਦੇ ਦੋ ਕੜੇ ਗੰਗਾ ਨਦੀ ਵਿੱਚ ਸੁੱਟ ਦਿੱਤੇ ਸਨ। ਪਰ ਐਸੀ ਗੱਲ ਨਹੀਂ ਹੈ ਕਿ ਗੁਰੂ ਜੀ ਨੂੰ ਜੀਵਨ ਵਿੱਚ ਮਾਇਆ ਦੇ ਮਹੱਤਵ ਦਾ ਪਤਾ ਨਹੀਂ ਸੀ। ਗੁਰੂ ਜੀ ਨੇ

ਅਨੰਦਪੁਰ ਸਾਹਿਬ ਵਿੱਚ ਜੋ ਕਿਲੇ ਬਣਾਏ, ਫ਼ੌਜਾਂ ਤਿਆਰ ਕੀਤੀਆਂ, ਸ਼ਸਤਰ-ਵਸਤਰ ਅਤੇ ਹੋਰ ਲੋੜੀਂਦੀਆਂ ਵਸਤਾਂ ਦਾ ਪ੍ਰਬੰਧ ਕੀਤਾ, ਇਹ ਸਭ ਮਾਇਆ ਦਾ ਹੀ ਕ੍ਰਿਸ਼ਮਾ ਸੀ ਪਰ ਜਿਥੇ ਧਰਮ-ਸਿਧਾਂਤ, ਜੀਵਨ-ਨਿਯਮ ਅਤੇ 'ਸ਼ੁੱਭ ਕਰਮਨ' ਦੇ ਅਸੂਲ ਉੱਤੇ ਡਟਣ ਦਾ ਸਵਾਲ ਸੀ, ਉਥੇ ਇਹ ਸਾਰੇ ਦੁਨਿਆਵੀ ਪਦਾਰਥ ਹੇਚ ਸਨ। ਵਿਚਾਰਨ ਵਾਲੀ ਇਕ ਗੱਲ ਇਹ ਵੀ ਹੈ ਕਿ ਅਨੰਦਪੁਰ ਛੱਡਣ ਉਪਰੰਤ ਲਗਪਗ ਤਿੰਨ-ਚਾਰ ਸੌ ਸਿੰਘ ਉਨ੍ਹਾਂ ਦੇ ਨਾਲ ਸਨ, ਉਸ ਸਮੇਂ ਦਸਮ ਪਾਤਸ਼ਾਹ ਦੇ ਆਰਥਿਕ ਸਾਧਨ-ਸਰੋਤ ਕੀ ਸਨ? ਐਸੀ ਹਾਲਤ ਵਿੱਚ ਵੀ ਗੁਰੂ ਪਾਤਸ਼ਾਹ ਨੇ ਹੀਰਿਆਂ-ਨਗੀਨਿਆਂ ਦੀ ਕੋਈ ਪ੍ਰਵਾਹ ਨਹੀਂ ਕੀਤੀ ਤਾਂ ਇਸ ਦਾ ਅਰਥ ਇਹੀ ਹੈ ਕਿ ਉਨ੍ਹਾਂ ਦੀ ਟੇਕ ਹਮੇਸ਼ਾ 'ਸ਼ੁੱਭ ਕਰਮਨ' ਅਤੇ ਅਕਾਲ ਪੁਰਖ ਉੱਤੇ ਹੀ ਰਹੀ। ਜ਼ਫਰਨਾਮੇ ਵਿੱਚ ਉਨ੍ਹਾਂ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਵੀ ਇਹੀ ਗੱਲ ਆਖੀ ਸੀ-

ਕਿ ਊ ਰਾ ਗਰੂਰ ਅਸਤ ਬਰ ਮੁਲਕੁ ਮਾਲ।
ਵਾ ਮਾਰਾ ਪਨਾਹ ਅਸਤ ਯਜ਼ਦਾਂ ਅਕਾਲ॥ 106॥

ਜੇ ਤੈਨੂੰ ਮੁਲਕ ਅਤੇ ਮਾਲ ਦਾ ਹੰਕਾਰ ਹੈ ਤਾਂ ਮੈਨੂੰ ਪ੍ਰਮਾਤਮਾ ਦੀ ਓਟ ਦਾ ਮਾਣ ਹੈ।

ਗੁਰਦੁਆਰਾ ਨਗੀਨਾ ਘਾਟ ਦੀ ਪਹਿਲੀ ਕਾਰ ਸੇਵਾ ਹੈਦਰਾਬਾਦ ਦੇ ਦੀਵਾਨ ਚੰਦੂ ਲਾਲ ਨੇ ਕਰਵਾਈ ਸੀ। ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਦੀ ਉਸਾਰੀ ਦਿੱਲੀ-ਨਿਵਾਸੀ ਰਾਜਾ ਗੁਲਾਬ ਸਿੰਘ ਸੇਠੀ ਨੇ ਅਰੰਭ ਕੀਤੀ ਸੀ, ਜਿਸ ਨੂੰ ਉਨ੍ਹਾਂ ਦੀ ਧਰਮ ਪਤਨੀ ਸਰਦਾਰਨੀ ਸੋਮਾਵੰਤੀ ਜੀ ਨੇ 1968 ਵਿੱਚ ਮੁਕੰਮਲ ਕੀਤਾ। ਗੁਰੂ ਸਾਹਿਬਾਂ ਦੇ ਝੰਡੇ-ਬੁੰਗੇ ਜੁਗੋ-ਜੁਗ ਅਟੱਲ ਹਨ।

## ਦਸਮ ਪਾਤਸ਼ਾਹ ਦੇ ਪਰਮ ਸੇਵਕਾਂ ਨੂੰ ਨਮਸਕਾਰ !

ਅੱਜ ਸੰਸਾਰ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਰਧਾਲੂਆਂ ਅਤੇ ਉਪਾਸ਼ਕਾਂ ਦੀ ਗਿਣਤੀ ਲੱਖਾਂ ਅਤੇ ਕਰੋੜਾਂ ਵਿੱਚ ਹੈ ਪਰ ਜਦੋਂ ਰਾਸ਼ਟਰ-ਨਾਇਕ ਦਸਮ ਪਾਤਸ਼ਾਹ ਬਹਾਦਰ ਸ਼ਾਹ ਬਾਦਸ਼ਾਹ ਨਾਲ ਦੱਖਣ ਦੀ ਯਾਤਰਾ ਕਰ ਰਹੇ ਸਨ ਤਾਂ ਉਨ੍ਹਾਂ ਦੇ ਨਾਲ ਕੇਵਲ ਢਾਈ-ਤਿੰਨ ਸੌ ਸਿੰਘ ਹੀ ਸਨ। ਇਨ੍ਹਾਂ ਸਿੰਘਾਂ ਵਿੱਚੋਂ ਅੱਜ ਸਾਨੂੰ ਕੇਵਲ ਉਂਗਲੀਆਂ 'ਤੇ ਗਿਣੇ ਜਾਣ ਵਾਲੇ ਕੁਝ ਸਿੰਘਾਂ ਦੇ ਨਾਵਾਂ ਦਾ ਹੀ ਪਤਾ ਹੈ। ਬਾਕੀ ਸਿੰਘਾਂ ਦੇ ਨਾਂ ਸਮੇਂ ਦੀ ਬੁੱਕਲ ਵਿੱਚ ਸਮਾ ਗਏ ਹਨ। ਕੀ ਅਸੀਂ ਉਨ੍ਹਾਂ ਗੁੰਮਨਾਮ ਸਿੰਘਾਂ ਦੇ ਨਾਂ ਕਦੀ ਜਾਣ ਸਕਾਂਗੇ, ਜਿਨ੍ਹਾਂ ਨੇ ਆਖਰੀ ਦਮ ਤੱਕ ਦਸਮੇਸ਼ ਪਿਤਾ ਦਾ ਸਾਥ ਦਿੱਤਾ?

ਇਸ ਲੇਖ ਵਿੱਚ ਅਸੀਂ ਦਸਮ ਪਾਤਸ਼ਾਹ ਦੇ ਤਿੰਨ ਪਰਮ-ਸੇਵਕਾਂ ਦਾ ਜ਼ਿਕਰ ਕਰਾਂਗੇ, ਜਿਨ੍ਹਾਂ ਦੀਆਂ ਯਾਦਗਾਰਾਂ ਸ੍ਰੀ ਹਜ਼ੂਰ ਸਾਹਿਬ ਨੰਦੇੜ ਵਿਖੇ ਬਣੀਆਂ ਹੋਈਆਂ ਹਨ। ਦਸਮੇਸ਼ ਪਿਤਾ ਦੇ ਚਰਨਾਂ ਵਿੱਚ ਜੀਵਨ ਬਤੀਤ ਕਰਨ ਵਾਲੇ ਇਨ੍ਹਾਂ ਪਰਮ ਸੇਵਕਾਂ ਦੇ ਪ੍ਰਸਿੱਧ ਨਾਂ ਹਨ : ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਜੰਗ-ਮੁਕਤਸਰ ਦੀ ਵੀਰਾਂਗਣਾ ਮਾਤਾ ਭਾਗੋ ਜੀ। ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਦੇ ਅੰਗੀਠੇ ਗੁਰਦੁਆਰਾ ਸਚਖੰਡ ਹਜ਼ੂਰ ਸਾਹਿਬ ਦੇ ਅਹਾਤੇ ਵਿੱਚ ਦਸਮ ਪਾਤਸ਼ਾਹ ਦੇ ਅੰਗੀਠੇ ਦੇ ਨੇੜੇ ਹੀ ਬਣੇ ਹੋਏ ਹਨ। ਮਾਤਾ ਭਾਗੋ ਜੀ ਦਾ ਯਾਦਗਾਰੀ ਅਸਥਾਨ ਵੀ ਉਪਰੋਕਤ ਅੰਗੀਠਿਆਂ ਦੇ ਨਾਲ ਹੀ ਸੁਸ਼ੋਭਿਤ ਹੈ।

ਸਾਡੇ ਇਤਿਹਾਸ ਦੀਆਂ ਕਮੀਆਂ ਦਾ ਕੋਈ ਸ਼ੁਮਾਰ ਨਹੀਂ। ਬਦਕਿਸਮਤੀ ਦੀ ਹੱਦ ਇਹ ਹੈ ਕਿ ਹੋਰ ਕਮੀਆਂ ਤਾਂ ਰਹੀਆਂ ਇਕ ਪਾਸੇ, ਦਸਮ ਪਾਤਸ਼ਾਹ ਦੇ ਪੰਜਾਂ ਪਿਆਰਿਆਂ ਦੇ ਮੁਕੰਮਲ ਜੀਵਨ ਵੇਰਵੇ ਵੀ ਪ੍ਰਾਪਤ ਨਹੀ ਹਨ। ਪੰਜਾਂ ਪਿਆਰਿਆਂ ਬਾਰੇ ਪ੍ਰੋ: ਪਿਆਰਾ ਸਿੰਘ ਪਦਮ ਲਿਖਦੇ ਹਨ : 'ਸਿੱਖੀ ਦਾ ਜਨਮ ਗੁਰਬਾਣੀ ਦੇ ਘਰ ਹੋਇਆ ਤੇ ਪੰਜ ਪਿਆਰਿਆਂ ਦਾ ਜਨਮ ਕੁਰਬਾਨੀ ਦੇ ਘਰ ਹੋਇਆ। ਇਹ ਪੰਥ ਦਾ ਮੁੱਢ ਸਨ, ਜਿੱਥੋਂ ਸਾਰਾ ਬਗੀਚਾ ਪ੍ਰਫੁੱਲਿਤ ਹੋ ਕੇ ਵਿਕਸਿਆ।' (ਗੋਬਿੰਦ ਸਾਗਰ, ਪੰ: 188)

**ਭਈ ਦਇਆ ਸਿੰਘ**—ਸਿੱਖ ਇਤਿਹਾਸ ਵਿੱਚ ਜੋ ਕੁਝ ਪ੍ਰਾਪਤ ਹੈ, ਉਸ ਅਨੁਸਾਰ ਭਾਈ ਦਇਆ ਸਿੰਘ ਦਾ ਜਨਮ ਭਾਈ ਸੁੱਧਾ ਸੋਬਤੀ ਖੱਤਰੀ ਅਤੇ ਮਾਤਾ ਦਿਆਲੀ ਦੇ ਘਰ ਲਾਹੌਰ ਵਿਖੇ 11 ਭਾਦੋਂ ਦਿਨ ਐਤਵਾਰ ਸੰਮਤ 1718 ਬਿ: (11 ਅਗਸਤ, 1661 ਈ:) ਨੂੰ ਹੋਇਆ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਤੋਂ ਬਾਅਦ ਇਹ ਪਰਿਵਾਰ ਨਵੇਂ ਬਾਲ ਗੁਰੂ, ਗੁਰੂ ਗੋਬਿੰਦ ਰਾਏ (ਸਿੰਘ) ਦੇ ਦਰਸ਼ਨ ਕਰਨ ਅਨੰਦਪੁਰ ਸਾਹਿਬ ਆਇਆ ਤਾਂ ਸੋਲ੍ਹਾਂ ਸਾਲਾਂ ਦਾ ਭਾਈ ਦਇਆ ਰਾਮ ਅਨੰਦਪੁਰ ਵਿੱਚ ਹੀ ਰਹਿ ਪਿਆ। ਖਾਲਸੇ ਦੀ ਸਿਰਜਣਾ ਸਮੇਂ ਦਇਆ ਰਾਮ ਨੇ ਸਭ ਤੋਂ ਪਹਿਲਾਂ ਆਪਣਾ ਸੀਸ ਭੇਟ ਕੀਤਾ। ਅੰਮ੍ਰਿਤ ਛਕ ਕੇ ਉਹ ਭਾਈ ਦਇਆ ਸਿੰਘ ਸਜ ਗਏ ਅਤੇ ਉਨ੍ਹਾਂ ਨੂੰ ਪੰਜਾਂ ਪਿਆਰਿਆਂ ਦਾ ਜਥੇਦਾਰ ਥਾਪਿਆ ਗਿਆ। ਭਾਈ ਦਇਆ ਸਿੰਘ 30 ਸਾਲ ਦਸਮ ਪਾਤਸ਼ਾਹ ਦੇ ਚਰਨਾਂ ਵਿੱਚ ਰਹਿ ਕੇ ਉਨ੍ਹਾਂ ਵੱਲੋਂ ਅਰੰਭੇ ਹਰ ਕਾਰਜ ਵਿੱਚ ਮੋਹਰੀ ਭਾਗ ਲੈਂਦੇ

ਰਹੇ। ਚਮਕੌਰ ਦੀ ਜੰਗ ਪਿੱਛੋਂ ਉਹ ਗੁਰੂ ਜੀ ਦੇ ਨਾਲ ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲੇ ਅਤੇ ਦੀਨਾ-ਕਾਂਗੜ ਤੋਂ ਗੁਰੂ ਜੀ ਦਾ ਪੱਤਰ ਜ਼ਫ਼ਰਨਾਮਾ ਲੈ ਕੇ ਦੱਖਣ ਵਿੱਚ ਅਹਿਮਦ ਨਗਰ ਗਏ। ਗੁਰੂ ਜੀ ਦੇ ਹੁਕਮ ਅਨੁਸਾਰ ਉਨ੍ਹਾਂ ਨੇ ਜ਼ਫ਼ਰਨਾਮਾ ਭਾਈ ਧਰਮ ਸਿੰਘ ਦੇ ਨਾਲ ਆਪਣੇ ਹੱਥੀਂ ਔਰੰਗਜ਼ੇਬ ਦੇ ਹਵਾਲੇ ਕੀਤਾ। ਜੰਗਾਂ-ਯੁੱਧਾਂ ਵਿੱਚ ਅਤੇ ਲੰਮੇ ਸਫ਼ਰਾਂ ਵਿੱਚ ਉਨ੍ਹਾਂ ਨੇ ਦਸਮ ਪਾਤਸ਼ਾਹ ਦਾ ਸਾਥ ਦਿੱਤਾ। ਕੁਝ ਸਰੋਤਾਂ ਅਨੁਸਾਰ ਗੁਰੂ ਜੀ ਦੇ ਨਾਲ ਹਜ਼ੂਰ ਸਾਹਿਬ ਨੰਦੇੜ ਪਹੁੰਚ ਕੇ ਉਹ ਛੇਤੀ ਹੀ ਢਿੱਲੇ ਹੋ ਗਏ ਅਤੇ ਦਸਮ ਪਾਤਸ਼ਾਹ ਦੇ ਅਕਾਲ ਚਲਾਣੇ ਤੋਂ 26 ਦਿਨ ਪਹਿਲਾਂ 11 ਅੱਸੂ 1765 ਬਿ: (11 ਸਤੰਬਰ, 1708 ਈ:) ਨੂੰ ਚੜ੍ਹਾਈ ਕਰ ਗਏ ਪਰ ਵਧੇਰੇ ਭਰੋਸੇਯੋਗ ਸਰੋਤਾਂ ਅਨੁਸਾਰ ਭਾਈ ਦਇਆ ਸਿੰਘ ਦਾ ਦਿਹਾਂਤ ਦਸਮ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਹੋਇਆ। ਇਸ ਗੱਲ ਦਾ ਨਿਰਣਾ ਹੋਣਾ ਅਜੇ ਬਾਕੀ ਹੈ।

**ਭਾਈ ਧਰਮ ਸਿੰਘ**—ਪੰਜਾਂ ਪਿਆਰਿਆਂ ਵਿੱਚ ਭਾਈ ਧਰਮ ਸਿੰਘ ਦਾ ਦੂਸਰਾ ਨੰਬਰ ਹੈ। 'ਮਹਾਨ ਕੋਸ਼' ਵਿੱਚ ਭਾਈ ਕਾਨ੍ਹ ਸਿੰਘ ਨਾਭਾ, ਗਿ: ਠਾਕਰ ਸਿੰਘ ਰਚਿਤ 'ਗੁਰਦੁਆਰੇ ਦਰਸ਼ਨ' ਦੇ ਹਵਾਲੇ ਨਾਲ ਲਿਖਦੇ ਹਨ ਕਿ ਭਾਈ ਧਰਮ ਚੰਦ ਦਾ ਜਨਮ 'ਪਿੰਡ ਜੱਟਵਾੜਾ (ਜ਼ਿਲ੍ਹਾ ਸਹਾਰਨਪੁਰ) ਵਿੱਚ ਸੰਤ ਰਾਮ ਜੱਟ ਦੇ ਘਰ ਮਾਤਾ ਜੱਸੀ (ਜਾਂ ਸਾਵੋ) ਦੀ ਕੁੱਖ ਤੋਂ ਸੰਮਤ 1724 ਕੱਤਕ 7 (8 ਅਕਤੂਬਰ, 1667 ਈ:) ਨੂੰ ਹੋਇਆ।' ਉਹ 1678 ਵਿੱਚ ਅਨੰਦਪੁਰ ਸਾਹਿਬ ਵਿਖੇ ਦਸਮ ਪਾਤਸ਼ਾਹ ਦੀ ਹਜ਼ੂਰੀ ਵਿੱਚ ਆਏ। ਅੰਮ੍ਰਿਤ ਛਕ ਕੇ ਭਾਈ ਧਰਮ ਸਿੰਘ ਸਜ ਗਏ। ਉਹ 29 ਸਾਲ ਦਸਮ ਪਾਤਸ਼ਾਹ ਦੇ ਨਾਲ ਰਹਿ ਕੇ ਹਰ ਕਾਰਜ ਵਿੱਚ ਉਨ੍ਹਾਂ ਦਾ ਹੱਥ ਵਟਾਉਂਦੇ ਰਹੇ। ਚਮਕੌਰ ਦੀ ਗੜ੍ਹੀ ਵਿੱਚੋਂ ਜਿਹੜੇ ਤਿੰਨ ਸਿੰਘ ਗੁਰੂ ਜੀ ਦੇ ਨਾਲ ਨਿਕਲੇ ਸਨ, ਭਾਈ ਧਰਮ ਸਿੰਘ ਉਨ੍ਹਾਂ ਵਿੱਚ ਸ਼ਾਮਿਲ ਸਨ। ਔਰੰਗਜ਼ੇਬ ਦੀ ਮੌਤ ਉਪਰੰਤ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਬਹਾਦਰ ਸ਼ਾਹ ਦੀ ਮਦਦ ਕਰਨ ਲਈ ਗੁਰੂ ਜੀ ਨੇ ਭਾਈ ਧਰਮ ਸਿੰਘ ਦੀ ਸਰਦਾਰੀ ਹੇਠ ਸਿੰਘਾਂ ਦਾ ਜਥਾ ਭੇਜਿਆ ਸੀ। ਅਹਿਮਦ ਨਗਰ (ਮਹਾਰਾਸ਼ਟਰ) ਵਿੱਚ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਪਹੁੰਚਾਉਣ ਲਈ ਉਹ ਭਾਈ ਦਇਆ ਸਿੰਘ ਦੇ ਨਾਲ ਗਏ। ਡਾ: ਹਰਬੰਸ ਸਿੰਘ ਦਿੱਲੀ ਅਨੁਸਾਰ ਭਾਈ ਧਰਮ ਸਿੰਘ ਵੀ ਭਾਈ ਦਇਆ ਸਿੰਘ ਤੋਂ ਕੁਝ ਦਿਨ ਬਾਅਦ ਹਜ਼ੂਰ ਸਾਹਿਬ ਵਿਖੇ ਦਸਮ ਪਾਤਸ਼ਾਹ ਦੇ ਅਕਾਲ ਚਲਾਣੇ ਤੋਂ ਪਹਿਲਾਂ ਹੀ ਸਤੰਬਰ, 1708 ਈ: ਵਿੱਚ ਸੁਰਗਵਾਸ ਹੋ ਗਏ। (ਕਿਤਾਬਚਾ 'ਭਾਈ ਦਇਆ ਸਿੰਘ ਜੀ' (ਅਪ੍ਰੈਲ 1996) ਪੰਨਾ : 21-22)

ਇਨਸਾਈਕਲੋਪੀਡੀਆ ਆਫ਼ ਸਿੱਖਇਜ਼ਮ (ਪੰਜਾਬੀ ਯੂਨੀ: ਪਟਿਆਲਾ) ਅਨੁਸਾਰ ਭਾਈ ਧਰਮ ਸਿੰਘ ਦਾ ਦਿਹਾਂਤ ਦਸਮ ਪਾਤਸ਼ਾਹ ਦੇ ਚਲਾਣੇ ਤੋਂ ਬਾਅਦ ਹੋਇਆ। ਸੋ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਦੀਆਂ ਦਿਹਾਂਤ ਮਿਤੀਆਂ ਵਧੇਰੇ ਖੋਜ ਦੀ ਮੰਗ ਕਰਦੀਆਂ ਹਨ।

ਭਾਈ ਧਰਮ ਸਿੰਘ ਦੇ ਵੰਸ਼ਜ ਪਿੰਡ ਸੈਫ਼ਪੁਰ (ਹਸਤਨਾਪੁਰ) ਉੱਤਰ ਪ੍ਰਦੇਸ਼ ਵਿੱਚ ਰਹਿੰਦੇ ਹਨ। ਸੰਨ 1999 ਵਿੱਚ ਖ਼ਾਲਸਾ ਸਿਰਜਣਾ ਦੀ ਤੀਜੀ ਸ਼ਤਾਬਦੀ ਸਮੇਂ ਭਾਈ ਧਰਮ ਸਿੰਘ ਦੇ ਖਾਨਦਾਨ ਦੇ 40 ਸਿੰਘ-ਸਿੰਘਣੀਆਂ ਸੈਫ਼ਪੁਰ ਤੋਂ ਅਨੰਦਪੁਰ ਸਾਹਿਬ ਆਏ ਸਨ। (ਦਸਮੇਸ਼ ਪਿਤਾ ਦੇ ਸਿਦਕੀ ਸਿੱਖ ਅਤੇ ਧਰਮ ਯੁੱਧ' ਲੇਖਕ : ਰਘਬੀਰ ਸਿੰਘ ਅਨੰਦਪੁਰੀ, ਪੰਨਾ 12-13)

**ਮਾਤਾ ਭਾਗੋ ਜੀ**—ਮਾਝੇ ਦੇ ਬੇਦਾਵੀਏ ਸਿੰਘਾਂ ਨੂੰ ਦਸਮ ਪਾਤਸ਼ਾਹ ਦੇ ਚਰਨਾਂ ਵਿੱਚ ਮੁੜ ਹਾਜ਼ਰ ਕਰਨ ਦੇ ਸਬੰਧ ਵਿੱਚ ਮਾਈ ਭਾਗੋ ਦਾ ਨਾਂ ਬਹੁਤ ਉੱਘਾ ਹੈ। ਝਬਾਲ (ਅੰਮ੍ਰਿਤਸਰ) ਦੇ ਢਿੱਲੋਂ ਪਰਿਵਾਰ ਵਿੱਚ ਜਨਮੀ ਇਹ ਵੀਰਾਂਗਣਾ, ਭਾਈ ਭਾਗ ਸਿੰਘ ਤੇ ਦਿਲਬਾਗ ਸਿੰਘ ਝਬਾਲੀਆਂ ਦੀ ਵੱਡੀ ਭੈਣ ਅਤੇ ਪੱਟੀ ਨਿਵਾਸੀ ਭਾਈ ਨਿਧਾਨ ਸਿੰਘ ਵੜੈਚ ਦੀ ਪਤਨੀ ਸੀ। ਮੁਕਤਸਰ ਦੀ ਜੰਗ ਵਿੱਚ ਬਹਾਦਰੀ ਨਾਲ ਲੜਦੀ ਹੋਈ ਇਹ ਜ਼ਖਮੀ ਹੋ ਗਈ। ਰਾਜ਼ੀ ਹੋਣ ਪਿੱਛੋਂ ਇਹ ਮੁਕਤਸਰ ਤੋਂ ਲੈ ਕੇ ਹਜ਼ੂਰ ਸਾਹਿਬ ਤੱਕ ਗੁਰੂ ਜੀ ਦੇ ਵਹੀਰ ਵਿੱਚ ਹੀ ਰਹੀ। ਇਹ ਮਰਦਾਵਾਂ ਲਿਬਾਸ ਪਹਿਨਦੀ ਅਤੇ ਰਾਤ ਨੂੰ ਦਸਮ ਪਾਤਸ਼ਾਹ ਦੇ ਪਲੰਘ 'ਤੇ ਪਹਿਰਾ ਦੇਣ ਵਾਲੇ ਦਸ ਸਿੰਘਾਂ ਵਿੱਚ ਸ਼ਾਮਿਲ ਰਹਿੰਦੀ ਸੀ। ਹਜ਼ੂਰ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਪਿੱਛੋਂ ਇਹ ਬਿਦਰ ਚਲੀ ਗਈ। ਕੁਝ ਸਮਾਂ ਬਿਦਰ ਵਿੱਚ ਰਹਿਣ ਉਪਰੰਤ ਮਾਤਾ ਜੀ ਇਥੋਂ ਦਸ ਕੁ ਮੀਲ ਦੂਰ ਪਿੰਡ ਜਨਵਾੜੇ ਵਿੱਚ ਚਲੇ ਗਏ ਅਤੇ ਉਥੇ ਹੀ ਸੁਰਗਵਾਸ ਹੋ ਗਏ। ਜਨਵਾੜੇ ਵਿੱਚ ਮਾਤਾ ਜੀ ਦਾ ਅੰਤਮ ਅਸਥਾਨ ਮੌਜੂਦ ਹੈ। ਗੁਰਦੁਆਰਾ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਦੀ ਹੱਦ ਦੇ ਅੰਦਰ ਵੀ ਮਾਤਾ ਭਾਗੋ ਦਾ ਬੁੰਗਾ ਸੁਭਾਇਮਾਨ ਹੈ, ਜਿਸ ਵਿੱਚ ਮਾਤਾ ਜੀ ਦੇ ਸ਼ਸਤਰ ਸੁਸ਼ੋਭਿਤ ਹਨ।

ਗੁਰਦੁਆਰਾ ਸੱਚਖੰਡ ਸਾਹਿਬ ਨੰਦੇੜ ਵਿਖੇ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਦੇ ਅੰਗੀਠੇ ਵੀ ਵਿਦਮਾਨ ਹਨ। ਸੰਸਾਰ ਭਰ 'ਚੋਂ ਆਈਆਂ ਸੰਗਤਾਂ ਦਸਮ ਪਾਤਸ਼ਾਹ ਦੇ ਪਰਮ ਸੇਵਕਾਂ ਦੇ ਅੰਤਿਮ ਅਸਥਾਨ ਨੂੰ ਨਮਸਕਾਰ ਕਰਦੀਆਂ ਹਨ।

• • •

## 151

# ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਬਹਾਦਰ ਸ਼ਾਹ ਦਾ ਸਾਥ ਛੱਡ ਦਿੱਤਾ

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ 42 ਸਾਲ ਦੀ ਉਮਰ ਵਿੱਚ ਕਈ ਉਤਰਾਅ-ਚੜ੍ਹਾਅ ਦੇਖੇ। ਚੜ੍ਹਦੀ ਕਲਾ ਦੇ ਕਈ ਦੌਰ ਆਏ। ਕਈ ਵਾਰ ਸੰਕਟਾਂ ਦੇ ਬੱਦਲ ਛਾਏ। ਕਈ ਵਾਰ ਅਨੰਦਪੁਰ ਨੂੰ ਖਾਲਸੇ ਦੀਆਂ ਵਹੀਰਾਂ। ਕਈ ਵਾਰ ਅਨੰਦਪੁਰ ਨੂੰ ਵੈਰੀਆਂ ਦੇ ਘੇਰੇ। ਕਦੀ ਗੰਗਾ, ਜਮਨਾ ਅਤੇ ਸਤਲੁਜ ਦਾ ਕਿਨਾਰਾ। ਕਦੀ ਰਾਜਸਥਾਨ ਦੇ ਥਲਾਂ ਵਿੱਚ ਲੰਮੀ ਯਾਤਰਾ। ਪਹਾੜੀ ਰਾਜਿਆਂ ਨਾਲ ਕਦੀ ਦੋਸਤੀ, ਕਦੀ ਦੁਸ਼ਮਣੀ। ਮੁਗ਼ਲ ਬਾਦਸ਼ਾਹਾਂ ਨਾਲ ਕਦੀ ਵੈਰ, ਕਦੀ ਮਿੱਤਰਤਾ। ਦਸਮ ਪਾਤਸ਼ਾਹ ਦਾ ਜੀਵਨ ਸੱਚਮੁੱਚ ਇਕ 'ਬਚਿੱਤਰ ਨਾਟਕ' ਸੀ, ਜਿਸ ਵਿੱਚ ਅਨੇਕ ਰੰਗਾਂ ਦੀਆਂ ਝਾਕੀਆਂ ਉਪਲਬਧ ਹਨ। ਸਵਾ ਸਾਲ ਪਹਿਲਾਂ ਦਿੱਲੀ ਵਿੱਚ ਔਰੰਗਜ਼ੇਬ ਦੇ ਪੁੱਤਰ ਬਹਾਦਰ ਸ਼ਾਹ ਨਾਲ ਦੋਸਤੀ ਦਾ ਸਮਝੌਤਾ ਹੋਇਆ ਸੀ ਪਰ ਹੁਣ ਗੋਦਾਵਰੀ ਦੇ ਕੰਢੇ ਨੰਦੇੜ ਵਿੱਚ ਇਹ ਸਮਝੌਤਾ ਟੁੱਟਣ ਦੇ ਕਿਨਾਰੇ ਸੀ।

ਔਰੰਗਜ਼ੇਬ ਮੋਇਆ ਤਾਂ ਉਸ ਦੇ ਪੁੱਤਰ ਬਹਾਦਰ ਸ਼ਾਹ ਨੇ ਗੁਰੂ ਜੀ ਵੱਲ ਦੋਸਤੀ ਦਾ ਹੱਥ ਵਧਾਇਆ। ਕਹਿੰਦਾ—ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਮੇਰੀ ਮਦਦ ਕਰੋ, ਜੇ ਮੈਂ ਬਾਦਸ਼ਾਹ ਬਣ ਗਿਆ ਤਾਂ ਤੁਹਾਡੇ ਸਾਰੇ ਗਿਲੇ-ਸ਼ਿਕਵੇ ਦੂਰ ਕਰ ਦਿਆਂਗਾ। ਇਤਿਹਾਸ ਵਿੱਚ ਮਿਲਦੇ ਵੇਰਵਿਆਂ ਅਨੁਸਾਰ ਗੁਰੂ ਜੀ ਨੇ ਉਸ ਨੂੰ ਤਿੰਨ ਗੱਲਾਂ ਕਹੀਆਂ : ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਨੂੰ ਸਾਡੇ ਹਵਾਲੇ ਕਰ ਦਿਓ। ਹਿੰਦੁਸਤਾਨ ਵਿੱਚ ਸਾਰੇ ਧਰਮਾਂ ਨਾਲ ਇਕੋ ਜਿਹਾ ਸਲੂਕ ਕੀਤਾ ਜਾਵੇ। ਸਾਡੇ ਅਨੰਦਪੁਰ ਵਾਪਸ ਜਾਣ ਲਈ ਸੁਖਾਵੇਂ ਹਾਲਾਤ ਪੈਦਾ ਕੀਤੇ ਜਾਣ। ਬਹਾਦਰ ਸ਼ਾਹ ਸਾਰੀਆਂ ਗੱਲਾਂ ਮੰਨ ਗਿਆ। ਆਗਰੇ ਨੇੜੇ ਜਾਜੋਂ ਵਿਖੇ ਤਖ਼ਤ-ਨਸ਼ੀਨੀ ਦੀ ਜੰਗ ਹੋਈ। ਆਪਣੇ ਭਰਾ ਮੁਹੰਮਦ ਆਜ਼ਮ (ਤਾਰਾ ਆਜ਼ਮ) ਨੂੰ ਮਾਰ ਕੇ ਬਹਾਦਰ ਸ਼ਾਹ ਹਿੰਦੁਸਤਾਨ ਦਾ ਬਾਦਸ਼ਾਹ ਬਣ ਗਿਆ। ਬਹਾਦਰ ਸ਼ਾਹ ਦੇ ਤਿੰਨ ਨਾਂ ਸਨ। ਸ਼ਹਿਜ਼ਾਦਾ ਮੁਹੰਮਦ ਮੁਅੱਜ਼ਮ ਉਸ ਦਾ ਜਨਮ ਦਾ ਨਾਂ ਸੀ। 'ਸ਼ਾਹ ਆਲਮ' ਦਾ ਖ਼ਿਤਾਬ ਔਰੰਗਜ਼ੇਬ ਨੇ ਉਸ ਨੂੰ ਦਿੱਤਾ ਸੀ। ਬਾਦਸ਼ਾਹ ਬਣ ਕੇ ਮੁਹੰਮਦ ਮੁਅੱਜ਼ਮ ਸ਼ਾਹ ਆਲਮ ਨੇ ਆਪਣਾ ਨਾਂ 'ਬਹਾਦਰ ਸ਼ਾਹ' ਰੱਖ ਲਿਆ।

ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ, 'ਬਾਦਸ਼ਾਹ ਜੀਓ, ਹੁਣ ਸਾਡੇ ਨਾਲ ਕੀਤੇ ਵਾਅਦੇ ਪੂਰੇ ਕਰੋ।' ਬਹਾਦਰ ਸ਼ਾਹ ਨੇ ਬੇਨਤੀ ਕੀਤੀ, 'ਪਾਤਸ਼ਾਹ ਜੀਓ, ਅਜੇ ਮੇਰਾ ਰਾਜ ਕੱਚਾ ਹੈ। ਇਕ ਸਾਲ ਦਾ ਸਮਾਂ ਦਿਓ, ਪੈਰ ਪੱਕੇ ਹੋਣ 'ਤੇ ਸਾਰੇ ਵਾਅਦੇ ਪੂਰੇ ਕਰ ਦਿਆਂਗਾ।' ਬਾਦਸ਼ਾਹ ਨੇ ਇਹ ਗੱਲ ਅੰਦਾਜ਼ਨ ਜੁਲਾਈ, 1707 ਈ. ਵਿੱਚ ਆਖੀ ਸੀ। ਵਾਅਦਿਆਂ ਦੀ ਪੈਰਵੀ ਕਰਦਿਆਂ ਦਸਮ ਪਾਤਸ਼ਾਹ ਨੇ ਉੱਤਰ ਤੋਂ ਦੱਖਣ ਤੱਕ ਜੰਗਲਾਂ, ਪਹਾੜਾਂ ਅਤੇ ਰੇਤਲੇ ਥਲਾਂ ਵਿੱਚੀਂ ਬਹਾਦਰ ਸ਼ਾਹ ਨਾਲ ਸਫ਼ਰ ਕੀਤਾ ਸੀ। ਜੁਲਾਈ 1707 ਤੋਂ ਲੈ ਕੇ ਸਤੰਬਰ, 1708 ਦਾ ਮਹੀਨਾ ਆ ਗਿਆ ਸੀ ਪਰ ਬਾਦਸ਼ਾਹ ਦੀ ਟਾਲ-ਮਟੋਲ ਅਜੇ ਤੱਕ ਮੁੱਕੀ ਨਹੀਂ ਸੀ।

ਕੁਝ ਸਮਾਂ ਪਹਿਲਾਂ ਅਸੀਂ ਜੈਪੁਰ ਅਤੇ ਜੋਧਪੁਰ ਦੇ ਰਾਜਿਆਂ ਦਾ ਜ਼ਿਕਰ ਕੀਤਾ ਸੀ। ਉਨ੍ਹਾਂ ਦੀਆਂ ਰਿਆਸਤਾਂ ਉੱਤੇ ਕਬਜ਼ਾ ਕਰਕੇ ਬਹਾਦਰ ਸ਼ਾਹ ਨੇ ਉਨ੍ਹਾਂ ਨੂੰ ਵੀ ਦੱਖਣ ਵੱਲ ਆਪਣੇ ਨਾਲ ਤੋਰ ਲਿਆ ਸੀ। ਜੈਪੁਰ ਦਾ ਰਾਜਾ ਜੈ ਸਿੰਘ ਅਤੇ ਜੋਧਪੁਰ ਦਾ ਰਾਜਾ ਅਜੀਤ ਸਿੰਘ ਰਾਜਸਥਾਨ ਤੋਂ ਲੈ ਕੇ ਨਰਬਦਾ ਨਦੀ ਤੱਕ ਬਾਦਸ਼ਾਹ ਦੇ ਨਾਲ ਰਹੇ ਅਤੇ ਬਾਦਸ਼ਾਹ ਤੋਂ ਆਪਣੀਆਂ ਰਿਆਸਤਾਂ ਵਾਪਸ ਮੰਗਦੇ ਰਹੇ ਪਰ ਬਾਦਸ਼ਾਹ ਕੁਝ ਦਵਾਲ ਨਜ਼ਰ ਨਹੀਂ ਸੀ ਆਉਂਦਾ। ਉਨ੍ਹਾਂ ਨੇ ਨਰਬਦਾ ਨਦੀ 'ਤੇ ਬਾਦਸ਼ਾਹ ਦਾ ਸਾਥ ਛੱਡ ਦਿੱਤਾ ਅਤੇ ਰਾਜਸਥਾਨ ਵਿੱਚ ਵਾਪਸ ਆ ਕੇ ਆਪਣੀਆਂ ਰਿਆਸਤਾਂ ਉੱਤੇ ਮੁੜ ਕਬਜ਼ਾ ਕਰ ਲਿਆ। ਇਸ ਘਟਨਾ ਦਾ ਵਰਨਣ ਕਰਦਿਆਂ ਅਸੀਂ ਲਿਖਿਆ ਸੀ ਕਿ ਬਾਦਸ਼ਾਹ ਤੋਂ ਆਪਣਾ ਮਨੋਰਥ ਪੂਰਾ ਹੁੰਦਾ ਨਾ ਦੇਖ ਕੇ ਰਾਜਪੂਤ ਰਾਜੇ ਤਾਂ ਬਾਦਸ਼ਾਹ ਦਾ ਸਾਥ ਛੱਡ ਗਏ ਹਨ, ਦੇਖੀਏ ਗੁਰੂ ਗੋਬਿੰਦ ਸਿੰਘ, ਬਹਾਦਰ ਸ਼ਾਹ ਦਾ ਸਾਥ ਕਦੋਂ ਛੱਡਦੇ ਹਨ?

ਹੁਣ ਗੁਰੂ ਜੀ ਵੱਲੋਂ ਬਾਦਸ਼ਾਹ ਦਾ ਸਾਥ ਛੱਡ ਦੇਣ ਦਾ ਵੇਲਾ ਆ ਗਿਆ ਸੀ। ਬਾਦਸ਼ਾਹ ਅਤੇ ਦਸਮੇਸ਼ ਪਿਤਾ ਅਗਸਤ 1708 ਦੇ ਅਖ਼ੀਰ ਵਿੱਚ ਨੰਦੇੜ ਪਹੁੰਚੇ ਸਨ। ਗੁਰੂ ਜੀ ਨੇ ਬਾਦਸ਼ਾਹ ਤੋਂ ਨਿਰਾਸ਼ ਹੋ ਕੇ ਉਸ ਦਾ ਸਾਥ ਛੱਡ ਦੇਣ ਦਾ ਫ਼ੈਸਲਾ ਕਰ ਲਿਆ ਅਤੇ ਨੰਦੇੜ ਵਿੱਚ ਹੀ ਟਿਕ ਗਏ। ਬਹਾਦਰ ਸ਼ਾਹ ਨੂੰ ਹੈਦਰਾਬਾਦ ਜਾ ਕੇ ਆਪਣੇ ਭਰਾ ਕਾਮ ਬਖ਼ਸ਼ ਦੀ ਬਗ਼ਾਵਤ ਨੂੰ ਦਬਾਉਣ ਦੀ ਬੜੀ ਕਾਹਲ ਸੀ ਪਰ ਫੇਰ ਵੀ ਉਹ ਗੁਰੂ ਜੀ ਨੂੰ ਇਕੱਲਿਆਂ ਛੱਡ ਜਾਣ ਜਾਂ ਨਾ ਛੱਡ ਜਾਣ ਦੀ

ਜੱਕੋ-ਤੱਕੀ ਵਿੱਚ ਲਗਪਗ ਇਕ ਮਹੀਨਾ ਨੰਦੇੜ ਵਿੱਚ ਬੈਠਾ ਰਿਹਾ। ਬਹਾਦਰ ਸ਼ਾਹ ਨੂੰ ਹਰ ਵੇਲੇ ਇਹ ਡਰ ਲੱਗਿਆ ਰਹਿੰਦਾ ਸੀ ਕਿ ਗੁਰੂ ਜੀ ਰਾਜਪੂਤਾਂ ਜਾਂ ਮਰਹੱਟਿਆਂ ਨਾਲ ਮਿਲ ਕੇ ਕੋਈ ਨਵੀਂ ਯੋਜਨਾ ਨਾ ਬਣਾ ਲੈਣ। ਉਹ ਗੁਰੂ ਜੀ ਨੂੰ ਬਹੁਤੀ ਦੇਰ ਅੱਖੋਂ ਉਹਲੇ ਕਰਕੇ ਰਾਜ਼ੀ ਨਹੀਂ ਸੀ।

ਜਦੋਂ ਬਾਦਸ਼ਾਹ ਨੂੰ ਪਤਾ ਲੱਗਾ ਕਿ ਗੁਰੂ ਜੀ ਹੁਣ ਅੱਗੇ ਉਸ ਦੇ ਨਾਲ ਨਾ ਜਾ ਕੇ ਨੰਦੇੜ ਵਿੱਚ ਹੀ ਰਹਿਣਾ ਚਾਹੁੰਦੇ ਹਨ ਤਾਂ ਉਸ ਨੂੰ ਬੜੀ ਚਿੰਤਾ ਹੋਈ। ਕਿਸੇ ਹੋਰ ਪੁਰਾਤਨ ਗ੍ਰੰਥ ਨੇ ਤਾਂ ਇਸ ਗੱਲ ਬਾਰੇ ਕੁਝ ਨਹੀਂ ਲਿਖਿਆ ਪਰ ਭਾਈ ਸੁੱਖਾ ਸਿੰਘ ਨੇ 'ਗੁਰ ਬਿਲਾਸ' ਵਿੱਚ ਬਾਦਸ਼ਾਹ ਦੀ ਇਸ ਚਿੰਤਾ ਬਾਰੇ ਵਿਸਥਾਰ ਨਾਲ ਲਿਖਿਆ ਹੈ। ਬਾਦਸ਼ਾਹ ਗੁਰੂ ਜੀ ਦਾ ਬਹੁਤੀ ਦੇਰ ਨੰਦੇੜ ਵਿੱਚ ਟਿਕੇ ਰਹਿਣਾ ਬਿਲਕੁਲ ਨਹੀਂ ਚਾਹੁੰਦਾ ਸੀ। ਸ਼ਾਇਦ ਉਸ ਨੂੰ ਡਰ ਸੀ ਕਿ ਮਰਹੱਟਿਆਂ ਦੇ ਦੇਸ਼ ਵਿੱਚ ਬੈਠ ਕੇ ਗੁਰੂ ਜੀ ਮਰਹੱਟਿਆਂ ਨਾਲ ਰਲ ਜਾਣਗੇ। ਇਸ ਲਈ 'ਗੁਰ ਬਿਲਾਸ' ਅਨੁਸਾਰ ਉਸ ਨੇ ਗੁਰੂ ਜੀ ਨੂੰ ਪਹਿਲਾ ਸੁਝਾਅ ਇਹ ਦਿੱਤਾ ਕਿ ਤੁਸੀਂ ਪੰਜਾਬ ਨੂੰ ਮੁੜ ਜਾਓ—

ਪੁਨ ਹਜਰਤ ਜੂ ਯੌ ਬਚ ਗਾਈ॥
ਮਦਰ ਦੇਸ ਪ੍ਰਭ ਕਰਹੁ ਚੜਾਈ॥ —ਗੁਰ ਬਿਲਾਸ, ਅਧਿ : 28ਵਾਂ
(ਹਜਰਤ : ਬਾਦਸ਼ਾਹ, ਬਚ ਗਾਈ : ਬਚਨ ਕਹੇ, ਮਦਰ ਦੇਸ : ਪੰਜਾਬ)

ਗੁਰੂ ਜੀ ਨੇ ਬਾਦਸ਼ਾਹ ਦੀ ਇਹ ਗੱਲ ਪ੍ਰਵਾਨ ਨਾ ਕੀਤੀ ਤਾਂ ਉਸ ਨੇ ਕਿਹਾ ਤਾਂ ਫੇਰ ਸਾਡੇ ਨਾਲ ਹੈਦਰਾਬਾਦ ਵੱਲ ਚਲੋ। ਗੁਰੂ ਜੀ ਨੇ ਕਿਹਾ, 'ਅਸੀਂ ਕੁਝ ਦੇਰ ਇਥੇ ਨੰਦੇੜ ਵਿੱਚ ਰਹਿਣਾ ਚਾਹੁੰਦੇ ਹਾਂ, ਤੁਹਾਨੂੰ ਹੈਦਰਾਬਾਦ ਵਿੱਚ (ਉਹਾਂ) ਫੇਰ ਮਿਲਾਂਗੇ। ਤੁਸੀਂ ਹੈਦਰਾਬਾਦ ਵੱਲ ਰਵਾਨਾ ਹੋ ਜਾਓ, ਅਸੀਂ ਮਗਰੋਂ ਆਵਾਂਗੇ—

ਕਿਤਕ ਕਾਲ ਬਸਿ ਕੈ ਹਮ ਈਹਾਂ।
ਬਹੁਰਿ ਮਿਲੈਂ ਗੇ ਤੁਮ ਕੋ ਊਹਾਂ।
ਤੁਮ ਨਿਜ ਕਰੋ ਆਪਿਸ ਪਯਾਨਾ।
ਆਵਤ ਹੈਂ ਹਮ ਕਹਿਓ ਨਿਧਾਨਾ। —ਗੁਰ ਬਿਲਾਸ

ਬਾਦਸ਼ਾਹ ਦੀ ਫੇਰ ਵੀ ਤਸੱਲੀ ਨਹੀਂ ਹੋਈ। ਕਹਿੰਦਾ—ਗੁਰੂ ਜੀ, ਇਥੇ ਬਹੁਤੀਆਂ ਸਿੱਖ ਸੰਗਤਾਂ ਨਹੀਂ ਹਨ। ਇੱਥੋਂ ਦੇ ਲੋਕ ਪੱਥਰ-ਪੂਜ ਹਨ, ਫੇਰ ਵੀ ਤੁਸੀਂ ਇਥੇ ਕਿਉਂ ਰੁਕਣਾ ਚਾਹੁੰਦੇ ਹੋ?

ਸਿਖ ਸਖਾ ਇਤ ਕੋ ਨਹੀ, ਪਾਹਨ ਪੂਜਕ ਲੋਗ।
ਕਿਹ ਬਿਧ ਕੀਓ ਮੁਕਾਮੁ ਇਤੁ, ਸੁਨਹੁ ਕ੍ਰਿਪਾਨਿਧ ਜੋਗ।

ਇਸ ਪ੍ਰਸ਼ਨ ਦੇ ਉੱਤਰ ਵਿੱਚ ਗੁਰੂ ਜੀ ਨੇ ਨੰਦੇੜ ਨਗਰੀ ਦੇ ਧਾਰਮਿਕ ਮਹੱਤਵ ਦੀ ਵਿਸਥਾਰ ਸਹਿਤ ਪ੍ਰਸੰਸਾ ਕੀਤੀ, ਜਿਸ ਨੂੰ ਸੁਣ ਕੇ ਬਾਦਸ਼ਾਹ ਅਣਮੰਨੇ ਮਨ ਨਾਲ ਸਹਿਮਤ ਹੋ ਗਿਆ ਅਤੇ ਸੋਚਿਆ—ਚਲੋ, ਹੁਣ ਅੱਸੂ ਦਾ ਮਹੀਨਾ ਹੈ, ਗੁਰੂ ਜੀ ਮੈਨੂੰ ਕੱਤਕ ਦੇ ਮਹੀਨੇ ਵਿੱਚ ਹੈਦਰਾਬਾਦ ਆ ਮਿਲਣਗੇ—

ਸ਼ਾਹ ਲੇਖਾ ਇਮ ਚੀਤ ਮੈਂ ਮਾਸ ਅਸੌਜ ਬਿਤਾਇ।
ਕਾਤਕ ਮੈਂ ਗੁਰਦੇਵ ਜੂ ਮੋਹਿ ਮਿਲਤ ਹੈਂ ਆਇ। —ਗੁਰ ਬਿਲਾਸ, ਅਧਿ: 28ਵਾਂ

ਬਹਾਦਰ ਸ਼ਾਹ ਦੇ ਨੰਦੇੜ ਤੋਂ ਹੈਦਰਾਬਾਦ ਵੱਲ ਪ੍ਰਸਥਾਨ ਕਰਨ ਦੀਆਂ ਇਤਿਹਾਸ ਵਿੱਚ ਦੋ ਤਾਰੀਖਾਂ ਉਪਲੱਬਧ ਹਨ। 'ਗੁਰੂ ਕੀਆਂ ਸਾਖੀਆਂ' ਅਨੁਸਾਰ 'ਸਤਿਗੁਰਾਂ ਆਪਨਾ ਨਿਵਾਸ ਅਜੇ ਨੰਦੇੜ ਮੇਂ ਹੀ ਰਾਖਾ। ਬਾਦਸ਼ਾਹੀ ਫ਼ੌਜਾਂ ਸੰਮਤ ਸਤ੍ਹਾਂ ਸੈ ਪੈਂਸਠ ਅਸੂ ਮਾਸ ਕੀ ਪਚੀਸ (25 ਸਤੰਬਰ 1708) ਕੇ ਦਿਹੁੰ ਗੋਦਾਵਰੀ ਨਦੀ ਪਾਰ ਹੋਇ ਹੈਦਰਾਬਾਦ ਕੀ ਤਰਫ਼ ਆਈਆਂ।' (ਸਾਖੀ : 111ਵੀਂ)

ਵਿਲੀਅਮ ਇਰਵਿਨ, ਦਾਨਿਸ਼ਮੰਦ ਖਾਨ ਦੇ 'ਬਹਾਦਰਸ਼ਾਹ ਨਾਮਾ' ਅਤੇ ਕਾਮਰਾਜ ਦੇ 'ਇਬਰਤਨਾਮਾ' ਦੇ ਆਧਾਰ 'ਤੇ ਲਿਖਦਾ ਹੈ ਕਿ ਬਹਾਦਰ ਸ਼ਾਹ ਨੇ 24 ਅਗਸਤ, 1708 ਨੂੰ ਬਾਣਗੰਗਾ ਨਦੀ ਪਾਰ ਕੀਤੀ ਅਤੇ 7 ਅਕਤੂਬਰ 1708 ਨੂੰ ਇਕ ਹੋਰ ਦਰਿਆ (ਭਾਵ ਗੋਦਾਵਰੀ) ਪਾਰ ਕੀਤਾ ਅਤੇ 5 ਨਵੰਬਰ ਨੂੰ ਉਹ ਬਿਦਰ ਪਹੁੰਚ ਗਿਆ। (ਦੀ ਲੇਟਰ ਮੁਗਲਜ਼, ਪੰਨਾ-59)

ਉਪਰੋਕਤ ਤੱਥਾਂ ਅਨੁਸਾਰ 7 ਅਕਤੂਬਰ, 1708 ਨੂੰ ਗੁਰੂ ਗੋਬਿੰਦ ਸਿੰਘ ਜੀ ਅਤੇ ਬਹਾਦਰ ਸ਼ਾਹ ਵਿੱਚ ਸਦੀਵੀ ਵਿਛੋੜਾ ਪੈ ਗਿਆ। ਇਸ ਦਿਨ ਤੋਂ ਬਾਅਦ ਦੋਵਾਂ ਹਸਤੀਆਂ ਦਾ ਕਦੀ ਮੇਲ ਨਹੀਂ ਹੋਇਆ ਪਰ ਅਗਲੇ ਕੁਝ ਪੰਨਿਆਂ ਵਿੱਚ ਅਸੀਂ ਦੇਖਾਂਗੇ ਕਿ ਗੁਰੂ ਜੀ ਨਾਲ ਕੀਤੇ ਵਾਅਦੇ ਪੂਰੇ ਨਾ ਕਰਨ ਦਾ ਸੰਤਾਪ ਬਹਾਦਰ ਸ਼ਾਹ ਦੀ ਮੌਤ ਤੱਕ ਉਸ ਦਾ ਪਿੱਛਾ ਕਰਦਾ ਰਿਹਾ।

• • •

## 152
## ਬਹਾਦਰ ਸ਼ਾਹ ਆਪਣੇ ਵਾਅਦੇ ਪੂਰੇ ਕਿਉਂ ਨਾ ਕਰ ਸਕਿਆ?

ਕੁਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਬਾਦਸ਼ਾਹ ਬਹਾਦਰ ਸ਼ਾਹ, ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਰਮ ਸ਼ਰਧਾਲੂ ਸੀ ਅਤੇ ਗੁਰੂ ਜੀ ਦਾ ਤਨੋਂ-ਮਨੋਂ ਸਤਿਕਾਰ ਕਰਦਾ ਸੀ। ਦੂਜੇ ਪਾਸੇ ਕੁਝ ਇਤਿਹਾਸਕਾਰ ਇਸ ਮਤ ਦੇ ਧਾਰਨੀ ਹਨ ਕਿ ਗੁਰੂ ਜੀ ਨਾਲ ਬਹਾਦਰ ਸ਼ਾਹ ਦਾ ਵਤੀਰਾ ਉਸ ਦੇ ਸਿਆਸੀ ਸਵਾਰਥਾਂ ਤੋਂ ਪ੍ਰੇਰਿਤ ਸੀ ਅਤੇ ਉਹ ਗੁਰੂ ਜੀ ਪ੍ਰਤੀ ਤਨੋਂ-ਮਨੋਂ ਸੁਹਿਰਦ ਤੇ ਇਮਾਨਦਾਰ ਨਹੀਂ ਸੀ। ਉਹ ਜਿੰਨਾ ਵੀ ਆਦਰ-ਸਤਿਕਾਰ ਗੁਰੂ ਜੀ ਦਾ ਕਰਦਾ ਸੀ, ਉਹ ਕੇਵਲ ਉਸ ਦੇ ਨਿੱਜੀ ਸਵਾਰਥਾਂ ਦੀ ਪੂਰਤੀ ਤੱਕ ਸੀਮਤ ਸੀ।

ਅਸੀਂ ਦੂਸਰੇ ਮਤ ਨਾਲ ਸਹਿਮਤ ਹਾਂ, ਕਿਉਂਕਿ ਬਾਦਸ਼ਾਹ ਨੇ ਗੁਰੂ ਜੀ ਨਾਲ ਕੀਤੇ ਵਾਅਦਿਆਂ ਵਿੱਚੋਂ ਕੋਈ ਇਕ ਵੀ ਵਾਅਦਾ ਪੂਰਾ ਨਹੀਂ ਕੀਤਾ। ਜੇ ਉਹ ਤਨੋਂ-ਮਨੋਂ ਗੁਰੂ ਜੀ ਦਾ ਮਿੱਤਰ ਅਤੇ ਸ਼ਰਧਾਲੂ ਹੁੰਦਾ ਤਾਂ ਵਿਪ੍ਰੀਤ ਹਾਲਾਤ ਦੇ ਬਾਵਜੂਦ ਵੀ ਉਹ ਇਕ-ਅੱਧ ਵਾਅਦਾ ਤਾਂ ਪੂਰਾ ਕਰ ਹੀ ਸਕਦਾ ਸੀ। ਬਹਾਦਰ ਸ਼ਾਹ ਨੇ ਆਪਣੇ ਚਿਹਰੇ ਉੱਤੇ ਗੁਰੂ ਜੀ ਪ੍ਰਤੀ ਜੋ ਸੁਹਿਰਦਤਾ ਦਾ ਨਕਾਬ ਪਹਿਨਿਆ ਹੋਇਆ ਸੀ, ਉਹ ਉਸ ਸਮੇਂ ਇਕਦਮ ਲਹਿ ਗਿਆ ਜਦੋਂ ਦਸਮ ਪਾਤਸ਼ਾਹ ਜੀ ਅਕਾਲ ਚਲਾਣਾ ਕਰ ਗਏ। ਬਹਾਦਰ ਸ਼ਾਹ ਨੇ ਪੰਜਾਬ ਵਿੱਚ ਆ ਕੇ ਗੁਰੂ ਜੀ ਦੇ ਸਿੱਖਾਂ ਨਾਲ, ਗੁਰੂ ਜੀ ਦੀ ਕੌਮ ਨਾਲ ਕੋਈ ਆਦਰਯੋਗ ਸਮਝੌਤਾ ਕਰਨ ਦੀ ਕੋਸ਼ਿਸ਼ ਨਹੀਂ ਕੀਤੀ, ਸਗੋਂ ਗੁਰੂ ਜੀ ਦੇ ਵਰੋਸਾਏ ਹੋਏ ਜਰਨੈਲ ਬੰਦਾ ਸਿੰਘ ਬਹਾਦਰ ਅਤੇ ਆਮ ਸਿੱਖਾਂ ਨੂੰ ਕੁਚਲਣ ਲਈ ਪੂਰਾ ਤਾਣ ਲਾਇਆ। ਆਪਣੀ ਇਸ ਦੋਗਲੀ ਅਤੇ ਬਦਨੀਤ ਨੀਤੀ ਦਾ ਬਹਾਦਰ ਸ਼ਾਹ ਨੂੰ ਅੰਤ ਵਿੱਚ ਜੋ ਖ਼ਮਿਆਜ਼ਾ ਭੁਗਤਣਾ ਪਿਆ, ਉਸ ਦੇ ਇਤਿਹਾਸਕ ਵੇਰਵੇ ਤਾਂ ਅਸੀਂ ਅੱਗੇ ਜਾ ਕੇ ਦਿਆਂਗੇ, ਹਥਲੇ ਲੇਖ ਵਿੱਚ ਅਸੀਂ ਇਸ ਵਿਸ਼ੇ ਉੱਤੇ ਚਰਚਾ ਕਰਨੀ ਹੈ ਕਿ ਬਹਾਦਰ ਸ਼ਾਹ ਗੁਰੂ ਜੀ ਨਾਲ ਕੀਤੇ ਵਾਅਦੇ ਪੂਰੇ ਕਿਉਂ ਨਾ ਕਰ ਸਕਿਆ। ਬਹਾਦਰ ਸ਼ਾਹ ਨੇ ਗੁਰੂ ਜੀ ਨਾਲ ਤਿੰਨ ਵਾਅਦੇ ਕੀਤੇ ਸਨ ਅਤੇ ਉਨ੍ਹਾਂ ਦੀ ਪੂਰਤੀ ਨਾ ਹੋਣ ਦੇ ਸੰਖੇਪ ਰੂਪ ਵਿੱਚ ਤਿੰਨ ਕਾਰਨ ਹੀ ਅਸੀਂ ਇਸ ਲੇਖ ਵਿੱਚ ਦੱਸਣਾ ਚਾਹੁੰਦੇ ਹਾਂ।

**1. ਬਹਾਦਰ ਸ਼ਾਹ ਦਿਲੋਂ ਸੁਹਿਰਦ ਨਹੀਂ ਸੀ**—ਔਰੰਗਜ਼ੇਬ ਦੀ ਮੌਤ ਤੋਂ ਕਾਫ਼ੀ ਸਮਾਂ ਪਹਿਲਾਂ ਤੋਂ ਹੀ ਬਹਾਦਰ ਸ਼ਾਹ ਇਸ ਰਣਨੀਤੀ 'ਤੇ ਚੱਲ ਰਿਹਾ ਸੀ ਕਿ ਬਾਪ ਦੀ ਮੌਤ ਪਿੱਛੋਂ ਉਸ ਨੂੰ ਬਾਦਸ਼ਾਹ ਬਣਨ ਲਈ ਤਖਤ-ਨਸ਼ੀਨੀ ਦੀ ਜੰਗ ਵਿੱਚ ਬਹੁਤ ਸਾਰੀਆਂ ਧਿਰਾਂ ਦੀ ਮਦਦ ਦੀ ਲੋੜ ਪੈਣੀ ਹੈ, ਇਸ ਲਈ ਮੈਂ ਸ਼ਕਤੀ ਅਤੇ ਪ੍ਰਭਾਵ ਦੇ ਵੱਧ ਤੋਂ ਵੱਧ ਕੇਂਦਰ ਬਿੰਦੂਆਂ ਨਾਲ ਚੰਗੇ ਸਬੰਧ ਬਣਾ ਕੇ ਰੱਖਾਂ। ਇਸ ਵਿਚਾਰ ਅਧੀਨ ਉਸ ਨੇ ਮੁਗ਼ਲ ਦਰਬਾਰ ਦੇ ਕੁਝ ਅਹਿਲਕਾਰਾਂ ਨਾਲ, ਗੁਰੂ ਗੋਬਿੰਦ ਸਿੰਘ ਜੀ ਨਾਲ, ਰਾਜਪੂਤਾਨੇ ਦੇ ਰਾਜਪੂਤ ਰਾਜਿਆਂ ਨਾਲ ਅਤੇ ਇਥੋਂ ਤੱਕ ਕਿ ਗੋਲਕੁੰਡਾ ਅਤੇ ਬੀਜਾਪੁਰ ਦੇ ਸ਼ਈਆ ਸੁਲਤਾਨਾਂ ਨਾਲ ਵੀ ਚੰਗੇ ਸਬੰਧ ਬਣਾਉਣ ਦੀ ਕੋਸ਼ਿਸ਼ ਕੀਤੀ ਪਰ ਮੌਕੇ 'ਤੇ ਸਿਵਾਏ ਕੁਝ ਮੁਗਲ ਅਹਿਲਕਾਰਾਂ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਕੋਈ ਧਿਰ ਵੀ ਕੰਮ ਨਾ ਆਈ। ਬਾਦਸ਼ਾਹ ਨੇ ਗੁਰੂ ਜੀ ਦੀ ਮਦਦ ਦਾ ਧੰਨਵਾਦ ਕਰਨ ਲਈ ਗੁਰੂ ਜੀ ਨੂੰ ਆਗਰੇ ਬੁਲਾ ਕੇ ਉਨ੍ਹਾਂ ਦਾ ਬੇਹੱਦ ਆਦਰ-ਸਤਿਕਾਰ ਕੀਤਾ ਅਤੇ ਕੀਮਤੀ ਤੋਹਫ਼ੇ ਭੇਟ ਕੀਤੇ। ਇਸ ਉਪਰੰਤ ਬਾਦਸ਼ਾਹ ਨੇ ਗੁਰੂ ਜੀ ਪ੍ਰਤੀ ਟਾਲ-ਮਟੋਲ ਦੀ ਨੀਤੀ ਅਖਤਿਆਰ ਕਰ ਲਈ।

ਜੈਪੁਰ ਅਤੇ ਜੋਧਪੁਰ ਦੀਆਂ ਰਿਆਸਤਾਂ ਉੱਤੇ ਕਬਜ਼ਾ ਕਰਕੇ ਬਹਾਦਰ ਸ਼ਾਹ ਨੇ ਰਾਜਾ ਜੈ ਸਿੰਘ ਅਤੇ ਰਾਜਾ ਅਜੀਤ ਸਿੰਘ ਨੂੰ ਆਪਣੇ ਨਾਲ ਦੱਖਣ ਨੂੰ ਤੋਰ ਲਿਆ। ਰਾਜੇ ਰਿਆਸਤਾਂ ਮੰਗਦੇ ਬਾਦਸ਼ਾਹ ਦੇ ਨਾਲ ਜਾ ਰਹੇ ਸਨ ਪਰ ਬਾਦਸ਼ਾਹ ਅਤੇ ਉਸ ਦੇ ਵਜ਼ੀਰ-ਆਜ਼ਮ ਮੁਨਇਮ ਖਾਨ ਨੇ ਰਾਜਿਆਂ ਪ੍ਰਤੀ ਅੰਦਰਖਾਤੇ ਜੋ ਨੀਤੀ ਅਪਣਾਈ ਹੋਈ ਸੀ, ਉਸ ਬਾਰੇ ਇਕ ਸਮਕਾਲੀ ਫ਼ਾਰਸੀ ਪੁਸਤਕ 'ਇਬਰਤਨਾਮਾ' ਦਾ ਲੇਖਕ ਮਿਰਜ਼ਾ ਮੁਹੰਮਦ ਲਿਖਦਾ ਹੈ, 'ਮੁਨਇਮ ਖਾਨ ਰਾਜਪੂਤਾਂ ਨੂੰ ਅਧਿਕਾਰ ਦੇਣ ਦੇ ਪੱਖ ਵਿੱਚ ਨਹੀਂ ਸੀ। ਉਸ ਦਾ ਵਿਚਾਰ ਸੀ ਕਿ ਇਨ੍ਹਾਂ ਦੋਵਾਂ ਰਾਜਪੂਤ ਰਾਜਿਆਂ ਨੂੰ ਮਿੱਠੇ-ਮਿੱਠੇ ਸ਼ਬਦਾਂ ਵਿੱਚ ਝੂਠੇ ਭਰੋਸੇ ਦੇ ਕੇ ਸ਼ਾਹੀ ਕੈਂਪ ਵਿੱਚ ਰੱਖਣਾ ਚਾਹੀਦਾ ਹੈ ਅਤੇ ਪਿੱਛੇ ਚੁੱਪ-ਚਾਪ ਇਨ੍ਹਾਂ ਦੀਆਂ ਰਿਆਸਤਾਂ ਨੂੰ ਆਪਣੇ ਕਬਜ਼ੇ ਵਿੱਚ

ਲੈ ਲੈਣਾ ਚਾਹੀਦਾ ਹੈ।' ਮਿਰਜ਼ਾ ਮੁਹੰਮਦ ਦਾ ਇਹ ਮਹੱਤਵਪੂਰਨ ਇਤਿਹਾਸਕ ਹਵਾਲਾ ਪ੍ਰੋ: ਸਤੀਸ਼ ਚੰਦਰ ਨੇ ਆਪਣੀ ਪੁਸਤਕ 'Parties and Politics at the Mughal Court' (1707-1740) 'ਚ, ਪ੍ਰੋ: ਵੀ. ਐਸ. ਭਟਨਾਗਰ ਨੇ ਆਪਣੀ ਪੁਸਤਕ 'Life and Times of Sawai Jai Singh' ਵਿੱਚ ਅਤੇ ਮੀਰਾ ਮਿੱਤਰ ਨੇ ਆਪਣੀ ਪੁਸਤਕ 'ਮਹਾਰਾਜਾ ਅਜੀਤ ਸਿੰਘ ਏਵੰ ਉਨ ਕਾ ਯੁੱਗ' ਵਿੱਚ ਦਿੱਤਾ ਹੈ (ਕ੍ਰਮਵਾਰ ਪੰਨੇ : 34, 53, 150)

ਬਹਾਦਰ ਸ਼ਾਹ ਅਤੇ ਉਸ ਦੇ ਵਜ਼ੀਰ-ਆਜ਼ਮ ਮੁਨਇਮ ਖਾਨ ਦੀ, ਗੁਰੂ ਗੋਬਿੰਦ ਸਿੰਘ ਜੀ ਪ੍ਰਤੀ ਨੀਤੀ ਵੀ ਇਹੀ ਸੀ (ਮਿੱਠੀਆਂ-ਮਿੱਠੀਆਂ ਗੱਲਾਂ ਨਾਲ ਟਾਲਦੇ ਰਹਿਣਾ ਤੇ ਹੱਥ-ਪੱਲੇ ਕੁੱਝ ਨਾ ਪਾਉਣਾ) ਗੁਰੂ ਜੀ ਘੱਟੋ-ਘੱਟ ਸਵਾ ਸਾਲ ਬਾਦਸ਼ਾਹ ਦੇ ਨਾਲ ਰਹੇ ਪਰ ਉਸ ਨੇ ਸਿਵਾਏ ਟਾਲ-ਮਟੋਲ ਦੇ ਕੋਈ ਇਕ ਵਾਅਦਾ ਪੂਰਾ ਕਰਨ ਦਾ ਵੀ ਯਤਨ ਨਹੀਂ ਕੀਤਾ। ਨਤੀਜਾ ਇਹੀ ਹੈ ਕਿ ਬਾਦਸ਼ਾਹ ਵਾਅਦੇ ਪੂਰੇ ਕਰਨ ਲਈ ਸੁਹਿਰਦ ਤੇ ਇਮਾਨਦਾਰ ਨਹੀਂ ਸੀ।

ਬਹਾਦਰ ਸ਼ਾਹ ਨੇ ਗੁਰੂ ਜੀ ਨਾਲ ਇਕ ਵਾਅਦਾ ਇਹ ਕੀਤਾ ਸੀ ਕਿ ਹਿੰਦੁਸਤਾਨ ਵਿੱਚ ਮੁਸਲਮਾਨਾਂ ਅਤੇ ਗ਼ੈਰ ਮੁਸਲਮਾਨਾਂ ਨਾਲ ਇਕੋ ਜਿਹਾ ਸਲੂਕ ਕੀਤਾ ਜਾਵੇਗਾ। ਬਹਾਦਰ ਸ਼ਾਹ ਇਸ ਗੱਲ 'ਤੇ ਵੀ ਪੂਰਾ ਨਹੀਂ ਉਤਰਿਆ। ਬਹਾਦਰ ਸ਼ਾਹ ਨੇ ਜਦੋਂ ਤਖਤ-ਨਸ਼ੀਨੀ ਦੀ ਜੰਗ ਜਿੱਤ ਲਈ ਤਾਂ ਐਲਾਨ ਕੀਤਾ ਕਿ ਦੁਸ਼ਮਣ (ਵਿਰੋਧੀ) ਧਿਰ ਦੇ ਕਿਸੇ ਬੰਦੇ ਨੂੰ ਸਜ਼ਾ ਨਹੀਂ ਦਿੱਤੀ ਜਾਵੇਗੀ, ਕਿਸੇ ਨਾਲ ਕੋਈ ਵਿਤਕਰਾ ਨਹੀਂ ਕੀਤਾ ਜਾਵੇਗਾ ਅਤੇ ਸਭ ਨੂੰ ਮੁਆਫ਼ ਕਰ ਦਿੱਤਾ ਜਾਵੇਗਾ ਪਰ ਬਾਦਸ਼ਾਹ ਦੀ ਇਸ ਨੀਤੀ ਬਾਰੇ ਸ੍ਰੀ ਵੀ. ਐਸ. ਭਟਨਾਗਰ ਆਪਣੀ ਪੁਸਤਕ 'Life and Times of Sawai Jai Singh' ਵਿੱਚ ਲਿਖਦੇ ਹਨ ਕਿ 'ਭਾਵੇਂ ਬਾਦਸ਼ਾਹ ਨੇ ਆਪਣੇ ਰਾਜ ਦੇ ਸ਼ੁਰੂ ਵਿੱਚ ਇਕ ਉਦਾਰਵਾਦੀ ਨੀਤੀ ਦਾ ਐਲਾਨ ਕੀਤਾ ਸੀ ਪਰ ਇਹ ਗੱਲ ਛੇਤੀ ਹੀ ਸਪੱਸ਼ਟ ਹੋ ਗਈ ਕਿ ਬਾਦਸ਼ਾਹ ਦੀ ਇਸ ਸੁਲਾਹਕੁਲ ਅਤੇ ਮੁਆਫੀ ਵਾਲੀ ਨੀਤੀ ਉੱਤੇ ਰਾਜਪੂਤ ਰਿਆਸਤਾਂ ਅੰਬੇਰ, ਮਾਰਵਾੜ, ਕੋਟਾ ਅਤੇ ਨਰਵਰ ਦੇ ਸਬੰਧ ਵਿੱਚ ਅਮਲ ਨਹੀਂ ਕੀਤਾ ਜਾਵੇਗਾ।' (ਪੰਨਾ : 38)

ਇਸ ਤੋਂ ਇਲਾਵਾ ਬਹਾਦਰ ਸ਼ਾਹ ਨੇ ਹਿੰਦੂਆਂ ਨਾਲ ਵਿਤਕਰੇ ਵਾਲੇ ਕੁਝ ਹੋਰ ਹੁਕਮ ਵੀ ਜਾਰੀ ਕੀਤੇ। 5 ਨਵੰਬਰ, 1708 ਦੇ ਹੁਕਮ ਅਨੁਸਾਰ ਸਰਕਾਰੀ ਮਹਿਕਮਿਆਂ ਵਿੱਚੋਂ ਹਿੰਦੂ ਕਲਰਕਾਂ ਨੂੰ ਕੱਢ ਦਿੱਤਾ ਗਿਆ। 7 ਦਸੰਬਰ, 1707 ਦੇ ਇਕ ਹੁਕਮ ਅਨੁਸਾਰ ਹਿੰਦੂਆਂ ਨੂੰ ਪਾਲਕੀ, ਅਰਬੀ ਤੇ ਇਰਾਕੀ ਘੋੜਿਆਂ ਦੀ ਸਵਾਰੀ ਕਰਨ ਤੋਂ ਮਨ੍ਹਾ ਕੀਤਾ ਗਿਆ। ਇਸੇ ਹੁਕਮ ਅਨੁਸਾਰ ਹਿੰਦੂਆਂ ਨੂੰ ਦਰਬਾਰ ਜਾਂ ਕਚਹਿਰੀ ਵਿੱਚ ਕੰਨਾਂ ਵਿੱਚ ਨੱਤੀਆਂ ਜਾਂ ਛੱਲੇ ਪਾ ਕੇ ਆਉਣ ਦੀ ਮਨਾਹੀ ਕੀਤੀ ਗਈ। (ਵੀ. ਐਸ. ਭਟਨਾਗਰ, ਪੰਨਾ : 63)

ਸ਼ਾਹ ਜਹਾਨ ਦੇ ਰਾਜ ਦੇ ਆਖਰੀ ਸਾਲਾਂ ਵਿੱਚ ਵੀਨਸ (ਇਟਲੀ) ਦਾ ਇਕ ਯਾਤਰੀ ਨਿਕੋਲਾਉ ਮਾਨੁੱਚੀ ਹਿੰਦੁਸਤਾਨ ਵਿੱਚ ਐਸਾ ਆਇਆ ਕਿ ਹਿੰਦੁਸਤਾਨ ਦਾ ਹੀ ਹੋ ਕੇ ਰਹਿ ਗਿਆ। ਉਹ 1656 ਤੋਂ ਲੈ ਕੇ 1717 ਈ: ਵਿੱਚ ਆਪਣੀ ਮੌਤ ਤੱਕ ਹਿੰਦੁਸਤਾਨ ਵਿੱਚ ਹੀ ਰਿਹਾ। ਉਸ ਦਾ ਬਹੁਤਾ ਸਮਾਂ ਬਹਾਦਰ ਸ਼ਾਹ ਦੇ ਦਰਬਾਰ, ਫ਼ੌਜ ਅਤੇ ਮਹਿਲਾਂ ਵਿੱਚ ਬੀਤਿਆ। ਮਾਨੁੱਚੀ ਤੋਂ ਵੱਧ ਮੁਗਲੀਆ ਖਾਨਦਾਨ ਨੂੰ ਅਤੇ ਖ਼ਾਸ ਕਰਕੇ ਔਰੰਗਜ਼ੇਬ ਅਤੇ ਬਹਾਦਰ ਸ਼ਾਹ ਨੂੰ ਹੋਰ ਕੋਈ ਨਹੀਂ ਜਾਣਦਾ। ਉਹ ਮੁਗਲ ਬਾਦਸ਼ਾਹਾਂ ਦੇ ਕਿਰਦਾਰ ਦਾ ਸਭ ਤੋਂ ਵੱਡਾ ਔਗੁਣ ਉਨ੍ਹਾਂ ਦਾ ਵਾਅਦੇ-ਤੋੜ ਹੋਣਾ ਦੱਸਦਾ ਹੈ। ਉਹ ਕੇਵਲ ਵਾਅਦੇ ਕਰਨਾ ਜਾਣਦੇ ਸਨ, ਨਿਭਾਉਣਾ ਨਹੀਂ। ਮਾਨੁੱਚੀ ਅਨੁਸਾਰ ਮੁਗ਼ਲ ਖਾਨਦਾਨ ਨੂੰ ਵਾਅਦਾ-ਖ਼ਿਲਾਫ਼ੀ ਅਤੇ ਭਰਾ-ਮਾਰ ਦੀ ਪ੍ਰੰਪਰਾ ਤੈਮੂਰ-ਲੰਗ ਦੇ ਤੀਜੇ ਉਤਰਅਧਿਕਾਰੀ ਅਤੇ ਬਾਬਰ ਦੇ ਪੜਦਾਦੇ ਸੁਲਤਾਨ ਅਬੂ ਸੱਯਦ ਦੀ ਦੇਣ ਹੈ। ਅਬੂ ਸੱਯਦ ਬੜਾ ਜ਼ਾਲਮ ਸੀ। ਲੋਕਾਂ ਨੇ ਉਸ ਨੂੰ ਮਾਰ ਦੇਣ ਦੀ ਠਾਣ ਲਈ। ਜਾਨ ਬਚਾਉਣ ਲਈ ਅਬੂ ਸੱਯਦ ਭੇਸ ਬਦਲ ਕੇ ਭਿਖਾਰੀ ਬਣ ਗਿਆ। ਦੋ ਸੇਵਾਦਾਰ ਉਸ ਦੇ ਨਾਲ ਸਨ। ਅਬੂ ਤੋਂ ਬਾਅਦ ਉਸ ਦਾ ਛੋਟਾ ਭਰਾ ਸੁਲਤਾਨ ਬਣਿਆ ਪਰ ਉਹ ਅਬੂ ਤੋਂ ਵੀ ਵੱਧ ਜ਼ਾਲਮ ਨਿਕਲਿਆ। ਲੋਕਾਂ ਨੇ ਅਬੂ ਸੱਯਦ ਨੂੰ ਲੱਭ ਕੇ ਮੁੜ ਸੁਲਤਾਨ ਬਣਾ ਦਿੱਤਾ। ਦੁਬਾਰਾ ਸੁਲਤਾਨ ਬਣ ਕੇ ਅਬੂ ਨੇ ਆਪਣੇ ਛੋਟੇ ਭਰਾ ਨੂੰ ਮਰਵਾ ਦਿੱਤਾ। ਬੁਰੇ ਵਕਤ ਵਿੱਚ ਸਾਥ ਦੇਣ ਵਾਲੇ ਦੋ ਸੇਵਾਦਾਰਾਂ ਨੇ ਜਦੋਂ ਅਬੂ ਦੇ ਵਾਅਦਿਆਂ ਮੁਤਾਬਿਕ ਇਨਾਮ-ਇਕਰਾਮ ਮੰਗੇ ਤਾਂ ਅਬੂ ਸੱਯਦ ਨੇ ਉਨ੍ਹਾਂ ਨੂੰ ਦੇਸ਼-ਨਿਕਾਲਾ ਦੇ ਕੇ ਆਖਿਆ, ਜੇ ਤੁਸੀਂ ਮੇਰੇ ਰਾਜ ਵਿੱਚ ਕਿਤੇ ਨਜ਼ਰ ਆਏ ਤਾਂ ਜਾਨੋਂ ਮਰਵਾ ਦਿਆਂਗਾ। ਅਬੂ ਸੱਯਦ ਦਾ ਕਿਰਦਾਰ ਸਮੁੱਚੇ ਮੁਗਲ ਖਾਨਦਾਨ ਦੀ ਪ੍ਰੰਪਰਾ ਬਣ ਗਿਆ। ਬਹਾਦਰ ਸ਼ਾਹ ਆਪਣੇ ਦੋ ਭਰਾਵਾਂ—ਤਾਰਾ ਆਜ਼ਮ ਤੇ ਕਾਮ ਬਖਸ਼ ਨੂੰ ਮਾਰ ਕੇ ਬਾਦਸ਼ਾਹ ਬਣਿਆ। ਔਰੰਗਜ਼ੇਬ ਕੇਵਲ ਭਰਾ-ਮਾਰ ਹੀ ਨਹੀਂ, ਪਿਤਾ-ਮਾਰ ਅਤੇ ਪੁੱਤਰ-ਮਾਰ ਵੀ ਸੀ। ਔਰੰਗਜ਼ੇਬ ਦੀਆਂ ਵਾਅਦਾ-ਖ਼ਿਲਾਫ਼ੀਆਂ ਦੀਆਂ ਅਨੇਕਾਂ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ। ਗੁਰੂ ਗੋਬਿੰਦ ਸਿੰਘ ਜੀ ਦਾ 'ਜ਼ਫ਼ਰਨਾਮਾ' ਇਸ ਗੱਲ ਦੀ ਸਭ ਤੋਂ ਵੱਡੀ ਉਦਾਹਰਨ ਹੈ।

ਮਾਨੁੱਚੀ ਔਰੰਗਜ਼ੇਬ ਨੂੰ ਨਫ਼ਰਤ ਕਰਦਾ ਸੀ ਅਤੇ ਬਹਾਦਰ ਸ਼ਾਹ ਦੀ ਨੌਕਰੀ ਨਹੀਂ ਕਰਨੀ ਚਾਹੁੰਦਾ ਸੀ। ਬਹਾਦਰ ਸ਼ਾਹ ਨੇ ਮੱਲੋ-ਮੱਲੀ ਕਈ ਵਾਰ ਉਸ ਨੂੰ ਨੌਕਰੀ ਦਿੱਤੀ ਪਰ ਉਹ ਹਰ ਵਾਰ ਛੱਡ ਕੇ ਦੌੜ ਜਾਂਦਾ ਰਿਹਾ। ਚਾਰ ਭਾਗਾਂ ਵਿੱਚ ਛਪੀ ਆਪਣੀ ਪੁਸਤਕ 'Storia do Mogor (Mughal India)' ਵਿੱਚ ਮਾਨੁੱਚੀ ਔਰੰਗਜ਼ੇਬ ਤੇ ਬਹਾਦਰ ਸ਼ਾਹ ਨੂੰ ਕਈ ਵਾਰ ਝੂਠੇ, ਮੱਕਾਰ, ਫਰੇਬੀ ਅਤੇ ਵਾਅਦਾ-ਤੋੜ ਲਿਖਦਾ ਹੈ। ਇਸ ਸੰਬੰਧ ਵਿੱਚ ਮਾਨੁੱਚੀ ਦੇ ਕਈ ਹਵਾਲੇ ਦਿੱਤੇ ਜਾ ਸਕਦੇ ਹਨ ਪਰ ਅਸੀਂ ਕੇਵਲ ਇਕੋ ਹਵਾਲਾ ਦੇ ਕੇ ਸੰਤੋਖ ਕਰ ਲੈਂਦੇ ਹਾਂ। ਤਖਤ-ਨਸ਼ੀਨੀ ਦੀ ਜੰਗ ਤੋਂ ਪਹਿਲਾਂ ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਵਾਂਗ ਕਈਆਂ ਨਾਲ ਵਾਅਦੇ ਕੀਤੇ ਸਨ ਪਰ ਮਾਨੁੱਚੀ ਦੇ ਕਹਿਣ ਅਨੁਸਾਰ ਬਾਦਸ਼ਾਹ ਬਣਦਿਆਂ ਹੀ 'ਉਸ ਨੇ ਉਨ੍ਹਾਂ ਹਿੰਦੂ ਰਾਜਿਆਂ ਨਾਲ ਕੀਤੇ ਵਾਅਦੇ ਪੂਰੇ ਨਾ ਕਰਨ ਦਾ ਫ਼ੈਸਲਾ ਕੀਤਾ, ਜਿਨ੍ਹਾਂ ਨੇ ਇਸ ਸੰਕਟ ਸਮੇਂ ਉਸ ਦੀ ਮਦਦ ਕੀਤੀ ਸੀ। ਇਸ ਦੇ ਉਲਟ, ਸਗੋਂ ਉਨ੍ਹਾਂ ਦੇ ਇਲਾਕੇ ਮੱਲਣ ਲਈ, ਉਨ੍ਹਾਂ ਉੱਤੇ ਚੜ੍ਹਾਈ ਕਰ ਦਿੱਤੀ।' (Storia do Mogor, Vol. IV P. 379)

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਕੀਤੇ ਵਾਅਦੇ ਪੂਰੇ ਨਾ ਕਰਨ ਦੀ ਪ੍ਰੰਪਰਾ ਹੋਰ ਮੁਗ਼ਲ ਬਾਦਸ਼ਾਹਾਂ ਵਾਂਗ ਬਹਾਦਰ ਸ਼ਾਹ ਦੇ ਖ਼ੂਨ ਵਿੱਚ ਵੀ ਰਚੀ ਹੋਈ ਸੀ। ਉਹ ਦਿਲੋਂ-ਮਨੋਂ ਸੁਹਿਰਦ ਨਹੀਂ ਸੀ। ਇਹੀ ਕਾਰਨ ਹੈ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਨਾਲ ਕੀਤੇ ਆਪਣੇ ਵਾਅਦੇ ਪੂਰੇ ਨਾ ਕਰ ਸਕਿਆ।

**2. ਬਹਾਦਰ ਸ਼ਾਹ ਕੱਟੜ ਮੁਸਲਮਾਨਾਂ ਦੀ ਨਾਰਾਜ਼ਗੀ ਤੋਂ ਡਰਦਾ ਸੀ—**ਪ੍ਰੋ: ਕਰਤਾਰ ਸਿੰਘ ਆਪਣੀ ਅੰਗਰੇਜ਼ੀ ਪੁਸਤਕ 'Life of Guru Gobind Singh' ਵਿੱਚ ਲਿਖਦੇ ਹਨ : 'ਇਸ ਵਿੱਚ ਕੋਈ ਸ਼ੱਕ ਨਹੀਂ ਕਿ ਗੁਰੂ ਜੀ ਪ੍ਰਤੀ ਬਹਾਦਰ ਸ਼ਾਹ ਦਾ ਰਵੱਈਆ ਬੜਾ ਨਰਮ ਤੇ ਹਮਦਰਦੀ ਭਰਿਆ ਸੀ ਪਰ ਫੇਰ ਵੀ ਉਹ ਆਪਣੇ ਪਿਉ ਦਾ ਪੁੱਤਰ ਅਤੇ ਪੈਗ਼ੰਬਰ ਦਾ ਪੈਰੋਕਾਰ ਸੀ। ਉਹ ਆਪਣੇ ਪਿਤਾ ਦੀਆਂ ਸਾਰੀਆਂ ਨੀਤੀਆਂ ਨੂੰ ਨਹੀਂ ਬਦਲ ਸਕਦਾ ਸੀ, ਜਿਹੜੀਆਂ ਕਿ ਬੀਤੇ ਸਮੇਂ ਵਿੱਚ ਹੋਰ ਮੁਸਲਮਾਨ ਬਾਦਸ਼ਾਹਾਂ ਦੀਆਂ ਵੀ ਆਮ ਨੀਤੀਆਂ ਰਹੀਆਂ ਸਨ।' (ਪੰਨਾ : 228)

ਕੁਝ ਇਸੇ ਤਰ੍ਹਾਂ ਦੇ ਵਿਚਾਰ, ਸਗੋਂ ਇਨ੍ਹਾਂ ਨਾਲੋਂ ਵੀ ਸਪੱਸ਼ਟ ਤੇ ਜ਼ੋਰਦਾਰ, ਡਾ: ਹਰੀ ਰਾਮ ਗੁਪਤਾ ਦੇ ਹਨ। ਉਨ੍ਹਾਂ ਅਨੁਸਾਰ 'ਬਹਾਦਰ ਸ਼ਾਹ ਦੇ ਸਾਰੇ ਦਰਬਾਰੀ ਸਿੱਖ-ਵਿਰੋਧੀ ਸਨ। ਉਹ ਗੁਰੂ ਗੋਬਿੰਦ ਸਿੰਘ ਨੂੰ ਇਕ ਬਾਗ਼ੀ ਸਮਝਦੇ ਸਨ ਜਿਸ ਨੂੰ ਮੌਤ ਦੀ ਸਜ਼ਾ ਮਿਲਣੀ ਚਾਹੀਦੀ ਸੀ। ਵਜ਼ੀਰ ਖ਼ਾਨ ਉਨ੍ਹਾਂ ਦਾ ਹੀਰੋ ਸੀ, ਜਿਸ ਨੂੰ ਸਜ਼ਾ ਦੀ ਬਜਾਏ ਇਨਾਮ ਮਿਲਣਾ ਚਾਹੀਦਾ ਸੀ। ਵਜ਼ੀਰ ਖਾਨ ਦਾ ਵਕੀਲ (ਨੁਮਾਇੰਦਾ) ਹਰ ਸਮੇਂ ਸ਼ਾਹੀ ਦਰਬਾਰ ਵਿੱਚ ਹਾਜ਼ਰ ਰਹਿੰਦਾ ਸੀ। ਉਹ ਜ਼ਰੂਰ ਹੀ ਸਾਰੀਆਂ ਗੱਲਾਂ ਦੀ ਰਿਪੋਰਟ ਆਪਣੇ ਮਾਲਕ (ਵਜ਼ੀਰ ਖਾਨ) ਨੂੰ ਭੇਜਦਾ ਹੋਵੇਗਾ। ...ਹਰ ਦਰਬਾਰੀ ਇਸ ਗੱਲੋਂ ਸੁਚੇਤ ਸੀ ਕਿ ਵਜ਼ੀਰ ਖਾਨ ਦਾ ਕੋਈ ਨੁਕਸਾਨ ਨਾ ਹੋਵੇ।' (History of Sikh Gurus, ਪੰਨਾ : 229)

ਇਸ ਸਥਿਤੀ ਤੋਂ ਪਤਾ ਲੱਗਦਾ ਹੈ ਕਿ ਬਹਾਦਰ ਸ਼ਾਹ ਦੀ ਫ਼ੌਜ ਵਿੱਚ ਵੀ ਅਤੇ ਉਸ ਦੇ ਦਰਬਾਰ ਵਿੱਚ ਵੀ ਕੁੱਝ ਅਜਿਹੇ ਲੋਕ ਸਨ ਜੋ ਬਾਦਸ਼ਾਹ ਨਾਲ ਗੁਰੂ ਜੀ ਦੀ ਮਿੱਤਰਤਾ ਨੂੰ ਚੰਗੀ ਨਜ਼ਰ ਨਾਲ ਨਹੀਂ ਵੇਖਦੇ ਸਨ। ਅਜਿਹੇ ਕੱਟੜ ਤੇ ਗਰਮ-ਖਿਆਲੀ ਲੋਕ ਨਹੀਂ ਚਾਹੁੰਦੇ ਸਨ ਕਿ ਬਾਦਸ਼ਾਹ ਗ਼ੈਰ-ਮੁਸਲਮਾਨਾਂ ਦੇ ਪੱਖ ਦੀ ਜਾਂ ਵਜ਼ੀਰ ਖ਼ਾਨ ਵਰਗੇ ਮੁਗ਼ਲ ਅਹਿਲਕਾਰਾਂ ਵਿਰੁੱਧ ਕੋਈ ਕਾਰਵਾਈ ਕਰੇ। ਬਹਾਦਰ ਸ਼ਾਹ ਬਾਰੇ ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਉਹ ਇਕ ਨਰਮ ਤੇ ਡਾਵਾਂਡੋਲ ਸੁਭਾਅ ਵਾਲਾ ਹੁਕਮਰਾਨ ਸੀ, ਇਸ ਲਈ ਉਹ ਆਪਣੀ ਫ਼ੌਜ ਅਤੇ ਦਰਬਾਰ ਦੇ ਕੱਟੜ ਵਰਗ ਨੂੰ ਨਾਰਾਜ਼ ਕਰਨ ਦੀ ਜੁਰਅਤ ਨਹੀਂ ਕਰ ਸਕਦਾ ਸੀ।

ਸ਼ਾਹੀ ਲਕਸ਼ਰ ਵਿੱਚ ਸਿੱਖਾਂ ਦੀ ਮੌਜੂਦਗੀ ਨੂੰ ਪਸੰਦ ਨਾ ਕਰਨ ਦੀਆਂ ਇਥੇ ਦੋ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਸਨ। ਆਗਰੇ ਵਿੱਚ ਬਾਦਸ਼ਾਹ ਨਾਲ ਗੁਰੂ ਜੀ ਦੀਆਂ ਕਈ ਬੈਠਕਾਂ ਹੋਈਆਂ। ਬਹਾਦਰ ਸ਼ਾਹ ਕਈ ਵਾਰੀ ਗੁਰੂ ਜੀ ਨਾਲ ਧਾਰਮਿਕ ਵਿਸ਼ਿਆਂ ਉੱਤੇ ਵਿਚਾਰ-ਵਟਾਂਦਰਾ ਵੀ ਕਰਦਾ ਸੀ। ਅਜਿਹੀ ਇਕ ਮੁਲਾਕਾਤ ਵਿੱਚ ਇਕ ਕੱਟੜ ਮੌਲਾਣੇ ਨੇ ਗੁਰੂ ਜੀ ਨੂੰ ਪ੍ਰੇਸ਼ਾਨ ਕਰਨ ਦੀ ਕੋਸ਼ਿਸ਼ ਕੀਤੀ। ਉਹ ਗੁਰੂ ਜੀ ਨੂੰ ਵਾਰ-ਵਾਰ ਕੋਈ ਅਲੌਕਿਕ ਕਰਾਮਾਤ ਦਿਖਾਉਣ ਲਈ ਕਹਿ ਰਿਹਾ ਸੀ। ਅਸਲ ਵਿੱਚ ਉਸ ਦੀ ਮਨਸ਼ਾ ਗੁਰੂ ਜੀ ਦੀ ਹੇਠੀ ਕਰਨਾ ਸੀ। ਗੁਰੂ ਜੀ ਨੇ ਉਸ ਦੀ ਮੰਦ-ਭਾਵਨਾ ਨੂੰ ਭਾਂਪ ਕੇ ਆਖਿਆ, 'ਸਭ ਤੋਂ ਵੱਡੀ ਕਰਾਮਾਤ ਤੁਹਾਡੇ ਸਾਹਮਣੇ ਬੈਠਾ ਬਾਦਸ਼ਾਹ ਹੈ। ਜਿਸ ਨੂੰ ਚਾਹੇ ਅਮੀਰ ਬਣਾ ਦੇਵੇ ਜਾਂ ਕੰਗਾਲ ਕਰ ਦੇਵੇ। ਉਹ ਕਿਸੇ ਦੀ ਜਾਨ ਲੈ ਵੀ ਸਕਦਾ ਹੈ ਅਤੇ ਮੁਆਫ਼ ਕਰ ਕੇ ਜਾਨ ਦੇ ਵੀ ਸਕਦਾ ਹੈ।' ਮੌਲਾਣੇ ਨੇ ਹੱਠ ਕੀਤਾ ਤਾਂ ਦੂਜੀ ਵਾਰ ਗੁਰੂ ਜੀ ਨੇ ਆਖਿਆ, 'ਰੁਪਿਆ ਸਭ ਤੋਂ ਵੱਡੀ ਕਰਾਮਾਤ ਹੈ। ਰੁਪਏ ਨਾਲ ਤੁਸੀਂ ਅਣਹੋਣੇ ਕੰਮ ਵੀ ਕਰ ਸਕਦੇ ਹੋ।' ਮੌਲਾਣਾ ਜਦੋਂ ਫੇਰ ਵੀ ਸੰਤੁਸ਼ਟ ਨਾ ਹੋਇਆ ਤਾਂ ਗੁਰੂ ਜੀ ਨੇ ਮਿਆਨ ਵਿਚੋਂ ਤਲਵਾਰ ਸੂਤ ਕੇ ਆਖਿਆ, 'ਤੀਜੀ ਕਰਾਮਾਤ

ਇਹ ਹੈ। ਜਿਹੜਾ ਦਲੀਲ ਨਾ ਮੰਨੇ, ਉਸ ਨੂੰ ਤਲਵਾਰ ਨਾਲ ਸਮਝਾਈਦਾ ਹੈ।' ਮੌਲਵੀ ਨੂੰ ਇਕਦਮ ਤਰੇਲੀ ਆ ਗਈ ਤੇ ਚੁੱਪ ਕਰ ਗਿਆ।

ਦੂਜੀ ਘਟਨਾ ਭਾਈ ਮਾਨ ਸਿੰਘ ਦੀ ਸ਼ਹੀਦੀ ਹੈ। ਭਾਈ ਮਾਨ ਸਿੰਘ ਦਸਮ ਪਾਤਸ਼ਾਹ ਦਾ ਅਤਿ ਨਿਟਕਵਰਤੀ, ਬਹਾਦਰ ਅਤੇ ਸੂਝਵਾਨ ਸਿੰਘ ਸੀ। ਨਰਬਦਾ ਨਦੀ ਦੇ ਕਿਨਾਰੇ ਮੁਗ਼ਲ ਸਿਪਾਹੀਆਂ ਨਾਲ ਸਿੰਘਾਂ ਦਾ ਝਗੜਾ ਹੋ ਗਿਆ ਤਾਂ ਗੁਰੂ ਜੀ ਨੇ ਸੁਲਾਹ-ਸਫ਼ਾਈ ਕਰਾਉਣ ਲਈ ਭਾਈ ਮਾਨ ਸਿੰਘ ਨੂੰ ਭੇਜਿਆ। ਭਾਈ ਸਾਹਿਬ ਦੋਵਾਂ ਧਿਰਾਂ ਨੂੰ ਸਮਝਾ ਰਹੇ ਸਨ ਤਾਂ ਇਕ ਜਨੂਨੀ ਮੁਗਲ ਨੇ ਬਿਨਾਂ ਕਾਰਨ ਗੋਲੀ ਚਲਾ ਕੇ ਮਾਨ ਸਿੰਘ ਨੂੰ ਸ਼ਹੀਦ ਕਰ ਦਿੱਤਾ। ਇਨ੍ਹਾਂ ਘਟਨਾਵਾਂ ਤੋਂ ਪਤਾ ਲੱਗਦਾ ਹੈ ਕਿ ਸ਼ਾਹੀ ਦਰਬਾਰ ਅਤੇ ਲਸ਼ਕਰ ਵਿੱਚ ਜਨੂਨੀਆਂ ਦੀ ਕਮੀ ਨਹੀਂ ਸੀ।

ਮਜ਼੍ਹਬੀ ਜਨੂਨੀਆਂ ਦਾ ਇਕ ਗੜ੍ਹ ਸਰਹਿੰਦ ਵਿੱਚ ਸੂਬੇਦਾਰ ਵਜ਼ੀਰ ਖ਼ਾਨ ਦੇ ਕਿਲੇ ਨੇੜੇ ਨਕਸ਼ਬੰਦੀਆਂ ਦਾ ਰੌਜ਼ਾ (ਡੇਰਾ) ਸੀ। ਬਾਬਰ ਦੇ ਸਮੇਂ ਤੋਂ ਹੀ ਮੁਗ਼ਲ ਬਾਦਸ਼ਾਹਾਂ ਉੱਤੇ ਨਕਸ਼ਬੰਦੀ ਖ਼ਲੀਫ਼ਿਆਂ ਦਾ ਬਹੁਤ ਪ੍ਰਭਾਵ ਰਿਹਾ ਸੀ। ਇਨ੍ਹਾਂ ਵਿੱਚੋਂ ਸ਼ੇਖ਼ ਅਹਿਮਦ ਸਰਹਿੰਦੀ ਬਹੁਤ ਪ੍ਰਸਿੱਧ ਹੈ ਜੋ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉੱਤੇ ਬਹੁਤ ਖ਼ੁਸ਼ ਹੋਇਆ ਸੀ। ਇਸੇ ਸ਼ੇਖ਼ ਦਾ ਪੁੱਤਰ ਖਵਾਜ਼ਾ ਮਾਸੂਮ ਤੇ ਪੋਤਰਾ ਸੈਫ਼-ਉ-ਦੀਨ ਦਾਅਵਾ ਕਰਦੇ ਸਨ ਕਿ ਔਰੰਗਜ਼ੇਬ ਨੇ ਉਨ੍ਹਾਂ ਦੀ ਪ੍ਰੇਰਨਾ ਨਾਲ ਹੀ ਸੰਗੀਤ ਅਤੇ ਮੰਦਰ-ਨਿਰਮਾਣ ਉੱਤੇ ਪਾਬੰਦੀ ਲਾਈ ਸੀ; ਦਿੱਲੀ ਦੇ ਕਿਲੇ 'ਚੋਂ ਚਿੱਤਰ ਤੇ ਸੋਨੇ, ਚਾਂਦੀ ਦੇ ਹਾਥੀਆਂ ਦੇ ਬੁੱਤ ਚੁਕਵਾ ਦਿੱਤੇ ਸਨ ਅਤੇ ਹਿੰਦੂਆਂ ਉੱਤੇ ਜਜ਼ੀਆ ਲੁਆਉਣ ਵਿੱਚ ਵੀ ਉਨ੍ਹਾਂ ਦਾ ਹੀ ਹੱਥ ਸੀ। (Sirhind Through the Ages; ਪੰਨਾ : 61)

ਬਹਾਦਰ ਸ਼ਾਹ ਦੇ ਸਮੇਂ ਸਰਹਿੰਦ ਦੇ ਨਕਸ਼ਬੰਦੀਆਂ ਦਾ ਖ਼ਲੀਫ਼ਾ, ਮੁਹੰਮਦ ਜ਼ੁਬੈਰ ਸੀ। ਸੂਬੇਦਾਰ ਵਜ਼ੀਰ ਖ਼ਾਨ ਅਤੇ ਨਕਸ਼ਬੰਦੀ ਖ਼ਲੀਫ਼ਿਆਂ ਦੀ ਵਿਚਾਰਧਾਰਾ ਅਤੇ ਅਮਲ ਇਕੋ ਜਿਹੇ ਸਨ। ਗੁਰੂ ਗੋਬਿੰਦ ਸਿੰਘ ਅਤੇ ਬਾਦਸ਼ਾਹ ਬਹਾਦਰ ਸ਼ਾਹ ਦੀ ਮਿੱਤਰਤਾ ਤੋਂ ਡਰਦਾ ਵਜ਼ੀਰ ਖਾਨ ਆਪਣੇ ਬਚਾਅ ਲਈ ਕਈ ਗੋਂਦਾਂ ਗੁੰਦ ਰਿਹਾ ਸੀ। ਅਜਿਹੀਆਂ ਵਿਉਂਤਾਂ ਤੇ ਸਾਜ਼ਿਸ਼ਾਂ ਨੂੰ ਨਕਸ਼ਬੰਦੀਆਂ ਦੀ ਹਮਾਇਤ ਹਾਸਲ ਹੋਣਾ ਸੁਭਾਵਿਕ ਸੀ। ਬਾਦਸ਼ਾਹ ਆਪਣੇ ਸੁਭਾਅ ਕਾਰਨ ਅਜਿਹੇ ਧਾਰਮਿਕ ਜਨੂਨੀਆਂ ਦਾ ਮੁਕਾਬਲਾ ਕਰਨ ਦੀ ਹਿੰਮਤ ਨਹੀਂ ਰੱਖਦਾ ਸੀ। ਸ਼ਾਇਦ ਇਹੀ ਕਾਰਨ ਸੀ ਕਿ ਔਰੰਗਜ਼ੇਬ ਦਾ ਲਾਇਆ ਜਜ਼ੀਆ ਉਦਾਰ-ਚਿੱਤ ਬਹਾਦਰ ਸ਼ਾਹ ਦੇ ਸਮੇਂ ਵੀ ਜਾਰੀ ਰਿਹਾ। ਹਾਲਾਤ ਇਹ ਦੱਸਦੇ ਹਨ ਕਿ ਜੇ ਬਾਦਸ਼ਾਹ ਦਸਮ ਪਾਤਸ਼ਾਹ ਨਾਲ ਕੀਤੇ ਵਾਅਦੇ ਪੂਰੇ ਕਰਦਾ ਤਾਂ ਸੰਭਵ ਹੈ ਕਿ ਉਸ ਨੂੰ ਮਜ਼੍ਹਬੀ ਜਨੂਨੀਆਂ ਦੇ ਪ੍ਰਤੀਕਰਮ ਦਾ ਸਾਹਮਣਾ ਕਰਨਾ ਪੈਂਦਾ। ਪ੍ਰਤੀਕਰਮ ਦਾ ਇਹੀ ਡਰ ਵਾਅਦੇ ਪੂਰੇ ਕਰਨ ਵਿੱਚ ਰੁਕਾਵਟ ਬਣ ਗਿਆ।

3. **ਬਹਾਦਰ ਸ਼ਾਹ ਅਤੇ ਸਰਹਿੰਦ ਦਾ ਫ਼ੌਜਦਾਰ ਵਜ਼ੀਰ ਖਾਨ**—ਸਰਹਿੰਦ ਦਾ ਫ਼ੌਜਦਾਰ ਵਜ਼ੀਰ ਖਾਨ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਮੁੱਖ ਨਿਸ਼ਾਨੇ 'ਤੇ ਸੀ, ਕਿਉਂਕਿ ਉਸ ਨੇ ਗੁਰੂ ਜੀ ਦੇ ਮਾਸੂਮ ਦੋ ਛੋਟੇ ਸਾਹਿਬਜ਼ਾਦਿਆਂ ਨੂੰ ਪਹਿਲਾਂ ਕੰਧ ਵਿੱਚ ਚਿਣਵਾਇਆ ਅਤੇ ਫੇਰ ਬੜੀ ਬੇਰਹਿਮੀ ਨਾਲ ਸ਼ਹੀਦ ਕਰਵਾ ਦਿੱਤਾ ਸੀ। ਲੰਮੇ ਜੱਟਪੁਰੇ ਵਿੱਚ ਜਦੋਂ ਗੁਰੂ ਜੀ ਨੂੰ ਇਹ ਖ਼ਬਰ ਮਿਲੀ ਤਾਂ ਉਨ੍ਹਾਂ ਦੇ ਨੇਤਰ ਲਾਲ ਹੋ ਗਏ। ਉਨ੍ਹਾਂ ਨੇ ਤੀਰ ਦੀ ਨੋਕ ਨਾਲ ਕਾਹੀ ਦੇ ਇਕ ਬੂਟੇ ਨੂੰ ਪੁੱਟ ਕੇ ਫ਼ਰਮਾਇਆ, 'ਸਮਝੋ, ਹੁਣ ਜ਼ਾਲਮ ਤੁਰਕ ਰਾਜ ਦੀ ਜੜ੍ਹ ਪੁੱਟੀ ਗਈ ਹੈ। ਕੁਝ ਸਮੇਂ ਉਪਰੰਤ ਦੁਨੀਆ ਇਸ ਰਾਜ ਨੂੰ ਤਬਾਹ ਹੁੰਦਾ ਦੇਖੇਗੀ—

ਸੁਨਿ ਕਰਿ ਸ੍ਰੀ ਗੁਰ ਬਾਕ ਬਖਾਨਾ।
'ਭਯੋ ਨਾਸ਼ ਅਬਿ ਸਭਿ ਤੁਰਕਾਨਾ।...
ਕੇਤਿਕ ਦਿਨ ਮਹਿੰ ਹੋਇ ਬਿਨਾਸ਼ਾ।
ਬਿਸਮਾਵੈ ਜਗ ਦੇਖਿ ਤਮਾਸ਼ਾ।' —ਭਾਈ ਸੰਤੋਖ ਸਿੰਘ, ਸੂਰਜ ਪ੍ਰਕਾਸ਼, ਰੁਤ 6, ਅੰਸੂ 52

ਵੱਡੇ ਸਾਹਿਬਜ਼ਾਦਿਆਂ ਨੂੰ ਤਾਂ ਦਸਮੇਸ਼ ਪਿਤਾ ਨੇ ਆਪ ਸ਼ਸਤਰ ਸਜਾ ਕੇ ਚਮਕੌਰ ਦੀ ਰਣਭੂਮੀ ਵਿੱਚ ਭੇਜਿਆ ਸੀ ਅਤੇ ਉਨ੍ਹਾਂ ਦੀ ਸ਼ਹੀਦੀ 'ਤੇ 'ਅਮਾਨਤ ਅਦਾ ਹੋਈ' ਆਖ ਕੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ ਸੀ ਪਰ ਨੌਂ ਤੇ ਸੱਤ ਸਾਲ ਦੇ ਛੋਟੇ ਸਾਹਿਬਜ਼ਾਦੇ ਬਿਲਕੁਲ ਮਾਸੂਮ ਤੇ ਨਿਰਦੋਸ਼ ਸਨ। ਰਤਨ ਸਿੰਘ ਭੰਗੂ ਅਤੇ ਗਿ: ਗਿਆਨ ਸਿੰਘ ਨੇ ਲਿਖਿਆ ਹੈ ਕਿ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖ਼ਬਰ ਸੁਣ ਕੇ ਦਸਮ ਪਾਤਸ਼ਾਹ ਦੇ ਨੇਤਰਾਂ ਵਿੱਚ ਜਲ ਆ ਗਿਆ—

ਜਿਨ ਤਨ ਲੱਗੀ ਸੋ ਤਨ ਜਾਣੈ।
ਔਰ ਲੋਕ ਇਕ ਕੂੜ ਬਖਾਣੈ।
ਇਤਨੀ ਕਹਿ ਗੁਰ ਅੰਸੂ ਗਿਰਾਈ। —ਰਤਨ ਸਿੰਘ ਭੰਗੂ ਸ੍ਰੀ ਗੁਰੂ ਪੰਥ ਪ੍ਰਕਾਸ਼

ਗਿ: ਗਿਆਨ ਸਿੰਘ ਲਿਖਦੇ ਹਨ ਕਿ ਖ਼ਬਰ ਸੁਣ ਕੇ ਸਭ ਦੇ ਹਿਰਦੇ ਪੰਘਰ ਗਏ ਅਤੇ ਗੁਰੂ ਜੀ ਦੇ ਨੇਤਰ ਸਜਲ ਹੋ ਗਏ—

ਕਰੁਨਾ ਰਸ ਅਤਿ ਸੈਂ ਬਢ ਗਯੋ।
ਗੁਰੁ ਨੇਤ੍ਰਨ ਮੈ ਭੀ ਜਲ ਅਯੋ। —ਪੰਥ ਪ੍ਰਕਾਸ਼, ਪੰਨਾ : 301

ਗੁਰੂ ਗੋਬਿੰਦ ਸਿੰਘ ਜੀ ਨੇ ਸਾਹਿਬਜ਼ਾਦਿਆਂ ਦੇ ਕਾਇਰਾਨਾ ਕਤਲ ਕਾਰਨ ਵਜ਼ੀਰ ਖਾਨ ਨੂੰ ਕਦੀ ਮੁਆਫ਼ ਨਹੀਂ ਕੀਤਾ। ਐਮ.ਏ. ਮੈਕਾਲਿਫ਼ ਅਨੁਸਾਰ ਗੁਰੂ ਜੀ ਨੇ ਜਦੋਂ ਬਹਾਦਰ ਸ਼ਾਹ ਨੂੰ ਕਿਹਾ ਕਿ ਵਜ਼ੀਰ ਖਾਨ ਨੂੰ ਸਾਡੇ ਹਵਾਲੇ ਕਰ ਦਿਓ ਤਾਂ ਬਾਦਸ਼ਾਹ ਨੇ ਪੁੱਛਿਆ : ਤੁਸੀਂ ਉਸ ਨੂੰ ਕੀ ਕਰੋਗੇ? ਗੁਰੂ ਜੀ ਨੇ ਆਖਿਆ, 'ਅਸੀਂ ਆਪ ਦੇ ਪਾਕ ਕੁਰਾਨ ਦੇ ਕਾਨੂੰਨ ਅਨੁਸਾਰ ਜਾਨ ਦੇ ਬਦਲੇ ਜਾਨ ਲਵਾਂਗੇ।' ਗੁਰੂ ਜੀ ਦਾ ਉੱਤਰ ਸੁਣ ਕੇ ਬਾਦਸ਼ਾਹ ਕੰਬ ਉੱਠਿਆ ਪਰ ਉਸ ਨੇ ਗੁਰੂ ਜੀ ਨੂੰ ਨਾਂਹ ਨਹੀਂ ਕੀਤੀ। ਕਹਿੰਦਾ—ਮੈਂ ਆਪਣੇ ਵਜ਼ੀਰਾਂ ਨਾਲ ਸਲਾਹ ਕਰਕੇ ਦੱਸਾਂਗਾ। ਨਾਲ ਦੀ ਨਾਲ ਉਹ ਸੋਚ ਰਿਹਾ ਸੀ ਕਿ ਜੇ ਮੈਂ ਇਕ ਸੂਬੇਦਾਰ ਨੂੰ ਗੁਰੂ ਜੀ ਦੇ ਹਵਾਲੇ ਕਰ ਦਿੱਤਾ ਤਾਂ ਮੁਗਲ ਫ਼ੌਜ ਵਿੱਚ ਬਗ਼ਾਵਤ ਹੋ ਜਾਵੇਗੀ। ਕਹਿਣ ਲੱਗਾ : ਗੁਰੂ ਜੀ ਮੈਨੂੰ ਇਕ ਸਾਲ ਦਾ ਸਮਾਂ ਦਿਓ। ਜਦੋਂ ਮੇਰਾ ਰਾਜ ਪੱਕਾ ਹੋ ਜਾਵੇਗਾ ਤਾਂ ਮੈਂ ਆਪ ਨਾਲ ਕੀਤੇ ਵਾਅਦੇ ਪੂਰੇ ਕਰਾਂਗਾ।

ਤਕਰੀਬਨ ਸਵਾ ਸਾਲ ਬਾਦਸ਼ਾਹ ਨਾਲ ਗੁਰੂ ਜੀ ਦੀ ਗੱਲਬਾਤ ਚਲਦੀ ਰਹੀ। ਬਾਦਸ਼ਾਹ ਨੇ ਨਾ ਤਾਂ ਵਾਅਦੇ ਪੂਰੇ ਕੀਤੇ ਅਤੇ ਨਾ ਹੀ ਪੂਰੇ ਕਰਨ ਤੋਂ ਇਨਕਾਰ ਕੀਤਾ। ਕੁਝ ਇਤਿਹਾਸਕ ਤੱਥ ਅਜਿਹੇ ਹਨ, ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਵਜ਼ੀਰ ਖਾਨ ਦੇ ਖ਼ਿਲਾਫ਼ ਕੋਈ ਕਾਰਵਾਈ ਕਰਨ ਦੀ ਬਾਦਸ਼ਾਹ ਦੀ ਕੋਈ ਨੀਅਤ ਜਾਂ ਤਜਵੀਜ਼ ਨਹੀਂ ਸੀ। ਗੁਰੂ ਜੀ ਨਾਲ ਟਾਲਮਟੋਲ ਦੀ ਨੀਤੀ ਅਖ਼ਤਿਆਰ ਕਰਕੇ ਉਹ ਕੇਵਲ ਸਮਾਂ ਲੰਘਾ ਰਿਹਾ ਸੀ। ਵਜ਼ੀਰ ਖਾਨ ਨੂੰ ਕੋਈ ਸਜ਼ਾ ਦੇਣੀ ਤਾਂ ਇਕ ਪਾਸੇ ਰਹੀ, ਉਹ ਤਾਂ ਸਗੋਂ ਉਸ ਨੂੰ ਇਨਾਮ ਦੇ ਰਿਹਾ ਸੀ। ਇਕ ਪਾਸੇ ਤਾਂ ਉਹ ਮਈ 1707 (ਦਿੱਲੀ) ਅਤੇ ਜੁਲਾਈ 1707 (ਆਗਰੇ) ਵਿੱਚ ਗੁਰੂ ਜੀ ਨਾਲ ਵਾਅਦੇ ਕਰ ਰਿਹਾ ਹੈ ਅਤੇ ਦੂਜੇ ਪਾਸੇ ਉਹ ਦਸੰਬਰ 1707 ਵਿੱਚ ਵਜ਼ੀਰ ਖਾਨ ਦਾ ਮਨਸਬ ਵਧਾ ਕੇ ਉਸ ਨੂੰ ਤਰੱਕੀਆਂ ਬਖਸ਼ ਰਿਹਾ ਹੈ। ਇਸ ਤੱਥ ਤੋਂ ਬਹਾਦਰ ਸ਼ਾਹ ਦੀ ਦੋਗਲੀ ਨੀਤੀ ਸਪੱਸ਼ਟ ਸਿੱਧ ਹੋ ਜਾਂਦੀ ਹੈ।

ਅਖਬਾਰਾਤ-ਇ-ਦਰਬਾਰ-ਇ-ਮੁਅੱਲਾ ਵਿੱਚ ਇਕ ਦਸੰਬਰ 1707 ਦਾ ਬਹਾਦਰ ਸ਼ਾਹ ਦਾ ਇਕ ਫ਼ਰਮਾਨ ਹੈ ਜਿਸ ਵਿੱਚ ਉਹ ਵਜ਼ੀਰ ਖਾਨ ਉੱਤੇ ਬਖਸ਼ਿਸ਼ਾਂ ਦਾ ਮੀਂਹ ਵਰ੍ਹਾਉਂਦਾ ਦਿਖਾਈ ਦਿੰਦਾ ਹੈ। ਫ਼ਰਮਾਨ ਦੀ ਇਬਾਰਤ ਇਸ ਤਰ੍ਹਾਂ ਹੈ—

'ਚਕਲਾ ਸਰਹਿੰਦ ਦੇ ਫ਼ੌਜਦਾਰ ਤੇ ਆਮੀਨ ਵਜ਼ੀਰ ਖਾਨ ਦਾ ਮਨਸਬ 1500 ਜ਼ਾਤ ਅਤੇ 1700 ਸਵਾਰ ਸੀ। ਉਸ ਦੇ ਮਨਸਬ ਵਿੱਚ 1000 ਜ਼ਾਤ ਤੇ 300 ਸਵਾਰ ਦਾ ਵਾਧਾ ਕੀਤਾ ਗਿਆ। ਫੇਰ ਉਸ ਦੇ ਮਨਸਬ ਵਿੱਚ 2500 ਜ਼ਾਤ ਅਤੇ 2000 ਸਵਾਰ ਦਾ ਹੋਰ ਵਾਧਾ ਕੀਤਾ ਗਿਆ। ਇਸ ਤਰ੍ਹਾਂ ਉਸ ਦੇ 5000 ਜ਼ਾਤ ਅਤੇ 4000 ਸਵਾਰ ਦੇ ਕੁਲ ਮਨਸਬ ਵਿੱਚੋਂ 2500 ਜ਼ਾਤ ਅਤੇ 1300 ਸਵਾਰ ਸਰਕਾਰ ਦੀ ਕਿਸੇ ਵੀ ਸ਼ਰਤ ਜਾਂ ਕਰ ਤੋਂ ਮੁਆਫ਼ ਹੋਣਗੇ। ਉਸ ਨੂੰ ਇਕ ਖ਼ਿੱਲਅਤ (ਪੁਸ਼ਾਕ) ਵੀ ਇਨਾਮ ਵਜੋਂ ਦਿੱਤੀ ਗਈ। ਬਾਦਸ਼ਾਹ ਨੇ ਹੁਕਮ ਦਿੱਤਾ ਕਿ ਸਬੰਧਿਤ ਖਾਨ ਦੇ ਨਾਂ ਇਕ ਫ਼ਰਮਾਨ ਜਾਰੀ ਕਰਕੇ ਉਸ ਨੂੰ ਹਦਾਇਤ ਕੀਤੀ ਜਾਵੇ ਕਿ ਇਸ ਚਕਲੇ ਦੀ ਰਿਆਇਆ ਅਤੇ ਕਿਲਾ ਉਸ ਦੀ ਜ਼ਿੰਮੇਵਾਰੀ ਵਿੱਚ ਹਨ। ਉਸ ਨੂੰ ਆਪਣੇ ਫਰਜ਼ ਬੜੀ ਚੌਕਸੀ ਅਤੇ ਸਖ਼ਤੀ ਨਾਲ ਪੂਰੇ ਕਰਨੇ ਚਾਹੀਦੇ ਹਨ।' (The Punjab Past and Present, ਅਕਤੂਬਰ 1984, ਪੰਜਾਬੀ ਯੂਨੀਵਰਸਿਟੀ, ਪਟਿਆਲਾ)।

ਇਸ ਤੋਂ ਪਹਿਲਾਂ ਜਦੋਂ ਮੁਹੰਮਦ ਮੁਅੱਜ਼ਮ ਬਹਾਦਰ ਸ਼ਾਹ ਆਪਣੇ ਭਰਾ ਤਾਰਾ ਆਜ਼ਮ ਨਾਲ ਤਖ਼ਤ-ਨਸ਼ੀਨੀ ਦੀ ਜੰਗ ਲੜਨ ਲਈ ਕਾਬਲ-ਪਿਸ਼ੌਰ ਤੋਂ ਦਿੱਲੀ-ਆਗਰੇ ਨੂੰ ਵਾਹੋ-ਦਾਹੀ ਨੱਸਾ ਆ ਰਿਹਾ ਸੀ ਤਾਂ ਉਹ 3 ਮਈ 1707 ਨੂੰ ਲਾਹੌਰ ਪਹੁੰਚਾ। ਲਾਹੌਰ ਵਿੱਚ ਉਸ ਦਾ ਪੱਕਾ ਵਫ਼ਾਦਾਰ ਹਮਾਇਤੀ ਮੁਨਇਮ ਖਾਨ ਸੂਬੇਦਾਰ ਸੀ। ਮੁਨਇਮ ਖਾਨ ਨੇ ਬੇਸ਼ੁਮਾਰ ਜੰਗੀ ਸਾਮਾਨ ਤੋਂ ਇਲਾਵਾ ਲਾਹੌਰ ਦੇ ਖ਼ਜ਼ਾਨੇ ਵਿੱਚੋਂ ਬਹਾਦਰ ਸ਼ਾਹ ਨੂੰ ਮਦਦ ਵਜੋਂ 28 ਲੱਖ ਰੁਪਏ ਭੇਟ ਕੀਤੇ। ਇਸੇ ਤਰ੍ਹਾਂ ਬਹਾਦਰ ਸ਼ਾਹ ਜਦੋਂ ਸਰਹਿੰਦ ਪਹੁੰਚਾ ਤਾਂ ਉਥੇ ਵੀ ਵਜ਼ੀਰ ਖਾਨ ਨੇ ਜੰਗੀ ਮਦਦ ਵਜੋਂ ਉਸ ਨੂੰ ਸਰਹਿੰਦ ਦੇ ਖ਼ਜ਼ਾਨੇ ਵਿੱਚੋਂ ਅੱਠ ਲੱਖ ਰੁਪਏ ਦਿੱਤੇ। (ਵਿਲੀਅਮ ਇਰਵਿਨ, ਦੀ ਲੇਟਰ ਮੁਗਲਜ਼, ਚੈਪਟਰ 1, ਅਤੇ ਬਖਸ਼ੀਸ਼ ਸਿੰਘ ਨਿੱਝਰ, ਪੰਜਾਬ ਅੰਡਰ ਦੀ ਲੇਟਰ ਮੁਗਲਜ਼, ਪੰਨਾ : 34)

ਇਤਿਹਾਸ ਦੇ ਉਪਰੋਕਤ ਪ੍ਰਮਾਣਿਕ ਹਵਾਲੇ ਬਹਾਦਰ ਸ਼ਾਹ ਅਤੇ ਵਜ਼ੀਰ ਖਾਨ ਦੇ ਸਬੰਧਾਂ ਉੱਤੇ ਬੜੀ ਸਪੱਸ਼ਟ ਰੌਸ਼ਨੀ ਪਾਉਂਦੇ ਹਨ। ਜਿਸ ਆਦਮੀ ਤੋਂ ਚੰਗੀ-ਚੋਖੀ ਮਦਦ ਲਈ ਹੋਵੇ ਅਤੇ ਉਸ ਦੀ ਲੋੜ ਵੇਲੇ ਦਿੱਤੀ ਸਹਾਇਤਾ ਬਦਲੇ ਕੁਝ ਮਹੀਨਿਆਂ ਬਾਅਦ ਉਸ ਨੂੰ ਵਾਰ-ਵਾਰ ਤਰੱਕੀਆਂ ਤੇ ਇਨਾਮ ਦਿੱਤੇ ਹੋਣ, ਕੀ ਅਜਿਹੇ ਵਿਅਕਤੀ ਨੂੰ ਸਜ਼ਾ ਦੇਣ ਦਾ

ਕੋਈ ਵਿਚਾਰ ਬਹਾਦਰ ਸ਼ਾਹ ਦੇ ਮਨ-ਚਿੱਤ ਵਿੱਚ ਆ ਸਕਦਾ ਸੀ? ਅਹਿਸਾਨਮੰਦੀ ਦਾ ਇਹ ਤਕਾਜ਼ਾ ਸੀ ਕਿ ਬਹਾਦਰ ਸ਼ਾਹ, ਵਜ਼ੀਰ ਖਾਨ ਦਾ ਬੁਰਾ ਨਹੀਂ ਸੋਚ ਸਕਦਾ ਸੀ। ਫੇਰ ਉਹ ਗੁਰੂ ਗੋਬਿੰਦ ਸਿੰਘ ਜੀ ਨਾਲ, ਵਜ਼ੀਰ ਖਾਨ ਨੂੰ ਸਜ਼ਾ ਦੇਣ ਦੇ ਵਾਅਦੇ ਕਿਉਂ ਕਰ ਰਿਹਾ ਸੀ? ਤਖਤ-ਨਸ਼ੀਨੀ ਦੀ ਜੰਗ ਵਿੱਚ ਬਹਾਦਰ ਸ਼ਾਹ ਨੂੰ ਹਰ ਕਿਸੇ ਦੀ ਮਦਦ ਦੀ ਲੋੜ ਸੀ। ਇਸ ਲਈ ਉਹ ਸਭ ਨੂੰ ਖ਼ੁਸ਼ ਰੱਖਣਾ ਚਾਹੁੰਦਾ ਸੀ। ਉਹ ਇਸ ਗੱਲ ਤੋਂ ਵੀ ਡਰਦਾ ਸੀ ਕਿ ਤਖਤ-ਨਸ਼ੀਨੀ ਦੀ ਜੰਗ ਦੇ ਨਾਜ਼ਕ ਮੌਕੇ 'ਤੇ ਪੰਜਾਬ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਰਾਹਨੁਮਾਈ ਵਿੱਚ ਕਿਤੇ ਬਗ਼ਾਵਤ ਨਾ ਹੋ ਜਾਵੇ। ਇਸ ਲਈ ਗੁਰੂ ਜੀ ਨੂੰ ਸੰਤੁਸ਼ਟ ਰੱਖਣਾ ਵੀ ਜ਼ਰੂਰੀ ਸੀ। ਅਸਲ ਵਿੱਚ ਬਾਦਸ਼ਾਹ ਦੋਗਲੀ ਤੇ ਡੰਗ-ਟਪਾਊ ਨੀਤੀ 'ਤੇ ਚੱਲ ਰਿਹਾ ਸੀ, ਜਿਸ ਦਾ ਉਸ ਨੂੰ ਬਿਨਾਂ-ਸ਼ੱਕ ਵਕਤੀ ਲਾਭ ਤਾਂ ਹੋਇਆ ਪਰ ਨੇੜ-ਭਵਿੱਖ ਵਿੱਚ ਹੀ ਉਹ ਆਪਣੀਆਂ ਦੋਗਲੀਆਂ ਨੀਤੀਆਂ ਕਾਰਨ ਉਲਝਣਾਂ ਵਿੱਚ ਫਸ ਗਿਆ।

ਅਜਿਹੇ ਹਾਲਾਤ ਦੇ ਸਨਮੁਖ ਬਹਾਦਰ ਸ਼ਾਹ, ਵਜ਼ੀਰ ਖਾਨ ਵਿਰੁੱਧ ਕੋਈ ਕਾਰਵਾਈ ਨਾ ਕਰ ਸਕਿਆ ਅਤੇ ਗੁਰੂ ਜੀ ਨਾਲ ਕੀਤਾ ਵਾਅਦਾ ਵਿੱਚ-ਵਿਚਾਲੇ ਹੀ ਦਮ ਤੋੜ ਗਿਆ।

ਅਖਬਾਰਾਤ-ਇ-ਦਰਬਾਰ-ਇ-ਮੁਅੱਲਾ' ਦੀਆਂ ਖ਼ਬਰਾਂ ਤੋਂ ਜੇ ਅੰਦਾਜ਼ਾ ਲਾਉਣਾ ਹੋਵੇ ਤਾਂ ਬਹਾਦਰ ਸ਼ਾਹ ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖਾਨ ਨਾਲ ਉਸ ਦੇ ਜਿਉਂਦਿਆਂ ਵੀ ਅਤੇ ਉਸ ਦੇ ਮਰਨ ਤੋਂ ਬਾਅਦ ਵੀ ਡੂੰਘੀ ਹਮਦਰਦੀ ਰੱਖਦਾ ਸੀ। 'ਅਖਬਾਰਾਤ-ਇ-ਦਰਬਾਰ-ਇ-ਮੁਅੱਲਾ' ਖ਼ਬਰਾਂ ਦੇ ਉਸ ਸੰਗ੍ਰਹਿ ਨੂੰ ਕਹਿੰਦੇ ਹਨ ਜੋ ਰਾਜਸਥਾਨ ਦੇ ਰਾਜਿਆਂ ਦੇ ਵਕੀਲ (ਪ੍ਰਤੀਨਿਧ) ਮੁਗਲ ਦਰਬਾਰ ਵਿੱਚੋਂ ਹਰ ਰੋਜ਼ ਉਨ੍ਹਾਂ ਨੂੰ ਭੇਜਦੇ ਸਨ। ਮੁਗਲ ਬਾਦਸ਼ਾਹ ਦੇ ਦਰਬਾਰ ਵਿੱਚ ਸਾਰੇ ਰਾਜਪੂਤ ਰਾਜਿਆਂ ਦੇ ਵਕੀਲ ਰਹਿੰਦੇ ਸਨ। ਮੁਗਲ ਦਰਬਾਰ ਵਿੱਚ ਹਰ ਰੋਜ਼ ਜੋ ਖ਼ਾਸ ਘਟਨਾਵਾਂ ਵਾਪਰਦੀਆਂ ਸਨ ਜਾਂ ਵਿਸ਼ੇਸ਼ ਫ਼ੈਸਲੇ ਹੁੰਦੇ ਸਨ, ਉਨ੍ਹਾਂ ਦੀ ਸੂਚਨਾ ਉਹ ਆਪਣੇ ਰਾਜਿਆਂ ਨੂੰ ਹਰ ਰੋਜ਼ ਭੇਜਿਆ ਕਰਦੇ ਸਨ। ਇਹ ਖ਼ਬਰਾਂ ਫ਼ਾਰਸੀ ਵਿੱਚ ਹਨ। ਇਨ੍ਹਾਂ ਦੇ ਸੰਗ੍ਰਹਿ ਜੈਪੁਰ ਅਤੇ ਬੀਕਾਨੇਰ ਵਿੱਚ ਪੁਰਾਣੇ ਇਤਿਹਾਸਕ ਰਿਕਾਰਡ ਵਿਭਾਗਾਂ ਵਿੱਚ ਪਏ ਹਨ। ਇਨ੍ਹਾਂ ਰਿਕਾਰਡਾਂ ਵਿੱਚੋਂ ਸਿੱਖ ਇਤਿਹਾਸ ਨਾਲ ਸਬੰਧਿਤ ਕੁਝ ਖ਼ਬਰਾਂ ਡਾ: ਗੰਡਾ ਸਿੰਘ ਨੋਟ ਕਰਕੇ ਲਿਆਏ ਸਨ। ਇਨ੍ਹਾਂ ਖ਼ਬਰਾਂ ਦਾ ਮਿਤੀਵਾਰ ਅੰਗਰੇਜ਼ੀ ਅਨੁਵਾਦ 'The Punjab Past and Present' ਦੇ ਅਕਤੂਬਰ, 1984 ਦੇ ਅੰਕ ਵਿੱਚ ਪ੍ਰਕਾਸ਼ਿਤ ਕੀਤਾ ਗਿਆ ਹੈ।

ਇਨ੍ਹਾਂ ਖ਼ਬਰਾਂ ਵਿੱਚੋਂ, ਇਕ ਦਸੰਬਰ 1707 ਦੀ ਖ਼ਬਰ ਦਾ ਹਵਾਲਾ ਅਸੀਂ ਪਿਛਲੇ ਪੰਨੇ 'ਤੇ ਦਿੱਤਾ ਸੀ। ਇਸ ਖ਼ਬਰ ਅਨੁਸਾਰ ਬਾਦਸ਼ਾਹ ਨੇ ਵਜ਼ੀਰ ਖਾਨ ਦਾ 1500 ਜ਼ਾਤ ਅਤੇ 1700 ਸਵਾਰ ਦਾ ਮਨਸਬ ਵਧਾ ਕੇ 5000 ਜ਼ਾਤ ਤੇ 4000 ਸਵਾਰ ਕਰ ਦਿੱਤਾ ਸੀ ਅਤੇ ਇਨਾਮ ਵਜੋਂ ਇਕ ਖ਼ਿਲਅਤ (ਪੁਸ਼ਾਕ) ਵੀ ਬਖਸ਼ਿਸ਼ ਕੀਤੀ ਸੀ। ਇਸ ਲੇਖ ਵਿੱਚ ਅਸੀਂ ਕੁਝ ਹੋਰ ਖ਼ਬਰਾਂ ਦੇ ਹਵਾਲੇ ਦਿਆਂਗੇ, ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਬਹਾਦਰ ਸ਼ਾਹ ਨੂੰ ਵਜ਼ੀਰ ਖਾਨ ਨਾਲ ਦਿਲੋਂ ਹਮਦਰਦੀ ਸੀ। ਗੁਰੂ ਗੋਬਿੰਦ ਸਿੰਘ ਜੀ ਨਾਲ ਉਸ ਦਾ, ਵਜ਼ੀਰ ਖਾਨ ਨੂੰ ਸਜ਼ਾ ਦੇਣ ਦਾ ਵਾਅਦਾ ਬਿਲਕੁਲ ਖੋਖਲਾ ਤੇ ਡੰਗ-ਟਪਾਊ ਸੀ। ਦਰਅਸਲ ਮੁਗਲ ਬਾਦਸ਼ਾਹਾਂ ਦਾ ਇਹ ਖਾਨਦਾਨੀ ਸੁਭਾਅ ਸੀ ਕਿ ਉਹ ਕਿਸੇ ਸੰਕਟ ਸਮੇਂ ਆਪਣੇ ਮਿੱਤਰਾਂ ਜਾਂ ਵਿਰੋਧੀਆਂ ਨਾਲ ਵਾਅਦੇ ਤਾਂ ਕਰ ਲੈਂਦੇ ਸਨ ਪਰ ਮੌਕਾ ਸਰ ਜਾਣ ਪਿੱਛੋਂ ਉਨ੍ਹਾਂ ਵਾਅਦਿਆਂ ਨੂੰ ਇਮਾਨਦਾਰੀ ਨਾਲ ਪੂਰਾ ਨਹੀਂ ਕਰਦੇ ਸਨ।

ਮਾਨੁੱਚੀ ਲਿਖਦਾ ਹੈ ਕਿ ਇਟਲੀ ਦੀ ਇਕ ਕਹਾਵਤ 'ਦਰਿਆ ਲੰਘਿਆ ਖੁਆਜਾ ਵਿਸਰਿਆ' ਸਾਰੇ ਮੁਗਲ ਬਾਦਸ਼ਾਹਾਂ ਉੱਤੇ ਪੂਰੀ ਢੁਕਦੀ ਹੈ। ਲੋੜ ਵੇਲੇ ਤਾਂ ਇਹ ਬੜੇ ਸੋਹਣੇ-ਸੋਹਣੇ ਸ਼ਬਦਾਂ ਵਿੱਚ ਵਾਅਦੇ ਕਰਦੇ ਹਨ ਅਤੇ ਕੁਰਾਨ ਦੀਆਂ ਕਸਮਾਂ ਖਾਂਦੇ ਹਨ ਪਰ ਜਦੋਂ ਲੋੜ ਮੁਕ ਜਾਂਦੀ ਹੈ ਤਾਂ ਇਹ ਆਪਣੇ ਵਾਅਦੇ ਭੁੱਲ ਜਾਂਦੇ ਹਨ।' (Storia Do Mogor (Mughal India) ਭਾਗ ਪਹਿਲਾ, ਪੰਨਾ 106)

ਜਦੋਂ ਦਸਮ ਪਾਤਸ਼ਾਹ ਦੇ ਭੇਜੇ ਹੋਏ ਬੰਦਾ ਸਿੰਘ ਬਹਾਦਰ ਨੇ ਪੰਜਾਬ ਵਿੱਚ ਆ ਕੇ ਮੁਗ਼ਲ ਹਾਕਮਾਂ ਨੂੰ ਧੂੜ ਚਟਾਈ ਤਾਂ ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖਾਨ ਦੇ ਪਾਪ ਕੰਬਣ ਲੱਗੇ। ਉਸ ਨੇ 31 ਜਨਵਰੀ, 1709 ਅਤੇ 25 ਫਰਵਰੀ, 1710 ਨੂੰ ਆਪਣੇ ਵਕੀਲ ਰਾਹੀਂ ਬਾਦਸ਼ਾਹ ਬਹਾਦਰ ਸ਼ਾਹ ਦੇ ਦਰਬਾਰ ਵਿੱਚ ਦੋ ਅਰਜ਼ੀਆਂ ਭੇਜੀਆਂ ਕਿ ਸਿੱਖਾਂ ਨੇ ਪੰਜਾਬ ਵਿੱਚ ਬਹੁਤ ਗੜਬੜ ਮਚਾ ਦਿੱਤੀ ਹੈ। ਇਸ ਲਈ ਸਰਹਿੰਦ ਨੂੰ ਬਚਾਉਣ ਵਾਸਤੇ ਮੇਰੀ ਮਦਦ ਕੀਤੀ ਜਾਵੇ। ਬਹਾਦਰ ਸ਼ਾਹ ਨੇ ਉੱਤਰੀ ਭਾਰਤ ਦੇ ਲਗਪਗ ਸਾਰੇ ਸੂਬੇਦਾਰਾਂ ਤੇ ਫ਼ੌਜਦਾਰਾਂ ਨੂੰ ਹੁਕਮ ਭੇਜੇ ਕਿ ਵੱਧ ਤੋਂ ਵੱਧ ਫ਼ੌਜ ਲੈ ਕੇ ਵਜ਼ੀਰ ਖਾਨ ਦੀ ਮਦਦ ਕਰੋ।

'ਅਖਬਾਰਾਤ' ਵਿੱਚ ਬਾਦਸ਼ਾਹ ਦੇ ਇਸ ਭਾਵ ਦੇ ਕਈ ਹੁਕਮ ਅਤੇ ਫ਼ਰਮਾਨ ਮਿਲਦੇ ਹਨ। ਮਿਸਾਲ ਦੇ ਤੌਰ 'ਤੇ 31 ਜਨਵਰੀ, 1709 ਅਤੇ 28 ਅਪ੍ਰੈਲ 1710 ਦੇ ਹੁਕਮ ਦੇਖੇ ਜਾ ਸਕਦੇ ਹਨ।

ਬਹਾਦਰ ਸ਼ਾਹ ਨੇ ਭਾਵੇਂ ਉੱਤਰੀ ਭਾਰਤ ਦੀਆਂ ਲਗਪਗ ਸਾਰੀਆਂ ਮੁਗ਼ਲ ਫ਼ੌਜਾਂ ਬੰਦਾ ਸਿੰਘ ਬਹਾਦਰ ਦੇ ਵਿਰੁੱਧ ਝੋਕੀਆਂ ਹੋਈਆਂ ਸਨ ਪਰ ਬੰਦਾ ਸਿੰਘ ਬਹਾਦਰ ਦਰਿਆ ਦੇ ਹੜ੍ਹ ਵਾਂਗ ਸਾਰੇ ਪੰਜਾਬ ਵਿੱਚ ਛਾਂਦਾ ਜਾ ਰਿਹਾ ਸੀ। ਖ਼ਬਰਾਂ ਸਨ ਕਿ ਸਰਹਿੰਦ ਨੇੜੇ ਚਪੜ-ਚਿੜੀ ਦੇ ਮੈਦਾਨ ਵਿੱਚ ਵਜ਼ੀਰ ਖਾਨ, ਉਸ ਦਾ ਪੁੱਤਰ ਅਤੇ ਜਵਾਈ ਮਾਰੇ ਗਏ ਹਨ। ਕਈ ਕਹਿੰਦੇ ਸਨ ਕਿ ਪੁੱਤਰ ਅਤੇ ਜਵਾਈ ਨੂੰ ਸਿੰਘਾਂ ਨੇ ਗ੍ਰਿਫ਼ਤਾਰ ਕਰ ਲਿਆ ਹੈ। 10 ਜੂਨ, 1710 ਦੇ ਇੰਦਰਾਜ ਅਨੁਸਾਰ ਬਹਾਦਰ ਸ਼ਾਹ ਨੇ ਹੁਕਮ ਦਿੱਤਾ ਕਿ ਲਾਹੌਰ ਦੇ ਮੁਤਸੱਦੀਆਂ (ਲੇਖਾ ਵਿਭਾਗ ਦੇ ਕਰਮਚਾਰੀਆਂ) ਨੂੰ ਚਿੱਠੀਆਂ ਲਿਖੀਆਂ ਜਾਣ ਕਿ ਉਹ ਸਰਹਿੰਦ ਦੇ ਫ਼ੌਜਦਾਰ ਦੇ ਭਤੀਜੇ ਮੁਹੰਮਦ ਤਕੀ ਨੂੰ ਰਾਹ ਦੇ ਖ਼ਰਚ ਲਈ 3000 ਰੁਪਏ ਦੇ ਕੇ ਬਾਦਸ਼ਾਹ ਦੇ ਹਜ਼ੂਰ ਭੇਜ ਦੇਣ। ਜ਼ਾਹਿਰ ਹੈ ਕਿ ਬਾਦਸ਼ਾਹ ਵਜ਼ੀਰ ਖਾਨ ਦੇ ਭਤੀਜੇ ਤੋਂ ਚਪੜਚਿੜੀ ਦੀ ਜੰਗ ਦਾ ਅੱਖੀਂ ਦੇਖਿਆ ਹਾਲ ਸੁਣਨਾ ਚਾਹੁੰਦਾ ਸੀ ਅਤੇ ਉਸ ਰਾਹੀਂ ਵਜ਼ੀਰ ਖਾਨ ਦੇ ਪਰਿਵਾਰ ਦੇ ਜ਼ਿੰਦਾ ਬਚੇ ਮੈਂਬਰਾਂ ਦੀ ਮਦਦ ਕਰਨਾ ਚਾਹੁੰਦਾ ਸੀ।

ਇਕ ਵਾਰ ਇਕ ਉੱਚੇ ਮਰਤਬੇ ਵਾਲੇ ਮਨਸਬਦਾਰ ਨੂੰ ਬਹਾਦਰ ਸ਼ਾਹ ਨੇ ਕਿਹਾ, 'ਵਜ਼ੀਰ ਖਾਨ ਨੇ ਐਵੇਂ ਭੰਗ ਦੇ ਭਾੜੇ ਜਾਨ ਗੁਆਈ ਅਤੇ ਸਰਕਾਰੀ ਪੈਸਾ ਬਰਬਾਦ ਕੀਤਾ। ਜੇਕਰ ਉਹ ਬੰਦਾ ਸਿੰਘ ਦੇ ਖ਼ਿਲਾਫ਼ ਲੜਨ ਲਈ ਪੂਰੀ ਤਰ੍ਹਾਂ ਤਿਆਰ ਨਹੀਂ ਸੀ ਤਾਂ ਉਸ ਨੂੰ ਜੰਗ ਦੇ ਮੈਦਾਨ ਵਿੱਚ ਉਤਰਨਾ ਨਹੀਂ ਚਾਹੀਦਾ ਸੀ। (The Punjab Past and Present, ਅਕਤੂਬਰ 1984, ਸੰਪਾਦਕ : ਡਾ: ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ : 30)

ਇਸ ਦੇ ਬਾਵਜੂਦ ਵੀ ਬਹਾਦਰ ਸ਼ਾਹ ਨੂੰ ਮਰਹੂਮ ਵਜ਼ੀਰ ਖਾਨ ਦੇ ਪਰਿਵਾਰ ਨਾਲ ਹਮਦਰਦੀ ਸੀ। 15 ਅਪ੍ਰੈਲ, 1711 ਦੇ ਇੰਦਰਾਜ ਅਨੁਸਾਰ ਬਹਾਦਰ ਸ਼ਾਹ ਨੇ ਵਜ਼ੀਰ ਖਾਨ ਦੀ ਵਿਧਵਾ ਖੈਰ-ਉਨ-ਨਿਸਾ ਨੂੰ ਪੰਜ ਰੁਪਏ ਰੋਜ਼ਾਨਾ ਪੈਨਸ਼ਨ ਲਾ ਦਿੱਤੀ ਅਤੇ ਹੁਕਮ ਦਿੱਤਾ ਕਿ ਇਹ ਪੈਨਸ਼ਨ ਬਟਾਲੇ ਦੇ ਖ਼ਜ਼ਾਨੇ ਵਿੱਚੋਂ ਅਦਾ ਕੀਤੀ ਜਾਵੇ।

ਇਸੇ ਹੁਕਮ ਵਿੱਚ ਇਕ ਹੋਰ ਬਹੁਤ ਵੱਡੀ ਗੱਲ ਬਹਾਦਰ ਸ਼ਾਹ ਨੇ ਕੀਤੀ। ਉਸ ਨੇ ਹੁਕਮ ਦਿੱਤਾ ਕਿ ਅੱਗੇ ਤੋਂ ਮਰਹੂਮ ਵਜ਼ੀਰ ਖਾਨ ਨੂੰ 'ਸ਼ਹੀਦ' ਲਿਖਿਆ ਜਾਵੇ। ਬਾਦਸ਼ਾਹ ਦੇ 31 ਅਗਸਤ, 1711 ਦੇ ਹੁਕਮ ਵਿੱਚ ਵਜ਼ੀਰ ਖਾਨ ਦਾ ਜ਼ਿਕਰ ਆਇਆ ਤਾਂ ਬਾਦਸ਼ਾਹ ਨੇ ਆਪ ਉਸ ਨੂੰ 'ਸ਼ਹੀਦ' ਵਜ਼ੀਰ ਖਾਨ ਲਿਖਿਆ। (The Punjab Past and Present, ਅਕਤੂਬਰ 1984, ਪੰਨਾ : 82)

ਅਖਬਾਰਾਤ-ਇ-ਦਰਬਾਰ-ਇ-ਮੁਅੱਲਾ ਦੇ ਉਪਰੋਕਤ ਇੰਦਰਾਜਾਂ ਅਤੇ ਬਹਾਦਰ ਸ਼ਾਹ ਦੇ ਹੁਕਮਾਂ ਤੋਂ ਭਲੀਭਾਂਤ ਸਿੱਧ ਹੁੰਦਾ ਹੈ ਕਿ ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖਾਨ ਨਾਲ ਬਾਦਸ਼ਾਹ ਨੂੰ ਪੂਰੀ ਹਮਦਰਦੀ ਸੀ। ਜੇਕਰ ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਕਹਿੰਦਾ ਸੀ ਕਿ ਮੈਂ ਵਜ਼ੀਰ ਖ਼ਾਨ ਨੂੰ ਸਜ਼ਾ ਦਿਆਂਗਾ, ਤਾਂ ਉਹ ਨਿਪਟ ਝੂਠ ਬੋਲਦਾ ਸੀ ਅਤੇ ਦਸਮ ਪਾਤਸ਼ਾਹ ਨੂੰ ਧੋਖਾ ਦੇ ਰਿਹਾ ਸੀ।

ਇਤਾਲਵੀ ਯਾਤਰੀ ਨਿਕੋਲਾਉ ਮਾਨੁੱਚੀ ਮੁਗਲ ਬਾਦਸ਼ਾਹਾਂ ਨੂੰ ਵਾਰ-ਵਾਰ ਧੋਖੇਬਾਜ਼, ਫਰੇਬੀ ਅਤੇ ਵਾਅਦਾ-ਸ਼ਿਕਨ ਲਿਖਦਾ ਹੈ। ਉਹ ਆਪਣੀ ਪੁਸਤਕ 'Storia Do Mogor' ਦੇ ਪਹਿਲੇ ਭਾਗ ਵਿੱਚ ਦੱਸਦਾ ਹੈ ਕਿ ਮੈਂ ਮੁਗਲਾਂ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ। 'ਮੈਨੂੰ ਮੁਗ਼ਲ ਸਲਤਨਤ ਵਿੱਚ 34 ਸਾਲ ਰਹਿਣ ਦਾ ਮੌਕਾ ਮਿਲਿਆ। ਮੈਂ ਔਰੰਗਜ਼ੇਬ ਦੇ ਵੱਡੇ ਪੁੱਤਰ ਸ਼ਾਹ ਆਲਮ (ਬਹਾਦਰ ਸ਼ਾਹ) ਦਾ ਹਕੀਮ ਸਾਂ।' (ਪੰਨਾ : 114)

ਔਰੰਗਜ਼ੇਬ ਬਾਰੇ ਉਹ ਕਹਿੰਦਾ ਹੈ ਕਿ 'ਜੇ ਮੈਂ ਇਸ ਬਾਦਸ਼ਾਹ ਦੇ ਫਰੇਬਾਂ ਅਤੇ ਛਲ-ਕਪਟਾਂ ਨੂੰ ਗਿਣਨ ਦੀ ਕੋਸ਼ਿਸ਼ ਕਰਾਂ ਤਾਂ ਉਸ ਦੇ ਸਾਰੇ ਫ਼ਰੇਬ ਅਤੇ ਧੋਖੇ ਕਦੀ ਵੀ ਨਹੀਂ ਗਿਣ ਸਕਦਾ।' ਥੋੜ੍ਹਾ ਅੱਗੇ ਜਾ ਕੇ ਉਹ ਔਰੰਗਜ਼ੇਬ ਦੇ ਛਲ-ਕਪਟਾਂ ਦੀ ਲੰਮੀ ਸੂਚੀ ਦਰਜ ਕਰਦਾ ਹੈ। ਜਰਨੈਲ ਜ਼ੁਲਫ਼ਿਕਾਰ ਖਾਨ ਜਦੋਂ ਇਕ ਜੰਗ ਵਿੱਚ ਜਾਣ ਤੋਂ ਪਹਿਲਾਂ ਔਰੰਗਜ਼ੇਬ ਤੋਂ ਆਗਿਆ ਲੈਣ ਆਉਂਦਾ ਹੈ ਤਾਂ ਔਰੰਗਜ਼ੇਬ ਉਸ ਨੂੰ ਜੰਗ ਜਿੱਤਣ ਦੀਆਂ ਚਾਲਾਂ ਦੱਸਦਾ ਹੈ, 'ਜਦੋਂ ਤੁਸੀਂ ਇਕ ਦੁਸ਼ਮਣ ਨੂੰ ਤਬਾਹ ਕਰਨਾ ਹੋਵੇ ਤਾਂ ਕਿਸੇ ਵੀ ਗੱਲ ਤੋਂ ਗੁਰੇਜ਼ ਨਾ ਕਰੋ। ਧੋਖੇ ਤੇ ਛਲ-ਫ਼ਰੇਬ ਤੋਂ ਕੰਮ ਲਓ, ਝੂਠੀਆਂ ਕਸਮਾਂ ਖਾਓ, ਕਿਉਂਕਿ ਜੰਗ ਵਿੱਚ ਹਰ ਗੱਲ ਜਾਇਜ਼ ਹੈ। ਨਵੀਆਂ-ਨਵੀਆਂ ਐਨੀਆਂ ਚਾਲਾਂ ਚੱਲੋ, ਜਿੰਨੇ ਸ਼ਹਿਦ ਵਿੱਚ ਡੋਬ ਕੇ ਕੱਢੀ ਇਕ ਬਾਂਹ ਨੂੰ ਪੱਤੇ ਚਿੰਬੜ ਜਾਂਦੇ ਹਨ। ਮੁਕਦੀ ਗੱਲ, ਦੁਨੀਆ ਦਾ ਹਰ ਉਹ ਢੰਗ ਵਰਤੋ ਜਿਹੜਾ ਤੁਹਾਡੀ ਸਮਝ ਅਨੁਸਾਰ ਤੁਹਾਨੂੰ ਕਾਮਯਾਬੀ ਦੁਆ ਸਕਦਾ ਹੈ।' (Storia Do Mogor, ਭਾਗ ਤੀਜਾ, ਪੰਨਾ : 244, 245)

ਔਰੰਗਜ਼ੇਬ ਦੀ ਮੱਕਾਰ ਨੀਤੀ ਦਾ ਜ਼ਿਕਰ ਕਰਦਾ ਹੋਇਆ ਮਾਨੁੱਚੀ ਇਕ ਥਾਂ ਹੋਰ ਲਿਖਦਾ ਹੈ ਕਿ '(ਇਹ) ਮੁਗਲ

(ਬਾਦਸ਼ਾਹ) ਵਾਅਦੇ ਬਹੁਤ ਕਰਦਾ ਹੈ ਪਰ ਦਿੰਦਾ ਕੁਝ ਨਹੀਂ। ਭਾਵੇਂ ਉਸ ਦਾ ਇਹ ਕਿਰਦਾਰ ਕਾਫ਼ੀ ਮਸ਼ਹੂਰ ਹੈ, ਫੇਰ ਵੀ ਉਹ ਲੋਕਾਂ ਨਾਲ ਝੂਠੇ ਵਾਅਦੇ ਕਰਕੇ ਉਨ੍ਹਾਂ ਨੂੰ ਧੋਖਾ ਦੇਈ ਜਾ ਰਿਹਾ ਹੈ। ... ਇਹ ਦੇਖਣ ਨੂੰ ਨੇਕ ਅਤੇ ਪਾਕ ਨਜ਼ਰ ਆਉਂਦਾ ਹੈ ਪਰ ਅਸਲ ਵਿੱਚ ਉਹ ਮੰਦਕਰਮੀ ਅਤੇ ਸ਼ੈਤਾਨ ਹੈ।' (Storia Do Mogor, ਭਾਗ ਤੀਜਾ, ਪੰਨਾ : 241)

ਬਹਾਦਰ ਸ਼ਾਹ ਉੱਤੇ ਵੀ ਮਾਨੁੱਚੀ ਨੂੰ ਕਈ ਗਿਲੇ-ਸ਼ਿਕਵੇ ਸਨ। ਵੱਡੀ ਸ਼ਿਕਾਇਤ ਇਹੀ ਸੀ ਕਿ ਸ਼ਾਹ ਆਲਮ (ਬਹਾਦਰ ਸ਼ਾਹ) ਉਸ ਨਾਲ ਨੌਕਰੀ ਅਤੇ ਤਨਖ਼ਾਹ ਬਾਰੇ ਕਈ ਵਾਅਦੇ ਕਰਦਾ ਸੀ, ਜੋ ਪੂਰੇ ਨਹੀਂ ਹੁੰਦੇ ਸਨ। ਇਕ ਵਾਰ ਉਸ ਨੇ ਸ਼ਾਹ ਆਲਮ ਦੀ ਮਾਤਾ ਬੇਗਮ ਨਵਾਬ ਬਾਈ ਨੂੰ ਆਖਿਆ, 'ਹੁਣ ਮੈਂ ਸ਼ਹਿਜ਼ਾਦੇ (ਉਦੋਂ ਬਹਾਦਰ ਸ਼ਾਹ ਅਜੇ ਬਾਦਸ਼ਾਹ ਨਹੀਂ ਸੀ ਬਣਿਆ) ਦੀ ਹੋਰ ਨੌਕਰੀ ਨਹੀਂ ਕਰਨੀ, ਕਿਉਂਕਿ ਉਨ੍ਹਾਂ ਦੇ ਕਰਮਚਾਰੀ ਵਾਅਦੇ ਪੂਰੇ ਨਹੀਂ ਕਰਦੇ।' ਸ਼ਾਹ ਆਲਮ (ਬਹਾਦਰ ਸ਼ਾਹ) ਬੋਲਿਆ, 'ਨਹੀਂ, ਹੁਣ ਤੈਨੂੰ ਕੋਈ ਮੁਸ਼ਕਿਲ ਪੇਸ਼ ਨਹੀਂ ਆਵੇਗੀ।' ਜ਼ਰਾ ਖੁੱਲ੍ਹ ਲੈਂਦਿਆਂ ਮੈਂ ਆਖਿਆ, 'ਮੈਂ ਜਨਾਬ ਦੇ ਵਾਅਦਿਆਂ ਉੱਤੇ ਹੋਰ ਇਤਬਾਰ ਨਹੀਂ ਕਰ ਸਕਦਾ, ਕਿਉਂਕਿ ਪਹਿਲਾਂ ਹੀ ਤੁਹਾਡੇ ਕਈ ਵਾਅਦੇ ਟੁੱਟ ਚੁੱਕੇ ਹਨ।' (Storia Do Mogor, ਭਾਗ ਦੂਜਾ, ਪੰਨਾ : 259)

Storia Do Mogor ਦਾ ਸੰਪਾਦਕ ਵਿਲੀਅਮ ਇਰਵਿਨ ਵੀ ਮਾਨੁੱਚੀ ਦੇ ਉਪਰੋਕਤ ਕਥਨ ਦੀ ਪੁਸ਼ਟੀ ਕਰਦਾ ਹੋਇਆ ਇਸੇ ਪੰਨੇ 'ਤੇ ਫੁੱਟ ਨੋਟ ਵਿੱਚ ਕਹਿੰਦਾ ਹੈ—'ਸ਼ਾਹ ਆਲਮ ਵਾਅਦੇ ਕਰਨ ਵਿੱਚ ਬਹੁਤ ਖੁੱਲ੍ਹਦਿਲਾ ਸੀ ਪਰ ਨਿਭਾਉਂਦਾ ਨਹੀਂ ਸੀ।'

ਬਹਾਦਰ ਸ਼ਾਹ ਦਾ ਜੋ ਸੁਭਾਅ ਸੀ ਜਾਂ ਉਸ ਦੀਆਂ ਜੋ ਮਜਬੂਰੀਆਂ ਸਨ ਜਾਂ ਉਹ ਜਿਹੜੀਆਂ ਕੂਟਨੀਤਕ ਚਾਲਾਂ ਚੱਲ ਰਿਹਾ ਸੀ, ਇਨ੍ਹਾਂ ਨੂੰ ਪੁਰਾਤਨ ਤੇ ਆਧੁਨਿਕ ਸਿੱਖ ਇਤਿਹਾਸਕਾਰ ਵੀ ਸਮਝਦੇ ਹਨ। 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' (1751 ਈ:) ਦਾ ਕਰਤਾ ਭਾਈ ਕੋਇਰ ਸਿੰਘ ਕਹਿੰਦਾ ਹੈ, 'ਬਹਾਦਰ ਸ਼ਾਹ ਜੋ ਮੂੰਹੋਂ ਕਹਿੰਦਾ ਹੈ, ਉਹ ਕਰਦਾ ਨਹੀਂ'—

'ਤਬ ਸਿੰਘਨ ਉਚਾਰ ਕੀ 'ਸ਼ਾਹ ਬਹਾਦਰ ਜੋਇ।
ਜੋ ਭਾਖਤ ਹੈ ਬਦਨ ਤੇ, ਨਾਹ ਕਰੀਅਤ ਸੋਇ।' —ਅਧਿ: ਇੱਕੀਵਾਂ

ਆਪਣੇ ਸਿੱਖ ਸੇਵਕਾਂ ਦੀ ਇਹ ਗੱਲ ਸੁਣ ਕੇ ਦਸਮ ਪਾਤਸ਼ਾਹ ਨੇ ਉੱਤਰ ਦਿੱਤਾ, 'ਅਸੀਂ ਇਥੇ ਕਿਸੇ ਕੋਲ ਫ਼ਰਿਆਦ ਕਰਨ ਨਹੀਂ ਆਏ। ਸਾਡਾ ਕਿਸੇ ਨਾਲ ਕੋਈ ਮਤਲਬ ਨਹੀਂ, ਕਿਉਂਕਿ ਜੋ ਕੁਝ ਹੋਣਾ ਹੈ, ਉਹ ਆਪਣੇ ਬਲ ਤੇ ਉੱਦਮ ਨਾਲ ਹੋਣਾ ਹੈ'—

ਸੁਨੋ ਸਿੱਖ, ਤੁਮ ਏਹ ਮਿਰਜਾਦਾ।
ਕਰਨ ਨ ਆਏ ਹਮ ਫਿਰੀਆਦਾ।
ਕਿਸੀ ਸਾਥ ਹਮ ਨਾਹਿ ਪ੍ਰਯੋਜਨ।
ਜੋ ਕਛੁ ਹੋਇ ਸੁ ਹਮਰੇ ਓਜਨ। —ਅਧਿ: ਇੱਕੀਵਾਂ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਸੰਨ 2004 ਵਿੱਚ ਇਕ ਪੁਸਤਕ 'History of the Sikhs and Their Religion' ਪ੍ਰਕਾਸ਼ਿਤ ਕੀਤੀ ਗਈ ਸੀ। ਇਸ ਵਿੱਚ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਿਤ ਸਾਰੇ ਲੇਖ ਪ੍ਰਿੰ: ਸੁਰਜੀਤ ਸਿੰਘ ਗਾਂਧੀ ਵੱਲੋਂ ਲਿਖੇ ਗਏ ਹਨ। ਪ੍ਰਿੰਸੀਪਲ ਸਾਹਿਬ ਲਿਖਦੇ ਹਨ, 'ਗੁਰੂ ਗੋਬਿੰਦ ਸਿੰਘ ਜੀ ਬਹਾਦਰ ਸ਼ਾਹ ਨਾਲ ਆਪਣੇ ਵਾਅਦਿਆਂ ਦੀ ਵਾਰਤਾ ਨੂੰ ਜਾਰੀ ਰੱਖ ਰਹੇ ਸਨ। ਉਹ ਚਾਹੁੰਦੇ ਸਨ ਕਿ ਸਮੱਸਿਆ ਦਾ ਕੋਈ ਤਸੱਲੀਬਖਸ਼ ਹੱਲ ਨਿਕਲ ਆਵੇ ਪਰ ਜਦੋਂ ਉਨ੍ਹਾਂ ਨੇ ਦੇਖਿਆ ਕਿ ਬਹਾਦਰ ਸ਼ਾਹ ਕੱਟੜ ਮੁਸਲਮਾਨਾਂ ਦੇ ਪ੍ਰਭਾਵ ਵਿੱਚ ਵਿਚਰ ਰਿਹਾ ਹੈ, ਜਿਨ੍ਹਾਂ ਦੀ ਅਗਵਾਈ ਸੂਬੇਦਾਰ ਵਜ਼ੀਰ ਖਾਨ ਨਾਲ ਰਲ ਕੇ ਸਰਹਿੰਦ ਦੇ ਨਕਸ਼ਬੰਦੀ ਸ਼ੇਖ ਅਤੇ ਬਾਰਹਾ ਦੇ ਸੱਯਦ (ਸੱਯਦ ਅਬਦੁੱਲਾ ਖਾਨ ਬਾਰਹਾ ਤੇ ਸੱਯਦ ਹੁਸੈਨ ਅਲੀ ਬਾਰਹਾ ਜੋ ਮੇਰਟ ਅਤੇ ਸਹਾਰਨਪੁਰ ਦੇ ਵਿਚਾਲੇ ਬਾਰਹਾ ਦੇ ਵਸਨੀਕ ਸਨ) ਕਰ ਰਹੇ ਹਨ ਤਾਂ ਉਨ੍ਹਾਂ ਨੇ ਸਮਝਿਆ ਕਿ ਬਾਦਸ਼ਾਹ ਦੀ ਸੰਗਤ ਵਿੱਚ ਰਹਿਣਾ ਤੇ ਉਸ ਨਾਲ ਹੋਰ ਵਾਰਤਾਲਾਪ ਕਰਨਾ ਵਿਅਰਥ ਹੈ। ਇਹ ਟੋਲਾ ਮੁਗਲ ਸਰਕਾਰ ਅਤੇ ਖਾਲਸੇ ਵਿਚਕਾਰ ਹੋਣ ਵਾਲੇ ਕਿਸੇ ਸਮਝੌਤੇ ਦੇ ਖ਼ਿਲਾਫ਼ ਸੀ।' (ਪੰਨਾ 331)

ਪ੍ਰਿੰ: ਗਾਂਧੀ ਤਾਂ ਇਹ ਵੀ ਲਿਖਦੇ ਹਨ ਕਿ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਪਹੁੰਚਾਉਣ ਵਿੱਚ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਨੂੰ ਕਈ ਮਹੀਨੇ ਜੋ ਰੁਕਾਵਟਾਂ ਆਉਂਦੀਆਂ ਰਹੀਆਂ, ਉਨ੍ਹਾਂ ਦਾ ਕਾਰਨ ਵੀ ਬਾਦਸ਼ਾਹ ਦੇ ਦਰਬਾਰ ਵਿੱਚ ਵਜ਼ੀਰ ਖਾਨ ਦਾ ਹਮਾਇਤੀ ਇਹ ਟੋਲਾ ਹੀ ਸੀ। ਸੂਬੇਦਾਰ ਵਜ਼ੀਰ ਖਾਨ ਨੂੰ ਬਚਾਉਣ ਲਈ ਇਹ ਟੋਲਾ ਨਹੀਂ ਚਾਹੁੰਦਾ ਸੀ ਕਿ ਗੁਰੂ ਗੋਬਿੰਦ ਸਿੰਘ ਅਤੇ ਔਰੰਗਜ਼ੇਬ ਵਿੱਚ ਜਾਂ ਬਹਾਦਰ ਸ਼ਾਹ ਅਤੇ ਦਸਮ ਬਾਦਸ਼ਾਹ ਵਿੱਚ ਕੋਈ ਸਮਝੌਤਾ ਹੋਵੇ।

ਇਸੇ ਤਰ੍ਹਾਂ ਸ: ਰਾਜਿੰਦਰ ਸਿੰਘ ਭਸੀਨ ਸਾਬਕਾ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਆਪਣੀ ਪੁਸਤਕ 'ਖੰਡੇ ਕੀ ਵੇਲਾ' ਵਿੱਚ ਬਹਾਦਰ ਸ਼ਾਹ ਦੀ ਵਾਅਦਾ-ਸ਼ਿਕਨੀ ਅਤੇ ਸੂਬੇਦਾਰ ਵਜ਼ੀਰ ਖਾਨ ਦੀਆਂ ਸਾਜ਼ਿਸ਼ਾਂ ਉੱਤੇ ਟਿੱਪਣੀ ਕਰਦੇ ਹੋਏ ਲਿਖਦੇ ਹਨ, '(ਦਸਮ ਪਾਤਸ਼ਾਹ ਦੀ ਇਲਾਹੀ ਜੋਤ) ਅਕਾਲ ਪੁਰਖ ਦੇ ਭਾਣੇ ਅੰਦਰ ਰਹਿ ਕੇ ਸਮੱਸਿਆ ਦਾ ਹੱਲ ਗੱਲਬਾਤ ਰਾਹੀਂ ਲੱਭਣ ਲਈ ਉਦੋਂ ਤੱਕ ਯਤਨਸ਼ੀਲ ਰਹੀ ਜਦ ਤੱਕ ਇਹ ਸਾਬਤ ਨਾ ਹੋ ਗਿਆ ਕਿ ਬਹਾਦਰ ਸ਼ਾਹ ਪੈਮਾਂ-ਸ਼ਿਕਨੀ ਵਿੱਚ ਆਪਣੇ ਪਿਉ ਦਾ ਪੁੱਤਰ ਸੀ। ਭ੍ਰਿਸ਼ਟ ਬਾਦਸ਼ਾਹੀਆਂ ਸਾਜ਼ਿਸ਼ਾਂ ਦੇ ਜਾਲ ਇਸ ਹੁਸ਼ਿਆਰੀ ਨਾਲ ਬੁਣਦੀਆਂ ਹਨ ਕਿ ਇਤਿਹਾਸ ਦਾ ਤਾਣਾ-ਬਾਣਾ ਉਲਝਾ ਕੇ ਰੱਖ ਦਿੰਦੀਆਂ ਹਨ। ਇਹ ਹੀ ਕੁਝ ਬਹਾਦਰ ਸ਼ਾਹ ਅਤੇ ਸੂਬਾ ਸਰਹਿੰਦ (ਵਜ਼ੀਰ ਖਾਨ) ਨੇ ਕੀਤਾ।' (ਪੰਨਾ : 192)

ਪਰ ਦੂਜੇ ਪਾਸੇ ਗੁਰੂ ਗੋਬਿੰਦ ਸਿੰਘ ਸਾਫ਼ ਦਿਲ ਅਤੇ ਨੇਕ ਦਿਲ ਇਕ ਧਾਰਮਿਕ ਮਹਾਂਪੁਰਸ਼ ਸਨ। ਜੋ ਕੁਝ ਉਨ੍ਹਾਂ ਦੇ ਦਿਲ ਵਿੱਚ ਸੀ, ਉਹੀ ਉਨ੍ਹਾਂ ਦੀ ਜ਼ਬਾਨ 'ਤੇ ਸੀ ਪਰ ਔਰੰਗਜ਼ੇਬ ਅਤੇ ਬਹਾਦਰ ਸ਼ਾਹ ਦੋਵੇਂ ਪਿਉ-ਪੁੱਤਰ ਰਾਜਸੀ ਚਾਲਾਂ ਦੇ ਮਾਰੇ, ਬੇਅਸੂਲੇ ਹੁਕਮਰਾਨ ਸਨ। ਦਸਮ ਪਾਤਸ਼ਾਹ ਜ਼ਫ਼ਰਨਾਮੇ ਵਿੱਚ ਫ਼ਰਮਾਉਂਦੇ ਹਨ—

ਹਮੂੰ ਮਰਦ ਬਾਯਦ ਸ਼ਵਦ ਸੁਖਨਵਰ।
ਨਾ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ।

(ਮਰਦ ਨੂੰ ਚਾਹੀਦਾ ਹੈ ਕਿ ਉਹ ਬਚਨਾਂ ਦਾ ਪੂਰਾ ਹੋਵੇ। ਇਹ ਠੀਕ ਨਹੀਂ ਕਿ ਦਿਲ ਵਿੱਚ ਕੁਝ ਹੋਰ ਹੋਵੇ ਤੇ ਮੂੰਹ ਵਿੱਚ ਕੁਝ ਹੋਰ।)

ਹਰਾਂ ਕਸ ਕਿ ਈਮਾਂ-ਪ੍ਰਸਤੀ ਕੁਨਦ
ਨ ਪੈਮਾਂ ਖ਼ੁਦਸ਼ ਪੇਸ਼ੋ ਪਸਤੀ ਕੁਨਦ।

ਜੇ ਕੋਈ ਸੱਚਾ ਧਰਮੀ ਹੈ, ਉਹ ਕਦੀ ਆਪਣੇ ਬਚਨ, ਵਾਅਦੇ ਤੋਂ ਅੱਗੇ ਪਿੱਛੇ ਨਹੀਂ ਹੁੰਦਾ।

ਪਰ ਦਗਾਬਾਜ਼ ਰਾਜਨੀਤੀ ਦੇ ਇਨ੍ਹਾਂ ਕੀੜਿਆਂ ਵਿੱਚ ਏਨੀ ਤੌਫ਼ੀਕ ਨਹੀਂ ਸੀ। ਉਨ੍ਹਾਂ ਨੇ ਇਲਾਹੀ ਪੈਗ਼ੰਬਰ ਦਸਮ ਪਾਤਸ਼ਾਹ ਨਾਲ ਕੀਤੇ ਵਾਅਦੇ ਪੂਰੇ ਨਹੀਂ ਕੀਤੇ। ਨਤੀਜੇ ਵਜੋਂ ਬੁੱਢਾ ਔਰੰਗਜ਼ੇਬ ਜ਼ਫ਼ਰਨਾਮੇ ਦੀ ਤਾਬ ਨਾ ਝੱਲਦਾ ਹੋਇਆ ਪਛਤਾਉਂਦਾ ਹੀ ਮਰ ਗਿਆ। ਬਹਾਦਰ ਸ਼ਾਹ ਅਤੇ ਉਸ ਦੇ ਵਜ਼ੀਰ-ਆਜ਼ਮ ਮੁਨਇਮ ਖਾਨ ਦਾ ਕੀ ਹਾਲ ਹੋਇਆ? ਇਹ ਅਸੀਂ ਅੱਗੇ ਚੱਲ ਕੇ ਦੇਖਾਂਗੇ।

• • •

# 153

# ਗੁਰੂ ਗੋਬਿੰਦ ਸਿੰਘ ਜੀ ਉੱਤੇ ਜਾਨਲੇਵਾ ਹਮਲੇ ਦੀ ਭੂਮਿਕਾ

ਨੰਦੇੜ ਵਿਖੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦਾ ਆਖਰੀ ਮਹੀਨਾ ਵਿਲੱਖਣ ਘਟਨਾਵਾਂ ਨਾਲ ਭਰਿਆ ਹੋਇਆ ਸੀ। ਦਸਮ ਪਾਤਸ਼ਾਹ ਅਗਸਤ 1708 ਦੇ ਆਖਰੀ ਹਫ਼ਤੇ ਵਿੱਚ ਨੰਦੇੜ ਪਹੁੰਚੇ ਸਨ ਅਤੇ 7 ਅਕਤੂਬਰ 1708 ਨੂੰ ਉਹ ਜੋਤੀ ਜੋਤ ਸਮਾ ਗਏ। ਇਕ ਮਹੀਨਾ ਅਤੇ ਤਕਰੀਬਨ 10 ਦਿਨਾਂ ਦੇ ਇਸ ਸਮੇਂ ਵਿੱਚ ਇਤਿਹਾਸ ਪਲਟਣ ਵਾਲੀਆਂ ਘਟਨਾਵਾਂ ਵਾਪਰੀਆਂ। ਜਾਪਦਾ ਹੈ ਕਿ ਗੁਰੂ ਜੀ ਨੇ ਨੰਦੇੜ ਪਹੁੰਚਣ ਤੋਂ ਪਹਿਲਾਂ ਹੀ ਬਹਾਦਰ ਸ਼ਾਹ ਦਾ ਸਾਥ ਛੱਡ ਦੇਣ ਦਾ ਫ਼ੈਸਲਾ ਕਰ ਲਿਆ ਸੀ। ਇਸ ਲਈ ਨੰਦੇੜ ਪਹੁੰਚ ਕੇ ਉਨ੍ਹਾਂ ਨੇ ਸਭ ਤੋਂ ਪਹਿਲਾ ਕੰਮ ਜੋ ਕੀਤਾ, ਉਹ ਬੰਦਾ ਵੈਰਾਗੀ ਨੂੰ ਮਿਲਣਾ ਸੀ। ਇਤਿਹਾਸਕ ਤੌਰ 'ਤੇ ਹੁਣ ਇਹ ਮੰਨ ਲਿਆ ਗਿਆ ਹੈ ਕਿ ਨੰਦੇੜ ਵਿਖੇ ਬੰਦਾ ਵੈਰਾਗੀ ਨਾਲ ਗੁਰੂ ਜੀ ਦੀ ਪਹਿਲੀ ਮੁਲਾਕਾਤ 3 ਸਤੰਬਰ 1708 ਈ: ਨੂੰ ਹੋਈ। ਗੁਰੂ ਗੋਬਿੰਦ ਸਿੰਘ ਜੀ ਨੇ ਬੰਦਾ ਵੈਰਾਗੀ ਨੂੰ ਭਾਰਤ ਦੇ ਉਸ ਸਮੇਂ ਦੇ ਹਾਲਾਤ ਅਤੇ ਸਿੱਖ ਧਰਮ ਦਾ ਇਤਿਹਾਸ ਸੁਣਾ ਕੇ ਉਸ ਨੂੰ ਸਿੰਘ ਸਜਣ ਲਈ ਪ੍ਰੇਰਿਤ ਕੀਤਾ। ਬੰਦਾ ਵੈਰਾਗੀ ਅੰਮ੍ਰਿਤ ਛਕ ਕੇ ਬੰਦਾ ਸਿੰਘ ਬਹਾਦਰ ਬਣ ਗਿਆ। ਗੁਰੂ ਜੀ ਨੇ ਬੰਦਾ ਸਿੰਘ ਬਹਾਦਰ ਨੂੰ ਝੰਡਾ, ਨਗਾਰਾ, ਸ਼ਸਤਰ ਅਤੇ 25 ਸਿੰਘ ਨਾਲ ਦੇ ਕੇ ਪੰਜਾਬ ਵੱਲ ਤੋਰ ਦਿੱਤਾ। ਗੁਰੂ ਜੀ ਦਾ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਭੇਜਣ ਦਾ ਮਕਸਦ ਉਹੀ ਸੀ ਜੋ ਉਹ ਬਾਦਸ਼ਾਹ ਬਹਾਦਰ ਸ਼ਾਹ ਤੋਂ ਪੂਰਾ ਕਰਾਉਣਾ ਚਾਹੁੰਦੇ ਸਨ। ਭਾਵ ਪੰਜਾਬ ਦੇ ਉਨ੍ਹਾਂ ਜ਼ਾਲਮ ਹਾਕਮਾਂ ਨੂੰ ਸਜ਼ਾ ਦੇਣਾ ਜੋ ਨਿਹੱਥੀ ਜਨਤਾ ਨੂੰ ਜ਼ਬਰਦਸਤੀ ਆਪਣੇ ਧਰਮ ਦੀ ਈਨ ਮਨਾਉਂਦੇ ਸਨ, ਧਾਰਮਿਕ ਆਜ਼ਾਦੀ ਦਾ ਗਲਾ ਘੁੱਟਦੇ ਸਨ ਅਤੇ ਮਜ਼੍ਹਬੀ ਜਨੂਨ ਵਿੱਚ ਅੰਨ੍ਹੇ ਹੋ ਕੇ ਨਿਰਦੋਸ਼ ਤੇ ਮਾਸੂਮ ਬੱਚਿਆਂ ਦੇ ਗਲੇ ਉੱਤੇ ਛੁਰੀ ਫੇਰਨ ਤੋਂ ਵੀ ਗੁਰੇਜ਼ ਨਹੀਂ ਕਰਦੇ ਸਨ। ਦਸਮ ਪਾਤਸ਼ਾਹ ਵੱਲੋਂ ਬੰਦਾ ਸਿੰਘ ਬਹਾਦਰ ਨੂੰ ਸੌਂਪਿਆ ਗਿਆ ਕਾਰਜ ਉਨ੍ਹਾਂ ਦੇ ਇਸ ਫ਼ਰਮਾਨ ਦੇ ਅਨੁਕੂਲ ਹੀ ਸੀ—

ਯਾਹੀ ਕਾਜ ਧਰਾ ਹਮ ਜਨਮੰ॥
ਸਮਝ ਲੇਹੁ ਸਾਧੂ ਸਭ ਮਨਮੰ॥
ਧਰਮ ਚਲਾਵਨ ਸੰਤ ਉਬਾਰਨ॥
ਦੁਸਟ ਸਭਨ ਕੋ ਮੂਲ ਉਪਾਰਿਨ॥ —ਬਚਿਤ੍ਰ ਨਾਟਕ, ਅਧਿ: ਸੱਤਵਾਂ

ਬਹਾਦਰ ਸ਼ਾਹ ਵੀ ਨੰਦੇੜ ਵਿੱਚ ਹੀ ਠਹਿਰਿਆ ਹੋਇਆ ਸੀ। ਉਹ ਗੁਰੂ ਜੀ ਦੀਆਂ ਸਾਰੀਆਂ ਕਾਰਵਾਈਆਂ ਨੂੰ ਦੇਖ ਰਿਹਾ ਸੀ। ਗੁਰੂ ਜੀ ਨੇ ਬਾਦਸ਼ਾਹ ਦੇ ਵਾਰ-ਵਾਰ ਕਹਿਣ ਦੇ ਬਾਵਜੂਦ ਨੰਦੇੜ ਤੋਂ ਅੱਗੇ ਉਸ ਨਾਲ ਸਫ਼ਰ ਕਰਨ ਤੋਂ ਇਨਕਾਰ ਕਰ ਦਿੱਤਾ ਸੀ ਅਤੇ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਭੇਜ ਦਿੱਤਾ ਸੀ। ਬਹਾਦਰ ਸ਼ਾਹ ਲਈ ਇਹ ਦੋਵੇਂ ਗੱਲਾਂ ਫ਼ਿਕਰ ਵਾਲੀਆਂ ਸਨ। ਹੁਣ ਤੱਕ ਬਹਾਦਰ ਸ਼ਾਹ ਗੁਰੂ ਜੀ ਨਾਲ ਮਿੱਤਰਤਾ ਦਾ ਢੌਂਗ ਕਰਦਾ ਆ ਰਿਹਾ ਸੀ। ਗੁਰੂ ਜੀ ਨੇ ਵੀ ਉਸ ਨੂੰ ਆਪਣੇ ਵਾਅਦੇ ਪੂਰੇ ਕਰਨ ਲਈ ਪੂਰਾ ਮੌਕਾ ਦਿੱਤਾ ਸੀ। ਕੁਝ ਇਤਿਹਾਸਕਾਰਾਂ ਦੇ ਵਿਚਾਰ ਵਿੱਚ ਗੁਰੂ ਜੀ ਨੇ ਬਹਾਦਰ ਸ਼ਾਹ ਉੱਤੇ ਬੇਲੋੜਾ ਵਿਸ਼ਵਾਸ ਕੀਤਾ। ਉੱਪਰੋਂ ਦੇਖਣ ਨੂੰ ਇੰਜ ਹੀ ਲੱਗਦਾ ਹੈ। ਪਰ ਗੁਰੂ ਜੀ ਸਾਰਾ ਮਸਲਾ ਗੱਲਬਾਤ ਰਾਹੀਂ ਨਿਪਟਾਉਣਾ ਚਾਹੁੰਦੇ ਸਨ। ਇਸ ਲਈ ਉਨ੍ਹਾਂ ਨੇ ਲੰਮੀ ਆਸ ਲਾਈ ਰੱਖੀ ਪਰ ਜਦੋਂ 14-15 ਮਹੀਨਿਆਂ (ਜੂਨ 1707 ਤੋਂ ਅਗਸਤ, 1708 ਤੱਕ) ਦੀ ਉਮੀਦ ਦਮ ਤੋੜ ਗਈ ਤਾਂ ਦਸਮੇਸ਼ ਗੁਰੂ ਨੇ ਆਪਣੇ ਐਲਾਨੀਆ ਅਸੂਲ—

ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ॥ ੨੨॥ —ਜ਼ਫ਼ਰਨਾਮਾ

ਉੱਤੇ ਅਮਲ ਕਰਦਿਆਂ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਭੇਜ ਦਿੱਤਾ। ਬਹਾਦਰ ਸ਼ਾਹ ਜਿਸ ਗੱਲ ਤੋਂ ਡਰਦਾ ਸੀ, ਉਹੀ ਗੱਲ ਹੋ ਗਈ। ਉਹ ਗੁਰੂ ਜੀ ਨੂੰ ਪੰਜਾਬ ਤੋਂ ਦੂਰ ਆਨੇ-ਬਹਾਨੇ ਇਸ ਲਈ ਲੈ ਆਇਆ ਸੀ ਕਿ ਉਸ ਦੇ ਰਾਜਪੂਤਾਨੇ ਅਤੇ ਦੱਖਣ ਵਿੱਚ ਹੋਣ ਸਮੇਂ, ਪੰਜਾਬ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਮੌਜੂਦਗੀ ਖ਼ਤਰੇ ਤੋਂ ਖਾਲੀ ਨਹੀਂ ਸੀ। ਪਰ ਹੁਣ ਗੁਰੂ

ਗੋਬਿੰਦ ਸਿੰਘ ਜੀ ਭਾਵੇਂ ਨੰਦੇੜ ਵਿੱਚ ਹੀ ਬੈਠੇ ਸਨ, ਪਰ ਉਨ੍ਹਾਂ ਦਾ ਦ੍ਰਿੜ੍ਹ ਦੈਵੀ ਮਨੋਰਥ—

ਜਹਾ ਤਹਾ ਤੁਮ ਧਰਮ ਬਿਥਾਰੋ॥
ਦੁਸਟ ਦੋਖਯਨਿ ਪਕਰਿ ਪਛਾਰੋ॥ —ਬਚਿਤ੍ਰ ਨਾਟਕ, ਅਧਿ: ਸੱਤਵਾਂ

ਬੰਦਾ ਸਿੰਘ ਬਹਾਦਰ ਦੇ ਰੂਪ ਵਿੱਚ ਪੰਜਾਬ ਨੂੰ ਰਵਾਨਾ ਹੋ ਚੁੱਕਾ ਸੀ। ਬਹਾਦਰ ਸ਼ਾਹ ਦਾ 'ਅੱਗਾ ਦੌੜ ਤੇ ਪਿੱਛਾ ਚੌੜ' ਹੋਣ ਦਾ ਸਮਾਂ ਆ ਗਿਆ ਸੀ। ਕੁਝ ਨਵੇਂ ਵਿਦਵਾਨਾਂ ਨੇ ਬਹਾਦਰ ਸ਼ਾਹ ਅਤੇ ਦਸਮ ਪਾਤਸ਼ਾਹ ਦੇ ਸਬੰਧਾਂ ਦੀ ਇਸ ਰੇਸ਼ਮੀ ਗੁੰਝਲ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਹੈ ਜੋ ਉੱਪਰੋਂ ਦੇਖਣ ਨੂੰ ਸੋਹਣੀ ਲੱਗਦੀ ਹੈ ਪਰ ਵਿਚੋ-ਵਿੱਚ ਆਪਣੇ-ਆਪਣੇ ਮਨੋਰਥਾਂ ਦੀ ਖਿੱਚ ਕਾਰਨ ਤਣੀ ਹੋਈ ਹੈ। ਭਾਸ਼ਾ ਵਿਭਾਗ ਪੰਜਾਬ ਦੇ ਸਾਬਕਾ ਡਾਇਰੈਕਟਰ ਸ: ਰਾਜਿੰਦਰ ਸਿੰਘ ਭਸੀਨ ਸ਼ਰਧਾ ਅਤੇ ਯਥਾਰਥ ਦਾ ਸੁਮੇਲ ਆਪਣੀ ਪੁਸਤਕ 'ਖੰਡੇ ਕੀ ਵੇਲਾ' ਵਿੱਚ ਲਿਖਦੇ ਹਨ—'ਅਨਿਆਂ ਬਰਦਾਸ਼ਤ ਕਰਨਾ ਕਲਗੀਆਂ ਵਾਲੇ ਲਈ ਅਸੰਭਵ ਸੀ। ਪ੍ਰਸਿੱਧ ਇਤਿਹਾਸਕਾਰ ਦੌਲਤ ਰਾਏ ਆਪਣੀ ਪੁਸਤਕ ਵਿੱਚ ਲਿਖਦੇ ਹਨ ਕਿ ਜਦੋਂ ਨੰਦੇੜ, ਬਹਾਦਰ ਸ਼ਾਹ ਗੁਰੂ ਗੋਬਿੰਦ ਸਿੰਘ ਤੋਂ ਵੱਖ ਹੋਇਆ ਤਾਂ ਉਹ ਇਹ ਗੱਲ ਭਲੀ-ਭਾਂਤ ਸਮਝ ਚੁੱਕਾ ਸੀ ਕਿ ਹਜ਼ੂਰ ਉਸ ਦੇ ਭਾਵੀ ਦੁਸ਼ਮਣ ਹੋ ਸਕਦੇ ਹਨ। ਉਹ ਗੁਰੂ ਸਾਹਿਬ ਦੇ ਪ੍ਰਭਾਵ ਅਤੇ ਸ਼ਕਤੀ ਤੋਂ ਅਤੇ ਨਾਲੇ ਖਾਲਸੇ ਦੀ ਲੋਕਪ੍ਰਿਅਤਾ ਤੋਂ ਜਾਣੂ ਸੀ। ਹਜ਼ੂਰ ਦੀ ਸੈਨਿਕ ਕਾਬਲੀਅਤ ਨੇ ਉਸ ਦੇ ਮਨ ਵਿੱਚ ਇਹ ਤ੍ਰਾਸ ਬਿਠਾ ਦਿੱਤਾ ਸੀ ਕਿ ਗੁਰਦੇਵ ਜਦੋਂ ਚਾਹੁਣ, ਉਸ ਦੇ ਰਾਜ-ਭਾਗ ਦਾ ਅੰਤ ਕਰ ਸਕਦੇ ਸਨ।' (ਪੰਨਾ 193)

Connecting the Dots in Sikh History (2005) ਦੇ ਕਰਤਾ ਸ: ਹਰਬੰਸ ਸਿੰਘ ਨੂਰ, ਬਾਦਸ਼ਾਹ ਅਤੇ ਪਾਤਸ਼ਾਹ ਦਰਮਿਆਨ ਉਤਪੰਨ ਹੋਈ ਇਸ ਇਤਿਹਾਸਕ ਸਥਿਤੀ ਨੂੰ ਵਧੇਰੇ ਸਪੱਸ਼ਟਤਾ ਨਾਲ ਸਮਝਦੇ ਹੋਏ ਕਹਿੰਦੇ ਹਨ, '(ਮਹਾਰਾਸ਼ਟਰ ਵਿੱਚ) ਬਾਣ ਗੰਗਾ ਨੂੰ ਪਾਰ ਕਰਕੇ ਗੁਰੂ ਗੋਬਿੰਦ ਸਿੰਘ ਸ਼ਾਹੀ ਲਸ਼ਕਰ ਨਾਲੋਂ ਵੱਖ ਹੋ ਗਏ ਅਤੇ ਨੰਦੇੜ ਆ ਗਏ। ਸੰਭਵ ਹੈ ਕਿ ਬਾਦਸ਼ਾਹ ਨਾਲ ਗੁਰੂ ਜੀ ਦੀ ਆਖਰੀ ਮੁਲਾਕਾਤ ਨਿਰਾਸ਼ਾਜਨਕ ਹੀ ਨਹੀਂ, ਸਗੋਂ ਅਣਸੁਖਾਵੀਂ ਰਹੀ ਹੋਵੇਗੀ। ਇਹ ਸਮਝਣਾ ਮੁਸ਼ਕਿਲ ਨਹੀਂ ਕਿ ਬਹਾਦਰ ਸ਼ਾਹ ਹੁਣ ਇਕ ਆਹਤ ਅਤੇ ਅਸੰਤੁਸ਼ਟ 'ਦੁਸ਼ਮਣ' ਨੂੰ ਸੁੱਖ ਨਾਲ ਨਹੀਂ ਜੀਣ ਦੇਵੇਗਾ, ਕਿਉਂਕਿ ਗੁਰੂ ਜੀ ਦੇ ਗਿਲੇ-ਸ਼ਿਕਵੇ ਅਜੇ ਤੱਕ ਦੂਰ ਨਹੀਂ ਹੋਏ ਸਨ।

'ਮੁਗਲ ਸਰਕਾਰ ਕਿਉਂਕਿ ਗੁਰੂ ਜੀ ਉੱਤੇ ਹਰ ਸਮੇਂ ਅੱਖ ਰੱਖਦੀ ਸੀ, ਇਸ ਲਈ ਕਿਸੇ ਜਾਸੂਸ ਨੇ ਬਾਦਸ਼ਾਹ ਨੂੰ ਦੱਸ ਦਿੱਤਾ ਹੋਵੇਗਾ ਕਿ ਗੁਰੂ ਜੀ ਨੇ ਬੰਦਾ ਸਿੰਘ ਬਹਾਦਰ ਨੂੰ ਸਰਦਾਰੀ ਦੇ ਅਧਿਕਾਰ ਬਖ਼ਸ਼ ਕੇ ਖਾਲਸੇ ਦਾ ਜਥੇਦਾਰ ਥਾਪ ਦਿੱਤਾ ਹੈ। ਪਿੱਛੋਂ ਵਾਪਰੀਆਂ ਘਟਨਾਵਾਂ ਇਸੇ ਗੱਲ ਦਾ ਨਤੀਜਾ ਸਨ।' (ਪੰਨਾ-44)

ਗੁਰੂ ਗੋਬਿੰਦ ਸਿੰਘ ਜੀ ਦੇ ਸਬੰਧ ਵਿੱਚ ਅਠਾਰ੍ਹਵੀਂ ਸਦੀ ਦੇ ਪਹਿਲੇ ਦਹਾਕੇ (1701-1710 ਈ:) ਦੀਆਂ ਇਤਿਹਾਸਕ ਪ੍ਰਸਥਿਤੀਆਂ ਦੀ ਉਪਰੋਕਤ ਵਿਚਾਰ-ਚਰਚਾ ਉਨ੍ਹਾਂ ਘਟਨਾਵਾਂ ਦੀ ਭੂਮਿਕਾ ਹੈ ਜੋ ਬਾਅਦ ਵਿੱਚ ਵਾਪਰੀਆਂ। ਬਹਾਦਰ ਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਾ ਉਦੋਂ ਤੱਕ ਹੀ 'ਮਿੱਤਰ' ਸੀ ਜਦੋਂ ਤੱਕ ਉਹ ਉਸ ਦੇ ਸੰਗ-ਸਾਥ, ਸ਼ਾਹੀ ਲਸ਼ਕਰ ਵਿੱਚ ਉਸ ਦੇ ਨਾਲ-ਨਾਲ ਸਫ਼ਰ ਕਰਦੇ ਰਹੇ। ਜਦੋਂ ਉਨ੍ਹਾਂ ਨੇ ਉਸ ਦਾ ਸਾਥ ਛੱਡ ਕੇ ਨੰਦੇੜ ਵਿੱਚ ਰਹਿਣ ਦਾ ਫ਼ੈਸਲਾ ਕਰ ਲਿਆ ਤਾਂ ਉਹ ਮਨੋ-ਮਨ ਉਨ੍ਹਾਂ ਦਾ ਵੈਰੀ ਬਣ ਗਿਆ ਪਰ ਉਸ ਨੇ ਆਪਣੀ ਮਿੱਤਰਤਾ ਦਾ ਢੌਂਗ ਅਖੀਰ ਤੱਕ ਜਾਰੀ ਰੱਖਿਆ।

ਦਗ਼ਾ-ਫ਼ਰੇਬ ਕਰਨਾ ਮੁਗਲਸ਼ਾਹੀ ਦਾ ਪੁਰਾਣਾ ਚਲਣ ਸੀ। ਇਸੇ ਨੀਤੀ ਅਧੀਨ ਸਤੰਬਰ, 1708 ਦੇ ਆਖਰੀ ਹਫ਼ਤੇ ਦੇ ਲਗਪਗ ਅਰੰਭ ਵਿੱਚ ਨੰਦੇੜ ਵਿਖੇ ਗੁਰੂ ਗੋਬਿੰਦ ਸਿੰਘ ਜੀ ਉੱਤੇ ਜਾਨਲੇਵਾ ਹਮਲਾ ਹੋਇਆ, ਜਿਸ ਦਾ ਪੰਜਾਬ ਦੇ ਨਹੀਂ ਸਗੋਂ ਸਾਰੇ ਭਾਰਤ ਦੇ ਇਤਿਹਾਸ ਉੱਤੇ ਬਹੁਤ ਗਹਿਰਾ ਅਸਰ ਪਿਆ।

## ਦਸਮ ਪਾਤਸ਼ਾਹ ਉੱਤੇ ਕਟਾਰ ਦਾ ਵਾਰ

ਨੰਦੇੜ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਗੋਦਾਵਰੀ ਨਦੀ ਦੇ ਕਿਨਾਰੇ ਡੇਰਾ ਕੀਤਾ। ਪਹਿਲਾਂ ਉਹ ਹੀਰਾ ਘਾਟ ਵਾਲੇ ਅਸਥਾਨ 'ਤੇ ਬਿਰਾਜੇ ਅਤੇ ਫਿਰ ਕੁਝ ਦਿਨਾਂ ਬਾਅਦ ਸ੍ਰੀ ਹਜ਼ੂਰ ਸਾਹਿਬ ਵਾਲੇ ਅਸਥਾਨ 'ਤੇ ਆ ਗਏ। ਇਸ ਜਗ੍ਹਾ ਤੋਂ ਗੋਦਾਵਰੀ ਕਿਨਾਰੇ ਬੰਦਾ ਵੈਰਾਗੀ ਦੀ ਕੁਟੀਆ ਨੇੜੇ ਸੀ। ਨੰਦੇੜ ਵਿੱਚ ਗੁਰੂ ਜੀ ਦੇ ਡੇਰਾ ਕਰਨ ਦੇ ਤਿੰਨ ਕਾਰਨ ਸਨ—

1. ਉਹ ਬਾਦਸ਼ਾਹ ਨਾਲ ਅੱਗੇ ਹੈਦਰਾਬਾਦ ਵੱਲ ਨਹੀਂ ਜਾਣਾ ਚਾਹੁੰਦੇ ਸਨ।
2. ਉਨ੍ਹਾਂ ਦੀ ਨੰਦੇੜ ਵਿੱਚ ਬੰਦਾ ਵੈਰਾਗੀ ਨੂੰ ਮਿਲਣ ਦੀ ਵਿਸ਼ੇਸ਼ ਯੋਜਨਾ ਸੀ।
3. ਗੋਦਾਵਰੀ ਦਾ ਕਿਨਾਰਾ ਬਹੁਤ ਰਮਣੀਕ ਸੀ ਅਤੇ ਇੱਥੇ ਹੋਰ ਵੀ ਕਈ ਸੰਪਰਦਾਵਾਂ ਦੇ ਸੰਤ-ਸਾਧੂ ਰਹਿੰਦੇ ਸਨ।

ਅੰਗਰੇਜ਼ ਲਿਖਾਰੀ ਮੈਕਾਲਿਫ਼ ਦੱਸਦੇ ਹਨ, 'ਨੰਦੇੜ ਦਾ ਅਸਲ ਨਾਂ 'ਨੌਂ ਨੰਦ ਡੇਰਾ' ਸੀ ਕਿਉਂਕਿ ਆਖਿਆ ਜਾਂਦਾ ਹੈ ਕਿ ਪ੍ਰਾਚੀਨ ਸਮੇਂ ਵਿੱਚ ਇੱਥੇ ਨੌਂ ਰਿਖੀ ਰਿਹਾ ਕਰਦੇ ਸਨ। ... ਇਸ ਇਲਾਕੇ ਵਿੱਚ ਕਈ ਵਾਦੀਆਂ ਅਤੇ ਨਿੱਕੀਆਂ ਪਹਾੜੀਆਂ ਹਨ ਜਿਨ੍ਹਾਂ ਵਿੱਚ ਗੋਦਾਵਰੀ ਨਦੀ ਬੜੇ ਸ਼ਾਂਤਮਈ ਰੂਪ ਵਿੱਚ ਵਗਦੀ ਹੈ।' ਸੁਰਜੀਤ ਸਿੰਘ ਗਾਂਧੀ ਅਨੁਸਾਰ 'ਉਸ ਸਮੇਂ ਨੰਦੇੜ ਵਿੱਚ ਅੱਠ ਸੰਪਰਦਾਵਾਂ ਦੇ ਆਸ਼ਰਮ ਸਨ ਜਿਨ੍ਹਾਂ ਵਿੱਚ ਵੈਸ਼ਨਵ, ਸ਼ਿਵ-ਭਗਤ, ਲਿੰਗਾਇਤ ਅਤੇ ਵੈਰਾਗੀ ਆਦਿ ਸ਼ਾਮਿਲ ਸਨ। ਗੁਰੂ ਜੀ ਇਨ੍ਹਾਂ ਧਾਰਮਿਕ ਪੁਰਸ਼ਾਂ ਨੂੰ ਆਪਣੇ ਧਰਮ-ਸਿਧਾਂਤ ਦਾ ਅਨੁਆਈ ਬਣਾਉਣਾ ਚਾਹੁੰਦੇ ਸਨ। ਇਸੇ ਲਈ ਉਨ੍ਹਾਂ ਨੇ ਇਲਾਕੇ ਵਿੱਚ ਆਪਣਾ ਧਰਮ ਪ੍ਰਚਾਰ ਕਰਨਾ ਸ਼ੁਰੂ ਕੀਤਾ।'

ਦਸਮ ਪਾਤਸ਼ਾਹ ਦੇ ਡੇਰੇ 'ਤੇ ਸੁਬ੍ਹਾ ਸ਼ਾਮ ਦੀਵਾਨ ਸਜਦੇ ਸਨ ਜਿਨ੍ਹਾਂ ਵਿੱਚ ਹਰ ਕਿਸੇ ਨੂੰ ਆਉਣ ਦੀ ਆਗਿਆ ਸੀ। ਗੁਰੂ ਦੇ ਸਿੰਘ ਹਾਜ਼ਰੀਆਂ ਭਰਦੇ ਅਤੇ ਇਲਾਕੇ ਦੇ ਹਿੰਦੂ-ਮੁਸਲਮਾਨ ਸ਼ਰਧਾਲੂ ਵੀ ਗੁਰੂ ਜੀ ਦਾ ਮਾਨਵ-ਹਿਤਕਾਰੀ ਉਪਦੇਸ਼ ਸੁਣਦੇ। ਸ਼ਾਮ ਦੇ ਦੀਵਾਨ ਵਿੱਚ ਢਾਡੀ ਵਾਰਾਂ ਗਾਉਂਦੇ ਸਨ। ਕੁਝ ਦਿਨ ਬੀਤੇ ਤਾਂ ਇਕ ਪਠਾਨ ਵੀ ਗੁਰੂ ਦਰਬਾਰ ਵਿੱਚ ਆਉਣ ਲੱਗ ਪਿਆ। ਉਹ ਸਿੱਧਾ ਗੁਰੂ ਜੀ ਦੇ ਸਨਮੁੱਖ ਜਾਂਦਾ, ਨਮਸਕਾਰ ਕਰਦਾ ਤੇ ਗੁਰੂ ਜੀ ਦੇ ਨੇੜੇ ਹੀ ਬੈਠ ਜਾਂਦਾ। ਗੁਰੂ ਜੀ ਦੇ ਬਚਨ ਬੜੇ ਧਿਆਨ ਨਾਲ ਸੁਣਦਾ ਅਤੇ ਕਈ ਵਾਰੀ ਦੀਵਾਨ ਦੀ ਸਮਾਪਤੀ ਉਪਰੰਤ ਬੜੇ ਅਦਬ-ਸਤਿਕਾਰ ਨਾਲ ਗੁਰੂ ਜੀ ਨਾਲ ਗੱਲਬਾਤ ਕਰਦਾ। ਸਿੰਘ ਇਸ ਪਠਾਨ ਦੇ ਵਿਵਹਾਰ ਨੂੰ ਦੇਖ ਕੇ ਕੁਝ ਹੈਰਾਨ ਹੁੰਦੇ ਪਰ ਗੁਰੂ ਜੀ ਨਾਲ ਉਸ ਦੀ ਨੇੜਤਾ ਨੂੰ ਵੇਖ ਕੇ ਖ਼ਾਸ ਧਿਆਨ ਨਹੀਂ ਦਿੰਦੇ ਸਨ।

ਅਸਲ ਵਿੱਚ ਇਸ ਪਠਾਨ ਦੀ ਨੀਅਤ ਚੰਗੀ ਨਹੀਂ ਸੀ। ਕਿਸੇ ਦਾ ਭੇਜਿਆ ਹੋਇਆ ਇਹ ਪਠਾਨ ਗੁਰੂ ਜੀ ਦੀ ਜਾਨ ਦਾ ਵੈਰੀ ਸੀ। ਦਸਮ ਪਾਤਸ਼ਾਹ ਦਾ ਦਰਬਾਰੀ ਕਵੀ ਸੈਨਾਪਤਿ ਦੱਸਦਾ ਹੈ ਕਿ ਇਸ ਪਠਾਨ ਨੇ ਇਕ ਦਿਨ ਦੋ ਤਿੰਨ ਘੜੀਆਂ ਗੁਰੂ ਜੀ ਨਾਲ ਮਿੱਠੀਆਂ-ਮਿੱਠੀਆਂ ਗੱਲਾਂ ਕੀਤੀਆਂ। ਪਰ ਸੰਗਤ ਦੀ ਭੀੜ ਹੋਣ ਕਰਕੇ ਗੁਰੂ ਜੀ ਉੱਤੇ ਵਾਰ ਕਰਨ ਲਈ ਉਸ ਦਾ ਦਾਅ ਨਹੀਂ ਲੱਗਾ ਅਤੇ ਉਹ ਆਪਣੇ ਘਰ ਨੂੰ ਮੁੜ ਗਿਆ। ਦੋ ਤਿੰਨ ਦਿਨਾਂ ਬਾਅਦ ਉਹ ਫਿਰ ਆਇਆ—

ਘਰੀ ਦੋਇ ਕੈ ਤੀਨ ਕੈ ਬੈਨ ਮੀਠੇ।
ਨਹੀਂ ਘਾਤ ਲਾਗੀ ਘਨੇ ਲੋਗ ਡੀਠੇ।
ਵਿਦਾ ਹੋਇ ਕੈ ਧਾਮ ਕੌ ਬੇਗ ਧਾਯੋ।
ਗਏ ਦਿਵਸ ਦੋ ਤੀਨ, ਸੋ ਫੇਰਿ ਆਯੋ।

—ਸ੍ਰੀ ਗੁਰੁ ਸੋਭਾ (1711 ਈ:) ਅਧਿ: ਅਠਾਰ੍ਹਵਾਂ

ਦੂਜੀ ਵਾਰ ਆਉਣ 'ਤੇ ਵੀ ਉਸ ਦਾ ਦਾਅ ਨਹੀਂ ਲੱਗਾ। ਕੁਝ ਦੇਰ ਗੁਰੂ ਜੀ ਨਾਲ ਗੱਲਾਂ ਕਰਕੇ ਮੁੜ ਗਿਆ। ਆਪਣੇ ਮੰਦ-ਕਰਮ ਦੀ ਪੂਰਤੀ ਲਈ ਉਸ ਪਠਾਨ ਨੇ ਗੁਰੂ-ਘਰ ਦੇ ਕਈ ਚੱਕਰ ਲਾਏ। ਉਸ ਨੇ ਗੁਰੂ ਜੀ ਦੇ ਨਿੱਤ-ਕਰਮ ਦਾ ਸਾਰਾ ਭੇਤ ਲੈ ਲਿਆ ਅਤੇ ਅਨੁਮਾਨ ਲਾਇਆ ਕਿ ਮੈਂ ਆਪਣੇ ਕੰਮ ਵਿੱਚ ਸ਼ਾਮ ਦੇ ਸਮੇਂ ਹੀ ਕਾਮਯਾਬ ਹੋ ਸਕਦਾ ਹਾਂ ਜਦੋਂ ਸਾਰੀ ਸੰਗਤ ਚਲੀ ਜਾਂਦੀ ਹੈ ਅਤੇ ਗੁਰੂ ਜੀ ਇਕੱਲੇ ਹੁੰਦੇ ਹਨ—

ਘਨੀ ਬਾਰ ਆਯਾ, ਲਿਯੋ ਭੇਦ ਸਾਰਾ।
ਸਮਾਂ ਸਯਾਮ ਕਾ, ਕਾਮ ਕੋ, ਯੌ ਬਿਚਾਰਾ। —ਸ੍ਰੀ ਗੁਰੁ ਸੋਭਾ

ਫਿਰ ਇਕ ਦਿਨ ਸ਼ਾਮ ਦੇ ਸਮੇਂ ਆਇਆ ਪਠਾਨ। ਦੀਵਾਨ ਦੀ ਸਮਾਪਤੀ ਪਿੱਛੋਂ ਗੁਰੂ ਜੀ ਆਪਣੇ ਤੰਬੂ ਵਿੱਚ ਆਰਾਮ ਕਰ ਰਹੇ ਸਨ। ਭੇਤੀ ਪਠਾਨ ਨਮਸਕਾਰ ਕਰਕੇ ਗੁਰੂ ਜੀ ਦੇ ਪਲੰਘ ਦੇ ਨੇੜੇ ਹੀ ਬੈਠ ਗਿਆ। ਗੁਰੂ ਜੀ ਨੇ ਮੁੱਠ ਭਰ ਕੇ ਪ੍ਰਸ਼ਾਦ ਦਿੱਤਾ ਜੋ ਉਸ ਨੇ ਇੱਕੋ ਵਾਰ ਮੂੰਹ ਵਿੱਚ ਪਾ ਲਿਆ—

ਢਿਗੰ ਜਾਇ ਬੈਠਾ ਕਿ ਪ੍ਰਸਾਦ ਦੀਨਾ।
ਗਹੀ ਮੁਸਟਿ ਲੈ ਦੁਸਟਿ ਮੁਖਿ ਮਾਹਿ ਕੀਨਾ।
(ਢਿਗੰ : ਨੇੜੇ, ਮੁਸਟਿ : ਮੁੱਠ)

ਗੁਰੂ ਜੀ ਦੀ ਸੇਵਾ ਵਿੱਚ ਬੈਠਾ, ਇਕ ਸਿੱਖ ਊਂਘ ਰਿਹਾ ਸੀ। ਗੁਰੂ ਜੀ ਵੀ ਦਿਨ ਭਰ ਦੇ ਕੰਮ-ਕਾਰ ਨਾਲ ਥੱਕੇ ਹੋਏ ਸਨ। ਪਲੰਘ ਉੱਤੇ ਜ਼ਰਾ ਟੇਢੇ ਹੋ ਕੇ ਉਹ ਵੀ ਵਿਸ਼ਰਾਮ ਕਰਨ ਲੱਗ ਪਏ। ਬੱਸ ਇਹੀ ਠੀਕ ਮੌਕਾ ਸੀ ਪਠਾਨ ਦੇ ਵਾਰ ਕਰਨ ਦਾ। ਉਸ ਨੇ ਫ਼ੁਰਤੀ ਨਾਲ ਆਪਣੇ ਲੰਮੇ ਕੁੜਤੇ ਹੇਠੋਂ ਕਟਾਰ ਕੱਢੀ ਅਤੇ ਗੁਰੂ ਜੀ ਦੇ ਪੇਟ ਵਿੱਚ ਖੋਭ ਦਿੱਤੀ। ਗੁਰੂ ਜੀ ਨੇ ਇਕ ਦਮ ਪਾਸਾ ਪਰਤਿਆ ਅਤੇ ਸਿਰਹਾਣੇ ਪਈ ਸ੍ਰੀ ਸਾਹਿਬ ਚੁੱਕ ਕੇ ਪਠਾਨ ਉੱਤੇ ਵਾਰ ਕਰ ਦਿੱਤਾ। ਪਠਾਨ-ਬੱਚਾ ਥਾਂ ਹੀ ਢੇਰੀ

ਹੋ ਗਿਆ। ਪਰ ਇਸ ਤੋਂ ਪਹਿਲਾਂ ਕਿ ਦਸਮ ਪਾਤਸ਼ਾਹ ਦੇ ਇਕੋ ਵਾਰ ਨਾਲ ਕਾਤਲ ਦੇ ਸਾਹਾਂ ਦੀ ਤੰਦ ਕੱਟੀ ਜਾਂਦੀ, ਉਸ ਨੇ ਕਟਾਰ ਦਾ ਇਕ ਹੋਰ ਵਾਰ ਗੁਰੂ ਜੀ ਉੱਤੇ ਕਰ ਦਿੱਤਾ। ਕਵੀ ਸੈਨਾਪਤਿ ਦੀ ਗਵਾਹੀ ਇਸ ਤਰ੍ਹਾਂ ਹੈ—

ਕਿਯੋ ਵਾਰ ਐਸਾ ਕਿ ਦੂਜਾ ਲਗਾਯੋ।
ਲਗੇ ਔਰ ਕੇ ਆਪਨਾ ਵਾਰ ਲਾਯੋ।
ਕਿਯੋ ਵਾਰ ਏਕੈ ਨਹੀਂ ਔਰ ਕੀਨਾ।
ਲਿਯਾ ਮਾਰਿ ਕੈ ਦੁਸਟਿ ਜਾਨੈ ਨ ਦੀਨਾ।

ਗੁਰੂ ਜੀ ਨੇ ਆਵਾਜ਼ ਦਿੱਤੀ ਤਾਂ ਕਈ ਸਿੰਘ ਦੌੜੇ ਆਏ। ਗੁਰੂ ਜੀ ਦੇ ਆਸ-ਪਾਸ ਪਰਲੋ ਵਰਗੀ ਹਾਹਾਕਾਰ ਮਚ ਗਈ—

ਭਯੋ ਸੋਰ ਅਪਾਰ ਤਿਹ ਠਉਰ ਐਸੇ।
ਪ੍ਰਲੈ ਕਾਲ ਕੀ ਘੋਰ ਸੁਨੀਅੰਤ ਜੈਸੇ।

ਕਾਤਲ ਇਕ ਨਹੀਂ ਤਿੰਨ ਸਨ। ਕਾਤਲ ਦੇ ਦੋ ਸਾਥੀ ਬਾਹਰ ਖੜ੍ਹੇ ਸਨ। ਉਨ੍ਹਾਂ ਨੇ ਭੱਜਣ ਦੀ ਕੋਸ਼ਿਸ਼ ਕੀਤੀ ਪਰ ਸਿੰਘਾਂ ਨੇ ਫੜ ਕੇ ਥਾਂ ਹੀ ਮਾਰ ਦਿੱਤੇ—

ਭਜੇ ਤਾਹਿ ਸਾਥੀ ਘਨੇ ਸਿੰਘ ਧਾਏ।
ਲਿਯੋ ਮਾਰਿ ਦੋਨੋ ਨਹੀਂ ਜਾਨਿ ਪਾਏ। —ਸ੍ਰੀ ਗੁਰ ਸੋਭਾ

ਕਾਤਲਾਂ ਨੂੰ ਬਿਲੇ ਲਾ ਕੇ ਸਿੰਘਾਂ ਨੇ ਗੁਰੂ ਜੀ ਵੱਲ ਧਿਆਨ ਦਿੱਤਾ। ਉਨ੍ਹਾਂ ਦੇ ਵਸਤਰ ਲਹੂ ਨਾਲ ਰੰਗੇ ਹੋਏ ਸਨ। ਸਾਰੇ ਡੇਰੇ ਵਿੱਚ ਖ਼ਬਰ ਹੋ ਗਈ। ਗੁਰੂ ਜੀ ਦੇ ਜ਼ਖ਼ਮਾਂ ਨੂੰ ਦੇਖ ਕੇ ਸਿੰਘ ਬੜੇ ਘਬਰਾਏ। ਪਰ ਗੁਰੂ ਜੀ ਨੇ ਤਸੱਲੀ ਦਿੱਤੀ—ਘਬਰਾਓ ਨਾ, 'ਕਰੀ ਮੁਹਿ ਰਛਯਾ ਸ੍ਰੀ 'ਕਾਲ ਜੀ ਨੇ।'

ਸਿੰਘਾਂ ਨੇ ਗੁਰੂ ਜੀ ਦੇ ਜ਼ਖ਼ਮ ਸੀਣ ਲਈ ਕਿਸੇ ਚੰਗੇ ਜੱਰਾਹ-ਹਕੀਮ ਨੂੰ ਬੁਲਾਇਆ। ਉਸ ਨੇ ਰੇਸ਼ਮੀ ਧਾਗੇ ਨਾਲ ਗੁਰੂ ਜੀ ਦੇ ਜ਼ਖ਼ਮ ਸੀ ਦਿੱਤੇ। ਪਰ ਜਦੋਂ ਗੁਰੂ ਜੀ ਉੱਠ ਕੇ ਖੜ੍ਹੇ ਹੋਏ ਤਾਂ ਸਾਰੇ ਟਾਂਕੇ ਟੁੱਟ ਗਏ—

ਤਹਾਂ ਤਾਹਿ ਕਿਰੀਆਨਿ ਕੈ ਘਾਵ ਸੀਨਾ।
ਉਠੇ ਜੋ ਪ੍ਰਭੂ ਤੋਰਿ ਕੈ ਤਾਹਿ ਦੀਨਾ।
(ਕਿਰੀਆਨਿ : ਰੇਸ਼ਮੀ ਧਾਗਾ ਜਿਸ ਨਾਲ ਜ਼ਖ਼ਮ ਸੀਤੇ ਜਾਂਦੇ ਹਨ)

ਗੁਰੂ ਜੀ ਦੇ ਜ਼ਖ਼ਮਾਂ ਨੂੰ ਦੁਬਾਰਾ ਸੀਤਾ ਗਿਆ। ਰਾਤ ਸੁੱਖ ਦੀ ਬਤੀਤ ਹੋਈ। ਸਵੇਰੇ ਹਕੀਮ ਨੇ ਮਲ੍ਹਮ ਆਦਿ ਲਾ ਕੇ ਨਵੀਂ ਪੱਟੀ ਕੀਤੀ। ਗੁਰੂ ਜੀ ਦੇ ਘਾਉ ਠੀਕ ਹੋ ਰਹੇ ਸਨ। ਤਿੰਨ ਚਾਰ ਦਿਨ ਬੀਤੇ ਤਾਂ ਕਿਸੇ ਨਗਰ ਦੀ ਸੰਗਤ ਦਰਸ਼ਨਾਂ ਨੂੰ ਆ ਗਈ। ਗੁਰੂ ਜੀ ਨੇ ਦੀਵਾਨ ਵਿੱਚ ਬਿਰਾਜ ਕੇ ਸਮੂਹ ਸੰਗਤ ਨੂੰ ਦਰਸ਼ਨ ਦਿੱਤੇ। ਦਸਮ ਪਾਤਸ਼ਾਹ ਨੂੰ ਤੰਦਰੁਸਤ ਵੇਖ ਕੇ ਸਿੰਘਾਂ ਦੇ ਚਿਹਰੇ ਖ਼ੁਸ਼ੀ ਨਾਲ ਖਿੜ ਗਏ। ਖਾਲਸੇ ਦੇ ਦਰਸ਼ਨ ਕਰਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ। ਸਮੂਹ ਸੰਗਤ ਖ਼ੁਸ਼ੀ-ਖ਼ੁਸ਼ੀ ਵਿਦਾ ਹੋ ਗਈ। ਪਰ ਕੱਲ੍ਹ ਦੀ ਬੁੱਕਲ ਵਿੱਚ ਕੀ ਛੁਪਿਆ ਹੈ? ਇਸ ਨੂੰ ਕੋਈ ਨਹੀਂ ਜਾਣਦਾ। ਅਨੰਤ-ਅਕਾਲ ਦੀ ਰਜ਼ਾ ਵਿੱਚ ਨਿੱਤ ਨਵੇਂ ਕੌਤਕ ਵਰਤਦੇ ਹਨ—

ਦਰਸ ਦਯਾ ਕਰਿ ਕੈ ਦਿਯੋ
ਬਹੁਰਿ ਬਿਦਾ ਸਬ ਕੀਨ।
ਉਪਮਾ ਅਪਰ ਅਪਾਰ ਕੀ
ਨਉਤਨ ਨਵਲ ਨਵੀਨ। —ਸ੍ਰੀ ਗੁਰ ਸੋਭਾ

## ਵਾਹਿਗੁਰੂ ਜੀ ਕੀ ਫਤੇ ਕਹੀ ਅੰਤ ਕੀ ਬਾਰ

ਸਿੱਖ ਖ਼ੁਸ਼ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਦਿਨੋ-ਦਿਨ ਤੰਦਰੁਸਤ ਹੋ ਰਹੇ ਸਨ। ਗੁਰੂ ਜੀ ਦੇ ਜ਼ਖ਼ਮਾਂ ਨੂੰ ਅੰਗੂਰ ਆ ਰਿਹਾ ਸੀ। ਦਸਮ ਪਾਤਸ਼ਾਹ ਦੇ ਡੇਰੇ ਵਿੱਚ ਸਾਰੇ ਕੰਮ ਨਿੱਤ-ਕਰਮ ਅਨੁਸਾਰ ਹੋ ਰਹੇ ਸਨ। ਸਿੱਖ ਸੋਚਦੇ ਸਨ ਕਿ ਕੁੱਝ ਹੀ ਦਿਨਾਂ ਤੱਕ ਗੁਰੂ ਜੀ ਨੌ-ਬਰ-ਨੌ ਹੋ ਜਾਣਗੇ ਅਤੇ ਨੰਦੇੜ ਦੀ ਧਰਤੀ ਇਕ ਵਾਰ ਫੇਰ ਦਸਮ ਪਾਤਸ਼ਾਹ ਦੇ ਨੀਲੇ ਘੋੜੇ ਦੀਆਂ ਟਾਪਾਂ ਨਾਲ ਗੂੰਜ ਉੱਠੇਗੀ।

ਬੰਦਾ ਸਿੰਘ ਬਹਾਦਰ ਪੰਜਾਬ ਵੱਲ ਜਾ ਚੁੱਕਾ ਸੀ ਅਤੇ ਬਹਾਦਰ ਸ਼ਾਹ ਵੀ ਆਪਣੀ ਭਾਰੀ ਫ਼ੌਜ ਨਾਲ ਹੈਦਰਾਬਾਦ ਦੱਖਣ ਵੱਲ ਕੂਚ ਕਰ ਗਿਆ ਸੀ। ਗੁਰੂ ਜੀ ਨੂੰ ਨੰਦੇੜ ਵਿੱਚ ਛੱਡ ਕੇ ਬਾਦਸ਼ਾਹ ਮਨੋਂ ਖ਼ੁਸ਼ ਨਹੀਂ ਸੀ। ਉਸ ਦੀ ਇਕ ਅੱਖ ਅੱਗੇ ਆਪਣੇ ਬਾਗੀ ਭਰਾ ਕਾਮ ਬਖ਼ਸ਼ ਉੱਤੇ ਲੱਗੀ ਹੋਈ ਸੀ ਅਤੇ ਦੂਜੀ ਪਿੱਛੇ ਨੰਦੇੜ ਵਿੱਚ ਗੁਰੂ ਗੋਬਿੰਦ ਸਿੰਘ ਜੀ ਉੱਤੇ।

ਇਸ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੇ ਮਨ ਵਿੱਚ ਕਿਹੜੀਆਂ ਸੋਚਾਂ ਕਰਵਟ ਲੈ ਰਹੀਆਂ ਸਨ? ਉਨ੍ਹਾਂ ਦਾ ਅਨੁਮਾਨ ਲਾਉਣਾ ਬਹੁਤ ਮੁਸ਼ਕਿਲ ਹੈ। ਕੀ ਉਹ ਬੰਦਾ ਸਿੰਘ ਬਹਾਦਰ ਦੇ ਪਿੱਛੇ ਪੰਜਾਬ ਵੱਲ ਪਰਤਣਾ ਚਾਹੁੰਦੇ ਸਨ? ਅਨੰਦਪੁਰ ਸਾਹਿਬ (ਪੰਜਾਬ) ਨੂੰ ਪਰਤਣਾ ਤਾਂ ਉਹ ਆਗਰੇ ਤੋਂ ਹੀ ਚਾਹੁੰਦੇ ਸਨ ਜਿਵੇਂ ਕਿ ਉਨ੍ਹਾਂ ਦੇ ਹੁਕਮਨਾਮਿਆਂ ਤੋਂ ਜ਼ਾਹਿਰ ਹੈ ਪਰ ਜਿਵੇਂ ਉਨ੍ਹਾਂ ਨੇ ਤਕਰੀਬਨ 24 ਸਾਲ ਪਹਿਲਾਂ ਪਾਉਂਟਾ ਸਾਹਿਬ ਵੱਲ ਪ੍ਰਸਥਾਨ ਕਰਦਿਆਂ ਆਖਿਆ ਸੀ 'ਦੇਸ ਚਾਲ ਹਮ ਤੇ ਪੁਨਿ ਭਈ॥ ਸਹਰ ਪਾਵਟਾ ਕੀ ਸੁਧਿ ਲਈ॥' ਹੁਣ ਉਹੀ 'ਦੇਸ ਚਾਲ' ਉਨ੍ਹਾਂ ਨੂੰ ਨੰਦੇੜ ਵੱਲ ਲੈ ਆਈ ਸੀ।

ਆਸ਼ਾ ਦੇ ਆਲਮ ਵਿੱਚ ਕੁੱਝ ਦਿਨ ਬਤੀਤ ਹੋਏ ਤਾਂ ਆਸ਼ਾ ਦੇ ਵਿਪ੍ਰੀਤ ਘਟਨਾ-ਚੱਕਰ ਸ਼ੁਰੂ ਹੋ ਗਿਆ। ਗੁਰੂ ਜੀ ਦਾ ਸਰੀਰ ਕੁਝ ਮਾਂਦਾ ਪੈ ਰਿਹਾ ਸੀ। ਸਿੱਖਾਂ ਨੇ ਮਹਿਸੂਸ ਕੀਤਾ ਕਿ ਹੁਣ ਉਨ੍ਹਾਂ ਨੂੰ ਗੁਰੂ ਜੀ ਦੀ ਪ੍ਰਕਾਸ਼ਮਈ ਹਜ਼ੂਰੀ ਵਿੱਚ ਬਹੁਤੇ ਦਿਨ ਬੈਠਣਾ ਨਸੀਬ ਨਹੀਂ ਹੋਵੇਗਾ। ਗੁਰੂ ਜੀ ਦੀ ਜੋਤ ਹੁਣ ਇਸ ਮਾਤ ਲੋਕ ਤੋਂ ਵਿਦਾ ਹੋਣ ਵਾਲੀ ਹੈ। ਅੰਤਿਮ ਕੌਤਕ ਤੋਂ ਇਕ ਦਿਨ ਪਹਿਲਾਂ ਉਦਾਸ-ਚਿੱਤ ਸਿੱਖਾਂ ਨੇ ਗੁਰੂ ਜੀ ਨੂੰ ਪੁੱਛਿਆ—'ਹੁਣ ਅਸੀਂ ਆਪ ਨੂੰ ਕਿਸ ਰੂਪ ਵਿੱਚ ਵੇਖਿਆ ਕਰਾਂਗੇ?'

ਏਕ ਦਿਵਸ ਕਾਰਨ ਤੇ ਆਗੇ।
ਮਿਲਿ ਕੈ ਸਿੰਘ ਪੂਛਨੈ ਲਾਗੇ।
'ਕਵਨ ਰੂਪ ਆਪਨ ਪ੍ਰਭੁ ਕੀਨੋ?'
ਤਿਨ ਕੋ ਜਵਾਬ ਭਾਂਤਿ ਇਹ ਦੀਨੋ।

—ਸ੍ਰੀ ਗੁਰੁ ਸੋਭਾ ਅਧਿ: ਅਠਾਰ੍ਹਵਾਂ

ਗੁਰੂ ਜੀ ਨੇ ਉੱਤਰ ਦਿੱਤਾ, 'ਅਸੀਂ ਆਪਣਾ ਰੂਪ ਖਾਲਸੇ ਨੂੰ ਬਖ਼ਸ਼ ਦਿੱਤਾ ਹੈ। ਸਦੀਵ ਕਾਲ ਲਈ ਮੈਂ ਖ਼ਾਲਸੇ ਵਿੱਚ ਨਿਵਾਸ ਕਰਾਂਗਾ।'

ਵਾਹਿ ਸਮੈ ਗੁਰੁ ਬੈਨ ਸੁਨਾਯੋ।
ਖਾਲਸ ਅਪਨੋ ਰੂਪ ਬਤਾਯੋ।
'ਖਾਲਸ ਹੀ ਸੋ ਹੈ ਮਮ ਕਾਮਾ।
ਬਖਸ ਦਿਯੋ ਖਾਲਸ ਕੋ ਜਾਮਾ।
ਖਾਲਸ ਮੇਰੋ ਰੂਪ ਹੈ, ਹੋ ਖਾਲਸ ਕੇ ਪਾਸ।
ਆਦਿ ਅੰਤ ਹੀ ਹੋਤ ਹੈ, ਖਾਲਸ ਹੀ ਮੈਂ ਬਾਸ।' —ਸ੍ਰੀ ਗੁਰੁ ਸੋਭਾ

ਫੇਰ ਖਾਲਸੇ ਦੀ ਸਿਫ਼ਤ ਵੀ ਦੱਸੀ—

ਖਾਲਸ ਖਾਸ ਕਹਾਵੈ ਸੋਈ।
ਜਾ ਕੈ ਹਿਰਦੈ ਭਰਮੁ ਨ ਹੋਈ।
ਭਰਮ ਭੇਖ ਤੇ ਰਹੈ ਨਿਆਰਾ।
ਸੋ ਖਾਲਸ ਸਤਿਗੁਰੂ ਹਮਾਰਾ। —ਸ੍ਰੀ ਗੁਰੁ ਸੋਭਾ

ਇਸ ਉਪਰੰਤ ਦਸਮ ਪਾਤਸ਼ਾਹ ਨੇ ਸ਼ਬਦ ਗੁਰੂ ਵੱਲ ਸੰਕੇਤ ਕੀਤਾ। ਫ਼ਰਮਾਇਆ—ਅਕਾਲ ਪੁਰਖ ਨੂੰ ਹਿਰਦੇ ਵਿੱਚ ਧਾਰਨ ਕਰਕੇ ਉਚਾਰੀ ਬਾਣੀ, ਸ਼ਬਦ-ਵਿਚਾਰ, ਵੀ ਸਾਡਾ ਸਤਿਗੁਰੂ ਹੈ—

ਸਤਿਗੁਰੂ ਹਮਾਰਾ, ਅਪਰ ਅਪਾਰਾ,
ਸ਼ਬਦ ਵਿਚਾਰਾ, ਅਜਰ ਜਰੰ।
ਹਿਰਦੇ ਧਰਿ ਧਿਆਨੀ, ਉਚਰੀ ਬਾਨੀ
ਪਦ ਨਿਰਬਾਨੀ, ਅਪਰ ਪਰੰ। —ਸ੍ਰੀ ਗੁਰੁ ਸੋਭਾ

'ਸ੍ਰੀ ਗੁਰੁ ਸੋਭਾ' (ਸੈਨਾਪਤਿ) ਦੇ ਉਪਰੋਕਤ ਹਵਾਲੇ ਦੀ ਵਿਆਖਿਆ ਡਾ: ਗੰਡਾ ਸਿੰਘ ਨੇ ਇਸ ਤਰ੍ਹਾਂ ਕੀਤੀ ਹੈ—

'ਅਨੰਤ ਤੇ ਅਮਰ 'ਸ਼ਬਦ' ਸਾਡਾ ਸਤਿਗੁਰੂ ਹੈ। ...ਸਾਥੋਂ ਬਾਅਦ ਦੈਵੀ ਸ਼ਬਦ ਗੁਰੂਬਾਣੀ ਦੀ ਅਗਵਾਈ ਵਿੱਚ ਖ਼ਾਲਸਾ ਸਾਡਾ ਸਰੀਰਕ ਅਤੇ ਰੂਹਾਨੀ ਪ੍ਰਤੀਨਿਧ ਹੋਵੇਗਾ।' (Guru Gobind Singh's Death at Nanded (1972) ਪੰਨਾ : 23)

ਅਗਲੇ ਦਿਨ ਗੁਰੂ ਜੀ ਨੂੰ ਅਨੁਭਵ ਹੋਇਆ ਕਿ ਸਾਡੀ ਸਰੀਰਕ ਲੀਲ੍ਹਾ ਹੁਣ ਆਪਣੇ ਅੰਤਿਮ ਪੜਾਅ 'ਤੇ ਪਹੁੰਚਣ ਵਾਲੀ ਹੈ। ਉਨ੍ਹਾਂ ਨੇ ਸਿੱਖਾਂ ਨੂੰ ਕੜਾਹ ਪ੍ਰਸ਼ਾਦ ਦੀ ਦੇਗ ਅਤੇ ਲੰਗਰ ਤਿਆਰ ਕਰਨ ਲਈ ਆਖਿਆ। ਥੋੜ੍ਹਾ ਜਿਹਾ ਭੋਜਨ ਛਕ ਕੇ ਜਲ ਛਕਿਆ ਅਤੇ ਉਦਾਸੀ ਦੀ ਮੂਰਤ ਬਣੇ ਸਿੱਖਾਂ ਨੂੰ ਹੌਸਲਾ ਦਿੱਤਾ—

ਕਿਤੇ ਦਿਵਸ ਬੀਤੇ, ਸਮੈ ਅੰਤ ਆਯੋ।
'ਕਰੋ ਬੇਗ ਪ੍ਰਸਾਦਿ' ਐਸੇ ਬਤਾਯੋ।
ਕਛੂ ਭੋਜਨੰ ਖਾਇ ਕੈ ਨੀਰ ਪੀਨਾ।
ਭਰੋਸਾ ਸਬੋ ਕੋ ਭਲੀ ਭ੍ਰਾਂਤਿ ਦੀਨਾ। —ਸ੍ਰੀ ਗੁਰੁ ਸੋਭਾ

ਸ਼ਾਮ ਪੈ ਗਈ.... ਤੇ ਫੇਰ ਰਾਤ ਹੋ ਗਈ। ਸਿੰਘ ਆਪਣੇ ਆਸਣਾਂ 'ਤੇ ਜਾ ਸੁੱਤੇ। ਅੱਧੀ ਰਾਤ ਹੋਈ ਤਾਂ ਅਚਾਨਕ ਗੁਰੂ ਜੀ ਨੇ ਸਿੰਘਾਂ ਨੂੰ ਆਵਾਜ਼ ਮਾਰੀ। ਇਕਦਮ ਸਾਰੇ ਸਿੰਘ ਜਾਗ ਪਏ। ਦੌੜ ਕੇ ਦਸਮ ਪਾਤਸ਼ਾਹ ਦੇ ਸਨਮੁੱਖ ਜਾ ਖਲੋਤੇ। ਕਲਗੀਧਰ ਪਿਤਾ ਆਪਣੇ ਹੋਣਹਾਰ ਸਪੁੱਤਰ ਖਾਲਸੇ ਦਾ ਦੀਦਾਰ ਕਰਕੇ ਮੁਸਕਰਾ ਪਏ। ਦੋਵੇਂ ਹੱਥ ਜੋੜ ਕੇ ਉਨ੍ਹਾਂ ਨੇ ਖ਼ਾਲਸੇ ਨੂੰ ਅੰਤਿਮ ਫ਼ਤਿਹ ਬੁਲਾਈ—

ਟੇਰਿ ਕਰੀ ਤਾਹੀ ਸਮੈ, ਜਾਗੇ ਸਿੰਘ ਅਪਾਰੁ।
ਵਾਹਿਗੁਰੂ ਜੀ ਕੀ ਫਤੇ ਕਹੀ ਅੰਤ ਕੀ ਬਾਰੁ। —ਸ੍ਰੀ ਗੁਰੁ ਸੋਭਾ

ਚਾਰ ਘੜੀਆਂ ਰਾਤ ਹੋਰ ਬਤੀਤ ਹੋਈ ਤਾਂ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੰਤ-ਯੋਧਾ ਸਰੀਰ ਸ਼ਬਦ ਰੂਪ ਵਿੱਚ ਪਰਿਵਰਤਿਤ ਹੋ ਗਿਆ—

ਭਈ ਅਰਧ ਰਾਤੰ ਘਰੀ ਚਾਰ ਅਉਰੇ।
ਭਏ ਸਬਦ ਰੂਪੀ ਕਰੀ ਬਾਤ ਅਉਰੇ। —ਸ੍ਰੀ ਗੁਰੁ ਸੋਭਾ

ਕਵੀ ਸੈਨਾਪਤਿ ਦਸਮ ਪਾਤਸ਼ਾਹ ਜੀ ਦੇ ਜੋਤੀ ਜੋਤ ਸਮਾਉਣ ਦੀ ਮਿਤੀ ਕੱਤਕ ਸੁਦੀ ਪੰਜਵੀਂ ਸੰਮਤ 1765 ਬਿਕਰਮੀ ਦੱਸਦੇ ਹਨ ਜੋ ਸੰਨ ਈਸਵੀ ਵਿੱਚ 7 ਅਕਤੂਬਰ 1708 ਬਣਦੀ ਹੈ—

ਸੰਮਤ ਸਤ੍ਰਹ ਸੈ ਭਏ,
ਪੈਂਸਠ ਬਰਖ ਪ੍ਰਮਾਨ।
ਕਾਤਕ ਸੁਦਿ ਭਈ ਪੰਚਮੀ,
ਨਿਸ ਕਾਰਨ ਕਰਿ ਜਾਨ। —ਸ੍ਰੀ ਗੁਰੁ ਸੋਭਾ

ਸਿੰਘਾਂ ਵਾਸਤੇ ਇਹ ਬੜੀ ਗੰਭੀਰ ਘੜੀ ਸੀ। ਸਾਰਿਆਂ ਨੇ ਸਲਾਹ ਕਰਕੇ ਸੂਰਜ ਨਿਕਲਣ ਤੋਂ ਪਹਿਲਾਂ ਹੀ ਦਸਮ ਪਾਤਸ਼ਾਹ ਦਾ ਸਸਕਾਰ ਕਰ ਦਿੱਤਾ—

ਮਿਲ ਕੈ ਸਬ ਸਿੰਘਨ ਤਾਹਿ ਸਮੈ
ਇਹ ਭਾਂਤਿ ਬਿਚਾਰ ਕਿਯੋ ਤਬ ਹੀ।
ਸਸਕਾਰ ਕਰੋ ਨਿਸ ਹੀ ਕੈ ਸਮੈ
ਨਿਕਸੈ ਨਹੀਂ ਭਾਨ ਕਹਯੋ ਜਬ ਹੀ। —ਸ੍ਰੀ ਗੁਰੁ ਸੋਭਾ
(ਨਿਸ : ਰਾਤ, ਭਾਨ : ਸੂਰਜ)

ਗੁਰੂ ਗੋਬਿੰਦ ਸਿੰਘ ਜੀ ਦੇ ਪਰਲੋਕ ਗਮਨ ਦਾ ਉਪਰੋਕਤ ਬਿਰਤਾਂਤ ਕਵੀ ਸੈਨਾਪਤਿ ਰਚਿਤ 'ਸ੍ਰੀ ਗੁਰੁ ਸੋਭਾ' ਗ੍ਰੰਥ (1711 ਈ:) ਉੱਤੇ ਆਧਾਰਿਤ ਹੈ। ਭਾਵੇਂ ਕਵੀ ਸੈਨਾਪਤਿ ਉਸ ਸਮੇਂ ਨੰਦੇੜ ਵਿਖੇ ਹਾਜ਼ਰ ਨਹੀਂ ਸਨ ਪਰ ਉਨ੍ਹਾਂ ਦੇ ਬਿਰਤਾਂਤ ਨੂੰ ਸਿੱਖ-ਅਸਿੱਖ ਵਿਦਵਾਨ ਸਹੀ ਅਤੇ ਪ੍ਰਮਾਣਿਕ ਮੰਨਦੇ ਹਨ। ਇਤਿਹਾਸ ਦੀ ਇਸ ਅਹਿਮ ਘਟਨਾ ਦੇ ਕਈ ਹੋਰ ਪੱਖ ਵੀ ਹਨ ਜਿਨ੍ਹਾਂ ਉੱਤੇ ਅਸੀਂ ਵੱਖਰੇ ਲੇਖਾਂ ਵਿੱਚ ਵਿਚਾਰ ਕਰਾਂਗੇ।

ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਨਾਲ ਭਾਰਤੀ ਇਤਿਹਾਸ ਦਾ ਇਕ ਕ੍ਰਾਂਤੀ ਯੁੱਗ ਸਮਾਪਤ ਹੋ ਗਿਆ ਪਰ ਗੁਰੂ ਸਾਹਿਬ ਨੇ ਮਨੁੱਖੀ ਗੌਰਵ ਦੀ ਸਥਾਪਨਾ ਲਈ ਪੰਜਾਬ ਦੀ ਧਰਤੀ ਉੱਤੇ ਜੋ ਕ੍ਰਾਂਤੀ ਲਹਿਰ ਪੈਦਾ ਕੀਤੀ ਸੀ, ਉਹ ਅੱਜ ਵੀ ਜਾਰੀ ਹੈ।

• • •

# 154

# ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਬਾਰੇ ਪ੍ਰਚਲਿਤ ਕਥਾਵਾਂ

ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਬਾਰੇ ਕਈ ਕਥਾਵਾਂ ਪ੍ਰਚਲਿਤ ਹਨ। ਪਹਿਲੀ ਕਥਾ ਅਨੁਸਾਰ ਨੰਦੇੜ ਵਿਖੇ ਇਕ ਪਠਾਨ ਗੁਰੂ ਜੀ ਦੇ ਦੀਵਾਨ ਵਿੱਚ ਆਉਣ ਲੱਗ ਪਿਆ। ਪਤਾ ਲੱਗਾ ਕਿ ਇਹ ਪਠਾਨ ਉਸ ਪੈਂਦਾ ਖਾਨ ਦਾ ਪੁੱਤ ਜਾਂ ਪੋਤਰਾ ਹੈ ਜਿਸ ਨੂੰ ਗੁਰੂ ਹਰਿਗੋਬਿੰਦ ਸਾਹਿਬ ਨੇ ਕਰਤਾਰਪੁਰ ਦੀ ਜੰਗ (1634 ਈ:) ਵਿੱਚ ਮਾਰਿਆ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਵਾਰ ਵਾਰ ਇਸ ਨੌਜਵਾਨ ਪਠਾਨ ਨੂੰ ਦਾਦੇ ਦਾ ਬਦਲਾ ਲੈਣ ਲਈ ਉਕਸਾਇਆ ਤਾਂ ਇਕ ਦਿਨ ਉਸ ਨੇ ਗੁਰੂ ਜੀ ਦੇ ਪੇਟ ਵਿੱਚ ਕਟਾਰ ਮਾਰ ਦਿੱਤੀ। ਉਹ ਆਪ ਵੀ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ।

ਦੂਜੀ ਕਥਾ ਅਨੁਸਾਰ ਗੁਰੂ ਜੀ ਦੀਵਾਨ ਵਿੱਚ ਸਿੱਖਾਂ ਨੂੰ ਉਪਦੇਸ਼ ਦਿਆ ਕਰਦੇ ਸਨ। ਇਕ ਦਿਨ ਗੁਰੂ ਜੀ ਨੇ ਇਸਲਾਮ ਵਿਰੁੱਧ ਕੁਝ ਅਜਿਹੇ ਸ਼ਬਦ ਕਹੇ ਜੋ ਇਕ ਪਠਾਨ-ਸਰੋਤੇ ਤੋਂ ਬਰਦਾਸ਼ਤ ਨਾ ਕਰ ਹੋਏ। ਉਸ ਨੇ ਤੈਸ਼ ਵਿੱਚ ਆ ਕੇ ਗੁਰੂ ਜੀ ਉੱਤੇ ਵਾਰ ਕਰ ਦਿੱਤਾ। ਤੀਸਰੀ ਕਥਾ ਘੋੜਿਆਂ ਦੇ ਇਕ ਪਠਾਨ ਵਪਾਰੀ ਨਾਲ ਸਬੰਧਿਤ ਹੈ। ਇਸ ਵਪਾਰੀ ਨੇ ਗੁਰੂ ਜੀ ਨੂੰ ਕੁਝ ਘੋੜੇ ਵੇਚੇ ਸਨ। ਉਹ ਵੇਚੇ ਘੋੜਿਆਂ ਦੀ ਰਕਮ ਲੈਣ ਗੁਰੂ ਜੀ ਪਾਸ ਆਇਆ ਤਾਂ ਕਿਸੇ ਗੱਲੋਂ ਝਗੜਾ ਹੋ ਗਿਆ। ਗੁਰੂ ਜੀ ਨੇ ਕਿਰਪਾਨ ਨਾਲ ਉਸ ਵਪਾਰੀ ਨੂੰ ਮਾਰ ਦਿੱਤਾ। ਇਸ ਵਪਾਰੀ ਦੇ ਪੁੱਤਰਾਂ ਨੇ ਬਾਪ ਦਾ ਬਦਲਾ ਲੈਣ ਲਈ ਨੰਦੇੜ ਵਿੱਚ ਗੁਰੂ ਜੀ ਉੱਤੇ ਵਾਰ ਕੀਤਾ, ਜਿਸ ਦੇ ਨਤੀਜੇ ਵਜੋਂ ਕੁਝ ਦਿਨਾਂ ਬਾਅਦ ਗੁਰੂ ਜੀ ਚੜ੍ਹਾਈ ਕਰ ਗਏ। ਚੌਥੀ ਕਥਾ ਅਨੁਸਾਰ ਚਹੁੰਆਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਕਾਰਨ ਗੁਰੂ ਜੀ ਬਹੁਤ ਉਦਾਸ ਤੇ ਨਿਰਾਸ਼ ਹੋ ਗਏ ਸਨ। ਇਸ ਲਈ ਉਨ੍ਹਾਂ ਨੇ ਇਕ ਪਠਾਨ ਨੂੰ ਉਕਸਾ ਕੇ ਆਪਣੇ ਉੱਤੇ ਵਾਰ ਕਰਵਾਇਆ ਅਤੇ ਆਪਣੇ ਜੀਵਨ ਦਾ ਅੰਤ ਕਰ ਲਿਆ।

ਪੰਜਵੀਂ ਕਥਾ ਭਾਈ ਕੋਇਰ ਸਿੰਘ ਨੇ ਆਪਣੇ 'ਗੁਰ ਬਿਲਾਸ' (1751 ਈ:) ਵਿੱਚ ਲਿਖੀ ਹੈ। ਉਹ ਲਿਖਦੇ ਹਨ ਕਿ ਇਕ ਵਾਰ ਗੁਰੂ ਗੋਬਿੰਦ ਸਿੰਘ ਜੀ ਸਰਹਿੰਦ ਨੇੜੇ ਜਾ ਰਹੇ ਸਨ। ਉਥੇ ਕਿਤੇ ਪੈਂਦਾ ਖਾਨ ਦਾ ਪੋਤਰਾ ਬੈਠਾ ਸੀ। ਉਹੀ ਪੈਂਦਾ ਖਾਨ ਜਿਸ ਨੂੰ ਕਰਤਾਰਪੁਰ ਦੀ ਲੜਾਈ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਨੇ ਮਾਰਿਆ ਸੀ। ਪੈਂਦਾ ਖਾਨ ਦੇ ਪੋਤਰੇ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਜਾਂਦਿਆਂ ਵੇਖਿਆ ਤਾਂ ਗੁਰੂ ਜੀ ਦੀ ਸ਼ਾਨ ਵਿਰੁੱਧ ਕਈ ਮਾੜੇ ਸ਼ਬਦ ਬੋਲ ਦਿੱਤੇ। ਗੁਰੂ ਜੀ ਨੇ ਪਿੱਛੇ ਮੁੜ ਕੇ ਇਕ ਤੀਰ ਨਾਲ ਉਸ ਨੂੰ ਪਾਰ ਬੁਲਾਇਆ। ਪਠਾਨ ਦੀ ਪਤਨੀ ਗੁਰੂ ਜੀ ਕੋਲ ਫ਼ਰਿਆਦ ਲੈ ਕੇ ਆਈ ਤਾਂ ਗੁਰੂ ਜੀ ਨੇ ਕਿਹਾ—ਜਦੋਂ ਤੇਰਾ ਪੁੱਤਰ ਜਵਾਨ ਹੋਵੇਗਾ ਤਾਂ ਸਾਡੇ ਕੋਲ ਭੇਜ ਦੇਣਾ। ਅਸੀਂ ਉਸ ਨੂੰ ਰੁਜ਼ਗਾਰ ਦੇਵਾਂਗੇ। ਮਾਰੇ ਗਏ ਪਠਾਨ ਦਾ ਪੁੱਤਰ ਨੰਦੇੜ ਵਿਖੇ ਗੁਰੂ ਜੀ ਕੋਲ ਆਇਆ ਤਾਂ ਉਨ੍ਹਾਂ ਨੇ ਉਸ ਨੂੰ ਆਪਣੇ ਪਾਸ ਨੌਕਰ ਰੱਖ ਲਿਆ। ਨੰਦੇੜ ਦੇ ਮੁਸਲਮਾਨਾਂ ਨੇ ਇਕ ਦਿਨ ਪਠਾਨ-ਪੁੱਤ ਨੂੰ ਪੁੱਛਿਆ ਕਿ ਹਿੰਦੂਆਂ ਦੇ ਪੀਰ ਨਾਲ ਤੇਰਾ ਕੀ ਵਾਸਤਾ ਹੈ? ਤਾਂ ਉਸ ਨੇ ਹੋਈ-ਬੀਤੀ ਸਾਰੀ ਗੱਲ ਸੁਣਾ ਦਿੱਤੀ। ਉਹ ਕਹਿੰਦੇ—ਲਾਅਨਤ ਹੈ ਤੇਰੇ 'ਤੇ। ਬਾਪ ਦਾ ਬਦਲਾ ਲੈਣ ਦੀ ਥਾਂ ਤੂੰ ਗੁਰੂ ਦੀ ਨੌਕਰੀ ਕਰਦਾ ਹੈਂ? ਨੰਦੇੜ ਦੇ ਮੁਸਲਮਾਨਾਂ ਨੇ ਉਸ ਨੂੰ ਬਦਲਾ ਲੈਣ ਲਈ ਭੜਕਾਇਆ ਤਾਂ ਉਸ ਨੇ ਇਕ ਦਿਨ ਗੁਰੂ ਜੀ ਉੱਤੇ ਵਾਰ ਕਰ ਦਿੱਤਾ।

ਉਪਰੋਕਤ ਸਾਰੀਆਂ ਕਹਾਣੀਆਂ ਇਤਿਹਾਸ ਦੀ ਕਸਵਟੀ ਉੱਤੇ ਪੂਰੀਆਂ ਨਹੀਂ ਉਤਰਦੀਆਂ। ਜਾਪਦਾ ਹੈ ਕਿ ਇਹ ਕਹਾਣੀਆਂ ਦਸਮ ਪਾਤਸ਼ਾਹ ਜੀ ਦੇ ਜੋਤੀ ਜੋਤ ਸਮਾਉਣ ਦੇ ਅਸਲ ਕਾਰਨ ਨੂੰ ਛੁਪਾਉਣ ਲਈ ਪ੍ਰਚਲਿਤ ਕੀਤੀਆਂ ਗਈਆਂ ਸਨ ਅਤੇ ਸ਼ਰਧਾਵਾਨ ਸਿੱਖਾਂ ਨੇ ਜਾਣੇ ਜਾਂ ਅਣਜਾਣੇ ਇਨ੍ਹਾਂ ਉੱਤੇ ਯਕੀਨ ਕਰ ਲਿਆ। ਗੁਰੂ ਗੋਬਿੰਦ ਸਿੰਘ ਜੀ ਦੇ ਅਕਾਲ ਚਲਾਣੇ ਦਾ ਅਸਲ ਕਾਰਨ ਲਿਖਣ ਤੋਂ ਪਹਿਲਾਂ ਅਸੀਂ ਉਸ ਕਥਾ ਦਾ ਵਰਣਨ ਕਰਨਾ ਚਾਹੁੰਦੇ ਹਾਂ ਜੋ ਗੁਰੂ-ਇਤਿਹਾਸ ਵਿੱਚ ਸਭ ਤੋਂ ਵੱਧ ਪ੍ਰਸਿੱਧ ਹੈ। ਇਸ ਕਥਾ ਨੂੰ ਪ੍ਰਚੱਲਿਤ ਕਰਨ ਲਈ ਭਾਈ ਕੇਸਰ ਸਿੰਘ ਛਿੱਬਰ ਕਰਤਾ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' (1769 ਈ:) ਅਤੇ ਭਾਈ ਸਰੂਪ ਦਾਸ ਭੱਲਾ ਕਰਤਾ ਮਹਿਮਾ ਪ੍ਰਕਾਸ਼ (1776 ਈ:) ਸਭ ਤੋਂ ਵੱਧ

ਜ਼ਿੰਮੇਵਾਰ ਹਨ। ਭਾਈ ਸੁੱਖਾ ਸਿੰਘ ਅਤੇ ਭਾਈ ਸੰਤੋਖ ਸਿੰਘ ਨੇ ਇਸ ਕਥਾ ਨੂੰ ਆਪਣੇ ਗ੍ਰੰਥਾਂ ਵਿੱਚ ਬਹੁਤ ਵਿਸਥਾਰ ਨਾਲ ਪੇਸ਼ ਕੀਤਾ ਜਿਸ ਕਰਕੇ ਇਹ ਕਥਾ ਸਿੱਖ ਸੰਗਤਾਂ ਵਿੱਚ ਬਹੁਤ ਪ੍ਰਚੱਲਿਤ ਹੋ ਗਈ। ਇਸ ਕਥਾ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਪਠਾਨ ਨੂੰ ਵਾਰ ਵਾਰ ਆਪ ਉਕਸਾਇਆ ਕਿ ਉਹ ਆਪਣੇ ਬਾਪ-ਦਾਦੇ ਦਾ ਬਦਲਾ ਲਵੇ। ਆਖਰ ਉਸ ਪਠਾਨ ਨੇ ਇਕ ਦਿਨ ਗੁਰੂ ਜੀ ਉੱਤੇ ਵਾਰ ਕਰ ਦਿੱਤਾ।

ਇਸ ਸਬੰਧ ਵਿੱਚ ਸਭ ਤੋਂ ਪਹਿਲੇ ਗ੍ਰੰਥ 'ਸ੍ਰੀ ਗੁਰੁ ਸੋਭਾ' (1711 ਈ:) ਵਿੱਚ ਕਵੀ ਸੈਨਾਪਤਿ ਨੇ ਸਿਰਫ਼ ਏਨਾ ਹੀ ਲਿਖਿਆ ਸੀ ਕਿ ਇਕ ਪਠਾਨ ਨੇ ਗੁਰੂ ਜੀ ਉੱਤੇ ਹਮਲਾ ਕੀਤਾ। ਭਾਈ ਕੋਇਰ ਸਿੰਘ (1751 ਈ:) ਨੇ ਇਸ ਗੱਲ ਨੂੰ ਵਿਸਥਾਰ ਦਿੰਦਿਆਂ ਲਿਖਿਆ ਕਿ ਵਾਰ ਕਰਨ ਵਾਲਾ ਪਠਾਨ ਉਸ ਪੈਂਦਾ ਖਾਨ ਦੇ ਪੋਤਰੇ ਦਾ ਪੁੱਤ ਸੀ ਜਿਸ ਨੂੰ ਗੁਰੂ ਹਰਿਗੋਬਿੰਦ ਸਾਹਿਬ ਨੇ ਕਰਤਾਰਪੁਰ ਦੀ ਲੜਾਈ ਵਿੱਚ ਮਾਰਿਆ ਸੀ। ਗੁਰੂ ਜੀ ਉੱਤੇ ਵਾਰ ਕਰਨ ਲਈ ਉਸ ਨੂੰ ਨੰਦੇੜ ਦੇ ਮੁਸਲਮਾਨਾਂ ਨੇ ਉਕਸਾਇਆ ਸੀ। ਪਰ ਕੋਇਰ ਸਿੰਘ ਤੋਂ 18 ਸਾਲ ਬਾਅਦ 1769 ਈ: ਵਿੱਚ ਜਦੋਂ ਭਾਈ ਕੇਸਰ ਸਿੰਘ ਛਿੱਬਰ ਨੇ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਲਿਖਿਆ ਤਾਂ ਉਸ ਨੇ ਪਹਿਲੀ ਵਾਰ ਇਹ ਗੱਲ ਲਿਖੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਕਾਤਲ ਨੂੰ ਆਪਣੇ ਉੱਤੇ ਵਾਰ ਕਰਨ ਲਈ ਆਪ ਉਕਸਾਇਆ। ਇਸ ਉਪਰੰਤ ਇਹ ਕਥਾ ਭਾਈ ਸਰੂਪ ਦਾਸ ਭੱਲਾ ਦੇ ਗ੍ਰੰਥ 'ਮਹਿਮਾ ਪ੍ਰਕਾਸ਼' (1776 ਈ:) ਤੋਂ ਲੈ ਕੇ 19ਵੀਂ ਸਦੀ ਦੇ ਅੰਤ ਵਿੱਚ ਗਿਆਨੀ ਗਿਆਨ ਸਿੰਘ ਦੇ ਗ੍ਰੰਥਾਂ ਤੱਕ ਸਾਰੀਆਂ ਪੁਸਤਕਾਂ ਵਿੱਚ ਸ਼ਾਮਲ ਹੋ ਗਈ। ਵੀਹਵੀਂ ਸਦੀ ਦੇ ਆਧੁਨਿਕ ਇਤਿਹਾਸਕਾਰਾਂ ਨੇ ਪੁਰਾਤਨ ਗ੍ਰੰਥਾਂ ਦੇ ਆਧਾਰ 'ਤੇ ਇਸ ਕਥਾ ਨੂੰ ਅਪਣਾ ਲਿਆ।

ਭਾਈ ਸੁੱਖਾ ਸਿੰਘ ਕਰਤਾ 'ਗੁਰ ਬਿਲਾਸ' (1797 ਈ:) ਅਤੇ ਭਾਈ ਸੰਤੋਖ ਸਿੰਘ ਕਰਤਾ 'ਸੂਰਜ ਪ੍ਰਕਾਸ਼' (1843 ਈ:) ਅਨੁਸਾਰ ਇਹ ਕਥਾ ਇਸ ਪ੍ਰਕਾਰ ਹੈ :—

ਭਾਈ ਸੁੱਖਾ ਸਿੰਘ ਲਿਖਦੇ ਹਨ ਕਿ ਪੱਚੀ-ਤੀਹ ਸਾਲ ਦੀ ਉਮਰ ਦੇ ਦੋ ਪਠਾਨ ਗੁਰੂ ਜੀ ਦੇ ਦਰਬਾਰ ਵਿੱਚ ਆਏ। ਗੁਰੂ ਜੀ ਨੇ ਪ੍ਰੀਚੈ ਪੁੱਛਿਆ ਤਾਂ ਇਕ ਬੋਲਿਆ—ਮੈਂ ਪੈਂਦਾ ਖਾਨ ਦਾ ਪੁੱਤ ਹਾਂ। ਜਲੰਧਰ ਨੇੜੇ ਛੋਟਾ ਮੀਰ ਸਾਡਾ ਪਿੰਡ ਹੈ। ਜਦੋਂ ਤੋਂ ਪਿਤਾ ਮਰਿਆ ਹੈ ਮੈਂ ਬਾਦਸ਼ਾਹ ਦੀ ਨੌਕਰੀ ਕਰਦਾ ਹਾਂ। ਭਾਈ ਸੰਤੋਖ ਸਿੰਘ ਅਨੁਸਾਰ ਗੁਰੂ ਜੀ ਦੇ ਦਰਬਾਰ ਵਿੱਚ ਇਕ ਪਠਾਨ ਆਇਆ। ਗੁਰੂ ਜੀ ਨੇ ਜਾਣ-ਪਛਾਣ ਪੁੱਛੀ ਤਾਂ ਕਹਿੰਦਾ—ਮੇਰਾ ਨਾਂ ਗੁੱਲ ਖਾਨ ਹੈ। ਮੇਰਾ ਪਿਤਾ ਸੰਧੇ ਖਾਨ ਸੀ। ਪੈਂਦਾ ਖਾਨ ਮੇਰਾ ਦਾਦਾ ਸੀ। ਦੁਆਬੇ ਵਿੱਚ ਜਲੰਧਰ ਨੇੜੇ ਸਾਡਾ ਪਿੰਡ ਛੋਟਾ ਮੀਰ ਹੈ। ਮਾਂ ਦੱਸਦੀ ਹੈ ਕਿ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਦੇ ਹੱਥੋਂ ਦਾਦਾ ਮਾਰਿਆ ਗਿਆ ਤਾਂ ਸਰਕਾਰ ਨੇ ਮੇਰੇ ਪਿਤਾ ਨੂੰ ਬਹੁਤ ਸਾਰਾ ਧਨ ਦਿੱਤਾ। ਸ਼ਾਹਜਹਾਂ ਤੇ ਔਰੰਗਜ਼ੇਬ ਦੀ ਨੌਕਰੀ ਕਰਦਾ ਪਿਤਾ ਮਰ ਗਿਆ ਤਾਂ ਮੈਂ ਬਾਦਸ਼ਾਹ ਦੀ ਨੌਕਰੀ ਕਰਨ ਲੱਗ ਪਿਆ। ਹੁਣ ਆਪ ਦੇ ਦਰਸ਼ਨ ਕਰਨ ਆਇਆ ਹਾਂ। ਪੰਜਾਬੀ ਹੋਣ ਕਰਕੇ ਜਾਂ ਗੁਰੂ ਹਰਿਗੋਬਿੰਦ ਸਾਹਿਬ ਦੇ ਜਰਨੈਲ ਦਾ ਪੋਤਰਾ ਹੋਣ ਕਰਕੇ ਜਾਂ ਕਿਸੇ ਹੋਰ ਕਾਰਨ ਗੁਰੂ ਜੀ ਇਸ ਪਠਾਨ ਨੂੰ ਪਿਆਰ ਕਰਨ ਲੱਗ ਪਏ। ਉਸ ਨਾਲ ਚੌਪੜ ਖੇਲ੍ਹਦੇ ਅਤੇ ਜਾਣ ਲੱਗਿਆਂ ਉਸ ਨੂੰ ਪੰਜ ਸੱਤ ਰੁਪਏ ਇਨਾਮ ਵੀ ਦਿੰਦੇ। ਇਹ ਪਠਾਨ ਚਾਰ ਵਾਰ ਗੁਰੂ ਜੀ ਦੇ ਦਰਬਾਰ ਵਿੱਚ ਆਇਆ। ਹਰ ਵਾਰ ਗੁਰੂ ਜੀ ਉਸ ਨੂੰ ਕਹਿੰਦੇ—ਜਿਹੜਾ ਬੰਦਾ ਆਪਣੇ ਬਾਪ-ਦਾਦੇ ਦਾ ਬਦਲਾ ਨਹੀਂ ਲੈਂਦਾ, ਉਹ ਕਾਇਰ ਤੇ ਡਰਪੋਕ ਹੈ। ਉਸ ਦਾ ਜੰਮਣਾ ਲਾਅਨਤ ਹੈ। ਇਕ ਦਿਨ ਇਕ ਸ਼ਰਧਾਲੂ ਨੇ ਦੋ ਕਟਾਰਾਂ ਗੁਰੂ ਜੀ ਨੂੰ ਭੇਟ ਕੀਤੀਆਂ। ਗੁਰੂ ਜੀ ਗੁੱਲ ਖਾਨ ਨੂੰ ਪੁੱਛਦੇ ਹਨ—ਇਸ ਦੇ ਕਿੰਨੇ ਵਾਰਾਂ ਨਾਲ ਬੰਦਾ ਮਰ ਸਕਦਾ ਹੈ? ਗੁਲ ਖਾਨ ਕਹਿੰਦਾ ਹੈ—ਕਟਾਰ ਬਹੁਤ ਵਧੀਆ ਹੈ, ਇਕੋ ਵਾਰ ਕਾਫ਼ੀ ਹੈ। ਗੁਰੂ ਜੀ ਹਰ ਵਾਰ ਪਠਾਨ ਨੂੰ ਬਾਪ-ਦਾਦੇ ਦਾ ਬਦਲਾ ਲੈਣ ਲਈ ਉਕਸਾਉਂਦੇ ਹਨ। ਆਖਰ ਇਕ ਦਿਨ ਉਸ ਨੇ ਗੁਰੂ ਜੀ ਉੱਤੇ ਕਟਾਰ ਦਾ ਵਾਰ ਕਰ ਹੀ ਦਿੱਤਾ। ਉਪਰੋਥਲੀ ਦੋ ਵਾਰ ਕੀਤੇ। ਤੀਜਾ ਕਰਨ ਲੱਗਾ ਸੀ ਕਿ ਗੁਰੂ ਜੀ ਨੇ ਤਲਵਾਰ ਨਾਲ ਉਸ ਦਾ ਸਿਰ ਲਾਹ ਦਿੱਤਾ।

ਉੱਪਰ ਦੱਸੀਆਂ ਸਾਰੀਆਂ ਕਥਾਵਾਂ ਵਿੱਚੋਂ ਇਹ ਕਥਾ ਸਭ ਤੋਂ ਵਧ ਪ੍ਰਸਿੱਧ ਹੈ। ਇਸ ਦੀ ਖ਼ਾਸ ਗੱਲ ਇਹੀ ਹੈ ਕਿ ਗੁਰੂ ਜੀ ਆਪਣੇ ਉੱਤੇ ਵਾਰ ਕਰਨ ਲਈ ਕਾਤਲ ਨੂੰ ਖ਼ੁਦ ਭੜਕਾਉਂਦੇ ਹਨ। ਇਨ੍ਹਾਂ ਕਥਾਵਾਂ ਵਿੱਚ ਇਤਿਹਾਸਕ ਸੱਚਾਈ ਬਹੁਤ ਘੱਟ ਹੈ।

## ਭਰਮ-ਭੁਲੇਖਿਆਂ ਦਾ ਖੰਡਨ

ਇਸ ਕਿਸਮ ਦੀਆਂ ਕਹਾਣੀਆਂ ਵੇਲੇ ਦੀ ਸਰਕਾਰ ਨੇ ਜਾਂ ਸਰਕਾਰ-ਪੱਖੀ ਕੁਝ ਤੁਅੱਸਬੀ ਲਿਖਾਰੀਆਂ ਨੇ ਗੁਰੂ ਸਾਹਿਬ ਦੇ ਜੋਤੀ-ਜੋਤ ਸਮਾਉਣ ਦੇ ਅਸਲ ਕਾਰਨ ਉੱਤੇ ਪਰਦਾ ਪਾਉਣ ਲਈ ਉਡਾਈਆਂ ਸਨ। ਗੁਰੂ ਇਤਿਹਾਸ ਦੇ ਕੁਝ ਪੁਰਾਣੇ ਕਵੀ-ਇਤਿਹਾਸਕਾਰਾਂ ਨੇ ਇਨ੍ਹਾਂ ਕਥਾਵਾਂ ਨੂੰ ਭੋਲੇ-ਭਾਅ ਹੀ ਅਪਣਾ ਲਿਆ। ਆਧੁਨਿਕ ਸਮੇਂ ਦੇ ਜਾਗਰੂਕ ਸਿੱਖ

ਵਿਦਵਾਨਾਂ ਨੇ ਇਨ੍ਹਾਂ ਕਹਾਣੀਆਂ ਦਾ ਖੰਡਣ ਕੀਤਾ ਹੈ। ਅਸੀਂ ਵੀ ਇਨ੍ਹਾਂ ਕਥਾਵਾਂ ਦਾ ਜ਼ਿਕਰ ਉਨ੍ਹਾਂ ਦਾ ਖੰਡਣ ਕਰਨ ਲਈ ਹੀ ਕੀਤਾ ਹੈ। ਕਿਸੇ ਗੱਲ ਦਾ ਖੰਡਣ ਕਰਨ ਲਈ, ਪਹਿਲਾਂ ਉਹ ਗੱਲ ਦੱਸਣੀ ਤਾਂ ਪੈਂਦੀ ਹੀ ਹੈ। ਗੱਲ ਦੱਸੀ ਨਾ ਜਾਵੇ ਤਾਂ ਉਸ ਦਾ ਖੰਡਣ ਕਿਵੇਂ ਹੋਵੇਗਾ। ਫੇਰ ਵੀ ਪਾਠਕਾਂ ਨੂੰ ਜੇ ਕੋਈ ਗੱਲ ਅਸੁਖਾਵੀਂ ਲੱਗੀ ਹੋਵੇ ਤਾਂ ਦਸਮ ਪਾਤਸ਼ਾਹ ਜੀ ਦਾ ਪੂਰਨ ਸਤਿਕਾਰ ਕਰਦੇ ਹੋਏ ਅਸੀਂ ਖਿਮਾ ਦੇ ਜਾਚਕ ਹਾਂ।

ਭਾਈ ਵੀਰ ਸਿੰਘ ਵੀਹਵੀਂ ਸਦੀ ਦੇ ਬੜੇ ਸਤਿਕਾਰਯੋਗ ਸਿੱਖ ਵਿਦਵਾਨ ਸਨ। ਉਨ੍ਹਾਂ ਨੇ ਸਿੱਖ ਇਤਿਹਾਸ ਨੂੰ ਖੋਜਣ, ਨਿਖਾਰਨ ਅਤੇ ਪ੍ਰਕਾਸ਼ਿਤ ਕਰਨ ਦੀ ਵੱਡ-ਮੁੱਲੀ ਸੇਵਾ ਕੀਤੀ। ਉਨ੍ਹਾਂ ਨੇ ਭਾਈ ਸੰਤੋਖ ਸਿੰਘ ਰਚਿਤ ਵੱਡ-ਆਕਾਰੀ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' (ਪ੍ਰਸਿੱਧ ਨਾਂ 'ਸੂਰਜ ਪ੍ਰਕਾਸ਼) ਨੂੰ ਸੰਪਾਦਿਤ ਕਰਕੇ ਛਪਵਾਉਣ ਦਾ ਉੱਦਮ ਵੀ ਕੀਤਾ। ਗੁਰੂ ਗੋਬਿੰਦ ਸਿੰਘ ਜੀ ਦੇ ਅਕਾਲ ਚਲਾਣੇ ਬਾਰੇ ਪ੍ਰਚਲਿਤ ਕਥਾਵਾਂ ਦਾ ਖੰਡਣ, 1933 ਵਿੱਚ ਸਭ ਤੋਂ ਪਹਿਲਾਂ ਉਨ੍ਹਾਂ ਨੇ ਹੀ ਕੀਤਾ। ਭਾਸ਼ਾ ਵਿਭਾਗ ਪੰਜਾਬ ਵੱਲੋਂ ਪ੍ਰਕਾਸ਼ਿਤ 'ਸੂਰਜ ਪ੍ਰਕਾਸ਼' ਦੀ ਚੌਧਵੀਂ ਜਿਲਦ ਵਿੱਚ ਉਹ ਲਿਖਦੇ ਹਨ—

"ਸ਼ੋਕ ਹੈ ਕਿ ਗੁਰੂ ਸਾਹਿਬ ਜੀ ਦੀ ਸ਼ਹਾਦਤ ਦੇ ਮੁਤਅੱਲਿਕ ਅਸਲ ਭੇਤ ਹੀ ਪ੍ਰਕਾਸ਼ ਨਹੀਂ ਪਾਇਆ। ਮਹਿਮਾ ਪ੍ਰਕਾਸ਼ਾਂ ਤੇ ਗੁਰ ਬਿਲਾਸ, ਸੌ ਸਾਖੀ ਤੇ ਸੂਰਜ ਪ੍ਰਕਾਸ਼ ਆਦਿਕਾਂ ਨੇ ਜੋ ਇਹ ਗੱਲ ਲਿਖੀ ਹੈ ਕਿ ਗੁਰੂ ਜੀ ਆਪ ਗੁਲ ਖਾਂ ਨੂੰ ਆਪਣੇ ਕਤਲ ਵਾਸਤੇ ਤਾਅਨੇ ਮਾਰ ਮਾਰ ਕੇ ਉਕਸਾਉਂਦੇ ਰਹੇ, ਕੁਛ ਮੁੱਲ ਵਾਲੀ ਨਹੀਂ। ਇਸ ਦਾ ਖੰਡਨ ਤਾਂ ਉਨ੍ਹਾਂ ਦੇ ਆਪਣੇ ਦਿੱਤੇ ਹਾਲ ਤੋਂ ਹੋ ਹੀ ਜਾਂਦਾ ਹੈ। ਜੇ ਗੁਰੂ ਜੀ ਨੇ ਪਠਾਣ ਬੱਚੇ ਨੂੰ ਆਪਣੇ ਕਤਲ ਲਈ ਆਪ ਉਕਸਾਇਆ ਤਾਂ ਫੇਰ ਜਦ ਉਸ ਦੀ ਕਟਾਰ ਦਾ ਵਾਰ ਚਲ ਗਿਆ ਤਾਂ ਗੁਰੂ ਜੀ ਨੇ ਉੱਠ ਕੇ ਉਸ ਨੂੰ ਕਟਾਰ ਨਾਲ ਪਾਰ ਬੁਲਾਇਆ। ਇਸ ਦਾ ਕੀ ਅਰਥ ਹੈ? ਉਸ ਨੇ ਤਾਂ ਆਪਦਾ (ਭਾਵ ਗੁਰੂ ਸਾਹਿਬ ਦਾ) ਮਨਸ਼ਾ ਪੂਰਾ ਕੀਤਾ ਸੀ, ਉਸ ਨੂੰ ਇਨਾਮ ਦੇਣਾ ਚਾਹੀਦਾ ਸੀ, ਨਾ ਕਿ ਮਾਰ ਦੇਣਾ। ਮਾਰ ਦੇਣਾ ਤਾਂ ਓਸੇ ਵੇਲੇ ਹੋ ਸਕਦਾ ਹੈ ਜਦ ਕਿ ਅਚਾਨਕ ਕੋਈ ਵਾਰ ਕਰੇ ਤਾਂ ਸੂਰਮੇ ਦਾ ਹੱਥ ਸ਼ਸਤ੍ਰ 'ਤੇ ਉਠਦਾ ਤੇ ਮਾਰਨ ਵਾਲੇ 'ਤੇ ਵਾਰ ਕਰਦਾ ਹੈ। ਦੂਜਾ ਖ਼ਿਆਲ, ਇਹ ਕਿ ਗੁਰੂ ਜੀ ਪੈਂਦੇ ਖ਼ਾਂ ਦੇ ਕਤਲ ਦਾ ਬਦਲਾ ਦੇਣਾ ਚਾਹੁੰਦੇ ਸਨ, ਵੀ ਆਪੇ ਖੰਡਨ ਹੋ ਜਾਂਦਾ ਹੈ। ਪੈਂਦੇ ਖਾਂ ਮੈਦਾਨ ਜੰਗ ਵਿੱਚ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਮਾਰਨ ਆਇਆ, ਖੁੱਲ੍ਹੇ ਜੰਗ ਵਿੱਚ ਉਨ੍ਹਾਂ ਦੇ ਹੱਥੋਂ ਮਾਰਿਆ ਗਿਆ ਸੀ। ਬਦਲਾ ਕਾਹਦਾ? ਮੈਦਾਨ ਜੰਗ ਵਿੱਚ ਮਰਿਆਂ ਦਾ ਬਦਲਾ ਦੇਣਾ ਹੋਵੇ ਤਾਂ ਇਕ ਇਸ ਪਠਾਣ ਦੇ ਪਿਉ ਜਾਂ ਦਾਦੇ ਦੇ ਬਦਲੇ ਦੇਣ 'ਤੇ ਗੱਲ ਕਿਉਂ ਮੁੱਕੇ, ਜਿੰਨੇ ਆਦਮੀ ਗੁਰੂ ਜੀ ਦੇ ਤੀਰ ਤਲਵਾਰ ਨਾਲ ਮਰੇ, ਸਭ ਦੇ ਬਦਲੇ ਦਿੱਤੇ ਜਾਣੇ ਚਾਹੀਏ। ...ਇਸ ਪੜਤਾਲ ਨਾਲ ਬਦਲੇ ਦੇਣ ਦਾ ਖ਼ਿਆਲ ਸਾਰਾ ਢਹਿ ਢੇਰੀ ਹੋ ਗਿਆ ਤੇ ਨਾਲ ਹੀ ਆਪ ਉਸ ਨੂੰ ਉਕਸਾਉਣ ਦਾ ਖ਼ਿਆਲ ਰੱਦੀ ਸਾਬਤ ਹੋ ਗਿਆ।"...

"ਹੁਣ ਬਾਹਰ ਦੇ ਲੇਖਕਾਂ ਨੂੰ ਲਓ। ਸੈਰੁਲ ਮੁਤਾਖ਼ਰੀਨ ਨੇ ਤਾਂ ਗੁਰੂ ਜੀ ਦਾ ਪ੍ਰਲੋਕ ਗਮਨ ਗ਼ਮ ਨਾਲ ਲਿਖਿਆ ਹੈ ਤੇ ਕਈ ਅੰਗਰੇਜ਼ ਇਤਿਹਾਸਕਾਰਾਂ ਨੇ ਇਸੇ ਦੀ ਨਕਲ ਕੀਤੀ ਹੈ। ਅਹਿਮਦ ਸ਼ਾਹ ਬਟਾਲਵੀ ਨੇ ਲਿਖਿਆ ਹੈ ਕਿ ਇਕ ਘੋੜਿਆਂ ਦਾ ਪਠਾਨ ਸੁਦਾਗਰ ਸੀ ਜਿਸ ਨੇ ਗੁਰੂ ਜੀ ਪਾਸ ਘੋੜੇ ਵੇਚੇ ਹੋਏ ਸਨ, ਉਸ ਦੇ ਰੁਪਏ ਮੰਗਣ 'ਤੇ ਕੁਛ ਤਕਰਾਰ ਵੇਲੇ ਉਸ ਨੇ ਗੁਸਤਾਖੀ ਦੇ ਵਾਕ ਕਹੇ ਤੇ ਤਲਵਾਰ ਖਿੱਚ ਕੇ ਗੁਰੂ ਜੀ ਪਰ ਵਾਰ ਕਰਨ ਲੱਗਾ, ਪਰ ਗੁਰੂ ਜੀ ਨੇ ਇਹ ਦੇਖ ਕੇ ਤਲਵਾਰ ਸੂਤੀ ਤੇ ਉਸ ਦਾ ਸਿਰ ਕੱਟ ਦਿੱਤਾ। ਉਸ ਦੇ ਪੁੱਤਰਾਂ ਨੇ ਬਦਲੇ ਦੀ ਠਾਣ ਕੇ ਇਉਂ ਵਿਸਾਹ ਕਰਕੇ ਘਾਤ ਕੀਤਾ।"...

"ਤਾਰੀਖ ਬਹਾਦਰਸ਼ਾਹੀ ਦੇ ਲੇਖਕ ਨੇ ਲਿਖਿਆ ਹੈ ਕਿ ਗੁਰੂ ਜੀ ਆਪਣੇ ਉਪਦੇਸ਼ਾਂ ਵਿੱਚ, ਜੋ ਉਹ ਬੇਗਿਣਤ ਲੋਕਾਂ ਦੇ ਸਮਾਜ ਵਿੱਚ ਕਰਿਆ ਕਰਦੇ ਸਨ, ਕੋਈ ਗੱਲ ਕਹਿ ਬੈਠੇ ਜੋ ਮੁਸਲਮਾਨ ਬਰਦਾਸ਼ਤ ਨਹੀਂ ਕਰ ਸਕਦੇ ਇਸ ਕਰਕੇ ਇਕ ਅਫ਼ਗਾਨ ਨੇ ਇਕ ਖੰਜਰ ਨਾਲ ਦੋ ਤ੍ਰੈ ਵਾਰ ਕੀਤੇ ਤੇ ਸ਼ਹੀਦ ਕਰ ਦਿੱਤਾ। ਇਹ ਖ਼ਿਆਲ ਮੈਕਾਲਿਫ਼ ਨੇ ਅਗਲਬ ਸਮਝ ਕੇ ਆਪਣੇ ਇਤਿਹਾਸ ਵਿੱਚ ਦਿੱਤਾ ਹੈ।..."

"ਪਿੱਛੇ ਕਹੇ ਲੇਖਕਾਂ ਦੀ ਇਕ ਗੱਲ ਸਭ ਦੀ ਸਾਂਝੀ ਹੈ ਕਿ ਕਿਸੇ ਪਠਾਣ ਨੇ ਕਟਾਰ ਨਾਲ ਖ਼ੂਨੀ ਵਾਰ ਕੀਤਾ ਹੈ। ਸੋ ਇਸ ਗੱਲ ਪਰ ਸਾਰੇ ਸਹਿਮਤ ਹੋਣ ਕਰਕੇ ਇਸ ਪਰ ਸ਼ੰਕਾ ਕਰਨ ਦੀ ਲੋੜ ਨਹੀਂ ਹੈ। ਰਾਇ ਦਾ ਵਿਖੇਵਾਂ ਹੈ ਤਾਂ, ਪਠਾਣ ਨੇ ਕਿਉਂ ਵਾਰ ਕੀਤਾ? ਇਸ ਕਾਰਨ ਪਰ ਹੈ। ਜਾਪਦਾ ਇਹ ਹੈ, ਕਿ ਵਾਰ ਕਰਨ ਦਾ ਕਾਰਨ ਕੋਈ ਡੂੰਘੀ ਸਾਜ਼ਿਸ਼ ਹੈ ਜੋ ਲੇਖਕਾਂ ਨੂੰ ਪਤਾ ਨਹੀਂ ਲੱਗੀ, ਇਸ ਕਰਕੇ ਹਰੇਕ ਨੇ ਆਪਣੀ ਅਕਲ ਮੂਜਬ ਜੋ ਗੱਲ ਅਗਲਬ ਸਮਝੀ ਹੈ ਲਿਖ ਦਿੱਤੀ ਹੈ ਜਾਂ ਇਉਂ ਕਿ ਅਸਲ ਕਾਰਨ ਦੇ ਵਰਤਾਉਣਹਾਰਿਆਂ ਨੇ ਆਪਣੇ ਆਪ ਨੂੰ ਲੁਕੋਈ ਰੱਖਣ ਵਾਸਤੇ ਜੋ ਗੱਲਾਂ ਉਡਾਈਆਂ ਸੋ ਲੇਖਕਾਂ ਨੇ ਆਪੋ-ਆਪਣੇ ਸੁਣੇ ਮੂਜਬ ਲਿਖ ਦਿੱਤੀਆਂ।" (ਪੰਨਾ : 6306-07-08-09)

ਇਸੇ ਤਰ੍ਹਾਂ ਸਿੱਖ ਕੌਮ ਦੇ ਸਿਰਮੌਰ ਇਤਿਹਾਸਕਾਰ ਡਾ: ਗੰਡਾ ਸਿੰਘ ਨੇ ਦਸਮ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਤੋਂ ਪਹਿਲੀਆਂ ਅਤੇ ਮਗਰਲੀਆਂ, ਜਿੰਨੀਆਂ ਵੀ ਮਿਥਿਹਾਸਕ ਕਥਾਵਾਂ ਪ੍ਰਚਲਿਤ ਹੋਈਆਂ, ਸਭ ਦਾ ਖੰਡਣ ਬੜੇ ਜ਼ੋਰਦਾਰ ਅਤੇ

ਬਾਦਲੀਲ ਸ਼ਬਦਾਂ ਵਿੱਚ ਕੀਤਾ ਹੈ। ਉਨ੍ਹਾਂ ਨੇ ਸਿਰਫ਼ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਦੇ ਪ੍ਰਸੰਗ ਨੂੰ ਨਿਖਾਰਨ ਲਈ 1972 ਵਿੱਚ 136 ਪੰਨਿਆਂ ਦਾ ਕਿਤਾਬਚਾ 'Guru Gobind Singh's Death At Nanded' ਪ੍ਰਕਾਸ਼ਿਤ ਕੀਤਾ। ਉਹ ਕਵੀ ਸੈਨਾਪਤਿ ਰਚਿਤ 'ਸ੍ਰੀ ਗੁਰੁ ਸੋਭਾ' ਦੇ ਪ੍ਰਸੰਗ ਨੂੰ ਸਹੀ ਮੰਨਦੇ ਹਨ ਜਿਸ ਦਾ ਵਰਨਣ ਅਸੀਂ ਪਿਛਲੇ ਇਕ ਲੇਖ ਵਿੱਚ ਕਰ ਚੁੱਕੇ ਹਾਂ।

ਭਾਈ ਵੀਰ ਸਿੰਘ ਤੇ ਡਾ: ਗੰਡਾ ਸਿੰਘ ਤੋਂ ਇਲਾਵਾ ਸ: ਕਰਮ ਸਿੰਘ ਹਿਸਟੋਰੀਅਨ, ਪ੍ਰੋ: ਕਰਤਾਰ ਸਿੰਘ, ਪ੍ਰਿੰ: ਸੁਰਜੀਤ ਸਿੰਘ ਗਾਂਧੀ ਅਤੇ ਡਾ: ਹਰੀ ਰਾਮ ਗੁਪਤਾ ਆਦਿ ਸਾਰੇ ਆਧੁਨਿਕ ਇਤਿਹਾਸਕਾਰ ਪੁਰਾਣੀਆਂ ਭਰਾਂਤਕ ਮਿੱਥਾਂ ਨੂੰ ਰੱਦ ਕਰਦੇ ਹਨ ਅਤੇ ਕੇਵਲ ਕਵੀ ਸੈਨਾਪਤਿ ਦੇ ਬਿਰਤਾਂਤ ਨੂੰ ਸਹੀ ਮੰਨਦੇ ਹਨ।

ਭਾਈ ਵੀਰ ਸਿੰਘ ਜੀ ਦੇ ਕਹਿਣ ਅਨੁਸਾਰ ਹੁਣ ਦੇਖਣ ਵਾਲੀ ਗੱਲ ਇਹ ਹੈ ਕਿ ਦਸਮ ਪਾਤਸ਼ਾਹ ਉੱਤੇ ਦੋ ਜਾਂ ਤਿੰਨ ਪਠਾਨਾਂ ਨੇ ਹਮਲਾ ਕਿਉਂ ਕੀਤਾ?

## ਦਸਮ ਪਾਤਸ਼ਾਹ ਉੱਤੇ ਹੋਏ ਹਮਲੇ ਦਾ ਰਾਜ਼ ਕੀ ਸੀ?

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਬਾਰੇ ਆਖਰ ਉਹ ਕਿਹੜਾ ਰਾਜ਼ ਸੀ, ਜਿਸ ਦਾ ਭੇਤ 1708 ਈ: ਤੋਂ ਲੈ ਕੇ 1933 ਈ: ਤੱਕ, 225 ਵਰ੍ਹੇ ਨਹੀਂ ਖੁੱਲ੍ਹਿਆ ਅਤੇ ਸਿੱਖ ਇਤਿਹਾਸਕਾਰ ਪਿਛਲੇ ਲੇਖਾਂ ਵਿੱਚ ਵਰਨਿਤ ਕਥਾ-ਕਹਾਣੀਆਂ ਉੱਤੇ ਹੀ ਵਿਸ਼ਵਾਸ ਕਰਦੇ ਰਹੇ। ਭਾਈ ਵੀਰ ਸਿੰਘ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' (ਸੂਰਜ ਪ੍ਰਕਾਸ਼) ਦੀ ਸੰਪਾਦਨਾ ਕਰਦੇ ਹੋਏ ਜਦੋਂ ਵਰਨਿਤ ਕਥਾ-ਕਹਾਣੀਆਂ ਦੀ ਆਲੋਚਨਾ ਕਰ ਰਹੇ ਸਨ ਤਾਂ 1933 ਵਿੱਚ ਉਨ੍ਹਾਂ ਨੂੰ ਇਕ ਲਿਖਤੀ ਪੋਥੀ ਮਿਲੀ ਜਿਸ ਦਾ ਜ਼ਿਕਰ ਉਹ ਇਸ ਤਰ੍ਹਾਂ ਕਰਦੇ ਹਨ—

"ਜਦ ਅਸੀਂ ਇਹ ਖੋਜ ਇਥੋਂ ਤਾਈਂ ਲਿਖ ਚੁੱਕੇ ਸਾਂ, ਸਾਡੀ ਨਜ਼ਰ ਇਕ ਲਿਖਤੀ ਪੋਥੀ 'ਤੇ ਪਈ ਜਿਸ ਦਾ ਨਾਉਂ 'ਚਤਰਜੁਗੀ' ਹੈ, ਇਸ ਵਿੱਚ ਹੋਰ ਹਾਲ ਤਾਂ ਦੂਸਰਿਆਂ ਨਾਲ ਮਿਲਦੇ ਜੁਲਦੇ ਹੀ ਦਿੱਤੇ ਹਨ ਪਰ ਵਿਸਾਹਘਾਤੀ ਵਾਰ ਕਰਨ ਵਾਲੇ ਪਠਾਣ ਨੂੰ 'ਸਰਹੰਦੀ ਪਠਾਣ' ਲਿਖਿਆ ਹੈ, ਜਿਸ ਤੋਂ ਇਹ ਲਿਖਤੀ ਪਤਾ ਮਿਲ ਗਿਆ ਕਿ ਇਹ ਪਠਾਣ ਸਰਹਿੰਦ ਤੋਂ ਗਿਆ ਸੀ। ਉਥੇ ਦੱਸਿਆ ਹੈ ਕਿ ਪਹਿਲਾਂ ਇਹ ਦਿੱਲੀ ਮਾਤਾ ਜੀ ਪਾਸ ਗੁਰੂ ਜੀ ਦਾ ਪਤਾ ਪੁੱਛਣ ਜਾਂਦਾ ਹੈ... ਤੇ ਫੇਰ ਨਾਦੇੜ ਪਹੁੰਚਦਾ ਹੈ।...

"ਹਮਲਾਵਰ ਦੇ ਇਸ ਯਤਨ ਤੋਂ ਪਤਾ ਲੱਗਦਾ ਹੈ ਕਿ ਉਸ ਦਾ ਕਾਤਲਾਨਾ ਵਾਰ ਠੰਢੇ ਦਿਲ ਗਿਣੀ-ਮਿੱਥੀ ਗੱਲ ਹੈ ਸੀ ਤੇ ਵੀਹ ਵਿਸਵੇ ਇਹ ਇਕ ਸਾਜ਼ਸ਼ ਹੈ ਤੇ ਓਸ ਸਾਜ਼ਿਸ਼ ਦਾ ਟਿਕਾਣਾ ਸਰਹਿੰਦ ਹੈ।...

"ਸੋ ਹੁਣ ਸਾਨੂੰ ਇਥੋਂ ਤਾਈਂ ਉਗਾਹੀ ਮਿਲ ਗਈ ਕਿ ਇਹ ਪਠਾਣ ਕੋਈ ਇਤਬਾਰੀ ਸੀ, ਸਰਹਿੰਦ ਤੋਂ ਗਿਆ ਸੀ ਤੇ ਸਰਹਿੰਦ ਦੇ ਨਵਾਬ ਦਾ ਸੁਭਾਵ ਵਿਸਾਹਘਾਤ ਕਰਨ ਦਾ ਸੀ ਤੇ ਉਸ ਨੂੰ ਭੈ ਸੀ ਗੁਰੂ ਜੀ ਦਾ ਅਤੇ ਉਹ ਗੁਰੂ ਜੀ ਦੇ ਤੇ ਬਹਾਦਰ ਸ਼ਾਹ ਦੇ ਮਿਤ੍ਰਾਨੇ ਤੋਂ ਵਧੇਰੇ ਖ਼ੌਫ਼ ਖਾ ਰਿਹਾ ਸੀ ਤੇ ਇਸ ਤੋਂ ਪਹਿਲੋਂ ਵੀ ਉਹ ਲਗਾਤਾਰ ਗੁਰੂ ਜੀ ਦੀ ਜਾਨ ਲੈਣ ਦੇ ਸਾਰੇ ਯਤਨ ਕਰਦਾ ਰਿਹਾ ਹੈ।" —ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਜਿਲਦ ਚੌਧਵੀਂ, ਪੰਨਾ : 6316

ਭਾਈ ਵੀਰ ਸਿੰਘ ਵੱਲੋਂ 'ਚਤਰਜੁਗੀ' ਦੇ ਦਿੱਤੇ ਗਏ ਉਪਰੋਕਤ ਹਵਾਲੇ ਤੋਂ ਸੰਕੇਤ ਮਿਲਦਾ ਹੈ ਕਿ ਕਾਤਲ ਸਰਹਿੰਦ ਤੋਂ ਗਿਆ ਸੀ ਅਤੇ ਉਸ ਨੂੰ ਭੇਜਣ ਵਿੱਚ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਦਾ ਹੱਥ ਸੀ। ਵਜ਼ੀਰ ਖਾਨ, ਬਾਦਸ਼ਾਹ ਨਾਲ ਗੁਰੂ ਜੀ ਦੀ ਮਿੱਤਰਤਾ ਤੋਂ ਡਰਦਾ ਸੀ। ਉਸ ਨੂੰ ਭੈ ਸੀ ਕਿ ਜੇ ਬਾਦਸ਼ਾਹ ਨੇ ਗੁਰੂ ਜੀ ਦੀ ਗੱਲ ਮੰਨ ਲਈ ਤਾਂ ਉਸ ਦੀ ਖੈਰ ਨਹੀਂ। ਗੁਰੂ ਜੀ ਬਾਦਸ਼ਾਹ ਨੂੰ ਪੰਜਾਬ ਦੇ ਜ਼ਾਲਮ ਸ਼ਾਸਕਾਂ ਨੂੰ ਸਜ਼ਾ ਦੇਣ ਲਈ ਕਹਿ ਰਹੇ ਸਨ।

ਨੰਦੇੜ ਵਿਖੇ ਗੁਰੂ ਗੋਬਿੰਦ ਸਿੰਘ ਜੀ ਉੱਤੇ ਹੋਏ ਵਿਸਾਹਘਾਤੀ ਵਾਰ ਪਿੱਛੇ ਜੋ ਸਾਜ਼ਿਸ਼ ਕੰਮ ਕਰ ਰਹੀ ਸੀ ਉਸ ਤੋਂ ਪਰਦਾ ਚੁੱਕਣ ਲਈ ਸਾਡੇ ਆਧੁਨਿਕ ਇਤਿਹਾਸਕਾਰਾਂ ਨੇ ਡੂੰਘੀ ਸੋਚ-ਵਿਚਾਰ ਕੀਤੀ ਹੈ। ਇਸ ਸਾਜ਼ਿਸ਼ ਬਾਰੇ ਭਾਈ ਵੀਰ ਸਿੰਘ ਤੋਂ ਬਾਅਦ ਡਾ: ਹਰੀ ਰਾਮ ਗੁਪਤਾ ਨੇ 'History of Sikh Gurus' ਵਿੱਚ ਵਿਸਥਾਰ ਨਾਲ ਲਿਖਿਆ ਹੈ। ਉਹ ਗੁਰੂ ਜੀ ਉੱਤੇ ਕੀਤੇ ਗਏ ਵਾਰ ਲਈ ਸੂਬੇਦਾਰ ਸਰਹਿੰਦ ਵਜ਼ੀਰ ਖਾਨ ਅਤੇ ਖ਼ੁਦ ਬਾਦਸ਼ਾਹ ਬਹਾਦਰ ਸ਼ਾਹ ਨੂੰ ਸਿੱਧਾ ਜ਼ਿੰਮੇਵਾਰ ਠਹਿਰਾਉਂਦੇ ਹਨ। ਸਾਰੇ ਹਾਲਾਤ ਦੀ ਘੋਖ ਉਪਰੰਤ ਪ੍ਰਿੰ: ਸੁਰਜੀਤ ਸਿੰਘ ਗਾਂਧੀ ਵੀ ਇਸੇ ਨਤੀਜੇ ਉੱਤੇ ਪਹੁੰਚਦੇ ਹਨ। ਆਪਣੀ ਪੁਸਤਕ 'History of the Sikh Gurus : A Comprehensive Study' ਵਿੱਚ ਉਹ ਲਿਖਦੇ ਹਨ—

"ਬਿਨਾਂ ਸ਼ੱਕ ਸੈਨਾਪਤਿ ਦਾ ਬਿਰਤਾਂਤ ਬਹੁਤ ਸੰਜਮ ਵਾਲਾ ਅਤੇ ਕਿਸੇ ਸ਼ੱਕ-ਸ਼ੁਬ੍ਹੇ ਤੋਂ ਬਰੀ ਹੈ ਪਰ ਉਸ ਨੇ ਹਮਲਾਵਰ ਦੀ ਪਛਾਣ ਅਤੇ ਉਸ ਦੇ ਮਨੋਰਥ ਬਾਰੇ ਕੁਝ ਨਹੀਂ ਲਿਖਿਆ ਕਿ ਕਿਸ ਕਾਰਨ ਉਸ ਪਠਾਣ ਨੇ ਇਹ ਮੰਦ-ਕਰਮ ਕੀਤਾ। ਇਸ ਸਬੰਧ ਵਿੱਚ ਚਤਰਜੁਗੀ, ਖੁਸ਼ਵਕਤ ਰਾਏ ਅਤੇ ਬਖ਼ਤ ਮੱਲ ਸਾਡੀ ਸਹਾਇਤਾ ਕਰਦੇ ਹਨ। ਹਮਲਾਵਰ ਸਰਹਿੰਦ

ਦੇ ਵਜ਼ੀਰ ਖਾਨ ਦਾ ਖ਼ਰੀਦਿਆ ਹੋਇਆ ਬੰਦਾ ਸੀ। ਇਹ ਸਾਜ਼ਿਸ਼ ਵਜ਼ੀਰ ਖਾਨ ਨੇ ਹੀ ਘੜੀ ਸੀ। ਉਹ ਬਹਾਦਰ ਸ਼ਾਹ ਨਾਲ ਗੁਰੂ ਜੀ ਦੇ ਮੇਲ-ਜੋਲ ਅਤੇ ਗਤੀਵਿਧੀਆਂ ਤੋਂ ਭੈਭੀਤ ਸੀ। ਉਸ ਨੂੰ ਪਤਾ ਸੀ ਕਿ ਜੇ ਸਿੱਖਾਂ ਤੇ ਮੁਗਲਾਂ ਵਿੱਚ ਸਮਝੌਤਾ ਹੋ ਗਿਆ ਤਾਂ ਉਸ ਨਾਲ ਕੀ ਬੀਤੇਗੀ।... ਇਸ ਲਈ ਉਸ ਨੇ ਜਮਸ਼ੇਦ ਖਾਨ ਨਾਂ ਦੇ ਇਕ ਨੌਜਵਾਨ ਪਠਾਣ ਨੂੰ, ਗੁਰੂ ਜੀ ਨੂੰ ਸ਼ਹੀਦ ਕਰਨ ਲਈ ਭੇਜ ਦਿੱਤਾ।...

"'ਕਲਗੀਧਰ ਚਮਤਕਾਰ' ਵਿੱਚ ਭਾਈ ਵੀਰ ਸਿੰਘ ਕਹਿੰਦੇ ਹਨ ਕਿ ਗੁਰੂ ਜੀ ਨੂੰ ਸ਼ਹੀਦ ਕਰਨ ਦੀ ਸਾਜ਼ਿਸ਼ ਵਿੱਚ ਖ਼ੁਦ ਬਾਦਸ਼ਾਹ ਬਹਾਦਰ ਸ਼ਾਹ ਸ਼ਾਮਲ ਸੀ। ਇਤਿਹਾਸਕ ਪ੍ਰਸਥਿਤੀਆਂ ਦੀ ਖੋਜ-ਪੜਤਾਲ ਕਰਨ ਉਪਰੰਤ ਅਸੀਂ ਵੀ ਇਸੇ ਨਤੀਜੇ 'ਤੇ ਪਹੁੰਚਦੇ ਹਾਂ। ਬਾਦਸ਼ਾਹ ਗੁਰੂ ਜੀ ਨਾਲ ਇਸ ਗੱਲੋਂ ਨਾਰਾਜ਼ ਸੀ ਕਿ ਉਨ੍ਹਾਂ ਨੇ ਪੰਜਾਬ ਵਿੱਚ ਦੁਬਾਰਾ ਸੰਘਰਸ਼ ਸ਼ੁਰੂ ਕਰਨ ਲਈ ਅਤੇ ਵਜ਼ੀਰ ਖਾਨ ਨੂੰ ਮਾਰਨ ਲਈ ਬੰਦਾ ਸਿੰਘ ਬਹਾਦਰ ਨੂੰ ਭੇਜ ਦਿੱਤਾ ਸੀ। ਬਾਦਸ਼ਾਹ ਨੂੰ ਇਸ ਗੱਲ ਦਾ ਵੀ ਡਰ ਸੀ ਕਿ ਜਦੋਂ ਮੈਂ ਹੈਦਰਾਬਾਦ ਵਿੱਚ ਆਪਣੇ ਭਰਾ ਨਾਲ ਜੰਗ ਵਿੱਚ ਰੁੱਝਿਆ ਹੋਵਾਂਗਾ ਤਾਂ ਪਿੱਛੇ ਨੰਦੇੜ ਵਿੱਚ ਬੈਠੇ ਗੁਰੂ ਗੋਬਿੰਦ ਸਿੰਘ ਮਰਹੱਟਿਆਂ ਨਾਲ ਨਾ ਰਲ ਜਾਣ। ਇਹੀ ਕਾਰਨ ਸੀ ਕਿ ਭਾਵੇਂ ਹੈਦਰਾਬਾਦ ਵਿੱਚ ਆਪਣੇ ਭਰਾ ਕਾਮਬਖਸ਼ ਦੀ ਬਗ਼ਾਵਤ ਨੂੰ ਕੁਚਲਣ ਦੀ ਬਾਦਸ਼ਾਹ ਨੂੰ ਬਹੁਤ ਕਾਹਲ ਸੀ ਪਰ ਉਹ ਲੰਮਾ ਸਮਾਂ ਨੰਦੇੜ ਵਿੱਚ ਰੁਕਿਆ ਰਿਹਾ। ਉਹ ਗੁਰੂ ਜੀ ਨੂੰ ਇਕੱਲਿਆਂ ਛੱਡਣਾ ਨਹੀਂ ਚਾਹੁੰਦਾ ਸੀ। ਇਸੇ ਕਾਰਨ ਉਹ ਗੁੱਲ ਖਾਨ ਅਤੇ ਉਸ ਦੇ ਭਰਾ ਅਤਾ-ਉੱਲਾ ਖਾਨ, ਦੋ ਪਠਾਣਾਂ ਦੀ ਸਾਜ਼ਿਸ਼ ਵਿੱਚ ਸ਼ਾਮਿਲ ਹੋ ਗਿਆ, ਜਿਨ੍ਹਾਂ ਨੂੰ ਸਰਹਿੰਦ ਤੋਂ ਵਜ਼ੀਰ ਖਾਨ ਨੇ ਭੇਜਿਆ ਸੀ।" (ਪੰਨਾ : 464)

ਗੁਰੂ ਜੀ ਉੱਤੇ ਵਾਰ ਕਰਨ ਦੀ ਸਾਜ਼ਿਸ਼ ਵਿੱਚ ਬਾਦਸ਼ਾਹ ਬਹਾਦਰ ਸ਼ਾਹ ਦਾ ਸ਼ਾਮਲ ਹੋਣਾ ਇਸ ਗੱਲ ਤੋਂ ਸਿੱਧ ਹੁੰਦਾ ਹੈ ਕਿ ਕਾਤਲ ਨਾਲ ਉਸ ਨੂੰ ਡੂੰਘੀ ਹਮਦਰਦੀ ਸੀ ਜੋ ਉਸ ਦੇ ਇਕ ਫ਼ਰਮਾਨ ਤੋਂ ਸਾਬਤ ਹੁੰਦੀ ਹੈ। 'ਅਖ਼ਬਾਰਾਤ-ਇ-ਦਰਬਾਰੇ-ਇ-ਮੁਅੱਲਾ' ਵਿੱਚ 28 ਅਕਤੂਬਰ 1708 ਈ: ਨੂੰ ਇਹ ਫ਼ਰਮਾਨ ਦਰਜ ਹੈ—

"ਬਾਦਸ਼ਾਹ ਨੂੰ ਬੇਨਤੀ ਕੀਤੀ ਗਈ ਕਿ (ਗੁਰੂ) ਗੋਬਿੰਦ ਰਾਏ ਨੇ ਜਮਸ਼ੇਦ ਖਾਨ ਅਫ਼ਗਾਨ ਨੂੰ ਕਤਲ ਕਰ ਦਿੱਤਾ ਸੀ। ਉਪਰੋਕਤ ਖਾਨ ਦੇ ਪੁੱਤਰ ਨੂੰ ਮਾਤਮੀ ਲਿਬਾਸ ਦੇਣ ਦੀ ਕਿਰਪਾ ਕੀਤੀ ਗਈ।"

ਬਾਦਸ਼ਾਹ ਨਾਲ ਗੁਰੂ ਜੀ ਦੀ ਮਿੱਤਰਤਾ ਸੀ। ਕਾਨੂੰਨ ਤੇ ਮਿੱਤਰਤਾ ਦਾ ਤਕਾਜ਼ਾ ਸੀ ਕਿ ਕਾਤਲ ਦੇ ਨਜ਼ਦੀਕੀਆਂ ਨੂੰ ਗ੍ਰਿਫ਼ਤਾਰ ਕਰਕੇ ਪੁੱਛ-ਗਿੱਛ ਕੀਤੀ ਜਾਂਦੀ। ਪਰ ਹੈਰਾਨੀ ਦੀ ਗੱਲ ਹੈ ਕਿ ਬਾਦਸ਼ਾਹ ਆਪਣੇ ਇਕ ਮਾਨਯੋਗ ਮਿੱਤਰ ਦੇ ਕਾਤਲ ਦੇ ਪੁੱਤਰ ਦਾ ਸਨਮਾਨ ਕਰ ਰਿਹਾ ਹੈ। ਇਸ ਤੋਂ ਇਹੀ ਗੱਲ ਸਾਬਤ ਹੁੰਦੀ ਹੈ ਕਿ ਬਾਦਸ਼ਾਹ ਗੁਰੂ ਜੀ ਨਾਲ ਕੀਤੇ ਵਾਅਦੇ ਪੂਰੇ ਕਰਨ ਦੀ ਬਜਾਏ, ਉਨ੍ਹਾਂ ਉੱਤੇ ਵਾਰ ਕਰਨ ਦੀ, ਵਜ਼ੀਰ ਖਾਨ ਦੀ ਸਾਜ਼ਿਸ਼ ਵਿੱਚ ਸ਼ਾਮਿਲ ਹੋ ਗਿਆ ਸੀ। ਇਸ ਸਾਰੀ ਵਿਚਾਰ-ਚਰਚਾ ਦਾ ਅੰਤਿਮ ਸਿੱਟਾ ਇਹੀ ਹੈ ਕਿ ਗੁਰੂ ਜੀ ਉੱਤੇ ਵਿਸਾਹਘਾਤੀ ਵਾਰ ਕਰਨ ਲਈ ਸੂਬੇਦਾਰ ਵਜ਼ੀਰ ਖਾਨ ਅਤੇ ਬਾਦਸ਼ਾਹ ਬਹਾਦਰ ਸ਼ਾਹ ਦੋਨੋਂ ਜ਼ਿੰਮੇਵਾਰ ਸਨ। ਵਜ਼ੀਰ ਖਾਨ, ਬਹਾਦਰ ਸ਼ਾਹ ਅਤੇ ਬਹਾਦਰ ਸ਼ਾਹ ਦੇ ਵਜ਼ੀਰ ਮੁਨਇਮ ਖਾਨ ਨੂੰ ਗੁਰੂ ਜੀ ਨਾਲ ਵਿਸਾਹਘਾਤ ਕਰਨ ਦਾ ਅਤੇ ਵਾਅਦੇ ਪੂਰੇ ਨਾ ਕਰਨ ਦਾ ਜੋ ਖ਼ਮਿਆਜ਼ਾ ਭੁਗਤਣਾ ਪਿਆ, ਉਸ ਦਾ ਵਰਨਣ ਅਸੀਂ ਅੱਗੇ ਜਾ ਕੇ ਕਰਾਂਗੇ।

## ਸੂਬੇਦਾਰ ਵਜ਼ੀਰ ਖਾਨ ਦਾ ਕਿਰਦਾਰ

ਬਹਾਦਰ ਸ਼ਾਹ ਬਾਦਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਨਾਲ ਵਾਅਦਾ-ਖ਼ਿਲਾਫ਼ੀ ਅਤੇ ਵਿਸਾਹਘਾਤ ਕਰਕੇ ਸੁੱਖ ਨਹੀਂ ਪਾਇਆ। ਉਸ ਨੇ ਸੋਚਿਆ ਕਿ ਗੁਰੂ ਜੀ ਨਾਲ ਕੀਤੇ ਵਾਅਦੇ ਪੂਰੇ ਕਰਕੇ ਆਪਣੇ ਅਮੀਰਾਂ-ਵਜ਼ੀਰਾਂ ਤੇ ਸੂਬੇਦਾਰਾਂ ਨੂੰ ਨਾਰਾਜ਼ ਕਰਨ ਦੀ ਥਾਂ ਜੇ ਮੈਂ ਗੁਰੂ ਜੀ ਨੂੰ ਸਦਾ ਲਈ ਆਪਣੇ ਰਾਹ 'ਚੋਂ ਹਟਾ ਦਿਆਂ ਤਾਂ ਮੇਰੇ ਭਵਿੱਖ ਦਾ ਰਾਹ ਪੱਧਰਾ ਹੋ ਜਾਏਗਾ ਪਰ ਇਹ ਉਸ ਦੀ ਖੋਟੀ ਖ਼ਾਮ-ਖ਼ਿਆਲੀ ਸੀ। ਉਸ ਨੇ ਗੁਰੂ ਜੀ ਨਾਲ ਵਾਅਦਾ-ਖ਼ਿਲਾਫ਼ੀ ਕਰਕੇ ਆਪਣੇ ਰਾਹ ਵਿੱਚ ਕੰਡੇ ਬੀਜ ਲਏ।

ਜੇ ਬਹਾਦਰ ਸ਼ਾਹ ਗੁਰੂ ਜੀ ਦੇ ਕਹਿਣ ਅਨੁਸਾਰ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਨੂੰ ਮਾਸੂਮ ਛੋਟੇ ਸਾਹਿਬਜ਼ਾਦਿਆਂ ਦੇ ਬੇਰਹਿਮ ਕਤਲ ਦੀ ਸਜ਼ਾ ਦੇ ਦਿੰਦਾ ਜਾਂ ਕੋਈ ਵੱਡੀ ਸਜ਼ਾ ਨਾ ਦੇ ਕੇ ਘੱਟੋ-ਘੱਟ ਉਸ ਨੂੰ ਸਰਹਿੰਦ ਤੋਂ ਬਦਲ ਕੇ ਕਿਸੇ ਦੂਰ-ਦੁਰਾਡੇ ਸੂਬੇ ਵਿੱਚ ਭੇਜ ਦਿੰਦਾ ਅਤੇ ਗੁਰੂ ਗੋਬਿੰਦ ਸਿੰਘ ਜੀ ਬਿਨਾਂ ਰੋਕ-ਟੋਕ ਅਨੰਦਪੁਰ ਸਾਹਿਬ ਪਹੁੰਚ ਜਾਂਦੇ ਤਾਂ ਬਾਦਸ਼ਾਹ ਬਹਾਦਰ ਸ਼ਾਹ ਨੂੰ ਪੰਜਾਬ ਵਿੱਚ ਬੰਦਾ ਸਿੰਘ ਬਹਾਦਰ ਦੀ ਵੰਗਾਰ ਦਾ ਸਾਹਮਣਾ ਨਾ ਕਰਨਾ ਪੈਂਦਾ। ਉਹ ਹੈਦਰਾਬਾਦ ਵਿੱਚ ਆਪਣੇ ਭਰਾ ਕਾਮ ਬਖ਼ਸ਼ ਦੀ ਬਗ਼ਾਵਤ ਨੂੰ ਦਬਾ ਕੇ ਆਰਾਮ ਨਾਲ ਦਿੱਲੀ ਨੂੰ ਪਰਤ ਸਕਦਾ ਸੀ ਤੇ ਉਥੇ ਰਾਜਧਾਨੀ ਵਿੱਚ ਬੈਠ ਕੇ ਹਿੰਦੁਸਤਾਨ ਉੱਤੇ ਨਿਸਚਿੰਤ ਰਾਜ ਕਰ ਸਕਦਾ ਸੀ ਪਰ ਬਹਾਦਰ ਸ਼ਾਹ ਨੇ ਮੁਗ਼ਲਾਂ ਦੇ ਦਗਾਬਾਜ਼ ਸੁਭਾਅ ਅਨੁਸਾਰ ਅਤੇ ਆਪਣੀ ਰਾਜ-ਸ਼ਕਤੀ ਦੇ ਗੁਮਾਣ ਵਿਚ ਆ ਕੇ ਗਲਤ ਰਾਹ ਚੁਣਿਆ, ਜਿਸ ਦਾ ਉਸ ਨੂੰ ਗੰਭੀਰ ਖ਼ਮਿਆਜ਼ਾ ਭੁਗਤਣਾ ਪਿਆ। ਹੈਦਰਾਬਾਦ ਵਿੱਚ ਆਪਣੇ ਭਰਾ ਦੀ ਬਗ਼ਾਵਤ ਨੂੰ ਦਬਾ ਕੇ ਉਸ ਨੂੰ ਵਾਹੋਦਾਹੀ ਪੰਜਾਬ ਵੱਲ ਨੱਸਣਾ ਪਿਆ। ਦੋ ਸਾਲ (1709 ਤੇ 1710) ਦਾ ਲੰਮਾ ਸਮਾਂ ਹੈਦਰਾਬਾਦ ਤੋਂ ਪੰਜਾਬ ਪਹੁੰਚਣ ਵਿੱਚ ਲੱਗ ਗਿਆ। ਪੰਜਾਬ ਵਿੱਚ ਉਹ

ਲਗਭਗ 14 ਮਹੀਨੇ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਕਰਨ ਦੀ ਨਾਕਾਮ ਕੋਸ਼ਿਸ਼ ਕਰਦਾ ਰਿਹਾ ਅਤੇ ਆਖਰ ਨਾਕਾਮਯਾਬੀ ਦੀ ਹਾਲਤ ਵਿੱਚ ਨਿਰਾਸ਼ ਹੋ ਕੇ ਲਾਹੌਰ ਵਿੱਚ ਮਰ ਗਿਆ। ਡੇਢ ਮਹੀਨਾ ਉਸ ਦੀ ਲਾਸ਼ ਲਾਹੌਰ ਵਿੱਚ ਅਣਦਫ਼ਨਾਈ ਪਈ ਰਹੀ। (ਬਹਾਦਰ ਸ਼ਾਹ ਦੀ ਮੌਤ ਦਾ ਪੂਰਾ ਹਾਲ ਅਸੀਂ ਅੱਗੇ ਜਾ ਕੇ ਲਿਖਾਂਗੇ।)

ਔਰੰਗਜ਼ੇਬ ਤੇ ਬਹਾਦਰ ਸ਼ਾਹ ਦੀਆਂ ਗਲਤ ਨੀਤੀਆਂ ਕਾਰਨ ਮੁਗਲ ਰਾਜ ਦਾ ਪਤਨ ਤਾਂ ਹੋਇਆ ਹੀ ਪਰ ਦਸਮ ਪਾਤਸ਼ਾਹ ਦੇ ਪ੍ਰਸੰਗ ਵਿੱਚ ਜਿਨ੍ਹਾਂ ਤਿੰਨ ਵਿਸ਼ਵਾਸਘਾਤੀਆਂ ਨੂੰ ਦਸਮ ਪਾਤਸ਼ਾਹ ਦੇ ਜਰਨੈਲ ਬੰਦਾ ਸਿੰਘ ਬਹਾਦਰ ਦੇ ਹੱਥੋਂ ਸਖ਼ਤ ਸਜ਼ਾ ਮਿਲੀ, ਉਹ ਵਜ਼ੀਰ ਖਾਨ, ਬਹਾਦਰ ਸ਼ਾਹ ਅਤੇ ਬਹਾਦਰ ਸ਼ਾਹ ਦਾ ਵਜ਼ੀਰੇ-ਆਜ਼ਮ ਮੁਨਇਮ ਖਾਨ ਸਨ। ਇਸ ਲੇਖ ਵਿੱਚ ਅਸੀਂ ਵਜ਼ੀਰ ਖਾਨ ਦੇ ਕਿਰਦਾਰ ਦੀ ਨਕਸ਼ਾਕਸ਼ੀ ਕਰਾਂਗੇ।

ਵਜ਼ੀਰ ਖਾਨ ਦੇ ਪਿਛੋਕੜ ਬਾਰੇ ਬਹੁਤ ਘੱਟ ਜਾਣਕਾਰੀ ਮਿਲਦੀ ਹੈ। ਏਨਾ ਪਤਾ ਲੱਗਦਾ ਹੈ ਕਿ ਉਹ ਕਰਨਾਲ ਤੋਂ 10 ਕਿਲੋਮੀਟਰ ਦੂਰ ਕੁੰਜਪੁਰੇ ਦਾ ਰਹਿਣ ਵਾਲਾ ਸੀ। ਉਸ ਦਾ ਅਸਲ ਨਾਂ ਮਿਰਜ਼ਾ ਅਸਕਰੀ ਸੀ। ਔਰੰਗਜ਼ੇਬ ਨੇ ਉਸ ਨੂੰ 'ਵਜ਼ੀਰ ਖਾਨ' ਦਾ ਖਿਤਾਬ ਦਿੱਤਾ ਸੀ। ਕੇਵਲ ਰਾਮ ਦੇ 'ਤਜ਼ਕਰਾਤੁਲ ਉਮਰਾ' ਅਨੁਸਾਰ ਉਹ ਕੁਝ ਚਿਰ ਕਾਬਲ ਦਾ ਦੀਵਾਨ ਵੀ ਰਿਹਾ। ਔਰੰਗਜ਼ੇਬ ਦੇ ਆਖ਼ਰੀ ਸਾਲਾਂ ਵਿੱਚ ਉਹ ਲੰਮੇ ਸਮੇਂ ਤੱਕ ਸਰਹਿੰਦ ਦਾ ਫ਼ੌਜਦਾਰ ਰਿਹਾ ਪਰ ਸਰਹਿੰਦ ਵਿੱਚ ਉਸ ਦੀ ਨਿਯੁਕਤੀ ਦੀ ਨਿਸਚਿਤ ਤਾਰੀਖ ਨਹੀਂ ਮਿਲਦੀ। ਉਸ ਨੂੰ ਸ਼ਹਿਰੀ ਪ੍ਰਬੰਧ ਅਤੇ ਦੀਵਾਨੀ ਮਾਮਲਿਆਂ ਦੇ ਸਾਰੇ ਅਧਿਕਾਰ ਪ੍ਰਾਪਤ ਸਨ।

ਔਰੰਗਜ਼ੇਬ ਦੇ ਹੁਕਮ ਅਨੁਸਾਰ ਉਸ ਨੇ ਪਹਾੜੀ ਰਾਜਿਆਂ ਨਾਲ ਮਿਲ ਕੇ ਅਤੇ ਝੂਠੀਆਂ ਕਸਮਾਂ ਖਾ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਅਨੰਦਪੁਰ ਛੱਡਣ ਲਈ ਮਜਬੂਰ ਕੀਤਾ। ਗੁਰੂ ਜੀ ਨੂੰ ਸ਼ਹੀਦ ਜਾਂ ਗ੍ਰਿਫ਼ਤਾਰ ਕਰਨ ਲਈ ਉਹ ਚਮਕੌਰ ਤੋਂ ਬਾਅਦ ਮੁਕਤਸਰ ਤੱਕ ਗਿਆ ਪਰ ਮੂੰਹ ਦੀ ਖਾ ਕੇ ਵਾਪਸ ਸਰਹਿੰਦ ਨੂੰ ਮੁੜ ਆਇਆ। ਉਸ ਨੇ ਅਨੰਦਪੁਰ ਦਾ ਉਜਾੜਾ ਕੀਤਾ ਅਤੇ ਉਥੋਂ ਸਭ ਕੁਝ ਲੁੱਟ-ਪੁੱਟ ਕੇ ਸਰਹਿੰਦ ਲੈ ਗਿਆ। ਤਾਂ ਹੀ ਬਾਅਦ ਵਿੱਚ (1707 ਵਿੱਚ) ਔਰੰਗਜ਼ੇਬ ਨੇ ਉਸ ਨੂੰ ਹੁਕਮ ਦਿੱਤਾ ਸੀ ਕਿ ਜੇ ਗੁਰੂ ਜੀ ਨੂੰ ਦੱਖਣ ਵਿੱਚ ਮੇਰੇ ਪਾਸ ਆਉਣ ਲਈ ਪੈਸੇ ਦੀ ਲੋੜ ਹੋਵੇ ਤਾਂ ਅਨੰਦਪੁਰ ਤੋਂ ਲੁੱਟੇ ਮਾਲ ਵਿੱਚੋਂ ਉਨ੍ਹਾਂ ਨੂੰ ਲੋੜ ਅਨੁਸਾਰ ਰੁਪਿਆ ਦਿੱਤਾ ਜਾਏ।

ਵਜ਼ੀਰ ਖਾਨ ਦਾ ਸਭ ਤੋਂ ਵੱਡਾ ਗੁਨਾਹ ਇਹ ਸੀ ਕਿ ਉਸ ਨੇ ਦਸਮ ਪਾਤਸ਼ਾਹ ਦੇ ਸੱਤ ਤੇ ਨੌਂ ਸਾਲ ਦੇ ਮਾਸੂਮ ਤੇ ਨਿਰਦੋਸ਼ ਛੋਟੇ ਸਾਹਿਬਜ਼ਾਦਿਆਂ ਨੂੰ ਬੜੀ ਬੇਰਹਿਮੀ ਨਾਲ ਸ਼ਹੀਦ ਕੀਤਾ ਸੀ। ਜ਼ੁਲਮ-ਦਰ-ਜ਼ੁਲਮ ਦਾ ਅਗਲਾ ਗ਼ੈਰ-ਇਨਸਾਨੀ ਕਮੀਨਾਪਨ ਇਹ ਸੀ ਕਿ ਸਾਰੇ ਸਰਹਿੰਦ ਸ਼ਹਿਰ ਵਿੱਚ ਸਾਹਿਬਜ਼ਾਦਿਆਂ ਦਾ ਸਸਕਾਰ ਕਰਨ ਦੀ ਮਨਾਹੀ ਕੀਤੀ ਗਈ। ਆਪਣੇ ਇਲਾਕੇ ਦਾ ਪ੍ਰਬੰਧ ਕਰਨਾ ਬਿਨਾਂ-ਸ਼ੱਕ ਇਕ ਹਾਕਮ ਦਾ ਫ਼ਰਜ਼ ਹੈ ਪਰ ਹਕੂਮਤ ਦੇ ਨਸ਼ੇ ਅਤੇ ਮਜ਼ਬੀ ਜਨੂਨ ਵਿੱਚ ਆ ਕੇ ਜ਼ੁਲਮ ਕਰਨੇ ਧਰਮ, ਇਨਸਾਫ਼ ਅਤੇ ਇਨਸਾਨੀਅਤ ਵਿਰੁੱਧ ਜੁਰਮ ਹਨ। ਇਸੇ ਤਰ੍ਹਾਂ ਦੇ ਖ਼ੂਨੀ ਕਾਰੇ ਵਜ਼ੀਰ ਖਾਨ ਨੇ ਕੀਤੇ।

ਔਰੰਗਜ਼ੇਬ ਦੀ ਮੌਤ ਤੋਂ ਬਾਅਦ ਤਖ਼ਤ-ਨਸ਼ੀਨੀ ਦੀ ਜੰਗ ਸਮੇਂ ਜਦੋਂ ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਮਦਦ ਮੰਗੀ ਤਾਂ ਉਨ੍ਹਾਂ ਨੇ ਉਸ ਤੋਂ ਕੁੱਝ ਵਾਅਦੇ ਲੈ ਕੇ ਮਦਦ ਕਰਨੀ ਪ੍ਰਵਾਨ ਕਰ ਲਈ। ਉਨ੍ਹਾਂ ਵਾਅਦਿਆਂ ਵਿੱਚੋਂ ਇਕ ਵਾਅਦਾ ਪੰਜਾਬ ਵਿੱਚ ਜ਼ੁਲਮ ਕਰਨ ਵਾਲੇ ਹਾਕਮਾਂ ਨੂੰ ਸਜ਼ਾ ਦੇਣ ਦਾ ਸੀ, ਜਿਨ੍ਹਾਂ ਵਿੱਚ ਵਜ਼ੀਰ ਖਾਨ ਦਾ ਨਾਂ ਸਭ ਤੋਂ ਉੱਪਰ ਸੀ। ਬਹਾਦਰ ਸ਼ਾਹ ਆਪਣੀ ਖੋਟੀ ਨੀਅਤ ਕਾਰਨ ਵਾਅਦੇ ਪੂਰੇ ਕਰਨ ਲਈ 15 ਮਹੀਨੇ ਟਾਲਮਟੋਲ ਕਰਦਾ ਰਿਹਾ। ਆਖਰ ਜਦ ਦਸਮ ਪਾਤਸ਼ਾਹ ਨੇ ਦੇਖਿਆ ਕਿ ਬਾਦਸ਼ਾਹੀ ਤਿਲਾਂ ਵਿੱਚੋਂ ਕੋਈ ਤੇਲ ਨਹੀਂ ਨਿਕਲਣਾ ਤਾਂ ਉਨ੍ਹਾਂ ਨੇ 'ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥' ਵਾਲੇ ਆਪਣੇ ਧਰਮ-ਕਰਤੱਵ ਅਨੁਸਾਰ ਇਸ ਕਾਰਜ ਨੂੰ ਆਪ ਹੀ ਨੇਪਰੇ ਚਾੜ੍ਹਨ ਦੀ ਯੋਜਨਾ ਬਣਾਈ। ਜਿਵੇਂ ਸ੍ਰੀ ਕ੍ਰਿਸ਼ਨ ਜੀ ਨੇ ਅਰਜਨ ਨੂੰ ਧਰਮ ਯੁੱਧ ਲਈ ਤਿਆਰ ਕੀਤਾ ਸੀ, ਉਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਮਾਧੋਦਾਸ ਵੈਰਾਗੀ ਨੂੰ ਸੰਨਿਆਸ ਦੀ ਕੁਟੀਆ ਵਿੱਚੋਂ ਕੱਢ ਕੇ ਮੈਦਾਨੇ-ਜੰਗ ਦਾ ਯੋਧਾ ਬਣਾ ਦਿੱਤਾ। ਜਦੋਂ ਦਸਮ ਪਾਤਸ਼ਾਹ ਦਾ ਸਿੰਘ-ਦੂਤ ਬੰਦਾ ਸਿੰਘ ਬਹਾਦਰ ਨੰਦੇੜ ਤੋਂ ਪੰਜਾਬ ਪਹੁੰਚਿਆ ਤਾਂ ਦਿੱਲੀ ਤੋਂ ਲੈ ਕੇ ਲਾਹੌਰ ਤੱਕ ਰਾਜ-ਸਿੰਘਾਸਣਾਂ 'ਤੇ ਬੈਠੇ ਜ਼ਾਲਮਾਂ ਦੇ ਦਿਲ ਥਰ-ਥਰ ਕੰਬਣ ਲੱਗ ਪਏ। ਬੰਦਾ ਸਿੰਘ ਬਹਾਦਰ ਦੀ ਚੜ੍ਹਤ ਦੇਖ ਕੇ ਵਜ਼ੀਰ ਖਾਨ ਵੀ ਘਬਰਾ ਗਿਆ ਪਰ ਉਸ ਨੂੰ ਪੂਰੇ ਹਿੰਦੁਸਤਾਨ ਉੱਤੇ ਰਾਜ ਕਰਦੀ ਮੁਗਲਸ਼ਾਹੀ ਦਾ ਇਕ ਬਹਾਦਰ ਗਾਜ਼ੀ ਹੋਣ ਉੱਤੇ ਬਹੁਤ ਮਾਣ ਸੀ। ਉਹ ਬੰਦਾ ਸਿੰਘ ਬਹਾਦਰ ਦਾ ਮੁਕਾਬਲਾ ਕਰਨ ਲਈ ਤਿਆਰੀਆਂ ਕਰਨ ਲੱਗ ਪਿਆ। ਢਾਡੀ ਸਿੰਘ ਗਾਇਆ ਕਰਦੇ ਹਨ—

ਫੌਜਾਂ ਤੁਰੀਆਂ ਮੈਦਾਨੇ-ਜੰਗ ਨੂੰ
ਹੁਣ ਸਾਕੇ ਹੋਣਗੇ.....।

• • •

## 155

# ਬੰਦਾ ਸਿੰਘ ਬਹਾਦਰ ਦਾ ਪੰਜਾਬ ਵਿਚ ਪ੍ਰਵੇਸ਼

ਦਸਮ ਪਾਤਸ਼ਾਹ ਦਾ ਆਦੇਸ਼, ਉਦੇਸ਼ ਅਤੇ ਆਸ਼ੀਰਵਾਦ ਲੈ ਕੇ ਬੰਦਾ ਸਿੰਘ ਬਹਾਦਰ ਸਤੰਬਰ 1708 ਦੇ ਤਕਰੀਬਨ ਤੀਸਰੇ ਹਫ਼ਤੇ ਨੰਦੇੜ ਤੋਂ ਪੰਜਾਬ ਵੱਲ ਰਵਾਨਾ ਹੋਇਆ। ਨੰਦੇੜ ਤੋਂ ਦਿੱਲੀ ਤੱਕ ਤਕਰੀਬਨ ਡੇਢ ਹਜ਼ਾਰ ਕਿਲੋਮੀਟਰ ਦਾ ਫ਼ਾਸਲਾ ਤੈਅ ਕਰਨ ਲਈ ਇਕ ਸਾਲ ਦਾ ਸਮਾਂ ਬਤੀਤ ਹੋ ਗਿਆ। ਬੰਦਾ ਸਿੰਘ ਬਹਾਦਰ ਦਿੱਲੀ ਵਿੱਚ ਦਾਖਸ ਨਹੀਂ ਹੋਇਆ। ਦਿੱਲੀ ਤੋਂ ਬਾਹਰ-ਬਾਹਰ ਉਹ ਖਰਖੌਦਾ ਨਾਂ ਦੇ ਇਕ ਸਥਾਨ 'ਤੇ ਪਹੁੰਚਿਆ। ਖਰਖੌਦਾ ਅੱਜਕਲ੍ਹ ਦਿੱਲੀ ਦੇ ਉੱਤਰ-ਪੱਛਮ ਵਿੱਚ 40 ਕਿਲੋਮੀਟਰ ਦੇ ਫ਼ਾਸਲੇ 'ਤੇ ਸੋਨੀਪਤ ਜ਼ਿਲ੍ਹੇ ਵਿੱਚ ਸਥਿਤ ਹੈ। ਖਰਖੌਦੇ ਤੋਂ ਸੋਨੀਪਤ 20 ਕਿਲੋਮੀਟਰ ਹੈ। ਖਰਖੌਦੇ ਪਹੁੰਚਣ ਤੱਕ ਬੰਦਾ ਸਿੰਘ ਬਹਾਦਰ ਦੇ ਸਾਥੀਆਂ ਦੀ ਗਿਣਤੀ 500 ਤੱਕ ਪਹੁੰਚ ਗਈ ਸੀ। ਖਰਖੌਦੇ ਲਾਗੇ ਸਿਹਰ-ਖੰਡਾ ਨਾਂ ਦੇ ਦੋ ਪਿੰਡਾਂ ਦੀ ਜੂਹ ਵਿੱਚੋਂ ਬੰਦਾ ਸਿੰਘ ਨੇ ਮਾਝੇ, ਮਾਲਵੇ ਅਤੇ ਦੁਆਬੇ ਦੇ ਸਿੰਘਾਂ ਨੂੰ ਧਰਮਯੁੱਧ ਵਿੱਚ ਸ਼ਾਮਿਲ ਹੋਣ ਲਈ ਦਸਮ ਪਾਤਸ਼ਾਹ ਦੇ ਹੁਕਮਨਾਮੇ ਅਤੇ ਚਿੱਠੀਆਂ ਭੇਜੀਆਂ। ਇਹ ਨਵੰਬਰ, 1709 ਦਾ ਮਹੀਨਾ ਸੀ। ਬੰਦਾ ਸਿੰਘ ਨੇ ਪਹਿਲਾ ਹਮਲਾ ਸੋਨੀਪਤ ਉੱਤੇ ਕੀਤਾ। ਫਿਰ ਕੈਥਲ ਨੇੜੇ ਦਿੱਲੀ ਨੂੰ ਜਾਂਦਾ ਮੁਗਲ ਸਰਕਾਰ ਦਾ ਖ਼ਜ਼ਾਨਾ ਲੁੱਟਿਆ। ਕੈਥਲ ਤੋਂ ਬਾਅਦ ਬੰਦਾ ਸਿੰਘ ਨੇ ਸਮਾਣੇ ਨੂੰ ਨਿਸ਼ਾਨਾ ਬਣਾਇਆ। ਸਮਾਣਾ, ਕੈਥਲ ਦੇ ਉੱਤਰ ਵਿੱਚ ਤਕਰੀਬਨ 50 ਕਿਲੋਮੀਟਰ ਦੇ ਫ਼ਾਸਲੇ 'ਤੇ ਅੱਜਕੱਲ੍ਹ ਪਟਿਆਲਾ ਜ਼ਿਲ੍ਹੇ ਵਿੱਚ ਹੈ।

ਸਮਾਣੇ ਉੱਤੇ ਹਮਲਾ ਕਰਨ ਤੋਂ ਪਹਿਲਾਂ ਮਾਲਵੇ ਦੇ ਕਾਫ਼ੀ ਸਿੰਘ ਬੰਦਾ ਸਿੰਘ ਨਾਲ ਆ ਮਿਲੇ ਸਨ। ਸਭ ਤੋਂ ਪਹਿਲਾਂ ਸਰਹਿੰਦ ਨੇੜੇ ਪਿੰਡ ਸਲੌਦੀ ਤੋਂ ਆਲੀ ਸਿੰਘ ਤੇ ਮਾਲੀ ਸਿੰਘ ਆਏ। ਇਹ ਸੂਬਾ ਸਰਹਿੰਦ ਦੇ ਮੁਲਾਜ਼ਮ ਸਨ। ਵਜ਼ੀਰ ਖਾਨ ਨੇ ਬੰਦਾ ਸਿੰਘ ਦੀਆਂ ਖ਼ਬਰਾਂ ਸੁਣੀਆਂ ਤਾਂ ਇਕ ਦਿਨ ਦੋਵਾਂ ਭਰਾਵਾਂ ਨੂੰ ਤਾਅਨਾ ਮਾਰਿਆ, 'ਸੁਣਿਆ ਹੈ, ਤੁਹਾਡਾ ਇਕ ਹੋਰ ਗੁਰੂ ਆਉਂਦਾ ਹੈ। ਜਿਸ ਤਰ੍ਹਾਂ ਤੁਹਾਡੇ ਪਹਿਲੇ ਗੁਰੂ ਨੂੰ ਦੇਸੋਂ ਕੱਢ ਦਿੱਤਾ ਸੀ, ਇਸੇ ਤਰ੍ਹਾਂ ਹੀ ਇਸ ਦਾ ਹਾਲ ਕਰਾਂਗੇ। ਪਰ ਰਤਾ ਕੁ ਅੱਗੇ ਆ ਲਵੇ।' ਸੂਬੇ ਦੀ ਇਹ ਗੱਲ ਸਿੰਘਾਂ ਨੂੰ ਤੀਰ ਵਾਂਗ ਚੁੱਭ ਗਈ। ਉਹ ਸਰਹਿੰਦ ਤੋਂ ਦੌੜ ਕੇ ਬੰਦਾ ਸਿੰਘ ਨੂੰ ਜਾ ਮਿਲੇ। ਭਾਈ ਕੇ ਚੱਕਾਂ (ਬਠਿੰਡਾ) ਤੋਂ ਭਾਈ ਭਗਤੂ ਦੇ ਖਾਨਦਾਨ ਵਿੱਚੋਂ ਭਾਈ ਫ਼ਤਿਹ ਸਿੰਘ ਤੇ ਹੋਰ ਸਿੱਖ ਵੀ ਆ ਗਏ। ਭਾਈ ਰੂਪੇ ਤੋਂ ਭਾਈ ਰੂਪ ਚੰਦ ਦੇ ਪੁੱਤਰ ਭਾਈ ਧਰਮ ਸਿੰਘ, ਭਾਈ ਪਰਮ ਸਿੰਘ ਤੇ ਭਾਈ ਕਰਮ ਸਿੰਘ ਆਪਣੇ ਸਾਥੀਆਂ ਸਮੇਤ ਪਹੁੰਚ ਗਏ। ਵਿਲੀਅਮ ਇਰਵਿਨ ਅਨੁਸਾਰ ਹੁਣ ਤੱਕ ਬੰਦਾ ਸਿੰਘ ਬਹਾਦਰ ਦੀਆਂ ਫ਼ੌਜਾਂ ਦੀ ਗਿਣਤੀ 40000 ਤੱਕ ਪਹੁੰਚ ਗਈ ਸੀ, ਜਿਨ੍ਹਾਂ ਵਿੱਚ ਬਹੁਗਿਣਤੀ ਗਰੀਬ ਤੇ ਛੋਟੀਆਂ ਜਾਤੀਆਂ ਦੇ ਸਿੰਘਾਂ ਦੀ ਸੀ।

ਸਮਾਣਾ ਬਹੁਤ ਅਮੀਰ ਸ਼ਹਿਰ ਸੀ। ਇਥੇ ਸੱਯਦ ਤੇ ਮੁਗਲ ਰਈਸਾਂ ਦੀਆਂ ਮਹਿਲਾਂ ਵਰਗੀਆਂ ਹਵੇਲੀਆਂ ਸਨ। ਬਾਈ ਰਈਸਾਂ ਨੂੰ ਸਰਕਾਰ ਵੱਲੋਂ ਪਾਲਕੀਆਂ ਵਿੱਚ ਸਫ਼ਰ ਕਰਨ ਦੀ ਆਗਿਆ ਮਿਲੀ ਹੋਈ ਸੀ। ਸਮਾਣੇ ਉੱਤੇ ਸਿੰਘਾਂ ਦੇ ਰੋਹ ਦਾ ਵੱਡਾ ਕਾਰਨ ਇਹ ਸੀ ਕਿ ਇਥੇ ਗੁਰੂ ਤੇਗ਼ ਬਹਾਦਰ ਜੀ ਨੂੰ ਦਿੱਲੀ ਵਿੱਚ ਸ਼ਹੀਦ ਕਰਨ ਵਾਲਾ ਜੱਲਾਦ ਸੱਯਦ ਜਲਾਲ-ਉ-ਦੀਨ ਰਹਿੰਦਾ ਸੀ। ਸਰਹਿੰਦ ਵਿੱਚ ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਵਾਲੇ ਜੱਲਾਦ ਸ਼ਾਸ਼ਲ ਬੇਗ ਅਤੇ ਬਾਸ਼ਲ ਬੇਗ ਵੀ ਇਥੇ ਹੀ ਰਹਿੰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਨਾਲ ਅਨੰਦਪੁਰ ਦਾ ਕਿਲਾ ਛੱਡਣ ਬਾਰੇ ਝੂਠੇ ਵਾਅਦੇ ਕਰਨ ਵਾਲਾ ਏਲਚੀ ਅਲੀ ਹੁਸੈਨ ਵੀ ਸਮਾਣੇ ਦਾ ਵਸਨੀਕ ਸੀ। 26 ਨਵੰਬਰ, 1709 (11 ਨਵੰਬਰ-ਗੰਡਾ ਸਿੰਘ) ਨੂੰ ਸਵੇਰੇ ਹੀ ਸਿੰਘ ਸਮਾਣੇ ਉੱਤੇ ਟੁੱਟ ਪਏ। ਬੇਹੱਦ ਕਟਾ-ਵੱਢ ਹੋਈ। ਸਮਾਣੇ ਦੀਆਂ ਗਲੀਆਂ ਅਤੇ ਬਾਜ਼ਾਰਾਂ ਵਿੱਚ ਦਸ ਹਜ਼ਾਰ ਲੋਥਾਂ ਵਿਛ ਗਈਆਂ। 'ਮੁਗਲਾਂ ਦੇ ਮਹਿਲ-ਮੁਨਾਰੇ ਢਹਿ-ਢੇਰੀ ਹੋ ਗਏ। ਬੇਸ਼ੁਮਾਰ ਧਨ ਬੰਦਾ ਸਿੰਘ ਦੇ ਹੱਥ ਲੱਗਾ। ਬਹੁਤ ਸਾਰੇ ਮੁਗਲ ਸਮਾਣਾ ਛੱਡ ਕੇ ਹੋਰ ਥਾਈਂ ਜਾ ਵਸੇ। ਇਸ ਜੰਗ ਵਿੱਚ ਭਾਈ ਫ਼ਤਿਹ ਸਿੰਘ ਨੇ ਬਹੁਤ ਬਹਾਦਰੀ ਦਿਖਾਈ। ਬੰਦਾ ਸਿੰਘ ਨੇ ਉਸ ਨੂੰ ਸਮਾਣੇ ਦਾ ਫ਼ੌਜਦਾਰ ਨਿਯੁਕਤ ਕਰ ਦਿੱਤਾ। ਪਹਿਲੀਆਂ ਛੋਟੀਆਂ-ਮੋਟੀਆਂ ਝੜਪਾਂ ਤੋਂ ਬਾਅਦ ਬੰਦਾ ਸਿੰਘ ਬਹਾਦਰ ਦੀ ਇਹ ਪਹਿਲੀ ਵੱਡੀ ਜਿੱਤ ਸੀ।

ਸਮਾਣੇ ਤੋਂ ਬਾਅਦ ਬੰਦਾ ਸਿੰਘ ਨੇ ਸਮਾਣੇ ਦੇ ਦੱਖਣ-ਪੂਰਬ ਵਿੱਚ ਕਰਨਾਲ ਦਾ ਰੁਖ਼ ਕੀਤਾ। ਪਹਿਲਾਂ ਸਮਾਣੇ ਨੇੜੇ ਘੁੜਾਮ ਤੇ ਠਸਕਾ ਲੁੱਟੇ। ਕਰਨਾਲ ਤੋਂ ਚਾਰ ਮੀਲ ਦੇ ਫਾਸਲੇ 'ਤੇ ਸੂਬੇਦਾਰ ਵਜ਼ੀਰ ਖਾਨ ਦਾ ਜੱਦੀ ਕਸਬਾ ਕੁੰਜਪੁਰਾ ਹੈ। ਕੁੰਜਪੁਰੇ ਉੱਤੇ ਆਪਣਾ ਗ਼ੁੱਸਾ ਕੱਢ ਕੇ ਸਿੰਘ ਮੁਸਤਫ਼ਾਬਾਦ ਅਤੇ ਸ਼ਾਹਬਾਦ ਮਾਰਕੰਡਾ ਉੱਤੇ ਜਾ ਪਏ। ਇਹ ਦੋਵੇਂ ਥਾਵਾਂ ਅੰਬਾਲੇ ਦੇ ਦੱਖਣ ਵਿੱਚ ਹਨ। ਹੁਣ ਬੰਦਾ ਸਿੰਘ ਨੇ ਸਢੌਰੇ ਦਾ ਰੁਖ਼ ਕੀਤਾ। ਸਢੌਰੇ ਦੇ ਰਾਹ ਵਿੱਚ ਪਤਾ ਲੱਗਾ ਕਿ ਕਪੂਰੀ ਦੇ ਹਾਕਮ ਕਦਮ-ਉ-ਦੀਨ ਨੇ ਇਲਾਕੇ ਵਿੱਚ ਸਹਿਮ ਫੈਲਾਇਆ ਹੋਇਆ ਹੈ। ਉਹ ਨਵਵਿਆਹੀਆਂ ਹਿੰਦੂ ਮੁਟਿਆਰਾਂ ਦੇ ਡੋਲੇ ਆਪਣੀ ਹਵੇਲੀ ਵਿੱਚ ਲੈ ਜਾਂਦਾ ਸੀ। ਕਪੂਰੀ ਉੱਤੇ ਹਮਲਾ ਕਰਕੇ ਉਸ ਦੀ ਹਵੇਲੀ ਸਾੜ ਦਿੱਤੀ ਗਈ। ਕਦਮ-ਉ-ਦੀਨ ਕਿਧਰ ਭੱਜ ਗਿਆ, ਪਤਾ ਨਹੀਂ ਲੱਗਾ ਪਰ ਉਸ ਦਾ ਅੱਤਿਆਚਾਰ ਹਮੇਸ਼ਾ ਲਈ ਖ਼ਤਮ ਹੋ ਗਿਆ।

ਬੰਦਾ ਸਿੰਘ ਬਹਾਦਰ ਦਾ ਅਗਲਾ ਨਿਸ਼ਾਨਾ ਸਢੌਰਾ ਸੀ। ਸਢੌਰੇ ਦਾ ਹਾਕਮ ਉਸਮਾਨ ਖਾਨ ਵੀ ਆਪਣੇ ਜ਼ੁਲਮਾਂ ਲਈ ਮਸ਼ਹੂਰ ਸੀ। ਦਸਮ ਪਾਤਸ਼ਾਹ ਦਾ ਸ਼ਰਧਾਲੂ ਪੀਰ ਬੁੱਧੂ ਸ਼ਾਹ ਸਢੌਰੇ ਦਾ ਵਸਨੀਕ ਸੀ। ਭੰਗਾਣੀ ਦੀ ਜੰਗ ਵਿੱਚ ਉਸ ਦੇ ਦੋ ਪੁੱਤਰ ਅਤੇ ਕਈ ਮੁਰੀਦ ਦਸਮ ਪਾਤਸ਼ਾਹ ਦੇ ਪੱਖ ਵਿੱਚ ਲੜਦੇ ਸ਼ਹੀਦ ਹੋ ਗਏ ਸਨ। ਉਸਮਾਨ ਖਾਨ ਨੇ ਪੀਰ ਬੁੱਧੂ ਸ਼ਾਹ ਨੂੰ ਇਸ 'ਕਸੂਰ' ਬਦਲੇ ਤਸੀਹੇ ਦੇ ਕੇ ਮਰਵਾ ਦਿੱਤਾ ਸੀ। ਇਸ ਲਈ ਉਸਮਾਨ ਖਾਨ, ਬੰਦਾ ਸਿੰਘ ਬਹਾਦਰ ਦੀਆਂ ਅੱਖਾਂ ਵਿੱਚ ਕੰਡੇ ਵਾਂਗ ਰੜਕਦਾ ਸੀ।

ਸਢੌਰੇ ਦਾ ਵੀ ਸਮਾਣੇ ਤੇ ਕਪੂਰੀ ਵਾਲਾ ਹਾਲ ਹੀ ਹੋਇਆ। ਸਢੌਰੇ ਦੀਆਂ ਗਲੀਆਂ-ਬਾਜ਼ਾਰ ਲਹੂ ਨਾਲ ਰੰਗੇ ਗਏ। ਬਹੁਤ ਸਾਰੇ ਸੱਯਦ ਤੇ ਸ਼ੇਖ ਇਹ ਸੋਚ ਕੇ ਪੀਰ ਬੁੱਧੂ ਸ਼ਾਹ ਦੀ ਹਵੇਲੀ ਵਿੱਚ ਜਾ ਲੁਕੇ ਕਿ ਸ਼ਾਇਦ ਇਥੇ ਸਾਡਾ ਬਚਾਅ ਹੋ ਜਾਵੇਗਾ ਪਰ ਸਿੰਘਾਂ ਦੇ ਰੋਹ ਕਾਰਨ ਸਾਰੇ ਮਾਰੇ ਗਏ। ਇਸ ਹਵੇਲੀ ਨੂੰ ਅੱਜ ਤੱਕ 'ਕਤਲ ਗੜ੍ਹੀ' ਕਹਿੰਦੇ ਹਨ। 'ਮਹਾਨ ਕੋਸ਼' ਅਨੁਸਾਰ ਸਿੰਘਾਂ ਨੇ ਉਸਮਾਨ ਖਾਨ ਨੂੰ ਫਾਂਸੀ ਚਾੜ੍ਹ ਕੇ ਜਹੰਨਮ ਪਹੁੰਚਾ ਦਿੱਤਾ। ਅਖਬਾਰਾਤ-ਇ-ਦਰਾਬਰ-ਇ-ਮੁਅੱਲਾ ਅਨੁਸਾਰ ਵਜ਼ੀਰ ਖਾਨ ਨੇ ਬਹਾਦਰ ਸ਼ਾਹ ਬਾਦਸ਼ਾਹ ਨੂੰ ਰਿਪੋਰਟ ਭੇਜੀ ਕਿ 70000 ਸਿੰਘਾਂ ਨੇ ਸਢੌਰੇ ਉੱਤੇ ਹਮਲਾ ਕਰ ਕੇ ਸਾਰੇ ਇਲਾਕੇ ਨੂੰ ਤਬਾਹ ਕਰ ਦਿੱਤਾ ਹੈ।

ਸਢੌਰੇ ਦੀ ਜਿੱਤ ਪਿੱਛੋਂ ਬੰਦਾ ਸਿੰਘ ਬਹਾਦਰ ਨੇ ਸ਼ਿਵਾਲਿਕ ਦੀਆਂ ਪਹਾੜੀਆਂ ਵਿੱਚ ਲੋਹਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ। ਲੋਹਗੜ੍ਹ ਸਢੌਰੇ ਦੇ ਉੱਤਰ-ਪੂਰਬ ਵਿੱਚ 25 ਕਿਲੋਮੀਟਰ ਦੇ ਫ਼ਾਸਲੇ 'ਤੇ ਹੈ। ਸ਼ਾਹਜਹਾਂ ਦੇ ਵੇਲੇ ਉਸ ਦੇ ਇਕ ਜਰਨੈਲ ਮੁਖ਼ਲਿਸ ਖਾਨ ਨੇ ਇਥੇ ਇਕ ਪਹਾੜੀ ਦੀ ਚੋਟੀ ਉੱਤੇ ਆਪਣੇ ਨਾਂ 'ਤੇ ਮੁਖ਼ਲਿਸਗੜ੍ਹ ਨਾਂ ਦਾ ਇਕ ਛੋਟਾ ਜਿਹਾ ਕਿਲਾ ਬਣਾਇਆ ਸੀ। ਬੰਦਾ ਸਿੰਘ ਨੇ ਇਸ ਕਿਲੇ ਨੂੰ ਮੁਰੰਮਤ ਕਰਕੇ ਇਸ ਦਾ ਨਾਂ ਲੋਹਗੜ੍ਹ ਰੱਖਿਆ। ਲੋਹਗੜ੍ਹ ਸਿੱਖ ਰਾਜ ਦੀ ਪਹਿਲੀ ਰਾਜਧਾਨੀ ਸੀ। ਲੋਹਗੜ੍ਹ ਵਿੱਚ ਤਿਆਰੀ ਕਰਕੇ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਉੱਤੇ ਹਮਲਾ ਕੀਤਾ।

• • •

# 156
# ਵਜ਼ੀਰ ਖਾਨ ਦੇ ਸਿਰ ਉੱਤੇ ਕਾਲ ਕੂਕਦਾ ਸੀ

ਬੰਦਾ ਸਿੰਘ ਬਹਾਦਰ ਦੀਆਂ ਸਮਾਣੇ ਅਤੇ ਸਢੌਰੇ ਦੀਆਂ ਜਿੱਤਾਂ ਦੀ ਖ਼ਬਰ ਸੁਣ ਕੇ ਸੂਬੇਦਾਰ ਵਜ਼ੀਰ ਖਾਨ ਅੰਦਰੋਂ ਹਿੱਲ ਗਿਆ। ਉਸ ਨੂੰ ਪਤਾ ਸੀ ਕਿ ਹੁਣ ਮੇਰੀ ਵਾਰੀ ਆਉਣ ਵਾਲੀ ਹੈ। ਉਸ ਸਮੇਂ ਉਹ ਆਪਣੀ ਅਤੇ ਸਰਹਿੰਦ ਦੀ ਸੁਰੱਖਿਆ ਲਈ ਕਿੰਨਾ ਫ਼ਿਕਰਮੰਦ ਸੀ, ਇਹ ਉਸ ਦੀਆਂ ਉਨ੍ਹਾਂ ਕੁਝ ਰਿਪੋਰਟਾਂ ਤੋਂ ਪਤਾ ਲੱਗਦਾ ਹੈ, ਜਿਹੜੀਆਂ ਉਸ ਨੇ 20 ਜਨਵਰੀ 1710 ਦੇ ਨੇੜੇ-ਤੇੜੇ ਬਹਾਦਰ ਸ਼ਾਹ ਬਾਦਸ਼ਾਹ ਨੂੰ ਭੇਜੀਆਂ ਸਨ। ਅਖ਼ਬਾਰਾਤ-ਇ-ਦਰਬਾਰ-ਇ-ਮੁਅੱਲਾ ਵਿੱਚ ਇਨ੍ਹਾਂ ਰਿਪੋਰਟਾਂ ਦਾ ਖੁਲਾਸਾ ਇਸ ਤਰ੍ਹਾਂ ਦਿੱਤਾ ਗਿਆ ਹੈ—

'ਸਿੱਖਾਂ ਨੇ ਸਰਹਿੰਦ ਦੇ ਆਲੇ-ਦੁਆਲੇ ਅਤੇ ਪੰਜਾਬ ਦੇ ਸੂਬੇ ਵਿੱਚ ਹਲਚਲ ਮਚਾ ਦਿੱਤੀ ਹੈ। ਕਿਹੜੀ-ਕਿਹੜੀ ਥਾਂ ਦਾ ਜ਼ਿਕਰ ਕਰੀਏ? ਉਨ੍ਹਾਂ ਨੇ ਅਮੀਰ ਤੇ ਖੁਸ਼ਹਾਲ ਪ੍ਰਗਣੇ ਲੁੱਟ ਲਏ ਹਨ। ਖ਼ਬਰਾਂ ਮਿਲੀਆਂ ਹਨ ਕਿ ਬੂੜੀਆ ਅਤੇ ਸਢੌਰੇ ਦੇ ਪ੍ਰਗਣੇ ਵੀ ਲੁੱਟੇ ਗਏ ਹਨ। ਵਜ਼ੀਰ ਖਾਨ ਦੇ ਆਦਮੀ ਮਾਰ ਦਿੱਤੇ ਹਨ। ਉੱਚੀਆਂ ਪਦਵੀਆਂ ਵਾਲੇ ਵਾਮਲੇ ਦੇ ਪਠਾਨ ਰਈਸ ਮਿੱਟੀ ਵਿੱਚ ਮਿਲਾ ਦਿੱਤੇ ਗਏ ਹਨ। ਵਜ਼ੀਰ ਖਾਨ ਦੇ ਵਕੀਲ ਨੇ ਦੱਸਿਆ ਕਿ ਇਸ ਫ਼ਿਰਕੇ ਦੇ ਫ਼ਸਾਦਾਂ ਨੂੰ ਮਾਮੂਲੀ ਨਾ ਸਮਝਿਆ ਜਾਵੇ। ਸਢੌਰੇ ਵਿੱਚ ਉਨ੍ਹਾਂ ਦੀ ਗਿਣਤੀ 70000 ਸੀ। ਉਹ ਆਪਣੇ ਗੁਰੂ ਦੇ ਨਾਂ ਦੇ ਜੈਕਾਰੇ ਬੁਲਾਉਂਦੇ ਹਨ। ... ਉਨ੍ਹਾਂ ਨੇ ਦੁਆਬੇ ਦੇ ਪ੍ਰਗਣੇ ਤਬਾਹ ਕਰ ਦਿੱਤੇ ਹਨ ਅਤੇ ਫ਼ਤਿਹਾਬਾਦ ਤੱਕ ਫੈਲ ਗਏ ਹਨ। ਵਜ਼ੀਰ ਖਾਨ ਦੀਆਂ ਰਿਪੋਰਟਾਂ ਸੁਣ ਕੇ ਨਵਾਬ ਨਿਜ਼ਾਮ-ਉਲ-ਮੁਲਕ ਨੇ ਕਿਲਿਆਂ ਦੇ ਫ਼ੌਜਦਾਰਾਂ ਨੂੰ ਹੁਕਮ ਜਾਰੀ ਕੀਤੇ ਕਿ ਉਹ ਵਜ਼ੀਰ ਖਾਨ ਦੀ ਮਦਦ ਕਰਨ। ਪਰ ਇਹ ਲੋਕ ਆਪ ਵੀ ਲਾਚਾਰ ਹੋ ਚੁੱਕੇ ਹਨ। ਰੱਬ ਹੀ ਜਾਣਦਾ ਹੈ ਕਿ ਉਨ੍ਹਾਂ ਦਾ ਕੀ ਹਾਲ ਹੋਵੇਗਾ।' (The Punjab Past and Present, Oct. 1984, Punjabi University, Patiala)

ਵਜ਼ੀਰ ਖਾਨ ਦੀ ਇਹੋ ਜਿਹੀ ਇਕ ਹੋਰ ਰਿਪੋਰਟ 25 ਫਰਵਰੀ, 1710 ਨੂੰ ਬਹਾਦਰ ਸ਼ਾਹ ਦੇ ਧਿਆਨ ਵਿੱਚ ਲਿਆਂਦੀ ਗਈ ਜੋ ਅਖ਼ਬਾਰਾਤ-ਇ-ਦਰਬਾਰ-ਇ-ਮੁਅੱਲਾ ਵਿੱਚ ਇਸ ਤਰ੍ਹਾਂ ਦਰਜ ਹੈ—'ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਨੇ ਬਾਦਸ਼ਾਹ ਸਲਾਮਤ ਨੂੰ ਇਕ ਅਰਜ਼ਦਾਸ਼ਤ ਭੇਜੀ ਜੋ ਬਾਦਸ਼ਾਹ ਸਲਾਮਤ ਦੇ ਸਾਹਮਣੇ ਪੇਸ਼ ਕੀਤੀ ਗਈ।'

ਸਮਾਣੇ, ਸਢੌਰੇ ਅਤੇ ਕਪੂਰੀ ਦੇ ਮੁਗਲ ਹਾਕਮਾਂ ਦੀ ਦੁਰਗਤ ਤੋਂ ਬਾਅਦ ਹੁਣ ਵਜ਼ੀਰ ਖਾਨ ਦੇ ਸਿਰ ਉੱਤੇ ਕਾਲ ਕੂਕਦਾ ਸੀ। ਇਸ ਲਈ ਉਹ ਵਾਰ-ਵਾਰ ਬਾਦਸ਼ਾਹ ਨੂੰ ਚਿੱਠੀਆਂ ਲਿਖ ਰਿਹਾ ਸੀ ਕਿ ਮੇਰੀ ਸੁਰੱਖਿਆ ਦਾ ਪ੍ਰਬੰਧ ਕੀਤਾ ਜਾਏ। ਬਾਦਸ਼ਾਹ ਨੇ 28 ਅਪ੍ਰੈਲ 1710 ਨੂੰ ਇਕ ਫ਼ਰਮਾਨ ਜਾਰੀ ਕਰਕੇ ਸੂਬੇਦਾਰ ਵਜ਼ੀਰ ਖਾਨ ਨੂੰ ਹੌਸਲਾ ਦਿੱਤਾ ਅਤੇ ਨਾਲ ਹੀ ਐਮਨਾਬਾਦ (ਨੇੜੇ ਗੁਜਰਾਂਵਾਲਾ, ਹੁਣ ਪਾਕਿਸਤਾਨ) ਦੇ ਫ਼ੌਜਦਾਰ ਨੂੰ ਹੁਕਮ ਦਿੱਤਾ ਕਿ ਉਹ ਲਾਹੌਰ ਦੇ ਦੀਵਾਨ ਰੁਸਤਮ ਖਾਨ ਨਾਲ ਮਿਲ ਕੇ ਸਿੱਖਾਂ ਦਾ ਪਿੱਛਾ ਕਰੇ। ਬਾਦਸ਼ਾਹ ਨੇ ਉੱਤਰੀ ਭਾਰਤ ਦੇ ਹੋਰ ਵੀ ਕਈ ਸੂਬੇਦਾਰਾਂ ਤੇ ਫ਼ੌਜਦਾਰਾਂ ਨੂੰ ਹੁਕਮ ਜਾਰੀ ਕਰਕੇ ਵਜ਼ੀਰ ਖਾਨ ਦੀ ਮਦਦ ਕਰਨ ਲਈ ਆਖਿਆ।

ਦੂਜੇ ਪਾਸੇ ਬੰਦਾ ਸਿੰਘ ਬਹਾਦਰ ਸਢੌਰੇ ਨੂੰ ਸੋਧ ਕੇ ਫਰਵਰੀ 1710 ਵਿੱਚ ਸਢੌਰੇ ਤੋਂ 25 ਕਿਲੋਮੀਟਰ ਦੂਰ ਸ਼ਿਵਾਲਿਕ ਦੀਆਂ ਪਹਾੜੀਆਂ ਵਿੱਚ ਸੋਮ ਨਦੀ ਦੇ ਕਿਨਾਰੇ ਇਕ ਪਹਾੜੀ ਦੀ ਚੋਟੀ 'ਤੇ ਲੋਹਗੜ੍ਹ ਦੇ ਕਿਲੇ ਵਿੱਚ ਜਾ ਬੈਠਾ। ਇਥੇ ਤਿੰਨ ਮਹੀਨੇ ਰਹਿ ਕੇ ਬੰਦਾ ਸਿੰਘ ਨੇ ਜਿੱਤੇ ਹੋਏ ਇਲਾਕਿਆਂ ਦਾ ਪ੍ਰਬੰਧ ਠੀਕ ਕੀਤਾ। ਲੋਹਗੜ੍ਹ ਦੀ ਟਕਸਾਲ 'ਚੋਂ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੇ ਨਾਂ ਦਾ ਸਿੱਕਾ ਜਾਰੀ ਕੀਤਾ। ਇਕ ਹੁਕਮ ਜਾਰੀ ਕਰਕੇ ਜਗੀਰਦਾਰੀ ਪ੍ਰਬੰਧ ਖ਼ਤਮ ਕਰ ਦਿੱਤਾ ਅਤੇ ਹਲ-ਵਾਹਕਾਂ ਨੂੰ ਜ਼ਮੀਨਾਂ ਦੇ ਮਾਲਿਕ ਬਣਾ ਦਿੱਤਾ। ਲੋਹਗੜ੍ਹ ਨੂੰ ਸਿੱਖ ਰਾਜ ਦੀ ਪਹਿਲੀ ਰਾਜਧਾਨੀ ਹੋਣ ਦਾ ਮਾਣ ਬਖ਼ਸ਼ਿਆ।

ਲੋਹਗੜ੍ਹ ਵਿੱਚ ਤਿੰਨ ਮਹੀਨੇ ਤਿਆਰੀ ਕਰਕੇ ਬੰਦਾ ਸਿੰਘ ਬਹਾਦਰ ਸ਼ਿਵਾਲਿਕ ਦੀਆਂ ਪਹਾੜੀਆਂ ਤੋਂ ਹੇਠਾਂ ਉਤਰਿਆ। ਇਸ ਵੇਲੇ ਉਸ ਦੀ ਫ਼ੌਜ ਦੀ ਗਿਣਤੀ ਖ਼ਾਫ਼ੀ ਖਾਨ ਅਨੁਸਾਰ 40000 ਅਤੇ ਅਖਬਾਰਾਤ-ਇ-ਦਰਬਾਰ-ਇ-

ਮੁਅੱਲਾ ਅਨੁਸਾਰ 70000 ਸੀ। ਲੋਹਗੜ੍ਹ ਤੋਂ ਤਕਰੀਬਨ 100 ਕਿਲੋਮੀਟਰ ਹੇਠਾਂ ਆ ਕੇ ਉਸ ਨੇ ਰਾਜਪੁਰੇ ਤੋਂ 15 ਕਿਲੋਮੀਟਰ ਦੂਰ ਮੁਗਲਾਂ ਦੇ ਦੋ ਗੜ੍ਹ, ਛੱਤ ਤੇ ਬਨੂੜ ਫ਼ਤਿਹ ਕੀਤੇ। ਛੱਤ ਤੇ ਬਨੂੜ ਨੂੰ ਜਿੱਤ ਕੇ ਬੰਦਾ ਸਿੰਘ ਬਹਾਦਰ ਨੇ ਬਨੂੜ ਤੋਂ ਪੰਜ ਕਿਲੋਮੀਟਰ ਦੇ ਫ਼ਾਸਲੇ 'ਤੇ ਪਿੰਡ ਛੜਬੜ ਤੋਂ ਅੱਧਾ ਕਿਲੋਮੀਟਰ ਬਾਹਰ ਇਕ ਚੋਈ ਦੇ ਕਿਨਾਰੇ ਡੇਰਾ ਕੀਤਾ। ਇਹ ਪਿੰਡ ਬਨੂੜ ਤੋਂ ਲਾਲੜੂ-ਅੰਬਾਲੇ ਨੂੰ ਜਾਂਦੀ ਸੜਕ ਉੱਤੇ ਸਥਿਤ ਹੈ।

ਬੰਦਾ ਸਿੰਘ ਬਹਾਦਰ ਵੱਲੋਂ ਧਰਮ-ਯੁੱਧ ਦੀਆਂ ਚਿੱਠੀਆਂ ਪ੍ਰਾਪਤ ਕਰਕੇ ਮਾਝੇ ਅਤੇ ਦੁਆਬੇ ਦੇ ਬਹੁਤ ਸਾਰੇ ਸਿੱਖ ਕੀਰਤਪੁਰ ਦੇ ਨੇੜੇ ਪਹੁੰਚ ਗਏ ਸਨ। ਬੰਦਾ ਸਿੰਘ ਦਾ ਸੁਨੇਹਾ ਮਿਲਣ 'ਤੇ ਉਹ ਕੀਰਤਪੁਰ ਤੋਂ ਬਨੂੜ ਵੱਲ ਚੱਲ ਪਏ ਪਰ ਵਜ਼ੀਰ ਖਾਨ ਉਨ੍ਹਾਂ ਨੂੰ ਬੰਦਾ ਸਿੰਘ ਦੀਆਂ ਫ਼ੌਜਾਂ ਵਿੱਚ ਰਲਣ ਤੋਂ ਰੋਕਣਾ ਚਾਹੁੰਦਾ ਸੀ ਕਿਉਂਕਿ ਦੋਵਾਂ ਜਥਿਆਂ ਦੇ ਮਿਲਾਪ ਨਾਲ ਬੰਦਾ ਸਿੰਘ ਬਹਾਦਰ ਦੀ ਤਾਕਤ ਬਹੁਤ ਵਧ ਜਾਣੀ ਸੀ। ਵਜ਼ੀਰ ਖਾਨ ਨੇ ਮਲੇਰਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਖਾਨ ਨੂੰ ਕਿਹਾ ਕਿ ਉਹ ਮਝੈਲ ਤੇ ਦੁਆਬੀਏ ਸਿੰਘਾਂ ਨੂੰ ਬੰਦਾ ਸਿੰਘ ਦੀਆਂ ਫ਼ੌਜਾਂ ਵਿੱਚ ਸ਼ਾਮਿਲ ਹੋਣ ਤੋਂ ਰੋਕੇ। ਸ਼ੇਰ ਮੁਹੰਮਦ ਖਾਨ ਨੇ ਰੋਪੜ ਦੇ ਨੇੜੇ ਸਿੰਘਾਂ ਨੂੰ ਜਾ ਘੇਰਿਆ। ਗਹਿਗੱਚ ਲੜਾਈ ਹੋਈ। ਇਸ ਝੜਪ ਵਿੱਚ ਸ਼ੇਰ ਮੁਹੰਮਦ ਖ਼ਾਨ ਦਾ ਭਰਾ ਖ਼ਿਜ਼ਰ ਖਾਨ ਤੇ ਖ਼ਿਜ਼ਰ ਖਾਨ ਦੇ ਦੋ ਪੁੱਤਰ ਨਸ਼ਤਰ ਖਾਨ ਅਤੇ ਵਲੀ ਮੁਹੰਮਦ ਖਾਨ ਮਾਰੇ ਗਏ। ਸ਼ੇਰ ਮੁਹੰਮਦ ਖਾਨ ਆਪ ਵੀ ਜ਼ਖ਼ਮੀ ਹੋ ਗਿਆ। ਮਝੈਲ ਤੇ ਦੁਆਬੀਏ ਸਿੰਘ ਧਾ ਕੇ ਪਿੰਡ ਛੜਬੜ ਵਿੱਚ ਬੰਦਾ ਸਿੰਘ ਬਹਾਦਰ ਦੀਆਂ ਫ਼ੌਜਾਂ ਵਿੱਚ ਜਾ ਰਲੇ। ਦੋਵਾਂ ਜਥਿਆਂ ਦੇ ਮਿਲਾਪ ਨਾਲ ਸਿੰਘਾਂ ਨੂੰ ਬੇਹੱਦ ਖ਼ੁਸ਼ੀ ਹੋਈ। ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਆਕਾਸ਼ ਗੂੰਜ ਉੱਠਿਆ।

ਬਨੂੜ ਦੇ ਨੇੜੇ ਪਿੰਡ ਛੜਬੜ ਜ਼ਿਲ੍ਹਾ ਪਟਿਆਲਾ ਦਾ ਇਕ ਨਿਗੂਣਾ ਜਿਹਾ ਪਿੰਡ ਸੀ। ਇਸ ਅਸਥਾਨ 'ਤੇ ਸਿੰਘਾਂ ਦੇ ਦੋਵਾਂ ਜਥਿਆਂ ਦੇ ਮਿਲਾਪ ਨੇ ਇਸ ਪਿੰਡ ਨੂੰ ਪੰਜਾਬ ਦੇ ਇਤਿਹਾਸਕ ਨਕਸ਼ੇ ਉੱਤੇ ਲੈ ਆਂਦਾ ਹੈ। ਦੋਵਾਂ ਜਥਿਆਂ ਦਾ ਮਿਲਾਪ ਕਿਉਂਕਿ ਇਕ ਡੂੰਘੀ ਚੋਈ ਦੇ ਕਿਨਾਰੇ ਹੋਇਆ ਸੀ, ਇਸ ਲਈ ਇਥੇ ਗੁਰਦੁਆਰਾ ਚੋਈ ਸਾਹਿਬ ਬਣਿਆ ਹੋਇਆ ਹੈ ਪਰ ਅੱਜ ਤੱਕ ਇਤਿਹਾਸ ਵਿੱਚ ਕਿਸੇ ਨੇ ਇਸ ਅਸਥਾਨ ਦਾ ਜ਼ਿਕਰ ਨਹੀਂ ਕੀਤਾ। ਪਿੰਡ ਦੀ ਸੰਗਤ ਨੇ ਪਹਿਲਾਂ ਇਥੇ ਇਕ ਛੋਟਾ ਜਿਹਾ ਗੁਰਦੁਆਰਾ ਬਣਾਇਆ ਸੀ। ਹੁਣ ਬਾਬਾ ਜਗਤਾਰ ਸਿੰਘ ਤਰਨਤਾਰਨ ਵਾਲਿਆਂ ਦਾ ਕਾਰ-ਸੇਵਾ ਜਥਾ ਗੁਰਦੁਆਰਾ ਚੋਈ ਸਾਹਿਬ ਦੀ ਨਵੀਂ ਇਮਾਰਤ ਬਣਾ ਰਿਹਾ ਹੈ। ਗੁਰਦੁਆਰਾ ਸਾਹਿਬ ਦੀ ਸਥਾਨਕ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ: ਗੁਰਬਖਸ਼ ਸਿੰਘ ਹਨ। ਹਰ ਸਾਲ ਫਰਵਰੀ ਮਹੀਨੇ ਵਿੱਚ ਇਥੇ ਫੱਗਣ ਦੀ ਪੂਰਨਮਾਸ਼ੀ ਨੂੰ ਸਿੰਘਾਂ ਦੇ ਮਿਲਾਪ ਦੀ ਯਾਦ ਵਿੱਚ ਤਿੰਨ ਦਿਨ ਜੋੜ ਮੇਲਾ ਲਗਦਾ ਹੈ, ਜਿਸ ਵਿੱਚ ਅਖੰਡ ਪਾਠ ਦੇ ਭੋਗ ਉਪਰੰਤ ਸੰਗਤਾਂ ਸਿੰਘਾਂ ਦੀ ਕੁਰਬਾਨੀ ਅਤੇ ਬਹਾਦਰੀ ਨੂੰ ਪ੍ਰਣਾਮ ਕਰਦੀਆਂ ਹਨ।

ਗੁਰਦੁਆਰਾ ਚੋਈ ਸਾਹਿਬ ਛੜਬੜ ਉਹ ਅਸਥਾਨ ਹੈ, ਜਿਥੇ ਬੈਠ ਕੇ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਉੱਤੇ ਹਮਲਾ ਕਰਨ ਦੀ ਪੂਰੀ ਤਿਆਰੀ ਕੀਤੀ।

## ਚਪੜਚਿੜੀ ਦੇ ਮੈਦਾਨ ਵਿੱਚ ਦੋਵੇਂ ਫ਼ੌਜਾਂ ਆਹਮੋ-ਸਾਹਮਣੇ

ਸੰਨ 1710 ਦੇ ਅਪ੍ਰੈਲ-ਮਈ ਦੇ ਦਿਨ ਸਨ। ਬਨੂੜ ਨੇੜੇ ਪਿੰਡ ਛੜਬੜ ਦੀ ਚੋਈ ਕਿਨਾਰੇ ਬਾਬਾ ਬੰਦਾ ਸਿੰਘ ਬਹਾਦਰ ਦੀ ਫ਼ੌਜ ਡੇਰਾ ਲਾਈ ਬੈਠੀ ਸੀ। ਮਾਝੇ-ਦੁਆਬੇ ਦੇ ਸਿੰਘ ਵੀ ਇਥੇ ਆ ਕੇ ਬੰਦਾ ਸਿੰਘ ਦੀ ਫ਼ੌਜ ਵਿੱਚ ਸ਼ਾਮਿਲ ਹੋ ਗਏ ਸਨ। ਪਿਛਲੇ ਸਮੇਂ ਵਿੱਚ ਹੋਈਆਂ ਜਿੱਤਾਂ ਕਾਰਨ ਸਿੰਘ ਬਹੁਤ ਚੜ੍ਹਦੀ ਕਲਾ ਵਿੱਚ ਸਨ। ਹੁਣ ਤਾਂ ਬੱਸ, ਦਿਨੇ-ਰਾਤ ਸਿੰਘਾਂ ਨੂੰ ਸਰਹਿੰਦ ਦੇ ਸੁਪਨੇ ਹੀ ਆਉਂਦੇ ਸਨ। ਕਿਹੜੀ ਘੜੀ ਆਵੇ ਕਿ ਗੁਰੂ-ਮਾਰੀ ਸਰਹਿੰਦ ਦੀ ਇੱਟ ਨਾਲ ਇੱਟ ਵਜਾ ਦੇਈਏ। ਬੰਦਾ ਸਿੰਘ ਬਹਾਦਰ ਤੋਂ ਬਿਨਾਂ ਬਾਬਾ ਬਿਨੋਦ ਸਿੰਘ, ਬਾਬਾ ਕਾਹਨ ਸਿੰਘ (ਖਡੂਰੀਏ), ਭਾਈ ਫ਼ਤਿਹ ਸਿੰਘ (ਸਿੱਧੂ), ਭਾਈ ਕਰਮ ਸਿੰਘ, ਧਰਮ ਸਿੰਘ (ਭਾਈ ਰੂਪੇ ਕੇ), ਭਾਈ ਆਲੀ ਸਿੰਘ, ਮਾਲੀ ਸਿੰਘ (ਸਲੌਦੀ ਵਾਲੇ) ਅਤੇ ਭਾਈ ਬਾਜ਼ ਸਿੰਘ ਤੇ ਭਾਈ ਰਾਮ ਸਿੰਘ (ਮੀਰਪੁਰ ਪੱਟੀ ਜ਼ਿਲ੍ਹਾ ਅੰਮ੍ਰਿਤਸਰ) ਸਿੰਘਾਂ ਦੇ ਜਰਨੈਲ ਸਨ। ਮੁਸਲਮਾਨ ਇਤਿਹਾਸਕਾਰਾਂ ਅਨੁਸਾਰ ਇਸ ਸਮੇਂ ਸਿੰਘਾਂ ਦੀ ਗਿਣਤੀ ਚਾਲੀ ਜਾਂ ਸੱਤਰ ਹਜ਼ਾਰ ਸੀ ਪਰ ਡਾ: ਗੰਡਾ ਸਿੰਘ ਦਾ ਵਿਚਾਰ ਹੈ ਕਿ ਮੁਸਲਿਮ ਲਿਖਾਰੀਆਂ ਨੇ ਵਜ਼ੀਰ ਖਾਨ ਦੀ ਪੰਦਰਾਂ-ਵੀਹ ਹਜ਼ਾਰ ਫ਼ੌਜ ਦੇ ਮੁਕਾਬਲੇ ਵਿੱਚ ਸਿੰਘਾਂ ਦੀ ਗਿਣਤੀ ਜਾਣ-ਬੁੱਝ ਕੇ ਵਧਾ ਕੇ ਲਿਖੀ ਹੈ।

ਸੂਬੇਦਾਰ ਵਜ਼ੀਰ ਖਾਨ ਨੂੰ ਪਤਾ ਲੱਗ ਗਿਆ ਸੀ ਕਿ ਸਿੰਘਾਂ ਦਾ ਹੜ੍ਹ ਸਰਹਿੰਦ ਵੱਲ ਆ ਰਿਹਾ ਹੈ। ਕੁਝ ਇਤਿਹਾਸਕਾਰਾਂ ਨੇ ਇਸ ਸਮੇਂ ਵਜ਼ੀਰ ਖਾਨ ਦੀ ਉਮਰ 80 ਸਾਲ ਲਿਖੀ ਹੈ ਪਰ ਉਸ ਦੇ ਦਿਲ ਵਿੱਚ ਗੁਰੂ ਗੋਬਿੰਦ ਸਿੰਘ ਨਾਲ ਵੈਰ ਤੇ ਦਗ਼ਾ ਕਮਾਉਣ ਦੀ ਅੱਗ ਅਜੇ ਤੱਕ ਮੱਠੀ ਨਹੀਂ ਸੀ ਹੋਈ। ਉਸ ਨੂੰ ਆਪਣੀ ਤਾਕਤ ਉੱਤੇ ਬਹੁਤ ਮਾਣ ਸੀ। ਸਿੰਘਾਂ ਦੇ ਦਲ ਨੂੰ ਉਹ ਕੀੜੇ-ਮਕੌੜੇ ਹੀ ਸਮਝਦਾ ਸੀ। ਉਸ ਦੀ ਫ਼ੌਜ ਵਿੱਚ ਪੰਦਰਾਂ ਤੋਂ ਵੀਹ ਹਜ਼ਾਰ ਤੱਕ ਬੰਦੂਕਚੀ, ਤੀਰਅੰਦਾਜ਼ ਤੇ

ਘੋੜਸਵਾਰ ਸ਼ਾਮਿਲ ਸਨ। ਉਸ ਕੋਲ ਭਾਰੀ ਤੋਪਖਾਨਾ ਤੇ ਜੰਗੀ ਹਾਥੀ ਸਨ। ਇਸਲਾਮ ਦੀ ਦੁਹਾਈ ਪਾ ਕੇ ਕਈ ਹਜ਼ਾਰ 'ਗਾਜ਼ੀ' ਵੀ ਇਕੱਠੇ ਕੀਤੇ ਹੋਏ ਸਨ। ਉਹ ਸਰਹਿੰਦ ਸ਼ਹਿਰ ਨੂੰ ਤਬਾਹੀ ਤੋਂ ਬਚਾਉਣਾ ਚਾਹੁੰਦਾ ਸੀ, ਇਸ ਲਈ ਆਪਣੇ ਲਾਉ-ਲਸ਼ਕਰ ਨੂੰ ਨਾਲ ਲੈ ਕੇ ਉਹ ਸਰਹਿੰਦ ਦੇ ਉੱਤਰ-ਪੂਰਬ ਵਿੱਚ ਤਕਰੀਬਨ ਤੀਹ ਕਿਲੋਮੀਟਰ ਦੇ ਫ਼ਾਸਲੇ 'ਤੇ, ਖਰੜ ਤੋਂ 5 ਕਿਲੋਮੀਟਰ ਦੂਰ, ਚਪੜਚਿੜੀ ਨਾਂ ਦੇ ਦੋ ਪਿੰਡਾਂ ਦੇ ਵਿਚਾਲੇ ਖੁੱਲ੍ਹੇ ਮੈਦਾਨ ਵਿੱਚ ਆ ਡਟਿਆ। ਰਣਭੂਮੀ ਵਿੱਚ ਉਸ ਨੇ ਸਭ ਤੋਂ ਅੱਗੇ ਤੋਪਾਂ ਦੀ ਕਤਾਰ ਬੀੜ ਦਿੱਤੀ। ਤੋਪਾਂ ਦੇ ਪਿੱਛੇ ਦਿਉ-ਕੱਦ ਹਾਥੀ ਖੜ੍ਹੇ ਕੀਤੇ, ਜਿਨ੍ਹਾਂ ਉੱਤੇ ਬੰਦੂਕਚੀ ਤੇ ਤੀਰਅੰਦਾਜ਼ ਬੈਠੇ ਸਨ। ਹਾਥੀਆਂ ਦੇ ਪਿੱਛੇ ਵਜ਼ੀਰ ਖਾਨ ਦੀ ਘੋੜਸਵਾਰ ਤੇ ਪਿਆਦਾ ਫ਼ੌਜ ਖੜ੍ਹੀ ਸੀ। ਸੱਜੇ ਪਾਸੇ ਮਲੇਰਕੋਟਲੇ ਦਾ ਨਵਾਬ ਸ਼ੇਰ ਮੁਹੰਮਦ ਖਾਨ ਆਪਣੀ ਫ਼ੌਜ ਦੇ ਅੱਗੇ ਤਾਇਨਾਤ ਸੀ। ਖੱਬੇ ਪਾਸੇ ਇਕ ਹੋਰ ਸ਼ੇਰ ਖਾਨ ਅਤੇ ਵਜ਼ੀਰ ਖਾਨ ਦਾ ਦੀਵਾਨ (ਪੇਸ਼ਕਾਰ) ਸੁੱਚਾ ਨੰਦ ਖੜ੍ਹੇ ਸਨ। ਮੈਦਾਨ-ਇ-ਜੰਗ ਦਾ ਵਿਚਕਾਰਲਾ ਹਿੱਸਾ ਵਜ਼ੀਰ ਖਾਨ ਨੇ ਆਪਣੇ ਲਈ ਚੁਣਿਆ ਸੀ। ਇਕ ਤੇਜ਼-ਤਰਾਰ ਘੋੜੇ 'ਤੇ ਸਵਾਰ ਉਹ ਆਪਣੀ ਫ਼ੌਜ ਦੀ ਕਮਾਨ ਕਰ ਰਿਹਾ ਸੀ।

ਬੰਦਾ ਸਿੰਘ ਬਹਾਦਰ ਵੀ ਛਤਬੜ (ਬਨੂੜ) ਤੋਂ 15 ਕਿਲੋਮੀਟਰ ਚੱਲ ਕੇ ਚਪੜਚਿੜੀ ਦੇ ਮੈਦਾਨ ਵਿੱਚ ਪਹੁੰਚ ਗਿਆ। ਚਪੜਚਿੜੀ ਦੀ ਜੂਹ ਨਾਲ ਪਟਿਆਲਾ ਰੌਅ (ਨਦੀ) ਵਗਦੀ ਹੈ। ਨਦੀ ਦੇ ਕਿਨਾਰੇ 40-40 ਫੁੱਟ ਉੱਚੇ ਟਿੱਬਿਆਂ ਉੱਤੇ ਜੰਗਲ ਉੱਗਿਆ ਹੋਇਆ ਸੀ। ਬੰਦਾ ਸਿੰਘ ਨੇ ਰਣਭੂਮੀ ਦਾ ਇਕ ਪਾਸਾ ਭਾਈ ਫ਼ਤਿਹ ਸਿੰਘ, ਕਰਮ ਸਿੰਘ, ਧਰਮ ਸਿੰਘ ਤੇ ਆਲੀ ਸਿੰਘ ਆਦਿ ਮਲਵਈ ਸਿੰਘਾਂ ਦੇ ਹਵਾਲੇ ਕਰ ਦਿੱਤਾ ਅਤੇ ਦੂਜੇ ਪਾਸੇ ਬਾਬਾ ਬਿਨੋਦ ਸਿੰਘ, ਭਾਈ ਬਾਜ਼ ਸਿੰਘ, ਭਾਈ ਰਾਮ ਸਿੰਘ ਅਤੇ ਸ਼ਾਮ ਸਿੰਘ ਆਦਿ ਦੀ ਸਰਦਾਰੀ ਵਿੱਚ ਮਝੈਲ ਸਿੰਘ ਖੜ੍ਹੇ ਕਰ ਦਿੱਤੇ। ਵਿਚਕਾਰਲੇ ਹਿੱਸੇ ਵਿੱਚ ਬਾਬਾ ਖੇਮ ਸਿੰਘ ਨੂੰ ਤਾਇਨਾਤ ਕੀਤਾ। ਜੰਗ ਦੀ ਕਮਾਨ ਕਰਨ ਲਈ ਬੰਦਾ ਸਿੰਘ ਬਹਾਦਰ ਆਪ ਇਕ ਉੱਚੇ ਟਿੱਬੇ 'ਤੇ ਬੈਠ ਗਿਆ। ਸਿੰਘਾਂ ਦੀ ਫ਼ੌਜ ਟਿੱਬਿਆਂ ਵੱਲ ਉੱਚੇ ਥਾਂ ਸੀ ਅਤੇ ਵਜ਼ੀਰ ਖਾਨ ਦੀ ਫ਼ੌਜ ਕੁੱਝ ਨੀਵੇਂ ਥਾਂ ਖੁੱਲ੍ਹੇ ਮੈਦਾਨ ਵਿੱਚ ਸੀ।

ਸਾਨੂੰ ਚਪੜਚਿੜੀ ਦਾ ਮੈਦਾਨ ਦੇਖਣ ਦਾ ਬੜਾ ਚਾਅ ਸੀ। ਇਸ ਮੈਦਾਨ ਵਿੱਚ ਬਾਬਾ ਬੰਦਾ ਸਿੰਘ ਬਹਾਦਰ ਨੇ ਸੂਬੇਦਾਰ ਵਜ਼ੀਰ ਖਾਨ ਨੂੰ ਮਾਰ ਕੇ, ਉਸ ਨੂੰ ਗੁਰੂ ਗੋਬਿੰਦ ਸਿੰਘ ਨਾਲ ਦਗ਼ਾ ਕਰਨ ਅਤੇ ਨਿਰਦੋਸ਼ ਛੋਟੇ ਸਾਹਿਬਜ਼ਾਦਿਆਂ ਨੂੰ ਬੇਰਹਿਮੀ ਨਾਲ ਸ਼ਹੀਦ ਕਰਨ ਦੀ ਸਜ਼ਾ ਦਿੱਤੀ ਸੀ। ਇਸੇ ਮੈਦਾਨ ਵਿੱਚ ਸਰਹਿੰਦੀ ਫ਼ੌਜ ਨੂੰ ਹਰਾ ਕੇ ਸਿੱਖ ਰਾਜ ਦੀ ਨੀਂਹ ਰੱਖੀ ਗਈ ਸੀ। ਅਸੀਂ 28 ਅਗਸਤ, 2005 ਨੂੰ ਪਿੰਡ ਚਪੜਚਿੜੀ ਦੇਖਣ ਗਏ। ਕੁਰਾਲੀ ਅਤੇ ਖਰੜ ਵਿੱਚ ਰੋਜ਼ਾਨਾ 'ਅਜੀਤ' ਦੇ ਪੱਤਰਕਾਰ ਸ: ਅਮਰੀਕ ਸਿੰਘ ਭਾਗੋਵਾਲੀਆਂ ਅਤੇ ਸ: ਗੁਰਮੁਖ ਸਿੰਘ ਮਾਨ ਇਸ ਲੇਖਕ ਦੇ ਨਾਲ ਸਨ। ਚਪੜਚਿੜੀ ਨਾਂ ਦੇ ਦੋ ਪਿੰਡ ਹਨ। ਚਪੜਚਿੜੀ ਖੁਰਦ ਦੇ ਸ: ਜ਼ੋਰਾ ਸਿੰਘ ਭੁੱਲਰ ਨੇ ਸਾਨੂੰ ਚਪੜਚਿੜੀ ਦਾ ਸਾਰਾ ਮੈਦਾਨ ਘੁੰਮ-ਫਿਰ ਕੇ ਦਿਖਾਇਆ। ਦੋਵਾਂ ਪਿੰਡਾਂ ਵਿੱਚ ਅੱਧੇ ਕਿਲੋਮੀਟਰ ਦਾ ਫਾਸਲਾ ਹੈ। ਉਸ ਸਮੇਂ ਚਪੜਚਿੜੀ ਖੁਰਦ ਦਾ 635 ਏਕੜ ਰਕਬਾ ਕੱਲਰ ਹੋਣ ਕਰਕੇ ਬੰਜਰ ਪਿਆ ਸੀ। ਇਸੇ ਮੈਦਾਨ ਵਿੱਚ ਮੁਗਲਾਂ ਅਤੇ ਸਿੰਘਾਂ ਦਾ ਟਾਕਰਾ ਹੋਇਆ। ਮੈਦਾਨ-ਇ-ਜੰਗ ਵਿੱਚ ਕੁਝ ਜ਼ਮੀਨ ਚਪੜਚਿੜੀ ਕਲਾਂ ਦੀ ਵੀ ਸੀ। ਸਾਰੇ ਮੈਦਾਨ ਵਿੱਚ ਮਲ੍ਹੇ-ਝਾੜੀਆਂ ਉੱਗੇ ਹੋਏ ਸਨ। ਅੱਜਕਲ੍ਹ ਇਸ ਮੈਦਾਨ ਦਾ ਕਾਫ਼ੀ ਹਿੱਸਾ ਆਬਾਦ ਹੋ ਗਿਆ ਹੈ ਪਰ ਅਜੇ ਵੀ ਡੇਢ ਦੋ ਸੌ ਏਕੜ ਜ਼ਮੀਨ ਉਸੇ ਤਰ੍ਹਾਂ ਬੰਜਰ ਪਈ ਹੈ, ਜਿਸ ਵਿੱਚ ਕੇਵਲ ਕਿੱਕਰਾਂ ਅਤੇ ਝਾੜੀਆਂ ਹੀ ਦਿਖਾਈ ਦਿੰਦੀਆਂ ਹਨ। ਹੁਣ ਇਸ ਇਲਾਕੇ ਦੇ ਬਹੁਤ ਸਾਰੇ ਪਿੰਡ ਚੰਡੀਗੜ੍ਹ ਦੀ ਮਾਸਟਰ-ਪਲਾਨ ਵਿੱਚ ਆ ਗਏ ਹਨ। ਚੰਡੀਗੜ੍ਹ ਇੱਥੋਂ ਸਿਰਫ਼ 15 ਕਿਲੋਮੀਟਰ ਦੂਰ ਹੈ। ਛੇਤੀ ਹੀ ਚਪੜਚਿੜੀ ਦਾ ਇਹ ਮੈਦਾਨ ਚੰਡੀਗੜ੍ਹ ਦੇ ਸੈਕਟਰ ਨੰ: 92 ਵਿੱਚ ਤਬਦੀਲ ਹੋ ਜਾਵੇਗਾ। ਫੇਰ ਸਾਨੂੰ ਚਪੜਚਿੜੀ ਦੇ ਅਸਲ ਮੈਦਾਨ-ਇ-ਜੰਗ ਦੇ ਦਰਸ਼ਨ ਨਹੀਂ ਹੋਣਗੇ।

ਗੁਰੂ ਗੋਬਿੰਦ ਸਿੰਘ ਜੀ ਦੇ ਇਤਿਹਾਸ ਨੂੰ ਚਪੜਚਿੜੀ ਤੱਕ ਲਿਆਉਣ ਦਾ ਸਾਡਾ ਮਕਸਦ ਉਸ ਵਜ਼ੀਰ ਖਾਨ ਦਾ ਅੰਤ ਦਿਖਾਉਣਾ ਹੈ, ਜਿਸ ਨੇ ਪਵਿੱਤਰ ਕੁਰਾਨ ਦੀਆਂ ਕਸਮਾਂ ਖਾ ਕੇ ਦਸਮ ਪਾਤਸ਼ਾਹ ਨਾਲ ਧੋਖਾ ਕੀਤਾ ਸੀ। ਵਜ਼ੀਰ ਖਾਨ ਨੂੰ ਆਪਣੀ ਕੀਤੀ ਦਾ ਫਲ ਛੇਤੀ ਹੀ ਭੁਗਤਣਾ ਪੈ ਗਿਆ।

## ਚਪੜਚਿੜੀ ਦੇ ਮੈਦਾਨ ਵਿਚ ਵਜ਼ੀਰ ਖਾਨ ਦੀ ਮੌਤ

ਚਪੜਚਿੜੀ ਦੇ ਮੈਦਾਨ ਵਿੱਚ ਦੋਵੇਂ ਫ਼ੌਜਾਂ ਆਹਮੋ-ਸਾਹਮਣੇ ਖੜ੍ਹੀਆਂ ਸਨ। ਵਜ਼ੀਰ ਖਾਨ ਦੀ ਫ਼ੌਜ ਮੈਦਾਨ ਦੇ ਨੀਵੇਂ ਪਾਸੇ ਖੜ੍ਹੀ ਸੀ ਅਤੇ ਬੰਦਾ ਸਿੰਘ ਬਹਾਦਰ ਦੀ ਫ਼ੌਜ ਟਿੱਬਿਆਂ ਵਾਲੇ ਪਾਸੇ ਉੱਚੇ ਥਾਂ ਸੀ। ਵਜ਼ੀਰ ਖਾਨ ਨੇ ਸੌਖਿਆਂ ਹੀ ਜੰਗ ਜਿੱਤਣ ਲਈ ਇਕ ਹੋਰ ਘਟੀਆ ਚਾਲ ਚੱਲੀ। ਉਸ ਨੇ ਆਪਣੇ ਪੇਸ਼ਕਾਰ ਸੁੱਚਾ ਨੰਦ ਦੇ ਭਤੀਜੇ ਦੀ ਅਗਵਾਈ ਵਿੱਚ ਲਗਭਗ ਇਕ ਹਜ਼ਾਰ ਬੰਦਾ, ਬੰਦਾ ਸਿੰਘ ਬਹਾਦਰ ਕੋਲ ਭੇਜ ਦਿੱਤਾ। ਉਨ੍ਹਾਂ ਕਿਹਾ, 'ਸਿੰਘ ਸਾਹਿਬ ਜੀ, ਅਸੀਂ ਮੁਗਲਾਂ ਤੋਂ

ਬਹੁਤ ਦੁਖੀ ਹਾਂ। ਉਨ੍ਹਾਂ ਦੇ ਜ਼ੁਲਮਾਂ ਦਾ ਬਦਲਾ ਲੈਣ ਲਈ ਅਸੀਂ ਤੁਹਾਡੀ ਸ਼ਰਨ ਵਿੱਚ ਆਏ ਹਾਂ।' ਬੰਦਾ ਸਿੰਘ ਨੇ ਉਨ੍ਹਾਂ ਨੂੰ ਆਪਣੀ ਫ਼ੌਜ ਵਿੱਚ ਰੱਖ ਤਾਂ ਲਿਆ ਪਰ ਸਿੰਘਾਂ ਨੂੰ ਉਨ੍ਹਾਂ ਉੱਤੇ ਨਿਗਰਾਨੀ ਰੱਖਣ ਦਾ ਆਦੇਸ਼ ਵੀ ਦੇ ਦਿੱਤਾ। ਇਨ੍ਹਾਂ ਨਕਲੀ ਭਗੌੜਿਆਂ ਨੂੰ ਵਜ਼ੀਰ ਖਾਨ ਦੀ ਪਹਿਲੀ ਹਦਾਇਤ, ਬੰਦਾ ਸਿੰਘ ਨੂੰ ਪਾਰ ਬੁਲਾਉਣ ਦੀ ਸੀ। ਦੂਜੀ ਹਦਾਇਤ ਸੀ ਜੰਗ ਵਿੱਚੋਂ ਅਚਾਨਕ ਭੱਜ ਪੈਣ ਦੀ। ਉਨ੍ਹਾਂ ਦੀ ਦੇਖਾ-ਦੇਖੀ ਸਿੱਖ ਵੀ ਦੌੜ ਪੈਣਗੇ ਤਾਂ ਮੁਗਲਾਂ ਦੀ ਜਿੱਤ ਹੋ ਜਾਵੇਗੀ।

ਇਹ 12 ਮਈ, 1710 ਦਾ ਦਿਨ ਸੀ। ਵਜ਼ੀਰ ਖਾਨ ਦੀਆਂ ਤੋਪਾਂ ਦੇ ਗੋਲਿਆਂ ਨਾਲ ਜੰਗ ਦਾ ਆਗਾਜ਼ ਹੋਇਆ। ਸਾਰਾ ਮੈਦਾਨ ਗਰਦ-ਗੁਬਾਰ ਨਾਲ ਭਰ ਗਿਆ। ਤੋਪਾਂ ਦੇ ਪਿੱਛੇ ਖੜ੍ਹੇ ਵਜ਼ੀਰ ਖਾਨ ਦੇ ਹਾਥੀ ਵੀ ਚਿੰਘਾੜ ਰਹੇ ਸਨ। ਤੋਪਾਂ ਦੀ ਗੜਗੱਜ ਨੇ ਸਿੱਖਾਂ ਦੇ ਪੈਰ ਹਿਲਾ ਦਿੱਤੇ। ਜੰਗ ਦੇ ਪਹਿਲੇ ਹੱਲੇ ਵਿੱਚ ਹੀ ਸੁੱਚਾ ਨੰਦ ਦੇ ਭਤੀਜੇ ਦੀ ਫ਼ੌਜ ਭੱਜ ਉੱਠੀ। ਸਿੱਖ ਫ਼ੌਜ ਵਿੱਚ ਲੁੱਟ ਦੇ ਸ਼ੌਕ ਨਾਲ ਸ਼ਾਮਿਲ ਹੋਏ ਕੁਝ ਲੁਟੇਰੇ ਵੀ ਨੱਸ ਪਏ। ਮੈਦਾਨ ਦਾ ਇਕ ਪਾਸਾ ਖਾਲੀ ਹੁੰਦਾ ਦੇਖ ਕੇ ਬਾਜ਼ ਸਿੰਘ ਘੋੜਾ ਦੌੜਾ ਕੇ ਬੰਦਾ ਸਿੰਘ ਕੋਲ ਪਹੁੰਚਾ। ਬੰਦਾ ਸਿੰਘ ਬਹਾਦਰ ਉਸੇ ਵੇਲੇ ਘੋੜੇ 'ਤੇ ਸਵਾਰ ਹੋ ਕੇ ਜੰਗ ਦੇ ਮੈਦਾਨ ਵਿੱਚ ਆ ਗਿਆ। ਸਿੱਖ ਫ਼ੌਜ ਦੇ ਹੌਸਲੇ ਵਧ ਗਏ। ਉਹ 'ਅਕਾਲ ਅਕਾਲ' ਦੇ ਜੈਕਾਰੇ ਬੁਲਾਉਂਦੇ, ਤੋਪਾਂ ਦੀ ਕਤਾਰ ਨੂੰ ਚੀਰ ਕੇ ਵਜ਼ੀਰ ਖਾਨ ਦੇ ਹਾਥੀਆਂ ਉੱਤੇ ਟੁੱਟ ਪਏ। ਦੋ ਹਾਥੀ ਥਾਂ ਮਾਰ ਦਿੱਤੇ ਅਤੇ ਬਾਕੀ ਦੇ ਪਿੱਛੇ ਨੂੰ ਦੌੜ ਪਏ। ਮੁਗਲ ਫ਼ੌਜ ਵਿੱਚ ਹਫੜਾ-ਦਫੜੀ ਮਚ ਗਈ। ਵਜ਼ੀਰ ਖਾਨ ਨੇ ਗਾਜ਼ੀਆਂ ਨੂੰ ਬਥੇਰਾ ਲਲਕਾਰਿਆ ਪਰ ਮੌਤ ਸਾਹਵੇਂ ਭਾੜੇ ਦੀ ਫ਼ੌਜ ਕਿੱਥੇ ਟਿਕਦੀ ਸੀ। ਇਸ ਹੱਲੇ-ਗੁੱਲੇ ਵਿੱਚ ਮਲੇਰਕੋਟਲੇ ਦਾ ਨਵਾਬ ਸ਼ੇਰ ਮੁਹੰਮਦ ਖਾਨ ਅਤੇ ਖੁਆਜ਼ਾ ਅਲੀ ਮਾਰੇ ਗਏ। 'ਅਹਿਵਾਲਿ ਸਲਾਤੀਨਿ-ਹਿੰਦ' ਦਾ ਕਰਤਾ ਲਿਖਦਾ ਹੈ—

'...ਆਖਰ ਮੁਸਲਮਾਨਾਂ ਦੀ ਸਾਰੀ ਫ਼ੌਜ ਮਾਰੀ ਗਈ ਅਤੇ ਵਜ਼ੀਰ ਖਾਨ ਇਕੱਲਾ ਹੀ ਰਹਿ ਗਿਆ। ਉਸ ਨੇ ਬਾਜ਼ ਸਿੰਘ ਦੇ ਰੂਬਰੂ ਹੋ ਕੇ ਉਸ ਨੂੰ ਲਲਕਾਰਿਆ ਅਤੇ ਨੇਜ਼ਾ ਹੱਥ ਵਿੱਚ ਲੈ ਕੇ ਉਸ ਨੂੰ ਮਾਰਿਆ। ਬਾਜ਼ ਸਿੰਘ ਨੇ ਨੇਜ਼ਾ ਵਜ਼ੀਰ ਖਾਨ ਦੇ ਹੱਥੋਂ ਖੋਹ ਲਿਆ ਅਤੇ ਉਸ ਦੇ ਘੋੜੇ ਦੇ ਸਿਰ ਵਿੱਚ ਮਾਰ ਕੇ ਉਸ ਨੂੰ ਜ਼ਖ਼ਮੀ ਕਰ ਦਿੱਤਾ। ਕੁਝ ਚਿਰ ਪਿੱਛੋਂ ਵਜ਼ੀਰ ਖਾਨ ਨੇ ਇਕ ਤੀਰ ਆਪਣੇ ਭੱਥੇ ਵਿੱਚੋਂ ਕੱਢ ਕੇ ਬਾਜ਼ ਸਿੰਘ ਦੀ ਬਾਂਹ ਉੱਤੇ ਮਾਰਿਆ ਅਤੇ ਤਲਵਾਰ ਸੂਤ ਕੇ ਉਸ ਵੱਲ ਵਧਿਆ ਤਾਂ ਜੋ ਉਸ ਨੂੰ ਮਾਰ ਮੁਕਾਏ। ਇਸ ਵੇਲੇ ਫ਼ਤਿਹ ਸਿੰਘ ਨੇ ਜੋ ਪਿਛਲੇ ਪਾਸੇ ਖੜੋਤਾ ਸੀ, ਆਪਣੀ ਕਿਰਪਾਨ ਮਿਆਨ 'ਚੋਂ ਧੂਹ ਕੇ ਏਨੀ ਬਹਾਦਰੀ ਅਤੇ ਜ਼ੋਰ ਨਾਲ ਵਜ਼ੀਰ ਖਾਨ ਦੀ ਪੇਟੀ ਉੱਤੇ ਮਾਰੀ ਕਿ ਉਹ ਮੋਢੇ ਤੋਂ ਲੈ ਕੇ ਕਮਰ ਤੱਕ ਚੀਰਦੀ ਸਾਫ ਨਿਕਲ ਗਈ। ਨਵਾਬ ਦਾ ਸਿਰ ਭੋਇੰ 'ਤੇ ਜਾ ਡਿਗਿਆ।'

ਮੀਰ ਮੁਹੰਮਦ ਅਹਿਸਾਨ ਈਜਾਦ (ਫ਼ਰਖ਼ਸੀਅਰ-ਨਾਮਾ : ਸ਼ਾਹਨਾਮਾ) ਅਤੇ ਕੁਝ ਹੋਰ ਪੁਰਾਤਨ ਲੇਖਕ ਵੀ ਵਜ਼ੀਰ ਖਾਨ ਦੀ ਮੌਤ ਇਸੇ ਤਰ੍ਹਾਂ ਭਾਈ ਬਾਜ਼ ਸਿੰਘ ਅਤੇ ਭਾਈ ਫ਼ਤਿਹ ਸਿੰਘ ਦੇ ਹੱਥੋਂ ਹੋਈ ਲਿਖਦੇ ਹਨ।

ਅਖਬਾਰਾਤ-ਇ-ਦਰਬਾਰ-ਇ-ਮੁਅੱਲਾ ਅਨੁਸਾਰ ਵਜ਼ੀਰ ਖਾਨ ਤੀਰਾਂ ਅਤੇ ਗੋਲੀਆਂ ਨਾਲ ਛਲਨੀ ਹੋ ਗਿਆ ਅਤੇ ਮਰ ਗਿਆ। ਉਸ ਦਾ ਪੁੱਤਰ ਅਤੇ ਜੁਆਈ ਵੀ ਮਾਰੇ ਗਏ। ਕਨ੍ਹਈਆ ਲਾਲ ਅਨੁਸਾਰ ਵਜ਼ੀਰ ਖਾਨ ਦੀ ਮੌਤ ਛਾਤੀ ਵਿੱਚ ਗੋਲੀ ਲੱਗਣ ਨਾਲ ਹੋਈ। ਮੈਕਾਲਿਫ਼ ਲਿਖਦਾ ਹੈ ਕਿ ਇਕ ਮੁੱਠਭੇੜ ਵਿੱਚ ਬੰਦਾ ਸਿੰਘ ਬਹਾਦਰ ਨੇ ਵਜ਼ੀਰ ਖਾਨ ਦਾ ਸਿਰ ਧੜ ਨਾਲੋਂ ਅਲੱਗ ਕਰ ਦਿੱਤਾ।

ਸ: ਕਰਮ ਸਿੰਘ ਹਿਸਟੋਰੀਅਨ ਆਪਣੀ ਪੁਸਤਕ 'ਬੰਦਾ ਬਹਾਦਰ' ਵਿੱਚ ਲਿਖਦੇ ਹਨ, 'ਅਚਨਚੇਤ ਹੀ ਵਜ਼ੀਰ ਖਾਂ ਨੂੰ ਤੀਰ ਜਾ ਲੱਗਾ ਅਤੇ ਉਹ ਦੜ ਕਰਦਾ ਘੋੜੇ ਉੱਤੋਂ ਥੱਲੇ ਜਾ ਡਿੱਗਾ।... ਵਜ਼ੀਰ ਖਾਂ ਅਜੇ ਸਿਸਕਦਾ ਹੀ ਸੀ ਕਿ ਸਿੰਘਾਂ ਨੇ ਉਸ ਨੂੰ ਜਾ ਫੜਿਆ ਤੇ ਉਸੇ ਹਾਲਤ ਵਿੱਚ ਉਸ ਦੀਆਂ ਲੱਤਾਂ ਨੂੰ ਰੱਸਾ ਬੰਨ੍ਹ ਕੇ ਢੱਗਿਆਂ ਮਗਰ ਪਾ ਦਿੱਤਾ। ਫਿਰ ਟੰਗਵਾ ਦਿੱਤਾ ਤਾਂ ਕਿ ਇੱਲਾਂ ਅਤੇ ਕਾਂ ਇਸ ਦੇ ਮਾਸ ਨੂੰ ਖਾਣ ਅਤੇ ਇਹ ਹਾਲ ਦੇਖ ਕੇ ਲੋਕੀਂ ਕਰਤਾਰ ਦੇ ਕਹਿਰ ਤੋਂ ਡਰਨ ਕਿ ਜ਼ਾਲਮਾਂ ਦਾ ਅੰਤ ਕੈਸਾ ਹੁੰਦਾ ਹੈ।' (ਪੰਨਾ : 36)

ਵਿਲੀਅਮ ਇਰਵਿਨ ਲਿਖਦਾ ਹੈ ਕਿ 'ਵਜ਼ੀਰ ਖਾਨ ਗੋਲੀ ਲੱਗਣ ਨਾਲ ਮਾਰਿਆ ਗਿਆ। ... ਉਸ ਦੀ ਲਾਸ਼ ਦੀ ਬੇਇੱਜ਼ਤੀ ਕੀਤੀ ਗਈ। ਆਖਰ ਉਸ ਦੀ ਦੇਹ ਨੂੰ ਇਕ ਦਰੱਖਤ ਉੱਤੇ ਟੰਗ ਦਿੱਤਾ ਗਿਆ।' (The Later Mughals, ਪੰਨਾ : 96)

ਡਾ: ਬਖਸ਼ੀਸ਼ ਸਿੰਘ ਨਿੱਝਰ, ਮੁਹੰਮਦ ਲਤੀਫ ਦੇ ਹਵਾਲੇ ਨਾਲ ਲਿਖਦੇ ਹਨ ਕਿ 'ਸਿੱਖਾਂ ਦੀ ਵਜ਼ੀਰ ਖਾਨ ਨੂੰ ਮਾਰ ਕੇ ਤਸੱਲੀ ਨਹੀਂ ਹੋਈ। ਉਸ ਦੀ ਲਾਸ਼ ਇਕ ਦਰੱਖਤ ਉੱਤੇ ਟੰਗ ਦਿੱਤੀ ਗਈ ਤਾਂ ਜੋ ਉਸ ਦਾ ਮਾਸ ਗਿੱਦੜ, ਬਘਿਆੜ ਅਤੇ ਰਾਤ ਨੂੰ ਘੁੰਮਣ-ਫਿਰਨ ਵਾਲੇ ਹੋਰ ਜਾਨਵਰ ਖਾ ਜਾਣ। ਇਕ ਹੋਰ ਹਵਾਲੇ ਅਨੁਸਾਰ ਉਸ ਦੀ ਲਾਸ਼ ਨੂੰ ਬਲਦਾਂ ਮਗਰ ਬੰਨ੍ਹ ਕੇ

ਘੜੀਸਿਆ ਗਿਆ ਤੇ ਆਖਰ ਅੱਗ ਲਾ ਦਿੱਤੀ ਗਈ।' (Punjab under the Later Mughals, ਪੰਨਾ : 49-50)

'ਪੰਥ ਪ੍ਰਕਾਸ਼' ਵਿੱਚ ਰਤਨ ਸਿੰਘ ਭੰਗੂ ਲਿਖਦੇ ਹਨ :

ਬੰਦੇ ਵਹੜਨ ਸਾਥ ਘਿਸੜਾਯਾ।
ਫੇਰ ਅਗਨ ਮੈ ਉਸੇ ਸੜਾਯਾ।
ਇਤੀ ਬਜ਼ੀਰਾ ਮਾਰਿਓ ਜੇਠ ਸੁਦੀ ਦੇ ਮਾਹਿ।
ਸੱਤ੍ਹਾ ਸੈਅ ਸਤਾਸਠੇ ਚਪੜਚਿੜੀ ਕੇ ਪਾਹਿ।

ਪੇਸ਼ਕਾਰ ਸੁੱਚਾ ਨੰਦ ਜਿਸ ਨੇ ਦਸਮ ਪਾਤਸ਼ਾਹ ਦੇ ਛੋਟੇ ਸਾਹਿਬਜ਼ਾਦਿਆਂ ਨੂੰ 'ਸੱਪ ਦੇ ਬੱਚੇ' ਕਹਿ ਕੇ ਵਜ਼ੀਰ ਖਾਨ ਨੂੰ ਉਕਸਾਇਆ ਸੀ, ਉਸ ਦਾ ਵੀ ਸਿੰਘਾਂ ਨੇ ਬੁਰਾ ਹਾਲ ਕੀਤਾ। ਉਸ ਦਾ ਮਾਲ-ਡੰਗਰ ਅਤੇ ਹਵੇਲੀਆਂ ਲੁੱਟ ਲਈਆਂ ਅਤੇ ਸੁੱਚਾ ਨੰਦ ਅਤੇ ਉਸ ਦੇ ਸਾਰੇ ਟੱਬਰ ਨੂੰ ਮੌਤ ਦੇ ਘਾਟ ਉਤਾਰ ਦਿੱਤਾ।

ਇਸ ਤਰ੍ਹਾਂ ਬੰਦਾ ਸਿੰਘ ਬਹਾਦਰ ਨੇ ਵਜ਼ੀਰ ਖਾਨ ਨੂੰ ਉਸ ਦੇ ਧੋਖੇ-ਫ਼ਰੇਬ ਅਤੇ ਜ਼ੁਲਮਾਂ ਦੀ ਸਜ਼ਾ ਦਿੱਤੀ। ਪਰ ਵਜ਼ੀਰ ਖਾਨ ਜਿਹੜੇ ਬਾਦਸ਼ਾਹ (ਬਹਾਦਰ ਸ਼ਾਹ) ਲਈ ਇਹ ਸਭ ਕੁਝ ਕਰ ਰਿਹਾ ਸੀ, ਉਸ ਨੇ ਵਜ਼ੀਰ ਖਾਨ ਦੀ ਮੌਤ ਦੀ ਖ਼ਬਰ ਸੁਣੀ ਤਾਂ ਬੋਲਿਆ, 'ਵਜ਼ੀਰ ਖਾਨ ਨੇ ਭੰਗ ਦੇ ਭਾੜੇ ਆਪਣੀ ਜਾਨ ਗੁਆਈ ਅਤੇ ਖਾਹ-ਮਖਾਹ ਸਰਕਾਰ ਦਾ ਖ਼ਜ਼ਾਨਾ ਬਰਬਾਦ ਕੀਤਾ। ਜੇਕਰ ਉਹ ਬੰਦੇ ਦਾ ਮੁਕਾਬਲਾ ਕਰਨ ਦੇ ਕਾਬਲ ਨਹੀਂ ਸੀ ਤਾਂ ਉਸ ਨੂੰ ਜੰਗ ਨਹੀਂ ਸੀ ਛੇੜਨੀ ਚਾਹੀਦੀ।' (ਅਖਬਾਰਾਤ-ਇ-ਦਰਬਾਰ-ਇ-ਮੁਅੱਲਾ, The Punjab Past and Present, Oct. 1984.)

ਕਹਿੰਦੇ ਹਨ—ਮੁਸੀਬਤ ਦੇ ਹਨੇਰੇ ਵਿੱਚ ਆਪਣਾ ਸਾਇਆ ਵੀ ਸਾਥ ਛੱਡ ਜਾਂਦਾ ਹੈ। ਬੰਦੇ ਨੂੰ ਆਪਣੀਆਂ ਕੀਤੀਆਂ ਦਾ ਫਲ ਆਪ ਹੀ ਭੁਗਤਣਾ ਪੈਂਦਾ ਹੈ।

• • •

# 157

## ਬਹਾਦਰ ਸ਼ਾਹ ਦਾ ਵਜ਼ੀਰੇ-ਆਜ਼ਮ ਮੁਨਇਮ ਖਾਨ

ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਦੀ ਚਪੜਚਿੜੀ ਦੇ ਮੈਦਾਨ ਵਿੱਚ ਮੌਤ ਤੋਂ ਬਾਅਦ ਹੁਣ ਵਾਰੀ ਸੀ ਬਹਾਦਰ ਸ਼ਾਹ ਬਾਦਸ਼ਾਹ ਦੇ ਵਜ਼ੀਰੇ-ਆਜ਼ਮ ਮੁਨਇਮ ਖਾਨ ਦੀ। ਮੁਨਇਮ ਖਾਨ ਬਹਾਦਰ ਸ਼ਾਹ ਦਾ ਵਜ਼ੀਰੇ-ਆਜ਼ਮ ਹੋਣ ਦੇ ਨਾਲ-ਨਾਲ ਉਸ ਦਾ ਵਫ਼ਾਦਾਰ ਸਹਿਯੋਗੀ ਅਤੇ ਮੁੱਖ ਸਲਾਹਕਾਰ ਵੀ ਸੀ। ਬਹਾਦਰ ਸ਼ਾਹ ਦੀਆਂ ਰਾਜਪੂਤਾਂ ਅਤੇ ਸਿੱਖਾਂ ਸਬੰਧੀ ਸਾਰੀਆਂ ਨੀਤੀਆਂ ਅਤੇ ਕਾਰਵਾਈਆਂ ਦਾ ਕਰਤਾ-ਧਰਤਾ ਇਹ ਮੁਨਇਮ ਖਾਨ ਹੀ ਸੀ। ਗੁਰੂ ਗੋਬਿੰਦ ਸਿੰਘ ਜੀ ਵੱਲੋਂ ਭੇਜਿਆ 'ਜ਼ਫ਼ਰਨਾਮਾ' ਪੜ੍ਹ ਕੇ ਜਦੋਂ ਔਰੰਗਜ਼ੇਬ ਨੇ ਲਾਹੌਰ ਤੇ ਸਰਹਿੰਦ ਦੇ ਸੂਬੇਦਾਰਾਂ ਨੂੰ ਗੁਰੂ ਜੀ ਦੇ ਪੱਖ ਵਿੱਚ ਫ਼ਰਮਾਨ ਭੇਜੇ ਸਨ, ਉਸ ਸਮੇਂ ਮੁਨਇਮ ਖਾਨ ਲਾਹੌਰ ਦਾ ਨਾਇਬ ਸੂਬੇਦਾਰ ਸੀ। ਮਤਲਬ ਇਹ ਕਿ ਗੁਰੂ ਗੋਬਿੰਦ ਸਿੰਘ ਪ੍ਰਤੀ ਔਰੰਗਜ਼ੇਬ ਅਤੇ ਬਹਾਦਰ ਸ਼ਾਹ ਦੀਆਂ ਸਾਰੀਆਂ ਨੀਤੀਆਂ ਤੋਂ ਮੁਨਇਮ ਖਾਨ ਭਲੀਭਾਂਤ ਜਾਣੂ ਸੀ।

ਮੁਨਇਮ ਖਾਨ ਆਗਰੇ ਦੇ ਇਕ ਕੋਤਵਾਲ ਸੁਲਤਾਨ ਬੇਗ ਬਰਲਾਸ ਦਾ ਪੁੱਤਰ ਸੀ। ਰੋਜ਼ਗਾਰ ਦੀ ਭਾਲ ਵਿੱਚ ਉਹ ਦੱਖਣ ਵਿੱਚ ਜਾ ਕੇ ਔਰੰਗਜ਼ੇਬ ਦੀ ਫ਼ੌਜ ਵਿੱਚ ਭਰਤੀ ਹੋ ਗਿਆ ਅਤੇ 1703 ਈ: ਵਿੱਚ ਫ਼ੀਲਖਾਨੇ (ਹਾਥੀਖਾਨੇ) ਦਾ ਦਰੋਗਾ ਬਣ ਗਿਆ। ਇਸ ਪਿੱਛੋਂ ਇਸ ਨੂੰ ਸ਼ਹਿਜ਼ਾਦਾ ਮੁਹੰਮਦ ਮੁਅੱਜ਼ਮ (ਸ਼ਾਹ ਆਲਮ) ਦਾ ਦੀਵਾਨ ਨਿਯੁਕਤ ਕੀਤਾ ਗਿਆ। ਮੁਹੰਮਦ ਮੁਅੱਜ਼ਮ ਦੀ ਸਿਫ਼ਾਰਿਸ਼ 'ਤੇ ਔਰੰਗਜ਼ੇਬ ਨੇ ਇਸ ਨੂੰ ਲਾਹੌਰ ਦਾ ਨਾਇਬ ਸੂਬੇਦਾਰ ਬਣਾ ਦਿੱਤਾ। ਔਰੰਗਜ਼ੇਬ ਦੀ ਮੌਤ ਉਪਰੰਤ ਸ਼ਹਿਜ਼ਾਦਾ ਮੁਹੰਮਦ ਮੁਅੱਜ਼ਮ (ਸ਼ਾਹ ਆਲਮ) ਜਦੋਂ ਕਾਬਲ ਤੋਂ ਤਖਤ-ਨਸ਼ੀਨੀ ਦੀ ਜੰਗ ਲੜਨ ਲਈ ਆਗਰੇ ਵੱਲ ਤੁਰਿਆ ਤਾਂ ਮੁਨਇਮ ਖਾਨ ਨੇ ਉਸ ਦੀ ਬਹੁਤ ਮਦਦ ਕੀਤੀ। ਮੁਹੰਮਦ ਮੁਅੱਜ਼ਮ ਜਦੋਂ ਲਾਹੌਰ ਪਹੁੰਚਾ ਤਾਂ ਮੁਨਇਮ ਖਾਨ ਨੇ ਉਸ ਨੂੰ 28 ਲੱਖ ਰੁਪਏ, ਪੰਜ ਹਜ਼ਾਰ ਘੋੜਸਵਾਰ ਅਤੇ ਬਹੁਤ ਸਾਰੇ ਹਥਿਆਰ ਭੇਟ ਕੀਤੇ। ਮੁਹੰਮਦ ਮੁਅੱਜ਼ਮ ਨੇ ਖ਼ੁਸ਼ ਹੋ ਕੇ ਉਸ ਨੂੰ 2000 ਸਵਾਰ/4000 ਜ਼ਾਤ ਦਾ ਮਨਸਬ (ਅਹੁਦਾ) ਅਤੇ 'ਖਾਨ ਜ਼ਮਾਂ' ਦਾ ਖਿਤਾਬ ਦਿੱਤਾ ਅਤੇ ਉਸ ਨੂੰ ਝੰਡਾ-ਨਗਾਰਾ ਦੇ ਕੇ ਸਨਮਾਨਿਤ ਕੀਤਾ। ਇਸ ਤੋਂ ਬਿਨਾਂ ਸ਼ਾਹ ਆਲਮ ਨੇ ਮੁਨਇਮ ਖਾਨ ਨੂੰ ਇਹ ਵਾਅਦਾ ਵੀ ਦਿੱਤਾ ਕਿ ਜੇ ਮੈਂ ਬਾਦਸ਼ਾਹ ਬਣ ਗਿਆ ਤਾਂ ਤੈਨੂੰ ਵਜ਼ੀਰੇ ਆਜ਼ਮ ਬਣਾਵਾਂਗਾ।

ਦਿੱਲੀ ਪਹੁੰਚ ਕੇ ਸ਼ਾਹ ਆਲਮ ਨੇ ਗੁਰਦੁਆਰਾ ਦਮਦਮਾ ਸਾਹਿਬ ਵਾਲੇ ਅਸਥਾਨ 'ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਮਦਦ ਕਰਨ ਲਈ ਬੇਨਤੀ ਕੀਤੀ। ਇਸ ਸਮੇਂ ਦੋਵਾਂ ਧਿਰਾਂ ਵਿੱਚ ਹੋਈ ਗੱਲਬਾਤ ਅਤੇ ਬਹਾਦਰ ਸ਼ਾਹ ਵੱਲੋਂ ਕੀਤੇ ਗਏ ਵਾਅਦਿਆਂ ਸਮੇਂ ਮੁਨਇਮ ਖਾਨ ਵੀ ਹਾਜ਼ਰ ਸੀ।

ਆਗਰੇ ਪਹੁੰਚ ਕੇ ਮੁਨਇਮ ਖਾਨ ਦਾ ਮਨਸਬ ਪੰਜ ਹਜ਼ਾਰੀ ਹੋ ਗਿਆ ਅਤੇ ਉਸ ਨੂੰ 'ਬਹਾਦਰ ਜ਼ਫ਼ਰਜੰਗ' ਦਾ ਹੋਰ ਉੱਚਾ ਖ਼ਿਤਾਬ ਦਿੱਤਾ ਗਿਆ। ਜਾਜੋਂ ਵਿਖੇ ਤਖ਼ਤਨਸ਼ੀਨੀ ਦੀ ਜੰਗ ਵਿੱਚ ਮੁਨਇਮ ਖਾਨ ਜਾਨ ਤੋੜ ਕੇ ਲੜਿਆ। ਮੁਹੰਮਦ ਮੁਅੱਜ਼ਮ (ਸ਼ਾਹ ਆਲਮ) ਜੰਗ ਜਿੱਤ ਕੇ 'ਬਹਾਦਰ ਸ਼ਾਹ' ਦਾ ਨਾਂ ਧਾਰਨ ਕਰਕੇ ਬਾਦਸ਼ਾਹ ਬਣਿਆ ਤਾਂ ਉਸ ਨੇ ਆਪਣੇ ਵਾਅਦੇ ਮੁਤਾਬਿਕ ਮੁਨਇਮ ਖਾਨ ਨੂੰ ਆਪਣਾ ਵਜ਼ੀਰੇ-ਆਜ਼ਮ ਨਿਯੁਕਤ ਕੀਤਾ ਅਤੇ ਉਸ ਨੂੰ 'ਖਾਨ-ਇ-ਖਾਨਾਂ' ਦਾ ਹੋਰ ਉੱਚਾ ਖ਼ਿਤਾਬ ਬਖਸ਼ਿਆ। ਔਰੰਗਜ਼ੇਬ ਦਾ ਵਜ਼ੀਰੇ-ਆਜ਼ਮ ਰਹਿ ਚੁੱਕੇ ਅਸਦ ਖਾਨ ਨੇ ਇਸ ਪਦਵੀ ਉੱਤੇ ਆਪਣਾ ਹੱਕ ਜਤਾਇਆ ਤਾਂ ਬਹਾਦਰ ਸ਼ਾਹ ਨੇ ਉਸ ਨੂੰ ਰੱਦ ਕਰ ਦਿੱਤਾ।

ਬਹਾਦਰ ਸ਼ਾਹ ਦੇ ਸੱਦੇ 'ਤੇ ਗੁਰੂ ਗੋਬਿੰਦ ਸਿੰਘ ਜਦੋਂ ਦਿੱਲੀ ਤੋਂ ਆਗਰੇ ਆਏ ਤਾਂ ਆਗਰੇ ਵਿੱਚ ਪਹਿਲਾਂ ਮੁਨਇਮ ਖਾਨ ਨੂੰ ਮਿਲੇ। ਮੁਨਇਮ ਖਾਨ ਨੇ ਬਾਦਸ਼ਾਹ ਨਾਲ ਗੁਰੂ ਜੀ ਦੀ ਮੁਲਾਕਾਤ ਕਰਵਾਈ, ਜਿਸ ਵਿੱਚ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਕੀਮਤੀ ਤੋਹਫ਼ੇ ਭੇਟ ਕਰਕੇ ਬੇਹੱਦ ਸਤਿਕਾਰ ਕੀਤਾ।

ਹੁਣ ਬਹਾਦਰ ਸ਼ਾਹ ਬਾਦਸ਼ਾਹ ਅਤੇ ਮੁਨਇਮ ਖਾਨ ਵਜ਼ੀਰੇ-ਆਜ਼ਮ ਬਣ ਚੁੱਕਾ ਸੀ। ਉਨ੍ਹਾਂ ਨੇ ਆਪਣਾ ਰਾਜ-ਭਾਗ ਚਲਾਉਣ ਲਈ ਨਵੀਆਂ ਨੀਤੀਆਂ ਘੜੀਆਂ। ਮੁਗਲਾਂ ਦੇ ਪੁਰਾਣੇ ਸੁਭਾਅ ਅਨੁਸਾਰ ਉਨ੍ਹਾਂ ਨੇ ਦਸਮ ਪਾਤਸ਼ਾਹ ਨਾਲ ਕੀਤੇ

ਵਾਅਦਿਆਂ ਤੋਂ ਅੰਦਰੋ-ਅੰਦਰੀ ਗੁੱਝੇ ਰੂਪ ਵਿੱਚ ਪਿੱਛੇ ਹਟਣਾ ਸ਼ੁਰੂ ਕਰ ਦਿੱਤਾ। ਰਾਜਪੂਤਾਨੇ (ਰਾਜਸਥਾਨ) ਦੇ ਰਾਜਪੂਤ ਰਾਜਿਆਂ ਨਾਲ ਵੀ ਚੰਗਾ ਸਲੂਕ ਨਹੀਂ ਕੀਤਾ। ਬਹਾਦਰ ਸ਼ਾਹ ਨੇ ਬਾਦਸ਼ਾਹ ਬਣਨ ਦੀ ਖ਼ੁਸ਼ੀ ਵਿੱਚ ਕਈ ਅਮੀਰਾਂ-ਵਜ਼ੀਰਾਂ ਨੂੰ ਜਗੀਰਾਂ ਬਖਸ਼ ਦਿੱਤੀਆਂ ਪਰ ਜਗੀਰੀ-ਇਲਾਕਿਆਂ ਦੀ ਘਾਟ ਦਾ ਸੰਕਟ ਔਰੰਗਜ਼ੇਬ ਦੇ ਵੇਲੇ ਤੋਂ ਹੀ ਚਲਿਆ ਆ ਰਿਹਾ ਸੀ। ਜ਼ਮੀਨਾਂ ਥੋੜ੍ਹੀਆਂ ਅਤੇ ਜਗੀਰਦਾਰ ਬਹੁਤੇ ਸਨ। ਮੁਨਇਮ ਖਾਨ ਨੇ ਬਹਾਦਰ ਸ਼ਾਹ ਨੂੰ ਸਲਾਹ ਦਿੱਤੀ ਕਿ ਜੈਪੁਰ ਤੇ ਜੋਧਪੁਰ ਦੀਆਂ ਰਿਆਸਤਾਂ ਉੱਤੇ ਕਬਜ਼ਾ ਕਰਕੇ ਇਨ੍ਹਾਂ ਰਿਆਸਤਾਂ ਦੀ ਜ਼ਮੀਨ ਜਗੀਰਾਂ ਵਜੋਂ ਵੰਡ ਦਿੱਤੀ ਜਾਵੇ। ਬਹਾਦਰ ਸ਼ਾਹ ਨੇ ਇਨ੍ਹਾਂ ਦੋਵਾਂ ਰਿਆਸਤਾਂ ਉੱਤੇ ਕਬਜ਼ਾ ਕਰ ਲਿਆ ਅਤੇ ਹੈਦਰਾਬਾਦ (ਦੱਖਣ) ਨੂੰ ਜਾਣ ਵੇਲੇ ਇਨ੍ਹਾਂ ਰਿਆਸਤਾਂ ਦੇ ਰਾਜੇ, ਰਾਜਾ ਜੈ ਸਿੰਘ ਤੇ ਰਾਜਾ ਅਜੀਤ ਸਿੰਘ ਆਪਣੇ ਨਾਲ ਤੋਰ ਲਏ। ਰਾਜੇ ਬਾਦਸ਼ਾਹ ਨਾਲ ਇਸ ਆਸ 'ਤੇ ਤੁਰੀ ਗਏ ਕਿ ਅੱਜ ਜਾਂ ਕੱਲ੍ਹ ਬਾਦਸ਼ਾਹ ਸਾਨੂੰ ਸਾਡੀਆਂ ਰਿਆਸਤਾਂ ਮੋੜ ਦੇਵੇਗਾ। ਮੁਨਇਮ ਖਾਨ ਦੀ ਨੀਤੀ ਸੀ ਕਿ ਰਾਜਿਆਂ ਨਾਲ ਮਿੱਠੀਆਂ-ਮਿੱਠੀਆਂ ਗੱਲਾਂ ਕਰਕੇ ਇਨ੍ਹਾਂ ਨੂੰ ਲਾਰਾ-ਲੱਪਾ ਲਾਈ ਜਾਓ ਤੇ ਇਨ੍ਹਾਂ ਨੂੰ ਆਪਣੀਆਂ ਰਿਆਸਤਾਂ ਤੋਂ ਦੂਰ ਦੱਖਣ ਵੱਲ ਤੋਰੀ ਰੱਖੋ। (Life & Times of Sawai Jai Singh—V.S. Bhatnagar ਅਤੇ 'ਮਹਾਰਾਜਾ ਅਜੀਤ ਸਿੰਘ ਏਵੰ ਉਨਕਾ ਯੁੱਗ'—ਮੀਰਾ ਮਿੱਤਰ)

ਬਹਾਦਰ ਸ਼ਾਹ ਅਤੇ ਮੁਨਇਮ ਖਾਨ ਦੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਵੀ ਇਹੀ ਨੀਤੀ ਸੀ। ਗੁਰੂ ਜੀ ਵੀ ਬਾਦਸ਼ਾਹ ਨਾਲ ਆਪਣੀ ਗੱਲਬਾਤ ਸਿਰੇ ਚਾੜ੍ਹਨ ਦੀ ਆਸ ਵਿੱਚ ਉਸ ਨਾਲ ਦੱਖਣ ਨੂੰ ਜਾ ਰਹੇ ਸਨ। ਲਾਰੇ-ਲੱਪੇ ਦੀ ਇਹ ਨੀਤੀ ਬਹਾਦਰ ਸ਼ਾਹ ਨੇ ਮੁਨਇਮ ਖਾਨ ਦੀ ਸਲਾਹ 'ਤੇ ਬਣਾਈ ਸੀ।

ਪਰ ਬਾਦਸ਼ਾਹ ਅਤੇ ਵਜ਼ੀਰ ਦੀ ਇਹ ਨੀਤੀ ਕਾਮਯਾਬ ਨਹੀਂ ਹੋਈ। ਦੋਵੇਂ ਰਾਜੇ ਨਿਰਾਸ਼ ਹੋ ਕੇ ਨਰਬਦਾ ਨਦੀ ਤੋਂ ਵਾਪਸ ਮੁੜ ਆਏ। ਉਨ੍ਹਾਂ ਨੇ ਬਾਦਸ਼ਾਹ ਦੀ ਪ੍ਰਵਾਹ ਨਾ ਕਰਦੇ ਹੋਏ ਆਪਣੀਆਂ ਰਿਆਸਤਾਂ ਉੱਤੇ ਮੁੜ ਕਬਜ਼ਾ ਕਰ ਲਿਆ। ਗੁਰੂ ਗੋਬਿੰਦ ਸਿੰਘ ਜੀ ਆਪ ਤਾਂ ਭਾਵੇਂ ਪੰਜਾਬ ਨਹੀਂ ਪਰਤੇ ਪਰ ਉਨ੍ਹਾਂ ਦੇ ਵਰੋਸਾਏ ਬੰਦਾ ਸਿੰਘ ਬਹਾਦਰ ਨੇ ਪੰਜਾਬ ਵਿੱਚ ਆ ਕੇ ਮੁਗਲ ਰਾਜ ਦੀਆਂ ਜੜ੍ਹਾਂ ਹਿਲਾ ਦਿੱਤੀਆਂ।

ਬਹਾਦਰ ਸ਼ਾਹ ਤੇ ਮੁਨਇਮ ਖਾਨ ਨਾਲ 'ਅੱਗਾ ਦੌੜ ਤੇ ਪਿੱਛਾ ਚੌੜ' ਵਾਲੀ ਗੱਲ ਵਾਪਰੀ। ਹੈਦਰਾਬਾਦ ਵਿੱਚ ਉਨ੍ਹਾਂ ਨੇ ਕਾਮ ਬਖਸ਼ ਨੂੰ ਮਾਰ ਕੇ ਉਸ ਦੀ ਬਗ਼ਾਵਤ ਤਾਂ ਭਾਵੇਂ ਦਬਾ ਦਿੱਤੀ ਪਰ ਪਿੱਛੇ ਰਾਜਾ ਜੈ ਸਿੰਘ ਤੇ ਰਾਜਾ ਅਜੀਤ ਸਿੰਘ ਨੇ ਆਪਣੀਆਂ ਰਿਆਸਤਾਂ ਉੱਤੇ ਕਬਜ਼ਾ ਕਰ ਲਿਆ ਅਤੇ ਬੰਦਾ ਸਿੰਘ ਬਹਾਦਰ ਨੇ ਪੰਜਾਬ ਵਿੱਚ ਭੜਥੂ ਪਾ ਦਿੱਤਾ। ਬਾਦਸ਼ਾਹ ਤੇ ਵਜ਼ੀਰ ਦੋਵੇਂ ਹਲਕ-ਹਲਕ ਕਰਦੇ ਵਾਹੋਦਾਹੀ ਪੰਜਾਬ ਨੂੰ ਦੌੜੇ ਆਏ ਤਾਂ ਸਰਹਿੰਦ ਦਾ ਸੂਬੇਦਾਰ ਵਜ਼ੀਰ ਖਾਨ ਮਾਰਿਆ ਜਾ ਚੁੱਕਾ ਸੀ ਅਤੇ ਜਮਨਾ ਤੋਂ ਲੈ ਕੇ ਸਤਲੁਜ ਤੱਕ ਦਾ ਇਲਾਕਾ ਸਿੱਖਾਂ ਦੇ ਕਬਜ਼ੇ ਵਿੱਚ ਸੀ।

ਮੁਨਇਮ ਖਾਨ ਵੀ ਬਹਾਦਰ ਸ਼ਾਹ ਵਾਂਗ ਗੁਰੂ ਗੋਬਿੰਦ ਸਿੰਘ ਜੀ ਪ੍ਰਤੀ ਬਹੁਤ ਸ਼ਰਧਾ ਪ੍ਰਗਟ ਕਰਦਾ ਸੀ ਪਰ ਉਨ੍ਹਾਂ ਦੀ ਇਹ ਸ਼ਰਧਾ ਰਾਜਨੀਤੀ ਤੋਂ ਪ੍ਰੇਰਿਤ ਸੀ। ਜੇ ਇਹ ਗੱਲ ਨਾ ਹੁੰਦੀ ਤਾਂ ਉਹ ਦੋਵੇਂ ਦਸਮ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਇਕਦਮ ਉਨ੍ਹਾਂ ਦੀ ਕੌਮ ਦੇ ਜਾਨੀ ਦੁਸ਼ਮਣ ਨਾ ਬਣ ਜਾਂਦੇ। ਬਹਾਦਰ ਸ਼ਾਹ ਪਹਿਲਾ ਮੁਗ਼ਲ ਬਾਦਸ਼ਾਹ ਸੀ, ਜਿਸ ਨੇ ਸ਼ਰੇਆਮ ਸਿੱਖਾਂ ਦੇ ਕਤਲੇਆਮ ਦਾ ਹੁਕਮ ਜਾਰੀ ਕੀਤਾ। 10 ਦਸੰਬਰ, 1710 ਦੇ ਇਕ ਫ਼ਰਮਾਨ ਵਿੱਚ ਕਿਹਾ ਗਿਆ ਕਿ ਜਿਥੇ ਵੀ ਕੋਈ ਨਾਨਕ-ਪ੍ਰਸਤ (ਸਿੱਖ) ਦਿਸੇ, ਕਤਲ ਕਰ ਦਿੱਤਾ ਜਾਵੇ।

ਉਪਰੋਕਤ ਸਾਰੀ ਚਰਚਾ ਤੋਂ ਪਤਾ ਲੱਗਦਾ ਹੈ ਕਿ ਔਰੰਗਜ਼ੇਬ ਅਤੇ ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਪ੍ਰਤੀ ਜਿਹੜੀ ਵੀ ਨੀਤੀ ਅਪਣਾਈ, ਉਸ ਵਿੱਚ ਮੁਨਇਮ ਖਾਨ ਦਾ ਪੂਰਾ ਯੋਗਦਾਨ ਸੀ। ਉਹ ਮੁਗਲ ਸਰਕਾਰ ਨਾਲ ਸਿੱਖਾਂ ਦੇ ਸਬੰਧਾਂ ਬਾਰੇ ਹਰ ਗੱਲ ਤੋਂ ਵਾਕਿਫ਼ ਸੀ। ਬਹਾਦਰ ਸ਼ਾਹ ਦੀ ਗੁਰੂ ਗੋਬਿੰਦ ਸਿੰਘ ਜੀ ਨਾਲ ਵਾਅਦਾ-ਖ਼ਿਲਾਫ਼ੀ ਦੀ ਨੀਤੀ ਵਿੱਚ ਵੀ ਮੁਨਇਮ ਖਾਨ ਪੂਰੀ ਤਰ੍ਹਾਂ ਹਿੱਸੇਦਾਰ ਸੀ। ਈਮਾਨ ਤੋਂ ਥਿੜਕੇ ਹੋਏ ਇਸ ਵਜ਼ੀਰੇ-ਆਜ਼ਮ ਦਾ ਅੰਤ ਕਿਵੇਂ ਹੋਇਆ? ਇਹ ਅਸੀਂ ਅੱਗੇ ਚਲ ਕੇ ਦੇਖਾਂਗੇ।

• • •

# 158

# ਸਿੱਖ ਰਾਜ ਦੀ ਪਹਿਲੀ ਰਾਜਧਾਨੀ : ਕਿਲਾ ਲੋਹਗੜ੍ਹ

ਗੁਰੂ ਗੋਬਿੰਦ ਸਿੰਘ ਜੀ ਦੇ ਇਤਿਹਾਸ ਨੂੰ ਬੰਦਾ ਸਿੰਘ ਬਹਾਦਰ ਦੀਆਂ ਜਿੱਤਾਂ ਤੱਕ ਲਿਆਉਣ ਦਾ ਸਾਡਾ ਮਕਸਦ ਉਨ੍ਹਾਂ ਲੋਕਾਂ ਦਾ ਹਸ਼ਰ ਦਿਖਾਉਣਾ ਹੈ ਜਿਨ੍ਹਾਂ ਨੇ ਦਸਮ ਪਾਤਸ਼ਾਹ ਨਾਲ ਵਾਅਦਾ-ਖ਼ਿਲਾਫ਼ੀ ਕਰਕੇ ਉਨ੍ਹਾਂ ਨੂੰ ਧੋਖਾ ਦਿੱਤਾ ਅਤੇ ਆਖਰ ਸਾਜ਼ਿਸ਼ਾਂ ਰਚ ਕੇ ਗੁਰੂ ਜੀ ਨੂੰ ਨੰਦੇੜ ਵਿਖੇ ਸ਼ਹੀਦ ਕਰਵਾ ਦਿੱਤਾ। ਇਸ ਪ੍ਰਸੰਗ ਵਿੱਚ ਅਸੀਂ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਦਾ ਹਸ਼ਰ ਦੇਖ ਚੁੱਕੇ ਹਾਂ। ਹੁਣ ਵਾਰੀ ਹੈ ਬਹਾਦਰ ਸ਼ਾਹ ਬਾਦਸ਼ਾਹ ਦੇ ਵਜ਼ੀਰੇ-ਆਜ਼ਮ ਮੁਨਇਮ ਖਾਨ ਦੀ।

ਬੰਦਾ ਸਿੰਘ ਬਹਾਦਰ ਨੇ ਸਰਹਿੰਦ ਉੱਤੇ ਹਮਲਾ, ਲੋਹਗੜ੍ਹ ਦੀ ਪਹਾੜੀ ਤੋਂ ਹੇਠਾਂ ਉਤਰ ਕੇ ਕੀਤਾ ਸੀ। ਚਪੜਚਿੜੀ ਦੀ ਜੰਗ (12 ਮਈ 1710 ਈ:) ਵਿੱਚ ਵਜ਼ੀਰ ਖਾਨ ਨੂੰ ਮਾਰ ਕੇ ਸਰਹਿੰਦ ਸ਼ਹਿਰ ਦੀ ਇੱਟ ਨਾਲ ਇੱਟ ਵਜਾਈ। ਸਰਹਿੰਦ ਵਿੱਚੋਂ ਘੱਟੋ-ਘੱਟ ਦੋ ਕਰੋੜ ਦਾ ਧਨ-ਮਾਲ ਬੰਦਾ ਸਿੰਘ ਬਹਾਦਰ ਦੇ ਹੱਥ ਲੱਗਾ। ਇਹ ਸਾਰਾ ਧਨ ਲੋਹਗੜ੍ਹ ਦੇ ਕਿਲੇ ਵਿੱਚ ਜਮ੍ਹਾ ਕੀਤਾ ਗਿਆ। ਸਰਹਿੰਦ ਤੋਂ ਬਾਅਦ ਲਾਹੌਰ ਤੱਕ ਮਾਰਾਂ ਮਾਰ ਕੇ ਬੰਦਾ ਸਿੰਘ ਬਹਾਦਰ ਵਾਪਸ ਲੋਹਗੜ੍ਹ ਦੇ ਕਿਲੇ ਵਿੱਚ ਆ ਗਿਆ। ਹੁਣ ਜਮਨਾ ਤੋਂ ਲੈ ਕੇ ਰਾਵੀ ਤੱਕ ਬੰਦਾ ਸਿੰਘ ਦਾ ਦਬਦਬਾ ਸੀ। 52 ਲੱਖ ਦੀ ਆਮਦਨ ਵਾਲੀ ਸਰਹਿੰਦ ਬਾਵਨੀ ਬੰਦਾ ਸਿੰਘ ਦੇ ਕਬਜ਼ੇ ਵਿੱਚ ਸੀ।

ਪੰਜਾਬ ਵਿੱਚ ਬੰਦਾ ਸਿੰਘ ਬਹਾਦਰ ਦੀ ਤਲਵਾਰ ਜਦੋਂ ਜ਼ਾਲਮਾਂ ਨੂੰ ਉਨ੍ਹਾਂ ਦੇ ਜ਼ੁਲਮਾਂ ਦੀ ਸਜ਼ਾ ਦੇ ਰਹੀ ਸੀ, ਉਸ ਵੇਲੇ ਬਾਦਸ਼ਾਹ ਬਹਾਦਰ ਸ਼ਾਹ, ਹੈਦਰਾਬਾਦ ਵਿੱਚ ਆਪਣੇ ਭਰਾ ਕਾਮਬਖਸ਼ ਨੂੰ ਮਾਰ ਕੇ ਵਾਪਸ ਉੱਤਰੀ-ਹਿੰਦ ਵੱਲ ਆਉਂਦਾ ਹੋਇਆ ਅਜੇ ਅਜਮੇਰ ਦੇ ਨੇੜੇ ਹੀ ਪਹੁੰਚਾ ਸੀ। ਉਸ ਨੂੰ ਪੰਜਾਬ ਵਿੱਚ ਸਿੱਖਾਂ ਦੀ ਬਗ਼ਾਵਤ ਦੀਆਂ ਖ਼ਬਰਾਂ ਮਿਲ ਰਹੀਆਂ ਸਨ। ਬਹਾਦਰ ਸ਼ਾਹ ਅਤੇ ਮੁਨਇਮ ਖਾਨ ਛੇਤੀ ਤੋਂ ਛੇਤੀ ਪੰਜਾਬ ਪਹੁੰਚਣਾ ਚਾਹੁੰਦੇ ਸਨ।

ਇਸ ਤੋਂ ਪਹਿਲਾਂ ਕਿ ਅਸੀਂ ਬੰਦਾ ਸਿੰਘ ਬਹਾਦਰ ਨਾਲ ਬਹਾਦਰ ਸ਼ਾਹ ਅਤੇ ਮੁਨਇਮ ਖਾਨ ਦੀ ਜੰਗ ਦਾ ਹਾਲ ਲਿਖੀਏ, ਅਸੀਂ ਲੋਹਗੜ੍ਹ ਦੀ ਸਥਿਤੀ ਦਾ ਇਤਿਹਾਸ ਅਤੇ ਭੂਗੋਲ ਦਰੁਸਤ ਕਰਨਾ ਚਾਹੁੰਦੇ ਹਾਂ।

ਇਤਿਹਾਸ ਨਾਲ ਸਬੰਧਿਤ ਹਰ ਪੰਜਾਬੀ ਪੁਸਤਕ ਵਿੱਚ ਅਤੇ ਬਹੁਤ ਸਾਰੀਆਂ ਅੰਗਰੇਜ਼ੀ ਪੁਸਤਕਾਂ ਵਿੱਚ ਵੀ ਲਿਖਿਆ ਹੈ ਕਿ ਜਿਸ ਕਿਲੇ ਦਾ ਨਾਂ ਬੰਦਾ ਸਿੰਘ ਬਹਾਦਰ ਨੇ ਲੋਹਗੜ੍ਹ ਰੱਖਿਆ ਸੀ, ਉਸ ਨੂੰ ਪਹਿਲਾਂ ਮੁਖ਼ਲਿਸਗੜ੍ਹ (ਜਾਂ ਮੁਖ਼ਲਿਸਪੁਰ) ਕਹਿੰਦੇ ਸਨ, ਕਿਉਂਕਿ ਸ਼ਿਵਾਲਿਕ ਦੀਆਂ ਪਹਾੜੀਆਂ ਵਿੱਚ ਇਹ ਕਿਲਾ ਸ਼ਾਹ ਜਹਾਨ ਦੇ ਜਰਨੈਲ ਮੁਖ਼ਲਿਸ ਖਾਨ ਨੇ ਬਣਵਾਇਆ ਸੀ। ਬਾਦਸ਼ਾਹ ਸ਼ਾਹ ਜਹਾਨ ਕਈ ਵਾਰ ਇਥੇ ਆ ਕੇ ਗਰਮੀਆਂ ਕਟਦਾ ਸੀ ਅਤੇ ਸ਼ਿਕਾਰ ਖੇਡਦਾ ਸੀ। ਦੂਜੀ ਗੱਲ ਇਹ ਕਿ ਸਾਡੇ ਪ੍ਰਸਿੱਧ ਇਤਿਹਾਸਕਾਰ ਸ: ਕਰਮ ਸਿੰਘ ਹਿਸਟੋਰੀਅਨ ਅਤੇ ਡਾ. ਗੰਡਾ ਸਿੰਘ ਦੱਸਦੇ ਹਨ ਕਿ ਕਿਲਾ ਲੋਹਗੜ੍ਹ ਪਿੰਡ ਮੁੱਖੂਵਾਲਾ ਜਾਂ ਆਮੂਵਾਲ ਦੀ ਹੱਦ ਵਿੱਚ ਪੈਂਦਾ ਹੈ ਪਰ ਇਸ ਲੇਖਕ ਨੇ ਜੋ ਕੁਝ ਪੜ੍ਹਿਆ, ਸੁਣਿਆ ਅਤੇ ਦੇਖਿਆ ਹੈ, ਉਸ ਅਨੁਸਾਰ ਕਿਲਾ ਲੋਹਗੜ੍ਹ ਬਾਰੇ ਉਪਰੋਕਤ ਦੋਵੇਂ ਤੱਥ ਠੀਕ ਨਹੀਂ ਹਨ। ਅਸੀਂ ਲੋਹਗੜ੍ਹ ਦੀ ਸਥਿਤੀ ਬਾਰੇ ਅੱਖੀਂ ਡਿੱਠੀ ਜਾਣਕਾਰੀ ਦੇਣ ਦੀ ਕੋਸ਼ਿਸ਼ ਕਰਾਂਗੇ।

ਸੋਨੀਪਤ, ਕੁੰਜਪੁਰਾ, ਸਮਾਣਾ, ਕਪੂਰੀ ਅਤੇ ਸਢੌਰੇ ਆਦਿ ਨੂੰ ਜਿੱਤ ਕੇ ਬੰਦਾ ਸਿੰਘ ਬਹਾਦਰ ਨੇ ਸਢੌਰੇ ਦੇ ਉੱਤਰ-ਪੂਰਬ ਵਿੱਚ 25 ਕਿਲੋਮੀਟਰ ਦੂਰ ਸੋਮ ਨਦੀ ਦੇ ਖੱਬੇ ਕੰਢੇ ਉੱਤੇ ਸ਼ਿਵਾਲਿਕ ਦੀਆਂ ਪਹਾੜੀਆਂ ਵਿੱਚ ਇਕ ਉੱਚੀ ਅਤੇ ਔਖੀ ਪਹਾੜੀ ਉੱਤੇ ਕਿਲਾ ਲੋਹਗੜ੍ਹ ਨੂੰ ਆਪਣਾ ਹੈੱਡ ਕੁਆਰਟਰ (ਟਿਕਾਣਾ) ਬਣਾਇਆ। ਅੰਬਾਲੇ ਤੋਂ ਲੋਹਗੜ੍ਹ ਦਾ ਫਾਸਲਾ ਸ਼ਹਿਜ਼ਾਦਪੁਰ, ਨਰਾਇਣਗੜ੍ਹ, ਸਢੌਰਾ, ਬਿਲਾਸਪੁਰ, ਰਣਜੀਤਪੁਰ ਅਤੇ ਭਗਵਾਨਪੁਰ ਵਿਚੀਂ ਤਕਰੀਬਨ 80 ਕਿਲੋਮੀਟਰ ਬਣਦਾ ਹੈ।

ਇਨ੍ਹਾਂ ਸਤਰਾਂ ਦੇ ਲੇਖਕ ਨੂੰ ਅਗਸਤ, 2005 ਅਤੇ ਅਕਤੂਬਰ 2005 ਵਿੱਚ ਦੋ ਵਾਰ ਲੋਹਗੜ੍ਹ ਜਾਣ ਦਾ ਮੌਕਾ ਮਿਲਿਆ। ਦੋਵੇਂ ਵਾਰ ਅਸੀਂ ਕਿਲਾ ਲੋਹਗੜ੍ਹ ਵਾਲੀ 1330 ਫੁੱਟ ਉੱਚੀ ਪਹਾੜੀ ਉੱਤੇ ਚੜ੍ਹੇ। ਇਸ ਪਹਾੜੀ ਦੇ ਪੈਰਾਂ ਵਿੱਚ ਸੋਮ

ਨਦੀ ਦੇ ਖੱਬੇ ਕਿਨਾਰੇ ਛੋਟਾ ਜਿਹਾ ਗੁਰਦੁਆਰਾ ਲੋਹਗੜ੍ਹ ਸਾਹਿਬ ਬਣਿਆ ਹੋਇਆ ਹੈ। ਇਸ ਗੁਰਦੁਆਰੇ ਦੇ ਗ੍ਰੰਥੀ ਭਾਈ ਅਜਮੇਰ ਸਿੰਘ ਅਤੇ ਕੁਝ ਹੋਰ ਸੰਗਤ ਵੀ ਦੋਵੇਂ ਵਾਰ ਕਿਲੇ ਵਾਲੀ ਥਾਂ ਤੱਕ ਸਾਡੇ ਨਾਲ ਗਈ। ਦੂਜੀ ਵਾਰ ਅਸੀਂ ਲੋਹਗੜ੍ਹ ਵਾਲੀ ਪਹਾੜੀ ਤੋਂ 2300 ਫੁੱਟ ਹੋਰ ਉੱਚੀ ਦੀਵੇ ਵਾਲੀ ਪਹਾੜੀ ਉੱਤੇ ਵੀ ਗਏ। ਬੰਦਾ ਸਿੰਘ ਬਹਾਦਰ ਦੇ ਲੋਹਗੜ੍ਹ ਵਿੱਚ ਰਹਿਣ ਸਮੇਂ ਦੀਵੇ ਵਾਲੀ ਪਹਾੜੀ ਉੱਤੇ ਇਕ ਕੁੰਡ (ਚੁਬੱਚਾ) ਬਣਾ ਕੇ ਉਸ ਵਿੱਚ ਵੜੇਵੇਂ ਪਾ ਦਿੱਤੇ ਜਾਂਦੇ ਸਨ। ਰਾਤ ਨੂੰ ਇਨ੍ਹਾਂ ਵੜੇਵਿਆਂ ਨੂੰ ਅੱਗ ਲਾ ਦਿੱਤੀ ਜਾਂਦੀ ਸੀ ਤਾਂ ਪਹਾੜ ਦਾ ਸਾਰਾ ਆਲਾ-ਦੁਆਲਾ ਰੌਸ਼ਨੀ ਵਿੱਚ ਦਿਸਦਾ ਰਹਿੰਦਾ ਸੀ। ਇਸੇ ਤਰ੍ਹਾਂ ਨਾਲ ਲੱਗਦੀਆਂ ਦੋ-ਤਿੰਨ ਹੋਰ ਪਹਾੜੀਆਂ ਉੱਤੇ ਵੀ ਬੰਦਾ ਸਿੰਘ ਬਹਾਦਰ ਦਾ ਕਬਜ਼ਾ ਸੀ। ਟਕਸਾਲ ਵਾਲੀ ਪਹਾੜੀ ਉੱਤੇ ਸਿੱਕੇ ਢਾਲੇ ਜਾਂਦੇ ਸਨ। ਨਗਾਰੇ ਵਾਲੀ ਪਹਾੜੀ ਉੱਤੇ ਨਗਾਰਾ ਵੱਜਦਾ ਸੀ। ਕਿਲਾ ਲੋਹਗੜ੍ਹ ਵਾਲੀ ਪਹਾੜੀ ਨੂੰ ਮਹਿਲਾਂ ਵਾਲੀ ਪਹਾੜੀ ਵੀ ਕਹਿੰਦੇ ਹਨ, ਕਿਉਂਕਿ ਬੰਦਾ ਸਿੰਘ ਬਹਾਦਰ ਇਥੇ ਸ਼ਾਹੀ ਠਾਠ ਨਾਲ ਰਹਿੰਦਾ ਸੀ। ਡਾ: ਗੰਡਾ ਸਿੰਘ ਫ਼ਾਰਸੀ ਤਵਾਰੀਖਾਂ ਦੇ ਹਵਾਲੇ ਨਾਲ 'ਕਈ ਚੋਟੀਆਂ' ਦਾ ਜ਼ਿਕਰ ਕਰਦੇ ਹੋਏ ਇਕ ਚੋਟੀ ਦਾ ਨਾਂ 'ਸਿਤਾਰਾਗੜ੍ਹ' ਲਿਖਦੇ ਹਨ। ਲੋਹਗੜ੍ਹ ਨੂੰ ਸਿੱਖ ਰਾਜ ਦੀ ਪਹਿਲੀ ਰਾਜਧਾਨੀ ਹੋਣ ਦਾ ਮਾਣ ਪ੍ਰਾਪਤ ਹੈ।

ਲੋਹਗੜ੍ਹ ਦੀ ਦੂਜੀ ਯਾਤਰਾ ਕਰਨ ਵਿੱਚ ਗੁਰਦੁਆਰਾ ਪਾਉਂਟਾ ਸਾਹਿਬ ਦੀ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ: ਰਤਨ ਸਿੰਘ, ਗੁਰਦੁਆਰਾ ਸਾਹਿਬ ਦੇ ਮੈਨੇਜਰ ਸ: ਅਜਾਇਬ ਸਿੰਘ, ਧਾਰਮਿਕ ਸਟੇਜਾਂ ਦੇ ਸ਼ਿੰਗਾਰ ਸ: ਭਗਵਾਨ ਸਿੰਘ ਜੌਹਲ ਅਤੇ ਉਨ੍ਹਾਂ ਦੇ ਮਿੱਤਰ ਸ: ਹਰਸੁਰਿੰਦਰ ਸਿੰਘ ਤੇ ਸ: ਜਸਵੰਤ ਸਿੰਘ ਜਲੰਧਰ ਨੇ ਸਾਨੂੰ ਬਹੁਤ ਸਹਿਯੋਗ ਦਿੱਤਾ। ਸ: ਰਤਨ ਸਿੰਘ ਹੁਰਾਂ ਤੋਂ ਬਿਨਾਂ ਇਹ ਸਾਰੇ ਸੱਜਣ ਲੋਹਗੜ੍ਹ ਵਿਖੇ ਸਾਡੇ ਨਾਲ ਗਏ।

ਪਹਾੜੀ ਉੱਤੇ ਕਿਲਾ ਲੋਹਗੜ੍ਹ ਦਾ ਹੁਣ ਕੋਈ ਨਿਸ਼ਾਨ ਬਾਕੀ ਨਹੀਂ ਹੈ। ਹਾਂ, ਕਿਤੇ-ਕਿਤੇ ਜ਼ਮੀਨ ਵਿੱਚ ਦੱਬੀਆਂ ਛੋਟੀਆਂ ਇੱਟਾਂ ਅਤੇ ਪੱਥਰਾਂ ਦੀ ਚਿਣਾਈ ਨਜ਼ਰ ਆ ਜਾਂਦੀ ਹੈ। ਕਿਸੇ ਵੇਲੇ ਪਹਾੜੀ ਉੱਤੇ ਚੜ੍ਹਨ ਲਈ ਪੱਥਰ ਅਤੇ ਸਿਲਾਂ ਜੋੜ ਕੇ ਚਾਰ-ਪੰਜ ਫੁੱਟ ਚੌੜਾ ਰਾਹ ਬਣਾਇਆ ਗਿਆ ਸੀ। ਹੁਣ ਰਾਹ ਟੁੱਟ-ਫੁੱਟ ਗਿਆ ਹੈ ਪਰ ਕਈ ਥਾਵਾਂ 'ਤੇ ਜੜੇ ਹੋਏ ਪੱਥਰ ਅਜੇ ਵੀ ਕਾਇਮ ਹਨ। ਕਹਿੰਦੇ ਹਨ ਬੰਦਾ ਸਿੰਘ ਬਹਾਦਰ ਦਾ ਖ਼ਜ਼ਾਨਾ ਲੱਭਣ ਲਈ ਮੁਗਲ ਸਰਕਾਰ ਨੇ ਅਤੇ ਫਿਰ ਨਾਹਨ ਦੀ ਰਿਆਸਤੀ ਸਰਕਾਰ ਨੇ ਲੋਹਗੜ੍ਹ ਨੂੰ ਕਈ ਵਾਰ ਪੁੱਟਿਆ। ਆਲੇ-ਦੁਆਲੇ ਦੇ ਪਿੰਡਾਂ ਦੇ ਲੋਕ ਕਿਲੇ ਦਾ ਮਲਬਾ ਚੁੱਕ ਕੇ ਲੈ ਗਏ। ਇਸ ਵੇਲੇ ਇਥੇ ਲੋਹਗੜ੍ਹ ਦਾ ਕਿਲਾ ਨਹੀਂ, ਕਿਲੇ ਦਾ ਥੇਹ ਹੀ ਦਿਖਾਈ ਦਿੰਦਾ ਹੈ। ਲੋਹਗੜ੍ਹ ਅਤੇ ਨਾਲ ਲੱਗਦੀਆਂ ਸਾਰੀਆਂ ਪਹਾੜੀਆਂ ਸੰਘਣੇ ਜੰਗਲ ਨਾਲ ਢੱਕੀਆਂ ਹੋਈਆਂ ਹਨ। ਜੰਗਲ ਵਿੱਚ ਕਈ ਵਾਰ ਬਘੇਲੇ, ਵਣ-ਬੱਕਰੇ, ਸੂਰ ਅਤੇ ਨੀਲ-ਗਾਵਾਂ ਦੇ ਦਰਸ਼ਨ ਹੋ ਜਾਂਦੇ ਹਨ।

ਸੋਮ ਨਦੀ ਦੇ ਕਿਨਾਰੇ ਗੁਰਦੁਆਰਾ ਲੋਹਗੜ੍ਹ ਸਾਹਿਬ ਦੀ ਸਾਧਾਰਨ ਸੇਵਾ 35 ਸਾਲਾਂ ਤੋਂ ਚਲ ਰਹੀ ਹੈ ਪਰ ਇਸ ਦੀ ਹੋਂਦ ਬਾਰੇ ਪੰਜਾਬ ਦੀ ਸੰਗਤ ਨੂੰ ਜਾਂ ਇਤਿਹਾਸਕਾਰਾਂ ਨੂੰ ਕੋਈ ਖ਼ਬਰ ਨਹੀਂ। ਗੁਰਦੁਆਰਾ ਸਾਹਿਬ ਵਿੱਚ ਬਾਬਾ ਜੈਮਲ ਸਿੰਘ ਅਤੇ ਭਾਈ ਅਜਮੇਰ ਸਿੰਘ ਗ੍ਰੰਥੀ ਦੋ ਸਿੰਘ ਰਹਿੰਦੇ ਹਨ। ਗੁਰਦੁਆਰਾ ਸਾਹਿਬ ਦੇ ਲੰਗਰ ਲਈ ਰਸਦ ਹਰ ਮਹੀਨੇ ਗੁਰਦੁਆਰਾ ਪਾਉਂਟਾ ਸਾਹਿਬ ਤੋਂ ਆਉਂਦੀ ਹੈ, ਜੋ ਇਥੋਂ ਲਗਭਗ 45 ਕਿਲੋਮੀਟਰ ਦੂਰ ਹੈ।

ਭਾਈ ਅਜਮੇਰ ਸਿੰਘ ਨੇ ਸਾਨੂੰ ਦੱਸਿਆ ਕਿ ਗੁਰਦੁਆਰਾ ਸਾਹਿਬ ਦੀ ਧਰਤੀ ਅਤੇ ਕਿਲੇ ਵਾਲੀ ਪਹਾੜੀ, ਦੋ ਪਿੰਡਾਂ ਅਤੇ ਦੋ ਸੂਬਿਆਂ ਦੀ ਹੱਦ ਵਿੱਚ ਪੈਂਦੀ ਹੈ। ਗੁਰਦੁਆਰਾ ਲੋਹਗੜ੍ਹ ਸਾਹਿਬ ਪਿੰਡ ਭਗਵਾਨਪੁਰ ਦੀ ਜੂਹ ਵਿੱਚ ਪੈਂਦਾ ਹੈ। ਭਗਵਾਨਪੁਰ ਹਰਿਆਣਾ ਪ੍ਰਾਂਤ ਦੇ ਜ਼ਿਲ੍ਹੇ ਯਮਨਾਨਗਰ ਦਾ ਇਸ ਪਾਸੇ ਦਾ ਆਖਰੀ ਪਿੰਡ ਹੈ।

ਕਿਲਾ ਲੋਹਗੜ੍ਹ ਵਾਲੀ ਪਹਾੜੀ ਪਿੰਡ ਲੋਹਗੜ੍ਹ ਦੀ ਜ਼ਮੀਨ ਵਿੱਚ ਪੈਂਦੀ ਹੈ। ਕਿਲੇ ਵਾਲੀ ਥਾਂ ਤੋਂ ਪਿੰਡ ਲੋਹਗੜ੍ਹ ਡੇਢ ਕਿਲੋਮੀਟਰ ਦੂਰ ਹੈ। ਪਿੰਡ ਲੋਹਗੜ੍ਹ ਵਿੱਚ ਠਾਕਰ, ਮੁਸਲਮਾਨ, ਬਾਲਮੀਕ, ਗੁੱਜਰ ਅਤੇ ਰਾਮਦਾਸੀਏ ਸਿੱਖ ਵਸਦੇ ਹਨ। ਇਹ ਪਿੰਡ ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਸਿਰਮੌਰ (ਨਾਹਨ) ਵਿੱਚ ਸਥਿਤ ਹੈ। ਇਕ ਛੋਟਾ ਪਹਾੜੀ ਨਾਲਾ ਹਿਮਾਚਲ ਅਤੇ ਹਰਿਆਣੇ ਦੀ ਹੱਦ ਨਿਸਚਿਤ ਕਰਦਾ ਹੈ, ਜਿਸ ਨੂੰ ਬੰਦਾ ਸਿੰਘ ਬਹਾਦਰ ਦੇ ਨਾਂ 'ਤੇ 'ਗੁਰੂ ਵਾਲੀ ਖੋਲ' ਕਹਿੰਦੇ ਹਨ। ਖੋਲ ਦਾ ਅਰਥ ਹੈ : ਪਹਾੜੀ ਨਾਲਾ। ਬੰਦਾ ਸਿੰਘ ਬਹਾਦਰ ਨੂੰ ਮੁਗਲ ਇਤਿਹਾਸਾਂ ਵਿੱਚ ਜ਼ਿਆਦਾਤਰ 'ਗੁਰੂ' ਹੀ ਲਿਖਿਆ ਮਿਲਦਾ ਹੈ।

ਇਸ ਤਰ੍ਹਾਂ ਇਹ ਗੱਲ ਸਹੀ ਸਿੱਧ ਨਹੀਂ ਹੁੰਦੀ ਕਿ ਕਿਲਾ ਲੋਹਗੜ੍ਹ ਪਿੰਡ ਪੰਮੂਵਾਲ (ਜਾਂ ਆਮੂਵਾਲ) ਦੀ ਹੱਦ ਵਿੱਚ ਪੈਂਦਾ ਹੈ। ਪਿੰਡ ਪੰਮੂਵਾਲ ਲੋਹਗੜ੍ਹ ਤੋਂ ਤਕਰੀਬਨ 14 ਕਿਲੋਮੀਟਰ ਦੂਰ ਹੈ ਅਤੇ ਕਸਬਾ ਕਾਲਾ ਅੰਬ ਦੇ ਬਿਲਕੁਲ ਨੇੜੇ ਹੈ।

ਕਿਲਾ ਲੋਹਗੜ੍ਹ ਨੂੰ ਕਿਸ ਨੇ ਬਣਾਇਆ ਸੀ, ਸ਼ਾਹ ਜਹਾਨ ਦੇ ਜਰਨੈਲ ਮੁਖ਼ਲਿਸ ਖਾਨ ਨੇ ਜਾਂ ਕਿਸੇ ਹੋਰ ਨੇ ? ਇਹ ਗੁੰਝਲ ਅਸੀਂ ਅਗਲੇ ਲੇਖ ਵਿੱਚ ਖੋਲ੍ਹਾਂਗੇ।

## ਕੀ ਲੋਹਗੜ੍ਹ ਦਾ ਪਹਿਲਾ ਨਾਂ ਮੁਖ਼ਲਿਸਗੜ੍ਹ ਸੀ?

ਬਾਬਾ ਬੰਦਾ ਸਿੰਘ ਬਹਾਦਰ ਦੇ ਕਿਲੇ ਅਤੇ ਸਿੱਖ ਰਾਜ ਦੀ ਪਹਿਲੀ ਰਾਜਧਾਨੀ ਲੋਹਗੜ੍ਹ ਦੀ ਭੂਗੋਲਿਕ ਸਥਿਤੀ ਨਿਸ਼ਚਿਤ ਕਰਨ ਪਿੱਛੋਂ ਹੁਣ ਇਸ ਕਿਲੇ ਦੇ ਪਿਛੋਕੜ ਬਾਰੇ ਚਰਚਾ ਕਰਨੀ ਵੀ ਬਹੁਤ ਜ਼ਰੂਰੀ ਹੈ ਕਿਉਂਕਿ ਇਸ ਕਿਲੇ ਦੇ ਪਿਛੋਕੜ ਬਾਰੇ ਲੰਮੇ ਸਮੇਂ ਤੋਂ ਇਕ ਭੁਲੇਖਾ ਤੁਰਿਆ ਆ ਰਿਹਾ ਹੈ। ਗਿ: ਗਿਆਨ ਸਿੰਘ ਤੋਂ ਲੈ ਕੇ ਪ੍ਰਿੰ: ਸਤਿਬੀਰ ਸਿੰਘ ਤੱਕ ਸਾਰੇ ਸਿੱਖ ਅਤੇ ਪੰਜਾਬੀ ਇਤਿਹਾਸਕਾਰ ਅਤੇ ਕੁੱਝ ਅੰਗਰੇਜ਼ੀ ਵਿੱਚ ਲਿਖਣ ਵਾਲੇ ਤਾਰੀਖ਼ਦਾਨ ਵੀ ਲਿਖਦੇ ਹਨ ਕਿ ਕਿਲਾ ਲੋਹਗੜ੍ਹ ਦਾ ਪਹਿਲਾ ਨਾਂ ਮੁਖ਼ਲਿਸਗੜ੍ਹ ਜਾਂ ਮੁਖ਼ਲਿਸਪੁਰ ਸੀ, ਕਿਉਂਕਿ ਇਸ ਕਿਲੇ ਨੂੰ ਸ਼ਾਹ ਜਹਾਨ ਦੇ ਇਕ ਜਰਨੈਲ ਮੁਖ਼ਲਿਸ ਖਾਨ ਨੇ ਬਣਵਾਇਆ ਸੀ। ਬਾਦਸ਼ਾਹ ਸ਼ਾਹ ਜਹਾਨ ਕਦੀ-ਕਦੀ ਇਥੇ ਆ ਕੇ ਰਹਿੰਦਾ ਅਤੇ ਸ਼ਿਕਾਰ ਖੇਡਦਾ ਸੀ। ਗਿ: ਗਿਆਨ ਸਿੰਘ, ਮੁਖ਼ਲਿਸ ਖਾਨ ਨੂੰ ਸਰਹਿੰਦ ਦਾ ਸੂਬੇਦਾਰ ਦੱਸਦੇ ਹਨ। ਗਿਆਨੀ ਜੀ ਅਨੁਸਾਰ ਬੰਦਾ ਸਿੰਘ ਬਹਾਦਰ ਨੇ 'ਕਿਲੇ ਮੁਖ਼ਲਿਸਗੜ੍ਹ ਦੀ ਮੁਰੰਮਤ ਕਰਾਉਣੀ ਸ਼ੁਰੂ ਕਰਕੇ ਉਸ ਦਾ ਨਾਂ ਲੋਹਗੜ੍ਹ ਰੱਖਿਆ। ... ਇਹ ਕਿਲਾ ਮੁਖ਼ਲਿਸ ਖਾਂ ਸੂਬੇ ਸਰਹਿੰਦ ਨੇ ਸਢੌਰੇ ਤੋਂ ਵੀਹ ਕੋਹ ਪਹਾੜ ਵਿੱਚ ਬਹੁਤ ਪੁਖ਼ਤਾ ਬਣਾ ਰੱਖਿਆ ਸੀ। ਸਰਹਿੰਦ ਮਾਰਨ ਤੋਂ ਪਿੱਛੋਂ ਉਸੇ ਸਮੇਂ ਬੰਦੇ ਨੇ ਬਣਵਾਉਣਾ ਆਰੰਭ ਦਿੱਤਾ।' (ਤਵਾਰੀਖ ਗੁਰੂ ਖਾਲਸਾ, ਭਾਗ ਦੂਜਾ, ਪੰਨਾ 29)

ਸ: ਕਰਮ ਸਿੰਘ ਹਿਸਟੋਰੀਅਨ ਲਿਖਦੇ ਹਨ, 'ਸ਼ਾਹਜਹਾਂ ਬਾਦਸ਼ਾਹ ਨੂੰ ਜੈਸਾ ਸ਼ੌਕ ਇਮਾਰਤਾਂ ਦਾ ਸੀ, ਉਸ ਤੋਂ ਕੁਝ ਘੱਟ ਸ਼ਿਕਾਰ ਦਾ ਸੀ। ਸਾਰੀਆਂ ਸ਼ਿਕਾਰ-ਗਾਹਵਾਂ ਨਾਲੋਂ ਉਸ ਨੂੰ ਉਹ ਸ਼ਿਕਾਰਗਾਹ ਚੰਗੀ ਲੱਗੀ, ਜੋ ਸਢੌਰਿਉਂ ਪੰਜ ਕੁ ਕੋਹ ਪਹਾੜੀ ਦੇ ਪੈਰਾਂ ਵਿੱਚ ਸੀ। ਮੁਖ਼ਲਿਸ ਖਾਂ ਨੂੰ ਹੁਕਮ ਦਿੱਤਾ ਕਿ ਇਸ ਸੁੰਦਰ ਰਮਣੀਕ ਅਸਥਾਨ ਵਿੱਚ ਮਹੱਲ ਤੇ ਕਿਲਾ ਬਣਾਏ ਜਾਣ। .... ਇਕ ਤਕੜਾ ਤੇ ਸੁੰਦਰ ਕਿਲਾ ਮੁਖ਼ਲਿਸਪੁਰ ਦੇ ਨਾਂ ਤੋਂ ਬਣਾਇਆ ਗਿਆ, ਜਿਥੇ ਆ ਕੇ ਬਾਦਸ਼ਾਹ ਆਪਣੀਆਂ ਗਰਮੀਆਂ ਦੇ ਦਿਨ ਕੱਟਿਆ ਕਰਦਾ ਸੀ।' (ਬੰਦਾ ਬਹਾਦਰ ਅਤੇ ਬੰਦਾ ਬਹਾਦਰ ਕੌਣ ਸੀ? ਪੰਨਾ : 75)

ਲੋਹਗੜ੍ਹ ਬਾਰੇ ਡਾ: ਗੰਡਾ ਸਿੰਘ ਵੀ ਕਰਮ ਸਿੰਘ ਹਿਸਟੋਰੀਅਨ ਨਾਲ ਸਹਿਮਤ ਹਨ। ਉਹ ਲਿਖਦੇ ਹਨ, ਬੰਦਾ ਸਿੰਘ ਬਹਾਦਰ ਨੇ 'ਮੁਖ਼ਲਿਸਗੜ੍ਹ ਦੇ ਕਿਲੇ ਨੂੰ ਆਪਣੀ ਰਾਜਧਾਨੀ ਥਾਪਿਆ ਅਤੇ ਇਸ ਅਸਥਾਨ ਨੂੰ ਆਪਣੀਆਂ ਅਗਲੀਆਂ ਮੁਹਿੰਮਾਂ ਲਈ ਆਧਾਰ-ਕੇਂਦਰ ਬਣਾਇਆ। ... ਮੁਖ਼ਲਿਸਗੜ੍ਹ ਦਾ ਕਿਲਾ ਬਾਦਸ਼ਾਹ ਸ਼ਾਹ ਜਹਾਨ ਦੀ ਆਗਿਆ ਅਨੁਸਾਰ ਮੁਖ਼ਲਿਸ ਖਾਨ ਨੇ ਬਣਵਾਇਆ ਸੀ ਅਤੇ ਬਾਦਸ਼ਾਹ ਕਦੀ-ਕਦੀ ਇਥੇ ਗਰਮੀਆਂ ਕੱਟਣ ਆ ਜਾਂਦਾ ਸੀ।' (ਬੰਦਾ ਸਿੰਘ ਬਹਾਦਰ, ਪੰਨਾ : 38)

ਲੋਹਗੜ੍ਹ ਬਾਰੇ ਡਾ: ਹਰੀ ਰਾਮ ਗੁਪਤਾ ਦੀ ਸੂਚਨਾ ਵੀ ਉਪਰੋਕਤ ਹਵਾਲਿਆਂ ਨਾਲ ਮੇਲ ਖਾਂਦੀ ਹੈ। ਡਾ: ਗੁਪਤਾ ਅਨੁਸਾਰ 'ਬੰਦਾ ਸਿੰਘ ਬਹਾਦਰ ਨੇ ਫਰਵਰੀ 1710 ਦੇ ਸ਼ੁਰੂ ਵਿੱਚ ਮੁਖ਼ਲਿਸਪੁਰ ਨੂੰ ਆਪਣਾ ਹੈੱਡਕੁਆਰਟਰ ਬਣਾਇਆ। ਇਹ ਅਸਥਾਨ ਸਢੌਰੇ ਤੋਂ ਤਕਰੀਬਨ 20 ਕਿਲੋਮੀਟਰ ਦੂਰ ਨਾਹਨ ਦੇ ਦੱਖਣ ਵਿੱਚ ਸ਼ਿਵਾਲਿਕ ਦੀਆਂ ਨੀਵੀਆਂ ਪਹਾੜੀਆਂ ਵਿੱਚ ਹੈ। ... ਮੁਖ਼ਲਿਸਪੁਰ ਦਾ ਨਾਂ ਬਦਲ ਕੇ ਲੋਹਗੜ੍ਹ ਰੱਖਿਆ ਗਿਆ ਅਤੇ ਇਹ ਅਸਥਾਨ ਸਿੱਖ ਰਾਜ ਦੀ ਪਹਿਲੀ ਰਾਜਧਾਨੀ ਬਣ ਗਿਆ।' (History of the Sikhs, Vol. II, ਪੰਨਾ : 10)

ਜਿਨ੍ਹਾਂ ਇਤਿਹਾਸਕਾਰਾਂ ਦੇ ਹਵਾਲੇ ਉੱਪਰ ਦਿੱਤੇ ਗਏ ਹਨ, ਉਨ੍ਹਾਂ ਸਤਿਕਾਰਯੋਗ ਇਤਿਹਾਸਕਾਰਾਂ ਦੇ ਸਨਮੁਖ ਸਾਨੂੰ ਇਹ ਕਹਿਣ ਲੱਗਿਆਂ 'ਛੋਟਾ ਮੂੰਹ ਬੜੀ ਬਾਤ' ਕਹਿਣ ਵਰਗਾ ਅਹਿਸਾਸ ਹੋ ਰਿਹਾ ਹੈ ਕਿ ਲੋਹਗੜ੍ਹ ਦੇ ਪਿਛੋਕੜ ਬਾਰੇ ਉਨ੍ਹਾਂ ਵੱਲੋਂ ਦਿੱਤੀ ਜਾਣਕਾਰੀ ਸਹੀ ਨਹੀਂ ਹੈ। ਸ਼ਾਹ ਜਹਾਨ, ਮੁਖ਼ਲਿਸ ਖਾਨ ਅਤੇ ਮੁਖ਼ਲਿਸਪੁਰ ਦੀਆਂ ਗੱਲਾਂ ਲੋਹਗੜ੍ਹ ਨਾਲ ਸਬੰਧਿਤ ਨਹੀਂ ਹਨ। ਸ਼ਾਹ ਜਹਾਨ ਵੱਲੋਂ ਬਣਾਈ ਗਈ ਸ਼ਿਕਾਰਗਾਹ ਮੁਖ਼ਲਿਸਪੁਰ, ਲੋਹਗੜ੍ਹ ਵਾਲੇ ਅਸਥਾਨ 'ਤੇ ਨਹੀਂ ਬਣਾਈ ਗਈ ਸੀ, ਸਗੋਂ ਇਹ ਸ਼ਿਕਾਰਗਾਹ ਲੋਹਗੜ੍ਹ ਵਾਲੇ ਅਸਥਾਨ ਤੋਂ ਕਾਂ-ਦੀ-ਉਡਾਰੀ ਤਕਰੀਬਨ 35 ਕਿਲੋਮੀਟਰ ਦੂਰ ਜਮਨਾ ਦਰਿਆ ਦੇ ਪਰਲੇ ਪਾਸੇ ਬਣਾਈ ਗਈ ਸੀ। ਲੋਹਗੜ੍ਹ ਤੋਂ ਜੇ ਪਾਉਂਟਾ ਸਾਹਿਬ ਵਿਚੀਂ ਅਸਲ ਮੁਖ਼ਲਿਸਪੁਰ ਨੂੰ ਜਾਣਾ ਹੋਵੇ ਤਾਂ ਸੜਕ ਰਾਹੀਂ ਫ਼ਾਸਲਾ ਤਕਰੀਬਨ 90 ਕਿਲੋਮੀਟਰ ਬਣ ਜਾਂਦਾ ਹੈ। (ਲੋਹਗੜ੍ਹ ਤੋਂ ਪਾਉਂਟਾ ਸਾਹਿਬ = 45 ਕਿਲੋਮੀਟਰ। ਪਾਉਂਟਾ ਸਾਹਿਬ ਤੋਂ ਮੁਖ਼ਲਿਸਪੁਰ (ਹੁਣ ਫ਼ੈਜ਼ਾਬਾਦ)=45 ਕਿਲੋਮੀਟਰ। ਕੁਲ ਫ਼ਾਸਲਾ = 90 ਕਿਲੋਮੀਟਰ।)

ਮੁਖ਼ਲਿਸਪੁਰ ਵਾਲਾ ਇਹ ਅਸਲ ਅਸਥਾਨ ਅੱਜਕਲ੍ਹ ਉੱਤਰ ਪ੍ਰਦੇਸ਼ ਦੇ ਜ਼ਿਲ੍ਹਾ ਸਹਾਰਨਪੁਰ ਵਿੱਚ ਹੈ। ਸ਼ਾਹ ਜਹਾਨ ਦੇ ਵੇਲੇ ਵੀ ਇਹ ਜਗ੍ਹਾ ਸਹਾਰਨਪੁਰ ਦੀ ਸਰਕਾਰ (ਜ਼ਿਲ੍ਹੇ) ਵਿੱਚ ਹੀ ਪੈਂਦੀ ਸੀ। 'ਦੀ ਲੇਟਰ ਮੁਗਲਜ਼' ਦੇ ਕਰਤਾ ਸ੍ਰੀ ਵਿਲੀਅਮ ਇਰਵਿਨ 'ਮਆਸਿਰ-ਉਲ-ਉਮਰਾ' (ਲੇਖਕ ਨਵਾਬ ਸ਼ਾਹ ਨਵਾਜ਼ ਖਾਨ) ਦੇ ਹਵਾਲੇ ਨਾਲ ਲਿਖਦੇ ਹਨ, 'ਦੇਸੀ ਲੇਖਕ (Native Writers) 'ਗੁਰੂ' (ਬੰਦਾ ਸਿੰਘ ਬਹਾਦਰ) ਦੇ ਕਿਲੇ ਦਾ ਭੁਲੇਖਾ ਮੁਖ਼ਲਿਸਪੁਰ ਨਾਲ ਪਾ ਦਿੰਦੇ ਹਨ।

ਮੁਖ਼ਲਿਸਪੁਰ ਉਸ ਸ਼ਿਕਾਰਗਾਹ ਦਾ ਨਾਂ ਸੀ, ਜਿਸ ਨੂੰ ਹੁਣ ਬਾਦਸ਼ਾਹੀ ਮਹਿਲ ਕਹਿੰਦੇ ਹਨ। ਇਹ ਸ਼ਿਕਾਰਗਾਹ ਤੇ ਮਹਿਲ ਸ਼ਾਹ ਜਹਾਨ ਨੇ, ਦਰਿਆ ਜਮਨਾ ਦੇ ਖੱਬੇ ਕਿਨਾਰੇ ਉੱਤੇ ਉਸ ਥਾਂ ਤੋਂ ਕੁਝ ਮੀਲ ਹੇਠਾਂ ਬਣਵਾਏ ਸਨ, ਜਿਥੋਂ ਜਮਨਾ ਵਿੱਚੋਂ ਪੂਰਬੀ ਤੇ ਪੱਛਮੀ ਨਹਿਰਾਂ ਨਿਕਲਦੀਆਂ ਹਨ। ਸਹਾਰਨਪੁਰ ਸਰਕਾਰ ਦੇ ਪਰਗਨਾ ਮੁਜ਼ੱਫ਼ਰਾਬਾਦ ਨਾਲੋਂ ਕੁਝ ਜ਼ਮੀਨ ਕੱਟ ਕੇ ਇਸ ਜਗ੍ਹਾ ਦੇ ਨਾਂ ਲਾਈ ਗਈ, ਜਿਸ ਨੂੰ ਫ਼ੈਜ਼ਾਬਾਦ ਕਹਿੰਦੇ ਹਨ।' (ਦੀ ਲੇਟਰ ਮੁਗਲਜ਼, ਪੰਨਾ : 108–09)

ਇਸ ਤਰ੍ਹਾਂ ਵਿਲੀਅਮ ਇਰਵਿਨ ਨੇ ਲੋਹਗੜ੍ਹ ਤੇ ਮੁਖ਼ਲਿਸਪੁਰ ਨੂੰ ਰਲਗਡ ਕਰਨ ਦਾ ਭੁਲੇਖਾ ਦੂਰ ਕਰਨ ਦੀ ਕੋਸ਼ਿਸ਼ ਕੀਤੀ ਹੈ।

ਪਰ ਇਹ ਭੁਲੇਖਾ ਪਾਇਆ ਕਿਸ ਨੇ? ਜਾਪਦਾ ਹੈ ਕਿ ਲੋਹਗੜ੍ਹ ਤੇ ਮੁਖ਼ਲਿਸਪੁਰ ਨੂੰ ਇਕੋ ਥਾਂ ਦੱਸਣ ਦੀ ਗੱਲ ਸਾਡੇ ਇਤਿਹਾਸਕਾਰਾਂ (ਸ: ਕਰਮ ਸਿੰਘ ਹਿਸਟੋਰੀਅਨ ਤੇ ਡਾ: ਗੰਡਾ ਸਿੰਘ ਆਦਿ) ਨੇ ਮੁਹੰਮਦ ਕਾਸਿਮ 'ਇਬਰਤ' ਲਾਹੌਰੀ ਦੇ 'ਇਬਰਤਨਾਮਾ' (1723 ਈ:) ਤੋਂ ਲਈ ਹੈ। ਫਾਰਸੀ ਤਾਰੀਖਦਾਨਾਂ ਵਿੱਚੋਂ ਮੁਹੰਮਦ ਕਾਸਿਮ ਸ਼ਾਇਦ ਇਕੋ–ਇਕ ਲੇਖਕ ਹੈ ਜਿਸ ਨੇ ਲੋਹਗੜ੍ਹ ਦਾ ਪਹਿਲਾ ਨਾਂ ਮੁਖ਼ਲਿਸਪੁਰ ਲਿਖਿਆ ਹੈ। ਮੁਹੰਮਦ ਕਾਸਿਮ 'ਇਬਰਤਨਾਮਾ' ਵਿੱਚ ਲਿਖਦੇ ਹਨ 'ਬੰਦਾ ਬਹਾਦਰ ਨੇ ਸਢੌਰੇ ਦੇ ਨੇੜੇ ਮੁਖ਼ਲਿਸਪੁਰ ਦੇ ਕਿਲੇ ਵਿੱਚ ਸ਼ਰਨ ਲਈ ਜੋ ਸਰਹਿੰਦ ਤੋਂ 40 ਕੋਹ ਦੂਰ ਹੈ। ਡੱਬਰ ਦੇ ਨੀਵੇਂ ਇਲਾਕੇ ਵਿੱਚ ਇਹ ਥਾਂ ਬਾਦਸ਼ਾਹਾਂ ਦੀ ਸ਼ਿਕਾਰਗਾਹ ਹੈ।' (Sikh History from Persian Sources; ਸੰਪਾਦਕ : ਜੇ. ਐਸ. ਗਰੇਵਾਲ ਤੇ ਇਰਫ਼ਾਨ ਹਬੀਬ, ਪੰਨਾ : 117–18)

ਮੁਖ਼ਲਿਸਪੁਰ ਬਾਦਸ਼ਾਹਾਂ ਦੀ ਸ਼ਿਕਾਰਗਾਹ ਤਾਂ ਜ਼ਰੂਰ ਸੀ ਪਰ ਇਹ ਸ਼ਿਕਾਰਗਾਹ ਲੋਹਗੜ੍ਹ ਵਾਲੇ ਅਸਥਾਨ 'ਤੇ ਨਹੀਂ ਸੀ, ਸਗੋਂ ਇਥੋਂ ਪੂਰਬ–ਦੱਖਣ ਵਿੱਚ ਕਾਂ–ਦੀ–ਉਡਾਰੀ ਤਕਰੀਬਨ 35 ਕਿਲੋਮੀਟਰ ਦੂਰ ਦਰਿਆ ਜਮਨਾ ਦੇ ਖੱਬੇ ਕਿਨਾਰੇ ਉੱਤੇ ਸੀ। ਜੇ. ਐਸ. ਗਰੇਵਾਲ ਅਤੇ ਇਰਫ਼ਾਨ ਹਬੀਬ ਵੱਲੋਂ ਸੰਪਾਦਿਤ ਪੁਸਤਕ 'Sikh History from Persian Sources' ਵਿੱਚ ਲੋਹਗੜ੍ਹ ਅਤੇ ਮੁਖ਼ਲਿਸਪੁਰ (ਫ਼ੈਜ਼ਾਬਾਦ) ਦੇ ਅੰਤਰ ਨੂੰ ਇਕ ਨਕਸ਼ੇ ਦੀ ਮਦਦ ਨਾਲ ਸਮਝਾਇਆ ਗਿਆ ਹੈ।

ਮੁਖ਼ਲਿਸਪੁਰ ਨੂੰ ਮੁਖ਼ਲਿਸ ਖਾਨ ਦੁਆਰਾ ਬਣਾਏ ਜਾਣ ਦੀ ਪੁਸ਼ਟੀ ਵੀ ਇਤਿਹਾਸ ਨਹੀਂ ਕਰਦਾ। ਮਆਸਿਰ–ਉਲ–ਉਮਰਾ (ਸ਼ਾਹ ਨਵਾਜ਼ ਖਾਨ) ਦੇ ਦੋ ਹਵਾਲਿਆਂ ਤੋਂ ਪਤਾ ਲੱਗਦਾ ਹੈ ਕਿ ਮੁਖ਼ਲਿਸਪੁਰ ਦੀਆਂ ਇਮਾਰਤਾਂ (ਬਾਦਸ਼ਾਹੀ ਮਹਿਲ) 1655–57 ਵਿੱਚ ਸ਼ਾਹ ਜਹਾਨ ਦੇ ਹੁਕਮ ਨਾਲ, ਗਜ਼ਨਫ਼ਰ ਖਾਨ ਅਤੇ ਹੁਸੈਨ ਬੇਗ ਖਾਨ ਨੇ ਪੰਜ ਲੱਖ ਦੇ ਖ਼ਰਚੇ ਨਾਲ ਬਣਾਈਆਂ ਸਨ ਅਤੇ ਬਾਦਸ਼ਾਹ ਇਸ ਖ਼ੁਸ਼ਗਵਾਰ ਅਸਥਾਨ 'ਤੇ ਆਮ ਤੌਰ 'ਤੇ ਆਇਆ ਕਰਦਾ ਸੀ। (The Maathir-ul-Umra, Vol. I Low Price Ed. 1999, ਪੰਨਾ : 581 ਤੇ 828)

ਮੁਖ਼ਲਿਸਪੁਰ ਬਾਰੇ ਵਧੀਆ ਜਾਣਕਾਰੀ ਸਾਨੂੰ ਹਿੰਦੀ ਵਿੱਚ ਲਿਖੀ ਇਕ ਪੁਸਤਕ 'ਮੁਗਲ ਸਮਰਾਟ ਸ਼ਾਹਜਹਾਂ' ਵਿੱਚ ਮਿਲਦੀ ਹੈ। ਰਾਜਸਥਾਨ ਹਿੰਦੀ ਗ੍ਰੰਥ ਅਕਾਦਮੀ ਜੈਪੁਰ ਵੱਲੋਂ ਛਪੀ ਇਸ ਪੁਸਤਕ ਦੇ ਲੇਖਕ ਪ੍ਰਸਿੱਧ ਇਤਿਹਾਸਕਾਰ ਡਾ: ਬਨਾਰਸੀ ਪ੍ਰਸਾਦ ਸਕਸੈਨਾ ਹਨ। ਡਾ: ਸਕਸੈਨਾ ਨੇ ਮੁਖ਼ਲਿਸਪੁਰ (ਫ਼ੈਜ਼ਾਬਾਦ) ਦਾ ਦੋ ਵਾਰ ਜ਼ਿਕਰ ਕੀਤਾ ਹੈ। ਪੰਨਾ : 276 'ਤੇ ਉਹ ਸਿਰਫ਼ ਏਨਾ ਹੀ ਦੱਸਦੇ ਹਨ ਕਿ ਸ਼ਾਹ ਜਹਾਂ ਨੇ 'ਕਸ਼ਮੀਰ, ਲਾਹੌਰ, ਅੰਬਾਲਾ, ਬਾਰੀ, ਫ਼ੈਜ਼ਾਬਾਦ (ਸਹਾਰਨਪੁਰ ਜ਼ਿਲ੍ਹਾ) ਗਵਾਲੀਅਰ, ਕਾਬਲ ਅਤੇ ਹੋਰ ਅਨੇਕ ਨਗਰਾਂ ਵਿੱਚ ਇਮਾਰਤਾਂ ਬਣਵਾਈਆਂ।'

ਇਸ ਤੋਂ ਅੱਗੇ ਪੰਨਾ 342 ਉੱਤੇ ਡਾ: ਸਕਸੈਨਾ, ਮੁਹੰਮਦ ਸਾਲੇਹ ਕੰਬੂ ਦੀ ਤਾਰੀਖ 'ਅਮਲੇ ਸਾਲੇਹ' (1669 ਈ:) ਦੇ ਹਵਾਲੇ ਨਾਲ ਦੱਸਦੇ ਹਨ ਕਿ ਸੰਨ 1656 ਦੇ ਅਖੀਰ ਵਿੱਚ ਦਿੱਲੀ ਵਿੱਚ ਮਹਾਂਮਾਰੀ ਫੈਲ ਗਈ। ਬਾਦਸ਼ਾਹ ਸ਼ਾਹ ਜਹਾਂ ਦਿੱਲੀ ਤੋਂ ਬਾਹਰ ਚਲਾ ਗਿਆ। ਬਿਮਾਰੀ ਦਾ ਹੱਲਾ ਕੁਝ ਘਟਿਆ ਤਾਂ ਬਾਦਸ਼ਾਹ ਵਾਪਸ ਦਿੱਲੀ ਆ ਗਿਆ। ਬਿਮਾਰੀ ਦਾ ਜ਼ੋਰ ਫਿਰ ਵਧਿਆ ਤਾਂ 'ਬਾਦਸ਼ਾਹ 6 ਫਰਵਰੀ (1657) ਨੂੰ ਫਿਰ ਦਿੱਲੀ ਤੋਂ ਚੱਲ ਪਿਆ। ਇਸ ਵਾਰ ਉਹ ਜਮਨਾ ਕਿਨਾਰੇ, ਰਾਜਧਾਨੀ ਤੋਂ 100 ਮੀਲ ਦੂਰ, ਮੁਖ਼ਲਿਸਪੁਰ ਗਿਆ। ਇਥੋਂ ਦੀ ਜਲਵਾਯੂ ਬਹੁਤ ਸੁਹਾਵਣੀ ਸੀ। ਗਰਮੀ ਰੁੱਤ ਵਿੱਚ ਨਾ ਤਾਂ ਬਹੁਤ ਗਰਮੀ ਪੈਂਦੀ ਸੀ ਅਤੇ ਨਾ ਹੀ ਬਹੁਤੀ ਠੰਢ। ਬਾਦਸ਼ਾਹ ਨੇ ਉਥੇ ਆਪਣੇ ਲਈ ਅਤੇ ਆਪਣੇ ਵੱਡੇ ਪੁੱਤਰ ਲਈ ਸੁੰਦਰ ਮਹਿਲ ਬਣਵਾਏ ਸਨ। ਇਮਾਰਤਾਂ ਦੀ ਉਸਾਰੀ ਦਾ ਕੰਮ ਕਾਫ਼ੀ ਸਮਾਂ ਪਹਿਲਾਂ ਤੋਂ ਚੱਲ ਰਿਹਾ ਸੀ, ਜੋ ਹੁਣ ਪੂਰਾ ਹੋ ਗਿਆ ਸੀ। ਬਾਦਸ਼ਾਹ ਨੇ ਇਸ ਜਗ੍ਹਾ ਦਾ ਨਾਂ ਫ਼ੈਜ਼ਾਬਾਦ ਰੱਖਿਆ। ਇਮਾਰਤਾਂ ਦਾ ਵੇਰਵਾ ਦਿੰਦੇ ਹੋਏ ਮੁਹੰਮਦ ਸਾਲੇਹ ਕੰਬੂ ਨੇ ਲਿਖਿਆ ਹੈ ਕਿ ਇਹ 'ਰਾਜਧਾਨੀ ਦੇ ਮਹਿਲਾਂ ਦੇ ਸਮਾਨ ਹੀ ਹਨ। ਇਨ੍ਹਾਂ ਵਿੱਚ ਸੌਣ ਵਾਲੇ ਕਮਰੇ (ਖਵਾਬਗਾਹ), ਜ਼ਨਾਨਖਾਨਾ, ਗੁਸਲਖਾਨਾ, ਝਰੋਖਾ–ਦਰਸ਼ਨ ਅਤੇ ਦੀਵਾਨੇ–ਖਾਸ ਤੇ ਦੀਵਾਨੇ–ਆਮ ਵੀ ਹਨ। ਮਹਿਲਾਂ ਦੀ ਕੁਰਸੀ ਜਮਨਾ–ਤਟ ਤੋਂ ਨੌਂ

ਗਜ਼ ਉੱਚੀ ਹੈ।' ਸੰਖੇਪ ਵਿੱਚ ਏਨਾ ਕਹਿਣਾ ਹੀ ਯੋਗ ਹੋਵੇਗਾ ਕਿ ਇਸ ਇਤਿਹਾਸਕਾਰ ਨੇ ਇਸ ਅਸਥਾਨ ਦਾ ਬੇਹੱਦ ਮਨਮੋਹਕ ਦ੍ਰਿਸ਼ ਪੇਸ਼ ਕੀਤਾ ਹੈ।'

ਮੁਖ਼ਲਿਸਪੁਰ (ਫ਼ੈਜ਼ਾਬਾਦ) ਵਿਖੇ ਆਪਣੇ ਪਿਤਾ ਸ਼ਾਹ ਜਹਾਨ ਦੇ ਬਣਾਏ ਬਾਦਸ਼ਾਹੀ ਮਹਿਲਾਂ ਵਿੱਚ ਔਰੰਗਜ਼ੇਬ ਵੀ ਇਕ ਵਾਰ ਆਇਆ ਸੀ। 'ਮਆਸਿਰ-ਏ-ਆਲਮਗੀਰੀ' (1710 ਈ:, ਲੇਖਕ : ਮੁਹੰਮਦ ਸਾਕੀ ਮੁਸਤਾਦ ਖਾਨ) ਅਨੁਸਾਰ ਔਰੰਗਜ਼ੇਬ ਇਥੇ 1662 ਈ: ਵਿੱਚ ਆਇਆ। ਅਸਲ ਹਵਾਲਾ ਇਸ ਤਰ੍ਹਾਂ ਹੈ 'ਨੌਂ ਦਸੰਬਰ 1662 ਈ: ਨੂੰ ਬਾਦਸ਼ਾਹ ਪੰਜਾਬ ਵੱਲ ਰਵਾਨਾ ਹੋਇਆ। ਕਰਨਾਲ ਦੇ ਫ਼ਾਜ਼ਿਲ ਖਾਂ ਨੂੰ ਫਾਲਤੂ ਕਾਰਖਾਨਿਆਂ ਨਾਲ ਸਿੱਧੇ ਰਸਤੇ ਲਾਹੌਰ ਜਾਣ ਦਾ ਹੁਕਮ ਦਿੱਤਾ ਅਤੇ ਆਪ ਮੁਖ਼ਲਿਸਪੁਰ ਵੱਲੋਂ ਸ਼ਿਕਾਰ ਖੇਡਦਾ ਹੋਇਆ 9 ਫਰਵਰੀ, 1663 ਈ: ਨੂੰ ਲਾਹੌਰ ਪਹੁੰਚਾ ਅਤੇ ਖ਼ਿਦਮਤਗਾਰ ਖਾਂ ਨੂੰ ਕਸ਼ਮੀਰ ਦਾ ਰਸਤਾ ਸਾਫ਼ ਕਰਨ ਲਈ ਭੇਜਿਆ।' (ਔਰੰਗਜ਼ੇਬਨਾਮਾ) ('ਮਆਸਿਰ-ਏ-ਆਲਮਗੀਰੀ' ਦਾ ਹਿੰਦੀ ਅਨੁਵਾਦ) ਸੰਪਾਦਕ : ਡਾ: ਅਸ਼ੋਕ ਕੁਮਾਰ ਸਿੰਘ, ਪੰਨਾ : 25)

ਬਾਦਸ਼ਾਹਾਂ ਦੀ ਇਸ ਸ਼ਿਕਾਰਗਾਹ ਵਿੱਚ ਇਤਿਹਾਸ ਦੇ ਇਸ ਕਲਮਕਾਰ ਨੂੰ ਵੀ ਜਾਣ ਦਾ ਮੌਕਾ ਮਿਲਿਆ। ਗੁਰਦੁਆਰਾ ਪਾਉਂਟਾ ਸਾਹਿਬ ਦੀ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ: ਰਤਨ ਸਿੰਘ ਦੀ ਆਗਿਆ ਨਾਲ ਗੁਰਦੁਆਰਾ ਸਾਹਿਬ ਦੇ ਮੈਨੇਜਰ ਸ: ਅਜਾਇਬ ਸਿੰਘ ਅਤੇ ਸਟੋਰ-ਕੀਪਰ ਸ: ਮਨਜੀਤ ਸਿੰਘ 8 ਜਨਵਰੀ, 2006 ਨੂੰ ਸਾਨੂੰ ਮੁਖ਼ਲਿਸਪੁਰ ਲੈ ਕੇ ਗਏ। ਪਾਉਂਟਾ ਸਾਹਿਬ ਤੋਂ ਮੁਖ਼ਲਿਸਪੁਰ, ਸਹਾਰਨਪੁਰ ਵਾਲੀ ਸੜਕ 'ਤੇ ਤਕਰੀਬਨ 45 ਕਿਲੋਮੀਟਰ ਦੂਰ ਹੈ। ਨੀਮ-ਪਹਾੜੀ ਕਿਸਮ ਦਾ ਇਲਾਕਾ ਹੈ। ਪਾਉਂਟਾ ਸਾਹਿਬ ਤੋਂ ਚੱਲ ਕੇ ਅਸੀਂ ਕੁਲਾਲ, ਟਿਬਲੀ ਆਦਿ ਵਿਚੀਂ, ਬੱਸ ਅੱਡਾ 'ਬਾਦਸ਼ਾਹੀ ਬਾਗ' ਪਹੁੰਚੇ ਅਤੇ ਬਾਦਸ਼ਾਹੀ ਬਾਗ ਦੇ ਬੱਸ ਅੱਡੇ ਤੋਂ ਸੱਜੇ ਹੱਥ ਮੁੜ ਕੇ ਪਿੰਡ ਆਰਿਫ਼ਪੁਰ ਤੇ ਫ਼ੈਜ਼ਾਬਾਦ ਕੋਲੋਂ ਲੰਘੇ। ਇਸ ਤੋਂ ਅੱਗੇ ਪੂਰਬੀ ਨਹਿਰ ਦਾ ਪੁਲ ਪਾਰ ਕੀਤਾ ਤਾਂ ਫ਼ੈਜ਼ਾਬਾਦ-ਮੁਖ਼ਲਿਸਪੁਰ ਦੀ ਸ਼ਿਕਾਰਗਾਹ ਅਤੇ ਬਾਦਸ਼ਾਹੀ ਮਹਿਲਾਂ ਦੇ ਖੰਡਰ ਸਾਡੇ ਸਾਹਮਣੇ ਸਨ। ਬਾਦਸ਼ਾਹੀ ਮਹਿਲਾਂ ਦੀ ਸ਼ਾਹੀ ਸ਼ਾਨ ਹੁਣ ਖ਼ਤਮ ਹੋ ਚੁੱਕੀ ਹੈ। ਛੱਤਾਂ ਤੋਂ ਬਿਨਾਂ ਖੜ੍ਹੀਆਂ ਕੰਧਾਂ ਆਪਣੀ ਬਰਬਾਦੀ ਦਾ ਮਾਤਮ ਕਰ ਰਹੀਆਂ ਸਨ। ਹਰ ਪਾਸੇ ਝਾੜ-ਝੰਖਾਰ ਅਤੇ ਜੰਗਲ ਉੱਗਿਆ ਹੋਇਆ ਸੀ। ਮੋਢੇ-ਮੋਢੇ ਤੱਕ ਉੱਚੇ ਘਾਹ-ਬੂਟ ਵਿਚੀਂ ਲੰਘਣਾ ਵੀ ਮੁਸ਼ਕਿਲ ਸੀ। ਕਦੀ ਸ਼ਾਹ ਜਹਾਨ ਨੇ ਇਥੇ ਜਮਨਾ ਦੇ ਉੱਚੇ ਕੰਢੇ ਉੱਤੇ ਥੋੜ੍ਹੇ-ਥੋੜ੍ਹੇ ਫਰਕ ਨਾਲ ਚਾਰ ਮਹਿਲ ਬਣਾਏ ਸਨ। ਮਹਿਲਾਂ ਦੇ ਇਕ ਪਾਸੇ ਇਕ ਵੱਡਾ ਤਲਾਅ ਵੀ ਬਣਾਇਆ ਸੀ ਪਰ ਜਿਨ੍ਹਾਂ ਮਹਿਲਾਂ ਵਿੱਚ ਕਦੀ ਬੇਗਮਾਂ ਫਿਰਦੀਆਂ ਸਨ, ਅੱਜ ਉਥੇ ਪਸ਼ੂ ਚਰਦੇ ਹਨ। ਆਰਿਫ਼ਪੁਰ ਦੇ ਰਾਮ ਚੰਦਰ ਨੇ, ਜੋ ਸਾਨੂੰ ਉਜੜੇ ਮਹਿਲਾਂ ਦੀ ਸੈਰ ਕਰਾ ਰਿਹਾ ਸੀ, ਇਕ ਮਹਿਲ ਬਾਰੇ ਦੱਸਿਆ ਕਿ ਇਸ ਨੂੰ ਰੰਗ ਮਹਿਲ ਕਹਿੰਦੇ ਸਨ। ਬਾਦਸ਼ਾਹਾਂ ਵੇਲੇ ਇਥੇ ਨਾਚ-ਗਾਣਾ ਹੁੰਦਾ ਸੀ। ਲੋਕ ਕਹਿੰਦੇ ਹਨ ਕਿ ਇਥੇ ਹੁਣ ਵੀ ਵੀਰਵਾਰ ਦੀ ਰਾਤ ਨੂੰ ਪਰੀਆਂ ਨਾਚ ਕਰਦੀਆਂ ਹਨ। ਪਿੰਡਾਂ ਦੇ ਕਈ ਮਨਚਲੇ ਇਥੇ ਅੱਧੀ-ਅੱਧੀ ਰਾਤ ਨੂੰ ਪਰੀਆਂ ਦਾ ਨਾਚ ਦੇਖਣ ਲਈ ਬੀਆਬਾਨ ਵਿੱਚ ਘੁੰਮਦੇ ਰਹਿੰਦੇ ਹਨ।

ਬਾਦਸ਼ਾਹੀ ਮਹਿਲਾਂ ਦੇ ਇਹ ਖੰਡਰ 'ਬਾਦਸ਼ਾਹੀ ਬਾਗ' ਦੇ ਬੱਸ-ਅੱਡੇ ਤੋਂ ਤਕਰੀਬਨ ਪੰਜ ਕਿਲੋਮੀਟਰ ਦੂਰ, ਪਿੰਡ ਫ਼ੈਜ਼ਾਬਾਦ ਦੀ ਜ਼ਮੀਨ ਵਿੱਚ ਹਨ। 'ਬਾਦਸ਼ਾਹੀ ਬਾਗ' ਨਾਂ ਦਾ ਬੱਸ-ਅੱਡਾ, ਬੱਸ-ਅੱਡੇ ਨੇੜੇ ਲੋਕ ਨਿਰਮਾਣ ਵਿਭਾਗ ਦੀ ਇਕ ਇਮਾਰਤ ਦਾ ਨਾਂ 'ਨਰੀਕਸ਼ਨ ਭਵਨ ਬਾਦਸ਼ਾਹੀ ਬਾਗ ਜ਼ਿਲ੍ਹਾ ਸਹਾਰਨਪੁਰ' ਅਤੇ ਇਕ 'ਖਾਰਾ ਪਰਿਯੋਜਨਾ ਆਵਾਸੀਯ ਕਾਲੋਨੀ' ਦੇ ਨਾਂ ਨਾਲ ਵੀ 'ਬਾਦਸ਼ਾਹੀ ਬਾਗ' (ਸਹਾਰਨਪੁਰ) ਲਿਖਿਆ ਹੋਇਆ ਹੈ। ਇਸ ਤੋਂ ਸੰਕੇਤ ਮਿਲਦਾ ਹੈ ਕਿ ਸ਼ਾਹ ਜਹਾਨ ਨੇ ਇਥੇ ਤਲਾਅ ਅਤੇ ਮਹਿਲ ਬਣਾਉਣ ਦੇ ਨਾਲ-ਨਾਲ ਇਕ ਬਾਗ ਵੀ ਲਗਵਾਇਆ ਸੀ। ਹੁਣ ਬਾਗ ਤਾਂ ਖ਼ਤਮ ਹੋ ਗਿਆ ਹੈ ਪਰ ਉਸ ਦਾ ਨਾਂ ਅਜੇ ਬਾਕੀ ਹੈ। ਲੋਕ ਦੱਸਦੇ ਹਨ ਕਿ ਸ਼ਾਹ ਜਹਾਨ ਦਾ ਇਰਾਦਾ ਇਥੇ ਰਾਜਧਾਨੀ ਬਣਾਉਣ ਦਾ ਸੀ। ਲੋਕਾਂ ਨੇ ਸੋਚਿਆ ਕਿ ਇਥੇ ਰਾਜਧਾਨੀ ਬਣਨ ਨਾਲ ਉਨ੍ਹਾਂ ਦਾ ਜਿਊਣਾ ਦੁੱਭਰ ਹੋ ਜਾਵੇਗਾ। ਉਨ੍ਹਾਂ ਨੇ ਨੇੜੇ ਦੇ ਇਕ ਪਿੰਡ ਖਿਜ਼ਰਾਬਾਦ ਦੇ ਕੁਝ ਬੰਦੇ ਬਾਦਸ਼ਾਹ ਦੇ ਸਾਹਮਣੇ ਲਿਆ ਖੜ੍ਹੇ ਕੀਤੇ, ਜਿਨ੍ਹਾਂ ਦੇ ਗਲਾਂ ਵਿੱਚ ਗਿੱਲ੍ਹੜ ਉਭਰੇ ਹੋਏ ਸਨ ਅਤੇ ਆਖਿਆ 'ਇੱਥੇ ਪਾਣੀ ਏਨਾ ਖਰਾਬ ਹੈ ਕਿ ਗਲਾਂ ਵਿੱਚ ਗਿੱਲ੍ਹੜ ਹੋ ਜਾਂਦੇ ਹਨ।' ਬਾਦਸ਼ਾਹ ਨੇ ਖ਼ਰਾਬ ਪਾਣੀ ਕਾਰਨ ਇਥੇ ਰਾਜਧਾਨੀ ਬਣਾਉਣ ਦਾ ਇਰਾਦਾ ਛੱਡ ਦਿੱਤਾ।'

ਇਹ ਹੈ ਕਹਾਣੀ ਜਾਂ ਇਤਿਹਾਸ ਮੁਖ਼ਲਿਸਪੁਰ ਦਾ। ਜੇ ਹੁਣ ਵੀ ਕੋਈ ਕਹੇ ਕਿ ਲੋਹਗੜ੍ਹ ਦਾ ਪਹਿਲਾ ਨਾਂ ਮੁਖ਼ਲਿਸਗੜ੍ਹ ਜਾਂ ਮੁਖ਼ਲਿਸਪੁਰ ਸੀ ਤਾਂ ਪ੍ਰਵਾਨ ਨਹੀਂ ਕੀਤਾ ਜਾ ਸਕਦਾ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜੇ ਲੋਹਗੜ੍ਹ ਦਾ ਪਹਿਲਾ ਨਾਂ ਮੁਖ਼ਲਿਸਗੜ੍ਹ ਨਹੀਂ ਸੀ ਤਾਂ ਉਥੇ ਬਣੇ ਪੁਰਾਣੇ ਕਿਲੇ ਦਾ ਨਾਂ ਕੀ ਸੀ ਅਤੇ ਇਸ ਨੂੰ ਕਿਸ ਨੇ ਬਣਾਇਆ ਸੀ? ਇਸ ਸਵਾਲ ਦਾ ਜਵਾਬ ਵੀ ਵਿਲੀਅਮ ਇਰਵਿਨ ਸਾਹਿਬ, ਉਨ੍ਹਾਂ

ਪਾਸ ਮੌਜੂਦ ਇਕ ਟ੍ਰੈਕਟ 'Anonymous Fragments' ਦੇ ਹਵਾਲੇ ਨਾਲ ਦਿੰਦੇ ਹਨ। ਇਰਵਿਨ ਸਾਹਿਬ ਲੋਹਗੜ੍ਹ ਦਾ ਪਿਛੋਕੜ ਇਸ ਤਰ੍ਹਾਂ ਦੱਸਦੇ ਹਨ, 'ਕਿਹਾ ਜਾਂਦਾ ਹੈ ਕਿ ਇਹ ਥਾਂ ਸਢੌਰੇ ਤੋਂ ਸੱਤ-ਅੱਠ ਕੋਹ ਦੂਰ, ਉੱਤਰੀ ਪਹਾੜੀਆਂ ਦੇ ਨੇੜੇ ਹੈ ਅਤੇ ਇਨ੍ਹਾਂ ਪਹਾੜੀਆਂ ਦੇ ਇਕ ਸਿਰੇ 'ਤੇ ਇਕ ਛੋਟੀ ਜਿਹੀ ਪਹਾੜੀ ਹੈ, ਜਿਸ ਉੱਤੇ ਚੜ੍ਹਨਾ ਬਹੁਤ ਮੁਸ਼ਕਿਲ ਹੈ। ਇਸ ਪਹਾੜੀ ਉੱਤੇ ਸ਼ੇਰ ਖਾਨ ਸੂਰੀ ਦੇ ਪੁੱਤਰ ਇਸਲਾਮ ਖਾਨ ਨੇ ਆਪਣੇ ਸੰਖੇਪ ਰਾਜਕਾਲ ਵਿੱਚ ਪਾਵਾਗੜ੍ਹ ਨਾਂ ਦੀ ਇਕ ਮਜ਼ਬੂਤ ਗੜ੍ਹੀ ਬਣਾਉਣੀ ਸ਼ੁਰੂ ਕੀਤੀ ਪਰ ਉਸ ਦੀ ਮੌਤ ਹੋ ਜਾਣ ਕਾਰਨ ਇਹ ਗੜ੍ਹੀ ਅਧੂਰੀ ਰਹਿ ਗਈ। ਹੌਲੀ-ਹੌਲੀ ਇਹ ਗੜ੍ਹੀ ਖੰਡਰ ਬਣ ਗਈ, ਜਿਸ ਦੇ ਕੁਝ ਹਿੱਸੇ ਅਜੇ ਵੀ ਖੜ੍ਹੇ ਹਨ। ਬੰਦਾ ਸਿੰਘ ਬਹਾਦਰ ਨੇ ਇਸ ਗੜ੍ਹੀ ਦੀ ਮੁਰੰਮਤ ਕਰਕੇ ਇਸ ਵਿੱਚ ਕੁਝ ਵਾਧਾ ਕਰ ਲਿਆ।' (The Later Mughals, Low Price Ed. 1995, ਪੰਨਾ : 109)

ਡਾ: ਸਤੀਸ਼ ਚੰਦਰ ਇਕ ਮੰਨੇ ਹੋਏ ਇਤਿਹਾਸਕਾਰ ਹਨ। ਉਨ੍ਹਾਂ ਨੇ ਡੂੰਘੀ ਖੋਜ ਨਾਲ ਇਕ ਪੁਸਤਕ 'Parties and Politics at the Mughal Court : 1707-1740' ਲਿਖੀ ਹੈ। ਲੋਹਗੜ੍ਹ ਬਾਰੇ ਉਹ 'ਇਮਪੀਰੀਅਲ ਗਜ਼ਟੀਅਰ' ਦੇ ਹਵਾਲੇ ਨਾਲ ਵਿਲੀਅਮ ਇਰਵਿਨ ਦੇ ਉਪਰੋਕਤ ਕਥਨ ਦੀ ਇੰਨ-ਬਿੰਨ ਪ੍ਰੋੜ੍ਹਤਾ ਕਰਦੇ ਹਨ। ਇਕ ਫੁੱਟ-ਨੋਟ ਵਿੱਚ ਉਹ ਲਿਖਦੇ ਹਨ, 'ਨਾਹਨ ਅਤੇ ਸਢੌਰੇ ਦੇ ਵਿਚਕਾਰ ਸ਼ੇਰ ਸ਼ਾਹ ਦੇ ਪੁੱਤਰ ਇਸਲਾਮ ਸ਼ਾਹ ਨੇ ਪਾਵਾਗੜ੍ਹ ਨਾਂ ਦਾ ਇਕ ਕਿਲਾ ਬਣਾਉਣਾ ਸ਼ੁਰੂ ਕੀਤਾ ਸੀ। ਉਸ ਦੀ ਮੌਤ ਕਾਰਨ ਇਹ ਕਿਲਾ ਨਾ-ਮੁਕੰਮਲ ਰਹਿ ਗਿਆ। ਇਹ ਕਿਲਾ ਓਨਾ ਚਿਰ ਖੰਡਰ ਹੀ ਪਿਆ ਰਿਹਾ ਜਦ ਤੱਕ ਕਿ ਬੰਦਾ ਬਹਾਦਰ ਨੇ ਆ ਕੇ ਇਸ ਦੀ ਮੁਰੰਮਤ ਨਾ ਕਰ ਲਈ ਅਤੇ ਇਸ ਵਿੱਚ ਵਾਧਾ ਨਾ ਕਰ ਲਿਆ। (Imp. Gazetteer) -Parties and Politics at the Mughal Court, ਪੰਨਾ : 52.

ਇਤਿਹਾਸ ਦਾ ਨਿਰਨਾ ਮੁਖ਼ਲਿਸਪੁਰ (ਮੁਖ਼ਲਿਸਗੜ੍ਹ) ਦੇ ਹੱਕ ਵਿੱਚ ਨਹੀਂ ਜਾਂਦਾ, ਕਿਉਂਕਿ ਮੁਖ਼ਲਿਸਪੁਰ ਤਾਂ ਲੋਹਗੜ੍ਹ ਤੋਂ ਕਾਂ-ਦੀ-ਉਡਾਰੀ 35 ਕਿਲੋਮੀਟਰ ਦੂਰ ਦਰਿਆ ਜਮਨਾ ਦੇ ਪਰਲੇ ਕਿਨਾਰੇ ਉੱਤੇ ਸੀ। ਅਸਲ ਵਿੱਚ ਲੋਹਗੜ੍ਹ ਦਾ ਪੁਰਾਣਾ ਨਾਂ ਪਾਵਾਗੜ੍ਹ ਸੀ ਅਤੇ ਇਸ ਨੂੰ ਸ਼ੇਰ ਸ਼ਾਹ ਸੂਰੀ ਦੇ ਪੁੱਤਰ ਇਸਲਾਮ ਸ਼ਾਹ ਨੇ ਬਣਵਾਇਆ ਸੀ।

• • •

## 159

# ਬੰਦਾ ਸਿੰਘ ਬਹਾਦਰ ਦੀ ਸ਼ਾਹੀ ਸ਼ਾਨ

ਬਾਦਸ਼ਾਹ ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਨਾਲ ਕੀਤੇ ਵਾਅਦੇ ਪੂਰੇ ਨਾ ਕੀਤੇ ਤਾਂ ਗੁਰੂ ਜੀ ਨੇ ਬਾਦਸ਼ਾਹ ਦਾ ਓੜਕ ਦੇਖ ਕੇ ਨੰਦੇੜ ਤੋਂ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਵੱਲ ਤੋਰ ਦਿੱਤਾ। ਪੰਜਾਂ ਪਿਆਰਿਆਂ ਦੀ ਸਲਾਹਕਾਰ ਕੌਂਸਲ ਅਤੇ 25 ਸਿੰਘ ਹੋਰ ਉਸ ਦੇ ਨਾਲ ਕੀਤੇ। ਕਿੰਨੀ ਹੈਰਾਨੀ ਦੀ ਗੱਲ ਹੈ ਕਿ ਤੀਹ ਸਿੰਘਾਂ ਦਾ ਇਹ ਜਥਾ ਪਰਬਤ ਵਰਗੀ ਮਜ਼ਬੂਤ ਮੁਗਲੀਆ ਸਲਤਨਤ ਨਾਲ ਟੱਕਰ ਲੈ ਕੇ ਪੰਜਾਬ ਨੂੰ ਜਿੱਤਣ ਚੜ੍ਹਿਆ ਸੀ। ਕਿਸ ਤਰ੍ਹਾਂ ਦੀ ਯੋਜਨਾ ਚੱਲ ਰਹੀ ਹੋਵੇਗੀ ਉਸ ਵੇਲੇ ਦਸਮ ਪਾਤਸ਼ਾਹ ਦੇ ਮਨ ਵਿੱਚ। ਉਨ੍ਹਾਂ ਨੇ ਇਹ ਤਾਂ ਸੋਚਿਆ ਹੀ ਹੋਵੇਗਾ ਕਿ ਤੀਹ ਸਿੰਘਾਂ ਦਾ ਇਹ ਜਥਾ ਪੰਜਾਬ ਨੂੰ ਕਿਵੇਂ ਸਰ ਕਰੇਗਾ। ਇਹੀ ਤਾਂ ਕਰਾਮਾਤ ਹੈ, ਹੋਣੀਆਂ ਦੇ ਸਿਰਜਣਹਾਰ ਦਸਮ ਪਾਤਸ਼ਾਹ ਦੀ। ਉਨ੍ਹਾਂ ਨੂੰ ਪਤਾ ਸੀ ਕਿ ਅਨੰਦਪੁਰ ਦੇ ਵਾਸੀ ਨਾਲ ਜੋ ਬੀਤੀ ਸੀ, ਉਸ ਨਾਲ ਸਾਰਾ ਪੰਜਾਬ ਮਨ ਮਸੋਸ ਕੇ ਬੈਠਾ ਹੈ, ਜਦੋਂ ਇਹ ਸਿੰਘ ਪੰਜਾਬ ਵਿੱਚ ਪੈਰ ਧਰਨਗੇ ਤਾਂ ਸਾਰਾ ਪੰਜਾਬ ਉਠ ਕੇ ਖੜ੍ਹਾ ਹੋ ਜਾਏਗਾ ਅਤੇ ਫਿਰ ਉਹ ਸਾਰੇ ਕੰਮ ਹੋ ਜਾਣਗੇ, ਜਿਹੜੇ ਉਹ ਬਹਾਦਰ ਸ਼ਾਹ ਤੋਂ ਕਰਾਉਣਾ ਚਾਹੁੰਦੇ ਸਨ। ਗੁਰੂ ਗੋਬਿੰਦ ਸਿੰਘ ਦੀ ਸੋਚ ਅਤੇ ਦੇਸ਼ ਨੂੰ ਅਨਿਆਏ ਤੇ ਅੱਤਿਆਚਾਰ ਤੋਂ ਮੁਕਤ ਕਰਾਉਣ ਦਾ ਸੰਕਲਪ ਹੀ ਉਨ੍ਹਾਂ ਦੀ ਸ਼ਕਤੀ ਸੀ।

ਉਹੀ ਕੁਝ ਹੋਇਆ, ਜੋ ਕੁਝ ਗੁਰੂ ਗੋਬਿੰਦ ਸਿੰਘ ਜੀ ਨੇ ਸੋਚਿਆ ਸੀ। ਬੰਦਾ ਸਿੰਘ ਬਹਾਦਰ ਦਿੱਲੀ ਤੋਂ ਅਗਾਂਹ ਆਇਆ ਤਾਂ ਪੰਜਾਬ ਤੋਂ ਸਿੰਘਾਂ ਦੇ ਜਥੇ ਉਸ ਨਾਲ ਰਲਣ ਲੱਗ ਪਏ। ਉਸ ਨੇ ਸੋਨੀਪਤ, ਪਾਣੀਪਤ, ਕੈਥਲ, ਥਾਨੇਸਰ, ਸ਼ਾਹਬਾਦ, ਸਮਾਣਾ ਅਤੇ ਸਢੌਰਾ ਆਦਿ ਜਿੱਤ ਕੇ ਸਢੌਰੇ ਦੇ ਉੱਤਰ ਪੂਰਬ ਵਿੱਚ 25 ਕਿਲੋਮੀਟਰ ਦੂਰ ਸ਼ਿਵਾਲਿਕ ਦੀਆਂ ਪਹਾੜੀਆਂ ਵਿੱਚ, ਪਹਿਲੀ ਪਹਾੜੀ ਉੱਤੇ ਕਿਲਾ ਲੋਹਗੜ੍ਹ ਵਿੱਚ ਜਾ ਡੇਰੇ ਲਾਏ। ਸਰਹਿੰਦ ਨੂੰ ਜਿੱਤਣ ਲਈ ਬੰਦਾ ਸਿੰਘ ਬਹਾਦਰ ਲੋਹਗੜ੍ਹ ਤੋਂ ਹੀ ਆਇਆ ਸੀ। ਛੱਤ ਤੇ ਬਨੂੜ ਨੂੰ ਜਿੱਤ ਕੇ ਚਪੜਚਿੜੀ ਦੇ ਮੈਦਾਨ ਵਿੱਚ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਨਾਲ ਟਾਕਰਾ ਹੋਇਆ। ਇਕ ਦਿਨ ਦੀ ਲੜਾਈ ਵਿੱਚ ਵਜ਼ੀਰ ਖਾਨ ਮਾਰਿਆ ਗਿਆ। ਚੱਕ ਫ਼ਤਿਹ ਸਿੰਘ ਵਾਲਾ (ਬਠਿੰਡਾ) ਦੇ ਭਾਈ ਫ਼ਤਿਹ ਸਿੰਘ ਸਿੱਧੂ-ਬਰਾੜ ਨੇ ਕਿਰਪਾਨ ਮਾਰ ਕੇ ਵਜ਼ੀਰ ਖਾਨ ਦਾ ਧੜ ਦੋਫਾੜ ਕਰ ਦਿੱਤਾ। ਫਿਰ ਉਸ ਨੂੰ ਬਲਦਾਂ ਮਗਰ ਬੰਨ੍ਹ ਕੇ ਘੜੀਸਿਆ ਗਿਆ। ਇਸ ਪਿੱਛੋਂ ਉਸ ਦੀ ਲਾਸ਼ ਇੱਲਾਂ-ਕਾਵਾਂ ਦੇ ਖਾਣ ਲਈ ਦਰੱਖਤ ਉੱਤੇ ਟੰਗ ਦਿੱਤੀ ਗਈ। ਇਹ ਹਸ਼ਰ ਹੋਇਆ ਛੋਟੇ ਸਾਹਿਬਜ਼ਾਦਿਆਂ ਨੂੰ ਕਤਲ ਕਰਨ ਵਾਲੇ ਅਤੇ ਦਸਮ ਪਾਤਸ਼ਾਹ ਨੂੰ ਸ਼ਹੀਦ ਕਰਨ ਦੀਆਂ ਸਾਜ਼ਿਸ਼ਾਂ ਰਚਣ ਵਾਲੇ ਵਜ਼ੀਰ ਖਾਨ ਦਾ, ਜਿਸ ਨੂੰ ਆਮ ਤੌਰ 'ਤੇ ਸਿੱਖ ਵਜ਼ੀਦਾ ਕਹਿੰਦੇ ਹਨ।

ਹੁਣ ਵਾਰੀ ਸੀ ਬਹਾਦਰ ਸ਼ਾਹ ਦੇ ਵਜ਼ੀਰੇ-ਆਜ਼ਮ ਮੁਨਇਮ ਖਾਨ ਦੀ, ਜੋ ਬਾਦਸ਼ਾਹ ਦੀ ਹਰ ਸਲਾਹ ਅਤੇ ਸਕੀਮ ਵਿੱਚ ਭਾਈਵਾਲ ਸੀ। ਕਹਿਣ ਨੂੰ ਤਾਂ ਕਹਿੰਦੇ ਹਨ ਕਿ ਬਹਾਦਰ ਸ਼ਾਹ ਅਤੇ ਮੁਨਇਮ ਖਾਨ ਬੜੇ ਰਹਿਮਦਿਲ ਸ਼ਾਸਕ ਸਨ। ਇਹ ਸੂਫ਼ੀਆਂ ਦੇ ਪੈਰੋਕਾਰ ਸਨ। ਬਹਾਦਰ ਸ਼ਾਹ ਨੂੰ ਤਾਂ ਕਈ ਇਤਿਹਾਸਕਾਰਾਂ ਨੇ ਅੱਧਾ ਸੁੰਨੀ ਤੇ ਅੱਧਾ ਸ਼ਈਆ ਲਿਖਿਆ ਹੈ ਪਰ ਇਨ੍ਹਾਂ ਦੇ ਕਈ ਕੰਮਾਂ ਤੋਂ ਇਨ੍ਹਾਂ ਦੀ ਬਦਨੀਤੀ ਵੀ ਜ਼ਾਹਿਰ ਹੁੰਦੀ ਹੈ। ਬਹਾਦਰ ਸ਼ਾਹ ਨੇ ਬਾਦਸ਼ਾਹ ਬਣਨ ਤੋਂ ਬਾਅਦ ਐਲਾਨ ਕੀਤਾ ਕਿ ਉਹ ਆਪਣੇ ਸਾਰੇ ਦੁਸ਼ਮਣਾਂ ਨੂੰ ਮੁਆਫ਼ ਕਰ ਦੇਵੇਗਾ ਪਰ ਉਸ ਦੀ ਇਹ ਮੁਆਫ਼ੀ ਮੁਸਲਮਾਨਾਂ ਤੱਕ ਹੀ ਸੀਮਤ ਸੀ। ਉਸ ਨੇ ਜੈਪੁਰ ਅਤੇ ਜੋਧਪੁਰ ਦੇ ਹਿੰਦੂ ਰਾਜਪੂਤ ਰਾਜਿਆਂ ਨੂੰ ਮੁਆਫ਼ ਨਹੀਂ ਕੀਤਾ, ਸਗੋਂ ਉਨ੍ਹਾਂ ਦੀਆਂ ਰਿਆਸਤਾਂ ਖੋਹ ਲਈਆਂ। ਬਹਾਦਰ ਸ਼ਾਹ ਨੂੰ ਜੈਪੁਰ ਅਤੇ ਜੋਧਪੁਰ ਉੱਤੇ ਹਮਲਾ ਕਰਨ ਦੀ ਸਲਾਹ ਮੁਨਇਮ ਖਾਨ ਨੇ ਹੀ ਦਿੱਤੀ ਸੀ। ਬਹਾਦਰ ਸ਼ਾਹ ਨੇ ਔਰੰਗਜ਼ੇਬ ਵੱਲੋਂ ਹਿੰਦੂਆਂ ਉੱਤੇ ਲਾਇਆ ਜਜ਼ੀਆ ਵੀ ਮੁਆਫ਼ ਨਹੀਂ ਕੀਤਾ। ਬਾਦਸ਼ਾਹ ਅਤੇ ਵਜ਼ੀਰ ਦੋਵੇਂ ਦਸਮ ਪਾਤਸ਼ਾਹ ਨਾਲ ਕੀਤੇ ਵਾਅਦੇ ਪੂਰੇ ਕਰਨ ਦੀ ਥਾਂ ਗੁਰੂ ਜੀ ਉੱਤੇ ਕਾਤਲਾਨਾ ਹਮਲਾ ਕਰਨ ਦੀ, ਵਜ਼ੀਰ ਖਾਨ ਦੀ ਸਾਜ਼ਿਸ਼ ਵਿੱਚ ਸ਼ਾਮਿਲ ਹੋ ਗਏ।

ਸਰਹਿੰਦ ਦੀ ਇੱਟ ਨਾਲ ਇੱਟ ਵਜਾ ਕੇ ਬੰਦਾ ਸਿੰਘ ਬਹਾਦਰ ਫਿਰ ਲੋਹਗੜ੍ਹ ਵਿੱਚ ਚਲਾ ਗਿਆ। ਬਹਾਦਰ ਸ਼ਾਹ ਨੂੰ

ਅਜਮੇਰ ਦੇ ਨੇੜੇ ਵਜ਼ੀਰ ਖਾਨ ਦੇ ਮਾਰੇ ਜਾਣ ਦੀ ਖ਼ਬਰ ਮਿਲੀ ਤਾਂ ਉਸ ਨੇ ਪੰਜਾਬ ਵੱਲ ਆਪਣੀ ਚਾਲ ਤੇਜ਼ ਕਰ ਦਿੱਤੀ। ਬੰਦਾ ਸਿੰਘ ਬਹਾਦਰ ਹੁਣ ਉੱਤਰ ਪ੍ਰਦੇਸ਼ ਦੇ ਇਲਾਕੇ ਸਹਾਰਨਪੁਰ ਅਤੇ ਜਲਾਲਾਬਾਦ ਉੱਤੇ ਹਮਲੇ ਕਰ ਰਿਹਾ ਸੀ। ਉਸ ਨੇ ਬੂੜੀਆ ਅਤੇ ਸਹਾਰਨਪੁਰ ਨੂੰ ਜਿੱਤ ਕੇ ਇਨ੍ਹਾਂ ਦੇ ਨਾਂ ਕ੍ਰਮਵਾਰ ਗੁਲਾਬ ਨਗਰ ਅਤੇ ਭਾਗ ਨਗਰ ਰੱਖ ਦਿੱਤੇ। ਅਖਬਾਰਾਤ-ਇ-ਦਰਬਾਰ-ਇ-ਮੁਅੱਲਾ ਦੇ 22 ਜੂਨ 1710 ਦੇ ਇੰਦਰਾਜ ਵਿੱਚ ਬੰਦਾ ਸਿੰਘ ਬਹਾਦਰ ਦੀ ਸ਼ਾਹੀ ਸ਼ਾਨ ਦਾ ਇਕ ਦ੍ਰਿਸ਼ ਦਰਜ ਕੀਤਾ ਗਿਆ ਹੈ ਜੋ ਦੇਖਣ-ਲਾਇਕ ਹੈ। ਲਿਖਿਆ ਹੈ, 'ਸਵੇਰੇ-ਸਵੇਰੇ ਬੰਦਾ ਸਿੰਘ ਘੋੜੇ 'ਤੇ ਸਵਾਰ ਹੋ ਕੇ ਬਾਹਰ ਨਿਕਲਿਆ। ਉਸ ਨੇ ਕੀਮਖ਼ਾਬ ਦਾ ਜ਼ਰੀਦਾਰ ਲਿਬਾਸ ਪਹਿਨਿਆ ਹੋਇਆ ਸੀ। ਉਸ ਦੇ ਹੱਥ ਵਿੱਚ ਬੰਦੂਕ ਅਤੇ ਬਰਛਾ ਸੀ। ਉਸ ਵੇਲੇ ਉਹ ਗੁਲਾਬ ਨਗਰ ਵਿੱਚ ਠਹਿਰਿਆ ਹੋਇਆ ਸੀ, ਜਿਸ ਨੂੰ ਬੂੜੀਆ ਕਹਿੰਦੇ ਹਨ। ਇਹ (ਲੋਹਗੜ੍ਹ) ਡਾਬਰ ਤੋਂ ਚਾਰ ਕੋਹ ਦੇ ਫਾਸਲੇ 'ਤੇ ਹੈ। ਇਕ ਹਾਥੀ, 2500 ਘੋੜਸਵਾਰ ਅਤੇ 10000 ਪਿਆਦਾ ਫ਼ੌਜ ਉਸ ਦੇ ਨਾਲ ਸੀ। ਗੜ੍ਹੀ ਜਲਾਲ ਖਾਨ ਵਿੱਚ ਸਿੱਖਾਂ ਦੀ ਹਾਰ ਹੋ ਗਈ ਸੀ। ਬੰਦਾ ਸਿੰਘ ਨੇ ਆਪਣੇ ਸਿਪਾਹੀਆਂ ਨੂੰ ਕਿਹਾ, 'ਅਸੀਂ ਗੜ੍ਹੀ ਜਲਾਲ ਦੇ ਨਵਾਬ ਜਲਾਲ ਖਾਨ ਨੂੰ ਕੁਝ ਘੰਟਿਆਂ ਵਿੱਚ ਹੀ ਫੜ ਲਵਾਂਗੇ।' (The Punjab Past and Present, ਅਕਤੂਬਰ 1984, ਪੰਨਾ 27, ਪ੍ਰਕਾਸ਼ਕ : ਪੰਜਾਬੀ ਯੂਨੀਵਰਸਿਟੀ, ਪਟਿਆਲਾ)।

ਇਹ ਖ਼ਬਰ ਬਾਦਸ਼ਾਹ ਬਹਾਦਰ ਸ਼ਾਹ ਦੇ ਦਰਬਾਰ ਵਿੱਚ ਪੜ੍ਹ ਕੇ ਸੁਣਾਈ ਗਈ ਸੀ। ਬੰਦਾ ਸਿੰਘ ਬਹਾਦਰ ਦੀ ਚੜ੍ਹਤ ਦੀਆਂ ਖ਼ਬਰਾਂ ਜਿਉਂ-ਜਿਉਂ ਬਹਾਦਰ ਸ਼ਾਹ ਨੂੰ ਮਿਲ ਰਹੀਆਂ ਸਨ, ਉਸ ਦੇ ਤਨ-ਬਦਨ ਨੂੰ ਅੱਗ ਲੱਗਦੀ ਜਾਂਦੀ ਸੀ। ਉਹ ਵਾਹੋਦਾਹੀ ਪੰਜਾਬ ਵੱਲ ਦੌੜਿਆ ਆ ਰਿਹਾ ਸੀ। ਬਾਦਸ਼ਾਹ ਦਾ ਵਜ਼ੀਰ ਮੁਨਇਮ ਖਾਨ ਵੀ ਬਹੁਤ ਫ਼ਿਕਰਮੰਦ ਸੀ। ਬਾਦਸ਼ਾਹ ਅਤੇ ਵਜ਼ੀਰ ਨੇ ਕਿੰਨਿਆਂ ਹੀ ਸੂਬਿਆਂ ਦੀ ਮੁਗ਼ਲ ਫ਼ੌਜ ਇਕੱਠੀ ਕਰਕੇ ਬੰਦਾ ਸਿੰਘ ਬਹਾਦਰ ਉੱਤੇ ਹਮਲਾ ਕਰਨ ਦੀ ਵਿਉਂਤ ਬਣਾਈ।

## ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਕਰਨ ਦੀਆਂ ਡੀਂਗਾਂ

ਬਹਾਦਰ ਸ਼ਾਹ ਨੂੰ ਅਜਮੇਰ ਦੇ ਨੇੜੇ ਖ਼ਬਰ ਮਿਲੀ ਕਿ ਸਰਹਿੰਦ ਦਾ ਸੂਬੇਦਾਰ ਵਜ਼ੀਰ ਖਾਨ ਸਿੱਖਾਂ ਦੇ ਹੱਥੋਂ ਮਾਰਿਆ ਗਿਆ ਹੈ। ਸਰਹਿੰਦ, ਥਾਨੇਸਰ ਅਤੇ ਸਢੌਰੇ ਦੇ ਕੁਝ ਉਜੜੇ-ਪੁਜੜੇ ਅਮੀਰ ਮੁਸਲਮਾਨਾਂ ਨੇ ਵੀ ਅਜਮੇਰ ਪਹੁੰਚ ਕੇ ਬਾਦਸ਼ਾਹ ਅੱਗੇ ਪੁਕਾਰ ਕੀਤੀ ਕਿ ਸਿੱਖਾਂ ਨੇ ਸਾਨੂੰ ਬਰਬਾਦ ਕਰ ਸੁੱਟਿਆ ਹੈ। ਉਸ ਵੇਲੇ ਬਹਾਦਰ ਸ਼ਾਹ ਅਜਮੇਰ ਵਿੱਚ ਜੈਪੁਰ ਅਤੇ ਜੋਧਪੁਰ ਦੇ ਰਾਜਿਆਂ ਦਾ ਮਸਲਾ ਨਜਿੱਠ ਰਿਹਾ ਸੀ। ਪੰਜਾਬ ਵਿੱਚ ਬੰਦਾ ਸਿੰਘ ਬਹਾਦਰ ਦੀਆਂ ਕਾਰਵਾਈਆਂ ਨੇ ਉਸ ਨੂੰ ਬੇਚੈਨ ਕਰ ਦਿੱਤਾ। ਜਿਵੇਂ ਨਾ ਕਿਵੇਂ ਰਾਜਾ ਜੈ ਸਿੰਘ ਅਤੇ ਅਜੀਤ ਸਿੰਘ ਦਾ ਮਾਮਲਾ ਨਜਿੱਠ ਕੇ ਉਹ ਪੰਜਾਬ ਨੂੰ ਕੂਚ ਕਰਨਾ ਚਾਹੁੰਦਾ ਸੀ ਪਰ ਉਸ ਦਾ ਵਜ਼ੀਰ-ਆਜ਼ਮ ਮੁਨਇਮ ਖਾਨ ਬਹਾਦਰ ਸ਼ਾਹ ਦੀ ਇਸ ਕਾਹਲ ਨੂੰ ਬਾਦਸ਼ਾਹ ਦੀ ਸ਼ਾਨ ਦੇ ਖ਼ਿਲਾਫ਼ ਸਮਝਦਾ ਸੀ। ਕਹਿਣ ਲੱਗਾ, 'ਹਿੰਦੁਸਤਾਨ ਦੇ ਮਹਾਨ ਬਾਦਸ਼ਾਹ ਨੂੰ ਇਕ ਅਜਿਹੇ ਦੁਸ਼ਮਣ ਦੀ ਏਨੀ ਪਰਵਾਹ ਕਰਨਾ, ਜਿਸ ਨੂੰ ਕੱਲ੍ਹ ਤੱਕ ਕੋਈ ਜਾਣਦਾ ਨਹੀਂ ਸੀ, ਸ਼ੋਭਾ ਨਹੀਂ ਦਿੰਦਾ। ਜੇ ਤੁਹਾਨੂੰ ਇਹ ਫ਼ਿਕਰ ਵੱਢ ਵੱਢ ਖਾਂਦਾ ਹੈ ਕਿ ਪੰਜਾਬ ਵਿੱਚ ਸਾਡੇ ਦੇਰ ਨਾਲ ਪਹੁੰਚਣ ਨਾਲ ਉਹ ਹੋਰ ਤਾਕਤਵਰ ਹੋ ਜਾਏਗਾ ਤਾਂ ਮੈਂ ਸਹੁੰ ਖਾ ਕੇ ਵਾਅਦਾ ਕਰਦਾ ਹਾਂ ਕਿ ਗੁਰੂ ਦੇ ਬੰਦੇ ਨੂੰ ਮੈਂ ਖ਼ੁਦ ਗ੍ਰਿਫ਼ਤਾਰ ਕਰਕੇ ਆਪ ਦੇ ਹਜ਼ੂਰ ਪੇਸ਼ ਕਰਾਂਗਾ।' (ਵਿਲੀਅਮ ਇਰਵਿਨ, ਦੀ ਲੇਟਰ ਮੁਗਲਜ਼, ਪੰਨਾ : 105)

ਵਜ਼ੀਰ-ਆਜ਼ਮ ਮੁਨਇਮ ਖਾਨ ਦੇ ਉਪਰੋਕਤ ਲਫ਼ਜ਼ਾਂ ਤੋਂ ਪਤਾ ਲੱਗਦਾ ਹੈ ਕਿ ਉਹ ਬੰਦਾ ਸਿੰਘ ਬਹਾਦਰ ਨੂੰ ਕੋਈ ਖ਼ਾਸ ਚੀਜ਼ ਨਹੀਂ ਸਮਝਦਾ ਸੀ। ਉਸ ਦਾ ਖ਼ਿਆਲ ਸੀ ਕਿ ਅਸੀਂ ਜਦੋਂ ਵੀ ਪੰਜਾਬ ਪਹੁੰਚਾਂਗੇ, ਉਸ ਨੂੰ ਛੇਤੀ ਹੀ ਘੇਰਾ ਪਾ ਕੇ ਗ੍ਰਿਫ਼ਤਾਰ ਕਰ ਲਵਾਂਗੇ ਤੇ ਮਾਮਲਾ ਖ਼ਤਮ ਹੋ ਜਾਏਗਾ। ਇਸ ਲਈ ਬੰਦੇ ਦੀ ਬਗ਼ਾਵਤ ਕੋਈ ਫ਼ਿਕਰ ਵਾਲੀ ਗੱਲ ਨਹੀਂ ਸੀ। ਮੁਨਇਮ ਖਾਨ ਇਸ ਤਰ੍ਹਾਂ ਦੇ ਖਿਆਲੀ ਪੁਲਾਉ ਪੰਜਾਬ ਤੋਂ ਦੂਰ ਬੈਠਾ ਪਕਾ ਰਿਹਾ ਸੀ ਪਰ ਬੰਦਾ ਸਿੰਘ ਬਹਾਦਰ ਦੀ ਫ਼ੌਲਾਦੀ ਹਕੀਕਤ ਦਾ ਉਦੋਂ ਪਤਾ ਲੱਗੇਗਾ ਜਦੋਂ ਉਸ ਨਾਲ ਨੇੜਿਉਂ ਵਾਹ ਪਿਆ।

ਬਹਾਦਰ ਸ਼ਾਹ 27 ਜੂਨ 1710 ਨੂੰ ਅਜਮੇਰ ਤੋਂ ਪੰਜਾਬ ਵੱਲ ਰਵਾਨਾ ਹੋਇਆ। ਰਾਹ ਵਿੱਚ ਉਸ ਨੇ ਅਵਧ ਦੇ ਸੂਬੇਦਾਰ ਖਾਨ ਦੌਰਾਂ, ਮੁਰਾਦਾਬਾਦ ਦੇ ਫ਼ੌਜਦਾਰ ਮੁਹੰਮਦ ਅਮੀਨ ਖਾਨ ਚਿਨ, ਅਲਾਹਾਬਾਦ ਦੇ ਸੂਬੇਦਾਰ ਖਾਨ ਜਹਾਨ ਅਤੇ ਬਾਰਹਾ ਦੇ ਸੱਯਦ ਅਬਦੁੱਲਾ ਖਾਨ ਨੂੰ ਹੁਕਮ ਦਿੱਤਾ ਕਿ ਉਹ ਸਾਰੇ ਦਿੱਲੀ ਦੇ ਸੂਬੇਦਾਰ ਅਸਦ ਖਾਨ ਨਾਲ ਮਿਲ ਕੇ ਬਾਗੀ ਬੰਦੇ ਵਿਰੁੱਧ ਚੜ੍ਹਾਈ ਕਰਨ। ਇਸ ਤੋਂ ਪਹਿਲਾਂ ਉਹ ਅਬੈਦ ਖਾਨ ਬਹਾਦਰ, ਅਫ਼ਜ਼ਲ ਖਾਨ, ਸ਼ਮਸ਼ੀਰ ਖਾਨ, ਰਾਜਾ ਚੇਤ ਸਿੰਘ (ਕਮਾਉਂ), ਅਨੂਪ ਸਿੰਘ ਅਤੇ ਈਸਾ ਖਾਨ ਨੂੰ ਪੰਜਾਬ ਵੱਲ ਕੂਚ ਕਰਨ ਦਾ ਹੁਕਮ ਦੇ ਚੁੱਕਾ ਸੀ।

ਬਹਾਦਰ ਸ਼ਾਹ ਆਪ ਆਪਣੀ ਫ਼ੌਜ ਨਾਲ ਦਿੱਲੀ ਦੇ ਨੇੜੇ ਪਹੁੰਚਾ ਤਾਂ ਉਸ ਨੇ 25 ਅਗਸਤ 1710 ਈ: ਨੂੰ ਸਾਰੀ ਫ਼ੌਜ

ਨੂੰ ਸਖ਼ਤ ਹੁਕਮ ਦਿੱਤਾ ਕਿ ਕੋਈ ਵੀ ਦਿੱਲੀ ਸ਼ਹਿਰ ਦੇ ਅੰਦਰ ਨਹੀਂ ਜਾਏਗਾ ਅਤੇ ਨਾ ਹੀ ਸ਼ਹਿਰ ਵਿੱਚੋਂ ਉਨ੍ਹਾਂ ਦਾ ਕੋਈ ਰਿਸ਼ਤੇਦਾਰ ਉਨ੍ਹਾਂ ਨੂੰ ਫ਼ੌਜੀ ਕੈਂਪ ਵਿੱਚ ਮਿਲਣ ਆਏਗਾ। ਇਹ ਸਾਰੀ ਸਖ਼ਤੀ ਪੰਜਾਬ ਵਿੱਚ ਛੇਤੀ ਪਹੁੰਚਣ ਲਈ ਕੀਤੀ ਜਾ ਰਹੀ ਸੀ। ਬਹਾਦਰ ਸ਼ਾਹ ਨੂੰ ਸ਼ੱਕ ਸੀ ਕਿ ਉਸ ਦੀ ਆਪਣੀ ਫ਼ੌਜ ਵਿੱਚ ਬਹੁਤ ਸਾਰੇ ਹਿੰਦੂ ਫ਼ੌਜੀ ਬੰਦਾ ਸਿੰਘ ਬਹਾਦਰ ਨਾਲ ਹਮਦਰਦੀ ਰੱਖਦੇ ਹਨ ਅਤੇ ਉਨ੍ਹਾਂ ਨੇ ਦਾਹੜੀਆਂ ਰੱਖੀਆਂ ਹੋਈਆਂ ਹਨ। ਬਹਾਦਰ ਸ਼ਾਹ ਨੇ ਇਨ੍ਹਾਂ ਹਿੰਦੂ ਫ਼ੌਜੀਆਂ ਨੂੰ ਸਿੱਖਾਂ ਨਾਲੋਂ ਤੋੜਨ ਲਈ ਹੁਕਮ ਦਿੱਤਾ ਕਿ ਸਾਰੇ ਦਾਹੜੀਆਂ ਮੁਨਾ ਦਿਓ, ਨਹੀਂ ਤਾਂ ਤੁਹਾਨੂੰ ਨੌਕਰੀ ਤੋਂ ਕੱਢ ਦਿੱਤਾ ਜਾਵੇਗਾ। ਵੱਡੀ ਗਿਣਤੀ ਵਿੱਚ ਹਿੰਦੂ ਸਿਪਾਹੀਆਂ ਨੇ ਦਾਹੜੀਆਂ ਮੁਨਾ ਦਿੱਤੀਆਂ। 7 ਅਗਸਤ 1710 ਨੂੰ ਬਹਾਦਰ ਸ਼ਾਹ ਨੇ ਫ਼ਿਰੋਜ਼ ਖਾਨ ਮੇਵਾਤੀ ਨੂੰ 50,000 ਰੁਪਿਆ ਅਤੇ ਫ਼ੌਜ ਦੇ ਕੇ ਪੰਜਾਬ ਵੱਲ ਤੋਰਿਆ। ਉਸ ਨੇ ਸਿੱਖਾਂ ਨੂੰ ਹਰਾ ਕੇ ਸਰਹਿੰਦ ਉੱਤੇ ਕਬਜ਼ਾ ਕਰ ਲਿਆ। ਵਜ਼ੀਰ ਖਾਨ ਦੀ ਮੌਤ ਪਿੱਛੋਂ ਜੈਨ-ਉ-ਦੀਨ ਅਹਿਮਦ ਖਾਨ ਨੂੰ ਸਰਹਿੰਦ ਦਾ ਫ਼ੌਜਦਾਰ ਨਿਯੁਕਤ ਕੀਤਾ ਗਿਆ ਸੀ। ਫਿਰੋਜ਼ ਖਾਨ ਮੇਵਾਤੀ ਨੇ ਸਰਹਿੰਦ ਉੱਤੇ ਜਿੱਤ ਪ੍ਰਾਪਤ ਕੀਤੀ ਤਾਂ ਜੈਨ-ਉ-ਦੀਨ ਦੀ ਥਾਂ ਉਸ ਨੂੰ ਸਰਹਿੰਦ ਦਾ ਫ਼ੌਜਦਾਰ ਬਣਾ ਦਿੱਤਾ ਗਿਆ।

10 ਨਵੰਬਰ 1710 ਨੂੰ ਬਹਾਦਰ ਸ਼ਾਹ ਨੇ ਕਰਨਾਲ ਪਹੁੰਚ ਕੇ ਅਮੀਰ-ਉਲ-ਉਮਰਾ ਨੁਸਰਤ ਜੰਗ ਨੂੰ ਹੁਕਮ ਦਿੱਤਾ ਕਿ ਸ਼ਾਹੀ ਫ਼ੌਜ ਦੀ ਗਿਣਤੀ ਕੀਤੀ ਜਾਏ। ਨੁਸਰਤ ਜੰਗ ਨੇ ਬਾਦਸ਼ਾਹ ਨੂੰ ਸ਼ਾਹੀ ਫ਼ੌਜ ਦਾ ਵੇਰਵਾ ਇਸ ਤਰ੍ਹਾਂ ਦਿੱਤਾ : ਵੱਡੇ ਸ਼ਹਿਜ਼ਾਦੇ ਜਹਾਂਦਾਰ ਸ਼ਾਹ ਦੀ ਫ਼ੌਜ = 31000 ਘੋੜਸਵਾਰ, ਬਾਕੀ ਤਿੰਨ ਸ਼ਹਿਜ਼ਾਦਿਆਂ ਦੀ ਫ਼ੌਜ = ਹਰ ਇਕ ਦੀ ਫ਼ੌਜ = 15000, ਕੁੱਲ 45000 ਘੋੜ-ਸਵਾਰ, ਵਜ਼ੀਰੇ-ਆਜ਼ਮ ਮੁਨਇਮ ਖਾਨ ਦੀ ਫੌਜ = 11000 ਘੋੜਸਵਾਰ, ਮੁਨਇਮ ਖਾਨ ਦੇ ਪੁੱਤਰ ਮਹਾਵਤ ਖਾਨ ਦੀ ਫ਼ੌਜ = 7000 ਘੋੜਸਵਾਰ। ਇਸ ਤਰ੍ਹਾਂ ਕਰਨਾਲ ਵਿੱਚ ਬਾਦਸ਼ਾਹ ਬਹਾਦਰ ਸ਼ਾਹ ਦੇ ਨਾਲ 94000 ਘੋੜਸਵਾਰ ਫ਼ੌਜ ਸੀ। (ਮੁਹੰਮਦ ਹਾਦੀ ਕਾਮਵਰ ਖਾਨ ਦੀ ਫਾਰਸੀ ਤਾਰੀਖ਼ 'ਤਜ਼ਕਿਰਾਤ-ਉਸ ਸਲਾਤੀਨ ਚਗੱਤਾ, Sikh History from Persian Sources, ਪੰਨਾ 144)

ਬਹਾਦਰ ਸ਼ਾਹ ਦੀ ਪਿਆਦਾ ਫ਼ੌਜ ਅਤੇ ਹੋਰ ਅਮਲਾ-ਫੈਲਾ ਇਸ ਤੋਂ ਵੱਖਰਾ ਸੀ। ਬਾਦਸ਼ਾਹ ਕਰਨਾਲ ਤੋਂ ਥਾਨੇਸਰ (13 ਨਵੰਬਰ) ਥਾਨੇਸਰ ਤੋਂ ਸਢੌਰੇ 5 ਦਸੰਬਰ 1710 ਨੂੰ ਪਹੁੰਚਾ। ਜਿਉਂ ਜਿਉਂ ਮੁਖ ਸਥਾਨਾਂ 'ਤੇ ਬਾਦਸ਼ਾਹੀ ਫ਼ੌਜ ਦਾ ਕਬਜ਼ਾ ਹੁੰਦਾ ਗਿਆ, ਬੰਦਾ ਸਿੰਘ ਬਹਾਦਰ ਦੇ ਨਿਯੁਕਤ ਕੀਤੇ ਸੂਬੇਦਾਰ, ਫ਼ੌਜਦਾਰ ਅਤੇ ਥਾਣੇਦਾਰ ਆਦਿ ਉਨ੍ਹਾਂ ਥਾਵਾਂ ਨੂੰ ਛੱਡ ਕੇ ਬੰਦਾ ਸਿੰਘ ਪਾਸ ਜਮ੍ਹਾ ਹੁੰਦੇ ਗਏ। ਸਰਹਿੰਦ ਦਾ ਸੂਬੇਦਾਰ ਭਾਈ ਬਾਜ਼ ਸਿੰਘ, ਸਮਾਣੇ ਦਾ ਫ਼ੌਜਦਾਰ ਭਾਈ ਫ਼ਤਿਹ ਸਿੰਘ ਅਤੇ ਥਾਨੇਸਰ ਦੇ ਹਾਕਮ ਭਾਈ ਰਾਮ ਸਿੰਘ ਅਤੇ ਬਾਬਾ ਬਿਨੋਦ ਸਿੰਘ ਆਦਿ ਲੋਹਗੜ੍ਹ ਵਿੱਚ ਬਾਬਾ ਬੰਦਾ ਸਿੰਘ ਪਾਸ ਆ ਗਏ। ਸਢੌਰੇ ਵਿੱਚ ਬੰਦਾ ਸਿੰਘ ਬਹਾਦਰ ਦੀ 3000 ਘੋੜਸਵਾਰ ਅਤੇ 10000 ਪਿਆਦਾ ਫ਼ੌਜ ਦਾ ਡੇਰਾ ਸੀ। ਜਦੋਂ ਬਹਾਦਰ ਸ਼ਾਹ ਦੇ ਸਢੌਰੇ ਵੱਲ ਆਉਣ ਦਾ ਪਤਾ ਲੱਗਾ ਤਾਂ ਇਹ ਸਾਰੀ ਫ਼ੌਜ ਲੋਹਗੜ੍ਹ ਦੇ ਕਿਲੇ ਵਿੱਚ ਚਲੀ ਗਈ। ਬੰਦਾ ਸਿੰਘ ਬਹਾਦਰ ਨੇ ਲੋਹਗੜ੍ਹ ਦੇ ਛੋਟੇ ਜਿਹੇ ਕਿਲੇ ਦੀਆਂ ਕੰਧਾਂ ਉੱਤੇ ਤੋਪਾਂ ਬੀੜ ਦਿੱਤੀਆਂ ਅਤੇ ਸਿੱਖ ਫ਼ੌਜ ਦੀਆਂ ਕੁਝ ਚੌਕੀਆਂ ਸਢੌਰੇ ਅਤੇ ਲੋਹਗੜ੍ਹ ਦੇ ਵਿਚਕਾਰ ਕਾਇਮ ਕੀਤੀਆਂ। ਸਢੌਰੇ ਵਿੱਚ ਹੌਲੀ-ਹੌਲੀ ਬਹਾਦਰ ਸ਼ਾਹ ਦੀ 60000 ਫ਼ੌਜ ਜਮ੍ਹਾ ਹੋ ਗਈ। ਸਢੌਰੇ ਅਤੇ ਲੋਹਗੜ੍ਹ ਵਿਚਕਾਰ 25 ਕਿਲੋਮੀਟਰ ਦਾ ਫਾਸਲਾ ਸੀ। ਦੋਵੇਂ ਪਾਸੇ ਫ਼ੌਜਾਂ ਤਣੀਆਂ ਬੈਠੀਆਂ ਸਨ। ਅਗਲੇ ਪੰਜ ਦਿਨਾਂ (6 ਦਸੰਬਰ ਤੋਂ 10 ਦਸੰਬਰ) ਵਿੱਚ ਜਿੱਤ-ਹਾਰ ਦਾ ਫ਼ੈਸਲਾ ਹੋਣਾ ਸੀ। ਇਕ ਪਾਸੇ ਸਿੱਖ ਰਾਜ ਦੀ ਪਹਿਲੀ ਨਵ-ਨਿਰਮਤ ਰਾਜਧਾਨੀ ਸੀ ਅਤੇ ਦੂਜੇ ਪਾਸੇ 200 ਸਾਲ ਪੁਰਾਣੀ ਮੁਗਲ ਹਕੂਮਤ ਸੀ। ਦੋਵੇਂ ਫ਼ੌਜਾਂ ਆਪਣੀ-ਆਪਣੀ ਜਿੱਤ ਦੇ ਸੁਫ਼ਨੇ ਦੇਖ ਰਹੀਆਂ ਸਨ।

• • •

## 160

# ਬਹਾਦਰਸ਼ਾਹੀ ਫ਼ੌਜਾਂ ਦੀ ਲੋਹਗੜ੍ਹ ਉੱਤੇ ਚੜ੍ਹਾਈ

ਬਹਾਦਰ ਸ਼ਾਹ, ਬੰਦਾ ਸਿੰਘ ਬਹਾਦਰ ਦੀ ਬਗ਼ਾਵਤ ਨੂੰ ਮੁਗਲ ਰਾਜ ਲਈ ਗੰਭੀਰ ਖ਼ਤਰਾ ਸਮਝਦਾ ਸੀ। ਇਸੇ ਲਈ ਉਹ ਹੈਦਰਾਬਾਦ (ਦੱਖਣ) ਤੋਂ ਤਕਰੀਬਨ ਢਾਈ ਹਜ਼ਾਰ ਕਿਲੋਮੀਟਰ ਦਾ ਸਫ਼ਰ ਤੈਅ ਕਰਕੇ ਪੰਜਾਬ ਪਹੁੰਚਾ ਸੀ। ਉਸ ਨੂੰ ਪੰਜਾਬ ਵਿੱਚ ਗੁਰੂ ਗੋਬਿੰਦ ਸਿੰਘ ਦੇ ਪ੍ਰਭਾਵ ਅਤੇ ਸ਼ਕਤੀ ਦਾ ਪਤਾ ਸੀ। ਸਾਰੀ ਬਾਦਸ਼ਾਹੀ ਬਹਾਦਰ ਸ਼ਾਹ ਦੇ ਨਾਲ ਸੀ। ਉਸ ਨੇ ਉੱਤਰੀ ਭਾਰਤ ਦੇ ਤਕੜੇ-ਤਕੜੇ ਸੂਬੇਦਾਰ ਅਤੇ ਫ਼ੌਜਦਾਰ ਵੀ ਉਨ੍ਹਾਂ ਦੀਆਂ ਫ਼ੌਜਾਂ ਸਮੇਤ ਮਦਦ ਲਈ ਬੁਲਾ ਲਏ। ਕੁਝ ਰਾਜਪੂਤ ਤੇ ਬੁੰਦੇਲੇ ਸਰਦਾਰ ਵੀ ਬਹਾਦਰ ਸ਼ਾਹ ਦੇ ਨਾਲ ਸਨ। ਬੰਦਾ ਸਿੰਘ ਬਹਾਦਰ ਦੇ ਖ਼ਤਰੇ ਨੂੰ ਵਧੇਰੇ ਗੰਭੀਰ ਮਹਿਸੂਸ ਕਰਕੇ ਉਸ ਨੇ ਜੈਪੁਰ ਅਤੇ ਜੋਧਪੁਰ ਦੇ ਰਾਜਿਆਂ ਨਾਲ ਵੀ ਕਾਹਲ ਵਿੱਚ ਸਮਝੌਤਾ ਕਰ ਲਿਆ ਸੀ ਅਤੇ ਹੁਣ ਰਾਜਾ ਜੈ ਸਿੰਘ ਅਤੇ ਰਾਜਾ ਅਜੀਤ ਸਿੰਘ ਨੂੰ ਵਾਰ-ਵਾਰ ਸੁਨੇਹੇ ਭੇਜ ਰਿਹਾ ਸੀ ਕਿ ਛੇਤੀ ਤੋਂ ਛੇਤੀ ਸਢੌਰੇ ਪਹੁੰਚੋ। ਬਹਾਦਰ ਸ਼ਾਹ ਆਪ 5 ਦਸੰਬਰ 1710 ਨੂੰ ਸਢੌਰੇ ਪਹੁੰਚਾ। ਸਢੌਰੇ ਵਿੱਚ ਬਹਾਦਰ ਸ਼ਾਹ ਦੀ ਫ਼ੌਜ ਦੀ ਗਿਣਤੀ ਇਤਿਹਾਸਕਾਰਾਂ ਨੇ 60000 ਲਿਖੀ ਹੈ।

ਵਜ਼ੀਰੇ-ਆਜ਼ਮ ਮੁਨਇਮ ਖਾਨ ਬੰਦਾ ਸਿੰਘ ਬਹਾਦਰ ਨੂੰ ਕੋਈ ਵੱਡੀ ਸ਼ੈਅ ਨਹੀਂ ਸਮਝਦਾ ਸੀ। ਉਸ ਨੇ ਬਹਾਦਰ ਸ਼ਾਹ ਨੂੰ ਕਿਹਾ ਸੀ—ਬਾਦਸ਼ਾਹ ਸਲਾਮਤ, ਤੁਸੀਂ ਬੰਦੇ ਦੀ ਚਿੰਤਾ ਨਾ ਕਰੋ। ਉਸ ਨੂੰ ਮੈਂ ਗ੍ਰਿਫ਼ਤਾਰ ਕਰਕੇ ਤੁਹਾਡੇ ਦਰਬਾਰ ਵਿੱਚ ਪੇਸ਼ ਕਰਾਂਗਾ। ਹੁਣ ਮੁਨਇਮ ਖਾਨ ਦੇ ਬਹਾਦਰੀ ਦਿਖਾਉਣ ਦਾ ਸਮਾਂ ਆ ਗਿਆ ਸੀ।

ਬੰਦਾ ਸਿੰਘ ਬਹਾਦਰ ਦੀ ਤਾਕਤ ਦਾ ਰਾਜ਼ ਤਾਂ ਗੁਰੂ ਗੋਬਿੰਦ ਸਿੰਘ ਜੀ ਦਾ ਥਾਪੜਾ ਸੀ, ਜਿਨ੍ਹਾਂ ਦੇ ਇਕ ਇਸ਼ਾਰੇ ਉੱਤੇ ਸਾਰਾ ਪੰਜਾਬ ਜਾਨ ਵਾਰਨ ਲਈ ਤਿਆਰ ਬੈਠਾ ਸੀ। ਪਰ ਸਾਰੇ ਦੇਸ਼ ਵਿੱਚ ਇਹ ਗੱਲ ਮਸ਼ਹੂਰ ਹੋ ਗਈ ਸੀ ਕਿ ਬੰਦਾ ਬਹਾਦਰ ਜਾਦੂਗਰ ਹੈ। ਉਸ ਨੇ ਗੈਬੀ ਸ਼ਕਤੀਆਂ ਵਸ ਕੀਤੀਆਂ ਹੋਈਆਂ ਹਨ। ਉਸ ਦੇ ਝੰਡਿਆਂ ਅਤੇ ਹਥਿਆਰਾਂ ਵਿੱਚੋਂ ਅੱਗ ਨਿਕਲਦੀ ਹੈ। ਬੰਦੂਕ ਵਿੱਚੋਂ ਨਿਕਲੀ ਗੋਲੀ ਉਸ ਦੇ ਹੁਕਮ ਅਨੁਸਾਰ ਰੁਖ ਬਦਲ ਲੈਂਦੀ ਹੈ। ਸਿੱਖ ਯੋਧਿਆਂ ਦੇ ਸਰੀਰ ਉੱਤੇ ਤਲਵਾਰ ਜਾਂ ਬੰਦੂਕ ਕੋਈ ਅਸਰ ਨਹੀਂ ਕਰਦੀ। ਉਹ ਜਦ ਚਾਹੇ ਮੀਂਹ ਵਰ੍ਹਾ ਸਕਦਾ ਹੈ। ਉਹ ਇਕ ਜਾਨਵਰ ਤੋਂ ਵੀ ਗੱਲਾਂ ਕਰਵਾ ਸਕਦਾ ਹੈ। ਬੰਦਾ ਸਿੰਘ ਦੀ ਇਸ 'ਜਾਦੂਈ' ਸ਼ਕਤੀ ਤੋਂ ਕਈ ਮੁਗਲ ਜਰਨੈਲ ਅਤੇ ਸਿਪਾਹੀ ਭੈਭੀਤ ਸਨ।

ਸਢੌਰੇ ਅਤੇ ਲੋਹਗੜ੍ਹ ਦੇ ਵਿਚਕਾਰ ਜੰਗਲੀ ਇਲਾਕਾ ਸੀ। ਅੱਗੇ ਜੰਗਲ, ਪਿੱਛੇ ਜੰਗਲ, ਸੱਜੇ ਜੰਗਲ, ਖੱਬੇ ਜੰਗਲ। ਥਾਂ ਥਾਂ ਨਦੀਆਂ ਨਾਲੇ ਚਲਦੇ ਸਨ। ਉਸ ਸਾਲ ਦਸੰਬਰ ਦੇ ਮਹੀਨੇ ਵਿੱਚ ਬਾਰਸ਼ਾਂ ਬਹੁਤ ਪਈਆਂ। ਠੰਢ ਬਹੁਤ ਵਧ ਗਈ। ਸਾਰਾ ਇਲਾਕਾ ਚਿੱਕੜ ਤੇ ਦਲਦਲ ਨਾਲ ਭਰ ਗਿਆ। ਬਾਦਸ਼ਾਹੀ ਫ਼ੌਜ ਦੇ ਕਈ ਜਾਨਵਰ ਮਰ ਗਏ ਅਤੇ ਸਿਪਾਹੀ ਬਿਮਾਰ ਹੋ ਗਏ। ਮੁਗਲ ਸਿਪਾਹੀ ਕਹਿੰਦੇ ਸਨ—ਇਹ ਸਭ ਬੰਦੇ ਦੀ ਕਰਾਮਾਤ ਹੈ, ਪਤਾ ਨਹੀਂ ਸਾਡਾ ਕੀ ਬਣੇਗਾ? 6 ਦਸੰਬਰ 1710 ਨੂੰ ਬਹਾਦਰ ਸ਼ਾਹ ਨੇ ਮੀਰ-ਤੁਜ਼ਕ (ਜਰਨੈਲ) ਰੁਸਤਮ ਦਿਲ ਖਾਨ ਨੂੰ ਹੁਕਮ ਦਿੱਤਾ ਕਿ ਕੁਝ ਫ਼ਾਸਲਾ ਅੱਗੇ ਜਾ ਕੇ ਬਾਦਸ਼ਾਹੀ ਡੇਰੇ ਲਈ ਕੋਈ ਚੰਗੀ ਅਤੇ ਸੁਰੱਖਿਅਤ ਥਾਂ ਲੱਭੀ ਜਾਏ। ਵਜ਼ੀਰੇ-ਆਜ਼ਮ ਮੁਨਇਮ ਖਾਨ ਨੂੰ ਹੁਕਮ ਹੋਇਆ ਕਿ ਉਹ ਹਿਫ਼ਾਜ਼ਤ ਲਈ ਆਪਣੀ ਫ਼ੌਜ ਲੈ ਕੇ ਰੁਸਤਮ ਦਿਲ ਖਾਨ ਦੇ ਨਾਲ ਜਾਵੇ। ਮੁਨਇਮ ਖਾਨ ਨੇ ਆਪਣੇ ਵੱਡੇ ਪੁੱਤਰ ਮਹਾਵਤ ਖਾਨ ਨੂੰ ਵੀ ਨਾਲ ਲੈ ਲਿਆ। ਇਸ ਦਲ ਨੂੰ ਹੋਰ ਮਜ਼ਬੂਤ ਕਰਨ ਲਈ ਬਹਾਦਰ ਸ਼ਾਹ ਦੇ ਤੀਜੇ ਪੁੱਤਰ ਰਫ਼ੀ-ਉਸ-ਸ਼ਾਨ ਦੀ ਫ਼ੌਜ ਵੀ ਨਾਲ ਤੋਰੀ ਗਈ, ਜਿਸ ਦੀ ਕਮਾਨ ਜਰਨੈਲ ਅਫ਼ਜ਼ਲ ਖਾਨ ਕਰ ਰਿਹਾ ਸੀ। ਇਹ ਮੁਗਲ ਦਲ ਅਜੇ ਸਢੌਰੇ ਤੋਂ ਚਾਰ ਕੁ ਮੀਲ (ਦੋ ਕੋਹ) ਹੀ ਅੱਗੇ ਗਿਆ ਸੀ ਕਿ ਸਿੰਘਾਂ ਨੇ ਉਨ੍ਹਾਂ ਉੱਤੇ ਤੀਰਾਂ ਅਤੇ ਗੋਲੀਆਂ ਦੀ ਵਾਛੜ ਕਰ ਦਿੱਤੀ। ਸਿੰਘਾਂ ਦਾ ਇਕ ਜਥਾ ਜੰਗਲ ਵਿੱਚ ਛੁਪਿਆ ਬੈਠਾ ਸੀ। ਕਿਲਾ ਲੋਹਗੜ੍ਹ ਦੇ ਨੇੜੇ ਬਾਦਸ਼ਾਹੀ ਫ਼ੌਜਾਂ ਨਾਲ ਸਿੰਘਾਂ ਦੀ ਇਹ ਪਹਿਲੀ ਝੜਪ ਸੀ। ਇਕ ਫਾਰਸੀ ਤਾਰੀਖ਼ਦਾਨ ਕਾਮਵਰ ਖਾਨ ਅਨੁਸਾਰ ਇਸ ਝੜਪ ਵਿੱਚ 1500 ਸਿੱਖ ਅਤੇ ਉਨ੍ਹਾਂ ਦੇ ਦੋ ਜਥੇਦਾਰ ਮਾਰੇ ਗਏ। ਮੁਗਲ ਫ਼ੌਜ ਦਾ ਵੀ ਬਹੁਤ ਨੁਕਸਾਨ ਹੋਇਆ। ਸਰਹਿੰਦ ਦੇ ਨਵੇਂ ਫ਼ੌਜਦਾਰ ਫਿਰੋਜ਼ਖਾਨ ਮੇਵਾਤੀ ਦਾ ਭਤੀਜਾ ਮਾਰਿਆ ਗਿਆ ਅਤੇ ਉਸ ਦਾ ਪੁੱਤਰ ਜ਼ਖ਼ਮੀ ਹੋ ਗਿਆ। ਇਹ ਲੜਾਈ ਸ਼ਾਮ ਤੱਕ ਚਲਦੀ ਰਹੀ।

ਅਗਲੇ ਦਿਨ 7 ਦਸੰਬਰ ਨੂੰ ਮੀਰ-ਲਸ਼ਕਰ ਰੁਸਤਮ ਦਿਲ ਖਾਨ ਅਤੇ ਅਫ਼ਜ਼ਲ ਖਾਨ ਆਪਣੇ ਹੋਰ ਸਾਥੀਆਂ ਨਾਲ ਤਿੰਨ ਮੀਲ (ਡੇਢ ਕੋਹ) ਹੋਰ ਅੱਗੇ ਵਧੇ ਅਤੇ ਉਥੇ ਬਾਦਸ਼ਾਹ ਦੀ ਰਿਹਾਇਸ਼ ਲਈ ਬਾਦਸ਼ਾਹੀ ਤੰਬੂ ਗੱਡ ਦਿੱਤੇ। ਵਜ਼ੀਰੇ-ਆਜ਼ਮ ਮੁਨਇਮ ਖਾਨ ਅਤੇ ਉਸ ਦਾ ਪੁੱਤਰ ਮਹਾਵਤ ਖਾਨ ਸ਼ਾਹੀ ਖ਼ੈਮੇ ਦੀ ਰਾਖੀ ਲਈ ਇਥੇ ਰੁੱਕ ਗਏ ਅਤੇ ਰੁਸਤਮ ਦਿਲ ਖਾਨ ਅਤੇ ਅਫ਼ਜ਼ਲ ਖਾਨ ਆਪਣੀ ਫ਼ੌਜ ਨਾਲ ਹੌਲੀ-ਹੌਲੀ ਅੱਗੇ ਵਧਦੇ ਸੋਮ ਨਦੀ ਦੇ ਕਿਨਾਰੇ ਪਹੁੰਚ ਗਏ। ਸੋਮ ਨਦੀ ਵਿੱਚ ਥੋੜ੍ਹਾ-ਥੋੜ੍ਹਾ ਪਾਣੀ ਚਲ ਰਿਹਾ ਸੀ। ਨਦੀ ਦੇ ਪਾਰ ਥੋੜ੍ਹੀ ਜਿਹੀ ਪੱਧਰੀ ਥਾਂ ਜੰਗਲ ਨਾਲ ਢੱਕੀ ਹੋਈ ਸੀ। ਜੰਗਲ ਦੇ ਪਾਰ 1330 ਫੁੱਟ ਉੱਚੀ ਪਹਾੜੀ ਖੜ੍ਹੀ ਸੀ ਜਿਸ ਉੱਤੇ ਲੋਹਗੜ੍ਹ ਦਾ ਕਿਲਾ ਸਥਾਪਿਤ ਸੀ। ਇਸ ਕਿਲੇ ਵਿੱਚ ਬੈਠਾ ਬਾਬਾ ਬੰਦਾ ਸਿੰਘ ਬਹਾਦਰ ਦਿਨੋ-ਦਿਨ ਨੇੜੇ ਢੁਕ ਰਹੀ ਮੁਗਲ ਫ਼ੌਜ ਦੀਆਂ ਗਤੀਵਿਧੀਆਂ ਵੇਖ ਰਿਹਾ ਸੀ। ਲੋਹਗੜ੍ਹ ਦੇ ਆਲੇ-ਦੁਆਲੇ ਦੀਆਂ ਚਾਰ ਪੰਜ ਪਹਾੜੀਆਂ ਉੱਤੇ ਵੀ ਸਿੰਘਾਂ ਨੇ ਮੋਰਚੇ ਮੱਲੇ ਹੋਏ ਸਨ। ਲੋਹਗੜ੍ਹ ਦੀ ਪਹਾੜੀ ਦੇ ਪਿੱਛੇ ਲੋਹਗੜ੍ਹ ਨਾਲੋਂ ਵੀ 2300 ਫੁੱਟ ਹੋਰ ਉੱਚੀ ਸਿਤਾਰਾਗੜ੍ਹ ਦੀ ਪਹਾੜੀ ਖੜ੍ਹੀ ਸੀ ਜਿਸ ਨੂੰ ਅੱਜ ਵੀ ਦੀਵੇ ਵਾਲੀ ਪਹਾੜੀ ਆਖਿਆ ਜਾਂਦਾ ਹੈ। ਕਹਿੰਦੇ ਹਨ ਕਿ ਇਥੇ ਰਾਤ ਨੂੰ ਇਕ ਵੱਡੇ ਸਾਰੇ ਕੁੰਡ ਵਿੱਚ ਵੜੇਵੇਂ ਸੁੱਟ ਕੇ ਉਨ੍ਹਾਂ ਨੂੰ ਅੱਗ ਲਾ ਦਿੱਤੀ ਜਾਂਦੀ ਸੀ ਜਿਨ੍ਹਾਂ ਦੀ ਰੌਸ਼ਨੀ ਨਾਲ ਸਾਰਾ ਇਲਾਕਾ ਨਜ਼ਰ ਆਉਂਦਾ ਸੀ। ਦੋ ਹੋਰ ਚੋਟੀਆਂ ਦੇ ਨਾਂ ਨਗਾਰੇ ਵਾਲੀ ਚੋਟੀ ਅਤੇ ਟਕਸਾਲ ਵਾਲੀ ਚੋਟੀ ਸਨ। ਇਹ ਸਾਰੀਆਂ ਪਹਾੜੀਆਂ ਅੱਜ ਵੀ ਸੰਘਣੇ ਜੰਗਲ ਨਾਲ ਢੱਕੀਆਂ ਹੋਈਆਂ ਹਨ। ਅੱਜ ਵੀ ਜੰਗਲ ਦਾ ਇਹ ਹਾਲ ਹੈ ਕਿ 11 ਅਕਤੂਬਰ 2005 ਨੂੰ ਜਦੋਂ ਅਸੀਂ ਸਿਤਾਰਾਗੜ੍ਹ ਦੀ ਚੋਟੀ ਉੱਤੇ ਚੜ੍ਹੇ ਤਾਂ ਉਥੇ ਭੂਸਲੇ ਰੰਗ ਦਾ ਢਾਈ ਤਿੰਨ ਫੁੱਟ ਲੰਮਾ ਪਤਲਾ ਸੱਪ ਇਕ ਦਰੱਖਤ ਦੇ ਤਣੇ ਉੱਤੇ ਚੜ੍ਹਿਆ ਹੋਇਆ ਸੀ।

8 ਦਸੰਬਰ 1710 ਨੂੰ ਬਾਦਸ਼ਾਹੀ ਖ਼ੈਮਾ ਸੋਮ ਨਦੀ ਦੇ ਕਿਨਾਰੇ ਗੱਡਿਆ ਗਿਆ। 9 ਦਸੰਬਰ ਨੂੰ ਬਾਦਸ਼ਾਹ ਬਹਾਦਰ ਸ਼ਾਹ ਆਪਣੇ ਅਮੀਰਾਂ ਵਜ਼ੀਰਾਂ ਅਤੇ ਦਰਬਾਰੀਆਂ ਨਾਲ ਇਸ ਖ਼ੈਮੇ ਵਿੱਚ ਆ ਗਿਆ। ਵਜ਼ੀਰੇ-ਆਜ਼ਮ ਮੁਨਇਮ ਖਾਨ ਅਤੇ ਉਸ ਦਾ ਪੁੱਤਰ ਮਹਾਵਤ ਖਾਨ ਬਾਦਸ਼ਾਹ ਨੂੰ ਇਸ ਖ਼ੈਮੇ ਵਿੱਚ ਆ ਕੇ ਮਿਲੇ। ਮੁਨਇਮ ਖਾਨ, ਬਹਾਦਰ ਸ਼ਾਹ ਦਾ ਬੜਾ ਖ਼ੈਰਖ਼ਾਹ ਅਤੇ ਵਫ਼ਾਦਾਰ ਪ੍ਰਧਾਨ ਮੰਤਰੀ ਸੀ। ਤਖ਼ਤ-ਨਸ਼ੀਨੀ ਦੀ ਜੰਗ (ਜਾਜੋਂ) ਵਿੱਚ ਉਸ ਨੇ ਜਾਨ ਹੂਲ ਕੇ ਬਹਾਦਰ ਸ਼ਾਹ ਦੀ ਮਦਦ ਕੀਤੀ ਸੀ। ਬਹਾਦਰ ਸ਼ਾਹ ਨੇ ਅਸਦ ਖਾਨ ਦਾ ਹੱਕ ਮਾਰ ਕੇ ਉਸ ਨੂੰ ਵਜ਼ੀਰੇ-ਆਜ਼ਮ ਬਣਾਇਆ ਸੀ। ਬਾਦਸ਼ਾਹ ਅਤੇ ਵਜ਼ੀਰ ਦੀ ਇਹ ਜੋੜੀ 1707 ਤੋਂ ਬੜੇ ਪਿਆਰ ਅਤੇ ਸਤਿਕਾਰ ਨਾਲ ਚਲੀ ਆ ਰਹੀ ਸੀ। ਮੁਨਇਮ ਖਾਨ ਦਾ ਰੈਂਕ (ਮਨਸਬ) 7000 ਜ਼ਾਤ ਅਤੇ 7000 ਸਵਾਰ ਸੀ। ਬਹਾਦਰ ਸ਼ਾਹ ਨੇ ਉਸ ਨੂੰ ਖਾਨ-ਇ-ਖਾਨਾਂ ਬਹਾਦਰ ਜ਼ਫ਼ਰਜੰਗ ਅਤੇ ਜਮਦਾਤੁਲ ਮੁਲਕ ਆਦਿ ਦੇ ਖ਼ਿਤਾਬ ਦਿੱਤੇ ਹੋਏ ਸਨ। ਦੋਵਾਂ ਦੇ ਸੂਫ਼ੀਆਨਾ ਵਿਚਾਰ ਵੀ ਇਕ ਦੂਜੇ ਨਾਲ ਬਹੁਤ ਮਿਲਦੇ ਸਨ। ਬਹਾਦਰ ਸ਼ਾਹ ਨੂੰ ਮੁਨਇਮ ਖਾਨ ਦੀ ਯੋਗਤਾ ਅਤੇ ਵਫ਼ਾਦਾਰੀ ਉੱਤੇ ਬਹੁਤ ਭਰੋਸਾ ਸੀ।

ਬਹਾਦਰ ਸ਼ਾਹ ਦੇ ਇਕ ਵਿਦਵਾਨ ਅਹਿਲਕਾਰ ਮੁਹੰਮਦ ਹਾਦੀ ਕਾਮਵਰ ਖਾਨ ਨੇ ਫ਼ਾਰਸੀ ਵਿੱਚ ਇਕ ਇਤਿਹਾਸਕ ਪੁਸਤਕ 'ਤਜ਼ਕਿਰਾਤ-ਉਸ-ਸਲਾਤੀਨ ਚਗੱਤਾ' (1724 ਈ:) ਲਿਖੀ ਹੈ। ਉਹ ਲੋਹਗੜ੍ਹ ਦੀ ਜੰਗ ਸਮੇਂ ਸ਼ਹਿਜ਼ਾਦਾ ਰਫ਼ੀ-ਉਸ-ਸ਼ਾਨ ਦੀ ਫ਼ੌਜ ਦੇ ਨਾਲ ਸੀ। ਉਸ ਨੇ ਲੋਹਗੜ੍ਹ ਦੀ ਜੰਗ ਦਾ ਅੱਖੀਂ ਦੇਖਿਆ ਹਾਲ ਲਿਖਿਆ ਹੈ। ਕਾਮਵਰ ਲਿਖਦਾ ਹੈ, 'ਮੈਂ ਕੇਵਲ ਅਸਲ ਤੱਥ ਤੇ ਘਟਨਾਵਾਂ ਹੀ ਪੇਸ਼ ਕਰਨਾ ਚਾਹੁੰਦਾ ਹਾਂ ਇਸ ਲਈ ਸਰਕਾਰੀ ਵਾਕਿਆ-ਨਵੀਸਾਂ ਦੀਆਂ ਰਿਪੋਰਟਾਂ ਪਾਸੇ ਰੱਖ ਕੇ ਬਿਨਾਂ ਕਿਸੇ ਵਾਕ-ਅਡੰਬਰ ਦੇ ਸਿਰਫ਼ ਉਹ ਤੱਥ ਹੀ ਲਿਖੇ ਹਨ ਜਿਹੜੇ ਮੈਂ ਆਪਣੀਆਂ ਅੱਖਾਂ ਨਾਲ ਵੇਖੇ ਹਨ।' (Sikh History from Persian Sources, ਸੰਪਾਦਕ : ਜੇ. ਐਸ. ਗਰੇਵਾਲ ਅਤੇ ਇਰਫ਼ਾਨ ਹਬੀਬ, ਤੂਲਿਕਾ ਪ੍ਰਕਾਸ਼ਨ, ਨਵੀਂ ਦਿੱਲੀ, 2001, ਪੰਨਾ : 147)

ਲੋਹਗੜ੍ਹ ਉੱਤੇ ਚੜ੍ਹਾਈ ਕਰਨ ਤੋਂ ਇਕ ਦਿਨ ਪਹਿਲਾਂ ਬਾਦਸ਼ਾਹ ਬਹਾਦਰ ਸ਼ਾਹ ਨੇ ਇੱਛਾ ਜ਼ਾਹਿਰ ਕੀਤੀ ਕਿ ਉਹ ਪਹਾੜੀਆਂ ਦੇ ਪੈਰਾਂ ਵਿੱਚ ਕਾਇਮ ਕੀਤੇ ਸਿੰਘਾਂ ਦੇ ਮੋਰਚੇ ਦੇਖਣਾ ਚਾਹੁੰਦਾ ਹੈ। ਸ਼ਹਿਜ਼ਾਦਾ ਰਫ਼ੀ-ਉਸ-ਸ਼ਾਨ ਨੂੰ ਹੁਕਮ ਹੋਇਆ ਕਿ ਉਹ ਬਾਦਸ਼ਾਹ ਦੀ ਹਿਫ਼ਾਜ਼ਤ ਦੇ ਪੂਰੇ ਇੰਤਜ਼ਾਮ ਕਰਕੇ ਉਸ ਨੂੰ ਸਿੱਖਾਂ ਦੇ ਮੋਰਚੇ ਦਿਖਾਵੇ। ਕਾਮਵਰ ਖਾਨ ਅਨੁਸਾਰ 11 ਦਸੰਬਰ 1710 ਨੂੰ (ਬਹੁਤੇ ਇਤਿਹਾਸਕਾਰ 10 ਦਸੰਬਰ ਮੰਨਦੇ ਹਨ) ਬਾਦਸ਼ਾਹੀ ਫ਼ੌਜ ਸ਼ਹਿਜ਼ਾਦਾ ਰਫ਼ੀ-ਉਸ-ਸ਼ਾਨ ਦੀ ਕਮਾਨ ਹੇਠ ਡਾਬਰ (ਲੋਹਗੜ੍ਹ) ਦੀਆਂ ਪਹਾੜੀਆਂ ਨੂੰ ਘੇਰਾ ਪਾਉਣ ਲਈ ਅੱਗੇ ਵਧੀ। ਫ਼ੌਜ ਦੀ ਤਰਤੀਬ ਇਸ ਤਰ੍ਹਾਂ ਸੀ—

ਬਾਦਸ਼ਾਹੀ ਫ਼ੌਜ ਦਾ ਹਰਾਵਲ ਦਸਤਾ ਸ਼ਹਿਜ਼ਾਦੇ ਦੀ ਕਮਾਨ ਹੇਠ ਬਾਕੀ ਫ਼ੌਜ ਤੋਂ ਅੱਧਾ ਮੀਲ ਅੱਗੇ ਚਲ ਰਿਹਾ ਸੀ। ਰਾਉ ਉਦਿੱਤ ਸਿੰਘ ਬੁੰਦੇਲਾ (ਓੜਛਾ ਦਾ ਰਾਜਾ), ਬਖਸ਼ੀ-ਉਲ-ਮੁਲਕ ਦੇ ਫ਼ੌਜੀ ਦਸਤੇ ਦੀ ਕਮਾਨ ਕਰ ਰਿਹਾ ਸੀ।

ਜਮਦਾਤੁਲ ਮੁਲਕ ਖਾਨ-ਇ-ਖਾਨਾਂ (ਮੁਨਇਮ ਖਾਨ) ਆਪਣੇ ਪੁੱਤਰਾਂ ਬਖਸ਼ੀ-ਉਲ-ਮੁਲਕ ਮਹਾਵਤ ਖਾਨ ਅਤੇ ਖਾਨ-ਇ-ਜ਼ਮਾਂ ਨਾਲ ਚੜ੍ਹਾਈ ਕਰ ਰਹੀ ਫ਼ੌਜ ਦੇ ਸੱਜੇ ਪਾਸੇ ਸੀ। ਇਲਾਕੇ ਦੇ ਕੁਝ ਜਾਣਕਾਰ ਲੋਕ ਉਨ੍ਹਾਂ ਨੂੰ ਰਸਤਾ ਦੱਸ ਰਹੇ ਸਨ। ਉਨ੍ਹਾਂ ਦੇ ਬਰਾਬਰ ਕੁਝ ਅੱਗੇ ਰਾਉ ਚਤਰ ਸਾਲ ਬੁੰਦੇਲਾ ਅਤੇ ਇਸਲਾਮ ਖਾਨ ਬਹਾਦਰ ਮੀਰ-ਆਤਿਸ਼ (ਤੋਪਖਾਨੇ ਦਾ ਮੁਖੀ) ਦੀਆਂ ਫ਼ੌਜਾਂ ਚਲ ਰਹੀਆਂ ਸਨ। ਹਮੀਦ-ਉ-ਦੀਨ ਖਾਨ, ਸ਼ਹਿਜ਼ਾਦਾ ਅਜ਼ੀਮ-ਉਸ-ਸ਼ਾਨ ਅਤੇ ਸ਼ਹਿਜ਼ਾਦਾ ਜਹਾਨ ਸ਼ਾਹ ਦੀਆਂ ਫ਼ੌਜਾਂ ਵੀ (ਮੁਨਇਮ ਖਾਨ ਦੀ ਮਦਦ ਲਈ) ਨਾਲ ਸਨ।' ਇਸ ਮੁਗਲ ਦਲ ਵਿੱਚ ਜ਼ੁਲਫ਼ਿਕਾਰ ਖਾਨ ਵੀ ਸ਼ਾਮਲ ਸੀ। ਉਹ ਔਰੰਗਜ਼ੇਬ ਦਾ ਵਜ਼ੀਰੇ-ਆਜ਼ਮ ਰਹਿ ਚੁੱਕੇ ਅਸਦ ਖਾਨ ਦਾ ਪੁੱਤਰ ਸੀ। ਅਸਦ ਖਾਨ ਦਾ ਹੱਕ ਮਾਰ ਕੇ ਬਹਾਦਰ ਸ਼ਾਹ ਨੇ ਮੁਨਇਮ ਖਾਨ ਨੂੰ ਵਜ਼ੀਰੇ-ਆਜ਼ਮ ਬਣਾ ਦਿੱਤਾ ਸੀ।

ਬਹਾਦਰ ਸ਼ਾਹ ਨੇ ਸਾਰੀ ਮੁਗਲਸ਼ਾਹੀ ਲੋਹਗੜ੍ਹ ਉੱਤੇ ਢੋ ਦਿੱਤੀ ਸੀ। ਹੋਰ ਅਮੀਰਾਂ ਵਜ਼ੀਰਾਂ ਤੋਂ ਬਿਨਾਂ ਬਾਦਸ਼ਾਹ ਦੇ ਤਿੰਨ ਪੁੱਤਰ ਅਜ਼ੀਮ-ਉਸ-ਸ਼ਾਨ ਬਹਾਦਰ, ਰਫ਼ੀ-ਉਸ-ਸ਼ਾਨ ਬਹਾਦਰ ਅਤੇ ਜਹਾਨ ਸ਼ਾਹ ਬਹਾਦਰ ਵੀ ਇਸ ਜੰਗ ਵਿੱਚ ਲੜ ਰਹੇ ਸਨ। ਦੂਜੇ ਪਾਸੇ ਵਜ਼ੀਰੇ-ਆਜ਼ਮ ਮੁਨਇਮ ਖਾਨ ਦੇ ਨਾਲ ਉਸ ਦੇ ਦੋ ਪੁੱਤਰ ਮਹਾਵਤ ਖਾਨ ਅਤੇ ਖਾਨ ਜ਼ਮਾਂ ਵੀ ਇਸ ਜੰਗ ਵਿੱਚ ਸ਼ਾਮਿਲ ਸਨ। ਜੇ ਅੱਜ ਵੀ ਇਸ ਇਲਾਕੇ ਵਿੱਚ ਸਫ਼ਰ ਕਰੀਏ ਤਾਂ ਇਲਾਕੇ ਦੀ ਬੇਰੌਣਕੀ ਅਤੇ ਪਛੜਿਆਪਨ ਦਿਖਾਈ ਦਿੰਦਾ ਹੈ। ਇਲਾਕੇ ਵਿੱਚ ਮਿੱਟੀ, ਘੱਟੇ, ਰੇਤ, ਨਦੀਆਂ, ਨਾਲੇ ਅਤੇ ਜੰਗਲ ਦਾ ਰਾਜ ਹੈ। ਸਢੌਰੇ ਤੋਂ ਲੋਹਗੜ੍ਹ ਨੂੰ ਜਾਂਦੀ ਪੱਕੀ ਸੜਕ ਲੋਹਗੜ੍ਹ ਤੋਂ ਤਿੰਨ ਕਿਲੋਮੀਟਰ ਉਰੇ ਭਗਵਾਨਪੁਰ ਵਿੱਚ ਹੀ ਖ਼ਤਮ ਹੋ ਜਾਂਦੀ ਹੈ। ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਵੀ ਸ਼ਾਇਦ ਹੀ ਕਦੀ ਇਧਰ ਆਇਆ ਹੋਵੇ। ਪਰ ਬੰਦਾ ਸਿੰਘ ਬਹਾਦਰ ਦੀ 'ਜਾਦੂਈ' ਸੂਰਮਗਤੀ ਨੇ ਹਿੰਦੁਸਤਾਨ ਦੇ ਮੁਗ਼ਲ ਬਾਦਸ਼ਾਹ ਨੂੰ ਅਜਿਹਾ ਵਖਤ ਪਾਇਆ ਸੀ ਕਿ ਬਹਾਦਰ ਸ਼ਾਹ ਸਢੌਰੇ ਤੇ ਲੋਹਗੜ੍ਹ ਦੀ ਰੇਤ ਫੱਕਦਾ ਫਿਰ ਰਿਹਾ ਸੀ। ਬਹਾਦਰ ਸ਼ਾਹ ਦਾ ਲਾਲ ਖ਼ੈਮਾ ਲੋਹਗੜ੍ਹ ਵਾਲੀ ਪਹਾੜੀ ਦੇ ਪੈਰਾਂ ਵਿੱਚ ਵਗਦੀ ਸੋਮ ਨਦੀ ਦੇ ਸੱਜੇ ਕੰਢੇ 'ਤੇ ਲੱਗਾ ਹੋਇਆ ਸੀ। (ਮੁਗ਼ਲ ਬਾਦਸ਼ਾਹਾਂ ਦਾ ਸਫ਼ਰੀ ਖ਼ੈਮਾ ਹਮੇਸ਼ਾ ਲਾਲ ਰੰਗ ਦਾ ਹੁੰਦਾ ਸੀ ਜਿਸ ਨੂੰ 'ਗੁਲਾਲਬਾਰ' ਕਹਿੰਦੇ ਸਨ।)

ਲੋਹਗੜ੍ਹ ਦਾ ਕਿਲਾ ਬਹੁਤ ਛੋਟਾ ਸੀ। ਇਸ ਵਿੱਚ ਨਾ ਤਾਂ ਬਹੁਤਾ ਅੰਨ-ਅਨਾਜ ਅਤੇ ਨਾ ਹੀ ਬਹੁਤਾ ਅਸਲ੍ਹਾ ਜਮ੍ਹਾ ਕੀਤਾ ਜਾ ਸਕਦਾ ਸੀ। ਨਾ ਹੀ ਇਸ ਵਿੱਚ ਬਹੁਤੀ ਫ਼ੌਜ ਸਮਾ ਸਕਦੀ ਸੀ। ਬੰਦਾ ਸਿੰਘ ਬਹਾਦਰ ਨੇ ਲੋਹਗੜ੍ਹ ਦੇ ਆਲੇ-ਦੁਆਲੇ ਦੀਆਂ ਪਹਾੜੀਆਂ, ਨਗਾਰੇ ਵਾਲੀ ਪਹਾੜੀ, ਟਕਸਾਲ ਵਾਲੀ ਪਹਾੜੀ ਅਤੇ ਦੀਵੇ ਵਾਲੀ ਪਹਾੜੀ (ਸਿਤਾਰਾਗੜ੍ਹ) ਉੱਤੇ ਮੋਰਚੇ ਕਾਇਮ ਕੀਤੇ ਹੋਏ ਸਨ। ਕੁਝ ਮੋਰਚੇ ਸੋਮ ਨਦੀ ਦੇ ਕਿਨਾਰੇ ਅਤੇ ਲੋਹਗੜ੍ਹ ਵਾਲੀ ਪਹਾੜੀ ਦੇ ਪੈਰਾਂ ਵਿੱਚ ਵੀ ਬਣਾਏ ਗਏ ਸਨ। ਬੰਦਾ ਸਿੰਘ ਬਹਾਦਰ ਕੋਲ 3000 ਘੋੜਸਵਾਰ ਅਤੇ 10000 ਪਿਆਦਾ ਫ਼ੌਜ ਸੀ ਜੋ ਸਢੌਰਾ ਛੱਡ ਕੇ ਲੋਹਗੜ੍ਹ ਆ ਗਈ ਸੀ। ਇਸ ਤੋਂ ਬਿਨਾਂ ਥੋੜ੍ਹੀ ਬਹੁਤ ਹੋਰ ਫ਼ੌਜ ਵੀ ਹੋਵੇਗੀ। ਬੰਦਾ ਸਿੰਘ ਨੇ ਲੋਹਗੜ੍ਹ ਕਿਲੇ ਦੀਆਂ ਦੀਵਾਰਾਂ ਉੱਤੇ ਛੋਟੀਆਂ ਤੋਪਾਂ ਬੀੜੀਆਂ ਹੋਈਆਂ ਸਨ। ਸੋਮ ਨਦੀ ਤੋਂ ਲੋਹਗੜ੍ਹ ਦੀ ਚੜ੍ਹਾਈ ਵਾਲੇ ਜੰਗਲ ਵਿੱਚ ਵੀ ਸਿੰਘਾਂ ਦੇ ਜਥੇ ਤਾਇਨਾਤ ਸਨ।

## ਲੋਹਗੜ੍ਹ ਦੀਆਂ ਪਹਾੜੀਆਂ ਵਿਚ ਜੰਗ ਛਿੜ ਗਈ

ਮੁਨਇਮ ਖਾਨ ਦੀਆਂ ਫ਼ੌਜਾਂ ਨੂੰ ਲੜਦਿਆਂ ਦੇਖ ਕੇ ਸ਼ਹਿਜ਼ਾਦਾ ਰਫ਼ੀ-ਉਸ-ਸ਼ਾਨ ਅਤੇ ਰੁਸਤਮ ਦਿਲ ਖਾਨ ਦੀਆਂ ਫ਼ੌਜਾਂ ਨੇ ਵੀ ਬਾਦਸ਼ਾਹ ਦੇ ਹੁਕਮ ਨੂੰ ਨਾ ਉਡੀਕਿਆ ਅਤੇ ਜੰਗ ਵਿੱਚ ਸ਼ਾਮਿਲ ਹੋ ਗਈਆਂ। ਸਿੰਘਾਂ ਦੇ ਮੋਰਚਿਆਂ ਨੂੰ ਚੀਰਦੀਆਂ ਬਾਦਸ਼ਾਹੀ ਫ਼ੌਜਾਂ ਅੱਗੇ ਵਧ ਰਹੀਆਂ ਸਨ। ਸਿੰਘ ਜਾਨਾਂ ਦੀ ਪ੍ਰਵਾਹ ਨਾ ਕਰਦੇ ਹੋਏ ਜੂਝ ਰਹੇ ਸਨ ਪਰ ਮੁਗਲ ਫ਼ੌਜਾਂ ਦੀ ਗਿਣਤੀ ਅਤੇ ਅਸਲ੍ਹਾ ਜ਼ਿਆਦਾ ਹੋਣ ਕਰਕੇ ਉਨ੍ਹਾਂ ਉੱਤੇ ਭਾਰੀ ਦਬਾਅ ਪੈ ਰਿਹਾ ਸੀ। ਘੋੜੇ 'ਤੇ ਸਵਾਰ ਸ਼ਹਿਜ਼ਾਦਾ ਰਫ਼ੀ-ਉਸ-ਸ਼ਾਨ ਜ਼ਰਾ ਅੱਗੇ ਵਧਿਆ ਤਾਂ ਲੋਹਗੜ੍ਹ ਉੱਤੇ ਬੀੜੀਆਂ ਤੋਪਾਂ ਦੇ ਗੋਲੇ ਉਸ ਦੀ ਫ਼ੌਜ ਉੱਤੇ ਵਰ੍ਹਨ ਲੱਗ ਪਏ ਪਰ ਸ਼ਹਿਜ਼ਾਦੇ ਦੀ ਜਾਨ ਬਚ ਗਈ। ਜ਼ੁਲਫ਼ਿਕਾਰ ਖਾਨ ਆਪਣੀ ਫ਼ੌਜ ਨਾਲ ਪਿੱਛੇ ਲਟਕ ਰਿਹਾ ਸੀ। ਉਸ ਨੇ ਮੁਨਇਮ ਖਾਨ ਅਤੇ ਸ਼ਹਿਜ਼ਾਦਾ ਰਫ਼ੀ-ਉਸ-ਸ਼ਾਨ ਨੂੰ ਕਈ ਸੁਨੇਹੇ ਭੇਜੇ ਕਿ ਸਾਨੂੰ ਧੀਰਜ ਨਾਲ ਹੌਲੀ-ਹੌਲੀ ਅੱਗੇ ਵਧਣਾ ਚਾਹੀਦਾ ਹੈ। ਦੇਖਣ ਨੂੰ ਤਾਂ ਇਹ ਸੁਨੇਹੇ ਸੂਝ ਤੇ ਸਿਆਣਪ ਨਾਲ ਭਰੇ ਹੋਏ ਲੱਗਦੇ ਸਨ ਪਰ ਇਨ੍ਹਾਂ ਵਿੱਚ ਈਰਖਾ ਛੁਪੀ ਹੋਈ ਸੀ। ਜ਼ੁਲਫ਼ਿਕਾਰ ਖਾਨ ਆਪਣੇ ਪਿਤਾ ਦਾ ਅਹੁਦਾ ਹਥਿਆਉਣ ਵਾਲੇ ਮੁਨਇਮ ਖਾਨ ਨਾਲ ਖਾਰ ਖਾਂਦਾ ਸੀ। ਉਸ ਦੇ ਮਨ ਵਿੱਚ ਇਹ ਖੋਟ ਸੀ ਕਿ ਮੁਨਇਮ ਖਾਨ ਅੱਗੇ ਵਧ ਕੇ ਕੋਈ ਬਹਾਦਰੀ ਜਾਂ ਵਡਿਆਈ ਨਾ ਖੱਟ ਲਵੇ।

ਸ਼ਾਹੀ ਖ਼ੈਮੇ ਵਿੱਚ ਬੈਠਾ ਬਹਾਦਰ ਸ਼ਾਹ ਜੰਗ ਦੇ ਰੰਗ ਦੇਖ ਰਿਹਾ ਸੀ। ਸਰਕਾਰੀ ਹਰਕਾਰੇ ਵੀ ਥੋੜ੍ਹੀ-ਥੋੜ੍ਹੀ ਦੇਰ ਬਾਅਦ ਉਸ ਨੂੰ ਜੰਗ ਦੀਆਂ ਖ਼ਬਰਾਂ ਪਹੁੰਚਾ ਰਹੇ ਸਨ। ਬਹਾਦਰ ਸ਼ਾਹ ਇਹ ਖ਼ਬਰ ਸੁਣਨ ਲਈ ਬੇਤਾਬ ਸੀ ਕਿ ਬੰਦਾ ਸਿੰਘ

ਬਹਾਦਰ ਨੂੰ ਗਿਫ਼ਤਾਰ ਕਰ ਲਿਆ ਗਿਆ ਹੈ ਜਾਂ ਉਹ ਜੰਗ ਵਿੱਚ ਮਾਰਿਆ ਗਿਆ ਹੈ। ਮੁਨਇਮ ਖਾਨ ਅਤੇ ਸ਼ਹਿਜ਼ਾਦਾ ਰਫ਼ੀ-ਉਸ-ਸ਼ਾਨ ਨੂੰ ਜਦੋਂ ਜ਼ੁਲਫ਼ਿਕਾਰ ਖਾਨ ਦਾ ਸੁਨੇਹਾ ਮਿਲਿਆ ਤਾਂ ਉਹ ਆਪਣੇ ਘੋੜਿਆਂ ਦੀਆਂ ਵਾਗਾਂ ਖਿੱਚ ਕੇ ਖੜ੍ਹੇ ਹੋ ਗਏ।

10 ਦਸੰਬਰ 1710 ਦਾ ਅੱਧਾ ਦਿਨ ਬੀਤ ਗਿਆ। ਲੋਹਗੜ੍ਹ ਅਤੇ ਨਾਲ ਲੱਗਦੀਆਂ ਪਹਾੜੀਆਂ ਨੂੰ ਮੁਗ਼ਲ ਫ਼ੌਜਾਂ ਨੇ ਘੇਰਾ ਪਾਇਆ ਹੋਇਆ ਸੀ। ਹਰ ਪਾਸੇ ਨੱਸ-ਭੱਜ ਮਚੀ ਹੋਈ ਸੀ। ਕਿਤੇ ਘੋੜੇ ਹਿਣਕਦੇ ਸਨ ਅਤੇ ਕਿਤੇ ਹਾਥੀ ਚਿੰਗਾੜ ਰਹੇ ਸਨ। ਜ਼ਖ਼ਮੀਆਂ ਦੀਆਂ ਆਵਾਜ਼ਾਂ ਵੀ ਸੁਣਾਈ ਦੇ ਰਹੀਆਂ ਸਨ। ਦੁਪਹਿਰ ਤੋਂ ਬਾਅਦ ਕੁਝ ਸਮਾਂ ਬੀਤਿਆ ਤਾਂ ਲੋਹਗੜ੍ਹ ਵਿੱਚੋਂ ਭਾਰੀ ਧਮਾਕੇ ਦੀ ਆਵਾਜ਼ ਸੁਣਾਈ ਦਿੱਤੀ ਅਤੇ ਚਾਰੇ ਪਾਸੇ ਧੂੰਆਂ ਫੈਲ ਗਿਆ। ਕਾਮਵਰ ਖਾਨ ਲਿਖਦਾ ਹੈ ਕਿ ਮੈਂ ਜਵਾਨੀ ਦੀ ਲਾਪ੍ਰਵਾਹੀ ਨਾਲ ਆਪਣੇ ਮੁਤਬੰਨੇ ਪੁੱਤਰ ਖ਼ਿਦਮਤਯਾਰ ਖਾਨ, ਖ਼ੁਆਜਾ ਅਮਾਨ-ਉੱਲਾ ਅਤੇ ਸ਼ਹਿਜ਼ਾਦਾ ਮੁਹੰਮਦ ਇਬ੍ਰਾਹੀਮ (ਰਫ਼ੀ-ਉਸ-ਸ਼ਾਨ ਦਾ ਪੁੱਤਰ) ਦੇ ਇਕ ਅਹਿਲਕਾਰ ਨੂੰ ਨਾਲ ਲੈ ਕੇ, ਉਤਸੁਕਤਾ ਵੱਸ, ਸਿੰਘਾਂ ਦੇ ਮੋਰਚਿਆਂ ਵੱਲ ਗਿਆ। ਘੋੜਿਆਂ 'ਤੇ ਸਵਾਰ ਅਸੀਂ ਅਜੇ ਕਿਲੇ ਤੋਂ ਤੀਰ ਦੀ ਮਾਰ ਜਿੰਨੇ ਫ਼ਾਸਲੇ 'ਤੇ ਹੀ ਸਾਂ ਕਿ ਕਿਲੇ ਤੋਂ ਛੱਡਿਆ ਤੋਪ ਦਾ ਇਕ ਗੋਲਾ ਸਾਡੇ ਇਕ ਸਾਥੀ ਦੇ ਘੋੜੇ ਦੀ ਗਰਦਨ ਉੱਤੇ ਆਣ ਵੱਜਾ। ਘੋੜਾ ਤੇ ਸਵਾਰ ਦੋਵੇਂ ਬੇਹੋਸ਼ ਹੋ ਕੇ ਧਰਤੀ ਉੱਤੇ ਡਿੱਗ ਪਏ। ਥੋੜ੍ਹੀ ਦੇਰ ਬਾਅਦ ਉਨ੍ਹਾਂ ਨੂੰ ਹੋਸ਼ ਆ ਗਈ। ਅਸੀਂ ਪਿੱਛੇ ਮੁੜ ਆਏ। ਥੋੜ੍ਹੀ ਦੇਰ ਬਾਅਦ ਅਸੀਂ ਦੇਖਿਆ ਕਿ ਕਿਲੇ ਵੱਲੋਂ ਕੁਝ ਪਠਾਨ ਆਪਣੇ ਇਕ ਸਾਥੀ ਨੂੰ ਉਸ ਦੇ ਸਿਰ ਅਤੇ ਮੋਢਿਆਂ ਨੂੰ ਸਹਾਰਾ ਦੇ ਕੇ ਲਈ ਆਉਂਦੇ ਹਨ। ਪਤਾ ਲੱਗਾ ਕਿ ਕੁਝ ਪਠਾਨ ਕਿਲੇ ਦੇ ਅੰਦਰ ਜਾ ਵੜੇ ਸਨ ਅਤੇ ਇਹ ਪਠਾਨ ਬਾਰੂਦ ਦੇ ਫਟਣ ਨਾਲ ਜ਼ਖਮੀ ਹੋ ਗਿਆ ਸੀ। ਇਨ੍ਹਾਂ ਪਠਾਨਾਂ ਤੋਂ ਕਾਮਵਰ ਨੂੰ ਪਤਾ ਲੱਗਾ ਕਿ ਬਾਦਸ਼ਾਹੀ ਫ਼ੌਜ ਦੀ ਇਕ ਟੋਲੀ ਪਹਾੜੀ ਦੀ ਚੋਟੀ ਉੱਤੇ ਪਹੁੰਚ ਕੇ ਲੁੱਟਮਾਰ ਕਰ ਰਹੀ ਹੈ। ਸਿੱਖ ਯੋਧੇ ਉਨ੍ਹਾਂ ਦਾ ਡਟ ਕੇ ਮੁਕਾਬਲਾ ਕਰ ਰਹੇ ਹਨ ਅਤੇ ਸਿੱਖਾਂ ਦੀ ਕੁੱਝ ਫ਼ੌਜ ਲੋਹਗੜ੍ਹ ਨੂੰ ਛੱਡ ਕੇ ਸਿਤਾਰਾਗੜ੍ਹ ਦੇ ਕਿਲੇ ਵਿੱਚ ਚਲੀ ਗਈ ਹੈ।

ਹੁਣ ਮੁਨਇਮ ਖਾਨ, ਰੁਸਤਮ ਦਿਲ ਖਾਨ ਅਤੇ ਰਫ਼ੀ-ਉਸ-ਸ਼ਾਨ ਦੀਆਂ ਫ਼ੌਜਾਂ ਨੇ ਲੋਹਗੜ੍ਹ ਉੱਤੇ ਤਾਬੜ-ਤੋੜ ਹਮਲਾ ਕਰ ਦਿੱਤਾ। ਮੋਰਚਿਆਂ ਵਿੱਚ ਡਟੇ ਸਿੰਘਾਂ ਨੇ ਜਾਨਾਂ ਹੂਲ ਕੇ ਮੁਕਾਬਲਾ ਕੀਤਾ। ਕਾਮਵਰ ਖਾਨ ਇਕ ਵਾਰ ਫਿਰ ਅੱਗੇ ਗਿਆ। ਉਸ ਨੇ ਦੇਖਿਆ ਕਿ ਪਹਾੜੀ ਖੱਡਾਂ ਅਤੇ ਮੋਰਚਿਆਂ ਵਿੱਚ ਦੋਵਾਂ ਪਾਸਿਆਂ ਦੇ ਸੈਂਕੜੇ ਜਵਾਨ ਮਾਰੇ ਗਏ ਸਨ। ਇਕ ਥਾਂ ਬਹੁਤ ਸਾਰੇ ਮੁਸਲਮਾਨਾਂ ਦੀਆਂ ਲਾਸ਼ਾਂ ਪਈਆਂ ਸਨ। ਇਨ੍ਹਾਂ ਲਾਸ਼ਾਂ ਵਿੱਚ ਇਕ ਲਾਸ਼ ਵਜ਼ੀਰ ਖਾਨ ਸਰਹਿੰਦੀ ਦੇ ਪੇਸ਼ਕਾਰ ਸੁੱਚਾ ਨੰਦ ਦੇ ਪੁੱਤਰ ਦੀ ਵੀ ਸੀ ਜੋ ਪੱਥਰਾਂ ਦੇ ਇਕ ਢੇਰ ਹੇਠਾਂ ਅੱਧ-ਲੁਕੀ ਪਈ ਸੀ। ਜਾਪਦਾ ਸੀ ਕਿ ਕਿਲੇ ਵਿੱਚੋਂ ਸਿੰਘਾਂ ਨੇ ਮੁਗ਼ਲ ਫ਼ੌਜ ਉੱਤੇ ਤੀਰਾਂ ਅਤੇ ਗੋਲੀਆਂ ਤੋਂ ਬਿਨਾਂ ਪੱਥਰ ਵੀ ਵਰ੍ਹਾਏ ਸਨ। ਹੈਰਾਨੀ ਦੀ ਗੱਲ ਇਹ ਹੈ ਕਿ ਇਥੇ ਸੁੱਚਾ ਨੰਦ ਦੇ ਪੁੱਤਰ ਦੀ ਲਾਸ਼ ਨੂੰ ਦੇਖ ਕੇ ਕਾਮਵਰ ਖਾਨ ਲਿਖਦਾ ਹੈ, 'ਅਜਿਹੇ ਦਰਦਨਾਕ ਦ੍ਰਿਸ਼ ਨੂੰ ਦੇਖ ਕੇ ਦਿਲ ਵਾਲਾ ਕੋਈ ਵੀ ਇਨਸਾਨ ਹੰਝੂ ਵਹਾਏ ਬਿਨਾਂ ਨਹੀਂ ਰਹਿ ਸਕਦਾ। ਕਿਸਮਤ ਬੰਦੇ ਨੂੰ ਕੈਸੇ-ਕੈਸੇ ਦਿਨ ਦਿਖਾਉਂਦੀ ਹੈ।'

ਮੁਗ਼ਲ ਫ਼ੌਜ ਉੱਤੇ ਹੁਣ ਲੋਹਗੜ੍ਹ ਅਤੇ ਸਿਤਾਰਾਗੜ੍ਹ ਦੋਵਾਂ ਚੋਟੀਆਂ ਤੋਂ ਤੀਰ-ਗੋਲੀਆਂ ਵਰ੍ਹ ਰਹੀਆਂ ਸਨ। ਬਾਕੀ ਸਾਰੇ ਮੋਰਚੇ ਛੱਡ ਕੇ ਸਿੱਖ ਹੁਣ ਇਨ੍ਹਾਂ ਚੋਟੀਆਂ ਉੱਤੇ ਹੀ ਇਕੱਠੇ ਹੋ ਗਏ ਸਨ। ਸਿਤਾਰਾਗੜ੍ਹ ਦੀ ਚੋਟੀ 'ਤੇ ਚਿੱਟਾ ਤੰਬੂ ਜਾਂ ਚਿੱਟੀ ਇਮਾਰਤ ਮੁਗ਼ਲ ਫ਼ੌਜਾਂ ਨੂੰ ਨਜ਼ਰ ਆ ਰਹੀ ਸੀ। ਮੁਗ਼ਲ ਜਰਨੈਲ ਸਮਝਦੇ ਸਨ ਕਿ ਬੰਦਾ ਸਿੰਘ ਬਹਾਦਰ ਸਿਤਾਰਾਗੜ੍ਹ ਚੋਟੀ 'ਤੇ ਚਲਾ ਗਿਆ ਹੈ ਅਤੇ ਉਥੋਂ ਜੰਗ ਦਾ ਨਿਰੀਖਣ ਕਰ ਰਿਹਾ ਹੈ। ਲੋਹਗੜ੍ਹ ਤੋਂ ਸਿਤਾਰਾਗੜ੍ਹ ਦੀ ਚੜ੍ਹਾਈ ਬਹੁਤ ਔਖੀ ਹੈ ਪਰ ਰੁਸਤਮ ਦਿਲ ਖਾਨ ਦੀ ਫ਼ੌਜ ਨੇ ਲੋਹਗੜ੍ਹ ਤੋਂ ਹਟ ਕੇ ਸਿਤਾਰਾਗੜ੍ਹ ਨੂੰ ਘੇਰਾ ਪਾ ਲਿਆ। ਬਾਕੀ ਮੁਗ਼ਲ ਫ਼ੌਜ ਲੋਹਗੜ੍ਹ ਦਾ ਘੇਰਾ ਤੰਗ ਕਰੀ ਜਾ ਰਹੀ ਸੀ। ਮੁਗ਼ਲ ਜਰਨੈਲ ਸਮਝਦੇ ਸਨ ਕਿ ਹੁਣ ਅਸੀਂ ਦੋਵਾਂ ਚੋਟੀਆਂ ਨੂੰ ਮਜ਼ਬੂਤ ਘੇਰਾ ਪਾ ਲਿਆ ਹੈ ਅਤੇ ਬੰਦਾ ਸਿੰਘ ਬਹਾਦਰ ਦੇ ਸਾਰੇ ਰਾਹ ਬੰਦ ਕਰ ਦਿੱਤੇ ਹਨ। ਸਿੱਖਾਂ ਦਾ ਜਰਨੈਲ, ਜਿਸ ਨੇ ਸਾਰੇ ਪੰਜਾਬ ਵਿੱਚ ਭੜਥੂ ਪਾਇਆ ਹੋਇਆ ਹੈ, ਹੁਣ ਸਾਡੀ ਪਕੜ ਵਿੱਚ ਹੈ। ਹੁਣ ਬਹੁਤਾ ਫ਼ਿਕਰ ਕਰਨ ਦੀ ਲੋੜ ਨਹੀਂ। ਦੋਵਾਂ ਚੋਟੀਆਂ ਉੱਤੇ ਅਤੇ ਦੋਵਾਂ ਚੋਟੀਆਂ ਦੇ ਵਿਚਕਾਰ ਜੰਗ ਅਜੇ ਲੱਗੀ ਹੋਈ ਸੀ। ਤੀਰਾਂ ਅਤੇ ਗੋਲੀਆਂ ਤੋਂ ਬਿਨਾਂ ਕਿਸੇ-ਕਿਸੇ ਵੇਲੇ ਤੋਪ ਦੀ ਗਰਜ ਵੀ ਸੁਣਾਈ ਦਿੰਦੀ ਸੀ।

ਕਾਮਵਰ ਖਾਨ ਦੀ ਸੂਚਨਾ ਅਨੁਸਾਰ ਇਸ ਵੇਲੇ ਇਕ ਸਰਕਾਰੀ ਅਹਿਲਕਾਰ ਮਿਰਜ਼ਾ ਰੁਕਨ ਨੇ ਜੰਗ ਦੇ ਮੁਹਾਜ਼ ਤੋਂ ਆ ਕੇ ਬਾਦਸ਼ਾਹ ਨੂੰ ਖ਼ਬਰ ਦਿੱਤੀ ਕਿ ਪਹਾੜੀਆਂ ਤੇ ਖੱਡਾਂ ਵਿੱਚ ਗਹਿਗੱਚ ਲੜਾਈ ਹੋ ਰਹੀ ਹੈ। ਜਾਪਦਾ ਹੈ ਕਿ ਬੰਦਾ ਸਿੰਘ ਉਪਰਲੀ ਚੋਟੀ 'ਤੇ ਚਲਾ ਗਿਆ ਹੈ। ਰੁਸਤਮ ਦਿਲ ਖਾਨ ਨੇ ਉਸ ਚੋਟੀ ਨੂੰ ਘੇਰਾ ਪਾ ਲਿਆ ਹੈ। ਮਿਰਜ਼ਾ ਰੁਕਨ ਨੇ ਉੱਚੀ

ਪਹਾੜੀ ਵੱਲ ਇਸ਼ਾਰਾ ਕਰਕੇ ਆਖਿਆ—ਜਾਪਦਾ ਹੈ ਕਿ ਸਿੱਖਾਂ ਦਾ ਜਰਨੈਲ ਇਸੇ ਚੋਟੀ 'ਤੇ ਬੈਠਾ ਹੈ।

ਰਾਜਾ ਉਦਿੱਤ ਸਿੰਘ ਬੁੰਦੇਲਾ ਨੂੰ ਰਾਜਾ ਚਤਰਸਾਲ ਆਦਿ ਤਾਅਨੇ ਮਾਰ ਰਹੇ ਸਨ ਕਿ ਉਹ ਸਿੰਘਾਂ ਤੋਂ ਡਰਦਾ ਅੱਗੇ ਜਾ ਕੇ ਨਹੀਂ ਲੜਦਾ। ਇਨ੍ਹਾਂ ਤਾਅਨਿਆਂ ਦਾ ਮਾਰਿਆ ਰਾਜਾ ਉਦਿੱਤ ਸਿੰਘ ਘੋੜਾ ਭਜਾ ਕੇ ਉਸ ਪਹਾੜੀ ਵੱਲ ਗਿਆ, ਜਿਥੇ ਕਹਿੰਦੇ ਸਨ ਕਿ ਬੰਦਾ ਸਿੰਘ ਬੈਠਾ ਹੈ। ਉਸ ਨੇ ਬੰਦਾ ਸਿੰਘ ਬਹਾਦਰ ਵਾਲੀ ਚੋਟੀ ਦੇ ਬਰਾਬਰ ਇਕ ਹੋਰ ਪਹਾੜੀ 'ਤੇ ਜਾ ਕੇ ਬੰਦਾ ਸਿੰਘ ਉੱਤੇ ਤੀਰ-ਗੋਲੀਆਂ ਵਰ੍ਹਾਉਣੀਆਂ ਸ਼ੁਰੂ ਕਰ ਦਿੱਤੀਆਂ। ਕਾਮਵਰ ਖਾਨ ਸਾਫ ਲਿਖਦਾ ਹੈ ਕਿ 'ਕੁਝ ਸਿੱਖ ਉਸ ਪਹਾੜੀ ਦੀ ਚੋਟੀ ਉੱਤੇ ਇਮਾਰਤ ਵਿੱਚ ਆ ਗਏ ਸਨ, ਜਿਸ ਦਾ ਨਾਂ ਬੰਦੇ ਨੇ ਸਿਤਾਰਾਗੜ੍ਹ ਰੱਖਿਆ ਸੀ ਅਤੇ ਉਥੋਂ ਹੀ ਉਹ ਤੀਰ ਤੇ ਬੰਦੂਕਾਂ ਚਲਾ ਰਿਹਾ ਸੀ। ... ਮਿਰਜ਼ਾ ਰੁਕਨ ਨੇ ਬਾਦਸ਼ਾਹ ਨੂੰ ਦੱਸਿਆ ਕਿ ਮੇਰਾ ਯਕੀਨ ਹੈ ਕਿ ਬੰਦਾ ਉਸੇ ਪਹਾੜੀ ਉੱਤੇ ਤੰਬੂ ਹੇਠਾਂ ਬੈਠਾ ਆਪਣੇ ਜਾਂਬਾਜ਼ ਸਿੰਘਾਂ ਨੂੰ ਲੜਦਿਆਂ ਦੇਖ ਰਿਹਾ ਹੈ। ... ਅਤੇ ਉਹ ਉਸੇ ਪਹਾੜੀ ਦੇ ਪਰਲੇ ਪਾਸੇ ਨੂੰ ਉਤਰ ਕੇ ਫਰਾਰ ਹੋ ਗਿਆ, ਜਿਸ ਨੂੰ ਰੁਸਤਮ ਦਿਲ ਖਾਨ ਨੇ ਘੇਰਾ ਪਾਇਆ ਹੋਇਆ ਸੀ।' (Sikh History From Persian Sources, ਸੰਪਾਦਕ : ਜੇ. ਐਸ. ਗਰੇਵਾਲ ਤੇ ਇਰਫ਼ਾਨ ਹਬੀਬ, ਪੰਨਾ 148-149)

ਪਰ ਡਾ: ਗੰਡਾ ਸਿੰਘ ਅਨੁਸਾਰ ਬੰਦਾ ਸਿੰਘ ਬਹਾਦਰ ਲੋਹਗੜ੍ਹ ਦੇ ਕਿਲੇ ਵਿੱਚ ਹੀ ਸੀ ਅਤੇ ਕਿਲੇ ਵਿੱਚ ਬਾਕੀ ਬਚਦੇ ਥੋੜ੍ਹੇ ਜਿਹੇ ਸਿੰਘਾਂ ਨਾਲ ਮੁਗ਼ਲ ਫ਼ੌਜਾਂ ਦਾ ਡੱਟ ਕੇ ਮੁਕਾਬਲਾ ਕਰ ਰਿਹਾ ਸੀ। (ਬੰਦਾ ਸਿੰਘ ਬਹਾਦਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ—1999, ਪੰਨਾ 74-75)

ਲੋਹਗੜ੍ਹ ਦੀ ਰੱਖਿਆ ਲਈ ਸਿੱਖ ਆਖਰੀ ਦਮ ਤੱਕ ਕਿਵੇਂ ਜੂਝਦੇ ਰਹੇ, ਇਸ ਦੀ ਗਵਾਹੀ ਸਮਕਾਲੀ ਮੁਗ਼ਲ ਇਤਿਹਾਸਕਾਰ ਖ਼ਾਫ਼ੀ ਖਾਨ ਦਿੰਦਾ ਹੈ। ਖ਼ਾਫ਼ੀ ਖਾਨ ਭਾਵੇਂ ਬੰਦਾ ਸਿੰਘ ਬਹਾਦਰ ਨੂੰ 'ਬਦਬਖਤ, ਕਮੀਨਾ ਤੇ ਨੀਚ' ਅਤੇ ਸਿੱਖਾਂ ਨੂੰ 'ਨਰਕਵਾਸੀ ਫ਼ਕੀਰ' ਆਖਦਾ ਹੈ ਪਰ ਸਿੱਖ ਜਿਵੇਂ ਆਪਣੇ ਜਰਨੈਲ ਦਾ ਹੁਕਮ ਮੰਨ ਕੇ ਅਤੇ ਜਾਨਾਂ ਹੂਲ ਕੇ ਲੜੇ, ਇਸ ਦੀ ਤਾਰੀਫ਼ ਕੀਤੇ ਬਿਨਾਂ ਨਹੀਂ ਰਹਿ ਸਕਿਆ। ਫਾਰਸੀ ਵਿੱਚ ਲਿਖੀ ਆਪਣੀ ਪੁਸਤਕ 'ਮੁੰਤਖ਼ਬ-ਉਲ-ਲੁਬਾਬ' (ਰਚਨਾ ਸਾਲ 1731 ਈ:) ਵਿੱਚ ਉਹ ਲਿਖਦਾ ਹੈ, 'ਜੰਗ ਵਿੱਚ ਜੂਝਣ ਦੀ ਪੱਕੀ ਧਾਰ ਕੇ ਸਿੱਖ ਕਿਲੇ ਵਿੱਚੋਂ 'ਫਤਿਹ ਦਰਸ਼ਨ' ਅਤੇ 'ਸੱਚਾ ਬਾਦਸ਼ਾਹ' ਦੇ ਜੈਕਾਰੇ ਬੁਲਾਉਂਦੇ ਬੜੇ ਜੋਸ਼ ਤੇ ਫੁਰਤੀ ਨਾਲ ਨਿਕਲਦੇ ਸਨ ਅਤੇ ਮੈਦਾਨੇ-ਜੰਗ ਵਿੱਚ ਤੋਪਾਂ ਦੇ ਗੋਲਿਆਂ, ਤਲਵਾਰ ਦੀਆਂ ਧਾਰਾਂ ਅਤੇ ਤੀਰਾਂ ਤੇ ਨੇਜ਼ਿਆਂ ਦੀਆਂ ਨੋਕਾਂ ਉੱਤੇ, ਸ਼ਮ੍ਹਾ ਉੱਤੇ ਕੁਰਬਾਨ ਹੁੰਦੇ ਪਰਵਾਨਿਆਂ ਵਾਂਗ ਬੜੀ ਬਹਾਦਰੀ ਅਤੇ ਦੀਵਾਨਗੀ ਨਾਲ ਜਾਨਾਂ ਵਾਰ ਦਿੰਦੇ ਸਨ। ਉਹ ਬਾਦਸ਼ਾਹੀ ਮੋਰਚਿਆਂ ਉੱਤੇ ਤਾਬੜਤੋੜ ਹਮਲੇ ਕਰਦੇ ਅਤੇ ਹਰ ਰੋਜ਼ ਕਈ ਸਿੱਖ ਮਾਰੇ ਜਾਂਦੇ ਸਨ। ਬਹੁਤ ਸਾਰੇ ਮੁਸਲਮਾਨ ਵੀ ਸ਼ਹਾਦਤਾਂ ਪਾ ਗਏ। ਇਸ ਨੀਚ ਤੇ ਬਦਨਾਮ ਧਰਮ ਦੀ ਫ਼ੌਜ ਵਿੱਚ ਬਹੁਤੇ (ਸਿਪਾਹੀ) ਭਾਵੇਂ ਪਿਆਦੇ ਹੀ ਸਨ ਪਰ ਇਕ ਵੀ ਘੋੜਸਵਾਰ ਜਾਂ ਪਿਆਦਾ ਐਸਾ ਨਹੀਂ ਸੀ, ਜਿਸ ਨੇ ਆਪਣੇ ਰੂਹਾਨੀ ਆਗੂ (ਬੰਦਾ ਸਿੰਘ) ਦੀ ਖ਼ਾਤਰ ਭੇਡ-ਬੱਕਰੀਆਂ ਵਾਂਗ ਆਪਣੀ ਜਾਨ ਕੁਰਬਾਨ ਨਾ ਕੀਤੀ ਹੋਵੇ। (Sikh History From Persian Sources, ਪੰਨਾ : 156-157)

10 ਦਸੰਬਰ 1710 ਦਾ ਦਿਨ ਢਲ ਗਿਆ। ਸ਼ਾਮ ਪੈ ਗਈ। ਪਰ ਲੜਾਈ ਅਜੇ ਜਾਰੀ ਸੀ। ਸਿੱਖ ਫ਼ੌਜ ਦੀ ਗਿਣਤੀ ਥੋੜ੍ਹੀ ਸੀ। ਉਸ ਵਿੱਚੋਂ ਵੀ ਬਹੁਗਿਣਤੀ ਸਿੰਘ ਸ਼ਹੀਦੀਆਂ ਪਾ ਗਏ ਸਨ। ਸਿੰਘਾਂ ਕੋਲ ਰਸਦ-ਪਾਣੀ ਅਤੇ ਗੋਲੀ-ਸਿੱਕਾ ਵੀ ਤਕਰੀਬਨ ਖ਼ਤਮ ਹੋ ਗਿਆ ਸੀ। ਵਜ਼ੀਰੇ-ਆਜ਼ਮ ਮੁਨਇਮ ਖਾਨ ਨੇ ਸੋਚਿਆ—ਹੁਣ ਬੰਦਾ ਬਹਾਦਰ ਦੀ ਤਾਕਤ ਖ਼ਤਮ ਹੋ ਗਈ ਹੈ। ਲੋਹਗੜ੍ਹ ਅਤੇ ਸਿਤਾਰਾਗੜ੍ਹ ਦੀਆਂ ਚੋਟੀਆਂ ਉੱਤੇ ਥੋੜ੍ਹੇ-ਬਹੁਤੇ ਸਿੰਘ ਬਾਕੀ ਹਨ, ਜਿਨ੍ਹਾਂ ਨੂੰ ਜਿੱਤਣਾ ਕੋਈ ਔਖੀ ਗੱਲ ਨਹੀਂ। ਉਸ ਨੇ ਰੁਸਤਮ ਦਿਲ ਖਾਨ ਅਤੇ ਰਾਜਾ ਉਦਿੱਤ ਸਿੰਘ ਆਦਿ ਨੂੰ ਹੁਕਮ ਦਿੱਤਾ ਕਿ ਹੁਣ ਲੜਾਈ ਬੰਦ ਕਰ ਦਿੱਤੀ ਜਾਵੇ। ਦੋਵਾਂ ਚੋਟੀਆਂ ਨੂੰ ਮਜ਼ਬੂਤ ਘੇਰਾ ਪਾਈ ਰੱਖੋ। ਕੱਲ੍ਹ ਸਵੇਰੇ ਦਿਨ ਚੜ੍ਹੇ ਦੋਵਾਂ ਚੋਟੀਆਂ ਉੱਤੇ ਹਮਲਾ ਕਰਕੇ ਬੰਦਾ ਬਹਾਦਰ ਨੂੰ ਗ੍ਰਿਫ਼ਤਾਰ ਕਰ ਲਵਾਂਗੇ। ਹੁਣ ਉਹ ਸਾਡੇ ਘੇਰੇ ਵਿੱਚੋਂ ਨਿਕਲ ਨਹੀਂ ਸਕਦਾ। ਇਸ ਤਰ੍ਹਾਂ ਦੀਆਂ ਹਦਾਇਤਾਂ ਦੇ ਕੇ ਮੁਨਇਮ ਖਾਨ ਆਪਣੇ ਪੁੱਤਰਾਂ ਸਮੇਤ ਲੋਹਗੜ੍ਹ ਦੀ ਪਹਾੜੀ ਤੋਂ ਹੇਠਾਂ ਉੱਤਰ ਆਇਆ ਅਤੇ ਜੰਗ ਦੀ ਆਖਰੀ ਰਿਪੋਰਟ ਦੇਣ ਲਈ ਬਾਦਸ਼ਾਹ ਦੇ ਡੇਰੇ ਵਿੱਚ ਚਲਾ ਗਿਆ।

ਬਹਾਦਰ ਸ਼ਾਹ ਲੋਹਗੜ੍ਹ ਦੀ ਲੜਾਈ ਨੂੰ ਏਨਾ ਮਹੱਤਵਪੂਰਨ ਸਮਝਦਾ ਸੀ ਕਿ ਵੱਧ ਤੋਂ ਵੱਧ ਫ਼ੌਜ ਨਾਲ ਲੈ ਕੇ ਮੈਦਾਨੇ-ਜੰਗ ਦੇ ਐਨ ਨੇੜੇ ਡੇਰਾ ਲਾਈ ਬੈਠਾ ਸੀ। ਮੈਦਾਨੇ-ਜੰਗ ਅਤੇ ਸ਼ਾਹੀ ਖ਼ੇਮੇ ਵਿਚਕਾਰ ਕੇਵਲ ਸੋਮ ਨਦੀ ਹੀ ਵਗਦੀ ਸੀ, ਜਿਸ ਨੂੰ ਪਾਣੀ ਥੋੜ੍ਹਾ ਹੋਣ ਕਰਕੇ ਪੈਦਲ ਹੀ ਪਾਰ ਕੀਤਾ ਜਾ ਸਕਦਾ ਸੀ।

ਮੁਨਇਮ ਖਾਨ ਨੇ ਬਾਦਸ਼ਾਹ ਨੂੰ ਦੱਸਿਆ, ਹੁਣ ਸਮਝੋ ਕਿ ਹਜ਼ੂਰ ਦੀ ਫ਼ਤਿਹ ਹੋ ਗਈ ਹੈ। ਬੰਦੇ ਨੂੰ ਸਾਰੇ ਪਾਸਿਆਂ ਤੋਂ



ਸ਼੍ਰੀ ਦਾਦੂ ਮੰਦਰ, ਦਾਦੂ ਦੁਆਰਾ ਨਰਾਇਣਾ (ਰਾਜਸਥਾਨ)



ਦਾਦੂ ਦੁਆਰਾ ਦੇ ਦਸਮ ਪਾਤਸ਼ਾਹ ਜੀ ਦੇ ਸਮਕਾਲੀ ਮਹੰਤ ਸ਼੍ਰੀ ਜੈਤ ਰਾਮ ਜੀ



ਦਾਦੂ ਦੁਆਰਾ ਦੇ ਵਰਤਮਾਨ ਮਹੰਤ ਸ਼੍ਰੀ ਗੋਪਾਲ ਦਾਸ ਜੀ, ਮਹੰਤ ਸ਼੍ਰੀ ਜੈਤ ਰਾਮ ਜੀ ਦਾ ਚਿਤਰ ਦਿਖਾਉਂਦੇ ਹੋਏ (ਅਕਤੂਬਰ 2007)



ਗੁਰੂ ਗੋਬਿੰਦ ਸਿੰਘ ਮਾਰਗ ਕਮੇਟੀ ਦੇ ਮੈਂਬਰ ਪੁਸ਼ਕਰ ਝੀਲ ਦੇ ਕਿਨਾਰੇ (ਖੱਬੇ ਤੋਂ ਸੱਜੇ) ਸ. ਵਰਿਆਮ ਸਿੰਘ (ਸ਼੍ਰੋਮਣੀ ਕਮੇਟੀ) ਲੇਖਕ, ਸ. ਲਖਵਿੰਦਰ ਸਿੰਘ ਇੰਜੀਨੀਅਰ, ਪ੍ਰੋ. ਬਲਵੰਤ ਸਿੰਘ ਢਿੱਲੋਂ (ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ)



ਗੁਰਦੁਆਰਾ ਸ੍ਰੀ ਕਲਗੀਧਰ ਸਾਹਿਬ ਬਘੌਰ ਸਾਹਿਬ (ਜ਼ਿਲ੍ਹਾ ਭੀਲਵਾੜਾ ਰਾਜਸਥਾਨ)



ਬਾਬਾ ਲੱਖਾ ਸਿੰਘ ਜੀ ਕੋਟਾ ਬੂੰਦੀ ਵਾਲੇ ਜਿਨ੍ਹਾਂ ਨੇ ਗੁਰਦੁਆਰਾ ਸ੍ਰੀ ਕਲਗੀਧਰ ਸਾਹਿਬ ਬਘੌਰ ਤੇ ਗੁਰਦੁਆਰਾ ਗੁਰੂ ਨਾਨਕ ਦਰਬਾਰ ਪੁਸ਼ਕਰ ਦੀ ਕਾਰ ਸੇਵਾ ਕਰਵਾਈ।

## ਬਾਦਸ਼ਾਹ ਔਰੰਗਜ਼ੇਬ ਆਲਮਗੀਰ



ਸ਼ਾਹੀ ਲਿਬਾਸ ਵਿੱਚ



ਬਿਰਧ ਅਵਸਥਾ ਵਿੱਚ

## ਬਾਦਸ਼ਾਹ ਬਹਾਦਰ ਸ਼ਾਹ ਪਹਿਲਾ ਦੇ ਦੋ ਚਿਤਰ



ਬਹਾਦਰ ਸ਼ਾਹ ਦੇ ਘਰੇਲੂ ਮੁਲਾਜ਼ਮ (ਚਿਤਰਕਾਰ) ਮੀਰ ਮੁਹੰਮਦ ਦਾ ਬਣਾਇਆ ਚਿਤਰ



ਪੰਜਾਬ ਆਰਕਾਈਵਜ਼ ਵਿਭਾਗ ਵੱਲੋਂ ਆਰਟ ਗੈਲਰੀ ਚੰਡੀਗੜ੍ਹ ਵਿਖੇ ਲਗਾਈ ਗਈ ਇਕ ਨੁਮਾਇਸ਼ ਵਿਚੋਂ ਪ੍ਰਾਪਤ ਚਿਤਰ।



ਬਾਬਾ ਬੰਦਾ ਸਿੰਘ ਬਹਾਦਰ



ਕਿਲਾ ਲੋਹਗੜ੍ਹ (ਜ਼ਿ. ਸਿਰਮੌਰ ਹਿਮਾਚਲ ਪ੍ਰਦੇਸ਼) ਵਾਲੀ ਪਹਾੜੀ ਤੋਂ 2300 ਫੁੱਟ ਉਚੀ ਦੀਵੇ ਵਾਲੀ ਪਹਾੜੀ ਉਤੇ ਝੂਲ ਰਿਹਾ ਨਿਸ਼ਾਨ ਸਾਹਿਬ



ਗੁਰਦੁਆਰਾ ਗੋਦਾਵਰੀਸਰ ਪਾਤਸ਼ਾਹੀ ਦਸਵੀਂ ਢਿਲਵਾਂ ਕਲਾਂ (ਕੋਟ ਕਪੂਰਾ)



ਗੁਰਦੁਆਰਾ ਬਾਬਾ ਬੀਰ ਸਿੰਘ ਧੀਰ ਸਿੰਘ ਤਲਵੰਡੀ ਸਾਬੋ (ਬਠਿੰਡਾ)



ਗੁਰਦੁਆਰਾ ਗੁਰੂ ਨਾਨਕ ਦਰਬਾਰ ਪੁਸ਼ਕਰ (ਅਜਮੇਰ, ਰਾਜਸਥਾਨ)



ਪੁਸ਼ਕਰ ਵਿਖੇ ਵਰਤਮਾਨ ਪੰਜਾਬੀ ਪੰਡਾ ਪੰਡਤ ਮਦਨ ਸਿੰਘ ਦਾਹੜੀ ਵਾਲਾ (ਸਤੰਬਰ 2001)



ਦਸਮ ਪਾਤਸ਼ਾਹ ਆਗਮਨ ਦੀ ਯਾਦ ਵਿਚ ਪੁਸ਼ਕਰ ਝੀਲ ਦੇ ਮੁਖ ਘਾਟ ਦਾ ਨਾਂ 'ਗੋਬਿੰਦ ਘਾਟ' ਰੱਖਿਆ ਗਿਆ। ਘਾਟ ਉਤੇ ਦੀਵਾਰ ਵਿਚ ਗੋਬਿੰਦ ਘਾਟ ਦੀ ਸਿਲ ਲਗੀ ਹੋਈ ਹੈ।



ਗੁਰਦੁਆਰਾ ਬੜੀ ਸੰਗਤ ਪਾਤਸ਼ਾਹੀ ਦਸਵੀਂ ਬੁਰਹਾਨਪੁਰ (ਮੱਧ ਪ੍ਰਦੇਸ਼)

ਘੇਰ ਲਿਆ ਗਿਆ ਹੈ। ਹੁਣ ਉਹ ਸਾਡੇ ਘੇਰੇ ਵਿੱਚੋਂ ਕਿਸੇ ਤਰ੍ਹਾਂ ਵੀ ਨਿਕਲ ਨਹੀਂ ਸਕਦਾ। ਬਦਨਾਮ ਬਾਗੀ ਨੂੰ ਸਵੇਰੇ ਆਪ ਦੇ ਹਜ਼ੂਰ ਪੇਸ਼ ਕਰ ਦਿੱਤਾ ਜਾਵੇਗਾ।' ਮੁਨਇਮ ਖਾਨ ਦੀ ਰਿਪੋਰਟ ਸੁਣ ਕੇ ਬਹਾਦਰ ਸ਼ਾਹ ਬਹੁਤ ਖ਼ੁਸ਼ ਹੋਇਆ। ਉਸ ਨੇ ਮੁਨਇਮ ਖਾਨ ਦੀ ਬਹੁਤ ਤਾਰੀਫ਼ ਕੀਤੀ ਅਤੇ ਉਸ ਨੂੰ ਸ਼ਾਬਾਸ਼ ਦਿੱਤੀ। ਕਾਮਵਰ ਖਾਨ ਲਿਖਦਾ ਹੈ ਕਿ ਜਦੋਂ ਮੈਂ ਜੰਗ ਦੇ ਮੁਹਾਜ਼ ਤੋਂ ਵਾਪਸ ਆ ਕੇ ਬਾਦਸ਼ਾਹੀ ਖ਼ੈਮੇ ਵਿੱਚ ਗਿਆ ਤਾਂ ਅਮੀਰ-ਉਲ-ਉਮਰਾ ਜ਼ੁਲਫ਼ਿਕਾਰ ਖਾਨ ਅਤੇ ਸ਼ਹਿਜ਼ਾਦਾ ਰਫ਼ੀ-ਉਸ-ਸ਼ਾਨ ਸ਼ਾਹੀ ਦਰਬਾਰ ਵਿੱਚ ਉਸ ਜਗ੍ਹਾ ਬੈਠੇ ਸਨ, ਜਿਥੇ ਪਹਿਲਾਂ ਉਨ੍ਹਾਂ ਨੂੰ ਖੜ੍ਹੇ ਰਹਿਣ ਦਾ ਹੁਕਮ ਹੋਇਆ ਸੀ। ਕਾਮਵਰ ਦੱਸਦਾ ਹੈ ਕਿ ਇਸ ਵੇਲੇ ਵੀ ਪਹਾੜੀਆਂ ਵਿੱਚ ਹੋ ਰਹੀ ਜੰਗ ਦੀਆਂ ਆਵਾਜ਼ਾਂ ਬਾਦਸ਼ਾਹੀ ਖ਼ੈਮੇ ਵਿੱਚ ਸੁਣਾਈ ਦੇ ਰਹੀਆਂ ਸਨ, ਜੋ ਮੈਦਾਨੇ-ਜੰਗ ਤੋਂ ਬਹੁਤੀ ਦੂਰ ਨਹੀਂ ਸੀ।

## ਜਦੋਂ ਬਹਾਦਰ ਸ਼ਾਹ ਸਾਰੀ ਰਾਤ ਜਾਗਦਾ ਰਿਹਾ

ਬੰਦਾ ਸਿੰਘ ਬਹਾਦਰ ਨੂੰ ਹਰਾਉਣਾ ਕੋਈ ਸੌਖੀ ਗੱਲ ਨਹੀਂ ਸੀ। ਇਸ ਗੱਲ ਦਾ ਸਬੂਤ ਅੱਧੀ ਰਾਤ ਦੇ ਇਸ ਦ੍ਰਿਸ਼ ਤੋਂ ਮਿਲਦਾ ਹੈ ਕਿ ਦਸੰਬਰ ਦਾ ਮਹੀਨਾ ਸੀ, ਮੀਂਹ-ਬਾਰਸ਼ ਦੇ ਦਿਨ ਸਨ, ਕੜਾਕੇ ਦੀ ਠੰਢ ਪੈ ਰਹੀ ਸੀ ਅਤੇ ਅੱਧੀ ਰਾਤ ਦਾ ਵੇਲਾ ਸੀ ਪਰ ਬਾਦਸ਼ਾਹ ਸਮੇਤ ਸਾਰਾ ਮੁਗਲ ਦਰਬਾਰ ਜਾਗ ਰਿਹਾ ਸੀ; ਬੰਦਾ ਸਿੰਘ ਬਹਾਦਰ ਦਾ ਖ਼ੌਫ਼ ਸੌਣ ਨਹੀਂ ਦਿੰਦਾ।

ਦੂਜੇ ਪਾਸੇ ਲੋਹਗੜ੍ਹ ਦੇ ਕਿਲੇ ਵਿੱਚ ਬੰਦਾ ਸਿੰਘ ਬਹਾਦਰ, ਭਾਈ ਬਾਜ਼ ਸਿੰਘ, ਭਾਈ ਫ਼ਤਿਹ ਸਿੰਘ, ਬਾਬਾ ਵਿਨੋਦ ਸਿੰਘ, ਬਾਬਾ ਕਾਹਨ ਸਿੰਘ ਅਤੇ ਕੁਝ ਹੋਰ ਸਿੰਘ ਬੈਠੇ ਸਨ। ਕੁਝ ਸਿੰਘ ਕਿਲੇ ਦੀਆਂ ਕੰਧਾਂ ਉੱਤੇ ਬੀੜੀਆਂ ਤੋਪਾਂ ਉੱਤੇ ਤਾਇਨਾਤ ਸਨ ਜੋ ਮੁਗਲਾਂ ਨੂੰ ਕਿਲੇ ਤੋਂ ਦੂਰ ਰੱਖਣ ਲਈ ਕਿਸੇ-ਕਿਸੇ ਵੇਲੇ ਇਕ-ਅੱਧ ਗੋਲਾ ਦਾਗ ਦਿੰਦੇ ਸਨ। ਕਹਿੰਦੇ ਹਨ, ਇਤਿਹਾਸ ਆਪਣੇ-ਆਪ ਨੂੰ ਦੁਹਰਾਉਂਦਾ ਹੈ। ਲੋਹਗੜ੍ਹ ਦੇ ਕਿਲੇ ਵਿੱਚ ਅੱਜ ਬੰਦਾ ਸਿੰਘ ਬਹਾਦਰ ਉੱਤੇ ਵੀ ਉਹੀ ਵੇਲਾ ਆ ਗਿਆ ਸੀ ਜੋ ਪੰਜ-ਛੇ ਸਾਲ ਪਹਿਲਾਂ ਚਮਕੌਰ ਦੀ ਗੜ੍ਹੀ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉੱਤੇ ਆਇਆ ਸੀ। ਦਿਨ ਭਰ ਦੀ ਜੰਗ ਵਿੱਚ ਬਹੁਗਿਣਤੀ ਸਿੰਘਾਂ ਦੇ ਲਹੂ ਨਾਲ ਲੋਹਗੜ੍ਹ ਦੀਆਂ ਪਹਾੜੀਆਂ ਰੰਗੀਆਂ ਗਈਆਂ ਸਨ। ਲੋਹਗੜ੍ਹ ਦੇ ਕਿਲੇ ਵਿੱਚ ਬਾਕੀ ਬਚਦੇ ਸਿੰਘ ਹੁਣ ਅਗਲਾ ਪ੍ਰੋਗਰਾਮ ਸੋਚ ਰਹੇ ਸਨ। ਆਖਰ ਉਹੀ ਫ਼ੈਸਲਾ ਹੋਇਆ ਜੋ ਚਮਕੌਰ ਦੀ ਗੜ੍ਹੀ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘਾਂ ਦੇ ਕਹਿਣ 'ਤੇ ਕੀਤਾ ਸੀ। ਸਿੰਘਾਂ ਨੇ ਫ਼ੈਸਲਾ ਕੀਤਾ ਕਿ ਪੰਥ ਦੀ ਅਗਵਾਈ ਲਈ ਬੰਦਾ ਸਿੰਘ ਬਹਾਦਰ ਕੁਝ ਨਾਮੀ ਸਿੰਘਾਂ ਨੂੰ ਨਾਲ ਲੈ ਕੇ ਲੋਹਗੜ੍ਹ ਦੇ ਕਿਲੇ ਵਿੱਚੋਂ ਬਾਹਰ ਚਲਾ ਜਾਏ ਅਤੇ ਬਾਕੀ ਬਚਦੇ ਸਿੰਘ ਅਗਲੇ ਦਿਨ ਮੁਗ਼ਲ ਫ਼ੌਜ ਦਾ ਮੁਕਾਬਲਾ ਕਰਨ।

ਗੁਲਾਬੂ ਨਾਂ ਦਾ ਇਕ ਬਾਣੀਆ ਤਮਾਕੂ ਵੇਚਿਆ ਕਰਦਾ ਸੀ। ਸਿੰਘਾਂ ਦੀਆਂ ਬਹਾਦਰੀਆਂ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਸੂਰਮਤਾਈ ਦੇਖ ਕੇ ਉਹ ਸਿੰਘ ਸਜ ਗਿਆ। ਨਾਂ ਹੋਇਆ ਗੁਲਾਬ ਸਿੰਘ। ਉਹ ਬੰਦਾ ਸਿੰਘ ਦੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਸੀ ਅਤੇ ਉਸ ਦੀ ਸ਼ਕਲ-ਸੂਰਤ ਵੀ ਬੰਦਾ ਸਿੰਘ ਨਾਲ ਮਿਲਦੀ ਸੀ। ਉਸ ਨੇ ਚਮਕੌਰ ਦੀ ਗੜ੍ਹੀ ਵਿੱਚ ਦਸਮ ਪਾਤਸ਼ਾਹ ਵੱਲੋਂ ਆਪਣੇ ਸ਼ਸਤਰ-ਵਸਤਰ ਅਤੇ ਕਲਗੀ ਬਾਬਾ ਸੰਗਤ ਸਿੰਘ ਨੂੰ ਪਹਿਨਾਉਣ ਦੀ ਵਾਰਤਾ ਸੁਣੀ ਹੋਈ ਸੀ। ਉਹ ਆਪਣੇ ਮਹਾਨ ਆਗੂ ਦੀ ਖ਼ਾਤਰ ਆਪਣੀ ਜਾਨ ਕੁਰਬਾਨ ਕਰਨ ਲਈ ਤਿਆਰ ਸੀ। ਲੋਹਗੜ੍ਹ ਵਿੱਚ ਹਾਜ਼ਰ ਸਮੂਹ ਸਿੱਖਾਂ ਦੀ ਸਲਾਹ ਅਤੇ ਫ਼ੈਸਲੇ ਅਨੁਸਾਰ ਉਸ ਨੂੰ ਬਾਬਾ ਬੰਦਾ ਸਿੰਘ ਦੀ ਰੇਸ਼ਮੀ ਪੁਸ਼ਾਕ ਅਤੇ ਦਸਤਾਰ ਪਹਿਨਾਈ ਗਈ ਅਤੇ ਉਹ ਬੰਦਾ ਸਿੰਘ ਦੇ ਸਿੰਘਾਸਣ 'ਤੇ ਬੈਠ ਗਿਆ। ਬੰਦਾ ਸਿੰਘ ਬਹਾਦਰ ਅੱਧੀ ਰਾਤ ਤੋਂ ਬਾਅਦ ਕੁਝ ਚੋਣਵੇਂ ਸਿੰਘਾਂ ਨਾਲ ਲੋਹਗੜ੍ਹ ਦੇ ਕਿਲੇ ਵਿੱਚੋਂ ਨਿਕਲ ਕੇ ਸ਼ਿਵਾਲਕ ਦੀਆਂ ਪਹਾੜੀਆਂ ਵਿੱਚ ਗੁੰਮ ਹੋ ਗਿਆ ਅਤੇ ਆਪਣੇ ਆਗੂ ਦਾ ਰੂਪ ਧਾਰ ਕੇ ਬੈਠਾ ਭਾਈ ਗੁਲਾਬ ਸਿੰਘ ਆਪਣੀ ਕੁਰਬਾਨੀ ਦੇ ਸਮੇਂ ਦੀ ਉਡੀਕ ਕਰਨ ਲੱਗਾ।

ਬਿਨਾਂ ਸ਼ੱਕ ਸਿੰਘਾਂ ਦੀ ਸਾਰੀ ਤਾਕਤ ਖ਼ਰਚ ਹੋ ਗਈ ਸੀ। ਕੁਝ ਗਿਣਤੀ ਦੇ ਸਿੰਘ ਹੀ ਸਿਤਾਰਾਗੜ੍ਹ ਦੀ ਚੋਟੀ ਅਤੇ ਲੋਹਗੜ੍ਹ ਦੇ ਕਿਲੇ ਵਿੱਚ ਬਾਕੀ ਰਹਿੰਦੇ ਸਨ ਪਰ ਅਜੇ ਵੀ ਸੱਠ-ਹਜ਼ਾਰੀ ਮੁਗਲ ਫ਼ੌਜ ਦੇ ਜਰਨੈਲਾਂ ਵਿੱਚ ਐਨੀ ਹਿੰਮਤ ਨਹੀਂ ਸੀ ਕਿ ਉਹ ਲੋਹਗੜ੍ਹ ਉੱਤੇ ਹਮਲਾ ਕਰਕੇ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਕਰ ਲੈਣ।

ਇਥੇ ਇਤਿਹਾਸ ਦਾ ਇਕ ਨੁਕਤਾ ਸਾਹਮਣੇ ਲਿਆਉਣਾ ਯੋਗ ਹੋਵੇਗਾ। ਮੁਗਲ ਫ਼ੌਜ ਜੇ ਹੌਸਲਾ ਕਰਦੀ ਤਾਂ 10 ਦਸੰਬਰ 1710 ਦੀ ਸ਼ਾਮ ਨੂੰ ਉਹ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਕਰ ਸਕਦੀ ਸੀ। ਦਿਨ ਦੀ ਰੌਸ਼ਨੀ ਵਿੱਚ ਸੱਠ ਹਜ਼ਾਰ ਫ਼ੌਜ ਦੇ ਘੇਰੇ ਵਿੱਚੋਂ ਬੰਦਾ ਸਿੰਘ ਨਿਕਲ ਨਹੀਂ ਸੀ ਸਕਦਾ ਪਰ ਮੁਗਲਾਂ ਨੇ ਮੌਕਾ ਖੁੰਝਾ ਦਿੱਤਾ। ਅਜਿਹੇ ਨਾਜ਼ਕ ਮੌਕਿਆਂ ਉੱਤੇ ਪਲ-ਛਿਨ ਦਾ ਸਮਾਂ ਵੀ ਮਾਨ ਨਹੀਂ ਹੁੰਦਾ ਪਰ ਸਖ਼ਤ ਘੇਰੇ ਵਿੱਚ ਘਿਰੇ ਹੋਏ ਸਿੰਘਾਂ ਨੂੰ ਤਾਂ ਆਪਣੀ ਰਣਨੀਤੀ ਵਿਉਂਤਣ ਲਈ ਪੂਰੀ ਇਕ ਰਾਤ ਮਿਲ ਗਈ। ਉਨ੍ਹਾਂ ਨੇ ਮੌਕੇ ਦਾ ਪੂਰਾ ਲਾਭ ਉਠਾਇਆ। ਰਾਤ ਦੇ ਹਨੇਰੇ ਵਿੱਚ ਮੁਗ਼ਲ ਫ਼ੌਜ ਦੇ ਘੇਰੇ ਨੂੰ

ਚੀਰ ਕੇ ਬੰਦਾ ਸਿੰਘ ਬਹਾਦਰ ਸੁਰੱਖਿਅਤ ਥਾਂ 'ਤੇ ਪਹੁੰਚ ਗਿਆ ਅਤੇ ਮੁਗਲ ਫ਼ੌਜ ਹੱਥ ਮਲਦੀ ਰਹਿ ਗਈ।

ਅਸਲ ਵਿੱਚ ਮੁਗਲਾਂ ਨੂੰ ਉਨ੍ਹਾਂ ਦੀ ਅੰਦਰੂਨੀ ਫੁੱਟ, ਧੜੇਬੰਦੀ ਅਤੇ ਈਰਖਾ ਨੇ ਮਾਰਿਆ। ਇਸ ਜੰਗ ਦੀ ਜਿੱਤ ਦਾ ਸਿਹਰਾ ਖਾਨ-ਖਾਨਾਂ ਵਜ਼ੀਰੇ-ਆਜ਼ਮ ਮੁਨਇਮ ਖਾਨ ਦੇ ਸਿਰ ਉੱਤੇ ਬੱਝਣਾ ਸੀ ਜੋ ਅਮੀਰ-ਉਲ-ਉਮਰਾ ਜ਼ੁਲਫ਼ਿਕਾਰ ਖਾਨ ਨੂੰ ਪਸੰਦ ਨਹੀਂ ਸੀ, ਕਿਉਂਕਿ ਮੁਨਇਮ ਖਾਨ ਜ਼ੁਲਫ਼ਿਕਾਰ ਖਾਨ ਦੇ ਬਾਪ ਅਸਦ ਖਾਨ ਦਾ ਹੱਕ ਮਾਰ ਕੇ ਵਜ਼ੀਰੇ-ਆਜ਼ਮ ਬਣਿਆ ਸੀ। ਜ਼ੁਲਫ਼ਿਕਾਰ ਖ਼ਾਨ ਨੇ ਬੜੀ ਮੱਕਾਰੀ ਨਾਲ ਲੌਂਢੇ ਵੇਲੇ ਜਿੱਤ ਵੱਲ ਵਧ ਰਹੀ ਮੁਗਲ ਫ਼ੌਜ ਦੀ ਚਾਲ ਧੀਮੀ ਕਰਵਾ ਦਿੱਤੀ ਸੀ। ਉਹ ਮੁਨਇਮ ਖਾਨ ਨੂੰ ਜ਼ਲੀਲ ਕਰਨਾ ਚਾਹੁੰਦਾ ਸੀ। ਜ਼ੁਲਫ਼ਿਕਾਰ ਖਾਨ ਦੀ ਇਹ ਬਦਨੀਤੀ ਸਿੰਘਾਂ ਨੂੰ ਬੜੀ ਰਾਸ ਆਈ ਪਰ ਬਾਦਸ਼ਾਹ ਅਤੇ ਵਜ਼ੀਰੇ-ਆਜ਼ਮ ਨੂੰ ਬਹੁਤ ਮਹਿੰਗੀ ਪਈ। ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਨਾ ਕਰ ਸਕਣ ਦੇ ਹਾਵੇ ਨਾਲ ਬਾਦਸ਼ਾਹ ਅਤੇ ਵਜ਼ੀਰ ਛੇਤੀ ਹੀ ਰੱਬ ਨੂੰ ਪਿਆਰੇ ਹੋ ਗਏ।

ਬੰਦਾ ਸਿੰਘ ਬਹਾਦਰ ਮੁਗਲ ਫ਼ੌਜ ਦੇ ਸਖ਼ਤ ਘੇਰੇ ਵਿੱਚੋਂ, ਮੱਖਣ ਵਿੱਚੋਂ ਵਾਲ ਵਾਂਗੂੰ ਨਿਕਲਣ ਵਿੱਚ ਕਿਵੇਂ ਕਾਮਯਾਬ ਹੋਇਆ, ਇਸ ਦਾ ਹਾਲ ਅਸੀਂ ਸਮਕਾਲੀ ਮੁਸਲਮਾਨ ਇਤਿਹਾਸਕਾਰਾਂ ਦੀ ਜ਼ਬਾਨੀ ਹੀ ਦੱਸਦੇ ਹਾਂ।

ਮੁਹੰਮਦ ਹਾਦੀ ਕਾਮਵਰ ਖਾਨ ਨੇ ਲੋਹਗੜ੍ਹ ਦੀ ਜੰਗ ਆਪਣੀ ਅੱਖੀਂ ਦੇਖੀ ਸੀ। ਉਹ ਦੱਸਦਾ ਹੈ ਕਿ 'ਅੱਧੀ ਰਾਤ ਤਾਈਂ ਸ਼ਾਹੀ ਕੈਂਪ ਵਿੱਚ ਪਹਾੜੀਆਂ ਵਿੱਚ ਹੋ ਰਹੀ ਜੰਗ ਦਾ ਸ਼ੋਰ-ਸ਼ਰਾਬਾ ਸੁਣਾਈ ਦਿੰਦਾ ਰਿਹਾ। ਅੱਧੀ ਰਾਤ ਤੋਂ ਬਾਅਦ (ਡਾ: ਹਰੀ ਰਾਮ ਗੁਪਤਾ ਨੇ ਰਾਤ ਤਿੰਨ ਵਜੇ ਦਾ ਸਮਾਂ ਲਿਖਿਆ ਹੈ) ਲੋਹਗੜ੍ਹ ਵਾਲੇ ਪਾਸੇ ਏਨਾ ਜ਼ੋਰਦਾਰ ਤੇ ਭਿਆਨਕ ਧਮਾਕਾ ਹੋਇਆ ਕਿ ਸ਼ਾਹੀ ਖ਼ੈਮੇ ਦੇ ਹੇਠਲੀ ਜ਼ਮੀਨ ਹਿਲ ਗਈ। ਸ਼ਾਹੀ ਹਰਕਾਰਿਆਂ ਨੇ ਆ ਕੇ ਦੱਸਿਆ ਕਿ ਇਹ ਧਮਾਕਾ ਲੱਕੜ ਦੀ ਤੋਪ ਦੇ ਫਟਣ ਨਾਲ ਹੋਇਆ ਹੈ, ਜੋ ਨਰਕ-ਨੂੰ-ਜਾਣੇ ਸਿੱਖਾਂ ਨੇ ਇਮਲੀ ਦੇ ਤਣੇ ਦੀ ਬਣਾਈ ਸੀ। ਤਣੇ ਵਿੱਚ ਬਾਰੂਦ ਭਰ ਕੇ ਉਨ੍ਹਾਂ ਨੇ ਇਸ ਨੂੰ ਅੱਗ ਲਾ ਦਿੱਤੀ ਅਤੇ ਜ਼ਬਰਦਸਤ ਧਮਾਕਾ ਹੋਇਆ। ਇਸ ਧਮਾਕੇ ਦੇ ਸ਼ੋਰ-ਸ਼ਰਾਬੇ ਵਿੱਚ ਸਿੱਖ ਕਿਲੇ 'ਚੋਂ ਫਰਾਰ ਹੋ ਗਏ।' (Sikh History from Persian Sources; ਪੰਨਾ : 149-150)

## ਮੁਗਲ ਫ਼ੌਜ ਦੇ ਘੇਰੇ ਵਿੱਚੋਂ ਬਾਜ਼ ਦੀ ਉਡਾਰੀ

ਵਿਲੀਅਮ ਇਰਵਿਨ ਨੇ ਵੀ 'The Later Mughals' ਵਿੱਚ ਕਾਮਵਰ ਖਾਨ ਦਾ ਹਵਾਲਾ ਦੇ ਕੇ ਲੋਹਗੜ੍ਹ ਦੇ ਕਿਲੇ ਵਿੱਚੋਂ ਬੰਦਾ ਸਿੰਘ ਬਹਾਦਰ ਦੇ ਫਰਾਰ ਹੋਣ ਬਾਰੇ ਲਿਖਿਆ ਹੈ। ਪਰ 'ਤਾਰੀਖ਼-ਇ-ਇਰਾਦਤ ਖਾਨ' (1714 ਈ:) ਦਾ ਕਰਤਾ ਇਰਾਦਤ ਖਾਨ ਜੋ ਸ਼ਾਹ ਜਹਾਨ, ਔਰੰਗਜ਼ੇਬ ਅਤੇ ਬਹਾਦਰ ਸ਼ਾਹ ਦੇ ਦਰਬਾਰ ਦਾ ਇਕ ਉੱਚ-ਅਹਿਲਕਾਰ ਅਤੇ ਮੁਨਇਮ ਖਾਨ ਦਾ ਮਿੱਤਰ ਸੀ ਅਤੇ ਜਲੰਧਰ ਦੁਆਬੇ ਦਾ ਫ਼ੌਜਦਾਰ ਰਹਿ ਚੁੱਕਾ ਸੀ, ਇਤਿਹਾਸ ਦੀ ਇਸ ਅਹਿਮ ਘਟਨਾ ਨੂੰ ਇਸ ਤਰ੍ਹਾਂ ਬਿਆਨ ਕਰਦਾ ਹੈ, 'ਖਾਨਖਾਨਾ (ਮੁਨਇਮ ਖਾਨ) ਨੇ ਉਸ ਕਿਲੇ (ਲੋਹਗੜ੍ਹ) ਨੂੰ ਘੇਰ ਲਿਆ, ਜਿਸ ਵਿੱਚ ਪਿੱਛੇ ਹਟਦੇ-ਹਟਦੇ ਸਿੱਖ ਇਕੱਠੇ ਹੋ ਗਏ ਸਨ। ਉਸ ਨੂੰ ਵਿਸ਼ਵਾਸ ਸੀ ਕਿ ਹੁਣ ਕਿਲਾ ਉਨ੍ਹਾਂ ਦੇ ਕਾਬੂ ਵਿੱਚ ਆ ਗਿਆ ਹੈ। ਇਸ ਲਈ ਉਸ ਨੇ ਸੈਨਾ ਨੂੰ ਹੁਕਮ ਦਿੱਤਾ ਕਿ ਹਮਲਾ ਰੋਕ ਦਿੱਤਾ ਜਾਵੇ ਅਤੇ ਅਗਲੇ ਦਿਨ ਦਾ ਸੂਰਜ ਚੜ੍ਹਨ 'ਤੇ ਦੁਬਾਰਾ ਹਮਲਾ ਕੀਤਾ ਜਾਵੇ, ਤਾਂ ਜੋ ਕਾਮਯਾਬੀ ਹਾਸਲ ਹੋਵੇ ਪਰ ਬਦਕਿਸਮਤੀ ਨਾਲ ਉਸ ਨੇ ਉਸ ਤੰਗ ਰਸਤੇ ਨੂੰ ਬੰਦ ਕਰਨ ਦੀ ਚਿੰਤਾ ਨਾ ਕੀਤੀ ਜੋ ਕਿਲੇ ਤੋਂ ਪਹਾੜੀਆਂ ਵਿੱਚ ਨੂੰ ਜਾਂਦਾ ਸੀ। ਇਸ ਦਾ ਕਾਰਨ ਇਹ ਹੋਵੇਗਾ ਕਿ ਜਾਂ ਤਾਂ ਉਸ ਨੇ ਉਹ ਰਸਤਾ ਦੇਖਿਆ ਨਹੀਂ ਸੀ ਜਾਂ ਉਹ ਸਮਝਦਾ ਹੋਵੇਗਾ ਕਿ ਇਹ ਰਾਹ ਉਧਰ ਹੀ ਜਾਂਦਾ ਹੈ, ਜਿਧਰ ਅੱਗੇ ਸ਼ਾਹੀ ਸੈਨਾ ਤਾਇਨਾਤ ਹੈ। ਰਾਤ ਸਮੇਂ ਬੰਦੇ ਨੇ ਆਪਣਾ ਭੇਸ ਬਦਲ ਲਿਆ ਅਤੇ ਕਿਲੇ ਵਿੱਚੋਂ ਬਾਹਰ ਨਿਕਲ ਗਿਆ। ਕਿਸੇ ਨੇ ਉਸ ਨੂੰ ਨਹੀਂ ਦੇਖਿਆ।... ਮੁਨਇਮ ਖਾਨ ਨੂੰ ਇਹ ਯਕੀਨ ਸੀ ਕਿ ਉਹ ਕੱਲ੍ਹ ਸਵੇਰੇ ਬੰਦੇ ਨੂੰ ਜ਼ਿੰਦਾ ਜਾਂ ਮੁਰਦਾ ਬਾਦਸ਼ਾਹ ਦੇ ਸਾਹਮਣੇ ਪੇਸ਼ ਕਰ ਦੇਵੇਗਾ। ਇਹ ਸੋਚ ਕੇ ਉਹ ਮਨੋ-ਮਨੀ ਬਹੁਤ ਖ਼ੁਸ਼ ਹੋ ਰਿਹਾ ਸੀ।' (ਭਾਰਤ ਕਾ ਇਤਿਹਾਸ, ਇਲੀਅਟ ਅਤੇ ਡਉਸਨ, ਭਾਗ ਸੱਤਵਾਂ (ਹਿੰਦੀ ਐਡੀਸ਼ਨ) ਪੰਨਾ : 400-401)

11 ਦਸੰਬਰ 1710 ਦਾ ਦਿਨ ਚੜ੍ਹਿਆ ਤਾਂ ਖਾਨ-ਖਾਨਾ ਮੁਨਇਮ ਖਾਨ ਬੜਾ ਚਾਈਂ-ਚਾਈਂ ਜਾਗਿਆ। ਅੱਜ ਉਹ ਬੜਾ ਖ਼ੁਸ਼ ਸੀ ਕਿ ਅੱਜ ਉਹ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਕਰਨ ਦਾ ਬਾਦਸ਼ਾਹ ਨਾਲ ਕੀਤਾ ਵਾਅਦਾ ਪੂਰਾ ਕਰ ਦੇਵੇਗਾ। ਸਵੇਰ ਦਾ ਖਾਣਾ ਖਾ ਕੇ ਮੁਨਇਮ ਖਾਨ ਦੀ ਫ਼ੌਜ ਮਾਰੋ-ਮਾਰ ਕਰਦੀ ਲੋਹਗੜ੍ਹ ਦੇ ਕਿਲੇ ਵੱਲ ਰਵਾਨਾ ਹੋ ਗਈ। ਮੁਨਇਮ ਖਾਨ ਆਪ ਪਹਾੜੀ ਦੇ ਪੈਰਾਂ ਵਿੱਚ ਬੈਠਾ ਰਿਹਾ। ਪਲ-ਪਲ ਪਿੱਛੋਂ ਇਕ ਦ੍ਰਿਸ਼ ਉਸ ਦੀਆਂ ਅੱਖਾਂ ਸਾਹਮਣੇ ਆ ਰਿਹਾ

ਸੀ : 'ਮੁਗਲ ਫ਼ੌਜ ਵਿੱਚ ਘਿਰਿਆ ਅਤੇ ਬੇੜੀਆਂ-ਹੱਥਕੜੀਆਂ ਵਿੱਚ ਜਕੜਿਆ ਬੰਦਾ ਸਿੰਘ ਬਹਾਦਰ ਪਹਾੜੀ ਤੋਂ ਹੇਠਾਂ ਉੱਤਰ ਰਿਹਾ ਹੈ...।' ਵਿਚਾਰਾ ਮੁਨਇਮ ਖਾਨ, ਉਸ ਨੂੰ ਪਤਾ ਨਹੀਂ ਸੀ ਕਿ ਕਿਸਮਤ ਅੱਜ ਉਸ ਨਾਲ ਇਕ ਬਹੁਤ ਵੱਡਾ ਮਜ਼ਾਕ ਕਰਨ ਜਾ ਰਹੀ ਹੈ।

ਰੁਸਤਮ ਦਿਲ ਖਾਨ, ਰਾਜਾ ਉਦਿੱਤ ਸਿੰਘ ਅਤੇ ਮੁਨਇਮ ਖਾਨ ਦੀ ਰਲੀ-ਮਿਲੀ ਫ਼ੌਜ ਨੇ ਸਿਤਾਰਾਗੜ੍ਹ ਅਤੇ ਲੋਹਗੜ੍ਹ ਉੱਤੇ ਹਮਲਾ ਕਰ ਦਿੱਤਾ। ਦੋਵਾਂ ਚੋਟੀਆਂ ਉੱਤੇ ਤਾਇਨਾਤ ਸਿੰਘਾਂ ਨੇ ਕੁਝ ਦੇਰ ਮੁਕਾਬਲਾ ਕੀਤਾ ਪਰ ਭਾਰੀ ਗਿਣਤੀ ਵਿੱਚ ਮੁਗਲ ਫ਼ੌਜ ਨੇ ਛੇਤੀ ਹੀ ਦੋਵੇਂ ਚੋਟੀਆਂ ਸਰ ਕਰ ਲਈਆਂ। ਕੁਝ ਸਿੰਘ ਸ਼ਹੀਦ ਹੋ ਗਏ ਅਤੇ ਬਾਕੀ ਸਿੰਘਾਂ ਨੂੰ ਮੁਗਲ ਫ਼ੌਜੀਆਂ ਨੇ ਗ੍ਰਿਫ਼ਤਾਰ ਕਰ ਲਿਆ। ਗ੍ਰਿਫ਼ਤਾਰ ਕੀਤੇ ਗਏ ਸਿੰਘਾਂ ਵਿੱਚ ਇਕ ਉੱਚਾ-ਲੰਮਾ ਤੇ ਰੁਹਬੀਲਾ, ਸ਼ਾਹੀ ਪੁਸ਼ਾਕ ਵਾਲਾ ਜਥੇਦਾਰ ਵੀ ਸ਼ਾਮਿਲ ਸੀ।

ਜ਼ੁਲਫ਼ਿਕਾਰ ਖਾਨ ਬੜੀ ਸਕੀਮ ਨਾਲ ਮੁਨਇਮ ਖਾਨ ਤੋਂ ਬਦਲਾ ਲੈ ਰਿਹਾ ਸੀ। ਉਸ ਦੇ ਬੰਦਿਆਂ ਨੇ ਖ਼ਬਰ ਉਡਾ ਦਿੱਤੀ ਕਿ ਬੰਦਾ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਹੈ। ਵੈਰੀਆਂ ਦੀ ਉਡਾਈ ਇਸ ਖ਼ਬਰ ਉੱਤੇ ਇਤਬਾਰ ਕਰਕੇ ਮੁਨਇਮ ਖਾਨ ਦੌੜਾ-ਦੌੜਾ ਬਾਦਸ਼ਾਹ ਕੋਲ ਗਿਆ ਅਤੇ ਬੜੇ ਮਾਣ ਨਾਲ ਖ਼ੁਸ਼ੀ ਭਰੀ ਇਹ ਖ਼ਬਰ ਬਾਦਸ਼ਾਹ ਨੂੰ ਸੁਣਾਈ। ਬੰਦਾ ਸਿੰਘ ਬਹਾਦਰ ਦੀ ਗ੍ਰਿਫ਼ਤਾਰੀ ਦੀ ਖ਼ਬਰ ਸੁਣ ਕੇ ਬਹਾਦਰ ਸ਼ਾਹ ਬੇਹੱਦ ਖ਼ੁਸ਼ ਹੋਇਆ ਅਤੇ ਉਸ ਨੇ ਦੋਵੇਂ ਹੱਥ ਅਸਮਾਨ ਵੱਲ ਚੁੱਕ ਕੇ ਅੱਲਾਹ ਦਾ ਲੱਖ-ਲੱਖ ਸ਼ੁਕਰ ਕੀਤਾ।

ਦੂਜੇ ਪਾਸੇ ਮੁਗਲ ਫ਼ੌਜ ਗ੍ਰਿਫ਼ਤਾਰ ਕੀਤੇ ਸਿੰਘਾਂ ਨੂੰ ਜਲੂਸ ਦੀ ਸ਼ਕਲ ਵਿੱਚ ਬਾਦਸ਼ਾਹੀ ਖ਼ੈਮੇ ਵੱਲ ਲਿਆ ਰਹੀ ਸੀ। ਸਭ ਤੋਂ ਅੱਗੇ ਸ਼ਾਹੀ ਪੁਸ਼ਾਕ ਵਾਲਾ ਰੁਹਬੀਲਾ ਜਥੇਦਾਰ ਸੀ ਜੋ ਆਪਣੇ ਸੱਜੇ-ਖੱਬੇ ਚਾਂਭਲੇ ਹੋਏ ਮੁਗਲ ਫ਼ੌਜੀਆਂ ਨੂੰ ਘੂਰ-ਘੂਰ ਕੇ ਦੇਖ ਰਿਹਾ ਸੀ। ਕੈਦੀ ਸਿੰਘਾਂ ਦੇ ਜਲੂਸ ਅੱਗੇ ਬਾਜਾ-ਨਗਾਰਾ ਵੱਜਦਾ ਆ ਰਿਹਾ ਸੀ। ਸਾਰੇ ਪਾਸੇ ਹੱਲਾ-ਗੁੱਲਾ ਅਤੇ ਸ਼ੋਰ-ਸ਼ਰਾਬਾ ਮਚਿਆ ਹੋਇਆ ਸੀ।

ਬਾਦਸ਼ਾਹ ਬਹਾਦਰ ਸ਼ਾਹ ਵਿਸ਼ਾਲ ਬਾਦਸ਼ਾਹੀ ਖ਼ੈਮੇ ਵਿੱਚ ਆਪਣੇ ਅਮੀਰਾਂ-ਵਜ਼ੀਰਾਂ ਵਿੱਚ ਘਿਰਿਆ ਬੈਠਾ ਬੰਦਾ ਸਿੰਘ ਬਹਾਦਰ ਦੀ ਉਡੀਕ ਕਰ ਰਿਹਾ ਸੀ। ਉਸ ਦੀ ਸੁਫ਼ੈਦ ਕਤਰੀ ਹੋਈ ਦਾੜ੍ਹੀ ਵਾਲੇ ਗੋਲ ਚਿਹਰੇ ਉੱਤੇ ਖ਼ੁਸ਼ੀ ਖੇਲ੍ਹ ਰਹੀ ਸੀ। ਤਾਹੀਂ ਜ਼ੁਲਫ਼ਿਕਾਰ ਖਾਨ ਨੇ ਬਾਦਸ਼ਾਹ ਦੇ ਕੰਨ ਵਿੱਚ ਕਿਹਾ, 'ਹਜ਼ੂਰ, ਅਸਲੀ ਬੰਦਾ ਤਾਂ ਨਾਹਨ ਦੀਆਂ ਪਹਾੜੀਆਂ ਵੱਲ ਭੱਜ ਗਿਆ ਹੈ, ਇਹ ਜੋ ਨਗਾਰੇ ਵੱਜ ਰਹੇ ਹਨ, ਨਕਲੀ ਬੰਦੇ ਦੀ ਗ੍ਰਿਫ਼ਤਾਰੀ ਉੱਤੇ ਵੱਜ ਰਹੇ ਹਨ।' ਕਿਸਮਤ ਦਾ ਖੇਲ੍ਹ ਸੀ ਕਿ ਮੁਨਇਮ ਖਾਨ ਦੀ ਬਾਜ਼ੀ ਪੁੱਠੀ ਪੈ ਗਈ। ਲੱਖ ਯਤਨਾਂ ਦੇ ਬਾਵਜੂਦ 'ਬਾਜ਼ ਉਡ ਗਿਆ ਸੀ ਅਤੇ ਸਿਰਫ਼ ਉੱਲੂ ਹੀ ਹੱਥ ਲੱਗਾ ਸੀ।' ਜ਼ੁਲਫ਼ਿਕਾਰ ਖਾਨ ਦੇ ਮੂੰਹੋਂ ਅਸਲ ਹਕੀਕਤ ਸੁਣ ਕੇ ਬਹਾਦਰ ਸ਼ਾਹ ਦੇ ਚਿਹਰੇ ਉੱਤੇ ਸਿਆਹੀ ਫਿਰ ਗਈ। ਉਸ ਨੇ ਤੁਰੰਤ ਹੁਕਮ ਦਿੱਤਾ ਕਿ ਢੋਲ-ਢਮੱਕੇ ਅਤੇ ਨਗਾਰੇ ਵਜਾਉਣੇ ਬੰਦ ਕਰ ਦਿਓ। ਸਾਰਾ ਵਾਤਾਵਰਨ ਸੁੰਨ ਹੋ ਗਿਆ। ਕੁਝ ਸਮੇਂ ਬਾਅਦ ਰੁਸਤਮ ਦਿਲ ਖਾਨ ਅਤੇ ਮਹਾਵਤ ਖਾਨ ਸਿੱਖ ਕੈਦੀਆਂ ਨੂੰ ਨਾਲ ਲੈ ਕੇ ਦਰਬਾਰ ਵਿੱਚ ਹਾਜ਼ਰ ਹੋਏ। ਬਹਾਦਰ ਸ਼ਾਹ ਨੇ ਕੋਤਵਾਲ ਸਰਬਰਾਹ ਖਾਨ ਨੂੰ ਹੁਕਮ ਦਿੱਤਾ ਕਿ ਗੁਲਾਬ ਸਿੰਘ ਦੇ ਨਾਲ ਗ੍ਰਿਫ਼ਤਾਰ ਕੀਤੇ ਗਏ ਬਾਰਾਂ ਸਿੱਖਾਂ ਨੂੰ ਕਤਲ ਕਰ ਦਿੱਤਾ ਜਾਏ ਅਤੇ ਗੁਲਾਬ ਸਿੰਘ ਨੂੰ ਲੋਹੇ ਦੇ ਉਸ ਪਿੰਜਰੇ ਵਿੱਚ ਕੈਦ ਕਰ ਦਿਓ ਜੋ ਬੰਦਾ ਬਹਾਦਰ ਦੇ ਬੰਦੀਖਾਨੇ ਲਈ ਬਣਾਇਆ ਗਿਆ ਸੀ।

• • •

## 161

# ਮੁਨਇਮ ਖਾਨ ਨੂੰ ਬਾਦਸ਼ਾਹ ਦੀ ਝਾੜ

ਬੰਦਾ ਸਿੰਘ ਬਹਾਦਰ ਦੇ ਲੋਹਗੜ੍ਹ ਵਿੱਚੋਂ ਬਚ ਨਿਕਲਣ ਦੀ ਖ਼ਬਰ ਸੁਣ ਕੇ ਬਹਾਦਰ ਸ਼ਾਹ ਬੇਹੱਦ ਨਿਰਾਸ਼ ਹੋ ਗਿਆ। 1710 ਦੇ ਮਈ ਮਹੀਨੇ ਦੇ ਅਖ਼ੀਰ ਵਿੱਚ ਉਸ ਨੂੰ ਅਜਮੇਰ ਵਿਖੇ ਬੰਦਾ ਸਿੰਘ ਦੀ ਬਗ਼ਾਵਤ ਦਾ ਪਤਾ ਲੱਗਾ ਸੀ। ਛੇਆਂ ਮਹੀਨਿਆਂ ਵਿੱਚ ਤਕਰੀਬਨ 700 ਕਿਲੋਮੀਟਰ ਦੀ ਦੌੜ ਲਾ ਕੇ ਉਹ ਦਸੰਬਰ ਦੇ ਸ਼ੁਰੂ ਵਿੱਚ ਪੰਜਾਬ ਪਹੁੰਚਾ। ਸੱਠ ਹਜ਼ਾਰ ਫ਼ੌਜ ਢੋਅ ਕੇ ਲੋਹਗੜ੍ਹ 'ਤੇ ਲਿਆਂਦੀ। ਕੁਝ ਫ਼ੌਜ ਮੀਂਹ 'ਤੇ ਠੰਢ ਨੇ ਮਾਰ ਦਿੱਤੀ ਅਤੇ ਕੁਝ ਸਿੰਘਾਂ ਨੇ, ਪਰ ਇਸ ਸਾਰੇ ਤਰੱਦਦ ਦਾ ਨਤੀਜਾ ਬਾਜ਼ ਉੱਡ ਗਿਆ ਅਤੇ ਉੱਲੂ ਹੱਥ ਲੱਗਾ। ਬਹਾਦਰ ਸ਼ਾਹ ਨੂੰ ਆਪਣੀ ਫ਼ੌਜ ਅਤੇ ਜਰਨੈਲਾਂ ਦੀ ਨਾਲਾਇਕੀ ਉੱਤੇ ਬਹੁਤ ਗ਼ੁੱਸਾ ਆਇਆ। ਉਹ ਕਦੀ ਆਪਣੇ ਫ਼ੌਜੀਆਂ ਨੂੰ 'ਕੁੱਤੇ' ਕਹਿੰਦਾ ਅਤੇ ਕਦੀ ਬੰਦਾ ਸਿੰਘ ਨੂੰ 'ਗਿੱਦੜ' ਕਹਿੰਦਾ ਆਪਣੇ ਜਰਨੈਲਾਂ ਉੱਤੇ ਟੁੱਟ ਪਿਆ, "(ਲਾਅਨਤ ਹੈ ਕਿ) ਇਤਨੇ ਕੁੱਤਿਆਂ ਦੇ ਘੇਰੇ ਵਿੱਚੋਂ ਗਿੱਦੜ ਬਚ ਕੇ ਨਿਕਲ ਗਿਆ।" (ਮੁਹੰਮਦ ਕਾਸਿਮ ਲਾਹੌਰੀ, 'ਇਬਰਤਨਾਮਾ'—1723 ਈ:)

ਮੁਹੰਮਦ ਸ਼ਫ਼ੀ ਵਾਰਿਦ ਦੀ ਫ਼ਾਰਸੀ ਤਾਰੀਖ਼ 'ਮੀਰਾਤ-ਇ-ਵਾਰੀਦਾਤ' (1734 ਈ:) ਦਾ ਹਵਾਲਾ ਦੇ ਕੇ ਵਿਲੀਅਮ ਇਰਵਿਨ ਲਿਖਦਾ ਹੈ, "ਬੰਦੇ ਦੇ ਬਚ ਨਿਕਲਣ 'ਤੇ ਹੁਣ ਬਹਾਦਰ ਸ਼ਾਹ ਦੀ ਨਾਰਾਜ਼ਗੀ ਛੁਪੀ ਨਾ ਰਹੀ। ਉਸ ਦਾ ਗ਼ੁੱਸਾ ਭੜਕ ਉੱਠਿਆ। ਮੁਨਇਮ ਖਾਨ ਅਤੇ ਬਾਦਸ਼ਾਹ ਵਿਚਾਲੇ ਚੰਗੀ ਝੜਪ ਹੋਈ। ਬਾਦਸ਼ਾਹ ਨੇ ਮੁਨਇਮ ਨੂੰ ਝਿੜਕ ਕੇ ਆਖਿਆ, 'ਸਾਰੀ ਦੇਰੀ ਦਾ ਕਾਰਨ ਤੂੰ ਹੈਂ। ਆਖਰਕਾਰ ਜਦੋਂ ਸ਼ਿਕਾਰ ਨੂੰ ਘੇਰ ਕੇ ਤਣੇ ਹੋਏ ਜਾਲ ਵਿੱਚ ਵਾੜ ਦਿੱਤਾ ਗਿਆ ਸੀ, ਤਾਂ ਇਹ ਸਭ ਤੇਰੀ ਚੌਕਸੀ ਅਤੇ ਇਹਤਿਆਤ ਦੀ ਘਾਟ ਕਰਕੇ ਹੋਇਆ ਕਿ ਉਹ ਫੇਰ ਵੀ ਬਚ ਕੇ ਨਿਕਲ ਗਿਆ ਅਤੇ ਪਿੱਛੇ ਉੱਡਦੀ ਧੂੜ ਤੋਂ ਬਿਨਾਂ ਹੋਰ ਕੁੱਝ ਨਜ਼ਰ ਨਹੀਂ ਆਉਂਦਾ। ਮੈਨੂੰ ਨਹੀਂ ਪਤਾ ਉਹ 'ਕੁੱਤਾ' ਕਿਧਰ ਭੱਜ ਗਿਆ ਹੈ, ਦਰਿਆ ਵਿੱਚ ਡੁੱਬ ਗਿਆ ਹੈ ਜਾਂ ਪਹਾੜ ਦੀ ਕਿਸੇ ਗੁਫ਼ਾ ਵਿੱਚ ਵੜ ਗਿਆ ਹੈ; ਵਜ਼ੀਰੇ-ਆਜ਼ਮ ਨੇ ਮੇਰੇ ਨਾਲ ਵਾਅਦਾ ਕੀਤਾ ਸੀ ਕਿ ਉਹ ਬਾਗ਼ੀ ਬੰਦੇ ਨੂੰ ਫੜ ਕੇ ਮੇਰੇ ਸਾਹਮਣੇ ਪੇਸ਼ ਕਰੇਗਾ। ਲਿਆਓ, ਹੁਣ ਨਾਮੁਰਾਦ ਬਾਗੀ ਨੂੰ ਮੇਰੇ ਸਾਹਮਣੇ ਪੇਸ਼ ਕਰੋ। ਮੈਨੂੰ ਬੰਦਾ ਚਾਹੀਦਾ ਹੈ।" (The Later Mughals, Low Price Edition, 1995, ਪੰਨਾ : 116-117)

ਵਜ਼ੀਰੇ-ਆਜ਼ਮ ਮੁਨਇਮ ਖਾਨ ਕੋਲ ਬਾਦਸ਼ਾਹ ਦੀ ਇਸ ਝਾੜ-ਝੰਬ ਦਾ ਕੋਈ ਜਵਾਬ ਨਹੀਂ ਸੀ। ਬਹਾਦਰ ਸ਼ਾਹ ਦੀ ਫਿਟਕਾਰ ਸੁਣ ਕੇ ਮੁਨਇਮ ਖਾਨ ਬਾਦਸ਼ਾਹ ਦੇ ਦਰਬਾਰ ਵਿੱਚੋਂ ਉੱਠ ਕੇ ਆਪਣੇ ਡੇਰੇ ਨੂੰ ਚਲਾ ਗਿਆ। ਉਸ ਦਾ ਸਿਰ ਤੇ ਮੋਢੇ ਝੁਕੇ ਹੋਏ ਅਤੇ ਅੱਖਾਂ ਨੀਵੀਆਂ ਸਨ। ਉਹ ਬਹਾਦਰ ਸ਼ਾਹ ਦਾ ਬੜਾ ਲਾਡਲਾ ਤੇ ਵਫ਼ਾਦਾਰ ਵਜ਼ੀਰ ਸੀ। ਉਸ ਨੂੰ ਸ਼ਾਹੀ ਦਰਬਾਰ ਵਿੱਚੋਂ ਹਮੇਸ਼ਾ ਇਨਾਮ ਤੇ ਬਖ਼ਸ਼ਿਸ਼ਾਂ ਹੀ ਮਿਲੀਆਂ ਸਨ। ਤਕਰੀਬਨ 60 ਸਾਲ ਦੀ ਉਮਰ ਵਿੱਚ ਅੱਜ ਪਹਿਲੀ ਵਾਰ ਫਿਟਕਾਰ ਮਿਲੀ ਸੀ। ਉਹ ਬੇਹੱਦ ਸ਼ਰਮਿੰਦਾ ਸੀ। ਜ਼ਮੀਨ ਵਿਹਲ ਦਿੰਦੀ ਤਾਂ ਉਹ ਵਿੱਚ ਗਰਕ ਜਾਂਦਾ। ਉਸ ਦਾ ਸਿਰ ਚਕਰਾ ਰਿਹਾ ਸੀ। ਡੇਰੇ ਵਿੱਚ ਜਾ ਕੇ ਉਹ ਪਲੰਘ ਉੱਤੇ ਲੇਟ ਗਿਆ। ਉਸ ਨੂੰ ਲੱਗਦਾ ਸੀ ਕਿ ਸਭ ਵਜ਼ੀਰੀਆਂ ਅਤੇ ਸ਼ਾਨਾਂ ਖ਼ਤਮ ਹੋ ਗਈਆਂ ਹਨ। 10 ਦਸੰਬਰ 1710 ਦੀ ਰਾਤ ਨੂੰ ਬੰਦਾ ਸਿੰਘ ਬਹਾਦਰ 60 ਹਜ਼ਾਰ ਮੁਗ਼ਲ ਫ਼ੌਜ ਦੇ ਘੇਰੇ ਵਿੱਚੋਂ ਨਿਕਲ ਗਿਆ। 11 ਦਸੰਬਰ 1710 ਨੂੰ ਮੁਨਇਮ ਖਾਨ ਦੀ ਮੌਤ ਦਾ ਸਫ਼ਰ ਸ਼ੁਰੂ ਹੋ ਗਿਆ।

ਪਲੰਘ ਉੱਤੇ ਲੇਟਿਆ ਮੁਨਇਮ ਖਾਨ ਜ਼ਰੂਰ ਇਹ ਸੋਚਦਾ ਹੋਵੇਗਾ ਕਿ ਜੇ ਅਸੀਂ ਗੁਰੂ ਗੋਬਿੰਦ ਸਿੰਘ ਨਾਲ ਕੀਤੇ ਵਾਅਦੇ ਪੂਰੇ ਕਰ ਦਿੰਦੇ ਤਾਂ ਨਾ ਬੰਦਾ ਸਿੰਘ ਬਹਾਦਰ ਪੰਜਾਬ ਆਉਂਦਾ ਤੇ ਨਾ ਸਾਨੂੰ ਆਹ ਦਿਨ ਦੇਖਣੇ ਪੈਂਦੇ। ਪਰ ਹੁਣ ਕੀ ਹੋ ਸਕਦਾ ਸੀ, ਹੁਣ ਤਾਂ ਇਤਿਹਾਸ ਦੀ ਮਾਰ ਖਾਣੀ ਹੀ ਪੈਣੀ ਸੀ।

ਬਾਦਸ਼ਾਹ ਦੀ ਝਾੜ-ਝੰਬ ਅਤੇ ਸ਼ਾਹੀ ਦਰਬਾਰ ਵਿੱਚ ਹੋਈ ਬੇਇੱਜ਼ਤੀ ਨੇ ਮੁਨਇਮ ਖਾਨ ਨੂੰ ਮੰਜੇ ਉੱਤੇ ਪਾ ਦਿੱਤਾ। ਇਸ ਗੱਲ ਦੀ ਗਵਾਹੀ ਕਈ ਇਤਿਹਾਸਕਾਰ ਦਿੰਦੇ ਹਨ।

'ਤਾਰੀਖ਼-ਇ-ਇਰਾਦਤ ਖਾਨ' (1714 ਈ:) ਦਾ ਕਰਤਾ ਇਰਾਦਤ ਖਾਨ ਲਿਖਦਾ ਹੈ ਕਿ "ਜਦੋਂ ਮੁਨਇਮ ਖਾਨ ਨੂੰ

ਪਤਾ ਲੱਗਾ ਕਿ ਬੰਦਾ ਬਹਾਦਰ ਬਚ ਕੇ ਨਿਕਲ ਗਿਆ ਹੈ ਤਾਂ ਉਹ ਬਹੁਤ ਦੁਖੀ ਹੋਇਆ। ਬਾਦਸ਼ਾਹ ਦੇ ਭੈ ਕਾਰਨ ਉਸ ਨੂੰ ਆਪਣੀ ਸੁੱਧ-ਬੁੱਧ ਭੁੱਲ ਗਈ। ... ਸ਼ਾਹੀ ਤ੍ਰਿਸਕਾਰ ਨੇ ਇਸ ਸਵਾਮੀ ਭਗਤ ਮੰਤਰੀ ਦੇ ਦਿਲ ਉੱਤੇ ਅਜਿਹੀ ਸੱਟ ਮਾਰੀ ਕਿ ਫੇਰ ਉਹ ਸੰਭਲ ਨਹੀਂ ਸਕਿਆ। ਇਸ ਦੁੱਖ ਵਿੱਚ ਇਕ ਦੁੱਖ ਹੋਰ ਸ਼ਾਮਿਲ ਹੋ ਗਿਆ। ਉਸ ਨੇ ਦੇਖਿਆ ਕਿ ਤਿੰਨੇ ਸ਼ਹਿਜ਼ਾਦੇ ਅਤੇ ਅਮੀਰ-ਉਲ-ਉਮਰਾ (ਜ਼ੁਲਫ਼ਿਕਾਰ ਖਾਨ) ਰਲ-ਮਿਲ ਕੇ ਉਸ ਦੇ ਵਿਨਾਸ਼ ਲਈ ਯਤਨ ਕਰ ਰਹੇ ਹਨ। ਹੁਣ ਉਸ ਨੂੰ ਸੰਸਾਰ ਦੇ ਭੋਗਾਂ ਵਿੱਚ ਕੋਈ ਸੰਤੁਸ਼ਟੀ ਨਹੀਂ ਸੀ ਮਿਲਦੀ। ਉਸ ਨੇ ਦੇਖਿਆ ਕਿ ਦੁਨੀਆ ਦੇ ਸਭ ਸਾਮਾਨ ਨਾ-ਰਹਿਣ ਵਾਲੇ ਹਨ। ਜਿਸ ਦਿਨ ਉਸ ਦਾ ਅਪਮਾਨ ਹੋਇਆ, ਉਸੇ ਦਿਨ ਤੋਂ ਉਸ ਦੀ ਸਿਹਤ ਖ਼ਰਾਬ ਰਹਿਣ ਲੱਗ ਪਈ। ਕੁੱਝ ਦਿਨਾਂ ਬਾਅਦ ਉਹ ਮੰਜੇ 'ਤੇ ਪੈ ਗਿਆ ਅਤੇ ਛੇਤੀ ਹੀ ਰੱਬ ਨੂੰ ਪਿਆਰਾ ਹੋ ਗਿਆ।' (ਭਾਰਤ ਕਾ ਇਤਿਹਾਸ; ਇਲੀਅਟ ਅਤੇ ਡਉਸਨ (ਹਿੰਦੀ ਐਡੀਸ਼ਨ) ਭਾਗ ਸੱਤਵਾਂ, ਪੰਨਾ : 401)

ਡਾ: ਗੰਡਾ ਸਿੰਘ ਲਿਖਦੇ ਹਨ, 'ਮੁਨਇਮ ਖਾਨ ਨੂੰ ਆਪਣੇ ਡੇਰੇ ਚਲੇ ਜਾਣ ਪਰ ਜਦ ਇਹ ਖ਼ਬਰਾਂ ਪੁੱਜਣ ਲੱਗੀਆਂ ਕਿ ਉਸ ਦੇ ਵੈਰੀ ਉਸ ਦੀ ਨਿਰਾਦਰੀ ਉੱਤੇ ਬੜੀਆਂ ਖ਼ੁਸ਼ੀਆਂ ਮਨਾ ਰਹੇ ਹਨ ਅਤੇ ਬਾਦਸ਼ਾਹ ਦੀ ਹਜ਼ੂਰੀ ਵਿੱਚ, ਜੋ ਗ਼ੁਸੇ ਨਾਲ ਭਰਿਆ ਹੋਇਆ ਸੀ, ਉਸ ਦੀ ਨਿੰਦਿਆ ਕਰ ਰਹੇ ਹਨ ਤਾਂ ਉਹ ਬੜਾ ਹੀ ਦੁਖੀ ਹੋਇਆ। ਪਰ ਵਿਚਾਰਾ ਕੀ ਕਰ ਸਕਦਾ ਸੀ?' (ਬੰਦਾ ਸਿੰਘ ਬਹਾਦਰ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1995, ਪੰਨਾ : 76)

ਨਵਾਬ ਸ਼ਾਹ ਨਵਾਜ਼ ਖਾਨ ਸ਼ਮਸ-ਉਦ-ਦੌਲਾ ਲਿਖਦਾ ਹੈ, 'ਕਿਹਾ ਜਾਂਦਾ ਹੈ ਕਿ ਜ਼ੁਲਫ਼ਿਕਾਰ ਖਾਨ ਦੇ ਬੰਦਿਆਂ ਨੇ, ਜੋ ਖਾਨ-ਖਾਨਾ ਮੁਨਇਮ ਖਾਨ ਦਾ ਵਿਰੋਧੀ ਸੀ, ਆਪਣੇ ਸਰਦਾਰ ਦੀ ਹਿਦਾਇਤ ਅਨੁਸਾਰ ਇਹ ਖ਼ਬਰ ਉਡਾ ਦਿੱਤੀ ਕਿ ਪਹਾੜੀਆਂ ਵਿੱਚ ਬੰਦਾ ਫੜਿਆ ਗਿਆ ਹੈ। .... ਪਰ ਬਾਅਦ ਵਿੱਚ ਜਦੋਂ ਪਤਾ ਲੱਗਾ ਕਿ ਇਹ ਖ਼ਬਰ ਗ਼ਲਤ ਹੈ ਤਾਂ ਖ਼ਾਨ-ਖਾਨਾ ਨੂੰ ਬੇਹੱਦ ਸ਼ਰਮਿੰਦਗੀ ਹੋਈ ਅਤੇ ਉਹ ਬਿਮਾਰ ਹੋ ਗਿਆ। ਉਸ ਦੇ ਦਿਮਾਗ਼ ਵਿੱਚ ਨੁਕਸ ਪੈ ਗਿਆ ਅਤੇ ਉਸ ਨੇ ਸਾਰੇ ਕੰਮ-ਕਾਰ ਛੱਡ ਦਿੱਤੇ।' (The Maathir-ul-Umra, Vol. II, Low Price Edition, 1994, ਪੰਨਾ : 298)

## ਨਮੋਸ਼ੀ ਕਾਰਨ ਮੁਨਇਮ ਖਾਨ ਦੀ ਮੌਤ

ਪ੍ਰੋ: ਐਸ. ਆਰ. ਸ਼ਰਮਾ ਲਿਖਦੇ ਹਨ, 'ਬਹਾਦਰ ਸ਼ਾਹ ਦੇ ਜੀਵਨ-ਕਾਲ ਵਿੱਚ ਬੰਦੇ ਨੂੰ ਗ੍ਰਿਫ਼ਤਾਰ ਨਾ ਕੀਤਾ ਜਾ ਸਕਿਆ, ਤਾਂ ਬਾਦਸ਼ਾਹ ਨੇ ਆਪਣਾ ਗ਼ੁਸਾ ਖਾਨ-ਖਾਨਾ ਉੱਤੇ ਕੱਢਿਆ। ਇਸ ਹਾਰ ਤੋਂ ਅਪਮਾਨਿਤ ਹੋ ਕੇ ਮੁਨਇਮ ਖਾਨ ਥੋੜ੍ਹੇ ਹੀ ਦਿਨਾਂ ਵਿੱਚ ਮਰ ਗਿਆ। ਬਹਾਦਰ ਸ਼ਾਹ ਪਾਗ਼ਲ ਹੋ ਕੇ ਸਿੱਖ ਜਰਨੈਲ (ਬੰਦਾ ਸਿੰਘ ਬਹਾਦਰ) ਨੂੰ ਲੱਭਣ ਲੱਗ ਪਿਆ।' ('ਭਾਰਤ ਮੇਂ ਮੁਗਲ ਸਾਮਰਾਜਯ' (ਹਿੰਦੀ) 1965, ਪੰਨਾ : 636-37)

ਫਾਰਸੀ ਤਾਰੀਖਾਂ ਦੇ ਆਧਾਰ 'ਤੇ ਸਿੱਖ-ਮੁਗ਼ਲ ਸਬੰਧਾਂ ਨੂੰ ਜਿੰਨਾ ਵਿਲੀਅਮ ਇਰਵਿਨ ਨੇ ਵਾਚਿਆ ਹੈ, ਓਨਾ ਸ਼ਾਇਦ ਹੀ ਕਿਸੇ ਹੋਰ ਇਤਿਹਾਸਕਾਰ ਨੇ ਵਾਚਿਆ ਹੋਵੇ। ਮੁਨਇਮ ਖਾਨ ਬਾਰੇ ਉਹ ਲਿਖਦੇ ਹਨ, 'ਬਾਦਸ਼ਾਹ ਦੀ ਤਿੱਖੀ ਝਾੜ-ਝੰਬ ਤੋਂ ਦੁਖੀ ਹੋ ਕੇ ਮੁਨਇਮ ਖਾਨ ਬਾਦਸ਼ਾਹ ਦੇ ਦਰਬਾਰ ਵਿੱਚੋਂ ਉੱਠਿਆ ਅਤੇ ਨਿੰਮੋਝੂਣ, ਸਿਰ ਨੀਵਾਂ ਕਰਕੇ ਆਪਣੇ ਡੇਰੇ ਨੂੰ ਚਲਾ ਗਿਆ। ਉਸ ਦੀ ਮੌਤ ਦਾ ਇਕ ਕਾਰਨ, ਬੰਦਾ ਬਹਾਦਰ ਵਿਰੁੱਧ ਵਿੱਢੀ ਗਈ ਮੁਹਿੰਮ ਦਾ ਨਿਰਾਸ਼ ਅੰਤ ਸੀ।

....'ਲੋਹਗੜ੍ਹ ਤੋਂ ਚਲ ਕੇ ਬਾਦਸ਼ਾਹ 15 ਫਰਵਰੀ 1711 ਨੂੰ ਬਧੌਲੀ ਵਿੱਚ ਠਹਿਰਿਆ ਹੋਇਆ ਸੀ। ਉਥੇ ਪਤਾ ਲੱਗਾ ਕਿ ਵਜ਼ੀਰੇ-ਆਜ਼ਮ ਮੁਨਇਮ ਖਾਨ ਬਿਮਾਰ ਹੈ। ਉਸ ਦੇ ਚਿਹਰੇ ਉੱਤੇ ਗੈਂਗਰੀਨ ਵਰਗੀ ਬਿਮਾਰੀ ਦਾ ਅਸਰ ਹੋ ਗਿਆ ਸੀ ਜਿਸ ਨਾਲ ਉਸ ਦੀ ਇਕ ਅੱਖ ਅਤੇ ਇਕ ਕੰਨ ਖ਼ਰਾਬ ਹੋ ਗਏ ਸਨ। ਬਾਦਸ਼ਾਹੀ ਲਸ਼ਕਰ ਬਧੌਲੀ ਵਿੱਚ ਰੁਕ ਗਿਆ। ਤੇਰਾਂ ਦਿਨ ਬਾਅਦ ਉਥੇ ਹੀ 28 ਫਰਵਰੀ 1711 ਈ: ਨੂੰ ਉਸ ਦੀ ਮੌਤ ਹੋ ਗਈ। ਉਸ ਦੀ ਉਮਰ 60 ਸਾਲਾਂ ਤੋਂ ਕੁਝ ਮਹੀਨੇ ਵੱਧ ਸੀ। ਉਸ ਦੀ ਮ੍ਰਿਤਕ ਦੇਹ ਕੁਤਬ ਦੇ ਨੇੜੇ ਦਫ਼ਨਾਉਣ ਲਈ ਦਿੱਲੀ ਭੇਜ ਦਿੱਤੀ ਗਈ। ਆਪਣੇ ਮੁੱਖ ਸਲਾਹਕਾਰ ਦੇ ਵਿਛੜ ਜਾਣ ਕਾਰਨ ਬਹਾਦਰ ਸ਼ਾਹ ਨੂੰ ਬਹੁਤ ਦੁੱਖ ਹੋਇਆ। ਉਸ ਨੇ ਮੁਨਇਮ ਖਾਨ ਦੀ ਸਾਰੀ ਜਾਇਦਾਦ, ਜਿਸ ਦੀ ਕੀਮਤ ਤਿੰਨ ਕਰੋੜ ਰੁਪਏ ਸੀ, ਉਸ ਦੇ ਪੁੱਤਰਾਂ ਨੂੰ ਦੇ ਦਿੱਤੀ।' (The Later Mughals, ਪੰਨਾ : 117, 124)

ਡਾ: ਹਰੀ ਰਾਮ ਗੁਪਤਾ ਨੇ ਪੰਜ ਭਾਗਾਂ ਵਿੱਚ ਸਿੱਖ ਇਤਿਹਾਸ ਲਿਖਿਆ ਹੈ। ਮੁਨਇਮ ਖਾਨ ਦੇ ਆਖਰੀ ਦਿਨਾਂ ਬਾਰੇ ਉਹ ਲਿਖਦੇ ਹਨ, 'ਖ਼ਾਫ਼ੀ ਖਾਨ ਦੇ ਕਹਿਣ ਅਨੁਸਾਰ ਬਾਜ਼ ਉਡ ਗਿਆ ਅਤੇ ਉੱਲੂ ਫੜਿਆ ਗਿਆ ਸੀ। ਸ਼ਾਹੀ ਲਸ਼ਕਰ ਬੇਹੱਦ ਨਿਰਾਸ਼ ਸੀ। ਸਾਰੀ ਮੁਗਲ ਫ਼ੌਜ ਵਿੱਚ ਮਾਤਮ ਛਾ ਗਿਆ। ਬਾਦਸ਼ਾਹ ਨੇ ਵਜ਼ੀਰੇ ਆਜ਼ਮ ਮੁਨਇਮ ਖਾਨ ਨੂੰ ਦਰਬਾਰ ਵਿੱਚ ਬੁਲਾਇਆ ਅਤੇ ਬਹੁਤ ਝਾੜ ਪਾਈ। ਵਜ਼ੀਰ ਨੇ ਇਹ ਨਮੋਸ਼ੀ ਦਿਲ ਨੂੰ ਲਾ ਲਈ ਅਤੇ ਬਿਮਾਰ ਹੋ ਗਿਆ। ਢਾਈ ਮਹੀਨੇ ਬਾਅਦ, ਜਦੋਂ ਲਾਹੌਰ ਨੂੰ ਜਾਂਦਾ ਹੋਇਆ ਬਾਦਸ਼ਾਹ ਸਢੌਰੇ ਤੋਂ ਕੁਝ ਦੂਰ ਅੱਗੇ ਬਧੌਲੀ ਵਿੱਚ ਠਹਿਰਿਆ ਹੋਇਆ ਸੀ,

ਤਾਂ ਉਥੇ ਮੁਨਇਮ ਖਾਨ ਦੀ ਮੌਤ ਹੋ ਗਈ।' (History of the Sikhs; ਭਾਗ ਦੂਜਾ, ਪੰਨਾ : 20)

ਇੰਜ ਹੋਇਆ ਖਾਨਾਂ ਦੇ ਖਾਨ, ਵਜ਼ੀਰੇ-ਆਜ਼ਮ ਮੁਨਇਮ ਖਾਨ ਦਾ ਅੰਤ। ਗੁਰੂ ਗੋਬਿੰਦ ਸਿੰਘ ਜੀ ਨਾਲ ਕੀਤੇ ਵਾਅਦੇ ਪੂਰੇ ਨਾ ਕਰਨ ਦੀ ਉਸ ਨੂੰ ਭਾਰੀ ਕੀਮਤ ਅਦਾ ਕਰਨੀ ਪਈ। ਉਸ ਨੇ ਹਿੱਕ ਠੋਕ ਕੇ ਕਿਹਾ ਸੀ ਕਿ ਮੈਂ ਬੰਦਾ ਬਹਾਦਰ ਨੂੰ ਗ੍ਰਿਫ਼ਤਾਰ ਕਰਾਂਗਾ। ਪਰ ਲੋਹਗੜ੍ਹ ਦੀ ਰਣਭੂਮੀ ਵਿੱਚ, ਸਵਾਏ ਸਿਰ ਵਿੱਚ ਮਿੱਟੀ ਪੈਣ ਦੇ ਉਸ ਨੂੰ ਕੁਝ ਪ੍ਰਾਪਤ ਨਹੀਂ ਹੋਇਆ। ਪਹਿਲਾਂ ਇੱਜ਼ਤ-ਆਬਰੂ ਗਈ ਅਤੇ ਫਿਰ ਉਹ ਮੂੰਹ ਵੀ ਗੈਂਗਰੀਨ ਦੀ ਬਿਮਾਰੀ ਨਾਲ ਸੜ ਗਿਆ ਜਿਸ ਮੂੰਹ ਨਾਲ ਦਸਮ ਪਾਤਸ਼ਾਹ ਨਾਲ ਝੂਠੇ ਵਾਅਦੇ ਕੀਤੇ ਸਨ ਅਤੇ ਬੰਦਾ ਬਹਾਦਰ ਨੂੰ ਗ੍ਰਿਫ਼ਤਾਰ ਕਰਨ ਦਾ ਦਾਅਵਾ ਕੀਤਾ ਸੀ। (ਸਰੀਰ ਦੇ ਜਿਸ ਅੰਗ ਉੱਤੇ ਗੈਂਗਰੀਨ ਹੋ ਜਾਵੇ, ਉਥੇ ਖ਼ੂਨ ਦਾ ਦੌਰਾ ਰੁਕ ਜਾਂਦਾ ਹੈ ਅਤੇ ਉਹ ਥਾਂ ਗਲ-ਸੜ ਕੇ ਬੋਅ ਮਾਰਨ ਲੱਗ ਪੈਂਦੀ ਹੈ। ਸਵਾਏ ਉਸ ਨੂੰ ਕੱਟ ਸੁੱਟਣ ਦੇ, ਉਸ ਦਾ ਹੋਰ ਕੋਈ ਇਲਾਜ ਨਹੀਂ ਹੁੰਦਾ।)

ਬਿਨਾਂ ਸ਼ੱਕ ਇਤਿਹਾਸਕਾਰਾਂ ਨੇ ਬਹਾਦਰ ਸ਼ਾਹ ਅਤੇ ਮੁਨਇਮ ਖਾਨ ਨੂੰ ਉਦਾਰਚਿੱਤ, ਨਰਮ-ਦਿਲ ਅਤੇ ਸੂਫ਼ੀ ਵਿਚਾਰਾਂ ਵਾਲੇ ਹੁਕਮਰਾਨ ਲਿਖਿਆ ਹੈ ਪਰ ਫਿਰ ਵੀ ਉਹ ਬਾਦਸ਼ਾਹੀ ਦੇ ਮਾਲਕ ਬਾਦਸ਼ਾਹ ਅਤੇ ਵਜ਼ੀਰ ਸਨ। ਉਨ੍ਹਾਂ ਨੂੰ ਆਪਣੀ ਬਾਦਸ਼ਾਹੀ ਦਾ ਬਹੁਤ ਗੁਮਾਨ ਸੀ। ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਲੌਕਿਕ ਅਤੇ ਅਲੌਕਿਕ ਸ਼ਕਤੀ ਦਾ ਗ਼ਲਤ ਅਨੁਮਾਨ ਲਗਾਇਆ। ਉਹ ਬੰਦਾ ਸਿੰਘ ਬਹਾਦਰ ਦੀ ਤਾਕਤ ਦਾ ਵੀ ਸਹੀ ਅੰਦਾਜ਼ਾ ਨਹੀਂ ਲਗਾ ਸਕੇ। ਗੁਰੂ ਗੋਬਿੰਦ ਸਿੰਘ ਜੀ ਅਤੇ ਬੰਦਾ ਸਿੰਘ ਬਹਾਦਰ ਦੀ ਤਾਕਤ ਦਾ ਰਾਜ਼ ਪੰਜਾਬ ਅਤੇ ਉੱਤਰੀ ਭਾਰਤ ਦੇ ਲੋਕ ਸਨ। ਭਾਰਤ ਦੇ ਬਹੁਗਿਣਤੀ ਲੋਕ ਮੁਗਲ ਰਾਜ ਤੋਂ ਤੰਗ ਆ ਚੁੱਕੇ ਸਨ। ਜਿਸ ਬਾਦਸ਼ਾਹ ਨਾਲ ਉਸ ਦੀ ਖ਼ਲਕਤ ਖ਼ੁਸ਼ ਨਹੀਂ, ਉਸ ਬਾਦਸ਼ਾਹ ਨਾਲ ਖ਼ੁਦਾ ਵੀ ਨਾਰਾਜ਼ ਹੋ ਜਾਂਦਾ ਹੈ। ਦਸਮ ਪਾਤਸ਼ਾਹ ਦੇ ਲਾਡਲੇ ਕਵੀ ਭਾਈ ਨੰਦ ਲਾਲ ਕਹਿੰਦੇ ਹਨ—

ਖ਼ਲਕ ਖ਼ਾਲਿਕ ਕੀ ਜਾਣ ਕੇ
ਖ਼ਲਕ ਦੁਖਾਵੈ ਨਾਹਿ।
ਖ਼ਲਕ ਦੁਖੈ ਨੰਦ ਲਾਲ ਜੀ
ਖ਼ਾਲਿਕ ਕੋਪੈ ਤਾਹਿ।

ਲੋਕ ਬਗ਼ਾਵਤਾਂ ਦਾ ਇਹੀ ਰਾਜ਼ ਹੈ। ਬਾਦਸ਼ਾਹ ਅਤੇ ਵਜ਼ੀਰ ਨੇ ਖ਼ੁਦਾ ਦੇ ਭੇਜੇ ਹੋਏ ਉਸ ਬਾਦਸ਼ਾਹ-ਦਰਵੇਸ਼ ਨਾਲ ਦਗ਼ਾ ਤੇ ਮੱਕਾਰੀ ਕੀਤੀ ਜਿਸ ਨੂੰ ਅਕਾਲ ਪੁਰਖ ਨੇ—

ਧਰਮ ਚਲਾਵਨ ਸੰਤ ਉਬਾਰਨ।
ਦੁਸਟ ਸਭਨ ਕੋ ਮੂਲ ਉਪਾਰਨ।

ਲਈ ਸੰਸਾਰ ਉੱਤੇ ਭੇਜਿਆ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਦੋ ਦਗ਼ਾਬਾਜ਼ਾਂ ਨੂੰ ਰਣਭੂਮੀ ਦੀ ਮਿੱਟੀ ਚਟਾ ਕੇ ਜਹੱਨਮ ਰਸੀਦ ਕਰ ਦਿੱਤਾ। ਵਜ਼ੀਰ ਖਾਨ ਅਤੇ ਮੁਨਇਮ ਖਾਨ ਤੋਂ ਬਾਅਦ ਹੁਣ ਬਾਦਸ਼ਾਹ ਬਹਾਦਰ ਸ਼ਾਹ ਦੀ ਵਾਰੀ ਹੈ। ਲੋਹਗੜ੍ਹ ਦੀ ਜੰਗ ਤੋਂ ਬਾਅਦ ਜਿੰਨਾ ਚਿਰ ਬਹਾਦਰ ਸ਼ਾਹ ਜਿਊਂਦਾ ਰਿਹਾ, ਉਸ ਦੇ ਸਿਰ ਉੱਤੇ ਬੰਦਾ ਸਿੰਘ ਬਹਾਦਰ ਦਾ ਭੈਅ ਸਵਾਰ ਰਿਹਾ।

• • •

## 162

# ਸਿੱਖ ਫੁੱਲਵਾੜੀ ਦਾ ਗੁਲਾਬ : ਭਾਈ ਗੁਲਾਬ ਸਿੰਘ

ਲੋਹਗੜ੍ਹ ਦੇ ਕਿਲੇ ਵਿੱਚੋਂ ਬੰਦਾ ਸਿੰਘ ਬਹਾਦਰ ਹਰਨ ਹੋ ਗਿਆ ਤਾਂ ਮੁਗਲ ਫ਼ੌਜੀਆਂ ਨੇ ਗੁਲਾਬ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ।

ਖ਼ਾਫ਼ੀ ਖਾਨ ਲਿਖਦਾ ਹੈ, 'ਬਾਜ਼ ਤਾਂ ਉਡ ਗਿਆ ਅਤੇ ਉੱਲੂ ਫੜਿਆ ਗਿਆ।'

ਜੰਗ ਖ਼ਤਮ ਹੋਣ ਪਿੱਛੋਂ ਰੁਸਤਮ ਦਿਲ ਖਾਨ ਨੇ ਭਾਈ ਗੁਲਾਬ ਸਿੰਘ ਨੂੰ ਬੰਦਾ ਸਿੰਘ ਬਹਾਦਰ ਦੇ ਰੂਪ ਵਿੱਚ ਬਾਦਸ਼ਾਹ ਸਾਹਮਣੇ ਪੇਸ਼ ਕੀਤਾ ਤਾਂ ਉਸ ਦੇ ਨਾਲ 12 ਸਿੱਖ ਹੋਰ ਸਨ। ਰੁਸਤਮ ਦਿਲ ਖਾਨ ਲੋਹਗੜ੍ਹ ਦੇ ਕਿਲੇ ਵਿੱਚੋਂ ਸਿੰਘਾਂ ਦਾ ਕੁਝ ਮਾਲ-ਮਤਾਅ ਵੀ ਲੁੱਟ ਕੇ ਲਿਆਇਆ ਸੀ। ਡਾ: ਹਰੀ ਰਾਮ ਗੁਪਤਾ ਲਿਖਦੇ ਹਨ ਕਿ ਉਸ ਨੇ ਪੰਜ ਹਾਥੀ, ਤਿੰਨ ਵੱਡੀਆਂ ਤੋਪਾਂ, 17 ਛੋਟੀਆਂ ਤੋਪਾਂ, ਇਕ ਸਾਇਬਾਨ, ਕੁਝ ਚਾਂਦੀ ਦੀਆਂ ਚੋਬਾਂ, ਕੁਝ ਊਠ ਤੇ ਘੋੜੇ, ਕੁਝ ਬੰਦੂਕਾਂ, ਤਲਵਾਰਾਂ ਅਤੇ ਅੱਠ ਲੱਖ ਰੁਪਏ ਦੀ ਕੀਮਤ ਦੇ ਸੋਨੇ-ਚਾਂਦੀ ਦੇ ਸਿੱਕੇ ਬਾਦਸ਼ਾਹ ਨੂੰ ਭੇਟ ਕੀਤੇ। ਬਾਦਸ਼ਾਹ ਨੇ ਦੋ ਹਾਥੀ (ਇਕ ਨਰ ਤੇ ਇਕ ਮਾਦਾ) ਰੁਸਤਮ ਦਿਲ ਖਾਨ ਨੂੰ ਇਨਾਮ ਵਜੋਂ ਦੇ ਦਿੱਤੇ ਅਤੇ ਬਾਕੀ ਦਾ ਧਨ-ਮਾਲ ਸਰਕਾਰੀ ਖ਼ਜ਼ਾਨੇ ਵਿੱਚ ਜਮ੍ਹਾ ਕਰਾਉਣ ਦਾ ਹੁਕਮ ਦਿੱਤਾ। ਭਾਈ ਗੁਲਾਬ ਸਿੰਘ ਦੇ ਬਾਰਾਂ ਸਾਥੀ ਬਾਦਸ਼ਾਹ ਨੇ ਕਤਲ ਕਰਵਾ ਦਿੱਤੇ।

ਬਹਾਦਰ ਸ਼ਾਹ ਨੂੰ ਪਤਾ ਸੀ ਕਿ ਬੰਦਾ ਸਿੰਘ ਬਹਾਦਰ ਨੂੰ ਸੋਨੀਪਤ, ਸਰਹਿੰਦ, ਸਮਾਣਾ ਅਤੇ ਸਢੌਰਾ ਆਦਿ ਤੋਂ ਜਿੰਨਾ ਵੀ ਧਨ-ਮਾਲ ਪ੍ਰਾਪਤ ਹੋਇਆ ਹੈ, ਉਹ ਸਾਰਾ ਲੋਹਗੜ੍ਹ ਦੇ ਕਿਲੇ ਵਿੱਚ ਜਮ੍ਹਾ ਹੈ। ਇਕ-ਦੋ ਦਿਨਾਂ ਬਾਅਦ ਕਿਲੇ ਦੀ ਪੁੱਟ-ਪੁਟਾਈ ਕੀਤੀ ਗਈ ਤਾਂ ਵੀਹ ਲੱਖ ਰੁਪਏ ਦੀ ਕੀਮਤ ਦੇ ਸੋਨੇ ਦੇ ਸਿੱਕੇ ਮੁਗਲ ਫ਼ੌਜ ਦੇ ਹੱਥ ਲੱਗੇ।

ਅਖਬਾਰਾਤ-ਇ-ਦਰਬਾਰ-ਇ-ਮੁਅੱਲਾ ਦੇ ਇਕ ਦਸੰਬਰ 1710 ਦੇ ਇੰਦਰਾਜ ਅਨੁਸਾਰ ਬਾਦਸ਼ਾਹ ਨੂੰ ਖ਼ਬਰ ਮਿਲੀ ਸੀ ਕਿ ਸਿੱਖ ਬਾਗੀਆਂ ਨੇ ਸੋਨੇ ਦੇ ਸਿੱਕਿਆਂ ਨਾਲ ਲੱਦੇ 40 ਊਠ ਨਾਹਨ ਦੇ ਰਾਜੇ ਪਾਸ ਭੇਜੇ ਸਨ। ਬਾਦਸ਼ਾਹ ਨੇ ਹਮੀਦ ਖਾਨ ਨੂੰ ਹੁਕਮ ਦਿੱਤਾ ਕਿ ਨਾਹਨ ਦੇ ਰਾਜਾ ਭੂਪ ਪ੍ਰਕਾਸ਼ ਨੂੰ ਜਾ ਕੇ ਕਹੋ ਕਿ ਬੰਦਾ ਲੋਹਗੜ੍ਹ ਵਿੱਚੋਂ ਨਿਕਲ ਕੇ ਨਾਹਨ ਦੀਆਂ ਪਹਾੜੀਆਂ ਵੱਲ ਆਇਆ ਹੈ। ਰਾਜਾ ਉਸ ਨੂੰ ਗ੍ਰਿਫ਼ਤਾਰ ਕਰਕੇ ਬਾਦਸ਼ਾਹ ਪਾਸ ਭੇਜੇ। ਜੇ ਰਾਜਾ ਬੰਦੇ ਨੂੰ ਗ੍ਰਿਫ਼ਤਾਰ ਨਹੀਂ ਕਰਦਾ ਤਾਂ ਰਾਜਾ ਭੂਪ ਪ੍ਰਕਾਸ਼ ਨੂੰ ਗ੍ਰਿਫ਼ਤਾਰ ਕਰਕੇ ਲੈ ਆਓ। ਕੁਝ ਦਿਨਾਂ ਬਾਅਦ ਹਮੀਦ ਖਾਨ ਨੇ ਰਾਜਾ ਭੂਪ ਪ੍ਰਕਾਸ਼ ਨੂੰ ਗ੍ਰਿਫ਼ਤਾਰ ਕਰਕੇ ਬਾਦਸ਼ਾਹ ਪਾਸ ਲਿਆ ਹਾਜ਼ਰ ਕੀਤਾ। ਬਾਦਸ਼ਾਹ ਨੇ ਹੁਕਮ ਦਿੱਤਾ ਕਿ ਭਾਈ ਗੁਲਾਬ ਸਿੰਘ ਅਤੇ ਰਾਜਾ ਭੂਪ ਪ੍ਰਕਾਸ਼ ਦੋਵਾਂ ਨੂੰ ਲੋਹੇ ਦੇ ਪਿੰਜਰੇ ਵਿੱਚ ਕੈਦ ਕਰਕੇ ਦਿੱਲੀ ਭੇਜ ਦਿੱਤਾ ਜਾਵੇ। ਦੋਵਾਂ ਕੈਦੀਆਂ ਨੂੰ ਦਿੱਲੀ ਲਿਜਾ ਕੇ ਸਲੀਮਗੜ੍ਹ ਦੇ ਕਿਲੇ ਵਿੱਚ ਕੈਦ ਕਰ ਦਿੱਤਾ ਗਿਆ।

ਮੁਹੰਮਦ ਕਾਸਿਮ ਲਾਹੌਰੀ ਨੇ ਮੁਗਲ ਜਰਨੈਲਾਂ ਦੇ ਇਕ ਹੋਰ ਭੇਦ ਤੋਂ ਪਰਦਾ ਚੁੱਕਿਆ ਹੈ। ਉਹ ਆਪਣੀ ਪੁਸਤਕ 'ਇਬਰਤਨਾਮਾ' ਵਿੱਚ ਲਿਖਦਾ ਹੈ ਕਿ ਬਾਦਸ਼ਾਹ ਨੇ ਮੁਹੰਮਦ ਅਮੀਨ ਖਾਨ, ਰੁਸਤਮ ਦਿਲ ਖਾਨ ਅਤੇ ਕੁਝ ਹੋਰ ਅਹਿਲਕਾਰਾਂ ਨੂੰ ਬੰਦਾ ਸਿੰਘ ਦਾ ਪਿੱਛਾ ਕਰਨ ਦਾ ਹੁਕਮ ਦਿੱਤਾ। ਇਹ ਸਾਰੇ ਬੜੀ ਫੁਰਤੀ ਨਾਲ ਚੌਕੰਨੇ ਹੋ ਕੇ ਬੰਦੇ ਦੇ ਪਿੱਛੇ ਗਏ ਅਤੇ ਕੁਝ ਦੂਰ ਪਹਾੜੀਆਂ ਵਿੱਚ ਜਾ ਕੇ ਉਨ੍ਹਾਂ ਨੇ ਬੰਦੇ ਨੂੰ ਲੱਭ ਲਿਆ ਜੋ ਥੋੜ੍ਹੇ ਜਿਹੇ ਫਾਸਲੇ 'ਤੇ ਉਨ੍ਹਾਂ ਤੋਂ ਅੱਗੇ ਜਾ ਰਿਹਾ ਸੀ ਪਰ ਉਨ੍ਹਾਂ ਨੇ ਮਾਮਲੇ ਨੂੰ ਗਰਮ ਰੱਖਣ ਲਈ ਬੰਦੇ ਨੂੰ ਗ੍ਰਿਫ਼ਤਾਰ ਨਹੀਂ ਕੀਤਾ। ਆਪਣੇ ਘੋੜਿਆਂ ਦੀਆਂ ਵਾਗਾਂ ਖਿੱਚ ਲਈਆਂ ਅਤੇ ਚਾਲ ਧੀਮੀ ਕਰ ਲਈ। ਆਪਣੀ ਕਾਰਗੁਜ਼ਾਰੀ ਦਿਖਾਉਣ ਲਈ ਉਹ ਡਰਦੇ-ਡਰਦੇ ਕੁਝ ਕੋਹ ਬੰਦੇ ਦੇ ਪਿੱਛੇ ਗਏ। ਰੁਸਤਮ ਦਿਲ ਖਾਨ ਨੇ ਬੁੱਢਿਆਂ ਵਾਂਗ ਬੜੀ ਬੇਹਿੰਮਤੀ ਦਿਖਾਈ। ਇਸ ਗੱਦਾਰ ਗਧੇ ਦੀ ਬਦਨੀਤੀ ਕਾਰਨ ਬਦਬਖ਼ਤ ਬੰਦਾ ਦੁਰਗਮ ਪਹਾੜੀਆਂ ਵਿੱਚ ਗੁੰਮ ਹੋ ਗਿਆ, ਜਿਥੇ ਪਹੁੰਚਣਾ ਬਹੁਤ ਮੁਸ਼ਕਿਲ ਸੀ। (Sikh History from Persian Sources, 2001, ਪੰਨਾ 123)

ਫਾਰਸੀ ਤਵਾਰੀਖਾਂ ਤੋਂ ਪਤਾ ਲੱਗਦਾ ਹੈ ਕਿ ਉਸ ਸਮੇਂ ਮੁਗਲ ਵਜ਼ੀਰਾਂ ਅਤੇ ਜਰਨੈਲਾਂ ਵਿੱਚ ਧੜੇਬੰਦੀ ਕਾਫ਼ੀ ਤੇਜ਼

ਸੀ ਅਤੇ ਰੁਸਤਮ ਦਿਲ ਖਾਨ ਅਤੇ ਜ਼ੁਲਫ਼ਿਕਾਰ ਖਾਨ ਆਦਿ, ਵਜ਼ੀਰੇ ਆਜ਼ਮ ਮੁਨਇਮ ਖਾਨ ਨੂੰ ਬਾਦਸ਼ਾਹ ਦੀਆਂ ਨਜ਼ਰਾਂ ਵਿੱਚ ਡੇਗਣਾ ਚਾਹੁੰਦੇ ਸਨ। ਮੁਗਲਾਂ ਦੀ ਇਹ ਧੜੇਬੰਦੀ ਬੰਦਾ ਸਿੰਘ ਬਹਾਦਰ ਨੂੰ ਚੰਗੀ ਰਾਸ ਆਈ ਅਤੇ ਉਹ ਲੋਹਗੜ੍ਹ ਵਿੱਚੋਂ ਫਰਾਰ ਹੋ ਗਿਆ ਪਰ ਮੁਹੰਮਦ ਕਾਸਿਮ ਦੀ ਇਹ ਗੱਲ ਵਜ਼ਨ ਨਹੀਂ ਰੱਖਦੀ ਕਿ ਰੁਸਤਮ ਦਿਲ ਖਾਨ ਨੇ ਮਹਿਜ਼ 'ਮਾਮਲੇ ਨੂੰ ਗਰਮ ਰੱਖਣ ਲਈ' ਬੰਦਾ ਸਿੰਘ ਨੂੰ ਗ੍ਰਿਫ਼ਤਾਰ ਨਹੀਂ ਕੀਤਾ। ਬੰਦਾ ਸਿੰਘ ਦੀ ਗ੍ਰਿਫ਼ਤਾਰੀ ਨਾਲ ਇਕ ਤਾਂ ਮੁਗਲ ਅਮੀਰਾਂ-ਵਜ਼ੀਰਾਂ ਨੂੰ ਚੰਗੇ-ਚੋਖੇ ਇਨਾਮ ਅਤੇ ਤਰੱਕੀਆਂ ਮਿਲਣੀਆਂ ਸਨ। ਇਸ ਲਈ ਕੇਵਲ 'ਮਾਮਲੇ ਨੂੰ ਗਰਮ ਰੱਖਣ ਲਈ' ਬੰਦਾ ਸਿੰਘ ਨੂੰ ਗ੍ਰਿਫ਼ਤਾਰ ਨਾ ਕਰਨ ਦੀ ਗੱਲ ਥੋਥੀ ਜਾਪਦੀ ਹੈ। ਅਸਲ ਕਾਰਨ ਇਹ ਸੀ ਕਿ ਫਰਾਰ ਹੋ ਰਹੇ ਬੰਦਾ ਸਿੰਘ ਨੂੰ ਹੱਥ ਪਾਉਣਾ ਵੀ ਖ਼ਤਰੇ ਤੋਂ ਖਾਲੀ ਨਹੀਂ ਸੀ। ਮੁਗਲ ਜਰਨੈਲ ਇਹ ਖ਼ਤਰਾ ਮੁੱਲ ਨਹੀਂ ਲੈਣਾ ਚਾਹੁੰਦੇ ਸਨ, ਇਸ ਲਈ ਉਨ੍ਹਾਂ ਨੇ ਹਰਨ ਹੋ ਰਹੇ ਬੰਦਾ ਸਿੰਘ ਬਹਾਦਰ ਨੂੰ ਹੱਥ ਨਹੀਂ ਪਾਇਆ ਅਤੇ ਆਪਣੀਆਂ ਜਾਨਾਂ ਬਚਾ ਕੇ ਪਿੱਛੇ ਮੁੜ ਆਏ। ਦਾਖੇ ਹੱਥ ਨਾ ਅੱਪੜੇ ਥੂਹ ਕੌੜੀ।

ਖ਼ਾਫ਼ੀ ਖਾਨ ਨੇ ਲਿਖਿਆ ਹੈ ਕਿ 'ਬਾਜ਼ ਉੱਡ ਗਿਆ ਅਤੇ ਉੱਲੂ ਫੜਿਆ ਗਿਆ।' ਸਮਕਾਲੀ ਮੁਸਲਮਾਨ ਇਤਿਹਾਸਕਾਰਾਂ ਦੀ ਆਦਤ ਸੀ ਕਿ ਉਹ ਸਿੱਖਾਂ ਲਈ ਬੁਰੇ ਤੋਂ ਬੁਰੇ ਵਿਸ਼ੇਸ਼ਣ ਵਰਤਦੇ ਸਨ। ਸਰਹਿੰਦ ਦੀ ਜਿੱਤ ਪਿੱਛੋਂ ਜਦੋਂ ਬੰਦਾ ਸਿੰਘ ਬਹਾਦਰ ਨੇ ਭਾਈ ਬਾਜ਼ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਨਿਯੁਕਤ ਕੀਤਾ ਤਾਂ ਮੁਹੰਮਦ ਕਾਸਿਮ ਲਾਹੌਰੀ ਨੇ 'ਇਬਰਤਨਾਮਾ' ਵਿੱਚ ਇਸ ਤਰ੍ਹਾਂ ਲਿਖਿਆ, 'ਸੂਬਾ ਪੰਜਾਬ ਦੇ ਪਰਗਨਾ ਹੈਬਤਪੁਰ ਦੇ ਨੀਚਾਂ-ਕਮੀਨਿਆਂ ਵਿੱਚੋਂ ਇਕ ਸੀ ਬਾਜ਼ ਸਿੰਘ ਜੱਟ, ਉਸ ਨੇ ਆਪਣੇ ਸਿਰ ਉੱਤੇ ਝੂਠੀ ਸਰਦਾਰੀ ਦੀ ਪੂਛ ਵਾਲੀ ਲਾਅਨਤੀ ਪੱਗ ਬੰਨ੍ਹ ਲਈ ਅਤੇ ਸਰਹਿੰਦ ਦਾ ਸੂਬੇਦਾਰ ਬਣ ਬੈਠਾ।' ਇਸ ਲਈ ਇਹ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਖ਼ਾਫ਼ੀ ਖਾਨ ਨੇ ਸਿੱਖਾਂ ਪ੍ਰਤੀ ਆਪਣੀ ਨਫ਼ਰਤ ਜ਼ਾਹਿਰ ਕਰਨ ਲਈ ਭਾਈ ਗੁਲਾਬ ਸਿੰਘ ਵਾਸਤੇ 'ਉੱਲੂ' ਦਾ ਸ਼ਬਦ ਵਰਤਿਆ ਹੈ। ਅਸਲ ਵਿੱਚ ਭਾਈ ਗੁਲਾਬ ਸਿੰਘ ਸਿੱਖੀ ਦਾ ਗੁਲਾਬ ਸੀ। ਉਸ ਨੇ ਸਿੱਖ ਸ਼ਹੀਦੀ ਪ੍ਰੰਪਰਾ ਨੂੰ ਕਾਇਮ ਰੱਖਦਿਆਂ ਆਪਣੇ ਮਹਾਨ ਆਗੂ ਦਾ ਸਿਰ ਸਲਾਮਤ ਰੱਖਣ ਲਈ ਆਪਣੇ ਸਿਰ ਦੀ ਕੁਰਬਾਨੀ ਦਿੱਤੀ। ਉਸ ਨੇ ਆਪਣੇ ਆਲੇ-ਦੁਆਲੇ ਮੁਗਲ ਜਰਨੈਲਾਂ ਦੀ ਭੀੜ ਨੂੰ ਦੇਖ ਕੇ ਜਾਂ ਬਾਦਸ਼ਾਹ ਦੇ ਸਾਹਮਣੇ ਜਾ ਕੇ ਕੋਈ ਕਮਜ਼ੋਰੀ ਨਹੀਂ ਦਿਖਾਈ। ਉਹ ਧਰਮ-ਤਿਆਗ ਕਰਕੇ ਆਪਣੀ ਜਾਨ ਬਚਾ ਸਕਦਾ ਸੀ ਪਰ ਉਸ ਨੇ ਆਖਰੀ ਦਮ ਤੱਕ ਸਿੱਖੀ ਵਿਸ਼ਵਾਸ ਅਤੇ ਸਿੱਖੀ ਸਰੂਪ ਉੱਤੇ ਪਹਿਰਾ ਦਿੱਤਾ।

ਗੁਲਾਬ ਸਿੰਘ ਦਾ ਪਹਿਲਾ ਨਾਂ ਗੁਲਾਬੂ ਬਾਣੀਆ ਸੀ। ਉਹ ਤਮਾਕੂ ਵੇਚ ਕੇ ਗੁਜ਼ਾਰਾ ਕਰਦਾ ਸੀ। ਸਿੰਘਾਂ ਦੀਆਂ ਬਹਾਦਰੀਆਂ ਤੋਂ ਪ੍ਰਭਾਵਿਤ ਹੋ ਕੇ ਉਸ ਨੇ ਅੰਮ੍ਰਿਤ ਛਕ ਲਿਆ। ਸਿੱਖੀ ਪ੍ਰਤੀ ਉਸ ਦੀ ਸ਼ਰਧਾ ਅਤੇ ਵਫ਼ਾਦਾਰੀ ਨੂੰ ਦੇਖ ਕੇ ਬੰਦਾ ਸਿੰਘ ਬਹਾਦਰ ਨੇ ਉਸ ਨੂੰ ਬਖਸ਼ੀ ਨਿਯੁਕਤ ਕਰ ਦਿੱਤਾ। ਉਹ ਸਿੱਖ ਫ਼ੌਜ ਨੂੰ ਤਨਖ਼ਾਹ ਵੰਡਿਆ ਕਰਦਾ ਸੀ। ਉਸ ਨੇ ਕਈ ਜੰਗਾਂ ਵਿੱਚ ਹਿੱਸਾ ਲਿਆ ਅਤੇ ਜਦੋਂ 'ਆਵ ਕੀ ਅਉਦ ਨਿਦਾਨ ਬਨੈ' ਦਾ ਅਵਸਰ ਆਇਆ ਤਾਂ ਸਿੰਘ ਸੰਘਰਸ਼ ਦੇ ਯੱਗ ਵਿੱਚ ਆਪਣੀ ਜਾਨ ਦੀ ਆਹੂਤੀ ਪਾਉਣ ਲਈ ਤਿਆਰ ਹੋ ਗਿਆ। ਬਾਦਸ਼ਾਹ ਦੇ ਹੁਕਮ ਨਾਲ ਭਾਈ ਗੁਲਾਬ ਸਿੰਘ ਨੂੰ ਲੋਹੇ ਦੇ ਪਿੰਜਰੇ ਵਿੱਚ ਬੰਦ ਕਰਕੇ ਦਿੱਲੀ ਭੇਜਿਆ ਗਿਆ। ਦਿੱਲੀ ਵਿੱਚ ਉਸ ਨੂੰ ਛੇ ਸਾਲ ਸਲੀਮਗੜ੍ਹ ਦੇ ਕਿਲੇ ਵਿੱਚ ਕੈਦ ਰੱਖਿਆ ਗਿਆ। 19 ਜੂਨ, 1716 ਨੂੰ ਕੁਤਬ ਮੀਨਾਰ ਦੇ ਨੇੜੇ ਖੁਆਜਾ ਕੁਤਬੁਦੀਨ ਬਖ਼ਤਿਆਰ ਕਾਕੀ ਦੇ ਰੋਜ਼ੇ ਪਾਸ ਬੰਦਾ ਸਿੰਘ ਬਹਾਦਰ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਉਸ ਦੇ ਜਾਂਬਾਜ਼ 26 ਸਾਥੀ ਸ਼ਹੀਦ ਕੀਤੇ ਗਏ। ਸਿੰਘਾਂ ਦੇ ਇਸ ਆਖਰੀ ਸ਼ਹੀਦੀ ਜਥੇ ਵਿੱਚ ਇਸੇ ਦਿਨ ਭਾਈ ਗੁਲਾਬ ਸਿੰਘ ਬਖਸ਼ੀ ਨੇ ਵੀ ਆਪਣੇ ਸੂਰਬੀਰ ਜਰਨੈਲ ਦੀਆਂ ਅੱਖਾਂ ਸਾਹਮਣੇ ਸ਼ਹੀਦੀ-ਜਾਮ ਪੀਤਾ।

ਅਫ਼ਸੋਸ ਦੀ ਗੱਲ ਹੈ ਕਿ ਅਸੀਂ ਆਪਣੇ ਕਈ ਸ਼ਹੀਦਾਂ ਨੂੰ ਵਿਸਾਰ ਦਿੱਤਾ ਹੈ। ਭਾਈ ਗੁਲਾਬ ਸਿੰਘ ਬਖਸ਼ੀ ਦੇ ਘਰ-ਪਰਿਵਾਰ ਬਾਰੇ ਵੀ ਸਾਨੂੰ ਬਹੁਤੀ ਜਾਣਕਾਰੀ ਪ੍ਰਾਪਤ ਨਹੀਂ ਹੈ। ਸੰਭਵ ਹੈ, ਉਨ੍ਹਾਂ ਦੇ ਖਾਨਦਾਨ ਦਾ ਕੋਈ ਵਾਰਸ ਅੱਜ ਸਾਡੇ ਦਰਮਿਆਨ ਹੋਵੇ। ਅਜਿਹੇ ਗੌਰਵਮਈ ਵਿਰਸੇ ਦਾ ਵਾਰਸ ਜੇ ਕੋਈ ਹੋਵੇ ਤਾਂ ਰੋਜ਼ਾਨਾ 'ਅਜੀਤ' ਜਲੰਧਰ ਰਾਹੀਂ ਇਸ ਲੇਖਕ ਨਾਲ ਸੰਪਰਕ ਕਰਨ ਦੀ ਖੇਚਲ ਕਰੇ, ਤਾਂ ਜੋ ਸ਼ਹੀਦ ਗੁਲਾਬ ਸਿੰਘ ਦੀ ਕੁਰਬਾਨੀ ਨੂੰ ਲੋੜੀਂਦਾ ਵਿਸਥਾਰ ਦਿੱਤਾ ਜਾ ਸਕੇ।

• • •

# 163
# ਲੋਹਗੜ੍ਹ ਦਾ ਲੋਕ-ਇਤਿਹਾਸ

ਬਾਬਾ ਬੰਦਾ ਸਿੰਘ ਬਹਾਦਰ ਦਾ ਇਤਿਹਾਸ ਸਭ ਤੋਂ ਪਹਿਲਾਂ ਉਨ੍ਹਾਂ ਕੁਝ ਮੁਸਲਮਾਨ ਲਿਖਾਰੀਆਂ ਨੇ ਆਪਣੀਆਂ ਫਾਰਸੀ ਪੁਸਤਕਾਂ ਵਿੱਚ ਲਿਖਿਆ ਜਿਹੜੇ ਚਪੜਚਿੜੀ, ਲੋਹਗੜ੍ਹ ਅਤੇ ਗੁਰਦਾਸ ਨੰਗਲ ਆਦਿ ਥਾਵਾਂ 'ਤੇ ਹਾਜ਼ਰ ਸਨ। ਅੱਖੀਂ ਦੇਖਣ ਜਾਂ ਕੰਨੀਂ ਸੁਣਨ ਵਾਲੇ ਲਿਖਾਰੀਆਂ ਵਿੱਚ ਇਰਾਦਤ ਖਾਨ, ਕਾਮਵਰ ਖਾਨ, ਮਿਰਜ਼ਾ ਮੁਹੰਮਦ ਅਹਿਸਨ ਈਜਾਦ ਆਦਿ ਦੇ ਨਾਂ ਉੱਘੇ ਹਨ। ਇਸ ਪਿੱਛੋਂ ਕੁਝ ਗ੍ਰੰਥ ਗੁਰਮੁਖੀ ਵਿੱਚ ਲਿਖੇ ਗਏ ਪਰ ਬੰਦਾ ਸਿੰਘ ਬਹਾਦਰ ਦੀਆਂ ਕੁੱਝ ਯਾਦਾਂ ਇਨ੍ਹਾਂ ਇਲਾਕਿਆਂ ਦੇ ਲੋਕਾਂ ਦੇ ਦਿਲਾਂ ਵਿੱਚ ਵੀ ਅੱਜ ਤੱਕ ਮੌਜੂਦ ਹਨ ਜੋ ਉਨ੍ਹਾਂ ਨੇ ਆਪਣੇ ਵੱਡੇ-ਵਡੇਰਿਆਂ ਤੋਂ ਸੁਣੀਆਂ ਸਨ। ਸਾਨੂੰ ਲੋਹਗੜ੍ਹ ਦੇ ਨੇੜੇ ਕੁਝ ਪਿੰਡਾਂ ਵਿੱਚ ਵਿਚਰਨ ਦਾ ਮੌਕਾ ਮਿਲਿਆ। ਜੋ ਕੁਝ ਇਥੋਂ ਪ੍ਰਾਪਤ ਹੋਇਆ, ਉਸ ਨੂੰ ਸੰਖੇਪ ਰੂਪ ਵਿੱਚ ਲਿਖਣ ਦਾ ਯਤਨ ਕਰਦੇ ਹਾਂ।

ਸਢੌਰੇ ਅਤੇ ਲੋਹਗੜ੍ਹ ਦੇ ਵਿਚਕਾਰ ਸੜਕ ਕੰਢੇ ਇਕ ਸਕੂਲ, ਇਸਲਾਮਿਕ ਪਬਲਿਕ ਸਕੂਲ ਤੇਵਰ ਹੈ, ਜਿਸ ਦਾ ਡਾਕਖਾਨਾ ਸਢੌਰਾ ਅਤੇ ਜ਼ਿਲ੍ਹਾ ਯਮਨਾਨਗਰ (ਹਰਿਆਣਾ) ਹੈ। ਇਸ ਸਕੂਲ ਦੇ ਅਧਿਆਪਕਾਂ (ਸ੍ਰੀ ਸੱਯਦ ਅਹਿਮਦ, ਅਬਦੁਲ ਗਫ਼ੂਰ ਅਤੇ ਜੰਗਸ਼ੇਰ ਸਿੰਘ ਆਦਿ) ਨਾਲ ਅਸੀਂ ਬੰਦਾ ਸਿੰਘ ਬਹਾਦਰ ਅਤੇ ਲੋਹਗੜ੍ਹ ਬਾਰੇ ਗੱਲਬਾਤ ਕੀਤੀ। ਅਬਦੁਲ ਗਫ਼ੂਰ ਦਾ ਪਿੰਡ ਜੈਤਪੁਰ ਅਤੇ ਉਸ ਦੇ ਸਹੁਰੇ ਪਿੰਡ ਲੋਹਗੜ੍ਹ ਵਿੱਚ ਹਨ। ਆਰਜ਼ੀ ਗੁਰਦੁਆਰਾ ਲੋਹਗੜ੍ਹ ਸਾਹਿਬ ਤੋਂ ਦੋ-ਢਾਈ ਕਿਲੋਮੀਟਰ ਦੂਰ ਅਸੀਂ ਉੱਚੀਆਂ ਪਹਾੜੀਆਂ, ਡੂੰਘੀਆਂ ਖੱਡਾਂ, ਸੁੱਕੀਆਂ-ਗਿੱਲੀਆਂ ਨਦੀਆਂ ਅਤੇ ਜੰਗਲ ਵਿੱਚ ਘਿਰੇ ਪਿੰਡ ਲੋਹਗੜ੍ਹ ਵਿੱਚ ਗਏ। ਪਹਾੜੀ ਪਿੰਡ ਬੱਝਵੇਂ ਨਹੀਂ ਹੁੰਦੇ। ਕੋਈ ਘਰ ਕਿਸੇ ਪਹਾੜੀ ਉੱਤੇ ਅਤੇ ਕੋਈ ਘਰ ਕਿਸੇ ਖੱਡ ਦੇ ਕੰਢੇ। ਇਕ ਪਹਾੜੀ ਉੱਤੇ ਚੌਧਰੀ ਉਮਰਦੀਨ ਰਹਿੰਦਾ ਹੈ। ਉਸ ਦਾ ਘਰ ਇਕ ਵੱਡੇ ਪਹਾੜ ਦੀ ਕਈ ਕਿਲੋਮੀਟਰ ਲੰਮੀ ਕੰਧ ਹੇਠ ਇਕ ਪਹਾੜੀ ਉੱਤੇ ਹੈ ਅਤੇ ਉਸ ਦੇ ਨਿੱਕੇ-ਨਿੱਕੇ ਖੇਤ ਪੌੜੀ-ਦਰ-ਪੌੜੀ ਨੀਵਾਣ ਵੱਲ ਜਾਂਦੇ ਹਨ। ਐਨੇ ਦੁਰਗਮ ਆਲੇ-ਦੁਆਲੇ ਵਿੱਚ ਚੌਧਰੀ ਉਮਰਦੀਨ ਆਪਣੇ ਬਾਲ-ਬੱਚਿਆਂ ਨਾਲ ਰਹਿੰਦਾ ਹੈ। ਲੋਹਗੜ੍ਹ ਦੇ ਇਨ੍ਹਾਂ ਗੁਆਂਢੀਆਂ ਨੇ ਸਾਨੂੰ ਬਹੁਤੀਆਂ ਗੱਲਾਂ ਤਾਂ ਨਹੀਂ ਦੱਸੀਆਂ ਪਰ ਜੋ ਕੁੱਝ ਦੱਸਿਆ, ਉਸ ਬਾਰੇ ਇਲਾਕੇ ਦੇ ਹੋਰ ਵੀ ਕਈ ਲੋਕ ਜਾਣਦੇ ਹਨ।

ਤੇਵਰ ਸਕੂਲ ਦੇ ਜੰਗਸ਼ੇਰ ਸਿੰਘ ਨੇ ਆਖਿਆ : ਬੰਦਾ ਬਹਾਦਰ ਵਿੱਚ ਰੂਹਾਨੀ ਸ਼ਕਤੀ ਬਹੁਤ ਸੀ। ਸੋਮ ਨਦੀ ਨੇ ਉਨ੍ਹਾਂ ਦੀ ਫ਼ੌਜ ਨੂੰ ਰਾਹ ਨਾ ਦਿੱਤਾ ਤਾਂ ਉਸ ਦੇ ਹੁਕਮ ਨਾਲ ਸੋਮ ਨਦੀ ਦਾ ਪਾਣੀ ਧਰਤੀ ਹੇਠ ਚਲਾ ਗਿਆ। ਨਦੀ ਦਾ ਪਾਣੀ 12 ਕਿਲੋਮੀਟਰ ਅੱਗੇ ਜਾ ਕੇ ਨਿਕਲਦਾ ਹੈ। ਲੋਹਗੜ੍ਹ ਨੇੜੇ ਸੋਮ ਨਦੀ ਬਰਸਾਤ ਵਿੱਚ ਵੀ ਸੁੱਕੀ ਰਹਿੰਦੀ ਹੈ। ... ਬਾਅਦ ਵਿੱਚ ਲੋਹਗੜ੍ਹ ਦੇ ਚੌਧਰੀ ਉਮਰਦੀਨ ਨੇ ਵੀ ਇਹੀ ਗੱਲ ਦੱਸੀ। ਕਹਿੰਦੇ-ਹਾਂ ਬੰਦੇ ਵਿੱਚ ਸ਼ਕਤੀ ਸੀ, ਤਾਂ ਹੀ ਤਾਂ ਉਹ ਦਿੱਲੀ ਤੱਕ ਮਾਰ ਕਰਦਾ ਸੀ। ਸ਼ਕਤੀ ਤੋਂ ਬਿਨਾਂ ਉਹ ਵੱਡੀਆਂ ਫ਼ੌਜਾਂ ਦਾ ਮੁਕਾਬਲਾ ਕਿਵੇਂ ਕਰ ਸਕਦਾ ਸੀ?

ਲਿਖਤੀ ਇਤਿਹਾਸਾਂ ਵਿੱਚ ਜ਼ਿਆਦਾਤਰ ਕਿਲਾ ਲੋਹਗੜ੍ਹ ਦਾ ਨਾਂ ਹੀ ਆਉਂਦਾ ਹੈ। ਜਾਂ ਕਿਤੇ-ਕਿਤੇ ਇਕ-ਦੂਜੀ ਪਹਾੜੀ ਦਾ ਨਾਂ ਸਿਤਾਰਾਗੜ੍ਹ ਲਿਖਿਆ ਹੈ। ਫਾਰਸੀ ਤੇ ਅੰਗਰੇਜ਼ੀ ਪੁਸਤਕਾਂ ਵਿੱਚ ਲੋਹਗੜ੍ਹ ਤੋਂ ਬਿਨਾਂ ਕੁਝ ਹੋਰ ਪਹਾੜੀ ਚੋਟੀਆਂ ਦਾ ਜ਼ਿਕਰ ਵੀ ਮਿਲਦਾ ਹੈ। ਬੰਦਾ ਸਿੰਘ ਬਹਾਦਰ ਦੀ ਰਣਨੀਤਕ ਸੂਝ ਬੂਝ ਦਾ ਇਹ ਪ੍ਰਮਾਣ ਹੈ ਕਿ ਉਸ ਨੇ ਕਿਲਾ ਲੋਹਗੜ੍ਹ ਦੇ ਆਲੇ-ਦੁਆਲੇ ਦੀਆਂ ਪਹਾੜੀਆਂ ਨੂੰ ਸੁੰਨਾ ਨਹੀਂ ਛੱਡਿਆ। ਜੇ ਇਹ ਪਹਾੜੀਆਂ ਖਾਲੀ ਹੁੰਦੀਆਂ ਤਾਂ ਮੁਗਲ ਫ਼ੌਜ ਇਨ੍ਹਾਂ ਪਹਾੜੀਆਂ ਤੋਂ ਗੋਲਾਬਾਰੀ ਕਰਕੇ ਬੰਦਾ ਸਿੰਘ ਨੂੰ ਛੇਤੀ ਹਰਾ ਸਕਦੀ ਸੀ। ਬੰਦਾ ਸਿੰਘ ਨੇ ਲੋਹਗੜ੍ਹ ਦੇ ਨਾਲ ਲੱਗਦੀਆਂ ਸਾਰੀਆਂ ਪਹਾੜੀਆਂ ਉੱਤੇ ਮੋਰਚੇ ਕਾਇਮ ਕੀਤੇ ਹੋਏ ਸਨ। ਇਲਾਕੇ ਵਿੱਚੋਂ ਮਿਲਦੀ ਜਾਣਕਾਰੀ ਅਨੁਸਾਰ ਇਨ੍ਹਾਂ ਚੋਟੀਆਂ ਦੇ ਨਾਂ ਦੀਵੇ ਵਾਲੀ ਚੋਟੀ, ਨਗਾਰੇ ਵਾਲੀ ਚੋਟੀ ਤੇ ਟਕਸਾਲ ਵਾਲੀ ਚੋਟੀ ਸਨ। ਕਿਲਾ ਲੋਹਗੜ੍ਹ ਵਾਲੀ ਚੋਟੀ ਨੂੰ ਲੋਕ 'ਮਹਿਲਾਂ ਵਾਲੀ ਚੋਟੀ' ਕਹਿੰਦੇ ਹਨ। ਚੌਧਰੀ ਉਮਰਦੀਨ ਨੇ ਆਖਿਆ—ਗੁਰਦੁਆਰਾ ਲੋਹਗੜ੍ਹ ਤੋਂ ਨਦੀ ਵੱਲ ਮੂੰਹ ਕਰਕੇ ਖੜ੍ਹੇ ਹੋ ਜਾਓ ਤਾਂ ਸਾਹਮਣੇ ਜੋ ਪਹਾੜੀ ਦਿਸਦੀ ਹੈ, ਉਹ ਹੈ ਨਗਾਰੇ ਵਾਲੀ ਚੋਟੀ।

ਦੀਵੇ ਵਾਲੀ ਪਹਾੜੀ ਜਾਂ ਰੌਸ਼ਨੀ ਵਾਲੀ ਚੋਟੀ ਬਹੁਤ ਮਸ਼ਹੂਰ ਹੈ। ਤੇਵਰ ਸਕੂਲ ਦੇ ਅਧਿਆਪਕਾਂ ਨੇ ਦੱਸਿਆ : ਇਸ ਪਹਾੜੀ ਉੱਤੇ ਇਕ ਵੱਡਾ ਸਾਰਾ ਕੜਾਹਾ ਹੁੰਦਾ ਸੀ। ਉਸ ਵਿੱਚ ਬਨੌਲੇ (ਵੜੇਵੇਂ) ਤੇ ਤੇਲ ਪਾ ਕੇ ਅੱਗ ਲਾ ਦਿੱਤੀ ਜਾਂਦੀ ਸੀ। ਇਹ ਰੌਸ਼ਨੀ ਹਮਲਾ ਕਰਨ ਜਾਂ ਹਮਲਾ ਰੋਕਣ ਵਿੱਚ ਬਹੁਤ ਸਹਾਇਤਾ ਕਰਦੀ ਸੀ। ਇਸ ਲੇਖਕ ਨੇ ਦੀਵੇ ਵਾਲੀ ਪਹਾੜੀ ਉੱਤੇ ਚੜ੍ਹ ਕੇ ਦੇਖਿਆ ਹੈ। ਉਥੇ ਕੋਈ ਕੜਾਹਾ ਨਹੀਂ ਰੱਖਿਆ ਹੋਇਆ। ਐਨ ਚੋਟੀ ਉੱਤੇ ਇਕ ਕੁੰਡ ਜਾਂ ਚੁਬੱਚਾ ਜਿਹਾ ਬਣਿਆ ਹੋਇਆ ਹੈ। ਕਹਿੰਦੇ ਹਨ ਇਸੇ ਕੁੰਡ ਵਿੱਚ ਵੜੇਵੇਂ ਪਾ ਕੇ ਅੱਗ ਲਾ ਦਿੱਤੀ ਜਾਂਦੀ ਸੀ।

ਲੋਹਗੜ੍ਹ ਵਾਲੀ ਚੋਟੀ ਉੱਤੇ ਚੜ੍ਹਨ ਨੂੰ ਅੱਧਾ ਘੰਟਾ ਲੱਗਦਾ ਹੈ ਅਤੇ ਸਭ ਤੋਂ ਉੱਚੀ ਦੀਵੇ ਵਾਲੀ ਪਹਾੜੀ, ਜਿਸ ਨੂੰ ਕੁਝ ਇਤਿਹਾਸਕਾਰਾਂ ਨੇ ਸਿਤਾਰਾਗੜ੍ਹ ਲਿਖਿਆ ਹੈ, ਉੱਤੇ ਚੜ੍ਹਨ ਲਈ ਇਕ ਘੰਟਾ ਲੱਗਦਾ ਹੈ।

ਗੁਰਦੁਆਰਾ ਲੋਹਗੜ੍ਹ ਸਾਹਿਬ ਦੇ ਗ੍ਰੰਥੀ ਭਾਈ ਅਜਮੇਰ ਸਿੰਘ ਇਸੇ ਇਲਾਕੇ ਨਾਲ ਸਬੰਧ ਰੱਖਦੇ ਹਨ। ਉਨ੍ਹਾਂ ਦਾ ਪਿੰਡ ਮੀਆਂਪੁਰ, ਸਢੌਰੇ ਦੇ ਨੇੜੇ ਹੈ। ਗਿਆਨੀ ਜੀ ਨੇ ਦੱਸਿਆ ਕਿ ਬੰਦਾ ਸਿੰਘ ਬਹਾਦਰ ਜਦੋਂ ਕਿਲਾ ਲੋਹਗੜ੍ਹ ਵਿੱਚੋਂ ਹਰਨ ਹੋਇਆ ਤਾਂ ਉਹ ਆਪਣੇ ਸਾਥੀਆਂ ਸਮੇਤ ਚੋਰ ਖਾੜੀ ਅਤੇ ਭੀੜੀ ਘਾਟੀ ਦੇ ਜੰਗਲ ਵਿਚੀਂ ਲੰਘ ਕੇ ਧੌਲੇ ਕੂੰਏਂ ਜਾ ਨਿਕਲਿਆ ਅਤੇ ਉਥੋਂ ਨਾਹਨ ਵੱਲ ਚਲਾ ਗਿਆ। ਚੋਰ ਖਾੜੀ ਅਤੇ ਭੀੜੀ ਘਾਟੀ ਪਹਾੜੀਆਂ ਵਿੱਚ ਦੋ ਥਾਵਾਂ ਦੇ ਨਾਂ ਹਨ, ਜਿਥੇ ਪਹਾੜੀਆਂ ਵਿਚੀਂ ਤੰਗ ਰਾਹ ਜਾਂਦਾ ਹੈ। ਧੌਲਾ ਕੂੰਆਂ ਇਕ ਪਿੰਡ ਦਾ ਨਾਂ ਹੈ।

ਲੋਹਗੜ੍ਹ ਦੀਆਂ ਪਹਾੜੀਆਂ ਵਿੱਚ ਬੰਦਾ ਸਿੰਘ ਬਹਾਦਰ ਦੀਆਂ ਬਹੁਤ ਸਾਰੀਆਂ ਯਾਦਾਂ ਖਿਲਰੀਆਂ ਹੋਈਆਂ ਹਨ। ਕਿਲ੍ਹਾ ਲੋਹਗੜ੍ਹ ਵਾਲੇ ਅਸਥਾਨ 'ਤੇ ਜਦੋਂ ਇਤਿਹਾਸਕ ਗੁਰਦੁਆਰਾ ਬਣ ਗਿਆ ਤਾਂ ਇਹ ਸਾਰਾ ਸਥਾਨਕ ਇਤਿਹਾਸ ਸੰਗਤਾਂ ਦੇ ਸਾਹਮਣੇ ਆਵੇਗਾ। ਆਧੁਨਿਕ ਇਤਿਹਾਸਕਾਰਾਂ ਨੇ ਇਤਿਹਾਸ ਦੀ ਉਸਾਰੀ ਵਿੱਚ ਸਥਾਨਕ ਅਤੇ ਖੇਤਰੀ ਇਤਿਹਾਸ ਦਾ ਮਹੱਤਵਪੂਰਨ ਅਸਥਾਨ ਮੰਨਿਆ ਹੈ।

ਬੰਦਾ ਸਿੰਘ ਬਹਾਦਰ ਨਾਲ ਸਬੰਧਿਤ ਇਤਿਹਾਸਕ ਥਾਵਾਂ ਵੱਲ ਸਿੱਖ ਪੰਥ ਨੇ ਬਹੁਤਾ ਧਿਆਨ ਨਹੀਂ ਦਿੱਤਾ। ਦਿੱਲੀ ਵਿੱਚ ਬਾਬਾ ਜੀ ਦੇ ਸ਼ਹੀਦੀ ਅਸਥਾਨ 'ਤੇ ਕੁਝ ਸਾਲ ਪਹਿਲਾਂ ਹੀ ਗੁਰਦੁਆਰਾ ਬਣਿਆ ਹੈ। ਗੁਰਦਾਸਪੁਰ ਦੇ ਜ਼ਿਲ੍ਹੇ ਵਿੱਚ ਗੁਰਦਾਸ ਨੰਗਲ ਦੀ ਗੜ੍ਹੀ ਵਾਲੇ ਅਸਥਾਨ ਉੱਤੇ ਅਜੇ ਕੇਵਲ ਇਕ ਛੋਟਾ ਜਿਹਾ ਕਮਰਾ ਹੀ ਬਣਿਆ ਹੈ। ਇਸੇ ਤਰ੍ਹਾਂ ਲੋਹਗੜ੍ਹ ਵਾਲੇ ਅਸਥਾਨ 'ਤੇ ਵੀ ਪਹਾੜੀ ਦੇ ਪੈਰਾਂ ਵਿੱਚ ਅਜੇ ਦੋ ਕੁ ਛੋਟੇ ਕਮਰਿਆਂ ਵਾਲਾ ਆਰਜ਼ੀ ਗੁਰਦੁਆਰਾ ਹੀ ਬਣਿਆ ਹੈ। ਪਹਾੜੀ ਉੱਤੇ ਕਿਲੇ ਵਾਲੇ ਅਸਲ ਅਸਥਾਨ ਉੱਤੇ ਗੁਰਦੁਆਰਾ ਅਜੇ ਬਣਨਾ ਹੈ। ਇਸ ਹਾਲਤ ਤੋਂ 'ਸੂਰਮਿਆਂ ਦੀ ਘਾਲ ਅਤੇ ਸਿੱਖ ਪੰਥ ਦੀ ਘੌਲ' ਪ੍ਰਤੱਖ ਦਿਖਾਈ ਦਿੰਦੀ ਹੈ।

## ਗੁਰਦੁਆਰਾ ਲੋਹਗੜ੍ਹ ਸਾਹਿਬ ਦੀ ਉਸਾਰੀ ਲਈ ਯਤਨ ਜਾਰੀ ਹਨ

ਬਾਬਾ ਬੰਦਾ ਸਿੰਘ ਬਹਾਦਰ ਨੇ ਲੋਹਗੜ੍ਹ ਉੱਤੇ ਦੋ ਵਾਰ ਕਬਜ਼ਾ ਕੀਤਾ। ਪਹਿਲੀ ਵਾਰ ਉਹ ਫਰਵਰੀ, 1710 ਵਿੱਚ ਲੋਹਗੜ੍ਹ ਆਇਆ ਅਤੇ ਦਸੰਬਰ 1710 ਵਿੱਚ ਮੁਗਲ ਫ਼ੌਜਾਂ ਦੇ ਦਬਾਅ ਕਾਰਨ ਉਸ ਨੂੰ ਲੋਹਗੜ੍ਹ ਛੱਡਣਾ ਪਿਆ। ਮਾਰਚ 1712 ਵਿੱਚ ਬੰਦਾ ਸਿੰਘ ਨੇ ਦੂਜੀ ਵਾਰ ਲੋਹਗੜ੍ਹ ਉੱਤੇ ਕਬਜ਼ਾ ਕੀਤਾ। ਫਰਵਰੀ 1712 ਵਿੱਚ ਲਾਹੌਰ ਵਿਖੇ ਬਾਦਸ਼ਾਹ ਬਹਾਦਰ ਸ਼ਾਹ ਦੀ ਮੌਤ ਹੋ ਗਈ ਅਤੇ ਉਸ ਦੇ ਪੁੱਤਰਾਂ ਵਿੱਚ ਇਕ ਮਹੀਨਾ ਤਖ਼ਤ-ਨਸ਼ੀਨੀ ਦੀ ਜੰਗ ਚਲਦੀ ਰਹੀ। ਬਾਬਾ ਬੰਦਾ ਸਿੰਘ ਬਹਾਦਰ ਨੇ ਮੁਗਲਾਂ ਦੀ ਇਸ ਖਾਨਾਜੰਗੀ ਦਾ ਫ਼ਾਇਦਾ ਉਠਾਇਆ ਅਤੇ ਲੋਹਗੜ੍ਹ ਉੱਤੇ ਦੁਬਾਰਾ ਕਬਜ਼ਾ ਕਰ ਲਿਆ। ਨਵੰਬਰ 1713 ਵਿੱਚ ਜਦੋਂ ਲਾਹੌਰ ਦੇ ਸੂਬੇਦਾਰ ਅਬਦੁੱਸਮਦ ਖਾਨ ਨੇ ਲੋਹਗੜ੍ਹ ਉੱਤੇ ਜ਼ਬਰਦਸਤ ਹਮਲਾ ਕੀਤਾ ਤਾਂ ਬੰਦਾ ਸਿੰਘ ਬਹਾਦਰ ਇਕ ਵਾਰ ਫਿਰ ਹਜ਼ਾਰਹਾ ਮੁਗਲ ਫ਼ੌਜ ਦੇ ਘੇਰੇ ਨੂੰ ਚੀਰ ਕੇ ਲੋਹਗੜ੍ਹ ਵਿੱਚੋਂ ਨਿਕਲ ਗਿਆ। ਅਬਦੁੱਸਮਦ ਖਾਨ ਖਾਲੀ ਹੱਥ ਲਾਹੌਰ ਨੂੰ ਵਾਪਸ ਆ ਗਿਆ।

ਇਸ ਤਰ੍ਹਾਂ ਲੋਹਗੜ੍ਹ ਵਿੱਚ ਬੰਦਾ ਸਿੰਘ ਬਹਾਦਰ ਦੀ ਦੋਵਾਂ ਸਮਿਆਂ ਦੀ ਠਹਿਰ ਤਕਰੀਬਨ ਦੋ ਸਾਲ ਅੱਠ ਮਹੀਨੇ ਬਣਦੀ ਹੈ ਭਾਵ ਕਿ ਲੋਹਗੜ੍ਹ ਲਗਪਗ ਪੌਣੇ ਤਿੰਨ ਸਾਲ ਸਿੱਖ ਰਾਜ ਦੀ ਪਹਿਲੀ ਰਾਜਧਾਨੀ ਬਣਿਆ ਰਿਹਾ। ਲੋਹਗੜ੍ਹ ਨੂੰ ਪੰਜਾਬ ਅਤੇ ਉਸ ਦੇ ਗੁਆਂਢੀ ਪਹਾੜੀ ਇਲਾਕਿਆਂ ਵਿੱਚ ਬੰਦਾ ਸਿੰਘ ਬਹਾਦਰ ਦੀ ਸਭ ਤੋਂ ਲੰਮੀ ਠਹਿਰ ਹੋਣ ਦਾ ਮਾਣ ਪ੍ਰਾਪਤ ਹੈ। ਬੰਦਾ ਸਿੰਘ ਬਹਾਦਰ ਏਨੇ ਲੰਮੇ ਸਮੇਂ ਤੱਕ ਕਿਸੇ ਹੋਰ ਇਕ ਥਾਂ 'ਤੇ ਨਹੀਂ ਰਿਹਾ। ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦੇ ਨਾਂ 'ਤੇ ਸਿੱਖ ਰਾਜ ਦਾ ਪਹਿਲਾ ਸਿੱਕਾ ਵੀ ਲੋਹਗੜ੍ਹ ਦੀ ਟਕਸਾਲ ਵਾਲੀ ਚੋਟੀ ਤੋਂ ਜਾਰੀ ਹੋਇਆ, ਜਿਸ ਦੇ ਇਕ ਪਾਸੇ ਰਾਜਧਾਨੀ ਲੋਹਗੜ੍ਹ ਦੀ ਉਸਤਤ ਵਿੱਚ ਫਾਰਸੀ ਵਿੱਚ ਇਹ ਸ਼ਬਦ ਉਕਰੇ ਹੋਏ ਸਨ : ਜ਼ਰਬ-ਬ-ਅਮਾਨੁ-ਦਹਿਰ ਮੁਸੱਵਰਤ ਸ਼ਹਿਰ ਜ਼ੀਨਤੁ-ਤਖ਼ਤੁ ਮੁਬਾਰਕ ਬਖ਼ਤ ਅਰਥਾਤ 'ਜਾਰੀ ਹੋਇਆ ਸੰਸਾਰ ਦੇ ਸ਼ਾਂਤੀ-ਅਸਥਾਨ, ਸ਼ਹਿਰਾਂ ਦੀ ਮੂਰਤ,

ਧੰਨਭਾਗੀ ਰਾਜਧਾਨੀ ਤੋਂ।' ਪੰਜਾਬ ਦੇ ਕਿਸਾਨਾਂ ਨੂੰ ਜ਼ਮੀਨਾਂ ਦੇ ਮਾਲਕ ਬਣਾਉਣ ਦਾ ਹੁਕਮ ਵੀ ਬੰਦਾ ਸਿੰਘ ਨੇ ਲੋਹਗੜ੍ਹ ਤੋਂ ਹੀ ਜਾਰੀ ਕੀਤਾ। ਜਦੋਂ ਕੋਈ ਨਵਾਂ ਮੁਗਲ ਬਾਦਸ਼ਾਹ ਰਾਜਗੱਦੀ 'ਤੇ ਬੈਠਦਾ ਸੀ ਤਾਂ ਉਹ ਆਪਣਾ ਨਵਾਂ ਸੰਮਤ (ਸੰਨਿ-ਜਲੂਸ) ਅਰੰਭ ਕਰਦਾ ਸੀ। ਬੰਦਾ ਸਿੰਘ ਬਹਾਦਰ ਨੇ ਵੀ ਸਰਹਿੰਦ ਦੀ ਜਿੱਤ (12 ਮਈ 1710) ਤੋਂ ਬਾਅਦ ਲੋਹਗੜ੍ਹ ਤੋਂ ਸਿੱਖ ਰਾਜ ਦਾ ਨਵਾਂ ਰਾਜ-ਸੰਮਤ ਅਰੰਭ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਦੇ ਪਰਾਕਰਮ ਨਾਲ ਇਹ ਸਾਰੀਆਂ ਵਡਿਆਈਆਂ ਲੋਹਗੜ੍ਹ ਨੂੰ ਹੀ ਪ੍ਰਾਪਤ ਹੋਈਆਂ। ਇਸ ਲਈ ਸਿੱਖ ਇਤਿਹਾਸ ਵਿੱਚ ਜਿਹੜਾ ਮੋਢੀ ਮਹੱਤਵ ਸ੍ਰੀ ਨਨਕਾਣਾ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਅਤੇ ਸ੍ਰੀ ਅਨੰਦਪੁਰ ਸਾਹਿਬ ਨੂੰ ਪ੍ਰਾਪਤ ਹੈ, ਉਹੀ ਮਹੱਤਵ ਲੋਹਗੜ੍ਹ ਨੂੰ ਦੇਣਾ ਚਾਹੀਦਾ ਹੈ।

ਪਰ ਪੰਜਾਬ ਤੋਂ ਜ਼ਰਾ ਦੁਰੇਡੇ, ਨਦੀਆਂ-ਨਾਲਿਆਂ ਵਿੱਚ ਘਿਰੀਆਂ ਨਾਹਨ ਦੀਆਂ ਪਹਾੜੀਆਂ ਵਿੱਚ ਸਥਿਤ ਹੋਣ ਕਰਕੇ ਲੋਹਗੜ੍ਹ ਦੀ ਅਜੇ ਤੱਕ ਕਿਸੇ ਨੇ ਸਾਰ ਨਹੀਂ ਲਈ। ਤਕਰੀਬਨ 300 ਸਾਲ ਬੀਤ ਗਏ ਹਨ। ਲੋਹਗੜ੍ਹ ਦਾ ਕਿਲਾ ਨੇਸਤੋ-ਨਾਬੂਦ ਹੋ ਗਿਆ ਹੈ। ਹੁਣ ਉਸ ਦੀਆਂ ਕੇਵਲ ਨੀਂਹਾਂ ਹੀ ਕਿਤੇ-ਕਿਤੇ ਨਜ਼ਰ ਆਉਂਦੀਆਂ ਹਨ। ਸਿੱਖ ਰਾਜ ਦੀ ਵੀਰਾਨ ਪਈ ਪਹਿਲੀ ਰਾਜਧਾਨੀ ਵਿੱਚ ਕਦੀ-ਕਦੀ ਗਿੱਦੜ-ਬਘੇਲੇ ਤਾਂ ਚੱਕਰ ਮਾਰ ਜਾਂਦੇ ਹਨ ਪਰ ਅਜੇ ਤੱਕ ਉਥੇ ਸਿੰਘਾਂ ਨੇ ਫੇਰਾ ਨਹੀਂ ਪਾਇਆ। ਸੰਨ 2010 ਵਿੱਚ ਸਰਹਿੰਦ ਫ਼ਤਿਹ ਅਤੇ ਰਾਜਧਾਨੀ ਲੋਹਗੜ੍ਹ ਦੀ ਸਥਾਪਨਾ ਦੀ ਤੀਸਰੀ ਸ਼ਤਾਬਦੀ ਆ ਰਹੀ ਹੈ। ਸਿੱਖ ਪੰਥ ਨੂੰ ਇਹ ਸ਼ਤਾਬਦੀ ਵੀ ਲੋਹਗੜ੍ਹ ਵਿਖੇ ਧੂਮਧਾਮ ਨਾਲ ਮਨਾਉਣੀ ਚਾਹੀਦੀ ਹੈ।

ਸਮੂਹ ਪੰਥ ਲਈ ਇਹ ਖ਼ੁਸ਼ਖ਼ਬਰੀ ਹੈ ਕਿ ਸ੍ਰੀ ਪਾਉਂਟਾ ਸਾਹਿਬ ਦੀ ਪ੍ਰਬੰਧਕ ਕਮੇਟੀ ਹੁਣ ਲੋਹਗੜ੍ਹ ਵਾਲੀ ਪਹਾੜੀ ਉੱਤੇ ਇਤਿਹਾਸਕ ਗੁਰਦੁਆਰਾ ਬਣਾਉਣ ਲਈ ਯਤਨ ਕਰ ਰਹੀ ਹੈ। ਸ੍ਰੀ ਪਾਉਂਟਾ ਸਾਹਿਬ ਦੀ ਪ੍ਰਬੰਧਕ ਕਮੇਟੀ ਨੇ ਲੋਹਗੜ੍ਹ ਦਾ ਇਤਿਹਾਸਕ ਪਿਛੋਕੜ ਦੱਸ ਕੇ ਹਿਮਾਚਲ ਸਰਕਾਰ ਨੂੰ ਬੇਨਤੀ ਕੀਤੀ ਹੈ ਕਿ ਸਾਨੂੰ ਕਿਲਾ ਲੋਹਗੜ੍ਹ ਵਾਲੀ ਜ਼ਮੀਨ ਉੱਤੇ ਇਤਿਹਾਸਕ ਗੁਰਦੁਆਰਾ ਬਣਾਉਣ ਦੀ ਆਗਿਆ ਦਿੱਤੀ ਜਾਵੇ। ਕਿਲੇ ਵਾਲਾ ਅਸਥਾਨ ਕੇਂਦਰ ਸਰਕਾਰ ਦੇ ਜੰਗਲਾਤ ਮਹਿਕਮੇ ਦੇ ਅਧੀਨ ਹੈ, ਕਿਉਂਕਿ ਇਹ ਰਿਜ਼ਰਵ ਗੇਮ ਸੈਂਕਚੁਅਰੀ (Reserve Game Sanctuary) ਦੀ ਜਗ੍ਹਾ ਹੈ। ਗੁਰਦੁਆਰਾ ਲੋਹਗੜ੍ਹ ਸਾਹਿਬ ਦੀ ਉਸਾਰੀ ਦਾ ਸਾਰਾ ਕੇਸ ਤਿਆਰ ਕਰਕੇ ਪ੍ਰਬੰਧਕ ਕਮੇਟੀ ਸ੍ਰੀ ਪਾਉਂਟਾ ਸਾਹਿਬ ਨੇ ਹਿਮਾਚਲ ਸਰਕਾਰ ਨੂੰ ਪੇਸ਼ ਕੀਤਾ ਸੀ। ਅੱਗੋਂ ਹਿਮਾਚਲ ਪ੍ਰਦੇਸ਼ ਦੇ ਮੁੱਖ ਮੰਤਰੀ ਜੀ ਨੇ ਆਪਣੀ ਸਿਫਾਰਸ਼ ਨਾਲ ਸਾਰਾ ਕੇਸ ਕੇਂਦਰ ਸਰਕਾਰ ਨੂੰ ਭੇਜ ਦਿੱਤਾ ਹੈ। ਆਸ ਹੈ ਕਿ ਨੇੜ-ਭਵਿੱਖ ਵਿੱਚ ਗੁਰਦੁਆਰਾ ਕਿਲਾ ਲੋਹਗੜ੍ਹ ਸਾਹਿਬ ਬਣਾਉਣ ਦੀ ਮਨਜ਼ੂਰੀ ਮਿਲ ਜਾਵੇਗੀ।

ਇਸ ਸਾਰੀ ਕਾਰਵਾਈ ਦੇ ਰੂਹੇ-ਰਵਾਂ, ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਪਾਉਂਟਾ ਸਾਹਿਬ ਦੇ ਮੀਤ ਪ੍ਰਧਾਨ ਸ: ਰਤਨ ਸਿੰਘ ਹਨ। ਉਨ੍ਹਾਂ ਨੇ ਵੀਹ-ਪੱਚੀ ਸਾਲ ਪਹਿਲਾਂ ਪਿੰਡ ਲੋਹਗੜ੍ਹ ਦਾ ਜੰਗਲ ਕੱਟਣ ਦਾ ਠੇਕਾ ਲਿਆ ਸੀ। ਉਦੋਂ ਤੋਂ ਹੀ ਉਹ ਕਿਲੇ ਵਾਲੇ ਅਸਥਾਨ 'ਤੇ ਗੁਰਦੁਆਰਾ ਬਣਾਉਣ ਦੇ ਇੱਛਕ ਹਨ। ਉਨ੍ਹਾਂ ਨੇ ਆਪਣੇ ਮਿੱਤਰ ਅਤੇ ਯਮਨਾਨਗਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਸਾਬਕਾ ਮੈਂਬਰ ਸ: ਦਲੀਪ ਸਿੰਘ ਦੇ ਸਹਿਯੋਗ ਨਾਲ ਪਹਾੜੀ ਦੇ ਪੈਰਾਂ ਵਿੱਚ ਨਦੀ ਦੇ ਕਿਨਾਰੇ ਆਰਜ਼ੀ ਤੌਰ 'ਤੇ ਦੋ ਕੁ ਕਮਰਿਆਂ ਵਾਲਾ ਗੁਰਦੁਆਰਾ ਬਣਵਾ ਦਿੱਤਾ ਹੋਇਆ ਹੈ, ਜਿਸ ਵਿੱਚ ਗਿ: ਅਜਮੇਰ ਸਿੰਘ ਮੀਆਂਪੁਰ ਗ੍ਰੰਥੀ ਦੀ ਸੇਵਾ ਕਰ ਰਹੇ ਹਨ। ਪਰ ਅਸਲੀ ਗੁਰਦੁਆਰਾ ਪਹਾੜੀ ਦੇ ਉੱਪਰ ਕਿਲੇ ਵਾਲੇ ਅਸਥਾਨ 'ਤੇ ਹੀ ਬਣੇਗਾ। ਸ: ਰਤਨ ਸਿੰਘ ਲੋਹਗੜ੍ਹ ਵਾਲੀ ਪਹਾੜੀ ਉੱਪਰ ਕਿਲੇ ਦੇ ਅਸਥਾਨ ਤੱਕ ਹਿਮਾਚਲ ਸਰਕਾਰ ਤੋਂ ਸੜਕ ਬਣਵਾਉਣ ਦੀ ਕੋਸ਼ਿਸ਼ ਵੀ ਕਰ ਰਹੇ ਹਨ। ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਦੇ ਮੈਨੇਜਰ ਸ: ਅਜਾਇਬ ਸਿੰਘ ਇਨ੍ਹਾਂ ਸਾਰੇ ਕਾਰਜਾਂ ਵਿੱਚ ਸ: ਰਤਨ ਸਿੰਘ ਦਾ ਹੱਥ ਵਟਾਉਂਦੇ ਹਨ।

ਆਸ ਹੈ ਕਿ ਆਉਂਦੇ ਕੁਝ ਸਾਲਾਂ ਵਿੱਚ 300 ਸਾਲਾਂ ਤੋਂ ਵੀਰਾਨ ਪਈ ਲੋਹਗੜ੍ਹ ਦੀ ਪਹਾੜੀ ਦੇ ਸਿਰ ਉੱਤੇ ਗੁਰਦੁਆਰਾ ਕਿਲਾ ਲੋਹਗੜ੍ਹ ਸਾਹਿਬ ਦਾ ਸੁਫ਼ੈਦ ਮੁਕਟ (ਗੁੰਬਦ) ਸੁਸ਼ੋਭਤ ਹੋ ਜਾਏਗਾ ਅਤੇ ਲੋਹਗੜ੍ਹ ਦੀਆਂ ਸੁੰਨੀਆਂ ਪਹਾੜੀਆਂ ਗੁਰਬਾਣੀ ਕੀਰਤਨ ਅਤੇ ਸਿੰਘਾਂ ਦੇ ਜੈਕਾਰਿਆਂ ਨਾਲ ਗੂੰਜ ਉੱਠਣਗੀਆਂ।

• • •

## 164

# ਸਿੱਖ ਵਿਦਰੋਹ ਵਿੱਚ ਰਾਜਪੂਤ ਰਾਜਿਆਂ ਦੀ ਭੂਮਿਕਾ

ਮੁਗਲ ਫੌਜਾਂ ਦੇ ਭਾਰੀ ਦਬਾਅ ਕਾਰਨ ਬੰਦਾ ਸਿੰਘ ਬਹਾਦਰ ਨੂੰ ਲੋਹਗੜ੍ਹ ਦਾ ਕਿਲਾ ਛੱਡਣਾ ਪਿਆ ਪਰ ਅਸੀਂ ਇਸ ਨੂੰ ਬੰਦਾ ਸਿੰਘ ਬਹਾਦਰ ਦੀ ਹਾਰ ਨਹੀਂ ਕਹਿ ਸਕਦੇ। ਹਾਰ ਤਾਂ ਅਸਲ ਵਿੱਚ ਹਿੰਦੁਸਤਾਨ ਦੇ ਬਾਦਸ਼ਾਹ, ਬਹਾਦਰ ਸ਼ਾਹ ਦੀ ਹੋਈ ਸੀ। ਬਹਾਦਰ ਸ਼ਾਹ ਨੇ ਬੰਦਾ ਸਿੰਘ ਨੂੰ ਗ੍ਰਿਫ਼ਤਾਰ ਕਰਨ ਲਈ ਜਾਂ ਉਸ ਨੂੰ ਜਾਨੋਂ ਮਾਰ ਦੇਣ ਲਈ ਉੱਤਰ-ਪੱਛਮੀ ਹਿੰਦੁਸਤਾਨ ਦੇ ਨਾਮੀ ਸੂਬੇਦਾਰ, ਫ਼ੌਜਦਾਰ ਅਤੇ ਚੰਗੇ-ਚੰਗੇ ਮੁਗ਼ਲ ਜਰਨੈਲ ਇਕੱਠੇ ਕੀਤੇ ਸਨ। ਉਨ੍ਹਾਂ ਦੀ ਕਮਾਨ ਹੇਠ 60 ਹਜ਼ਾਰ ਮੁਗਲ ਫ਼ੌਜ ਬੰਦਾ ਸਿੰਘ ਬਹਾਦਰ ਵਿਰੁੱਧ ਲੜ ਰਹੀ ਸੀ। ਅਸਲ੍ਹੇ ਅਤੇ ਹਥਿਆਰਾਂ ਦੀ ਕੋਈ ਕਮੀ ਨਹੀਂ ਸੀ। ਲੋਹਗੜ੍ਹ ਦੀਆਂ ਪਹਾੜੀਆਂ ਦੇ ਆਸ-ਪਾਸ ਮੁਗਲ ਫ਼ੌਜ ਦੇ ਹਾਥੀ ਅਤੇ ਘੋੜੇ ਦਨਦਨਾ ਰਹੇ ਸਨ। ਇਸ ਜੰਗ ਦੀ ਵਿਸ਼ੇਸ਼ ਗੱਲ ਇਹ ਸੀ ਕਿ ਹਿੰਦੁਸਤਾਨ ਦਾ ਮੁਗਲ ਬਾਦਸ਼ਾਹ ਰਣਭੂਮੀ ਵਿੱਚ ਖ਼ੁਦ ਹਾਜ਼ਰ ਸੀ। ਬੰਦਾ ਸਿੰਘ ਬਹਾਦਰ ਦੀ ਥੋੜ੍ਹੀ ਜਿਹੀ ਫ਼ੌਜ ਲੋਹਗੜ੍ਹ ਦੇ ਛੋਟੇ ਜਿਹੇ ਕਿਲੇ ਵਿੱਚ ਘਿਰੀ ਹੋਈ ਸੀ ਅਤੇ ਹਜ਼ਾਰਹਾ ਮੁਗਲ ਫ਼ੌਜ ਦਾ ਡੱਟ ਕੇ ਮੁਕਾਬਲਾ ਕਰ ਰਹੀ ਸੀ। ਬੰਦਾ ਸਿੰਘ ਬਹਾਦਰ ਨੂੰ ਜ਼ਿੰਦਾ ਗ੍ਰਿਫ਼ਤਾਰ ਕਰਨਾ ਵਜ਼ੀਰੇ ਆਜ਼ਮ ਮੁਨਇਮ ਖਾਨ ਅਤੇ ਬਾਦਸ਼ਾਹ ਦਾ ਸੁਪਨਾ ਸੀ ਪਰ ਬੰਦਾ ਸਿੰਘ ਬਹਾਦਰ 10 ਦਸੰਬਰ 1710 ਦੀ ਰਾਤ ਨੂੰ ਅਛੋਪਲੇ ਜਿਹੇ 60 ਹਜ਼ਾਰ ਮੁਗਲ ਫ਼ੌਜ ਦੇ ਘੇਰੇ ਵਿੱਚੋਂ ਸਹੀ-ਸਲਾਮਤ ਨਿਕਲ ਗਿਆ ਅਤੇ ਤਿੰਨਾਂ ਮਹੀਨਿਆਂ ਦੇ ਛੋਟੇ ਜਿਹੇ ਵਕਫ਼ੇ ਬਾਅਦ ਗੁਰਦਾਸਪੁਰ ਦੇ ਜ਼ਿਲ੍ਹੇ ਵਿੱਚ ਫਿਰ ਪ੍ਰਗਟ ਹੋ ਕੇ ਮੁਗਲ ਸਰਕਾਰ ਲਈ ਚੁਣੌਤੀ ਬਣ ਗਿਆ। ਇਹ ਮੁਗਲ ਸਰਕਾਰ ਦੀ ਹਾਰ ਨਹੀਂ ਤਾਂ ਹੋਰ ਕੀ ਸੀ?

ਬੰਦਾ ਸਿੰਘ ਬਹਾਦਰ ਲੋਹਗੜ੍ਹ 'ਚੋਂ ਨਿਕਲ ਗਿਆ ਤਾਂ ਬਾਦਸ਼ਾਹ ਦੇ ਉੱਥੇ ਬੈਠੇ ਰਹਿਣ ਦਾ ਵੀ ਕੋਈ ਕੰਮ ਨਾ ਰਿਹਾ। ਵਿਲੀਅਮ ਇਰਵਿਨ ਅਨੁਸਾਰ ਹੱਥ ਮਲਦਾ ਨਿਰਾਸ਼ ਬਾਦਸ਼ਾਹ ਅਤੇ ਉਸ ਦਾ ਵਜ਼ੀਰੇ-ਆਜ਼ਮ ਮੁਨਇਮ ਖਾਨ 13 ਦਸੰਬਰ, 1710 ਨੂੰ ਲੋਹਗੜ੍ਹ ਦੇ ਨੇੜਿਉਂ ਆਪਣੇ ਲਾਉ-ਲਸ਼ਕਰ ਨਾਲ ਲਾਹੌਰ ਨੂੰ ਚੱਲ ਪਏ। ਬੰਦਾ ਸਿੰਘ ਨੂੰ ਗ੍ਰਿਫ਼ਤਾਰ ਨਾ ਕਰ ਸਕਣ ਦੇ ਹਾਵੇ ਨਾਲ ਮੁਨਇਮ ਖਾਨ ਤਾਂ ਢਾਈ ਮਹੀਨਿਆਂ ਬਾਅਦ ਸਢੌਰੇ ਦੇ ਨੇੜੇ ਇਕ ਪਿੰਡ ਬਧੌਲੀ ਵਿੱਚ ਮਰ ਗਿਆ ਅਤੇ ਬਾਦਸ਼ਾਹ ਬੰਦਾ ਸਿੰਘ ਨੂੰ ਗ੍ਰਿਫ਼ਤਾਰ ਕਰਨ ਦੇ ਉਪਰਾਲੇ ਕਰਦਾ ਨੀਮ-ਪਾਗਲਾਂ ਵਾਂਗ 'ਬੰਦਾ-ਬੰਦਾ' ਪੁਕਾਰਦਾ ਹੌਲੀ-ਹੌਲੀ ਲਾਹੌਰ ਵੱਲ ਵਧਦਾ ਗਿਆ।

ਵਿਲੀਅਮ ਇਰਵਿਨ ਅਨੁਸਾਰ ਬਾਦਸ਼ਾਹ ਤਕਰੀਬਨ 8 ਮਹੀਨੇ ਬਾਅਦ 11 ਅਗਸਤ 1711 ਨੂੰ ਲਾਹੌਰ ਪੁੱਜਾ। ਅਸੀਂ ਹੁਣ ਦੇਖਣਾ ਹੈ ਕਿ ਇਨ੍ਹਾਂ ਅੱਠਾਂ ਮਹੀਨਿਆਂ ਵਿੱਚ ਬਹਾਦਰ ਸ਼ਾਹ ਨੇ ਬੰਦਾ ਸਿੰਘ ਬਹਾਦਰ ਨੂੰ ਹਰਾ ਕੇ ਗ੍ਰਿਫ਼ਤਾਰ ਕਰਨ ਲਈ ਕੀ-ਕੀ ਯਤਨ ਕੀਤੇ ਅਤੇ ਬੰਦਾ ਸਿੰਘ ਬਹਾਦਰ ਨੇ ਮੁਗਲ ਫ਼ੌਜਾਂ ਨਾਲ ਜੰਗੀ ਲੁਕਣਮੀਟੀ ਖੇਡਦਿਆਂ ਉਨ੍ਹਾਂ ਨੂੰ ਕਿਵੇਂ ਨਾਕਾਮ ਕੀਤਾ?

ਇਥੇ ਅਸੀਂ ਇਹ ਗੱਲ ਇਕ ਵਾਰ ਫਿਰ ਦੁਹਰਾਉਣਾ ਚਾਹੁੰਦੇ ਹਾਂ ਕਿ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਇਤਿਹਾਸ ਨੂੰ ਬਹਾਦਰ ਸ਼ਾਹ ਦੇ ਅੰਤ ਤੱਕ ਲਿਆਉਣ ਦਾ ਸਾਡਾ ਮਕਸਦ ਇਹ ਦਰਸਾਉਣਾ ਹੈ ਕਿ ਜਿਨ੍ਹਾਂ ਪ੍ਰਮੁੱਖ ਵਿਅਕਤੀਆਂ ਨੇ ਦਸਮ ਪਾਤਸ਼ਾਹ ਨਾਲ ਵਾਅਦਾ-ਖ਼ਿਲਾਫ਼ੀ ਕਰਕੇ ਧ੍ਰੋਹ ਕੀਤਾ, ਉਨ੍ਹਾਂ ਦਾ ਅੰਤ ਕਿਵੇਂ ਹੋਇਆ? ਸਰਹਿੰਦ ਦਾ ਸੂਬੇਦਾਰ ਵਜ਼ੀਰ ਖਾਨ ਅਤੇ ਵਜ਼ੀਰੇ-ਆਜ਼ਮ ਮੁਨਇਮ ਖਾਨ ਆਪਣੇ ਕੀਤੇ ਦੀ ਸਜ਼ਾ ਭੁਗਤ ਚੁੱਕੇ ਹਨ, ਹੁਣ ਵਾਰੀ ਬਾਦਸ਼ਾਹ ਬਹਾਦਰ ਸ਼ਾਹ ਦੀ ਹੈ।

ਲੋਹਗੜ੍ਹ ਤੋਂ ਤੁਰਨ ਲੱਗਿਆਂ ਬਾਦਸ਼ਾਹ ਨੇ ਪਹਿਲਾ ਹੁਕਮ ਨਾਹਨ ਦੇ ਰਾਜਾ ਭੂਪ ਪ੍ਰਕਾਸ਼ ਨੂੰ ਭੇਜਿਆ ਕਿ ਬੰਦਾ ਸਿੰਘ ਲੋਹਗੜ੍ਹ ਵਿੱਚੋਂ ਨਿਕਲ ਕੇ ਨਾਹਨ ਦੀਆਂ ਪਹਾੜੀਆਂ ਵੱਲ ਚਲਾ ਗਿਆ ਹੈ, ਉਸ ਨੂੰ ਗ੍ਰਿਫ਼ਤਾਰ ਕਰਕੇ ਸਾਡੇ ਹਜ਼ੂਰ ਪੇਸ਼ ਕੀਤਾ ਜਾਵੇ। ਬਾਦਸ਼ਾਹ ਨੇ ਏਲਚੀਆਂ ਨੂੰ ਕਿਹਾ ਕਿ ਜੇ ਰਾਜਾ ਬੰਦੇ ਨੂੰ ਗ੍ਰਿਫ਼ਤਾਰ ਨਾ ਕਰੇ ਤਾਂ ਰਾਜੇ ਨੂੰ ਗ੍ਰਿਫ਼ਤਾਰ ਕਰਕੇ ਸ਼ਾਹੀ ਕੈਂਪ ਵਿੱਚ ਲਿਆਂਦਾ ਜਾਵੇ। ਖਵਾਜਾ ਕੁਤਬੁਦੀਨ, ਹਰਕਾਰਾ ਦਿਆਨਤ ਰਾਉ ਅਤੇ ਹਰਕਾਰਾ ਓਮਾ ਪੰਡਤ ਨਾਹਨ-

ਨਰੇਸ਼ ਰਾਜਾ ਭੂਪ ਪ੍ਰਕਾਸ਼ ਨੂੰ ਨਾਹਨ ਤੋਂ ਗ੍ਰਿਫ਼ਤਾਰ ਕਰਕੇ ਲੈ ਆਏ ਅਤੇ ਉਸ ਨੂੰ ਬਾਦਸ਼ਾਹ ਦੇ ਦਰਬਾਰ ਵਿੱਚ ਪੇਸ਼ ਕੀਤਾ। ਬੇਸ਼ੱਕ ਰਾਜੇ ਨੇ ਸਤਿਕਾਰ ਵਜੋਂ ਬਾਦਸ਼ਾਹ ਨੂੰ 100 ਮੋਹਰਾਂ, 500 ਜਦਵਾਰ (ਇਕ ਹਥਿਆਰ), ਚਾਰ ਦਸਤ ਬਾਜ਼ (ਹਥਿਆਰ), ਪੰਜ ਦਸਤ ਜੁੱਰੇ (ਹਥਿਆਰ) ਅਤੇ ਨੌਂ ਕਟਾਸ਼ ਭੇਟਾ ਕੀਤੇ ਪਰ ਬਾਦਸ਼ਾਹ ਨੇ ਉਸ ਨੂੰ ਬੰਦਾ ਸਿੰਘ ਨੂੰ ਗ੍ਰਿਫ਼ਤਾਰ ਨਾ ਕਰਨ ਦੇ ਜੁਰਮ ਵਿੱਚ ਲੋਹੇ ਦੇ ਪਿੰਜਰੇ ਵਿੱਚ ਬੰਦ ਕਰਕੇ ਦਿੱਲੀ ਭੇਜ ਦਿੱਤਾ, ਜਿਥੇ ਉਸ ਨੂੰ ਦਰਿਆ ਜਮਨਾ ਦੇ ਕਿਨਾਰੇ ਸਲੀਮਗੜ੍ਹ ਦੇ ਕਿਲੇ ਵਿੱਚ ਕੈਦ ਰੱਖਿਆ ਗਿਆ।

ਰਾਜਾ ਭੂਪ ਪ੍ਰਕਾਸ਼ ਨੇ ਆਪਣੀ ਰਿਹਾਈ ਲਈ ਬੜੇ ਯਤਨ ਕੀਤੇ। ਉਸ ਦੀ ਮਾਤਾ ਨੇ ਵੀ ਬਾਦਸ਼ਾਹ ਨੂੰ ਸੁਨੇਹਾ ਭੇਜਿਆ ਕਿ ਮੇਰੇ ਪੁੱਤਰ ਨੂੰ ਰਿਹਾਅ ਕਰ ਦਿੱਤਾ ਜਾਵੇ। ਅਸੀਂ ਛੇਤੀ ਹੀ ਬੰਦਾ ਬਹਾਦਰ ਨੂੰ ਗ੍ਰਿਫ਼ਤਾਰ ਕਰਾ ਦਿਆਂਗੇ ਪਰ ਇਨ੍ਹਾਂ ਬੇਨਤੀਆਂ ਦਾ ਬਾਦਸ਼ਾਹ ਉੱਤੇ ਕੋਈ ਅਸਰ ਨਾ ਹੋਇਆ।

ਬਹਾਦਰ ਸ਼ਾਹ ਨੇ ਜੈਪੁਰ ਅਤੇ ਜੋਧਪੁਰ ਦੇ ਰਾਜਿਆਂ ਨੂੰ ਬੰਦਾ ਸਿੰਘ ਬਹਾਦਰ ਦੇ ਵਿਰੁੱਧ ਲੜਨ ਲਈ ਪੰਜਾਬ ਬੁਲਾਇਆ ਸੀ। ਰਾਜਾ ਜੈ ਸਿੰਘ ਅਤੇ ਰਾਜਾ ਅਜੀਤ ਸਿੰਘ ਢਿਲ-ਮੱਠ ਕਰਦੇ, ਬੰਦਾ ਸਿੰਘ ਦੇ ਲੋਹਗੜ੍ਹ ਛੱਡਣ ਤੋਂ ਦਸ ਮਹੀਨੇ ਬਾਅਦ ਸਢੌਰੇ ਪਹੁੰਚੇ। ਰਾਜਪੂਤ ਰਾਜਿਆਂ ਨੂੰ ਚਾਹੀਦਾ ਸੀ ਕਿ ਉਹ ਗੁਰੂ ਗੋਬਿੰਦ ਸਿੰਘ ਅਤੇ ਬੰਦਾ ਸਿੰਘ ਬਹਾਦਰ ਵੱਲੋਂ ਹਿੰਦੂ ਧਰਮ ਦੀ ਰਾਖੀ ਲਈ ਅਰੰਭ ਕੀਤੇ ਧਰਮਯੁੱਧ ਵਿੱਚ ਸਿੱਖ ਯੋਧਿਆਂ ਦਾ ਸਾਥ ਦਿੰਦੇ ਪਰ ਉਨ੍ਹਾਂ ਨੂੰ ਆਪਣੇ ਧਰਮ ਨਾਲੋਂ ਆਪਣੀਆਂ ਰਿਆਸਤਾਂ ਵੱਧ ਪਿਆਰੀਆਂ ਸਨ। ਉਹ ਸਿੱਖ-ਵਿਦ੍ਰੋਹ ਵਿੱਚ ਫਸੇ ਬਾਦਸ਼ਾਹ ਦੀ ਮਜਬੂਰੀ ਦਾ ਲਾਭ ਉਠਾ ਕੇ ਉਸ ਤੋਂ ਆਪਣੀਆਂ ਰਿਆਸਤਾਂ ਵਿੱਚ ਆਪਣਾ ਰਾਜ ਸਦੀਵੀ ਕਰਨ ਲਈ ਸ਼ਾਹੀ ਫ਼ਰਮਾਨ ਹਾਸਲ ਕਰਨਾ ਚਾਹੁੰਦੇ ਸਨ। ਇਸ ਲਈ ਉਨ੍ਹਾਂ ਨੇ ਇਸ ਧਰਮਯੁੱਧ ਦੇ ਖ਼ਿਲਾਫ਼ ਮੁਗ਼ਲ ਬਾਦਸ਼ਾਹ ਦਾ ਸਾਥ ਦਿੱਤਾ।

ਰਾਜਾ ਭੂਪ ਪ੍ਰਕਾਸ਼ ਨੇ ਸਲੀਮਗੜ੍ਹ ਦਿੱਲੀ ਤੋਂ ਰਾਜਾ ਜੈ ਸਿੰਘ ਅਤੇ ਰਾਜਾ ਅਜੀਤ ਸਿੰਘ ਨੂੰ ਦੋ ਵਾਰ ਸੁਨੇਹੇ ਭੇਜੇ ਕਿ ਮੈਨੂੰ ਮੁਗਲ ਬਾਦਸ਼ਾਹ ਦੀ ਕੈਦ ਵਿੱਚੋਂ ਰਿਹਾਅ ਕਰਵਾਓ ਪਰ ਦੋਵਾਂ ਰਾਜਿਆਂ ਨੇ ਦੋਵੇਂ ਵਾਰ ਭੂਪ ਪ੍ਰਕਾਸ਼ ਨੂੰ ਇਹੀ ਉੱਤਰ ਦਿੱਤਾ ਕਿ ਅਸੀਂ ਬਾਦਸ਼ਾਹ ਦੇ ਨੌਕਰ ਹਾਂ। ਤੂੰ ਨਾਹਨ ਵਿੱਚ ਆਪਣੇ ਅਹਿਲਕਾਰਾਂ ਨੂੰ ਕਹਿ ਕਿ ਉਹ ਬੰਦਾ ਸਿੰਘ ਬਹਾਦਰ ਨੂੰ ਕਿਤਿਉਂ ਲੱਭ ਕੇ ਬਾਦਸ਼ਾਹ ਦੇ ਹਵਾਲੇ ਕਰ ਦੇਣ। ਤੇਰੀ ਰਿਹਾਈ ਦਾ ਇਹੀ ਰਾਹ ਹੈ।

ਬਾਬਾ ਬੰਦਾ ਸਿੰਘ ਬਹਾਦਰ ਨੇ ਵੀ ਇਕ ਵਾਰੀ ਰਾਜਾ ਜੈ ਸਿੰਘ ਅਤੇ ਅਜੀਤ ਸਿੰਘ ਨੂੰ ਆਪਣੇ ਇਲਾਕੇ ਵਿੱਚ ਆਉਣ ਦਾ ਅਤੇ ਧਰਮ-ਯੁੱਧ ਵਿੱਚ ਸ਼ਾਮਿਲ ਹੋਣ ਦਾ ਸੱਦਾ ਦਿੱਤਾ ਪਰ ਰਾਜਿਆਂ ਦੀ ਗ਼ੁਲਾਮ ਜ਼ਹਿਨੀਅਤ ਕਾਰਨ ਉਨ੍ਹਾਂ ਦੀ ਅਣਖ ਅਤੇ ਬਹਾਦਰੀ ਨੂੰ ਜ਼ੰਗ ਲੱਗ ਚੁੱਕਾ ਸੀ। ਉਨ੍ਹਾਂ ਨੇ ਸੁਨੇਹਾ ਲੈ ਕੇ ਗਏ ਸਿੰਘਾਂ ਨੂੰ ਕਤਲ ਕਰਵਾ ਦਿੱਤਾ ਅਤੇ ਬੰਦਾ ਸਿੰਘ ਨੂੰ ਮੋੜਵਾਂ ਜਵਾਬ ਲਿਖਿਆ : 'ਅਸੀਂ ਬਾਦਸ਼ਾਹ ਦੇ ਨੌਕਰ ਹਾਂ। ਛੇਤੀ ਹੀ ਸਾਰੇ ਬਾਗੀ ਗ੍ਰਿਫ਼ਤਾਰ ਕਰਕੇ ਕਤਲ ਕਰ ਦਿੱਤੇ ਜਾਣਗੇ।' (ਅਖ਼ਬਾਰਾਤ-ਇ-ਦਰਬਾਰ-ਇ-ਮੁਅੱਲਾ ਦੀ 30.11.1711 ਦੀ ਰਿਪੋਰਟ)

ਦੋਵੇਂ ਰਾਜੇ ਜਨਵਰੀ 1712 ਤੱਕ ਸਢੌਰੇ ਵਿੱਚ ਛਾਉਣੀ ਪਾ ਕੇ ਬੈਠੇ ਰਹੇ। ਉਨ੍ਹਾਂ ਦਾ ਮਕਸਦ ਬਹਾਦਰ ਸ਼ਾਹ ਦੀ ਸੇਵਾ ਵਜੋਂ ਬੰਦਾ ਸਿੰਘ ਬਹਾਦਰ ਨੂੰ ਲੋਹਗੜ੍ਹ ਉੱਤੇ ਦੁਬਾਰਾ ਕਬਜ਼ਾ ਕਰਨ ਤੋਂ ਰੋਕਣਾ ਸੀ। ਆਖਰ ਰਾਜਾ ਜੈ ਸਿੰਘ ਅਤੇ ਅਜੀਤ ਸਿੰਘ ਆਪਣੀਆਂ ਰਿਆਸਤਾਂ ਦੇ ਪੱਕੇ ਪਟੇ ਆਪਣੇ ਨਾਂ ਲਿਖਵਾ ਕੇ ਆਪਣੇ ਆਪਣੇ ਦੇਸ਼ ਨੂੰ ਪਰਤ ਗਏ।

ਇਹ ਸੀ ਰਾਜਾ ਜੈ ਸਿੰਘ ਅਤੇ ਰਾਜਾ ਅਜੀਤ ਸਿੰਘ ਦੀ ਭਾਰਤੀ ਧਰਮਯੁੱਧ ਨਾਲ ਗੱਦਾਰੀ ਦੀ ਸੰਖੇਪ ਦਾਸਤਾਨ ਪਰ ਜ਼ੁਲਮ ਅਤੇ ਧੋਖੇ-ਫਰੇਬ ਨਾਲ ਭਰੀ ਮੁਗ਼ਲਸ਼ਾਹੀ ਵਿਰੁੱਧ ਖਾਲਸੇ ਦਾ ਸੰਘਰਸ਼ ਜਾਰੀ ਰਿਹਾ, ਜਿਸ ਦਾ ਵਰਨਣ ਅਗਲੇ ਪੰਨਿਆਂ ਵਿੱਚ ਕੀਤਾ ਜਾਏਗਾ।

• • •

## 165
# ਬਾਬਾ ਬੰਦਾ ਸਿੰਘ ਬਹਾਦਰ ਦੀ ਕਰਾਮਾਤ

ਬਾਬਾ ਬੰਦਾ ਸਿੰਘ ਬਹਾਦਰ ਦੇ ਲੋਹਗੜ੍ਹ ਵਿੱਚੋਂ ਨਿਕਲ ਜਾਣ ਪਿੱਛੋਂ ਬਾਦਸ਼ਾਹ ਬਹਾਦਰ ਸ਼ਾਹ ਲੋਹਗੜ੍ਹ ਤੋਂ ਪੰਜਾਬ ਦੀ ਰਾਜਧਾਨੀ ਲਾਹੌਰ ਵੱਲ ਚੱਲ ਪਿਆ। ਉਹ ਦਿਨ-ਪ੍ਰਤੀਦਿਨ ਲਾਹੌਰ ਵੱਲ ਵੀ ਵਧ ਰਿਹਾ ਸੀ ਅਤੇ ਨਾਲ ਦੀ ਨਾਲ ਬੰਦਾ ਸਿੰਘ ਬਹਾਦਰ ਦੀਆਂ ਗਤੀਵਿਧੀਆਂ ਦੀ ਖ਼ਬਰ ਵੀ ਰੱਖ ਰਿਹਾ ਸੀ। ਬਹਾਦਰ ਸ਼ਾਹ ਦੀਆਂ ਇਨ੍ਹਾਂ ਦਿਨਾਂ ਦੀਆਂ ਰੋਜ਼ਾਨਾ ਕਾਰਵਾਈਆਂ ਨੂੰ ਦੇਖ ਕੇ ਪਤਾ ਲੱਗਦਾ ਹੈ ਕਿ ਇਸ ਵੇਲੇ ਉਸ ਨੂੰ ਆਪਣੀ ਬਾਦਸ਼ਾਹੀ ਦੇ ਹੋਰ ਸਾਰੇ ਕੰਮ ਭੁੱਲ ਗਏ ਸਨ ਅਤੇ ਉਸ ਦੀ ਸਮੁੱਚੀ ਬਾਦਸ਼ਾਹੀ ਦਾ ਇਕੋ-ਇਕ ਨਿਸ਼ਾਨਾ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਕਰਨਾ ਹੀ ਰਹਿ ਗਿਆ ਸੀ। ਉਸ ਨੇ ਸਾਰੇ ਪੰਜਾਬ ਅਤੇ ਪਹਾੜ ਦੇ ਇਲਾਕੇ ਵਿੱਚ ਆਪਣੇ ਖ਼ਬਰ-ਨਵੀਸਾਂ ਅਤੇ ਹਰਕਾਰਿਆਂ ਦਾ ਜਾਲ ਵਿਛਾਇਆ ਹੋਇਆ ਸੀ, ਜਿਹੜੇ ਉਸ ਨੂੰ ਪਲ-ਪਲ ਦੀ ਖ਼ਬਰ ਦਿੰਦੇ ਸਨ। ਅਖਬਾਰਾਤ-ਇ-ਦਰਬਾਰ-ਇ-ਮੁਅਲਾ ਵਿੱਚ ਬੰਦਾ ਸਿੰਘ ਬਹਾਦਰ ਦੀਆਂ ਖ਼ਬਰਾਂ ਦੇਣ ਵਾਲੇ ਜਿਨ੍ਹਾਂ ਹਰਕਾਰਿਆਂ ਦੇ ਨਾਂ ਵਾਰ-ਵਾਰ ਆਉਂਦੇ ਹਨ, ਉਹ ਇਸ ਤਰ੍ਹਾਂ ਹਨ : ਕੇਸ਼ੋ ਰਾਉ, ਦਿਆਨਤ ਰਾਉ, ਓਮਾ ਪੰਡਿਤ, ਅਬਦੁਲ ਰਹੀਮ, ਇਰਾਦਤਮੰਦ ਖਾਨ (ਵਾਕਿਆ-ਨਵੀਸ ਸਰਹਿੰਦ), ਜਗਜੀਵਨ ਦਾਸ (ਹਰਕਾਰਾ ਲਾਹੌਰ), ਅਲਤਾਫ਼ ਖਾਨ (ਵਾਕਿਆ-ਨਵੀਸ ਲਾਹੌਰ), ਭਗਵਤੀ ਦਾਸ, ਸ਼ੰਕਰ ਰਾਉ, ਆਸਕਰ ਰਾਉ (ਅਜਮੇਰ), ਅਬਦੁਲ ਰਹਿਮਾਨ (ਗੁਜਰਾਤ ਖੁਰਦ), ਪ੍ਰਤੀਤ ਰਾਉ ਆਦਿ। ਇਹ ਹਰਕਾਰੇ ਤੇ ਖ਼ਬਰ-ਨਵੀਸ ਬੰਦਾ ਸਿੰਘ ਬਹਾਦਰ ਦੀਆਂ ਗਤੀਵਿਧੀਆਂ ਬਾਰੇ ਜੋ ਰਿਪੋਰਟਾਂ ਭੇਜਦੇ ਸਨ, ਬਾਦਸ਼ਾਹ ਉਨ੍ਹਾਂ ਅਨੁਸਾਰ ਆਪਣੀ ਅਗਲੀ ਰਣਨੀਤੀ ਤੈਅ ਕਰਦਾ ਸੀ। ਇਨ੍ਹਾਂ ਹਰਕਾਰਿਆਂ ਨੂੰ ਬਾਦਸ਼ਾਹ ਵੱਲੋਂ ਕਈ ਵਾਰੀ ਕੀਮਤੀ ਪੁਸ਼ਾਕਾਂ ਅਤੇ ਹੋਰ ਇਨਾਮ ਦਿੱਤੇ ਜਾਂਦੇ ਸਨ।

ਬੰਦਾ ਸਿੰਘ ਬਹਾਦਰ ਨੇ ਲੋਹਗੜ੍ਹ ਵਿੱਚੋਂ ਨਿਕਲ ਕੇ ਪਹਾੜੀ ਰਿਆਸਤਾਂ ਵੱਲ ਰੁਖ਼ ਕੀਤਾ। ਇਸ ਗੱਲ ਨੂੰ ਬੰਦਾ ਸਿੰਘ ਦੀ ਕਰਾਮਾਤ ਹੀ ਸਮਝਣਾ ਚਾਹੀਦਾ ਹੈ ਕਿ ਉਹ ਲੋਹਗੜ੍ਹ 'ਚੋਂ ਥੋੜ੍ਹੇ ਜਿਹੇ ਸਾਥੀਆਂ ਨਾਲ ਨਿਕਲਿਆ ਸੀ। ਉਸ ਦਾ ਵੱਡਾ ਖ਼ਜ਼ਾਨਾ ਲੋਹਗੜ੍ਹ ਵਿੱਚ ਹੀ ਰਹਿ ਗਿਆ ਸੀ ਪਰ ਫੇਰ ਵੀ ਕੁਝ ਹੀ ਦਿਨਾਂ ਵਿੱਚ ਉਸ ਨੇ ਖਿਲਰੇ-ਪੁਲਰੇ ਸਿੱਖਾਂ ਨੂੰ ਇਕੱਠਾ ਕਰਕੇ ਦੁਬਾਰਾ ਇਕ ਸ਼ਕਤੀਸ਼ਾਲੀ ਫ਼ੌਜ ਖੜ੍ਹੀ ਕਰ ਲਈ। ਬਿਲਾਸਪੁਰ (ਕਹਿਲੂਰ) ਦਾ ਰਾਜਾ ਹਮੇਸ਼ਾ ਹੀ ਅਨੰਦਪੁਰ ਨੂੰ ਬੁਰੀ ਨਜ਼ਰ ਨਾਲ ਦੇਖਦਾ ਸੀ। ਬੰਦਾ ਸਿੰਘ ਬਹਾਦਰ ਨੇ ਬਿਲਾਸਪੁਰ ਨੂੰ ਜਿੱਤ ਕੇ ਰਾਜਾ ਭੀਮ ਚੰਦ ਦੇ ਪੁੱਤਰ ਰਾਜਾ ਅਜਮੇਰ ਚੰਦ ਦਾ ਘੁਮੰਡ ਤੋੜਿਆ। ਮੰਡੀ ਦਾ ਰਾਜਾ ਸਿੱਧ ਸੈਨ ਪਹਿਲਾਂ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਸ਼ਰਧਾਲੂ ਸੀ। ਬੰਦਾ ਸਿੰਘ ਨੇ ਕੁੱਲੂ ਨੂੰ ਫ਼ਤਿਹ ਕਰਕੇ ਚੰਬੇ ਵੱਲ ਚੜ੍ਹਾਈ ਕੀਤੀ। ਚੰਬੇ ਦੇ ਰਾਜੇ ਉਦੇ ਸਿੰਘ ਨੇ ਬਿਨਾਂ ਹੀਲ-ਹੁੱਜਤ ਬੰਦਾ ਸਿੰਘ ਦੀ ਈਨ ਮੰਨ ਲਈ। ਇਸ ਉਪਰੰਤ ਮਾਰਚ, 1711 ਵਿੱਚ ਬੰਦਾ ਸਿੰਘ ਬਹਾਦਰ ਗੁਰਦਾਸਪੁਰ ਦੇ ਇਲਾਕੇ ਵਿੱਚ ਆ ਪ੍ਰਗਟ ਹੋਇਆ ਅਤੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਇਕ ਵਾਰ ਫਿਰ ਹੱਥਾਂ-ਪੈਰਾਂ ਦੀ ਪੈ ਗਈ। ਬਹਾਦਰ ਸ਼ਾਹ ਨੇ ਆਪਣੀ ਬਾਦਸ਼ਾਹੀ ਦਾ ਸਾਰਾ ਜ਼ੋਰ ਲਾ ਕੇ ਬੰਦਾ ਸਿੰਘ ਬਹਾਦਰ ਨੂੰ ਲੋਹਗੜ੍ਹ ਦੇ ਕਿਲੇ ਵਿੱਚੋਂ ਨਿਕਲਣ ਲਈ ਮਜਬੂਰ ਕਰ ਦਿੱਤਾ ਸੀ ਪਰ ਅਜੇ ਮਸਾਂ ਤਿੰਨ ਮਹੀਨੇ ਹੀ ਬੀਤੇ ਸਨ ਅਤੇ ਬਾਦਸ਼ਾਹ ਲੋਹਗੜ੍ਹ ਤੋਂ ਚੱਲ ਕੇ ਅਜੇ ਅੰਬਾਲੇ ਵੀ ਨਹੀਂ ਪਹੁੰਚਾ ਸੀ ਕਿ ਬੰਦਾ ਸਿੰਘ ਬਹਾਦਰ ਇਕ ਤਕੜੀ ਫ਼ੌਜ ਨਾਲ ਬਟਾਲੇ ਦੇ ਨੇੜੇ ਫੇਰ ਨਮੂਦਾਰ ਹੋ ਗਿਆ। ਮੂਸਾ ਭੱਜਾ ਮੌਤ ਤੋਂ, ਅੱਗੇ ਮੌਤ ਖੜ੍ਹੀ।

ਅਖਬਾਰਾਤ-ਇ-ਦਰਬਾਰ-ਇ-ਮੁਅੱਲਾ ਦੀ ਸੂਚਨਾ ਅਨੁਸਾਰ 9 ਜਨਵਰੀ, 1711 ਨੂੰ ਬਾਦਸ਼ਾਹ ਨੂੰ ਖ਼ਬਰ ਮਿਲੀ ਕਿ ਸਿੱਖ ਲਾਹੌਰ ਦੇ ਸੂਬੇ ਵਿੱਚ ਇਕੱਠੇ ਹੋ ਰਹੇ ਹਨ। ਬਾਦਸ਼ਾਹ ਨੇ ਮੁਹੰਮਦ ਅਮੀਨ ਖਾਨ ਨੂੰ ਹੁਕਮ ਦਿੱਤਾ ਕਿ ਉਹ ਲਾਹੌਰ ਜਾ ਕੇ ਸਿੱਖਾਂ ਦਾ ਪਿੱਛਾ ਕਰੇ। 6 ਮਾਰਚ, 1711 ਨੂੰ ਗਾਜ਼ੀ ਖਾਨ ਬਹਾਦਰ ਰੁਸਤਮ ਜੰਗ ਨੇ ਫਿਰ ਖ਼ਬਰ ਦਿੱਤੀ ਕਿ ਨਾਨਕ-ਪ੍ਰਸਤ (ਸਿੱਖ) ਲਾਹੌਰ ਦੇ ਨੇੜੇ ਇਕੱਠੇ ਹੋ ਰਹੇ ਹਨ। ਬਾਦਸ਼ਾਹ ਨੇ ਮਹਾਬਤ ਖਾਨ ਬਹਾਦਰ ਦੀ ਕਮਾਨ ਹੇਠ 14000 ਫ਼ੌਜ ਉਸ ਦੀ ਮਦਦ ਲਈ ਭੇਜੀ ਅਤੇ ਦੋਵਾਂ ਜਰਨੈਲਾਂ ਨੂੰ ਸਿੱਖਾਂ ਨੂੰ ਸਬਕ ਸਿਖਾਉਣ ਦੀ ਤਾਕੀਦ ਕੀਤੀ।

11 ਮਾਰਚ ਨੂੰ ਫਿਰ ਖ਼ਬਰ ਆਈ ਕਿ 25000 ਸਿੱਖ ਲਾਹੌਰ ਦੇ ਨੇੜੇ ਇਕੱਠੇ ਹੋ ਗਏ ਹਨ ਅਤੇ ਦੁਆਬਾ ਜਲੰਧਰ ਦੇ ਫ਼ੌਜਦਾਰ ਸ਼ਮਸ ਖਾਨ ਅਤੇ ਜੰਮੂ ਦੇ ਫ਼ੌਜਦਾਰ ਅਲੀ ਖਾਨ ਨਾਲ ਸਿੱਖਾਂ ਦੀ ਹੋਈ ਝੜਪ ਵਿੱਚ ਸ਼ਮਸ ਖਾਨ ਮਾਰਿਆ ਗਿਆ

ਹੈ। 13 ਮਾਰਚ, 1711 ਨੂੰ ਬਟਾਲੇ ਤੋਂ ਸੂਚਨਾ ਮਿਲੀ ਕਿ ਉਥੇ ਮੁਗਲ ਫ਼ੌਜਾਂ ਨਾਲ ਨਾਨਕ-ਪ੍ਰਸਤ ਸਿੱਖਾਂ ਦੀ ਗਹਿਗੱਚ ਲੜਾਈ ਹੋਈ ਹੈ, ਜਿਸ ਵਿੱਚ ਬਹੁਤ ਸਾਰੇ ਮੁਗਲ ਤੇ ਸਿੱਖ ਮਾਰੇ ਗਏ ਹਨ। ਅੱਲਾਹ ਨੇ ਚਾਹਿਆ ਤਾਂ ਕੁਝ ਹੀ ਦਿਨਾਂ ਵਿੱਚ ਸਾਰੇ ਬਾਗੀ ਖ਼ਤਮ ਕਰ ਦਿੱਤੇ ਜਾਣਗੇ। ਬਾਦਸ਼ਾਹ ਨੇ ਆਪਣੇ ਵੱਡੇ ਪੁੱਤਰ ਜਹਾਂਦਾਰ ਸ਼ਾਹ ਨੂੰ ਇਕ ਤਕੜੀ ਫ਼ੌਜ ਲੈ ਕੇ ਬਟਾਲੇ ਜਾਣ ਦਾ ਹੁਕਮ ਦਿੱਤਾ।

ਬਾਦਸ਼ਾਹ 7 ਅਪ੍ਰੈਲ, 1711 ਨੂੰ ਛੱਤ-ਬਨੂੜ (ਰਾਜਪੁਰੇ) ਨੇੜੇ ਪਹੁੰਚਾ ਤਾਂ ਹਰਕਾਰਾ ਭਗਵਤੀ ਦਾਸ ਨੇ ਖ਼ਬਰ ਦਿੱਤੀ ਕਿ ਲਾਹੌਰ ਤੋਂ 17 ਕੋਹ ਦੂਰ ਸਿੱਖਾਂ ਦੇ ਜਥੇ ਘੁੰਮ ਰਹੇ ਹਨ। ਉਨ੍ਹਾਂ ਨੇ ਜੰਗਲ ਵਿੱਚ ਇਕ ਕਿਲਾ ਬਣਾ ਲਿਆ ਹੈ ਅਤੇ ਦਰਿਆ ਰਾਵੀ ਦੇ ਨੇੜੇ 8 ਕੋਹ ਚੌੜੇ ਅਤੇ 43 ਕੋਹ ਲੰਮੇ ਇਲਾਕੇ ਵਿੱਚ ਆਪਣੇ ਠਾਣੇ ਕਾਇਮ ਕਰ ਲਏ ਹਨ।

18 ਅਪ੍ਰੈਲ ਨੂੰ ਗਾਜ਼ੀ ਖਾਨ ਬਹਾਦਰ ਰੁਸਤਮ ਜੰਗ ਨੇ ਰੋਪੜ ਨੇੜੇ ਬਾਦਸ਼ਾਹ ਨੂੰ ਮਿਲ ਕੇ ਬੇਨਤੀ ਕੀਤੀ ਕਿ ਬੰਦਾ ਸਿੰਘ ਬਹਾਦਰ ਦੀਆਂ ਫ਼ੌਜਾਂ ਦਾ ਮੁਕਾਬਲਾ ਕਰਨ ਲਈ ਉਸ ਨੂੰ ਇਕ ਹਜ਼ਾਰ ਘੋੜਸਵਾਰ ਅਤੇ ਦੋ ਹਜ਼ਾਰ ਪਿਆਦਾ ਫ਼ੌਜ ਹੋਰ ਦਿੱਤੀ ਜਾਵੇ ਅਤੇ ਸ਼ਾਹੀ ਤੋਪਖਾਨੇ ਵਿੱਚੋਂ ਕੁੱਝ ਤੋਪਾਂ ਵੀ ਉਸ ਨੂੰ ਦਿੱਤੀਆਂ ਜਾਣ। ਬਾਦਸ਼ਾਹ ਨੇ ਉਸ ਦੀ ਬੇਨਤੀ ਪ੍ਰਵਾਨ ਕਰ ਲਈ।

ਬੰਦਾ ਸਿੰਘ ਬਹਾਦਰ ਵਿਰੁੱਧ ਬਹਾਦਰ ਸ਼ਾਹ ਦੀ ਇਹ ਚਾਰ ਮਹੀਨਿਆਂ ਦੀ ਕਾਰਵਾਈ ਸੀ। ਏਨੇ ਸਮੇਂ ਵਿੱਚ ਉਹ ਲੋਹਗੜ੍ਹ ਤੋਂ ਤਕਰੀਬਨ 150 ਕਿਲੋਮੀਟਰ ਚੱਲ ਕੇ ਰੋਪੜ ਪਹੁੰਚਾ ਸੀ। ਲਾਹੌਰ ਤੱਕ ਚਾਰ ਮਹੀਨਿਆਂ ਦਾ ਸਫ਼ਰ ਅਜੇ ਬਾਕੀ ਸੀ।

ਦੂਜੇ ਪਾਸੇ ਬੰਦਾ ਸਿੰਘ ਬਹਾਦਰ ਕੁਝ ਪਹਾੜੀ ਰਿਆਸਤਾਂ ਨੂੰ ਅਧੀਨ ਕਰ ਕੇ ਗੁਰਦਾਸਪੁਰ ਦੇ ਪ੍ਰਸਿੱਧ ਕਸਬੇ ਕਲਾਨੌਰ ਵਿੱਚ ਡਟਿਆ ਬੈਠਾ ਸੀ। ਹਰਕਾਰਾ ਭਗਵਤੀ ਦਾਸ ਦੀ 28 ਅਪ੍ਰੈਲ, 1711 ਦੀ ਰਿਪੋਰਟ ਅਨੁਸਾਰ ਬੰਦਾ ਸਿੰਘ ਬਹਾਦਰ ਨੇ ਬਟਾਲੇ ਅਤੇ ਕਲਾਨੌਰ ਨੂੰ ਜਿੱਤ ਕੇ ਐਲਾਨ ਕੀਤਾ ਕਿ ਆਮ ਮੁਸਲਮਾਨਾਂ ਨਾਲ ਉਸ ਦੀ ਕੋਈ ਦੁਸ਼ਮਣੀ ਨਹੀਂ, ਉਹ ਕੇਵਲ ਅਨਿਆਈ ਅਤੇ ਅੱਤਿਆਚਾਰੀ ਮੁਗ਼ਲ ਸਰਕਾਰ ਦਾ ਵਿਰੋਧੀ ਹੈ। ਇਲਾਕੇ ਦੇ 5000 ਮੁਸਲਮਾਨ ਬੰਦਾ ਸਿੰਘ ਬਹਾਦਰ ਦੀ ਫ਼ੌਜ ਵਿੱਚ ਭਰਤੀ ਹੋ ਗਏ। ਉਨ੍ਹਾਂ ਨੂੰ ਰੋਜ਼ਾਨਾ ਭੱਤਾ ਅਤੇ ਤਨਖ਼ਾਹ ਮਿਲਦੀ ਸੀ। ਉਨ੍ਹਾਂ ਨੂੰ ਨਮਾਜ਼ ਪੜ੍ਹਨ ਅਤੇ ਅਜ਼ਾਨ ਦੇਣ ਦੀ ਪੂਰੀ ਖੁੱਲ੍ਹ ਸੀ। ਬੰਦਾ ਸਿੰਘ ਬਹਾਦਰ ਦੀ ਫ਼ੌਜ ਵਿੱਚ ਭਰਤੀ ਹੋ ਕੇ ਇਹ ਮੁਸਲਮਾਨ ਬਹੁਤ ਖ਼ੁਸ਼ ਸਨ।

ਬਹਾਦਰ ਸ਼ਾਹ ਨੇ ਬੰਦਾ ਸਿੰਘ ਬਹਾਦਰ ਦਾ ਮੁਕਾਬਲਾ ਕਰਨ ਲਈ ਕਈ ਛੋਟੇ-ਵੱਡੇ ਅਹਿਲਕਾਰਾਂ ਤੋਂ ਬਿਨਾਂ ਮੁਹੰਮਦ ਅਮੀਨ ਖਾਨ ਬਹਾਦਰ ਅਤੇ ਗਾਜ਼ੀ ਖਾਨ ਬਹਾਦਰ ਰੁਸਤਮ ਜੰਗ ਦੀ ਖ਼ਾਸ ਡਿਊਟੀ ਲਾਈ ਹੋਈ ਸੀ। ਬੰਦਾ ਸਿੰਘ ਬਹਾਦਰ ਦੇ ਬਹਾਨੇ ਨਾਲ ਇਹ ਅਹਿਲਕਾਰ ਬਾਦਸ਼ਾਹ ਤੋਂ ਹਜ਼ਾਰਾਂ ਦੀ ਗਿਣਤੀ ਵਿੱਚ ਰੁਪਈਆ ਲੈਂਦੇ ਰਹਿੰਦੇ ਸਨ ਪਰ ਜਿੰਨੀਆਂ ਵੀ ਫ਼ੌਜਾਂ ਬੰਦਾ ਸਿੰਘ ਬਹਾਦਰ ਵਿਰੁੱਧ ਭੇਜੀਆਂ ਜਾਂਦੀਆਂ ਸਨ, ਓਨੀਆਂ ਹੀ ਉਸ ਦੀ ਚੜ੍ਹਦੀ ਕਲਾ ਦੀਆਂ ਖ਼ਬਰਾਂ ਬਾਦਸ਼ਾਹ ਨੂੰ ਆਉਂਦੀਆਂ ਸਨ। ਬੰਦਾ ਸਿੰਘ ਬਹਾਦਰ ਚੌਵੀ ਘੰਟੇ ਬਹਾਦਰ ਸ਼ਾਹ ਦੇ ਸਿਰ ਉੱਤੇ ਸਵਾਰ ਰਹਿੰਦਾ ਸੀ। ਉਹ ਦਿਨ-ਰਾਤ ਅੱਲਾਹ ਅੱਗੇ ਬੰਦਾ ਸਿੰਘ ਦੀ ਗ੍ਰਿਫ਼ਤਾਰੀ ਲਈ ਦੁਆਵਾਂ ਕਰਦਾ ਸੀ। ਦੇਖੋ, ਅਗਲੇ ਦਿਨਾਂ ਵਿੱਚ ਅੱਲਾਹ ਕੀ ਕਰਦਾ ਹੈ।

## ਬਹਾਦਰ ਸ਼ਾਹ ਝੂਠੀਆਂ ਤਸੱਲੀਆਂ 'ਤੇ ਜੀ ਰਿਹਾ ਸੀ

ਬਹਾਦਰ ਸ਼ਾਹ ਦਾ ਲਾਹੌਰ ਵੱਲ ਸਫ਼ਰ ਜਾਰੀ ਸੀ। ਬੰਦਾ ਸਿੰਘ ਬਹਾਦਰ ਬਾਰੇ ਬਾਦਸ਼ਾਹ ਨੂੰ ਵੰਨ-ਸੁਵੰਨੀਆਂ ਖ਼ਬਰਾਂ ਮਿਲ ਰਹੀਆਂ ਸਨ। ਇਕ ਖ਼ਬਰ ਆਉਂਦੀ ਕਿ ਬੰਦਾ ਸਿੰਘ ਕੀਰਤਪੁਰ ਬੈਠਾ ਹੈ, ਦੂਜੀ ਖ਼ਬਰ ਮਿਲਦੀ ਕਿ ਬੰਦਾ ਸਿੰਘ ਜੰਮੂ ਦੀਆਂ ਪਹਾੜੀਆਂ ਵਿੱਚ ਚਲਾ ਗਿਆ ਹੈ। ਇਕ ਹਰਕਾਰਾ ਖ਼ਬਰ ਭੇਜਦਾ ਕਿ ਬੰਦਾ ਸਿੰਘ ਬਿਆਸ ਤੇ ਰਾਵੀ ਦੇ ਵਿਚਾਲੇ ਮੁਗਲ ਹਾਕਮਾਂ ਨੂੰ ਤੰਗ ਕਰ ਰਿਹਾ ਹੈ। ਦੂਜਾ ਹਰਕਾਰਾ ਕਹਿੰਦਾ ਕਿ ਬੰਦਾ ਸਿੰਘ ਰਾਵੀ ਟੱਪ ਗਿਆ ਹੈ। ਬਹਾਦਰ ਸ਼ਾਹ ਘੋਰ ਉਲਝਣ ਵਿੱਚ ਸੀ ਕਿ ਉਹ ਕੀ ਕਰੇ ਅਤੇ ਕੀ ਨਾ ਕਰੇ। ਉਸ ਕੋਲ ਇਕੋ ਇਲਾਜ ਸੀ—ਜਿੰਨੀ ਫ਼ੌਜ ਤੇ ਰੁਪਿਆ ਕੋਈ ਮੰਗਦਾ, ਉਹ ਉਸ ਨੂੰ ਦੇ ਦਿੰਦਾ ਅਤੇ ਤਾਕੀਦ ਕਰਦਾ ਕਿ ਛੇਤੀ ਕੂਚ ਕਰ ਜਾਓ ਅਤੇ ਬੰਦੇ ਨੂੰ ਜਿਵੇਂ ਨਾ ਕਿਵੇਂ ਗ੍ਰਿਫ਼ਤਾਰ ਕਰਕੇ ਸਾਡੇ ਪਾਸ ਲੈ ਆਓ। ਅਸਲ ਵਿੱਚ ਗੱਲ ਇਹ ਸੀ ਕਿ ਬੰਦਾ ਸਿੰਘ ਬਹਾਦਰ ਹਰ ਥਾਂ ਹਾਜ਼ਰ ਨਹੀਂ ਸੀ ਹੁੰਦਾ। ਉਹ ਤਾਂ ਕਿਸੇ ਇਕ ਥਾਂ 'ਤੇ ਹੀ ਹੋ ਸਕਦਾ ਸੀ ਪਰ ਸਿੱਖਾਂ ਦੇ ਜਥੇ ਸਾਰੇ ਪੰਜਾਬ ਵਿੱਚ ਫੈਲੇ ਹੋਏ ਸਨ।

28 ਅਪ੍ਰੈਲ, 1711 ਨੂੰ ਬਾਦਸ਼ਾਹ ਨੂੰ ਦੋ ਖ਼ਬਰਾਂ ਮਿਲੀਆਂ। ਪਹਿਲੀ ਇਹ ਕਿ ਬੰਦਾ ਸਿੰਘ ਨੇ ਬਟਾਲੇ ਅਤੇ ਕਲਾਨੌਰ ਨੂੰ ਜਿੱਤ ਲਿਆ ਹੈ ਅਤੇ ਬਹੁਤ ਸਾਰੇ ਮੁਸਲਮਾਨ ਉਸ ਦੀ ਫ਼ੌਜ ਵਿੱਚ ਭਰਤੀ ਹੋ ਗਏ ਹਨ। ਦੂਜੀ ਖ਼ਬਰ ਸੀ ਕਿ ਬਿਆਸ ਦਰਿਆ ਤੋਂ ਪਾਰ ਫ਼ਤਿਆਬਾਦ ਵਿੱਚ 2000 ਸਿੱਖ ਪਹੁੰਚ ਗਏ ਹਨ ਅਤੇ ਉਨ੍ਹਾਂ ਦਾ ਮੁਕਾਬਲਾ ਕਰਨ ਲਈ ਕਸੂਰ ਦੇ 5000

ਪਠਾਨ ਤਿਆਰ ਬੈਠੇ ਹਨ। ਬਹਾਦਰ ਸ਼ਾਹ ਨੇ ਮੁਹੰਮਦ ਅਮੀਨ ਖਾਨ ਬਹਾਦਰ ਨੂੰ ਇਕ ਖ਼ਾਸ ਕੀਮਤੀ ਖ਼ਿਲਅੱਤ (ਪੁਸ਼ਾਕ) ਭੇਟ ਕੀਤੀ ਅਤੇ ਆਖਿਆ—ਨੌਂ ਹਜ਼ਾਰ ਘੋੜਸਵਾਰ ਨਾਲ ਲੈ ਜਾਓ ਅਤੇ ਨਾਨਕਪ੍ਰਸਤ ਸਿੱਖਾਂ ਨੂੰ ਤਬਾਹ ਕਰ ਦਿਓ।

7 ਮਈ ਨੂੰ ਬਾਦਸ਼ਾਹ ਨੇ ਪਾਲਕੀ ਵਿੱਚ ਬੈਠ ਕੇ ਸਾਢੇ ਤਿੰਨ ਕੋਹ ਦਾ ਸਫ਼ਰ ਤੈਅ ਕੀਤਾ ਅਤੇ ਗਾਜ਼ੀ ਖਾਨ ਬਹਾਦਰ ਰੁਸਤਮ ਜੰਗ ਵੱਲੋਂ ਤਿਆਰ ਕੀਤੇ ਬੇੜੀਆਂ ਦੇ ਪੁਲ ਰਾਹੀਂ ਦਰਿਆ ਸਤਲੁਜ ਪਾਰ ਕੀਤਾ। ਬਾਦਸ਼ਾਹ ਨੇ ਰੁਸਤਮ ਜੰਗ ਨੂੰ ਹੁਕਮ ਦਿੱਤਾ ਕਿ ਉਹ ਸਾਦਿਕ ਖਾਨ ਅਤੇ ਨੂਰ-ਉ-ਦੀਨ ਖਾਨ ਨੂੰ ਨਾਲ ਲਿਜਾ ਕੇ ਹੁਣ ਦਰਿਆ ਬਿਆਸ ਦੇ ਰੋਹੀਲਾ (ਸ੍ਰੀ ਹਰਿਗੋਬਿੰਦਪੁਰ) ਪੱਤਣ ਉੱਤੇ ਇਸੇ ਤਰ੍ਹਾਂ ਦਾ ਪੁਲ ਤਿਆਰ ਕਰੇ। ਹੌਂਸਲਾ-ਅਫ਼ਜ਼ਾਈ ਲਈ ਰੁਸਤਮ ਜੰਗ ਨੂੰ ਇਕ ਕੀਮਤੀ ਦੁਪੱਟਾ ਅਤੇ ਇਕ ਖ਼ਿਲਅੱਤ ਭੇਟ ਕੀਤੀ ਗਈ। ਨਾਲ ਦੀ ਨਾਲ ਬਹਾਦਰ ਸ਼ਾਹ ਨੇ ਹਾਮਿਦ ਖਾਨ ਬਹਾਦਰ ਨੂੰ ਹੁਕਮ ਦਿੱਤਾ ਕਿ ਉਹ ਬਿਆਸ ਪਾਰ ਜਾ ਕੇ ਸਿੱਖਾਂ ਨੂੰ ਸਬਕ ਸਿਖਾਏ।

ਦੂਜੇ ਪਾਸੇ ਹਰਕਾਰਾ ਕੇਸ਼ੋ ਰਾਉ ਨੇ ਖ਼ਬਰ ਭੇਜੀ ਕਿ ਬੰਦਾ ਸਿੰਘ ਬਹਾਦਰ ਨੇ ਬਿਆਸ ਅਤੇ ਰਾਵੀ ਦੇ ਪਾਰ ਜਾ ਕੇ ਆਪਣੇ ਠਾਣੇ ਕਾਇਮ ਕਰ ਲਏ ਹਨ। ਫੇਰ ਖ਼ਬਰ ਆਈ ਕਿ ਬੰਦਾ ਸਿੰਘ ਨੂੰ ਬਾਦਸ਼ਾਹ ਦੇ ਸਤਲੁਜ ਪਾਰ ਕਰ ਲੈਣ ਦਾ ਪਤਾ ਲੱਗ ਗਿਆ ਹੈ, ਇਸ ਲਈ ਉਹ ਰਾਵੀ ਤੋਂ ਉਰਲੇ ਪਾਸੇ ਆ ਕੇ ਦਰਿਆ ਬਿਆਸ ਤੋਂ ਸੱਤ ਕੋਹ ਪਰੇ ਇਲਾਕੇ ਵਿੱਚ ਹਲਚਲ ਮਚਾ ਰਿਹਾ ਹੈ। ਇਹ ਵੀ ਪਤਾ ਲੱਗਾ ਹੈ ਕਿ ਰਾਮ ਚੰਦ ਨਾਂ ਦਾ ਇਕ ਵਿਅਕਤੀ 7000 ਘੋੜਸਵਾਰ ਅਤੇ ਪਿਆਦੇ ਲੈ ਕੇ ਬੰਦਾ ਸਿੰਘ ਨਾਲ ਆ ਮਿਲਿਆ ਹੈ। ਜਿਹੜਾ ਵੀ ਕੋਈ ਹਿੰਦੂ ਜਾਂ ਮੁਸਲਮਾਨ ਬੰਦੇ ਕੋਲ ਆਉਂਦਾ ਹੈ, ਉਸ ਨੂੰ ਤਨਖ਼ਾਹ ਅਤੇ ਖਾਣਾ-ਦਾਣਾ ਦਿੱਤਾ ਜਾਂਦਾ ਹੈ। ਜੰਗ ਵਿੱਚ ਲੁੱਟਿਆ ਹੋਇਆ ਮਾਲ ਆਪਣੇ ਕੋਲ ਰੱਖਣ ਦੀ ਉਨ੍ਹਾਂ ਨੂੰ ਖੁੱਲ੍ਹ ਹੈ।

ਸਿੰਘਾਂ ਨੂੰ ਜਦੋਂ ਪਤਾ ਲੱਗਾ ਕਿ ਮੁਗਲ ਫ਼ੌਜਾਂ ਦਰਿਆ ਬਿਆਸ ਉੱਤੇ ਪੁਲ ਬਣਾ ਰਹੀਆਂ ਹਨ ਤਾਂ ਉਹ ਉਨ੍ਹਾਂ ਉੱਤੇ ਟੁੱਟ ਪਏ ਅਤੇ ਵਾਰ-ਵਾਰ ਹਮਲੇ ਕਰਕੇ ਪੁਲ ਬਣਾਉਣ ਵਿੱਚ ਰੁਕਾਵਟ ਪਾਉਂਦੇ ਰਹੇ ਪਰ ਜਦੋਂ ਇਹ ਖ਼ਬਰ ਮਿਲੀ ਕਿ ਬਾਦਸ਼ਾਹੀ ਲਸ਼ਕਰ ਹੁਸ਼ਿਆਰਪੁਰ ਦੇ ਨੇੜੇ ਪਹੁੰਚ ਗਿਆ ਹੈ ਤਾਂ ਸਿੰਘ ਆਪਣੇ ਗਿਣਤੀ ਦੇ ਘੋੜੇ ਦੌੜਾ ਕੇ ਰਾਵੀ ਪਾਰ ਚਲੇ ਗਏ ਅਤੇ ਔਰੰਗਾਬਾਦ ਤੇ ਪਸਰੂਰ ਉੱਤੇ ਕਬਜ਼ਾ ਕਰ ਲਿਆ।

ਬੰਦਾ ਸਿੰਘ ਬਹਾਦਰ ਨੇ ਰਾਵੀ ਦੇ ਆਰ-ਪਾਰ ਭੜਥੂ ਪਾਇਆ ਹੋਇਆ ਸੀ। ਬਾਦਸ਼ਾਹ ਦੀ ਪ੍ਰੇਸ਼ਾਨੀ ਦਾ ਕੋਈ ਅੰਤ ਨਹੀਂ ਸੀ। ਇਨ੍ਹੀਂ ਦਿਨੀਂ ਰੁਸਤਮ ਜੰਗ ਨੇ ਬਾਦਸ਼ਾਹ ਨੂੰ ਖ਼ਬਰ ਭੇਜੀ ਕਿ ਮੈਂ ਰਾਵੀ ਦੇ ਉਰਲੇ ਪਾਸੇ ਸਿੱਖਾਂ ਦਾ ਪਿੱਛਾ ਕਰ ਰਿਹਾ ਹਾਂ ਪਰ ਉਹ ਰਾਵੀ ਪਾਰ ਚਲੇ ਗਏ ਹਨ, ਕਿਰਪਾ ਕਰਕੇ ਈਸਾ ਖਾਨ ਅਤੇ ਕੁਝ ਹੋਰ ਫ਼ੌਜਦਾਰਾਂ ਨੂੰ ਮੇਰੀ ਮਦਦ ਲਈ ਭੇਜੋ। ਗਾਜ਼ੀ ਖਾਨ ਬਹਾਦਰ ਰੁਸਤਮ ਜੰਗ ਹਮੇਸ਼ਾ ਬਾਦਸ਼ਾਹ ਤੋਂ ਰੁਪਿਆ ਅਤੇ ਫ਼ੌਜਾਂ ਹੀ ਮੰਗਦਾ ਰਹਿੰਦਾ ਸੀ ਪਰ ਕਦੀ ਉਸ ਨੇ ਕੋਈ ਮਾਅਰਕਾ ਨਹੀਂ ਸੀ ਮਾਰਿਆ।

ਬੰਦਾ ਸਿੰਘ ਬਹਾਦਰ ਵਿਰੁੱਧ ਅਮੀਨ ਖਾਨ ਦੀਆਂ ਕਾਰਵਾਈਆਂ ਤੋਂ ਖ਼ੁਸ਼ ਹੋ ਕੇ ਬਾਦਸ਼ਾਹ ਨੇ ਉਸ ਨੂੰ 'ਫਿਰੋਜ਼ ਜੰਗ' ਦਾ ਖ਼ਿਤਾਬ ਬਖਸ਼ਿਆ। ਹੁਣ ਉਹ ਮੁਹੰਮਦ ਅਮੀਨ ਖਾਨ ਬਹਾਦਰ ਤੋਂ 'ਮੁਹੰਮਦ ਅਮੀਨ ਖਾਨ ਬਹਾਦਰ ਫਿਰੋਜ਼ ਜੰਗ' ਹੋ ਗਿਆ ਸੀ। ਗਾਜ਼ੀ ਖਾਨ ਬਹਾਦਰ ਰੁਸਤਮ ਜੰਗ, ਮੁਹੰਮਦ ਅਮੀਨ ਖਾਨ ਬਹਾਦਰ ਫਿਰੋਜ਼ ਜੰਗ ਅਤੇ ਫ਼ੌਜਦਾਰ ਈਸਾ ਖਾਨ ਨੇ ਮਿਲ ਕੇ ਪਸਰੂਰ ਵਿਖੇ ਸਿੰਘਾਂ ਉੱਤੇ ਹਮਲਾ ਕਰ ਦਿੱਤਾ। 4 ਜੂਨ, 1711 ਨੂੰ ਬਾਦਸ਼ਾਹ ਨੂੰ ਰਿਪੋਰਟ ਮਿਲੀ ਕਿ ਪਸਰੂਰ ਵਿੱਚ ਬੜੀ ਗਹਿਗੱਚ ਲੜਾਈ ਹੋਈ ਹੈ। ਬਹੁਤ ਸਾਰੇ ਕਾਫ਼ਿਰ ਮਾਰੇ ਗਏ ਹਨ। ਮੋਮਨਾਂ ਦਾ ਵੀ ਬਹੁਤ ਘਾਣ ਹੋਇਆ ਹੈ। ਮੁਹੰਮਦ ਅਮੀਨ ਖਾਨ ਅਤੇ ਈਸਾ ਖਾਨ ਦੇ ਹਾਥੀ ਕਾਫ਼ਿਰਾਂ ਦੀਆਂ ਗੋਲੀਆਂ ਨਾਲ ਜ਼ਖਮੀ ਹੋ ਗਏ ਹਨ। ਅੱਲਾਹ ਦਾ ਸ਼ੁਕਰ ਹੈ ਕਿ ਦੋਵੇਂ ਖਾਨ ਰਾਜ਼ੀ-ਬਾਜ਼ੀ ਹਨ। ਕਹਿੰਦੇ ਹਨ ਕਿ ਬੰਦਾ ਜਾਂ ਤਾਂ ਮਾਰਿਆ ਗਿਆ ਹੈ ਜਾਂ ਜ਼ਖਮੀ ਹੋ ਗਿਆ ਹੈ। ਲਾਸ਼ਾਂ ਦੇ ਢੇਰ ਲੱਗੇ ਹੋਏ ਹਨ। ਬੰਦੇ ਦੀ ਪਛਾਣ ਰੱਖਣ ਵਾਲੇ ਅਹਿਲਕਾਰ ਲਾਸ਼ਾਂ ਦੇ ਢੇਰ ਵਿੱਚੋਂ ਬੰਦੇ ਦੀ ਲਾਸ਼ ਲੱਭ ਰਹੇ ਹਨ। ...ਪਰ ਜਾਪਦਾ ਹੈ ਕਿ ਬਾਗੀ ਬੰਦਾ ਇਸ ਵਾਰ ਵੀ ਬਚ ਕੇ ਇਕੱਲਾ ਹੀ ਕਿਸੇ ਪਾਸੇ ਨਿਕਲ ਗਿਆ ਹੈ। ਅੱਲਾਹ ਨੇ ਚਾਹਿਆ ਤਾਂ ਕਾਫ਼ਿਰਾਂ ਦੇ ਸਰਦਾਰ ਨੂੰ ਛੇਤੀ ਹੀ ਗ੍ਰਿਫ਼ਤਾਰ ਕਰ ਲਿਆ ਜਾਵੇਗਾ।

ਬਹਾਦਰ ਸ਼ਾਹ ਨੇ ਸਾਰੀ ਖ਼ਬਰ ਸੁਣ ਕੇ ਡੂੰਘਾ ਸਾਹ ਭਰਿਆ। ਇਸ ਤਰ੍ਹਾਂ ਦੀਆਂ ਝੂਠੀਆਂ ਤਸੱਲੀਆਂ ਉਹ ਕਈ ਵਾਰ ਸੁਣ ਚੁੱਕਾ ਸੀ। ਉਹ ਬੰਦਾ ਬਹਾਦਰ ਦੀ ਗ੍ਰਿਫ਼ਤਾਰੀ ਦੀ ਖ਼ੁਸ਼ਖ਼ਬਰੀ ਸੁਣਨ ਲਈ ਤਰਸ ਰਿਹਾ ਸੀ।

ਪਸਰੂਰ ਦੀ ਲੜਾਈ ਵਿੱਚ ਸਿੱਖਾਂ ਦਾ ਕਾਫ਼ੀ ਨੁਕਸਾਨ ਹੋ ਗਿਆ ਸੀ ਪਰ ਮੁਗਲ ਫ਼ੌਜਾਂ ਆਪਣੇ 'ਰੁਸਤਮ ਜੰਗ ਬਹਾਦਰਾਂ' ਅਤੇ 'ਫਿਰੋਜ਼ ਜੰਗ ਬਹਾਦਰਾਂ' ਦੇ ਬਾਵਜੂਦ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਨਹੀਂ ਕਰ ਸਕੀਆਂ। ਬੰਦਾ ਸਿੰਘ ਬਹਾਦਰ ਆਪਣੇ ਜਾਂਬਾਜ਼ ਸਾਥੀਆਂ ਨਾਲ ਜੰਮੂ ਦੀਆਂ ਪਹਾੜੀਆਂ ਵੱਲ ਚੜ੍ਹ ਗਿਆ।

• • •

# 166

## ਸੋਚਾਂ ਵਿੱਚ ਡੁੱਬਾ ਬਹਾਦਰ ਸ਼ਾਹ ਕਲਾਨੌਰ ਪਹੁੰਚਿਆ

ਮੁਗਲ ਸਿਪਾਹੀਆਂ ਨੂੰ ਲੱਗਦਾ ਸੀ ਕਿ ਪਸਰੂਰ ਦੀ ਲੜਾਈ ਵਿੱਚ ਬੰਦਾ ਸਿੰਘ ਬਹਾਦਰ ਸ਼ਹੀਦ ਹੋ ਗਿਆ ਹੈ ਅਤੇ ਉਹ ਜੰਗ ਦੇ ਮੈਦਾਨ ਵਿੱਚ ਉਸ ਦੀ ਲਾਸ਼ ਲੱਭ ਰਹੇ ਸਨ ਪਰ ਗੁਰੂ ਦੀ ਕਿਰਪਾ ਨਾਲ ਬੰਦਾ ਸਿੰਘ ਠੀਕ-ਠਾਕ ਸੀ ਅਤੇ ਉਹ ਜੰਮੂ ਦੀਆਂ ਪਹਾੜੀਆਂ ਵੱਲ ਚਲਾ ਗਿਆ ਸੀ। 7 ਜੂਨ, 1711 ਨੂੰ ਬਹਾਦਰ ਸ਼ਾਹ ਨੂੰ ਲਾਹੌਰ ਤੋਂ ਖ਼ਬਰ ਮਿਲੀ ਕਿ 'ਬੰਦਾ ਸਿੰਘ ਆਪਣੇ ਕੁਝ ਸਾਥੀਆਂ ਨਾਲ ਜੰਮੂ ਦੀਆਂ ਪਹਾੜੀਆਂ ਵਿੱਚ ਇਕ ਦੱਰੇ ਰਾਹੀਂ ਅੱਗੇ ਨਿਕਲ ਜਾਣ ਦੀ ਕੋਸ਼ਿਸ਼ ਕਰ ਰਿਹਾ ਸੀ ਕਿ ਜੰਮੂ ਦੇ ਜ਼ਿਮੀਂਦਾਰ ਰਾਜਾ ਧਰੁਵ ਦੇਵ ਅਤੇ ਰਾਜੌਰੀ ਦੇ ਜ਼ਿਮੀਂਦਾਰ ਅਜ਼ਮਤ-ਉੱਲਾ-ਖਾਨ ਨੇ ਉਸ ਨੂੰ ਦੱਰੇ ਵਿੱਚ ਹੀ ਘੇਰ ਲਿਆ ਹੈ। ਮੁਹੰਮਦ ਅਮੀਨ ਖਾਨ ਬਹਾਦਰ ਫਿਰੋਜ਼ ਜੰਗ, ਗਾਜ਼ੀ ਖਾਨ ਬਹਾਦਰ ਰੁਸਤਮ ਜੰਗ ਅਤੇ ਫ਼ੌਜਦਾਰ ਈਸਾ ਖਾਨ ਦੀਆਂ ਫ਼ੌਜਾਂ ਵੀ ਮੌਕੇ 'ਤੇ ਪਹੁੰਚ ਗਈਆਂ ਹਨ। ਬਾਗੀਆਂ ਨੂੰ ਸਾਰੇ ਪਾਸਿਆਂ ਤੋਂ ਘੇਰ ਲਿਆ ਗਿਆ ਹੈ। ਬਾਦਸ਼ਾਹ ਸਲਾਮਤ! ਤੁਸੀਂ ਫ਼ਿਕਰ ਨਾ ਕਰੋ, ਬਾਗੀਆਂ ਦੇ ਸਰਦਾਰ ਨੂੰ ਇਕ ਜਾਂ ਦੋ ਦਿਨਾਂ ਵਿੱਚ ਗ੍ਰਿਫ਼ਤਾਰ ਕਰ ਲਿਆ ਜਾਵੇਗਾ।' ਬਾਦਸ਼ਾਹ ਨੇ ਆਪਣੇ ਜਰਨੈਲਾਂ ਨੂੰ ਹੁਕਮ ਭੇਜਿਆ ਕਿ ਇਸ ਵਾਰ ਬੰਦੇ ਨੂੰ ਬਚ ਕੇ ਨਾ ਨਿਕਲਣ ਦਿਓ ਅਤੇ ਨਾਲ ਹੀ ਦੁਆ ਕੀਤੀ : ਯਾ-ਅੱਲਾਹ! ਇਸ ਵਾਰ ਤਾਂ ਬੰਦਾ ਫੜਿਆ ਹੀ ਜਾਣਾ ਚਾਹੀਦਾ ਹੈ।

ਅਖਬਾਰਾਤ-ਇ-ਦਰਬਾਰ-ਇ-ਮੁਅੱਲਾ ਦੀ ਸੂਚਨਾ ਅਨੁਸਾਰ ਬਹਾਦਰ ਸ਼ਾਹ 9 ਜੂਨ ਨੂੰ ਹੁਸ਼ਿਆਰਪੁਰ ਪਹੁੰਚਾ ਅਤੇ 23 ਜੂਨ 1711 ਨੂੰ ਉਸ ਨੇ ਦਰਿਆ ਬਿਆਸ ਪਾਰ ਕੀਤਾ। ਇਨ੍ਹਾਂ ਦਿਨਾਂ ਵਿੱਚ ਹੀ ਖ਼ਬਰ ਮਿਲੀ ਕਿ ਬੰਦਾ ਸਿੰਘ ਬਹਾਦਰ ਲੋਹਗੜ੍ਹ ਉੱਤੇ ਦੁਬਾਰਾ ਕਬਜ਼ਾ ਕਰਨਾ ਚਾਹੁੰਦਾ ਹੈ। ਇਸ ਲਈ ਉਹ ਸਢੌਰੇ ਪਹੁੰਚ ਗਿਆ ਹੈ। ਬਾਦਸ਼ਾਹ ਨੇ ਇਕਦਮ ਆਪਣੇ ਵੱਡੇ ਸ਼ਹਿਜ਼ਾਦੇ ਜਹਾਂਦਾਰ ਸ਼ਾਹ ਅਤੇ ਉਸ ਦੇ ਨਾਇਬ ਈਸਾ ਖਾਨ ਨੂੰ ਹੁਕਮ ਦਿੱਤਾ ਕਿ ਸਢੌਰੇ ਜਾ ਕੇ ਬੰਦਾ ਬਹਾਦਰ ਨੂੰ ਲੋਹਗੜ੍ਹ ਜਾਣ ਤੋਂ ਰੋਕੋ ਪਰ ਉਥੇ ਬੰਦਾ ਸਿੰਘ ਦਾ ਕੋਈ ਨਾਂ-ਨਿਸ਼ਾਨ ਨਹੀਂ ਸੀ। ਇਸ ਲਈ ਛੇਤੀ ਹੀ ਦੋਵੇਂ ਜਰਨੈਲ ਵਾਪਸ ਆ ਗਏ। 2 ਜੁਲਾਈ ਨੂੰ ਖ਼ਬਰ ਮਿਲੀ ਕਿ ਬੰਦਾ ਬਹਾਦਰ ਦਰਿਆ ਬਿਆਸ ਨੂੰ ਪਾਰ ਕਰਕੇ ਕਹਿਲੂਰ ਵੱਲ ਨਿਕਲ ਗਿਆ ਹੈ।

ਬਾਦਸ਼ਾਹ ਨੂੰ ਸਮੇਂ-ਸਮੇਂ ਮਿਲ ਰਹੀਆਂ ਇਨ੍ਹਾਂ ਅੰਟ-ਸੰਟ ਖ਼ਬਰਾਂ ਤੋਂ ਪਤਾ ਲੱਗਦਾ ਹੈ ਕਿ ਬੰਦਾ ਸਿੰਘ ਬਹਾਦਰ ਬਾਰੇ ਬਹਾਦਰਸ਼ਾਹੀ ਕੈਂਪ ਵਿੱਚ ਖਲਬਲੀ ਮਚੀ ਹੋਈ ਸੀ। ਪੰਜਾਬ ਵਿੱਚ ਕਿਤੇ ਵੀ ਕਿਸੇ ਮੁਗਲ ਅਹਿਲਕਾਰ ਨੂੰ ਸਿੰਘਾਂ ਦਾ ਕੋਈ ਜਥਾ ਦਿਸ ਪੈਂਦਾ ਤਾਂ ਹਰ ਪਾਸੇ 'ਬੰਦਾ ਆ ਗਿਆ, ਬੰਦਾ ਆ ਗਿਆ' ਦੀ ਦੁਹਾਈ ਮਚ ਜਾਂਦੀ ਸੀ। ਬੰਦਾ ਸਿੰਘ ਬਹਾਦਰ ਦਾ ਨਾਂ ਮੁਗਲਸ਼ਾਹੀ ਲਈ ਇਕ ਹਊਆ ਬਣ ਗਿਆ ਸੀ। ਮੁਗਲ ਸਿਪਾਹੀ ਸੁਪਨਿਆਂ ਵਿੱਚ ਵੀ 'ਬੰਦਾ-ਬੰਦਾ' ਬਰੜਾਉਂਦੇ ਸਨ।

ਬਹਾਦਰ ਸ਼ਾਹ ਸਿੱਖਾਂ ਨੂੰ ਮਰਹੱਟਿਆਂ ਅਤੇ ਰਾਜਪੂਤਾਂ ਨਾਲੋਂ ਵੀ ਖ਼ਤਰਨਾਕ ਸਮਝਦਾ ਸੀ। ਇਤਿਹਾਸਕਾਰ ਪ੍ਰੋ. ਸਤੀਸ਼ ਚੰਦਰ ਨੇ ਲਿਖਿਆ ਹੈ ਕਿ 'ਬਹਾਦਰ ਸ਼ਾਹ ਨੇ ਔਰੰਗਜ਼ੇਬ ਦੀਆਂ ਨੀਤੀਆਂ ਵਿੱਚ ਹੌਲੀ-ਹੌਲੀ ਕੁਝ ਤਬਦੀਲੀ ਲਿਆਂਦੀ। ਇਹ ਤਬਦੀਲੀ ਮਰਹੱਟਿਆਂ ਅਤੇ ਕੁਝ ਹੱਦ ਤੱਕ ਰਾਜਪੂਤਾਂ ਦੇ ਸਬੰਧ ਵਿੱਚ ਦੇਖੀ ਜਾ ਸਕਦੀ ਹੈ ਪਰ ਜਿਥੋਂ ਤੱਕ ਸਿੱਖਾਂ ਦਾ ਸਵਾਲ ਹੈ, ਔਰੰਗਜ਼ੇਬ ਦੀ ਪੁਰਾਣੀ ਅੱਤਿਆਚਾਰੀ ਨੀਤੀ ਨਾ ਕੇਵਲ ਜਾਰੀ ਰੱਖੀ ਗਈ, ਸਗੋਂ ਇਸ ਨੂੰ ਵਧੇਰੇ ਜ਼ੋਰ ਅਤੇ ਜਬਰ ਨਾਲ ਲਾਗੂ ਕੀਤਾ ਗਿਆ।' (Parties and Politics at the Mughal Court, ਪੰਨਾ 55-56)

ਇਸੇ ਅੱਤਿਆਚਾਰੀ ਨੀਤੀ ਅਨੁਸਾਰ ਬਹਾਦਰ ਸ਼ਾਹ ਨੇ 10 ਦਸੰਬਰ 1710 ਨੂੰ ਐਲਾਨ ਕੀਤਾ ਕਿ ਜਿਥੇ ਵੀ ਕੋਈ ਸਿੱਖ ਨਜ਼ਰ ਆਵੇ, ਉਸ ਨੂੰ ਮਾਰ ਦਿੱਤਾ ਜਾਏ। 26 ਮਾਰਚ 1711 ਨੂੰ ਬਾਦਸ਼ਾਹ ਨੇ ਇਕ ਹੋਰ ਹੁਕਮ ਜਾਰੀ ਕੀਤਾ, ਜਿਸ ਅਨੁਸਾਰ ਸਰਕਾਰੀ ਰਿਕਾਰਡ ਵਿੱਚ ਸਿੱਖਾਂ ਨੂੰ 'ਚੋਰ' ਲਿਖਣ ਦੀ ਹਦਾਇਤ ਕੀਤੀ ਗਈ ਸੀ। ਪਰ ਆਪਣੇ ਮਿਸ਼ਨ ਦੀ ਪੂਰਤੀ ਲਈ ਜੂਝ ਰਹੇ ਸਿੱਖ ਯੋਧਿਆਂ ਉੱਤੇ ਇਨ੍ਹਾਂ ਫ਼ਰਮਾਨਾਂ ਦਾ ਕੋਈ ਅਸਰ ਨਹੀਂ ਸੀ। ਉਨ੍ਹਾਂ ਨੇ ਆਪਣੀਆਂ ਜਾਨਾਂ ਪਹਿਲਾਂ ਹੀ ਤਲੀ ਉੱਤੇ ਰੱਖੀਆਂ ਹੋਈਆਂ ਸਨ। ਉਹ ਮਰਨ ਤੋਂ ਕਦੋਂ ਡਰਦੇ ਸਨ!

8 ਜੁਲਾਈ, 1711 ਨੂੰ ਬਾਦਸ਼ਾਹ ਨੂੰ ਲਾਹੌਰ ਤੋਂ 7 ਜੂਨ ਵਾਲੀ ਖ਼ਬਰ ਦੁਬਾਰਾ ਮਿਲੀ ਕਿ ਜੰਮੂ ਦੀਆਂ ਪਹਾੜੀਆਂ

ਦੇ ਇਕ ਦੱਰੇ ਵਿੱਚ ਬੰਦਾ ਬਹਾਦਰ ਨੂੰ ਘੇਰ ਲਿਆ ਗਿਆ ਹੈ ਅਤੇ ਇਕ-ਦੋ ਦਿਨਾਂ ਵਿੱਚ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਜਾਵੇਗਾ। 11 ਜੁਲਾਈ ਨੂੰ ਗਾਜ਼ੀ ਖਾਨ ਬਹਾਦਰ ਰੁਸਤਮ ਜੰਗ ਦੀ ਚਿੱਠੀ ਆਈ ਕਿ ਜੇ ਉਸ ਨੂੰ ਕੁੱਝ ਫ਼ੌਜ ਹੋਰ ਦਿੱਤੀ ਜਾਵੇ ਤਾਂ ਉਹ ਉਸ ਫ਼ੌਜ ਨੂੰ ਦੱਰੇ ਦੇ ਮੂੰਹ 'ਤੇ ਖੜ੍ਹੀ ਕਰਕੇ ਬੰਦੇ ਨਾਲ ਦੋ ਹੱਥ ਕਰਨ ਲਈ ਖ਼ੁਦ ਦੱਰੇ ਵਿੱਚ ਜਾਵੇਗਾ। ਬਾਦਸ਼ਾਹ ਨੇ ਰੁਸਤਮ ਜੰਗ ਦੀ ਚਿੱਠੀ ਸੁਣੀ ਅਤੇ ਚੁੱਪ ਕਰਕੇ ਬੈਠਾ ਰਿਹਾ, ਕੋਈ ਜਵਾਬ ਨਾ ਦਿੱਤਾ। ('Hearing this the Emperor remained silent.')

ਬਹਾਦਰ ਸ਼ਾਹ ਬੇਵੱਸ ਹੋਇਆ ਬੈਠਾ ਸੀ। ਬੰਦਾ ਸਿੰਘ ਵਿਰੁੱਧ ਮੁਹਿੰਮਾਂ ਭੇਜ-ਭੇਜ ਕੇ ਉਹ ਥੱਕ ਗਿਆ ਸੀ ਪਰ ਅਜੇ ਤੱਕ ਆਪਣੇ ਮਕਸਦ ਵਿੱਚ ਕਾਮਯਾਬ ਨਹੀਂ ਸੀ ਹੋਇਆ। ਰੁਸਤਮ ਜੰਗ ਕਹਿ ਰਿਹਾ ਸੀ ਕਿ ਜੇ ਤੁਸੀਂ ਬੰਦੇ ਨੂੰ ਗ੍ਰਿਫ਼ਤਾਰ ਕਰਨ ਦੀ ਜ਼ਿੰਮੇਵਾਰੀ ਮੈਨੂੰ ਸੌਂਪੀ ਹੈ ਤਾਂ ਮੈਨੂੰ ਫ਼ੌਜ ਵੀ ਦਿਓ। ਕੁਝ ਦਿਨਾਂ ਦੀ ਸੋਚ ਉਪਰੰਤ ਬਾਦਸ਼ਾਹ ਨੇ ਦੋ ਹਜ਼ਾਰ ਘੋੜਸਵਾਰ ਅਤੇ ਦੋ ਹਜ਼ਾਰ ਪਿਆਦਾ ਫ਼ੌਜ ਰੁਸਤਮ ਜੰਗ ਦੀ ਮਦਦ ਲਈ ਭੇਜ ਦਿੱਤੀ। ਘੋੜਸਵਾਰ ਦੀ ਤਨਖ਼ਾਹ 25 ਰੁਪਏ ਅਤੇ ਪਿਆਦਾ ਸਿਪਾਹੀ ਦੀ 4 ਰੁਪਏ ਮੁਕੱਰਰ ਕੀਤੀ ਗਈ। ਨਾਲ ਹੀ ਬਾਦਸ਼ਾਹ ਨੇ ਹੁਕਮ ਦਿੱਤਾ ਕਿ ਬਾਗੀ ਜਿਧਰ ਵੀ ਜਾਣ, ਉਨ੍ਹਾਂ ਦਾ ਪਿੱਛਾ ਕੀਤਾ ਜਾਏ ਅਤੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਕੇ ਲਿਆਂਦਾ ਜਾਏ।

ਪਰ ਇਸ ਸਾਰੀ ਕਸਰਤ ਦਾ ਨਤੀਜਾ ਕੁਝ ਵੀ ਨਾ ਨਿਕਲਿਆ। ਕੁਝ ਦਿਨਾਂ ਬਾਅਦ ਖ਼ਬਰ ਆਈ ਕਿ ਬੰਦਾ ਸਿੰਘ ਦਰਿਆ ਬਿਆਸ ਨੂੰ ਟੱਪ ਕੇ ਪੂਰਬ ਵੱਲ ਆਉਣਾ ਚਾਹੁੰਦਾ ਹੈ। ਬਾਦਸ਼ਾਹ ਨੇ ਮੁਹੰਮਦ ਅਮੀਨ ਖਾਨ ਬਹਾਦਰ ਨੂੰ ਬੰਦਾ ਸਿੰਘ ਦਾ ਪਿੱਛਾ ਕਰਨ ਦਾ ਹੁਕਮ ਦਿੱਤਾ।

ਬਹਾਦਰ ਸ਼ਾਹ ਸਮੇ-ਸਮੇਂ ਕਿਸੇ ਨਾ ਕਿਸੇ ਜਰਨੈਲ ਜਾਂ ਫ਼ੌਜਦਾਰ ਨੂੰ ਬੰਦਾ ਸਿੰਘ ਦੇ ਵਿਰੁੱਧ ਭੇਜਦਾ ਰਹਿੰਦਾ ਸੀ ਪਰ ਬੰਦਾ ਸਿੰਘ ਨੂੰ ਗ੍ਰਿਫ਼ਤਾਰ ਕਰਨ ਦੀ ਮੁੱਖ ਜ਼ਿੰਮੇਵਾਰੀ ਉਸ ਨੇ ਮੁਹੰਮਦ ਅਮੀਨ ਖਾਨ ਅਤੇ ਰੁਸਤਮ ਜੰਗ ਨੂੰ ਸੌਂਪੀ ਹੋਈ ਸੀ। ਇਨ੍ਹਾਂ ਦੋਵਾਂ ਜਰਨੈਲਾਂ ਦੀ ਆਪਸ ਵਿੱਚ ਘੱਟ ਹੀ ਬਣਦੀ ਸੀ। ਰੁਸਤਮ ਜੰਗ ਉਂਜ ਵੀ ਇਮਾਨਦਾਰ ਆਦਮੀ ਨਹੀਂ ਸੀ। ਬਹਾਦਰ ਸ਼ਾਹ ਨੇ ਬਾਅਦ ਵਿੱਚ ਉਸ ਨੂੰ ਕੁੱਝ ਅਵੱਗਿਆਵਾਂ ਕਾਰਨ ਕੈਦ ਵੀ ਕਰ ਲਿਆ ਸੀ। ਮੁਗਲ ਜਰਨੈਲ ਆਮ ਤੌਰ 'ਤੇ ਦਿਖਾਵੇ ਮਾਤਰ ਕੁਝ ਕਾਰਵਾਈ ਕਰਦੇ ਸਨ। ਬੰਦਾ ਸਿੰਘ ਬਹਾਦਰ ਨੂੰ ਸਿੱਧਾ ਹੱਥ ਪਾਉਣ ਤੋਂ ਉਹ ਡਰਦੇ ਸਨ। ਬੰਦਾ ਸਿੰਘ ਕਈ ਵਾਰ ਆਪਣੀ ਫ਼ੌਜ ਨਾਲੋਂ ਕਈ ਗੁਣਾ ਵੱਧ ਮੁਗਲ ਫ਼ੌਜ ਨੂੰ ਚੀਰ ਕੇ ਨਿਕਲ ਜਾਂਦਾ ਸੀ। ਪ੍ਰੋ. ਸਤੀਸ਼ ਚੰਦਰ ਲਿਖਦੇ ਹਨ, 'ਆਪਣੀਆਂ ਵੱਡੀਆਂ ਫ਼ੌਜਾਂ ਅਤੇ ਵਧੀਆ ਜਰਨੈਲਾਂ ਦੇ ਬਾਵਜੂਦ ਬਹਾਦਰ ਸ਼ਾਹ ਸਿੱਖ ਵਿਦਰੋਹ ਨੂੰ ਦਬਾਉਣ ਵਿੱਚ ਨਾਕਾਮਯਾਬ ਰਿਹਾ। ਇਸ ਨਾਕਾਮੀ ਦਾ ਕਾਰਨ ਮੁਗਲ ਫ਼ੌਜਾਂ ਦਾ ਕਮਜ਼ੋਰ ਹੋਣਾ ਨਹੀਂ ਸੀ। ਇਸ ਅਸਫਲਤਾ ਦਾ ਕਾਰਨ ਬੰਦਾ ਸਿੰਘ ਬਹਾਦਰ ਦੀ ਵਧੀਆ ਰਣਨੀਤੀ ਅਤੇ ਸਿੱਖ ਵਿਦਰੋਹ ਦਾ ਚਰਿੱਤਰ ਸੀ। ਸਿੱਖਾਂ ਨੇ ਇਹ ਗੱਲ ਇਕ ਵਾਰ ਫਿਰ ਸੱਚ ਕਰ ਦਿਖਾਈ ਸੀ ਕਿ ਜਿਸ ਫ਼ੌਜ ਨੂੰ ਆਮ ਲੋਕਾਂ ਦੀ ਹਮਾਇਤ ਹਾਸਲ ਹੋਵੇ, ਜੋ ਆਪਣੇ ਸਾਧਨਾਂ ਦੀ ਕੁਸ਼ਲ ਵਰਤੋਂ ਕਰਦੀ ਹੋਈ ਛਾਪਾਮਾਰ ਯੁੱਧ ਦਾ ਤਰੀਕਾ ਅਪਣਾ ਲਵੇ, ਉਹ ਲੰਮੇ ਸਮੇਂ ਤੱਕ ਆਪਣੇ ਨਾਲੋਂ ਕਈ ਗੁਣਾ ਵੱਡੀਆਂ ਫ਼ੌਜਾਂ ਦੇ ਦੰਦ ਖੱਟੇ ਕਰ ਸਕਦੀ ਹੈ।'

ਡੂੰਘੀਆਂ ਸੋਚਾਂ ਵਿੱਚ ਡੁੱਬਿਆ ਬਹਾਦਰ ਸ਼ਾਹ ਦਰਿਆ ਬਿਆਸ ਨੂੰ ਪਾਰ ਕਰਕੇ 17 ਜੁਲਾਈ ਨੂੰ ਗੁਰਦਾਸਪੁਰ ਦੇ ਜ਼ਿਲ੍ਹੇ ਵਿੱਚ ਕਾਹਨੂੰਵਾਨ ਪਹੁੰਚਾ। ਕਾਹਨੂੰਵਾਨ ਆਪਣੇ ਜੰਗਲ ਤੇ ਛੰਭ ਕਰਕੇ ਉਸ ਸਮੇਂ ਮੁਗਲ ਬਾਦਸ਼ਾਹਾਂ ਦੀ ਸ਼ਿਕਾਰਗਾਹ ਸੀ ਪਰ ਕੁਝ ਸਾਲਾਂ ਬਾਅਦ ਉਹ ਸਿੰਘਾਂ ਦੀ ਸ਼ਰਨਗਾਹ ਬਣ ਗਿਆ। 30 ਜੁਲਾਈ, 1711 ਨੂੰ ਬਾਦਸ਼ਾਹ ਕਲਾਨੌਰ ਪਹੁੰਚਾ। ਕਲਾਨੌਰ ਤੋਂ ਲਾਹੌਰ ਬਹੁਤੀ ਦੂਰ ਨਹੀਂ ਸੀ। ਪੁਰਾਣੇ ਸਮਿਆਂ ਵਿੱਚ ਕਲਾਨੌਰ ਬਹੁਤ ਸੋਹਣਾ ਸ਼ਹਿਰ ਹੁੰਦਾ ਸੀ। ਕਹਿੰਦੇ ਹਨ, ਜਿਹਨੇ ਲਾਹੌਰ ਨਹੀਂ ਦੇਖਿਆ, ਉਹ ਕਲਾਨੌਰ ਦੇਖੇ।

## ਬਹਾਦਰ ਸ਼ਾਹ ਜਦੋਂ ਲਾਹੌਰ ਪਹੁੰਚਿਆ

ਡਾ: ਗੰਡਾ ਸਿੰਘ ਲਿਖਦੇ ਹਨ ਕਿ 'ਬਾਦਸ਼ਾਹ ਬਹਾਦਰ ਸ਼ਾਹ 1 ਅਗਸਤ, 1711 ਨੂੰ ਲਾਹੌਰ ਪਹੁੰਚਾ ਪਰ ਵਿਲੀਅਮ ਇਰਵਿਨ ਅਨੁਸਾਰ ਬਹਾਦਰ ਸ਼ਾਹ 11 ਅਗਸਤ 1711 ਨੂੰ ਲਾਹੌਰ ਦੀ ਜੂਹ ਵਿੱਚ ਦਾਖਲ ਹੋਇਆ। ਤਾਰੀਖਾਂ ਦਾ ਇਹ ਅੰਤਰ ਕੋਈ ਗ਼ਲਤੀ ਨਹੀਂ ਹੈ। ਬਿਕਰਮੀ ਜਾਂ ਹਿਜਰੀ ਕੈਲੰਡਰ ਦੀਆਂ ਤਾਰੀਖਾਂ ਨੂੰ ਈਸਵੀ ਕੈਲੰਡਰ ਵਿੱਚ ਤਬਦੀਲ ਕਰਨ ਦੇ ਦੋ ਤਰੀਕੇ ਹਨ। ਜੇ ਅਸੀਂ ਜੂਲੀਅਨ ਕੈਲੰਡਰ ਅਨੁਸਾਰ ਤਾਰੀਖ ਬਦਲਾਂਗੇ ਤਾਂ ਉਹ 10 ਜਾਂ 11 ਦਿਨ ਪਹਿਲਾਂ ਨਿਕਲੇਗੀ। ਇਸ ਤਰੀਕੇ ਨੂੰ ਪੁਰਾਣਾ ਸਟਾਈਲ ਕਹਿੰਦੇ ਹਨ। ਜੇ ਦੇਸੀ ਤਾਰੀਖਾਂ ਨੂੰ ਗਰੀਗੋਰੀਅਨ ਕੈਲੰਡਰ ਅਨੁਸਾਰ

ਬਦਲਾਂਗੇ ਤਾਂ ਈਸਵੀ ਸੰਨ ਦੀ ਤਾਰੀਖ 10 ਜਾਂ 11 ਦਿਨ ਅੱਗੇ ਚਲੀ ਜਾਵੇਗੀ। ਇਸ ਤਰੀਕੇ ਨੂੰ ਨਵਾਂ ਸਟਾਈਲ ਕਹਿੰਦੇ ਹਨ। ਬਹਾਦਰ ਸ਼ਾਹ ਦੇ ਲਾਹੌਰ ਪਹੁੰਚਣ ਦੀ ਹਿਜਰੀ ਤਾਰੀਖ 27 ਜਮਾਦੀ-ਉ-ਸਾਨੀ 1123 ਹਿਜਰੀ ਹੈ। ਡਾ: ਗੰਡਾ ਸਿੰਘ ਨੇ ਇਸ ਤਾਰੀਖ਼ ਨੂੰ ਈਸਵੀ ਸੰਨ ਵਿੱਚ ਪੁਰਾਣੇ ਸਟਾਈਲ ਨਾਲ ਬਦਲਿਆ ਅਤੇ ਵਿਲੀਅਮ ਇਰਵਿਨ ਨੇ ਨਵੇਂ ਸਟਾਈਲ ਨਾਲ। ਦੋਵੇਂ ਤਾਰੀਖਾਂ ਠੀਕ ਹਨ। ਫਰਕ ਸਿਰਫ਼ ਮਿਤੀ-ਪਰਿਵਰਤਨ ਦੇ ਤਰੀਕੇ ਦਾ ਹੈ। (ਮਿਤੀ-ਪਰਿਵਰਤਨ ਨੂੰ ਹੋਰ ਚੰਗੀ ਤਰ੍ਹਾਂ ਸਮਝਣ ਲਈ ਨਾਨਕਸ਼ਾਹੀ ਕੈਲੰਡਰ ਦੇ ਕਰਤਾ ਸ: ਪਾਲ ਸਿੰਘ ਪੁਰੇਵਾਲ ਦੀ ਪੁਸਤਕ 'JANTRI-500 YEARS' ਦੀ ਭੂਮਿਕਾ ਆਦਿ ਪੜ੍ਹੀ ਜਾ ਸਕਦੀ ਹੈ)। ਬੰਦਾ ਸਿੰਘ ਬਹਾਦਰ ਦੇ ਬਿਰਤਾਂਤ ਵਿੱਚ ਅਸੀਂ ਨਵੇਂ ਸਟਾਈਲ ਦੀਆਂ ਤਾਰੀਖਾਂ ਵਰਤੀਆਂ ਹਨ।

ਲਾਹੌਰ ਪਹੁੰਚ ਕੇ ਬਹਾਦਰ ਸ਼ਾਹ ਲਾਹੌਰ ਦੇ ਸ਼ਾਹੀ ਕਿਲੇ ਜਾਂ ਕਿਸੇ ਮਹਿਲ ਵਿੱਚ ਨਹੀਂ ਵੜਿਆ। ਸਾਰੇ ਬਾਦਸ਼ਾਹੀ ਲਸ਼ਕਰ ਨੇ ਸ਼ਹਿਰ ਤੋਂ ਬਾਹਰ ਹੀ ਡੇਰੇ ਲਾ ਲਏ। ਡਾ: ਗੰਡਾ ਸਿੰਘ (ਪੁਸਤਕ, ਬੰਦਾ ਸਿੰਘ ਬਹਾਦਰ) ਅਤੇ ਵਿਲੀਅਮ ਇਰਵਿਨ (The Later Mughals) ਅਨੁਸਾਰ ਬਹਾਦਰ ਸ਼ਾਹ ਨੇ ਆਪਣਾ ਸ਼ਾਹੀ ਖ਼ੈਮਾ ਦਰਿਆ ਰਾਵੀ ਦੇ ਕੰਢੇ ਪਿੰਡ ਆਲੂਵਾਲਾ ਦੇ ਕੋਲ ਗੱਡਿਆ। ਸਭ ਤੋਂ ਵੱਡੇ ਸ਼ਹਿਜ਼ਾਦੇ ਮੁਇਜ਼-ਉ-ਦੀਨ (ਜਹਾਂਦਾਰ ਸ਼ਾਹ) ਦਾ ਡੇਰਾ ਪ੍ਰਵੇਜ਼ਾਬਾਦ ਮੰਡੀ ਦੇ ਨੇੜੇ ਸੀ। ਸ਼ਹਿਜ਼ਾਦਾ ਅਜ਼ੀਮ-ਉ-ਸ਼ਾਨ ਦਾ ਖ਼ੈਮਾ ਪਿੰਡ ਅਵਾਨ ਪਾਸ ਲੱਗਿਆ। ਉਸ ਨੇ ਆਪਣੇ ਡੇਰੇ ਦੇ ਆਲੇ-ਦੁਆਲੇ ਖ਼ਜ਼ਾਨਾ ਢੋਣ ਵਾਲੇ ਗੱਡਿਆਂ ਦੀ ਵਲਗਣ ਵਲ ਲਈ। ਸ਼ਹਿਜ਼ਾਦਾ ਰਫ਼ੀ-ਉ-ਸ਼ਾਨ ਨੇ ਦਰਿਆ ਦੇ ਨੇੜੇ ਧਰਮੂ ਦੇ ਬਾਗ਼ ਵਿੱਚ ਡੇਰਾ ਕੀਤਾ। ਬਾਦਸ਼ਾਹ ਦੇ ਛੋਟੇ ਪੁੱਤਰ ਖ਼ੁਜਿਸਤਾ ਅਖ਼ਤਰ ਜਹਾਨ ਸ਼ਾਹ ਦਾ ਤੰਬੂ ਸ਼ਾਹਮੀਰ ਖ਼ੁਸ਼ ਦੇ ਮੈਦਾਨ ਵਿੱਚ ਗੱਡਿਆ ਗਿਆ। ਬਹਾਦਰ ਸ਼ਾਹ ਦੀ ਬਾਕੀ ਫ਼ੌਜ ਵੀ ਦਰਿਆ ਰਾਵੀ ਦੇ ਆਸ-ਪਾਸ, ਜਿਥੇ ਥਾਂ ਮਿਲਿਆ ਉਥੇ ਟਿਕ ਗਈ। ਮੁਗਲ ਬਾਦਸ਼ਾਹ ਜਦੋਂ ਵੀ ਕਦੀ ਰਾਜਧਾਨੀ ਤੋਂ ਬਾਹਰ ਸਫ਼ਰ ਕਰਦਾ ਸੀ ਤਾਂ ਕਿਸੇ ਥਾਂ ਪੜਾਅ ਸਮੇਂ ਉਸ ਦਾ ਸ਼ਾਹੀ ਖ਼ੈਮਾ ਸਾਰੇ ਲਸ਼ਕਰ ਦੇ ਕੇਂਦਰ ਵਿੱਚ ਉੱਚੀ ਥਾਂ ਗੱਡਿਆ ਜਾਂਦਾ ਸੀ। ਬਾਦਸ਼ਾਹ ਦੇ ਖ਼ੈਮੇ ਦੇ ਆਲੇ-ਦੁਆਲੇ ਉੱਚੀਆਂ ਲਾਲ ਕਨਾਤਾਂ ਦੀ ਵਲਗਣ ਵਲ ਦਿੱਤੀ ਜਾਂਦੀ ਸੀ। ਇਸੇ ਕਾਰਨ ਬਾਦਸ਼ਾਹ ਦੇ ਸ਼ਾਹੀ ਖ਼ੈਮੇ ਨੂੰ ਗੁਲਾਲ-ਬਾਰ ਕਹਿੰਦੇ ਸਨ। ਗੁਲਾਲ ਬਾਰ ਦੇ ਆਲੇ-ਦੁਆਲੇ ਸੁਰੱਖਿਆ ਲਈ ਥਾਂ-ਥਾਂ ਤੋਪਾਂ ਬੀੜ ਦਿੱਤੀਆਂ ਜਾਂਦੀਆਂ ਸਨ।

ਕਈ ਪੱਖਾਂ ਤੋਂ ਬਹਾਦਰ ਸ਼ਾਹ ਬੜਾ ਬਦਕਿਸਮਤ ਬਾਦਸ਼ਾਹ ਸੀ। ਪਹਿਲਾਂ ਤਾਂ ਉਸ ਨੂੰ ਬਾਦਸ਼ਾਹੀ ਹੀ 63-64 ਸਾਲ ਦੀ ਉਮਰ ਵਿੱਚ, ਬੁਢਾਪੇ ਵਿੱਚ ਆ ਕੇ ਨਸੀਬ ਹੋਈ। ਜਦੋਂ ਉਹ 44 ਸਾਲਾਂ ਦਾ ਸੀ ਤਾਂ ਇਕ ਸ਼ੱਕ ਪੈ ਜਾਣ ਕਾਰਨ ਉਸ ਦੇ ਕੁਰੱਖਤ ਬਾਪ ਔਰੰਗਜ਼ੇਬ ਨੇ ਉਸ ਨੂੰ ਉਸ ਦੀਆਂ ਬੇਗਮਾਂ ਅਤੇ ਪੁੱਤਰਾਂ ਸਮੇਤ ਸੱਤ ਸਾਲ ਕੈਦ ਵਿੱਚ ਰੱਖਿਆ। ਜੇਕਰ ਬਹਾਦਰ ਸ਼ਾਹ ਨੇ ਕੋਈ ਐਸ਼-ਆਰਾਮ ਕੀਤਾ ਤਾਂ ਉਹ ਬਾਦਸ਼ਾਹ ਬਣਨ ਤੋਂ ਪਹਿਲਾਂ ਹੀ ਕੀਤਾ। ਉਸ ਦੀ ਬਾਦਸ਼ਾਹੀ ਦੇ ਪੰਜ ਸਾਲ ਮੁਸ਼ਕਿਲਾਂ ਅਤੇ ਮੁਸੀਬਤਾਂ ਨਾਲ ਭਰੇ ਹੋਏ ਸਨ, ਜਿਨ੍ਹਾਂ ਲਈ ਉਹ ਕਾਫ਼ੀ ਹੱਦ ਤੱਕ ਆਪ ਹੀ ਜ਼ਿੰਮੇਵਾਰ ਸੀ। ਬਾਦਸ਼ਾਹ ਬਣਨ ਤੋਂ ਪਹਿਲਾਂ ਉਹ ਰਾਜਪੂਤਾਂ, ਸਿੱਖਾਂ ਅਤੇ ਹੋਰ ਅਸਰ-ਰਸੂਖ਼ ਵਾਲੇ ਪ੍ਰਭਾਵਸ਼ਾਲੀ ਲੋਕਾਂ ਨਾਲ ਬਣਾ ਕੇ ਰੱਖਦਾ ਸੀ ਤਾਂ ਜੋ ਔਰੰਗਜ਼ੇਬ ਦੇ ਮਰਨ ਪਿੱਛੋਂ ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਉਹ ਉਸ ਦੀ ਮਦਦ ਕਰਨ। ਬਾਦਸ਼ਾਹ ਬਣ ਕੇ ਉਸ ਨੇ ਪਹਿਲਾਂ ਤਾਂ ਰਾਜਪੂਤਾਂ ਨਾਲ ਵਿਗਾੜੀ ਅਤੇ ਫਿਰ ਗੁਰੂ ਗੋਬਿੰਦ ਸਿੰਘ ਜੀ ਨਾਲ ਕੀਤੇ ਸਾਰੇ ਵਾਅਦੇ ਭੁੱਲ ਕੇ ਸਿੱਖਾਂ ਦੇ ਵੈਰ ਪੈ ਗਿਆ। ਮੁਗਲਾਂ ਦੇ ਇਤਿਹਾਸ ਬਾਰੇ ਬੜੀ ਵਿਸ਼ੇਸ਼, ਵਿਸਤ੍ਰਿਤ ਅਤੇ ਨਾਵਲ ਵਾਂਗ ਦਿਲਚਸਪ ਪੁਸਤਕ 'Storia Do Mogor' ਦਾ ਕਰਤਾ ਨਿਕੋਲਾਉ ਮਾਨੁੱਚੀ (ਜੋ ਵੀਨਸ ਤੋਂ ਭਾਰਤ ਆਇਆ ਸੀ) ਆਪਣੇ ਨਿੱਜੀ ਤਜਰਬੇ ਦੇ ਆਧਾਰ 'ਤੇ ਵਾਰ-ਵਾਰ ਕਹਿੰਦਾ ਹੈ ਕਿ 'ਮੁਗਲਾਂ ਅਤੇ ਉਨ੍ਹਾਂ ਦੇ ਅਹਿਲਕਾਰਾਂ ਦੇ ਵਾਅਦਿਆਂ ਦਾ ਕਦੀ ਇਤਬਾਰ ਨਾ ਕਰੋ। ਉਹ ਵਾਅਦਿਆਂ ਦੇ ਬਹੁਤ ਕੱਚੇ ਹਨ।' ਬਹਾਦਰ ਸ਼ਾਹ ਬਾਰੇ ਉਹ ਲਿਖਦਾ ਹੈ, 'ਸ਼ਾਹ ਆਲਮ ਵਾਅਦੇ ਕਰਨ ਨੂੰ ਬੜਾ ਸ਼ੇਰ ਹੈ ਪਰ ਨਿਭਾਉਂਦਾ ਨਹੀਂ।' ਇਕ ਵਾਰ ਉਸ ਨੇ ਬਹਾਦਰ ਸ਼ਾਹ ਨੂੰ ਹੱਸਦਿਆਂ-ਹੱਸਦਿਆਂ ਉਸ ਦੇ ਮੂੰਹ ਉੱਤੇ ਹੀ ਆਖ ਦਿੱਤਾ, 'ਮੈਂ ਹਜ਼ੂਰ ਦੇ ਵਾਅਦਿਆਂ ਉੱਤੇ ਹੁਣ ਹੋਰ ਇਤਬਾਰ ਨਹੀਂ ਕਰ ਸਕਦਾ। ਤੁਸੀਂ ਆਪਣੇ ਵਾਅਦੇ ਕਈ ਵਾਰ ਤੋੜੇ ਹਨ।' (ਸਟੋਰੀਆ ਦੋ ਮੁਗੋਰ, ਭਾਗ ਦੂਜਾ, ਪੰਨਾ 259)

ਬਹਾਦਰ ਸ਼ਾਹ ਮਾਨੁੱਚੀ ਨੂੰ ਇਕ ਡਾਕਟਰ ਵਜੋਂ ਆਪਣੀ ਨੌਕਰੀ ਵਿੱਚ ਰੱਖਣਾ ਚਾਹੁੰਦਾ ਸੀ ਪਰ ਉਹ ਮੁਗਲਾਂ ਦੇ ਵਾਅਦੇ-ਤੋੜ ਅਤੇ ਧੋਖੇਬਾਜ਼ ਸੁਭਾਅ ਕਾਰਨ ਉਸ ਦੀ ਨੌਕਰੀ ਨੂੰ ਪਸੰਦ ਨਹੀਂ ਕਰਦਾ ਸੀ। ਇਸੇ ਵਾਅਦਾ-ਖ਼ਿਲਾਫ਼ੀ ਅਤੇ ਧੋਖੇਬਾਜ਼ੀ ਦਾ ਖ਼ਮਿਆਜ਼ਾ ਬਹਾਦਰ ਸ਼ਾਹ ਪੰਜਾਬ ਵਿੱਚ ਭੁਗਤ ਰਿਹਾ ਸੀ।

ਬਹਾਦਰ ਸ਼ਾਹ ਦੀ ਬਦਕਿਸਮਤੀ ਇਸ ਤੋਂ ਜ਼ਿਆਦਾ ਹੋਰ ਕੀ ਹੋ ਸਕਦੀ ਹੈ ਕਿ ਆਪਣੀ ਬਾਦਸ਼ਾਹੀ ਦੇ ਪੰਜਾਂ ਸਾਲਾਂ ਵਿੱਚ ਉਹ ਕਦੀ ਕਿਸੇ ਕਿਲੇ ਜਾਂ ਮਹਿਲ ਦੀ ਛੱਤ ਹੇਠ ਨਹੀਂ ਸੁੱਤਾ ਸੀ। ਪ੍ਰਸਿੱਧ ਅੰਗਰੇਜ਼ ਇਤਿਹਾਸਕਾਰ ਪਰਸੀਵਲ ਸਪੀਅਰ ਬਹਾਦਰ ਸ਼ਾਹ ਦੀ ਬਦਕਿਸਮਤੀ ਬਾਰੇ ਲਿਖਦਾ ਹੈ, 'ਬਹਾਦਰ ਸ਼ਾਹ ਆਪਣੇ ਬਾਪ ਔਰੰਗਜ਼ੇਬ ਦੀ ਚਿੱਠੀ ਦੇਖ ਕੇ ਥਰ-ਥਰ ਕੰਬਣ ਲੱਗ ਪੈਂਦਾ ਸੀ। ਉਹ ਡਰਦਾ ਸੀ ਕਿ ਕਿਤੇ ਮੇਰਾ ਹਸ਼ਰ ਵੀ ਮੇਰੇ ਚਾਚਿਆਂ-ਤਾਇਆਂ, ਵੱਡੇ ਭਰਾ ਅਤੇ ਭਤੀਜੇ ਵਰਗਾ ਨਾ ਹੋਵੇ। ਚਾਲੀ ਸਾਲ ਉਹ ਪਿਉ ਦੀ ਲਿਖਾਈ ਦੇਖ ਕੇ ਭੈਅਭੀਤ ਹੁੰਦਾ ਰਿਹਾ। 63 ਸਾਲ ਦੀ ਉਮਰ ਵਿੱਚ ਉਹ ਬਾਦਸ਼ਾਹ ਬਣਿਆ ਤਾਂ ਦੇਸ਼ ਵਿੱਚ ਅਮਨ ਕਾਇਮ ਕਰਨ ਲਈ ਪੰਜ ਸਾਲ ਦੁੱਖ-ਮੁਸੀਬਤਾਂ ਝਲਦਾ ਰਿਹਾ। ਲੰਮੇ-ਲੰਮੇ ਸਫ਼ਰ ਕਰਕੇ ਉਹ ਥੱਕ ਗਿਆ ਸੀ। ਉਹ ਦਿੱਲੀ ਕੋਲੋਂ ਕਈ ਵਾਰ ਲੰਘਿਆ ਪਰ ਉਸ ਨੇ ਲਾਲ ਕਿਲੇ ਵਿੱਚ ਪੈਰ ਨਹੀਂ ਪਾਇਆ।'

ਇਸੇ ਤਰ੍ਹਾਂ ਬਹਾਦਰ ਸ਼ਾਹ ਲਾਹੌਰ ਪਹੁੰਚਾ ਤਾਂ ਉਹ ਲਾਹੌਰ ਦੇ ਸ਼ਾਹੀ ਕਿਲੇ ਵਿੱਚ ਦਾਖਲ ਨਹੀਂ ਹੋਇਆ। ਸ਼ਹਿਰ ਤੋਂ ਬਾਹਰ ਹੀ ਦਰਿਆ ਰਾਵੀ ਦੇ ਕਿਨਾਰੇ ਤੰਬੂ ਗੱਡ ਲਏ। ਤਖ਼ਤ-ਨਸ਼ੀਨੀ ਦੀ ਜੰਗ (1707 ਈ:) ਤੋਂ ਪਹਿਲਾਂ ਜਦੋਂ ਬਹਾਦਰ ਸ਼ਾਹ ਆਗਰੇ ਪਹੁੰਚਾ ਸੀ, ਤਾਂ ਵੀ ਉਹ ਆਗਰੇ ਦੇ ਕਿਲੇ ਵਿੱਚ ਨਹੀਂ ਵੜਿਆ ਸੀ। ਕਿਲੇ ਤੋਂ ਦੂਰ ਦਹਿਰ-ਆਰਾ ਬਾਗ ਵਿੱਚ ਡੇਰਾ ਲਾ ਲਿਆ ਸੀ। ਬਹਾਦਰ ਸ਼ਾਹ ਨੂੰ ਦੱਖਣ ਤੋਂ ਉੱਤਰ ਅਤੇ ਉੱਤਰ ਤੋਂ ਦੱਖਣ ਵੱਲ ਕਈ ਵਾਰ ਲੰਮੇ-ਲੰਮੇ ਸਫ਼ਰ ਕਰਨੇ ਪਏ। ਇਸ ਲਈ ਉਸ ਨੂੰ ਗੁਲਾਲਬਾਰ ਦੇ ਖ਼ੇਮਿਆਂ ਵਿੱਚ ਰਹਿਣ ਦੀ ਆਦਤ ਪੈ ਗਈ ਸੀ। ਕਿਲੇ ਵਿੱਚ ਨਾ ਰਹਿਣਾ ਉਸ ਦੀ ਰਣਨੀਤੀ ਵੀ ਹੋ ਸਕਦੀ ਹੈ।

• • •

## 167

# ਰੁਸਤਮ ਜੰਗ ਦੀ ਹਾਰ ਅਤੇ ਨਿਰਾਦਰੀ

ਲਾਹੌਰ ਪਹੁੰਚਣ ਤੋਂ ਪਹਿਲਾਂ ਪਿਛਲੇ ਦਿਨਾਂ ਵਿੱਚ ਬਹਾਦਰ ਸ਼ਾਹ, ਬੰਦਾ ਸਿੰਘ ਬਹਾਦਰ ਵਿਰੁੱਧ ਤਿੰਨ ਮੁਹਿੰਮਾਂ ਭੇਜ ਚੁੱਕਾ ਸੀ। ਜੂਨ-ਜੁਲਾਈ 1711 ਵਿੱਚ ਬਾਦਸ਼ਾਹ ਨੂੰ ਖ਼ਬਰ ਮਿਲੀ ਕਿ ਮੁਗ਼ਲ ਫ਼ੌਜਾਂ ਨੇ ਬੰਦਾ ਸਿੰਘ ਬਹਾਦਰ ਨੂੰ ਜੰਮੂ ਦੀਆਂ ਪਹਾੜੀਆਂ ਦੇ ਇਕ ਦੱਰੇ ਵਿੱਚ ਘੇਰ ਲਿਆ ਹੈ। ਗਾਜ਼ੀ ਖਾਨ ਬਹਾਦਰ ਰੁਸਤਮ ਜੰਗ ਨੇ ਬੰਦਾ ਸਿੰਘ ਨੂੰ ਗ੍ਰਿਫ਼ਤਾਰ ਕਰਨ ਲਈ ਬਾਦਸ਼ਾਹ ਤੋਂ ਉਚੇਚੀ ਵਾਧੂ ਫ਼ੌਜ ਮੰਗਵਾਈ ਸੀ। ਮੁਹੰਮਦ ਅਮੀਨ ਖਾਨ ਬਹਾਦਰ ਫਿਰੋਜ਼ ਜੰਗ ਤੇ ਈਸਾ ਖਾਨ ਆਦਿ ਜਰਨੈਲਾਂ ਦੀਆਂ ਫ਼ੌਜਾਂ ਵੀ ਉਥੇ ਹਾਜ਼ਰ ਸਨ ਪਰ ਇਨ੍ਹਾਂ ਮੁਗ਼ਲ ਫ਼ੌਜਾਂ ਦਾ ਹਸ਼ਰ ਕੀ ਹੋਇਆ, ਉਹ ਅਸੀਂ ਡਾ: ਗੰਡਾ ਸਿੰਘ ਦੇ ਸ਼ਬਦਾਂ ਵਿੱਚ ਪੇਸ਼ ਕਰਦੇ ਹਾਂ—

'ਪਰ ਉਨ੍ਹਾਂ ਦੀਆਂ ਆਸਾਂ ਉੱਤੇ ਪਾਣੀ ਫਿਰ ਗਿਆ ਜਦ ਬੰਦਾ ਸਿੰਘ ਬੜੀ ਦਲੇਰੀ ਅਤੇ ਚਤੁਰਾਈ ਨਾਲ, ਜੋ ਵੇਲੇ ਸਿਰ ਉਸ ਨੂੰ ਫੁਰ ਪੈਂਦੀ ਸੀ, ਬਿਨਾਂ ਕਿਸੇ ਨੁਕਸਾਨ ਦੇ ਬਚ ਕੇ ਨਿਕਲ ਗਿਆ। ਉਹ ਸਦਾ ਆਪਣੇ-ਆਪ ਨੂੰ ਪਾਸਿਆਂ ਉੱਤੇ ਰੱਖਦਾ ਸੀ ਤੇ ਬਾਦਸ਼ਾਹੀ ਫ਼ੌਜਾਂ ਨੂੰ ਦੇਖ ਸਕਣ ਦਾ ਵੀ ਮੌਕਾ ਨਹੀਂ ਸੀ ਦਿੰਦਾ। ਤਿੰਨ ਪਾਸੀਂ ਬਾਦਸ਼ਾਹੀ ਫ਼ੌਜਾਂ ਸਨ ਅਤੇ ਇਕ ਪਾਸੇ ਉੱਚੀ ਸਿੱਧੀ ਪਹਾੜੀ। ਕਿਸੇ ਪਾਸੇ ਕੋਈ ਰਾਹ ਨਹੀਂ ਸੀ। ਇਸ ਲਈ ਹੌਲੀ-ਹੌਲੀ ਅੱਖ ਬਚਾ ਕੇ ਉਹ ਇਕ ਨੁੱਕਰ ਵੱਲ ਨੂੰ ਹੋ ਗਿਆ ਅਤੇ ਮੌਕਾ ਤਾੜ ਕੇ ਪੜੋਲ, ਕਠੂਹੇ ਦੇ ਲਾਗਿਉਂ ਬਿਲਕੁਲ ਰੁਸਤਮ ਦਿਲ ਖਾਨ ਦੇ ਸਾਹਮਣਿਉਂ ਬੜੀ ਤੇਜ਼ੀ ਨਾਲ ਨਿਕਲ ਕੇ ਅਚਾਨਕ ਹੀ ਉਸ ਦੀਆਂ ਫ਼ੌਜਾਂ ਉੱਤੇ ਟੁੱਟ ਪਿਆ। ਗਾਜ਼ੀ ਖਾਨ ਰੁਸਤਮ ਜੰਗ ਨੇ ਆਪਣੇ ਵੱਲੋਂ ਬੜੀ ਵਾਹ ਲਾਈ ਪਰ ਝਟਪਟ ਉੱਪਰ ਚੜ੍ਹ ਆਈ ਸਿੰਘਾਂ ਦੀ ਰੌਅ ਨੂੰ ਰੋਕ ਨਾ ਸਕਿਆ। ਤਲਵਾਰਾਂ ਹੱਥ ਵਿੱਚ ਲੈ ਕੇ ਬੰਦਾ ਸਿੰਘ ਅਤੇ ਉਸ ਦੇ ਸਾਥੀ ਸਿੰਘ ਬਾਦਸ਼ਾਹੀ ਫ਼ੌਜਾਂ ਦੀਆਂ ਸਫਾਂ ਨੂੰ ਚੀਰਦੇ ਅਤੇ ਜੋ ਸਾਹਮਣੇ ਆਇਆ, ਉਸ ਨੂੰ ਸਾਫ਼ ਕਰਦੇ ਅਲੋਪ ਹੋ ਗਏ। ਬੰਦਾ ਸਿੰਘ ਦੇ ਇਸ ਤਰ੍ਹਾਂ ਉਸ ਦੇ ਹੱਥਾਂ ਵਿੱਚੋਂ ਤਿਲਕ ਜਾਣ ਪਰ ਨਿਰਾਸ਼ਾ ਨਾਲ ਰੁਸਤਮ ਦਿਲ ਖਾਨ ਦਾ ਦਿਲ ਟੁੱਟ ਗਿਆ ਅਤੇ ਉਸ ਦੀਆਂ ਅੱਖਾਂ ਦੇ ਸਾਹਮਣੇ ਅੰਨ੍ਹੇਰਾ ਛਾ ਗਿਆ।' (ਬੰਦਾ ਸਿੰਘ ਬਹਾਦਰ, ਪੰਨਾ : 89)

ਉਪਰੋਕਤ ਝੜਪ ਤੋਂ ਮਹੀਨਾ ਕੁ ਮਗਰੋਂ ਖ਼ਬਰ ਮਿਲੀ ਕਿ ਬੰਦਾ ਸਿੰਘ ਦਰਿਆ ਬਿਆਸ ਦੇ ਆਰ-ਪਾਰ ਸਰਗਰਮ ਹੈ। ਬਾਦਸ਼ਾਹ ਨੇ ਇਕਦਮ ਮੁਹੰਮਦ ਅਮੀਨ ਖਾਨ ਨੂੰ ਹੁਕਮ ਭੇਜਿਆ ਕਿ ਉਹ ਇਲਾਕੇ ਦੇ ਰਾਜਿਆਂ ਨੂੰ ਨਾਲ ਲੈ ਕੇ ਬੰਦਾ ਬਹਾਦਰ ਦਾ ਪਿੱਛਾ ਕਰੇ।

ਅਮੀਨ ਖਾਨ ਨੂੰ ਗਿਆਂ ਅਜੇ ਪੰਜ ਦਿਨ ਹੀ ਹੋਏ ਸਨ ਕਿ ਬਹਾਦਰ ਸ਼ਾਹ ਨੇ 11 ਅਗਸਤ, 1711 ਨੂੰ ਰਹਿਮਤ ਇਲਾਹੀ ਦੀਵਾਨ ਨੂੰ ਵੀ ਬੰਦਾ ਬਹਾਦਰ ਦੇ ਪਿੱਛੇ ਜਾਣ ਦਾ ਹੁਕਮ ਦੇ ਦਿੱਤਾ। ਰਹਿਮਤ ਇਲਾਹੀ ਦੀ ਫ਼ੌਜ ਅਜੇ ਦਰਿਆ ਬਿਆਸ ਨੂੰ ਹੀ ਪਾਰ ਕਰ ਰਹੀ ਸੀ ਕਿ ਬੰਦਾ ਸਿੰਘ ਬਹਾਦਰ ਆਪਣੇ 6000 ਘੋੜਸਵਾਰਾਂ ਨਾਲ ਦਰਿਆ ਰਾਵੀ ਪਾਰ ਕਰ ਗਿਆ। ਬਾਦਸ਼ਾਹ ਨੇ ਦੀਵਾਨ ਨੂੰ ਤਾਕੀਦ ਕੀਤੀ ਕਿ ਬਾਗੀਆਂ ਦਾ ਤੇਜ਼ੀ ਨਾਲ ਪਿੱਛਾ ਕੀਤਾ ਜਾਵੇ ਅਤੇ ਜਿਥੇ ਵੀ ਉਹ ਹੱਥ ਆਉਣ, ਉਨ੍ਹਾਂ ਨੂੰ ਥਾਂ ਹੀ ਕਤਲ ਕਰ ਦਿੱਤਾ ਜਾਏ ਜਾਂ ਕੈਦੀ ਬਣਾ ਲਿਆ ਜਾਏ।

ਬੰਦਾ ਸਿੰਘ ਬਹਾਦਰ ਦੇ ਹਮਲਿਆਂ ਨੇ ਬਹਾਦਰ ਸ਼ਾਹ ਦਾ ਨੱਕ ਵਿੱਚ ਦਮ ਕੀਤਾ ਹੋਇਆ ਸੀ। ਉਸ ਦੀਆਂ ਵੱਡੀਆਂ-ਵੱਡੀਆਂ ਫ਼ੌਜਾਂ ਸਿੰਘਾਂ ਦੀ ਛੋਟੀ ਜਿਹੀ ਫ਼ੌਜ ਤੋਂ ਹਾਰ ਖਾ ਕੇ ਮੁੜ ਆਉਂਦੀਆਂ ਸਨ। ਚਾਪਲੂਸ ਜਰਨੈਲਾਂ ਦੀਆਂ ਖ਼ਬਰਾਂ ਸੁਣ ਕੇ ਕਈ ਵਾਰ ਬਾਦਸ਼ਾਹ ਨੂੰ ਲੱਗਦਾ ਕਿ ਬੰਦਾ, ਹੁਣ ਫੜਿਆ ਕਿ ਫੜਿਆ ਪਰ ਛੇਤੀ ਹੀ ਖ਼ਬਰ ਆ ਜਾਂਦੀ ਕਿ ਬੰਦਾ ਸਿੰਘ ਘੇਰੇ ਵਿੱਚੋਂ ਬਚ ਕੇ ਨਿਕਲ ਗਿਆ ਹੈ।

ਬਹਾਦਰ ਸ਼ਾਹ ਨੂੰ ਲਾਹੌਰ ਪਹੁੰਚਿਆਂ ਅਜੇ ਦਸ ਦਿਨ ਹੀ ਹੋਏ ਸਨ ਕਿ 21 ਅਗਸਤ, 1711 ਨੂੰ ਗਾਜ਼ੀ ਖਾਨ ਬਹਾਦਰ ਰੁਸਤਮ ਜੰਗ ਦੀ ਇਕ ਹੋਰ ਚਿੱਠੀ ਸ਼ਾਹੀ ਦਰਬਾਰ ਵਿੱਚ ਪਹੁੰਚੀ। ਲਿਖਿਆ ਸੀ 'ਲੜਾਕੂ ਫ਼ੌਜਾਂ ਦੀ ਤਨਖ਼ਾਹ ਦਾ 12 ਲੱਖ ਰੁਪਿਆ ਅਜੇ ਤੱਕ ਸਾਨੂੰ ਨਹੀਂ ਮਿਲਿਆ। ਆਪ ਦੇ ਅਤੇ ਦੀਵਾਨ-ਖਾਲਿਸਾ ਹਿਦਾਇਤ-ਉੱਲਾ-ਖਾਨ ਦੇ ਹੁਕਮਾਂ ਦੇ

ਬਾਵਜੂਦ ਆਪ ਦੇ ਦੀਵਾਨ ਇਹ ਰਕਮ ਨਹੀਂ ਭੇਜ ਰਹੇ। ਕਿਰਪਾ ਕਰਕੇ ਤਨਖ਼ਾਹ ਦਾ ਰੁਪਿਆ ਛੇਤੀ ਭੇਜਿਆ ਜਾਵੇ।' ਬਹਾਦਰ ਸ਼ਾਹ ਨੇ ਹਿਦਾਇਤ-ਉੱਲਾ-ਖਾਨ ਨੂੰ ਰੁਪਏ ਦਾ ਪ੍ਰਬੰਧ ਕਰਨ ਦਾ ਹੁਕਮ ਦੇ ਦਿੱਤਾ।

ਇਨ੍ਹਾਂ ਦਿਨਾਂ ਵਿੱਚ ਹੀ ਬਾਦਸ਼ਾਹ ਨੂੰ ਮੁਹੰਮਦ ਅਮੀਨ ਖਾਨ ਬਹਾਦਰ ਫਿਰੋਜ਼ ਜੰਗ ਦੀ ਚਿੱਠੀ ਮਿਲੀ। ਲਿਖਿਆ ਸੀ ਕਿ 'ਰੁਸਤਮ-ਦਿਲ-ਖਾਨ, ਬੰਦੇ ਨਾਲ ਰਲ ਗਿਆ ਹੈ। ਉਸ ਦੀ ਮਿਲੀ-ਭੁਗਤ ਕਾਰਨ ਬੰਦਾ ਸਿੰਘ ਮੁਗਲ ਫ਼ੌਜਾਂ ਦੇ ਘੇਰੇ ਵਿੱਚੋਂ ਨਿਕਲਣ ਵਿੱਚ ਕਾਮਯਾਬ ਹੋ ਗਿਆ।' ਇਕ ਫ਼ਾਰਸੀ ਤਾਰੀਖ਼ਦਾਨ ਮੁਹੰਮਦ ਸ਼ਫ਼ੀ ਵਾਰਿਦ ਦੇ ਹਵਾਲੇ ਨਾਲ ਵਿਲੀਅਮ ਇਰਵਿਨ ਨੇ ਲਿਖਿਆ ਹੈ ਕਿ 'ਛੇਤੀ ਹੀ ਬੰਦਾ ਬਹਾਦਰ ਦਾ ਪਿੱਛਾ ਕਰਨ ਲਈ ਭੇਜੇ ਦੋਵੇਂ ਕਮਾਂਡਰ, ਮੁਹੰਮਦ ਅਮੀਨ ਖਾਨ ਅਤੇ ਰੁਸਤਮ ਦਿਲ ਖਾਨ ਆਪਸ ਵਿੱਚ ਲੜਨ ਲੱਗ ਪਏ ਅਤੇ ਇਕ-ਦੂਜੇ ਵਿਰੁੱਧ ਬਾਦਸ਼ਾਹ ਨੂੰ ਸ਼ਿਕਾਇਤਾਂ ਕਰਨ ਲੱਗੇ। ਆਪਸੀ ਲੜਾਈ ਕਰਕੇ ਮੁਹਿੰਮ ਢਿੱਲੀ ਹੋ ਗਈ। ਰੁਸਤਮ ਦਿਲ ਖਾਨ ਵਿਰੁੱਧ ਦੋਸ਼ ਸੀ ਕਿ ਜਦੋਂ ਉਸ ਨੂੰ ਪਹਾੜੀਆਂ ਵਿੱਚ ਬੰਦੇ ਦੀ ਛੁਪਣਗਾਹ ਦਾ ਪਤਾ ਲੱਗਾ ਅਤੇ ਉਸ ਨੇ ਬੰਦੇ ਨੂੰ ਘੇਰਾ ਪਾਉਣ ਦਾ ਫ਼ੈਸਲਾ ਕੀਤਾ ਤਾਂ ਬੰਦੇ ਨੇ ਹਾਰ ਮੰਨ ਲੈਣ ਦੀ ਪੇਸ਼ਕਸ਼ ਕਰ ਦਿੱਤੀ ਅਤੇ ਉਸ ਨੇ ਕਈ ਵਾਰੀ ਤੋਹਫ਼ੇ ਵਜੋਂ ਰੁਸਤਮ ਦਿਲ ਖਾਨ ਨੂੰ ਵੱਡੀਆਂ-ਵੱਡੀਆਂ ਰਕਮਾਂ ਭੇਜੀਆਂ। ਇਨ੍ਹਾਂ ਤੋਹਫ਼ਿਆਂ ਕਾਰਨ ਰੁਸਤਮ ਦਿਲ ਖਾਨ ਬੰਦਾ ਬਹਾਦਰ ਦਾ ਪਿੱਛਾ ਕਰਨ ਵਿੱਚ ਢਿੱਲ-ਮੱਠ ਕਰਨ ਲੱਗ ਪਿਆ। ਰੁਸਤਮ ਦੀ ਇਸ ਅਣਗਹਿਲੀ ਕਾਰਨ ਬੰਦਾ ਬਚ ਨਿਕਲਣ ਵਿੱਚ ਕਾਮਯਾਬ ਹੋ ਗਿਆ। ਬਾਦਸ਼ਾਹ ਨੇ ਅਮੀਨ ਖਾਨ ਦੀ ਇਸ ਕਹਾਣੀ ਉੱਤੇ ਇਤਬਾਰ ਕਰਕੇ ਰੁਸਤਮ ਦਿਲ ਖਾਨ ਨੂੰ ਲਾਹੌਰ ਮੁੜ ਆਉਣ ਦਾ ਹੁਕਮ ਦਿੱਤਾ।' (The Later Mughals, Low Price Edition, 1995, ਪੰਨਾ 120)

ਰੁਸਤਮ ਜੰਗ ਲਾਹੌਰ ਪਹੁੰਚਾ ਤਾਂ ਬਾਦਸ਼ਾਹ ਨੇ ਉਸ ਨੂੰ ਸ਼ਾਹੀ ਕਿਲੇ ਵਿੱਚ ਬੰਦ ਕਰ ਦਿੱਤਾ। 23 ਅਗਸਤ, 1711 ਦੇ ਸ਼ਾਹੀ ਹੁਕਮ ਅਨੁਸਾਰ ਉਸ ਦਾ ਮਾਲ ਅਤੇ ਜਾਇਦਾਦ ਜ਼ਬਤ ਕਰ ਲਈ ਗਈ। ਜ਼ਬਤ ਕੀਤੇ ਮਾਲ ਦਾ ਵੇਰਵਾ ਇਸ ਤਰ੍ਹਾਂ ਹੈ : 500 ਸੋਨੇ ਦੀਆਂ ਅਸ਼ਰਫ਼ੀਆਂ, ਇਕ ਲੱਖ ਛੱਤੀ ਹਜ਼ਾਰ ਰੁਪਏ, 11 ਹਾਥੀ, 70 ਘੋੜੇ, 18 ਊਠ, ਕੁਝ ਹੀਰੇ ਜਵਾਹਰਾਤ ਅਤੇ 40 ਗੱਡੇ ਤੰਬੂਆਂ ਦੇ। ਰੁਸਤਮ ਦਾ 4000 ਜ਼ਾਤ, 3000 ਸਵਾਰ ਦਾ ਮਨਸਬਦਾਰੀ ਰੈਂਕ ਵੀ ਖ਼ਤਮ ਕਰ ਦਿੱਤਾ ਗਿਆ। ਲਾਹੌਰ ਵਿੱਚ ਰੁਸਤਮ ਖਾਨ ਦੀ ਹਵੇਲੀ ਸਰਬਰਾਹ ਖਾਨ ਨੂੰ ਰਿਹਾਇਸ਼ ਲਈ ਦੇ ਦਿੱਤੀ ਗਈ।

ਰੁਸਤਮ-ਦਿਲ-ਖਾਨ ਉੱਤੇ ਚੱਲੇ ਇਸ ਪੁੱਠੇ ਚੱਕਰ ਨੇ ਬੰਦਾ ਸਿੰਘ ਬਹਾਦਰ ਦੇ ਰਾਹ ਸਿੱਧੇ ਕਰ ਦਿੱਤੇ। ਬਹਾਦਰ ਸ਼ਾਹ ਦੀ ਤਿੰਨ-ਦਲੀ ਮੁਹਿੰਮ ਠੁੱਸ ਹੋ ਕੇ ਰਹਿ ਗਈ। ਬੰਦਾ ਸਿੰਘ ਪਹਾੜਾਂ ਵਿੱਚ ਹੋਰ ਅੱਗੇ ਚਲਾ ਗਿਆ। ਅਸਲ ਵਿੱਚ ਉਹ ਸਢੌਰੇ ਅਤੇ ਲੋਹਗੜ੍ਹ ਉੱਤੇ ਦੁਬਾਰਾ ਕਬਜ਼ਾ ਕਰਨਾ ਚਾਹੁੰਦਾ ਸੀ।

## ਬੰਦਾ ਸਿੰਘ ਦੁਬਾਰਾ ਲੋਹਗੜ੍ਹ ਜਾਣਾ ਚਾਹੁੰਦਾ ਸੀ

ਮੁਹੰਮਦ ਮੁਅੱਜ਼ਮ ਸ਼ਾਹ ਆਲਮ ਬਹਾਦਰ ਸ਼ਾਹ ਬਾਦਸ਼ਾਹ ਗਾਜ਼ੀ ਲੋਹਗੜ੍ਹ ਤੋਂ ਚੱਲ ਕੇ ਅੱਠਾਂ ਮਹੀਨਿਆਂ ਦੇ ਸਫ਼ਰ ਪਿੱਛੋਂ ਲਾਹੌਰ ਆ ਬੈਠਾ ਅਤੇ ਦੂਜੇ ਪਾਸੇ ਜੰਮੂ ਦੀਆਂ ਪਹਾੜੀਆਂ ਵਿੱਚ ਘੁੰਮਦਾ ਬੰਦਾ ਸਿੰਘ ਬਹਾਦਰ ਆਪਣੀ ਰਾਜਧਾਨੀ ਲੋਹਗੜ੍ਹ ਉੱਤੇ ਦੁਬਾਰਾ ਕਬਜ਼ਾ ਕਰਨ ਦੇ ਆਹਰ ਵਿੱਚ ਜੁੱਟ ਗਿਆ। ਬਹਾਦਰ ਸ਼ਾਹ ਨੇ ਬੰਦਾ ਸਿੰਘ ਬਹਾਦਰ ਨੂੰ ਹਰਾਉਣ, ਮਾਰ ਮੁਕਾਉਣ ਜਾਂ ਗ੍ਰਿਫ਼ਤਾਰ ਕਰਨ ਦੀ ਡਿਊਟੀ ਆਪਣੇ ਦੋ ਜਰਨੈਲਾਂ, ਗਾਜ਼ੀ ਖਾਨ ਬਹਾਦਰ ਰੁਸਤਮ ਜੰਗ ਅਤੇ ਮੁਹੰਮਦ ਅਮੀਨ ਖਾਨ ਬਹਾਦਰ ਫ਼ਿਰੋਜ਼ ਜੰਗ ਨੂੰ ਸੌਂਪੀ ਹੋਈ ਸੀ। ਬੰਦਾ ਸਿੰਘ ਨੇ ਆਪਣੀ ਰਣਨੀਤੀ ਨਾਲ ਰੁਸਤਮ ਜੰਗ ਨੂੰ ਐਸੇ ਜਾਲ ਵਿੱਚ ਵਲ ਲਿਆ ਕਿ ਉਹ ਬਾਦਸ਼ਾਹ ਦੀਆਂ ਨਜ਼ਰਾਂ ਵਿੱਚੋਂ ਡਿਗ ਪਿਆ। ਬਾਦਸ਼ਾਹ ਨੇ ਰੁਸਤਮ ਜੰਗ ਦਾ ਅਹੁਦਾ ਅਤੇ ਜਾਇਦਾਦ ਜ਼ਬਤ ਕਰਕੇ ਉਸ ਨੂੰ ਲਾਹੌਰ ਦੇ ਕਿਲੇ ਵਿੱਚ ਕੈਦ ਕਰ ਦਿੱਤਾ। ਹੁਣ ਬੰਦਾ ਸਿੰਘ ਬਹਾਦਰ ਦਾ ਪਿੱਛਾ ਕਰਨ ਲਈ ਮੁਹੰਮਦ ਅਮੀਨ ਖਾਨ ਬਹਾਦਰ ਫ਼ਿਰੋਜ਼ ਜੰਗ ਇਕੱਲਾ ਰਹਿ ਗਿਆ ਸੀ। ਇਹ ਸਥਿਤੀ ਬੰਦਾ ਸਿੰਘ ਬਹਾਦਰ ਦੀ ਤਾਕਤ ਨੂੰ ਮਜ਼ਬੂਤ ਕਰਨ ਵਾਲੀ ਸੀ।

ਬੰਦਾ ਸਿੰਘ ਇਸ ਸਮੇਂ ਜੰਮੂ ਦੀਆਂ ਪਹਾੜੀਆਂ ਵਿੱਚ ਵਿਚਰ ਰਿਹਾ ਸੀ। ਹਾਲਾਤ ਸੁਖਾਵੇਂ ਹੁੰਦੇ ਤਾਂ ਉਹ ਮੈਦਾਨਾਂ ਵੱਲ ਉੱਤਰ ਆਉਂਦਾ। ਮੁਹੰਮਦ ਅਮੀਨ ਖਾਨ ਦੀ ਫ਼ੌਜ ਉਸ ਦਾ ਪਿੱਛਾ ਕਰ ਰਹੀ ਸੀ। ਜਦੋਂ ਮੁਗਲ ਫ਼ੌਜ ਦਾ ਦਬਾਅ ਵਧ ਜਾਂਦਾ ਤਾਂ ਬੰਦਾ ਸਿੰਘ ਬਹਾਦਰ ਜੰਮੂ ਦੀਆਂ ਊਬੜ-ਖਾਬੜ ਪਹਾੜੀਆਂ ਵਿੱਚ ਜਾ ਵੜਦਾ। ਇਸ ਇਲਾਕੇ ਦਾ ਉਹ ਚੰਗਾ ਜਾਣੂ ਸੀ। ਮੁਗਲ ਫ਼ੌਜ ਦੁਰਗਮ ਪਹਾੜੀਆਂ ਵਿੱਚ ਵੜਨ ਦਾ ਹੌਸਲਾ ਨਹੀਂ ਸੀ ਕਰਦੀ।

23 ਅਗਸਤ, 1711 ਨੂੰ ਬਾਦਸ਼ਾਹ ਨੇ ਮੁਹੰਮਦ ਅਮੀਨ ਖਾਨ ਬਹਾਦਰ ਦੇ ਨਾਂ ਇਕ ਨਵਾਂ ਫ਼ਰਮਾਨ ਜਾਰੀ ਕੀਤਾ, ਜਿਸ ਅਨੁਸਾਰ ਮੁਹੰਮਦ ਅਮੀਨ ਖਾਨ ਨੂੰ ਮੀਂਹ ਤੋਂ ਬਚਾਅ ਕਰਨ ਵਾਲੀ ਇਕ ਰੇਨ-ਪਰੂਫ਼ ਖ਼ਿਲਅੱਤ ਪ੍ਰਦਾਨ ਕੀਤੀ ਗਈ।

ਨਾਲ ਹੀ ਉਸ ਨੂੰ ਦੋ ਲੱਖ ਰੁਪਿਆ ਐਡਵਾਂਸ ਦੇ ਕੇ ਬੰਦਾ ਸਿੰਘ ਬਹਾਦਰ ਦਾ ਦ੍ਰਿੜ੍ਹਤਾ ਅਤੇ ਫ਼ੁਰਤੀ ਨਾਲ ਪਿੱਛਾ ਕਰਨ ਦਾ ਹੁਕਮ ਹੋਇਆ। ਇਸ ਦੀ ਮਦਦ ਲਈ ਰਹਿਮਾਨ ਯਾਰ ਖਾਨ ਦੀ ਅਗਵਾਈ ਵਿੱਚ ਹੋਰ ਫ਼ੌਜ ਭੇਜੀ ਗਈ।

ਪਰ ਜਾਪਦਾ ਹੈ ਕਿ ਬਾਦਸ਼ਾਹ ਦਾ ਨਵਾਂ ਫ਼ਰਮਾਨ 27 ਅਗਸਤ ਤੱਕ ਮੁਹੰਮਦ ਅਮੀਨ ਖਾਨ ਪਾਸ ਨਹੀਂ ਸੀ ਪਹੁੰਚਿਆ। ਅਖਬਾਰਾਤ-ਇ-ਦਰਬਾਰ-ਇ-ਮੁਅੱਲਾ ਅਨੁਸਾਰ ਇਸੇ ਦਿਨ ਅਮੀਨ ਖਾਨ ਨੇ ਬਾਦਸ਼ਾਹ ਨੂੰ ਇਕ ਚਿੱਠੀ ਵਿੱਚ ਲਿਖਿਆ, 'ਬੰਦਾ ਸਿੰਘ ਦਰਿਆ ਰਾਵੀ ਨੂੰ ਪਾਰ ਕਰਕੇ ਰੋਪੜ ਵੱਲ ਜਾ ਰਿਹਾ ਹੈ। ਉਸ ਦੀ ਸਕੀਮ, ਡਾਬਰ ਦੀਆਂ ਪਹਾੜੀਆਂ ਵਿੱਚ ਦੁਬਾਰਾ ਲੋਹਗੜ੍ਹ ਉੱਤੇ ਕਬਜ਼ਾ ਕਰਨ ਦੀ ਜਾਪਦੀ ਹੈ। ਮੇਰੇ ਪਾਸ ਅਜੇ ਤੱਕ ਨਾ ਤਾਂ ਕੋਈ ਸਹਾਇਕ ਫ਼ੌਜ ਪਹੁੰਚੀ ਹੈ ਅਤੇ ਨਾ ਹੀ ਰੁਪਿਆ ਮਿਲਿਆ ਹੈ। ਫ਼ੌਜ ਤੇ ਰੁਪਿਆ ਛੇਤੀ ਪਹੁੰਚ ਜਾਵੇ ਤਾਂ ਬਾਗੀਆਂ ਦਾ ਮੁਕਾਬਲਾ ਬਿਹਤਰ ਢੰਗ ਨਾਲ ਕੀਤਾ ਜਾ ਸਕਦਾ ਹੈ।' ਸਾਰੀ ਚਿੱਠੀ ਸੁਣ ਕੇ ਬਾਦਸ਼ਾਹ ਨੇ ਰਹਿਮਾਨ ਯਾਰ ਖਾਨ ਨੂੰ ਅਮੀਨ ਖਾਨ ਪਾਸ ਛੇਤੀ ਪਹੁੰਚਣ ਦਾ ਹੁਕਮ ਜਾਰੀ ਕੀਤਾ।

ਦੂਜੇ ਪਾਸੇ ਬਹਾਦਰ ਸ਼ਾਹ ਦੇ ਲਾਹੌਰ ਆ ਬੈਠਣ ਨਾਲ ਲਾਹੌਰ ਸ਼ਹਿਰ ਅਤੇ ਆਲੇ-ਦੁਆਲੇ ਦੇ ਇਲਾਕੇ ਵਿੱਚ ਹਲਚਲ ਮਚ ਗਈ। ਲਾਹੌਰ ਦੇ ਮੌਲਾਣੇ ਅਤੇ ਕੱਟੜ ਮੁਸਲਮਾਨ ਭੂਹੇ ਚੜ੍ਹ ਗਏ। ਬੰਦਾ ਸਿੰਘ ਬਹਾਦਰ ਦੇ ਹੱਥੋਂ ਮੁਗਲ ਫ਼ੌਜਾਂ ਦੇ ਵਾਰ-ਵਾਰ ਹਾਰਨ ਦੀਆਂ ਖ਼ਬਰਾਂ ਸੁਣ ਕੇ ਉਹ ਖਿਝੇ ਹੋਏ ਸਨ। ਸਿੱਖਾਂ ਨੂੰ ਦੇਖਦੇ ਸਾਰ ਮਾਰ ਦੇਣ ਦਾ ਫ਼ਰਮਾਨ ਤਾਂ ਪਹਿਲਾਂ ਹੀ ਜਾਰੀ ਹੋ ਚੁੱਕਾ ਸੀ। ਇਸ ਲਈ ਬਹੁਤ ਸਾਰੇ ਹਿੰਦੂ ਸਿੱਖ, ਜਨੂਨੀ ਮੁਸਲਮਾਨਾਂ ਦੇ ਹੱਥੋਂ ਮਾਰੇ ਗਏ ਅਤੇ ਹਿੰਦੂਆਂ ਦੇ ਕਈ ਘਰ ਸਾੜ ਦਿੱਤੇ ਗਏ। ਚੰਗੀ ਕਿਸਮਤ ਨੂੰ ਬਾਦਸ਼ਾਹ ਨੇ ਲਾਹੌਰ ਦੀ ਰਾਖੀ ਲਈ ਦੋ ਰਾਜਪੂਤ ਸਰਦਾਰ ਬਚਨ ਸਿੰਘ ਕਛਵਾਹਾ ਅਤੇ ਬਦਨ ਸਿੰਘ ਬੁੰਦੇਲਾ ਨਿਯੁਕਤ ਕੀਤੇ ਹੋਏ ਸਨ। ਉਨ੍ਹਾਂ ਨੇ ਢੰਡੋਰਾ ਪਿਟਵਾ ਕੇ ਲਾਹੌਰ ਦੇ ਹਿੰਦੂਆਂ ਨੂੰ ਕਿਹਾ ਕਿ ਉਹ ਸ਼ਹਿਰ ਤੋਂ ਬਾਹਰ ਉਨ੍ਹਾਂ ਦੀ ਰਖਵਾਲੀ ਵਿੱਚ ਆ ਜਾਣ। ਲਾਹੌਰ ਦੇ ਨਾਇਬ ਸੂਬੇਦਾਰ ਅਸਲਮ ਖਾਨ ਬਹਾਦਰ ਨੇ ਹਿੰਦੂ-ਮੁਸਲਮਾਨ ਟਕਰਾਉ ਦੀ ਇਸ ਨਾਜ਼ਕ ਸਥਿਤੀ ਨੂੰ ਭਾਂਪ ਕੇ ਮੁਸਲਮਾਨਾਂ ਨੂੰ ਸ਼ਾਂਤ ਕਰਕੇ ਲਾਹੌਰ ਵਿੱਚ ਅਮਨ ਕਾਇਮ ਕੀਤਾ।

11 ਸਤੰਬਰ 1711 ਨੂੰ ਬਾਦਸ਼ਾਹ ਨੂੰ ਪਤਾ ਲੱਗਾ ਕਿ ਲਾਹੌਰ ਦੇ ਲੇਖਾ ਵਿਭਾਗ ਦਾ ਇਕ ਕਰਮਚਾਰੀ ਦਿਆਨਤ ਰਾਏ ਨਾਨਕ-ਪ੍ਰਸਤ ਹੈ। ਉਹ ਇਕ ਵਾਰ ਨਾਹਨ ਗਿਆ ਤਾਂ ਸਿੱਖ ਬਾਗੀ ਉਥੋਂ ਇਧਰ-ਉਧਰ ਖਿਸਕ ਗਏ। ਜਾਪਦਾ ਸੀ ਕਿ ਦਿਆਨਤ ਰਾਏ ਨੇ ਸਿੱਖਾਂ ਨੂੰ ਸਰਕਾਰ ਦਾ ਕੋਈ ਭੇਤ ਦੱਸ ਦਿੱਤਾ ਸੀ। ਬਾਦਸ਼ਾਹ ਨੇ ਲਾਹੌਰ ਦੇ ਕੋਤਵਾਲ ਸਰਬਰਾਹ ਖਾਨ ਨੂੰ ਹੁਕਮ ਦਿੱਤਾ ਕਿ ਦਿਆਨਤ ਰਾਏ ਨੂੰ ਜੇਲ੍ਹ ਵਿੱਚ ਸੁੱਟ ਦਿੱਤਾ ਜਾਵੇ।

ਮੁਹੰਮਦ ਅਮੀਨ ਖਾਨ ਬਹਾਦਰ ਦੇ ਹਰਕਾਰੇ ਸ਼ੰਕਰ ਰਾਉ ਨੇ 14 ਸਤੰਬਰ 1711 ਨੂੰ ਬਾਦਸ਼ਾਹ ਨੂੰ ਖ਼ਬਰ ਦਿੱਤੀ ਕਿ 6 ਸਤੰਬਰ ਨੂੰ ਬੰਦਾ ਸਿੰਘ ਬਹਾਦਰ ਦਰਿਆ ਸਤਲੁਜ ਪਾਰ ਕਰ ਗਿਆ ਹੈ ਅਤੇ ਮੁਹੰਮਦ ਅਮੀਨ ਖਾਨ ਬਹਾਦਰ ਬਾਗੀਆਂ ਦਾ ਪਿੱਛਾ ਕਰ ਰਿਹਾ ਹੈ। ਬਾਦਸ਼ਾਹ ਨੇ ਹੁਕਮ ਦਿੱਤਾ ਕਿ ਮੁਹੰਮਦ ਅਮੀਨ ਖਾਨ ਦੀ ਮਦਦ ਲਈ 9000 ਮੁਗਲ ਫ਼ੌਜ ਹੋਰ ਭੇਜੀ ਜਾਵੇ।

15 ਸਤੰਬਰ ਨੂੰ ਇਕ ਹੋਰ ਹਰਕਾਰੇ ਭਗਵਤੀ ਦਾਸ ਦੀ ਰਿਪੋਰਟ ਮਿਲੀ। ਲਿਖਿਆ ਸੀ ਕਿ ਬੰਦਾ ਸਿੰਘ ਬਹਾਦਰ ਆਪਣੇ 5000 ਘੋੜਸਵਾਰ ਅਤੇ ਪੈਦਲ ਸਿੰਘਾਂ ਨਾਲ ਕੀਰਤਪੁਰ ਵਿੱਚ ਦੇਖਿਆ ਗਿਆ ਹੈ। ਸੜੇ-ਬਲੇ ਬਾਦਸ਼ਾਹ ਨੇ ਮੁਹੰਮਦ ਅਮੀਨ ਖਾਨ ਨੂੰ ਹੁਕਮ ਭੇਜਿਆ ਕਿ ਸਿੱਖ ਬਾਗੀ ਜਿਥੇ ਵੀ ਹੱਥ ਆਉਣ, ਉਥੇ ਹੀ ਮਾਰ ਮੁਕਾਓ।

ਜਾਪਦਾ ਹੈ ਕਿ ਮੁਗਲ ਫ਼ੌਜ ਦੀ 'ਅੰਨ੍ਹੇ ਕੁੱਤੇ ਹਰਨਾਂ ਦੇ ਸ਼ਿਕਾਰੀ' ਵਾਲੀ ਹਾਲਤ ਸੀ। ਪੰਜਾਬ ਵਿੱਚ ਕਿਤੇ ਪੰਜ ਸਿੱਖ ਵੀ ਨਜ਼ਰ ਆ ਜਾਂਦੇ ਤਾਂ ਉਨ੍ਹਾਂ ਦੇ ਪਿੱਛੇ ਹਜ਼ਾਰਾਂ ਦੀ ਫ਼ੌਜ ਭੇਜ ਦਿੱਤੀ ਜਾਂਦੀ ਸੀ ਪਰ ਜਦੋਂ ਇਨ੍ਹਾਂ ਮੁਹਿੰਮਾਂ ਦਾ ਸਿੱਟਾ ਕੁੱਝ ਵੀ ਨਾ ਨਿਕਲਦਾ ਤਾਂ ਬਾਦਸ਼ਾਹ ਸਿਰ ਪਿਟ ਕੇ ਰਹਿ ਜਾਂਦਾ।

• • •

## 168

# ਬਹਾਦਰ ਸ਼ਾਹ ਸੁੰਨੀ ਸੀ, ਸ਼ੀਆ ਸੀ ਜਾਂ ਸੂਫ਼ੀ?

ਬਹਾਦਰ ਸ਼ਾਹ ਜਦੋਂ ਲਾਹੌਰ ਪਹੁੰਚਾ ਤਾਂ ਉਥੇ ਇਕ-ਦੋ ਅਜਿਹੀਆਂ ਖ਼ਾਸ ਘਟਨਾਵਾਂ ਹੋਈਆਂ, ਜਿਨ੍ਹਾਂ ਦਾ ਮੁਗਲਸ਼ਾਹੀ ਵਿਰੁੱਧ ਬਾਬਾ ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਨਾਲ ਸਿੱਧਾ ਸਬੰਧ ਭਾਵੇਂ ਨਹੀਂ ਬਣਦਾ ਪਰ ਉਹ ਬਹਾਦਰ ਸ਼ਾਹ ਦੇ ਚਰਿੱਤਰ ਅਤੇ ਲਾਹੌਰ ਦੇ ਇਕ ਮੁਸਲਿਮ ਵਿਦਵਾਨ ਦੀ ਦਲੇਰੀ ਅਤੇ ਦ੍ਰਿੜ੍ਹਤਾ ਉੱਤੇ ਚੰਗੀ ਰੌਸ਼ਨੀ ਪਾਉਂਦੀਆਂ ਹਨ, ਇਸ ਲਈ ਪਾਠਕਾਂ ਨਾਲ ਇਹ ਘਟਨਾਵਾਂ ਸਾਂਝੀਆਂ ਕਰਨੀਆਂ ਅਸੀਂ ਲਾਭਦਾਇਕ ਸਮਝਦੇ ਹਾਂ।

ਜਿਸ ਤਰ੍ਹਾਂ ਸਿੱਖ ਪੰਥ ਵਿੱਚ ਕਿਸੇ ਕਾਰਜ ਦੇ ਅਰੰਭ ਅਤੇ ਅੰਤ ਵਿੱਚ ਅਰਦਾਸ ਕਰਨੀ ਬਹੁਤ ਜ਼ਰੂਰੀ ਅਤੇ ਮਹੱਤਵਪੂਰਨ ਹੈ, ਇਸੇ ਤਰ੍ਹਾਂ ਇਸਲਾਮ ਵਿੱਚ ਵਿਸ਼ੇਸ਼ ਮੌਕਿਆਂ 'ਤੇ 'ਖ਼ੁਤਬਾ' ਪੜ੍ਹਿਆ ਜਾਂਦਾ ਹੈ। ਬਹਾਦਰ ਸ਼ਾਹ ਨੇ ਲਾਹੌਰ ਪਹੁੰਚ ਕੇ ਬਾਦਸ਼ਾਹ ਦੇ ਸਨਮਾਨ ਵਜੋਂ ਲਾਹੌਰ ਦੀਆਂ ਮਸਜਿਦਾਂ ਵਿੱਚ ਖ਼ੁਤਬਾ ਪੜ੍ਹਨ ਦਾ ਆਦੇਸ਼ ਦਿੱਤਾ। ਸਾਧਾਰਨ ਖ਼ੁਤਬਾ ਪੜ੍ਹਨ ਉੱਤੇ ਕਿਸੇ ਨੂੰ ਇਤਰਾਜ਼ ਨਹੀਂ ਸੀ ਹੋ ਸਕਦਾ ਪਰ ਬਹਾਦਰ ਸ਼ਾਹ ਨੇ ਆਪਣੇ ਆਦੇਸ਼ ਵਿੱਚ ਆਖਿਆ ਕਿ ਖ਼ੁਤਬੇ ਵਿੱਚ ਜਿਥੇ ਹਜ਼ਰਤ ਅਲੀ ਦਾ ਨਾਂ ਆਉਂਦਾ ਹੈ, ਉਥੇ ਉਸ ਦੇ ਨਾਂ ਨਾਲ ਸ਼ਬਦ 'ਵਾਸੀ' (ਭਾਵ ਵਾਰਸ) ਪੜ੍ਹਿਆ ਜਾਵੇ। ਹਜ਼ਰਤ ਅਲੀ ਭਾਵੇਂ ਹਜ਼ਰਤ ਮੁਹੰਮਦ ਸਾਹਿਬ ਦੇ ਦਾਮਾਦ ਸਨ ਪਰ ਕਿਉਂਕਿ ਉਹ ਮੁਸਲਮਾਨਾਂ ਦੇ ਸ਼ੀਆ ਫਿਰਕੇ ਦੇ ਬਾਨੀ ਸਨ, ਇਸ ਲਈ ਉਨ੍ਹਾਂ ਨੂੰ ਇਸਲਾਮ ਦੇ ਹੋਰ ਖ਼ਲੀਫ਼ਿਆਂ ਨੂੰ ਛੱਡ ਕੇ ਹਜ਼ਰਤ ਮੁਹੰਮਦ ਸਾਹਿਬ ਦਾ ਇਕੋ-ਇਕ ਵਾਸੀ (ਵਾਰਸ) ਕਹਿਣਾ ਸੁੰਨੀਆਂ ਨੂੰ ਬਿਲਕੁਲ ਪ੍ਰਵਾਨ ਨਹੀਂ ਸੀ। ਉਹ ਸਮਝਦੇ ਸਨ ਕਿ ਸ਼ਾਇਦ ਬਾਦਸ਼ਾਹ ਵੀ ਸੁੰਨੀ ਨਾ ਹੋ ਕੇ ਸ਼ੀਆ ਮਤ ਵਿੱਚ ਵਿਸ਼ਵਾਸ ਰੱਖਦਾ ਹੈ। ਇਸ ਲਈ ਲਾਹੌਰ ਦੇ ਬਹੁਗਿਣਤੀ ਮੌਲਾਨਿਆਂ ਅਤੇ ਇਸਲਾਮੀ ਵਿਦਵਾਨਾਂ ਨੇ ਬਾਦਸ਼ਾਹ ਦੇ ਇਸ ਹੁਕਮ ਦਾ ਵਿਰੋਧ ਕੀਤਾ ਅਤੇ ਖ਼ੁਤਬੇ ਵਿੱਚ 'ਵਾਸੀ' ਸ਼ਬਦ ਕਹਿਣ ਤੋਂ ਇਨਕਾਰ ਕਰ ਦਿੱਤਾ। ਬਾਦਸ਼ਾਹ ਦੇ ਇਸ ਆਦੇਸ਼ ਨਾਲ ਲਾਹੌਰ ਵਿੱਚ ਸ਼ੀਆਂ ਅਤੇ ਸੁੰਨੀਆਂ ਵਿੱਚ ਟਕਰਾਉ ਦੇ ਹਾਲਾਤ ਪੈਦਾ ਹੋ ਗਏ।

ਖ਼ੁਤਬਾ ਪੜ੍ਹਨ ਤੋਂ ਇਨਕਾਰ ਕਰਨ ਵਾਲੇ ਕੁਝ ਮੌਲਾਨਿਆਂ ਨੂੰ ਬਹਾਦਰ ਸ਼ਾਹ ਨੇ ਗ੍ਰਿਫ਼ਤਾਰ ਕਰਕੇ ਜੇਲ੍ਹ ਵਿੱਚ ਸੁੱਟ ਦਿੱਤਾ। ਟਕਰਾਉ ਜ਼ਿਆਦਾ ਵਧ ਗਿਆ ਤਾਂ ਬਹਾਦਰ ਸ਼ਾਹ ਨੇ ਇਸ ਵਿਸ਼ੇ ਉੱਤੇ ਬਹਿਸ ਕਰਨ ਲਈ ਲਾਹੌਰ ਦੇ ਕੁਝ ਧਾਰਮਿਕ ਵਿਦਵਾਨਾਂ ਨੂੰ ਆਪਣੇ ਪਾਸ ਬੁਲਾਇਆ। ਇਸਲਾਮ ਦੇ ਇਨ੍ਹਾਂ ਵਿਦਵਾਨਾਂ ਵਿੱਚ ਹਾਜੀ ਯਾਰ ਮੁਹੰਮਦ ਅਤੇ ਮੁਹੰਮਦ ਮੁਰਾਦ ਵੀ ਸ਼ਾਮਿਲ ਸਨ। ਬਹਾਦਰ ਸ਼ਾਹ ਨੇ ਆਪ ਇਸਲਾਮੀ ਸਾਹਿਤ ਵਿੱਚੋਂ ਕੁੱਝ ਹਵਾਲੇ ਦੇ ਕੇ 'ਵਾਸੀ' ਸ਼ਬਦ ਨੂੰ ਸਹੀ ਅਤੇ ਜਾਇਜ਼ ਠਹਿਰਾਉਣ ਦੀ ਕੋਸ਼ਿਸ਼ ਕੀਤੀ ਪਰ ਸੁੰਨੀ ਵਿਦਵਾਨ ਸਹਿਮਤ ਨਹੀਂ ਹੋਏ। ਹਾਜੀ ਯਾਰ ਮੁਹੰਮਦ ਕੁਝ ਜ਼ਿਆਦਾ ਹੀ ਗਰਮ ਸੀ। ਬਹਾਦਰ ਸ਼ਾਹ ਨੇ ਹਾਜੀ ਨੂੰ ਕਿਹਾ—'ਕੀ ਤੁਹਾਨੂੰ ਬਾਦਸ਼ਾਹ ਦੇ ਸਾਹਮਣੇ ਇੰਜ ਗੁਸਤਾਖ਼ੀ ਨਾਲ ਬੋਲਦਿਆਂ ਬਾਦਸ਼ਾਹ ਦੇ ਗ਼ੁੱਸੇ ਦਾ ਕੋਈ ਡਰ-ਭਉ ਮਹਿਸੂਸ ਨਹੀਂ ਹੁੰਦਾ?' ਕਾਮਵਰ ਖਾਨ ਦਾ ਹਵਾਲਾ ਦੇ ਕੇ ਵਿਲੀਅਮ ਇਰਵਿਨ ਲਿਖਦਾ ਹੈ ਕਿ ਹਾਜੀ ਯਾਰ ਮੁਹੰਮਦ ਨੇ ਬਾਦਸ਼ਾਹ ਨੂੰ ਬੜੀ ਦਲੇਰੀ ਨਾਲ ਜਵਾਬ ਦਿੰਦਿਆਂ ਆਖਿਆ, 'ਮੈਂ ਅੱਲਾਹ ਤਾਅਲਾ ਤੋਂ ਚਾਰ ਚੀਜ਼ਾਂ ਮੰਗੀਆਂ ਸਨ : ਵਿਦਵਤਾ, ਅੱਲਾਹ ਦੀ ਇਬਾਦਤ, ਧਾਰਮਿਕ ਸਥਾਨਾਂ ਦੀ ਯਾਤਰਾ (ਹੱਜ) ਅਤੇ ਸ਼ਹੀਦੀ। ਖ਼ੁਦਾ ਦੇ ਫਜ਼ਲ ਨਾਲ ਤਿੰਨ ਚੀਜ਼ਾਂ ਮੈਨੂੰ ਮਿਲ ਗਈਆਂ ਹਨ। ਅੱਲਾਹ ਨੇ ਚਾਹਿਆ ਤਾਂ ਤੁਹਾਡੇ ਜਿਹੇ ਕਿਸੇ ਇਨਸਾਫ਼-ਪਸੰਦ ਹੁਕਮਰਾਨ ਦੀ ਮਿਹਰਬਾਨੀ ਨਾਲ ਮੇਰੀ ਚੌਥੀ ਤਮੰਨਾ ਵੀ ਪੂਰੀ ਹੋ ਜਾਵੇਗੀ।' (ਦੀ ਲੇਟਰ ਮੁਗਲਜ਼, ਪੰਨਾ 130)

ਕੁਝ ਦਿਨਾਂ ਬਾਅਦ ਬਹਾਦਰ ਸ਼ਾਹ ਨੂੰ ਪਤਾ ਲੱਗਾ ਕਿ ਉਸ ਦਾ ਦੂਜਾ ਪੁੱਤਰ ਅਜ਼ੀਮ-ਉ-ਸ਼ਾਨ ਵੀ ਆਪਣੇ ਬਾਪ ਦੀ ਇਸ ਨਵੀਂ ਕਾਢ ਨਾਲ ਸਹਿਮਤ ਨਹੀਂ ਹੈ। ਆਖਰ 2 ਅਕਤੂਬਰ 1711 ਨੂੰ ਲਾਹੌਰ ਦੀ ਜਾਮਾ ਮਸਜਿਦ ਵਿੱਚ ਅਮੀਰਾਂ-ਵਜ਼ੀਰਾਂ ਅਤੇ ਭਾਰੀ ਫ਼ੌਜ ਦੀ ਹਾਜ਼ਰੀ ਵਿੱਚ ਔਰੰਗਜ਼ੇਬ ਦੇ ਵੇਲੇ ਦਾ ਪੁਰਾਣਾ ਖ਼ੁਤਬਾ ਹੀ ਪੜ੍ਹਿਆ ਗਿਆ, ਜਿਸ ਵਿੱਚ 'ਵਾਸੀ' ਸ਼ਬਦ ਸ਼ਾਮਲ ਨਹੀਂ ਸੀ। ਇਹ ਵਿਵਾਦ ਬਹੁਤ ਖ਼ਤਰਨਾਕ ਸੀ। ਜੇ ਬਹਾਦਰ ਸ਼ਾਹ ਇਸ ਮਾਮਲੇ ਵਿੱਚ ਜ਼ਿੱਦ ਕਰਦਾ

ਤਾਂ ਲਾਹੌਰ ਵਿੱਚ ਮੁਸਲਮਾਨਾਂ ਦੇ ਹੱਥੋਂ ਮੁਸਲਮਾਨਾਂ ਦੇ ਖ਼ੂਨ ਦੀਆਂ ਨਦੀਆਂ ਵਹਿ ਜਾਣੀਆਂ ਸਨ ਅਤੇ ਸ਼ੀਆ-ਸੁੰਨੀ ਫਸਾਦ ਸਾਰੇ ਹਿੰਦੁਸਤਾਨ ਵਿੱਚ ਵੀ ਫੈਲ ਸਕਦੇ ਸਨ।

ਉਪਰੋਕਤ ਘਟਨਾ ਤੋਂ ਬਹਾਦਰ ਸ਼ਾਹ ਦੇ ਸ਼ੀਆ ਹੋਣ ਦਾ ਸ਼ੱਕ ਪੈਂਦਾ ਹੈ ਜਦਕਿ ਉਸ ਦੇ ਵਡੇਰੇ ਸਾਰੇ ਮੁਗਲ ਬਾਦਸ਼ਾਹ ਪੱਕੇ ਸੁੰਨੀ ਸਨ। ਦੂਜੇ ਪਾਸੇ ਬਹਾਦਰ ਸ਼ਾਹ ਨੂੰ 'ਸੱਯਦ' ਅਖਵਾਉਣ ਦਾ ਵੀ ਬੜਾ ਸ਼ੌਕ ਸੀ। ਮੁਸਲਮਾਨ ਧਰਮ ਵਿੱਚ ਹਜ਼ਰਤ ਮੁਹੰਮਦ ਸਾਹਿਬ ਦੇ ਵੰਸ਼ਜਾਂ ਨੂੰ ਸੱਯਦ ਕਹਿੰਦੇ ਹਨ। ਬਹਾਦਰ ਸ਼ਾਹ ਨੂੰ ਕੋਈ ਪੁੱਛੇ ਕਿ ਬਾਪ ਵੱਲੋਂ ਤੂੰ ਤੈਮੂਰ ਲੰਗ ਤੁਰਕ ਦਾ ਵੰਸ਼ਜ ਹੈਂ ਅਤੇ ਮਾਂ ਵੱਲੋਂ ਚੰਗੇਜ਼ ਖਾਨ ਮੰਗੋਲ ਦਾ, ਤੂੰ ਸੱਯਦ ਕਿਹੜੇ ਪਾਸਿਉਂ ਹੋਇਆ? ਇਤਿਹਾਸਕਾਰ ਖ਼ਾਫ਼ੀ ਖਾਨ ਬਹਾਦਰ ਸ਼ਾਹ ਦੇ ਸੱਯਦ ਹੋਣ ਦੇ ਦਾਅਵੇ ਦੀ ਕਹਾਣੀ ਇਸ ਤਰ੍ਹਾਂ ਦੱਸਦਾ ਹੈ :

ਸੱਯਦ ਅਬਦੁਲ ਕਾਦਰ ਜੀਲਾਨੀ ਦਾ ਇਕ ਵੰਸ਼ਜ ਫ਼ਕੀਰ, ਸੱਯਦ ਸ਼ਾਹ ਮੀਰ ਰਾਜੌਰੀ ਦੇ ਇਲਾਕੇ ਵਿੱਚ ਆ ਕੇ ਰਹਿਣ ਲੱਗ ਪਿਆ। ਰਾਜੌਰੀ ਦਾ ਹਿੰਦੂ ਰਾਜਾ ਰਾਜੂ ਇਸ ਫ਼ਕੀਰ ਦੀ ਧਾਰਮਿਕਤਾ ਤੋਂ ਏਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਆਪਣੀ ਇਕ ਧੀ ਸੱਯਦ ਸ਼ਾਹ ਮੀਰ ਨਾਲ ਵਿਆਹ ਦਿੱਤੀ। ਸ਼ਾਹ ਮੀਰ ਦੇ ਘਰ ਇਕ ਪੁੱਤਰ ਤੇ ਇਕ ਧੀ ਪੈਦਾ ਹੋਏ। ਸੱਯਦ ਸ਼ਾਹ ਮੀਰ ਇਕ ਵਾਰ ਮੱਕੇ ਦੇ ਹੱਜ ਨੂੰ ਗਿਆ ਤੇ ਮੁੜ ਕੇ ਨਹੀਂ ਆਇਆ। ਫ਼ਕੀਰ ਦੇ ਧੀ-ਪੁੱਤਰ ਨੂੰ ਰਾਜਾ ਰਾਜੂ ਨੇ ਪਾਲਿਆ। ਬਾਦਸ਼ਾਹ ਸ਼ਾਹ ਜਹਾਨ ਇਕ ਵਾਰ ਕਸ਼ਮੀਰ ਦੇ ਦੌਰੇ 'ਤੇ ਆਇਆ ਤਾਂ ਉਸ ਨੇ ਰਾਜੌਰੀ ਦੇ ਰਾਜਾ ਰਾਜੂ ਨੂੰ ਮਾਮਲਾ ਤਾਰਨ ਦੇ ਨਾਲ-ਨਾਲ ਇਕ ਧੀ ਦੇਣ ਦਾ ਹੁਕਮ ਵੀ ਦਿੱਤਾ। ਰਾਜੇ ਨੇ ਸੱਯਦ ਸ਼ਾਹ ਮੀਰ ਦੀ ਬੇਟੀ (ਆਪਣੀ ਦੋਹਤੀ) ਸ਼ਾਹ ਜਹਾਨ ਨੂੰ ਭੇਟ ਕਰ ਦਿੱਤੀ। ਸ਼ਾਹ ਜਹਾਨ ਨੇ ਉਹ ਕੁੜੀ ਆਪਣੇ ਪੁੱਤਰ ਔਰੰਗਜ਼ੇਬ ਨਾਲ ਵਿਆਹ ਦਿੱਤੀ। ਔਰੰਗਜ਼ੇਬ ਨੇ ਇਸ ਦਾ ਨਾਂ ਕਲੀਮਾਤ-ਉ-ਨਿਸਾ ਰੱਖਿਆ। ਪਰ ਆਮ ਤੌਰ 'ਤੇ ਇਸ ਨੂੰ ਨਵਾਬ ਬਾਈ ਬੇਗਮ ਆਖਦੇ ਹਨ। ਬਹਾਦਰ ਸ਼ਾਹ, ਰਾਜੌਰੀ ਦੇ ਹਿੰਦੂ ਰਾਜਾ ਰਾਜੂ ਦੀ ਦੋਹਤੀ ਅਤੇ ਸੱਯਦ ਸ਼ਾਹ ਮੀਰ ਦੀ ਬੇਟੀ ਇਸੇ ਨਵਾਬ ਬਾਈ ਦਾ ਪੁੱਤਰ ਸੀ। ਜੇ ਇਹ ਕਹਾਣੀ ਸੱਚੀ ਹੋਵੇ ਤਾਂ ਬਹਾਦਰ ਸ਼ਾਹ ਦੇ ਸੱਯਦ ਹੋਣ ਦੀ ਕੁਝ ਸੰਭਾਵਨਾ ਬਣ ਜਾਂਦੀ ਹੈ, ਪਰ ਪ੍ਰੰਪਰਾ ਅਨੁਸਾਰ ਇਕ ਖਾਨਦਾਨ ਦਾ ਨਾਂ, ਮਾਂ ਦੇ ਨਹੀਂ, ਬਾਪ ਦੇ ਨਾਂ ਅਤੇ ਗੋਤ ਅਨੁਸਾਰ ਚਲਦਾ ਹੈ। ਇਸ ਲਈ ਬਹਾਦਰ ਸ਼ਾਹ ਦੇ ਸੱਯਦ ਹੋਣ ਦੇ ਦਾਅਵੇ ਵਿੱਚ ਬਹੁਤਾ ਦਮ ਨਹੀਂ ਹੈ।

ਬਹਾਦਰ ਸ਼ਾਹ ਨੂੰ ਸੂਫ਼ੀ ਵਿਚਾਰਾਂ ਵਾਲਾ ਬਾਦਸ਼ਾਹ ਵੀ ਕਿਹਾ ਜਾਂਦਾ ਹੈ। ਕਈ ਇਤਿਹਾਸਕਾਰ ਬਹਾਦਰ ਸ਼ਾਹ ਨੂੰ ਬੜਾ ਨਰਮਦਿਲ, ਉਦਾਰਚਿੱਤ ਅਤੇ ਦਿਆਲੂ ਬਾਦਸ਼ਾਹ ਲਿਖਦੇ ਹਨ ਪਰ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਨਾਲ ਅਤੇ ਬੰਦਾ ਸਿੰਘ ਬਹਾਦਰ ਤੇ ਸਿੱਖਾਂ ਨਾਲ ਜੋ ਸਲੂਕ ਕੀਤਾ, ਉਸ ਵਿੱਚ ਕੋਈ ਉਦਾਰਤਾ ਨਜ਼ਰ ਨਹੀਂ ਆਉਂਦੀ। ਇਸੇ ਲਈ ਇਤਿਹਾਸਕਾਰ ਸਤੀਸ਼ ਚੰਦਰ ਲਿਖਦੇ ਹਨ "ਬਹਾਦਰ ਸ਼ਾਹ ਨੇ ਔਰੰਗਜ਼ੇਬ ਦੀਆਂ ਨੀਤੀਆਂ ਨੂੰ ਕਾਫ਼ੀ ਹੱਦ ਤੱਕ ਤਿਆਗ ਦਿੱਤਾ ਸੀ ਪਰ ਇਹ ਤਿਆਗ ਮਰਹੱਟਿਆਂ ਅਤੇ ਕੁਝ ਹੱਦ ਤੱਕ ਰਾਜਪੂਤਾਂ ਦੇ ਸਬੰਧ ਵਿੱਚ ਹੀ ਸੀ। ਜਿਥੋਂ ਤੱਕ ਸਿੱਖਾਂ ਦਾ ਸਬੰਧ ਹੈ, ਵਿਸ਼ੇਸ਼ ਕਾਰਨਾਂ ਕਰਕੇ ਬਹਾਦਰ ਸ਼ਾਹ ਨੇ ਔਰੰਗਜ਼ੇਬ ਦੀ ਜ਼ੁਲਮ-ਤਸ਼ੱਦਦ ਦੀ ਪੁਰਾਣੀ ਨੀਤੀ ਨੂੰ ਹੀ ਵਧੇਰੇ ਜੋਸ਼ ਨਾਲ ਲਾਗੂ ਕੀਤਾ। (Parties and Politics At the Mughal Court, ਪੰਨਾ : 55-56)

• • •

## 169

## ਬੰਦਾ ਸਿੰਘ ਬਹਾਦਰ ਵਿਰੁੱਧ ਬਹਾਦਰ ਸ਼ਾਹ ਦੀ ਆਖਰੀ ਮੁਹਿੰਮ

ਬਹਾਦਰ ਸ਼ਾਹ ਨੂੰ ਲਾਹੌਰ ਵਿੱਚ ਬੰਦਾ ਸਿੰਘ ਬਹਾਦਰ ਦੀਆਂ ਗਤੀਵਿਧੀਆਂ ਬਾਰੇ ਤਰ੍ਹਾਂ-ਤਰ੍ਹਾਂ ਦੀਆਂ ਖ਼ਬਰਾਂ ਮਿਲ ਰਹੀਆਂ ਸਨ। ਸੰਨ 1711 ਦੇ ਸਤੰਬਰ ਮਹੀਨੇ ਦੇ ਅਖੀਰ ਵਿੱਚ ਹਰਕਾਰਾ ਕੇਸ਼ੋ ਰਾਉ ਵੱਲੋਂ ਭੇਜੀ ਰਿਪੋਰਟ ਅਹਿਲਕਾਰ ਹਿਦਾਇਤ-ਉੱਲਾ-ਖਾਨ ਨੇ ਬਾਦਸ਼ਾਹ ਨੂੰ ਪੜ੍ਹ ਕੇ ਸੁਣਾਈ। ਲਿਖਿਆ ਸੀ ਕਿ ਬਾਗੀ ਬੰਦਾ ਸਿੰਘ ਦੇ 400 ਘੋੜਸਵਾਰ ਸ੍ਰੀਨਗਰ ਗੜ੍ਹਵਾਲ ਦੀਆਂ ਪਹਾੜੀਆਂ ਵੱਲ ਜਾਂਦੇ ਦੇਖੇ ਗਏ ਹਨ ਅਤੇ ਸਹਾਰਨਪੁਰ ਦਾ ਫ਼ੌਜਦਾਰ ਜਲਾਲ ਖਾਨ ਆਪਣੇ 500 ਘੋੜਸਵਾਰਾਂ ਨਾਲ ਉਨ੍ਹਾਂ ਦਾ ਪਿੱਛਾ ਕਰ ਰਿਹਾ ਹੈ।

ਚੜ੍ਹਦੇ ਅਕਤੂਬਰ ਖ਼ਬਰ ਮਿਲੀ ਕਿ ਬੰਦਾ ਸਿੰਘ ਬਹਾਦਰ ਜੰਮੂ ਦੀਆਂ ਪਹਾੜੀਆਂ ਤੋਂ ਹੇਠਾਂ ਉਤਰ ਕੇ ਕਹਿਲੂਰ ਅਤੇ ਰੋਪੜ ਵੱਲ ਆ ਰਿਹਾ ਹੈ। ਇਸ ਵੇਲੇ ਮੁਹੰਮਦ ਅਮੀਨ ਖਾਨ ਬਹਾਦਰ ਫ਼ਿਰੋਜ਼ ਜੰਗ, ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਕਰਨ ਲਈ, ਖ਼ਾਸ ਤੌਰ 'ਤੇ ਤਾਇਨਾਤ ਸੀ। ਉਹ ਬੰਦਾ ਸਿੰਘ ਨੂੰ ਕਾਬੂ ਕਰਨ ਲਈ ਬਜਵਾੜਾ (ਹੁਸ਼ਿਆਰਪੁਰ) ਵਿਚੀਂ ਰੋਪੜ ਵੱਲ ਜਾ ਰਿਹਾ ਸੀ। ਹਰਕਾਰਾ ਕੇਸ਼ੋ ਰਾਉ ਵੱਲੋਂ ਇਕ ਰਿਪੋਰਟ ਹੋਰ ਆਈ ਕਿ ਭਾਰੀ ਗਿਣਤੀ ਵਿੱਚ ਸਿੱਖ ਕੀਰਤਪੁਰ ਵਿੱਚ ਇਕੱਠੇ ਹੋਏ ਬੈਠੇ ਹਨ ਅਤੇ ਬੰਦਾ ਸਿੰਘ ਆਪ ਰਾਮਪੁਰ ਦੀਆਂ ਪਹਾੜੀਆਂ ਵਿੱਚ ਲੁੱਟਮਾਰ ਕਰ ਰਿਹਾ ਹੈ। ਸਿੱਖਾਂ ਦੇ ਡਰ ਕਾਰਨ ਰੋਪੜ ਦੇ ਲੋਕ ਆਪਣੇ ਘਰ-ਘਾਟ ਛੱਡ ਕੇ ਹੋਰ ਥਾਵਾਂ 'ਤੇ ਚਲੇ ਗਏ ਹਨ। ਸਾਰਾ ਸ਼ਹਿਰ ਸੁੰਨਾ ਹੋ ਗਿਆ ਹੈ।

ਬਾਦਸ਼ਾਹ ਲਈ ਇਹ ਖ਼ਬਰਾਂ ਬੜੀਆਂ ਚਿੰਤਾਜਨਕ ਸਨ। ਮੁਹੰਮਦ ਅਮੀਨ ਖਾਨ ਬਹਾਦਰ ਕਾਹਲੀ ਨਾਲ ਸਫ਼ਰ ਤੈਅ ਕਰਦਾ ਹੋਇਆ 5 ਅਕਤੂਬਰ ਨੂੰ ਰੋਪੜ ਪਹੁੰਚ ਗਿਆ। ਹਰਕਾਰਾ ਕੇਸ਼ੋ ਰਾਉ ਦੀ ਖ਼ਬਰ ਅਨੁਸਾਰ ਬੰਦਾ ਸਿੰਘ ਬਹਾਦਰ ਇਸ ਵੇਲੇ ਕੁੱਲੂ ਦੀਆਂ ਪਹਾੜੀਆਂ ਵਿੱਚ ਸਰਗਰਮ ਸੀ। ਉਸ ਨੇ ਕੁੱਲੂ ਦੇ ਰਾਜੇ ਅਤੇ ਆਸ-ਪਾਸ ਦੇ ਹੋਰ ਪਹਾੜੀ ਰਾਜਿਆਂ ਨੂੰ ਆਪਣੇ ਅਧੀਨ ਕਰ ਲਿਆ ਸੀ। ਮੁਹੰਮਦ ਅਮੀਨ ਖਾਨ ਬਹਾਦਰ ਸਤਲੁਜ ਪਾਰ ਕਰਕੇ ਰੋਪੜ ਪਹੁੰਚ ਤਾਂ ਗਿਆ ਪਰ ਉਹ ਸਿੱਖਾਂ ਨਾਲ ਸਿੱਧੀ ਟੱਕਰ ਲੈਣ ਤੋਂ ਝਿਜਕ ਰਿਹਾ ਸੀ। ਬੰਦਾ ਸਿੰਘ ਬਹਾਦਰ ਦੀ ਗਿਣਤੀ ਦੀ ਫ਼ੌਜ ਵਿਰੁੱਧ, ਬੇਸ਼ੁਮਾਰ ਬਾਦਸ਼ਾਹੀ ਲਸ਼ਕਰ ਦੀ ਕੋਈ ਪੇਸ਼ ਨਹੀਂ ਸੀ ਜਾਂਦੀ। ਫਿਰ ਵੀ ਬਹਾਦਰ ਸ਼ਾਹ ਆਸ ਵਿਰੁੱਧ ਆਸ ਲਾਈ ਬੈਠਾ ਸੀ ਕਿ ਬਾਦਸ਼ਾਹੀ ਫ਼ੌਜਾਂ ਛੇਤੀ ਹੀ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਕਰ ਲੈਣਗੀਆਂ ਜਾਂ ਕਤਲ ਕਰ ਦੇਣਗੀਆਂ। (ਅਖਬਾਰਾਤ-ਏ-ਦਰਬਾਰ-ਏ-ਮੁਅੱਲਾ ਅਨੁਸਾਰ ਬਹਾਦਰ ਸ਼ਾਹ ਨੇ ਇਹ ਗੱਲ 19 ਅਕਤੂਬਰ 1711 ਨੂੰ ਆਖੀ।)

ਇਸ ਵੇਲੇ ਅਸਲ ਸਥਿਤੀ ਇਹ ਸੀ ਕਿ ਪੰਜਾਬ ਵਿੱਚ ਰਾਜ ਭਾਵੇਂ ਬਹਾਦਰ ਸ਼ਾਹ ਦਾ ਸੀ ਪਰ ਲੋਕਾਂ ਦੀ ਹਮਦਰਦੀ ਸਿੱਖ ਸੂਰਮਿਆਂ ਨਾਲ ਸੀ ਜੋ ਸਦੀਆਂ ਪੁਰਾਣੇ ਤੁਅੱਸਬੀ ਮੁਗਲ ਰਾਜ ਨਾਲ ਲੜ ਰਹੇ ਸਨ; ਜਿਨ੍ਹਾਂ ਨੂੰ ਰਾਸ਼ਟਰ ਨਾਇਕ ਗੁਰੂ ਗੋਬਿੰਦ ਸਿੰਘ ਜੀ ਦੀਆਂ ਅਸੀਸਾਂ ਅਤੇ ਆਸ਼ੀਰਵਾਦ ਪ੍ਰਾਪਤ ਸੀ। ਬਹਾਦਰ ਸ਼ਾਹ ਨੂੰ ਇਸ ਤਰ੍ਹਾਂ ਦੀਆਂ ਰਿਪੋਰਟਾਂ ਵੀ ਮਿਲ ਰਹੀਆਂ ਸਨ ਕਿ ਕੁਝ ਦਲੇਰ ਬੰਦੇ ਪੰਜਾਬ ਵਿੱਚੋਂ ਘੋੜੇ ਤੇ ਹਥਿਆਰ ਖ਼ਰੀਦ ਕੇ ਪਹਾੜ ਵਿੱਚ ਜਾ ਕੇ ਸਿੱਖਾਂ ਨੂੰ ਵੇਚ ਆਉਂਦੇ ਸਨ। ਜੇ ਰਾਹ ਵਿੱਚ ਕੋਈ ਉਨ੍ਹਾਂ ਦੀ ਪੁੱਛਗਿੱਛ ਕਰੇ ਤਾਂ ਕਹਿ ਦਿੰਦੇ ਸਨ ਕਿ ਇਹ ਘੋੜੇ ਅਸੀਂ ਪਹਾੜੀ ਰਾਜਿਆਂ ਲਈ ਲੈ ਕੇ ਜਾ ਰਹੇ ਹਾਂ। ਬਾਦਸ਼ਾਹ ਨੇ ਆਪਣੇ ਹਰਕਾਰਿਆਂ ਨੂੰ ਆਖਿਆ ਕਿ ਇਸ ਮਾਮਲੇ ਦੀ ਪੜਤਾਲ ਕਰਕੇ ਮੈਨੂੰ ਸਹੀ ਰਿਪੋਰਟ ਦਿੱਤੀ ਜਾਵੇ।

ਬੰਦਾ ਸਿੰਘ ਬਹਾਦਰ ਨੂੰ ਲੋਹਗੜ੍ਹ ਛੱਡਿਆਂ ਤਕਰੀਬਨ ਇਕ ਸਾਲ ਬੀਤ ਗਿਆ ਸੀ। ਬਹਾਦਰ ਸ਼ਾਹ ਉਦੋਂ ਤੋਂ ਹੀ ਵਾਰ-ਵਾਰ ਉਸ ਵਿਰੁੱਧ ਮੁਹਿੰਮਾਂ ਭੇਜ ਰਿਹਾ ਸੀ ਪਰ ਕੋਈ ਵੀ ਮੁਹਿੰਮ ਬੰਦਾ ਸਿੰਘ ਨੂੰ ਪੂਰੀ ਤਰ੍ਹਾਂ ਹਰਾਉਣ ਜਾਂ ਉਸ ਨੂੰ ਗ੍ਰਿਫ਼ਤਾਰ ਕਰਨ ਵਿੱਚ ਕਾਮਯਾਬ ਨਹੀਂ ਸੀ ਹੋਈ। ਗਾਜ਼ੀ ਖਾਨ ਬਹਾਦਰ ਰੁਸਤਮ ਜੰਗ ਸਿੱਖਾਂ ਨਾਲ ਰਲ ਜਾਣ ਦੇ ਇਲਜ਼ਾਮ ਅਧੀਨ ਜੇਲ੍ਹ ਵਿੱਚ ਬੈਠਾ ਸੀ ਅਤੇ ਮੁਹੰਮਦ ਅਮੀਨ ਖਾਨ ਬਹਾਦਰ ਫ਼ਿਰੋਜ਼ ਜੰਗ ਬੇਦਿਲੀ ਨਾਲ ਬੰਦਾ ਸਿੰਘ ਬਹਾਦਰ ਵਿਰੁੱਧ

ਲੜਨ ਦਾ ਮਹਿਜ਼ ਫਰਜ਼ ਪੂਰਾ ਕਰ ਰਿਹਾ ਸੀ। ਲਾਹੌਰ ਵਿੱਚ ਬੈਠਾ ਬਹਾਦਰ ਸ਼ਾਹ ਆਪਣੀਆਂ ਫ਼ੌਜਾਂ ਦੀ ਨਾਕਾਮਯਾਬੀ ਉੱਤੇ ਸਿਰ ਪਟਕ ਰਿਹਾ ਸੀ।

ਅਕਤੂਬਰ 1711 ਦੇ ਅਖੀਰ ਵਿੱਚ ਬਾਦਸ਼ਾਹ ਨੂੰ ਪਤਾ ਲੱਗਾ ਕਿ ਉਸ ਦੇ ਆਪਣੇ ਕੈਂਪ ਵਿੱਚੋਂ ਹੀ ਕੁਝ ਹਿੰਦੂ ਸਾਧੂ, ਫ਼ਕੀਰ ਅਤੇ ਸੰਨਿਆਸੀ ਬੰਦਾ ਸਿੰਘ ਬਹਾਦਰ ਨੂੰ ਸ਼ਾਹੀ ਲਸ਼ਕਰ ਦੀਆਂ ਖ਼ਬਰਾਂ ਭੇਜਦੇ ਹਨ। ਬਾਦਸ਼ਾਹ ਨੇ ਹੁਕਮ ਜਾਰੀ ਕੀਤਾ ਕਿ ਸ਼ਾਹੀ ਲਸ਼ਕਰ ਦੇ ਸਾਰੇ ਹਿੰਦੂ ਫ਼ਕੀਰ ਆਪਣੀਆਂ ਦਾਹੜੀਆਂ ਤੇ ਕੇਸ ਕਟਾ ਦੇਣ। ਬਾਦਸ਼ਾਹ ਦਾ ਖ਼ਿਆਲ ਸੀ ਕਿ ਸਿੱਖ ਸਾਧੂ ਜਾਂ ਸਿੱਖਾਂ ਨਾਲ ਹਮਦਰਦੀ ਰੱਖਣ ਵਾਲੇ ਫ਼ਕੀਰ ਕੇਸ ਕਟਾਉਣ ਦੀ ਬਜਾਏ ਆਪਣੇ-ਆਪ ਸ਼ਾਹੀ ਲਸ਼ਕਰ ਵਿੱਚੋਂ ਨਿਕਲ ਜਾਣਗੇ ਪਰ ਕੁਝ ਦਿਨਾਂ ਬਾਅਦ ਹੁਕਮ ਹੋਇਆ ਕਿ ਸਾਰੇ ਹਿੰਦੂ ਸਾਧੂਆਂ ਨੂੰ ਸ਼ਾਹੀ ਡੇਰੇ ਵਿੱਚੋਂ ਬਾਹਰ ਕੱਢ ਦਿੱਤਾ ਜਾਏ ਅਤੇ ਜਿਹੜਾ ਸਾਧੂ-ਸੰਨਿਆਸੀ ਸ਼ਾਹੀ ਕੈਂਪ ਦੀਆਂ ਖ਼ਬਰਾਂ ਸਿੱਖਾਂ ਨੂੰ ਭੇਜਦਾ ਹੋਵੇ, ਉਸ ਨੂੰ ਕਤਲ ਕਰ ਦਿੱਤਾ ਜਾਏ।

ਬਹਾਦਰ ਸ਼ਾਹ ਦੀ ਅਸਲ ਹਾਲਤ ਇਹ ਸੀ ਕਿ ਬੰਦਾ ਸਿੰਘ ਬਹਾਦਰ ਹੱਥੋਂ ਮੁਗਲ ਫ਼ੌਜਾਂ ਦੇ ਵਾਰ-ਵਾਰ ਹਾਰਨ ਦਾ ਉਸ ਦੇ ਦਿਲ-ਦਿਮਾਗ਼ ਉੱਤੇ ਬੁਰਾ ਅਸਰ ਪੈ ਰਿਹਾ ਸੀ। ਜੰਗ ਦੇ ਮੈਦਾਨ ਵਿੱਚੋਂ ਖ਼ਬਰ ਆਉਂਦੀ ਕਿ ਬੰਦਾ ਸਿੰਘ ਬਹਾਦਰ ਨੂੰ ਮੁਗ਼ਲ ਫ਼ੌਜਾਂ ਨੇ ਚਾਰੇ ਪਾਸਿਆਂ ਤੋਂ ਘੇਰ ਲਿਆ ਹੈ। ਬੱਸ, ਇਕ-ਦੋ ਦਿਨਾਂ ਦੀ ਗੱਲ ਹੈ, ਜਾਂ ਤਾਂ ਬੰਦਾ ਮਾਰਿਆ ਜਾਵੇਗਾ ਜਾਂ ਗ੍ਰਿਫ਼ਤਾਰ ਕਰ ਲਿਆ ਜਾਵੇਗਾ। ਬਹਾਦਰ ਸ਼ਾਹ ਦੀ ਆਸ ਅਸਮਾਨੇ ਚੜ੍ਹ ਜਾਂਦੀ ਪਰ ਹਫ਼ਤੇ ਕੁ ਪਿੱਛੋਂ ਖ਼ਬਰ ਆਉਂਦੀ ਕਿ ਹੋਈ ਝੜਪ ਵਿੱਚ ਸੈਂਕੜੇ ਸਿੱਖ ਮਾਰੇ ਗਏ ਹਨ ਪਰ ਕਮਬਖ਼ਤ ਬੰਦਾ ਬਚ ਕੇ ਨਿਕਲ ਗਿਆ ਹੈ। ਬਹਾਦਰ ਸ਼ਾਹ ਦਾ ਦਿਲ ਧੜੰਮ ਕਰਕੇ ਥੱਲੇ ਡਿੱਗ ਪੈਂਦਾ। ਅਜਿਹੇ ਵੇਲੇ ਸ਼ਾਇਦ ਉਸ ਨੂੰ ਗੁਰੂ ਗੋਬਿੰਦ ਸਿੰਘ ਜੀ ਯਾਦ ਆਉਂਦੇ ਹੋਣਗੇ, ਜਿਨ੍ਹਾਂ ਨਾਲ ਉਸ ਨੇ ਘੱਟੋ-ਘੱਟ ਇਕ ਸਾਲ ਬਿਤਾਇਆ ਸੀ। ਕਿਆ ਨੂਰਾਨੀ ਚਿਹਰਾ ਸੀ! ਜਿਹੜਾ ਬਚਨ ਮੂੰਹੋਂ ਕਹਿੰਦੇ ਸਨ, ਪੂਰਾ ਕਰ ਵਿਖਾਉਂਦੇ ਸਨ। ਜਾਜੋਂ ਦੇ ਮੈਦਾਨ ਵਿੱਚ ਮੇਰੀ ਮਦਦ ਕੀਤੀ। ਮੈਂ ਹੀ ਅਧੂਰਾ ਰਿਹਾ। ਖ਼ੁਦਾਈ ਬੰਦਿਆਂ ਨਾਲ ਕੀਤੇ ਵਾਅਦੇ ਪੂਰੇ ਨਹੀਂ ਕੀਤੇ। ਸ਼ਾਇਦ ਉਨ੍ਹਾਂ ਦੁਸ਼ਕਰਮਾਂ ਦੀ ਸਜ਼ਾ ਹੀ ਮੈਨੂੰ ਮਿਲ ਰਹੀ ਹੈ।

ਨਵੰਬਰ ਦਾ ਮਹੀਨਾ ਚੜ੍ਹ ਪਿਆ। ਬਹਾਦਰ ਸ਼ਾਹ ਨੇ ਆਪਣੀ ਜ਼ਿੰਦਗੀ ਦੀ ਆਖ਼ਰੀ ਭਰਵੀਂ ਮੁਹਿੰਮ ਬੰਦਾ ਸਿੰਘ ਬਹਾਦਰ ਦੇ ਵਿਰੁੱਧ ਭੇਜੀ। ਮੁਹੰਮਦ ਅਮੀਨ ਖਾਨ ਨੇ ਰੋਪੜ ਤੋਂ ਖ਼ਬਰ ਭੇਜੀ ਸੀ ਕਿ ਬੰਦਾ ਸਿੰਘ ਰਾਤ ਨੂੰ ਮੁਗਲ ਫ਼ੌਜਾਂ ਉੱਤੇ ਹਮਲੇ ਕਰਦਾ ਹੈ, ਇਸ ਲਈ ਹੋਰ ਫ਼ੌਜ ਦੀ ਲੋੜ ਹੈ। ਬਹਾਦਰ ਸ਼ਾਹ ਨੇ ਜਲੰਧਰ ਦੇ ਫ਼ੌਜਦਾਰ ਹੋਸ਼ਦਾਰ ਖਾਨ ਦੀ ਕਮਾਨ ਹੇਠ 5000 ਫ਼ੌਜ ਭੇਜ ਦਿੱਤੀ। ਸਰਹਿੰਦ ਦਾ ਫ਼ੌਜਦਾਰ ਜ਼ੈਨ-ਉ-ਦੀਨ ਅਹਿਮਦ ਖਾਨ ਵੀ ਇਕ ਹਜ਼ਾਰ ਘੋੜਸਵਾਰ ਲੈ ਕੇ ਮੁਹੰਮਦ ਅਮੀਨ ਖਾਨ ਦੀ ਮਦਦ ਲਈ ਗਿਆ। ਤਲਵਨ (ਜਲੰਧਰ) ਦੇ ਪਠਾਨ ਹਾਕਮ ਅਨਾਇਤ ਖਾਨ ਨੂੰ ਵੀ ਹੁਕਮ ਹੋਇਆ ਕਿ ਮੁਹੰਮਦ ਅਮੀਨ ਖਾਨ ਦੀ ਮਦਦ ਲਈ ਪਹੁੰਚੇ। ਮੁਹੰਮਦ ਅਮੀਨ ਖਾਨ ਬਹਾਦਰ ਦੀ ਫ਼ੌਜ ਕੀਰਤਪੁਰ ਦੇ ਨੇੜੇ ਨਿਰਮੋਹਗੜ੍ਹ ਵਿੱਚ ਠਹਿਰੀ ਹੋਈ ਸੀ। ਹੋਸ਼ਦਾਰ ਖਾਨ, ਜ਼ੈਨ-ਉ-ਦੀਨ ਅਹਿਮਦ ਖਾਨ, ਅਨਾਇਤ ਖਾਨ, ਸੁਲਤਾਨ ਕੁਲੀ ਖਾਨ, ਦੌਲਤ ਬੇਗ ਖਾਨ, ਫ਼ਤਿਹ-ਉੱਲਾ ਖਾਨ ਆਦਿ ਦੀ ਮਦਦ ਨਾਲ ਮੁਹੰਮਦ ਅਮੀਨ ਖਾਨ ਨੇ 9 ਨਵੰਬਰ ਨੂੰ ਰੋਪੜ ਦੇ ਨੇੜੇ ਬੰਦਾ ਸਿੰਘ ਬਹਾਦਰ ਉੱਤੇ ਹਮਲਾ ਕੀਤਾ। 14 ਨਵੰਬਰ ਨੂੰ ਬਾਦਸ਼ਾਹ ਨੂੰ ਰਿਪੋਰਟ ਮਿਲੀ ਕਿ ਚਾਰ ਘੰਟੇ ਹੋਈ ਗਹਿਗੱਚ ਲੜਾਈ ਵਿੱਚ ਸੈਂਕੜੇ ਕਾਫ਼ਰ ਮਾਰੇ ਗਏ ਹਨ। ਸ਼ਾਹੀ ਫ਼ੌਜ ਦਾ ਵੀ ਕਾਫ਼ੀ ਨੁਕਸਾਨ ਹੋਇਆ ਹੈ। ਸ਼ਹੀਦ ਸਿੰਘਾਂ ਦੇ ਸਿਰਾਂ ਨਾਲ ਭਰੇ ਹੋਏ ਗੱਡੇ ਬਾਦਸ਼ਾਹ ਨੂੰ ਭੇਜੇ ਗਏ ਹਨ, ਪਰ ਬਹਾਦਰ ਸ਼ਾਹ ਨੂੰ ਉਹ ਖ਼ਬਰ ਨਹੀਂ ਮਿਲੀ ਜਿਸ ਨੂੰ ਉਹ ਦੋ ਸਾਲਾਂ ਤੋਂ ਉਡੀਕ ਰਿਹਾ ਸੀ। ਹਰ ਜੰਗ ਤੋਂ ਬਾਅਦ ਇਹੀ ਖ਼ਬਰ ਆਉਂਦੀ ਸੀ ਕਿ 'ਬੰਦਾ ਸਿੰਘ ਬਚ ਕੇ ਨਿਕਲ ਗਿਆ ਹੈ।' ਇਸ ਵਾਰ ਵੀ ਇਹੀ ਖ਼ਬਰ ਆਈ। ਬਹਾਦਰ ਸ਼ਾਹ ਦੀਆਂ ਅੱਖਾਂ ਵਿੱਚ ਹਨ੍ਹੇਰਾ ਤੇ ਹੰਝੂ ਆ ਗਏ। ਉਸ ਨੇ ਇਕ ਲੰਮਾ ਹਉਕਾ ਭਰਿਆ ਤੇ ਪਲੰਘ ਉੱਤੇ ਲੇਟ ਗਿਆ।

## ਬਹਾਦਰ ਸ਼ਾਹ ਦੀ ਬੇਵਸੀ ਪਾਗਲਪਣ ਵਿਚ ਬਦਲ ਗਈ

ਔਰੰਗਜ਼ੇਬ ਦੇ ਪੰਜ ਪੁੱਤਰ ਸਨ : ਮੁਹੰਮਦ ਸੁਲਤਾਨ, ਮੁਹੰਮਦ ਮੁਅੱਜ਼ਮ, ਮੁਹੰਮਦ ਆਜ਼ਮ, ਮੁਹੰਮਦ ਅਕਬਰ ਤੇ ਮੁਹੰਮਦ ਕਾਮ ਬਖਸ਼। ਮੁਹੰਮਦ ਸੁਲਤਾਨ ਨੂੰ ਔਰੰਗਜ਼ੇਬ ਨੇ ਇਕ ਅਵੱਗਿਆ ਕਾਰਨ 1677 ਈ: ਵਿੱਚ ਜ਼ਹਿਰ ਦੇ ਕੇ ਮਰਵਾ ਦਿੱਤਾ ਸੀ। ਚੌਥਾ ਪੁੱਤਰ ਮੁਹੰਮਦ ਅਕਬਰ ਬਗ਼ਾਵਤ ਕਰਕੇ ਈਰਾਨ ਵੱਲ ਦੌੜ ਗਿਆ, ਜਿਥੇ 1704 ਈ: ਵਿੱਚ ਉਸ ਦੀ ਮੌਤ ਹੋ ਗਈ। ਔਰੰਗਜ਼ੇਬ ਦੇ ਦੋ ਪੁੱਤਰ ਮੁਹੰਮਦ ਆਜ਼ਮ ਅਤੇ ਮੁਹੰਮਦ ਕਾਮ ਬਖਸ਼; ਮੁਹੰਮਦ ਮੁਅੱਜ਼ਮ ਬਹਾਦਰ ਸ਼ਾਹ ਵਿਰੁੱਧ ਲੜਦੇ ਕ੍ਰਮਵਾਰ 1707 ਅਤੇ 1709 ਈ: ਵਿੱਚ ਮਾਰੇ ਗਏ। ਇੰਜ ਬਹਾਦਰ ਸ਼ਾਹ ਮੁਗਲ ਬਾਦਸ਼ਾਹਾਂ ਦੀ ਖ਼ੂਨੀ ਪ੍ਰੰਪਰਾ ਅਨੁਸਾਰ ਭਰਾਵਾਂ ਨੂੰ ਮਾਰ ਕੇ 1707 ਈ: ਵਿੱਚ ਹਿੰਦੁਸਤਾਨ ਦਾ ਬਾਦਸ਼ਾਹ ਬਣ ਗਿਆ।

ਬਹਾਦਰ ਸ਼ਾਹ ਜਦੋਂ ਅਗਸਤ, 1711 ਈ: ਵਿੱਚ ਲਾਹੌਰ ਪਹੁੰਚਿਆ ਤਾਂ ਉਸ ਦੀ ਉਮਰ 68 ਸਾਲ ਸੀ ਅਤੇ ਉਸ ਦੇ ਰਾਜ ਦਾ ਪੰਜਵਾਂ ਸਾਲ ਚੱਲ ਰਿਹਾ ਸੀ। ਜਨਵਰੀ 1712 ਵਿੱਚ ਲਾਹੌਰ ਆਇਆਂ ਉਸ ਨੂੰ ਛੇ ਮਹੀਨੇ ਹੋ ਗਏ ਸਨ। ਲੋਹਗੜ੍ਹ ਤੋਂ ਲਾਹੌਰ ਆ ਕੇ ਬਹਾਦਰ ਸ਼ਾਹ ਨੇ ਬੰਦਾ ਸਿੰਘ ਬਹਾਦਰ ਵਿਰੁੱਧ ਕਈ ਮੁਹਿੰਮਾਂ ਭੇਜੀਆਂ, ਹਜ਼ਾਰਾਂ ਸੈਨਿਕ ਮਰਵਾਏ, ਲੱਖਾਂ ਰੁਪਿਆ ਬਰਬਾਦ ਕੀਤਾ ਪਰ ਉਹ ਸਿੱਖ ਬਗ਼ਾਵਤ ਨੂੰ ਦਬਾ ਕੇ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਨਹੀਂ ਕਰ ਸਕਿਆ। ਜਾਜੋਂ ਦੇ ਮੈਦਾਨ ਵਿੱਚ, ਤਖ਼ਤ-ਨਸ਼ੀਨੀ ਦੀ ਜੰਗ ਵਿੱਚ ਉਸ ਨੇ ਆਪਣੇ ਭਰਾ ਮੁਹੰਮਦ ਆਜ਼ਮ ਦੀ ਲੱਖਾਂ ਦੀ ਫ਼ੌਜ ਨੂੰ ਹਰਾਇਆ ਸੀ। ਦੱਖਣ ਵਿੱਚ ਕਾਮ ਬਖ਼ਸ਼ ਆਕੀ ਹੋ ਬੈਠਾ। ਬਹਾਦਰ ਸ਼ਾਹ ਨੇ ਇਕ ਸਾਲ ਵਿੱਚ ਲਗਭਗ ਡੇਢ ਹਜ਼ਾਰ ਮੀਲ ਦਾ ਸਫ਼ਰ ਤੈਅ ਕਰਕੇ ਉਸ ਨੂੰ ਹੈਦਰਾਬਾਦ ਵਿੱਚ ਜਾ ਮਾਰਿਆ ਪਰ ਬੰਦਾ ਸਿੰਘ ਬਹਾਦਰ ਦੇ ਸਾਹਮਣੇ ਉਸ ਦੀ ਤਲਵਾਰ ਖੁੰਢੀ ਹੋ ਗਈ ਸੀ। ਝੂਲਦੇ ਹਾਥੀਆਂ ਅਤੇ ਦਗੜ-ਦਗੜ ਕਰਦੇ ਘੋੜਿਆਂ ਨੂੰ ਨਾਲ ਲੈ ਕੇ ਉਹ ਧੂੜਾਂ ਪੁੱਟਦਾ ਪੰਜਾਬ ਆਇਆ ਸੀ। ਸੋਚਦਾ ਸੀ, ਬੰਦਾ ਹੈ ਕੀ ਚੀਜ਼; ਜਾਂਦਾ ਹੀ ਮੱਖੀ ਵਾਂਗ ਮਸਲ ਦਿਆਂਗਾ। ਪਰ ਬੰਦਾ ਸਿੰਘ ਤਾਂ ਲੋਹੇ ਦੇ ਚਣੇ ਸਾਬਤ ਹੋਇਆ। ਹੱਥ ਵਿੱਚੋਂ ਮੱਛੀ ਵਾਂਗ ਨਿਕਲ ਜਾਂਦਾ ਸੀ। ਦਿਲ ਕਰਦਾ ਪਹਾੜੀਂ ਜਾ ਚੜ੍ਹਦਾ, ਦਿਲ ਕਰਦਾ ਮੈਦਾਨੀ ਉਤਰ ਆਉਂਦਾ। ਮੁਗ਼ਲ ਫ਼ੌਜ ਨਾਲ ਉਹ ਲੁਕਣਮੀਟੀ ਖੇਡ ਰਿਹਾ ਸੀ। ਬਹਾਦਰ ਸ਼ਾਹ, ਜਿਸ ਨੂੰ ਔਰੰਗਜ਼ੇਬ ਨੇ ਸ਼ਾਹ ਆਲਮ ਦਾ ਖ਼ਿਤਾਬ ਦਿੱਤਾ ਸੀ, ਮਰਹੱਟਿਆਂ ਵਿਰੁੱਧ ਲੜਿਆ ਸੀ ਅਤੇ ਬੀਜਾਪੁਰ ਤੇ ਗੋਲਕੰਡਾ ਦੇ ਸੁਲਤਾਨਾਂ ਵਿਰੁੱਧ ਵੀ। ਉਸ ਨੇ ਕਾਬਲ ਦੇ ਪਠਾਨਾਂ ਨੂੰ ਵੀ ਹੱਥ ਦਿਖਾਏ ਸਨ ਅਤੇ ਰਾਜਪੂਤਾਂ ਨੂੰ ਵੀ ਨੱਥ ਪਾ ਲਈ ਸੀ ਪਰ ਇਹ ਗੁਰੂ ਗੋਬਿੰਦ ਸਿੰਘ ਦਾ ਜਰਨੈਲ ਬੰਦਾ ਸਿੰਘ ਸਭ ਦਾ ਪੀਰ ਨਿਕਲਿਆ। ਇਸ ਉੱਤੇ ਕੋਈ ਜਾਦੂ ਨਹੀਂ ਸੀ ਚਲਦਾ। ਬਹਾਦਰ ਸ਼ਾਹ ਦੇ ਦਿਲ ਅਤੇ ਦਿਮਾਗ਼ ਦੀਆਂ ਤਣਾਵਾਂ ਕੱਸੀਆਂ ਰਹਿੰਦੀਆਂ ਸਨ। ਜਦੋਂ ਬੰਦਾ ਸਿੰਘ ਨੂੰ ਘੇਰਾ ਪੈਣ ਦੀ ਖ਼ਬਰ ਆਉਂਦੀ ਤਾਂ ਇਹ ਤਣਾਵਾਂ ਕੁੱਝ ਢਿੱਲੀਆਂ ਹੁੰਦੀਆਂ ਪਰ ਜਦੋਂ ਉਹ ਘੇਰੇ ਨੂੰ ਚੀਰ ਕੇ ਨਿਕਲ ਜਾਂਦਾ ਤਾਂ ਬਹਾਦਰ ਸ਼ਾਹ ਦੇ ਦਿਲ-ਦਿਮਾਗ਼ ਦੀਆਂ ਨਾੜਾਂ ਫੇਰ ਕੱਸੀਆਂ ਜਾਂਦੀਆਂ।

ਖ਼ੁਤਬੇ ਦੇ ਝਗੜੇ ਨੇ ਵੀ ਉਸ ਨੂੰ ਬੜਾ ਪ੍ਰੇਸ਼ਾਨ ਕੀਤਾ ਸੀ। ਲਾਹੌਰ ਦੇ ਕੱਟੜ ਸੁੰਨੀ ਮੌਲਾਨਿਆਂ ਨੇ ਬਹਾਦਰ ਸ਼ਾਹ ਦਾ ਹੁਕਮ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ। ਇਕ ਦਿਨ ਬਾਦਸ਼ਾਹ ਦਾ ਗ਼ੁੱਸਾ ਭੜਕ ਉੱਠਿਆ। ਉਸ ਨੇ ਮੌਲਾਨਿਆਂ ਨੂੰ ਕਿਹਾ, 'ਜੇ ਤੁਸੀਂ ਮੇਰੇ ਹੁਕਮ ਅਨੁਸਾਰ ਖ਼ੁਤਬਾ ਨਾ ਪੜ੍ਹਿਆ ਤਾਂ ਮੈਂ ਤੁਹਾਨੂੰ ਕੁੱਤਿਆਂ ਨਾਲ ਇਕੋ ਪਲੇਟ ਵਿੱਚ ਖਾਣ ਲਈ ਮਜਬੂਰ ਕਰ ਦਿਆਂਗਾ।' ਦੀਨ ਦੇ ਪੱਕੇ ਮੌਲਾਨਿਆਂ ਨੇ ਉੱਤਰ ਦਿੱਤਾ, 'ਅੱਲਾਹ ਦਾ ਸ਼ੁਕਰ ਹੈ; ਸਾਨੂੰ ਤਾਂ ਡਰ ਸੀ ਕਿ ਤੁਸੀਂ ਕਿਤੇ ਸਾਨੂੰ ਆਪਣੇ ਨਾਲ ਇਕੋ ਥਾਲੀ ਵਿੱਚ ਖਾਣ ਲਈ ਮਜਬੂਰ ਨਾ ਕਰ ਦੇਵੋਂ।' ਬਹਾਦਰ ਸ਼ਾਹ ਕੱਪੜਿਆਂ ਤੋਂ ਬਾਹਰ ਹੋ ਗਿਆ। ਉਸ ਨੇ ਮੌਲਾਨਿਆਂ ਨੂੰ ਗ੍ਰਿਫ਼ਤਾਰ ਕਰਕੇ ਜੇਲ੍ਹ ਵਿੱਚ ਸੁੱਟ ਦਿੱਤਾ।

ਜਨਵਰੀ 1712 ਦੇ ਲਗਭਗ ਤੀਜੇ ਹਫ਼ਤੇ ਵਿੱਚ ਬਹਾਦਰ ਸ਼ਾਹ ਦਾ ਦਿਮਾਗ਼ ਖ਼ਰਾਬ ਹੋ ਗਿਆ। ਉਸ ਨੇ ਹੁਕਮ ਦਿੱਤਾ ਕਿ ਬਾਦਸ਼ਾਹੀ ਕੈਂਪ ਅਤੇ ਲਾਹੌਰ ਸ਼ਹਿਰ ਦੇ ਸਾਰੇ ਕੁੱਤੇ ਅਤੇ ਖੋਤੇ ਮਾਰ ਦਿੱਤੇ ਜਾਣ ਅਤੇ ਜੋਗੀਆਂ ਤੇ ਸੰਨਿਆਸੀਆਂ ਨੂੰ ਸ਼ਾਹੀ ਕੈਂਪ 'ਚੋਂ ਬਾਹਰ ਕੱਢ ਦਿੱਤਾ ਜਾਵੇ, ਕਿਉਂਕਿ ਉਹ ਸ਼ਾਹੀ ਲਸ਼ਕਰ ਦੀਆਂ ਖ਼ਬਰਾਂ ਬੰਦਾ ਸਿੰਘ ਨੂੰ ਭੇਜਦੇ ਹਨ। ਲਾਹੌਰ ਸ਼ਹਿਰ ਦੇ ਸੈਂਕੜੇ ਕੁੱਤੇ ਮਾਰ ਦਿੱਤੇ ਗਏ। ਇਤਿਹਾਸਕਾਰ ਕਾਮਵਰ ਖਾਨ ਜੋ ਸ਼ਾਹੀ ਕੈਂਪ ਵਿੱਚ ਹਾਜ਼ਰ ਸੀ, ਲਿਖਦਾ ਹੈ, 'ਅਮੀਨ-ਉ-ਦੀਨ ਦਾ ਤੰਬੂ ਦਰਿਆ ਰਾਵੀ ਦੇ ਕਿਨਾਰੇ ਸੀ। ਉਹ ਹਰ ਰੋਜ਼ ਦੇਖਦਾ ਕਿ ਲਾਹੌਰ ਸ਼ਹਿਰ ਦੇ ਬਹੁਤ ਸਾਰੇ ਕੁੱਤੇ ਸਵੇਰ ਵੇਲੇ ਦਰਿਆ ਵਿੱਚ ਛਾਲਾਂ ਮਾਰ ਦਿੰਦੇ ਅਤੇ ਤਰ ਕੇ ਪਰਲੇ ਪਾਸੇ ਚਲੇ ਜਾਂਦੇ। ਸ਼ਾਮ ਵੇਲੇ ਫਿਰ ਦਰਿਆ ਪਾਰ ਕਰਕੇ ਮੁੜ ਆਉਂਦੇ ਅਤੇ ਸ਼ਹਿਰ ਦੇ ਉਨ੍ਹਾਂ ਘਰਾਂ ਵਿੱਚ ਜਾਂਦੇ, ਜਿਥੋਂ ਉਨ੍ਹਾਂ ਨੂੰ ਖਾਣ ਨੂੰ ਕੁਝ ਮਿਲ ਜਾਂਦਾ ਸੀ।' (ਵਿਲੀਅਮ ਇਰਵਿਨ, ਦੀ ਲੇਟਰ ਮੁਗਲਜ਼, ਪੰਨਾ : 133)

ਰਾਤ ਨੂੰ ਜੇ ਕਦੀ ਕੁੱਤਿਆਂ ਦੇ ਰੋਣ ਦੀ ਆਵਾਜ਼ ਆਉਂਦੀ ਤਾਂ ਬਹਾਦਰ ਸ਼ਾਹ ਹੋਰ ਵੀ ਪ੍ਰੇਸ਼ਾਨ ਹੋ ਜਾਂਦਾ। ਰਾਤ ਦੇ ਹਨੇਰੇ ਵਿੱਚ ਉਸ ਨੂੰ ਤਰ੍ਹਾਂ-ਤਰ੍ਹਾਂ ਦੀਆਂ ਸ਼ਕਲਾਂ ਦਿਖਾਈ ਦਿੰਦੀਆਂ ਅਤੇ ਉਹ ਸਾਰੀ ਰਾਤ ਸੌਂ ਨਾ ਸਕਦਾ।

ਅਸਲ ਵਿੱਚ ਬਹਾਦਰ ਸ਼ਾਹ ਲਾਹੌਰ ਪਹੁੰਚਣ ਤੋਂ ਪਹਿਲਾਂ ਹੀ ਪ੍ਰੇਸ਼ਾਨ ਸੀ। ਉਸ ਨੂੰ ਕਿਲਿਆਂ ਜਾਂ ਮਹਿਲਾਂ ਦੇ ਛੱਤਾਂ ਵਾਲੇ ਕਮਰਿਆਂ ਵਿੱਚ ਸੌਣ ਦੀ ਆਦਤ ਨਹੀਂ ਸੀ। ਇਸ ਲਈ ਉਸ ਨੇ ਲਾਹੌਰ ਸ਼ਹਿਰ ਤੋਂ ਦੋ ਕੋਹ ਬਾਹਰ ਹੀ ਦਰਿਆ ਰਾਵੀ ਦੇ ਕਿਨਾਰੇ ਬਾਦਸ਼ਾਹੀ ਖ਼ੈਮਾ ਗੱਡ ਲਿਆ ਸੀ। 'ਇਬਰਤਨਾਮਾ' ਦਾ ਲੇਖਕ ਕਾਮਰਾਜ ਲਿਖਦਾ ਹੈ ਕਿ 'ਲਾਹੌਰ ਆ ਕੇ ਬਹਾਦਰ ਸ਼ਾਹ ਕਦੀ ਆਪਣੇ ਕੈਂਪ 'ਚੋਂ ਬਾਹਰ ਨਹੀਂ ਸੀ ਨਿਕਲਿਆ। ਸਿਰਫ਼ ਇਕ ਵਾਰ ਉਸ ਨੇ ਕਿਸ਼ਤੀ ਵਿੱਚ ਦਰਿਆ ਦੀ ਸੈਰ ਕੀਤੀ। ਕਦੀ ਸ਼ਿਕਾਰ ਖੇਡਣ ਵੀ ਨਹੀਂ ਗਿਆ। ਬੱਸ, ਆਪਣੇ ਤੰਬੂਆਂ ਦੀ ਚਾਰਦੀਵਾਰੀ ਵਿੱਚ ਹੀ ਰਹਿੰਦਾ ਸੀ।'

ਸੋਚਣ ਵਾਲੀ ਗੱਲ ਹੈ ਕਿ ਹਿੰਦੁਸਤਾਨ ਦੇ ਬਾਦਸ਼ਾਹ ਨੂੰ ਕੀ ਪ੍ਰੇਸ਼ਾਨੀ ਸੀ? ਬਾਬਰ ਤੇ ਔਰੰਗਜ਼ੇਬ ਦੇ ਵਾਰਸ ਨੇ ਸਾਰੀ ਉਮਰ ਅਨੇਕਾਂ ਜੰਗਾਂ ਜਿੱਤੀਆਂ ਸਨ। ਜਾਜੋਂ ਦੇ ਮੈਦਾਨ ਵਿੱਚ ਹੰਕਾਰਿਆ ਹੋਇਆ ਉਸ ਦਾ ਛੋਟਾ ਭਰਾ ਮੁਹੰਮਦ ਆਜ਼ਮ ਕਹਿੰਦਾ ਸੀ, ਮੁਅੱਜ਼ਮ ਵਿਰੁੱਧ ਤੋਪਾਂ ਦੀ ਕੀ ਲੋੜ ਹੈ, ਮੈਂ ਲਾਠੀ ਨਾਲ ਹੀ ਉਸ ਦਾ ਸਿਰ ਪਾੜ ਦਿਆਂਗਾ। ਪਰ ਕੁਦਰਤ ਨੇ ਆਜ਼ਮ ਦਾ ਕੱਟਿਆ ਹੋਇਆ ਸਿਰ ਮੁਹੰਮਦ ਮੁਅੱਜ਼ਮ ਬਹਾਦਰ ਸ਼ਾਹ ਦੇ ਪੈਰਾਂ ਵਿੱਚ ਲਿਆ ਸੁੱਟਿਆ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਆਸ਼ੀਰਵਾਦ ਨਾਲ ਉਹ ਹਿੰਦੁਸਤਾਨ ਦਾ ਬਾਦਸ਼ਾਹ ਬਣ ਗਿਆ ਸੀ। ਪਰ ਫਿਰ ਉਸ ਨੇ ਅੱਲਾਹ ਦੇ ਵਰੋਸਾਏ ਗੁਰੂ ਜੀ ਨਾਲ ਹੀ ਦਗ਼ਾ ਕਮਾਉਣਾ ਸ਼ੁਰੂ ਕਰ ਦਿੱਤਾ।

ਪੰਜਾਬ ਵਿੱਚ ਆਇਆਂ ਉਸ ਨੂੰ ਸਵਾ ਸਾਲ ਹੋ ਗਿਆ ਸੀ। ਪੰਜਾਬ ਆਉਣ ਦਾ ਉਸ ਦਾ ਇਕੋ-ਇਕ ਮਕਸਦ ਸੀ—ਸਿੱਖ ਬਗ਼ਾਵਤ ਨੂੰ ਦਬਾ ਕੇ ਬੰਦਾ ਸਿੰਘ ਬਹਾਦਰ ਨੂੰ ਖ਼ਤਮ ਕਰਨਾ ਪਰ ਉਸ ਦਾ ਇਹ ਸੁਪਨਾ ਪੂਰਾ ਨਹੀਂ ਸੀ ਹੋ ਰਿਹਾ। ਮੁਗਲ ਫ਼ੌਜ ਦੀਆਂ ਲਗਾਤਾਰ ਹਾਰਾਂ ਨੇ ਉਸ ਦੇ ਦਿਮਾਗ਼ ਉੱਤੇ ਮਣਾਂ ਮੂੰਹੀਂ ਭਾਰ ਪਾ ਦਿੱਤਾ ਸੀ। ਆਖਰ ਉਸ ਦਾ ਦਿਮਾਗ਼ ਜਵਾਬ ਦੇ ਗਿਆ। ਪਾਗਲਪਣ ਦੇ ਦੌਰੇ ਵਿੱਚ ਉਹ ਕਈ ਊਟ-ਪਟਾਂਗ ਹੁਕਮ ਦੇ ਦਿੰਦਾ ਸੀ। ਇਹ ਗੁਰੂ ਗੋਬਿੰਦ ਸਿੰਘ ਜੀ ਨਾਲ ਕੀਤੇ ਦਗ਼ੇ ਦੀ ਸਜ਼ਾ ਨਹੀਂ ਸੀ ਤਾਂ ਹੋਰ ਕੀ ਸੀ ?

## ਬਹਾਦਰ ਸ਼ਾਹ ਦਾ ਡਰ
## ਜੇ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਨਾ ਕੀਤਾ ਗਿਆ...

ਬਹਾਦਰ ਸ਼ਾਹ ਲਾਹੌਰ ਵਿੱਚ ਬਿਮਾਰ ਪਿਆ ਸੀ। ਉਸ ਦੇ ਪਲੰਘ ਦੁਆਲੇ ਸੋਨੇ, ਚਾਂਦੀ ਦੀਆਂ ਤਾਰਾਂ ਵਾਲੇ ਕੀਮਤੀ ਪਰਦੇ ਲਟਕ ਰਹੇ ਸਨ। ਰੇਸ਼ਮੀ ਨਰਮ ਵਿਛਾਉਣਿਆਂ ਉੱਤੇ ਅਤਰ-ਫੁਲੇਲ ਛਿੜਕੇ ਹੋਏ ਸਨ ਪਰ ਇਹ ਬਾਦਸ਼ਾਹੀ ਵਿਛਾਉਣੇ ਸੁੱਖ ਦੀ ਨੀਂਦ ਤੋਂ ਸੱਖਣੇ ਸਨ। ਦਰਿਆ ਦੇ ਵਹਿਣ ਵਿੱਚ ਰੁੜ੍ਹੇ ਜਾਂਦੇ ਆਦਮੀ ਵਾਂਗ ਬਹਾਦਰ ਸ਼ਾਹ ਦੀ ਸੁਰਤੀ ਡੁੱਬਦੀ-ਤਰਦੀ ਰਹਿੰਦੀ ਸੀ। ਕਿਸੇ ਵੇਲੇ ਉਹ ਸਿਆਣਿਆਂ ਵਾਂਗ ਸਹੀ ਗੱਲਾਂ ਕਰਦਾ ਪਰ ਕਿਸੇ ਵੇਲੇ ਅਟ-ਪਟੀਆਂ ਮਾਰਨ ਲੱਗ ਪੈਂਦਾ। ਉਸ ਦੇ ਦਿਮਾਗ਼ ਉੱਤੇ ਬੰਦਾ ਸਿੰਘ ਸਵਾਰ ਸੀ।

ਇਕ ਦਿਨ ਬਾਦਸ਼ਾਹ ਦੇ ਕੁਝ ਖ਼ੈਰਖ਼ਾਹ ਨਜ਼ਦੀਕੀਆਂ ਨੇ ਕਿਹਾ, 'ਹਜ਼ੂਰ ਨੂੰ ਸਿਹਤ ਦੇ ਸੁਧਾਰ ਲਈ ਕਸ਼ਮੀਰ ਜਾਣਾ ਚਾਹੀਦਾ ਹੈ। ਕਸ਼ਮੀਰ ਨਹੀਂ, ਤਾਂ ਕੁਝ ਦਿਨ ਕਾਂਗੜੇ ਹੀ ਚਲੇ ਜਾਓ। ਕਾਂਗੜਾ ਰਾਜਧਾਨੀ (ਲਾਹੌਰ) ਦੇ ਨੇੜੇ ਵੀ ਹੈ ਅਤੇ ਉਥੇ ਮੌਸਮ ਵੀ ਚੰਗਾ ਹੈ।' ਬਹਾਦਰ ਸ਼ਾਹ ਨੇ ਫ਼ਿਲਾਸਫ਼ਰਾਂ ਵਾਂਗ ਉੱਤਰ ਦਿੱਤਾ, 'ਉਹੀ ਥਾਂ ਸਵਰਗ ਹੈ ਜਿਥੇ ਬੰਦਾ ਪੂਰੀ ਤਰ੍ਹਾਂ ਸੁਰੱਖਿਅਤ ਹੋਵੇ, ਜਿਥੇ ਕਿਸੇ ਗੱਲ ਦੀ ਚਿੰਤਾ ਨਾ ਹੋਵੇ।' ਪਲ-ਦੋ ਪਲ ਚੁੱਪ ਰਹਿ ਕੇ ਬਹਾਦਰ ਸ਼ਾਹ ਨੇ ਫਿਰ ਕਿਹਾ 'ਮੈਂ ਸਾਰੀ ਉਮਰ ਸਫ਼ਰਾਂ ਵਿੱਚ ਹੀ ਰਿਹਾ। ਹੁਣ ਮੇਰੀ ਜ਼ਿੰਦਗੀ ਦੇ ਸਾਰੇ ਸਫ਼ਰ ਮੁੱਕ ਗਏ ਜਾਪਦੇ ਹਨ। ਹੁਣ ਤਾਂ ਬੱਸ ਇਕੋ ਆਖਰੀ ਸਫ਼ਰ ਬਾਕੀ ਹੈ।' ਬਹਾਦਰ ਸ਼ਾਹ ਦੇ ਚਿਹਰੇ ਉੱਤੇ ਨਿਰਾਸ਼ਾ ਦੀ ਸਿਆਹੀ ਛਾਈ ਹੋਈ ਸੀ।

ਬਹਾਦਰ ਸ਼ਾਹ ਨੇ ਕਸ਼ਮੀਰ ਕਾਂਗੜੇ ਜਾਣ ਦੀ ਸਲਾਹ ਨਹੀਂ ਮੰਨੀ, ਸਗੋਂ ਲਾਹੌਰ ਦੇ ਸ਼ਾਲੀਮਾਰ ਬਾਗ ਨੂੰ ਹੋਰ ਖ਼ੂਬਸੂਰਤ ਬਣਾਉਣ ਦਾ ਹੁਕਮ ਦੇ ਦਿੱਤਾ। ਉਸ ਦਾ ਖ਼ਿਆਲ ਸੀ ਕਿ ਲੰਮੇ ਸਫ਼ਰਾਂ ਵਿੱਚ ਪੈਣ ਦੀ ਥਾਂ ਮੈਂ ਸ਼ਾਲੀਮਾਰ ਬਾਗ ਦੀ ਸੈਰ ਕਰਕੇ ਹੀ ਮਨ ਬਹਿਲਾ ਲਿਆ ਕਰਾਂਗਾ। ਪਰ ਅਠਾਰ੍ਹਵੀਂ ਸਦੀ ਦੇ ਫ਼ਾਰਸੀ ਇਤਿਹਾਸਕਾਰ ਕਾਮਵਰ ਖਾਨ ਅਤੇ ਮੁਹੰਮਦ ਕਾਸਿਮ ਲਿਖਦੇ ਹਨ ਕਿ 'ਬਹਦਾਰ ਸ਼ਾਹ ਨੂੰ ਸ਼ਾਲੀਮਾਰ ਬਾਗ ਦੀ ਸੈਰ ਕਰਨੀ ਨਸੀਬ ਨਾ ਹੋਈ।' ਲਾਹੌਰ ਆ ਕੇ ਕਦੀ ਉਹ ਆਪਣੇ ਖ਼ੈਮੇ 'ਗੁਲਾਲਬਾਰ' 'ਚੋਂ ਬਾਹਰ ਨਹੀਂ ਸੀ ਨਿਕਲਿਆ। ਬਾਦਸ਼ਾਹੀ ਖ਼ੈਮੇ ਵਿੱਚੋਂ ਨਿਕਲਿਆ ਤਾਂ ਅਖੀਰ ਇਕ ਦਿਨ ਉਸ ਦਾ ਜਨਾਜ਼ਾ ਹੀ ਨਿਕਲਿਆ।

ਬਾਦਸ਼ਾਹ ਦੀ ਦਿਨੋ-ਦਿਨ ਡਿਗਦੀ ਸਿਹਤ ਨੂੰ ਦੇਖ ਕੇ ਅਮੀਰ-ਵਜ਼ੀਰ ਬੜੀ ਚਿੰਤਾ ਵਿੱਚ ਪੈ ਗਏ। ਉਨ੍ਹਾਂ ਨੂੰ ਪਤਾ ਸੀ ਕਿ ਬਾਦਸ਼ਾਹ ਦੀ ਮੌਤ ਪਿੱਛੋਂ ਜਿਵੇਂ ਕਿ ਮੁਗਲਾਂ ਦੀ ਪ੍ਰੰਪਰਾ ਹੈ, ਬਾਦਸ਼ਾਹੀ ਕੈਂਪ ਵਿੱਚ ਅਫ਼ਰਾ-ਤਫ਼ਰੀ ਮਚ ਜਾਏਗੀ ਅਤੇ ਕਿਸੇ ਦਾ ਜਾਨ-ਮਾਲ ਸੁਰੱਖਿਅਤ ਨਹੀਂ ਰਹੇਗਾ। ਅਮੀਰਾਂ-ਵਜ਼ੀਰਾਂ ਨੇ ਆਨੇ-ਬਹਾਨੇ ਆਪਣੇ ਬਾਲ-ਬੱਚੇ ਅਤੇ ਮਾਲ-ਅਸਬਾਬ ਬਾਦਸ਼ਾਹੀ ਕੈਂਪ ਵਿੱਚੋਂ ਲਾਹੌਰ ਸ਼ਹਿਰ ਵਿੱਚ ਲਿਜਾਣਾ ਸ਼ੁਰੂ ਕਰ ਦਿੱਤਾ।

ਇਨ੍ਹਾਂ ਦਿਨਾਂ ਵਿੱਚ ਬਹਾਦਰ ਸ਼ਾਹ ਦੇ ਸ਼ਾਹੀ ਦਰਬਾਰ ਵਿੱਚ ਵਿਸ਼ੇਸ਼ ਤੌਰ 'ਤੇ ਦੋ ਕੰਮ ਹੋ ਰਹੇ ਸਨ। ਪਹਿਲਾ ਜ਼ਰੂਰੀ ਕੰਮ ਉਹੀ ਸੀ ਜਿਸ ਲਈ ਉਹ ਸਾਰਾ ਹਿੰਦੁਸਤਾਨ ਛੱਡ ਕੇ ਲਾਹੌਰ ਵਿੱਚ ਆ ਬੈਠਾ ਸੀ : ਸਿੱਖ ਬਗ਼ਾਵਤ ਨੂੰ ਦਬਾਉਣਾ ਅਤੇ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਕਰਨਾ। ਬੰਦਾ ਸਿੰਘ ਮਗਰ ਲਾਏ ਦੋ ਜਰਨੈਲਾਂ ਵਿੱਚੋਂ ਗਾਜ਼ੀ ਖਾਨ ਬਹਾਦਰ ਰੁਸਤਮ ਜੰਗ

ਤਾਂ ਹੁਣ ਬੰਦਾ ਸਿੰਘ ਨਾਲ ਰਲ ਜਾਣ ਦੇ ਦੋਸ਼ ਵਿੱਚ ਜੇਲ੍ਹ ਵਿੱਚ ਬੈਠਾ ਸੀ ਅਤੇ ਮੁਹੰਮਦ ਅਮੀਨ ਖਾਨ ਬਹਾਦਰ, ਬੰਦਾ ਸਿੰਘ ਬਹਾਦਰ ਨਾਲ ਲੜ ਰਿਹਾ ਸੀ। ਅਮੀਨ ਖਾਨ ਦੀ ਕਾਮਯਾਬੀ ਜਾਂ ਨਾਕਾਮਯਾਬੀ ਵੱਲ ਬਹੁਤਾ ਧਿਆਨ ਨਾ ਦੇ ਕੇ ਬਹਾਦਰ ਸ਼ਾਹ ਨੇ ਉਸ ਨੂੰ ਹੋਰ ਹੌਸਲਾ ਦੇਣ ਲਈ ਇਕ ਨਵਾਂ ਖ਼ਿਤਾਬ ਪ੍ਰਦਾਨ ਕੀਤਾ। ਉਸ ਨੂੰ 'ਫ਼ਿਰੋਜ਼ ਜੰਗ' ਦਾ ਖ਼ਿਤਾਬ ਪਹਿਲਾਂ ਹੀ ਦਿੱਤਾ ਹੋਇਆ ਸੀ। 13 ਫਰਵਰੀ 1712 ਨੂੰ ਬਹਾਦਰ ਸ਼ਾਹ ਨੇ ਉਸ ਨੂੰ 'ਗਾਜ਼ੀ-ਉ-ਦੀਨ ਖਾਨ ਬਹਾਦਰ' ਦਾ ਨਵਾਂ ਖ਼ਿਤਾਬ ਬਖਸ਼ਿਸ਼ ਕੀਤਾ। ਹੁਣ ਉਹ ਮੁਹੰਮਦ ਅਮੀਨ ਖਾਨ ਬਹਾਦਰ ਫ਼ਿਰੋਜ਼ ਜੰਗ ਤੋਂ 'ਮੁਹੰਮਦ ਅਮੀਨ ਖਾਨ ਬਹਾਦਰ ਫ਼ਿਰੋਜ਼ ਜੰਗ, ਗਾਜ਼ੀ-ਉ-ਦੀਨ ਖਾਨ ਬਹਾਦਰ' ਹੋ ਗਿਆ ਸੀ ਪਰ ਉਹ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਕਰਨ ਵਿੱਚ ਕਿੰਨਾ ਕੁ ਸਫਲ ਹੁੰਦਾ ਹੈ, ਇਹ ਅਜੇ ਦੇਖਣ ਵਾਲੀ ਗੱਲ ਹੈ।

ਬਹਾਦਰ ਸ਼ਾਹ ਦੇ ਦਰਬਾਰ ਵਿੱਚ ਇਸ ਸਮੇਂ ਜੋ ਦੂਜਾ ਰੁਝੇਵਾਂ ਚੱਲ ਰਿਹਾ ਸੀ, ਉਹ ਸੀ : ਮੁਗਲ ਬਾਦਸ਼ਾਹ ਨਾਲ ਹਾਲੈਂਡ ਦੇ ਰਾਜਦੂਤ ਦੀ ਮੁਲਾਕਾਤ। ਜਹਾਂਗੀਰ ਦੇ ਸਮੇਂ ਤੋਂ ਹੀ ਯੂਰਪ ਦੀਆਂ ਵਪਾਰਕ ਕੰਪਨੀਆਂ ਨੇ ਹਿੰਦੁਸਤਾਨ ਵਿੱਚ ਆਉਣਾ ਸ਼ੁਰੂ ਕਰ ਦਿੱਤਾ ਸੀ। ਅੰਗਰੇਜ਼ਾਂ ਅਤੇ ਫ਼ਰਾਂਸੀਸੀਆਂ ਦੀਆਂ ਵਪਾਰਕ ਕੰਪਨੀਆਂ ਤੋਂ ਇਲਾਵਾ ਇਥੇ ਹਾਲੈਂਡ ਦੀ 'ਡੱਚ ਈਸਟ ਇੰਡੀਆ ਕੰਪਨੀ' ਵੀ ਕਾਰਜਸ਼ੀਲ ਸੀ। ਇਹ ਕੰਪਨੀ ਬਹਾਦਰ ਸ਼ਾਹ ਤੋਂ ਕੁਝ ਵਪਾਰਕ ਰਿਆਇਤਾਂ ਲੈਣਾ ਚਾਹੁੰਦੀ ਸੀ। ਇਸ ਲਈ ਹਾਲੈਂਡ ਦਾ ਰਾਜਦੂਤ ਜਾਹਨ ਜੋਸੂਆ ਕੇਟੇਲਾਰ (John Josua Ketelaar) ਲਾਹੌਰ ਆਇਆ ਹੋਇਆ ਸੀ। ਮੁਗਲ ਦਰਬਾਰ ਨਾਲ ਡੱਚ ਕਰਮਚਾਰੀਆਂ ਦੀ ਗੱਲਬਾਤ ਦਸੰਬਰ 1711 ਤੋਂ ਚੱਲ ਰਹੀ ਸੀ। ਫਰਵਰੀ, 1712 ਵਿੱਚ ਮੁਗਲ ਅਮੀਰਾਂ-ਵਜ਼ੀਰਾਂ ਨਾਲ ਮੁਲਾਕਾਤਾਂ ਕਰਨ ਤੋਂ ਬਾਅਦ ਰਾਜਦੂਤ ਦੀ ਬਾਦਸ਼ਾਹ ਨਾਲ ਮੁਲਾਕਾਤ ਦੀ ਮਿਤੀ ਨਿਸ਼ਚਿਤ ਕੀਤੀ ਗਈ। ਹਾਥੀ, ਘੋੜੇ ਅਤੇ ਸੋਨੇ-ਚਾਂਦੀ ਦੇ ਮਹਿੰਗੇ-ਮਹਿੰਗੇ ਤੋਹਫ਼ਿਆਂ ਅਤੇ ਦਾਅਵਤਾਂ ਦਾ ਆਦਾਨ-ਪ੍ਰਦਾਨ ਕੀਤਾ ਗਿਆ। ਰਾਜਦੂਤ ਨੂੰ ਦੋ-ਤਿੰਨ ਵਾਰ ਬਾਦਸ਼ਾਹ ਦੇ ਸਿਰਫ਼ ਦਰਸ਼ਨ ਕਰਨ ਦਾ ਮੌਕਾ ਮਿਲਿਆ ਪਰ ਆਹਮਣੇ-ਸਾਹਮਣੇ ਹੋ ਕੇ ਗੱਲ ਕਰਨ ਦੀ ਆਗਿਆ ਨਹੀਂ ਮਿਲੀ। ਬਾਦਸ਼ਾਹ ਨਾਲ ਰਾਜਦੂਤ ਦੀ ਆਖਰੀ ਦਰਸ਼ਨੀ-ਮੁਲਾਕਾਤ 16 ਫਰਵਰੀ, 1712 ਨੂੰ ਹੋਈ। ਬਾਦਸ਼ਾਹ ਨੇ ਡੱਚ ਈਸਟ ਇੰਡੀਆ ਕੰਪਨੀ ਦੀਆਂ ਕਈ ਗੱਲਾਂ ਮੰਨ ਲਈਆਂ। ਰਾਜਦੂਤ ਨੂੰ ਆਸ ਸੀ ਕਿ ਬਾਦਸ਼ਾਹ ਨਾਲ ਅਗਲੀ ਆਖਰੀ ਮੁਲਾਕਾਤ ਵਿੱਚ ਉਨ੍ਹਾਂ ਨੂੰ ਵਪਾਰ ਦੀਆਂ ਬਹੁਤ ਸਾਰੀਆਂ ਰਿਆਇਤਾਂ ਮਿਲ ਜਾਣਗੀਆਂ ਪਰ 16 ਫਰਵਰੀ ਤੋਂ ਬਾਅਦ ਬਹਾਦਰ ਸ਼ਾਹ ਬਹੁਤ ਬਿਮਾਰ ਹੋ ਗਿਆ ਅਤੇ ਡੱਚ ਕੰਪਨੀ ਦੇ ਅੱਧੇ ਕੰਮ ਵਿਚੇ ਰਹਿ ਗਏ (ਜੋ ਬਾਅਦ ਵਿੱਚ ਨਵੇਂ ਬਾਦਸ਼ਾਹ ਜਹਾਂਦਾਰ ਸ਼ਾਹ ਨੇ ਪੂਰੇ ਕੀਤੇ) (ਵਿਲੀਅਮ ਇਰਵਿਨ, ਦੀ ਲੇਟਰ ਮੁਗਲਜ਼, ਪੰਨਾ : 147-154)

ਬਹਾਦਰ ਸ਼ਾਹ ਨੇ ਆਖ਼ਰੀ ਦਰਬਾਰ 24 ਫਰਵਰੀ 1712 ਨੂੰ ਕੀਤਾ। ਇਸ ਵੇਲੇ ਬਾਦਸ਼ਾਹ ਦੀ ਸਭ ਤੋਂ ਵੱਡੀ ਸਮੱਸਿਆ ਅਤੇ ਚਿੰਤਾ ਬੰਦਾ ਸਿੰਘ ਬਹਾਦਰ ਨੂੰ ਕਾਬੂ ਕਰਨਾ ਸੀ, ਕਿਉਂਕਿ ਸਰਕਾਰ ਦੇ ਸਾਰੇ ਖ਼ੈਰਖ਼ਾਹ ਇਹ ਮਹਿਸੂਸ ਕਰਦੇ ਸਨ ਕਿ ਜੇ ਬੰਦਾ ਸਿੰਘ ਨੂੰ ਛੇਤੀ ਗ੍ਰਿਫ਼ਤਾਰ ਨਾ ਕੀਤਾ ਗਿਆ ਤਾਂ ਸਾਰਾ ਉੱਤਰ-ਪੱਛਮੀ ਹਿੰਦੁਸਤਾਨ ਮੁਗ਼ਲਾਂ ਦੇ ਹੱਥੋਂ ਜਾਂਦਾ ਰਹੇਗਾ ਅਤੇ ਇਥੇ ਸਿੱਖ ਬਾਦਸ਼ਾਹੀ ਕਾਇਮ ਹੋ ਜਾਏਗੀ।

• • •

## 170

# ਬਹਾਦਰ ਸ਼ਾਹ ਦੇ ਜੀਵਨ ਦੀਆਂ ਆਖਰੀ ਘੜੀਆਂ

ਬਹਾਦਰ ਸ਼ਾਹ ਨਾਲ ਹਾਲੈਂਡ ਦੇ ਰਾਜਦੂਤ ਜਾਹਨ ਜੋਸੂਆ ਕੇਟੇਲਾਰ ਦੀਆਂ ਮੁਲਾਕਾਤਾਂ ਚੱਲ ਰਹੀਆਂ ਸਨ ਕਿ ਇਕ ਦਿਨ ਬਾਦਸ਼ਾਹ ਅਚਾਨਕ ਬਹੁਤ ਬਿਮਾਰ ਹੋ ਗਿਆ। ਬਹਾਦਰ ਸ਼ਾਹ ਦੇ ਚਾਰੇ ਪੁੱਤਰ ਉਸ ਵੇਲੇ ਲਾਹੌਰ ਵਿੱਚ ਹਾਜ਼ਰ ਸਨ : ਸਭ ਤੋਂ ਵੱਡਾ ਪੁੱਤਰ ਸ਼ਹਿਜ਼ਾਦਾ ਮੁਇਜ਼-ਉ-ਦੀਨ ਜਹਾਂਦਾਰ ਸ਼ਾਹ, ਦੂਜਾ ਸ਼ਹਿਜ਼ਾਦਾ ਮੁਹੰਮਦ ਅਜ਼ੀਮ-ਉ-ਸ਼ਾਨ, ਤੀਜਾ ਰਫ਼ੀ-ਉਸ-ਸ਼ਾਨ, ਚੌਥਾ ਖ਼ੁਜਿਸਤਾ ਅਖ਼ਤਰ ਜਹਾਨ ਸ਼ਾਹ। ਬਾਦਸ਼ਾਹ ਦੀ ਗੰਭੀਰ ਬਿਮਾਰੀ ਦੀ ਖ਼ਬਰ ਸੁਣ ਕੇ ਸਾਰੇ ਸ਼ਾਹੀ ਕੈਂਪ ਵਿੱਚ ਹਲਚਲ ਮਚ ਗਈ। ਸ਼ਹਿਜ਼ਾਦੇ ਵਾਰੀ-ਵਾਰੀ ਬਾਦਸ਼ਾਹ ਦੀ ਖ਼ਬਰ ਲੈਣ ਆਉਣ ਲੱਗੇ। ਅਸਲ ਵਿੱਚ ਉਹ ਦੇਖ ਰਹੇ ਸਨ ਕਿ ਹੁਣ ਸਾਡੇ ਅੱਬਾ ਹਜ਼ੂਰ ਬਚਣਗੇ ਕਿ ਨਹੀਂ? ਅੰਦਰੋ-ਅੰਦਰੀ ਉਹ ਆਪਣੀ ਤਾਕਤ ਇਕੱਠੀ ਕਰ ਰਹੇ ਸਨ। ਪਤਾ ਨਹੀਂ ਕਿਸ ਵੇਲੇ ਤਖ਼ਤ-ਨਸ਼ੀਨੀ ਦੀ ਜੰਗ ਸ਼ੁਰੂ ਹੋ ਜਾਏ।

25 ਫਰਵਰੀ, 1712 ਤੋਂ ਬਹਾਦਰ ਸ਼ਾਹ ਦੀ ਸਿਹਤ ਬਦ ਤੋਂ ਬਦਤਰ ਹੋਣੀ ਸ਼ੁਰੂ ਹੋ ਗਈ। ਉਸ ਦੇ ਬਚਣ ਦੀ ਹੁਣ ਕੋਈ ਉਮੀਦ ਨਹੀਂ ਸੀ। ਬਾਦਸ਼ਾਹ ਦਾ ਕੈਂਪ ਲਾਹੌਰ ਸ਼ਹਿਰ ਤੋਂ ਦੋ ਕੋਹ ਬਾਹਰ ਸੀ। ਬਾਦਸ਼ਾਹ ਦੇ ਅੱਖਾਂ ਮੀਟਣ ਦੀ ਦੇਰ ਸੀ ਕਿ ਹਰ ਪਾਸੇ ਗੜਬੜ ਮਚ ਜਾਣੀ ਸੀ। ਇਸ ਲਈ ਬਾਦਸ਼ਾਹੀ ਕੈਂਪ ਵਿੱਚੋਂ ਅਮੀਰਾਂ-ਵਜ਼ੀਰਾਂ ਤੇ ਆਮ ਲੋਕਾਂ ਨੇ ਸੁਰੱਖਿਅਤ ਥਾਵਾਂ ਦੀ ਭਾਲ ਵਿੱਚ ਲਾਹੌਰ ਸ਼ਹਿਰ ਵੱਲ ਦੌੜਨਾ ਸ਼ੁਰੂ ਕਰ ਦਿੱਤਾ। ਬਹਾਦਰ ਸ਼ਾਹ ਦੇ ਪੁੱਤਰਾਂ ਨੂੰ ਸ਼ਾਹੀ ਤਖ਼ਤ ਹਾਸਲ ਕਰਨ ਦੀ ਚਿੰਤਾ ਸੀ। ਹਰ ਕੋਈ ਚਾਹੁੰਦਾ ਸੀ ਕਿ ਮੈਂ ਬਾਦਸ਼ਾਹ ਬਣ ਜਾਵਾਂ। ਕਿਸੇ ਨੂੰ ਇਕ-ਦੂਜੇ ਉੱਤੇ ਇਤਬਾਰ ਨਹੀਂ ਸੀ। ਬਹਾਦਰ ਸ਼ਾਹ ਜਿਊਂਦਾ ਸੀ, ਚਾਰੇ ਪੁੱਤਰ ਇਕ-ਦੂਜੇ ਨੂੰ ਅਦਬ-ਅਦਾਬ ਨਾਲ ਮਿਲਦੇ ਸਨ ਪਰ ਅੰਦਰਖਾਤੇ ਉਹ ਇਕ-ਦੂਜੇ ਨੂੰ ਆਪਣਾ ਦੁਸ਼ਮਣ ਸਮਝਦੇ ਸਨ। 'ਤਜ਼ਕਿਰਾ' ਦਾ ਲੇਖਕ ਇਰਾਦਤ ਖਾਨ ਜੋ ਸ਼ਾਹੀ ਕੈਂਪ ਵਿੱਚ ਹਾਜ਼ਰ ਸੀ, ਲਿਖਦਾ ਹੈ ਕਿ ਇਕ ਦਿਨ ਸ਼ਹਿਜ਼ਾਦਾ ਅਜ਼ੀਮ-ਉ-ਸ਼ਾਨ ਅਤੇ ਜਹਾਂਦਾਰ ਸ਼ਾਹ ਖ਼ਬਰ ਲੈਣ ਆਏ ਆਪਣੇ ਬਿਮਾਰ ਬਾਪ ਦੇ ਪਲੰਘ ਪਾਸ ਬੈਠੇ ਸਨ। ਬਾਦਸ਼ਾਹ ਦੇ ਸਿਰਹਾਣੇ ਹੇਠ ਇਕ ਹੀਰਿਆਂ-ਜੜਿਆਂ ਖੰਜਰ ਪਿਆ ਸੀ। ਅਜ਼ੀਮ-ਉ-ਸ਼ਾਨ ਨੇ ਉਹ ਖੰਜਰ ਚੁੱਕ ਲਿਆ। ਘੁੰਮਾ-ਫਿਰਾ ਕੇ ਉਸ ਦੀ ਬਣਤਰ ਦੀ ਤਾਰੀਫ਼ ਕਰਨ ਲੱਗਾ। ਉਸ ਨੇ ਮਿਆਨ ਵਿੱਚੋਂ ਖੰਜਰ ਕੱਢ ਕੇ ਉਸ ਦੀ ਤਿੱਖੀ ਧਾਰ ਦੀ ਵੀ ਤਾਰੀਫ਼ ਕੀਤੀ ਪਰ ਜਿਉਂ ਹੀ ਉਸ ਨੇ ਮਿਆਨ ਵਿੱਚੋਂ ਖੰਜਰ ਕੱਢਿਆ, ਜਹਾਂਦਾਰ ਸ਼ਾਹ ਉਠ ਕੇ ਬਾਹਰ ਨੂੰ ਦੌੜ ਪਿਆ। ਸ਼ਾਹੀ ਖ਼ੈਮੇ ਦੇ ਦਰਵਾਜ਼ੇ ਨਾਲ ਟਕਰਾ ਕੇ ਉਸ ਦੀ ਪੱਗ ਲੱਥ ਗਈ। ਉਹ ਜੁੱਤੀ ਪਾਉਣੀ ਵੀ ਭੁੱਲ ਗਿਆ। ਤੰਬੂ ਤੋਂ ਬਾਹਰ ਆਇਆ ਤਾਂ ਤੰਬੂ ਦੇ ਰੱਸਿਆਂ ਵਿੱਚ ਅੜ ਕੇ ਡਿੱਗ ਪਿਆ। ਉਸ ਦੇ ਨੌਕਰਾਂ ਨੇ ਉਸ ਨੂੰ ਚੁੱਕਿਆ। ਜਹਾਂਦਾਰ ਸ਼ਾਹ ਆਪਣੇ ਭਰਾ ਤੋਂ ਐਨਾ ਡਰਿਆ ਕਿ ਆਪਣੇ ਘੋੜੇ ਉੱਤੇ ਸਵਾਰ ਹੋ ਕੇ ਸਰਪਟ ਆਪਣੇ ਡੇਰੇ ਨੂੰ ਚਲਾ ਗਿਆ।

25 ਫਰਵਰੀ 1712 ਦੀ ਸ਼ਾਮ ਨੂੰ ਸ਼ਹਿਜ਼ਾਦਾ ਰਫ਼ੀ-ਉਸ-ਸ਼ਾਨ ਬਾਦਸ਼ਾਹ ਦੀ ਖ਼ਬਰ ਲੈਣ ਗਿਆ। ਉਸ ਦਾ ਅਹਿਲਕਾਰ ਕਾਮਵਰ ਖਾਨ ਜਿਸ ਨੇ ਬਾਅਦ ਵਿੱਚ 'ਤਜ਼ਕਿਰਾਤ-ਉਸ-ਸਲਾਤੀਨ-ਇ-ਚੁਗੱਤਾ' ਤਾਰੀਖ਼ ਲਿਖੀ, ਵੀ ਪੰਜਾਹ-ਸੱਠ ਘੋੜਸਵਾਰਾਂ ਸਮੇਤ ਉਸ ਦੇ ਨਾਲ ਸੀ। ਵੱਡਾ ਪੁੱਤਰ ਜਹਾਂਦਾਰ ਸ਼ਾਹ ਬਾਦਸ਼ਾਹ ਦੀ ਖ਼ਬਰ ਲੈ ਕੇ ਸ਼ਾਹੀ ਤੰਬੂ ਤੋਂ ਬਾਹਰ ਆ ਰਿਹਾ ਸੀ। ਉਸ ਨੇ ਆਪਣੇ ਛੋਟੇ ਭਰਾ ਨੂੰ ਬਾਹਰ ਹੀ ਰੋਕ ਦਿੱਤਾ। ਰਫ਼ੀ-ਉਸ-ਸ਼ਾਨ ਨੇ ਇਕ ਰੁੱਕਾ ਅੰਦਰ ਭੇਜ ਕੇ ਬਾਦਸ਼ਾਹ ਦਾ ਹਾਲ ਪੁੱਛਿਆ। ਬਹਾਦਰ ਸ਼ਾਹ ਨੇ ਆਪਣੇ ਹੱਥ ਨਾਲ ਉਸ ਰੁੱਕੇ ਉੱਤੇ ਲਿਖਿਆ, 'ਤੁਸੀਂ ਇਕਦਮ ਆਪਣੇ ਡੇਰੇ ਨੂੰ ਚਲੇ ਜਾਓ।' ਇਸ ਦਾ ਮਤਲਬ ਸੀ ਕਿ ਵਾਪਰਨ ਵਾਲੀ ਹੋਣੀ ਦਾ ਬਹਾਦਰ ਸ਼ਾਹ ਨੂੰ ਵੀ ਪਤਾ ਸੀ। ਮੁਗਲਾਂ ਨੂੰ ਖ਼ੁਦਾ ਦੀ ਇਹ ਮਾਰ ਸੀ ਕਿ ਹਰ ਮੁਗਲ ਬਾਦਸ਼ਾਹ ਦੇ ਮਰਨ 'ਤੇ ਰਾਜ ਵਿੱਚ ਗਦਰ ਮਚ ਜਾਂਦਾ ਸੀ। ਹਰ ਨਵਾਂ ਮੁਗਲ ਬਾਦਸ਼ਾਹ ਆਪਣੇ ਭਰਾਵਾਂ ਦੇ ਖ਼ੂਨ ਨਾਲ ਹੱਥ ਰੰਗ ਕੇ ਤਖ਼ਤ ਉੱਤੇ ਬੈਠਦਾ ਸੀ। ਜਹਾਂਗੀਰ, ਸ਼ਾਹ ਜਹਾਨ, ਔਰੰਗਜ਼ੇਬ ਅਤੇ ਬਹਾਦਰ ਸ਼ਾਹ ਦੀ ਇਹੀ ਕਹਾਣੀ ਸੀ। ਹੁਣ ਬਹਾਦਰ ਸ਼ਾਹ ਦੇ ਮਰਨ 'ਤੇ ਵੀ ਇਹੀ ਕੁਝ ਹੋਣਾ ਸੀ।

ਬਾਦਸ਼ਾਹੀ ਕੈਂਪ ਵਿੱਚ ਹਲਚਲ ਮਚੀ ਹੋਈ ਸੀ। ਗੁਲਾਲਬਾਰ ਦੇ ਸਭ ਤੋਂ ਉੱਚੇ ਅਤੇ ਵੱਡੇ ਖ਼ੈਮੇ ਵਿੱਚ ਬਾਦਸ਼ਾਹ ਬਹਾਦਰ ਸ਼ਾਹ ਬਿਮਾਰ ਪਿਆ ਸੀ। ਕੁਝ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਬਾਦਸ਼ਾਹ ਦੀ ਤਿਲੀ ਵਿੱਚ ਸੋਜ ਪੈ ਗਈ ਸੀ। ਉਸ ਦਾ ਦਿਮਾਗ਼ ਵੀ ਠੀਕ ਤਰ੍ਹਾਂ ਕੰਮ ਨਹੀਂ ਸੀ ਕਰ ਰਿਹਾ। ਉਸ ਨੂੰ ਭੰਬੂ ਤਾਰੇ ਦਿਸਦੇ ਸਨ ਜਾਂ ਅਜੀਬ-ਅਜੀਬ ਸ਼ਕਲਾਂ ਨਜ਼ਰ ਆਉਂਦੀਆਂ ਸਨ। ਸਾਰੇ ਸ਼ਹਿਜ਼ਾਦੇ ਆਪਣੇ-ਆਪਣੇ ਡੇਰਿਆਂ ਵਿੱਚ ਸਨ ਅਤੇ ਹੋਣ ਵਾਲੀ ਤਖ਼ਤ-ਨਸ਼ੀਨੀ ਦੀ ਜੰਗ ਲਈ ਪੈਂਤੜੇ ਬੰਨ੍ਹ ਰਹੇ ਸਨ। ਮਰ ਰਹੇ ਬਾਦਸ਼ਾਹ ਪਾਸ ਕੋਈ ਸ਼ਹਿਜ਼ਾਦਾ ਹਾਜ਼ਰ ਨਹੀਂ ਸੀ। ਕੁਝ ਹਕੀਮ ਅਤੇ ਅਹਿਲਕਾਰ ਉਸ ਦੀ ਤੀਮਾਰਦਾਰੀ ਕਰ ਰਹੇ ਸਨ। ਸ਼ਹਿਜ਼ਾਦਾ ਅਜ਼ੀਮ-ਉ-ਸ਼ਾਨ ਨੇ ਜਦੋਂ ਦੇਖਿਆ ਕਿ ਹੁਣ ਬਾਦਸ਼ਾਹ ਦੇ ਬਚਣ ਦੀ ਕੋਈ ਉਮੀਦ ਨਹੀਂ ਤਾਂ ਉਹ ਆਪਣੇ ਇਕ ਅਹਿਲਕਾਰ ਅਮੀਨ-ਉ-ਦੀਨ ਸੰਭਾਲੀ ਨੂੰ ਸ਼ਾਹੀ ਖ਼ੈਮੇ ਦੇ ਕੁਤਬਖਾਨੇ (ਲਾਇਬ੍ਰੇਰੀ) ਵਿੱਚ ਛੱਡ ਗਿਆ ਕਿ ਬਾਦਸ਼ਾਹ ਦੀ ਜਦੋਂ ਮੌਤ ਹੋਵੇ ਤਾਂ ਮੈਨੂੰ ਖ਼ਬਰ ਕਰ ਦੇਣੀ। ਆਖ਼ਰੀ ਸਮੇਂ ਬਾਦਸ਼ਾਹ ਦੇ ਪਲੰਘ ਦੇ ਨੇੜੇ ਜ਼ੁਲਫ਼ਿਕਾਰ ਖਾਨ, ਅਬਦੁਲ ਕਾਦਿਰ, ਹਮੀਦ-ਉ-ਦੀਨ ਖਾਨ, ਮਹਿਫੂਜ਼ ਖਾਨ ਅਤੇ ਮੌਲਵੀ ਮੁਰਾਦ-ਉੱਲਾ ਹਾਜ਼ਰ ਸਨ। 27 ਫਰਵਰੀ 1712 ਦੀ ਰਾਤ ਦੇ ਪਹਿਲੇ ਪਹਿਰ ਵਿੱਚ ਮੁਹੰਮਦ ਮੁਅੱਜ਼ਮ ਸ਼ਾਹ ਆਲਮ ਬਹਾਦਰ ਸ਼ਾਹ ਦੀ ਮੌਤ ਹੋ ਗਈ। ਮਰਨ ਵੇਲੇ ਬਹਾਦਰ ਸ਼ਾਹ ਦੀ ਉਮਰ 70 ਸਾਲ, 5 ਮਹੀਨੇ 20 ਦਿਨ ਸੀ।

ਇਤਿਹਾਸਕਾਰ ਕਾਮਵਰ ਖਾਨ ਅਨੁਸਾਰ ਬਹਾਦਰ ਸ਼ਾਹ ਦੀ ਮ੍ਰਿਤਕ ਦੇਹ ਨੂੰ ਨੁਹਾ-ਧੁਆ ਕੇ ਸਾਰੀਆਂ ਧਾਰਮਿਕ ਰਸਮਾਂ ਪੂਰੀਆਂ ਕਰਕੇ ਮੌਲਵੀ ਮੁਰਾਦ-ਉੱਲਾ, ਮਹਿਫੂਜ਼ ਖਾਨ ਅਤੇ ਅਬਦੁਲ ਕਾਦਿਰ ਨੇ ਤਿਆਰ ਕਰਕੇ ਦਫ਼ਨਾਉਣ ਲਈ ਇਕ ਤਾਬੂਤ ਵਿੱਚ ਪਾ ਦਿੱਤਾ ਪਰ ਮਰੇ ਹੋਏ ਬਾਪ ਦੀ ਮ੍ਰਿਤਕ ਦੇਹ ਨੂੰ ਦਫ਼ਨਾਉਣ ਦਾ ਵਿਹਲ ਕਿਸ ਨੂੰ ਸੀ। ਕਹਿ ਬਾਦਸ਼ਾਹੀ ਖ਼ੈਮੇ ਵਿੱਚੋਂ ਬਹਾਦਰ ਸ਼ਾਹ ਦੇ ਮਰਨ ਦੀ ਖ਼ਬਰ ਨਿਕਲੀ, ਕਹਿ ਦਰਿਆ ਰਾਵੀ ਦੇ ਕਿਨਾਰੇ ਤਖ਼ਤ-ਨਸ਼ੀਨੀ ਦੀ ਜੰਗ ਸ਼ੁਰੂ ਹੋ ਗਈ। ਮਰਿਆ ਹੋਇਆ ਬਹਾਦਰ ਸ਼ਾਹ ਬਾਦਸ਼ਾਹੀ ਖ਼ੈਮੇ ਵਿੱਚ ਪਿਆ ਰਿਹਾ ਅਤੇ ਮੁਗਲ ਸ਼ਹਿਜ਼ਾਦੇ ਸ਼ਾਹੀ ਤਖ਼ਤ ਉੱਤੇ ਚੜ੍ਹ ਬਹਿਣ ਲਈ ਆਪਸ ਵਿੱਚ ਤਲਵਾਰਾਂ ਮਾਰਦੇ ਰਹੇ। ਹਿੰਦੁਸਤਾਨ ਦੇ ਬਾਦਸ਼ਾਹ ਦੀ ਮ੍ਰਿਤਕ ਦੇਹ ਦਾ ਇਹ ਬਹੁਤ ਵੱਡਾ ਅਪਮਾਨ ਸੀ।

## ਬਾਪ ਦੀ ਲਾਸ਼ ਦੁਆਲੇ ਪੁੱਤ ਲੜਦੇ ਰਹੇ

ਕਹਿੰਦੇ ਨੇ, ਇਕ ਜੱਟ ਦੀ ਮਾਂ ਮਰ ਗਈ। ਬਿਜਾਈ ਦਾ ਮੌਸਮ ਸੀ। ਜੱਟ ਨੇ ਮਰੀ ਹੋਈ ਮਾਂ ਭੜੋਲੇ ਵਿੱਚ ਪਾ ਦਿੱਤੀ, ਕਹਿੰਦਾ—ਵੱਤ ਖੁੰਝਦੀ ਜਾਂਦੀ ਏ, ਮਾਂ ਨੂੰ ਬਿਜਾਈ ਕਰਕੇ ਫੂਕਾਂਗੇ। ਇਹੀ ਹਾਲ ਬਹਾਦਰ ਸ਼ਾਹ ਦਾ ਹੋਇਆ।

ਲਾਹੌਰ ਸ਼ਹਿਰ ਤੋਂ ਦੋ ਕੋਹ ਬਾਹਰ ਬਾਦਸ਼ਾਹੀ ਖ਼ੈਮੇ ਵਿੱਚ ਬਹਾਦਰ ਸ਼ਾਹ ਦੀ ਲਾਸ਼ ਪਈ ਸੀ। ਪਰ ਉਸ ਦੇ ਪੁੱਤ, ਰਾਵੀ ਦੇ ਕਿਨਾਰੇ ਕਈ ਮੀਲ ਲੰਮੇ-ਚੌੜੇ ਮੈਦਾਨ ਵਿੱਚ ਤਲਵਾਰਾਂ ਖੜਕਾ ਰਹੇ ਸਨ। ਘੋੜਿਆਂ ਦੀ ਦਗੜ-ਦਗੜ ਹੋ ਰਹੀ ਸੀ। ਮਿੱਟੀ-ਘੱਟੇ ਦੇ ਬੱਦਲ ਅਸਮਾਨ ਨੂੰ ਚੜ੍ਹ ਰਹੇ ਸਨ। ਠਾਹ-ਠਾਹ ਗੋਲੀਆਂ ਚੱਲ ਰਹੀਆਂ ਸਨ। ਹਾਥੀ ਚਿੰਘਾੜ ਰਹੇ ਸਨ। ਚਹੁੰਆਂ ਸ਼ਹਿਜ਼ਾਦਿਆਂ ਦੀ ਫ਼ੌਜ ਦੇ ਝੰਡੇ ਹਵਾ ਵਿੱਚ ਉੱਡ ਰਹੇ ਸਨ। ਮਰੇ ਪਏ ਪਿਉ ਨੂੰ ਦਫ਼ਨਾਉਣ ਦੀ ਕਿਸ ਨੂੰ ਵਿਹਲ ਸੀ।

27 ਫਰਵਰੀ 1712 ਈ: ਦੀ ਰਾਤ ਨੂੰ ਬਹਾਦਰ ਸ਼ਾਹ ਨੇ ਆਖਰੀ ਸਾਹ ਲਿਆ। ਸ਼ਹਿਜ਼ਾਦੇ ਪਹਿਲਾਂ ਹੀ ਇਸ ਘੜੀ ਨੂੰ ਉਡੀਕ ਰਹੇ ਸਨ। ਉਨ੍ਹਾਂ ਦੀਆਂ ਫ਼ੌਜਾਂ ਤਿਆਰ-ਬਰ-ਤਿਆਰ ਖੜ੍ਹੀਆਂ ਸਨ। ਬਹਾਦਰ ਸ਼ਾਹ ਦੀ ਮੌਤ ਦੀ ਖ਼ਬਰ ਜਦੋਂ ਗੁਲਾਲਬਾਰ 'ਚੋਂ ਬਾਹਰ ਨਿਕਲੀ ਤਾਂ ਸ਼ਾਹੀ ਖ਼ੈਮੇ ਦੇ ਬਾਹਰ ਡਿਊਟੀਆਂ ਉੱਤੇ ਤਾਇਨਾਤ ਅਮੀਰ, ਵਜ਼ੀਰ ਤੇ ਅਹਿਲਕਾਰ ਇਧਰ-ਉਧਰ ਖਿਸਕ ਗਏ। ਹੁਣ ਰਖਵਾਲੀ ਕਿਸ ਦੀ ਕਰਨੀ ਸੀ। ਬਾਦਸ਼ਾਹੀ ਦਾ ਮਾਲਕ ਤਾਂ ਮਰ ਗਿਆ ਸੀ। ਤਖ਼ਤ-ਨਸ਼ੀਨੀ ਦੀ ਜੰਗ ਸ਼ੁਰੂ ਹੋ ਗਈ ਸੀ। ਉਹ ਆਪਣੀ ਜਾਨ ਬਚਾਉਣ ਲਈ ਇਕ-ਦੂਜੇ ਸ਼ਹਿਜ਼ਾਦੇ ਦੀ ਫ਼ੌਜ ਵਿੱਚ ਜਾ ਸ਼ਾਮਿਲ ਹੋਏ। ਸੂਰਜ ਚੜ੍ਹਨ ਤੋਂ ਪਹਿਲਾਂ ਹੀ ਦਰਿਆ ਰਾਵੀ ਦੇ ਕਿਨਾਰੇ ਫ਼ੌਜਾਂ ਦੀ ਹਿਲਜੁਲ ਸ਼ੁਰੂ ਹੋ ਗਈ। ਇਤਿਹਾਸਕਾਰ ਲਿਖਦੇ ਹਨ ਕਿ ਦੂਜੇ ਨੰਬਰ ਦਾ ਸ਼ਹਿਜ਼ਾਦਾ ਅਜ਼ੀਮ-ਉ-ਸ਼ਾਨ ਸਭ ਤੋਂ ਤਾਕਤਵਰ ਸੀ। ਸਭ ਤੋਂ ਵੱਡਾ ਐਸ਼ਪ੍ਰਸਤ ਸ਼ਹਿਜ਼ਾਦਾ ਜਹਾਂਦਾਰ ਸ਼ਾਹ ਸਭ ਤੋਂ ਕਮਜ਼ੋਰ ਸੀ। ਤੀਜੇ ਅਤੇ ਚੌਥੇ ਨੰਬਰ ਦੇ ਸ਼ਹਿਜ਼ਾਦੇ ਰਫ਼ੀ-ਉਸ-ਸ਼ਾਨ ਅਤੇ ਜਹਾਨ ਸ਼ਾਹ ਦਰਮਿਆਨੇ ਦਰਜੇ ਦੇ ਸਨ ਪਰ ਵਜ਼ੀਰੇ-ਆਜ਼ਮ ਬਣਨ ਦੇ ਚਾਹਵਾਨ ਜ਼ੁਲਫ਼ਿਕਾਰ ਖਾਨ ਨੇ ਕੁਝ ਐਸੀ ਸਕੀਮ ਲੜਾਈ ਕਿ ਕਾਫ਼ੀ ਫ਼ੌਜ ਜਹਾਂਦਾਰ ਸ਼ਾਹ ਦੇ ਨਾਲ ਹੋ ਗਈ। ਵਿਲੀਅਮ ਇਰਵਿਨ ਨੇ ਵਲੈਨਤੀਨ ਦੇ ਹਵਾਲੇ ਨਾਲ ਚਹੁੰਆਂ ਸ਼ਹਿਜ਼ਾਦਿਆਂ ਦੀ ਫ਼ੌਜ ਦਾ ਵੇਰਵਾ ਹੇਠ ਲਿਖੇ ਅਨੁਸਾਰ ਦਿੱਤਾ ਹੈ :



ਗੁਰਦੁਆਰਾ ਪਾਤਸ਼ਾਹੀ ਦਸਵੀਂ ਭਦੌੜ (ਸੰਗਰੂਰ)



ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਤੇ ਦਸਵੀਂ ਗੋਬਿੰਦਪੁਰਾ (ਮਾਨਸਾ)



ਗੁਰਦੁਆਰਾ ਦਮਦਮਾ ਸਾਹਿਬ (ਨੇੜੇ ਹਮਾਯੂੰ ਮਕਬਰਾ) ਦਿੱਲੀ



ਗੁਰਦੁਆਰਾ ਚਰਨ ਕੰਵਲ ਸਾਹਿਬ ਪਾਤਸ਼ਾਹੀ ਦਸਵੀਂ ਦਾਦੂ ਦੁਆਰਾ ਨਰਾਇਣਾ (ਜੈਪੁਰ)



ਗੁਰਦੁਆਰਾ ਸ੍ਰੀ ਹਜ਼ੂਰ ਸਾਹਿਬ ਨੰਦੇੜ (ਮਹਾਰਾਸ਼ਟਰ)




ਗੁਰਦੁਆਰਾ ਹੀਰਾ ਘਾਟ ਸਾਹਿਬ ਨੰਦੇੜ। ਨੰਦੇੜ ਵਿਖੇ ਇਸ ਅਸਥਾਨ 'ਤੇ ਦਸਮ ਪਾਤਸ਼ਾਹ ਸਭ ਤੋਂ ਪਹਿਲਾਂ ਬਿਰਾਜੇ ਸਨ।



ਕਿਲਾ ਗੋਬਿੰਦਗੜ੍ਹ ਬਠਿੰਡਾ ਦਾ ਬਾਹਰੀ ਦ੍ਰਿਸ਼ (ਮੁੱਖ ਦਰਵਾਜ਼ਾ)



ਏਤਮਾਦਪੁਰ (ਆਗਰਾ) ਵਿਖੇ ਸੁੱਕੇ ਪਏ 'ਬੁੜ੍ਹੀਆ ਕੇ ਤਾਲ' ਵਿਚ ਏਤਮਾਦ ਖਾਨ ਦਾ ਮਕਬਰਾ



ਜਾਜੋਂ (ਆਗਰਾ) ਦੀ ਰਣਭੂਮੀ ਦੇ ਨੇੜੇ ਜਾਜੋਂ ਸਰਾਏ ਦਾ ਮੁੱਖ ਦਰਵਾਜ਼ਾ



ਮਹਿਰੌਲੀ ਦਿੱਲੀ ਵਿਖੇ ਖਵਾਜਾ ਬਖ਼ਤਿਆਰ ਕਾਕੀ ਦੇ ਮਜ਼ਾਰ ਨੇੜੇ ਮੋਤੀ ਮਸਜਿਦ ਵਿਚ
ਬਾਦਸ਼ਾਹ ਬਹਾਦਰ ਸ਼ਾਹ (ਪਹਿਲਾ) ਦੀ ਕਬਰ (ਚਿੱਟਾ ਸੰਗਮਰਮਰ)



ਕੋਟਾ (ਬੂੰਦੀ) ਰਾਜਸਥਾਨ ਵਿਖੇ ਬਾਬਾ ਲੱਖਾ ਸਿੰਘ ਜੀ ਦੇ ਡੇਰੇ ਵਿਚ ਬਾਬਾ ਜੀ ਨਾਲ ਮੁਲਾਕਾਤ।
(ਖੱਬੇ ਤੋਂ ਸੱਜੇ) ਸ. ਪਰਵਿੰਦਰਜੀਤ ਸਿੰਘ ਇੰਜੀਨੀਅਰ, ਪ੍ਰੋ. ਸੁਖਦਿਆਲ ਸਿੰਘ , ਬਾਬਾ ਜੀ, ਲੇਖਕ, ਸ. ਵਰਿਆਮ ਸਿੰਘ ਤੇ ਕੁਝ ਹੋਰ ਸੱਜਣ।



ਸ੍ਰੀ ਹਜ਼ੂਰ ਸਾਹਿਬ ਨੰਦੇੜ ਵਿਖੇ ਗੁਰੂ ਗ੍ਰੰਥ ਸਾਹਿਬ ਗੁਰਤਾ ਗੱਦੀ ਸ਼ਤਾਬਦੀ ਦੀਆਂ ਤਿਆਰੀਆਂ ਦੇ ਇੰਚਾਰਜ ਸੁਪਰਡੰਟ ਸ. ਦੇਵਿੰਦਰਪਾਲ ਸਿੰਘ ਤੇ ਸ੍ਰੀ ਹਜ਼ੂਰ ਸਾਹਿਬ ਦੇ ਹੈਡੱ ਗ੍ਰੰਥੀ ਗਿ. ਪ੍ਰਤਾਪ ਸਿੰਘ ਨਾਲ ਮੁਲਾਕਾਤ (ਖੱਬੇ ਤੋਂ ਸੱਜੇ)
ਪ੍ਰੋ. ਬਲਵੰਤ ਸਿੰਘ ਢਿੱਲੋਂ, ਸ. ਲਖਵਿੰਦਰ ਸਿੰਘ ਇੰਜੀਨੀਅਰ, ਲੇਖਕ, ਗਿ. ਪ੍ਰਤਾਪ ਸਿੰਘ, ਸ. ਦੇਵਿੰਦਰਪਾਲ ਸਿੰਘ, ਸ. ਵਰਿਆਮ ਸਿੰਘ, ਸ. ਗੁਰਨੈਬ ਸਿੰਘ ਮਾਨ ਤੇ ਪ੍ਰੋ. ਸੁਖਦਿਆਲ ਸਿੰਘ।




ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ ਅਤੇ ਸ. ਬਰਜਿੰਦਰ ਸਿੰਘ ਮੁੱਖ ਸੰਪਾਦਕ 'ਅਜੀਤ' ਨਰਿੰਜਨ ਸਿੰਘ ਸਾਥੀ ਨੂੰ ਸਨਮਾਨਿਤ ਕਰਦੇ ਹੋਏ। (01-01-2009)



ਨਰਿੰਜਨ ਸਿੰਘ ਸਾਥੀ, ਪ੍ਰਸਿੱਧ ਇਤਿਹਾਸਕਾਰ ਡਾ. ਹਰੀ ਰਾਮ ਗੁਪਤਾ ਨਾਲ (ਪੰਜਾਬੀ ਯੂਨੀਵਰਸਿਟੀ ਪਟਿਆਲਾ, ਮਾਰਚ 1989)

| | ਘੋੜਸਵਾਰ | ਪਿਆਦਾ ਫ਼ੌਜ |
|---|---|---|
| ਜਹਾਂਦਾਰ ਸ਼ਾਹ : | 20000 | 30000 |
| ਅਜ਼ੀਮ-ਉ-ਸ਼ਾਨ : | 30000 | 30000 |
| ਰਫ਼ੀ-ਉਸ-ਸ਼ਾਨ : | 8000 | 8000 |
| ਜਹਾਨ ਸ਼ਾਹ : | 25000 | 30000 |
| ਜੋੜ : | 83000 | 98000 |
| ਜੰਗ ਦੇ ਮੈਦਾਨ ਵਿੱਚ ਲੜ ਰਹੀ ਕੁੱਲ ਫ਼ੌਜ : | 1,81,000 | |

(ਦੀ ਲੇਟਰ ਮੁਗਲਜ਼, ਪੰਨਾ : 161)

ਬੰਦਾ ਸਿੰਘ ਬਹਾਦਰ ਦਾ ਪਿੱਛਾ ਕਰ ਰਿਹਾ ਮੁਹੰਮਦ ਅਮੀਨ ਖਾਨ ਬਹਾਦਰ ਵੀ ਬੰਦੇ ਵਿਰੁੱਧ ਮੋਰਚਾ ਛੱਡ ਕੇ ਲਾਹੌਰ ਆ ਗਿਆ ਅਤੇ ਜਹਾਂਦਾਰ ਸ਼ਾਹ ਦੀ ਫ਼ੌਜ ਵਿੱਚ ਸ਼ਾਮਿਲ ਹੋ ਗਿਆ। ਬੰਦਾ ਸਿੰਘ ਬਹਾਦਰ ਲਈ ਇਹ ਚੰਗਾ ਮੌਕਾ ਸੀ। ਉਸ ਨੇ ਕੀਰਤਪੁਰ, ਰੋਪੜ ਅਤੇ ਜੰਮੂ ਆਦਿ ਵਿੱਚ ਖਿਲਰੀ ਆਪਣੀ ਫ਼ੌਜ ਇਕੱਠੀ ਕਰਕੇ ਪਹਿਲਾਂ ਸਢੌਰੇ ਉੱਤੇ ਦੁਬਾਰਾ ਕਬਜ਼ਾ ਕੀਤਾ ਅਤੇ ਫਿਰ ਦੁਬਾਰਾ ਲੋਹਗੜ੍ਹ ਜਾ ਮੱਲਿਆ। ਅਗਲੇ ਦੋ ਸਾਲ ਲੋਹਗੜ੍ਹ ਫੇਰ ਪਹਿਲੇ ਖਾਲਸਾ ਰਾਜ ਦੀ ਰਾਜਧਾਨੀ ਬਣਿਆ ਰਿਹਾ।

ਲਾਹੌਰ ਵਿੱਚ ਤਖ਼ਤ-ਨਸ਼ੀਨੀ ਦੀ ਜੰਗ 28 ਫਰਵਰੀ 1712 ਤੋਂ ਸ਼ੁਰੂ ਹੋ ਕੇ 28 ਮਾਰਚ, 1712 ਤੱਕ ਪੂਰਾ ਇਕ ਮਹੀਨਾ ਚਲਦੀ ਰਹੀ। ਜੰਗ ਦੇ ਅਰੰਭ ਵਿੱਚ ਜਾਪਦਾ ਸੀ ਕਿ ਸ਼ਹਿਜ਼ਾਦਾ ਅਜ਼ੀਮ-ਉ-ਸ਼ਾਨ ਸਭ ਤੋਂ ਤਾਕਤਵਰ ਅਤੇ ਫ਼ੌਜ ਤੇ ਪੈਸੇ ਵੱਲੋਂ ਤੰਗ ਜਹਾਂਦਾਰ ਸ਼ਾਹ ਸਭ ਤੋਂ ਕਮਜ਼ੋਰ ਸ਼ਹਿਜ਼ਾਦਾ ਸੀ। ਜ਼ੁਲਫ਼ਿਕਾਰ ਖਾਨ ਦੀ ਵਿਉਂਤਬੰਦੀ ਨਾਲ ਤਿੰਨ ਸ਼ਹਿਜ਼ਾਦੇ ਜਹਾਂਦਾਰ ਸ਼ਾਹ, ਰਫ਼ੀ-ਉਸ-ਸ਼ਾਨ ਅਤੇ ਜਹਾਨ ਸ਼ਾਹ, ਅਜ਼ੀਮ-ਉ-ਸ਼ਾਨ ਦੇ ਵਿਰੁੱਧ ਇਕੱਠੇ ਹੋ ਗਏ। ਰਾਵੀ ਦੇ ਰੇਤਲੇ ਕਿਨਾਰੇ ਉੱਤੇ ਜੰਗ ਹੋ ਰਹੀ ਸੀ। ਤੋਪ ਦਾ ਇਕ ਗੋਲਾ ਅਜ਼ੀਮ-ਉ-ਸ਼ਾਨ ਦੇ ਹਾਥੀ ਦੇ ਸੁੰਡ ਉੱਤੇ ਆਣ ਵੱਜਾ। ਦਰਦ ਅਤੇ ਗ਼ੁੱਸੇ ਨਾਲ ਹਾਥੀ ਪਾਗ਼ਲ ਹੋ ਗਿਆ। ਅੰਨ੍ਹੇਵਾਹ ਰਾਵੀ ਵੱਲ ਦੌੜ ਪਿਆ। ਮਹਾਵਤ ਝਟਕਾ ਖਾ ਕੇ ਹਾਥੀ ਤੋਂ ਥੱਲੇ ਡਿੱਗ ਪਿਆ। ਅਜ਼ੀਮ-ਉ-ਸ਼ਾਨ ਦਾ ਸੇਵਾਦਾਰ ਜਲਾਲ ਖਾਨ ਲੋਧੀ ਰੱਸਾ ਫੜ ਕੇ ਹਾਥੀ ਤੋਂ ਹੇਠਾਂ ਉਤਰ ਗਿਆ ਪਰ ਬਾਦਸ਼ਾਹੀ ਤਖ਼ਤ ਦੇ ਸੁਪਨੇ ਲੈਂਦਾ ਅਜ਼ੀਮ-ਉ-ਸ਼ਾਨ ਹਾਥੀ ਸਮੇਤ ਦਰਿਆ ਰਾਵੀ ਵਿੱਚ ਡੁੱਬ ਗਿਆ।

ਵੱਡਾ ਦੁਸ਼ਮਣ ਮਾਰਿਆ ਗਿਆ ਤਾਂ ਬਾਕੀ ਸ਼ਹਿਜ਼ਾਦੇ ਖ਼ਜ਼ਾਨੇ ਦੀ ਵੰਡ ਉੱਤੇ ਲੜ ਪਏ। ਹੁਣ ਤਿੰਨਾਂ ਸ਼ਹਿਜ਼ਾਦਿਆਂ ਵਿੱਚ ਜੰਗ ਹੋਣ ਲੱਗੀ। ਪਹਿਲਾਂ ਜਹਾਨ ਸ਼ਾਹ ਮਾਰਿਆ ਗਿਆ ਅਤੇ ਫੇਰ 28 ਮਾਰਚ, 1712 ਨੂੰ ਇਕ ਗੋਲੀ ਰਫ਼ੀ-ਉਸ-ਸ਼ਾਨ ਦੀ ਹਿੱਕ ਚੀਰ ਗਈ। 29 ਮਾਰਚ ਨੂੰ ਲਹੂ-ਭਿੱਜੇ ਜੰਗ ਦੇ ਮੈਦਾਨ ਵਿੱਚ ਜਦੋਂ ਇਕ ਪਾਸੇ ਠੰਢੀ ਰੇਤ ਵਿੱਚ ਖੁੱਲ੍ਹੇ ਆਸਮਾਨ ਹੇਠ ਜਹਾਨ ਸ਼ਾਹ ਅਤੇ ਰਫ਼ੀ-ਉਸ-ਸ਼ਾਨ ਦੀਆਂ ਲਾਸ਼ਾਂ ਪਈਆਂ ਸਨ, ਦੂਜੇ ਪਾਸੇ ਸ਼ਾਨਦਾਰ ਸ਼ਾਹੀ ਸ਼ਾਮਿਆਨਿਆਂ ਦੀ ਛਾਂ ਵਿੱਚ ਜਹਾਂਦਾਰ ਸ਼ਾਹ ਦੇ ਹਿੰਦੁਸਤਾਨ ਦਾ ਨਵਾਂ ਬਾਦਸ਼ਾਹ ਹੋਣ ਦਾ ਐਲਾਨ ਕੀਤਾ ਜਾ ਰਿਹਾ ਸੀ। ਰੱਬ ਦੇ ਰੰਗ ਹਨ, ਜਿਸ ਨੂੰ ਸਭ ਤੋਂ ਕਮਜ਼ੋਰ ਕਹਿੰਦੇ ਸਨ, ਉਹ ਜ਼ੋਰਾਵਰ ਬਣ ਕੇ ਬਾਦਸ਼ਾਹ ਬਣ ਗਿਆ।

ਬਹਾਦਰ ਸ਼ਾਹ ਦੀ ਮੌਤ ਤੋਂ ਬਾਅਦ ਪੂਰਾ ਇਕ ਮਹੀਨਾ ਜੰਗ ਚਲਦੀ ਰਹੀ। ਬਹਾਦਰ ਸ਼ਾਹ ਦੇ ਤਿੰਨ ਪੁੱਤਰ ਮਾਰੇ ਗਏ ਅਤੇ ਚੌਥਾ ਬਾਦਸ਼ਾਹ ਬਣ ਗਿਆ। ਹੋਣੀਆਂ-ਭਰਪੂਰ ਇਸ ਸਾਰੇ ਸਮੇਂ ਵਿੱਚ ਬਹਾਦਰ ਸ਼ਾਹ ਦੀ ਲਾਸ਼ ਉੱਤੇ ਮੱਖੀਆਂ ਭਿਣਕਦੀਆਂ ਰਹੀਆਂ। ਕੀ ਬਹਾਦਰ ਸ਼ਾਹ ਦੀ ਮੌਤ ਉੱਤੇ, ਕੁਰੂਕਸ਼ੇਤਰ ਦੇ ਮੈਦਾਨ ਵਿੱਚ ਰੁਲਦੀ ਦੁਰਯੋਧਨ ਦੀ ਲਾਸ਼ ਬਾਰੇ ਭਗਤ ਨਾਮਦੇਵ ਜੀ ਦੀ ਇਹ ਤੁਕ ਪੂਰੀ ਨਹੀਂ ਢੁੱਕਦੀ ?

ਬਾਰਹ ਜੋਜਨ ਛਤ੍ਰ ਚਲੈ ਥਾ
ਦੇਹੀ ਗਿਰਝਨ ਖਾਈ॥

• • •

## 171

# ਬਹਾਦਰ ਸ਼ਾਹ ਨੂੰ ਢਾਈ ਮਹੀਨੇ ਪਿੱਛੋਂ ਕਬਰ ਨਸੀਬ ਹੋਈ

ਬਹਾਦਰ ਸ਼ਾਹ ਦੀ ਮੌਤ ਤੋਂ ਬਾਅਦ ਪੂਰਾ ਇਕ ਮਹੀਨਾ ਤਖ਼ਤ-ਨਸ਼ੀਨੀ ਦੀ ਜੰਗ ਚਲਦੀ ਰਹੀ। ਰਾਵੀ ਦਰਿਆ ਦੇ ਕਿਨਾਰੇ ਦੀ ਰੇਤ ਮੁਗਲ ਸ਼ਹਿਜ਼ਾਦਿਆਂ ਦੇ ਲਹੂ ਨਾਲ ਭਿੱਜਦੀ ਰਹੀ। ਬਹਾਦਰ ਸ਼ਾਹ ਦੀ ਲਾਸ਼ ਸ਼ਾਹੀ ਖ਼ੈਮੇ ਵਿੱਚ ਪਈ ਸੀ ਪਰ ਉਸ ਦੀ ਦੇਖਭਾਲ ਕਰਨ ਵਾਲਾ ਕੋਈ ਨਹੀਂ ਸੀ। ਬਹਾਦਰ ਸ਼ਾਹ ਦੇ ਸ਼ਹਿਜ਼ਾਦੇ ਜੋ ਸੋਨੇ-ਚਾਂਦੀ ਅਤੇ ਹੀਰਿਆਂ ਜੜੀਆਂ ਪੁਸ਼ਾਕਾਂ ਪਹਿਨ ਕੇ ਵਾਰੀ-ਵਾਰੀ ਬਿਮਾਰ ਬਾਪ ਦੀ ਖ਼ਬਰ ਲੈਣ ਆਉਂਦੇ ਸਨ, ਸਭ ਮਾਰੇ ਗਏ ਸਨ। ਉਨ੍ਹਾਂ ਦੀਆਂ ਲਾਸ਼ਾਂ ਰੇਤ ਵਿੱਚ ਰੁਲਦੀਆਂ ਸਨ। ਸ਼ਾਹੀ ਤਖ਼ਤ ਦੇ ਸੁਪਨੇ ਲੈਂਦੇ ਸ਼ਹਿਜ਼ਾਦੇ ਮੈਦਾਨ-ਇ-ਜੰਗ ਦੀ ਮਿੱਟੀ ਵਿੱਚ ਬੇਜਾਨ ਪਏ ਸਨ। ਉਨ੍ਹਾਂ ਦੀਆਂ ਅੱਖਾਂ ਦੇ ਸ਼ੀਸ਼ੇ ਬੇਨੂਰ ਹੋ ਗਏ ਸਨ। ਬਾਦਸ਼ਾਹਾਂ ਦੀ ਹੋਣੀ 'ਇਕ ਖ਼ੂਨ ਕਾ ਦਰੀਆ ਹੈ, ਔਰ ਡੂਬ ਕੇ ਜਾਨਾ ਹੈ।' ਕਿਸੇ ਨੂੰ ਤਖ਼ਤ ਮਿਲਦਾ ਹੈ, ਕਿਸੇ ਨੂੰ ਤਖ਼ਤਾ। ਬਹਾਦਰ ਸ਼ਾਹ ਦੇ ਤਿੰਨ ਸ਼ਹਿਜ਼ਾਦਿਆਂ ਨੂੰ ਤਖ਼ਤਾ ਮਿਲਿਆ ਅਤੇ ਚੌਥਾ 'ਜਹਾਂਦਾਰ ਸ਼ਾਹ' ਦਾ ਨਾਂ ਧਾਰਨ ਕਰਕੇ ਤਖ਼ਤ ਉੱਤੇ ਬੈਠ ਗਿਆ।

ਮੁਗਲ ਬਾਦਸ਼ਾਹ ਸੱਚਮੁੱਚ ਹੀ ਭਰਾਵਾਂ ਦੇ ਖ਼ੂਨ ਨਾਲ ਹੱਥ-ਪੈਰ ਰੰਗ ਕੇ ਤਖ਼ਤ ਉੱਤੇ ਬੈਠਦੇ ਸਨ। ਜਹਾਂਦਾਰ ਸ਼ਾਹ, ਬਾਦਸ਼ਾਹੀ ਤਖ਼ਤ ਉੱਤੇ ਬੈਠਾ ਤਾਂ ਯਾਦ ਆਇਆ 'ਉਹ! ਬਾਪ ਦੀ ਲਾਸ਼ ਤੰਬੂ ਵਿੱਚ ਪਈ ਹੈ!'

ਬਹਾਦਰ ਸ਼ਾਹ ਦਾ ਮੁਰਦਾ ਸਰੀਰ ਇਕ ਮਹੀਨੇ ਤੋਂ ਤਾਬੂਤ ਵਿੱਚ ਪਿਆ ਸੀ। ਹੁਣ ਉਸ ਨੂੰ ਦਫ਼ਨਾਉਣ ਦੀ ਕਾਰਵਾਈ ਸ਼ੁਰੂ ਹੋਈ ਪਰ ਬਹਾਦਰ ਸ਼ਾਹ ਦੀ ਲਾਸ਼ ਤੋਂ ਬਿਨਾਂ ਤਿੰਨ ਲਾਸ਼ਾਂ ਹੋਰ ਵੀ ਪਈਆਂ ਸਨ। ਦੋ ਲਾਸ਼ਾਂ ਬਹਾਦਰ ਸ਼ਾਹ ਦੇ ਪੁੱਤਰਾਂ ਰਫ਼ੀ-ਉਸ-ਸ਼ਾਨ ਅਤੇ ਜਹਾਨ ਸ਼ਾਹ ਦੀਆਂ ਸਨ ਅਤੇ ਤੀਜੀ ਲਾਸ਼ ਜਹਾਨ ਸ਼ਾਹ ਦੇ ਪੁੱਤਰ ਫ਼ਰਖੰਦਾ ਅਖ਼ਤਰ ਦੀ ਸੀ। ਚਾਰ ਲਾਸ਼ਾਂ ਦਾ ਕਾਫ਼ਲਾ ਲਾਹੌਰ ਤੋਂ ਦਿੱਲੀ ਵੱਲ ਰਵਾਨਾ ਹੋਇਆ। ਇਹ ਲਾਸ਼ਾਂ ਮੁਗਲ ਬਾਦਸ਼ਾਹਾਂ ਦੀ ਰਾਜਧਾਨੀ ਦਿੱਲੀ ਵਿੱਚ ਦਫ਼ਨਾਈਆਂ ਜਾਣੀਆਂ ਸਨ। ਬਹਾਦਰ ਸ਼ਾਹ ਦੀ ਮੌਤ 27 ਫਰਵਰੀ, 1712 ਨੂੰ ਹੋਈ ਸੀ ਪਰ ਸ਼ਾਹੀ ਲਾਸ਼ਾਂ ਦਾ ਕਾਫ਼ਲਾ ਇਕ ਮਹੀਨਾ 12 ਦਿਨ ਬਾਅਦ 11 ਅਪ੍ਰੈਲ ਨੂੰ ਲਾਹੌਰ ਤੋਂ ਰਵਾਨਾ ਹੋਇਆ। ਇਸ ਦਾ ਮਤਲਬ ਹੈ ਕਿ ਬਹਾਦਰ ਸ਼ਾਹ ਦੀ ਲਾਸ਼ ਤਕਰੀਬਨ ਡੇਢ ਮਹੀਨਾ ਲਾਹੌਰ ਵਿੱਚ ਪਈ ਰਹੀ।

ਬਹਾਦਰ ਸ਼ਾਹ ਦੀ ਸਾਰੀ ਉਮਰ ਸਫ਼ਰਾਂ ਵਿੱਚ ਹੀ ਬੀਤੀ ਸੀ। ਲਾਹੌਰ ਤੋਂ ਦਿੱਲੀ ਤੱਕ ਇਹ ਉਸ ਦਾ ਆਖ਼ਰੀ ਸਫ਼ਰ ਸੀ। ਇਸ ਸਫ਼ਰ ਵਿੱਚ ਕੁਝ ਸਰਕਾਰੀ ਅਹਿਲਕਾਰਾਂ ਤੋਂ ਬਿਨਾਂ ਉਸ ਦੇ ਸਿਰਫ਼ ਦੋ ਹੀ ਸਾਥੀ ਸਨ। ਇਕ ਉਸ ਦੀ ਵਿਧਵਾ ਬੇਗਮ ਬੀਬੀ ਮਿਹਰ ਪਰਵਰ ਅਤੇ ਦੂਜਾ ਚਿਨ ਕੁਲਿਚ ਮੁਹੰਮਦ ਖਾਨ ਫ਼ਿਰੋਜ਼ ਜੰਗ ਜੋ ਉੱਚੇ ਦਰਜੇ ਦਾ ਮਨਸਬਦਾਰ ਸੀ। ਚਾਰ ਲਾਸ਼ਾਂ ਦਾ ਇਹ ਕਾਫ਼ਲਾ ਇਕ ਮਹੀਨਾ ਪੰਜ ਦਿਨ ਪਿੱਛੋਂ 15 ਮਈ ਨੂੰ ਦਿੱਲੀ ਪਹੁੰਚਾ। ਦਿੱਲੀ ਵਿੱਚ ਸ਼ਹਿਜ਼ਾਦਿਆਂ ਦੀਆਂ ਲਾਸ਼ਾਂ ਕਿਥੇ ਦਫ਼ਨਾਈਆਂ ਗਈਆਂ, ਇਸ ਬਾਰੇ ਇਤਿਹਾਸ ਕੋਈ ਜਾਣਕਾਰੀ ਨਹੀਂ ਦਿੰਦਾ ਪਰ ਬਹਾਦਰ ਸ਼ਾਹ ਦੀ ਕਬਰ ਲਈ ਮਹਿਰੌਲੀ ਵਿੱਚ ਜਗ੍ਹਾ ਲੱਭੀ ਗਈ। ਮਹਿਰੌਲੀ ਵਿੱਚ ਸੂਫ਼ੀ ਫ਼ਕੀਰ ਹਜ਼ਰਤ ਖਵਾਜਾ ਕੁਤਬ-ਉ-ਦੀਨ ਬਖ਼ਤਿਆਰ ਕਾਕੀ ਦੇ ਪ੍ਰਸਿੱਧ ਮਜ਼ਾਰ ਦੇ ਨੇੜੇ ਸੰਗਮਮਰਮਰ ਦੀ ਬਣੀ ਇਕ ਮੋਤੀ ਮਸਜਿਦ ਹੈ। ਇਸ ਮਸਜਿਦ ਦੇ ਵਿਹੜੇ ਵਿੱਚ ਸ਼ਾਹ ਆਲਮ ਬਹਾਦਰ ਸ਼ਾਹ ਨੂੰ ਦਫ਼ਨਾਇਆ ਗਿਆ। ਕੁਝ ਇਤਿਹਾਸਕਾਰਾਂ ਅਨੁਸਾਰ ਇਹ ਮਸਜਿਦ ਬਾਦਸ਼ਾਹ ਆਲਮਗੀਰ ਔਰੰਗਜ਼ੇਬ ਨੇ ਬਣਵਾਈ ਸੀ ਪਰ ਇਸ ਮਸਜਿਦ ਵਿੱਚ ਲੱਗੇ ਪੱਥਰ ਅਨੁਸਾਰ ਇਹ ਮਸਜਿਦ ਖ਼ੁਦ ਸ਼ਾਹ ਆਲਮ ਬਹਾਦਰ ਸ਼ਾਹ ਨੇ ਹੀ ਬਣਵਾਈ ਸੀ। ਪੱਥਰ ਉੱਤੇ ਅੰਗਰੇਜ਼ੀ ਵਿੱਚ ਇਹ ਇਬਾਰਤ ਲਿਖੀ ਹੋਈ ਹੈ—

'ਇਸ ਮਸਜਿਦ ਨੂੰ ਮੋਤੀ ਮਸਜਿਦ ਕਹਿੰਦੇ ਹਨ। ਆਖਿਆ ਜਾਂਦਾ ਹੈ ਕਿ ਇਹ ਮਸਜਿਦ ਸ਼ਾਹ ਆਲਮ ਬਹਾਦਰ ਸ਼ਾਹ ਪਹਿਲੇ ਨੇ 1709 ਈ. ਵਿੱਚ ਬਣਵਾਈ ਸੀ। ਚਿੱਟੇ ਸੰਗਮਰਮਰ ਦੀ ਬਣੀ ਇਹ ਮਸਜਿਦ 27 ਫੁੱਟ, ਤਿੰਨ ਇੰਚ ਲੰਮੀ ਅਤੇ 13 ਫੁੱਟ ਚੌੜੀ ਹੈ। ਇਸ ਮਸਜਿਦ ਦੇ ਮੁਨਾਰਿਆਂ ਵਾਲੇ ਤਿੰਨ ਗੁੰਬਦ ਹਨ। ਛੱਤ ਦਾ ਜੰਗਲਾ ਮੋਰਚੇਨੁਮਾ ਹੈ। ਮਸਜਿਦ ਦੀ ਪੂਰਬੀ ਬਾਹੀ ਦੇ ਦੋਹੀਂ ਪਾਸੀਂ ਸੰਗਮਰਮਰ ਦੇ ਖ਼ੂਬਸੂਰਤ ਦੋ-ਮੰਜ਼ਲੇ ਮੁਨਾਰੇ ਬਣੇ ਹੋਏ ਹਨ।'

ਉਰਦੂ ਅਕਾਦਮੀ ਦਿੱਲੀ ਵੱਲੋਂ ਪ੍ਰਕਾਸ਼ਿਤ ਪੁਸਤਕ 'ਦਿੱਲੀ ਕੇ ਆਸਾਰ-ਇ-ਕਦੀਮਾ' ਵਿੱਚ ਬਹਾਦਰ ਸ਼ਾਹ ਦੀ ਕਬਰ ਬਾਰੇ ਇਹ ਜਾਣਕਾਰੀ ਉਪਲੱਬਧ ਹੈ, 'ਬਹਾਦਰ ਸ਼ਾਹ ਦੀ ਕਬਰ ਵਾਲਾ ਪੂਰਾ ਅਹਾਤਾ ਸੰਗਮਰਮਰ ਦਾ ਬਣਿਆ ਹੋਇਆ ਹੈ। ਮੋਤੀ ਮਸਜਿਦ, ਸ਼ਾਹਜਹਾਨਾਬਾਦ ਵਿੱਚ ਖਵਾਜਾ ਕੁਤਬ-ਉ-ਦੀਨ ਬਖ਼ਤਿਆਰ ਕਾਕੀ ਦੇ ਮਜ਼ਾਰ ਦੇ ਨੇੜੇ ਹੈ। ਸੰਗਮਰਮਰ ਦੀ ਬਣੀ ਇਹ ਮਸਜਿਦ ਇਸੇ ਬਾਦਸ਼ਾਹ, ਬਹਾਦਰ ਸ਼ਾਹ ਪਹਿਲੇ ਨੇ ਬਣਵਾਈ ਸੀ।' (ਪੰਨਾ : 63)

ਖਵਾਜਾ ਕੁਤਬ-ਉ-ਦੀਨ ਬਖ਼ਤਿਆਰ ਕਾਕੀ ਦੇ ਜੀਵਨ ਅਤੇ ਸਿੱਖਿਆਵਾਂ ਬਾਰੇ ਉਰਦੂ ਵਿੱਚ ਛਪੀ ਇਕ ਹੋਰ ਪੁਸਤਕ ਵਿੱਚ ਬਹਾਦਰ ਸ਼ਾਹ ਦੀ ਕਬਰ ਬਾਰੇ ਇਹ ਸੂਚਨਾ ਦਰਜ ਹੈ, 'ਮੋਤੀ ਮਸਜਿਦ ਦੀ ਬਗਲ ਵਿੱਚ ਇਕ ਬਹੁਤ ਹੀ ਖ਼ੂਬਸੂਰਤ ਜਾਲੀਦਾਰ ਅਹਾਤਾ ਹੈ, ਜਿਸ ਵਿੱਚ ਸ਼ਾਹ ਆਲਮ ਬਹਾਦਰ ਸ਼ਾਹ ਅਤੇ ਮੁਈਅੱਨ-ਉ-ਦੀਨ ਮੁਹੰਮਦ ਅਕਬਰ ਬਾਦਸ਼ਾਹ ਦੇ ਮਜ਼ਾਰ ਬਣੇ ਹੋਏ ਹਨ। ਦੋਵਾਂ ਕਬਰਾਂ ਦੇ ਸਿਰਹਾਣੇ ਸੰਗਮਰਮਰ ਦੀਆਂ ਤਖ਼ਤੀਆਂ ਲੱਗੀਆਂ ਹੋਈਆਂ ਸਨ, ਜਿਨ੍ਹਾਂ ਉੱਤੇ ਸਾਹਿਬੇ-ਕਬਰ ਦਾ ਨਾਂ ਅਤੇ ਮੌਤ ਦੀ ਤਾਰੀਖ ਲਿਖੀ ਹੋਈ ਸੀ। (1947 ਵਿੱਚ) ਫਸਾਦੀਆਂ ਨੇ ਜਿਥੇ ਅਹਾਤੇ ਦੀਆਂ ਜਾਲੀਆਂ ਨੂੰ ਨੁਕਸਾਨ ਪਹੁੰਚਾਇਆ, ਉਥੇ ਉਹ ਤਖ਼ਤੀਆਂ ਵੀ ਤੋੜ ਦਿੱਤੀਆਂ। ਮਸਜਿਦ ਦੇ ਇਸ ਅਹਾਤੇ ਵਿੱਚ ਸ਼ਾਹੀ ਖਾਨਦਾਨ ਦੀਆਂ ਕੁਝ ਹੋਰ ਕਬਰਾਂ ਵੀ ਹਨ।' (ਖਵਾਜਾ ਕੁਤਬ-ਉ-ਦੀਨ ਬਖ਼ਤਿਆਰ ਕਾਕੀ, ਪ੍ਰਕਾਸ਼ਕ : ਆਸਤਾਨਾ ਬੁੱਕ ਡਿਪੂ, 1565 ਸੂਈਵਾਲਾਨ ਦਿੱਲੀ, ਪੰਨਾ : 185-186)

ਇਸ ਤਰ੍ਹਾਂ ਬਹਾਦਰ ਸ਼ਾਹ ਨੂੰ, ਜੋ ਆਪਣੇ-ਆਪ ਨੂੰ ਦੁਨੀਆ ਦਾ ਬਾਦਸ਼ਾਹ 'ਸ਼ਾਹ ਆਲਮ' ਕਹਾਉਂਦਾ ਸੀ, ਆਪਣੀ ਮੌਤ ਤੋਂ ਢਾਈ ਮਹੀਨੇ ਬਾਅਦ ਕਬਰ ਦਾ ਚੈਨ ਨਸੀਬ ਹੋਇਆ। ਮਹਿਰੋਲੀ ਵਿੱਚ ਬਹਾਦਰ ਸ਼ਾਹ ਦੀ ਕਬਰ ਲੱਭਣ ਵਾਸਤੇ ਸਾਨੂੰ ਬਹੁਤ ਤਰੱਦਦ ਕਰਨਾ ਪਿਆ। ਹਜ਼ਰਤ ਬਖ਼ਤਿਆਰ ਕਾਕੀ ਸਾਹਿਬ ਦੀ ਦਰਗਾਹ ਦੇ ਚੰਗੇ-ਚੰਗੇ ਖ਼ਾਦਿਮਾਂ (ਸੇਵਾਦਾਰਾਂ) ਨੂੰ ਵੀ ਪਤਾ ਨਹੀਂ ਕਿ ਆਲਮਗੀਰ ਔਰੰਗਜ਼ੇਬ ਦੇ ਪੁੱਤਰ ਹਿੰਦੁਸਤਾਨ ਦੇ ਮਰਹੂਮ ਬਾਦਸ਼ਾਹ ਬਹਾਦਰ ਸ਼ਾਹ ਦੀ ਕਬਰ ਕਿੱਥੇ ਹੈ? ਉਪਰੋਕਤ ਉਰਦੂ ਪੁਸਤਕ ਦਾ ਲੇਖਕ, ਮੋਤੀ ਮਸਜਿਦ (ਜਿਸ ਦੇ ਅਹਾਤੇ ਵਿੱਚ ਬਹਾਦਰ ਸ਼ਾਹ ਦੀ ਕਬਰ ਹੈ) ਦੀ ਵੀਰਾਨਗੀ ਅਤੇ ਗੰਦਗੀ ਉੱਤੇ ਡੂੰਘਾ ਦੁੱਖ ਪ੍ਰਗਟ ਕਰਦਾ ਹੋਇਆ ਲਿਖਦਾ ਹੈ, 'ਸ਼ਾਹ ਆਲਮ ਬਹਾਦਰ ਸ਼ਾਹ ਨੇ ਆਪਣੀ ਸ਼ਰਧਾ ਦੇ ਨਜ਼ਰਾਨੇ ਵਜੋਂ ਮੋਤੀ ਮਸਜਿਦ ਬਣਵਾਈ ਸੀ। ਸੰਗਮਰਮਰ ਦੀ ਇਹ ਮਸਜਿਦ ਇਮਾਰਤਸਾਜ਼ੀ ਦਾ ਇਕ ਬੇਹੱਦ ਖ਼ੂਬਸੂਰਤ ਸ਼ਾਹਕਾਰ ਹੈ ਪਰ ਬੜੇ ਅਫ਼ਸੋਸ ਦੀ ਗੱਲ ਹੈ ਕਿ ਦਰਗਾਹ ਦੇ ਪ੍ਰਬੰਧਕ ਮੋਤੀ ਮਸਜਿਦ ਦੀ ਸਫ਼ਾਈ ਵੱਲ ਕੋਈ ਧਿਆਨ ਨਹੀਂ ਦਿੰਦੇ। ਮਸਜਿਦ ਦੇ ਦਲਾਨ ਵਿੱਚ ਮਿੱਟੀ-ਕੂੜੇ ਅਤੇ ਕਬੂਤਰਾਂ ਦੀਆਂ ਵਿੱਠਾਂ ਦੇ ਢੇਰ ਲੱਗੇ ਹੋਏ ਹਨ। ਸ਼ਾਇਦ ਉਰਸ (ਸਾਲਾਨਾ ਪੁਰਬ) ਦੇ ਮੌਕੇ ਹੀ ਕਿਤੇ ਇਕ-ਅੱਧੀ ਵਾਰ ਝਾੜੂ ਲਾਇਆ ਜਾਂਦਾ ਹੈ।'

ਬਹਾਦਰ ਸ਼ਾਹ ਦੀ ਵੀਰਾਨ ਕਬਰ ਦਾ ਮੁਕਾਬਲਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਵਾਲੇ ਅਸਥਾਨ ਸ੍ਰੀ ਹਜ਼ੂਰ ਸਾਹਿਬ ਨੰਦੇੜ ਨਾਲ ਕਰੀਏ ਤਾਂ ਝੁੱਗੀ ਅਤੇ ਮਹਿਲ ਦੀ ਤੁਲਨਾ ਕਰਨ ਵਾਲੀ ਗੱਲ ਜਾਪਦੀ ਹੈ। ਕੁਦਰਤ ਨੇ ਉਲਟੀ ਕਲਾ ਵਰਤਾ ਦਿੱਤੀ ਹੈ। ਤਖ਼ਤ ਦਾ ਮਾਲਕ ਬਾਦਸ਼ਾਹ ਟੁੱਟੀ-ਫੁੱਟੀ ਕਬਰ ਵਿੱਚ ਪਿਆ ਹੈ, ਜਿਸ ਉੱਤੇ ਕਬੂਤਰ ਵਿੱਠਾਂ ਕਰਦੇ ਹਨ ਪਰ ਦਸਮ ਪਾਤਸ਼ਾਹ ਦੇ ਤਖ਼ਤ ਸ੍ਰੀ ਹਜ਼ੂਰ ਸਾਹਿਬ ਦੇ ਕੇਸਰੀ ਨਿਸ਼ਾਨ ਅੱਧ-ਅਸਮਾਨ ਵਿੱਚ ਝੂਲਦੇ ਹਨ। ਬਹਾਦਰ ਸ਼ਾਹ ਦੀ ਕਬਰ ਉੱਤੇ ਕੋਈ ਝਾੜੂ ਨਹੀਂ ਮਾਰਦਾ ਪਰ ਸ਼ੀਸ਼ੇ ਵਾਂਗ ਚਮਕਦੀ ਦਸਮ ਪਾਤਸ਼ਾਹ ਦੀ ਸਰਦਲ ਉੱਤੇ ਹਰ ਰੋਜ਼ ਹਜ਼ਾਰਾਂ ਸ਼ਰਧਾਲੂ ਨਤਮਸਤਕ ਹੁੰਦੇ ਹਨ। ਸੰਸਾਰ ਦੇ ਸਮੂਹ ਅਵਤਾਰਾਂ, ਪੈਗ਼ੰਬਰਾਂ ਅਤੇ ਫ਼ਿਲਾਸਫ਼ਰਾਂ ਨੇ 'ਸੱਚ' ਨੂੰ ਵਡਿਆਇਆ ਹੈ। ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਨੇ ਵੀ ਫ਼ਰਮਾਇਆ ਹੈ, 'ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥' ਦੁਨੀਆ ਦੀ ਹਰ ਸ਼ੈਅ ਸੱਚ ਤੋਂ ਹੇਠਾਂ ਹੈ। ਸੱਚ ਤੋਂ ਉੱਪਰ ਕੇਵਲ ਸੱਚਾ ਤੇ ਸੁੱਚਾ ਆਚਰਨ ਹੀ ਹੈ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਯੂ-ਪਰਯੰਤ ਸੱਚੇ-ਸੁੱਚੇ ਆਚਰਨ ਉੱਤੇ ਪਹਿਰਾ ਦਿੱਤਾ। ਉਨ੍ਹਾਂ ਦੇ ਦ੍ਰਿੜ੍ਹ, ਪਵਿੱਤਰ ਕਦਮਾਂ ਵਿੱਚ ਕਦੇ ਲਰਜ਼ਿਸ਼ ਨਹੀਂ ਆਈ। ਉਨ੍ਹਾਂ ਨੇ ਲੋਕ-ਪਰਲੋਕ ਵਿੱਚ ਮੁੱਖ ਉਜਲਾ ਰੱਖਣ ਲਈ ਅਤੇ ਸਰਬੱਤ ਮਾਨਵ ਜਾਤੀ ਨੂੰ ਸੱਚਾ-ਸੁੱਚਾ, ਸੁਚੱਜਾ, ਸੁਤੰਤਰ ਅਤੇ ਗ਼ੈਰਤਮੰਦ ਜੀਵਨ ਪ੍ਰਦਾਨ ਕਰਨ ਲਈ ਆਪਣਾ ਸਾਰਾ ਸਰਬੰਸ ਵਾਰ ਦਿੱਤਾ ਪਰ ਮੁੱਖੋਂ 'ਸੀ' ਨਹੀਂ ਉਚਾਰੀ। ਤਾਜਾਂ-ਤਖ਼ਤਾਂ ਦੇ ਮਾਲਕਾਂ ਨੂੰ ਲੋਕ ਕਦੀ-ਕਦਾਈਂ ਯਾਦ ਤਾਂ ਕਰਦੇ ਹਨ ਪਰ ਕੇਵਲ ਇਤਿਹਾਸ ਦੇ ਪਾਤਰਾਂ ਦੀ ਤਰ੍ਹਾਂ, ਪਰ ਸਰਬ ਮਾਨਵਤਾ ਦੇ ਸਿਰ ਹਰ ਰੋਜ਼ ਉਨ੍ਹਾਂ ਪੈਗ਼ੰਬਰਾਂ ਦੀ ਸਰਦਲ ਉੱਤੇ ਹੀ ਝੁਕਦੇ ਹਨ, ਜਿਨ੍ਹਾਂ ਨੇ ਸਰਬੱਤ ਦੇ ਭਲੇ ਲਈ ਆਪਣੇ ਸਿਰ ਅਤੇ ਸਰਬੰਸ ਵਾਰ ਦਿੱਤੇ। ਹਿੰਮਤ ਅਤੇ ਹੌਸਲੇ ਦੀ ਦੀਵਾਰ ਅਤੇ ਚੜ੍ਹਦੀ ਕਲਾ ਦੇ ਅਵਤਾਰ ਸ੍ਰੀ ਗੁਰੂ ਗੋਬਿੰਦ ਸਿੰਘ ਇਕ ਐਸੇ ਹੀ ਲਾਸਾਨੀ ਪੈਗ਼ੰਬਰ ਸਨ।

• • •

## 172
# ਦਸਮ ਪਾਤਸ਼ਾਹ ਦੇ ਬਲੀ ਬਿਰਤਾਂਤ ਦੀ ਸਮਾਪਤੀ

ਇਤਿਹਾਸਕਾਰ ਆਮ ਤੌਰ 'ਤੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਬਿਰਤਾਂਤ ਨੂੰ ਉਨ੍ਹਾਂ ਦੇ ਜੋਤੀ-ਜੋਤ ਸਮਾਉਣ ਉੱਤੇ ਸਮਾਪਤ ਕਰ ਦਿੰਦੇ ਹਨ ਪਰ ਅਸੀਂ ਇਸ ਬਿਰਤਾਂਤ ਨੂੰ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਤੋਂ ਪਿੱਛੋਂ ਚਾਰ ਸਾਲਾਂ ਤੱਕ ਇਸ ਲਈ ਵਧਾਇਆ ਤਾਂ ਜੋ ਉਨ੍ਹਾਂ ਵਿਅਕਤੀਆਂ ਦਾ ਜ਼ਲੀਲ ਅੰਤ ਦਿਖਾਇਆ ਜਾ ਸਕੇ, ਜਿਨ੍ਹਾਂ ਨੇ ਦਸਮ ਪਾਤਸ਼ਾਹ ਨਾਲ ਵਾਅਦਾ-ਖ਼ਿਲਾਫ਼ੀ ਕਰਕੇ ਵਿਸ਼ਵਾਸਘਾਤ ਕੀਤਾ ਸੀ। ਮੁਗਲਸ਼ਾਹੀ ਦੇ ਇਨ੍ਹਾਂ ਪੁਰਜ਼ਿਆਂ ਨੇ ਨਾ ਕੇਵਲ ਗੁਰੂ ਜੀ ਨਾਲ ਕੀਤੇ ਆਪਣੇ ਵਾਅਦੇ ਹੀ ਪੂਰੇ ਨਹੀਂ ਕੀਤੇ, ਸਗੋਂ ਉਹ ਗੁਰੂ ਜੀ ਨੂੰ ਸ਼ਹੀਦ ਕਰਨ ਦੀ ਨਾਪਾਕ ਸਾਜ਼ਿਸ਼ ਵਿੱਚ ਵੀ ਸ਼ਾਮਿਲ ਹੋ ਗਏ। ਕੁਦਰਤ ਨੇ ਉਨ੍ਹਾਂ ਨੂੰ ਆਪਣੇ ਕੀਤੇ ਦੀ ਢੁੱਕਵੀਂ ਸਜ਼ਾ ਦਿੱਤੀ।

ਔਰੰਗਜ਼ੇਬ ਨੂੰ ਦਸਮ ਪਾਤਸ਼ਾਹ ਦੀ ਲੋਕ-ਪਰਲੋਕ ਦੀ ਦਿੱਬ-ਦ੍ਰਿਸ਼ਟੀ ਦੀ ਜਦੋਂ ਸਮਝ ਆਈ ਤਾਂ ਉਸ ਕੋਲ ਵਕਤ ਬਹੁਤ ਥੋੜ੍ਹਾ ਰਹਿ ਗਿਆ ਸੀ। ਜ਼ਫ਼ਰਨਾਮੇ ਦਾ ਤੀਰ ਜਦੋਂ ਔਰੰਗਜ਼ੇਬ ਦੇ ਬਾਦਸ਼ਾਹੀ ਗੁਮਾਨ ਅਤੇ ਮਜ਼੍ਹਬੀ ਜਨੂਨ ਨੂੰ ਚੀਰ ਕੇ ਉਸ ਦੇ ਦਿਲ ਵਿੱਚ ਜਾ ਲੱਗਾ ਤਾਂ ਉਹ ਗੁਰੂ ਜੀ ਨਾਲ ਆਪਣੀ ਵਿਗੜੀ ਸੰਵਾਰਨ ਲਈ ਕਾਹਲਾ ਪੈ ਗਿਆ। ਦਸਮ ਪਾਤਸ਼ਾਹ ਨਾਲ ਮੁਲਾਕਾਤ ਕਰਨ ਲਈ ਉਸ ਨੇ ਸ਼ਾਹੀ ਫ਼ਰਮਾਨ ਜਾਰੀ ਕੀਤਾ ਪਰ ਇਹ ਫ਼ਰਮਾਨ ਅਜੇ ਦਸਮ ਪਾਤਸ਼ਾਹ ਦੇ ਕਰ-ਕਮਲਾਂ ਤੱਕ ਪਹੁੰਚਾ ਨਹੀਂ ਸੀ ਕਿ ਉਹ ਆਪਣੇ ਗੁਨਾਹਾਂ ਦੀ ਗਠੜੀ ਲੈ ਕੇ ਅੱਲਾ ਦੇ ਦਰਬਾਰ ਵਿੱਚ ਪਹੁੰਚ ਗਿਆ। ਉਸ ਦੀ ਰੂਹ ਕੰਬ ਰਹੀ ਸੀ। ਉਹ ਆਪਣੇ ਪੁੱਤਰ ਮੁਹੰਮਦ ਆਜ਼ਮ ਨੂੰ ਇਕ ਚਿੱਠੀ ਵਿੱਚ ਲਿਖਦਾ ਹੈ, 'ਮੈਂ ਆਪਣੇ ਨਾਲ ਕੁਝ ਨਹੀਂ ਲੈ ਕੇ ਆਇਆ ਸੀ ਪਰ ਹੁਣ ਆਪਣੇ ਗੁਨਾਹਾਂ ਦੀ ਗਠੜੀ ਨਾਲ ਲੈ ਕੇ ਜਾ ਰਿਹਾ ਹਾਂ। ਪਤਾ ਨਹੀਂ ਮੈਨੂੰ ਕੀ ਸਜ਼ਾ ਮਿਲੇਗੀ।' ਜ਼ਫ਼ਰਨਾਮੇ ਨੇ ਔਰੰਗਜ਼ੇਬ ਦੀ ਮੌਤ ਨੇੜੇ ਲੈ ਆਂਦੀ। ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਦੇ ਕੇ ਅਜੇ ਬਘੌਰ (ਰਾਜਸਥਾਨ) ਵਿੱਚ ਗੁਰੂ ਜੀ ਕੋਲ ਪਹੁੰਚੇ ਹੀ ਸਨ ਕਿ ਔਰੰਗਜ਼ੇਬ ਦੀ ਮੌਤ ਦੀ ਖ਼ਬਰ ਆ ਗਈ।

ਔਰੰਗਜ਼ੇਬ ਦੀ ਮੌਤ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਵਿੱਚ ਤਿੰਨ ਵਿਅਕਤੀਆਂ ਦਾ ਵਿਸ਼ੇਸ਼ ਸਥਾਨ ਹੈ : ਔਰੰਗਜ਼ੇਬ ਦਾ ਉੱਤਰਅਧਿਕਾਰੀ ਬਹਾਦਰ ਸ਼ਾਹ, ਬਹਾਦਰ ਸ਼ਾਹ ਦਾ ਵਜ਼ੀਰੇ-ਆਜ਼ਮ ਮੁਨਇਮ ਖਾਨ ਅਤੇ ਸਰਹਿੰਦ ਦਾ ਸੂਬੇਦਾਰ ਵਜ਼ੀਰ ਖਾਨ। ਦਸਮ ਪਾਤਸ਼ਾਹ ਨਾਲ ਬਹਾਦਰ ਸ਼ਾਹ ਦੇ ਵਿਸ਼ਵਾਸਘਾਤ ਨੇ ਬੰਦਾ ਸਿੰਘ ਬਹਾਦਰ ਨੂੰ ਜਨਮ ਦਿੱਤਾ। ਬੰਦਾ ਸਿੰਘ ਬਹਾਦਰ, ਗੁਰੂ ਗੋਬਿੰਦ ਸਿੰਘ ਜੀ ਦੀ ਲੌਕਿਕ ਸ਼ਕਤੀ ਦਾ ਪ੍ਰਤੀਕ ਸੀ ਅਤੇ ਉਹ ਉਪਰੋਕਤ ਤਿੰਨਾਂ ਵਿਸ਼ਵਾਸਘਾਤੀਆਂ ਦੀ ਮੌਤ ਦਾ ਕਾਰਨ ਬਣਿਆ। ਸੂਬੇਦਾਰ ਵਜ਼ੀਰ ਖਾਨ ਛੋਟੇ ਸਾਹਿਬਜ਼ਾਦਿਆਂ ਨੂੰ ਬੇਰਹਿਮੀ ਨਾਲ ਸ਼ਹੀਦ ਕਰਨ ਲਈ ਸਜ਼ਾ ਦਾ ਪਾਤਰ ਸੀ। ਬੰਦਾ ਸਿੰਘ ਬਹਾਦਰ ਦੇ ਜਰਨੈਲ ਭਾਈ ਫ਼ਤਿਹ ਸਿੰਘ ਨੇ ਚਪੜਚਿੜੀ ਦੇ ਮੈਦਾਨ ਵਿੱਚ ਤਲਵਾਰ ਮਾਰ ਕੇ ਵਜ਼ੀਰ ਖਾਨ ਦਾ ਸਰੀਰ ਦੋਫਾੜ ਕਰ ਦਿੱਤਾ ਅਤੇ ਉਸ ਦੀ ਲਾਸ਼ ਜਾਨਵਰਾਂ ਦੇ ਖਾਣ ਲਈ ਦਰੱਖ਼ਤ ਨਾਲ ਟੰਗ ਦਿੱਤੀ ਗਈ। ਵਜ਼ੀਰ ਖਾਨ ਜ਼ੁਲਮ ਦਾ ਪ੍ਰਤੀਕ ਸੀ। ਉਹ ਇਸੇ ਸਜ਼ਾ ਦਾ ਹੱਕਦਾਰ ਸੀ।

ਬਹਾਦਰ ਸ਼ਾਹ ਦੇ ਵਜ਼ੀਰ ਮੁਨਇਮ ਖਾਨ ਨੇ ਇਹ ਗੱਲ ਆਪਣੇ ਜ਼ਿੰਮੇ ਲਈ ਸੀ ਕਿ ਉਹ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਕਰਕੇ ਬਾਦਸ਼ਾਹ ਦੇ ਦਰਬਾਰ ਵਿੱਚ ਪੇਸ਼ ਕਰੇਗਾ ਪਰ ਜਦੋਂ ਬੰਦਾ ਸਿੰਘ ਬਹਾਦਰ ਲੋਹਗੜ੍ਹ ਦੇ ਕਿਲੇ ਵਿੱਚੋਂ 60 ਹਜ਼ਾਰ ਮੁਗਲ ਫ਼ੌਜ ਦੇ ਘੇਰੇ ਨੂੰ ਚੀਰ ਕੇ ਨਿਕਲ ਗਿਆ ਤਾਂ ਬਹਾਦਰ ਸ਼ਾਹ ਨੇ ਮੁਨਇਮ ਖਾਨ ਨੂੰ ਏਨੀ ਫਿਟਕਾਰ ਪਾਈ ਕਿ ਉਹ ਇਸ ਨਮੋਸ਼ੀ ਨੂੰ ਬਰਦਾਸ਼ਤ ਨਾ ਕਰਦਾ ਹੋਇਆ ਢਾਈ ਮਹੀਨੇ ਬਾਅਦ ਹੀ ਮਰ ਗਿਆ।

ਬਾਕੀ ਬਚਿਆ ਬਹਾਦਰ ਸ਼ਾਹ। ਬਹਾਦਰ ਸ਼ਾਹ ਦਾ ਮਾਨਸਿਕ ਸੰਕਟ ਬਹੁਤ ਡੂੰਘਾ ਅਤੇ ਤਰਸਯੋਗ ਹੈ। ਉਹ ਕਾਫ਼ੀ ਹੱਦ ਤੱਕ ਉਦਾਰਚਿਤ ਅਤੇ ਸੂਫ਼ੀ ਵਿਚਾਰਾਂ ਦਾ ਧਾਰਨੀ ਸੀ। ਉਹ ਗੁਰੂ ਗੋਬਿੰਦ ਸਿੰਘ ਜੀ ਦੀ ਦੈਵੀ ਅਤੇ ਦੁਨਿਆਵੀ ਸ਼ਕਤੀ ਤੋਂ ਵੀ ਵਾਕਿਫ਼ ਸੀ। ਬਾਦਸ਼ਾਹ ਬਣਨ ਤੱਕ ਉਹ ਗੁਰੂ ਜੀ ਦਾ ਸਤਿਕਾਰ ਕਰਦਾ ਸੀ ਪਰ ਜਦੋਂ ਉਹ ਜੈਪੁਰ ਅਤੇ ਜੋਧਪੁਰ ਨੂੰ

ਅਧੀਨ ਕਰਕੇ ਆਪਣੇ ਛੋਟੇ ਭਰਾ ਕਾਮਬਖਸ਼ ਦੀ ਬਗ਼ਾਵਤ ਨੂੰ ਦਬਾਉਣ ਲਈ ਹੈਦਰਾਬਾਦ ਵੱਲ ਜਾ ਰਿਹਾ ਸੀ ਤਾਂ ਗੁਰੂ ਜੀ ਪ੍ਰਤੀ, ਜੋ ਉਸ ਦੀ ਇੱਛਾ ਅਨੁਸਾਰ ਸ਼ਾਹੀ ਕੈਂਪ ਦੇ ਨਾਲ-ਨਾਲ ਜਾ ਰਹੇ ਸਨ, ਉਸ ਦੇ ਵਿਚਾਰਾਂ ਵਿੱਚ ਤਬਦੀਲੀ ਆਉਣੀ ਸ਼ੁਰੂ ਹੋ ਗਈ। ਨੰਦੇੜ ਪਹੁੰਚਣ ਤੱਕ ਦੋਵਾਂ ਧਿਰਾਂ ਦੇ ਮਨਾਂ ਵਿੱਚ ਇਕ-ਦੂਜੇ ਪ੍ਰਤੀ ਸ਼ੱਕ ਪੈਦਾ ਹੋ ਗਿਆ ਅਤੇ ਆਖਰ ਦੋਹਾਂ ਦੇ ਰਸਤੇ ਵੱਖ ਹੋ ਗਏ। ਵਾਅਦੇ ਪੂਰੇ ਕਰਨ ਦੇ ਪੱਖੋਂ ਗੁਰੂ ਜੀ ਨੇ ਬਹਾਦਰ ਸ਼ਾਹ ਤੋਂ ਨਿਰਾਸ਼ ਹੋ ਕੇ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਭੇਜ ਦਿੱਤਾ। ਮੁਗਲਸ਼ਾਹੀ ਦੀ ਗੁੱਝੀ ਸਾਜ਼ਿਸ਼ ਦੇ ਫਲਸਰੂਪ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਵਿਖੇ ਅਕਾਲ ਚਲਾਣਾ ਕਰ ਗਏ ਤਾਂ ਪੰਜਾਬ ਵਿੱਚ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿੱਚ ਬਗ਼ਾਵਤ ਦਾ ਝੰਡਾ ਬੁਲੰਦ ਹੋ ਗਿਆ। ਬਹਾਦਰ ਸ਼ਾਹ ਦੱਖਣ ਤੋਂ ਪੰਜਾਬ ਵੱਲ ਨੱਸਾ। ਡੇਢ ਸਾਲ ਉਹ ਬੰਦਾ ਸਿੰਘ ਬਹਾਦਰ ਵਿਰੁੱਧ ਲੜਦਾ ਰਿਹਾ ਪਰ ਨਾ ਤਾਂ ਉਹ ਬੰਦਾ ਸਿੰਘ ਨੂੰ ਹਰਾ ਸਕਿਆ ਅਤੇ ਨਾ ਹੀ ਗ੍ਰਿਫ਼ਤਾਰ ਕਰ ਸਕਿਆ। ਸ਼ਰਧਾ-ਅਸ਼ਰਧਾ, ਈਮਾਨ, ਗੁਮਾਨ ਅਤੇ ਸੈਨਿਕ ਜ਼ੋਰ-ਅਜ਼ਮਾਈ ਦੇ ਵਹਿਣ ਵਿੱਚ ਡੁੱਬਦਾ-ਤਰਦਾ ਬਹਾਦਰ ਸ਼ਾਹ ਆਪਣਾ ਦਿਮਾਗ਼ੀ ਸੰਤੁਲਨ ਗੁਆ ਬੈਠਾ ਅਤੇ ਲਾਹੌਰ ਵਿੱਚ ਪਾਗ਼ਲ ਹੋ ਕੇ ਮਰ ਗਿਆ। ਡੇਢ ਮਹੀਨਾ ਉਸ ਦੀ ਲਾਸ਼ ਲਾਹੌਰ ਵਿੱਚ ਅਤੇ ਇਕ ਮਹੀਨਾ ਲਾਹੌਰ ਤੋਂ ਦਿੱਲੀ ਦੇ ਸਫ਼ਰ ਵਿੱਚ ਰੁਲਦੀ ਰਹੀ। ਇਹ ਹਸ਼ਰ ਹੋਇਆ ਬਹਾਦਰ ਸ਼ਾਹ ਦਾ, ਗੁਰੂ ਜੀ ਨਾਲ ਕੀਤੇ ਆਪਣੇ ਵਾਅਦੇ ਪੂਰੇ ਕਰਨ ਤੋਂ ਨਾਬਰ ਹੋ ਕੇ।

ਗੁਰੂ ਗੋਬਿੰਦ ਸਿੰਘ ਜੀ ਨਾਲ ਵਿਸ਼ਵਾਸਘਾਤ ਕਰਨ ਵਾਲੇ ਮੁਗਲ ਸ਼ਾਹਾਂ ਅਤੇ ਉਨ੍ਹਾਂ ਦੇ ਕਰਿੰਦਿਆਂ ਦਾ ਅੰਤਿਮ ਹਸ਼ਰ ਦਿਖਾ ਕੇ ਅਸੀਂ ਦਸਮ ਪਾਤਸ਼ਾਹ ਦੇ ਆਖਰੀ ਸਾਲਾਂ ਦਾ ਇਹ ਇਤਿਹਾਸ ਸਮਾਪਤ ਕਰਨ ਦੀ ਆਗਿਆ ਲੈਂਦੇ ਹਾਂ।

ਦਸਮ ਪਾਤਸ਼ਾਹ ਦੇ ਤਕਰੀਬਨ ਤਿੰਨ-ਸਾਲਾ ਸਫ਼ਰਾਂ ਦੀ ਇਸ ਲੇਖ-ਲੜੀ ਦਾ ਪਹਿਲਾ ਲੇਖ 26 ਜੂਨ, 1998 ਨੂੰ ਰੋਜ਼ਾਨਾ 'ਅਜੀਤ' ਵਿੱਚ ਛਪਿਆ ਸੀ ਅਤੇ ਅੱਜ (4 ਦਸੰਬਰ 2006 ਨੂੰ) 8 ਸਾਲ 6 ਮਹੀਨੇ ਬਾਅਦ ਇਸ ਲੜੀ ਦਾ ਆਖਰੀ ਲੇਖ ਛਪ ਰਿਹਾ ਹੈ। ਏਨਾ ਲੰਮਾ ਸਮਾਂ ਦਸਮ ਪਾਤਸ਼ਾਹ ਦੇ ਅੰਗ-ਸੰਗ ਰਹਿਣਾ ਲੇਖਕ ਦਾ ਸੁਭਾਗ ਹੈ। ਗੁਰੂ ਜੀ ਦੇ ਜੀਵਨ ਦੇ ਆਖਰੀ ਤਿੰਨ ਸਾਲ ਛੋਟੇ-ਵੱਡੇ ਸਫ਼ਰਾਂ ਵਿੱਚ ਹੀ ਬਤੀਤ ਹੋਏ। ਉਨ੍ਹਾਂ ਨੇ ਰਾਜਸਥਾਨ ਦੇ ਵਿਖੜੇ ਰਾਹਾਂ ਦੀ ਦੋ ਵਾਰ ਯਾਤਰਾ ਕੀਤੀ। ਦੂਸਰੀ ਯਾਤਰਾ ਸਮੇਂ ਉਹ ਰਾਜਸਥਾਨ ਅਤੇ ਮੱਧ ਪ੍ਰਦੇਸ਼ ਨੂੰ ਲੰਘ ਕੇ ਮਹਾਰਾਸ਼ਟਰ ਵਿੱਚ ਨੰਦੇੜ ਤੱਕ ਗਏ। ਗੁਰੂ ਜੀ ਦੇ ਚਰਨਾਂ ਦੇ ਪਿੱਛੇ-ਪਿੱਛੇ ਸਫ਼ਰ ਕਰਦਿਆਂ ਗੁਰੂ ਜੀ ਦੇ ਜੀਵਨ ਨਾਲ ਸਬੰਧਿਤ ਬਹੁਤ ਸਾਰੇ ਨਵੇਂ ਤੱਥ ਪ੍ਰਾਪਤ ਹੋਏ ਜੋ ਇਸ ਲੰਮੇ ਬਿਰਤਾਂਤ ਵਿੱਚ ਸ਼ਾਮਿਲ ਕੀਤੇ ਗਏ ਹਨ। ਮਿਸਾਲ ਵਜੋਂ ਜ਼ਿਲ੍ਹਾ ਫ਼ਿਰੋਜ਼ਪੁਰ ਵਿੱਚ ਫੱਤੂ-ਸੰਮੂ ਦੀਆਂ ਟਾਹਲੀਆਂ ਦੀ ਖੋਜ ਉਪਰੰਤ ਫਿਰੋਜ਼ਪੁਰ ਫਾਜ਼ਿਲਕਾ ਸੜਕ ਉੱਤੇ ਪਿੰਡ ਸ਼ੇਰ ਮੁਹੰਮਦ ਮਾਹੀਗੀਰ ਅਤੇ ਸ਼ਮਸਦੀਨ ਚਿਸ਼ਤੀਆਂ ਵਿੱਚ ਦੋ ਨਵੇਂ ਗੁਰੂ-ਅਸਥਾਨ ਬਣ ਗਏ ਹਨ। ਰਾਜਸਥਾਨ ਵਿੱਚ ਜਸਾਣਾ ਦੇ ਰਾਜਾ ਸਾਹਿਬ ਸਿੰਘ ਅਤੇ ਰਾਵਤਸਰ ਦੇ ਰਾਜਾ ਲਖਧੀਰ ਸਿੰਘ (1664-1720) ਨੂੰ ਦਸਮ ਪਾਤਸ਼ਾਹ ਦੀ ਪ੍ਰਾਹੁਣਾਚਾਰੀ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਦੋਹਾਂ ਰਾਜ-ਘਰਾਣਿਆਂ ਦੇ ਵੰਸ਼ਜ ਕ੍ਰਮਵਾਰ ਠਾਕਰ ਬਰਿੰਦਰ ਸਿੰਘ ਅਤੇ ਸ੍ਰੀ ਬਲਭੱਦਰ ਸਿੰਘ ਰਾਠੌਰ ਅੱਜਕਲ੍ਹ ਜੈਪੁਰ ਵਿੱਚ ਰਹਿੰਦੇ ਹਨ। ਉਨ੍ਹਾਂ ਨੂੰ ਇਸ ਗੱਲ ਉੱਤੇ ਬੇਹੱਦ ਮਾਣ ਹੈ ਕਿ ਉਨ੍ਹਾਂ ਦੇ ਬਜ਼ੁਰਗਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਜੈਪੁਰ ਦੇ ਰਾਜ ਘਰਾਣੇ ਵਿੱਚ ਰਾਣੀ ਪਦਮਨੀ ਦੇਵੀ ਜੀ ਪਾਸ ਗੁਰੂ ਗੋਬਿੰਦ ਸਿੰਘ ਜੀ ਦੀ ਤਲਵਾਰ ਹੈ, ਜਿਸ ਨੂੰ ਉਹ ਨਾਹਨ ਵਿੱਚ ਆਪਣੇ ਪੇਕੇ ਘਰ ਤੋਂ ਜੈਪੁਰ ਲੈ ਕੇ ਆਏ ਸਨ। ਇਸ ਤਰ੍ਹਾਂ ਦੇ ਕਈ ਨਵੇਂ ਤੱਥ ਗੁਰੂ-ਇਤਿਹਾਸ ਵਿੱਚ ਪਹਿਲੀ ਵਾਰ ਅੰਕਿਤ ਕੀਤੇ ਗਏ ਹਨ।

ਇਸ ਲੇਖ-ਲੜੀ ਦੇ ਅਰੰਭ ਤੋਂ ਲੈ ਕੇ ਅੱਜ ਤੱਕ ਅਨੇਕਾਂ ਸੁਹਿਰਦ ਪਾਠਕਾਂ ਦੇ ਪ੍ਰਸੰਸਾ-ਪੱਤਰ ਅਤੇ ਸੁਨੇਹੇ ਲੇਖਕ ਨੂੰ ਮਿਲਦੇ ਰਹੇ ਹਨ। ਬਹੁਤ ਸਾਰੀਆਂ ਪ੍ਰਸਿੱਧ ਹਸਤੀਆਂ ਅਤੇ ਵਿਦਵਾਨਾਂ ਦਾ ਮੇਲ ਅਤੇ ਸਹਿਯੋਗ ਪ੍ਰਾਪਤ ਹੋਇਆ। ਲੇਖਕ ਸਮੂਹ ਗੁਰੂ-ਪਿਆਰਿਆਂ ਦਾ ਤਨੋਂ-ਮਨੋਂ ਧੰਨਵਾਦੀ ਹੈ। ਅਸਲ ਵਿੱਚ ਵਡਿਆਈ ਤਾਂ ਗੁਰੂ ਦੀ ਹੈ, ਕਲਮਕਾਰ ਤਾਂ ਗੁਰੂ ਦੀ ਵਡਿਆਈ ਨੂੰ ਕਲਮਬੰਦ ਕਰਨ ਦਾ ਸਿਰਫ਼ ਇਕ ਸਾਧਨ ਹੈ। ਉਸ ਨੂੰ ਵਾਧੂ ਦੀ ਪ੍ਰਸੰਸਾ ਮਿਲ ਜਾਂਦੀ ਹੈ।

'ਅਜੀਤ' ਅਖ਼ਬਾਰ ਦੇ ਸਾਧਨ ਨਾਲ ਦਸਮ ਪਾਤਸ਼ਾਹ ਦੀ ਇਹ ਵਿਲੱਖਣ ਵਾਰਤਾ ਸੰਸਾਰ ਦੇ ਕੋਨੇ-ਕੋਨੇ ਤੱਕ ਪਹੁੰਚ ਗਈ ਹੈ। ਲੇਖਕ ਅਦਾਰਾ 'ਅਜੀਤ' ਦਾ ਅਤਿਅੰਤ ਰਿਣੀ ਹੈ। ਕਲਮ ਅਤੇ ਤਲਵਾਰ ਦੇ ਧਨੀ, ਕ੍ਰਾਂਤੀਆਂ ਦੇ ਸਿਰਜਣਹਾਰ, ਯੁਗੋ-ਯੁੱਗ ਮਹਾਨ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਪਾਰ ਕਿਰਪਾ ਦਾ ਹਜ਼ਾਰਹਾ ਧੰਨਵਾਦ ਹੈ, ਜਿਨ੍ਹਾਂ ਨੇ ਲੇਖਕ ਦੀ ਨਿਮਾਣੀ ਕਲਮ ਨੂੰ ਆਪਣੇ ਜੀਵਨ ਦਾ ਬਲੀ ਬਿਰਤਾਂਤ ਅੰਕਿਤ ਕਰਨ ਦੀ ਸਮਰਥਾ ਪ੍ਰਦਾਨ ਕੀਤੀ।

---

# ਪੁਸਤਕ ਸੂਚੀ


**ਪੰਜਾਬੀ**

1. ਸ੍ਰੀ ਗੁਰੂ ਗ੍ਰੰਥ ਸਾਹਿਬ
2. ਸ੍ਰੀ ਦਸਮ ਗ੍ਰੰਥ ਸਾਹਿਬ : ਪਾਠ-ਸੰਪਾਦਨ ਅਤੇ ਵਿਆਖਿਆ, ਡਾ. ਰਤਨ ਸਿੰਘ ਜੱਗੀ, ਡਾ. ਗੁਰਸ਼ਰਨ ਕੌਰ ਜੱਗੀ, ਗੋਬਿੰਦ ਸਦਨ, ਮਹਿਰੌਲੀ ਨਵੀਂ ਦਿੱਲੀ, 1999.
3. ਸ੍ਰੀ ਗੁਰ ਸੋਭਾ, ਕਵੀ ਸੈਨਾਪਤਿ, ਸੰਪਾਦਕ : ਸ਼ਮਸ਼ੇਰ ਸਿੰਘ ਅਸ਼ੋਕ, ਸਿੱਖ ਇਤਿਹਾਸ ਰੀਸਰਚ ਬੋਰਡ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਅੰਮ੍ਰਿਤਸਰ, 1967.
4. ਸ੍ਰੀ ਗੁਰ ਸੋਭਾ (ਸੈਨਾਪਤਿ) ਸੰਪਾਦਕ : ਡਾ: ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1980.
5. ਜ਼ਫ਼ਰਨਾਮਾ, ਸੰਪਾਦਕ : ਪਿਆਰਾ ਸਿੰਘ ਪਦਮ, ਸਿੰਘ ਬ੍ਰਦਰਜ਼, ਅੰਮ੍ਰਿਤਸਰ 2001.
6. ਗੁਰ ਬਿਲਾਸ ਪਾਤਸ਼ਾਹੀ ੬, ਸੰਪਾਦਕ : ਗਿ. ਜੋਗਿੰਦਰ ਸਿੰਘ ਵੇਦਾਂਤੀ, ਧਰਮ ਪ੍ਰਚਾਰ ਕਮੇਟੀ, (ਸ਼੍ਰੋਮਣੀ ਗੁ. ਪ੍ਰ. ਕਮੇਟੀ) ਅੰਮ੍ਰਿਤਸਰ, 1998.
7. ਨੀਸਾਣ ਤੇ ਹੁਕਮਨਾਮੇ, ਸੰਪਾਦਕ : ਸ਼ਮਸ਼ੇਰ ਸਿੰਘ ਅਸ਼ੋਕ, ਸਿੱਖ ਇਤਿਹਾਸ ਰੀਸਰਚ ਬੋਰਡ (ਸ਼੍ਰੋ. ਗੁ. ਪ੍ਰ. ਕਮੇਟੀ) ਅੰਮ੍ਰਿਤਸਰ, 1967.
8. ਹੁਕਮਨਾਮੇ, ਸੰਪਾਦਕ : ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ 1985.
9. ਅਮਰਨਾਮਾ, ਸੰਪਾਦਕ : ਗਿਆਨੀ ਗੁਰਦਿੱਤ ਸਿੰਘ, ਸਾਹਿਤ ਪ੍ਰਕਾਸ਼ਨ, ਪਟਿਆਲਾ, 1953.
10. ਅਮਰਨਾਮਾ, ਢਾਡੀ ਨੱਥ ਮੱਲ ਸੰਪਾਦਕ : ਡਾ. ਗੰਡਾ ਸਿੰਘ, ਸਿੱਖ ਹਿਸਟਰੀ ਸੁਸਾਇਟੀ ਅੰਮ੍ਰਿਤਸਰ, 1953.
11. ਸ਼ਹੀਦ ਬਿਲਾਸ (ਭਾਈ ਮਨੀ ਸਿੰਘ) ਕਵੀ ਸੇਵਾ ਸਿੰਘ, ਸੰਪਾਦਕ : ਗਰਜਾ ਸਿੰਘ ਗਿਆਨੀ, ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, 1961.
12. ਦਸਮ ਗ੍ਰੰਥ ਦਰਸ਼ਨ, ਪਿਆਰਾ ਸਿੰਘ ਪਦਮ, ਪ੍ਰਕਾਸ਼ਕ : ਲੇਖਕ ਆਪ, ਕਲਮ ਮੰਦਿਰ, ਲੋਇਰ ਮਾਲ ਪਟਿਆਲਾ, 1990.
13. ਪ੍ਰੇਮ ਸੁਮਾਰਗ ਗ੍ਰੰਥ, ਸੰਪਾਦਕ : ਰਣਧੀਰ ਸਿੰਘ, ਹਿਸਟਰੀ ਰੀਸਰਚ ਸਕਾਲਰ, ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ, 2000.
14. ਪ੍ਰਾਚੀਨ ਸੌ ਸਾਖੀ, ਸੰਪਾਦਕ : ਪਿਆਰਾ ਸਿੰਘ ਪਦਮ, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1995.
15. ਗੁਰ ਰਤਨ ਮਾਲ ਅਰਥਾਤ ਸੌ ਸਾਖੀ, ਸੰਪਾਦਕ : ਡਾ. ਗੁਰਬਚਨ ਸਿੰਘ ਨਈਅਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985.
16. ਭਾਈ ਨੰਦ ਲਾਲ ਗ੍ਰੰਥਾਵਲੀ, ਸੰਪਾਦਕ : ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ, 2000.
17. ਸਿੱਖ ਇਤਿਹਾਸ ਸਰੋਤ ਪੁਸਤਕ, ਡਾ. ਗੰਡਾ ਸਿੰਘ, ਸੰਪਾਦਕ : ਡਾ. ਹਰਚੰਦ ਸਿੰਘ ਬੇਦੀ, ਅਨੁਵਾਦਕ : ਡਾ. ਗੋਪਾਲ ਸਿੰਘ ਢਿੱਲੋਂ, ਖਾਲਸਾ ਕਾਲਜ, ਅੰਮ੍ਰਿਤਸਰ, 1999.
18. ਗੁਰ ਬਿਲਾਸ ਪਾਤਸ਼ਾਹੀ ੧੦, ਭਾਈ ਕੋਇਰ ਸਿੰਘ, ਸੰਪਾਦਕ : ਸ਼ਮਸ਼ੇਰ ਸਿੰਘ ਅਸ਼ੋਕ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968
19. ਮਹਿਮਾ ਪ੍ਰਕਾਸ਼, ਸਰੂਪ ਦਾਸ ਭੱਲਾ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971.
20. ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਭਾਈ ਕੇਸਰ ਸਿੰਘ ਛਿੱਬਰ, ਸੰਪਾਦਕ ਪ੍ਰੋ. ਪਿਆਰਾ ਸਿੰਘ ਪਦਮ, ਸਿੰਘ ਬ੍ਰਦਰਜ਼ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ 1997.
21. ਗੁਰੂ ਕੀਆਂ ਸਾਖੀਆਂ, ਸਵਰੂਪ ਸਿੰਘ ਕੌਸ਼ਿਸ਼, ਸੰਪਾਦਕ : ਪਿਆਰਾ ਸਿੰਘ ਪਦਮ, ਸਿੰਘ ਬ੍ਰਦਰਜ਼, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, 1995.

22. ਗੁਰ ਬਿਲਾਸ ਪਾਤਸ਼ਾਹੀ ੧੦, ਸੁੱਖਾ ਸਿੰਘ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1989.
23. ਸਿੱਖਾਂ ਦੀ ਭਗਤਮਾਲਾ, ਸੰਪਾਦਕ : ਤਰਲੋਚਨ ਸਿੰਘ ਬੇਦੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1994.
24. ਗੁਰ ਪ੍ਰਣਾਲੀਆਂ, ਸੰਪਾਦਕ : ਰਣਧੀਰ ਸਿੰਘ ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ (ਸ਼੍ਰੋ. ਗੁ. ਪ੍ਰ. ਕਮੇਟੀ) ਅੰਮ੍ਰਿਤਸਰ, 1977.
25. ਸਾਖੀਆਂ ਭਾਈ ਮੂਲ ਚੰਦ ਜੀ, ਸੰਪਾਦਕਾ : ਡਾ. ਬਲਜਿੰਦਰ ਕੌਰ ਜੋਸ਼ੀ, ਅਮਰਜੀਤ ਸਾਹਿਤ ਪ੍ਰਕਾਸ਼ਨ, ਪਟਿਆਲਾ 2003.
26. ਭਾਈ ਮੂਲ ਚੰਦ, ਜੀਤ ਸਿੰਘ ਜੋਸ਼ੀ, ਰੂਹੀ ਪ੍ਰਕਾਸ਼ਨ, ਗੁਰੂ ਤੇਗ ਬਹਾਦਰ ਨਗਰ, ਅੰਮ੍ਰਿਤਸਰ, 1996.
27. ਸਿੰਘ ਸਾਗਰ, ਭਾਈ ਵੀਰ ਸਿੰਘ ਬੱਲ, ਸੰਪਾਦਕਾ : ਡਾ. ਕ੍ਰਿਸ਼ਨਾ ਕੁਮਾਰੀ ਬਾਂਸਲ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998.
28. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ (ਸੂਰਜ ਪ੍ਰਕਾਸ਼) ਭਾਈ ਸੰਤੋਖ ਸਿੰਘ, ਸੰਪਾਦਕ : ਭਾਈ ਵੀਰ ਸਿੰਘ, ਭਾਸ਼ਾ ਵਿਭਾਗ ਪੰਜਾਬ ਪਟਿਆਲਾ, 1992
29. ਸ੍ਰੀ ਗੁਰ ਪੰਥ ਪ੍ਰਕਾਸ਼, ਰਤਨ ਸਿੰਘ ਭੰਗੂ, ਸੰਪਾਦਕ : ਡਾ. ਜੀਤ ਸਿੰਘ ਸੀਤਲ, ਸਿੱਖ ਇਤਿਹਾਸ ਰੀਸਰਚ ਬੋਰਡ (ਸ਼੍ਰੋਮਣੀ ਗੁ. ਪ੍ਰ. ਕਮੇਟੀ), ਅੰਮ੍ਰਿਤਸਰ 1984.
30. ਤਾਰੀਖ਼-ਏ-ਪੰਜਾਬ, ਅਹਿਮਦ ਸ਼ਾਹ ਬਟਾਲਵੀ, ਅਨੁਵਾਦਕ : ਗੁਰਬਖਸ਼ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969.
31. ਤਾਰੀਖ਼-ਇ-ਪੰਜਾਬ, ਕਨ੍ਹੱਈਆ ਲਾਲ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1987.
32. ਪੰਜਾਬ ਦੀ ਸੈਰ, ਲੇਖਕ ਤੇ ਸੰਪਾਦਕ : ਰਾਏ ਕਾਲੀ ਰਾਏ, ਅਨੁਵਾਦਕ : ਗਿ. ਲਾਲ ਸਿੰਘ ਐਮ. ਏ., ਪੰਜਾਬੀ ਯੂਨੀਵਰਸਿਟੀ, ਪਟਿਆਲਾ 1971.
33. ਉਮਦਾ ਉੱਤਵਾਰੀਖ਼ (ਦਫ਼ਤਰ ਦੂਜਾ) ਸੋਹਨ ਲਾਲ ਸੂਰੀ, ਅਨੁਵਾਦਕ : ਅਮਰਵੰਤ ਸਿੰਘ, ਹਿਸਟਰੀ ਡਿਪਾਰਟਮੈਂਟ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1985.
34. ਤਵਾਰੀਖ਼ ਗੁਰਦੁਆਰਿਆਂ, ਗਿ. ਗਿਆਨ ਸਿੰਘ, ਭਾਈ ਬੂਟਾ ਸਿੰਘ ਪ੍ਰਤਾਪ ਸਿੰਘ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
35. ਤਵਾਰੀਖ਼ ਗੁਰੂ ਖਾਲਸਾ ਭਾਗ ਪਹਿਲਾ, ਗਿ. ਗਿਆਨ ਸਿੰਘ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1993.
36. ਸ੍ਰੀ ਗੁਰੂ ਤੀਰਥ ਸੰਗ੍ਰਹਿ, ਪੰਡਿਤ ਤਾਰਾ ਸਿੰਘ ਨਰੋਤਮ (ਪੁਸਤਕ : ਗੁਰੂ ਗੋਬਿੰਦ ਸਿੰਘ ਯਾਤਰਾ ਅਸਥਾਨ, ਪੰਪਰਾਵਾਂ ਅਤੇ ਯਾਦ ਚਿੰਨ੍ਹ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਅੰਤ ਵਿਚ ਛਪਿਆ ਪਾਠ) ਸੰਪਾਦਕ : ਗੁਰਬਚਨ ਸਿੰਘ ਨਈਅਰ, ਸੁਖਦਿਆਲ ਸਿੰਘ, 1989.
37. ਸ੍ਰੀ ਗੁਰੂ ਦਸਮੇਸ਼ ਪ੍ਰਕਾਸ਼ (ਦੁਸ਼ਟ ਦਮਨ ਪ੍ਰਕਾਸ਼) ਗਿ. ਕਰਤਾਰ ਸਿੰਘ ਕਲਾਸਵਾਲੀਆ, ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, 1996.
38. ਤਵਾਰੀਖ਼ ਸ੍ਰੀ ਅੰਮ੍ਰਿਤਸਰ, ਗਿ. ਗਿਆਨ ਸਿੰਘ, ਕੇਂਦਰੀ ਸਿੰਘ ਸਭਾ ਕਮੇਟੀ, ਅੰਮ੍ਰਿਤਸਰ, 1977.
39. ਤਵਾਰੀਖ਼ ਸਿੱਧੂ ਬੈਰਾੜਾਂ ਅਤੇ ਖਾਨਦਾਨ ਫੂਲ, (History Sidhu Bairars & Phul Dynasty) ਸਰ ਅਤਰ ਸਿੰਘ ਭਦੌੜ, ਅਨੁਵਾਦਕ : ਨਾਹਰ ਸਿੰਘ ਐਮ. ਏ., ਖਾਲਸਾ ਟ੍ਰੇਡਿੰਗ ਏਜੰਸੀ ਮੋਗਾ (ਕਲਕੱਤਾ) 1934.
40. ਕਲਗੀਧਰ ਚਮਤਕਾਰ, (ਉਤਰਾਰਧ) ਭਾਈ ਵੀਰ ਸਿੰਘ,
41. ਭਾਈ ਵੀਰ ਸਿੰਘ ਦੀ ਇਤਿਹਾਸਕ ਰਚਨਾ, ਸੰਪਾਦਕ : ਡਾ. ਕਿਰਪਾਲ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1974.
42. ਖਾਲਸੇ ਦੀ ਉਤਪਤੀ, ਇੰਦੂਭੂਸ਼ਨ ਬੈਨਰਜੀ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1999.
43. ਸ਼ਹੀਦਾਨਿ ਵਫ਼ਾ, ਜੋਗੀ ਅੱਲਾ ਯਾਰ ਖਾਂ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1998.
44. ਅੰਮ੍ਰਿਤਸਰ ਦੀ ਤਵਾਰੀਖ਼, ਕਰਮ ਸਿੰਘ ਹਿਸਟੋਰੀਅਨ, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ. ਪ੍ਰ. ਕਮੇਟੀ ਅੰਮ੍ਰਿਤਸਰ), 1998.
45. ਬੰਦਾ ਬਹਾਦਰ ਅਤੇ ਬੰਦਾ ਬਹਾਦਰ ਕੌਣ ਸੀ? ਕਰਮ ਸਿੰਘ ਹਿਸਟੋਰੀਅਨ, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ. ਪ੍ਰ. ਕਮੇਟੀ) ਅੰਮ੍ਰਿਤਸਰ, 1998.

46. ਸਿੱਖ ਇਤਿਹਾਸ ਬਾਰੇ, ਡਾ. ਗੰਡਾ ਸਿੰਘ, ਧਰਮ ਪ੍ਰਚਾਰ ਕਮੇਟੀ, (ਸ਼੍ਰੋ. ਗੁ. ਪ੍ਰ. ਕਮੇਟੀ) ਅੰਮ੍ਰਿਤਸਰ, 1998.
47. ਸਿੱਖ ਇਤਿਹਾਸ, ਪ੍ਰਿੰ. ਤੇਜਾ ਸਿੰਘ, ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1989.
48. ਬੰਦਾ ਸਿੰਘ ਬਹਾਦਰ, ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1999.
49. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ, ਭਾਸ਼ਾ ਵਿਭਾਗ ਪੰਜਾਬ ਪਟਿਆਲਾ, 1981.
50. ਮਾਲਵਾ ਸਿੱਖ ਇਤਿਹਾਸ, (ਤਿੰਨ ਭਾਗ) ਸੰਤ ਵਿਸਾਖਾ ਸਿੰਘ, ਚਤਰ ਸਿੰਘ ਜੀਵਨ ਸਿੰਘ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ, 1998.
51. ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ, ਸੰਪਾਦਕ : ਰਣਧੀਰ ਸਿੰਘ ਸਿੱਖ ਹਿਸਟਰੀ ਰੀਸਰਚ ਸਕਾਲਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1957.
52. ਸਿੱਖ ਮਤ ਦਾ ਪਰਿਵਰਤਨ, ਗੋਕਲ ਚੰਦ ਨਾਰੰਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1973.
53. ਸਿੱਖ ਇਤਿਹਾਸ ਦੇ ਸੋਮੇ (ਭਾਗ ਪਹਿਲਾ) ਸੋਹਣ ਸਿੰਘ ਸੀਤਲ, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1981.
54. ਸੀਤਲ ਹੁਲਾਰੇ, ਸੋਹਣ ਸਿੰਘ ਸੀਤਲ, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1994.
55. ਜਨਮ ਸਾਖੀ ਪਰੰਪਰਾ, ਡਾ. ਕਿਰਪਾਲ ਸਿੰਘ, ਪੰਜਾਬੀ ਯੂਨੀਵਰਸਿਟੀ, 1969.
56. ਚਮਕੌਰ ਸਾਹਿਬ (ਭਾਸ਼ਾਈ ਤੇ ਸੱਭਿਆਚਾਰਕ ਸਰਵੇ) ਭਾਸ਼ਾ ਵਿਭਾਗ ਪੰਜਾਬ ਪਟਿਆਲਾ, 1990.
57. ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ (ਭਗਤ ਬਾਣੀ ਭਾਗ) ਗਿ. ਗੁਰਦਿੱਤ ਸਿੰਘ, ਸਾਹਿਤ ਪ੍ਰਕਾਸ਼ਨ, 56 ਸੈਕਟਰ-4 ਚੰਡੀਗੜ੍ਹ, 2000.
58. ਜੀਵਨ ਬਿਰਤਾਂਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਪ੍ਰੋ. ਸਾਹਿਬ ਸਿੰਘ, ਸਿੰਘ ਬ੍ਰਦਰਜ਼, ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ, 1998.
59. ਗੁਰ ਭਾਰੀ (ਜੀਵਨੀ ਗੁਰੂ ਹਰਿਗੋਬਿੰਦ ਜੀ) ਪ੍ਰਿੰ. ਸਤਿਬੀਰ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1983.
60. ਜੀਵਨ ਬਾਬਾ ਭਗਤ ਸਿੰਘ ਨਾਨਕਸਰ ਵਾਲੇ, ਡਾ. ਅਜੀਤ ਸਿੰਘ ਸਿੱਕਾ, ਸਿੱਕਾ ਪਬਲਿਸ਼ਿੰਗ ਹਾਊਸ ਮਾਡਲ ਗਰਾਮ, ਲੁਧਿਆਣਾ 1982.
61. ਗੁਰੂ ਅਰਜਨ ਦੇਵ ਤੇ ਸੰਤ ਦਾਦੂ ਦਿਆਲ, ਡਾ. ਕਰਤਾਰ ਸਿੰਘ ਸੂਰੀ, ਪ੍ਰਕਾਸ਼ਕ : ਪੰਜਾਬੀ ਲੇਖਕ ਸਦਨ ਚੰਡੀਗੜ੍ਹ, ਵਿਕਰੇਤਾ : ਲੋਕ ਸਾਹਿਤ ਪ੍ਰਕਾਸ਼ਨ ਅੰਮ੍ਰਿਤਸਰ, 1969.
62. ਸਿੱਧੂ ਬੈਰਾੜਾਂ ਦਾ ਇਤਿਹਾਸ, ਬਲਵੰਤ ਸਿੰਘ ਹਿਸਟੋਰੀਅਨ, ਪ੍ਰਕਾਸ਼ਕ : ਮਹਿੰਦਰ ਸਿੰਘ ਬੈਰਾੜ, ਨਿਊ ਲਾਲ ਬਾਗ, ਪਟਿਆਲਾ, 1986.
63. ਸਿੰਘ ਸਭਾ ਪੱਤ੍ਰਿਕਾ (ਤਖ਼ਤ ਸ੍ਰੀ ਦਮਦਮਾ ਸਾਹਿਬ ਦਾ ਇਤਿਹਾਸਕ ਅੰਕ) ਦਸੰਬਰ 1981-ਜਨਵਰੀ 1982, ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ।
64. ਸਿੱਖ ਇਨਕਲਾਬ, ਜਗਜੀਤ ਸਿੰਘ, ਬਾਹਰੀ ਪਬਲੀਕੇਸ਼ਨਜ਼ ਪ੍ਰਾਈਵੇਟ ਲਿਮਟਿਡ, ਨਵੀਂ ਦਿੱਲੀ, 1982.
65. ਕਵੀ ਸੌਂਧਾ : ਇਕ ਆਲੋਚਨਾਤਮਕ ਅਧਿਐਨ, ਪ੍ਰੋ. ਧਰਮ ਸਿੰਘ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, 1981.
66. ਮਾਤਾ ਸੁੰਦਰੀ ਜੀ, ਡਾ. ਮਹਿੰਦਰ ਕੌਰ ਗਿੱਲ, ਆਰਸੀ ਪਬਲਿਸਰਜ਼ ਚਾਂਦਨੀ ਚੌਕ ਦਿੱਲੀ, 1992.
67. ਗੁਰੂ ਗੋਬਿੰਦ ਸਿੰਘ ਮਾਰਗ (ਮਹਾਨ ਯਾਤਰਾ) ਸੰਪਾਦਕ : ਡਾ. ਫੌਜਾ ਸਿੰਘ ਮੁਖੀ ਇਤਿਹਾਸ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ ਅਤੇ ਸ. ਕਪੂਰ ਸਿੰਘ ਘੁੰਮਣ ਡਿਪਟੀ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਪਟਿਆਲਾ, 1978.
68. ਗੁਰੂ ਗੋਬਿੰਦ ਸਿੰਘ : ਯਾਤਰਾ ਅਸਥਾਨ ਪਰੰਪਰਾਵਾਂ ਅਤੇ ਯਾਦ ਚਿੰਨ੍ਹ, ਗੁਰਬਚਨ ਸਿੰਘ ਨਈਅਰ, ਸੁਖਦਿਆਲ ਸਿੰਘ ਪੰਜਾਬੀ ਯੂਨੀਵਰਸਿਟੀ ਪਟਿਆਲਾ, 1989.
69. ਗੁਰੂ ਤੇਗ ਬਹਾਦਰ : ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ੍ਹ, ਡਾ. ਫੌਜਾ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1976.
70. ਭਾਈ ਮਨੀ ਸਿੰਘ : ਜੀਵਨੀ ਅਤੇ ਰਚਨਾ, ਰਤਨ ਸਿੰਘ ਜੱਗੀ, ਪੰਜਾਬੀ ਯੂਨੀਵਰਸਿਟੀ ਪਟਿਆਲਾ 1983.
71. ਪੁਰਖ ਭਗਵੰਤ (ਜੀਵਨੀ ਗੁਰੂ ਗੋਬਿੰਦ ਸਿੰਘ ਜੀ) ਪ੍ਰਿੰ. ਸਤਿਬੀਰ ਸਿੰਘ, ਨਿਊ ਬੁੱਕ ਕੰਪਨੀ ਮਾਈ ਹੀਰਾਂ ਗੇਟ ਜਲੰਧਰ, 1994.

